


# ਪੰਜਾਬੀ ਵਿਸ਼ਵ ਕੋਸ਼

## ਜਿਲਦ ਦੂਜੀ

### ਅਮਲਤਾਸ ਤੋਂ ਇਸਲਾਮ



**PUNJABI VISHAV KOSH-Vol. II**
Dr. Madan Lal Hasija
Director, Languages Dept. Punjab

**ਪੰਜਾਬੀ ਵਿਸ਼ਵ ਕੋਸ਼–ਜਿਲਦ ਦੂਜੀ**
ਡਾ. ਮਦਨ ਲਾਲ ਹਸੀਜਾ
ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ


ਪਹਿਲਾ ਐਡੀਸ਼ਨ : 1986
ਦੂਜਾ ਐਡੀਸ਼ਨ : 2001
ਕਾਪੀਆਂ : 2000
ਕੀਮਤ : 206 ਰੁਪਏ 00 ਪੈਸੇ
0120-ਵਿ.ਕੋ.-1486

ਪ੍ਰਕਾਸ਼ਕ : ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ
ਛਾਪਕ : ਭਾਰਤੀਆ, ਇਲੈੱਕਟ੍ਰਿਕ ਪ੍ਰੈੱਸ, ਜਲੰਧਰ
ਰਾਹੀਂ : ਕੰਟਰੋਲਰ, ਪ੍ਰਿੰਟਿੰਗ ਅਤੇ ਸਟੇਸ਼ਨਰੀ ਵਿਭਾਗ ਪੰਜਾਬ, ਚੰਡੀਗੜ੍ਹ

# ਦੋ ਸ਼ਬਦ

ਪੰਜਾਬੀ ਪਾਠਕਾਂ ਨੂੰ ਪੰਜਾਬੀ ਵਿਸ਼ਵ ਕੋਸ਼ ਦੀ ਦੂਜੀ ਜਿਲ਼ਦ ਦਾ ਦੂਜਾ ਐਡੀਸ਼ਨ ਪੇਸ਼ ਕਰਨ ਦੀ ਖ਼ੁਸ਼ੀ ਪ੍ਰਾਪਤ ਕਰ ਰਿਹਾ ਹਾਂ। ਪੰਜਾਬੀ ਵਿਸ਼ਵ ਕੋਸ਼ ਦੀਆਂ ਹੋਰ ਜਿਲਦਾਂ ਵਾਂਗ ਇਸ ਜਿਲਦ ਨੂੰ ਭੀ ਭਰਵਾਂ ਹੁੰਗਾਰਾ ਮਿਲਿਆ ਹੈ ਅਤੇ ਇਸ ਤੋਂ ਇਹ ਆਸ ਬੱਝਦੀ ਹੈ ਕਿ ਗਿਆਨ-ਵਿਗਿਆਨ ਦੇ ਪ੍ਰਸੰਗ ਵਿਚ ਪੰਜਾਬੀ ਪਾਠਕ ਕਾਫ਼ੀ ਸੁਚੇਤ ਅਤੇ ਚੇਤੰਨ ਹੈ ਅਤੇ ਉਹ ਆਪਣੇ ਗਿਆਨ ਨੂੰ ਵਧਾਉਣ ਦੀ ਤੀਬਰ ਇੱਛਾ ਰਖਦਾ ਹੈ।

ਹੱਥਲੀ ਜਿਲਦ ਦਾ ਪਹਿਲਾ ਐਡੀਸ਼ਨ 1986 ਵਿਚ ਪ੍ਰਕਾਸ਼ਿਤ ਹੋਇਆ ਸੀ। ਇਸ ਅਰਸੇ ਦੌਰਾਨ ਗਿਆਨ ਦੇ ਹਰ ਖੇਤਰ ਵਿਚ ਕਾਫ਼ੀ ਪ੍ਰਗਤੀ ਹੋਈ ਹੈ। ਇਸ ਤੋਂ ਇਲਾਵਾ ਕੁਝ ਦੇਸ਼ਾਂ, ਰਾਜਾਂ ਵਿਚ ਰਾਜਨੀਤਕ ਅਤੇ ਭੂਗੋਲਿਕ ਰੱਦੋ-ਬਦਲ ਹੋਈ ਹੈ। ਇਸ ਲਈ ਦੂਜਾ ਐਡੀਸ਼ਨ ਤਿਆਰ ਕਰਨ ਲਗਿਆਂ ਕਈ ਤੱਥਾਂ, ਅੰਕੜਿਆਂ ਆਦਿ ਨੂੰ ਮਿਤੀ ਅੰਤ ਤੱਕ ਸੋਧਣ ਦਾ ਉਪਰਾਲਾ ਕੀਤਾ ਗਿਆ ਹੈ ਪਰ ਫਿਰ ਭੀ ਕੁਝ ਤਬਦੀਲੀਆਂ ਜਿਨ੍ਹਾਂ ਬਾਰੇ ਸਹੀ ਤੇ ਪੂਰੀ ਜਾਣਕਾਰੀ ਪ੍ਰਾਪਤ ਨਹੀ ਹੋ ਸਕੀ, ਕਰਨ ਤੋਂ ਰਹਿ ਗਈਆਂ ਹਨ ਜਦੋਂ ਕਿ ਘੱਟ ਮਹੱਤਵਪੂਰਨ ਐਂਟਰੀਆਂ ਛੱਡ ਦਿੱਤੀਆਂ ਗਈਆਂ ਹਨ। ਇਸ ਤਰ੍ਹਾਂ ਇਹ ਕਦਾਚਿਤ ਵੀ ਦਾਅਵਾ ਨਹੀ ਕੀਤਾ ਜਾ ਸਕਦਾ ਕਿ ਇਸ ਵਿਸ਼ਵ ਕੋਸ਼ ਵਿਚ ਦਿਤਾ ਗਿਆਨ ਆਪਣੇ ਆਪ ਵਿਚ ਸੰਪੂਰਨ ਹੈ। ਨਿਤਾਪ੍ਰਤੀ ਹੋ ਰਹੀ ਉੱਨਤੀ ਸਦਕਾ ਇਸ ਗਿਆਨ ਸਰੋਵਰ ਦਾ ਥਾਹ ਨਹੀਂ ਪਾਇਆ ਜਾ ਸਕਦਾ।

ਇਸ ਜਿਲਦ ਦਾ ਸੋਧਿਆ ਦੂਜਾ ਐਡੀਸ਼ਨ ਤਿਆਰ ਕਰਨ ਵਾਲੇ ਮੁੱਖ ਸੰਪਾਦਕ, ਸੰਪਾਦਕਾਂ ਤੇ ਸਹਿ-ਸੰਪਾਦਕਾਂ ਅਤੇ ਖਾਸ ਕਰਕੇ ਉਨ੍ਹਾਂ ਵਿਦਵਾਨਾਂ ਦਾ ਜਿਨ੍ਹਾਂ ਨੇ ਇਸ ਨੂੰ ਸੋਧਣ ਲਈ ਆਪਣੇ ਵੱਡਮੁੱਲੇ ਸੁਝਾਅ ਭੇਜੇ ਹਨ, ਮੈਂ ਅਤਿ ਧੰਨਵਾਦੀ ਹਾਂ।

ਮੈਨੂੰ ਪੂਰੀ ਆਸ ਹੈ ਕਿ ਪੰਜਾਬੀ ਭਾਸ਼ਾ ਦੇ ਇਸ ਮਹਾਨ ਗ੍ਰੰਥ ਤੋਂ ਹਰ ਖੇਤਰ ਦੇ ਵਿਦਵਾਨ ਖੋਜੀ ਪਹਿਲਾਂ ਵਾਂਗ ਹੀ ਪੂਰਾ ਪੂਰਾ ਲਾਭ ਉਠਾਉਣਗੇ ਅਤੇ ਇਸ ਵਿਚ ਹੋਰ ਸੁਧਾਰ ਲਈ ਆਪਣੇ ਵੱਡਮੁੱਲੇ ਸੁਝਾਅ ਭੇਜਦੇ ਰਹਿਣਗੇ।

ਡਾ. ਮਦਨ ਲਾਲ ਹਸੀਜ਼ਾ

ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ

# ਪੰਜਾਬੀ ਵਿਸ਼ਵ ਕੋਸ਼ ਦੀ ਵਰਤੋਂ

ਪੰਜਾਬੀ ਵਿਸ਼ਵ ਕੋਸ਼ ਵਿਚ ਸਾਹਿਤ ਤੇ ਕਲਾ, ਸਮਾਜ ਵਿਗਿਆਨ ਅਤੇ ਵਿਗਿਆਨ ਨਾਲ ਸਬੰਧਤ ਵਿਸ਼ਿਆਂ ਦੀਆਂ ਐਂਟਰੀਆਂ ਨੂੰ ਦਿੱਤੀ ਗਈ ਤਰਤੀਬ ਦੀ ਹੇਠਾਂ ਵਿਆਖਿਆ ਕੀਤੀ ਜਾਂਦੀ ਹੈ ਤਾਂ ਜੋ ਪਾਠਕ ਨੂੰ ਲੋੜੀਂਦੀ ਐਂਟਰੀ ਲੱਭਣ ਵਿਚ ਆਸਾਨੀ ਰਹੇ ।

1. ਐਂਟਰੀਆਂ ਦੀ ਤਰਤੀਬ ਉਨ੍ਹਾਂ ਦੇ ਨਾਵਾਂ ਅਨੁਸਾਰ ਰੱਖੀ ਗਈ ਹੈ ਨਾ ਕਿ ਵਿਸ਼ਿਆਂ ਅਨੁਸਾਰ ਅਤੇ ਇਹ ਤਰਤੀਬ ਗੁਰਮੁਖੀ ਦੀ ਪੈਂਤੀ ਦੇ ਅੱਖਰ-ਕ੍ਰਮ ਅਨੁਸਾਰ ਰੱਖੀ ਗਈ ਹੈ ਜਿਵੇਂ ਕਿ ੳ, ਅ, ੲ,.........ਲ, ਵ, ੜ, । ਇਸ ਤੋਂ ਅੱਗੇ ਇੱਕੋ ਹੀ ਅੱਖਰ ਨੂੰ ਲਗਾਂ ਮਾਤਰਾਂ ਦੇ ਹਿਸਾਬ ਨਾਲ ਤਰਤੀਬਵਾਰ ਕੀਤਾ ਗਿਆ ਹੈ । ਉਨ੍ਹਾਂ ਵਿਚ ਮੁਕਤਾ (ਸ) ਸਭ ਤੋਂ ਪਹਿਲਾਂ ਅਤੇ ਕ੍ਰਮਵਾਰ ਕੰਨਾ (ਸਾ), ਸਿਹਾਰੀ (ਸਿ), ਬਿਹਾਰੀ (ਸੀ), ਔਂਕੜ (ਸੁ), ਦੁਲੈਂਕੜ (ਸੂ), ਲਾਂ (ਸੇ), ਦੁਲਾਂ (ਸੈ), ਹੋੜਾ (ਸੋ) ਅਤੇ ਕਨੌੜਾ (ਸੌ) ਰੱਖੇ ਗਏ ਹਨ ।

ਤਰਤੀਬ ਵਿਚ ਬਿੰਦੀ (ਸਾਂ), ਟਿੱਪੀ (ਸੰ) ਅਤੇ ਅੱਧਕ (ਸੱ) ਆਦਿ ਨੂੰ ਕੋਈ ਵੱਖਰਾ ਕ੍ਰਮ ਨਹੀਂ ਦਿੱਤਾ ਗਿਆ । ਇਸੇ ਤਰ੍ਹਾਂ ਜੇ ਕਿਸੇ ਐਂਟਰੀ ਦੇ ਸਿਰਲੇਖ ਵਿਚ ਕੌਮਾ (,) ਆਉਂਦਾ ਹੈ ਤਾਂ ਅੱਖਰ-ਕ੍ਰਮ ਵਿਚ ਇਸ ਨੂੰ ਕੋਈ ਮਹੱਤਵ ਨਹੀਂ ਦਿੱਤਾ ਗਿਆ ।

2. ਕਿਸੇ ਸ਼ਬਦ ਦੇ ਪੈਰ ਵਿਚ ਆਉਣ ਵਾਲੇ 'ਰ' ਅਤੇ 'ਵ' ਨੂੰ ਕ੍ਰਮ ਦੇਣ ਲਗਿਆਂ ਪੂਰਾ 'ਰ' ਅਤੇ 'ਵ' ਮੰਨਿਆ ਗਿਆ ਹੈ । ਜਿਥੇ ਕਿਤੇ ਕਿਸੇ ਅੱਖਰ ਦੇ ਪੈਰ ਵਿਚ 'ਰ' ਆਇਆ ਹੈ ਉਸ ਅੱਖਰ ਨੂੰ ਕੋਈ ਲਗ ਮਾਤਰਾ ਲੱਗੀ ਹੋਈ ਹੈ ਤਾਂ ਅੱਖਰ-ਕ੍ਰਮ ਵਿਚ ਉਹ ਲਗ ਮਾਤਰਾ 'ਰ' ਨੂੰ ਹੀ ਮੰਨੀ ਗਈ ਹੈ ਨਾ ਕਿ ਮੂਲ ਅੱਖਰ ਨੂੰ ਜਿਵੇਂ ਅੰਮ੍ਰਿਤ ।

3. ਐਂਟਰੀ ਦਾ ਸਿਰਲੇਖ ਭਾਵੇਂ ਇਕ, ਦੋ ਜਾਂ ਬਹੁਤੇ ਸ਼ਬਦਾਂ ਦਾ ਹੈ, ਤਰਤੀਬ ਪਹਿਲੇ ਸ਼ਬਦ ਨੂੰ ਮੁੱਖ ਰੱਖਕੇ ਹੀ ਦਿੱਤੀ ਗਈ ਹੈ ਜਿਵੇਂ-

**ੳ**:

**ਉਰਦੂ ਭਾਸ਼ਾ ਅਤੇ ਸਾਹਿਤ** :

**ਉੜੀਸਾ** :

4. ਭੂਗੋਲ ਨਾਲ ਸਬੰਧਤ ਇਕੋ ਨਾਂ ਦੀਆਂ ਇਕੋ ਹੀ ਥਾਂ ਤੇ ਕਈ ਕਈ ਐਂਟਰੀਆਂ ਦਰਜ ਹਨ । ਉਨ੍ਹਾਂ ਵਿਚੋਂ ਲੋੜੀਂਦੀ ਐਂਟਰੀ ਲੱਭਣ ਲਈ ਪਾਠਕ ਦੀ ਸਹੂਲਤ ਲਈ ਤਰਤੀਬ ਦੇਣ ਲਗਿਆਂ ਵਿਸ਼ੇਸ਼ ਧਿਆਨ ਰੱਖਿਆ ਗਿਆ ਹੈ । ਅਜਿਹੀਆਂ ਐਂਟਰੀਆਂ ਦੀ ਤਰਤੀਬ ਹੇਠ ਲਿਖੇ ਅਨੁਸਾਰ ਰਖੀ ਗਈ ਹੈ :

**ਕਪੂਰਥਲਾ** : ਰਿਆਸਤ-

**ਕਪੂਰਥਲਾ** : ਜ਼ਿਲ੍ਹਾ-

**ਕਪੂਰਥਲਾ** : ਸ਼ਹਿਰ-

ਇਸ ਤਰ੍ਹਾਂ ਪਾਠਕ ਨੂੰ ਕਪੂਰਥਲਾ ਰਿਆਸਤ, ਜ਼ਿਲ੍ਹਾ ਜਾਂ ਸ਼ਹਿਰ ਲੱਭਣ ਵਿਚ ਮੁਸ਼ਕਲ ਪੇਸ਼ ਨਹੀਂ ਆਵੇਗੀ । ਇਕੋ ਹੀ ਨਾਂ ਦੇ ਕਈ ਕਈ ਸ਼ਹਿਰਾਂ ਦੀ ਸੂਰਤ ਵਿਚ ਐਂਟਰੀ ਦਾ ਆਰੰਭਕ ਵਾਕ ਅਜਿਹੇ ਢੰਗ ਨਾਲ ਸ਼ੁਰੂ ਕੀਤਾ ਗਿਆ ਹੈ ਕਿ ਉਸ ਦਾ ਪਹਿਲਾ ਹੀ ਸ਼ਬਦ ਇਹ ਸਪਸ਼ਟ ਕਰ ਦੇਂਦਾ ਹੈ ਕਿ ਇਹ ਸ਼ਹਿਰ ਕਿਸ ਰਾਜ ਜਾਂ ਕਿਸ ਦੇਸ਼ ਨਾਲ ਸਬੰਧ ਰੱਖਦਾ ਹੈ । ਉਦਾਹਰਣ ਲਈ-

(ੳ) **ਕਿੰਗਜ਼ਟਨ** : ਸੰਯੁਕਤ ਰਾਜ ਅਮਰੀਕਾ ਦਾ ਇਹ ਸ਼ਹਿਰ.....

**ਕਿੰਗਜ਼ਟਨ** : ਕੈਨੇਡਾ ਦਾ ਇਹ ਸ਼ਹਿਰ ............

(ਅ) **ਕਾਨਕਰਡ (Concord)** : ਕੈਲਿਫ਼ੋਰਨੀਆ ਰਾਜ (ਸ.ਰ.ਅ.) ਦੀ ਕਾਂਟਰਾ ਕਾਸਟਾ ਕਾਉਂਟੀ ਦਾ ਇਕ ਸ਼ਹਿਰ ਹੈ ਜੋ...

**ਕਾਨਕਰਡ (Concord)** : ਮੈਸਾਚੂਸੈਟਸ ਰਾਜ (ਸ.ਰ.ਅ.) ਦੀ ਮਿਡਲਸੈਕਸ ਕਾਉਂਟੀ ਦਾ ਇਕ ਸ਼ਹਿਰ ਹੈ ਜੋ.......

5. ਕ੍ਰਾਸ ਹਵਾਲੇ ਵਾਲੀਆਂ ਐਂਟਰੀਆਂ ਦੀ ਸੂਰਤ ਵਿਚ ਇਹ ਯਤਨ ਕੀਤਾ ਗਿਆ ਹੈ ਕਿ ਐਂਟਰੀ ਨੂੰ ਉਸ ਦੇ ਮੌਜੂਦਾ ਨਾਂ ਹੇਠ ਦਿੱਤਾ ਜਾਵੇ ਅਤੇ ਉਸ ਦੇ ਦੂਜੇ ਨਾਂ ਨੂੰ ਕ੍ਰਾਸ ਹਵਾਲੇ ਵਜੋਂ ਉਸ ਦੇ ਬਣਦੇ ਅੱਖਰ-ਕ੍ਰਮ ਅਨੁਸਾਰ ਦਿੱਤਾ ਜਾਵੇ, ਜਿਵੇਂ ਕਿ ਐਂਟਰੀ 'ਜ਼ੇਅਰ' ਦੇ ਨਾਂ ਹੇਠ ਪਵੇਗੀ ਪਰ ਜਿਥੇ 'ਕਾਂਗੋ' ਆਵੇਗਾ ਉਥੇ ਲਿਖਿਆ ਹੋਵੇਗਾ-

**ਕਾਂਗੋ : ਵੇਖੋ, ਜ਼ੇਅਰ**

6. ਜੀਵਨੀਆਂ ਵਾਲੀਆਂ ਐਂਟਰੀਆਂ ਦਾ ਕ੍ਰਮ ਵਿਅਕਤੀ ਦੇ ਉਪ ਨਾਂ ਜਾਂ ਤਖ਼ੱਲਸ ਦੇ ਅਨੁਸਾਰ ਰਖਿਆ ਗਿਆ ਹੈ, ਅਰਥਾਤ ਵਿਅਕਤੀ ਦਾ ਅਸਲ ਨਾਂ ਬਾਅਦ ਵਿਚ ਲਿਖਿਆ ਗਿਆ ਹੈ ਜਿਵੇਂ ਜੇਨ, ਆਸਟਨ ਦੀ ਐਂਟਰੀ ਆਸਟਨ ਜੇਨ ਅਤੇ ਦਰਸ਼ਨ ਸਿੰਘ ਅਵਾਰਾ ਦੀ ਐਂਟਰੀ ਅਵਾਰਾ, ਦਰਸ਼ਨ ਸਿੰਘ ਦੇ ਨਾਂ ਹੇਠ ਛਾਪੀ ਗਈ ਹੈ । ਇਕੋ ਹੀ ਨਾਂ ਦੀਆਂ ਜੀਵਨੀਆਂ ਦਾ ਕ੍ਰਮ ਉਨ੍ਹਾਂ ਦੇ ਜੀਵਨ-ਕਾਲ ਅਨੁਸਾਰ ਦਿੱਤਾ ਗਿਆ ਹੈ ਜਿਵੇਂ-

**ਸ਼ਾਹ ਨਵਾਜ਼ ਖ਼ਾਂ (18ਵੀਂ ਸਦੀ) :**

**ਸ਼ਾਹ ਨਵਾਜ਼ ਖ਼ਾਂ (20ਵੀਂ ਸਦੀ) :**

ਇਕ ਹੀ ਨਾਂ ਦੇ ਰਾਜਿਆਂ ਆਦਿ ਜਿਨ੍ਹਾਂ ਦੀਆਂ ਕਈ ਕਈ ਐਂਟਰੀਆਂ ਹਨ ਜਿਵੇਂ ਜੇਮਜ਼ ਪਹਿਲਾ, ਦੂਜਾ, ਤੀਜਾ ਆਦਿ ਦੀ ਲੋੜੀਂਦੀ ਐਂਟਰੀ ਨੂੰ ਆਸਾਨੀ ਨਾਲ ਲੱਭਣ ਲਈ ਐਂਟਰੀ ਦੇ ਸਿਰਲੇਖ ਦੇ ਨਾਲ ਬ੍ਰੈਕਟ ਵਿਚ ਉਸਦਾ ਨੰਬਰ-ਕ੍ਰਮ ਦਿਤਾ ਗਿਆ ਹੈ ਅਤੇ ਹੋਰ ਭੀ ਸਪਸ਼ਟ ਕਰਨ ਲਈ ਇਸ ਨਾਲ ਗੁਰਮੁਖੀ ਦੀ ਪੈਂਤੀ ਦੇ ਅੱਖਰ-ਕ੍ਰਮ ਅਨੁਸਾਰ ਸਬੰਧਤ ਦੇਸ਼ ਦਾ ਨਾਂ ਵੀ ਦਿਤਾ ਗਿਆ ਹੈ ।

ਜਿਵੇਂ :-

**ਜੇਮਜ਼ (ਪਹਿਲਾ–ਇੰਗਲੈਂਡ) :**

**ਜੇਮਜ਼ (ਪਹਿਲਾ–ਸਪੇਨ) :**

**ਜੇਮਜ਼ (ਪਹਿਲਾ–ਪੁਰਤਗਾਲ) :**

7. ਐਂਟਰੀਆਂ ਦੇ ਅਖ਼ੀਰ ਵਿਚ ਉਨ੍ਹਾਂ ਲਈ ਵਰਤੀਆਂ ਗਈਆਂ ਹਵਾਲਾ ਪੁਸਤਕਾਂ ਦਾ ਨਾਂ ਸੰਖੇਪ ਰੂਪ ਵਿਚ ਦਿੱਤਾ ਗਿਆ ਹੈ । ਇਸੇ ਤਰ੍ਹਾਂ ਐਂਟਰੀ ਵਿਚ ਵੀ ਸੰਖੇਪ ਸ਼ਬਦ ਵਰਤੇ ਗਏ ਹਨ, ਜਿਨ੍ਹਾਂ ਦਾ ਪੂਰਾ ਨਾਂ ਪਾਠਕ ਆਰੰਭ ਵਿਚ ਦਿੱਤੀ ਗਈ 'ਸ਼ਬਦ-ਸੰਖੇਪ ਸੂਚੀ' ਵਿਚੋਂ ਵੇਖ ਸਕਦੇ ਹਨ । ਸ਼ਬਦ-ਸੰਖੇਪ ਸੂਚੀ ਵੀ ਅੱਖਰ-ਕ੍ਰਮ ਅਨੁਸਾਰ ਤਿਆਰ ਕੀਤੀ ਗਈ ਹੈ ਅਤੇ ਅੱਖਰ-ਕ੍ਰਮ ਦਾ ਆਧਾਰ ਪੁਸਤਕ ਦੇ ਸੰਖੇਪ ਨਾਂ ਨੂੰ ਬਣਾਇਆ ਗਿਆ ਹੈ ।

ਪੰਜਾਬੀ ਵਿਸ਼ਵ ਕੋਸ਼ ਵਿਚ ਉਪਰੋਕਤ ਨਿਯਮ ਪਾਲਣ ਦਾ ਪੂਰਾ ਪੂਰਾ ਯਤਨ ਕੀਤਾ ਗਿਆ ਹੈ ਪਰ ਫਿਰ ਵੀ ਮੁੱਢਲੀਆਂ ਜਿਲਦਾਂ ਦੀ ਸਮੱਗਰੀ ਕਾਫ਼ੀ ਪਹਿਲਾਂ ਤਿਆਰ ਹੋਣ ਕਰਕੇ ਕਿਤੇ ਕਿਤੇ ਇਨ੍ਹਾਂ ਨਿਯਮਾਂ ਦੀ ਪਾਲਣਾ ਵਿਚ ਉਕਾਈ ਦੀ ਸੰਭਾਵਨਾ ਵੀ ਹੋ ਸਕਦੀ ਹੈ । ਪੰਜਾਬੀ ਵਿਸ਼ਵ ਕੋਸ਼ ਦੀਆਂ ਅਗਲੀਆਂ ਜਿਲਦਾਂ ਵਿਚ ਉਪਰੋਕਤ ਨਿਯਮਾਂ ਦੀ ਪੂਰੀ ਪਾਲਣਾ ਕੀਤੀ ਜਾਵੇਗੀ ।

# ਸ਼ਬਦ-ਸੰਖੇਪ ਸੂਚੀ

## ਹਵਾਲਾ ਪੁਸਤਕਾਂ

| | |
|---|---|
| ਅ. ਹਿ. ਇੰਡ.-ਸਮਿਥ | ਅਰਲੀ ਹਿਸਟਰੀ ਆਫ਼ ਇੰਡੀਆ-ਸਮਿਥ |
| ਅ. ਹਿ. ਇੰਡ.-ਘੋਸ਼ | ਅਰਲੀ ਹਿਸਟਰੀ ਆਫ਼ ਇੰਡੀਆ-ਘੋਸ਼ |
| ਅੰਡ. ਯੰ. ਚਾ. | ਅੰਡਰਸਟੈਂਡਿੰਗ ਦੀ ਯੰਗ ਚਾਈਲਡ-ਡਬਲਿਊ.ਈ.ਬਲਾਟਜ਼ |
| ਅ. ਫ਼ਿ.-ਰਾਜਮ. | ਅਟਾਮਿਕ ਫ਼ਿਜ਼ਿਕਸ-ਜੇ. ਬੀ. ਰਾਜਮ |
| ਆੱਕ. ਕੰ. ਅਮੈ. ਲਿਟ. | ਆੱਕਸਫ਼ੋਰਡ ਕੰਪੈਨੀਅਨ ਟੂ ਅਮੈਰੀਕਨ ਲਿਟਰੇਚਰ |
| ਆੱਕ. ਕੰ. ਆ. | ਆੱਕਸਫ਼ੋਰਡ ਕੰਪੈਨੀਅਨ ਟੂ ਆਰਟ |
| ਆੱਕ ਕੰ. ਇੰਗ.ਲਿਟ. | ਆੱਕਸਫ਼ੋਰਡ ਕੰਪੈਨੀਅਨ ਟੂ ਇੰਗਲਿਸ਼ ਲਿਟਰੇਚਰ |
| ਆੱ. ਕੈ.-ਸੋਨੀ. | ਆੱਰਗੈਨਿਕ ਕੈਮਿਸਟਰੀ -ਪੀ. ਐਲ. ਸੋਨੀ |
| ਆੱ. ਕੈ.-ਫਿਨਾਰ | ਆੱਰਗੈਨਿਕ ਕੈਮਿਸਟਰੀ-ਆਈ. ਐਨ. ਫਿਨਾਰ |
| ਆੱ. ਕੈ.-ਮੋਰੀਸਨ-ਬਾਇਡ | ਆੱਰਗੈਨਿਕ ਕੈਮਿਸਟਰੀ-ਮੋਰੀਸਨ ਅਤੇ ਬਾਇਡ |
| ਐਡ. ਸ. ਹਿ. ਪੰ. | ਦਾ ਐਡਵਾਂਸਡ ਸਟੱਡੀ ਇਨ ਦੀ ਹਿਸਟਰੀ ਆਫ਼ ਦੀ ਪੰਜਾਬ -ਜੀ. ਐਸ. ਛਾਬੜਾ |
| ਐਡ. ਹਿ. ਇੰਡ | ਐਡਵਾਂਸ ਹਿਸਟਰੀ ਆਫ਼ ਇੰਡੀਆ-ਆਰ. ਸੀ. ਮਜੂਮਦਾਰ |
| ਐਨ. ਉਰ. | ਐਨਸਾਈਕਲੋਪੀਡੀਆ ਆਫ਼ ਉਰਦੂ |
| ਐਨ. ਅਮੈ. | ਐਨਸਾਈਕਲੋਪੀਡੀਆ ਅਮੈਰੀਕਾਨਾ |
| ਐਨ. ਇਸ. | ਐਨਸਾਈਕਲੋਪੀਡੀਆ ਆਫ਼ ਇਸਲਾਮ |
| ਐਨ. ਇੰਡ. | ਐਨਸਾਈਕਲੋਪੀਡੀਆ ਇੰਡੀਕਾ |
| ਐਨ. ਸਾਈ. | ਐਨਸਾਈਕਲੋਪੀਡੀਆ ਆਫ਼ ਸਾਈਕਾਲੋਜੀ |
| ਐਨ. ਬ੍ਰਿ. | ਐਨਸਾਈਕਲੋਪੀਡੀਆ ਬ੍ਰਿਟੈਨਿਕਾ |
| ਐਨ. ਬ੍ਰਿ. ਮਾ. | ਐਨਸਾਈਕਲੋਪੀਡੀਆ ਬ੍ਰਿਟੈਨਿਕਾ ਮਾਈਕ੍ਰੋਪੀਡੀਆ |
| ਐਨ. ਬ੍ਰਿ. ਮੈ. | ਐਨਸਾਈਕਲੋਪੀਡੀਆ ਬ੍ਰਿਟੈਨਿਕਾ ਮੈਕਰੋਪੀਡੀਆ |
| ਐਨ. ਰਿ. | ਐਨਸਾਈਕਲੋਪੀਡੀਆ ਆਫ਼ ਰਿਲਿਜਨ-ਵਰਜਿਲੀਅਸ |
| ਐਨ. ਰਿ. ਐਥਿ. | ਐਨਸਾਈਕਲੋਪੀਡੀਆ ਆਫ਼ ਰਿਲਿਜਨ ਐਂਡ ਐਥਿਕਸ |
| ਐਨ. ਫ੍ਰੀ. ਫਾ. ਪੰ. | ਐਮੀਨੈਂਟ ਫ੍ਰੀਡਮ ਫਾਈਟਰਜ਼ ਆਫ਼ ਪੰਜਾਬ-ਫ਼ੌਜਾ ਸਿੰਘ |
| ਐਵ. ਐਨ. | ਐਵਰੀਮੈਨਜ਼ ਐਨਸਾਈਕਲੋਪੀਡੀਆ |
| ਇੰ. ਐਨ. ਸੋ. ਸਾ. | ਇੰਟਰਨੈਸ਼ਨਲ ਐਨਸਾਈਕਲੋਪੀਡੀਆ ਆਫ਼ ਸੋਸ਼ਲ ਸਾਇੰਸਜ਼ |
| ਇੰ. ਐਨ. ਕੈ. ਸਾ. | ਇੰਟਰਨੈਸ਼ਨਲ ਐਨਸਾਈਕਲੋਪੀਡੀਆ ਆਫ਼ ਕੈਮੀਕਲ ਸਾਇੰਸ |
| ਇ. ਬਾ. | ਇਕਨਾਮਿਕ ਬਾੱਟਨੀ-ਐਫ਼. ਹਿੱਲ. |
| ਇੰਡ. ਪਾਕਿ. | ਇੰਡੀਆ ਐਂਡ ਪਾਕਿਸਤਾਨ-ਓ. ਐਚ. ਕੇ. ਸਪੇਟ |
| ਇੰਡ. ਰਿ. ਜਗ. | ਇੰਡੀਆ, ਏ ਰਿਜਨਲ ਜੀਓਗ੍ਰਾਫ਼ੀ-ਆਰ. ਐਲ. ਸਿੰਘ |
| ਇਨ. | ਇਨਸੈੱਕਟਸ-ਐਮ.ਐੱਸ. ਮੈਨੀ |
| ਇਨ. ਪੈ. ਕ੍ਰਾ. | ਇਨਸੈੱਕਟ ਪੈਸਟਸ ਆਫ਼ ਕ੍ਰਾਪਸ |
| ਇੰਪ. ਗ. ਇੰਡ. | ਇੰਪੀਰੀਅਲ ਗਜ਼ਟੀਅਰ ਆਫ਼ ਇੰਡੀਆ |
| ਏ. ਇੰਡ. | ਏਨਸ਼ੀਐਂਟ ਇੰਡੀਆ-ਆਰ. ਕੇ. ਮੁਕਰਜੀ |
| ਏ. ਹਿ. ਪਰ. | ਏ ਹਿਸਟਰੀ ਆਫ਼ ਪਰਸ਼ੀਆ-ਸਾਈਕਸ |
| ਸ. ਇੰਡ. | ਸਨੇਕਸ ਆਫ਼ ਇੰਡੀਆ-ਪੀ. ਜੇ. ਦੇਵਰਸ |
| ਸ. ਸਾ. ਹਾ. | ਦੀ ਸਟੈਂਡਰਡ ਸਾਈਕਲੋਪੀਡੀਆ ਆਫ਼ ਹਾਰਟੀਕਲਚਰ |
| ਸਟੇ. ਯੀ. ਬੁ. | ਸਟੇਟਸਮੈਨ ਯੀਅਰ ਬੁੱਕ |
| ਸ਼ਾ. ਐਨ. ਇਸ. | ਸ਼ਾਰਟਰ ਐਨਸਾਈਕਲੋਪੀਡੀਆ ਆਫ਼ ਇਸਲਾਮ |
| ਸਾ. ਟੂ. | ਸਾਇੰਸ ਟੂਡੇ |
| ਸਾ. ਰਿ. | ਸਾਇੰਸ ਰਿਪੋਰਟਰ |
| ਸਿ. ਸ਼੍ਰਾ. ਵੈ. ਪਾਕਿ. | ਸਿੱਖ ਸ਼੍ਰਾਈਨਜ਼ ਇਨ ਵੈੱਸਟ ਪਾਕਿਸਤਾਨ-ਖ਼ਾਨ ਮੁਹੰਮਦ ਵਲੀਉੱਲਾ ਖ਼ਾਂ |

| | |
|---|---|
| ਸਿ. ਪੋ. ਯੂ. ਆ. | ਸਿੱਖ ਪੋਰਟ੍ਰੇਟਸ ਬਾਈ ਯੂਰਪੀਅਨ ਆਰਟਿਸਟਸ |
| ਸਿ. ਮਿ. | ਸਿੱਖ ਮਿਸਲਾਂ-ਸੋਹਣ ਸਿੰਘ ਸੀਤਲ |
| ਹਿ. ਏ. ਇੰਡ | ਹਿਸਟਰੀ ਆਫ਼ ਏਨਸ਼ੀਐਂਟ ਇੰਡੀਆ-ਡਾ. ਤ੍ਰਿਪਾਠੀ |
| ਹਿੰ. ਸ. ਸਾ. | ਹਿੰਦੀ ਸ਼ਬਦ ਸਾਗਰ |
| ਹਿੰ. ਸ. ਲਿਟ. | ਏ ਹਿਸਟਰੀ ਆਫ਼ ਸੰਸਕ੍ਰਿਤ ਲਿਟਰੇਚਰ-ਏ.ਬੀ. ਕੀਥ |
| ਹਿੰ. ਸਾ. ਇਤਿ. | ਹਿੰਦੀ ਸਾਹਿਤ ਕਾ ਇਤਿਹਾਸ-ਰਾਮ ਚੰਦਰ ਸ਼ੁਕਲ |
| ਹਿੰ. ਸਾ. ਕੋ. | ਹਿੰਦੀ ਸਾਹਿਤ ਕੋਸ਼ |
| ਹਿੰ. ਸਿ.—ਕਨਿੰਘਮ | ਹਿਸਟਰੀ ਆਫ਼ ਸਿੱਖਸ-ਕਨਿੰਘਮ |
| ਹਿ. ਸਿ.-ਖ਼ੁਸ਼ਵੰਤ ਸਿੰਘ | ਹਿਸਟਰੀ ਆਫ਼ ਸਿੱਖਸ-ਖ਼ੁਸ਼ਵੰਤ ਸਿੰਘ |
| ਹਿ. ਸਿ.—ਗੁਪਤਾ | ਹਿਸਟਰੀ ਆਫ਼ ਸਿੱਖਸ-ਹਰੀ ਰਾਮ ਗੁਪਤਾ |
| ਹਿੰ. ਕਾ. ਸੈ. | ਹਿੰਦੂ ਕਾਸਟਸ ਐਂਡ ਸੈਕਟਸ |
| ਹਿ: ਗੁ. | ਹਿਸਟਰੀ ਆਫ਼ ਗੁਪਤਾਜ਼ |
| ਹਿ. ਪੰ. | ਹਿਸਟਰੀ ਆਫ਼ ਦੀ ਪੰਜਾਬ-ਮੁਹੰਮਦ ਲਤੀਫ਼ |
| ਹਿ. ਫ਼੍ਰੀ. ਮੂ. ਇੰਡ. | ਹਿਸਟਰੀ ਆਫ਼ ਫ਼੍ਰੀਡਮ ਮੂਵਮੈਂਟ ਇਨ ਇੰਡੀਆ-ਮਜੂਮਦਾਰ |
| ਹਿੰ. ਮਿ. ਕੋ. | ਹਿੰਦੂ ਮਿਥਿਹਾਸ ਕੋਸ਼ |
| ਹਿ. ਮੈ. ਇੰਡ. | ਹਿਸਟਰੀ ਆਫ਼ ਮੈਡਿਈਵਲ ਇੰਡੀਆ-ਈਸ਼ਵਰੀ ਪ੍ਰਸ਼ਾਦ |
| ਹਿੰ. ਵ. | ਹਿੰਦੂ ਵਰਲਡ |
| ਹਿੰ. ਵਿ. ਕੋ. | ਹਿੰਦੀ ਵਿਸ਼ਵ ਕੋਸ਼ |
| ਹੂ. ਇੰਡੀ. ਮਾਰ. | ਹੂ-ਜ਼ ਹੂ ਆਫ਼ ਇੰਡੀਅਨ ਮਾਰਟਰਜ਼ |
| ਹੂ. ਇੰਡੀ. ਰਾਈ. | ਹੂ-ਜ਼ੂ ਹੂ ਆਫ਼ ਇੰਡੀਅਨ ਰਾਈਟਰਜ਼ |
| ਹੈਂ. ਐ. | ਹੈਂਡਬੁੱਕ ਆਫ਼ ਐਗਰੀਕਲਚਰ-ਆਈ. ਸੀ. ਏ. ਆਰ. |
| ਹੈਂ. ਫ਼ਿਜ਼ਿ. ਬਾ. ਕੈ. | ਹੈਂਡਬੁੱਕ ਆਫ਼ ਫ਼ਿਜ਼ਿਆਲੋਜੀ ਐਂਡ ਬਾਇਓ-ਕੈਮਿਸਟਰੀ |
| ਹੈ. ਵ. ਐ. | ਹੈਮੰਡ ਵਰਲਡ ਐਟਲਸ |
| ਕ. ਐਨ. ਲਿਟ. | ਕਲਾਸੀਕਲ ਐਨਸਾਈਕਲੋਪੀਡੀਆ ਆਫ਼ ਲਿਟਰੇਚਰ |
| ਕ. ਸ. ਸਾਈ. | ਕਨਟੈਂਪਰੇਰੀ ਸਕੂਲਜ਼ ਆਫ਼ ਸਾਈਕਲੋਜੀ-ਰਾਬਰਟ ਵੁਡਵਰਥ |
| ਕੰ. ਹਿ. ਇੰਡ. | ਕੰਪਰੀਹੈਨਸਿਵ ਹਿਸਟਰੀ ਆਫ਼ ਇੰਡੀਆ-ਨੀਲ ਕਾਂਤ ਸ਼ਾਸਤਰੀ |
| ਕਾ. ਇੰਡ. | ਕਾਸਟਸ ਇਨ ਇੰਡੀਆ |
| ਕਾ. ਟ੍ਰੀ. | ਕਾਮਨ ਟ੍ਰੀਜ਼-ਡਾ. ਐੱਚ ਸੰਤਾਪੂ |
| ਕਾ. ਬ. | ਕਾਮਨ ਬਰਡਜ਼-ਸਲੀਮ ਅਲੀ ਅਤੇ ਲਾਇਕ ਫ਼ਤਿਹ ਅਲੀ |
| ਕੈਂ. ਹਿ. ਇਸ. | ਕੈਂਬਰਿਜ ਹਿਸਟਰੀ ਆਫ਼ ਇਸਲਾਮ |
| ਕੈਂ. ਹਿ. ਇੰਡ. | ਕੈਂਬਰਿਜ ਹਿਸਟਰੀ ਆਫ਼ ਇੰਡੀਆ-ਵੂਲਜ਼ਲੇ ਹੇਗ |
| ਕੋਲ. ਐਨ. | ਕੋਲੀਅਰਜ਼ ਐਨਸਾਈਕਲੋਪੀਡੀਆ |
| ਗ. ਇੰਡ. ਪਾਕਿ. | ਗਜ਼ਟੀਅਰ ਆਫ਼ ਇੰਡੀਆ ਐਂਡ ਪਾਕਿਸਤਾਨ |
| ਗ. ਇੰ. ਮੈ. ਪ. | ਗਲਾਸਰੀ ਆਫ਼ ਇੰਡੀਅਨ ਮੈਡੀਸਨਲ ਪਲਾਂਟਸ |
| ਗ. ਟ੍ਰਾ. ਕਾ. | ਗਲਾਸਰੀ ਆਫ਼ ਦੀ ਟ੍ਰਾਈਬਜ਼ ਐਂਡ ਕਾਸਟਸ ਆਫ਼ ਦੀ ਪੰਜਾਬ ਐਂਡ ਨਾਰਥ ਵੈੱਸਟ ਫ਼ਰੰਟੀਅਰਜ਼ ਪ੍ਰਾਵਿਨਸ |
| ਗ੍ਰੇ. ਮੈੱ. ਸਾ. | ਗ੍ਰੇਟ ਮੈੱਨ ਆਫ਼ ਸਾਇੰਸ- ਫ਼ਿਲਿਪ ਲੇਨਾਰਟ |
| ਗਾ. ਫ. | ਗਾਰਡਨ ਫਲਾਵਰਜ਼-ਵਿਸ਼ਨੂੰ ਸਰੂਪ |
| ਗੁ. ਅੰ. | ਗੁਪਤਾ ਅੰਪਾਇਰ- ਆਰ. ਕੇ. ਮੁਖਰਜੀ |
| ਗੁ. ਨਾ. ਸ਼. ਰ. | ਗੁਰੂ ਨਾਨਕ ਸ਼ਬਦ ਰਤਨਾਕਰ-ਡਾ. ਕਾਲਾ ਸਿੰਘ ਬੇਦੀ |
| ਗੁ. ਨਾ. ਪ੍ਰ. | ਗੁਰੂ ਨਾਨਕ ਪ੍ਰਕਾਸ਼-ਭਾਈ ਸੰਤੋਖ ਸਿੰਘ |
| ਗੁ. ਪ੍ਰ. ਸੂ. ਗ੍ਰੰ. | ਗੁਰੂ ਪ੍ਰਤਾਪ ਸੂਰਜ ਗ੍ਰੰਥ-ਭਾਈ ਸੰਤੋਖ ਸਿੰਘ |
| ਗੁ. ਪਾ. 6ਵੀ. | ਗੁਰਬਿਲਾਸ ਪਾਤਸ਼ਾਹੀ ਛੇਵੀਂ |
| ਗੁ. ਮਾ. | ਗੁਰਮਤਿ ਮਾਰਤੰਡ |

| | |
|---|---|
| ਗੁ. ਲਿ. ਜ. ਵਿ. | ਗੁਰਮੁਖੀ ਲਿਪੀ ਦਾ ਜਨਮ ਤੇ ਵਿਕਾਸ-ਜੀ. ਬੀ. ਸਿੰਘ |
| ਗੂ. ਮੈ. ਡਿ. | ਗੂਲਡ ਮੈਡੀਕਲ ਡਿਕਸ਼ਨਰੀ |
| ਚੀ. ਫੈ. ਨੋ. ਪੰ. | ਚੀਫਸ ਐਂਡ ਫੈਮਿਲੀਜ਼ ਆਫ਼ ਨੋਟ ਇਨ ਦਾ ਪੰਜਾਬ-ਐਲ. ਐੱਚ. ਗ੍ਰਿਫਿਨ |
| ਚੈਂਬ. ਐਨ. | ਚੈਂਬਰਜ਼ ਐਨਸਾਈਕਲੋਪੀਡੀਆ |
| ਚੋ. ਇੰ. ਡ੍ਰ. ਇੰਡ. | ਚੋਪੜਾਜ਼ ਇੰਡਿਜਿਨਸ ਡ੍ਰੱਗਜ਼ ਆਫ਼ ਇੰਡੀਆ |
| ਜਗ. ਡਿ. | ਦੀ ਜੀਓਗ੍ਰਾਫੀਕਲ ਡਿਕਸ਼ਨਰੀ-ਐੱਨ. ਐੱਲ. ਡੇ. |
| ਜਗ. ਡਿ. ਏ. ਐਂਡ. ਮੈ. ਇੰਡ. | ਜੀਓਗ੍ਰਾਫੀਕਲ ਡਿਕਸ਼ਨਰੀ ਆਫ਼ ਏਨਸ਼ੀਐਂਟ ਐਂਡ ਮੈਡਿਈਵਲ ਇੰਡੀਆ |
| ਜਗ. ਪਾਕਿ. | ਜੀਓਗ੍ਰਾਫ਼ੀ ਆਫ਼ ਪਾਕਿਸਤਾਨ(ਤੀਜੀ ਐਡੀਸ਼ਨ)- ਕਾਜ਼ੀ ਅਹਿਮਦ |
| ਜੀ. ਐ. ਲਾ. ਐਨ. | ਜੀ-ਮੈਕਸ ਐਨੀਮਲ ਲਾਈਫ਼ ਐਨਸਾਈਕਲੋਪੀਡੀਆ |
| ਟਾ. ਇੰਡ. ਡਾ. | ਦੀ ਟਾਇਮਜ਼ ਆਫ਼ ਇੰਡੀਆ ਡਾਇਰੈਕਟਰੀ ਐਂਡ ਯੀਅਰ ਬੁੱਕ |
| ਟ੍ਰੌ. ਬ. | ਟ੍ਰੌਪੀਕਲ ਬਰਡਜ਼-ਕਲਾਈਵ ਰੂਟਸ. |
| ਟੈ. ਬੁ. ਕੈ. | ਏ ਟੈਕਸਟ ਬੁੱਕ ਆਫ਼ ਕੈਮਿਸਟਰੀ-ਗਰੇਵਰ |
| ਟੈ. ਬੁ. ਫਿ. ਕੈ. | ਟੈਕਸਟ ਬੁੱਕ ਆਫ਼ ਫ਼ਿਜ਼ੀਕਲ ਕੈਮਿਸਟਰੀ-ਨਿਰੰਜਨ ਸਿੰਘ, ਜੋਗਿੰਦਰ ਸਿੰਘ |
| ਟੈ. ਬੁ. ਮੈ. | ਟੈਕਸਟ ਬੁੱਕ ਆਫ਼ ਮੈਡੀਸਨ-ਸੰਪਾਦਕ : ਡਬਲਿਊ ਐਨ. ਮਾਨ |
| ਡਿ. ਐਜੂ. | ਡਿਕਸ਼ਨਰੀ ਆਫ਼ ਐਜੂਕੇਸ਼ਨ-ਸੰਪਾਦਕ : ਕਾਰਟਰ ਵੀ. ਗੁੱਡ |
| ਡਿ. ਇਸ. | ਏ ਡਿਕਸ਼ਨਰੀ ਆਫ਼ ਇਸਲਾਮ |
| ਡਿ. ਸਾਈ. | ਏ ਡਿਕਸ਼ਨਰੀ ਆਫ਼ ਸਾਈਕਾਲੋਜੀ- ਜੇਮਜ਼ ਡ੍ਰੇਵਰ |
| ਡਿ. ਸਾ. ਬਾ. | ਡਿਕਸ਼ਨਰੀ ਆਫ਼ ਸਾਇੰਟਿਫ਼ਿਕ ਬਾਇਓਗ੍ਰਾਫ਼ੀ- ਚਾਰਲਸ. ਸੀ. ਜੀ |
| ਡਿ. ਹਿੰ. ਮਾਈ. | ਏ ਡਿਕਸ਼ਨਰੀ ਆਫ਼ ਹਿੰਦੂ ਮਾਈਥਾਲੋਜੀ |
| ਡਿ. ਜਗ. | ਏ ਡਿਕਸ਼ਨਰੀ ਆਫ਼ ਜੀਓਗ੍ਰਾਫ਼ੀ |
| ਡਿ. ਨੈ. ਬਾ. | ਡਿਕਸ਼ਨਰੀ ਆਫ਼ ਨੈਸ਼ਨਲ ਬਾਇਓਗ੍ਰਾਫ਼ੀ |
| ਡਿ. ਪੁ. ਸਾ. | ਡਿਕਸ਼ਨਰੀ ਆਫ਼ ਪੁਲੀਟੀਕਲ ਸਾਇੰਸ-ਜੋਸਫ਼ ਡੱਨਰ |
| ਤਵਾ. ਗੁ. ਖ਼ਾ. | ਤਵਾਰੀਖ਼ ਗੁਰੂ ਖ਼ਾਲਸਾ- ਗਿਆਨੀ ਗਿਆਨ ਸਿੰਘ |
| ਤਾ. ਅ. ਉਰ.-ਇ. ਹੁਸੈਨ | ਤਾਰੀਖ਼ਿ ਅਦਬਿ ਉਰਦੂ- ਇਜਾਜ਼ ਹੁਸੈਨ |
| ਤਾ. ਅ. ਉਰ.-ਸਕਸੈਨਾ | ਤਾਰੀਖ਼ਿ ਅਦਬਿ ਉਰਦੂ-ਸਕਸੈਨਾ |
| ਦੇਹਲੀ- ਹਿ. ਐਂਡ ਪਲੇ. ਇੰਟ. | ਦੇਹਲੀ- ਹਿਸਟਰੀ ਐਂਡ ਪਲੇਸਿਜ਼ ਆਫ਼ ਇੰਟਰੈਸਟ-ਡਾ. ਪ੍ਰਭਾ ਚੋਪੜਾ |
| ਨਿ. ਕ. ਯੂ. ਬਾ. | ਨਿਊ ਕਨਸਾਈਜ਼ ਯੂਨੀਵਰਸਲ ਬਾਇਓਗ੍ਰਾਫ਼ੀ |
| ਨਿ. ਡਿ. ਸਾਈ | ਏ ਨਿਊ ਡਿਕਸ਼ਨਰੀ ਆਫ਼ ਸਾਈਕਾਲੋਜੀ-ਫ਼ਿਲਿਪ ਲਾਰੈਂਸ ਹੈਰੀਮੈਨ |
| ਨਿ. ਯੂ. ਐਨ. | ਨਿਊ ਯੂਨੀਵਰਸਲ ਐਨਸਾਈਕਲੋਪੀਡੀਆ |
| ਨਿ. ਲਾ. ਐਨ. ਮਾਈ. | ਨਿਊ ਲਾਰਾਊਸ ਐਨਸਾਈਕਲੋਪੀਡੀਆ ਆਫ਼ ਮਾਈਥਾਲੋਜੀ |
| ਨਿ. ਵ. ਐਨ. | ਦੀ ਨਿਊ ਵਰਲਡ ਐਨਸਾਈਕਲੋਪੀਡੀਆ |
| ਪੰ. ਸਨ. ਸਾ. | ਪੰਜਾਬ ਦੇ ਸਨਮਾਨਿਤ ਸਾਹਿਤਕਾਰ-ਭਾਸ਼ਾ ਵਿਭਾਗ, ਪੰਜਾਬ |
| ਪੰ. ਸਾ. ਇ.-ਕੋਹਲੀ | ਪੰਜਾਬੀ ਸਾਹਿਤ ਦਾ ਇਤਿਹਾਸ-ਡਾ.ਸੁਰਿੰਦਰ ਸਿੰਘ ਕੋਹਲੀ |
| ਪੰ. ਸਾ. ਇ-ਦਰਦੀ | ਪੰਜਾਬੀ ਸਾਹਿਤ ਦਾ ਇਤਿਹਾਸ-ਡਾ. ਗੋਪਾਲ ਸਿੰਘ ਦਰਦੀ |
| ਪੰ. ਸਾ. ਇ.-ਨਰੂਲਾ | ਪੰਜਾਬੀ ਸਾਹਿਤ ਦਾ ਇਤਿਹਾਸ-ਸੁਰਿੰਦਰ ਸਿੰਘ ਨਰੂਲਾ |
| ਪੰ. ਸਾ. ਇ. ਪੰਜਾਬ | ਪੰਜਾਬੀ ਸਾਹਿਤ ਦਾ ਇਤਿਹਾਸ-ਪੰਜਾਬ ਯੂਨੀਵਰਸਿਟੀ |
| ਪੰ. ਸਾ. ਇ.-ਪੰਜਾਬੀ | ਪੰਜਾਬੀ ਸਾਹਿਤ ਦਾ ਇਤਿਹਾਸ-ਪੰਜਾਬੀ ਯੂਨੀਵਰਸਿਟੀ |
| ਪੰ. ਸਾ. ਇ.-ਭਾ. ਵਿ. ਪੰ. | ਪੰਜਾਬੀ ਸਾਹਿਤ ਦਾ ਇਤਿਹਾਸ-ਭਾਸ਼ਾ ਵਿਭਾਗ ਪੰਜਾਬ |
| ਪੰ. ਸਾ. ਇ.-ਰਸ | ਪੰਜਾਬੀ ਸਾਹਿਤ ਦਾ ਇਤਿਹਾਸ-ਨਿਹਾਲ ਸਿੰਘ ਰਸ |
| ਪੰ. ਸਾ. ਕੋ. | ਪੰਜਾਬੀ ਸਾਹਿਤ ਕੋਸ਼-ਪੰਜਾਬੀ ਯੂਨੀਵਰਸਿਟੀ |
| ਪੰ. ਸ਼ਾ. ਤਜ਼. | ਪੰਜਾਬੀ ਸ਼ਾਇਰਾਂ ਦਾ ਤਜ਼ਕਰਾ-ਮੌਲਾ ਬਖ਼ਸ਼ ਕੁਸ਼ਤਾ |
| ਪੰ. ਹੀ. | ਪੰਜਾਬ ਦੇ ਹੀਰੇ-ਮੌਲਾ ਬਖ਼ਸ਼ ਕੁਸ਼ਤਾ |
| ਪੰ. ਕਾ. | ਪੰਜਾਬ ਕਾਸਟਸ-ਇਬੈਟਸਨ |
| ਪੰ. ਕੋ. | ਪੰਜਾਬੀ ਕੋਸ਼ |

| | |
|---|---|
| ਪ. ਡਿਜ਼ੀ. | ਪਲਾਂਟ ਡਿਜ਼ੀਜ਼ਿਜ਼-ਆਰ. ਐਸ. ਮਾਥੁਰ |
| ਪ. ਪੰ. | ਪਲਾਂਟਸ ਆਫ਼ ਦੀ ਪੰਜਾਬ |
| ਪੰ. ਪ੍ਰ. | ਪੰਥ ਪ੍ਰਕਾਸ਼-ਗਿ. ਗਿਆਨ ਸਿੰਘ |
| ਪੰ. ਫ਼ਿਜ਼ਿ. | ਪਲਾਂਟ ਫ਼ਿਜ਼ਿਆੱਲੋਜੀ- ਐਸ. ਐਂਡਰਸ |
| ਪ੍ਰਾ. ਚਰਿ. ਕੋ. | ਪ੍ਰਾਚੀਨ ਚਰਿੱਤਰ ਕੋਸ਼ |
| ਪ੍ਰਾ. ਪੰ. ਪ੍ਰ. | ਪ੍ਰਾਚੀਨ ਪੰਥ ਪ੍ਰਕਾਸ਼-ਰਤਨ ਸਿੰਘ ਭੰਗੂ |
| ਪ੍ਰਾ. ਲਿ. ਮਾ. | ਪ੍ਰਾਚੀਨ ਲਿਪੀ ਮਾਲਾ-ਪੰਡਤ ਗੌਰੀ ਸ਼ੰਕਰ ਓਝਾ |
| ਪ੍ਰਿੰ. ਇਨ. ਮੈ. | ਪ੍ਰਿੰਸੀਪਲਜ਼ ਆਫ਼ ਇਨਟਰਨਲ ਮੈਡੀਸਨ-ਹੈਰੀਸਨ |
| ਪ੍ਰਿ. ਫ਼. ਵੈ. | ਪ੍ਰਿਜ਼ਰਵੇਸ਼ਨ ਆਫ਼ ਫ਼ਰੂਟਸ ਐਂਡ ਵੈਜੀਟੇਬਲਜ਼-ਆਈ. ਸੀ. ਏ. ਆਰ. |
| ਪੰ. ਲਿ. ਕੋ. | ਪੰਜਾਬੀ ਲਿਖਾਰੀ ਕੋਸ਼-ਜੋਗਿੰਦਰ ਸਿੰਘ ਰਾਮਦੇਵ |
| ਪੰ. ਲੋ. ਵਿ. ਕੋ. | ਪੰਜਾਬੀ ਲੋਕਧਾਰਾ ਵਿਸ਼ਵ ਕੋਸ਼- ਵਣਜਾਰਾ ਬੇਦੀ |
| ਪਾ. ਹੈਂ. ਇੰ. ਬ. | ਪਾਪੂਲਰ ਹੈਂਡ—ਬੁੱਕ ਆਫ਼ ਇੰਡੀਅਨ ਬਰਡਜ਼ |
| ਪੇਂਟ. ਸਿ. | ਪੇਂਟਿੰਗਜ਼ ਆਫ਼ ਦੀ ਸਿੱਖਸ- ਡਬਲਿਊ. ਆਰਚਰ |
| ਫ. ਐ. | ਫਰੰਟੀਅਰ ਆਫ਼ ਐਸਟ੍ਰਾਨੋਮੀ-ਫਰੈੱਡ ਹਾਇਲ |
| ਫ਼ੰ. ਇ. ਇੰਜ. | ਫ਼ੰਡਾਮੈਂਟਲਜ਼ ਆਫ਼ ਇਰੀਗੇਸ਼ਨ ਇੰਜਨੀਅਰਿੰਗ-ਭਾਰਤ ਸਿੰਘ |
| ਫ. ਸ੍ਰ. ਇੰ. | ਫਲਾਵਰਿੰਗ ਸ਼ੁੱਬਜ਼ ਇਨ ਇੰਡੀਆ-ਐੱਲ. ਐੱਲ. ਜਿੰਦਲ |
| ਫ਼. ਕ. ਇੰ, | ਫ਼ਰੂਟ ਕਲਚਰ ਇਨ ਇੰਡੀਆ- ਸ਼ਾਮ ਸਿੰਘ |
| ਫ.ਟ੍ਰੀ. ਸ਼੍ਰ. ਇੰ. | ਫਲਾਵਰਿੰਗ ਟ੍ਰੀਜ਼ ਐਂਡ ਸ਼ੁੱਬਜ਼ ਇਨ ਇੰਡੀਆ |
| ਫਾ. ਮੁ. ਐਪ. | ਫਾਲ ਆਫ਼ ਦੀ ਮੁਗ਼ਲ ਐਂਪਾਇਰ- ਜਾਦੂ ਨਾਥ ਸਰਕਾਰ |
| ਫ਼ੈ. ਮੈ. ਡਿ. | ਫ਼ੈਮਿਲੀ ਮੈਡੀਕਲ ਡਿਕਸ਼ਨਰੀ-ਡਾ. ਤ੍ਰਿਪਾਠੀ |
| ਫ਼ੋ. ਸਿ. ਇੰਡ | ਦੀ ਫ਼ੋਰਟੀਫਾਈਡ ਸਿਟੀਜ਼ ਆਫ਼ ਇੰਡੀਆ- ਸਿਡਨੀ ਟਾਇ |
| ਬ੍ਰਿ. ਰੂ. ਇੰ. ਆਫ਼. | ਬ੍ਰਿਟਿਸ਼ ਰੂਲ ਇਨ ਇੰਡੀਆ ਐਂਡ ਆਫ਼ਟਰ-ਵੀ. ਡੀ. ਮਹਾਜਨ |
| ਬਾ. ਕੈ. | ਬਾਇਓ- ਕੈਮਿਸਟਰੀ- ਕਲਾਈਨਰ ਅਤੇ ਆੱਰਟਨ |
| ਬੁ. ਇੰ. ਬ. | ਦੀ ਬੁੱਕ ਆਫ਼ ਇੰਡੀਅਨ ਬਰਡਜ਼- ਸਲੀਮ ਅਲੀ |
| ਬੁ. ਪਾ. ਸਾ. | ਦੀ ਬੁੱਕ ਆਫ਼ ਪਾਪੂਲਰ ਸਾਇੰਸ |
| ਬੇ. ਨੀ. ਵ. | ਬੇਸਿਕ ਨੀਡਲ ਵਰਕ—ਵਾਈਨ ਫ਼ਰੀਡ ਐਂਡ ਬੁੱਲ |
| ਭਾ. ਅਜਾ. | ਭਾਰਤ ਦੇ ਅਜਾਇਬ ਘਰ |
| ਭਾ. ਪਹਿ. | ਭਾਰਤ ਦੇ ਪਹਿਲਵਾਨ-ਬਲਬੀਰ ਸਿੰਘ ਕੰਵਲ |
| ਭਾ. ਪ੍ਰ. ਵਿ. | ਭਾਰਤ ਦੇ ਪ੍ਰਸਿੱਧ ਵਿਗਿਆਨੀ-ਜਗਜੀਤ ਸਿੰਘ |
| ਮ. ਕੋ. | ਮਹਾਨ ਕੋਸ਼-ਭਾਈ ਕਾਨ੍ਹ ਸਿੰਘ ਨਾਭਾ |
| ਮਾ. ਮੈ. ਕੌਂ. | ਮਾਡਰਨ ਮੈਡੀਕਲ ਕੌਂਸਲਰ |
| ਮੁ. ਐਂਪਾ. | ਦੀ ਮੁਗ਼ਲ ਐਂਪਾਇਰ- ਡਾ. ਅਸ਼ਿਰਬਾਦੀ ਲਾਲ ਸ੍ਰੀਵਾਸਤਵ |
| ਮੈ. ਹੈ. ਐਨ. | ਮੈਡੀਕਲ ਐਂਡ ਹੈਲਥ ਐਨਸਾਈਕਲੋਪੀਡੀਆ |
| ਮੈਕ. ਐਨ. ਸਾ. ਟ. | ਮੈਕਗ੍ਰਾਅ-ਹਿੱਲ ਐਨਸਾਈਕਲੋਪੀਡੀਆ ਆਫ਼ ਸਾਇੰਸ ਐਂਡ ਟੈਕਨਾਲੋਜੀ |
| ਮੈਕ. ਐਨ. ਵ. ਬਾ. | ਮੈਕਗ੍ਰਾਅ-ਹਿੱਲ ਐਨਸਾਈਕਲੋਪੀਡੀਆ ਆਫ਼ ਵਰਲਡ ਬਾਇਓਗ੍ਰਾਫ਼ੀਜ਼ |
| ਮੈਕ. ਮਾ. ਮੈ. ਸਾ. | ਮੈਕਗ੍ਰਾਅ- ਹਿੱਲ ਮਾਡਰਨ ਮੈੱਨ ਆਫ਼ ਸਾਇੰਸ |
| ਮੈਥ. ਡਿ. | ਮੈਥੇਮੈਟਿਕਸ ਡਿਕਸ਼ਨਰੀ-ਜੇਮਜ਼ ਐਂਡ ਜੇਮਜ਼ |
| ਮੈ. ਪ. ਇੰ. ਪਾ. | ਮੈਡੀਸਿਨਲ ਪਲਾਂਟਸ ਆਫ਼ ਇੰਡੀਆ ਐਂਡ ਪਾਕਿਸਤਾਨ |
| ਮੈ. ਮੈ. | ਮੈੱਨ ਆਫ਼ ਮੈਥੇਮੈਟਿਕਸ-ਈ. ਟੀ. ਬੈੱਲ |
| ਯੂਨੀ. ਐਨ. | ਯੂਨੀਵਰਸਲ ਐਨਸਾਈਕਲੋਪੀਡੀਆ |
| ਰ. ਸਿੰ. | ਰਣਜੀਤ ਸਿੰਘ-ਸਰ ਲੈਪਲ ਗ੍ਰਿਫ਼ਿਨ |
| ਰਾ. ਸਿੱ. ਪਾ. ਪੰ. | ਰਾਈਜ਼ ਆਫ਼ ਦੀ ਸਿੱਖ ਪਾਵਰ ਇਨ ਦੀ ਪੰਜਾਬ-ਸੋਹਣ ਸਿੰਘ ਸੀਤਲ |
| ਰਾ. ਫਾ. ਮੁ. ਐਂਪ. | ਰਾਈਜ਼ ਐਂਡ ਫਾਲ ਆਫ਼ ਦੀ ਮੁਗ਼ਲ ਐਂਪਾਇਰ-ਆਰ. ਪੀ. ਤ੍ਰਿਪਾਠੀ |
| ਲਾ. ਐਨ. ਵਰ. | ਲਾਰੌਂਸ ਐਨਸਾਈਕਲੋਪੀਡੀਆ ਆਫ਼ ਵਰਲਡ- ਪਾਲ ਹੈਮਲਿਨ |

| | |
|---|---|
| ਲਾਂ. ਡਿ. ਜਗ. | ਲਾਂਗਮੈਨ ਡਿਕਸ਼ਨਰੀ ਆਫ਼ ਜੀਓਗ੍ਰਾਫ਼ੀ-ਸਰ ਡਡਲੇ ਸਟੈਂਪ |
| ਲਿੰ. ਸ. ਇੰਡ. | ਲਿੰਗੁਇਸਟਿਕ ਸਰਵੇ ਆਫ਼ ਇੰਡੀਆ- ਗ੍ਰੀਅਰਸਨ |
| ਲਿਟ. ਹਿ. ਐਰੈ. | ਏ ਲਿਟਰੇਰੀ ਹਿਸਟਰੀ ਆਫ਼ ਦੀ ਐਰੈਬਜ਼-ਨਿਕਲਸਨ |
| ਲਿਟ. ਹਿ. ਪਰ. | ਏ ਲਿਟਰੇਰੀ ਹਿਸਟਰੀ ਆਫ਼ ਪਰਸ਼ੀਆ- ਬ੍ਰਾਊਨ |
| ਵ. ਹੂ. ਸਾ. | ਵਰਲਡ ਹੂ-ਜ਼ ਹੂ ਇਨ ਸਾਇੰਸ |
| ਵ. ਟੈ. | ਵਰਕਸ਼ਾਪ ਟੈਕਨੋਲੋਜੀ- ਡਬਲਿਊ. ਏ. ਚੈਪਮੈਨ |
| ਵ. ਯੂ. ਐਨ. | ਵਰਲਡ ਯੂਨੀਵਰਸਿਟੀ ਐਨਸਾਈਕਲੋਪੀਡੀਆ |
| ਵਾ. ਨਾ. ਸ. ਐਨ. | ਵਾਨ ਨਾਸਟਰਾਂਡ ਸਾਇੰਟਿਫ਼ਿਕ ਐਨਸਾਈਕਲੋਪੀਡੀਆ |
| ਵੈ. ਜਗ. ਡਿ. | ਵੈਬਸਟਰਜ਼ ਜੀਓਗ੍ਰਾਫ਼ੀਕਲ ਡਿਕਸ਼ਨਰੀ |
| ਵੈ. ਨਿ. ਬਾ. ਡਿ. | ਵੈਬਸਟਰਜ਼ ਨਿਊ ਬਾਇਓਗ੍ਰਾਫ਼ੀਕਲ ਡਿਕਸ਼ਨਰੀ |

| ਮਹਾਂਦੀਪ | | ਮਹਾਂਸਾਗਰ | |
|---|---|---|---|
| ਉ. ਅਮ. | ਉੱਤਰੀ ਅਮਰੀਕਾ | ਉ. ਅੰਧ. ਮਹਾਂ | ਉੱਤਰੀ ਅੰਧ ਮਹਾਂਸਾਗਰ |
| ਅੰਟਾ. | ਅੰਟਾਰਕਟਿਕਾ | ਆਰ. ਮਹਾਂ. | ਆਰਕਟਿਕ ਮਹਾਂਸਾਗਰ |
| ਅਫ਼. | ਅਫ਼ਰੀਕਾ | ਸ਼ਾਂ. ਮਹਾਂ. | ਸ਼ਾਂਤ ਮਹਾਂਸਾਗਰ |
| ਆਸ. | ਆਸਟ੍ਰੇਲੀਆ | ਹਿੰ. ਮਹਾਂ. | ਹਿੰਦ ਮਹਾਂਸਾਗਰ |
| ਏ. | ਏਸ਼ੀਆ | ਦੱ. ਅੰਧ. ਮਹਾਂ. | ਦੱਖਣੀ ਅੰਧ ਮਹਾਂਸਾਗਰ |
| ਦੱ. ਅਮ. | ਦੱਖਣੀ ਅਮਰੀਕਾ | | |
| ਯੂ. | ਯੂਰਪ | | |

## ਸਾਗਰ

| | | | |
|---|---|---|---|
| ਅ. ਸਾ | ਅਰਬ ਸਾਗਰ | ਖਾ. ਬੰ. | ਖਾੜੀ ਬੰਗਾਲ |
| ਐਡ. ਸਾ. | ਐਡਰਿਆਟਿਕ ਸਾਗਰ | ਜਾ. ਸਾ. | ਜਾਪਾਨ ਸਾਗਰ |
| ਇੰ. ਚੈ. | ਇੰਗਲਿਸ਼ ਚੈਨਲ | ਦੱ. ਚੀ. ਸਾ. | ਦੱਖਣੀ ਚੀਨ ਸਾਗਰ |
| ਏ. ਸਾ. | ਏਜੀਅਨ ਸਾਗਰ | ਪੀ. ਸਾ. | ਪੀਲਾ ਸਾਗਰ |
| ਸ. ਸਾ. | ਸਫ਼ੈਦ ਸਾਗਰ | ਪੂ. ਚੀ. ਸਾ. | ਪੂਰਬੀ ਚੀਨ ਸਾਗਰ |
| ਕਾ. ਸਾ. | ਕਾਲਾ ਸਾਗਰ | ਬਾ. ਸਾ | ਬਾਲਟਿਕ ਸਾਗਰ |
| ਕੈਸ. ਸਾ. | ਕੈਸਪੀਅਨ ਸਾਗਰ | ਬੇ. ਸਾ. | ਬੇਰਿੰਗ ਸਾਗਰ |
| ਕੈਰਿ. ਸਾ. | ਕੈਰਿਬਿਅਨ ਸਾਗਰ | ਰੂ. ਸਾ. | ਰੂਮ ਸਾਗਰ |
| ਖਾ. ਫ਼ਾ | ਖਾੜੀ ਫ਼ਾਰਸ | ਲਾ. ਸਾ. | ਲਾਲ ਸਾਗਰ |

## ਦੇਸ਼

| | | | |
|---|---|---|---|
| ਉ. ਕੋ. | ਉੱਤਰੀ ਕੋਰੀਆ | ਸ. ਅ. | ਸਊਦੀ ਅਰਬ |
| ਅਫ਼. | ਅਫ਼ਗਾਨਿਸਤਾਨ | ਸ. ਅ. ਐਮੀ. | ਸੰਯੁਕਤ ਅਰਬ ਐਮੀਰਾਤ |
| ਅਰ. | ਅਰਜਨਟੀਨਾ | ਸਕੰ. | ਸਕੰਡੇਨੇਵੀਆ |
| ਅਲ. | ਅਲਜੀਰੀਆ | ਸਪੇ | ਸਪੇਨ |
| ਆਸ. | ਆਸਟ੍ਰੇਲੀਆ | ਸ. ਰ. ਅ. | ਸੰਯੁਕਤ ਰਾਜ ਅਮਰੀਕਾ |
| ਇੰਗ. | ਇੰਗਲੈਂਡ | ਸਲੋ. | ਸਲੋਵਾਕੀਆ |
| ਇਜ਼. | ਇਜ਼ਰਾਈਲ | ਸਵਿ. | ਸਵਿਟਜ਼ਰਲੈਂਡ |
| ਇਟ. | ਇਟਲੀ | ਸੂ. | ਸੂਡਾਨ |
| ਇੰਡੋ. | ਇੰਡੋਨੇਸ਼ੀਆ | ਸੋ. ਸੰਘ | ਸੋਵੀਅਤ ਸਮਾਜਵਾਦੀ ਗਣਰਾਜ ਸੰਘ |
| ਇਥੋ. | ਇਥੋਪੀਆ | ਹੰਗ. | ਹੰਗਰੀ |
| ਇਰ. | ਇਰਾਕ | ਹਾ. | ਹਾਲੈਂਡ |
| ਈਰ. | ਈਰਾਨ | ਕ. | ਕਤਾਰ |

| | | | |
|---|---|---|---|
| ਕੀ. | ਕੀਨੀਆ | ਪੁਰ. | ਪੁਰਤਗਾਲ |
| ਕੁ. | ਕੁਵੈਤ | ਪੂ. ਜਰ. | ਪੂਰਬੀ ਜਰਮਨੀ |
| ਕੇਂ. ਅਮ. | ਕੇਂਦਰੀ ਅਮਰੀਕਾ | ਪੂ. ਦੀ. ਸ. | ਪੂਰਬੀ ਦੀਪ-ਸਮੂਹ |
| ਕੈ. | ਕੈਨੇਡਾ | (ਈ. ਇੰਡੀ.) | (ਈਸਟ ਇੰਡੀਜ਼) |
| ਕੋਲੰ. | ਕੋਲੰਬੀਆ | ਪੋ. | ਪੋਲੈਂਡ |
| ਗ੍ਰੀ. | ਗ੍ਰੀਨਲੈਂਡ | ਫ਼ਰਾਂ. | ਫ਼ਰਾਂਸ |
| ਚੀ. | ਚੀਨ | ਫ਼ਿਲ. | ਫ਼ਿਲਪੀਨ |
| ਚੈ. | ਚੈਕ | ਬੰ. ਦੇਸ਼ | ਬੰਗਲਾ ਦੇਸ਼ |
| ਚੈਕੋ. | ਚੈਕੋਸਲੋਵਾਕੀਆ | ਬ੍ਰਾ. | ਬ੍ਰਾਜ਼ੀਲ |
| ਜ. | ਜਰਮਨੀ | ਬੁਲ. | ਬੁਲਗ਼ਾਰੀਆ |
| ਜਾ. | ਜਾਪਾਨ | ਬੈਲ. | ਬੈਲਜੀਅਮ |
| ਜਾਰ. | ਜਾਰਡਨ | ਭਾ. | ਭਾਰਤ |
| ਤਨ. | ਤਨਜ਼ਾਨੀਆ | ਮੰਗੋ. | ਮੰਗੋਲੀਆ |
| ਤੁਰ. | ਤੁਰਕੀ | ਮਲਾ. | ਮਲਾਇਆ |
| ਥਾਈ. | ਥਾਈਲੈਂਡ | ਮਿ. | ਮਿਸਰ |
| ਦੱ. ਅਫ਼. | ਦੱਖਣੀ ਅਫ਼ਰੀਕਾ | ਮੈਕ. | ਮੈਕਸੀਕੋ |
| ਦੱ. ਕੋ. | ਦੱਖਣੀ ਕੋਰੀਆ | ਯ. ਅ. ਗ. | ਯਮਨ ਅਰਬ ਗਣਰਾਜ |
| ਨਾਈ. | ਨਾਈਜ਼ੀਰੀਆ | ਯ. ਲੋ. ਗ. | ਯਮਨ ਲੋਕਰਾਜੀ ਗਣਰਾਜ |
| ਨਿ. ਜ਼ੀ. | ਨਿਊਜ਼ੀਲੈਂਡ | ਯੂਗੋ. | ਯੂਗੋਸਲਾਵੀਆ |
| ਨੀ. ਲੈਂ. | ਨੀਦਰਲੈਂਡਜ਼ | ਯੂਨ. | ਯੂਨਾਨ |
| ਪੱ. ਜਰ. | ਪੱਛਮੀ ਜਰਮਨੀ | ਰੋਮਾ. | ਰੋਮਾਨੀਆ |
| ਪੱ. ਦੀ. ਸ. | ਪੱਛਮੀ ਦੀਪ ਸਮੂਹ | ਲੈਬ. | ਲੈਬਨਾਨ |
| (ਵੈ. ਇੰਡੀ.) | (ਵੈੱਸਟ ਇੰਡੀਜ਼) | ਵੀਅ. | ਵੀਅਤਨਾਮ |
| ਪਾਕਿ. | ਪਾਕਿਸਤਾਨ | | |

## ਭਾਰਤ ਦੇ ਰਾਜ ਅਤੇ ਸੰਘੀ ਖੇਤਰ

| | | | |
|---|---|---|---|
| ਉ. ਪ੍ਰ. | ਉੱਤਰ ਪ੍ਰਦੇਸ਼ | ਤਾਮ. | ਤਾਮਿਲਨਾਡੂ |
| ਉੜੀ. | ਉੜੀਸਾ | ਤ੍ਰਿ. | ਤ੍ਰਿਪੁਰਾ |
| ਅਰੁ. ਪ੍ਰ. | ਅਰੁਨਾਚਲ ਪ੍ਰਦੇਸ਼ | ਨਾਗਾ. | ਨਾਗਾਲੈਂਡ |
| ਆਸਾ. | ਆਸਾਮ | ਪ. | ਪੰਜਾਬ |
| ਆਂ.ਪ੍ਰ. | ਆਂਧਰਾ ਪ੍ਰਦੇਸ਼ | ਪੱ. ਬੰ. | ਪੱਛਮੀ ਬੰਗਾਲ |
| ਸਿੱਕ. | ਸਿੱਕਮ | ਬਿਹਾ. | ਬਿਹਾਰ |
| ਹਰਿ. | ਹਰਿਆਣਾ | ਮਹਾ. | ਮਹਾਰਾਸ਼ਟਰ |
| ਹਿ. ਪ੍ਰ. | ਹਿਮਾਚਲ ਪ੍ਰਦੇਸ਼ | ਮਨੀ. | ਮਨੀਪੁਰ |
| ਕਰ. | ਕਰਨਾਟਕ | ਮ. ਪ੍ਰ. | ਮੱਧ ਪ੍ਰਦੇਸ਼ |
| ਕੇਰ. | ਕੇਰਲ | ਮਿਜ਼ੋ. | ਮਿਜ਼ੋਰਮ |
| ਗੁਜ. | ਗੁਜਰਾਤ | ਮੇਘਾ. | ਮੇਘਾਲਿਆ |
| ਗੋ. | ਗੋਆ | ਰਾਜ. | ਰਾਜਸਥਾਨ |
| ਜ. ਕ. | ਜੰਮੂ ਕਸ਼ਮੀਰ | | |

---

| | | | |
|---|---|---|---|
| ਅੰਡੇ. ਨਿਕੋ. | ਅੰਡੇਮਾਨ ਅਤੇ ਨਿਕੋਬਾਰ ਦੀਪ-ਸਮੂਹ | ਦਾ. ਨ. ਹ. | ਦਾਦਰਾ ਅਤੇ ਨਗਰ ਹਵੇਲੀ |
| ਚੰਡੀ. | ਚੰਡੀਗੜ੍ਹ | ਪਾਂਡੀ. | ਪਾਂਡੀਚਰੀ |
| ਦ, ਦਿ. | ਦਮਨ, ਦਿਊ | ਲਕ. ਮਿਨੀ. | ਲਕਸ਼ਦੀਪ-ਮਿਨੀਕੌਇ |

## ਆਮ ਸ਼ਬਦ

| | | | |
|---|---|---|---|
| ਉ. ਵਿਥ. | ਉੱਤਰੀ ਵਿਥਕਾਰ | ਦੱ. ਵਿਥ. | ਦੱਖਣੀ ਵਿਥਕਾਰ |
| ਅੰ. ਅੰਕ. | ਅੰਤਿਮ ਅੰਕੜੇ | ਨਿ. ਖੇ. | ਨਿਰਪੱਖ ਖੇਤਰ |
| ਅੰਦਾ. | ਅੰਦਾਜ਼ਨ | ਬਿ. | ਬਿਕਰਮੀ |
| ਅਨੁ | ਅਨੁਵਾਦ | ਪੱ. ਲੰਬ. | ਪੱਛਮੀ ਲੰਬਕਾਰ |
| ਆ. ਅੰਕ. | ਆਰਜ਼ੀ ਅੰਕੜੇ | ਪੂ. ਲੰਬ. | ਪੂਰਬੀ ਲੰਬਕਾਰ |
| ਈ. | ਈਸਵੀ | ਮਿਉਂ. | ਮਿਉਂਸਪਲਟੀ |
| ਈ. ਪੂ. | ਈਸਵੀ ਪੂਰਵ | ਮੈ. ਖੇ. | ਮੈਟਰੋਪਾਲਿਟਨ ਖੇਤਰ |
| ਸ਼. ਖੇ. | ਸ਼ਹਿਰੀ ਖੇਤਰ | ਮੌ | ਮੌਤ |
| ਹ. ਪੁ. | ਹਵਾਲਾ ਪੁਸਤਕ | ਰਾ. ਕਾ. | ਰਾਜ-ਕਾਲ |
| ਜ. | ਜਨਮ | ਲ. | ਲਗਭਗ |
| ਤਾ. ਮਰ. | ਤਾਜ਼ਾ ਮਰਦਮ-ਸ਼ੁਮਾਰੀ | | |

## ਅੰਕੜੇ

| | | | |
|---|---|---|---|
| ਏਕ. | ਏਕੜ | ਫ਼ਾ. | ਫ਼ਾਰਨਹੀਟ |
| ਸੈ. | ਸੈਲਸੀਅਸ | ਮਿ. ਮੀ. | ਮਿਲੀਮੀਟਰ |
| ਸੈਂ. | ਸੈਂਟੀਗ੍ਰੇਡ | ਮਿਲੀ. | ਮਿਲੀਅਨ ਮੀਟਰ |
| ਸੈਂ. ਮੀ. | ਸੈਂਟੀਮੀਟਰ | ਮੀ. | ਮੀਟਰ |
| ਹੈਕ. | ਹੈਕਟੇਅਰ | ਮੀ$^2$. | ਵਰਗ ਮੀਟਰ |
| ਕਿ. ਗ੍ਰਾ. | ਕਿਲੋਗ੍ਰਾਮ | ਮੀ$^3$ | ਕਿਊਬਿਕ ਮੀਟਰ (ਘਣ ਮੀਟਰ) |
| ਕਿ. ਮੀ. | ਕਿਲੋਮੀਟਰ | ਵ. ਕਿ. ਮੀ. | ਵਰਗ ਕਿਲੋਮੀਟਰ |
| ਕੈ. | ਕੈੱਲਵਿਨ | ਵ. ਮੀ. | ਵਰਗ. ਮੀਲ |
| ਗ੍ਰਾ. | ਗ੍ਰਾਮ | | |

**ਅਮਲਤਾਸ** : ਇਸ ਦਾ ਵਿਗਿਆਨਕ ਨਾਂ ਕੈਸ਼ੀਆ ਫ਼ਿਸਟੁਲਾ (Cassia fistula) ਹੈ । ਇਹ ਲੈਗਿਊਮਿਨੋਸੀ ਕੁਲ ਅਤੇ ਸੀਜ਼ਲਪਿਨਾਇਡੀ ਉਪ-ਕੁਲ ਦਾ ਪੌਦਾ ਹੈ । ਇਸ ਨੂੰ ਸੰਸਕ੍ਰਿਤ ਵਿਚ ਵਿਆਧੀਘਾਤ ਤੇ ਨ੍ਰਿਪਦ੍ਰੁਮ, ਗੁਜਰਾਤੀ ਵਿਚ ਗਰਮਾਸ਼ਠੋ ਅਤੇ ਬੰਗਲਾ ਵਿਚ ਸੋਨਾਲੂ ਕਹਿੰਦੇ ਹਨ । ਸ਼ਬਦ ਅਮਲਤਾਸ ਸ਼ਾਇਦ ਸੰਸਕ੍ਰਿਤ ਦੇ ਸ਼ਬਦ ਤੋਂ ਨਿਕਲਿਆ ਹੈ। ਭਾਰਤ ਵਿਚ ਇਹ ਦਰਖ਼ਤ ਲਗਭਗ ਸਭ ਇਲਾਕਿਆਂ ਵਿਚ ਹੀ ਮਿਲਦਾ ਹੈ । ਇਸ ਦੇ ਤਣੇ ਦਾ ਘੇਰਾ ਇਕ ਮੀਟਰ ਤੋਂ ਡੇਢ ਮੀਟਰ ਦੇ ਲਗਭਗ ਹੁੰਦਾ ਹੈ। ਮਈ-ਜੂਨ ਦੇ ਮਹੀਨੇ ਇਸ ਦਰਖ਼ਤ ਨੂੰ ਬਸੰਤੀ ਰੰਗ ਦੇ ਫ਼ੁੱਲਾਂ ਦੇ ਗੁੱਛੇ ਲਗਦੇ ਹਨ ਜਿਹੜੇ ਲੰਬੀਆਂ ਲੰਬੀਆਂ ਟਾਹਣੀਆਂ ਵਾਂਗ ਲਟਕਦੇ ਹਨ ਅਤੇ ਇਨ੍ਹਾਂ ਵਿਚੋਂ ਮਿੱਠੀ ਖ਼ੁਸ਼ਬੂ ਆਉਂਦੀ ਹੈ। ਫ਼ੁੱਲਾਂ ਵਿਚ ਚੌੜੀਆਂ ਰੰਗਦਾਰ ਪੱਤੀਆਂ ਹੁੰਦੀਆਂ ਹਨ ਤੇ ਪੁੰਕੇਸਰਾਂ ਦੀ ਗਿਣਤੀ 20 ਹੁੰਦੀ ਹੈ ।


ਅਮਲਤਾਸ

ਇਸ ਦਰਖ਼ਤ ਤੇ ਲੱਗਣ ਵਾਲੀਆਂ ਫਲੀਆਂ 30 ਤੋਂ 60 ਸੈਂ.ਮੀ. ਲੰਬੀਆਂ ਅਤੇ 2.5 ਸੈਂ.ਮੀ. ਤੋਂ ਜ਼ਿਆਦਾ ਮੋਟੀਆਂ ਹੁੰਦੀਆਂ ਹਨ । ਇਹ ਫਲੀਆਂ ਪਤਲੀਆਂ ਸਬਜ਼-ਰੰਗ ਦੀਆਂ ਅਤੇ ਗੋਲ-ਗੋਲ ਹੁੰਦੀਆਂ ਹਨ ਜੋ ਸਰਦੀ ਦੇ ਮੌਸਮ ਵਿਚ ਪੱਕ ਕੇ ਕਾਲੀਆਂ ਹੋ ਜਾਂਦੀਆਂ ਹਨ । ਇਨ੍ਹਾਂ ਫਲੀਆਂ ਦੇ ਅੰਦਰ ਕਈ ਖ਼ਾਨੇ ਬਣੇ ਹੁੰਦੇ ਹਨ ਜਿਨ੍ਹਾਂ ਵਿਚ ਕਾਲੀ ਲੇਸਦਾਰ ਵਸਤੂ ਭਰੀ ਰਹਿੰਦੀ ਹੈ । ਦਰਖ਼ਤ ਦੀਆਂ ਟਹਿਣੀਆਂ ਛਿੱਲਣ ਨਾਲ ਉਨ੍ਹਾਂ ਵਿਚੋਂ ਇਕ ਤਰ੍ਹਾਂ ਦਾ ਲਾਲ ਰਸ ਨਿਕਲਦਾ ਹੈ ਜਿਹੜਾ ਜੰਮ ਕੇ ਗੂੰਦ ਵਰਗਾ ਹੋ ਜਾਂਦਾ ਹੈ । ਫਲੀਆਂ ਵਿਚੋਂ ਮਿੱਠਾ ਸੁਗੰਧਤ, ਪੀਲੇ ਜਿਹੇ ਰੰਗ ਦਾ ਇਕ ਤੇਲ ਨਿਕਲਦਾ ਹੈ ਜੋ ਹਵਾ ਲੱਗਣ ਨਾਲ ਉਡ ਜਾਂਦਾ ਹੈ ।

**ਗੁਣ** – ਇਹ ਦਰਖ਼ਤ ਬਾਗਾਂ ਤੇ ਕੋਠੀਆਂ ਵਿਚ ਸਜਾਵਟ ਵਾਸਤੇ ਲਾਇਆ ਜਾਂਦਾ ਹੈ । ਇਸ ਦਰਖ਼ਤ ਦੇ ਸਾਰੇ ਹਿੱਸੇ ਆਯੁਰਵੈਦਿਕ ਦਵਾਈਆਂ ਬਣਾਉਣ ਦੇ ਕੰਮ ਆਉਂਦੇ ਹਨ । ਇਸ ਦੇ ਪੱਤੇ ਲਗਭਗ 30 ਸੈਂ.ਮੀ. ਤੱਕ ਲੰਬੇ ਹੁੰਦੇ ਹਨ ਤੇ ਪੱਤੀਆਂ 5 ਸੈਂ. ਮੀ. ਤੋਂ 15 ਸੈਂ.ਮੀ. ਤੱਕ । ਇਸ ਦੇ ਪੱਤੇ ਕਬਜ਼ ਅਤੇ ਖਾਂਸੀ ਨੂੰ ਦੂਰ ਕਰਦੇ ਹਨ । ਫ਼ੁੱਲ ਖੰਘ ਤੇ ਪਿੱਤ ਦਾ ਨਾਸ਼ ਕਰਦੇ ਹਨ । ਫਲੀ ਅਤੇ ਇਸ ਦਾ ਗੁੱਦਾ ਖੰਘ ਤੇ ਵਾਈ ਨੂੰ ਦੂਰ ਕਰਦਾ ਹੈ ਅਤੇ ਦਸਤਾਵਰ ਹੁੰਦਾ ਹੈ । ਫਲੀ ਦੇ ਖਾਣ ਨਾਲ ਮਿਹਦੇ ਤੇ ਕੋਈ ਬਹੁਤਾ ਅਸਰ ਨਹੀਂ ਪੈਂਦਾ । ਇਸ ਲਈ ਕਮਜ਼ੋਰ ਤੇ ਗਰਭਵਤੀਆਂ ਨੂੰ ਵੀ ਦਸਤਾਵਰ ਦਵਾਈ ਦੇ ਤੌਰ ਤੇ ਇਹ ਦਿੱਤਾ ਜਾ ਸਕਦਾ ਹੈ ।

**ਅਮਲੋਹ** : ਇਹ ਭਾਰਤ ਦੇ ਪੰਜਾਬ ਰਾਜ ਦੇ ਜ਼ਿਲ੍ਹਾ ਫ਼ਤਹਿਗੜ੍ਹ ਸਾਹਿਬ ਦੀ ਇਸੇ ਨਾਂ ਦੀ ਤਹਿਸੀਲ ਦਾ ਸਦਰ-ਮੁਕਾਮ ਹੈ। ਇਹ ਪੰਜਾਬ ਦਾ ਇਕ ਛੋਟਾ ਜਿਹਾ ਕਸਬਾ ਹੈ ਜੋ ਨਾਭੇ ਤੋਂ ਮੰਡੀ ਗੋਬਿੰਦਗੜ੍ਹ ਨੂੰ ਜਾਣ ਵਾਲੀ ਪੱਕੀ ਸੜਕ ਉੱਤੇ ਵਾਕਿਆ ਹੈ । ਇਹ ਨਾਭੇ ਤੋਂ 29 ਕਿ.ਮੀ. ਅਤੇ ਗੋਬਿੰਦਗੜ੍ਹ ਤੋਂ 10 ਕਿ.ਮੀ. ਦੂਰ ਹੈ । ਇਕ ਦਸ ਕਿ. ਮੀ. ਲੰਬੀ ਕੱਚੀ ਸੜਕ ਇਸ ਨੂੰ ਖੰਨਾ ਮੰਡੀ ਨਾਲ ਮਿਲਾਉਂਦੀ ਹੈ।

ਰਵਾਇਤ ਹੈ ਕਿ ਮੱਲ੍ਹੀ ਨਾਂ ਦੇ ਇਕ ਤੇਲੀ ਨੇ ਇਸ ਦੀ ਨੀਂਹ ਰੱਖੀ ਸੀ ਜਿਸ ਕਾਰਨ ਇਸ ਦਾ ਨਾਂ ਅਮਲੋਹ ਪੈ ਗਿਆ ਪਰ ਸਰਕਾਰੀ ਰਿਕਾਰਡ ਅਨੁਸਾਰ ਇਸ ਨੂੰ ਮੁਗ਼ਲ ਰਾਜ ਸਮੇਂ ਸਰਹਿੰਦ ਸ਼ਹਿਰ-ਨੂੰ ਅਖ਼ੀਰਲੇ ਆਮਿਲ (ਸੂਬੇਦਾਰ) ਫ਼ੈਜ਼ ਬਖ਼ਸ਼ ਨੇ ਆਬਾਦ ਕੀਤਾ ਸੀ ਅਤੇ ਉਸ ਸਮੇਂ ਦੇ ਰਿਵਾਜ ਅਨੁਸਾਰ, ਆਮਿਲ ਦਾ ਆਬਾਦ ਕੀਤਾ ਹੋਣ ਕਾਰਨ ਇਸ ਦਾ ਨਾਂ ਅਮਲੋਹ ਰੱਖਿਆ ਗਿਆ ਸੀ ।

ਮੁਗ਼ਲ ਰਾਜ ਦੀ ਬਦ-ਇੰਤਜ਼ਾਮੀ ਪਿਛੋਂ ਅਮਲੋਹ ਗੁਆਂਢ ਦੇ ਇਕ ਹੋਰ ਪਿੰਡ ਸੌਂਟੀ ਦੇ ਹਿੰਦੂਆਂ ਦੇ ਕਬਜ਼ੇ ਵਿਚ ਆ ਗਿਆ । ਸੰਨ 1730 ਵਿਚ ਰਿਆਸਤ ਨਾਭਾ ਦੇ ਪਹਿਲੇ ਮਹਾਰਾਜਾ ਹਮੀਰ ਸਿੰਘ ਨੇ ਅਮਲੋਹ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ । ਇਸ ਤੋਂ ਪਿੱਛੋਂ ਕੁਝ ਦਿਨਾਂ ਲਈ ਇਹ ਜੀਂਦ ਦੇ ਮਹਾਰਾਜਾ ਗਜਪਤ ਸਿੰਘ ਦੇ ਕਬਜ਼ੇ ਵਿਚ ਵੀ ਰਿਹਾ ਪਰ ਛੇਤੀ ਹੀ ਨਾਭੇ ਦੀ ਰਿਆਸਤ ਨੂੰ ਵਾਪਸ ਮੋੜ ਦਿੱਤਾ ਗਿਆ । ਉਦੋਂ ਤੋਂ ਲੈ ਕੇ ਸੰਨ 1949 ਤੱਕ ਇਹ ਨਾਭੇ ਦੀ ਅਮਲੋਹ ਨਜ਼ਾਮਤ ਦਾ ਸਦਰ-ਮੁਕਾਮ ਰਿਹਾ । ਇਸ ਤੋਂ ਪਿੱਛੋਂ ਇਹ ਕੇਵਲ ਇਕ ਉਪ-ਤਹਿਸੀਲ ਦਾ ਕੇਂਦਰੀ ਸਥਾਨ ਹੀ ਰਿਹਾ ।

ਇਥੋਂ ਦੀ ਪਹਿਲੀ ਵਸੋਂ ਬਹੁਤੀ ਕਰਕੇ ਮੁਸਲਮਾਨ, ਗੁੱਜਰਾਂ, ਜੱਟਾਂ ਅਤੇ ਅਰਾਈਆਂ ਦੀ ਸੀ ਜੋ ਦੇਸ਼ ਦੀ ਵੰਡ ਸਮੇਂ ਪਾਕਿਸਤਾਨ ਚਲੇ ਗਏ। ਇਸੇ ਕਾਰਨ ਇਥੇ ਬਹੁਗਿਣਤੀ ਪਾਕਿਸਤਾਨ ਵਿਚੋਂ ਆਏ ਸ਼ਰਨਾਰਥੀਆਂ ਦੀ ਹੈ ਜੋ ਬਹੁਤ ਉੱਦਮੀ ਅਤੇ ਹਿੰਮਤੀ ਹਨ । ਸੰਨ 1949 ਤੋਂ ਇਥੋਂ ਦਾ ਸਥਾਨਕ ਪ੍ਰਬੰਧ ਮਿਉਂਸਪਲ ਕਮੇਟੀ ਚਲਾ ਰਹੀ ਹੈ।

ਵਸੋਂ ਦਾ ਪੰਜਵਾਂ ਭਾਗ 202 ਹੈਕਟੇਅਰ ਜ਼ਮੀਨ ਉਤੇ ਖੇਤੀ ਕਰਕੇ ਗੁਜ਼ਾਰਾ ਕਰਦਾ ਹੈ । ਇਕ ਚੌਥਾਈ ਮਜ਼ਦੂਰ ਹਨ ਜੋ ਖੇਤਾਂ ਜਾਂ ਗੋਬਿੰਦਗੜ੍ਹ ਦੇ ਲੋਹੇ ਦੇ ਕਾਰਖ਼ਾਨਿਆਂ ਵਿਚ ਕੰਮ ਕਰਦੇ ਹਨ । ਬਾਕੀ ਦੇ ਦੁਕਾਨਦਾਰੀ, ਨੌਕਰੀ ਜਾਂ ਵਪਾਰ ਕਰਦੇ ਹਨ । ਖੰਨਾ ਅਤੇ ਗੋਬਿੰਦਗੜ੍ਹ ਨੇੜੇ ਨੇੜੇ ਹੁੰਦਿਆਂ ਹੋਇਆਂ ਵੀ ਅਮਲੋਹ ਦੀ ਮੰਡੀ ਅਮਰੀਕਨ ਕਪਾਹ, ਗੁੜ, ਸ਼ੱਕਰ, ਮੂੰਗਫਲੀ ਅਤੇ ਅਨਾਜ ਲਈ ਮਸ਼ਹੂਰ ਹੈ ।

ਇਥੇ ਇਕ ਸਰਕਾਰੀ ਹਸਪਤਾਲ, ਇਕ ਹਾਈ ਅਤੇ ਇਕ ਟ੍ਰੇਨਿੰਗ ਸਕੂਲ, ਇਸਪਾਤ ਦੇ ਸਰੀਏ ਅਤੇ ਪੱਤੀਆਂ ਬਣਾਉਣ ਦੇ ਦੋ ਕਾਰਖ਼ਾਨੇ ਹਨ। ਨਹਿਰ ਦੇ ਮਹਿਕਮੇ ਦੀ ਇਕ ਵੱਡੀ ਬਸਤੀ ਵੀ ਇਥੇ ਮੌਜੂਦ ਹੈ ।

ਪ੍ਰਬੰਧ ਨੂੰ ਸੁਖਾਲਾ ਕਰਨ ਲਈ ਨਾਭੇ ਦਾ ਸਾਰਾ ਇਲਾਕਾ ਤਿੰਨ ਨਜ਼ਾਮਤਾਂ ਵਿਚ ਵੰਡਿਆ ਗਿਆ ਸੀ । ਇਨ੍ਹਾਂ ਵਿਚੋਂ ਇਕ ਨਜ਼ਾਮਤ ਅਮਲੋਹ ਸੀ । ਇਸ ਨਜ਼ਾਮਤ ਵਿਚ ਸੱਤ ਵੱਖ ਵੱਖ ਇਲਾਕੇ ਸਨ ਜੋ ਅੰਗਰੇਜ਼ਾਂ ਅਧੀਨ ਜਾਂ ਦੂਜੀਆਂ ਰਿਆਸਤਾਂ ਦੇ ਇਲਾਕਿਆਂ ਨਾਲ ਘਿਰੇ ਹੋਏ ਸਨ। ਇਹ ਪੁਆਧ ਦਾ ਇਲਾਕਾ ਸੀ । ਇਸ ਦਾ ਖੇਤਰਫਲ 751 ਵ. ਕਿ. ਮੀ. ਸੀ । ਸ਼ਹਿਰ ਨਾਭਾ ਵੀ ਇਸੇ ਨਜ਼ਾਮਤ ਵਿਚ ਸ਼ਾਮਲ ਸੀ।

ਸੰਨ 1949 ਵਿਚ ਰਿਆਸਤ ਨਾਭਾ ਦੇ ਪੈਪਸੂ ਵਿਚ ਰਲ ਜਾਣ ਕਾਰਨ ਇਹ ਨਜ਼ਾਮਤ ਵੀ ਖ਼ਤਮ ਹੋ ਗਈ ।

ਆਬਾਦੀ -9854 (1991)

30° 35′ ਉ. ਵਿਥ.; 76° 10′ ਪੂ. ਲੰਬ.

ਹ. ਪੁ.- ਇੰਪ. ਗ. ਇੰਡ. 5 : 306

**ਅਮਲੋਕ** : ਇਹ ਐਬੀਨੇਸੀ ਕੁਲ, ਡਾਇਉਸਪਾਈਰੋਜ਼ ਪ੍ਰਜਾਤੀ ਅਤੇ ਲੋਟਸ ਜਾਤੀ ਦਾ ਇਕ ਪੌਦਾ ਹੈ ।

ਇਹ ਉੱਪਰੋਂ ਛਤਰੀ ਵਰਗਾ ਹੁੰਦਾ ਹੈ । ਇਸ ਦੀ ਉਚਾਈ 12 ਮੀ. ਤੀਕ ਹੁੰਦੀ ਹੈ । ਇਸ ਦੇ ਪੱਤੇ ਅੰਡੇ ਵਰਗੇ ਜਾਂ ਲੰਬੂਤਰੇ ਹੁੰਦੇ ਹਨ ਜੋ 4.5 ਸੈਂ.ਮੀ. ਤੋਂ 7.5 ਸੈਂ.ਮੀ. ਤੱਕ ਲੰਮੇ ਹੁੰਦੇ ਹਨ । ਪੱਤਿਆਂ ਦੇ ਸਿਰੇ ਨੋਕੀਲੇ ਹੁੰਦੇ ਹਨ । ਫੁੱਲ ਲਾਲੀ ਦੀ ਭਾਹ ਮਾਰਦੇ ਚਿੱਟੇ ਹੁੰਦੇ ਹਨ। ਨਰ ਫੁੱਲ ਤਿੰਨ-ਤਿੰਨ ਦੇ ਗੁੱਟ ਵਿਚ ਅਤੇ ਮਾਦਾ ਫੁੱਲ ਇਕੱਲੇ ਇਕੱਲੇ ਲਗਦੇ ਹਨ । ਨਰ ਫੁੱਲਾਂ ਵਿਚ ਪੁੰਕੇਸਰਾਂ ਦੀ ਗਿਣਤੀ ਸੋਲਾਂ ਹੁੰਦੀ ਹੈ ।

ਅਮਲੋਕ ਦਾ ਰੁੱਖ ਪੱਛਮੀ ਏਸ਼ੀਆ ਤੋਂ ਲੈ ਕੇ ਚੀਨ ਤੱਕ ਮਿਲਦਾ ਹੈ। ਇਹ ਪੱਛਮੀ ਕਸ਼ਮੀਰ ਤੇ ਪੱਛਮੀ ਪੰਜਾਬ (ਪਾਕਿਸਤਾਨ) ਵਿਚ 910 ਮੀ. ਤੋਂ ਲੈ ਕੇ 1,820 ਮੀ. ਦੀ ਉਚਾਈ ਤੱਕ ਮਿਲਦਾ ਹੈ ।

ਕੱਚੇ ਫਲ ਪੀਲੇ ਰੰਗ ਦੇ ਹੁੰਦੇ ਹਨ ਪਰ ਪੱਕਣ ਤੇ ਇਨ੍ਹਾਂ ਦਾ ਰੰਗ ਕਾਲਾ ਹੋ ਜਾਂਦਾ ਹੈ ਅਤੇ ਇਨ੍ਹਾਂ ਉੱਪਰ ਝੁਰੜੀਆਂ ਪੈ ਜਾਂਦੀਆਂ ਹਨ । ਫਲਾਂ ਦਾ ਵਿਆਸ 1.2 ਸੈਂ. ਮੀ. ਤੋਂ 1.8 ਸੈਂ. ਮੀ. ਤੀਕ ਹੁੰਦਾ ਹੈ ।

ਫਲ ਖਾਣ ਲਈ ਵੀ ਵਰਤਿਆ ਜਾਂਦਾ ਹੈ ਪਰ ਇਹ ਫਲ ਘਟੀਆ ਕਿਸਮ ਦਾ ਸਮਝਿਆ ਜਾਂਦਾ ਹੈ । ਇਸ ਦੇ ਖਾਣ ਨਾਲ ਪੇਟ ਵਿਚ ਗੈਸ ਬਣ ਜਾਂਦੀ ਹੈ । ਅਮਲੋਕਾਂ ਵਿਚ ਟੈਨਿਕ ਤੇਜ਼ਾਬ ਹੁੰਦਾ ਹੈ। ਇਸ ਦੀ ਵਰਤੋਂ ਤਾਪ ਲਾਹੁਣ ਲਈ ਕੀਤੀ ਜਾਂਦੀ ਹੈ ।

- ਰਾਜਿੰਦਰ ਸਿੰਘ ਰਤਨ

**ਅਮਾਨ** : ਇਹ ਸ਼ਹਿਰ ਜਾਰਡਨ ਦੀ ਰਾਜਧਾਨੀ ਹੈ ਜੋ ਹਿਜਾਜ਼ ਨੂੰ ਜਾਣ ਵਾਲੇ ਰੇਲ-ਮਾਰਗ ਉੱਤੇ ਮ੍ਰਿਤ ਸਾਗਰ ਤੋਂ 40 ਕਿ. ਮੀ. ਉੱਤਰ-ਪੂਰਬ ਅਤੇ ਯੋਰੋਸ਼ਲਮ ਤੋਂ 80 ਕਿ. ਮੀ. ਪੂਰਬ-ਉੱਤਰ-ਪੂਰਬ ਵੱਲ ਵਾਕਿਆ ਹੈ । ਜਾਰਡਨ ਦੇ ਬਾਕੀ ਸ਼ਹਿਰਾਂ ਨੂੰ ਇਥੋਂ ਕੱਚੀਆਂ ਸੜਕਾਂ ਜਾਂਦੀਆਂ ਹਨ ।

ਇਹ ਇਕ ਬਹੁਤ ਪੁਰਾਣਾ ਸ਼ਹਿਰ ਹੈ । ਰਵਾਇਤ ਹੈ ਕਿ ਹਜ਼ਰਤ ਲੂਤ ਦੀ ਇਕ ਲੜਕੀ ਨੂੰ ਆਪਣੇ ਚਾਚੇ ਤੋਂ ਇਕ ਲੜਕਾ ਜਨਮਿਆ ਸੀ ਜਿਸ ਦਾ ਨਾਂ ਅਮਾਨ ਰੱਖਿਆ ਗਿਆ ਸੀ । ਉਸੇ ਦੇ ਨਾਂ ਤੇ ਅਮਾਨ ਸ਼ਹਿਰ ਵਸਿਆ ਅਤੇ ਅਮਾਨੀਆ ਦੀ ਰਾਜਧਾਨੀ ਬਣਾਇਆ ਗਿਆ ਸੀ । ਹੁਣ ਇਹ ਤਿੰਨ ਘਾਟੀਆਂ ਅਤੇ ਨਾਲ ਦੀਆਂ ਪਹਾੜੀਆਂ ਉੱਤੇ ਫੈਲਿਆ ਹੋਇਆ ਹੈ ।

ਅਮਾਨ ਸ਼ਹਿਰ ਨੂੰ ਜੋਲ ਅਤੇ ਡੇਵਿਡ ਨੇ ਘੇਰਾ ਪਾ ਕੇ ਜਿੱਤਿਆ ਅਤੇ ਉਜਾੜਿਆ ਸੀ । ਟਾਲਮੀ (285-246 ਈ. ਪੂ.) ਨੇ ਇਸ ਨੂੰ ਫਿਰ ਵਸਾ ਕੇ ਇਸ ਦਾ ਨਾਂ ਫ਼ਿਲਾਡੈਲਫ਼ੀਆ ਰੱਖਿਆ । ਰੋਮਨ ਸਮਿਆਂ ਵਿਚ ਇਹ ਬਹੁਤ ਵਧਿਆ ਅਤੇ ਇਥੇ ਕਈ ਸਰਕਾਰੀ ਇਮਾਰਤਾਂ ਨਵੀਆਂ ਬਣਾਈਆਂ ਗਈਆਂ। ਇਨ੍ਹਾਂ ਵਿਚੋਂ ਇਕ ਬਹੁਤ ਵਧੀਆ ਥੀਏਟਰ ਵਾਲੀ ਇਮਾਰਤ ਅਜੇ ਵੀ ਮੌਜੂਦ ਹੈ ।

ਅਰਬਾਂ ਦੀ ਜਿੱਤ ਪਿੱਛੋਂ ਇਸ ਦਾ ਪੁਰਾਣਾ ਨਾਂ ਅਮਾਨ ਫਿਰ ਰੱਖਿਆ ਗਿਆ । ਫਿਰ ਇਹ ਹੌਲੀ ਹੌਲੀ ਘਟਣ ਲੱਗ ਗਿਆ । ਇਥੋਂ ਤੱਕ ਕਿ 1921 ਈ. ਵਿਚ ਜਦ ਇਸ ਨੂੰ ਟ੍ਰਾਂਸ-ਜਾਰਡਨ ਦੀ ਰਾਜਧਾਨੀ ਬਣਾਇਆ ਗਿਆ ਤਾਂ ਇਹ ਕੇਵਲ ਇਕ ਪਿੰਡ ਦੀ ਹੈਸੀਅਤ ਵਿਚ ਸੀ । ਇਸ ਤੋਂ ਪਿੱਛੋਂ ਇਹ ਵਧਣ ਫੁੱਲਣ ਲੱਗ ਗਿਆ। ਇਥੇ ਕਈ ਨਵੀਆਂ ਇਮਾਰਤਾਂ ਬਣਾਈਆਂ ਗਈਆਂ ਅਤੇ ਸ਼ਹਿਰ ਤੋਂ ਪੂਰਬ ਵੱਲ ਇਕ ਪਠਾਰ ਉਤੇ ਹਵਾਈ ਜਹਾਜ਼ਾਂ ਦਾ ਇਕ ਅੱਡਾ ਬਣਾਇਆ ਗਿਆ। ਸੰਨ 1946 ਵਿਚ ਇਹ ਇਕ ਨਵੇਂ ਹਾਸ਼ਮੀ-ਰਾਜ, ਜਾਰਡਨ ਦੀ ਰਾਜਧਾਨੀ ਬਣ ਗਿਆ ।

ਸ਼ਹਿਰ ਵਿਚ ਦੋ ਕਾਲਜ ਅਤੇ ਤਿੰਨ ਸ਼ਾਹੀ ਮਹਿਲ ਹਨ । ਫ਼ਲਸਤੀਨ ਵਿਚੋਂ ਸ਼ਰਨਾਰਥੀ ਆਉਣ ਕਾਰਨ ਇਥੋਂ ਦੀ ਵਸੋਂ ਬਹੁਤ ਵਧ ਗਈ ਹੈ ।

ਆਬਾਦੀ-1,444,400 (1991)

31° 51′ ਉ. ਵਿਥ. ; 35° 57′ ਪੂ. ਲੰਬ.

ਹ. ਪੁ.- ਐਵ. ਐਨ. ; ਐਨ. ਬ੍ਰਿ. ਮਾ. 1 : 344 ; ਬਿਲਾਦਿ ਫ਼ਲਸਤੀਨ ਵਸਾਸ-ਅਨੁਵਾਦਕ ਸੱਯਦ ਹਾਸ਼ਮੀ

**ਅਮਾਨੁੱਲਾ ਖ਼ਾਂ** : ਇਹ ਅਫ਼ਗ਼ਾਨਿਸਤਾਨ ਦਾ ਅਮੀਰ ਸੀ ਜੋ ਹਬੀਬੁੱਲਾ ਖ਼ਾਂ ਦਾ ਪੁੱਤਰ ਸੀ । ਇਸਦਾ ਜਨਮ 1 ਜੂਨ, 1892 ਨੂੰ ਹੋਇਆ । ਇਸ ਨੇ ਅਮੀਰ ਹਬੀਬੁੱਲਾ ਦੇ ਕਾਤਲ ਨਸਰੁੱਲਾ ਖ਼ਾਂ ਤੋਂ 1919 ਈ. ਵਿਚ ਹਕੂਮਤ ਖੋਹ ਲਈ। ਉਸੇ ਸਾਲ ਬਰਤਾਨਵੀ ਫ਼ੌਜ ਨਾਲ ਟਾਕਰੇ ਮਗਰੋਂ ਸਮਝੌਤੇ ਦੀਆਂ ਸ਼ਰਤਾਂ ਅਨੁਸਾਰ ਅਮਾਨੁੱਲਾ ਖ਼ਾਂ ਨੂੰ ਆਜ਼ਾਦ ਅਫ਼ਗ਼ਾਨਿਸਤਾਨ ਦਾ ਅਮੀਰ ਮੰਨ ਲਿਆ ਗਿਆ । ਇਸ ਨੇ ਕਈ ਸਮਾਜ-ਸੁਧਾਰ ਚਾਲੂ ਕੀਤੇ, ਜਿਸ ਕਾਰਨ ਅਫ਼ਗ਼ਾਨਿਸਤਾਨ ਵਿਚ ਬਹੁਤ ਬਗ਼ਾਵਤਾਂ ਹੋਈਆਂ । ਬੱਚੇ ਸੱਕੇ ਵੱਲੋਂ ਅੰਤਮ ਬਗ਼ਾ-



ਅਮਾਨੁੱਲਾ ਖ਼ਾਂ

ਵਤ 1928 ਈ.ਵਿਚ ਹੋਈ ਜਿਸ ਤੋਂ ਪਿਛੋਂ ਅਮੀਰ ਨੂੰ ਗੱਦੀ ਛੱਡ ਕੇ 1929 ਈ. ਵਿਚ ਇਟਲੀ ਵਿਚ ਪਨਾਹ ਲੈਣੀ ਪਈ। ਧਾਰਮਿਕ ਕੱਟੜਪੁਣਾ ਸਮਾਜ-ਸੁਧਾਰ ਲਈ ਕਿਵੇਂ ਰੁਕਾਵਟ ਬਣਦਾ ਹੈ, ਇਸ ਗੱਲ ਦੀ ਇਕ ਉੱਘੀ ਮਿਸਾਲ ਅਮਾਨੁੱਲਾ ਖ਼ਾਂ ਦਾ ਪਤਨ ਹੈ ।

ਹ. ਪੁ. ਐਨ. ਬ੍ਰਿ. ਮਾ. 1.289

**ਅਮਾਮ ਬਖ਼ਸ਼ ਕੁਰੈਸ਼ੀ** : ਇਹ ਪੰਜਾਬੀ ਦਾ ਚੰਗਾ ਗੁਣਵਾਨ ਅਤੇ ਪ੍ਰਸਿੱਧ ਕਵੀ ਸੀ । ਇਸ ਦਾ ਜਨਮ ਪਿੰਡ ਪੱਸਿਆਂਵਾਲਾ, ਜ਼ਿਲ੍ਹਾ ਸਿਆਲਕੋਟ (ਹੁਣ ਪਾਕਿਸਤਾਨ) ਵਿਚ 1778 ਈ. ਵਿਚ ਹੋਇਆ। ਜਦ ਮਹਾਰਾਜਾ ਰਣਜੀਤ ਸਿੰਘ ਲਾਹੌਰ ਦੇ ਤਖ਼ਤ ਤੇ ਬੈਠਾ ਤਾਂ ਅਮਾਮ ਬਖ਼ਸ਼ ਦੀ ਉਮਰ ਲਗਭਗ 23 ਸਾਲਾਂ ਦੀ ਸੀ । ਇਸ ਦਾ ਜੱਦੀ ਪੇਸ਼ਾ ਤਰਖਾਣਾ ਹੋਣ ਦੇ ਕਾਰਨ ਅਮਾਮ ਬਖ਼ਸ਼ ਵੀ ਤਰਖਾਣਾ ਕੰਮ ਕਰਦਾ ਸੀ ਪਰ ਨਾਲ ਨਾਲ ਬੱਚਿਆਂ ਨੂੰ ਕੁਰਾਨ ਮਜੀਦ ਪੜ੍ਹਾਉਣ ਦਾ ਕੰਮ ਵੀ ਕਰਦਾ ਸੀ । ਇਹ ਕੁਰਾਨ ਦਾ ਹਾਫ਼ਿਜ਼ ਸੀ । ਧਾਰਮਿਕ ਵਿੱਦਿਆ ਇਸ ਨੇ ਮੀਆਂ ਵੱਡਾ ਲਾਹੌਰ ਵਾਲਿਆਂ ਦੀ ਦਰਗਾਹ (ਮਦਰਸੇ) ਵਿਚੋਂ ਹਾਸਲ ਕੀਤੀ । ਖ਼ੁਦ ਕੁਰਾਨ ਦਾ ਹਾਫ਼ਿਜ਼ ਬਣਿਆ ਤੇ ਹੋਰ ਕਈਆਂ ਨੂੰ ਕੁਰਾਨ ਦਾ ਹਾਫ਼ਿਜ਼ ਬਣਾਇਆ । ਇਸ ਨੇ ਹੱਜ ਕੀਤਾ ਸੀ ਜਿਸ ਕਾਰਨ ਹਾਜੀ ਕਹਾਉਂਦਾ ਸੀ । ਅਮਾਮ ਬਖ਼ਸ਼ ਨੂੰ ਸਿੱਖ ਰਾਜ ਦੇ ਚੋਣਵੇਂ ਤੇ ਉੱਚ ਕੋਟੀ ਦੇ ਪੰਜਾਬੀ ਕਵੀਆਂ ਵਿਚ ਗਿਣਿਆ ਜਾ ਸਕਦਾ ਹੈ। ਇਸ ਦੇ ਲਿਖੇ ਕਈ ਕਿੱਸੇ ਅਤੇ ਹੋਰ ਲਿਖਤਾਂ ਮਿਲਦੀਆਂ ਹਨ ਜਿਨ੍ਹਾਂ ਵਿਚੋਂ ਹੇਠ ਲਿਖੀਆਂ ਵਧੇਰੇ ਮਸ਼ਹੂਰ ਹਨ :—

ਕਿੱਸਾ ਸ਼ਾਹ ਬਹਿਰਾਮ, ਬਦੀ-ਉਲਜਮਾਲ, ਲੈਲਾ ਮਜਨੂੰ, ਗ਼ੁਲ ਸਨੋਬਰ, ਚੰਦਰ ਬਦਨ, ਗ਼ੁਲ ਬਦਨ ਮੁਨਾਜਾਤ ਮੀਆਂ ਵੱਡਾ ।

ਹਾਜੀ ਅਮਾਮ ਬਖ਼ਸ਼ ਦੇ 'ਕਿੱਸਾ ਸ਼ਾਹ ਬਹਿਰਾਮ' ਨੂੰ ਉਹੋ ਸ਼ੁਹਰਤ ਨਸੀਬ ਹੋਈ, ਜਿਹੜੀ ਵਾਰਿਸ ਦੀ 'ਹੀਰ' ਤੇ ਹਾਸ਼ਮ ਦੀ 'ਸੱਸੀ' ਨੂੰ ਮਿਲ ਚੁੱਕੀ ਸੀ ਜਾਂ ਫਿਰ ਜਿਹੜੀ ਅੱਗੇ ਜਾ ਕੇ ਫ਼ਜ਼ਲ ਸ਼ਾਹ ਦੀ 'ਸੋਹਣੀ' ਨੂੰ ਮਿਲੀ। ਸ਼ਾਹ ਬਹਿਰਾਮ ਦਾ ਕਿੱਸਾ ਪਿੰਡ ਪਿੰਡ ਵਿਚ ਬੜੀ ਲਟਕ ਨਾਲ ਪੜ੍ਹਿਆ ਤੇ ਗਾਇਆ ਜਾਣ ਲੱਗਾ । ਇਸ ਦੇ ਕੁਝ ਹਿੱਸੇ ਬਹੁਤ ਹਰਮਨ ਪਿਆਰੇ ਹੋਏ ।

'ਲੈਲਾ ਮਜਨੂੰ' ਦਾ ਕਿੱਸਾ 1246 ਹਿ. ਵਿਚ ਪੂਰਾ ਹੋਇਆ । ਅਮਾਮ ਬਖ਼ਸ਼ ਨੇ ਆਪਣੇ ਇਸ ਕਿੱਸੇ ਨੂੰ 'ਦੀਵਾਨ' ਆਖਿਆ ਹੈ । ਫ਼ਾਰਸੀ ਦੀਆਂ ਮਸ਼ਹੂਰ ਮਸਨਵੀਆਂ ਨੂੰ ਇਸ ਨੇ ਆਪਣੀ ਇਸ ਰਚਨਾ ਦਾ ਆਧਾਰ ਬਣਾਇਆ ਅਤੇ ਇਹ ਗੱਲ ਇਸ ਨੇ ਆਪਣੀ ਇਸ ਰਚਨਾ ਵਿਚ ਵੀ ਮੰਨੀ ਹੈ । ਹਾਜੀ ਅਮਾਮ ਬਖ਼ਸ਼ ਫ਼ਾਰਸੀ ਮਸਨਵੀਆਂ ਦਾ ਬੜਾ ਰਸੀਆ ਤੇ ਵਿਦਵਾਨ ਸੀ । ਇਸ ਨੇ ਚੇਤੰਨ ਰੂਪ ਵਿਚ ਫ਼ਾਰਸੀ ਦੇ ਖ਼ਜ਼ਾਨਿਆਂ ਨੂੰ ਪੰਜਾਬੀ ਵਿਚ ਮੁੰਤਕਿਲ ਕੀਤਾ ।

ਇਸ ਦਾ ਕਿੱਸਾ, 'ਗ਼ੁਲ ਸਨੋਬਰ' ਤਾਂ ਫ਼ਾਰਸੀ ਮਸਨਵੀ 'ਗ਼ੁਲਿ ਸਨੋਬਰ' ਦਾ ਪੰਜਾਬੀ ਵਿਚ ਉਲਥਾ ਹੀ ਹੈ ।

'ਬਦੀ-ਉਲਜਮਾਲ' ਵਿਚ ਮਸਾਇਲ ਤੇ ਹਕਾਇਤਾਂ ਦਰਜ ਹਨ। ਵਧੇਰੇ ਕਰਕੇ ਇਸ ਵਿਚ ਇਸਲਾਮੀ ਰਵਾਂਇਤਾਂ ਦਾ ਜ਼ਿਕਰ ਹੈ । ਇਸ ਨੂੰ ਨਿਰੋਲ ਧਾਰਮਿਕ ਆਸ਼ੇ ਦੀ ਕਿਤਾਬ ਕਿਹਾ ਜਾ ਸਕਦਾ ਹੈ । ਅਮਾਮ ਬਖ਼ਸ਼ ਦੀ ਰਚਨਾ ਵਿਚ ਸੂਫ਼ੀਆਨਾ ਰੰਗ ਘੱਟ ਤੇ ਸ਼ਰ੍ਹਾ-ਸ਼ਰੀਅਤ ਦੀ ਗੱਲ ਵਧੇਰੇ ਹੈ ।

ਇਸ ਦੇ ਬਹੁਤੇ ਕਿੱਸੇ ਤੇ ਹੋਰ ਰਚਨਾਵਾਂ ਵੀ ਦਵੱਈਏ ਛੰਦ ਵਿਚ ਹਨ ਪਰ ਮੀਆਂ ਵੱਡੇ ਦੀ 'ਮੁਨਾਜਾਤ' ਬੈਂਤਾਂ ਵਿਚ ਲਿਖੀ ਗਈ ਹੈ ਤੇ 'ਸੀਹਰਫ਼ੀ' ਦੇ ਰੂਪ ਵਿਚ ਹੈ ।

'ਚੰਦਰ ਬਦਨ' ਦਾ ਕਿੱਸਾ ਵੀ ਬੈਂਤਾਂ ਵਿਚ ਹੈ । ਅਮਾਮ ਬਖ਼ਸ਼ ਨੂੰ ਤੋਲ ਤੁਕਾਂਤ ਦੀ ਪੂਰੀ ਸੂਝ ਸੀ ਤੇ ਇਨ੍ਹਾਂ ਉੱਤੇ ਇਸ ਦਾ ਪੂਰਾ ਕਾਬੂ ਸੀ । ਇਸ ਦੀ ਬੋਲੀ ਢੁਕਵੀਂ ਤੇ ਸੰਜਮਮਈ ਹੈ ।

ਇਹ ਕੁਦਰਤ ਦੇ ਨਜ਼ਾਰੇ ਚਿਤਰਨ ਵਿਚ ਮਾਹਿਰ ਸੀ ਅਤੇ ਇਸ ਦੀ ਪਾਤਰ-ਉਸਾਰੀ ਵਰਣਨਯੋਗ ਹੈ ।

**ਅਮਿਏਨਸ ਮਾਰਸੈਲੀਨਸ (Ammianus Marcellinus)** : ਰੋਮ ਦੇ ਇਸ ਉੱਘੇ ਇਤਿਹਾਸਕਾਰ ਦਾ ਜਨਮ ਸੀਰੀਆ ਵਿਚ ਐਨਟੀਆਕ (Antioch) ਵਿਖੇ 330 ਨੂੰ ਇਕ ਅਮੀਰ ਯੂਨਾਨੀ ਪਰਿਵਾਰ ਵਿਚ ਹੋਇਆ । ਇਸਨੇ ਬਾਦਸ਼ਾਹ ਕਾਨਸਟੈਂਟੀਅਸ ਦੂਜੇ (Constantius II) ਦੀ ਫ਼ੌਜ ਵਿਚ ਭਰਤੀ ਹੋ ਕੇ ਗਾਲ (Gaul) ਅਤੇ ਪਰਸ਼ੀਆ (ਈਰਾਨ) ਦੀਆਂ ਮੁਹਿੰਮਾਂ ਵਿਚ ਭਾਗ ਲਿਆ । ਮਗਰੋਂ ਬਾਦਸ਼ਾਹ 'ਜੂਲੀਅਨ ਦੀ ਅਪੌਸਟੇਟ, ਦੀ ਅਗਵਾਈ ਵਿਚ ਪਰਸ਼ੀਆ ਵਿਰੁੱਧ ਲੜਾਈ ਵਿਚ ਭਾਗ ਲਿਆ। ਬਾਅਦ ਵਿਚ ਇਸਨੇ ਫ਼ੌਜ ਦੀ ਨੌਕਰੀ ਛੱਡ ਦਿੱਤੀ ਅਤੇ ਮਿਸਰ ਤੇ ਯੂਨਾਨ ਦੀ ਯਾਤਰਾ ਕੀਤੀ । ਫੇਰ ਇਹ ਰੋਮ ਵਿਚ ਹੀ ਸਥਾਈ ਤੌਰ ਤੇ ਵਸ ਗਿਆ । ਇਥੇ ਇਸਨੇ ਰੋਮਨ ਸਾਮਰਾਜ ਦੇ ਬਾਦਸ਼ਾਹ ਨਰਵਾ ਦੀ ਤਖ਼ਤ-ਨਸ਼ੀਨੀ ਤੋਂ ਲੈ ਕੇ ਬਾਦਸ਼ਾਹ ਵੇਲਨਜ਼ (Valens) ਦੀ ਮੌਤ ਤੱਕ ਦਾ ਇਤਿਹਾਸ ਲਿਖਿਆ ਅਤੇ ਇੰਜ ਇਸਨੇ ਰੋਮ ਦੇ ਉੱਘੇ ਇਤਿਹਾਸਕਾਰ ਟੈਸੀਟਸ (Tacitus) ਦੇ ਕੰਮ ਨੂੰ ਅੱਗੇ ਤੋਰਿਆ। ਇਸਦਾ ਇਤਿਹਾਸ **'Return gestarum libri' (The chronicals of Events)** 31 ਜਿਲਦਾਂ ਵਿਚ ਸੀ ਪਰ ਇਨ੍ਹਾਂ ਵਿਚੋਂ ਕੇਵਲ 18 ਜਿਲਦਾਂ ਹੀ, ਜਿਨ੍ਹਾਂ ਵਿਚ 353-378 ਤੱਕ ਦਾ ਇਤਿਹਾਸਕ ਵੇਰਵਾ ਹੈ, ਸੁਰੱਖਿਅਤ ਬਚੀਆਂ ਹਨ । ਇਸਦੀ ਮਾਤ ਭਾਸ਼ਾ ਭਾਵੇਂ ਯੂਨਾਨੀ ਸੀ ਪਰ ਇਸਨੇ ਇਤਿਹਾਸ ਲਾਤੀਨੀ ਭਾਸ਼ਾ ਵਿਚ ਹੀ ਲਿਖਿਆ।

ਇਸ ਫ਼ੌਜੀ ਗੁਣਾਂ ਵਾਲੇ, ਆਜ਼ਾਦ-ਖ਼ਿਆਲ ਅਤੇ ਵਿਦਵਾਨ ਇਤਿਹਾਸਕਾਰ ਨੇ ਘਟਨਾਵਾਂ ਦਾ ਬੜਾ ਸਾਫ਼ ਅਤੇ ਸੰਖੇਪ ਵਰਣਨ ਕੀਤਾ ਹੈ। ਇਸ ਵਿਚ ਸਿਰਫ਼ ਰੋਮ ਸ਼ਹਿਰ ਦਾ ਹੀ ਇਤਿਹਾਸ ਸੀਮਿਤ ਨਹੀਂ ਸਗੋਂ ਪੱਛਮ ਤੋਂ ਪੂਰਬ ਤੱਕ ਦੀਆਂ ਸ਼ਾਹੀ ਨੀਤੀਆਂ ਦਾ ਵੇਰਵਾ ਵੀ ਮਿਲਦਾ ਹੈ । ਇਸਨੇ ਆਪਣੇ ਸ਼ਾਹੀ ਦਰਬਾਰ ਵਿਚ ਪ੍ਰਾਪਤ ਕੀਤੇ ਤਜਰਬਿਆਂ ਕਾਰਨ ਰਾਜ ਦੀਆਂ ਆਰਥਿਕ ਅਤੇ ਸਮਾਜਕ ਸਮੱਸਿਆਵਾਂ ਦਾ ਸੁੰਦਰ ਵਰਣਨ ਕੀਤਾ ਹੈ। ਰਾਜਨੀਤਿਕ ਮਸਲਿਆਂ ਬਾਰੇ ਇਸਨੇ ਆਪਣੀ ਰਾਇ ਬਿਲਕੁਲ ਨਿਰਪੱਖ ਹੋ ਕੇ ਦਿੱਤੀ ।

ਗ਼ੈਰਈਸਾਈ ਹੋਣ ਦੇ ਬਾਵਜੂਦ ਇਸਨੇ ਧਾਰਮਿਕ ਸਹਿਣ-ਸ਼ੀਲਤਾ ਨਾਲ ਆਪਣੇ ਸਮੇਂ ਦੀਆਂ ਘਟਨਾਵਾਂ ਦੀ ਜਾਣਕਾਰੀ ਦਿੱਤੀ ਹੈ। ਇਸਨੇ ਰੋਮਨ ਇਤਿਹਾਸ ਲਿਖਣ ਸਿਧਾਂਤ ਦੀਆਂ ਤਕਨੀਕਾਂ ਅਨੁਸਾਰ ਜਿਵੇਂ ਅਲੰਕ੍ਰਿਤ ਭਾਸ਼ਾ, ਵੇਰਵੇ, ਚਰਿੱਤਰ ਲਿਖਣ ਸਮੇਂ ਜੀਵਨ ਸਬੰਧੀ ਘਟਨਾਵਾਂ ਆਦਿ ਨੂੰ ਬੜੀ ਸੁਹਣੀ ਤਰ੍ਹਾਂ ਲਿਖਿਆ ਹੈ ।

395 ਈ. ਵਿਚ ਰੋਮ ਵਿਚ ਹੀ ਇਸਦੀ ਮੌਤ ਹੋ ਗਈ ।

ਹ. ਪੁ.– ਐਨ ਬ੍ਰਿ. ਮਾ. 1 : 318

**ਅਮੀ ਚੰਦ** : ਇਹ ਕਲਕੱਤੇ ਦਾ ਬੰਗਾਲੀ ਵਪਾਰੀ ਸੀ ਜਿਸ ਦੇ ਅੰਗਰੇਜ਼ਾਂ ਨਾਲ ਨੇੜੇ ਦੇ ਸਬੰਧ ਸਨ । ਸ਼ਾਇਦ ਚੰਦਰ ਨਗਰ ਉੱਤੇ ਅੰਗਰੇਜ਼ੀ ਹਮਲੇ ਲਈ ਨਵਾਬ ਦੀ ਮਨਜ਼ੂਰੀ ਦਿਵਾਉਣ ਵਿਚ ਵੀ ਇਸ ਦਾ ਹੱਥ ਸੀ । ਇਸੇ ਨੇ ਹੀ ਮਹਾਰਾਜ ਨੰਦ ਕੁਮਾਰ ਨੂੰ ਸਿਰਾਜੁੱਦੌਲਾ ਤੋਂ ਨਿਖੇੜ ਕੇ ਅੰਗਰੇਜ਼ਾਂ ਨਾਲ ਮਿਲਾਇਆ ।

ਪਲਾਸੀ ਦੀ ਲੜਾਈ ਤੋਂ ਪਹਿਲਾਂ ਕਲਾਈਵ ਅਤੇ ਮੀਰ ਜ਼ਾਫ਼ਰ ਵਿਚਕਾਰ ਸਿਰਾਜੁੱਦੌਲਾ ਵਿਰੁੱਧ ਸਮਝੌਤੇ ਵਿਚ ਅਮੀ ਚੰਦ ਦਾ ਹੀ ਹੱਥ ਸੀ । ਮਗਰੋਂ ਅਮੀ ਚੰਦ ਨੇ ਸਿਰਾਜੁੱਦੌਲਾ ਦੇ ਖ਼ਜ਼ਾਨੇ ਦਾ ਪੰਜ ਫ਼ੀਸਦੀ ਅੰਗਰੇਜ਼ਾਂ ਪਾਸੋਂ ਮੰਗਿਆ ਅਤੇ ਇਸ ਦੇ ਨਾ ਮਿਲਣ ਦੀ ਸੂਰਤ ਵਿਚ ਸਾਜ਼ਾ ਭੇਤ ਨਵਾਬ ਨੂੰ ਦੱਸ ਦੇਣ ਦੀ ਧਮਕੀ ਦਿੱਤੀ । ਕਲਾਈਵ ਨੇ ਸਮਝੌਤੇ ਦੀਆਂ ਦੋ ਪਰਤਾਂ ਤਿਆਰ ਕਰਵਾਈਆਂ । ਇਕ ਨਕਲੀ ਅਤੇ ਇਕ ਅਸਲੀ । ਨਕਲੀ ਪਰਤ ਉਤੇ ਐਡਮਿਰਲ ਵਾਟਸਨ ਦੇ ਦਸਖ਼ਤ ਕਲਾਈਵ ਨੇ ਆਪ ਕਰ ਦਿੱਤੇ ਅਤੇ ਅਮੀ ਚੰਦ ਦੀ ਤਸੱਲੀ ਕਰਵਾ ਦਿੱਤੀ । ਅਮੀ ਚੰਦ ਦੀ ਮੌਤ 1767 ਈ. ਵਿਚ ਹੋਈ ਦੱਸੀ ਜਾਂਦੀ ਹੈ।

**ਅਮੀਦ ਸੁਨਾਮੀ** : ਇਹ ਉਨ੍ਹਾਂ ਪੁਰਾਣੇ ਭਾਰਤ ਵਿਚਲੇ ਫ਼ਾਰਸੀ ਕਵੀਆਂ ਵਿਚੋਂ ਹੈ ਜੋ ਅਮੀਰ ਖ਼ੁਸਰੋ ਤੋਂ ਪਹਿਲਾਂ ਹੋਏ ਸਨ । ਇਸ ਦਾ ਜਨਮ 601 ਹਿਜਰੀ ਵਿਚ ਹੋਇਆ । ਬਲਬਨ ਦੇ ਸਮੇਂ ਸੁਨਾਮ ਵਿਚ ਇਕ ਬਹੁਤ ਵੱਡਾ ਵਿਸ਼ਵ-ਵਿਦਿਆਲਾ ਸੀ । ਅਮੀਦ ਬੰਗਾਲ ਵੱਲੋਂ ਆ ਕੇ ਇੱਥੇ ਸਿੱਖਿਆ ਪ੍ਰਾਪਤ ਕਰਨ ਲੱਗਾ ਪਰ ਪਿੱਛੋਂ ਸੁਨਾਮ ਵਿਚ ਹੀ ਟਿਕ ਗਿਆ । ਇਸ ਦਾ ਕਲਾਮ 'ਮੁੰਤਖਿਬੁਤਵਾਰੀਖ', 'ਇਰਫ਼ਾਤੁਲ-ਆਸ਼ਕੀਨ' ਅਤੇ 'ਗੁਲਿ ਰਅਨਾ' ਵਿਚ ਸੁਰੱਖਿਅਤ ਹੈ । ਅਮੀਦ, ਸ਼ਾਇਰੀ ਤੋਂ ਛੁੱਟ ਨਜੂਮ ਦਾ ਵੀ ਮਾਹਿਰ ਸੀ। ਹੋ ਸਕਦਾ ਹੈ ਕਿ ਇਸ ਨੇ ਸੁਨਾਮ ਦੇ ਬ੍ਰਾਹਮਣ ਜੋਤਸ਼ੀਆਂ ਤੋਂ ਜੋਤਿਸ਼ ਦੀ ਸਿੱਖਿਆ ਲਈ ਹੋਵੇ। 'ਗੁਲਸ਼ਨਿ-ਮਆਨੀ' ਫ਼ਾਰਸੀ ਬੀ. ਏ. ਕੋਰਸ, 1932 ਦੇ ਨਜ਼ਮ ਦੇ ਹਿੱਸੇ ਵਿਚ ਅਮੀਦ ਸੁਨਾਮੀ ਦੇ ਤੀਹ ਸ਼ਿਅਰ ਅਤੇ ਇਕ ਫ਼ਾਰਸੀ ਗ਼ਜ਼ਲ ਸ਼ਾਮਲ ਸੀ । ਡਾਕਟਰ ਮੁਹੰਮਦ ਸ਼ਫ਼ੀ ਨੇ ਅਮੀਦ ਦੀ ਇਹ ਗ਼ਜ਼ਲ ਈਰਾਨੀ ਕਵੀਆਂ ਦੀਆਂ ਗ਼ਜ਼ਲਾਂ ਦੇ ਟਾਕਰੇ ਦੀ ਮੰਨੀ ਹੈ ।

ਹੁ. ਪੁ.- ਤਾਰੀਖ਼ਿ-ਸੁਨਾਮ, ਸੱਯਾਹ ਸੁਨਾਮੀ

**ਅਮੀਨੋ (ਐਮਾਈਨੋ) ਐਸਿਡ** : ਅਮੀਨੋ ਐਸਿਡਾਂ ਦੇ ਸੰਯੋਗ ਤੋਂ ਪ੍ਰੋਟੀਨ ਬਣਦੇ ਹਨ । ਪ੍ਰੋਟੀਨ ਸਾਡੇ ਭੋਜਨ ਦਾ ਇਕ ਮੁੱਖ ਅੰਗ ਹਨ। ਇਨ੍ਹਾਂ ਦਾ ਕੰਮ ਸਰੀਰ ਵਿਚ ਨਵੇਂ ਤੰਤੂ ਘੜਨਾ ਅਤੇ ਟੁੱਟੇ-ਫੁੱਟੇ ਤੰਤੂਆਂ ਦੀ ਮੁਰੰਮਤ ਕਰਨਾ ਹੈ । ਇਸ ਲਈ ਸਰੀਰ ਦੇ ਵਧਣ-ਫੁੱਲਣ ਲਈ ਅਤੇ ਇਸ ਨੂੰ ਤੰਦਰੁਸਤ ਰੱਖਣ ਲਈ ਇਨ੍ਹਾਂ ਦਾ ਯੋਗ ਮਾਤਰਾ ਵਿਚ ਖਾਣਾ ਬਹੁਤ ਜ਼ਰੂਰੀ ਹੈ ।

ਪ੍ਰੋਟੀਨ ਕਈ ਕਿਸਮਾਂ ਦੇ ਹੁੰਦੇ ਹਨ । ਇਨ੍ਹਾਂ ਵਿਚੋਂ ਜੋ ਜਲਦੀ ਹਜ਼ਮ ਹੋ ਜਾਂਦੇ ਹਨ, ਉਨ੍ਹਾਂ ਨੂੰ ਪਹਿਲੇ ਦਰਜੇ ਦੇ ਪ੍ਰੋਟੀਨ ਆਖਿਆ ਜਾਂਦਾ ਹੈ ਅਤੇ ਜੋ ਦੇਰ ਨਾਲ ਹਜ਼ਮ ਹੁੰਦੇ ਹਨ, ਉਨ੍ਹਾਂ ਨੂੰ ਦੂਜੇ ਦਰਜੇ ਦੇ। ਇਸ ਤਰ੍ਹਾਂ ਦੁੱਧ ਦਾ ਪ੍ਰੋਟੀਨ 'ਕੇਸੀਨ' ਅਤੇ ਮਾਸ ਦੇ ਪ੍ਰੋਟੀਨ ਪਹਿਲੇ ਦਰਜੇ ਦੇ ਪ੍ਰੋਟੀਨ ਮਿਥੇ ਜਾਂਦੇ ਹਨ ਅਤੇ ਦਾਲਾਂ ਆਦਿ ਦੇ ਪ੍ਰੋਟੀਨ ਦੂਜੇ ਦਰਜੇ ਦੇ ।

ਅਮੀਨੋ ਐਸਿਡ ਕਈ ਕਿਸਮਾਂ ਦੇ ਹੁੰਦੇ ਹਨ । ਇਨ੍ਹਾਂ ਵਿਚ ਵੱਖ ਵੱਖ ਐਸਿਡ ਮਿਲ ਕੇ ਵੱਖ ਵੱਖ ਪ੍ਰੋਟੀਨ ਬਣਾਉਂਦੇ ਹਨ ਅਤੇ ਜਦ ਕਿਸੇ ਪ੍ਰੋਟੀਨ ਨੂੰ ਹਾਈਡ੍ਰੋਕਲੋਰਿਕ ਐਸਿਡ ਨਾਲ ਉਬਾਲਿਆ ਜਾਂਦਾ ਹੈ ਤਾਂ ਉਸ ਵਿਚੋਂ ਉਹ ਅਮੀਨੋ ਐਸਿਡ ਪੈਦਾ ਹੋ ਜਾਂਦੇ ਹਨ ਜਿਨ੍ਹਾਂ ਦੇ ਸੰਯੋਗ ਨਾਲ ਉਹ ਪ੍ਰੋਟੀਨ ਬਣਿਆ ਸੀ । ਇਸ ਤਰ੍ਹਾਂ ਹੁਣ ਤੱਕ ਕੋਈ 25 ਐਮੀਨੋ ਐਸਿਡਾਂ ਦਾ ਪਤਾ ਲੱਗ ਚੁੱਕਾ ਹੈ। ਇਨ੍ਹਾਂ ਵਿਚੋਂ ਦਸ ਤਾਂ ਸਾਡੀ ਸਿਹਤ ਲਈ ਅਤਿ ਜ਼ਰੂਰੀ ਹਨ, ਜਿਨ੍ਹਾਂ ਵਿਚੋਂ ਕਿਸੇ ਇਕ ਦਾ ਘਾਟਾ ਵੀ ਸਰੀਰ ਲਈ ਬੜਾ ਹਾਨੀਕਾਰਕ ਸਾਬਤ ਹੁੰਦਾ ਹੈ ਅਤੇ ਬਹੁਤ ਜ਼ਿਆਦਾ ਘਾਟੇ ਕਾਰਨ ਮੌਤ ਵੀ ਹੋ ਸਕਦੀ ਹੈ ।

ਅਸੀਂ ਜਦ ਭੋਜਨ ਖਾਂਦੇ ਹਾਂ ਤਾਂ ਸਾਡੇ ਮਿਹਦੇ ਵਿਚ ਪ੍ਰੋਟੀਨ, ਅਮੀਨੋ ਐਸਿਡਾਂ ਵਿਚ ਤਬਦੀਲ ਹੋ ਜਾਂਦੇ ਹਨ ਅਤੇ ਪਾਣੀ ਵਿਚ ਘੁਲਣ ਉਪਰੰਤ ਸਾਡੇ ਲਹੂ ਵਿਚ ਪੁੱਜ ਜਾਂਦੇ ਹਨ । ਫਿਰ ਜਦ ਲਹੂ ਚੱਕਰ ਲਾਉਂਦਾ ਹੈ ਤਾਂ ਥਾਂ ਥਾਂ ਤੇ, ਜਿਥੇ ਕਿਤੇ ਨਵੇਂ ਤੰਤੂਆਂ ਦੀ ਲੋੜ ਹੋਵੇ, ਇਹ ਅਮੀਨੋ ਐਸਿਡ ਲਹੂ ਵਿਚੋਂ ਨਿਕਲ ਕੇ ਪ੍ਰੋਟੀਨ ਬਣਾਉਂਦੇ ਹਨ ਅਤੇ ਉਨ੍ਹਾਂ ਰਾਹੀਂ ਤੰਤੂ ਘੜਨਾ ਸ਼ੁਰੂ ਕਰ ਦਿੰਦੇ ਹਨ ।

ਪ੍ਰੋਟੀਨਾਂ ਵਿਚੋਂ ਪ੍ਰਾਪਤ ਹੋਣ ਵਾਲੇ ਅਮੀਨੋ ਐਸਿਡ ਐਲਫ਼ਾ ਅਮੀਨੋ ਐਸਿਡ ਕਹਾਉਂਦੇ ਹਨ ਜਿਸ ਦਾ ਅਰਥ ਇਹ ਹੈ ਕਿ ਉਨ੍ਹਾਂ ਵਿਚ ਅਮੀਨੋ ਗਰੁੱਪ ($-NH_2$) ਕਾਰਬਾੱਕਸੀਲਿਕ ਗਰੁੱਪ ($-COOH$) ਦੇ ਨਾਲ ਦੇ ਕਾਰਬਨ ਐਟਮ ਨਾਲ ਲੱਗਾ ਹੋਇਆ ਹੁੰਦਾ ਹੈ । ਸਾਰਿਆਂ ਨਾਲੋਂ ਸਾਧਾਰਨ ਅਮੀਨੋ ਐਸਿਡ, ਗਲਾਈਸੀਨ ਹੈ । ਇਹ ਸੁਰੇਸ਼ ਨੂੰ ਹਾਈਡਰੋਕਲੋਰਿਕ ਐਸਿਡ ਨਾਲ ਉਬਾਲਣ ਤੇ ਬਣਦਾ ਹੈ । ਇਹ ਗੂੰਦ ਵਰਗੀ ਵਸਤੂ ਹੈ ਜੋ ਪਾਣੀ ਵਿਚ ਘੁਲ ਜਾਂਦੀ ਹੈ । ਇਸ ਦਾ ਸੁਆਦ ਮਿੱਠਾ ਹੁੰਦਾ ਹੈ । ਇਸ ਨੂੰ ਅਮੀਨੋ ਐਸਟਿਕ ਐਸਿਡ ਵੀ ਕਹਿੰਦੇ ਹਨ। ਇਸ ਦਾ ਫਾਰਮੂਲਾ $NH_2CH_2COOH$ ਹੈ । ਕੁਝ ਹੋਰ ਅਮੀਨੋ ਐਸਿਡ ਹੇਠਾਂ ਦਿੱਤੇ ਗਏ ਹਨ :–

1. ਲੀਊਸੀਨ ਜਾਂ ਐਲਫ਼ਾ-ਅਮੀਨੋ ਆਈਸੋ ਕੈਪਰੋਇਕ ਐਸਿਡ
   $(CH_3)_2.CH.CH_2.CH(NH_2)-COOH$
2. ਆਈਸੋਲੀਊਸੀਨ ਜਾਂ ਈਥਾਈਲ-ਮੀਥਾਈਲ ਐਲਫ਼ਾ-ਅਮੀਨੋ-ਪ੍ਰਾਪੀਔਨਿਕ ਐਸਿਡ
   $CH_3(C_2H_5)-CH.CH(NH_2).COOH$
3. ਆਰਨੀਥੀਨ
   $CH_2(NH_2)CH_2.CH_2.CH(NH_2)COOH$
4. ਲਾਈਸੀਨ
   $NH_2(CH_2)_4.CH(NH_2).COOH$
5. ਐਸਪਾਰਟਿਕ ਐਸਿਡ
   $HOOC-CH(NH_2)CH_2.COOH$
6. ਗਲੂਟੈਮਿਕ ਐਸਿਡ
   ਇਹ ਆਟੇ ਦੇ ਪ੍ਰੋਟੀਨ ਗਲੂਟਨ ਵਿਚੋਂ ਪ੍ਰਾਪਤ ਕੀਤਾ ਜਾਂਦਾ ਹੈ ਅਤੇ ਇਸ ਦਾ ਫ਼ਾਰਮੂਲਾ
   $HOOC.CH(NH_2).CH_2.CH_2COOH$ ਹੈ ।

-ਸੋਹਣ ਸਿੰਘ

**ਅਮੀਬਾ** : ਇਹ ਪ੍ਰੋਟੋਜ਼ੋਆ ਫ਼ਾਈਲਮ ਦਾ ਬਹੁਤ ਹੀ ਸਾਧਾਰਨ ਜਿਹਾ ਇਕ-ਸੈੱਲਾ ਜੀਵ ਹੈ । ਇਸ ਦੀਆਂ ਵਧੇਰੇ ਜਾਤੀਆਂ ਸਮੁੰਦਰ, ਨਦੀਆਂ, ਤਲਾਬਾਂ, ਮਿੱਠੇ ਪਾਣੀ ਦੀਆਂ ਝੀਲਾਂ, ਬਾਉਲੀਆਂ, ਟੋਭਿਆਂ ਆਦਿ ਵਿਚ ਮਿਲਦੀਆਂ ਹਨ। ਕੁਝ ਕੁ ਜਾਤੀਆਂ ਮਹੱਤਵਪੂਰਨ ਪਰਜੀਵੀ ਅਤੇ ਰੋਗ ਪੈਦਾ ਕਰਨ ਵਾਲੀਆਂ ਹੁੰਦੀਆਂ ਹਨ ।

ਅਮੀਬਾ ਬਹੁਤ ਸੂਖ਼ਮ ਜੀਵ ਹੈ । ਇਸ ਦੀਆਂ ਕੁਝ ਜਾਤੀਆਂ ਦੇ ਜੀਵ ਅੱਧੇ ਮਿ.ਮੀ. ਦੇ ਵਿਆਸ ਦੇ ਵੀ ਹੁੰਦੇ ਹਨ । ਇਸ ਦੀ ਸਰੀਰਕ ਬਣਤਰ ਪ੍ਰੋਟੋਪਲਾਜ਼ਮ ਦੇ ਇਕ ਬਹੁਤ ਛੋਟੇ ਢੇਰ ਵਰਗੀ ਹੁੰਦੀ ਹੈ । ਇਸ ਦਾ ਆਕਾਰ ਲਗਾਤਾਰ ਹੌਲੀ ਹੌਲੀ ਬਦਲਦਾ ਰਹਿੰਦਾ ਹੈ ।

ਇਹ ਇਕ-ਸੈੱਲਾ ਸਰੀਰ ਬਾਹਰੋਂ ਸੂਖ਼ਮ ਝਿੱਲੀ ਨਾਲ ਘਿਰਿਆ ਹੁੰਦਾ ਹੈ ਜਿਸ ਨੂੰ ਪਲਾਜ਼ਮਾਲੈਮਾ ਕਹਿੰਦੇ ਹਨ । ਇਸ ਵਿਚ ਸਾਈਟੋਪਲਾਜ਼ਮ ਸੁਰੱਖਿਅਤ ਰਹਿੰਦਾ ਹੈ । ਸਾਈਟੋਪਲਾਜ਼ਮ ਦੀਆਂ ਦੋ

ਤਹਿਆਂ ਹੁੰਦੀਆਂ ਹਨ। ਬਾਹਰਲੀ ਤਹਿ ਐਕਟੋਪਲਾਜ਼ਮ ਅਖਵਾਉਂਦੀ ਹੈ ਅਤੇ ਅੰਦਰਲੀ ਐਂਡੋਪਲਾਜ਼ਮ। ਬਾਹਰਲੀ ਤਹਿ ਸਾਫ਼, ਕਣ-ਰਹਿਤ ਤੇ ਗਾੜ੍ਹੇ ਰਸ ਦੀ ਬਣੀ ਹੁੰਦੀ ਹੈ । ਅੰਦਰਲੀ ਤਹਿ ਵਧੇਰੇ ਤਰਲ, ਮਿੱਟੀ-ਰੰਗੀ ਅਤੇ ਕਣਦਾਰ ਹੁੰਦੀ ਹੈ । ਅੰਦਰਲੇ ਰਸ ਵਿਚ ਇਕ ਵੱਡਾ




**200 ਗੁਣਾ ਵੱਡਾ ਕਰਕੇ ਵਿਖਾਇਆ ਗਿਆ 'ਆਮ ਅਮੀਬਾ'**

ਨਿਊਕਲੀਅਸ ਵੀ ਹੁੰਦਾ ਹੈ । ਸਾਰਾ ਅੰਦਰਲਾ ਰਸ ਕਈ ਛੋਟੀਆਂ ਵੱਡੀਆਂ ਖ਼ੁਰਾਕਦਾਨੀਆਂ (food vacuoles) ਅਤੇ ਇਕ ਸੁੰਗੜਨਸ਼ੀਲ ਵੈਕਿਓਲ (contractile vacuole) ਨਾਲ ਭਰਿਆ ਹੁੰਦਾ ਹੈ। ਹਰ ਖ਼ੁਰਾਕ ਦਾਨੀ ਵਿਚ ਖ਼ੁਰਾਕ ਅਤੇ ਕੁਝ ਤਰਲ ਪਦਾਰਥ ਹੁੰਦਾ ਹੈ । ਭੋਜਨ ਪਚਾਉਣ ਦਾ ਅਮਲ ਇਨ੍ਹਾਂ ਦੇ ਅੰਦਰ ਹੀ ਹੁੰਦਾ ਹੈ । ਸੁੰਗੜਨਸ਼ੀਲ ਵੈਕਿਓਲ ਵਿਚ ਤਰਲ ਪਦਾਰਥ ਹੁੰਦਾ ਹੈ । ਇਸ ਦਾ ਨਿਰਮਾਣ ਇਕ ਛੋਟੀ ਰਸਦਾਨੀ ਦੇ ਰੂਪ ਵਿਚ ਹੁੰਦਾ ਹੈ ਪਰ ਹੌਲੀ ਹੌਲੀ ਇਹ ਵਧਦੀ ਹੈ ਅਤੇ ਅੰਤ ਵਿਚ ਫਟ ਜਾਂਦੀ ਹੈ ਤੇ ਇਸ ਦਾ ਤਰਲ ਪਦਾਰਥ ਬਾਹਰ ਨਿਕਲ ਜਾਂਦਾ ਹੈ ।

ਅਮੀਬਾ ਦੇ ਚੱਲਣ ਦੀ ਕਿਰਿਆ ਬੜੀ ਦਿਲਚਸਪ ਹੈ । ਇਸਨੂੰ ਅਮੀਬਾ-ਚਾਲ ਕਹਿੰਦੇ ਹਨ । ਇਸ ਦੇ ਸਰੀਰ ਵਿਚੋਂ ਕੁਝ ਅਸਥਾਈ ਵਧਾਉ ਨਿਕਲਦੇ ਹਨ, ਜਿਨ੍ਹਾਂ ਨੂੰ ਨਕਲੀ ਪੈਰ ਕਹਿੰਦੇ ਹਨ । ਪਹਿਲਾਂ ਚੱਲਣ ਵਾਲੀ ਦਿਸ਼ਾ ਵਿਚ ਇਕ ਨਕਲੀ ਪੈਰ ਨਿਕਲਦਾ ਹੈ, ਫਿਰ ਉਸ ਨਕਲੀ ਪੈਰ ਵਿਚ ਹੌਲੀ ਹੌਲੀ ਸਾਰਾ ਸਾਈਟੋਪਲਾਜ਼ਮ ਵਹਿ ਕੇ ਚਲਾ ਜਾਂਦਾ ਹੈ । ਇਸ ਦੇ ਮਗਰੋਂ ਜਾਂ ਨਾਲ ਨਾਲ ਹੀ ਇਕ ਹੋਰ ਨਵਾਂ ਨਕਲੀ ਪੈਰ ਬਣਨ ਲੱਗ ਜਾਂਦਾ ਹੈ । ਜਿਉਂ ਹੀ ਇਹ ਨਕਲੀ ਪੈਰ ਨਿਕਲਦੇ ਹਨ, ਪਹਿਲੇ, ਉਲਟੇ ਪਾਸੇ ਦੇ ਨਕਲੀ ਪੈਰ ਗ਼ਾਇਬ ਹੋ ਜਾਂਦੇ ਹਨ । ਹਾਈਮਨ ਮਾਸਟ ਆਦਿ ਦੇ ਅਨੁਸਾਰ ਇਹ ਨਕਲੀ ਪੈਰ ਸਾਈਟੋਪਲਾਜ਼ਮ ਵਿਚ ਕੁਝ ਭੌਤਿਕ ਤਬਦੀਲੀਆਂ ਕਰਕੇ ਬਣਦੇ ਹਨ । ਸਰੀਰ ਦੇ ਪਿਛਲੇ ਹਿੱਸੇ ਵਿਚ ਸਾਈਟੋਪਲਾਜ਼ਮ ਗਾੜ੍ਹੀ ਗੂੰਦ ਵਰਗੀ ਹਾਲਤ ਵਿਚੋਂ ਤਰਲ ਹਾਲਤ ਵਿਚ ਬਦਲਦਾ ਰਹਿੰਦਾ ਹੈ ਅਤੇ ਇਸ ਤੋਂ ਉਲਟ ਸਰੀਰ ਦੇ ਅਗਲੇ ਹਿੱਸੇ ਵਿਚ ਤਰਲ ਹਾਲਤ ਤੋਂ ਗਾੜ੍ਹੀ ਹਾਲਤ ਵਿਚ। ਵਧੇਰੇ ਗਾੜ੍ਹਾ ਹੋਣ ਕਰਕੇ ਅਗਲੇ ਹਿੱਸੇ ਵਿਚ ਬਣਨ ਵਾਲਾ ਰਸ ਸਾਈਟੋਪਲਾਜ਼ਮ ਨੂੰ ਆਪਣੇ ਵੱਲ ਖਿੱਚਦਾ ਰਹਿੰਦਾ ਹੈ ।



**ਅਮੀਬਾ ਦਾ ਖ਼ੁਰਾਕ ਗ੍ਰਹਿਣ ਕਰਨ ਦਾ ਢੰਗ**

ਅਮ ਾ ਜਿਉਂਦੇ ਜੀਵਾਂ ਵਾਂਗ ਹੀ ਆਪਣੀ ਖ਼ੁਰਾਕ ਖਾਂਦਾ ਹੈ । ਉਹ ਹਰ ੇ ਸਜੀਵ ਜਾਂ ਨਿਰਜੀਵ ਕਾਰਬਨੀ ਕਣਾਂ ਨੂੰ ਖਾਂਦਾ ਹੈ । ਖ਼ੁਰਾਕ ਦੇ ਇਨ੍ਹਾਂ ਣਾਂ ਨੂੰ ਇਹ ਦੋ ਨਕਲੀ ਪੈਰਾਂ ਵਿਚ ਘੇਰ ਲੈਂਦਾ ਹੈ, ਫਿਰ ਨਕਲੀ ਪੈਰਾਂ ਦੇ ਇਕ ਦੂਜੇ ਨਾਲ ਮਿਲ ਜਾਣ ਤੇ ਉਹ ਕਣ ਕੁਝ ਤਰਲ ਰਸ ਦੇ ਨਾਲ ਸਾਈਟੋਪਲਾਜ਼ਮ ਵਿਚ ਪਹੁੰਚ ਜਾਂਦਾ ਹੈ। ਸਾਈਟੋਪਲਾਜ਼ਮ ਤੋਂ ਖ਼ੁਰਾਕਦਾਨੀ ਵਿਚ ਪਹਿਲਾਂ ਤੇਜ਼ਾਬੀ ਤੇ ਫਿਰ ਅਲਕਲੀ ਪਾਚਕ ਰਸ ਜਾਂਦੇ ਹਨ ਤੇ ਉਨ੍ਹਾਂ ਨਾਲ ਪ੍ਰੋਟੀਨ ਪੂਰੀ ਤਰ੍ਹਾਂ ਪਚ ਜਾਂਦੇ ਹਨ । ਕੁਝ ਵਿਗਿਆਨੀਆਂ ਦਾ ਖ਼ਿਆਲ ਹੈ ਕਿ ਕੁਝ ਜਾਤੀਆਂ ਨਸ਼ਾਸਤਾ ਅਤੇ ਚਰਬੀ ਵੀ ਪਚਾ ਲੈਂਦੀਆਂ ਹਨ । ਪਚ ਜਾਣ ਤੋਂ ਪਿੱਛੋਂ ਹਜ਼ਮ ਹੋਈ ਖ਼ੁਰਾਕ ਤਾਂ ਸਰੀਰ ਵਿਚ ਰਚ ਜਾਂਦੀ ਹੈ ਅਤੇ ਅਣਪਚਿਆ ਹਿੱਸਾ ਚੱਲਣ ਨਾਲ ਹੌਲੀ ਹੌਲੀ ਸਰੀਰ ਦੇ ਪਿਛਲੇ ਹਿੱਸੇ ਵਿਚ ਪਹੁੰਚ ਕੇ ਬਾਹਰ ਨਿਕਲ ਜਾਂਦਾ ਹੈ । ਇਸ ਨੂੰ ਬਾਹਰ ਕੱਢਣ ਲਈ ਕੋਈ ਖ਼ਾਸ ਅੰਗ ਨਹੀਂ ਹੁੰਦਾ ।

ਸਾਹ ਲੈਣ ਅਤੇ ਮਲ ਕੱਢਣ ਦੇ ਅਮਲ ਅਮੀਬਾ ਦੀ ਸਤਹ ਤੇ ਲਗਭਗ ਸਾਰੀਆਂ ਥਾਵਾਂ ਤੇ ਹੀ ਹੁੰਦੇ ਰਹਿੰਦੇ ਹਨ । ਇਨ੍ਹਾਂ ਲਈ ਖ਼ਾਸ ਅੰਗਾਂ ਦੀ ਲੋੜ ਨਹੀਂ ਹੁੰਦੀ ਕਿਉਂਕਿ ਸਰੀਰ ਬਹੁਤ ਸੂਖ਼ਮ ਹੁੰਦਾ ਹੈ ਤੇ ਪਾਣੀ ਨਾਲ ਘਿਰਿਆ ਰਹਿੰਦਾ ਹੈ ।

ਸਾਈਟੋਪਲਾਜ਼ਮ ਦਾ ਪਰਸਾਰਨ-ਦਾਬ (Osmotic pressure) ਬਾਹਰ ਦੇ ਪਾਣੀ ਨਾਲੋਂ ਵਧੇਰੇ ਹੋਣ ਕਰਕੇ ਪਾਣੀ ਬਰਾਬਰ ਪਲਾਜ਼ਮਾਲੈਮਾ ਨੂੰ ਪਾਰ ਕਰਦਾ ਹੋਇਆ ਸਾਈਟੋਪਲਾਜ਼ਮ ਵਿਚ ਜਮ੍ਹਾਂ ਹੁੰਦਾ ਰਹਿੰਦਾ ਹੈ। ਇਸ ਦੇ ਸਿੱਟੇ ਵਜੋਂ ਸਰੀਰ ਫੁੱਲ ਕੇ ਅਖ਼ੀਰ ਫਟਣ ਦਾ ਖ਼ਤਰਾ ਹੁੰਦਾ ਹੈ । ਇਸ ਲਈ ਇਹ ਫ਼ਾਲਤੂ ਪਾਣੀ ਇਕ ਛੋਟੀ ਜਿਹੀ ਖਾਲੀ ਥਾਂ ਵਿਚ ਇਕੱਠਾ ਹੁੰਦਾ ਹੈ। ਇਹ ਖਾਲੀ ਥਾਂ ਹੌਲੀ ਹੌਲੀ ਵਧਦੀ ਜਾਂਦੀ ਹੈ ਤੇ ਜਦ ਹੋਰ ਨਹੀਂ ਵਧ ਸਕਦੀ ਤਾਂ ਫਟ ਜਾਂਦੀ ਹੈ ਅਤੇ ਸਾਰਾ ਪਾਣੀ ਬਾਹਰ ਨਿਕਲ ਜਾਂਦਾ ਹੈ । ਇਸੇ ਲਈ ਇਸ ਨੂੰ

ਸੁੰਗੜਨਸ਼ੀਲ ਵੈਕਿਓਲ ਕਹਿੰਦੇ ਹਨ । ਅਮੀਬਾ ਆਪਣੇ ਵਿਚੋਂ ਫ਼ਾਲਤੂ ਪਾਣੀ ਕੱਢਣ ਦਾ ਕੰਮ ਇਸੇ ਅੰਗ ਰਾਹੀਂ ਕਰਦਾ ਹੈ ।

ਅਮੀਬਾ ਦਾ ਸੰਤਾਨ ਪੈਦਾ ਕਰਨ ਦਾ ਢੰਗ ਵੀ ਬੜਾ ਅਜੀਬ ਹੈ। ਇਹ ਅੰਡੇ ਜਾਂ ਬੱਚੇ ਨਹੀਂ ਦਿੰਦਾ ਸਗੋਂ ਆਪ ਹੀ ਗੋਲ ਰੂਪ ਧਾਰਨ ਕਰ ਲੈਂਦਾ ਹੈ ਤੇ ਪਹਿਲਾਂ ਇਸ ਦਾ ਨਿਊਕਲੀਅਸ ਦੋ ਨਿਊਕਲੀਅਸਾਂ ਵਿਚ ਵੰਡਿਆ ਜਾਂਦਾ ਹੈ ਤੇ ਫਿਰ ਸਾਈਟੋਪਲਾਜ਼ਮ ਵੀ ਅੱਧਾ ਅੱਧਾ ਹੋ ਜਾਂਦਾ ਹੈ । ਇਸ ਤਰ੍ਹਾਂ ਇਕ ਅਮੀਬੇ ਦੇ ਦੋ ਅਮੀਬੇ ਬਣ ਜਾਂਦੇ ਹਨ। ਇਸ ਸਾਰੇ ਅਮਲ ਨੂੰ ਇਕ ਘੰਟੇ ਤੋਂ ਵੀ ਘੱਟ ਸਮਾਂ ਲਗਦਾ ਹੈ। ਇਸ ਅਮਲ ਨੂੰ ਬਾਈਨਰੀ ਫਿਸ਼ਨ ਆਖਦੇ ਹਨ ।

ਅਣਅਨੁਕੂਲ ਰੁੱਤ ਆਉਣ ਤੇ ਸੁੰਗੜਨਸ਼ੀਲ ਵੈਕਿਓਲ, ਨਕਲੀ ਪੈਰ ਅਤੇ ਖ਼ੁਰਾਕਦਾਨੀਆਂ ਅਮੀਬੇ ਵਿਚੋਂ ਗ਼ਾਇਬ ਹੋ ਜਾਂਦੀਆਂ ਹਨ ਅਤੇ ਇਸ ਤੇ ਚਾਰੇ ਪਾਸੇ ਇਕ ਮੋਟਾ ਖੋਲ ਜਾਂ ਸਿਸਟ ਤਿਆਰ ਹੋ



2250 ਗੁਣਾ ਵੱਡਾ ਕਰਕੇ ਵਿਖਾਇਆ ਗਿਆ ਪੇਚਿਸ਼ ਦਾ ਅਮੀਬਾ

ਜਾਂਦੀ ਹੈ ਜਿਸ ਦੇ ਅੰਦਰ ਉਹ ਗਰਮੀ ਜਾਂ ਸਰਦੀ ਆਰਾਮ ਨਾਲ ਕੱਟ ਲੈਂਦਾ ਹੈ । ਪਾਣੀ ਸੁੱਕ ਵੀ ਜਾਏ ਤਾਂ ਵੀ ਸਿਸਟ ਦੇ ਅੰਦਰ ਦਾ ਅਮੀਬਾ ਜਿਉਂਦਾ ਰਹਿੰਦਾ ਹੈ । ਇਹ ਗੱਲ ਜ਼ਰੂਰੀ ਹੈ ਕਿ ਉਸ ਸਮੇਂ ਉਸ ਦੇ ਜੀਵਨ ਦੇ ਸਾਰੇ ਅਮਲ ਲਗਭਗ ਬੰਦ ਹੋ ਜਾਂਦੇ ਹਨ । ਕਈ ਸਿਸਟਾਂ ਹਲਕੀਆਂ ਹੋਣ ਕਰਕੇ ਹਵਾ ਦੇ ਨਾਲ ਇਧਰ ਉਧਰ ਬਿਖਰ ਜਾਂਦੀਆਂ ਹਨ ਤੇ ਇਹ ਵੱਖ ਵੱਖ ਥਾਵਾਂ ਤੇ ਫ਼ੈਲ ਜਾਂਦੀਆਂ ਹਨ। ਚੰਗੀ ਰੁੱਤ ਆਉਣ ਤੋਂ ਪਹਿਲਾਂ ਸਾਈਟੋਪਲਾਜ਼ਮ ਤੇ ਨਿਊਕਲੀਅਸ ਦੇ ਕਈ ਹਿੱਸੇ ਹੋ ਜਾਂਦੇ ਹਨ ਅਤੇ ਜਦੋਂ ਪਾਣੀ ਵਿਚ ਡਿਗਣ ਕਰਕੇ ਸਿਸਟ ਟੁੱਟਦੀ ਹੈ ਤਾਂ ਉਸ ਵਿਚੋਂ ਕਈ ਛੋਟੇ ਛੋਟੇ ਅਮੀਬੇ ਨਿਕਲਦੇ ਹਨ । ਇਸ ਅਮਲ ਨੂੰ ਮਲਟੀਪਲ ਫਿਸ਼ਨ ਕਹਿੰਦੇ ਹਨ । ਕਈ ਵਾਰ ਇਕ ਸਿਸਟ ਵਿਚੋਂ ਇਕ ਹੀ ਅਮੀਬਾ ਨਿਕਲਦਾ ਹੈ ।

ਮਨੁੱਖ ਦੀ ਅੰਤੜੀ ਵਿਚ ਕਈ ਤਰ੍ਹਾਂ ਦੇ ਅਮੀਬੇ ਰਹਿ ਸਕਦੇ ਹਨ । ਉਨ੍ਹਾਂ ਵਿਚੋਂ ਇਕ ਦੇ ਕਾਰਨ ਪੇਚਿਸ਼ ਦਾ ਰੋਗ ਹੋ ਜਾਂਦਾ ਹੈ । ਇਸ ਅਮੀਬੇ ਨੂੰ ਪੇਚਿਸ਼ ਅਮੀਬਾ (Entamoeba histolytica) ਕਹਿੰਦੇ ਹਨ । ਇਹ ਅਮੀਬਾ ਅੰਤੜੀ ਵਿਚ ਜ਼ਖਮ ਕਰ ਦਿੰਦਾ ਹੈ । ਕਦੇ ਕਦੇ ਇਹ ਅਮੀਬੇ ਜਿਗਰ, ਫੇਫੜੇ, ਤਿਲੀ ਤੱਕ ਪਹੁੰਚ ਜਾਂਦੇ ਹਨ ਤੇ ਉਥੇ ਵੀ ਜ਼ਖ਼ਮ ਕਰ ਦਿੰਦੇ ਹਨ । ਇਨ੍ਹਾਂ ਅੰਗਾਂ ਵਿਚ ਇਨ੍ਹਾਂ ਦੀ ਖ਼ੁਰਾਕ ਖ਼ੂਨ ਦੇ ਸੈੱਲ ਆਦਿ ਹੁੰਦੇ ਹਨ । ਇਸ ਅਮੀਬੇ ਦੀ ਸਿਸਟ ਵਿਚ ਚਾਰ ਨਿਊਕਲੀਅਸ ਹੁੰਦੇ ਹਨ ਇਸੇ ਵਿਸ਼ੇਸ਼ਤਾ ਕਰਕੇ ਡਾਕਟਰ ਇਨ੍ਹਾਂ ਦੀ ਪਛਾਣ ਕਰ ਲੈਂਦੇ ਹਨ ।

ਅਮੀਬੇ ਦੀ ਮੌਤ ਕਿਸੇ ਅਚਾਨਕ ਦੁਰਘਟਨਾ ਜਾਂ ਲਗਾਤਾਰ ਖ਼ੁਸ਼ਕੀ ਦੇ ਕਾਰਨ ਹੀ ਹੁੰਦੀ ਹੈ। ਇਸ ਕਰਕੇ ਕਿਹਾ ਜਾਂਦਾ ਹੈ ਕਿ ਅਮੀਬਾ ਅਮਰ ਹੈ ਕਿਉਂ ਜੋ ਇਕ ਅਮੀਬੇ ਦੇ ਦੋ, ਦੋ ਦੇ ਚਾਰ ਅਤੇ ਇਸੇ ਤਰ੍ਹਾਂ ਦੁੱਗਣੇ ਹੋ ਕੇ ਵਧਦੇ ਰਹਿੰਦੇ ਹਨ ।

**ਅਮੀਰ ਕਰੋੜ** : ਪਸ਼ਤੋ ਕਾਵਿ ਦੇ ਇਤਿਹਾਸ ਦੇ ਸਿਲਸਿਲੇ ਵਿਚ ਹੁਣ ਤੱਕ ਹੋਈ ਖੋਜ ਅਨੁਸਾਰ ਪਸ਼ਤੋ ਸਾਹਿਤ ਦੇ ਸਾਰੇ ਵਿਦਵਾਨਾਂ ਦੀ ਰਾਏ ਇਹ ਹੈ ਕਿ ਅਮੀਰ ਕਰੋੜ ਹੀ ਉਹ ਪਹਿਲਾ ਕਵੀ ਹੈ ਜਿਸ ਨੇ ਪਸ਼ਤੋ ਵਿਚ ਸਭ ਤੋਂ ਪਹਿਲੀ ਨਜ਼ਮ ਲਿਖੀ । ਇਹ ਰਹੱਸ 'ਟੱਪਾ-ਖ਼ਜ਼ਾਨਾ' ਨਾਂ ਦੀ ਪੁਸਤਕ ਤੋਂ ਪਰਗਟ ਹੋਇਆ ਜਿਹੜੀ 1322 ਵਿਚ ਮਿਲੀ । ਇਹ ਕਿਤਾਬ ਮੁਹੰਮਦ ਹੋਕ-ਬਿਨ ਦਾਊਦ ਨੇ 1141 ਵਿਚ ਲਿਖੀ ਸੀ ।

'ਟੱਪਾ- ਖ਼ਜ਼ਾਨਾ' ਦੇ ਲੇਖਕ ਨੇ ਸ਼ੈਖ਼ ਕਿੱਟਾ ਮਤੀ ਜ਼ੇਈ-ਗੌਰ-ਖੈਲ ਦੀ ਕਿਤਾਬ 'ਕਦੀਮ ਅਫ਼ਗਾਨੀ' ਵਿਚ ਦਿੱਤੇ 'ਤਾਰੀਖ਼-ਸੂਰੀ' ਦੇ ਹਵਾਲੇ ਨਾਲ ਲਿਖਿਆ ਹੈ ਕਿ ਅਮੀਰ ਕਰੋੜ ਅਮੀਰ ਪੋਲਾਰ ਦਾ ਪੁੱਤਰ ਸੀ । ਅਮੀਰ ਕਰੋੜ 'ਜਾਨ ਪਹਿਲਵਾਨ' ਦੇ ਉਪਨਾਮ ਨਾਲ ਮਸ਼ਹੂਰ ਸੀ । ਇਹ ਬੜਾ ਬਹਾਦਰ ਤੇ ਜੰਗਜੂ ਸੀ । ਅਮੀਰ ਕਰੋੜ ਦਾ ਘਰਾਣਾ ਸਦੀਆਂ ਤੋਂ 'ਬਾਲਿਸਤਾਨ', 'ਗ਼ੌਰ' ਤੇ 'ਬਿਸਤ' ਉੱਤੇ ਹਕੂਮਤ ਕਰਦਾ ਸੀ । ਅਮੀਰ ਕਰੋੜ ਲੜਾਕਾ ਹੋਣ ਦੇ ਨਾਲ ਨਾਲ ਇੰਤਜ਼ਾਮੀਆ ਮਾਮਲਿਆਂ ਵਿਚ ਵੀ ਬੜੀ ਯੋਗਤਾ ਰੱਖਦਾ ਸੀ । ਇਹ 154 ਹਿ. ਵਿਚ 'ਜੰਗਿ-ਪਸ਼ੰਜ' ਵਿਚ ਲੜਦਾ ਹੋਇਆ ਮਾਰਿਆ ਗਿਆ।

ਤਲਵਾਰ ਦੇ ਨਾਲ ਨਾਲ ਇਹ ਕਲਮ ਦਾ ਵੀ ਧਨੀ ਸੀ । 'ਟੱਪਾ ਖ਼ਜ਼ਾਨਾ' ਅਮੀਰ ਕਰੋੜ ਦੀ ਜਿਹੜੀ ਕਵਿਤਾ 'ਤਾਰੀਖ਼-ਸੂਰੀ' ਦੇ ਹਵਾਲੇ ਤੋਂ ਨਕਲ ਕੀਤੀ ਗਈ ਹੈ ਉਹ ਅਮੀਰ ਨੇ ਉਦੋਂ ਲਿਖੀ ਸੀ ਜਦੋਂ ਇਹ ਅੱਬਾਸੀਆਂ ਦੀ ਇਕ ਜੰਗ ਵਿਚ ਕਾਮਯਾਬ ਹੋਇਆ ਸੀ । ਇਸ ਕਵਿਤਾ ਦੀ ਰਚਨਾ ਦਾ ਸਮਾਂ ਨਿਸ਼ਚਿਤ ਨਹੀਂ ਹੋ ਸਕਿਆ ਪਰ ਹੁਣ ਤੱਕ ਦੀ ਖੋਜ ਦੇ ਆਧਾਰ ਤੇ ਅਮੀਰ ਕਰੋੜ ਦੀ ਇਹੋ ਕਵਿਤਾ ਪਸ਼ਤੋ ਕਾਵਿ ਇਤਿਹਾਸ ਵਿਚ ਸਭ ਤੋਂ ਪਹਿਲੀ ਕਵਿਤਾ ਮੰਨੀ ਜਾਂਦੀ ਹੈ ਜਿਸ ਵਿਚ ਬੀਰ-ਰਸ ਦੀ ਜ਼ੋਰਦਾਰ ਗੂੰਜ ਸੁਣਾਈ ਦਿੰਦੀ ਹੈ । ਇਕ ਬੰਦ ਦਾ ਅਨੁਵਾਦ ਇਉਂ ਹੈ :–

ਮੈਂ ਸ਼ੇਰ ਹਾਂ, ਇਸ ਧਰਤੀ ਉੱਤੇ,
ਮੇਰੇ ਜਿਹਾ ਪਹਿਲਵਾਨ ਹੋਰ ਕੋਈ ਨਹੀਂ,
ਹਿੰਦ, ਸਿੰਧ, ਕਾਬਲ ਅਤੇ ਜ਼ਾਬਲ ਵਿਚ ਵੀ ਨਹੀਂ,
ਮੇਰੇ ਨਾਲੋਂ ਵੱਡਾ ਪਹਿਲਵਾਨ ਹੋਰ ਕੋਈ ਪੈਦਾ ਨਹੀਂ ਹੋਇਆ ।

ਇਸ ਕਵਿਤਾ ਦੀ ਭਾਸ਼ਾ ਪਹਿਲੀ ਸਦੀ ਹਿਜਰੀ ਦੀ ਭਾਸ਼ਾ ਹੈ, ਜਿਹੜੀ ਠੇਠ ਪਸ਼ਤੋ ਕਹੀ ਜਾਂਦੀ ਹੈ ।

ਹ. ਪੁ.-'ਟੱਪਾ ਖ਼ਜ਼ਾਨਾ'-ਮੁਹੰਮਦ ਬਿਨ ਹੋਕ ; 'ਅਦਬਯਾਤਿ ਸਰਹੱਦ'-ਫ਼ਾਰਿਗ ਬੁਖ਼ਾਰੀ, ਤਾਰੀਖ਼ਿ ਮੁਹੰਮਦ-ਇਬਨ ਅਲੀ ਅਲਬਿਸਤੀ

-ਸ਼ਾਕਰ ਪੁਰਸ਼ਾਰਥੀ

**ਅਮੀਰ ਖ਼ਾਂ, ਉਸਤਾਦ** : ਇਸ ਪ੍ਰਸਿੱਧ ਹਿੰਦੁਸਤਾਨੀ ਸੰਗੀਤਕਾਰ ਦਾ ਜਨਮ ਇੰਦੌਰ (ਮੱਧ ਪ੍ਰਦੇਸ਼) ਵਿਖੇ 1912 ਵਿਚ ਹੋਇਆ ਅਤੇ ਇੰਦੌਰ ਘਰਾਣੇ ਦੇ ਪ੍ਰਤਿਨਿਧ ਦੇ ਰੂਪ ਵਿਚ ਇਸ ਨੇ ਬੇਹੱਦ ਪ੍ਰਸਿੱਧੀ ਪ੍ਰਾਪਤ ਕੀਤੀ। ਮਗਰੋਂ ਜਾ ਕੇ ਇਹ ਵਹੀਦ ਖ਼ਾਂ ਦੇ ਪ੍ਰਭਾਵ ਹੇਠ ਆ ਗਿਆ। ਭਾਵੇਂ ਇਸ ਨੇ ਵਹੀਦ ਖ਼ਾਂ ਤੋਂ ਰਸਮੀ ਤੌਰ ਤੇ ਕੋਈ ਸਿਖਲਾਈ ਨਹੀਂ ਲਈ ਪਰੰਤੂ ਇਸ ਨੇ ਆਪਣੀ ਸ਼ੈਲੀ ਵਿਚ ਇੰਨੀ

ਮੁਹਾਰਤ ਹਾਸਲ ਕਰ ਲਈ ਕਿ ਇਕ ਵਾਰ ਵਹੀਦ ਖ਼ਾਂ ਨੇ ਇਸ ਨੂੰ ਕਿਹਾ ਕਿ ਮੇਰੀ ਸ਼ੈਲੀ ਮੇਰੇ ਬਾਅਦ ਵੀ ਤੇਰੇ ਵਿਚ ਜਿਉਂਦੀ ਰਹੇਗੀ।

ਇਹ ਪ੍ਰਸਿੱਧ ਸਾਰੰਗੀਵਾਦਕ ਸ਼ਮੀਰ ਖ਼ਾਂ ਦਾ ਪੁੱਤਰ ਸੀ । ਇਸ ਨੇ 'ਬੈਜੂ ਬਾਵਰਾ' ਆਦਿ ਬਹੁਤ ਸਾਰੀਆਂ ਫ਼ਿਲਮਾਂ ਵਿਚ ਪਲੇ-ਬੈਕ ਸਿੰਗਰ ਦੇ ਤੌਰ ਤੇ ਕੰਮ ਕੀਤਾ ਪਰ ਨਾਲ ਦੀ ਨਾਲ ਕਲਾਸੀਕਲ ਸੰਗੀਤ ਵੀ ਜਾਰੀ ਰੱਖਿਆ। ਸੰਨ 1968 ਵਿਚ ਉਸਤਾਦ ਬੜੇ ਗ਼ੁਲਾਮ ਅਲੀ ਖ਼ਾਂ ਦੀ ਮੌਤ ਪਿੱਛੋਂ ਇਸਨੂੰ ਹਿੰਦੁਸਤਾਨੀ ਸੰਗੀਤ ਦਾ ਸਭ ਤੋਂ ਵੱਡਾ ਪ੍ਰਤਿਨਿਧ ਮੰਨਿਆ ਜਾਂਦਾ ਹੈ। ਸੰਨ 1965 ਵਿਚ ਇਸ ਨੂੰ ਅਕਾਦਮੀ ਅਵਾਰਡ ਮਿਲਿਆ ਅਤੇ ਅਗਲੇ ਸਾਲ ਇਸ ਨੂੰ 'ਰਾਸ਼ਟਰੀ ਸੰਗੀਤਕਾਰ' ਨਿਯੁਕਤ ਕੀਤਾ ਗਿਆ। ਸੰਨ 1971 ਵਿਚ ਇਸ ਨੂੰ ਪਦਮ-ਭੂਸ਼ਨ ਨਾਲ ਸਨਮਾਨਿਤ ਕੀਤਾ ਗਿਆ ।


**ਉਸਤਾਦ ਅਮੀਰ ਖ਼ਾਂ**

13 ਫ਼ਰਵਰੀ, 1974 ਨੂੰ ਦੱਖਣੀ ਕਲਕੱਤੇ ਵਿਚ ਇਕ ਕਾਰ ਹਾਦਸੇ ਵਿਚ ਇਸ ਦੀ ਮੌਤ ਹੋ ਗਈ ।

**ਅਮੀਰ ਖ਼ੁਸਰੋ** :- ਇਹ ਹਿੰਦੁਸਤਾਨ ਦੇ ਫ਼ਾਰਸੀ ਕਵੀਆਂ ਵਿਚੋਂ ਚੋਟੀ ਦਾ ਕਵੀ ਹੈ । ਇਸਦਾ ਜਨਮ ਉੱਤਰ-ਪ੍ਰਦੇਸ਼ ਦੇ ਈਟਾ ਜ਼ਿਲ੍ਹੇ ਵਿਚ ਪਟਿਆਲੀ ਵਿਖੇ, 1253 ਵਿਚ ਹੋਇਆ । ਇਸ ਦਾ ਪਿਤਾ ਸੈਫ਼ੁੱਦੀਨ ਮਹਿਮੂਦ ਲਾਚੀਨ ਕਬੀਲੇ ਦੇ ਤੁਰਕ ਸਰਦਾਰਾਂ ਵਿਚੋਂ ਸੀ ਅਤੇ ਅਲਤਮਸ਼ ਦੇ ਰਾਜ ਸਮੇਂ ਹਿੰਦੁਸਤਾਨ 'ਚ ਵਸ ਗਿਆ ਸੀ । ਇਸ ਦੀ ਮਾਂ ਇਮਾਦੁਲ ਮੁਲਕ ਵਜ਼ੀਰ ਜੰਗ ਦੀ ਧੀ ਸੀ। ਅਮੀਰ ਖ਼ੁਸਰੋ ਅਜੇ ਅੱਠ ਵਰ੍ਹਿਆਂ ਦਾ ਹੀ ਸੀ ਕਿ ਇਸ ਦੇ ਪਿਤਾ ਦੀ ਮੌਤ ਹੋ ਗਈ। ਇਸ ਨੂੰ ਨਾਨੇ ਨੇ ਪਾਲਿਆ। ਬਚਪਨ ਵਿਚ ਹੀ ਅਮੀਰ ਖ਼ੁਸਰੋ ਸ਼ੇਖ਼ ਨਿਜ਼ਾਮੁੱਦੀਨ ਔਲੀਆ ਦਾ ਮੁਰੀਦ ਬਣ ਗਿਆ। ਉਸ ਲਈ ਇਸ ਦੇ ਦਿਲ ਵਿਚ ਬੜੀ ਸ਼ਰਧਾ ਸੀ । ਬਹੁਤ ਛੋਟੀ ਉਮਰ ਵਿਚ ਹੀ ਇਸ ਨੇ ਕਵਿਤਾ ਲਿਖਣੀ ਸ਼ੁਰੂ ਕਰ ਦਿੱਤੀ ਸੀ । ਬਲਬਨ ਦੇ ਰਾਜ ਸਮੇਂ ਇਹ ਅਲਾਉੱਦੀਨ ਕਿਸ਼ਲੂ ਖ਼ਾਂ, ਬੁਗ਼ਰਾ ਖ਼ਾਂ, ਬਾਦਸ਼ਾਹ ਮੁਹੰਮਦ ਤੇ ਮਲਿਕ ਅਲੀ ਸਰਜਾਨਦਾਰ ਹਾਤਮ ਖ਼ਾਂ ਆਦਿ ਸ਼ਾਹੀ ਤੇ ਉੱਚੇ ਖ਼ਾਨਦਾਨ ਦੇ ਲੋਕਾਂ ਨੂੰ ਮਿਲਿਆ । ਨਾਨੇ ਦੀ ਮੌਤ ਪਿੱਛੋਂ ਪਹਿਲਾਂ ਤਾਂ ਬਲਬਨ ਦੇ ਭਤੀਜੇ ਅਲਾਉੱਦੀਨ ਕਿਸ਼ਲੂ ਖ਼ਾਂ ਪਾਸ ਨੌਕਰੀ ਕਰ ਲਈ ਅਤੇ ਫਿਰ ਇਹ ਬਲਬਨ ਦੇ ਪੁੱਤਰ ਨਾਸਿਰੁੱਦੀਨ ਬੁਗ਼ਰਾ ਖ਼ਾਂ ਪਾਸ ਨੌਕਰ ਹੋ ਗਿਆ। ਬੁਗ਼ਰਾ ਖ਼ਾਂ ਦੇ ਨਾਲ ਅਮੀਰ ਖ਼ੁਸਰੋ ਬੰਗਾਲ ਗਿਆ ਤੇ ਵਾਪਸ ਦਿੱਲੀ ਆ ਕੇ ਇਸ ਨੇ ਬਲਬਨ ਦੇ ਵੱਡੇ ਪੁੱਤਰ ਮੁਹੰਮਦ ਕਆਨ ਮਲਿਕ ਦੀ ਨੌਕਰੀ ਕਰ ਲਈ ਤੇ ਉਸ ਦੇ ਨਾਲ ਮੁਲਤਾਨ ਚਲਾ ਗਿਆ । ਜਦੋਂ 1284 ਵਿਚ ਮੁਹੰਮਦ ਮੁਗ਼ਲਾਂ ਨਾਲ ਲੜਾਈ ਵਿਚ ਮਾਰਿਆ ਗਿਆ ਤਾਂ ਮੁਗ਼ਲਾਂ ਨੇ ਅਮੀਰ ਖ਼ੁਸਰੋ ਨੂੰ ਕੈਦ ਕਰ ਲਿਆ ਪਰ ਛੇਤੀ ਹੀ ਉਥੋਂ ਨੱਸ ਕੇ ਇਹ ਦਿੱਲੀ ਆ ਗਿਆ। ਦਿੱਲੀ ਆ ਕੇ ਇਹ ਮਲਕ ਅਲੀ ਸਰਜਾਨਦਾਰ ਹਾਤਮ ਖ਼ਾਂ ਦਾ ਮੁਲਾਜ਼ਮ ਹੋ ਕੇ ਉਸ ਦੇ ਨਾਲ ਅਵਧ ਚਲਾ ਗਿਆ । ਕੈਕਬਾਦ ਦਿੱਲੀ ਦਾ ਪਹਿਲਾ ਸੁਲਤਾਨ ਸੀ ਜਿਸ ਨੇ ਇਸ ਨੂੰ ਆਪਣੇ ਦਰਬਾਰ ਵਿਚ ਸੱਦਿਆ ਤੇ ਦਰਬਾਰੀਆਂ ਵਿਚ ਸ਼ਾਮਲ ਕੀਤਾ । ਜਲਾਲੁੱਦੀਨ ਖ਼ਿਲਜੀ ਨੇ ਇਸ ਦੀ ਬਾਰਾਂ ਸੌ ਟਕੇ ਪੈਨਸ਼ਨ ਮੁੱਕਰਰ ਕਰ ਦਿੱਤੀ। ਰਬਨੀ ਦੇ ਕਥਨ ਅਨੁਸਾਰ ਜਲਾਲੁੱਦੀਨ ਖ਼ਿਲਜੀ ਅਮੀਰ ਖ਼ੁਸਰੋ ਨੂੰ ਬਹੁਤ ਪਿਆਰ ਕਰਦਾ ਸੀ । ਉਸ ਸਮੇਂ ਤੋਂ ਲੈ ਕੇ ਇਹ ਹਮੇਸ਼ਾ ਸ਼ਾਹੀ ਦਰਬਾਰ ਦਾ ਮੁਲਾਜ਼ਮ ਰਿਹਾ। ਸੰਨ 1324 ਵਿਚ ਇਹ ਗਿਆਸੁੱਦੀਨ ਤੁਗ਼ਲਕ ਦੇ ਨਾਲ ਬੰਗਾਲ ਦੀ ਮੁਹਿੰਮ ਤੇ ਗਿਆ। ਜਦ ਇਹ ਮੁਹਿੰਮ ਵਿਚ ਸੀ ਉਦੋਂ ਇਸ ਦੇ ਮੁਰਸ਼ਦ ਸ਼ੇਖ਼ ਨਿਜ਼ਾਮੁੱਦੀਨ ਔਲੀਆ ਦੀ ਦਿੱਲੀ ਵਿਚ ਮੌਤ ਹੋ ਗਈ। ਇਸ ਦਾ ਖ਼ੁਸਰੋ ਨੂੰ ਬਹੁਤ ਦੁੱਖ ਹੋਇਆ । ਆਪਣੇ ਮੁਰਸ਼ਦ ਦੀ ਮੌਤ ਤੋਂ ਛੇ ਮਹੀਨੇ ਪਿੱਛੋਂ 1325 ਵਿਚ ਇਸ ਦੀ ਵੀ ਦਿੱਲੀ ਵਿਚ ਹੀ ਮੌਤ ਹੋ ਗਈ। ਇਸ ਨੂੰ ਸ਼ੇਖ਼ ਨਿਜ਼ਾਮੁੱਦੀਨ ਔਲੀਆ ਦੇ ਮਕਬਰੇ ਦੇ ਕਦਮਾਂ ਵਿਚ ਦਫ਼ਨਾ ਦਿੱਤਾ ਗਿਆ ।

ਅਮੀਰ ਖ਼ੁਸਰੋ ਬਹੁ-ਮੁਖੀ ਪ੍ਰਤਿਭਾ ਦਾ ਮਾਲਕ ਸੀ। ਇਹ ਕਵੀ, ਭਾਸ਼ਾ ਵਿਗਿਆਨੀ, ਗਵੱਈਆ, ਵਿਦਵਾਨ, ਦਰਬਾਰੀ ਤੇ ਸੂਫ਼ੀ ਸਭ ਕੁਝ ਸੀ। ਕਵੀ ਦੇ ਤੌਰ ਤੇ ਕਸੀਦੇ ਲਿਖਣ ਵਿਚ ਇਹ ਦੂਜਾ ਖ਼ਾਕਾਨੀ ਸੀ । ਗ਼ਜ਼ਲ ਕਹਿਣ ਵਿਚ ਸਾਅਦੀ ਦੀ ਟੱਕਰ ਦਾ ਕਵੀ ਸੀ ਅਤੇ ਮਸਨਵੀ ਵਿਚ ਇਹ ਨਿਜ਼ਾਮੀ ਗੰਜਵੀ ਦੇ ਜੋੜ ਦਾ ਸੀ । ਕਹਿੰਦੇ ਹਨ ਇਸ ਦੀ ਹਿੰਦੀ ਰਚਨਾ ਵੀ ਫ਼ਾਰਸੀ ਨਾਲੋਂ ਘੱਟ ਨਹੀਂ ਸੀ ਪਰ ਉਹ ਰਚਨਾ ਕਿਤੋਂ ਮਿਲੀ ਨਹੀਂ । ਖ਼ੁਸਰੋ ਸੰਗੀਤ ਦਾ ਵੀ ਮਾਹਿਰ ਸੀ ਤੇ ਇਸ ਨੇ ਈਰਾਨੀ ਤੇ ਹਿੰਦੁਸਤਾਨੀ ਰਾਗਾਂ ਦਾ ਸੁਮੇਲ ਕਰਕੇ ਨਵੇਂ ਰਾਗ ਰਾਗਣੀਆਂ ਦੀ ਕਾਢ ਕੱਢੀ ।

ਖ਼ੁਸਰੋ ਨੂੰ ਹਿੰਦੁਸਤਾਨ ਨਾਲ ਬੜਾ ਪਿਆਰ ਸੀ ਅਤੇ ਇਥੋਂ ਦੇ ਸੱਭਿਆਚਾਰ ਨੂੰ ਇਹ ਆਦਰ ਨਾਲ ਦੇਖਦਾ ਸੀ । ਅਮੀਰ ਖ਼ੁਸਰੋ ਦੀਆਂ ਹੇਠ ਲਿਖੀਆਂ ਰਚਨਾਵਾਂ ਮਿਲਦੀਆਂ ਹਨ :–

**ਪੰਜ ਦੀਵਾਨ** – (ੳ) 'ਤੁਹਕਤੁਲ ਸਿਗਰ' (1272) ਇਹ ਇਸ ਦੀਆਂ ਬਚਪਨ ਵਿਚ ਰਚੀਆਂ ਕਵਿਤਾਵਾਂ ਹਨ (ਅ) 'ਵਸਤੁਲ ਹਯਾਤ' (1284) ਇਹ ਇਸ ਦੀਆਂ ਅਧਖੜ ਉਮਰ ਦੀਆਂ ਕਵਿਤਾਵਾਂ ਹਨ (ੲ) 'ਗੁਰਤੁਲ-ਕਮਾਲ' (1293 ) ਇਹ ਇਸ ਦੀਆਂ ਪੱਕੀ ਉਮਰ ਦੀਆਂ ਕਵਿਤਾਵਾਂ ਹਨ (ਸ) 'ਬੱਕੀਆ ਨੱਕੀਆ' (1316) ਅਤੇ (ਹ) 'ਨਿਹਾਯਤੁਲਕਮਾਲ' (1325 ) ਇਹ ਇਸ ਦੀਆਂ ਆਖ਼ਰੀ ਉਮਰ ਦੀਆਂ ਰਚਨਾਵਾਂ ਹਨ।

**ਪੰਜ ਮਸਨਵੀਆਂ** – (ੳ) 'ਮਤਲਾਉਲ-ਅਨਵਾਰ' (1298), (ਅ) 'ਸ਼ੀਰੀਂ ਖ਼ੁਸਰੋ' (1298), (ੲ) 'ਆਇਨਾ-ਇ-ਸਿਕੰਦਰੀ' (1299.), (ਸ) 'ਹਸ਼ਤ-ਬਹਿਸ਼ਤ' (1301 ) ਅਤੇ (ਹ) 'ਲੈਲਾ-ਮਜਨੂੰ' (1298 ) ।

**ਤਿੰਨ ਵਾਰਤਕ ਰਚਨਾਵਾਂ** – (ੳ) 'ਖਜ਼ਾਇਨੁਲ-ਫ਼ਤੂਹ' (ਅਲਾਉੱਦੀਨ ਖ਼ਿਲਜੀ ਦੀਆਂ ਲੜਾਈਆਂ ਦਾ ਹਾਲ), (ਅ) 'ਅਫ਼ਜ਼ਲੁ-ਲਫ਼ਵਾਇਦ' (1319) ਸ਼ੇਖ਼ ਨਿਜ਼ਾਮੁੱਦੀਨ ਔਲੀਆ ਦੇ ਬਚਨਾਂ ਦਾ ਸੰਗ੍ਰਹਿ ਅਤੇ (ੲ) 'ਇਅਜਾਜ਼ਿ ਖ਼ੁਸਰਵੀ' (1319 ) ਵਾਰਤਕ ਦੇ ਸੋਹਣੇ ਨਮੂਨੇ

**ਪੰਜ ਇਤਿਹਾਸਕ ਕਵਿਤਾਵਾਂ** – (ੳ) 'ਕਿਰਾਨਸਅਦੈਨ' (1289)-ਕੈਕਬਾਦ ਦੇ ਆਪਣੇ ਪਿਉ ਬੁਗ਼ਰਾ ਖ਼ਾਂ ਨਾਲ ਮਿਲਣ ਬਾਰੇ; (ਅ) 'ਮਿਕਤਾਹੁਲ ਫ਼ੁਤੂਹ' (1291 ) ਜਲਾਲੁੱਦੀਨ ਖ਼ਿਲਜੀ ਦੀਆਂ ਫ਼ੌਜਾਂ ਦੀਆਂ ਚਾਰ ਜਿੱਤਾਂ ਦਾ ਹਾਲ, (ੲ) 'ਦੁਵੇਲ ਰਾਨੀ ਖਿਜ਼ਰ ਖ਼ਾਂ ਲਘਰ ਦਵਾਲਦੀ ਕੀ ਪ੍ਰਬੰਧ ਕਥਾ' (1316), (ਸ) 'ਨੂਹ-ਸਿਪਿਹਰ' (1318)

ਮੁਬਾਰਕ ਸ਼ਾਹ ਖ਼ਿਲਜੀ ਦੇ ਠਾਠ-ਬਾਠ ਦਾ ਜ਼ਿਕਰ ਅਤੇ (ਹ) 'ਤੁਗ਼ਲਕ ਨਾਮਾ' (1320) ਗ਼ਿਆਸੁੱਦੀਨ ਤੁਗ਼ਲਕ ਦੀ ਖ਼ੁਸਰੋ ਖ਼ਾਂ ਨਾਲ ਲੜਾਈ ਦਾ ਹਾਲ ।

**ਅਮੀਰ ਤੈਮੂਰ** : ਇਹ ਅਮੀਰ ਤੁਰਗ਼ਾਈ ਦਾ ਪੁੱਤਰ ਸੀ ਜੋ ਬਰਲਾਸ ਤੁਰਕਾਂ ਦੀ ਗੁਰਕਾਨ ਅਰਥਾਤ ਗੋਰਗਾਨ ਨਾਮੀ ਸ਼ਾਖ਼ ਦਾ ਸਰਦਾਰ ਸੀ । ਤੈਮੂਰ ਦਾ ਜਨਮ 11 ਅਪ੍ਰੈਲ, 1336 ਨੂੰ ਮਾਵਰਾਊ ਨਹਿਰ ਦੇ ਕੇਸ਼ ਨਾਮੀ ਇਕ ਰਮਣੀਕ ਸ਼ਹਿਰ ਵਿਖੇ ਹੋਇਆ । ਵੀਹ ਸਾਲ ਦੀ ਉਮਰ ਵਿਚ ਹੀ ਇਹ ਇਕ ਤਜਰਬੇਕਾਰ ਸਰਦਾਰ ਬਣ ਗਿਆ।

ਇਸ ਦੇ ਬਚਪਨ ਦੇ ਸਾਥੀਆਂ ਅੱਬਾਸ ਜਹਾਨ ਸ਼ਾਹ, ਸੁਲੇਮਾਨ ਸ਼ਾਹ ਤੇ ਸੈਫ਼ੁੱਦੀਨ ਆਦਿ ਨੇ ਸਦਾ ਦੁਖ-ਸੁਖ ਵਿਚ ਇਸ ਦਾ ਸਾਥ ਦਿੱਤਾ ਸੀ । ਤੈਮੂਰ ਨੂੰ ਆਪਣੇ ਦੇਸ਼ ਵਿਚ ਲਗਾਤਾਰ ਲੜਾਈਆਂ ਵਿਚ ਰੁੱਝੇ ਰਹਿਣਾ ਪਿਆ। ਸੁਲਤਾਨ ਹੁਸੈਨ ਇਸ ਦਾ ਦੋਸਤ ਬਣਿਆ ਅਤੇ ਉਸ ਨੇ ਇਸ ਨੂੰ ਆਪਣੀਆਂ ਫ਼ੌਜਾਂ ਦਾ ਜਰਨੈਲ ਬਣਾ ਲਿਆ । ਇਨ੍ਹਾਂ ਦੋਹਾਂ ਅਮੀਰਾਂ ਨੇ ਰਲ ਕੇ ਕਾਫ਼ੀ ਜਿੱਤਾਂ ਪ੍ਰਾਪਤ ਕੀਤੀਆਂ ਪਰ ਅੰਤ ਵਿਚ ਇਨ੍ਹਾਂ ਦੋਹਾਂ ਵਿਚ ਟੱਕਰ ਹੋ ਗਈ ਜਿਸ ਦੇ ਸਿੱਟੇ ਵਜੋਂ ਅਮੀਰ ਹੁਸੈਨ ਨੂੰ ਬਲਖ਼ ਵਿਚ ਘੇਰ ਕੇ 1369 ਵਿਚ ਕਤਲ ਕਰ ਦਿੱਤਾ ਗਿਆ। ਹੁਸੈਨ ਦੀ ਮੌਤ ਮਗਰੋਂ ਤੈਮੂਰ ਸਮਰਕੰਦ ਦਾ ਬਾਦਸ਼ਾਹ ਬਣ ਬੈਠਾ । ਈਰਾਨ ਵਿਚ ਇਸ ਦੇ ਤਿੰਨ ਹਮਲੇ ਬਹੁਤ ਹੀ ਮਸ਼ਹੂਰ ਹਨ ।

**ਤੈਮੂਰ ਦੀਆਂ ਜਿੱਤ (1369-1380 )**–ਅਮੀਰ ਹੁਸੈਨ ਨਾਲ ਸਫ਼ਲ ਮੁਕਾਬਲਾ ਕਰ ਕੇ ਤੈਮੂਰ ਨੇ ਮਾਵਰਾਊ ਨਹਿਰ ਉੱਤੇ ਕਬਜ਼ਾ ਕਰ ਲਿਆ। ਇਸ ਨੇ ਪੂਰਬ ਵਿਚ ਜਟਾਹ (Jatah) ਉੱਤੇ ਧਾਵਾ ਕੀਤਾ ਅਤੇ ਪੱਛਮ ਵਿਚ ਖ਼ੁਰਾਸਾਨ ਦੀਆਂ ਗੁਆਂਢੀ ਰਿਆਸਤਾਂ ਨੂੰ ਜਿੱਤ ਲਿਆ। ਇਸ ਮਗਰੋਂ ਇਸ ਨੇ ਈਰਾਨ ਨੂੰ ਕਬਜ਼ੇ ਵਿਚ ਕਰਨ ਦਾ ਬੀੜਾ ਚੁੱਕਿਆ। ਕੁਝ ਚਿਰ ਮਗਰੋਂ ਇਸ ਨੇ ਕਾਬਲ ਅਤੇ ਕੰਧਾਰ ਉੱਤੇ ਵੀ ਕਬਜ਼ਾ ਕਰ ਲਿਆ ।

ਸੰਨ 1383-1384 ਵਿਚ ਇਸ ਨੇ ਤਰਸ਼ੀਜ਼ ਉੱਤੇ ਹਮਲਾ ਕੀਤਾ। ਫਿਰ ਉਹ ਹਰਾਤ ਅਤੇ ਸਬਜ਼ਵਾਰ ਸੂਬਿਆਂ ਵਿਚੋਂ ਲੰਘਦਾ ਅਤੇ ਉਨ੍ਹਾਂ ਨੂੰ ਬਰਬਾਦ ਕਰਦਾ ਹੋਇਆ ਸੀਸਤਾਨ ਉੱਤੇ ਜਾ ਚੜ੍ਹਿਆ । ਇਥੇ ਵੀ ਇਸ ਨੂੰ ਬਹੁਤ ਮੁਕਾਬਲਾ ਕਰਨਾ ਪਿਆ ਪਰ ਅੰਤ ਜਿੱਤ ਇਸੇ ਦੀ ਹੋਈ ।

ਤੈਮੂਰ ਨੇ ਅੱਗੇ ਵਧ ਕੇ ਗੁਰਗਾਂ ਦੀ ਘਾਟੀ ਵਿਚ ਅਸਤਰਾਬਾਦ ਦੇ ਨੇੜੇ ਜਾ ਡੇਰੇ ਲਾਏ । ਮਾਜ਼ੰਦਰਾਂ ਨੂੰ ਫ਼ਤਹਿ ਕਰਕੇ ਇਸ ਨੇ ਰੈ ਅਤੇ ਸੁਲਾਤੀਆਂ ਵੱਲ ਰੁਖ਼ ਕੀਤਾ ਅਤੇ ਉਨ੍ਹਾਂ ਨੂੰ ਜਿੱਤ ਕੇ ਸਮਰਕੰਦ ਪੁੱਜਾ ।

ਦੋ ਸਾਲ ਮਗਰੋਂ (1386-83) ਇਸ ਨੇ ਆਜ਼ਰਬਾਈਜਾਨ ਉੱਤੇ ਧਾਵਾ ਬੋਲਿਆ । ਇਸਨੇ ਕਰਾ ਕਿਆਨਲੂ ਬੰਸ ਦੇ ਸ਼ਹਿਜ਼ਾਦੇ ਕਰਾਬੂਸਫ਼ ਨੂੰ ਭਜਾ ਦਿੱਤਾ । ਇਸ ਮਗਰੋਂ ਫ਼ਾਰਸ ਦੇ ਮੁਜ਼ੱਫ਼ਰੀ-ਬੰਸ ਦੇ ਸ਼ਹਿਜ਼ਾਦੇ ਜ਼ੈਨੁਲਆਬਦੀਨ ਉੱਤੇ ਚੜ੍ਹਾਈ ਕੀਤੀ ਅਤੇ ਇਸਫ਼ਹਾਨ ਨੂੰ ਲੁੱਟਿਆ ।

ਤੁਕਤਮਿਸ਼ ਪੂਰਬੀ ਤਾਤਾਰੀਆਂ ਦਾ ਸਰਦਾਰ ਸੀ । ਤੈਮੂਰ ਨੇ ਫ਼ਾਰਸ ਤੋਂ ਮੁੜ ਕੇ (ਸੰਨ 1388-91) ਤੁਕਤਮਿਸ਼ ਦੇ ਝੰਡਾ-ਬਰਦਾਰ ਦੀ ਮੱਦਦ ਨਾਲ ਇਸ ਨੂੰ ਤੋਰਕ ਦੇ ਮੁਕਾਮ ਤੇ ਹਰਾਇਆ ।

ਸੰਨ 1392-93 ਵਿਚ ਤੈਮੂਰ ਨੇ ਇਰਾਕ ਅਤੇ ਫ਼ਾਰਸ ਉੱਤੇ ਫਿਰ ਚੜ੍ਹਾਈ ਕੀਤੀ ਅਤੇ ਇਸਮਾਈਲੀਆਂ ਨੂੰ ਖ਼ਤਮ ਕਰ ਦਿੱਤਾ । ਅਗਲੇ ਸਾਲ ਇਸ ਨੇ ਖ਼ੁੱਰਮਆਬਾਦ ਅਤੇ ਸੂਸਤਰ ਉੱਤੇ ਹਮਲਾ ਕੀਤਾ ਤੇ ਕਿਲਾ ਸਫ਼ੈਦ ਨੂੰ ਜਿੱਤਿਆ । ਇਸ ਤੋਂ ਮਗਰੋਂ ਇਸ ਨੇ ਸ਼ੀਰਾਜ਼ ਉੱਤੇ ਧਾਵਾ ਬੋਲਿਆ ਜਿਥੇ ਇਸ ਦਾ ਸ਼ਾਹ ਮਨਸੂਰ ਮੁਜ਼ੱਫ਼ਰੀ ਨਾਲ ਟਾਕਰਾ ਹੋਇਆ । ਸੰਨ 1393 ਵਿਚ ਤਕਰੀਤ ਨੂੰ ਘੇਰਿਆ ਤੇ 1394 ਈ. ਵਿਚ ਮੁੜ ਕੇ ਰੂਸ ਉੱਤੇ ਧਾਵਾ ਬੋਲਿਆ।

ਮੱਧ ਏਸ਼ੀਆ ਦੇ ਦੇਸ਼ਾਂ ਉੱਤੇ ਪੂਰਾ ਕਬਜ਼ਾ ਕਰ ਕੇ ਤੈਮੂਰ ਨੇ ਹਿੰਦੁਸਤਾਨ ਉੱਤੇ ਹਮਲਾ ਕਰਨ ਦਾ ਫ਼ੈਸਲਾ ਕੀਤਾ ਜਿਹੜਾ ਉਸ ਵੇਲੇ ਨਾਜ਼ੁਕ ਦੌਰ ਵਿਚੋਂ ਲੰਘ ਰਿਹਾ ਸੀ । ਇਸ ਹਮਲੇ ਦਾ ਬਾਹਰੋਂ ਤਾਂ ਬਹਾਨਾ ਦੇਸ਼ ਨੂੰ ਬੁੱਤ-ਪੂਜਾ ਤੋਂ ਆਜ਼ਾਦ ਕਰਨਾ ਅਤੇ ਕੁਫ਼ਰ ਤੇ ਅਨੇਕ ਈਸ਼ਵਰਵਾਦ ਨੂੰ ਮਲੀਆ ਮੇਟ ਕਰਨਾ ਸੀ ਪਰ ਇਸ ਦਾ ਅਸਲੀ ਮਨਸ਼ਾ ਲੁੱਟ-ਮਾਰ ਕਰਨਾ ਸੀ ।

ਤੈਮੂਰ ਦੀ ਫ਼ੌਜ ਦਾ ਮੂਹਰਲਾ ਹਿੱਸਾ ਪੀਰ ਮੁਹੰਮਦ ਦੀ ਅਗਵਾਈ ਥੱਲੇ ਤੁਰੰਤ ਹਿੰਦੁਸਤਾਨ ਪਹੁੰਚਿਆ । ਪੀਰ ਮੁਹੰਮਦ ਨੇ ਸਿੰਧ ਨੂੰ ਪਾਰ ਕਰ ਕੇ ਮੁਲਤਾਨ ਉੱਪਰ ਕਬਜ਼ਾ ਕੀਤਾ । ਆਪਣੀ ਵਿਸ਼ਾਲ ਸਲਤਨਤ ਤੋਂ ਬਹੁਤ ਵੱਡੀ ਫ਼ੌਜ ਇਕੱਠੀ ਕਰਕੇ ਤੈਮੂਰ ਨੇ 24 ਸਤੰਬਰ, 1398 ਨੂੰ ਹਿੰਦੂਕੁਸ਼ ਦੇ ਰਾਹ ਆ ਕੇ ਸਿੰਧ ਨੂੰ ਪਾਰ ਕੀਤਾ । ਭਟਨੇਰ ਤੋਂ ਚੱਲ ਕੇ ਚੌਥੇ ਦਿਨ ਤੈਮੂਰ ਸਰਸੁਤੀ (ਹਾਂਸੀ) ਪਹੁੰਚਿਆ ਤੇ ਸਹਿਜੇ ਹੀ ਉਸ ਉਪਰ ਕਾਬੂ ਪਾ ਕੇ ਅਤੇ ਸਮਾਣੇ ਨੂੰ ਜਿੱਤ ਕੇ ਦਿੱਲੀ ਵੱਲ ਵਧਿਆ । ਦਿੱਲੀ ਤੱਕ ਪਹੁੰਚਦਿਆਂ ਤੈਮੂਰ ਪਾਸ ਲਗਭਗ ਇਕ ਲੱਖ ਕੈਦੀ ਸਨ । ਇਸ ਡਰ ਕਾਰਨ ਕਿ ਇਹ ਹਿੰਦੂ ਗ਼ੁਲਾਮ ਕਿਤੇ ਦੁਸ਼ਮਣ ਨਾਲ ਨਾ ਜਾ ਮਿਲਣ, ਤੈਮੂਰ ਨੇ ਹੁਕਮ ਦਿੱਤਾ ਕਿ ਪੰਦਰਾਂ ਸਾਲ ਤੋਂ ਵੱਧ ਉਮਰ ਵਾਲੇ ਸਭ ਕੈਦੀ ਮਾਰ ਦਿੱਤੇ ਜਾਣ । ਕੁਝ ਘੜੀਆਂ ਵਿਚ ਇਹ ਕੈਦੀ ਮਾਰ ਦਿੱਤੇ ਗਏ ।

ਤੈਮੂਰ ਨੇ ਹੁਣ ਆਪਣੀ ਫ਼ੌਜ ਨੂੰ ਤਰਤੀਬ ਦਿੱਤੀ ਤੇ ਲੜਾਈ ਲਈ ਤਿਆਰ ਹੋ ਗਿਆ । ਸੁਲਤਾਨ ਮਹਿਮੂਦ ਤੇ ਮਲੂ ਇਕਬਾਲ ਨੇ ਫ਼ੌਜ ਇਕੱਠੀ ਕੀਤੀ । ਭਿਆਨਕ ਲੜਾਈ ਹੋਈ । ਦਿੱਲੀ ਦੀ ਫ਼ੌਜ ਜੀ ਤੋੜ ਕੇ ਲੜੀ ਪਰ ਉਸ ਨੂੰ ਹਾਰ ਹੋਈ । ਦਿੱਲੀ ਸ਼ਹਿਰ ਉੱਤੇ ਤੈਮੂਰੀ ਝੰਡਾ ਝੂਲਣ ਲੱਗਾ । ਤੈਮੂਰ ਨੇ ਆਪਣੇ ਆਮਲਾਂ ਨੂੰ ਸ਼ਹਿਰ-ਨਿਵਾਸੀਆਂ ਪਾਸ ਕਰ ਵਸੂਲ ਕਰਨ ਲਈ ਭੇਜਿਆ । ਸ਼ਹਿਰ-ਨਿਵਾਸੀਆਂ ਨੇ ਤੰਗ ਹੋ ਕੇ ਕੁਝ ਤੈਮੂਰੀ ਫ਼ੌਜੀ ਆਮਲਾਂ ਨੂੰ ਮਾਰ ਸੁੱਟਿਆ । ਅਮੀਰ ਨੂੰ ਜਦ ਪਤਾ ਲੱਗਾ ਤਦ ਉਸ ਨੇ ਕਤਲੇਆਮ ਦਾ ਹੁਕਮ ਦਿੱਤਾ । ਪੰਜਾਂ ਦਿਨਾਂ ਵਿਚ ਦਿੱਲੀ ਦੀ ਇੱਟ ਨਾਲ ਇੱਟ ਖੜਕਾ ਦਿੱਤੀ ਗਈ ਤੇ ਦੋ ਮਹੀਨੇ ਤੱਕ ਦਿੱਲੀ ਬਰਬਾਦ ਪਈ ਰਹੀ । ਪੰਦਰਾਂ ਦਿਨ ਦਿੱਲੀ ਵਿਚ ਠਹਿਰ ਕੇ ਸ਼ਾਹੀ ਦਾਅਵਤਾਂ ਕਰਦਾ ਹੋਇਆ ਅਮੀਰ ਤੈਮੂਰ ਮੇਰਠ, ਹਰਦੁਆਰ ਤੇ ਸ਼ਿਵਾਲਕ ਦੇ ਇਲਾਕੇ ਨੂੰ ਜਿੱਤਦਾ ਤੇ ਕਤਲਾਮ ਕਰਦਾ ਜੰਮੂ ਜਾ ਪਹੁੰਚਿਆ । ਦਿੱਲੀਉਂ ਬਹੁਤ ਸਾਰੇ ਲੜਕੇ, ਲੜਕੀਆਂ ਅਤੇ ਬਹੁਤ ਸਾਰਾ ਧਨ ਮਾਲ ਆਪਣੇ ਨਾਲ ਲੈ ਗਿਆ ਜਿਸ ਕਰਕੇ ਹਿੰਦੁਸਤਾਨ ਦੀ ਮਾਲੀ ਹਾਲਤ ਬਹੁਤ ਹੀ ਖ਼ਰਾਬ ਹੋ ਗਈ ।

ਹਿੰਦੁਸਤਾਨ ਤੋਂ ਵਾਪਸ ਜਾ ਕੇ ਤੈਮੂਰ ਨੇ 1401 ਵਿਚ ਏਸ਼ੀਆ ਕੋਚਕ ਉੱਤੇ ਹਮਲਾ ਕੀਤਾ ਅਤੇ ਹਲਬ ਤੇ ਦਮਿਸ਼ਕ ਉੱਤੇ ਕਬਜ਼ਾ ਕਰ ਲਿਆ। ਫਿਰ ਇਸ ਨੇ ਪੂਰਬ ਵੱਲ ਵਧ ਕੇ ਬਗ਼ਦਾਦ ਉੱਤੇ ਧਾਵਾ ਬੋਲ ਦਿੱਤਾ ਅਤੇ ਮਗਰੋਂ ਤਬਰੇਜ਼ ਤੇ ਜਾ ਚੜ੍ਹਿਆ । ਤੈਮੂਰ ਦੀ ਅੰਤਮ ਅਤੇ ਸਭ ਤੋਂ ਵੱਡੀ ਲੜਾਈ ਤੁਰਕੀ ਦੇ ਬਾਦਸ਼ਾਹ ਬਾਯਜ਼ੀਦ ਪਹਿਲੇ ਨਾਲ 1402 ਵਿਚ ਹੋਈ।

ਤੈਮੂਰ ਲੜਾਈ ਵਿਚ ਸ਼ੇਰ ਵਾਂਗ ਬੁੱਕਦਾ ਸੀ। ਇਹ ਕਤਲਾਮ ਕਰਾਉਣ ਵਿਚ ਚੰਗੇਜ਼ ਖ਼ਾਂ ਤੇ ਹਾਲਾਕੂ ਖ਼ਾਂ ਤੋਂ ਦੋ ਕਦਮ ਅੱਗੇ ਸੀ।

ਲੜਾਈਆਂ ਕਰਨ ਵਿਚ ਇਹ ਦੂਜਾ ਸਿਕੰਦਰ ਸੀ । ਇਹ ਦਰਵੇਸ਼ਾਂ ਤੇ ਫ਼ਕੀਰਾਂ ਵਿਚ ਬਹੁਤ ਸ਼ਰਧਾ ਰੱਖਦਾ ਸੀ । ਇਹ ਆਪਣੇ ਸਿਪਾਹੀਆਂ ਉੱਤੇ ਜਾਨ ਦਿੰਦਾ ਸੀ ਅਤੇ ਉਨ੍ਹਾਂ ਲਈ ਆਪਣੀ ਜਾਨ ਕੁਰਬਾਨ ਕਰਨ ਤੋਂ ਵੀ ਦਰੇਗ ਨਹੀਂ ਸੀ ਕਰਦਾ ।

ਤੈਮੂਰ ਦੀਆਂ ਚਾਰ ਔਰਤਾਂ ਅਤੇ ਚਾਰ ਪੁੱਤਰ ਸਨ । 18 ਫ਼ਰਵਰੀ, 1405 ਨੂੰ ਤੈਮੂਰ ਦੀ ਮੌਤ ਹੋ ਗਈ ।

ਹ.ਪੁ.-ਸਿਆਰੁਲ ਮੁਤਾਖ਼ਰੀਨ-ਗ਼ੁਲਾਮ ਹੁਸੈਨ ਖ਼ਾਂ (ਫ਼ਾਰਸੀ); ਲਿ.ਹਿ. ਪਰ-ਬ੍ਰਾਉਨ ਹੀ, ਪੰ-ਲਤੀਰ; ਤਜਕਰਾ-ਇ-ਆਲੰਮ (ਉਰਦੂ); ਹਿ. ਪਰ–ਸਾਇਕਿਸ, ਤਾਰੀਖ਼ਿ–ਫ਼ਰਿਸ਼ਤਾ (ਉਰਦੂ) – ਫ਼ਰਿਸ਼ਤਾ; ਮੱਧ ਕਾਲੀਨ ਕਾ ਸੰਖੇਪ ਇਤਿਹਾਸ (ਹਿੰਦੀ) ਈਸ਼ਵਰੀਪ੍ਰਸ਼ਾਦ; ਮਧ-ਕਾਲੀਨ ਭਾਰਤ (ਹਿੰਦੀ)-ਡਾ. ਦਇਆ ਪ੍ਰਕਾਸ਼

-ਕਾਲਾ ਸਿੰਘ ਬੇਦੀ

**ਅਮੀਰ ਦਾਸ, ਸਾਧੂ** : ਇਹ ਸੰਤ ਕਵੀ ਲਾਹੌਰ ਦਾ ਕਪੂਰ ਖੱਤਰੀ ਸੀ । ਇਸ ਦਾ ਜਨਮ 1789 ਈ. ਦੇ ਕਰੀਬ ਹੋਇਆ। ਇਹ ਦੋ ਭਰਾ ਸਨ । ਛੋਟੇ ਦਾ ਨਾਂ ਰਤਨ ਸਿੰਘ ਸੀ ਜੋ ਪਿਛੋਂ ਕਵੀ ਪੰਡਤ ਰਤਨ ਹਰੀ ਉਦਾਸੀਨ ਦੇ ਨਾਂ ਨਾਲ ਮਸ਼ਹੂਰ ਹੋਇਆ । ਅਮੀਰ ਦਾਸ ਦਾ ਅਸਲ ਨਾਂ ਅਮੀਰ ਸਿੰਘ ਸੀ ਪਰ ਸਾਧੂਆਂ ਦੀ ਸੰਗਤ ਕਾਰਨ ਇਹ ਅੰਮ੍ਰਿਤਸਰ ਪਹੁੰਚ ਕੇ ਉਦਾਸੀ ਬਣ ਗਿਆ ਤੇ ਇਸੇ ਨਾਂ ਨਾਲ ਮਸ਼ਹੂਰ ਹੋ ਗਿਆ । ਇਹ ਬੜਾ ਚੰਗਾ ਵੈਦ ਤੇ ਹਿੰਦੀ ਦਾ ਕਵੀ ਸੀ । ਅੰਮ੍ਰਿਤਸਰ ਵਿਚ ਕਿਲਾ ਲੋਹਗੜ੍ਹ ਦੇ ਨੇੜੇ ਇਸ ਦਾ ਆਸ਼ਰਮ ਸੀ । ਇਸ ਦੀਆਂ ਰਚੀਆਂ ਹੋਈਆਂ ਪੁਸਤਕਾਂ ਇਕ ਦਰਜਨ ਤੋਂ ਉਪਰ ਸੁਣਨ ਵਿਚ ਆਈਆਂ ਹਨ । ਪੁਰਾਤਨ ਸਾਹਿਤ ਦੀ ਖੋਜ ਕਰਦਿਆਂ ਇਸ ਦੀਆਂ ਹੇਠ ਲਿਖੀਆਂ ਪੁਸਤਕਾਂ ਮਿਲੀਆਂ ਹਨ:-

(ੳ) ਸਾਹਿਤਕ ਰਚਨਾਵਾਂ

1. ਸਭਾ ਮੰਡਲ (ਰੀਤਿ ਗਰੰਥ), ਸੰਮਤ 1884 ਬਿ.
2. ਪਿੰਗਲ ਬ੍ਰਿਤ ਚੰਦ੍ਰੋਦਯ (ਛੰਦ ਸ਼ਾਸਤਰ), 1887 ਬਿ.
3. ਬ੍ਰਿਜਰਾਜ ਬਿਲਾਸ ਸਤਸੈਯਾ (ਸਤਸਈ), 1889 ਬਿ.
4. ਕ੍ਰਿਸ਼ਨ ਸਾਹਿਤ ਸਿੰਧੂ (ਰੀਤਿ ਗਰੰਥ), 1890 ਬਿ.
5. ਸ੍ਰੀ ਸ਼ੇਰ ਸਿੰਘ ਪ੍ਰਕਾਸ਼ (ਅਲੰਕਾਰ ਗਰੰਥ), 1897 ਬਿ.
6. ਅਮੀਰ ਸ਼ਬਦ-ਕਲਪਤਰੁ, 1897 ਬਿ. (ਸ਼ਬਦ-ਕੋਸ਼)

(ਅ) ਵੈਦਿਕ ਗਰੰਥ

7. ਅਮੀਰ ਪ੍ਰਕਾਸ਼ (ਛਪ ਚੁੱਕਾ ਹੈ), ਸੰਮਤ 1916 ਬਿ.
8. ਅਸਵ ਸੰਘਤਾ ਪ੍ਰਕਾਸ਼ (ਘੋੜਿਆਂ ਦੇ ਇਲਾਜ) ਸੰਮਤ 1919 ਬਿ.
9. ਵੈਦਯ ਕਲਪਤਰੁ (ਚਿਕਿਤਸਾ) ਸੰਮਤ 1919 ਬਿ.

ਇਹ ਬੜੀ ਪ੍ਰਸਿੱਧ ਪੁਸਤਕ ਹੈ ਤੇ ਪੱਥਰ ਦੇ ਛਾਪੇ ਤੇ ਛਪੀ ਮਿਲਦੀ ਸੀ ।

ਕਵੀ ਸਾਧੂ ਅਮੀਰ ਦਾਸ 1863 ਈ. ਦੇ ਨੇੜੇ-ਤੇੜੇ ਸੁਰਗਵਾਸ ਹੋ ਗਿਆ ।

ਹ. ਪੁ.- ਰਾਮ ਕ੍ਰਿਸ਼ਨ ਦਾਸ ਛਿੱਬਰ,: ਰਾਮ ਲਲਾਮ ਗੀਤ (ਕਿਰਤ-ਰਤਨ ਹਰੀ ਉਦਾਸੀਨ)

-ਸ਼ਮਸ਼ੇਰ ਸਿੰਘ

**ਅਮੀਰ ਮੀਨਾਈ** : ਇਸ ਦਾ ਨਾਂ ਅਮੀਰ ਅਹਿਮਦ ਸੀ। ਇਹ ਮੌਲਵੀ ਕਰਮ ਮੁਹੰਮਦ ਦਾ ਪੁੱਤਰ ਸੀ। ਇਸ ਦਾ ਜਨਮ 1828 ਈ. ਵਿਚ ਲਖਨਊ ਵਿਖੇ ਹੋਇਆ । ਹਜ਼ਰਤ ਮਖ਼ਦੂਮ ਮੀਨਾ ਸ਼ਾਹ ਦੇ ਖ਼ਾਨਦਾਨ ਵਿਚੋਂ ਹੋਣ ਕਾਰਨ, ਇਹ ਮੀਨਾਈ ਕਹਾਉਂਦਾ ਸੀ। ਸੂਫ਼ੀ ਸੁਭਾਅ,ਹੁਸ਼ਿਆਰ ਤੇ ਮਿਹਨਤੀ ਹੋਣ ਕਾਰਨ ਇਹ ਕਈ ਪ੍ਰਕਾਰ ਦੇ ਗੁਣਾਂ ਵਿਚ ਪ੍ਰਬੀਨ ਹੋ ਗਿਆ।

ਇਸ ਨੇ ਪਹਿਲਾਂ ਆਪਣੇ ਪਿਤਾ ਕੋਲੋਂ ਤੇ ਫਿਰ ਫ਼ਰੰਗੀ ਤੇ ਮਹਿਲੀ ਵਿਦਵਾਨਾਂ ਕੋਲੋਂ ਵਿੱਦਿਆ ਪ੍ਰਾਪਤ ਕੀਤੀ । ਇਹ ਤਿਬ (ਹਿਕਮਤ) ਨਜੂਮ ਤੇ ਜਫ਼ਰ ਤੋਂ ਵੀ ਵਾਕਫ਼ ਸੀ। ਤਬੀਅਤ ਦਾ ਝੁਕਾਅ ਬਚਪਨ ਤੋਂ ਹੀ ਸ਼ਾਇਰੀ ਵੱਲ ਸੀ ਅਤੇ ਲਖਨਊ ਦਾ ਵਾਤਾਵਰਣ ਇਸ ਦੇ ਅਨੁਕੂਲ ਸੀ । ਸਿੱਟਾ ਇਹ ਹੋਇਆ ਕਿ ਇਹ ਬਚਪਨ ਤੋਂ ਸ਼ਿਅਰ ਕਹਿਣ ਲੱਗ ਪਿਆ । ਕੁਝ ਚਿਰ ਪਿੱਛੋਂ ਮੁਨਸ਼ੀ ਮੁਜ਼ਫ਼ਰ ਅਲੀ ਅਮੀਰ ਦਾ ਸ਼ਾਗਿਰਦ ਬਣ ਗਿਆ। ਇਹ ਸਮਾਂ ਵਾਜਦ ਅਲੀ ਸ਼ਾਹ ਦੇ ਰਾਜ ਦਾ ਸਮਾਂ ਸੀ। ਇਸ ਦੀ ਕਾਵਿ-ਕਲਾ ਦੀ ਸ਼ੁਹਰਤ ਦਰਬਾਰ ਵਿਚ ਪੁੱਜੀ। ਇਹ ਜ਼ਿਕਰ ਸੰਨ 1853 ਦਾ ਹੈ । ਇਸ ਦਾ ਕਲਾਮ ਦਰਬਾਰ ਵਿਚ ਸੁਣਿਆ ਗਿਆ। ਨਵਾਬ ਨੂੰ ਬਹੁਤ ਪਸੰਦ ਆਇਆ । ਨਵਾਬ ਦੇ ਹੁਕਮ ਅਨੁਸਾਰ ਦੋ ਕਿਤਾਬਾਂ (1) ਇਰਸ਼ਾਦੁੱਸੁਲਤਾਨ ਤੇ (2) ਹਿਦਾਯੱਤਸੁਲਤਾਨ ਲਿਖ ਕੇ ਪੇਸ਼ ਕੀਤੀਆਂ। ਖ਼ਿਲਅਤ ਤੇ ਇਨਾਮ ਨਾਲ ਇਸਦਾ ਸਨਮਾਨ ਕੀਤਾ ਗਿਆ।



ਅਮੀਰ ਮੀਨਾਈ

ਜਦੋਂ ਲਖਨਊ ਦੀ ਰੌਣਕ ਵਾਜਦ ਅਲੀ ਸ਼ਾਹ ਦੇ ਨਾਲ ਮੁੱਕ ਗਈ ਤਾਂ ਇਹ ਬੇਕਾਰ ਹੋ ਕੇ ਘਰ ਬਹਿ ਗਿਆ । ਇਸ ਨੂੰ ਕਦੇ ਕਾਕੋਰੀ, ਕਦੇ ਹਮੀਰਪੁਰ ਤੇ ਕਦੇ ਮੀਨਾਪੁਰ ਜਾਣਾ ਪਿਆ । ਅਖ਼ੀਰ ਨਵਾਬ ਯੂਸਫ਼ ਅਲੀ ਖ਼ਾਂ, ਰਿਆਸਤ ਰਾਮਪੁਰ, ਨੇ ਇਸ ਨੂੰ ਬੁਲਾ ਲਿਆ। ਇਹ ਉੱਥੇ ਪੁੱਜਿਆ ਤੇ ਸ਼ੇਖ ਵਹੀਦੁੱਜ਼ਮਾਂ ਲਖ਼ਨਵੀ ਦੀ ਲੜਕੀ ਨਾਲ ਇਸ ਦਾ ਵਿਆਹ ਹੋ ਗਿਆ । ਨਵਾਬ ਰਾਮਪੁਰ ਇਸ ਤੋਂ ਆਪਣੇ ਕਲਾਮ ਦੀ ਇਸਲਾਹ ਕਰਾਉਣ ਲੱਗਾ । ਸ਼ਾਹੀ ਦਰਬਾਰ ਵਿਚ ਇਸ ਦਾ ਸਨਮਾਨ ਤੇ ਸਤਿਕਾਰ ਇੰਨਾ ਹੋਇਆ ਕਿ 43 ਸਾਲ ਤੱਕ ਇਹ ਉਥੇ ਬੜੇ ਸੁਖ ਤੇ ਸ਼ਾਨ ਨਾਲ ਰਿਹਾ।

ਸੰਨ 1900 ਵਿਚ ਨਿਜ਼ਾਮ ਹੈਦਰਾਬਾਦ ਕਲਕੱਤੇ ਤੋਂ ਵਾਪਸ ਆਉਂਦਿਆਂ ਬਨਾਰਸ ਵਿਖੇ ਠਹਿਰਿਆ । ਅਮੀਰ ਨੇ ਕਸੀਦਾ ਲਿਖ ਕੇ ਪੇਸ਼ ਕੀਤਾ ਜੋ ਨਿਜ਼ਾਮ ਨੂੰ ਬਹੁਤ ਪਸੰਦ ਆਇਆ । ਇਸ ਨੇ ਅਮੀਰ ਨੂੰ ਹੈਦਰਾਬਾਦ ਆਉਣ ਦੀ ਫ਼ਰਮਾਇਸ਼ ਕੀਤੀ ਜਿਸ ਤੇ ਇਹ ਹੈਦਰਾਬਾਦ ਚਲਿਆ ਗਿਆ । ਕੁਝ ਵਿਦਵਾਨਾਂ ਦਾ ਖ਼ਿਆਲ ਹੈ ਕਿ ਇਹ ਸੱਦਾ 'ਦਾਗ਼' ਵੱਲੋਂ ਸੀ । ਇਸੇ ਸਾਲ ਹੀ ਇਕ ਮਹੀਨਾ ਨੌਂ ਦਿਨ ਬੀਮਾਰ ਰਹਿ ਕੇ 73 ਸਾਲ 10 ਦਿਨ ਦੀ ਉਮਰ ਵਿਚ ਇਹ ਪਰਲੋਕ ਸਿਧਾਰ ਗਿਆ। ਬੀਮਾਰੀ ਦੇ ਇਨ੍ਹਾਂ ਦਿਨਾਂ ਵਿਚ 'ਦਾਗ਼' ਤੇ 'ਸਰਸ਼ਾਰ' ਇਸ ਦੀ ਬੀਮਾਰ-ਪੁਰਸ਼ੀ ਵਾਸਤੇ ਆਉਂਦੇ ਹੁੰਦੇ ਸਨ ।

ਇਸ ਦਾ ਪਹਿਲਾ ਉਰਦੂ ਦੀਵਾਨ 'ਗ਼ੈਰਤਿ-ਬਹਾਰਿਸਤਾਨ' ਗ਼ਦਰ ਦੇ ਦਿਨਾਂ ਵਿਚ ਨਸ਼ਟ ਹੋ ਗਿਆ । ਇਸ ਦੀ ਯਾਦਗਾਰ ਦੋ

ਮਸਨਵੀਆਂ (1) ਨੂਰਿਤਜੱਲੀ ਤੇ (2) ਅਬਰਿ-ਕਰਮ ਹਨ । ਮੁਸੱਦਸਾਂ ਵਿਚ ਸੁਬਹਿ-ਆਜ਼ਲ, ਸ਼ਾਮਿ-ਅਬਦ, ਲੈਲਤੁਲਕਦਰ ਤੇ ਜ਼ਿਕਰਿਸ਼ਾ-ਹਿਅੰਬੀਆ ਮਸ਼ਹੂਰ ਹਨ । ਇਸ ਦੇ ਲਿਖੇ ਹੋਏ ਛੇ ਵਾਸੋਖ਼ਤ ਵੀ ਹਨ।

ਦੀਵਾਨ ਮਿਰਆਤੁਲਗ਼ੈਬ 1290 ਹਿ. ਵਿਚ ਤੇ ਸਨਮਖ਼ਾਨਾਇ-ਇਸ਼ਕ 1313 ਵਿਚ ਛਪੇ । ਇਕ ਪੁਸਤਕ ਸੁਰਮਾਇ-ਬਸੀਰਤ ਹੈ । ਇਸ ਵਿਚ ਅਰਬੀ ਤੇ ਫ਼ਾਰਸੀ ਦੇ ਉਨ੍ਹਾਂ ਸ਼ਬਦਾਂ ਦਾ ਵੇਰਵਾ ਹੈ ਜਿਨ੍ਹਾਂ ਦੀ ਉਰਦੂ ਵਿਚ ਅਸ਼ੁੱਧ ਵਰਤੋਂ ਹੁੰਦੀ ਸੀ । ਇਨ੍ਹਾਂ ਸ਼ਬਦਾਂ ਨੂੰ ਸ਼ੁੱਧ ਰੂਪ ਵਿਚ ਵਰਤ ਕੇ ਇਸ ਪੁਸਤਕ ਵਿਚ ਵਿਖਾਇਆ ਗਿਆ ਹੈ । ਕੁਝ ਸ਼ਿਅਰ ਹਜ਼ਰਤ ਮੁਹੰਮਦ ਸਾਹਿਬ ਦੀ ਉਸਤਤ ਵਿਚ ਹਨ ਜਿਨ੍ਹਾਂ ਦਾ ਨਾਂ ਖ਼ਾਤਿਮੁੱਨਬੀਈਨੋ ਹੈ । ਇਸ ਦੀ ਸਭ ਤੋਂ ਵੱਧ ਪ੍ਰਸਿੱਧ ਰਚਨਾ ਅਮੀਰੁਲੁਗਾਤ ਹੈ ਜਿਸ ਦੀ ਪ੍ਰਸ਼ੰਸਾ ਚੋਟੀ ਦੇ ਵਿਦਵਾਨ ਕਰਦੇ ਹਨ ।

ਹ. ਪੁ.- ਤਾਰੀਖ਼ਿ ਅਦਬਿ ਉਰਦੂ-ਰਾਮ ਬਾਬੂ ਸਕਸੈਨਾ ; ਤਾਰੀਖ਼ਿ ਅਦਬਿ ਉਰਦੂ-ਪ੍ਰੋ. ਡਾਕਟਰ ਸੱਯਦ ਇਅਜਾਜ਼ ਹੁਸੈਨ, ਸਦਰ ਸ਼ੁਅਬਾ ਉਰਦੂ, ਅਲਾਹਬਾਦ ਯੂਨੀਵਰਸਿਟੀ ।

- ਲੋਕ ਚੰਦ

**ਅਮੂਰੀ** : ਇਹ ਜ਼ਾਤੀ ਬਾਈਬਲ ਦੇ ਕਥਨ ਅਨੁਸਾਰ ਯਹੂਦੀਆਂ ਤੋਂ ਵੱਖਰੀ ਇਕ ਹੋਰ ਜਾਤੀ ਸੀ ਜਿਹੜੀ ਕੈਨਆਨ ਦੇ ਰਹਿਣ ਵਾਲੀ ਸੀ । ਖੁਦਾਈ ਕਰਨ ਤੋਂ ਪੁਰਾਣੇ ਮਿਸਰ ਦੀ ਸਭਿਅਤਾ ਉੱਤੇ ਚਾਨਣਾ ਪਾਉਣ ਵਾਲੀਆਂ ਜਿਹੜੀਆਂ ਚੀਜ਼ਾਂ ਮਿਲੀਆਂ ਹਨ ਉਨ੍ਹਾਂ ਵਿਚ ਪਪਾਇਰੀ ਕਾਗ਼ਜ ਉੱਤੇ ਬਣੇ ਹੋਏ ਕੁਝ ਅਮੂਰੀ ਲੋਕਾਂ ਦੇ ਚਿੱਤਰ ਵੀ ਹਨ । ਇਨ੍ਹਾਂ ਚਿੱਤਰਾਂ ਨੂੰ ਵੇਖ ਕੇ ਇੰਜ ਲਗਦਾ ਹੈ ਕਿ ਅਮੂਰੀ ਜਾਤੀ ਕਿਸੇ ਆਰੀਆ ਜਾਂ ਇੰਡੋ-ਯੂਰਪੀਨ ਜਾਤੀ ਦੀ ਇਕ ਸ਼ਾਖ ਹੋਵੇਗੀ। ਬਾਬਲ ਸਾਹਿਤ ਅਨੁਸਾਰ ਅਮੂਰੀ ਜਾਤੀ ਦੇ ਲੋਕ ਬਾਬਲ ਤੋਂ ਪੱਛਮ ਦੇ ਇਲਾਕੇ ਦੇ ਰਹਿਣ ਵਾਲੇ ਸਨ । ਕੁਝ ਵਿਦਵਾਨਾਂ ਦਾ ਖ਼ਿਆਲ ਹੈ ਕਿ ਅਜੋਕੀ ਅਰਾਮੀ ਜਾਤੀ ਇਸੇ ਅਮੂਰੀ ਜਾਤੀ ਵਿਚੋਂ ਨਿਕਲੀ ਹੈ ।

ਬਾਬਲ ਦੇ ਸ਼ਾਹੀ ਘਰਾਣਿਆਂ ਦੀ ਫ਼ਹਿਰਿਸਤ ਮੁਤਾਬਕ 2900 ਈ. ਪੂ. ਵਿਚ ਬਾਬਲ ਉੱਤੇ ਅਮੂਰੀਆਂ ਦੇ ਸ਼ਾਹੀ ਘਰਾਣੇ ਦਾ ਰਾਜ ਸੀ। ਇਸ ਤੋਂ ਪਿੱਛੋਂ ਫਿਰ 2105 ਈ. ਪੂ. ਤੋਂ 1925 ਈ. ਪੂ. ਤੱਕ ਬਾਬਲ ਉੱਤੇ ਅਮੂਰੀਆਂ ਦੇ ਰਾਜ ਦਾ ਜ਼ਿਕਰ ਮਿਲਦਾ ਹੈ । ਤੈੱਲ-ਅਲ-ਅਮਰਨਾ ਅਤੇ ਬੋਗਜ਼-ਕੁਈ ਦੀ ਖੁਦਾਈ ਤੋਂ ਮਿਲੀਆਂ ਚੀਜ਼ਾਂ ਤੋਂ ਪਤਾ ਲਗਦਾ ਹੈ ਕਿ ਲਿਬਨਾਨ ਅਤੇ ਕਾਦੇਸ਼ ਦੇ ਸ਼ਾਹੀ ਘਰਾਣੇ ਵੀ ਅਮੂਰੀ ਸਨ ਜਿਨ੍ਹਾਂ ਨੇ 1400 ਈ. ਪੂ.ਤੋਂ ਲੈ ਕੇ 1200 ਈ. ਪੂ. ਤੱਕ ਇਨ੍ਹਾਂ ਦੇਸ਼ਾਂ ਤੇ ਰਾਜ ਕੀਤਾ । ਕੁਝ ਵਿਦਵਾਨਾਂ ਦਾ ਇਹ ਵੀ ਕਹਿਣਾ ਹੈ ਕਿ ਅਮੂਰੀ ਭਾਸ਼ਾ ਇਬਰਾਨੀ ਦਾ ਪਹਿਲਾ ਰੂਪ ਸੀ ।

**ਅਮੋਘਵਰਸ਼** : ਇਹ ਰਾਸ਼ਟਰਕੂਟ ਜਾਤੀ ਦਾ ਰਾਜਾ ਸੀ ਜੋ ਲਗਭਗ 814 ਵਿਚ ਗੱਦੀ ਉਤੇ ਬੈਠਾ ਤੇ 64 ਸਾਲ ਰਾਜ ਕਰਨ ਤੋਂ ਮਗਰੋਂ ਸ਼ਾਇਦ 878 ਵਿਚ ਮਰਿਆ । ਇਹ ਗੋਵਿੰਦ ਤੀਜੇ ਦਾ ਪੁੱਤਰ ਸੀ । ਇਸ ਦੇ ਨਾਬਾਲਗ਼ ਹੋਣ ਕਾਰਨ ਇਸਦੇ ਪਿਤਾ ਨੇ ਮੌਤ ਸਮੇਂ ਰਾਜ-ਕਾਜ ਦਾ ਕੰਮ ਸੰਭਾਲਣ ਲਈ ਕਰਕਰਾਜ ਨੂੰ ਇਸਦਾ ਸਹਾਇਕ ਮੁਕੱਰਰ ਕੀਤਾ ਸੀ ਪਰ ਵਜ਼ੀਰ ਅਤੇ ਸੈਨਾ ਹੌਲੀ ਹੌਲੀ ਬਾਗ਼ੀ ਹੁੰਦੇ ਗਏ । ਰਾਜ ਦਾ ਗੰਗਵਾੜੀ ਪ੍ਰਾਂਤ ਸੁਤੰਤਰ ਹੋ ਗਿਆ ਅਤੇ ਵੈਂਗੀ ਦੇ ਚਾਲੂਕੀਆ ਬੰਸ ਦੇ ਰਾਜੇ ਵਿਜੈਦਿੱਤੀਆ ਦੂਜੇ ਨੇ ਹਮਲਾ ਕਰਕੇ ਅਮੋਘਵਰਸ਼ ਨੂੰ ਗੱਦੀ ਤੋਂ ਲਾਹ ਦਿੱਤਾ ਪਰ ਅਮੋਘਵਰਸ਼ ਨੇ ਵੀ ਹਿੰਮਤ ਨਾ ਹਾਰੀ ਅਤੇ ਕਰਕਰਾਜ ਦੀ ਮਦਦ ਨਾਲ ਉਸ ਨੇ ਰਾਸ਼ਟਰਕੂਟ ਦੇ ਤਖ਼ਤ ਉੱਤੇ ਮੁੜ ਕਬਜ਼ਾ ਕਰ ਲਿਆ । ਰਾਸ਼ਟਰਕੂਟ ਫਿਰ ਵੀ ਕਮਜ਼ੋਰ ਰਹੇ ਅਤੇ ਉਨ੍ਹਾਂ ਨੂੰ ਵਾਰ ਵਾਰ ਮਾਰਾਂ ਖਾਣੀਆਂ ਪਈਆਂ ।

ਅਮੋਘਵਰਸ਼ ਦੇ ਸੰਜਨ-ਤਾਮ੍ਰਪੱਤਰ ਦੀਆਂ ਲਿਖਤਾਂ ਤੋਂ ਉਸ ਸਮੇਂ ਦੀ ਭਾਰਤੀ ਰਾਜਨੀਤੀ ਤੇ ਕਾਫ਼ੀ ਰੌਸ਼ਨੀ ਪੈਂਦੀ ਹੈ । ਭਾਵੇਂ ਉਸ ਵਿਚ ਉਸ ਦੀਆਂ ਆਪਣੀਆਂ ਹੀ ਜਿੱਤਾਂ ਦਾ ਵੇਰਵਾ ਦਰਜ ਹੈ । ਅਸਲ ਵਿਚ ਉਸ ਨੂੰ ਸਦਾ ਹਾਰ ਹੀ ਹੋਈ । ਅਮੋਘਵਰਸ਼ ਧਾਰਮਿਕ ਰੁਚੀਆਂ ਵਾਲਾ ਵਿਦਵਾਨ ਅਤੇ ਮਹਾਂ ਲਕਸ਼ਮੀ ਦਾ ਪਰਮ ਭਗਤ ਸੀ । ਜੈਨ ਆਚਾਰੀਆਂ ਦੇ ਉਪਦੇਸ਼ ਨਾਲ ਉਸ ਦੀ ਰੁਚੀ ਜੈਨ ਧਰਮ ਵੱਲ ਹੋ ਗਈ ਸੀ । ਇਸ ਨੂੰ 'ਕਵਿਰਾਜ ਮਾਰਗ' ਅਤੇ 'ਪ੍ਰਸ਼ਨੋਤਰ ਮਾਲਿਕਾ' ਦਾ ਕਰਤਾ ਮੰਨਿਆ ਜਾਂਦਾ ਹੈ । ਮਾਨਯਖੇਟ ਰਾਜਧਾਨੀ ਉਸ ਨੇ ਹੀ ਵਸਾਈ ਸੀ । ਅਖੀਰਲੇ ਦਿਨਾਂ ਵਿਚ ਉਹ ਰਾਜ-ਕਾਜ ਮੰਤਰੀਆਂ ਅਤੇ ਯੁਵਰਾਜ ਨੂੰ ਸੌਂਪ ਕੇ ਆਪ ਤਿਆਗੀ ਹੋ ਗਿਆ ਸੀ ।

**ਅਮੋਨੀਆ** : ਇਹ ਇਕ ਰੰਗ-ਹੀਣ, ਤੇਜ਼ ਅਤੇ ਵਿਸ਼ੇਸ਼ ਗੰਧ ਵਾਲੀ ਹਵਾ ਤੋਂ ਹਲਕੀ ਗੈਸ ਹੈ । ਇਸ ਦੇ ਕੁਝ ਯੋਗਿਕਾਂ, ਜਿਵੇਂ ਕਿ ਅਮੋਨੀਅਮ ਕਲੋਰਾਈਡ (ਨੁਸ਼ਾਦਰ), ਦਾ ਬਹੁਤ ਪਹਿਲਾਂ ਤੋਂ ਪਤਾ ਸੀ ਪਰ ਅਮੋਨੀਆ ਗੈਸ ਦਾ ਪਤਾ ਸਭ ਤੋਂ ਪਹਿਲਾਂ ਪ੍ਰੀਸਟਲੇ ਦੁਆਰਾ 1774 ਈ. ਵਿਚ ਇਸ ਗੈਸ ਨੂੰ ਤਿਆਰ ਕਰਨ ਤੋਂ ਲੱਗਿਆ । ਸੀ. ਡਬਲਯੂ. ਸ਼ੀਲ ਨੇ 1777 ਈ. ਵਿਚ ਪਤਾ ਕੀਤਾ ਕਿ ਇਸ ਵਿਚ ਨਾਈਟ੍ਰੋਜਨ ਹੁੰਦੀ ਹੈ । ਫਿਰ 1785 ਵਿਚ ਸੀ. ਐੱਲ. ਬਰਥੋਲੇ ਨੇ ਇਸ ਗੈਸ ਦਾ ਬਿਜਲੀ ਦੀ ਚਿੰਗਾੜੀ ਦੁਆਰਾ ਵਿਯੋਜਨ ਕਰਕੇ ਦਰਸਾਇਆ ਕਿ ਇਸ ਵਿਚ ਹਾਈਡ੍ਰੋਜਨ ਤੇ ਨਾਈਟ੍ਰੋਜਨ ਤੱਤ ਹੁੰਦੇ ਹਨ।

ਅਮੋਨੀਆ ਗੈਸ ਦੀ ਥੋੜ੍ਹੀ ਜਿਹੀ ਮਾਤਰਾ ਹਵਾ ਅਤੇ ਮੀਂਹ ਦੇ ਪਾਣੀ ਵਿਚ ਮਿਲਦੀ ਹੈ । ਜੀਵਾਂ ਅਤੇ ਪੌਦਿਆਂ ਦੇ ਗਲਣ ਸੜਨ ਨਾਲ ਵੀ ਅਮੋਨੀਆ ਗੈਸ ਅਤੇ ਉਸ ਦੇ ਲੂਣ ਬਣਦੇ ਹਨ । ਇਸ ਦੇ ਕੁਝ ਯੋਗਿਕ ਖਣਿਜ, ਮਿੱਟੀ ਅਤੇ ਫ਼ਲਾਂ ਦੇ ਰਸ ਵਿਚ ਵੀ ਮਿਲਦੇ ਹਨ।

ਵਪਾਰਕ ਤੌਰ ਤੇ ਇਹ ਗੈਸ ਅਮੋਨੀਆਮਈ ਲਿਕਰ ਜਾਂ ਹਵਾ ਤੋਂ ਤਿਆਰ ਕੀਤੀ ਜਾਂਦੀ ਹੈ ।

**1. ਅਮੋਨੀਆਮਈ ਲਿਕਰ ਤੋਂ –** ਕੋਲੇ ਵਿਚ ਪੁਰਾਣੀਆਂ ਬਨਸਪਤੀਆਂ ਦੀ 1.5 ਪ੍ਰਤੀਸ਼ਤ ਖੈ ਨਾਈਟ੍ਰੋਜਨ ਹੁੰਦੀ ਹੈ ਅਤੇ ਜਦੋਂ ਕੋਲੇ ਦਾ ਕਾਰਬਨੀਕਰਨ ਕੀਤਾ ਜਾਂਦਾ ਹੈ ਤਾਂ ਕੋਲ ਗੈਸ ਦੇ ਨਾਲ ਹੀ ਯੋਗਿਕਾਂ ਦੇ ਰੂਪ ਵਿਚ ਅਮੋਨੀਆ ਲੰਘ ਜਾਂਦੀ ਹੈ ਅਤੇ ਅਮੋਨੀਆਮਈ ਲਿਕਰ ਵਿਚ ਆ ਜਾਂਦੀ ਹੈ । ਜਦੋਂ ਇਸ ਲਿਕਰ ਨੂੰ ਭਾਫ਼ ਦੀ ਧਾਰਾ ਵਿਚ ਚੂਨੇ ਨਾਲ ਗਰਮ ਕੀਤਾ ਜਾਂਦਾ ਹੈ ਤਾਂ ਕੁਝ ਅਮੋਨੀਅਮ ਲੂਣ ਸਿਰਫ਼ ਤਾਪ ਦੇ ਅਸਰ ਨਾਲ ਹੀ ਅਪਘਟਿਤ ਹੋ ਜਾਂਦੇ ਹਨ ਅਤੇ ਬਾਕੀਆਂ ਦਾ ਅਪਘਟਨ ਚੂਨੇ ਦੇ ਅਸਰ ਨਾਲ ਹੋ ਜਾਂਦਾ ਹੈ ਜਿਸ ਦੇ ਸਿੱਟੇ ਵਜੋਂ ਅਮੋਨੀਆ ਗੈਸ ਪ੍ਰਾਪਤ ਹੁੰਦੀ ਹੈ ।

**2. ਹਵਾ ਤੋਂ** - ਹਵਾ ਵਿਚਲੀ ਨਾਈਟ੍ਰੋਜਨ ਨੂੰ ਅਮੋਨੀਆ ਵਿਚ ਬਦਲਣ ਲਈ ਹਾਬਰ ਵਿਧੀ ਅਤੇ ਸਾਇਐਨੋਮਾਈਡ ਵਿਧੀ ਵਰਤੀ ਜਾਂਦੀ ਹੈ।

(ੳ) ਹਾਬਰ ਵਿਧੀ - ਇਹ ਵਿਧੀ ਨਾਈਟ੍ਰੋਜਨ ਅਤੇ ਹਾਈਡ੍ਰੋਜਨ ਦੇ ਸਿੱਧੇ ਮੇਲ ਉੱਤੇ ਆਧਾਰਿਤ ਹੈ :-


$N_2 + 3H_2 \Leftrightarrow 2NH_3 + 24{,}000$ ਕੈਲੋਰੀਆਂ

ਇਹ ਕਿਰਿਆ ਪਰਤਵੀਂ ਅਤੇ ਤਾਪ-ਨਿਕਾਸੀ ਹੈ । ਨਿਮਨ ਤਾਪਮਾਨ ਕਾਇਮ ਕਰਕੇ ਅਤੇ ਉੱਚ ਦਬਾਉ ਪਾ ਕੇ ਅਮੋਨੀਆ ਦੀ

ਚੋਖੀ ਮਾਤਰਾ ਪ੍ਰਾਪਤ ਕੀਤੀ ਜਾ ਸਕਦੀ ਹੈ । ਅਮਲੀ ਰੂਪ ਵਿਚ ਨਾਈਟ੍ਰੋਜਨ ਦੇ ਇਕ ਭਾਗ ਅਤੇ ਹਾਈਡ੍ਰੋਜਨ ਦੇ ਤਿੰਨ ਭਾਗਾਂ ਨੂੰ 200 ਵਾਯੂਮੰਡਲ ਦਬਾਉ ਤੇ 500° ਸੈਂ. ਤੋਂ 700° ਸੈਂ. ਉੱਤੇ ਉਤਪ੍ਰੇਰਕ ਉੱਤੋਂ ਲੰਘਾਇਆ ਜਾਂਦਾ ਹੈ । ਇਸ ਤਰ੍ਹਾਂ ਵੀ ਕੇਵਲ 10ਪ੍ਰਤੀਸ਼ਤ ਪਰਿਵਰਤਨ ਹੀ ਹੁੰਦਾ ਹੈ । ਇਸ ਮੰਤਵ ਲਈ ਵਰਤਿਆ ਜਾਂਦਾ ਉਤਪ੍ਰੇਰਕ ਹੇਠ ਲਿਖਿਆਂ ਵਿਚੋਂ ਕੋਈ ਇਕ ਹੁੰਦਾ ਹੈ :-

ਮੌਲਿਬਡਿਨਮ ਜਾਂ ਕੈਲਸ਼ੀਅਮ ਮਿਲਿਆ ਆਇਰਨ ਚੂਰਨ, ਸਿਲੀਕਾ ਅਤੇ ਪੋਟਾਸ਼ੀਅਮ ਆਕਸਾਈਡ ਮਿਲਿਆ ਫ਼ੈਰਿਕ ਆਕਸਾ-ਈਡ, ਆਸਮੀਅਮ ਜਾਂ ਯੂਰੇਨੀਅਮ ਚੂਰਨ ਜਾਂ ਪਿਊਮਿਸ ਸਟੋਨ ਤੇ ਜੰਮਾਇਆ ਨਿਕਲ ਚੂਰਨ ।

(ਅ) ਸਾਈਐਨੋਮਾਈਡ ਵਿਧੀ-ਇਸ ਵਿਧੀ ਵਿਚ 800° ਸੈਂ. ਤੇ ਗਰਮ ਕੀਤੇ ਕੈਲਸ਼ੀਅਮ ਕਾਰਬਾਈਡ ਉਪਰ ਹਵਾ ਲੰਘਾਈ ਜਾਂਦੀ ਹੈ ਜਿਸ ਨਾਲ ਕੈਲਸ਼ੀਅਮ ਸਾਇਐਨੋਮਾਈਡ ਬਣਦਾ ਹੈ :–



$CaC_2+N2 \rightarrow Ca3N_2+C$

ਇਸ ਕੈਲਸ਼ੀਅਮ ਸਾਇਐਨੋਮਾਈਡ ਨੂੰ ਦਬਾਓ ਹੇਠ ਭਾਫ਼ ਨਾਲ ਮਿਲਾਉਣ ਤੇ ਅਮੋਨੀਆ ਗੈਸ ਪ੍ਰਾਪਤ ਹੁੰਦੀ ਹੈ :–



$CaCN_2+3H_2O \rightarrow CaCO_3+2NH_3$

ਪ੍ਰਯੋਗਸ਼ਾਲਾਂ ਵਿਚ ਅਮੋਨੀਆ ਗੈਸ ਬਣਾਉਣ ਦੇ ਪ੍ਰਸਿੱਧ ਢੰਗ ਇਹ ਹਨ :-

1. ਖਾਰੇ ਹਾਈਡ੍ਰੌਕਸਾਈਡਾਂ ਦੀ ਅਮੋਨੀਅਮ ਲੂਣਾਂ ਨਾਲ ਕਿਰਿਆ ਦੁਆਰਾ :–



$NH_4CL + NaOH$ Ä $NaCL + NH_3 + H_2O$ਅਤੇ

2. ਨਾਈਟ੍ਰਾਈਡਾਂ ਦੇ ਹਾਈਡ੍ਰਾਲਿਸਿਜ਼ ਦੁਆਰਾ :–



$Mg_3N_2+ 6H_2O \rightarrow 3Mg(OH)_2+2NH_3$

ਅਮੋਨੀਆ ਗੈਸ ਹਵਾ ਤੋਂ ਹਲਕੀ ਹੈ । ਇਸ ਦੇ ਕੁਝ ਵਿਸ਼ੇਸ਼ ਭੌਤਿਕ ਗੁਣ ਹੇਠਾਂ ਸਾਰਨੀ ਵਿਚ ਦਿੱਤੇ ਗਏ ਹਨ :–

| | |
|---|---|
| ਪਿਘਲਾਉ ਦਰਜਾ | 195.36K (-77.74°ਸੈਂ.) |
| ਉਬਾਲ ਦਰਜਾ | 239.68 ਸੈਂ..K (-33.4°ਸੈਂ.) |
| ਕ੍ਰਾਂਤਿਕ ਤਾਪਮਾਨ | 406.0 K (132.9ਸੈਂ.) |
| ਉਬਾਲ ਦਰਜੇ ਉੱਤੇ ਵਿਸ਼ਿਸ਼ਟ ਤਾਪ | 1.07 ਕੈਲੋਰੀ/ਗ੍ਰਾ. |
| ਜਮਾਉ ਦਰਜੇ ਉੱਤੇ ਵਿਸ਼ਿਸ਼ਟ ਤਾਪ | 1.05 ਕੈਲੋਰੀ/ਗ੍ਰਾ. |
| ਗਲਣ ਤਾਪ | 1352 ਕੈਲੋਰੀ/ਮੋਲ |
| ਵਾਸ਼ਪੀਕਰਨ ਤਾਪ (ਉਬਾਲ ਦਰਜੇ ਤੇ) | 5581 ਕੈਲੋਰੀ/ਮੋਲ |
| ਠੋਸ ਦੀ ਤੀਹਰੇ ਬਿੰਦੂ ਉੱਤੇ ਘਣਤਾ | 0.735 ਗ੍ਰਾ/ਮਿ.ਲੀ$^3$ |
| ਠੋਸ ਦੀ ਉਬਾਲ ਦਰਜੇ ਉੱਤੇ ਘਣਤਾ | 0.682 ਗ੍ਰਾ/ਮਿ.ਲਿ$^3$ |
| ਠੋਸ ਦੀ ਕ੍ਰਾਂਤਿਕ ਤਾਪਮਾਨ ਉੱਤੇ ਘਣਤਾ | 0.234 ਗ੍ਰਾ/ਮਿ.ਲਿ.$^3$ |
| ਤੀਹਰੇ ਬਿੰਦੂ ਉੱਤੇ ਵਾਸ਼ਪ ਦਬਾਉ | 45.58 ਮਿ.ਮੀ. (ਪਾਰੇ ਦੇ) |
| -40 ਸੈਂ. ਉੱਤੇ ਵਾਸ਼ਪ ਦਬਾਉ | 538.3 ਮਿ.ਮੀ.(ਪਾਰੇ ਦੇ) |
| 0 ਸੈਂ. ਉੱਤੇ ਵਾਸ਼ਪ ਦਬਾਓ | 3221.0 ਮਿ.ਮੀ. (ਪਾਰੇ ਦੇ) |
| 30 ਸੈਂ. ਉੱਤੇ ਵਾਸ਼ਪ ਦਬਾਓ | 8749.0 ਮਿ.ਮੀ.(ਪਾਰੇ ਦੇ) |
| ਕ੍ਰਾਂਤਿਕ ਤਾਪਮਾਨ ਉੱਤੇ ਵਾਸ਼ਪ ਦਬਾਉ | 112.3 ਵਾਯੂਮੰਡਲ |
| ਪਾਣੀ ਵਿਚ ਘੁਲਣਸ਼ੀਲਤਾ (1 ਵਾਯੂਮੰਡਲ ਤੇ 20° ਸੈਂ. ਤੇ) | 33.1% (ਭਾਰ ਅਨੁਸਾਰ) |
| ਲੇਸਲਾਪਣ (ਤਰਲ, 25° ਸੈਂ.) | 0.00 1350 ਪਾਇਜ਼ |

ਇਹ ਗਿਆਤ ਕੀਤਾ ਗਿਆ ਹੈ ਕਿ ਅਮੋਨੀਆ ਦਾ ਅਣੂੰ ਪਿਰਾਮਿਡੀ ਬਣਤਰ ਵਾਲਾ ਹੈ :–




ਇਹ ਪਿਰਾਮਿਡੀ ਅਣੂੰ ਆਸਾਨੀ ਨਾਲ ਹੀ ਉਲਟ ਜਾਂਦਾ ਹੈ । ਇਹ ਵੇਖਿਆ ਗਿਆ ਹੈ ਕਿ ਇਹ ਅਣੂੰ 23,870 ਮੈਗਾ ਸਾਈਕਲ ਦੀ ਆਵ੍ਰਿਤੀ ਨਾਲ ਦੋ ਅੰਤਮ ਰੂਪਾਂ ਵਿਚਕਾਰ ਡੋਲਦਾ ਰਹਿੰਦਾ ਹੈ । ਇਸ ਦਾ ਇਹ ਗੁਣ ਅਮੋਨੀਆ ਕਲਾਕ ਬਣਾਉਣ ਵਿਚ ਵਰਤਿਆ ਗਿਆ ਹੈ ਜੋ ਕਿ ਸਮਾਂ ਮਿਣਨ ਦਾ ਸਭ ਤੋਂ ਵਧੀਆ ਅਤੇ ਠੀਕ ਯੰਤਰ ਹੈ ।

ਅਮੋਨੀਆ (ਅਤੇ ਇਸ ਦੇ ਵਿਉਤਪਤਾਂ)ਦੇ ਬਹੁਤ ਸਾਰੇ ਗੁਣਾਂ ਨੂੰ ਸਮਝਣ ਲਈ ਇਹ ਬਣਤਰ ਬਹੁਤ ਸਹਾਈ ਹੁੰਦੀ ਹੈ ਜਿਵੇਂ ਕਿ ਇਸ ਦੀ ਪ੍ਰੋਟਾਨ ਪ੍ਰਾਪਤ ਕਰਕੇ ਅਮੋਨੀਅਮ ਆਇਨ ($NH_4$+) ਬਣਨ ਦੀ ਚੇਸ਼ਟਾ :-




ਅਤੇ ਇਸ ਦੀ ਉਪ ਸਹਿ-ਸੰਯੋਜਕ ਯੋਗਿਕ ਬਣਾਉਣ ਦੀ ਚੇਸ਼ਟਾ, ਜਿਹਾ ਕਿ ਧਾਤਵੀ ਐਮੀਨ ਜਿਨ੍ਹਾਂ ਨੂੰ ਅਮੋਨੀਏਟ ਵੀ ਕਹਿੰਦੇ ਹਨ । ਇਨ੍ਹਾਂ ਯੋਗਿਕਾਂ ਦੇ ਅਣੂੰਆਂ ਵਿਚ ਕ੍ਰਿਸਟਲੀਕਰਨ-ਅਮੋਨੀਆ ਹੁੰਦਾ ਹੈ। ਇਨ੍ਹਾਂ ਯੋਗਿਕਾਂ ਦੀ ਸਥਿਰਤਾ ਵਿਚ ਕਾਫ਼ੀ ਅੰਤਰ ਹੁੰਦਾ ਹੈ ਜਿਵੇ $AgCL.3NH_3$ ਵਿਚੋਂ ਤਾਂ ਅਮੋਨੀਆ ਸਹਿਜੇ ਹੀ ਨਿਕਲ ਜਾਂਦੀ ਹੈ ਪਰ $[CO(NH_3)_6]\ CL_3$ ਅਤੇ $[Cr(NH_3)_6]\ (NO_3)_3$ ਬਹੁਤ ਸਥਾਈ ਹੁੰਦੇ ਹਨ । ਅਮੋਨੀਆ ਜਲਣ ਵਿਚ ਸਹਾਇਤਾ ਨਹੀਂ ਦਿੰਦੀ ਪ੍ਰੰਤੂ ਆਕਸੀਜਨ ਦੀ ਹੋਂਦ ਵਿਚ ਇਸ ਦੇ ਜਲਣ ਨਾਲ ਕਈ ਪਦਾਰਥ ਬਣਦੇ ਹਨ ਜਿਨ੍ਹਾਂ ਵਿਚ ਮੁੱਖ ਤੌਰ ਤੇ ਨਾਈਟ੍ਰੋਜਨ, ਪਾਣੀ ਅਤੇ ਨਾਈਟ੍ਰੋਜਨ ਦੇ ਕੁਝ ਆਕਸਾਈਡ ਹੁੰਦੇ ਹਨ । ਅਮੋਨੀਆ ਦੀ ਪਲੈਟਿਨਮ ਜਾਲੀ ਵਰਗੇ ਉਤਪ੍ਰੇਰਕ ਦੀ ਹੋਂਦ ਵਿਚ, ਹਵਾ ਦੁਆਰਾ ਸੀਮਿਤ ਆਕਸੀਕਰਨ ਦੀ ਤਕਨੀਕੀ ਵਿਧੀ ਬਹੁਤ ਮਹੱਤਤਾ ਵਾਲੀ ਹੈ। ਇਸ ਦੁਆਰਾ ਨਾਈਟ੍ਰੋਜਨ ਆਕਸਾਈਡ ਬਣਦਾ ਹੈ ਜਿਹੜਾ ਕਿ ਓਸਟਵਾਲਟ ਵਿਧੀ ਰਾਹੀਂ ਨਾਈਟ੍ਰਿਕ ਐਸਿਡ ਬਣਾਉਣ ਲਈ ਮੁਢਲਾ ਪਦਾਰਥ ਹੈ। ਕਲੋਰੀਨ ਨਾਲ ਅਮੋਨੀਆ (ਵਧੇਰੇ ਮਾਤਰਾ ਵਿਚ) ਦੀ ਕਿਰਿਆ ਦੁਆਰਾ ਅਮੋਨੀਅਮ ਕਲੋਰਾਈਡ ਅਤੇ ਨਾਈਟ੍ਰੋਜਨ ਜਾਂ ਕਲੋਰਐਮੀਨ ($NH_2Cl$) ਬਣਦੇ ਹਨ । ਜੇ ਕਲੋਰੀਨ ਵਧੇਰੇ ਮਾਤਰਾ ਵਿਚ ਵਰਤੀ ਜਾਵੇ ਤਾਂ ਅਤਿ-ਵਿਸਫੋਟਕ ਨਾਈਟ੍ਰੋਜਨ ਟ੍ਰਾਈਕਲੋਰਾਈਡ $NCl_3$ ਬਣਦਾ ਹੈ । ਆਇਓਡੀਨ ਨਾਲ ਮਿਲ ਕੇ ਇਹ ਗੈਸ ਬਹੁਤ ਸ਼ਕਤੀਸ਼ਾਲੀ ਵਿਸਫੋਟਕ, ਨਾਈਟ੍ਰੋਜਨ ਟ੍ਰਾਈਆਇਓਡਾਈਡ ($NI_3NH_3$) ਬਣਾਉਂਦੀ ਹੈ।

ਅਮੋਨੀਆ ਪਾਣੀ ਵਿਚ ਬਹੁਤ ਹੀ ਘੁਲਣਸ਼ੀਲ ਹੈ (ਅਮੋਨੀਆ ਦੇ 700 ਭਾਗ, 20° ਸੈਂ. ਤੇ ਇਕ ਵਾਯੂਮੰਡਲ ਦਬਾਉ ਤੇ ਇਕ ਭਾਗ ਪਾਣੀ ਵਿਚ)। ਬਹੁਤ ਨੀਵੇਂ ਤਾਪਮਾਨ (-80 ਸੈਂ.) ਤੇ ਅਮੋਨੀਆ ਤੋਂ $NH_3H_2O$ ਅਤੇ $2NH_3H_2O$ ਵਰਗੇ ਯੋਗਿਕ ਪ੍ਰਾਪਤ ਹੁੰਦੇ ਹਨ।

**ਘੋਲਕ ਦੇ ਤੌਰ ਤੇ ਤਰਲ ਅਮੋਨੀਆ** – ਤਰਲ ਅਮੋਨੀਆ ਦੇ ਅਨੋਖੇ ਭੌਤਿਕ ਅਤੇ ਰਸਾਇਣਿਕ ਗੁਣਾਂ ਕਾਰਨ ਇਸ ਨੂੰ ਕਈ ਵਿਸ਼ੇਸ਼ ਰਸਾਇਣਿਕ ਕਿਰਿਆਵਾਂ ਵਿਚ ਉੱਚਿਤ ਘੋਲਕ ਦੇ ਤੌਰ ਤੇ ਵੀ ਵਰਤਿਆ ਜਾਂਦਾ ਹੈ । ਕਈ ਪੱਖਾਂ ਤੋਂ ਤਰਲ ਅਮੋਨੀਆ ਦੇ ਘੋਲਕ ਗੁਣ ਪਾਣੀ ਅਤੇ ਈਥਾਈਲ ਅਲਕੋਹਲ ਦੇ ਘੋਲਕ ਗੁਣਾਂ ਦੇ ਮੱਧਵਰਤੀ ਹਨ। ਇਹ ਗੱਲ ਸਥਿਰ-ਅੰਕ ਦੇ ਪੱਖੋਂ ਤਾਂ ਬਿਲਕੁਲ ਠੀਕ ਹੈ । ਇਸ ਲਈ ਆਇਨੀ ਪਦਾਰਥਾਂ ਨੂੰ ਘੋਲਣ ਲਈ ਈਥਾਈਲ ਅਲਕੋਹਲ ਨਾਲੋਂ ਅਮੋਨੀਆ ਵਧੇਰੇ ਚੰਗੀ ਹੈ ਪਰ ਪਾਣੀ ਨਾਲੋਂ ਨਹੀਂ । ਦੂਸਰੇ ਪਾਸੇ ਸਹਿਸੰਯੋਜਕ (covalent) ਪਦਾਰਥਾਂ ਲਈ ਪਾਣੀ ਨਾਲੋਂ ਅਮੋਨੀਆ ਚੰਗਾ ਘੋਲਕ ਹੈ । ਪਾਣੀ ਅਤੇ ਤਰਲ ਅਮੋਨੀਆ ਦੋਹਾਂ ਵਿਚ ਹੀ ਸਵੈ-ਆਇਨੀਕਰਨ ਤਾਂ ਹੁੰਦਾ ਹੈ ਪਰ ਤਰਲ ਅਮੋਨੀਆ ਵਿਚ ਇਹ ਘੱਟ ਹੁੰਦਾ ਹੈ ।



$$2NH_3 \Leftrightarrow NH_4^+ + NH_2^-$$

$[NH_4^+][NH_2^-] = 1.9\times10^{-33}$, -50° ਸੈਂ. ਤੇ ।

ਘੋਲਕ ਦੇ ਰੂਪ ਵਿਚ ਤਰਲ ਅਮੋਨੀਆ ਦੀ ਪਾਣੀ ਨਾਲੋਂ ਉਪਯੋਗਤਾ ਇਨ੍ਹਾਂ ਗੱਲਾਂ ਕਾਰਨ ਜ਼ਿਆਦਾ ਹੈ :–

1. ਪ੍ਰੋਟਾਨ ਛੱਡਣ ਦੀ ਘੱਟ ਰੁਚੀ 2. ਜ਼ਿਆਦਾ ਇਲੈੱਕਟ੍ਰਾੱਨ ਦੇਣ ਵੱਲ ਝੁਕਾਉ ਅਤੇ 3. ਪ੍ਰਬਲ ਲਘੂਕਾਰਕ ਗੁਣ । ਪਹਿਲੇ ਅੰਤਰ ਕਾਰਨ, ਅਮੋਨੀਆ ਨੂੰ ਬਹੁਤ ਤੇਜ਼ ਖਾਰਾਂ ਅਤੇ ਪ੍ਰਬਲ ਲਘੂਕਾਰਕਾਂ ਲਈ ਘੋਲਕ ਦੇ ਤੌਰ ਤੇ ਵਰਤਿਆ ਜਾਂਦਾ ਹੈ ਪਰ ਦੂਸਰੇ ਅੰਤਰ ਕਾਰਨ ਤਰਲ ਅਮੋਨੀਆ ਦੇ ਘੋਲ ਬਹੁਤ ਤੇਜ਼ ਤੇਜ਼ਾਬ ਨਹੀਂ ਬਣਾਉਂਦੇ ਕਿਉਂਕਿ ਤੇਜ਼ ਤੇਜ਼ਾਬ ਉਸੇ ਵੇਲੇ ਹੀ ਅਮੋਨੀਆ ਆਇਨ ਵਿਚ ਬਦਲ ਜਾਂਦੇ ਹਨ ਜਿਹੜਾ ਕਿ ਜਲੀ ਸਿਸਟਮਾਂ ਵਿਚਲੇ ਬਰਾਬਰ ਦੇ ਹਾਈਡ੍ਰੋਨੀਅਮ ਆਇਨ ਨਾਲੋਂ ਬਹੁਤ ਦੁਰਬਲ ਤੇਜ਼ਾਬ ਹੈ। ਇਸ ਲਈ ਇਹ ਆਖਿਆ ਜਾਂ ਸਕਦਾ ਹੈ ਕਿ ਰਸਾਇਣਿਕ ਕਿਰਿਆਵਾਂ ਲਈ ਘੋਲਕ ਦੇ ਰੂਪ ਵਿਚ ਪਾਣੀ ਨਾਲੋਂ ਤਰਲ ਅਮੋਨੀਆ ਤੋਂ ਵਧੇਰੇ ਤੇਜ਼ ਖਾਰ ਅਤੇ ਵਧੇਰੇ ਪ੍ਰਬਲ ਲਘੂਕਾਰਕ ਪ੍ਰਾਪਤ ਹੁੰਦੇ ਹਨ ਪਰ ਇਸ ਤੋਂ ਪ੍ਰਾਪਤ ਹੁੰਦੇ ਤੇਜ਼ਾਬ ਅਤੇ ਆਕਸੀਕਾਰਕ ਦੁਰਬਲ ਹੁੰਦੇ ਹਨ ।

**ਅਮੋਲ, ਸ. ਸ.** : ਸਰਮੁਖ ਸਿੰਘ ਅਮੋਲ ਪੰਜਾਬੀ ਸਾਹਿਤ ਦੇ ਉਸਰੱਈਆਂ ਵਿਚੋਂ ਹੈ । ਇਸ ਦਾ ਜਨਮ 6 ਜਨਵਰੀ,1908 ਨੂੰ ਲਾਹੌਰ ਵਿਖੇ ਸ. ਜੋਧ ਸਿੰਘ ਦੇ ਘਰ ਹੋਇਆ । ਕੁਝ ਦੇਰ ਇਹ ਆਪਣੇ ਪਿਤਾ ਨਾਲ ਮਲਾਇਆ ਵਿਚ ਰਿਹਾ ਪਰ ਪਿਤਾ ਦੀ ਅਚਾਨਕ ਮੌਤ ਕਾਰਨ ਅਮੋਲ ਨੂੰ ਭਾਰਤ ਆਉਣਾ ਪਿਆ । ਇਥੇ ਆ ਕੇ ਖਾਲਸਾ ਯਤੀਮਖ਼ਾਨਾ, ਅੰਮ੍ਰਿਤਸਰ ਦੀ ਸਹਾਇਤਾ ਨਾਲ ਗਿਆਨੀ ਤੇ ਫਿਰ ਬੀ.ਏ. , ਜੇ. ਏ. ਵੀ. (ਜੂਨੀਅਰ ਐਂਗਲੋ ਵਰਨੈਕੂਲਰ) ਤੱਕ ਦੀ ਪੜ੍ਹਾਈ ਕੀਤੀ । ਸੰਨ 1929 ਤੋਂ 1934 ਤੱਕ ਇਹ ਸਕੂਲ ਮਾਸਟਰ ਰਿਹਾ । ਇਸੇ ਸਮੇਂ ਇਸ ਨੇ ਆਪਣਾ ਪ੍ਰਾਈਵੇਟ ਕਾਲਜ, ਗੁਰੂ ਰਾਮਦਾਸ ਕਾਲਜ ਦੇ ਨਾਂ ਤੇ ਅੰਮ੍ਰਿਤਸਰ ਵਿਖੇ ਸ਼ੁਰੂ ਕੀਤਾ । ਇਸ ਕਾਲਜ ਵਿਚ ਅਮੋਲ ਨੇ 1934 ਵਿਚ ਡਾਕ ਰਾਹੀਂ ਗਿਆਨੀ ਪੜ੍ਹਾਉਣੀ ਸ਼ੁਰੂ ਕੀਤੀ । ਸੰਨ 1952 ਵਿਚ ਇਸ ਨੇ ਐੱਮ.ਏ. ਪੰਜਾਬੀ ਕੀਤੀ । ਲਾਇਲਪੁਰ ਖ਼ਾਲਸਾ ਕਾਲਜ ਜਲੰਧਰ ਵਿਚ ਇਹ 1967 ਈ. ਤੱਕ ਪੰਜਾਬੀ ਵਿਭਾਗ ਦਾ ਮੁਖੀ ਰਿਹਾ । ਸੰਨ 1967 ਤੋਂ 1969 ਤੱਕ ਇਹ ਗੁਰੂ ਅਰਜਨ ਦੇਵ ਕਾਲਜ, ਤਰਨਤਾਰਨ ਅਤੇ 1969-1971 ਤੱਕ ਗੁਰਮਤਿ-ਕਾਲਜ ਪਟਿਆਲਾ ਦਾ ਪ੍ਰਿੰਸੀਪਲ ਰਿਹਾ। ਇਹ ਖਾਲਸਾ ਸਮਾਚਾਰ ਅਤੇ 'ਗੁਰਮਤਿ ਪ੍ਰਕਾਸ਼' ਦਾ ਐਡੀਟਰ ਰਿਹਾ । ਲਿਖਾਰੀ ਨਾਂ ਦਾ ਪਰਚਾ ਇਸ ਦੀ ਸੰਪਾਦਨਾ ਹੇਠ ਕਾਫ਼ੀ ਦੇਰ ਚਲਦਾ ਰਿਹਾ ਹੈ ।

ਇਸ ਨੂੰ ਬਦੇਸ਼ ਜਾਣ ਦਾ ਵੀ ਮੌਕਾ ਪ੍ਰਾਪਤ ਹੋਇਆ । ਸੰਨ 1953 ਵਿਚ ਮਲੇਸ਼ੀਆ, 1972 ਵਿਚ ਇੰਗਲੈਂਡ, ਸਕਾਟਲੈਂਡ, ਆਇਰਲੈਂਡ, ਫ਼ਰਾਂਸ ਆਦਿ ਦੇਸ਼ਾਂ ਦੀ ਇਸ ਨੇ ਯਾਤਰਾ ਕੀਤੀ । ਲਿਖਣ ਦੀ ਚੇਟਕ ਇਸਨੂੰ ਤੀਜੀ ਜਮਾਤ ਵਿਚ ਹੀ ਲੱਗ ਗਈ ਸੀ । ਅਮੋਲ ਦੀ ਪੰਜਾਬੀ ਸਾਹਿਤ ਨੂੰ ਦੇਣ ਬਹੁਪੱਖੀ ਹੈ । ਵਾਰਤਕ ਤੇ ਆਲੋਚਨਾ ਦੇ ਖੇਤਰ ਵਿਚ ਇਸ ਨੇ ਵਿਸ਼ੇਸ਼ ਹਿੱਸਾ ਪਾਇਆ ਹੈ । ਹੁਣ ਤੱਕ ਇਸ ਦੀਆਂ 70 ਕੁ ਪੁਸਤਕਾਂ, 200 ਤੋਂ ਉੱਪਰ ਲੇਖ ਅਤੇ ਟ੍ਰੈਕਟ ਆਦਿ ਛਪ ਚੁੱਕੇ ਹਨ ।

**ਆਲੋਚਨਾ ਤੇ ਸੰਪਾਦਨਾ** – ਪੰਜਾਬੀ ਸਾਹਿਤ ਵਿਚਾਰ, ਸਾਡੇ ਪੁਰਾਣੇ ਕਵੀ, ਹੀਰ ਸੱਯਦ ਵਾਰਸ ਸ਼ਾਹ, ਹਾਸ਼ਮ ਸ਼ਾਹ, ਹੀਰ ਦਮੋਦਰ, ਸੁਲਤਾਨ ਬਾਹੂ, ਪ੍ਰੋ. ਪੂਰਨ ਸਿੰਘ ਜੀਵਨ ਤੇ ਰਚਨਾ, ਭਾਈ ਵੀਰ ਸਿੰਘ ਜੀਵਨ ਤੇ ਰਚਨਾ, ਪੰਜਾਬੀ ਰੀਡਰ (8 ਭਾਗ), ਅੰਗਰੇਜ਼ੀ- ਗੁਰਮੁਖੀ ਡਿਕਸ਼ਨਰੀ, ਪੰਜਾਬੀ ਕਿਵੇਂ ਲਿਖੀਏ , ਬਿਸ਼ਨ ਪਦੇ-ਖ਼ੁਸ਼ਹਾਲ ਰਾਏ ਆਦਿ ਇਸ ਦੀਆਂ ਆਲੋਚਨਾ ਤੇ ਸੰਪਾਦਨਾ ਕਿਰਤਾਂ ਹਨ ।

**ਵਾਰਤਕ** – ਲੇਖ ਪਟਾਰੀ, ਮੇਰੇ ਚੋਣਵੇਂ ਨਿਬੰਧ, ਪੰਜਾਬੀ ਸੱਭਿਆਚਾਰ ਦੀ ਰੂਪ- ਰੇਖਾ, ਅਮੋਲ ਪੰਜਾਬੀ ਲੇਖ, ਪੱਛਮੀ ਸੱਭਿਅਤਾ ਆਦਿ ਲੇਖ ਸੰਗ੍ਰਹਿ।

**ਨਾਵਲ** – ਸੇਵਾਦਾਰ, ਗੁਲਾਬਾ, ਜੀਵਨ ਗੁੰਝਲ , ਮਨੁੱਖ ਤੇ ਸਾਗਰ (ਅਨੁਵਾਦ) ਆਦਿ ।

**ਨਾਟਕ** – ਸਮੇਂ ਦੇ ਤਿੰਨ ਰੰਗ, ਜੱਸਾ ਸਿੰਘ ਆਹਲੂਵਾਲੀਆ, ਪਤਿਤ ਪਾਵਨ ।

**ਕਹਾਣੀ** – ਪੰਜਾਬੀ ਭੌਰੇ, ਤਿੱਤਰ ਖੰਭੀਆਂ, ਅਮੋਲ ਕਹਾਣੀਆਂ ਵੇਲੇ ਕੁਵੇਲੇ ਤੇ ਰੋਂਦੀ ਦੁਨੀਆ ਆਦਿ ।

**ਜੀਵਨੀ ਸਾਹਿਤ** – ਨਵੀਨ ਅਮੋਲ ਜੀਵਨ,ਭਾਰਤ ਦੇ ਮਹਾਂ-ਕਵੀ ਰਵਿੰਦਰ ਨਾਥ ਠਾਕੁਰ, ਤਿੰਨ ਮਹਾਂਪੁਰਸ਼, ਜੀਵਨੀ ਮਹਾਤਮਾ ਗਾਂਧੀ, ਤੇਗ ਬਹਾਦਰ ਸਿਮਰੀਐ ਆਦਿ ।

**ਸਫ਼ਰਨਾਮਾ ਸਾਹਿਤ** – ਮੇਰੀ ਮਲਾਇਆ ਯਾਤਰਾ, ਪੈਰਿਸ ਵਿਚ ਇਕ ਭਾਰਤੀ ।

ਉਪਰੋਕਤ ਤੋਂ ਇਲਾਵਾ ਗੁਰਮਤਿ ਸਾਹਿਤ ਬਾਰੇ, ਆਮ ਵਾਕਫ਼ੀ ਦੀਆਂ, ਪੰਜਾਬੀ ਭਾਸ਼ਾ ਤੇ ਵਿਆਕਰਣ ਬਾਰੇ ਤੇ ਲਿਖਣ ਕਲਾ ਬਾਰੇ ਬਹੁਤ ਸਾਰੀਆਂ ਪੁਸਤਕਾਂ ਲਿਖੀਆਂ ਹਨ । ਬਾਲ ਸਾਹਿਤ ਤੇ ਦਿਹਾਤੀ ਸਾਹਿਤ ਵਿਚ ਵੀ ਇਸਨੇ ਕਾਫੀ ਹਿੱਸਾ ਪਾਇਆ ਹੈ ।

ਇਨ੍ਹਾਂ ਸਾਰੀਆਂ ਸੇਵਾਵਾਂ ਨੂੰ ਧਿਆਨ ਵਿਚ ਰੱਖ ਕੇ ਹੀ ਅਮੋਲ ਨੂੰ ਭਾਰਤ ਸਰਕਾਰ ਵੱਲੋਂ ਬਾਲ ਸਾਹਿਤ ਤੇ ਦੇਹਾਤੀ ਸਾਹਿਤ ਦੇ ਖੇਤਰ ਵਿਚ ਪੰਜ ਇਨਾਮ ਦਿੱਤੇ ਗਏ ਹਨ । ਇਕ ਇਨਾਮ ਯੂਨੈਸਕੋ ਤੋਂ ਅਤੇ ਇਕ ਪੰਜਾਬ ਸਰਕਾਰ ਤੋਂ ਮਿਲ ਚੁੱਕੇ ਹਨ । ਸੰਨ 1964 ਵਿਚ ਇਸਨੂੰ ਅਭਿਨੰਦਨ ਗਰੰਥ ਵੀ ਭੇਟਾ ਕੀਤਾ ਗਿਆ ਸੀ । ਅਮੋਲ ਸਾਹਿਤ ਅਕਾਡਮੀ ਲੁਧਿਆਣਾ, ਸਮੀਖਿਆ ਬੋਰਡ, ਜਲੰਧਰ ਤੇ ਪੰਜਾਬੀ ਲੇਖਕ ਸਭਾ ਦਾ ਮੈਂਬਰ ਰਿਹਾ ਹੈ । ਇਸ ਦੀ ਮੌਤ 7 ਸਤੰਬਰ 1992 ਨੂੰ ਹੋਈ ।

**ਅਯਾਜ਼** : ਇਹ ਸੁਲਤਾਨ ਮਹਿਮੂਦ ਗ਼ਜ਼ਨਵੀ ਦਾ ਮਸ਼ਹੂਰ ਸਿਆਣਾ, ਆਗਿਆਕਾਰ, ਇਤਬਾਰੀ ਅਤੇ ਖ਼ੈਰਖਵਾਹ ਤੁਰਕੀ ਗ਼ੁਲਾਮ ਸੀ । ਮਹਿਮੂਦ ਇਸ ਨਾਲ ਬਹੁਤ ਪਿਆਰ ਕਰਦਾ ਸੀ । ਅੱਲੜ ਅਤੇ ਰਾਜ-ਪ੍ਰਬੰਧ ਤੋਂ ਅਣਜਾਣ ਹੋਣ ਦੇ ਬਾਵਜੂਦ ਸੁਲਤਾਨ ਨੇ ਇਸ ਨੂੰ ਰੇਅ ਦਾ ਸੂਬੇਦਾਰ ਮੁਕੱਰਰ ਕਰ ਦਿੱਤਾ ਸੀ । ਇਸ ਕਾਰਨ ਦਰਬਾਰੀ ਅਮੀਰ ਭਾਵੇਂ ਇਸ ਨਾਲ ਜਾਤੀ ਖੁੰਧਕ ਰੱਖਦੇ ਸਨ ਪਰ ਇਸਦਾ ਕੁਝ ਵਿਗਾੜ ਨਹੀ ਸਕੇ । ਗੁਲਿਸਤਾਂ ਬੋਸਤਾਂ ਵਿਚ ਅਯਾਜ਼ ਨੂੰ ਸੱਚੇ ਤੇ ਸੁੱਚੇ ਪਿਆਰ ਦਾ ਚਿੰਨ੍ਹ ਮੰਨਿਆਂ ਗਿਆ ਹੈ। 'ਚਹਾਰ ਮਕਾਲੇ' ਅਤੇ 'ਮਸਨਵੀ ਮੌਲਾਨਾ ਰੂਮ' ਵਿਚ ਇਸ ਨੂੰ ਪੂਰਨ ਮਨੁੱਖ (ਮਰਦਿਕਾਮਿਲ) ਲਿਖਿਆ ਗਿਆ ਹੈ । ਮਹਿਮੂਦ ਦੇ ਵਿਸ਼ਵਾਸ ਅਤੇ ਪਿਆਰ ਦਾ ਪਾਤਰ ਹੁੰਦਿਆ ਹੋਇਆਂ ਵੀ ਅਯਾਜ਼ ਸਾਦਾ ਜਿਹਾ ਜੀਵਨ ਬਤੀਤ ਕਰਦਾ ਸੀ । ਕਿਹਾ ਜਾਂਦਾ ਹੈ ਕਿ ਇਸ ਨੇ ਆਪਣੀ ਗ਼ਰੀਬੀ ਦੇ ਸਮੇਂ ਦੀ ਪੁਸ਼ਾਕ ਸੰਦੂਕ ਵਿਚ ਸੰਭਾਲ ਰੱਖੀ ਸੀ ਜਿਸ ਨੂੰ ਦੇਖ ਕੇ ਆਪਣੀ ਅਸਲੀਅਤ ਨੂੰ ਕਦੀ ਨਹੀਂ ਭੁੱਲਦਾ ਸੀ । ਵਜ਼ੀਰਾਬਾਦ ਦੇ ਨੇੜੇ 'ਸੋਹਦਰਾ'ਨਾਮੀ ਕਸਬਾ ਇਸ ਦਾ ਵਸਾਇਆ ਦੱਸਿਆ ਜਾਂਦਾ ਹੈ । ਇਸ ਦੀ ਮੌਤ, ਇਬਲ ਅਸੀਰ ਦੇ ਕਥਨ ਅਨੁਸਾਰ,1057-59 ਵਿਚ ਹੋਈ ।

ਹ. ਪੁ.-ਐੱਨ. ਇਸ.; ਉਰਦੂ ਐਨਸਾਈਕਲੋਪੀਡੀਆ; ਗੁਲਿਸਤਾਂ ਬੋਸਤਾਂ ਮਸਨਵੀ ਮੌਲਾਨਾ ਰੂਮ; ਮੰਤੁਕੁੱਤੈਰ; ਚਹਾਰ ਮਕਾਲਾ; ਤਾਰੀਖ ਬਹਿਕੀ

—ਕਾਲਾ ਸਿੰਘ ਬੇਦੀ

**ਅਯੁੱਧਿਆ** : ਵੇਖੋ, ਅਜੁਧਿਆ

**ਅਯੂਬ** : ਇਹ ਇਕ ਪੈਗ਼ੰਬਰ ਸੀ ਜਿਸ ਨੂੰ ਬਾਈਬਲ ਵਿਚ ਜੋਬ ਲਿਖਿਆ ਹੈ । ਅਰਬ ਵਿਚ ਇਹ ਨਾਂ ਇਸਲਾਮ ਦੇ ਆਉਣ ਤੋਂ ਪਹਿਲਾਂ ਵੀ ਮਿਲਦਾ ਹੈ ਪਰ ਇਸ ਦਾ ਸਬੰਧ ਬਾਈਬਲ ਵਾਲੇ ਜੋਬ ਨਾਲ ਹੀ ਹੈ । ਕੁਰਾਨ ਵਿਚ ਦੋ ਵਾਰੀ ਜੋਬ ਦਾ ਨਾਂ ਅਜਿਹੇ ਲੋਕਾਂ ਲਈ ਆਇਆ ਹੈ ਜਿਨ੍ਹਾਂ ਨੂੰ ਰੱਬ ਨੇ ਉਚੇਚੇ ਤੌਰ ਤੇ ਰਾਹ ਦੱਸਿਆ ਤੇ ਪ੍ਰੇਰਨਾ ਕੀਤੀ । ਰੱਬ ਨੇ ਹਜ਼ਰਤ ਮੁਹੰਮਦ ਸਾਹਿਬ ਨੂੰ ਆਪਣੇ ਪ੍ਰਚਾਰ ਵਿਚ ਅਯੂਬ ਦਾ ਖ਼ਾਸ ਤੌਰ ਤੇ ਜ਼ਿਕਰ ਕਰਨ ਦਾ ਹੁਕਮ ਦਿੱਤਾ ਸੀ । ਸ਼ੈਤਾਨ ਦੇ ਹੱਥੋਂ ਅਯੂਬ ਨੇ ਦੁੱਖ ਸਹੇ । ਇਨ੍ਹਾਂ ਦੁੱਖਾਂ ਵਿਚ ਇਸ ਨੇ ਰੱਬ ਤੋਂ ਮਦਦ ਲਈ ਫ਼ਰਿਆਦ ਕੀਤੀ ਅਤੇ ਸੁੱਖ ਆਰਾਮ ਲਈ ਮੰਗ ਕੀਤੀ । ਇਸ ਦੇ ਦੁੱਖਾਂ ਤੇ ਪੀੜਾਂ ਦਾ ਇਹ ਸਿਲਸਿਲਾ ਇੰਨਾ ਕਰੁਣਾਮਈ ਹੈ ਕਿ ਸੰਸਾਰੀ ਲੋਕ ਇਸ ਤੋਂ ਸਿੱਖਿਆ ਲੈ ਸਕਦੇ ਹਨ । ਇਸੇ ਬਿਰਤਾਂਤ ਵਿਚ ਉਸ ਕਰਾਮਾਤੀ ਚਸ਼ਮੇ ਦਾ ਜ਼ਿਕਰ ਵੀ ਆਉਂਦਾ ਹੈ ਜਿਸ ਵਿਚ ਨਹਾ ਕੇ ਤੇ ਪਾਣੀ ਪੀ ਕੇ ਅਯੂਬ ਰਾਜ਼ੀ ਹੋਇਆ ।

ਇਸ ਗੱਲ ਨੂੰ ਸਭ ਮੰਨਦੇ ਹਨ ਕਿ ਅਯੂਬ ਪੈਗ਼ੰਬਰ ਇਸਹਾਕ ਦੀ ਔਲਾਦ ਵਿਚੋਂ ਸੀ ਜੋ ਇਬਰਾਹੀਮ ਦੇ ਬੰਸ ਵਿਚੋਂ ਸੀ ਪਰ ਬੰਸਾਵਲੀ ਵਿਚ ਜੋ ਨਾਂ ਮਿਲਦੇ ਹਨ ਉਹ ਆਪਸ ਵਿਚ ਨਹੀਂ ਮਿਲਦੇ । ਅਯੂਬ ਦੀ ਅਥਾਹ ਦੌਲਤ ਦਾ ਬੜਾ ਜ਼ਿਕਰ ਆਉਂਦਾ ਹੈ । ਅਯੂਬ ਗ਼ਰੀਬਾਂ, ਬਦਨਸੀਬਾਂ,ਮਹਿਮਾਨਾਂ ਤੇ ਪਰਦੇਸੀਆਂ ਉੱਤੇ ਬਹੁਤ ਬਖ਼ਸ਼ਿਸ਼ ਕਰਦਾ ਸੀ । ਇਸ ਦੀ ਪਵਿੱਤਰਤਾ ਤੋਂ ਸ਼ੈਤਾਨ ਖਾਰ ਖ਼ਾ ਗਿਆ ਤੇ ਰੱਬ ਨੂੰ ਇਸ ਦੀ ਅਜ਼ਮਾਇਸ਼ ਕਰਨ ਲਈ ਵੰਗਾਰਿਆ । ਇਹ ਅਜ਼ਮਾਇਸ਼ ਪਹਿਲਾਂ ਇਸ ਦੇ ਧਨ, ਜਾਇਦਾਦ, ਫਿਰ ਪਰਿਵਾਰ ਅਤੇ ਅੰਤ ਵਿਚ ਇਸ ਦੇ ਸਰੀਰ ਉੱਤੇ ਕੀਤੀ ਗਈ । ਅਯੂਬ ਦੀ ਮਦਦ ਉਨ੍ਹਾਂ ਭੈੜੀਆਂ ਰੂਹਾਂ ਨੇ ਕੀਤੀ ਜੋ ਇਸ ਦੇ ਮਾਤਹਿਤ ਸਨ । ਅਯੂਬ ਦਾ ਧਨ ਗਿਆ, ਸਾਰੇ ਰਿਸ਼ਤੇਦਾਰ ਗਏ ਪਰ ਇਕ ਇਸਤਰੀ ਨੇ ਇਸਦਾ ਸਾਥ ਨਿਭਾਇਆ। ਸਰੀਰਕ ਦੁੱਖਾਂ ਤੇ ਪੀੜਾਂ ਤੋਂ ਉਪਰ ਇਕ ਹੋਰ ਦੁੱਖ ਇਹ ਹੋਇਆ ਕਿ ਇਸ ਦੇ ਮਿੱਤਰਾਂ ਨੇ ਇਸਨੂੰ ਸਮਝਣ ਦੀ ਕੋਸ਼ਿਸ਼ ਨਾ ਕੀਤੀ।

ਜਦੋਂ ਇਨ੍ਹਾਂ ਤਸੀਹਿਆਂ ਨਾਲ ਵੀ ਅਯੂਬ ਨਾ ਡੋਲਿਆ ਤਾਂ ਸ਼ੈਤਾਨ ਨੇ ਇਸ ਨੂੰ ਇਸ ਦੀ ਇਸਤਰੀ ਰਾਹੀਂ ਉਸੇ ਤਰ੍ਹਾਂ ਹੀ ਗੁਮਰਾਹ ਕਰਨ ਦਾ ਜਤਨ ਕੀਤਾ ਜਿਵੇ ਉਸ ਨੇ ਹਜ਼ਰਤ ਆਦਮ ਨੂੰ ਹਵਾ ਰਾਹੀਂ ਗੁਮਰਾਹ ਕੀਤਾ ਸੀ । ਅਖ਼ੀਰ ਜ਼ਬਰਾਈਲ ਫ਼ਰਿਸ਼ਤੇ ਨੇ ਇਸਦੇ ਸਾਰੇ ਦੁੱਖਾਂ ਤੇ ਪੀੜਾਂ ਦੇ ਮੁੱਕਣ ਦੀ ਖ਼ੁਸ਼ਖਬਰੀ ਸੁਣਾਈ । ਅਯੂਬ ਨੇ ਇਕ ਕਰਾਮਾਤੀ ਚਸ਼ਮੇ ਵਿਚ ਨਹਾ ਕੇ ਉਸਦਾ ਪਾਣੀ ਪੀਤਾ ਤੇ ਬਿਲਕੁਲ ਠੀਕ ਹੋ ਗਿਆ । ਧਨ, ਦੌਲਤ, ਇਸਤਰੀ ਆਦਿ ਸਭ ਕੁਝ ਇਸ ਨੂੰ ਵਾਪਸ ਮਿਲ ਗਿਆ । ਅਖ਼ੀਰ 73 ਸਾਲ ਦੀ ਉਮਰ ਵਿਚ ਇਹ ਚਲਾਣਾ ਕਰ ਗਿਆ । ਦਮਿਸ਼ਕ ਦੇ ਨੇੜੇ 'ਨਵਾ' ਵਿਚ ਇਸ ਦਾ ਮਕਬਰਾ ਹੈ ਜਿਥੇ ਬਹੁਤ ਸਾਰੇ ਲੋਕ ਜ਼ਿਆਰਤ ਲਈ ਜਾਂਦੇ ਹਨ ।

– ਲੋਕ ਚੰਦ

**ਅਯੂਬ ਖ਼ਾਂ (ਅਮੀਰ ਕਾਬੁਲ)** : ਇਹ ਅਫ਼ਗਾਨਿਸਤਾਨ ਦੇ ਅਮੀਰ ਸ਼ੇਰ ਅਲੀ ਦਾ ਚੌਥਾ ਪੁੱਤਰ ਅਤੇ ਯਾਕੂਬ ਖ਼ਾਂ ਦਾ ਭਰਾ ਸੀ। ਅਫ਼ਗਾਨਿਸਤਾਨ ਦੇ ਹੋਰ ਹੁਕਮਰਾਨਾਂ ਵਾਂਗ ਸ਼ੇਰ ਅਲੀ ਦੀ ਵੀ ਆਪਣੇ ਪੁੱਤਰਾਂ ਨਾਲ ਵਿਗੜ ਗਈ । ਜਦੋ 1873 ਵਿਚ ਸ਼ੇਰ ਅਲੀ ਨੇ ਆਪਣੇ ਚਹੇਤੇ ਪੁੱਤਰ ਅਬਦੁੱਲ ਜਾਨ ਨੂੰ ਆਪਣੇ ਤਖ਼ਤ ਦਾ ਵਾਰਸ ਨਾਮਜ਼ਦ ਕੀਤਾ ਤਾਂ ਅਯੂਬ ਖ਼ਾਂ ਈਰਾਨ ਨੂੰ ਭੱਜ ਗਿਆ । ਸੰਨ 1879 ਵਿਚ ਯਾਕੂਬ ਖ਼ਾਂ ਦੇ ਅਮੀਰ ਬਣਨ ਤੇ ਅਯੂਬ ਅਫ਼ਗਾਨਿਸਤਾਨ ਵਾਪਸ ਆ ਗਿਆ । ਉਸ ਨੂੰ ਹਰਾਤ ਦਾ ਗਵਰਨਰ ਬਣਾਇਆ ਗਿਆ । ਦੂਜੇ ਅਫ਼ਗਾਨ- ਯੁੱਧ (1878-80) ਦੇ ਖ਼ਾਤਮੇ ਤੇ ਲਾਰਡ ਲਿਟਨ ਨੇ ਇਕ ਸਦੋਜ਼ਈ ਸ਼ਹਿਜ਼ਾਦੇ ਸ਼ੇਰ ਅਲੀ ਨੂੰ ਕੰਧਾਰ ਦਾ ਵਾਲੀ ਮੁਕੱਰਰ ਕਰ ਦਿੱਤਾ ਸੀ । ਅਯੂਬ ਨੇ ਉਸ ਨੂੰ ਉਥੋਂ ਕੱਢ ਦਿੱਤਾ ਅਤੇ ਜਨਰਲ ਬੱਰੋਜ਼ ਅਧੀਨ ਅੰਗਰੇਜ਼ੀ ਫ਼ੌਜ ਨੂੰ ਮਿਆਵੰਦ ਦੇ ਸਥਾਨ ਤੇ 27 ਜੁਲਾਈ, 1880 ਨੂੰ ਹਾਰ ਦਿੱਤੀ ਪਰ ਫ੍ਰੈਡਰਿਕ ਰਾਬਰਟਸ ਨੇ ਕਾਬਲ ਤੋਂ ਆ ਕੇ ਕੰਧਾਰ ਤੇ ਹਮਲਾ ਕੀਤਾ ਤੇ ਅਯੂਬ ਨੂੰ ਹਰਾਤ ਵੱਲ ਮੁੜ ਜਾਣ ਤੇ ਮਜਬੂਰ ਕਰ ਦਿੱਤਾ। ਜਦੋਂ ਅਬੁਦੁੱਰਹਿਮਾਨ ਖ਼ਾਂ ਕਾਬਲ ਦਾ ਅਮੀਰ ਬਣਿਆ ਤਾਂ 1881 ਵਿਚ ਅਯੂਬ ਅਬਦੁੱਰਹਿਮਾਨ ਦੇ ਬਰਖ਼ਿਲਾਫ ਜਹਾਦ ਦਾ ਐਲਾਨ ਕਰ ਦਿੱਤਾ । ਅਬੁਦੁੱਰਹਿਮਾਨ ਨੇ ਉਸ ਨੂੰ ਹਾਰ ਦਿੱਤੀ ਅਤੇ ਅਯੂਬ ਨੇ ਮਸ਼ਹਦ ਜਾ ਕੇ ਪਨਾਹ ਲਈ ਪਰ 1887 ਵਿਚ ਗ਼ਲਜ਼ਈ ਬਗ਼ਾਵਤ ਸਮੇਂ ਅਯੂਬ ਨੇ ਫਿਰ ਅਫ਼ਗਾਨਿਸਤਾਨ ਵਿਚ ਤਾਕਤ ਵਿਚ ਆਉਣ ਦੀ ਕੋਸ਼ਿਸ਼ ਕੀਤੀ ਪਰ ਹਾਰ ਖਾਧੀ ਤੇ ਹਿੰਦੁਸਤਾਨ ਵੱਲ ਭੱਜ ਜਾਣ ਤੇ ਮਜਬੂਰ ਹੋਇਆ ਜਿਥੇ 6 ਅਪ੍ਰੈਲ, 1914 ਨੂੰ ਇਸ ਦੀ ਮੌਤ ਹੋ ਗਈ ।

ਹ. ਪੁ.- ਐਨ. ਇਸ.

**ਅਯੂਬ ਖ਼ਾਂ**: ਫ਼ੀਲਡ ਮਾਰਸ਼ਲ ਮੁਹੰਮਦ ਅਯੂਬ ਖ਼ਾਂ ਪਾਕਿਸਤਾਨ ਦਾ ਪ੍ਰਧਾਨ ਸੀ । ਇਸ ਦਾ ਜਨਮ 14 ਮਈ, 1907 ਨੂੰ ਹੋਇਆ ਅਤੇ ਇਸ ਨੇ ਮੁਸਲਿਮ ਯੂਨੀਵਰਸਿਟੀ, ਅਲੀਗੜ੍ਹ ਤੋਂ ਸਿੱਖਿਆ ਪ੍ਰਾਪਤ ਕੀਤੀ । ਉਸ ਤੋਂ ਮਗਰੋਂ ਮੁਢਲੀ ਮਿਲਟਰੀ ਸਿਖਲਾਈ ਰਾੱਇਲ ਮਿਲਟਰੀ ਕਾਲਜ, ਸੈਂਡਹਰਸਟ ਵਿਚ ਹਾਸਲ ਕੀਤੀ । ਸੰਨ 1928 ਵਿਚ ਇਹ ਕਮਿਸ਼ਨ ਲੈਣ ਮਗਰੋਂ 14 ਪੰਜਾਬ ਰੈਜਮੈਂਟ ਦੀ ਪਹਿਲੀ ਬਟਾਲੀਅਨ ਵਿਚ ਨਿਯੁਕਤ ਹੋਇਆ ਅਤੇ ਦੂਜੀ ਵੱਡੀ ਲੜਾਈ ਵਿਚ ਬਰਮਾ ਦੀ ਸਰਹੱਦ ਤੇ ਕਮਾਂਡ ਕੀਤੀ। ਲੜਾਈ ਦੇ ਖ਼ਾਤਮੇ ਤੋਂ ਪਹਿਲਾਂ ਬਟਾਲੀਅਨ ਕਮਾਂਡ ਇਸ ਦੇ ਹੱਥਾਂ ਵਿਚ ਸੀ । ਉਦੋਂ ਅਜਿਹੀ ਉੱਚ ਪਦਵੀ ਤੇ ਜ਼ਿੰਮੇਵਾਰੀ ਕਿਸੇ ਟਾਂਵੇ ਟਾਂਵੇ ਹਿੰਦੁਸਤਾਨੀ ਨੂੰ ਹੀ ਸੌਂਪੀ ਜਾਂਦੀ ਸੀ ।

ਸੰਨ 1947 ਵਿਚ ਅਯੂਬ ਖ਼ਾਂ ਕਰਨਲ ਬਣਿਆ ਅਤੇ ਇਸ ਨੂੰ ਸਰਵਿਸਿਜ ਸਿਲੈਕਸ਼ਨ ਬੋਰਡ ਦਾ ਪ੍ਰਧਾਨ ਨਿਯੁਕਤ ਕੀਤਾ ਗਿਆ । ਪਾਕਿਸਤਾਨ ਬਣਨ ਮਗਰੋਂ ਛੇਤੀ ਹੀ ਇਸ ਨੂੰ ਬ੍ਰਿਗੇਡੀਅਰ ਦਾ ਅਹੁਦਾ ਮਿਲਿਆ ਤੇ ਉਸ ਦੇ ਪਿੱਛੋਂ ਕਈ ਵੱਖਰੇ ਵੱਖਰੇ ਅਹੁਦਿਆਂ ਤੇ ਰਹਿਣ ਮਗਰੋਂ 17 ਜਨਵਰੀ, 1951 ਨੂੰ ਪਾਕਿਸਤਾਨ ਦਾ ਪਹਿਲਾ ਕਮਾਂਡਰ-ਇਨ-ਚੀਫ਼ ਬਣਿਆ । ਕਮਾਂਡਰ-ਇਨ-ਚੀਫ਼ ਦੇ ਤੌਰ ਤੇ ਇਸ ਨੇ ਪਾਕਿਸਤਾਨੀ ਫ਼ੌਜ ਨੂੰ ਨਵੇਂ ਸਿਰੇ ਤਰਤੀਬ ਦੇ ਕੇ ਅਜੋਕੀਆਂ ਲੋੜਾਂ ਅਨੁਸਾਰ ਉਸ ਨੂੰ ਤਕੜਾ ਬਣਾਉਣ ਦਾ ਯਤਨ ਕੀਤਾ ।

23 ਅਕਤੂਬਰ,1954 ਨੂੰ ਗਵਰਨਰ ਜਨਰਲ ਗ਼ੁਲਾਮ ਮੁਹੰਮਦ ਨੇ ਇਸ ਨੂੰ ਹਕੂਮਤ ਦੀ ਵਾਗ-ਡੋਰ ਸੰਭਾਲਣ ਲਈ ਕਿਹਾ ਪਰ ਇਸ ਨੇ ਉਦੋਂ ਇਨਕਾਰ ਕਰ ਦਿੱਤਾ ਕਿਉਂਕਿ ਇਹ ਫ਼ੌਜ ਨੂੰ ਸੰਗਠਤ ਕਰਨਾ ਚਾਹੁੰਦਾ ਸੀ । ਇਸ ਤੋਂ ਮਗਰੋਂ 7 ਅਕਤੂਬਰ, 1958 ਨੂੰ ਪ੍ਰਧਾਨ ਸਿਕੰਦਰ ਮਿਰਜ਼ਾ ਨੇ ਸਾਰੇ ਦੇਸ਼ ਵਿਚ ਮਾਰਸ਼ਲ ਲਾਅ ਲਾ ਦਿੱਤਾ ਅਤੇ ਨਾਲ ਹੀ ਅਯੂਬ ਖ਼ਾਂ ਨੂੰ ਸੁਪਰੀਮ ਕਮਾਂਡਰ ਅਤੇ ਚੀਫ਼ ਮਾਰਸ਼ਲ ਲਾਅ ਐਡਮਿਨਿਸਟ੍ਰੇਟਰ ਬਣਾਇਆ ਪਰ ਕੁਝ ਦਿਨਾਂ ਮਗਰੋਂ ਅਰਥਾਤ 27 ਅਕਤੂਬਰ, 1958 ਨੂੰ ਇਸ ਨੇ ਪ੍ਰਧਾਨ ਸਿਕੰਦਰ ਮਿਰਜ਼ਾ ਨੂੰ ਹਟਾ ਦਿੱਤਾ ਅਤੇ ਆਪ ਪ੍ਰਧਾਨ ਬਣ ਗਿਆ ।

ਪ੍ਰੈੱਸ ਇਨਫਰਮੇਸ਼ਨ ਡਿਪਾਰਟਮੈਂਟ, ਪਾਕਿਸਤਾਨ ਵੱਲੋਂ ਪ੍ਰਕਾਸ਼ਿਤ ਕੀਤੇ ਗਏ ਇਸ ਦੇ ਜੀਵਨ ਦੇ ਹਾਲਾਤ ਅਨੁਸਾਰ ਪ੍ਰਧਾਨ ਅਯੂਬ ਖ਼ਾਂ ਅਜਿਹਾ ਵਾਯੂ-ਮੰਡਲ ਪੈਦਾ ਕਰਨ ਵਿਚ ਵਿਸ਼ਵਾਸ ਰੱਖਦਾ ਸੀ ਜਿਸ ਵਿਚ ਅਸਲ ਲੋਕਰਾਜ ਆਪਣੀਆਂ ਜੜ੍ਹਾਂ ਫੜ ਸਕੇ ਅਤੇ ਵੱਧ ਫੁੱਲ ਸਕੇ ਅਤੇ ਜਿਥੇ ਬੇਈਮਾਨ ਸਿਆਸਤਦਾਨ ਲੋਕਾਂ ਦੀ ਅਗਿਆਨਤਾ ਅਤੇ ਮਜਬੂਰੀ ਦਾ ਨਾਜ਼ਾਇਜ਼ ਫ਼ਾਇਦਾ ਨਾ ਉਠਾ ਸਕਣ । ਇਸ ਨਿਸ਼ਾਨੇ ਨੂੰ ਪੂਰਾ ਕਰਨ ਲਈ ਇਸ ਨੇ 'ਬੇਸਿਕ ਡਿਮਾਕਰੇਸੀਜ਼' ਦੀ ਸਕੀਮ



ਅਯੂਬ ਖ਼ਾਂ

ਲਾਗੂ ਕੀਤੀ ਜਿਸ ਅਨੁਸਾਰ ਪਿੰਡ, ਤਹਿਸੀਲ, ਜ਼ਿਲ੍ਹਾ ਅਤੇ ਡਵੀਜ਼ਨ ਪੱਧਰ ਤੇ ਯੂਨੀਅਨ ਕੌਂਸਲਾਂ ਬਣਾਈਆਂ ਜਾਣ ਲੱਗੀਆਂ। ਇਸ ਸਕੀਮ ਦਾ ਮੰਤਵ ਵੱਖਰੇ ਵੱਖਰੇ ਪੱਧਰਾਂ ਤੇ ਲੋਕਾਂ ਨੂੰ ਆਪਣੇ ਕੰਮ ਆਪ ਨਜਿੱਠਣ ਦਾ ਮੌਕਾ ਦੇਣਾ ਸੀ । ਇਨ੍ਹਾਂ ਹੀ ਲੀਹਾਂ ਤੇ ਅਯੂਬ ਖ਼ਾਂ ਨੇ 1960 ਵਿਚ ਪਾਕਿਸਤਾਨ ਵਿਚ ਨਵਾਂ ਸੰਵਿਧਾਨ ਲਾਗੂ ਕੀਤਾ ।

ਫ਼ੀਲਡ ਮਾਰਸ਼ਲ ਅਯੂਬ ਖ਼ਾਂ ਨੂੰ ਸ਼ਿਕਾਰ ਦਾ ਬੜਾ ਸ਼ੌਕ ਸੀ । ਇਸ ਨੂੰ ਟੈਨਿਸ ਖੇਡਣ ਦਾ ਵੀ ਬੜਾ ਸ਼ੌਕ ਸੀ । ਪੁਸਤਕਾਂ ਪੜ੍ਹਨ ਵਿਚ ਵੀ ਕਾਫ਼ੀ ਦਿਲਚਸਪੀ ਰੱਖਦਾ ਸੀ । ਇਸ ਦਾ ਕੱਦ 6 ਫ਼ੁੱਟ ਤੋਂ ਵੱਧ,ਸਰੀਰ ਗੁੰਦਵਾਂ ਅਤੇ ਖ਼ੂਬਸੂਰਤ ਸੀ ।

ਜਨਵਰੀ, 1965 ਦੇ ਸ਼ੁਰੂ ਵਿਚ ਹੋਈਆਂ ਚੋਣਾਂ ਵਿਚ ਇਹ ਆਪਣੇ ਮੁੱਖ ਵਿਰੋਧੀ ਉਮੀਦਵਾਰ ਮਿਸ ਫ਼ਾਤਮਾ ਜਿਨਾਹ ਨੂੰ ਬਹੁਤ ਸਾਰੀਆਂ ਵੋਟਾਂ ਤੇ ਹਰਾ ਕੇ ਮੁੜ ਪਾਕਿਸਤਾਨ ਦਾ ਪ੍ਰਧਾਨ ਚੁਣਿਆ ਗਿਆ ।

ਅਦੁੱਤੀ ਸੇਵਾ ਕਾਰਨ ਇਸ ਨੂੰ ਪਾਕਿਸਤਾਨ ਦੇ ਸਭ ਤੋਂ ਵੱਡੇ ਖ਼ਿਤਾਬ 'ਹਿਲਾਲਿ-ਜੁਰਅਤ' ਅਤੇ 'ਹਿਲਾਲਿ-ਪਾਕਿਸਤਾਨ' ਦਿੱਤੇ ਗਏ ਸਨ । ਹਾਲਾਤ ਖ਼ਰਾਬ ਹੋਣ ਕਾਰਨ ਮਾਰਚ, 1969 ਵਿਚ ਇਸ ਨੇ ਆਪਣੇ ਪਦ ਤੋਂ ਅਸਤੀਫ਼ਾ ਦੇ ਦਿੱਤਾ ।

20 ਅਪ੍ਰੈਲ, 1974 ਨੂੰ ਦਿਲ ਦਾ ਦੌਰਾ ਪੈਣ ਕਾਰਨ ਇਸਦਾ ਦਿਹਾਂਤ ਹੋ ਗਿਆ ।

ਹ. ਪੁ.-'ਦੀ ਟ੍ਰੀਬਿਊਨ' ਮਿਤੀ 3.1.1965 ਅਤੇ 21.4.1974

**ਅਯੂਬੀ ਬੰਸ** : ਅਯੂਬੀ ਬੰਸ ਦਾ ਰਾਜ ਮਿਸਰ, ਸੀਰੀਆ, ਫ਼ਲਸਤੀਨ, ਉਪਰਲੇ ਮੈਸੋਪੋਟਾਮੀਆ ਅਤੇ ਯਮਨ ਉੱਤੇ ਰਿਹਾ । ਇਸ ਬੰਸ ਦੀ ਨੀਂਹ ਕੁਰਦੀ ਨਸਲ ਦੇ ਇਕ ਵਿਅਕਤੀ ਸਾਜ਼ੀ ਦੇ ਪੋਤਰੇ ਸਲਾਹਉੱਦੀਨ ਨੇ ਰੱਖੀ । ਸਲਾਹਉੱਦੀਨ ਆਪਣੇ ਮੁੱਢਲੇ ਦਿਨਾਂ ਵਿਚ ਨੂਰਦੀਨ-ਜ਼ੰਗੀ ਦੇ ਮਾਤਹਿਤ ਕੰਮ ਕਰਦਾ ਸੀ । ਨੂਰਦੀਨ ਛੇਤੀ ਹੀ ਸੀਰੀਆ ਦਾ ਬਾਦਸ਼ਾਹ ਬਣ ਗਿਆ ਜਿਸ ਨੇ ਸਲਾਹਉੱਦੀਨ ਅਤੇ ਉਸ ਦੇ ਚਾਚੇ ਸ਼ੇਰ ਕੋਹ ਨੂੰ ਮਿਸਰ ਦੀ ਮੁਹਿੰਮ ਤੇ ਭੇਜਿਆ । ਮਿਸਰ ਵਿਚ ਖ਼ਾਨਾਜੰਗੀ ਨੇ ਹਕੂਮਤ ਨੂੰ ਕਮਜ਼ੋਰ ਕੀਤਾ ਹੋਇਆ ਸੀ । ਸ਼ੇਰ ਕੋਹ ਨੂੰ ਫ਼ਤਹਿ ਨਸੀਬ ਹੋਈ ਅਤੇ ਮਿਸਰ ਦਾ ਰਾਜ ਨੂਰਦੀਨ ਦੇ ਅਧੀਨ ਆ ਗਿਆ । ਸ਼ੇਰ ਕੋਹ ਦੀ ਮੌਤ ਮਗਰੋਂ ਸਲਾਹਉੱਦੀਨ ਨੂੰ ਮਿਸਰ ਦਾ ਹੁਕਮਰਾਨ ਬਣਾਇਆ ਗਿਆ । ਇਹ ਕੰਮ 1169 ਵਿਚ ਮੁਕੰਮਲ ਹੋਇਆ। ਉਸ ਵੇਲੇ ਅਜੇ ਮਿਸਰ ਦਾ ਆਖ਼ਰੀ ਫ਼ਾਤਮੀ ਖ਼ਲੀਫ਼ਾ ਜਿਉਂਦਾ ਸੀ। ਸੰਨ 1171 ਵਿਚ ਅੱਬਾਸੀ ਖ਼ਿਲਾਫ਼ਤ ਦੇ ਨਾਂ ਦਾ ਖ਼ੁਤਬਾ ਪੜ੍ਹਿਆ ਗਿਆ । ਇਹ ਰਾਜਸੀ ਇਨਕਲਾਬ ਬਗ਼ੈਰ ਕਿਸੇ ਘਟਨਾ ਦੇ ਨੇਪਰੇ ਚੜ੍ਹ ਗਿਆ । ਰਾਜਸੀ ਤਬਦੀਲੀ ਦੇ ਸਿੱਟੇ ਵਜੋਂ ਇਕ ਵਾਰ ਮਿਸਰ ਸ਼ੀਆ ਤੋਂ ਸੁੰਨੀ ਹੋ ਗਿਆ ।

ਸੰਨ 1173 ਵਿਚ ਸਲਾਹਉੱਦੀਨ ਨੇ ਆਪਣੇ ਭਰਾ ਤਰਾਨ ਸ਼ਾਹ ਨੂੰ ਯਮਨ ਦਾ ਸੂਬੇਦਾਰ ਬਣਾਇਆ । ਸੰਨ 1171 ਵਿਚ ਉਸ ਨੇ ਤਰੀਪੋਲੀ ਨੂੰ ਨਾਰਮਨਾਂ ਪਾਸੋਂ ਖੋਹ ਲਿਆ। ਨੂਰਦੀਨ ਦੇ ਪੂਰੇ ਹੋਣ ਮਗਰੋਂ ਸੀਰੀਆ ਦਾ ਰਾਜ-ਪ੍ਰਬੰਧ ਡਾਵਾਂ-ਡੋਲ ਹੋ ਗਿਆ । ਸਲਾਹਉੱਦੀਨ ਨੇ ਇਸ ਹਾਲਤ ਦਾ ਪੂਰਾ ਫਾਇਦਾ ਉਠਾਇਆ । ਸੰਨ 1174 ਵਿਚ ਸਲਾਹਉੱਦੀਨ ਦਮਿਸ਼ਕ ਵਿਚ ਦਾਖ਼ਲ ਹੋਇਆ ਅਤੇ ਦਰਿਆ ਫ਼ਰਾਤ ਤੱਕ ਦੇ ਇਲਾਕੇ ਨੂੰ ਇਸਨੇ ਆਪਣੇ ਮਾਤਹਿਤ ਕਰ ਲਿਆ । ਇਸ ਦੇ ਮੁਕਾਬਲੇ ਵਿਚ ਜੰਗੀ ਵੈਸ਼ੀਆ ਨੂੰ ਮੂੰਹ ਦੀ ਖਾਣੀ ਪਈ। ਨੂਰਦੀਨ ਦੇ ਪੁੱਤਰ ਦੀ ਮੌਤ ਪਿੱਛੋਂ 1183 ਵਿਚ ਸਲਾਹਉੱਦੀਨ ਨੇ ਹਲਬ ਨੂੰ ਵੀ ਆਪਣੇ ਰਾਜ ਵਿਚ ਸ਼ਾਮਲ ਕੀਤਾ । ਸੰਨ 1185-86 ਵਿਚ ਮੂਸਲ ਉੱਪਰ ਕਬਜ਼ਾ ਜਮਾਇਆ ਅਤੇ ਹੋਰ ਛੋਟੇ ਮੋਟੇ ਹਾਕਮ ਸ਼ਹਿਜ਼ਾਦਿਆਂ ਨੂੰ ਜਿੱਤ ਕੇ ਆਪਣੇ ਮਾਤਹਿਤ ਸੂਬੇਦਾਰ ਬਣਾਇਆ। ਇਸ ਵੇਲੇ

ਸਲਾਹਉੱਦੀਨ ਫ਼ਰਾਤ ਤੋਂ ਲੈ ਕੇ ਨੀਲ ਤੱਕ ਦੇ ਵਿਸ਼ਾਲ ਇਲਾਕੇ ਦਾ ਮਾਲਕ ਸੀ। ਸੰਨ 1187 ਵਿਚ ਈਸਾਈਆਂ ਦੀ ਪਵਿੱਤਰ ਜ਼ਿਆਰਤ-ਗਾਹ ਯੇਰੋਸ਼ਲਮ ਨੂੰ ਵੀ ਫ਼ਤਹਿ ਕਰ ਲਿਆ ਗਿਆ । ਕੇਵਲ ਟਾਇਰ ਦਾ ਕਿਲਾ ਹੀ ਈਸਾਈਆਂ ਪਾਸ ਰਹਿ ਗਿਆ ।

ਇਹ ਕੁਝ ਵੇਖਕੇ ਯੂਰਪ ਸਲਾਹਉੱਦੀਨ ਦੇ ਵਿਰੁੱਧ ਤੀਜੀ ਸਲੀਬੀ ਜੰਗ (ਧਰਮ ਯੁੱਧ) ਲੜਨ ਲਈ ਉਤਸੁਕ ਹੋਇਆ ।

ਸੰਨ 1190 ਵਿਚ ਇੰਗਲੈਂਡ ਦਾ ਬਾਦਸ਼ਾਹ ਰਿਚਰਡ ਪਹਿਲਾ (ਸ਼ੇਰਦਿਲ) ਅਤੇ ਫ਼ਰਾਂਸ ਦਾ ਬਾਦਸ਼ਾਹ ਫਿਲਪ ਅਗਸਤਮ ਇਸ ਪਵਿੱਤਰ ਧਰਤੀ ਨੂੰ ਆਜ਼ਾਦ ਕਰਨ ਲਈ ਅੱਗੇ ਵਧੇ । ਲਗਭਗ ਡੇਢ ਸਾਲ ਤੱਕ ਕਈ ਛੋਟੀਆਂ ਮੋਟੀਆਂ ਲੜਾਈਆਂ ਹੋਈਆਂ । ਅੰਤ 1192 ਵਿਚ ਈਸਾਈਆਂ ਅਤੇ ਮੁਸਲਮਾਨਾਂ ਵਿਚ ਸੰਧੀ ਹੋ ਗਈ । ਸਲਾਹਉੱਦੀਨ ਜ਼ਾਤੀ ਤੌਰ ਤੇ ਬਹੁਤ ਹੀ ਨੇਕ-ਦਿਲ ਬਾਦਸ਼ਾਹ ਸੀ। ਅਯੂਬੀ ਬੰਸ ਦੇ ਮੋਢੀ, ਇਸ ਬਾਦਸ਼ਾਹ ਦੀ 1193 ਵਿਚ ਮੌਤ ਹੋ ਗਈ ।

ਸਲਾਹਉੱਦੀਨ ਦੀ ਮੌਤ ਪਿੱਛੋਂ ਉਸ ਦੇ ਭਰਾਵਾਂ, ਪੁੱਤਰਾਂ ਤੇ ਭਤੀਜਿਆਂ ਨੇ ਉਸ ਦੇ ਵਿਸ਼ਾਲ ਰਾਜ ਨੂੰ ਛੋਟਿਆਂ ਛੋਟਿਆਂ ਹਿੱਸਿਆਂ ਵਿਚ ਵੰਡ ਲਿਆ ।

ਸਲਾਹਉੱਦੀਨ ਦੇ ਮਗਰੋਂ ਕੁਦਰਤੀ ਤੌਰ ਤੇ ਉਸ ਦੇ ਪੁੱਤਰ ਉਸ ਦੇ ਰਾਜ ਦੇ ਉੱਤਰਾਧਿਕਾਰੀ ਸਨ । ਉਨ੍ਹਾਂ ਨੇ ਪਹਿਲੋਂ ਇਸ ਵਿਸ਼ਾਲ ਰਾਜ ਦੀ ਵੰਡ ਇਸ ਤਰ੍ਹਾਂ ਕੀਤੀ :–

1. ਅਫ਼ਜਲ–ਦਮਿਸ਼ਕ ਦਾ ਹਾਕਮ ਬਣਿਆ ।
2. ਅਜ਼ੀਜ਼–ਮਿਸਰ ਦਾ ਹਾਕਮ ਸੀ ।
3. ਜ਼ਹੀਰ–ਹਲਬ ਦਾ ਕਰਤਾ ਧਰਤਾ ਬਣਿਆ ।

ਅਫ਼ਜ਼ਲ ਦੇ ਮਗਰੋਂ 1196 ਵਿਚ ਸਲਾਹਉੱਦੀਨ ਦਾ ਭਰਾ ਸੈਫ਼ੁੱਦੀਨ ਆਦਿਲ ਉਸ ਦਾ ਜਾਨਸ਼ੀਨ ਬਣਿਆ ਅਤੇ ਦਮਿਸ਼ਕ ਦਾ ਰਾਜ- ਪ੍ਰਬੰਧ ਉਸ ਦੇ ਹੱਥ ਆ ਗਿਆ । ਸੰਨ 1199 ਵਿਚ ਆਦਿਲ ਨੇ ਅਜ਼ੀਜ਼ ਦੇ ਉੱਤਰਾਧਿਕਾਰੀ ਮਨਸੂਰ ਨੂੰ ਹਟਾ ਕੇ ਆਪਣਾ ਸਿੱਕਾ ਚਲਾਇਆ ਅਤੇ ਸਲਾਹਉੱਦੀਨ ਦੇ ਇਸ ਵਿਸ਼ਾਲ ਰਾਜ ਨੂੰ ਸਹਿਜੇ-ਸਹਿਜੇ ਆਪਣੇ ਮਾਤਹਿਤ ਕਰ ਲਿਆ । ਕੇਵਲ ਹਲਬ ਹੀ 1260 ਤੱਕ ਸਲਾਹਉੱਦੀਨ ਦੇ ਖ਼ਾਨਦਾਨ ਪਾਸ ਰਿਹਾ। ਆਦਿਲ ਨੇ ਰਾਜ- ਪ੍ਰਬੰਧ ਉਪਰ ਕਬਜ਼ਾ ਕਰਨ ਮਗਰੋਂ ਛੇਤੀ ਹੀ ਮਿਸਰ ਅਤੇ ਸੀਰੀਆ ਨੂੰ ਵੀ ਕਾਬੂ ਕੀਤਾ ਅਤੇ ਆਪਣੇ ਇਕ ਪੁੱਤਰ ਨੂੰ ਮੈਸੋਪੋਟਾਮੀਆ ਦਾ ਸੂਬੇਦਾਰ ਮੁਕੱਰਰ ਕੀਤਾ । ਸੰਨ 1200 ਤੋਂ ਲੈ ਕੇ 1218 ਤੱਕ ਆਦਿਲ ਅਯੂਬੀ ਬੰਸ ਦੀ ਸਲਤਨਤ ਦਾ ਬਾਦਸ਼ਾਹ ਬਣਿਆ ਰਿਹਾ । ਉਸ ਦੇ ਉੱਤਰਾਧਿਕਾਰੀ ਬਹੁਤ ਸਾਰੇ ਦੇਸ਼ਾਂ ਵਿਚ ਰਾਜ ਕਰਦੇ ਰਹੇ । ਮਿਸਰ, ਦਮਿਸ਼ਕ ਅਤੇ ਮੈਸੋਪੋਟਾਮੀਆ ਵਿਚ ਆਦਿਲ ਦੇ ਪੁੱਤਰ ਪੋਤਰੇ ਰਾਜ ਕਰਦੇ ਰਹੇ ਪਰ ਹਮਾ ਇਮੇਸਾ ਅਤੇ ਯਮਨ ਵਿਚ ਅਯੂਬੀ ਬੰਸ ਦੇ ਦੂਜੇ ਹਾਕਮ ਸਨ ।

ਸੰਨ 1250 ਵਿਚ ਆਦਿਲੀ ਅਯੂਬੀ ਬੰਸੀ ਹਾਕਮ ਜਿਨ੍ਹਾਂ ਦੇ ਮਾਤਹਿਤ ਸੀਰੀਆ ਵੀ ਸੀ, ਆਪਣੀ ਤਾਕਤ ਗੁਆ ਬੈਠੇ ਅਤੇ ਮਮਲੂਕ ਜਾਂ ਦਾਸ ਬੰਸ ਇਨ੍ਹਾਂ ਦਾ ਉੱਤਰਾਧਿਕਾਰੀ ਬਣਿਆ । ਸੰਨ 1260 ਵਿਚ ਦਮਿਸ਼ਕ ਅਤੇ ਹਲਬ ਉੱਤੇ ਚੰਗੇਜ਼ ਖ਼ਾਂ ਦਾ ਕਬਜ਼ਾ ਹੋ ਗਿਆ । ਸੰਨ 1245 ਵਿਚ ਮੈਸੋਪੋਟਾਮੀਆ ਪਹਿਲੇ ਹੀ ਹੱਥੋਂ ਨਿਕਲ ਗਿਆ ਸੀ । ਮਮਲੂਕ ਬੰਸ ਨੇ 1262 ਵਿਚ ਇਮੇਸਾ ਵੀ ਅਯੂਬੀ ਬੰਸ ਤੋਂ ਖੋਹ ਲਿਆ। ਸੰਨ 1228 ਵਿਚ ਅਰਬ ਵਿਚ ਅਯੂਬੀਆਂ ਦੀ ਥਾਂ ਰਸੂਲੀਆਂ ਨੇ ਲੈ ਲਈ ਪਰ ਹਮਾ ਵਿਚ ਸਲਾਹਉੱਦੀਨ ਦੇ ਖ਼ਾਨਦਾਨ ਨੇ ਲਗਭਗ 1341 ਤੱਕ ਰਾਜ ਕੀਤਾ । ਮਸ਼ਹੂਰ ਇਤਿਹਾਸਕਾਰ ਅਬੁਲ ਫ਼ਿਦਾ ਇਸੇ ਖ਼ਾਨਦਾਨ ਵਿਚੋਂ ਸੀ ।

ਹ. ਪੁ.–ਐਨ. ਇਸ.; ਉਰਦੂ ਐਨਸਾਈਕਲੋਪੀਡੀਆ; ਦੀ ਮੋਹੰਮਡਨ ਡਾਇਨੈਸਟੀਜ਼ ਲੇਨ-ਪੂਲ; ਏ ਹਿਸਟਰੀ ਆਫ਼ ਈਜਿਪਟ-ਲੇਨਪੂਲ

–ਕਾਲਾ ਸਿੰਘ ਬੇਦੀ

**ਅਰਸਕੀਨ, ਟਾਮਸ** : ਇਸ ਬਰਤਾਨਵੀ ਰਾਜਨੀਤੀ-ਵਾਨ ਦਾ ਜਨਮ 10 ਜਨਵਰੀ, 1750 ਨੂੰ ਐਡਿਨਬਰਾ ਸ਼ਹਿਰ ਵਿਚ ਹੋਇਆ । ਇਹ ਲਾਰਡ ਬੁਕਨ ਦਾ ਪੁੱਤਰ ਸੀ । ਪਹਿਲਾਂ ਇਸ ਨੇ ਬੈਰਿਸਟਰੀ ਕੀਤੀ ਫਿਰ ਰਾਜਨੀਤੀ ਵਿਚ ਭਾਗ ਲਿਆ । ਸੰਨ 1783 ਵਿਚ ਸਾਂਝਾ ਮੰਤਰੀ-ਮੰਡਲ ਬਣਨ ਤੇ ਇਹ ਪਾਰਲੀਮੈਂਟ ਦਾ ਮੈਂਬਰ ਚੁਣਿਆ ਗਿਆ । ਇਸ ਦੇ ਵਕਾਲਤੀ ਭਾਸ਼ਣ ਬਹੁਤ ਚੰਗੇ ਮੰਨੇ ਜਾਂਦੇ ਸਨ । ਇਸ ਨੇ 'ਦੀ ਰਾਈਟਸ ਆਫ਼ ਮੈਨ' ਦੇ ਲੇਖਕ ਟਾਮਸ ਪੈਨ ਦੀ ਵਕਾਲਤ ਕਰਕੇ ਪਾਰਲੀਮੈਂਟ ਵਿਚ ਕਈ ਦੁਸ਼ਮਣ ਬਣਾਏ ਜਿਸ ਕਾਰਨ ਇਸ ਨੂੰ ਅਟਾਰਨੀ ਜਨਰਲ ਦੇ ਅਹੁਦੇ ਤੋਂ ਹਟਾ ਦਿੱਤਾ ਗਿਆ । ਇਸ ਨੇ ਕਈ ਮਸ਼ਹੂਰ ਲੀਡਰਾਂ ਦੇ ਮੁਕੱਦਮਿਆਂ ਵਿਚ ਉਨ੍ਹਾਂ ਵਲੋਂ ਬਹਿਸ ਕਰਕੇ ਬੜਾ ਨਾਮਣਾ ਖੱਟਿਆ । ਇਹ ਬੜੇ ਹੌਂਸਲੇ ਅਤੇ ਹਿੰਮਤ ਵਾਲਾ ਸੀ ਤੇ ਸਰਕਾਰ ਨੂੰ ਨਰਾਜ਼ ਕਰ ਕੇ ਵੀ ਇਸ ਨੇ ਜਨਤਾ ਦਾ ਕੰਮ ਕਰਨ ਦਾ ਪੂਰਾ ਪੂਰਾ ਯਤਨ ਕੀਤਾ । ਕੁਝ ਸਮੇਂ ਇਹ ਲਾਰਡ ਚਾਂਸਲਰ ਵੀ ਨਿਯੁਕਤ ਹੋਇਆ। 17 ਨਵੰਬਰ,1823 ਨੂੰ ਸਕਾਟਲੈਂਡ ਦੇ ਆਮੰਡਲ ਸ਼ਹਿਰ ਵਿਖੇ ਇਹ ਪਰਲੋਕ ਸਿਧਾਰ ਗਿਆ ।

**ਅਰਸਤੂ** : ਇਸ ਦਾਰਸ਼ਨਿਕ, ਮਨੋਵਿਗਿਆਨੀ, ਤਰਕ ਵਿਗਿਆਨੀ, ਨੀਤੀ ਸ਼ਾਸਤਰੀ, ਸਿਆਸੀ ਸੂਝਵਾਨ, ਭੌਤਿਕ ਵਿਗਿਆਨੀ, ਜੀਵ-ਵਿਗਿਆਨੀ ਅਤੇ ਸਾਹਿਤਕ ਆਲੋਚਨਾ ਦੇ ਮੋਢੀ ਦਾ ਜਨਮ 384



ਅਰਸਤੂ

ਈ. ਪੂ. ਵਿਚ ਯੂਨਾਨ ਦੀ ਰਿਆਸਤ ਮਕਦੂਨੀਆ ਦੇ ਕਸਬੇ ਸਟੇਜਾਈਰਾ

ਵਿਚ ਹੋਇਆ। ਇਸ ਦਾ ਪਿਤਾ ਨਾਈਕੋਮੇਕਸ ਮਕਦੂਨੀਆ ਦੇ ਬਾਦਸ਼ਾਹ ਅਮਿੰਤਾਸ ਦੂਜੇ ਦਾ ਦਰਬਾਰੀ ਚਿਕਿਤਸਿਕ ਸੀ । ਅਰਸਤੂ ਦੀ ਮਾਤਾ ਆਈਓਨੀਆ ਜ਼ਿਲ੍ਹੇ ਦੀ ਸੀ , ਜਿਥੋਂ ਦੇ ਲੋਕ ਪ੍ਰਕਿਰਤੀ ਵਿਚ ਵਧੇਰੇ ਦਿਲਚਸਪੀ ਰੱਖਦੇ ਸਨ । ਕਿਹਾ ਜਾਂਦਾ ਹੈ ਕਿ ਅਰਸਤੂ ਦੀ ਜੀਵ-ਵਿਗਿਆਨ ਅਤੇ ਪ੍ਰਾਕਿਰਤੀ ਵਿਸ਼ਲੇਸ਼ਣ ਵਿਚ ਜੋ ਦਿਲਚਸਪੀ ਸੀ ਉਹ ਇਸ ਨੂੰ ਆਪਣੇ ਮਾਤਾ ਪਿਤਾ ਤੋਂ ਵਿਰਸੇ ਵਿਚ ਮਿਲੀ ਸੀ ।

ਅਰਸਤੂ ਅਠਾਰਾਂ ਕੁ ਵਰ੍ਹਿਆਂ ਦੀ ਉਮਰ ਵਿਚ ਏਥਨਜ਼ ਆਇਆ ਅਤੇ ਅਫ਼ਲਾਤੂਨ ਦਾ ਸ਼ਾਗਿਰਦ ਬਣਿਆ । ਉਥੇ ਇਹ ਵੀਹ ਸਾਲ ਭਾਵ 37 ਸਾਲ ਦੀ ਉਮਰ ਤੱਕ ਅਫ਼ਲਾਤੂਨ ਦੇ ਦਾਰਸ਼ਨਿਕ ਸਿਧਾਂਤਾ ਦਾ ਅਧਿਐਨ ਕਰਦਾ ਰਿਹਾ । 347 ਈ. ਪੂ. ਵਿਚ ਅਫ਼ਲਾਤੂਨ ਦੀ ਮੌਤ ਪਿੱਛੋਂ ਇਸ ਨੇ ਉਸ ਦੀ ਭਤੀਜੀ ਨਾਲ ਵਿਆਹ ਕਰਵਾ ਲਿਆ। ਫਿਰ ਇਹ ਲੇਜ਼ਬੋਸ ਟਾਪੂ ਦੇ ਮਿਟੀਲਿਨੀ ਸ਼ਹਿਰ ਵਿਚ ਜਾ ਵਸਿਆ। ਇਥੇ ਇਸ ਨੇ ਜੀਵ-ਵਿਗਿਆਨ ਸਬੰਧੀ ਪੁਸਤਕਾਂ ਲਿਖੀਆਂ । 342 ਈ. ਪੂ. ਵਿਚ ਮਕਦੂਨੀਆ ਦੇ ਬਾਦਸ਼ਾਹ ਫ਼ੈਲਕੂਸ ਨੇ ਇਸ ਨੂੰ ਆਪਣੇ ਪੁੱਤਰ ਸਿਕੰਦਰ ਦਾ ਉਸਤਾਦ ਥਾਪਿਆ । ਉਥੇ ਇਹ ਫ਼ੈਲਕੂਸ ਦੇ ਮਰਨ ਅਤੇ ਸਿਕੰਦਰ ਦੀ ਤਖ਼ਤ-ਨਸ਼ੀਨੀ ਭਾਵ 335 ਈ. ਪੂ. ਤੱਕ ਰਿਹਾ । ਇਸ ਉਪਰੰਤ ਇਹ ਏਥਨਜ਼ ਵਾਪਸ ਚਲਾ ਗਿਆ ਅਤੇ 335 ਈ. ਪੂ. ਤੋਂ 322 ਈ. ਪੂ. ਤੱਕ ਉਥੋਂ ਦੇ ਲਾਈਸੀਅਮ ਵਿਚ ਆਪਣੇ ਸਿਧਾਂਤਾਂ ਸਬੰਧੀ ਪੁਸਤਕਾਂ ਲਿਖਦਾ ਅਤੇ ਪੜ੍ਹਾਉਂਦਾ ਵੀ ਰਿਹਾ । ਉਥੇ ਇਸ ਨੇ ਇਕ ਲਾਇਬਰੇਰੀ ਅਤੇ ਇਕ ਅਜਾਇਬ-ਘਰ ਵੀ ਕਾਇਮ ਕੀਤਾ । 322 ਈ. ਪੂ. ਵਿਚ ਜਦੋਂ ਇਹ 62 ਸਾਲ ਦਾ ਸੀ, ਇਸ ਦੀ ਮੌਤ ਹੋ ਗਈ ।

ਅਰਸਤੂ ਨੇ ਬਹੁਤ ਸਾਰੀਆਂ ਪੁਸਤਕਾਂ ਲਿਖੀਆਂ ਜਿਨ੍ਹਾਂ ਨੂੰ ਹੇਠ ਲਿਖੀਆਂ ਤਿੰਨ ਸ਼੍ਰੇਣੀਆਂ ਵਿਚ ਵੰਡਿਆ ਜਾ ਸਕਦਾ ਹੈ :–

1. ਆਮ ਲੋਕਾਂ ਦੀ ਰੁਚੀ ਦੇ ਵਾਰਤਾਲਾਪ (ਇਹ ਅਲੱਭ ਹਨ)।

2. ਇਸ ਦੀਆਂ ਆਪਣੀਆਂ ਖੋਜਾਂ ਸਬੰਧੀ ਡੈਟਾ (ਇਨ੍ਹਾਂ ਵਿਚੋਂ ਕੇਵਲ 'ਏਥਨਜ਼ ਦਾ ਸੰਵਿਧਾਨ' ਬਾਕੀ ਹੈ)।

3. ਵਿਗਿਆਨ ਦੀਆਂ ਪੁਸਤਕਾਂ ਜਿਨ੍ਹਾਂ ਵਿਚ ਕਈ ਸ਼ਾਸਤਰਾਂ ਦੇ ਸਿਧਾਂਤਾਂ ਦਾ ਵਰਣਨ ਹੈ । (ਇਨ੍ਹਾਂ ਵਿਚੋਂ ਬਹੁਤ ਸਾਰੀਆਂ ਪੁਸਤਕਾਂ ਮਿਲਦੀਆਂ ਹਨ)।

ਅਰਸਤੂ ਦੀਆਂ ਪੁਸਤਕਾਂ ਪਹਿਲੀ ਵਾਰ ਐਂਡਰੋਨੀਕਸ ਨਾਮੀ ਵਿਦਵਾਨ ਨੇ ਪਹਿਲੀ ਸਦੀ ਈ. ਪੂ. ਵਿਚ ਛਪਵਾਈਆਂ । ਇਨ੍ਹਾਂ ਨੂੰ ਹੇਠ ਲਿਖੇ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ :–

1. ਤਰਕ-ਸ਼ਾਸਤਰ 2. ਭੌਤਿਕ-ਵਿਗਿਆਨ 3. ਜੀਵ-ਵਿਗਿਆਨ 4. ਮਨੋਵਿਗਿਆਨ 5. ਪਰਾਭੌਤਿਕ ਵਿਗਿਆਨ 6. ਨੀਤੀ ਸ਼ਾਸਤਰ 7. ਰਾਜਨੀਤੀ ਸ਼ਾਸਤਰ 8. ਸੁਹਜ-ਗਿਆਨ ।

ਉਪਰੋਕਤ ਤੋਂ ਇਹ ਪਰਗਟ ਹੁੰਦਾ ਹੈ ਕਿ ਅਰਸਤੂ ਦੇ ਗਿਆਨ ਦਾ ਘੇਰਾ ਬਹੁਤ ਵਿਸ਼ਾਲ ਸੀ । ਇਸ ਦੀਆਂ ਹੋਰ ਵਿਸ਼ੇਸ਼ਤਾਵਾਂ ਇਹ ਸਨ ਕਿ ਇਕ ਤਾਂ ਇਹ ਮਹਾਨ ਰਹਬਰ ਸੀ ਅਤੇ ਦੂਜੇ ਇਹ ਕਿ ਇਹ ਹਰ ਪ੍ਰਕਾਰ ਦੇ ਗਿਆਨ ਨੂੰ ਲੜੀ-ਬੱਧ ਕਰਨ ਵਾਲਾ ਦਾਰਸ਼ਨਿਕ ਸੀ।

ਅਰਸਤੂ ਦਾ ਸਮਾਂ ਯੂਨਾਨ ਵਿਚ ਇਨਕਲਾਬ ਦਾ ਸਮਾਂ ਸੀ । ਇਸ ਤੋਂ ਪਹਿਲਾਂ ਯੂਨਾਨ ਨੀਤੀ, ਕਲਾ, ਸਾਹਿਤ, ਇਤਿਹਾਸ ਅਤੇ ਵਿਗਿਆਨ ਦੇ ਖੇਤਰਾਂ ਵਿਚ ਸਿਖਰਾਂ ਨੂੰ ਛੋਹ ਚੁੱਕਾ ਸੀ । ਹਰੇਕ ਸ਼ਹਿਰ ਦਾ ਸਮਾਜਕ ਤੇ ਰਾਜਨੀਤਕ ਢਾਂਚਾ ਵੱਖਰਾ ਹੁੰਦਾ ਸੀ ਪਰ ਨਵੀਂ ਪੌਦ ਪੁਰਾਣੀ ਪਰੰਪਰਾ ਵਿਚ ਤਬਦੀਲੀ ਦੀ ਚਾਹਵਾਨ ਸੀ । ਪਰੰਪਰਾਵਾਦੀਆਂ ਅਨੁਸਾਰ ਇਸ ਰੁਚੀ ਦਾ ਰੁਖ਼ ਪਤਨ ਵੱਲ ਸੀ ਅਤੇ ਇਸ ਕਰਕੇ ਉਹ ਨਵੇਂ ਝੁਕਾਵਾਂ ਦੇ ਕਾਰਨ ਲੱਭ ਕੇ ਇਨਕਲਾਬ ਨੂੰ ਬੰਨ੍ਹ ਲਾਉਣਾ ਚਾਹੁੰਦੇ ਸਨ ।

ਪਰੰਪਰਾਵਾਦ ਵਿਚ ਅੰਧਵਿਸ਼ਵਾਸ ਤੋਂ ਆਤੁਰ ਹੋਈ ਨਵੀਂ ਪੌਦ ਦੀ ਬੇਚੈਨੀ ਨੂੰ ਵੇਖਦਿਆਂ ਹਾਲਾਤ ਨੂੰ ਵਧੇਰੇ ਵਿਗੜਨ ਤੋਂ ਬਚਾਉਣ ਅਤੇ ਨੌਜਵਾਨਾਂ ਨੂੰ ਨਵੇ ਵਿਚਾਰਾਂ ਰਾਹੀਂ ਚੰਗੇ ਤੇ ਮਾੜੇ, ਗੁਣ ਤੇ ਔਗੁਣ,ਸੁਹਣੇ ਤੇ ਕੋਝੇ ਆਦਿ ਵਿਚ ਫ਼ਰਕ ਤੋਂ ਜਾਣੂੰ ਕਰਵਾਉਣ ਵਾਲਿਆਂ ਅਤੇ ਆਤਮਾ ਤੇ ਗਿਆਨ ਦੀ ਪਛਾਣ ਕਰਵਾਉਣ ਵਾਲਿਆਂ ਵਿਚੋਂ ਸੁਕਰਾਤ ਮੋਢੀ ਸੀ । ਉਸ ਤੋਂ ਪਿੱਛੋਂ ਅਫ਼ਲਾਤੂਨ ਅਤੇ ਅਰਸਤੂ ਹੋਏ । ਇਨ੍ਹਾਂ ਨੇ ਜੀਵਨ ਉਸਾਰੀ ਦੇ ਹਰੇਕ ਪੱਖ ਸਬੰਧੀ ਆਪਣੇ ਵਿਚਾਰ ਵਾਰਤਾਲਾਪ, ਭਾਸ਼ਣਾਂ ਅਤੇ ਲਿਖਤਾਂ ਰਾਹੀਂ ਆਮ ਜਨਤਾ ਅਤੇ ਵਿਸ਼ੇਸ਼ ਕਰਕੇ ਨੌਜਵਾਨਾਂ ਅੱਗੇ ਰੱਖੇ । ਇਸ ਲੋਕ-ਭਲਾਈ ਦੇ ਰਾਹ ਉੱਤੇ ਸੁਕਰਾਤ ਨੂੰ ਤਾਂ ਆਪਣੀ ਜਾਨ ਵੀ ਦੇਣੀ ਪਈ ।

ਅਫ਼ਲਾਤੂਨ ਤੋਂ ਪਹਿਲਾਂ ਯੂਨਾਨੀ ਵਿਦਵਾਨਾਂ ਦੀ ਦ੍ਰਿਸ਼ਟੀ ਬਾਹਰਮੁਖੀ ਸੀ । ਉਹ ਦਿਸਦੇ ਅਤੇ ਇਸ ਦੀਆਂ ਆਪਣੇ ਸੰਪਰਕ ਵਿਚ ਆਉਣ ਵਾਲੀਆਂ ਸ਼ਕਤੀਆਂ ਬਾਰੇ ਹੀ ਸੋਚਿਆ ਕਰਦੇ ਸਨ । ਅਫ਼ਲਾਤੂਨ ਅਤੇ ਅਰਸਤੂ ਨੇ ਆਪਣੀਆਂ ਦ੍ਰਿਸ਼ਟੀਆਂ ਨੂੰ ਅੰਤਰਮੁਖੀ ਕੀਤਾ ਅਤੇ ਉਨ੍ਹਾਂ ਨੇ ਇਸ ਦਿਸਦੇ ਦੀ ਹੋਂਦ ਦੇ ਕਾਰਨਾਂ ਅਤੇ ਉਨ੍ਹਾਂ ਪਿੱਛੇ ਕੰਮ ਕਰ ਰਹੀ ਸ਼ਕਤੀ ਜਾਂ ਸ਼ਕਤੀਆਂ ਦਾ ਗਿਆਨ ਅਤੇ ਉਸ ਗਿਆਨ ਤੋਂ ਵਿਵੇਕ ਪ੍ਰਾਪਤ ਕਰਨ ਦਾ ਉਪਰਾਲਾ ਕੀਤਾ।

ਕਈ ਵੇਰ ਅਰਸਤੂ ਦੀ ਵਿਚਾਰਧਾਰਾ ਆਪਣੇ ਉਸਤਾਦ ਅਫ਼ਲਾਤੂਨ ਦੀ ਵਿਚਾਰਧਾਰਾ ਤੋਂ ਸੁਤੰਤਰ ਹੁੰਦੀ ਸੀ । ਅਰਸਤੂ ਸਦਾ ਆਪਣੇ ਸੁਤੰਤਰ ਵਿਚਾਰਾਂ ਦਾ ਹੀ ਪ੍ਰਚਾਰ ਕਰਦਾ ਹੁੰਦਾ ਸੀ । ਇਸ ਤਰ੍ਹਾਂ ਅਫ਼ਲਾਤੂਨ ਅਤੇ ਅਰਸਤੂ ਦੇ ਅੱਡ ਅੱਡ ਗਾਡੀ-ਰਾਹ ਹੋਂਦ ਵਿਚ ਆਏ ਜੋ ਆਉਣ ਵਾਲੇ ਦਾਰਸ਼ਨਿਕਾਂ ਲਈ ਚਾਨਣ-ਮੁਨਾਰੇ ਦਾ ਕੰਮ ਦਿੰਦੇ ਰਹੇ ਹਨ ।

ਅਰਸਤੂ ਨੇ ਸਾਰੇ ਇਲਮਾਂ ਨੂੰ ਤਿੰਨ ਸ਼੍ਰੇਣੀਆਂ ਵਿਚ ਵੰਡਿਆ ਹੈ :–

1. ਉਹ ਇਲਮ ਜਿਨ੍ਹਾਂ ਦਾ ਮੁੱਖ ਮੰਤਵ ਸਿਧਾਂਤ ਕਾਇਮ ਕਰਨਾ ਅਤੇ ਸ਼ੁੱਧ ਗਿਆਨ ਦੇਣਾ ਹੈ ਜਿਵੇਂ ਫ਼ਲਸਫ਼ਾ, ਵਿਗਿਆਨ ਤੇ ਗਣਿਤ। ਪਰਾ-ਭੌਤਿਕ ਵਿਗਿਆਨ, ਭੌਤਿਕ ਵਿਗਿਆਨ, ਜੀਵ ਵਿਗਿਆਨ ਤੇ ਮਨੋ ਵਿਗਿਆਨ ਵੀ ਇਨ੍ਹਾਂ ਵਿਚ ਆਉਂਦੇ ਹਨ ।

2. ਉਹ ਇਲਮ ਜਿਨ੍ਹਾਂ ਦੀ ਸਹਾਇਤਾ ਨਾਲ ਲਾਭਦਾਇਕ ਤੇ ਸੁੰਦਰ ਚੀਜ਼ਾਂ ਬਣ ਸਕਦੀਆਂ ਹਨ, ਜਿਵੇਂ ਰਾਜਨੀਤੀ ਸ਼ਾਸਤਰ ਅਤੇ ਨੀਤੀ ਸ਼ਾਸਤਰ।

3. ਤੀਜੀ ਸ਼੍ਰੇਣੀ ਵਿਚ ਸਾਹਿਤ ਤੇ ਕਲਾ, ਕਾਵਿ ਤੇ ਅਲੰਕਾਰ ਸ਼ਾਸਤਰ ਅਤੇ ਸੁਹਜ ਵਿਗਿਆਨ ਆਉਂਦੇ ਹਨ ।

ਅਰਸਤੂ ਨੇ ਤਰਕ ਨੂੰ ਵੱਖਰਿਆਂ ਰੱਖਦਿਆਂ ਇਸ ਨੂੰ ਸਾਰੇ ਇਲਮਾਂ ਦੀ ਕੁੰਜੀ ਮੰਨਿਆ ਹੈ ।

ਅਰਸਤੂ ਦੀ ਸਭ ਤੋਂ ਮਹਾਨ ਰਚਨਾ ਇਸ ਦਾ ਤਰਕ-ਸ਼ਾਸਤਰ ਹੈ। ਅੱਜ ਤੱਕ ਜਿੰਨੇ ਹੋਰ ਤਰਕ-ਸ਼ਾਸਤਰ ਬਣੇ ਹਨ ਉਨ੍ਹਾਂ ਦਾ ਢਾਂਚਾ ਮਾਮੂਲੀ ਅਦਲਾ ਬਦਲੀ ਨੂੰ ਛੱਡ ਕੇ ਉਹੋ ਰਿਹਾ ਹੈ ਜੋ ਅਰਸਤੂ ਨੇ ਨਿਸ਼ਚਿਤ ਕੀਤਾ ਸੀ ਅਤੇ ਇਸ ਦੀਆਂ ਬੁਨਿਆਦੀ ਗੱਲਾਂ ਵਿਚ ਕਿਸੇ ਵੱਲੋਂ ਕੋਈ ਫ਼ਰਕ ਨਹੀ ਪਾਇਆ ਜਾ ਸਕਿਆ ।

ਅਰਸਤੂ ਨੇ ਤਰਕ-ਸ਼ਾਸਤਰ ਵਿਚ ਹੇਠ ਲਿਖੇ ਵਿਸ਼ਿਆਂ ਤੇ ਵਿਚਾਰ ਕੀਤਾ ਹੈ :—

1. ਸਭ ਤਰ੍ਹਾਂ ਦੀ ਦਲੀਲਬਾਜ਼ੀ ਵਿਚ ਕਿਹੜੀਆਂ ਗੱਲਾਂ ਸਾਂਝੀਆਂ ਹੁੰਦੀਆਂ ਹਨ ਅਤੇ ਉਨ੍ਹਾਂ ਦੇ ਕਿਹੜੇ ਕਿਹੜੇ ਭੇਦ ਹੁੰਦੇ ਹਨ ।

2. ਦਲੀਲ ਤੇ ਤੱਤ ਵਿਚ ਸੁਮੇਲ ਹੈ ਜਾਂ ਨਹੀਂ ਅਤੇ ਦਲੀਲ ਗਿਆਨ ਭਰਪੂਰ ਹੈ ਜਾਂ ਨਹੀ ।

3. ਦਲੀਲ ਰੂਪ ਕਰਕੇ ਦੋਸ਼ ਰਹਿਤ ਹੋਣ ਦੇ ਨਾਲ ਨਾਲ ਵਿਸ਼ੇ ਨੂੰ ਅੱਗੇ ਤੋਰਨ ਵਾਲੀ ਹੈ ਜਾਂ ਨਹੀ ਅਤੇ ਉਸ ਵਿਚ ਮਿਥਿਆ ਹੇਤੂ ਜਾਂ ਭੁਲੇਖਾ ਤਾਂ ਨਹੀ ਹੈ ।

ਅਰਸਤੂ ਅਨੁਸਾਰ ਦਲੀਲ ਦੀ ਬੁਨਿਆਦ ਸਾਰਥਕ ਪਦਾਂ ਦੇ ਸੁਮੇਲ ਤੋਂ ਬਣਿਆ ਜ਼ੋਰਦਾਰ ਵਾਕ ਹੁੰਦਾ ਹੈ, ਇਸੇ ਲਈ ਪਦ ਅਤੇ ਵਾਕ ਦੀਆਂ ਕਿਸਮਾਂ ਸਬੰਧੀ ਮੁਕੰਮਲ ਬਹਿਸ ਤਰਕ-ਸ਼ਾਸਤਰ ਦਾ ਅੰਗ ਮੰਨੀ ਜਾਂਦੀ ਹੈ । ਅਰਸਤੂ ਦੇ ਤਰਕ-ਸ਼ਾਸਤਰ ਵਿਚ ਇਹ ਬਹਿਸ ਕਾਫ਼ੀ ਹਦ ਤੱਕ ਮੌਜੂਦ ਹੈ ।

ਵਾਕਾਂ ਦੇ ਸੁੱਚਜੇ ਕ੍ਰਮ ਤੋਂ ਦਲੀਲ ਰੂਪ ਉਘੜਦਾ ਹੈ ਅਤੇ ਦਲੀਲ ਠੀਕ ਨਤੀਜੇ ਤੇ ਪਹੁੰਚਾਣ ਦਾ ਸਾਧਨ ਬਣਦੀ ਹੈ । ਅਰਸਤੂ ਨੇ ਦਲੀਲ ਦੇ ਤਿੰਨ ਅੰਗ ਮੰਨੇ ਹਨ :—

1. ਪ੍ਰਤਿੱਗਿਆ 2. ਹੇਤੂ 3. ਸਿੱਟਾ

ਗੋਤਮ ਦੇ ਨਿਆਇ ਸ਼ਾਸਤਰ ਵਿਚ ਦਲੀਲ ਦੇ ਦੋ ਹੋਰ ਪੱਖ ਵੀ ਮੰਨੇ ਗਏ ਹਨ—

1. ਉਦਾਹਰਣ 2. ਉਪਨਯ

ਅਰਸਤੂ ਦਾ ਵਿਚਾਰ ਹੈ ਕਿ ਦਲੀਲ ਹੇਠ ਦਿੱਤੇ ਚਾਰ ਕਾਰਨਾਂ ਵਿਚੋਂ ਕਿਸੇ ਇਕ ਕਾਰਨ ਜਾਂ ਇਕ ਤੋਂ ਵੱਧ ਕਾਰਨਾਂ ਉੱਤੇ ਆਧਾਰਿਤ ਹੁੰਦੀ ਹੈ:—

1. ਉਪਾਦਾਨ ਕਾਰਨ 2. ਨਿਮਿਤ ਕਾਰਨ 3. ਰਸਮੀ ਕਾਰਨ 4. ਉਦੇਸ਼ ਕਾਰਨ ।

ਰਾਜਨੀਤੀ ਸ਼ਾਸਤਰ ਦੇ ਖੇਤਰ ਵਿਚ ਵੀ ਅਰਸਤੂ ਦੀ ਕਾਫ਼ੀ ਭਾਰੀ ਦੇਣ ਹੈ । ਇਹ ਇਸ ਗੱਲ ਤੇ ਜ਼ੋਰ ਦਿੰਦਾ ਹੈ ਕਿ ਸਮਾਜ ਅਤੇ ਰਾਜ ਦੀ ਪਰਸਪਰ ਹੋਂਦ ਸੁਭਾਵਕ ਹੈ । ਸਮਾਜ ਅਤੇ ਰਾਜ ਨੂੰ ਜੀਵਾਤਮਾ ਦੀ ਉੱਨਤੀ ਦਾ ਬਾਹਰਮੁਖੀ ਸਪਸ਼ਟ ਰੂਪ ਸਮਝਣਾ ਚਾਹੀਦਾ ਹੈ । ਜੀਵਾਤਮਾ ਦਾ ਪਹਿਲਾ ਅੰਗ ਬਨਸਪਤੀ ਆਤਮਾ ਹੈ । ਬਨਸਪਤਿਕ ਆਤਮਾ ਦਾ ਫ਼ਰਜ਼ ਜੀਵਨ ਦੀ ਪਾਲਣਾ ਅਤੇ ਜਾਤੀ ਦਾ ਵਾਧਾ ਕਰਨਾ ਹੈ । ਮਨੁੱਖ ਇਨ੍ਹਾਂ ਦੋਹਾਂ ਕੰਮਾਂ ਨੂੰ ਇਕੱਲਾ ਨਹੀਂ, ਦੂਜਿਆਂ ਦੀ ਸਹਾਇਤਾ ਨਾਲ ਹੀ ਸਿਰੇ ਚੜ੍ਹਾ ਸਕਦਾ ਹੈ । ਇਸ ਲਈ ਮਨੁੱਖ ਦਾ ਮਨੁੱਖਾਂ ਨਾਲ ਮੇਲ ਮਿਲਾਪ ਲਾਜ਼ਮੀ ਹੈ । ਮਨੁੱਖ ਦੀ ਬਨਸਪਤਿਕ ਆਤਮਾ ਦੀ ਤ੍ਰਿਪਤੀ ਇਸੇ ਮਨੁੱਖੀ ਮੇਲ-ਜੋਲ ਰਾਹੀਂ ਹੁੰਦੀ ਹੈ ਜਿਸ ਨੂੰ ਕੁਟੰਬ ਜਾਂ ਟੱਬਰ ਕਹਿੰਦੇ ਹਨ ।

ਜੀਵਾਤਮਾ ਦਾ ਦੂਜਾ ਅੰਗ ਜੰਤੂ ਆਤਮਾ ਹੈ । ਇਸ ਆਤਮਾ ਦਾ ਕੰਮ ਅਨੁਭਵੀ ਗਿਆਨ ਪ੍ਰਾਪਤ ਕਰਨਾ ਹੈ । ਇਸ ਦੀ ਪੂਰਤੀ ਲਈ ਮਨੁੱਖ ਨੂੰ ਕੁਟੰਬ ਤੋਂ ਵੱਡੇ ਸਮਾਜ ਦੀ ਲੋੜ ਪੈਂਦੀ ਹੈ । ਇਸ ਨੂੰ ਆਰਥਿਕ ਸਮਾਜ ਕਿਹਾ ਜਾਂਦਾ ਹੈ ਜੋ ਲੋੜਾਂ ਨੂੰ ਪੂਰੀਆਂ ਕਰਦਾ ਹੈ । ਜੀਵਾਤਮਾ ਦੀ ਸੰਤੁਸ਼ਟੀ ਦੀ ਇਹ ਦੂਜੀ ਮੰਜ਼ਿਲ ਹੁੰਦੀ ਹੈ ।

ਜੀਵਾਤਮਾ ਦਾ ਤੀਜਾ ਅੰਗ ਵਿਚਾਰਸ਼ੀਲ ਆਤਮਾ ਹੈ । ਬੁੱਧੀ ਦਾ ਕੰਮ ਅਨੁਭਵਾਂ ਨੂੰ ਇਕ ਲੜੀ ਵਿਚ ਪ੍ਰੋਣਾਂ ਹੈ । ਇੰਦਰੀਆਂ ਰਾਹੀਂ ਜਿਹੜੇ ਅਨੁਭਵ ਹੁੰਦੇ ਹਨ ਉਨ੍ਹਾਂ ਦੀਆਂ ਸਮਾਨਤਾਵਾਂ ਨੂੰ ਇਕੱਠਾ ਕਰਨ ਤੇ ਵਿਆਪਕ ਵਿਚਾਰ ਪੈਦਾ ਹੁੰਦੇ ਹਨ । ਬੋਧ ਆਤਮਾ ਦੀ ਪੂਰਤੀ ਮਨੁੱਖੀ ਸੰਗਠਨ ਦੀ ਹੀ ਪੂਰਤੀ ਹੈ ਅਤੇ ਸੰਗਠਨ ਵਿਚ ਆਦੇਸ਼ ਦੀ ਪ੍ਰਬਲਤਾ ਹੈ । ਜਿਸ ਸੰਗਠਨ ਵਿਚ ਵਿਆਪਕਤਾ ਅਤੇ ਆਦੇਸ਼ ਹੋਵੇ, ਉਸ ਨੂੰ ਰਾਜ ਕਹਿੰਦੇ ਹਨ । ਇਸ ਰਾਹੀਂ ਮਨੁੱਖ ਆਪਣੀਆਂ ਨਿੱਜੀ ਵਿਸ਼ੇਸ਼ਤਾਵਾਂ ਤੋਂ ਉਪਰ ਉਠਦਾ ਹੈ ਅਤੇ ਵਿਆਪਕਤਾ ਵਿਚ ਸਮਾ ਜਾਂਦਾ ਹੈ । ਬਨਸਪਤਿਕ ਅਤੇ ਜੰਤੂ-ਆਤਮਾ ਬੋਧ-ਆਤਮਾ ਦੇ ਅਧੀਨ ਹੋ ਜਾਣਾ ਸਵਰਾਜ ਹੈ ।

ਅਰਸਤੂ ਅਨੁਸਾਰ ਨੀਤੀ ਸ਼ਾਸਤਰ ਦਾ ਵਿਸ਼ਾ ਆਚਰਨ ਦਾ ਅਧਿਐਨ ਹੈ । ਸਦਾਚਾਰ ਨੂੰ ਸੁਖ ਜਾਂ ਸਰੀਰਕ ਸੰਤੁਸ਼ਟੀ ਨਹੀਂ ਸਮਝਣਾ ਚਾਹੀਦਾ । ਇਹ ਤਾਂ ਅਸਲ ਵਿਚ ਆਨੰਦ ਦਾ ਰੂਪ ਹੈ । ਆਨੰਦ ਉਸ ਅਵਸਥਾ ਨੂੰ ਕਹਿੰਦੇ ਹਨ ਜਿਸ ਵਿਚ ਮਨੁੱਖ ਆਪਣੀ ਸੱਚੀ ਮਾਨਵਤਾ ਨੂੰ ਮਾਣਦਾ ਰਹਿੰਦਾ ਹੈ। ਸੱਚੀ ਮਾਨਵਤਾ ਬੋਧਾਤਮਾ ਦੀ ਸੰਤੁਸ਼ਟਤਾ ਹੈ।

ਸਦਾਚਾਰ ਸੁਚੱਜੇ ਸੁਭਾਅ ਦਾ ਨਾਂ ਹੈ । ਇਹ ਇਕ ਅਜਿਹਾ ਸੁਭਾਅ ਹੈ ਜੋ ਵਾਧ-ਘਾਟ ਤੋਂ ਬਚਦਾ ਹੋਇਆ ਵਿਚਕਾਰਲਾ ਰਸਤਾ ਚੁਣਦਾ ਹੈ । ਅਰਸਤੂ ਮੱਧਵਰਤੀ ਆਚਰਨ ਨੂੰ ਚੰਗਾ ਸਮਝਦਾ ਹੈ ਪਰ ਪੂਰੇ ਆਨੰਦ ਲਈ ਇਕ ਹੋਰ ਚੀਜ਼ ਦੀ ਲੋੜ ਹੈ ਜਿਸ ਦਾ ਦਰਜਾ ਸਦਾਚਾਰ ਤੋਂ ਉੱਪਰ ਹੈ, ਉਹ ਹੈ ਸੱਚ ਦੀ ਧਾਰਨਾ ਦਾ ਧਿਆਨ ।

ਅਰਸਤੂ ਨੇ ਕਲਾ ਸ਼ਾਸਤਰ ਵਿਚ ਅਲੰਕਾਰ ਅਤੇ ਕਵਿਤਾ ਦੀ ਵਿਆਖਿਆ ਕੀਤੀ ਹੈ ।

ਕਈ ਸਦੀਆਂ ਤੱਕ ਅਰਸਤੂ ਦੀਆਂ ਪੁਸਤਕਾਂ ਹਨੇਰੇ ਵਿਚ ਰਹੀਆਂ। ਰੋਮਨ ਸਾਮਰਾਜ ਦੇ ਮਗਰੋਂ, ਜਦੋਂ ਰੋਮਨ ਕੈਥੋਲਿਕ ਧਰਮ ਦਾ ਅਧਿਕਾਰ ਵਧਿਆ ਤਾਂ ਮੱਧ-ਕਾਲੀਨ ਯੂਰਪ ਦੀ ਸੰਸਕ੍ਰਿਤੀ ਅਤੇ ਵਿਚਾਰਾਂ ਉੱਪਰ ਅਰਸਤੂ ਦੀ ਛਾਪ ਪੈਣ ਲੱਗੀ । ਇਸ ਕੰਮ ਵਿਚ ਅਰਬਾਂ ਨੇ ਬੜਾ ਹਿੱਸਾ ਪਾਇਆ । ਅੱਠਵੀਂ ਸਦੀ ਦੇ ਆਰੰਭ ਵਿਚ ਉਨ੍ਹਾਂ ਨੇ ਸਪੇਨ ਨੂੰ ਜਿੱਤ ਕੇ ਉਥੇ ਯੂਨੀਵਰਸਿਟੀਆਂ ਕਾਇਮ ਕੀਤੀਆਂ। ਇਥੇ ਮੁਸਲਮਾਨ ਵਿਦਵਾਨਾਂ ਨੇ ਅਰਸਤੂ ਦੀਆਂ ਰਚਨਾਵਾਂ ਦਾ ਅਧਿਐਨ ਸ਼ੁਰੂ ਕੀਤਾ । ਇਨ੍ਹਾ ਯੂਨੀਵਰਸਿਟੀਆਂ ਵਿਚ ਜਿਹੜੇ ਈਸਾਈ ਵਿਦਿਆਰਥੀਆਂ ਨੇ ਵਿਦਿਆ ਪ੍ਰਾਪਤ ਕੀਤੀ, ਉਨ੍ਹਾਂ ਨੇ ਅਰਸਤੂ ਦੇ ਵਿਚਾਰਾਂ ਨੂੰ ਈਸਾਈ ਸਮਾਜ ਵਿਚ ਫੈਲਾਇਆ । ਮੱਧਕਾਲ ਦੇ ਅੰਤ ਤਕ ਅਰਸਤੂ ਦਾ ਸਿੱਕਾ ਜੰਮਿਆ ਰਿਹਾ । ਫਿਰ ਆਧੁਨਿਕ ਕਾਲ ਦੇ ਆਰੰਭ ਵਿਚ ਅਫ਼ਲਾਤੂਨ ਦੇ ਸਿਧਾਂਤ ਦਾ ਪ੍ਰਚਾਰ ਹੋਇਆ ਤੇ ਕਈ ਨਵੀਆਂ ਵਿਚਾਰਧਾਰਾਵਾਂ ਚੱਲੀਆਂ ਪਰ ਅੱਜ ਵੀ ਜਦੋਂ ਯੂਰਪ ਦੇ ਵਿਦਵਾਨ ਆਪਣੀ ਫਿਲਾਸਫ਼ੀ ਦੀ ਰਚਨਾ ਵਿਚ ਨਵੇਂ ਨਵੇਂ ਸਿਧਾਂਤਾਂ ਦਾ ਪ੍ਰਚਾਰ ਅਤੇ ਪੁਰਾਣੇ ਸਿਧਾਂਤਾਂ ਦਾ ਖੰਡਨ ਕਰਦੇ ਹਨ ਤਾਂ ਵੀ ਉਹ ਅਰਸਤੂ ਦੇ ਦਾਇਰੇ ਤੋਂ ਬਾਹਰ ਨਹੀ ਜਾ ਸਕਦੇ ।

**ਅਰਸ਼ਮੀਦਸ ਜਾਂ ਆਰਕਿਮੀਡੀਨ੍ਹਾ** : ਸੰਸਾਰ ਦੇ ਇਸ ਮਹਾਨ ਗਣਿਤ-ਵਿਗਿਆਨੀ ਦਾ ਜਨਮ ਸਿਸਲੀ ਦੇ ਸਿਰਾਕੂਜ਼ ਨਾਮੀ ਸਥਾਨ ਵਿਚ ਤਾਰਾ-ਵਿਗਿਆਨੀ ਫ਼ਾਈਡਿਆਸ ਦੇ ਘਰ 287 ਈ. ਪੂ. ਦੇ ਲਗਭਗ ਹੋਇਆ ਸੀ । ਇਸ ਨੇ ਗਣਿਤ ਦਾ ਅਧਿਐਨ ਸ਼ਾਇਦ ਸਿਕੰਦਰੀਆ ਵਿਚ ਕੀਤਾ । ਗਣਿਤ ਨੂੰ ਇਸ ਦੀ ਮਹਾਨ ਦੇਣ ਹੈ । ਇਸ ਨੇ ਮਕੈਨਿਕੀ ਲੀਵਰ ਦੇ ਨਿਯਮਾਂ ਦਾ ਪਤਾ ਲਾਇਆ। ਚਪਟੇ ਤਲਾਂ ਦੇ ਵੱਖ ਵੱਖ ਸ਼ਕਲਾਂ ਦੇ ਠੋਸਾਂ ਦੇ ਖੇਤਰਫਲ ਅਤੇ ਗੁਰੂਤਾ ਕੇਂਦਰ ਕੱਢਣ ਵਿਚ ਇਹ ਸਫ਼ਲ ਹੋਇਆ ।

ਆਪਣੇ ਦੇਸ਼ ਦੇ ਬਾਦਸ਼ਾਹ ਹਾਈਰੋ ਲਈ ਅਰਸ਼ਮੀਦਸ ਨੇ ਬੜਾ ਖ਼ਤਰਨਾਕ ਜੰਗੀ ਸਾਮਾਨ ਬਣਾਇਆ ਜਿਸ ਨਾਲ ਰੋਮਨਾਂ ਨੂੰ ਡਰ

ਪੈ ਗਿਆ ਸੀ। ਇਕ ਕਹਾਣੀ ਦਸਦੀ ਹੈ ਕਿ ਅਰਸ਼ਮੀਦਸ ਨੇ ਇਕ ਆਤਸ਼ੀ ਸ਼ੀਸ਼ਾ ਬਣਾਇਆ ਜਿਸ ਨਾਲ ਰੋਮਨਾਂ ਦੇ ਜਹਾਜ਼ਾਂ ਨੂੰ ਅੱਗ ਲਾਈ ਜਾਂਦੀ ਸੀ। ਹੋ ਸਕਦਾ ਹੈ ਕਿ ਉਸ ਨੇ ਅਜਿਹਾ ਕੋਈ ਸ਼ੀਸ਼ਾ ਬਣਾਇਆ ਹੋਵੇ ਪਰ ਇਸ ਗੱਲ ਦਾ ਸ਼ੱਕ ਹੀ ਹੈ ਕਿ ਇਸ ਨਾਲ ਰੋਮਨਾਂ ਦੇ ਜਹਾਜ਼ ਸਾੜੇ ਗਏ ਸਨ । ਇਸ ਤੋਂ ਵੀ ਮਸ਼ਹੂਰ ਇਕ ਹੋਰ ਕਹਾਣੀ ਹੈ ਕਿ ਹਾਈਰੋ ਬਾਦਸ਼ਾਹ ਨੇ ਅਰਸ਼ਮੀਦਸ ਨੂੰ ਆਪਣੇ ਤਾਜ ਦੀ ਪਰਖ ਲਈ ਕਿਹਾ ਕਿ ਖ਼ਾਲਸ ਸੋਨੇ ਦਾ ਹੈ ਜਾਂ ਉਸ ਵਿਚ ਕੋਈ ਚਾਂਦੀ ਦਾ ਰਲਾਅ ਹੈ । ਇਕ ਦਿਨ ਤਾਂ ਅਰਸ਼ਮੀਦਸ ਬੜੀ ਗੁੰਝਲ ਵਿੱਚ ਫਸਿਆ ਰਿਹਾ ਪਰ ਅਗਲੇ ਦਿਨ ਜਦੋਂ ਉਹ ਪਾਣੀ ਦੇ ਹੌਜ਼ ਵਿਚ ਨਹਾ ਰਿਹਾ ਸੀ ਤਾਂ ਹੌਜ਼ ਤੋਂ ਬਾਹਰ ਵਹਿ ਰਹੇ ਪਾਣੀ ਨੂੰ ਵੇਖ ਦੇ ਉਸ ਨੂੰ ਫ਼ੁਰਨਾ ਫ਼ੁਰਿਆ ਕਿ ਤਾਜ ਅਤੇ ਤਾਜ ਦੇ ਬਰਾਬਰ ਬਰਾਬਰ ਭਾਰ ਦੇ ਸੋਨੇ ਅਤੇ ਚਾਂਦੀ ਤਿੰਨਾ ਨੂੰ ਵਾਰੀ ਵਾਰੀ ਪਾਣੀ ਭਰੇ ਭਾਂਡੇ ਵਿਚ ਪਾਉਣ ਨਾਲ ਅਤੇ ਬਾਹਰ ਨਿਕਲੇ ਪਾਣੀ ਦੇ ਫ਼ਰਕ ਨੂੰ ਨੋਟ ਕਰਨ ਨਾਲ ਮਿਲਾਵਟ ਤੇ ਇਸ ਨਾਲ ਆਕਾਰ ਵਿਚ ਹੋਈ ਵਾਧ-ਘਾਟ ਨੂੰ ਨਾਪਿਆ ਜਾ ਸਕਦਾ ਹੈ । ਇਸ ਖ਼ਿਆਲ ਦੇ ਸੁੱਝਣ ਤੇ ਉਸ ਨੂੰ ਇੰਨੀ ਖ਼ੁਸ਼ੀ ਹੋਈ ਕਿ ਉਹ "ਲੱਭ ਲਿਆ, ਲੱਭ ਲਿਆ" (Eureka,Eureka) ਪੁਕਾਰਦਾ ਨੰਗ-ਧੜੰਗਾ ਹੀ ਘਰ ਵੱਲ ਨੱਸ ਤੁਰਿਆ।


ਅਰਸ਼ਮੀਦਸ

ਇਸੇ ਤਰ੍ਹਾਂ ਮਸ਼ੀਨ ਸਬੰਧੀ ਉਸ ਦੇ ਸਭ ਤੋਂ ਪਹਿਲੇ ਕੀਤੇ ਕੰਮ ਬਾਰੇ ਇਕ ਰਵਾਇਤ ਹੈ । ਕਹਿੰਦੇ ਹਨ ਕਿ ਇਕ ਵਾਰੀ ਉਸ ਨੇ ਕਿਹਾ ਸੀ, "ਮੈਨੂੰ ਖੜੋਣ ਲਈ ਥਾਂ ਦਿਓ, ਮੈ ਸਾਰੀ ਦੁਨੀਆ ਨੂੰ ਹਿਲਾ ਦਿਆਂਗਾ" । ਹਾਈਰੋ ਨੇ ਉਸ ਨੂੰ ਇਸ ਕਥਨ ਨੂੰ ਸਾਬਤ ਕਰਨ ਲਈ ਕਿਹਾ ਕਿ ਕਿਵੇਂ ਥੋੜ੍ਹੀ ਜਿਹੀ ਤਾਕਤ ਨਾਲ ਇਕ ਬਹੁਤ ਵੱਡੇ ਭਾਰ ਨੂੰ ਹਿਲਾਇਆ ਜਾ ਸਕਦਾ ਹੈ । ਕਿਹਾ ਜਾਂਦਾ ਹੈ ਕਿ ਇਸਨੇ ਇਕ ਬਹੁਤ ਵੱਡੇ ਅਤੇ ਪੂਰੀ ਤਰ੍ਹਾਂ ਭਰੇ ਹੋਏ ਸਮੁੰਦਰੀ ਜਹਾਜ਼ ਤੇ ਤਜਰਬਾ ਕੀਤਾ। ਇਸ ਕੰਮ ਲਈ ਇਸ ਨੇ ਇਕ ਮਸ਼ੀਨੀ ਸਾਧਨ ਵਰਤਿਆ ਸੀ ਜਿਸ ਨਾਲ ਹਾਈਰੋ ਬਾਦਸ਼ਾਹ ਨੇ ਆਪ ਵੀ ਇਸ ਜਹਾਜ਼ ਨੂੰ ਸਹਿਜੇ ਹੀ ਹਿਲਾ ਲਿਆ ਸੀ ਪਰ ਇਸ ਨੇ ਠੀਕ ਕਿਹੜੇ ਯੰਤਰ ਇਸ ਲਈ ਵਰਤੇ ਉਸ ਸਬੰਧੀ ਵੱਖ ਵੱਖ ਬਿਆਨ ਮਿਲਦੇ ਹਨ । ਅਰਸ਼ਮੀਦਸ ਪੇਚ ਜਿਹੜਾ ਉਸ ਦੀ ਕਾਢ ਸੀ, ਮਿਸਰ ਵਿਚ ਹਾਲਾਂ ਤੀਕ ਵੀ ਖੇਤਾਂ ਨੂੰ ਪਾਣੀ ਦੇਣ ਦੇ ਕੰਮ ਲਈ ਵਰਤਿਆ ਜਾਂਦਾ ਹੈ।

212 ਈ. ਪੂ. ਵਿਚ ਮਾਰਸੈਲਸ ਦੇ ਸਿਰਾਕੂਜ਼ ਨੂੰ ਜਿੱਤਣ ਸਮੇਂ ਅਰਸ਼ਮੀਦਸ ਮਾਰਿਆ ਗਿਆ । ਸ਼ਹਿਰ ਦੇ ਫ਼ਤਹਿ ਹੋਣ ਤੇ ਜਦੋਂ ਕਤਲੇ-ਆਮ ਹੋਇਆ, ਉਦੋਂ ਅਰਸ਼ਮੀਦਸ ਰੇਤ ਉੱਤੇ ਗਣਿਤ ਨਾਲ ਸਬੰਧਤ ਕੋਈ ਸ਼ਕਲ ਬਣਾਉਣ ਵਿਚ ਰੁੱਝਾ ਹੋਇਆ ਸੀ ਕਿ ਇਕ ਰੋਮਨ ਸਿਪਾਹੀ ਨੇ ਉਸ ਨੂੰ ਮਾਰ ਦਿੱਤਾ । ਮਾਰਸੈਲਸ ਉੱਤੇ ਇਸ ਗੱਲ ਦਾ ਕੋਈ ਹਰਫ਼ ਨਹੀਂ ਆਉਂਦਾ ਕਿਉਂ ਜੋ ਉਸ ਨੇ ਆਪਣੇ ਆਦਮੀਆਂ ਨੂੰ ਹੁਕਮ ਦੇ ਰੱਖਿਆ ਸੀ ਕਿ ਉਹ ਅਰਸ਼ਮੀਦਸ ਅਤੇ ਇਸ ਦੇ ਘਰ ਨੂੰ ਕੋਈ ਨੁਕਸਾਨ ਨਾ ਪਹੁੰਚਾਉਣ, ਸੋ ਆਪਣੀ ਜਿੱਤ ਦੀ ਖ਼ੁਸ਼ੀ ਦੇ ਨਾਲ ਹੀ ਉਸ ਨੂੰ ਇਸ ਏਡੇ ਉੱਘੇ ਆਦਮੀ ਦੀ ਮੌਤ ਤੇ ਬੜਾ ਦੁੱਖ ਹੋਇਆ । ਉਸ ਨੇ ਅਰਸ਼ਮੀਦਸ ਦਾ ਬੜੀ ਇੱਜ਼ਤ ਨਾਲ ਦਫ਼ਨ ਕਰਾਇਆ ਅਤੇ ਉਸ ਦੇ ਸਬੰਧੀਆਂ ਨਾਲ ਮਿੱਤਰਤਾ ਗੰਢੀ । ਇਸ ਦਾਰਸ਼ਨਿਕ ਦੀ ਤੀਬਰ ਇੱਛਾ ਅਨੁਸਾਰ ਇਸ ਦੀ ਸਮਾਧੀ ਉੱਤੇ ਇਕ ਸਿਲਿੰਡਰ ਬਣਾਇਆ ਗਿਆ, ਜਿਸ ਵਿਚ ਗੋਲਾ ਰੱਖਿਆ ਗਿਆ ਸੀ ਕਿਉਂਕਿ ਇਹ ਗੋਲੇ ਦੀ ਸਤ੍ਹਾ, ਆਇਤਨ ਅਤੇ ਇਸ ਨੂੰ ਵਲਣ ਵਾਲੇ ਸਿਲੰਡਰ ਦੇ ਆਪਸ ਵਿਚਲੇ ਸਬੰਧ ਦੇ ਸਿਧਾਂਤ ਨੂੰ ਆਪਣੀ ਸਭ ਤੋ ਵਧੀਆ ਕਾਢ ਸਮਝਦਾ ਸੀ । 75 ਈ. ਪੂ. ਵਿਚ ਜਦੋਂ ਸਿਸਰੋ ਇਟਲੀ ਵਿਚ ਗਵਰਨਰ ਸੀ ਤਾਂ ਉਸਨੇ ਦੇਖਿਆ ਕਿ ਐਗਰੀਜੈਂਟਾਈਨ ਦਰਵਾਜ਼ੇ ਦੇ ਲਾਗੇ ਅਰਸ਼ਮੀਦਸ ਦੀ ਕਬਰ ਉੱਤੇ ਕੰਡਿਆਲੀਆਂ ਝਾੜੀਆਂ ਉੱਗੀਆਂ ਹੋਈਆਂ ਸਨ । ਅਰਸ਼ਮੀਦਸ ਦੇ ਵਿਗਿਆਨ ਸਬੰਧੀ ਕੀਤੇ ਕੰਮਾਂ ਦਾ ਮਿਲਦੀਆਂ ਲਿਖਤਾਂ ਤੋਂ ਚੰਗੀ ਤਰ੍ਹਾਂ ਪਤਾ ਲਗਦਾ ਹੈ । ਇਥੇ ਇਹ ਕਹਿਣਾ ਵੀ ਕਾਫ਼ੀ ਹੋਵੇਗਾ ਕਿ ਇਸ ਦੀ ਸਭ ਤੋਂ ਵੱਡੀ ਦੇਣ ਜੁਮੈਟਰੀ ਨੂੰ ਹੈ, ਜਿਥੇ ਕਿ ਇਸ ਨੇ ਇਗਜ਼ਾਸ਼ਨ ਦੇ ਤਰੀਕੇ (Method of Exhaustion) ਦਾ ਵਿਸਥਾਰ ਕੀਤਾ । ਇਸ ਨੇ ਪੈਰਾਬੋਲਿਕ ਸੈਗਮੈਂਟ ਅਤੇ ਸਪਾਇਰਲ ਦੇ ਖੇਤਰਫ਼ਲ, ਗੋਲੇ ਦੀ ਸਤ੍ਹਾ ਤੇ ਆਇਤਨ ਅਤੇ ਕਿਸੇ ਸੈਗਮੈਂਟ ਦਾ ਖੇਤਰਫਲ ਮਲੂਮ ਕਰਨ ਦੇ ਤਰੀਕੇ ਕੱਢੇ ।

ਯੂਨਾਨੀ ਭਾਸ਼ਾ ਵਿਚ ਅਰਸ਼ਮੀਦਸ ਦੀਆਂ ਹੇਠ ਲਿਖੀਆਂ ਰਚਨਾਵਾਂ ਮਿਲਦੀਆਂ ਹਨ :–

1. ਆਨ ਦੀ ਸਫ਼ੀਅਰ ਐਂਡ ਸਿਲਿੰਡਰ—ਇਸ ਵਿਚ ਕੋਨ ਗੋਲੇ ਅਤੇ ਸਮਚਤੁਰਭੁਜ ਦਾ ਜ਼ਿਕਰ ਆਉਂਦਾ ਹੈ ।

2. ਦੀ ਮੈਜ਼ਰਮੈਂਟ ਆਫ਼ ਦੀ ਸਰਕਲ—ਇਸ ਵਿਚ ਦੱਸਿਆ ਗਿਆ ਹੈ ਕਿ ਦਾਇਰੇ ਦਾ ਘੇਰਾ 22/7 × ਵਿਆਸ ਨਾਲੋਂ ਛੋਟਾ ਅਤੇ 223/71 × ਵਿਆਸ ਨਾਲੋਂ ਵੱਡਾ ਹੈ ।

3. ਆਨ ਕੋਨਾਇਡਜ਼ ਐਂਡ ਸਫ਼ੀਰਾਇਡਜ਼—ਇਸ ਵਿਚ ਕੋਨਿਕ ਸੈਕਸ਼ਨ ਨੂੰ ਘੁਮਾਉਣ ਤੇ ਬਣੇ ਠੋਸ ਦਾ ਜ਼ਿਕਰ ਆਉਂਦਾ ਹੈ ।

4. ਆਨ ਸਪਾਇਰਲਜ਼—ਇਸ ਵਿਚ ਕਰਵ ਦੇ ਖੇਤਰਫ਼ਲ ਦਾ ਜ਼ਿਕਰ ਆਉਂਦਾ ਹੈ ।

5. ਆਨ ਪਲੇਨ ਈਕਵੀਲਿਬਰੀਆ ਆਰ ਸੈਂਟਰਜ਼ ਆਫ਼ ਗ੍ਰੈਵਿਟੀ ਆਫ ਪਲੇਨਜ਼—ਇਸ ਵਿਚ ਤ੍ਰਿਭੁਜ, ਸਮਾਨਾਂਤਰ ਚਤੁਰਭੁਜ ਦੇ ਗੁਰੂਤਾ ਕੇਂਦਰ ਬਾਰੇ ਜ਼ਿਕਰ ਹੈ ।

6. ਦੀ ਕੁਆਡਰੇਟਰ ਆਫ਼ ਦੀ ਪੈਰਾਬੋਲਾ—ਇਸ ਵਿਚ ਪੈਰਾਬੋਲਾ ਅਤੇ ਤ੍ਰਿਭੁਜ ਦੇ ਖੇਤਰਫ਼ਲ ਵਿਚਕਾਰ ਸਬੰਧ ਬਾਰੇ ਜ਼ਿਕਰ ਹੈ ।

7. ਆਨ ਫਲੋਟਿੰਗ ਬਾਡੀਜ਼ ।

8. ਦੀ ਸੈਂਡ ਰੈਕਨਰ ।

9. ਦੀ ਮੈਥਿਡ ।

10. ਏ ਕੁਲੈਕਸ਼ਨ ਆਫ਼ ਲੈਮਾਸ ।

ਇਨ੍ਹਾਂ ਤੋਂ ਛੁਟ ਉਸ ਦੀਆਂ ਕੁਝ ਹੋਰ ਰਚਨਾਵਾਂ ਦੇ ਸਿਰਫ਼ ਨਾਂ ਬਾਰੇ ਹੀ ਪਤਾ ਹੈ । ਉਸ ਦੀ ਇਕ ਰਚਨਾ ਦਾ ਨਾਂ 'ਕੈਟਲ ਪ੍ਰਾਬਲਮ' ਵੀ ਹੈ । ਅਰਸ਼ਮੀਦਸ ਦੀਆਂ ਸਾਰੀਆਂ ਰਚਨਾਵਾਂ ਮੌਲਿਕ ਹਨ ਅਤੇ

ਇਨ੍ਹਾਂ ਦੀ ਬੋਲੀ ਸਾਫ਼ ਤੇ ਸਰਲ ਹੈ । ਉਹ ਇੰਟੈਗਰਲ ਕੈਲਕੂਲਸ ਦੀ ਖੋਜ ਦੇ ਕਾਫ਼ੀ ਨੇੜੇ ਪਹੁੰਚ ਚੁੱਕਾ ਸੀ । ਗੋਲੇ ਦੇ ਮਾਪ ਦੇ ਸਬੰਧ ਵਿਚ ਵੀ ਉਸ ਦੇ ਨਤੀਜੇ ਕਾਫ਼ੀ ਤਸੱਲੀਬਖਸ਼ ਸਨ । ਭਾਵੇਂ ਉਸ ਨੇ ਬਹੁਤ ਸਾਰੇ ਯੰਤਰ ਬਣਾਏ ਸਨ ਤਾਂ ਵੀ ਉਸ ਦੀ ਰੁਚੀ ਸਿੱਧਾਂਤਕ ਖੋਜ ਵੱਲ ਬਹੁਤੀ ਸੀ ।

**ਅਰਹਤ (ਅਰਿੰਤ)** : ਅਰਹਤ ਅਤੇ ਅਰਿਹੰਤ ਸਮਾਨਾਰਥਕ ਸ਼ਬਦ ਹਨ । ਪੂਜਾ ਸਤਿਕਾਰ ਦੇ ਯੋਗ ਹੋਣ ਕਰਕੇ ਇਨ੍ਹਾਂ ਨੂੰ ਅਰਹਤ (ਅਰਹ=ਯੋਗ ਹੋਣਾ) ਕਿਹਾ ਗਿਆ ਹੈ । ਮੋਹ ਰੂਪੀ ਵੈਰੀ (ਅਰਿ) ਦਾ ਜਾਂ ਅੱਛੇ ਕਰਮਾਂ ਦਾ ਨਾਸ਼ ਕਰਨ ਸਦਕੇ ਇਹ ਅਰਿਹੰਤ (ਅਰਿ ਨੂੰ ਨਾਸ਼ ਕਰਨ ਵਾਲਾ) ਵੀ ਕਹੇ ਜਾਂਦੇ ਹਨ । ਜੈਨੀਆਂ ਦੇ ਣਮੋਕਾਰ ਮੰਤਰ ਵਿਚ ਪੰਚ ਪਰਮੇਸ਼ਠੀਆਂ ਵਿਚ ਸਭ ਤੋਂ ਪਹਿਲਾਂ ਅਰਿਹੰਤਾ ਨੂੰ ਨਮਸਕਾਰ ਕੀਤਾ ਗਿਆ ਹੈ । ਸਿੱਧ ਪਰਮਾਤਮਾ ਹਨ ਪਰ ਅਰਿਹੰਤ ਸੰਸਾਰ ਦੇ ਪਰਮ ਉਪਕਾਰੀ ਹਨ, ਇਸ ਲਈ ਇਨ੍ਹਾਂ ਨੂੰ ਸਰਵੋਤਮ ਕਿਹਾ ਗਿਆ ਹੈ । ਇਕ ਸਮੇਂ ਵਿਚ ਸਿਰਫ਼ ਇਕ ਹੀ ਅਰਿਹੰਤ ਜਨਮ ਲੈਂਦਾ ਹੈ । ਕਿਹਾ ਗਿਆ ਹੈ ਕਿ ਜੈਨ ਆਗਮਾਂ ਨੂੰ ਅਰਿਹੰਤਾਂ ਨੇ ਉਚਾਰਿਆ ਹੈ । ਅਰਿਹੰਤ ਤੀਰਥੰਕਰ ਕੇਵਲੀ ਅਤੇ ਸਰਬੱਗ ਹੁੰਦੇ ਹਨ । ਮਹਾਂਵੀਰ ਜੈਨ ਨੂੰ ਧਰਮ ਦਾ (ਅੰਤਿਮ) ਤੀਰਥੰਕਰ ਮੰਨਿਆ ਜਾਂਦਾ ਹੈ। ਬੁਰੇ ਕਰਮਾਂ ਦਾ ਨਾਸ਼ ਹੋ ਜਾਣ ਤੇ ਕੇਵਲ ਗਿਆਨ ਰਾਹੀਂ ਹੀ ਉਹ ਸਭ ਪਦਾਰਥਾਂ ਨੂੰ ਜਾਣਦੇ ਹਨ । ਇਸ ਲਈ ਇਨ੍ਹਾਂ ਨੂੰ 'ਕੇਵਲੀ' ਕਿਹਾ ਗਿਆ ਹੈ।

**ਅਰਕ** : ਇਹ ਅਰਬੀ ਕਿਰਿਆ ਸਮਿਆ ਯਸਮਉ ਦੇ 'ਬਾਬ ਵਿਚੋ ਹੈ, ਜਿਸ ਦਾ ਅਰਥ ਹੈ 'ਮੁੜ੍ਹਕਾ ਆਉਣਾ' ਪਰ ਹਿਕਮਤ ਵਿਚ ਅਰਕ ਉਸ ਪਾਣੀ ਨੂੰ ਕਹਿੰਦੇ ਹਨ ਜੋ ਦਵਾਈਆਂ ਨੂੰ ਪਕਾਉਣ ਤੇ ਪੈਦਾ ਹੋਈ ਭਾਫ਼ ਨੂੰ ਮੁੜ ਪਾਣੀ ਦੇ ਰੂਪ ਵਿਚ ਜਮ੍ਹਾਂ ਕਰ ਲਿਆ ਜਾਂਦਾ ਹੈ ।

ਅਰਕ ਆਮ ਤੌਰ ਤੇ ਅੱਤਾਰ ਤੇ ਪੰਸਾਰੀ ਵੇਚਦੇ ਹਨ ਤੇ ਇਹ ਤਾਜ਼ੀਆਂ ਜਾਂ ਸੁੱਕੀਆਂ ਦਵਾਈਆਂ, ਪੱਤਿਆਂ ਅਤੇ ਜੜ੍ਹਾਂ ਦਾ ਸੂਖ਼ਮ ਜੌਹਰ ਹੁੰਦਾ ਹੈ ਜਿਸ ਨੂੰ ਭਬਕੇ ਨਾਲ ਕਸ਼ੀਦ ਕੀਤਾ ਜਾਂਦਾ ਹੈ । ਅਰਕ ਕੱਢਣ ਦਾ ਢੰਗ ਇਹ ਹੈ: ਜਿਸ ਚੀਜ਼ ਦਾ ਅਰਕ ਕੱਢਣਾ ਹੋਵੇ ਉਸ ਨੂੰ ਇਕ ਵੱਡੇ ਦੇਗਚੇ ਵਿਚ ਪਾ ਦੇਂਦੇ ਹਨ ਤੇ ਜਿਤਨਾ ਅਰਕ ਕੱਢਣਾ ਹੋਵੇ ਉਸ ਤੋਂ ਦੂਣਾ ਪਾਣੀ ਪਾ ਦੇਂਦੇ ਹਨ ਕਿਉਂਕਿ ਕਰਾ ਅੰਬੀਕ ਹੇਠਾਂ ਅੱਗ ਬਾਲਣ ਨਾਲ ਕੁਝ ਪਾਣੀ ਤਾਂ ਹਵਾੜ ਬਣ ਕੇ ਉੱਡ ਜਾਂਦਾ ਹੈ ਤੇ ਕੁਝ ਅੱਗ ਨਾਲ ਸੁੱਕ ਜਾਂਦਾ ਹੈ ਅਤੇ ਕੁਝ ਦਵਾਈਆਂ ਚੂਸ ਜਾਂਦੀਆਂ ਹਨ।

ਅਰਕ ਕੱਢਣ ਵਾਲੀਆਂ ਦਵਾਈਆਂ ਨੂੰ ਪਹਿਲਾਂ ਰਾਤ-ਭਰ ਪਾਣੀ ਵਿਚ ਭਿਉਂ ਰੱਖਦੇ ਹਨ । ਸਵੇਰ ਨੂੰ ਇਹ ਚੀਜ਼ਾਂ ਦੇਗ਼ਚੇ ਵਿਚ ਪਾ ਕੇ ਉੱਤੇ ਭਬਕਾ ਪੱਕੀ ਤਰ੍ਹਾਂ ਲਾਉਂਦੇ ਹਨ ਤੇ ਵਿਰਲਾਂ ਨੂੰ ਗੁੰਨ੍ਹੇ ਹੋਏ ਆਟੇ ਨਾਲ ਚੰਗੀ ਤਰ੍ਹਾਂ ਬੰਦ ਕਰ ਦੇਂਦੇ ਹਨ । ਦੇਗ਼ਚਾ ਸ਼ੁਰੂ ਵਿਚ ਅੱਗ ਉੱਤੇ ਟਿਕਾ ਕੇ ਰੱਖ ਦੇਂਦੇ ਹਨ । ਭਬਕੇ ਦੇ ਉਤਲੇ ਹਿੱਸੇ ਵਿਚ ਠੰਢਾ ਪਾਣੀ ਭਰ ਕੇ ਉਸ ਦੇ ਛੇਕ ਨੂੰ ਕਾਰਕ ਨਾਲ ਬੰਦ ਕੀਤਾ ਜਾਂਦਾ ਹੈ । ਜਿਉਂ ਜਿਉਂ ਅਰਕ ਨਿਕਲਦਾ ਹੈ, ਤਿਉਂ ਤਿਉਂ ਭਬਕੇ ਵਾਲਾ ਪਾਣੀ ਗਰਮ ਹੁੰਦਾ ਜਾਂਦਾ ਹੈ , ਵਧੇਰਾ ਗਰਮ ਹੋ ਜਾਣ ਤੇ ਇਸ ਦੀ ਥਾਂ ਫੇਰ ਠੰਢਾ ਪਾਣੀ ਪਾ ਦਿੰਦੇ ਹਨ । ਉੱਧਰ ਭਬਕੇ ਦੇ ਹੇਠਲੇ ਪਾਸੇ ਲੱਗੀ ਟੂਟੀ ਦੇ ਹੇਠ ਬੋਤਲ ਆਦਿ ਲਾ ਦਿੱਤੀ ਜਾਂਦੀ ਹੈ ਤੇ ਭਬਕੇ ਵਿਚੋਂ ਠੰਢਾ ਹੋ ਕੇ ਅਰਕ ਇਸ ਨਾਲੀ ਰਾਹੀਂ ਉਸ ਵਿਚ ਇਕੱਠਾ ਹੁੰਦਾ ਜਾਂਦਾ ਹੈ। ਦੇਗ਼ਚੇ ਵਿਚੋਂ ਅਰਕ ਦੇ ਸੁੱਕ ਜਾਣ ਦੀ ਨਿਸ਼ਾਨੀ ਇਹ ਹੈ ਕਿ ਅਖ਼ੀਰ ਵਿਚ ਅਰਕ ਬਹੁਤ ਥੋੜ੍ਹਾ ਅਤੇ ਕਾਫ਼ੀ ਚਿਰ ਪਿੱਛੋਂ ਬੋਤਲ ਵਿਚ ਆਉਂਦਾ ਹੈ । ਦੇਗ਼ਚੇ ਵਿਚ ਉਬਲਦੇ ਹੋਏ ਪਾਣੀ ਦੀ ਆਵਾਜ਼ ਤੇ ਵੀ ਅਟਾ-ਸਟਾ ਲਾਇਆ ਜਾ ਸਕਦਾ ਹੈ । ਸ਼ੁਰੂ ਸ਼ੁਰੂ ਵਿਚ ਜੇ ਅਰਕ ਬਹੁਤ ਹੀ ਘੱਟ ਨਿਕਲਦਾ ਜਾਪੇ ਤਾਂ ਭਬਕੇ ਦੀ ਟੂਟੀ ਨੂੰ ਜ਼ਰਾ-ਕੁ ਨੀਵਾਂ ਕਰ ਲੈਂਦੇ ਹਨ।



ਪੇਰੂ ਵਿਚ ਅਰਕ ਕੱਢਣ ਦਾ ਪੁਰਾਤਨ ਢੰਗ

ਜੇ ਥੋੜ੍ਹਾ ਹੀ ਅਰਕ ਕੱਢਣ ਦੀ ਲੋੜ ਹੋਵੇ ਤਾਂ ਕਿਸੇ ਚੌੜੇ ਮੂੰਹ ਵਾਲੇ ਭਾਂਡੇ ਵਿਚ ਦਵਾਈ ਤੇ ਲੋੜੀਂਦਾ ਪਾਣੀ ਪਾ ਦਿੰਦੇ ਹਨ । ਫਿਰ ਉਸ ਭਾਂਡੇ ਵਿਚ ਚਾਰ ਲੱਕੜੀਆਂ ਇਉਂ ਫਸਾ ਦੇਂਦੇ ਹਨ ਕਿ ਇਹ ਲੱਕੜੀਆਂ ਦਵਾਈ ਵਾਲੇ ਪਾਣੀ ਤੋਂ ਚਾਰ ਉਂਗਲਾਂ ਉਚੀਆਂ ਰਹਿਣ। ਫੇਰ ਇਨ੍ਹਾਂ ਲੱਕੜੀਆਂ ਦੇ ਉੱਪਰ ਇਕ ਕੌਲੀ ਜਾਂ ਪਿਆਲਾ ਰੱਖ ਦਿੱਤਾ ਜਾਂਦਾ ਹੈ ਤੇ ਭਾਂਡੇ ਦੇ ਉੱਪਰ ਕੋਈ ਸਾਫ਼ ਥੱਲੇ ਵਾਲੀ ਕੜਾਹੀ ਜਾਂ ਛੰਨਾ ਰੱਖ ਕੇ ਛੇਕਾਂ ਨੂੰ ਗੁੰਨ੍ਹੇ ਹੋਏ ਆਟੇ ਨਾਲ ਬੰਦ ਕਰ ਦਿੰਦੇ ਹਨ ਤੇ ਉੱਤੋਂ ਇਸ ਵਿਚ ਠੰਢਾ ਪਾਣੀ ਪਾ ਦਿੰਦੇ ਹਨ। ਦਵਾਈ ਵਾਲੇ ਭਾਂਡੇ ਹੇਠਾਂ ਅੱਗ ਬਾਲੀ ਜਾਂਦੀ ਹੈ ਜਿਸ ਦੇ ਸੇਕ ਨਾਲ ਅੰਦਰਲਾ ਪਾਣੀ ਭਾਫ਼ ਬਣ ਕੇ ਉਡਦਾ ਹੈ ਪਰ ਕੜਾਹੀ ਦੇ ਠੰਢੇ ਥੱਲੇ ਨਾਲ ਟਕਰਾ ਕੇ ਠੰਢਾ ਹੋ ਜਾਂਦਾ ਹੈ ਤੇ ਬੂੰਦਾਂ ਬਣ ਕੇ ਕੌਲੀ ਜਾਂ ਪਿਆਲੇ ਵਿਚ ਟਪਕਦਾ ਜਾਂਦਾ ਹੈ । ਗਰਮ ਹੋ ਜਾਣ ਤੇ ਕੜਾਹੀ ਵਾਲਾ ਪਾਣੀ ਬਦਲਦੇ ਰਹਿੰਦੇ ਹਨ। ਇਸ ਤਰ੍ਹਾਂ ਕੱਢਿਆ ਅਰਕ ਬੜੇ ਤੇਜ਼ ਅਸਰ ਵਾਲਾ ਤੇ ਵਧੇਰਾ ਗੁਣਕਾਰੀ ਹੁੰਦਾ ਹੈ।

ਅਰਕਾਂ ਵਿਚ ਇਹ ਵਾਧਾ ਹੁੰਦਾ ਹੈ ਕਿ ਰੋਗੀ ਨੂੰ ਜਿਨ੍ਹਾਂ ਦਵਾਈਆਂ ਦਾ ਜੋਸ਼ਾਂਦਾ ਜਾਂ ਕਿਸਾਂਦਾ ਦਿੱਤਾ ਜਾਂਦਾ ਹੈ , ਉਨ੍ਹਾਂ ਦਾ ਅਰਕ ਰੋਗੀ ਲਈ ਵਧੇਰੇ ਛੇਤੀ ਹਜ਼ਮ ਹੋਣ ਵਾਲਾ, ਛੇਤੀ ਅਸਰ ਕਰਨ ਵਾਲਾ, ਦੇਖਣ ਅਤੇ ਪੀਣ ਵਿਚ ਸੌਖਾ ਤੇ ਵਧੇਰੇ ਗੁਣਕਾਰੀ ਹੁੰਦਾ ਹੈ।

ਹ. ਪੁ.-ਬੁਸਤਾਨੁਲ ਮੁਫ਼ਰਦਾਤ; ਕਰਾਬਦੀਨ ਕਾਦਰੀ ਬਿਆਜ਼ ਕਬੀਰ ਜਿਲਦ ਤੀਜੀ ।

-ਦਿਆ ਸਿੰਘ

**ਅਰਕਾਟ, ਉੱਤਰੀ** : ਜ਼ਿਲ੍ਹਾ–ਤਾਮਿਲਨਾਡੂ ਰਾਜ (ਭਾਰਤ) ਦਾ ਇਹ ਜ਼ਿਲ੍ਹਾ ਹੈ । ਉੱਤਰੀ ਅਰਕਾਟ ਜ਼ਿਲ੍ਹੇ ਦੇ ਉੱਤਰ ਵਿਚ ਚਿਤੂਰ, ਪੂਰਬ ਵਿਚ ਚਿੰਗਲਪੇਟ ਜ਼ਿਲ੍ਹੇ, ਦੱਖਣ ਵਿਚ ਦੱਖਣੀ ਅਰਕਾਟ ਅਤੇ ਸਲੇਮ ਤੇ ਪੱਛਮ ਵਿਚ ਕਰਨਾਟਕ ਰਾਜ ਹੈ । ਇਸ ਦਾ ਰਕਬਾ 12,268 ਕਿ.ਮੀ. ਹੈ ਅਤੇ ਵਸੋਂ 1991 ਵਿਚ 3,026,432 ਸੀ । ਇਸ ਦੀ ਜ਼ਮੀਨ ਵਧੇਰੇ ਪੱਧਰੀ ਹੈ ਪਰ ਪੱਛਮ ਵਿਚ ਕੁਝ ਪਹਾੜੀ ਇਲਾਕਾ ਵੀ ਹੈ । ਪਹਾੜੀ ਇਲਾਕੇ ਦਾ ਪੌਣ-ਪਾਣੀ ਕੁਝ ਘੱਟ ਗਰਮ ਹੈ । ਸਮੁੰਦਰ-ਤਲ ਤੋਂ ਇਸ ਦੀ ਉਚਾਈ 610 ਮੀ. ਤੋਂ 915 ਮੀ. ਦੇ ਨੇੜੇ-ਤੇੜੇ ਹੈ । ਜ਼ਿਆਦਾ

ਹਿੱਸੇ ਵਿਚ ਜ਼ਮੀਨ ਪਥਰੀਲੀ ਹੈ, ਇਸ ਲਈ ਖੇਤੀਬਾੜੀ ਨਹੀਂ ਹੋ ਸਕਦੀ ਪਰ ਘਾਟੀਆਂ ਬਹੁਤ ਉਪਜਾਊ ਹਨ ਜਿਥੇ ਚੌਲ ਜਵਾਰ, ਮੂੰਗਫ਼ਲੀ ਉਗਦੀ ਹੈ । ਵੈਲੂਰ ਇਸ ਜ਼ਿਲ੍ਹੇ ਦਾ ਪ੍ਰਬੰਧਕੀ ਸ਼ਹਿਰ ਹੈ ਅਤੇ ਤਿਰੁਪਤੀ ਉੱਘਾ ਤੀਰਥ ਹੈ । ਅੱਜਕੱਲ੍ਹ ਇਸ ਨੂੰ ਉੱਤਰੀ ਅਰਕਾਟ ਅੰਬੇਦਕਰ ਵੀ ਕਿਹਾ ਜਾਂਦਾ ਹੈ ।

**ਅਰਕਾਟ** : ਸ਼ਹਿਰ – ਤਾਮਿਲਨਾਡੂ (ਭਾਰਤ) ਦੇ ਉੱਤਰੀ ਅਰਕਾਟ ਜ਼ਿਲ੍ਹੇ ਦਾ ਵੱਡਾ ਸ਼ਹਿਰ ਹੈ । ਅੰਗਰੇਜ਼ਾਂ ਵੱਲੋਂ ਜਿੱਤੇ ਜਾਣ ਤੋਂ ਪਹਿਲਾਂ ਇਹ ਬਹੁਤ ਰੌਣਕ ਵਾਲਾ ਅਤੇ ਖ਼ੁਸ਼ਹਾਲ ਸ਼ਹਿਰ ਸੀ ਪਰ ਹੁਣ ਇਥੇ ਕੁਝ ਕਿਲਿਆਂ ਦੇ ਖੰਡਰ ਹੀ ਰਹਿ ਗਏ ਹਨ । ਕਲਾਈਵ ਦਾ ਨਾਂ ਇਸ ਸ਼ਹਿਰ ਨੂੰ ਜਿੱਤਣ ਅਤੇ ਇਸ ਦੀ ਰੱਖਿਆ ਕਰਨ ਕਰਕੇ ਮਸ਼ਹੂਰ ਹੋਇਆ ।

ਅਠਾਰ੍ਹਵੀਂ ਸਦੀ ਵਿਚ ਅੰਗਰੇਜ਼ ਤੇ ਫ਼ਰਾਂਸੀਸੀ ਦੱਖਣੀ ਹਿੰਦ ਵਿਚ ਆਪੋ ਆਪਣੇ ਪੈਰ ਜਮਾਉਣ ਦੀ ਪੂਰੀ ਪੂਰੀ ਕੋਸ਼ਿਸ਼ ਕਰ ਰਹੇ ਸਨ। ਇਸ ਵਕਤ ਕਰਨਾਟਕ ਵਿਚ ਨਵਾਬ ਅਨਵਰ ਦੀਨ ਦਾ ਰਾਜ ਸੀ ਤੇ ਅਰਕਾਟ ਉਸਦੀ ਰਾਜਧਾਨੀ ਸੀ । ਉਹ ਆਪਣੀ ਰਿਆਸਤ ਵਿਚ ਅੰਗਰੇਜ਼ਾਂ ਤੇ ਫ਼ਰਾਂਸੀਸੀਆਂ ਨੂੰ ਲੜਨ ਤੋਂ ਰੋਕਦਾ ਸੀ । ਫ਼ਰਾਂਸੀਸੀਆਂ ਨੇ ਨਵਾਬ ਨੂੰ ਇਹ ਕਹਿ ਕੇ ਚੁੱਪ ਕਰਵਾਈ ਰੱਖਿਆ ਕਿ ਉਹ ਮਦਰਾਸ ਦਾ ਸ਼ਹਿਰ ਅੰਗਰੇਜ਼ਾਂ ਕੋਲੋਂ ਜਿੱਤ ਕੇ ਉਸ ਨੂੰ ਦੇ ਦੇਣਗੇ ਅਤੇ ਆਪ ਉਨ੍ਹਾਂ ਨੇ ਅੰਗਰੇਜ਼ਾਂ ਤੇ ਹਮਲਾ ਕਰ ਦਿੱਤਾ । ਮਦਰਾਸ ਭਾਵੇਂ ਆਰਜ਼ੀ ਤੌਰ ਤੇ ਫ਼ਰਾਂਸੀਸੀਆਂ ਕੋਲ ਆ ਗਿਆ ਪਰ ਉਨ੍ਹਾਂ ਨੇ ਨਵਾਬ ਨੂੰ ਨਾ ਦਿਤਾ ਜਿਸ ਤੇ ਨਵਾਬ ਨੇ ਨਾਰਾਜ਼ ਹੋ ਕੇ ਫ਼ਰਾਂਸੀਸੀਆਂ ਤੇ ਹਮਲਾ ਕਰਨ ਲਈ ਫ਼ੌਜ ਘੱਲੀ ਜਿਸ ਨੂੰ ਡੁਪਲੇ ਨੇ ਹਰਾ ਦਿੱਤਾ ਅਤੇ ਇਸ ਤਰ੍ਹਾਂ ਨਵਾਬ ਤੇ ਫ਼ਰਾਂਸੀਸੀਆਂ ਵਿਚਕਾਰ ਨਾਰਾਜ਼ਗੀ ਪੈਦਾ ਹੋ ਗਈ। ਕਰਨਾਟਕ ਦੀ ਦੂਜੀ ਲੜਾਈ ਵਿਚ ਫ਼ਰਾਂਸੀਸੀਆਂ ਨੇ ਚੰਦਾ ਸਾਹਿਬ ਨੂੰ ਕਰਨਾਟਕ ਦਾ ਨਵਾਬ ਬਣਾਉਣ ਲਈ ਨਵਾਬ ਅਨਵਰ ਦੀਨ ਉੱਤੇ ਹਮਲਾ ਕਰ ਕੇ ਉਸ ਨੂੰ ਕਤਲ ਕਰ ਦਿੱਤਾ ਤੇ ਚੰਦਾ ਸਾਹਿਬ ਨੂੰ ਕਰਨਾਟਕ ਦਾ ਨਵਾਬ ਬਣਾ ਦਿੱਤਾ ।

ਨਵਾਬ ਅਨਵਰ ਦੀਨ ਦਾ ਪੁੱਤਰ ਮੁਹੰਮਦ ਅਲੀ ਨੱਠ ਗਿਆ ਤੇ ਤ੍ਰਿਚਨਾਪਲੀ ਦੇ ਕਿਲੇ ਵਿਚ ਪਨਾਹਗੀਰ ਹੋ ਗਿਆ । ਚੰਦਾ ਸਾਹਿਬ ਨੇ ਤ੍ਰਿਚਨਾਪਲੀ ਨੂੰ ਘੇਰਾ ਪਾ ਲਿਆ । ਅੰਗਰੇਜ਼ ਮੁਹੰਮਦ ਅਲੀ ਦੀ ਮਦਦ ਕਰਨਾ ਚਾਹੁੰਦੇ ਸਨ । ਕਲਾਈਵ ਦੇ ਕਹਿਣ ਤੇ ਅੰਗਰੇਜ਼ੀ ਫ਼ੌਜ ਨੇ ਕਰਨਾਟਕ ਦੀ ਰਾਜਧਾਨੀ ਅਰਕਾਟ ਨੂੰ ਘੇਰਾ ਪਾ ਲਿਆ। ਚੰਦਾ ਸਾਹਿਬ ਨੇ ਤ੍ਰਿਚਨਾਪਲੀ ਤੋਂ 10,000 ਫ਼ੌਜ ਅਰਕਾਟ ਦੀ ਰੱਖਿਆ ਲਈ ਘੱਲੀ ਤੇ ਤ੍ਰਿਚਨਾਪਲੀ ਉੱਤੇ ਨਵਾਬ ਦਾ ਜ਼ੋਰ ਘੱਟ ਗਿਆ । ਇਸ ਤਰ੍ਹਾਂ 53 ਦਿਨਾਂ ਦੇ ਘੇਰੇ ਪਿੱਛੋਂ ਅਰਕਾਟ ਅੰਗਰੇਜ਼ਾਂ ਦੇ ਹੱਥ ਆਇਆ।

ਇਸ ਤੋਂ ਪਿੱਛੋਂ ਅਰਕਾਟ ਤਰਤੀਬਵਾਰ ਫ਼ਰਾਂਸੀਸੀਆਂ, ਅੰਗਰੇਜ਼ਾਂ ਅਤੇ ਚੰਦਰ ਅਲੀ ਦੇ ਕਬਜ਼ੇ ਵਿਚ ਰਿਹਾ ਪਰ ਅੰਤ ਨੂੰ 1801 ਵਿਚ ਪੱਕੇ ਤੌਰ ਤੇ ਅੰਗਰੇਜ਼ਾਂ ਨੇ ਇਸ ਨੂੰ ਆਪਣੇ ਅਧੀਨ ਕਰ ਲਿਆ ਤੇ ਉਦੋਂ ਤੋਂ ਲੈ ਕੇ ਭਾਰਤ ਦੇ ਆਜ਼ਾਦ ਹੋਣ ਤੱਕ ਇਹ ਸ਼ਹਿਰ ਅੰਗਰੇਜ਼ਾਂ ਦੇ ਅਧੀਨ ਹੀ ਰਿਹਾ।

ਆਬਾਦੀ 1,14,760 (1991)

12° 50′ ਉ. ਵਿਥ.; 79° 15′ ਪੂ. ਲੰਬ.

**ਅਰਕਾਟ, ਦੱਖਣੀ** : ਜ਼ਿਲ੍ਹਾ – ਦੱਖਣੀ ਅਰਕਾਟ ਦੇ ਉੱਤਰ ਵਿਚ ਉੱਤਰੀ ਅਰਕਾਟ ਅਤੇ ਚਿੰਗਲਪੇਟ ਜ਼ਿਲ੍ਹੇ ਹਨ । ਪੂਰਬ ਵਿਚ ਬੰਗਾਲ ਦੀ ਖਾੜੀ ਅਤੇ ਪਾਂਡੀਚਰੀ, ਦੱਖਣ ਵਿਚ ਤੰਜੌਰ ਅਤੇ ਤ੍ਰਿਚਨਾਪਲੀ ਜ਼ਿਲ੍ਹੇ ਅਤੇ ਪੱਛਮ ਵਿਚ ਸਲੇਮ ਜ਼ਿਲ੍ਹਾ ਹੈ । ਇਸ ਦਾ ਰਕਬਾ 10,895 ਵ. ਕਿ. ਮੀ. ਹੈ ਅਤੇ ਵਸੋਂ 1991 ਵਿਚ 48,78,433 ਸੀ । ਸਮੁੰਦਰ ਵੱਲ ਦੀ ਜ਼ਮੀਨ ਰੇਤਲੀ ਅਤੇ ਨੀਵੀਂ ਹੈ ਪਰ ਪੱਛਮ ਵੱਲ ਦਾ ਇਲਾਕਾ ਪਹਾੜੀ ਹੈ । ਕਿਧਰੇ ਕਿਧਰੇ ਉਚਾਈ 1,525 ਮੀ. ਤੱਕ ਵੀ ਪਹੁੰਚ ਜਾਂਦੀ ਹੈ । ਇਥੇ ਇਕ ਵੱਡਾ ਦਰਿਆ ਅਤੇ ਤਿੰਨ ਹੋਰ ਛੋਟੇ ਦਰਿਆ ਵੀ ਹਨ । ਇਸ ਜ਼ਿਲ੍ਹੇ ਵਿਚ ਕੁੱਡਾਲੋਰ ਨਾਂ ਦੀ ਇਕ ਬੰਦਰਗਾਹ ਵੀ ਹੈ ਜੋ ਇਸ ਦਾ ਸਦਰ-ਮੁਕਾਮ ਹੈ । ਇਸ ਜ਼ਿਲ੍ਹੇ ਵਿਚ ਚੌਲ, ਜਵਾਰ ਮੂੰਗਫ਼ਲੀ ਕਪਾਹ ਅਤੇ ਤਿਲ ਆਦਿ ਦੀ ਖੇਤੀ ਹੁੰਦੀ ਹੈ।

ਹ. ਪੂ.- ਇੰਪ. ਗ. ਇੰਡ. 5 : 419 ; ਇੰਡੀਆ-1987

**ਅਰਗਟ** : ਇਹ ਇਕ ਦਵਾਈ ਹੈ ਜਿਸ ਨਾਲ ਵਾਧੂ ਪੱਠੇ ਸੁੰਗੜ ਜਾਂਦੇ ਹਨ । ਇਸ ਲਈ ਪਰਸੂਤ ਪਿੱਛੋਂ ਵਧੇਰਾ ਖ਼ੂਨ ਵਗਣ ਤੋਂ ਰੋਕਣ ਲਈ ਇਹ ਇਸਤਰੀਆਂ ਨੂੰ ਦਿੱਤੀ ਜਾਂਦੀ ਹੈ । ਬਹੁਤੀ ਮਿਕਦਾਰ ਵਿਚ ਖਾਣ ਨਾਲ ਇਹ ਬਹੁਤ ਜ਼ਹਿਰੀਲੀ ਸਾਬਤ ਹੁੰਦੀ ਹੈ । ਰਾਈ (ਇਕ ਘਟੀਆ ਅੰਨ) ਨੂੰ ਇਕ ਖ਼ਾਸ ਕਿਸਮ ਦੀ ਉੱਲੀ ਜਿਹੀ ਲੱਗ ਜਾਂਦੀ ਹੈ ਜਿਸ ਨਾਲ ਉਹ ਜ਼ਹਿਰੀਲੀ ਹੋ ਜਾਂਦੀ ਹੈ । ਇਸੇ ਉੱਲੀ (Claviceps purpurea) ਤੋਂ ਅਰਗਟ ਤਿਆਰ ਕੀਤੀ ਜਾਂਦੀ ਹੈ ।

ਸ਼ਦੀਦ ਜ਼ਹਿਰਬਾਦ ਪਹਿਲਾਂ ਆਮ ਹੋ ਜਾਂਦੀ ਸੀ । ਇਹ ਉੱਲੀ ਵਾਲੀ ਰਾਈ ਖਾਣ ਨਾਲ ਹੁੰਦੀ ਸੀ । ਹੁਣ ਇਹ ਬੀਮਾਰੀ ਆਮ ਨਹੀਂ ਪਰ ਕਦੀ ਕਦੀ ਹੋ ਜਾਂਦੀ ਹੈ । ਇਸ ਜ਼ਹਿਰ ਨਾਲ ਜਾਂ ਤਾਂ ਪੱਠਿਆਂ ਦੇ ਸੁੰਗੜਨ ਕਰਕੇ ਜਿਸਮ ਦੇ ਵੱਖ ਵੱਖ ਅੰਗਾਂ ਵਿਚ ਖ਼ੂਨ ਦਾ ਦੌਰਾ ਬੰਦ ਹੋ ਜਾਂਦਾ ਹੈ ਤੇ ਇਉਂ ਉਨ੍ਹਾਂ ਅੰਗਾਂ ਵਿਚ ਗੈਂਗਰੀਨ ਪੈਦਾ ਹੋ ਜਾਂਦੀ ਹੈ ਜਾਂ ਹੱਥਾਂ ਪੈਰਾਂ ਵਿਚ ਖਾਜ, ਝੁਣਝੁਣੀ, ਸੁੰਨਤਾ ਅਤੇ ਅੰਨ੍ਹਾਪਣ, ਬੋਲਾਪਣ, ਮਾਨਸ਼ਿਕ ਥਕਾਵਟ, ਕਮਜ਼ੋਰੀ ਅਤੇ ਕਾਂਬਾ ਪੈਦਾ ਹੋ ਜਾਂਦਾ ਹੈ ਅਤੇ ਅੰਤ ਵਿਚ ਸਵਾਸ ਲੈਣ ਵਾਲੇ ਅੰਗਾਂ ਦੇ ਨਿਕੰਮਾ ਹੋ ਜਾਣ ਨਾਲ ਮੌਤ ਹੋ ਜਾਂਦੀ ਹੈ ।

**ਅਰਜੰਗ ਜਾਂ ਅਰਤੰਗ** : ਇਹ ਮਾਨੀ (216-276) ਦੀਆਂ ਤਸਵੀਰਾਂ ਦੇ ਸੰਗ੍ਰਹਿ ਦਾ ਨਾਂ ਹੈ । ਮਾਨੀ ਨੇ ਆਪਣੇ ਇਨ੍ਹਾਂ ਅਜੀਬ ਤੇ ਕਮਾਲ ਦੇ ਸ਼ਾਹਕਾਰਾਂ ਨੂੰ ਆਪਣੀਆਂ ਅਲੌਕਿਕ ਧਾਰਮਿਕ ਸ਼ਕਤੀਆਂ ਦੇ ਪ੍ਰਮਾਣ ਦਾ ਆਧਾਰ ਬਣਾਇਆ ਸੀ ।

ਅਬੁਲ ਮੁਆਲੀ ਆਪਣੀ ਕਿਤਾਬ ਬਿਆਨੁਲ ਅਦਯਾਨ (1092) ਵਿਚ ਲਿਖਦਾ ਹੈ ਕਿ ਮਾਨੀ ਸਫ਼ੈਦ ਰੇਸ਼ਮ ਦੇ ਕੱਪੜੇ ਉੱਤੇ ਅਜਿਹੇ ਬਾਰੀਕ ਖ਼ਤ ਵਿਚ ਲਿਖ ਸਕਦਾ ਸੀ ਕਿ ਜੇ ਇਸ ਕੱਪੜੇ ਦੀ ਇਕ ਤਾਰ ਵੀ ਕੱਢ ਲਈ ਜਾਂਦੀ ਤਾਂ ਸਾਰੀ ਲਿਖਤ ਹੀ ਛਾਂਈਂ ਮਾਈਂ ਹੋ ਜਾਂਦੀ ਸੀ । ਇਹ ਵੀ ਲਿਖਿਆ ਹੈ ਕਿ ਇਸ ਨੇ ਅਰਜੰਗ ਨਾਂ ਦੀ ਇਕ ਕਿਤਾਬ ਤਿਆਰ ਕੀਤੀ ਸੀ ਜਿਸ ਵਿਚ ਹਰ ਕਿਸਮ ਦੀਆਂ ਤਸਵੀਰਾਂ ਸਨ । ਇਹ ਕਿਤਾਬ ਅਬੁਲ ਮੁਆਲੀ ਦੇ ਸਮੇਂ ਵਿਚ ਗਜ਼ਨੀ ਦੀ ਲਾਇਬਰੇਰੀ ਵਿਚ ਮੌਜੂਦ ਸੀ ।

ਅਰਜੰਗ ਬਾਰੇ ਕਈ ਕਹਾਣੀਆਂ ਮਸ਼ਹੂਰ ਹਨ ਜਿਹੜੀਆਂ ਫ਼ਾਰਸੀ ਕਵੀਆਂ ਲਈ ਮੰਨੇ-ਪਰਮੰਨੇ ਸਾਹਿਤਕ ਸੰਕੇਤ ਬਣ ਗਈਆਂ ਹਨ । 'ਰੋਜ਼ਾਤੁੱਸਫਾ'ਦੇ ਲੇਖਕ ਮੀਰ ਖੁੰਦ ਨੇ ਪਤਾ ਨਹੀਂ ਕਿਸ ਆਧਾਰ ਤੇ ਲਿਖਿਆ ਹੈ ਕਿ ਮਾਨੀ ਨੇ ਪੂਰਬੀ ਦੇਸ਼ਾਂ ਵਿਚ ਇਕ ਗੁਫ਼ਾ ਨੂੰ ਤਸਵੀਰਾਂ ਨਾਲ ਸਜਾਇਆ ਸੀ ।

ਤੁਰਫ਼ਾਨ ਤੇ ਖੋਚੂ ਦੀ ਖੁਦਾਈ ਸਮੇਂ ਇਕ ਕੰਧ ਉੱਤੇ ਉੱਕਰੀਆਂ ਮਾਨੀ ਦੀਆਂ ਕੁਝ ਤਸਵੀਰਾਂ ਮਿਲੀਆਂ ਹਨ ਜਿਨ੍ਹਾਂ ਵਿਚੋਂ ਕੁਝ ਬਹੁਤ ਹੀ ਸਾਫ਼ ਹਨ। ਉਨ੍ਹਾਂ ਨੂੰ ਬੜੀ ਬਾਰੀਕੀ ਤੇ ਰੀਝਾਂ ਨਾਲ ਉੱਕਰਿਆ

ਗਿਆ ਸੀ। ਉਹ ਇਸ ਗੱਲ ਦੀ ਪੁਸ਼ਟੀ ਕਰਦੀਆਂ ਹਨ ਕਿ ਈਰਾਨ ਵਿਚ ਇਹ ਕਲਾ ਬੜੇ ਪੁਰਾਣੇ ਸਮੇਂ ਤੋਂ ਚਲੀ ਆ ਰਹੀ ਹੈ । ਕਿਊਮੋ ਦੇ ਕਥਨ ਅਨੁਸਾਰ ਇਹ ਮੰਨੀ ਹੋਈ ਸਚਾਈ ਹੈ ਕਿ ਚਿੱਤਰਕਾਰੀ ਦੀ ਕਲਾ ਨੂੰ ਮਾਨੀ ਪੈਰੋਕਾਰ ਈਰਾਨ ਤੋਂ ਤੁਰਕਿਸਤਾਨ ਲੈ ਗਏ ਜਿਥੇ ਉਹ ਫਲਦੀ ਰਹੀ ਅਤੇ ਉਸ ਕਲਾ ਦੇ ਸ਼ਾਹਕਾਰ ਵੀ ਉਥੇ ਹੀ ਹੋਂਦ ਵਿਚ ਆਏ । ਰੁਹਾ (ਅਡੈਸਾ) ਦਾ ਫਰੇਮ ਮਾਨੀ ਤੋਂ ਸੌ ਕੁ ਸਾਲ ਪਿੱਛੋਂ ਹੋਇਆ ਹੈ ।

ਕਿਊਮੋ ਨੇ ਇਸ ਦੇ ਇਕ ਸੁਰਿਆਨੀ ਖ਼ੁਤਬੇ ਵਿਚੋਂ ਕੁਝ ਟੂਕਾਂ ਨਕਲ ਕੀਤੀਆਂ ਹਨ ਜਿਨ੍ਹਾਂ ਵਿਚ ਇਹ ਦੱਸਿਆ ਗਿਆ ਹੈ ਕਿ ਮਾਨੀ ਨੇ ਇਕ ਵੱਡੇ ਲਪੇਟੇ ਹੋਏ ਕਾਗਜ਼ ਉੱਤੇ ਹਨੇਰੇ ਦੇ ਪੁੱਤਰਾਂ ਦੀਆ ਡਰਾਉਣੀਆਂ ਤਸਵੀਰਾਂ ਰੰਗ ਭਰ ਭਰ ਕੇ ਬਣਾਈਆਂ ਸਨ ਤਾਂ ਜੋ ਲੋਕ ਉਨ੍ਹਾਂ ਨੂੰ ਵੇਖ ਵੇਖ ਕੇ ਡਰਨ ਅਤੇ ਪਾਪ ਤੋਂ ਘਿਰਣਾ ਕਰਨ । ਇਸੇ ਤਰ੍ਹਾਂ ਕੁਝ ਸੁੰਦਰ ਤੇ ਦਿਲ-ਖਿੱਚਵੀਆਂ ਤਸਵੀਰਾਂ ਬਣਾ ਕੇ ਉਨ੍ਹਾਂ ਨੂੰ ਉਸਨੇ ਚਾਨਣ ਦੇ ਪੁੱਤਰ ਦਾ ਨਾਂ ਦਿੱਤਾ ਤਾਂ ਜੋ ਉਨ੍ਹਾਂ ਦੀ ਖ਼ੂਬਸੂਰਤੀ ਦੇਖਣ ਵਾਲਿਆਂ ਲਈ ਖਿੱਚ ਦਾ ਕਾਰਨ ਹੋਵੇ। ਇਹ 'ਸ਼ੈਤਾਨੀ' ਤੇ 'ਨੂਰਾਨੀ'ਮੂਰਤਾਂ ਅਨਪੜ੍ਹਾਂ ਦੀ ਸਿੱਖਿਆ ਲਈ ਬਣਾਈਆਂ ਗਈਆਂ ਸਨ । ਸੋ ਸੰਭਵ ਹੈ ਕਿ ਮਾਨੀ ਦੀਆਂ ਪੁਸਤਕਾਂ ਵਿਚ ਮੂਰਤਾਂ ਉਕਰਨ ਦਾ ਰਿਵਾਜ਼ ਖ਼ੁਦ ਮਾਨੀ ਦੇ ਸਮੇਂ ਵਿਚ ਹੀ ਪ੍ਰਚੱਲਤ ਹੋ ਗਿਆ ਹੋਵੇ ਅਤੇ ਇਸ ਗੱਲ ਵਿਚ ਕੁਝ ਅਸਲੀਅਤ ਹੋਵੇ ਕਿ ਮਾਨੀ ਇਕ ਬਹੁਤ ਵੱਡਾ ਚਿੱਤਰਕਾਰ ਸੀ । ਅਲਫਰਿਕ ਦਾ ਅਨੁਮਾਨ ਹੈ ਕਿ ਮਾਨੀ ਦੀ ਪ੍ਰਸਿੱਧ ਪੁਸਤਕ 'ਅਰਜੰਗ' ਅਸਲ ਵਿਚ ਉਸ ਦੇ ਧਾਰਮਿਕ ਗਰੰਥ ਦਾ ਹੀ ਇਕ ਸਚਿੱਤਰ ਖਰੜਾ ਹੈ ।

ਹ. ਪੁ.- ਈਰਾਨ ਬਅਹਿਦਿ-ਸਾਸਾਨੀਆ. ਆਰਥਰ ਕ੍ਰਿਸਟਨਸਨ ।

**ਅਰਜਨ ਸਿੰਘ, ਏਅਰ ਚੀਫ਼ ਮਾਰਸ਼ਲ** : ਇਸ ਦਾ ਜਨਮ 15 ਅਪ੍ਰੈਲ, 1919 ਨੂੰ ਲਾਇਲਪੁਰ (ਪੰਜਾਬ, ਪਾਕਿਸਤਾਨ) ਵਿਚ ਹੋਇਆ। ਇਸ ਨੇ ਪਹਿਲਾਂ ਮਿੰਟਗੁਮਰੀ (ਪੱਛਮੀ ਪਾਕਿਸਤਾਨ) ਵਿਚ ਅਤੇ ਫਿਰ ਗੌਰਮਿੰਟ ਕਾਲਜ, ਲਾਹੌਰ ਵਿਚ ਵਿੱਦਿਆ ਪ੍ਰਾਪਤ ਕੀਤੀ । ਸੰਨ 1938 ਵਿਚ ਪਾਇਲਟ ਚੁਣੇ ਜਾਣ ਤੇ ਇਸ ਨੇ ਕਾਲਜ ਛੱਡ ਦਿੱਤਾ ਅਤੇ ਇਸੇ ਸਾਲ ਅਗਸਤ ਵਿਚ ਕਰੈਨਵੱਲ (ਯੂ.ਕੇ.) ਵਿਚ ਟ੍ਰੇਨਿੰਗ ਲਈ ਚਲਾ ਗਿਆ । ਦਸੰਬਰ, 1939 ਵਿਚ ਇਸ ਨੂੰ ਇੰਡੀਅਨ ਏਅਰ ਫ਼ੋਰਸ ਵਿਚ ਕਮਿਸ਼ਨ ਮਿਲਿਆ । ਇਸ ਨੇ ਆਈ. ਏ. ਐੱਫ.ਸੁੱਕਡਰਨ ਨੰਬਰ 2 ਨਾਲ ਉੱਤਰ- ਪੱਛਮੀ ਸਰਹੱਦ ਤੇ ਕੰਮ ਕੀਤਾ ਅਤੇ 1942 ਵਿਚ ਸੁਕੈਰਡਨ ਨੰਬਰ 1 ਵਿਚ ਫ਼ਲਾਇੰਗ ਅਫਸਰ ਨਿਯੁਕਤ ਹੋਇਆ। ਸੰਨ 1944 ਵਿਚ ਇਸ ਨੇ ਅਰਾਕਾਨ ਅੇਤੇ ਬਰ੍ਹਮਾ ਵਿਚ ਸੁਕੈਡਰਨ ਲੀਡਰ ਦੇ ਤੌਰ ਤੇ ਲੜਾਈ ਵਿਚ ਸੁਕੈਡਰਨ ਦੀ ਅਗਵਾਈ ਕੀਤੀ। ਸੰਨ 1945 ਵਿਚ ਵਿੰਗ ਕਮਾਂਡਰ ਬਣ ਕੇ ਇਸ ਨੇ ਬ੍ਰੇਕਨੱਲ (ਯੂ.ਕੇ) ਦੇ ਸਟਾਫ਼ ਕਾਲਜ ਵਿਚ ਕੋਰਸ ਕੀਤਾ । ਅਗਸਤ, 1947 ਵਿਚ ਦੇਸ਼ ਦੀ ਵੰਡ ਮਗਰੋਂ ਇਹ ਤਰੱਕੀ ਕਰਕੇ ਗਰੁੱਪ ਕੈਪਟਨ ਬਣ ਗਿਆ ਅਤੇ ਏਅਰ ਫ਼ੋਰਸ ਸਟੇਸ਼ਨ, ਅੰਬਾਲਾ ਦੀ ਕਮਾਂਡ ਇਸ ਨੂੰ ਸੌਂਪੀ ਗਈ । ਇਸ ਨੂੰ ਅਗਸਤ, 1948 ਵਿਚ ਏਅਰ ਹੈਡਕੁਆਟਰ ਵਿਖੇ ਡਾਇਰੈਕਟਰ ਆਫ਼ ਟ੍ਰੇਨਿੰਗ ਲਾਇਆ ਗਿਆ ਅਤੇ 1949 ਵਿਚ ਜਾਇੰਟ ਸਰਵਿਸ ਸਟਾਫ਼ ਕਾਲਜ, ਲੈਟੀਮੋਰ (ਇੰਗਲੈਂਡ) ਵਿਚ ਕੋਰਸ ਕਰਨ ਲਈ ਚੁਣਿਆ ਗਿਆ । ਉਥੋਂ ਵਾਪਸ ਆਉਣ ਤੇ ਇਸ ਨੂੰ ਏਅਰ ਕਮਾਂਡਰ ਬਣਾ ਕੇ ਆਪਰੇਸ਼ਨਲ ਕਮਾਂਡ ਦਾ ਏਅਰ ਕਮਾਂਡਿੰਗ ਅਫ਼ਸਰ ਲਾ ਦਿੱਤਾ ਗਿਆ। ਜੂਨ,1960 ਵਿਚ ਇਹ ਏਅਰ ਵਾਈਸ ਮਾਰਸ਼ਲ ਬਣ ਗਿਆ। ਫਿਰ ਇਸ ਅਹੁਦੇ ਨੂੰ ਵਧਾ ਕੇ ਇਸ ਨੂੰ ਆਪਰੇਸ਼ਨਲ ਕਮਾਂਡ ਦਾ ਏਅਰ ਆਫ਼ੀਸਰ ਕਮਾਂਡਿੰਗ-ਇਨ-ਚੀਫ਼ ਬਣਾ ਦਿੱਤਾ ਗਿਆ । ਇਸ ਅਹੁਦੇ ਤੇ ਇਹ 1961 ਤੱਕ ਰਿਹਾ । ਇਸ ਤਰ੍ਹਾਂ ਇਹ ਇਕੱਲਾ ਅਜਿਹਾ ਅਫ਼ਸਰ ਹੈ ਜਿਸ ਨੇ ਲਗਭਗ 7 ਸਾਲ ਆਪਰੇਸ਼ਨਲ ਸੁਕੈਡਰਨ ਦੀ ਕਮਾਨ ਸੰਭਾਲੀ ਰੱਖੀ । ਪਹਿਲੀ ਜਨਵਰੀ, 1962 ਨੂੰ ਇਸ ਨੂੰ ਡਿਪਟੀ ਚੀਫ਼ ਆਫ਼ ਏਅਰ ਸਟਾਫ਼ ਨਿਯੁਕਤ ਕੀਤਾ ਗਿਆ ਅਤੇ 5 ਅਗਸਤ, ਨੂੰ ਇਸ ਨੇ ਵਾਈਸ ਚੀਫ਼ ਦਾ ਅਹੁਦਾ ਸੰਭਾਲਿਆ ।

ਇਹ ਇੰਪੀਰੀਅਲ ਡਿਫੈਂਸ ਕਾਲਜ, ਇੰਗਲੈਂਡ ਦਾ ਗ੍ਰੈਜੂਏਟ ਹੈ ਜਿਥੋਂ 1960 ਵਿਚ ਇਸ ਨੇ ਕੋਰਸ ਪਾਸ ਕੀਤਾ । ਸੰਨ 1939 ਵਿਚ ਏਅਰ ਫ਼ੋਰਸ ਵਿਚ ਆਉਣ ਤੋਂ ਰਿਟਾਇਰ ਹੋਣ ਤੱਕ ਏਅਰ ਚੀਫ਼ ਮਾਰਸ਼ਲ ਨੇ ਕੋਈ 60 ਤੋਂ ਵਧੀਕ ਕਿਸਮਾਂ ਦੇ ਇਕੱਲੇ ਅਤੇ ਬਹੁਤੇ ਇੰਜਣਾਂ ਵਾਲੇ ਹਵਾਈ ਜਹਾਜ਼ ਉਡਾਏ ਹਨ, ਜਿਨ੍ਹਾਂ ਵਿਚ ਜੰਗ ਤੋਂ ਪਹਿਲਾਂ ਦੇ ਬਾਰਟਸ ਤੋਂ ਲੈ ਕੇ ਆਧੁਨਿਕ ਨੈਟਸ (Gnats) ਅਤੇ ਸੁਪਰ ਕਾਂਰਨਸਟੈਲੇਸ਼ਨ ਕਿਸਮ ਦੇ ਹਵਾਈ ਜਹਾਜ਼ ਸ਼ਾਮਲ ਹਨ । ਸੰਨ 1962 ਦੇ ਚੀਨੀ ਹਮਲੇ ਸਮੇਂ ਫ਼ਰੰਟ ਉੱਤੇ ਮੁਆਇਨੇ ਕਰਦਿਆਂ ਹੋਇਆ ਇਸ਼ ਨੇ ਉਡਾਣਾਂ ਵਿਚ ਖਾਸ ਹਿੱਸਾ ਲਿਆ ।

ਸੰਨ 1944 ਵਿਚ ਪਹਿਲੀ ਵਾਰ ਅਰਜਨ ਸਿੰਘ ਨੂੰ ਇਕ 'ਨਿਡਰ ਅਤੇ ਅਦੁੱਤੀ ਪਾਇਲਟ' ਅਤੇ 'ਬੇਮਿਸਾਲ ਸੁਕੈਡਰਨ ਕਮਾਂਡਰ' ਹੋਣ ਤੇ ਡੀ.ਐੱਫ.ਸੀ. (Distinguished Flying Cross) ਨਾਲ ਸਨਮਾ-ਨਿਆ ਗਿਆ । ਸੰਨ 1945 ਵਿਚ ਏਅਰ ਫ਼ੋਰਸ ਦੀਆਂ ਨੁਮਾਇਸ਼ੀ ਉਡਾਣਾਂ ਦੀ ਕਮਾਨ ਇਸੇ ਨੂੰ ਸੌਂਪੀ ਗਈ । ਚੀਫ਼ ਆਫ਼ ਦੀ ਏਅਰ ਸਟਾਫ਼ ਦੇ ਕੈਰੀਅਰ ਵਿਚ ਇਕ ਹੋਰ ਇਤਿਹਾਸਕ ਮੌਕਾ ਆਇਆ ਜਦੋਂ 16 ਅਗਸਤ, 1947 ਨੂੰ ਸੁਰਗਵਾਸੀ ਪੰਡਤ ਜਵਾਹਰ ਲਾਲ ਨਹਿਰੂ, ਪ੍ਰਧਾਨ ਮੰਤਰੀ ਨੇ ਦਿੱਲੀ ਦੇ ਇਤਿਹਾਸਕ ਲਾਲ ਕਿਲੇ ਉੱਤੇ ਪਹਿਲੀ ਵਾਰ ਕੌਮੀ ਝੰਡਾ ਲਹਿਰਾਇਆ, ਉਦੋਂ ਨਵੀਂ ਦਿੱਲੀ ਵਿਚ ਲਾਲ ਕਿਲੇ ਦੇ ਉੱਪਰ ਉੱਡਣ ਵਾਲੀ ਟੁਕੜੀ ਦੀ ਇਸ ਨੇ ਅਗਵਾਈ ਕੀਤੀ । ਅਰਜਨ ਸਿੰਘ ਨੂੰ ਗਣਤੰਤਰ ਦੀਆਂ ਉਡਾਣਾਂ ਦੀ 7 ਸਾਲ ਤੱਕ ਅਗਵਾਈ ਕਰਨ ਦਾ ਮਾਣ ਪ੍ਰਾਪਤ ਹੈ । ਇਨ੍ਹਾਂ ਵਿਚੋਂ ਇਕ ਉਡਾਣ ਵਿਚ 110 ਪਿਸਟਨ ਅਤੇ ਜੈੱਟ ਹਵਾਈ ਜਹਾਜ਼ਾਂ ਨੇ ਹਿੱਸਾ ਲਿਆ ।

ਅਰਜਨ ਸਿੰਘ ਇਕ ਚੰਗਾ ਖਿਡਾਰੀ ਵੀ ਹੈ । ਗੌਰਮਿੰਟ ਕਾਲਜ ਲਾਹੌਰ ਦੀ ਤੈਰਾਕੀ ਟੀਮ ਦਾ ਇਹ ਕੈਪਟਨ ਸੀ ਅਤੇ ਇਸ ਨੇ 4 ਪੰਜਾਬ ਦੇ ਅਤੇ 4 ਯੂਨੀਵਰਸਿਟੀ ਦੇ ਰਿਕਾਰਡ ਕਾਇਮ ਕੀਤੇ । ਸੰਨ 1938 ਵਿਚ 1.6 ਕਿਲੋਮੀਟਰ ਦੀ ਸਰਵ-ਭਾਰਤੀ ਤਾਰੀ ਜਿੱਤੀ । ਇਹ 1956 ਦੀਆਂ ਮੈੱਲਬਾਰਨ ਓਲਿੰਪਿਕ ਖੇਡਾਂ ਵਿਚ ਹਿੱਸਾ ਲੈਣ ਵਾਲੀ ਭਾਰਤੀ ਟੋਲੀ ਦਾ ਚੀਫ਼-ਦਾ-ਮਿਸ਼ਨ ਸੀ । ਨਵੰਬਰ 1963 ਵਿਚ ਭਾਰਤ ਵਿਚ ਹੋਈਆਂ ਏਅਰ ਟ੍ਰੇਨਿੰਗ ਮਸ਼ਕਾਂ ਦਾ ਏਹੀ ਕਮਾਂਡਰ ਸੀ । ਇਨ੍ਹਾਂ ਵਿਚ ਯੂਨਾਈਟਿਡ ਸਟੇਟਸ ਏਅਰ ਫ਼ੋਰਸ , ਰੱਾਇਲ ਏਅਰ ਫ਼ੋਰਸ ਅਤੇ ਆਸਟ੍ਰੇਲੀਅਨ ਏਅਰ ਫ਼ੋਰਸ ਨੇ ਹਿੱਸਾ ਲਿਆ ਸੀ।

ਪਹਿਲੀ ਅਗਸਤ, 1964 ਤੋਂ ਇਸ ਨੇ ਚੀਫ਼ ਆਫ਼ ਦੀ ਏਅਰ ਸਟਾਫ਼ ਦਾ ਅਹੁਦਾ ਸੰਭਾਲਿਆ ਸੀ । ਇੰਡੀਅਨ ਏਅਰ ਫ਼ੋਰਸ ਤੋਂ ਰੀਟਾਇਰ ਹੋਣ ਉਪਰੰਤ ਭਾਰਤ ਸਰਕਾਰ ਨੇ ਇਸਦੀਆਂ ਦੇਸ਼-ਪ੍ਰਤੀ ਸੇਵਾਵਾਂ ਨੂੰ ਮੁੱਖ ਰੱਖਦੇ ਹੋਏ, ਇਸਨੂੰ ਸਵਿਟਜ਼ਰਲੈਂਡ ਵਿਖੇ ਆਪਣਾ ਅਮਬੈਸਡਰ ਨਿਯੁਕਤ ਕਰ ਦਿੱਤਾ। ਅਮਬੈਸਡਰ ਰਹਿਣ ਉਪਰੰਤ ਇਹ ਘੱਟ- ਗਿਣਤੀ ਕਮਿਸ਼ਨ (Miniority-Commission) ਦਾ ਮੈਂਬਰ

ਵੀ ਰਹਿ ਚੁੱਕਾ ਹੈ । ਦਸੰਬਰ, 1989 ਨੂੰ ਇਸਨੂੰ ਦਿੱਲੀ ਦਾ ਲੈਫਟੀਨੈਂਟ ਗਵਰਨਰ ਨਿਯੁਕਤ ਕੀਤਾ ਗਿਆ ।

ਹ. ਪੁ.- ਲਾਈਫ ਸਕੈੱਚ ਆਫ਼ ਅਰਜਨ ਸਿੰਘ ਏਅਰ ਚੀਫ ਮਾਰਸ਼ਲ

**ਅਰਜਨਟੀਨਾ** : ਇਹ ਦੱਖਣੀ ਅਮਰੀਕਾ ਦਾ ਇਕ ਗਣਤੰਤਰ ਹੈ । ਇਸ ਦਾ ਰਕਬਾ 27,76,888 ਵ. ਕਿ.ਮੀ. ਹੈ ਪਰ



**ਅਰਜਨਟੀਨਾ ਦੀ 'ਕਾਵਾਨਾਫ' ਨਾਮੀ ਸਭ ਤੋਂ ਉੱਚੀ ਇਮਾਰਤ**

ਇਸ ਵਿਚ ਫਾਕਲੈਂਡ ਟਾਪੂਆਂ ਅਤੇ ਹੋਰ ਛੋਟੇ ਛੋਟੇ ਟਾਪੂਆਂ ਦਾ ਰਕਬਾ ਸ਼ਾਮਲ ਨਹੀਂ, ਨਾ ਹੀ ਇਸ ਵਿਚ ਉਸ ਖੇਤਰ ਦਾ ਰਕਬਾ ਸ਼ਾਮਲ ਹੈ,



**ਅਰਜਨਟੀਨਾ ਨੂੰ ਆਜ਼ਾਦ ਕਰਾਉਣ ਵਾਲੇ ਜਨਰਲ ਹੋਜ਼ੇ ਦਾ ਬਵੇਨਸ ਏਰੀਜ਼ ਵਿਖੇ ਲੱਗਿਆ ਬੁੱਤ**

ਜਿਸ ਦੇ ਆਪਣਾ ਹੋਣ ਬਾਰੇ ਅਰਜਨਟੀਨਾ ਦਾਅਵਾ ਕਰਦਾ ਹੈ । ਇਸ ਦੇ ਪੱਛਮ ਅਤੇ ਦੱਖਣ ਵੱਲ ਚਿੱਲੀ ਦਾ ਇਲਾਕਾ ਲਗਦਾ ਹੈ ਅਤੇ ਪੂਰਬ ਅਤੇ ਦੱਖਣ-ਪੂਰਬ ਵੱਲ ਅੰਧ ਮਹਾਂਸਾਗਰ ਲਗਦਾ ਹੈ । ਇਸ ਦੇ ਉੱਤਰ ਅਤੇ ਉੱਤਰ-ਪੂਰਬ ਵੱਲ ਬੋਲੀਵੀਆ, ਬ੍ਰਾਜ਼ੀਲ ਆਦਿ ਹਨ। ਇਹ ਆਕਾਰ ਵਿਚ ਸੰਯੁਕਤ ਰਾਜ ਅਮਰੀਕਾ ਦਾ ਇਕ-ਤਿਹਾਈ ਅਤੇ ਲਾਤੀਨੀ-ਅਮਰੀਕੀ ਗਣਤੰਤਰਾਂ ਵਿਚੋਂ ਆਕਾਰ ਦੇ ਪੱਖ ਤੋਂ ਦੂਜੇ ਦਰਜੇ ਤੇ ਹੈ । ਬਵੇਨਸ ਏਰੀਜ਼ ਇਸ ਦੀ ਰਾਜਧਾਨੀ ਹੈ । ਇਸਦੇ ਦੱਖਣ ਅਤੇ ਪੱਛਮ ਵਿਚ ਚਿੱਲੀ,ਉੱਤਰ ਵੱਲ ਬੋਲੀਵੀਆ ਅਤੇ ਪੈਰਾਗਵੇ ਦੇਸ਼ ਹਨ। ਇਸਦੀ ਸਾਲ 1986 ਦੀ ਆਬਾਦੀ ਲਗਭਗ 31,060,000 ਸੀ ।

ਭੂ-ਆਕ੍ਰਿਤੀ ਵਿਗਿਆਨ

**ਧਰਾਤਲ** –ਇਸ ਦੇਸ਼ ਦੇ ਪੱਛਮੀ ਅਤੇ ਇਕ-ਤਿਹਾਈ ਉੱਤਰੀ ਭਾਗ ਵਿਚ ਐਂਡੀਜ਼ ਪਹਾੜ ਅਤੇ ਉਸ ਨਾਲ ਸਬੰਧਤ ਪਹਾੜੀ ਇਲਾਕਾ ਹੈ । ਉੱਤਰ ਵਿਚ ਬ੍ਰਾਜ਼ੀਲ ਦੇ ਪਠਾਰ ਦਾ ਇਕ ਹਿੱਸਾ ਹੈ ਅਤੇ ਦੱਖਣ ਵਿਚ ਪੈਟਾਗੋਨੀਆ ਦੀ ਉੱਚ-ਭੂਮੀ ਹੈ । ਦੇਸ਼ ਦਾ ਬਾਕੀ ਹਿੱਸਾ ਮੈਦਾਨੀ ਜਿਹਾ ਹੈ। ਦੱਖਣੀ ਅਮਰੀਕਾ ਦੀ ਰੀੜ੍ਹ ਦੀ ਹੱਡੀ ਐਂਡੀਜ਼ ਦੇ ਪਹਾੜੀ ਖੇਤਰ ਵਿਚ ਤਲਛਟੀ ਚਟਾਨਾਂ ਧਰਤੀ ਦੇ ਤਲ ਤੇ ਮਿਲਦੀਆਂ ਹਨ । ਉਮਰ ਵਿਚ ਐਂਡੀਜ਼ ਅਜੇ ਨਵਾਂ ਹੈ । ਇਹ ਟਰਸ਼ਰੀ ਯੁੱਗ ਵਿਚ ਉੱਭਰਿਆ ਸੀ । ਇਸ ਭਾਗ ਵਿਚ ਹਿਮ-ਯੁੱਗ ਦੇ ਨਿਸ਼ਾਨ ਵੀ ਮਿਲਦੇ ਹਨ । ਦਰਿਆ ਪਲਾਟਾ ਦੇ ਉੱਤਰ ਅਤੇ ਅੰਧ ਮਹਾਂ ਸਾਗਰ ਦੇ ਕੰਢੇ ਵਾਲਾ ਹਿੱਸਾ ਕੈਲੀਡੋਨੀਅਨ ਉਭਾਰ ਸਮੇਂ ਅਤੇ ਦੱਖਣੀ ਭਾਗ ਹਰਸੀਨੀਅਨ ਸਮੇਂ ਬਣਿਆ ਸੀ । ਹੁਣ ਨਵਾਂ ਐਂਡੀਜ਼ ਹੀ ਉੱਚਾ ਰਹਿ ਗਿਆ ਹੈ , ਬਾਕੀ ਹਿੱਸੇ ਕੱਟ ਕੇ ਪੱਧਰੇ ਹੋ ਗਏ ਹਨ । ਇਸ ਤਰ੍ਹਾਂ ਭੌਤਿਕ ਦ੍ਰਿਸ਼ਟੀ ਤੋਂ ਦੇਸ਼ ਦੀ ਵੰਡ ਚਾਰ ਭਾਗਾਂ ਵਿਚ ਕੀਤੀ ਜਾਂਦੀ ਹੈ।

1. ਐਂਡੀਜ਼ 2. ਐਂਡੀਜ਼ ਦੇ ਪੂਰਬ ਵੱਲ ਦਾ ਮੈਦਾਨੀ ਇਲਾਕਾ, ਜੋ ਦਰਿਆ ਦੀ ਮਿੱਟੀ ਤੋਂ ਬਣਿਆ ਹੈ , 3. ਪੁਰਾਣੀ ਪਠਾਰ ਦਾ ਛੋਟਾ ਜਿਹਾ ਟੁਕੜਾ 4. ਪੈਟਾਗੋਨੀਆ ਦੀ ਪਠਾਰ ।

**ਦਰਿਆ ਅਤੇ ਝੀਲਾਂ** – ਪਰਾਨਾ, ਪੈਰਾਗਵੇ ਅਤੇ ਉਰਗਵੇ ਅਰਜਨਟੀਨਾ ਦੇ ਤਿੰਨ ਮੁੱਖ ਦਰਿਆ ਹਨ । ਇਨ੍ਹਾਂ ਦੇ ਮਿਲਣ ਨਾਲ ਪਲਾਟਾ ਦਰਿਆ ਬਣਦਾ ਹੈ । ਰੇਓ-ਡੇਲਾ-ਪਲਾਟਾ ਇਕ ਬਹੁਤ ਵੱਡੀ ਐਸਚੂਅਰੀ ਹੈ ਅਤੇ ਬਵੇਨਸ ਏਰੀਜ਼ ਦੀ ਬੰਦਰਗਾਹ ਇਸੇ ਤੇ ਹੀ



**ਅਰਜਨਟੀਨਾ ਅਤੇ ਬ੍ਰਾਜ਼ੀਲ ਦੀ ਹੱਦ ਦੇ ਨੇੜੇ ਈਗਵਾਸੂ ਝਰਨੇ**

ਬਣੀ ਹੋਈ ਹੈ । ਉਂਜ ਤਾਂ ਇਸ ਦੇਸ਼ ਵਿਚ ਕਈ ਝੀਲਾਂ ਹਨ ਪਰ ਪੈਟਾਗੋਨੀਆ ਦੀਆਂ ਝੀਲਾਂ ਵਧੇਰੇ ਮਸ਼ਹੂਰ ਹਨ । ਨਾਵੈੱਲ ਵਾਪੀ ਅਤੇ ਵਯੇਦਮਾ ਇਥੋਂ ਦੀਆਂ ਮੁੱਖ ਝੀਲਾਂ ਹਨ।

**ਜਲਵਾਯੂ** –ਅਰਜਨਟੀਨਾ ਦਾ ਇਲਾਕਾ ਲਗਭਗ 22° ਤੋਂ 55° ਦੱਖਣੀ ਵਿਥਕਾਰ ਦੇ ਵਿਚਕਾਰ ਸਥਿਤ ਹੈ । ਕਿਉਂਕਿ ਅਰਜਨਟੀਨਾ

ਦਾ ਵਧੇਰੇ ਇਲਾਕਾ ਮੱਧ ਵਿਥਕਾਰਾਂ ਦੇ ਵਿਚਕਾਰ ਹੈ; ਇਸ ਲਈ ਇਥੇ




ਅੱਤ ਦਾ ਤਾਪਮਾਨ ਮਿਲਦਾ ਹੈ ਅਤੇ ਵੱਖ ਵੱਖ ਥਾਂਵਾਂ ਤੇ ਮੌਸਮ ਵੱਖਰਾ ਵੱਖਰਾ ਹੁੰਦਾ ਹੈ ।

ਦੇਸ਼ ਦੇ ਉੱਤਰੀ ਭਾਗ ਵਿਚ ਤਪਤ-ਖੰਡ ਵਾਲੇ ਪੌਣ-ਪਾਣੀ ਨੇ ਆਪਣੇ ਸਾਰੇ ਭੈੜੇ ਅਸਰ ਇਥੋਂ ਦੀ ਸਭਿਅਤਾ ਅਤੇ ਸੰਸਕ੍ਰਿਤੀ ਤੇ ਪਾਏ ਹੋਏ ਹਨ । ਦੇਸ਼ ਦਾ ਵਿਚਕਾਰਲਾ ਪੰਪਾਸ ਵਾਲਾ ਹਿੱਸਾ ਸਿਹਤ ਲਈ ਬਹੁਤ ਚੰਗਾ ਹੈ । ਇਥੇ ਬਾਰਸ਼ ਕਾਫ਼ੀ ਹੁੰਦੀ ਹੈ । ਧੁੱਪ ਵੀ ਲੋੜੀਂਦੀ ਮਾਤਰਾ ਵਿਚ ਪੈਂਦੀ ਹੈ । ਇਥੇ ਪੂਰਬ ਨਾਲੋਂ ਪੱਛਮ ਵਿਚ ਤਾਪਮਾਨ ਕੁਝ ਵਧ ਜਾਂਦਾ ਹੈ ਪਰ ਬਾਰਸ਼ ਬਹੁਤ ਘਟ ਜਾਂਦੀ ਹੈ । ਪੱਛਮੀ ਹਿੱਸੇ ਵਿਚ ਐਂਡੀਜ਼ ਦੀ ਰੁਕਾਵਟ ਕਾਰਨ ਸ਼ਾਂਤ ਮਹਾਂ ਸਾਗਰ ਦੀਆਂ ਹਵਾਵਾਂ ਬਾਰਸ਼

ਜ਼ਿਆਦਾ ਨਹੀਂ ਕਰ ਸਕਦੀਆਂ ਪੂਰਬ ਵਿਚ ਔਸਤ ਤਾਪਮਾਨ 22.2 ਸੈਂ. ਹੈ ਅਤੇ ਔਸਤ ਬਾਰਸ਼ 96.3 ਸੈਂ. ਮੀ. ਹੈ ਜਦੋਂ ਕਿ ਪੱਛਮ ਵਿਚ ਔਸਤ ਤਾਪਮਾਨ 23.5 ਸੈਂ. ਅਤੇ ਔਸਤ ਵਰਖਾ 69 ਸੈਂ. ਮੀ. ਹੈ ।

ਸਮੁੰਦਰੀ ਰੌਆਂ ਨੇ ਇਸ ਦੇਸ਼ ਦੇ ਪੌਣ-ਪਾਣੀ ਤੇ ਬਹੁਤ ਅਸਰ ਪਾਇਆ ਹੈ । ਮੱਕਰ ਰੇਖਾ ਵੱਲੋਂ ਆਉਂਦੀਆਂ ਗਰਮ ਰੌਆਂ ਨੇ ਪੈਟਾਗੋਨੀਆ ਅਤੇ ਟੀਅਰਾ ਡੈਲ ਫ਼ੁਏਗੋ ਦੇ ਕੰਢੇ ਪੌਣ-ਪਾਣੀ ਨੂੰ ਠੀਕ ਕਰਕੇ ਰਹਿਣ ਯੋਗ ਅਤੇ ਭੇਡਾਂ ਪਾਲਣ ਲਈ ਚੰਗਾ ਬਣਾ ਦਿਤਾ ਹੈ।

**ਬਨਸਪਤੀ** – ਅਰਜਨਟੀਨਾ ਇਕ ਵਿਸ਼ਵ-ਬਗੀਚੇ ਵਾਂਗ ਹੈ ਕਿਉਂਕਿ ਇਥੇ ਤਪਤ ਤੋਂ ਲੈ ਕੇ ਧਰੁਵੀ ਇਲਾਕੇ ਤੱਕ ਦੀ ਹਰ ਕਿਸਮ ਦੀ ਬਨਸਪਤੀ ਹੁੰਦੀ ਹੈ । ਉੱਤਰ ਵਿਚ ਤਪਤ ਇਲਾਕੇ ਦੇ ਜੰਗਲ ਅਤੇ ਘਾਹ ਦੇ ਮੈਦਾਨ ਹਨ, ਇਸ ਦੇ ਦੱਖਣ ਵੱਲ ਪੰਪਾਸ ਵਿਚ ਬਹੁਤੇ ਹਿੱਸੇ ਉਤੇ ਕਾਸ਼ਤ ਕੀਤੀ ਜਾਂਦੀ ਹੈ ਅਤੇ ਬਾਕੀ ਹਿੱਸਾ ਘਾਹ ਨਾਲ ਕੱਜਿਆ ਹੋਇਆ ਹੈ । ਇਸ ਦੇ ਦੱਖਣ -ਪੱਛਮ ਵਿਚ ਪੈਟਾਗੋਨੀਆ ਦਾ ਵਧੇਰੇ ਹਿੱਸਾ ਬੰਜਰ ਹੈ ਜਿਥੇ ਕੰਡਿਆਲੀਆਂ ਝਾੜੀਆਂ ਬਹੁਤ ਹਨ। ਸਿਰਫ਼ ਐਂਡੀਜ਼ ਦੀ ਤਲਹੱਟੀ ਦੀਆਂ ਜਲ-ਸਿੰਜਾਈ ਘਾਟੀਆਂ ਵਿਚ ਹੀ ਖੇਤੀਬਾੜੀ ਕੀਤੀ ਜਾਂਦੀ ਹੈ ਅਤੇ ਭੇਡਾਂ ਪਾਲੀਆਂ ਜਾਂਦੀਆਂ ਹਨ । ਬਨਸਪਤੀ ਦੇ ਪੱਖੋਂ ਅਰਜਨਟੀਨਾ ਨੂੰ ਹੇਠ ਲਿਖੇ ਖੰਡਾਂ ਵਿਚ ਵੰਡਿਆ ਜਾ ਸਕਦਾ ਹੈ :–

(1) ਮਿਨੀਓਨਸ ਦੇ ਤਪਤ-ਖੰਡੀ ਬਰਸਾਤੀ ਜੰਗਲਾਂ ਦਾ ਇਲਾਕਾ ਜੋ ਅਰਜਨਟੀਨਾ ਦੇ ਉੱਤਰ-ਪੂਰਬ ਵੱਲ ਹੈ ਅਤੇ ਜਿਸ ਵਿਚ ਸੰਘਣੀਆਂ ਵੇਲਾਂ ਨਾਲ ਢੱਕੇ ਹੋਏ ਲੰਬੇ-ਲੰਬੇ ਦਰਖ਼ਤ ਅਤੇ ਕਈ ਕਿਸਮਾਂ ਦੀਆਂ ਝਾੜੀਆਂ ਅਤੇ ਬਾਂਸ ਹੁੰਦੇ ਹਨ ।

(2) ਦੇਸ਼ ਦੇ ਉੱਤਰੀ ਭਾਗ ਵੱਲ ਕੈਟਾਮਾਰਕਾ ਦੇ ਪਹਾੜੀ ਜੰਗਲ ਹਨ ਜੋ ਲਗਭਗ 80 ਕਿ. ਮੀ. ਚੌੜੇ ਹਨ । ਤਪਤ-ਖੰਡੀ ਬਰਸਾਤੀ ਜੰਗਲਾਂ ਵਾਂਗ ਇਥੇ ਵੀ ਵਰਖਾ ਕਾਫ਼ੀ ਹੁੰਦੀ ਹੈ ਅਤੇ ਬਿਰਛ ਬੂਟੇ ਬਹੁਤ ਹਨ ।

(3) ਪਾਰਕ ਚਾਕੋ ਦਾ ਵਿਚਕਾਰਲਾ ਇਲਾਕਾ ਜਿਸ ਵਿਚ ਸਿੱਲ੍ਹੇ ਅਰਧ ਤਪਤ-ਖੰਡ ਦੇ ਵੱਖ ਵੱਖ ਕਿਸਮ ਦੇ ਜੰਗਲ ਹੁੰਦੇ ਹਨ । ਇਥੇ ਵੱਖ ਵੱਖ ਕਿਸਮਾਂ ਦੀ ਬਨਸਪਤੀ ਹੁੰਦੀ ਹੈ ਅਤੇ ਗੰਨਾ ਤੇ ਚੌਲ ਆਦਿ ਉਗਾਏ ਜਾਂਦੇ ਹਨ ।

(4) ਬੋਸਕ ਪੰਪੀਨੋ ਦੇ ਖੁਲ੍ਹੇ ਜੰਗਲ ਵਿਚ ਕਈ ਕਿਸਮ ਦੇ ਘਾਹ ਹਨ। ਇਥੋਂ ਦਾ ਪੌਣ-ਪਾਣੀ ਕੁਝ ਕੁ ਖੁਸ਼ਕ ਹੈ ਤੇ ਇਸਦੀ ਜ਼ਮੀਨ ਰੇਤਲੀ ਹੈ। ਇਹ ਰੀਓ ਕਾਲੋਰਾਡੋ ਦੇ ਉੱਤਰ ਤੋਂ ਲੈ ਕੇ ਸੈਨ ਲੂਈ ਦੇ ਮੱਧ ਉੱਤਰੀ ਹਿੱਸੇ ਤੱਕ ਫ਼ੈਲਿਆ ਹੋਇਆ ਹੈ ।

(5) ਪਾਰਕ ਮੈਸੋਪੋਟਾਮਿਕੋ ਦਾ ਘਾਹ ਦਾ ਮੈਦਾਨ ਜੋ ਜੰਗਲਾਂ ਨਾਲ ਘਿਰਿਆ ਹੋਇਆ ਹੈ, ਅਰਜਨਟੀਨਾ ਦੇ ਉੱਤਰ-ਪੂਰਬੀ ਭਾਗ ਵਿਚ ਹੈ। ਇਥੋਂ ਦੀ ਧਰਤੀ ਕਿਤੇ ਕਿਤੇ ਚੀਕਣੀ ਮਿੱਟੀ ਵਾਲੀ ਹੈ ਪਰ ਕਿਤੇ ਕਿਤੇ ਲਾਲ ਮਿੱਟੀ ਵਾਲੀ ਸਖ਼ਤ ਧਰਤੀ ਵੀ ਮਿਲਦੀ ਹੈ ਜਿੱਥੇ ਕਈ ਕਿਸਮ ਦੇ ਬਿਰਛ ਉੱਗੇ ਹੋਏ ਹਨ ।

(6) ਧੁਰ ਪੱਛਮ ਵੱਲ ਨੂੰ ਐਂਡੀਜ਼ ਦਾ ਇਲਾਕਾ ਹੈ ਜੋ ਟੀਐਰਾ ਡੈੱਲ ਫ਼ੁਏਗੋ ਤੱਕ ਫੈਲਿਆ ਹੋਇਆ ਹੈ । ਇਹ ਕੋਈ 95 ਕਿਲੋਮੀਟਰ ਚੌੜੀ ਜੰਗਲੀ ਪੱਟੀ ਹੈ ਜਿਸ ਵਿਚ ਦਰਖ਼ਤਾਂ ਤੋਂ ਇਲਾਵਾ ਜੰਗਲੀ ਬਾਂਸਾਂ ਦੇ ਝੁੰਡ ਹਨ ।

(7) ਮੱਧ ਪੂਰਬੀ ਅਰਜਨਟੀਨਾ ਦਾ ਘਾਹ ਦਾ ਮੈਦਾਨੀ ਇਲਾਕਾ ਜਿਸ ਵਿਚ ਬਵੇਨਸ ਏਰੀਜ਼, ਕਾਰਡੋਬਾ ਅਤੇ ਸਾਂਤਾ ਫੇ ਸ਼ਾਮਲ ਹਨ । ਇਥੇ ਜਲਵਾਯੂ ਨਿੱਘਾ ਅਤੇ ਵਰਖਾ ਦਰਮਿਆਨੀ ਹੋਣ ਕਾਰਨ ਘਾਹ ਬਹੁਤ ਹੁੰਦਾ ਹੈ ਪਰ ਦਰਖ਼ਤ ਉੱਕਾ ਹੀ ਨਹੀ ਹੁੰਦੇ । ਝਾੜੀਆਂ ਦੀ ਥਾਂ ਖੇਤੀਬਾੜੀ ਹੋਣ ਕਰਕੇ ਇਸ ਦੀ ਕਾਇਆ ਹੀ ਪਲਟ ਗਈ ਹੈ ।

(8) ਮੱਧ ਪੱਛਮ ਵਿਚ ਮੌਂਟ ਆੱਕਸੀਡੈਂਟਲ ਦਾ ਰੇਗਿਸਤਾਨੀ ਜਿਹਾ ਇਲਾਕਾ ਹੈ । ਖੁਸ਼ਕ ਜਲਵਾਯੂ ਕਾਰਨ ਇਥੇ ਪੈਦਾਵਾਰ ਘੱਟ ਅਤੇ ਧਰਤੀ ਉੱਕੀ ਨੰਗੀ ਹੈ । ਇਥੇ ਵਿਰਲਾ ਵਿਰਲਾ ਘਾਹ ਤੇ ਜੜੀਆਂ ਬੂਟੀਆਂ ਅਤੇ ਬਿਰਛ ਕਿਤੇ ਹੀ ਹਨ ।

(9) ਦੱਖਣ ਦੇ ਅੱਧੇ ਤੋਂ ਜ਼ਿਆਦਾ ਭਾਗ ਵਿਚ ਪੈਟਾਗੋਨੀਆ ਦਾ ਨੀਮ-ਮਾਰੂਥਲ ਫੈਲਿਆ ਹੋਇਆ ਹੈ । ਨੀਮ-ਸਰਦ ਖੁਸ਼ਕ ਪੌਣ-ਪਾਣੀ ਕਾਰਨ ਰੇਗਿਸਤਾਨ ਵਿਚ ਲਗਭਗ ਇਕ ਮੀਟਰ ਉੱਚੀਆਂ ਝਾੜੀਆਂ ਹੀ ਪੈਦਾ ਹੁੰਦੀਆਂ ਹਨ । ਰੇਤਲੀ ਜ਼ਮੀਨ ਵਧੇਰੇ ਕਰਕੇ ਬੰਜਰ ਹੈ ਭਾਵੇਂ ਕਿਤੇ ਕਿਤੇ ਘਾਹ ਵੀ ਪੈਦਾ ਹੋ ਜਾਂਦਾ ਹੈ ।

(10) ਧੁਰ ਉੱਤਰ-ਪੱਛਮ ਵਿਚ ਵੀ ਮਾਰੂਥਲੀ ਇਲਾਕਾ ਹੀ ਹੈ ਜਿਸ ਵਿਚ ਥੋਹਰ ਤੋਂ ਬਿਨਾਂ ਹੋਰ ਕੁਝ ਪੈਦਾ ਨਹੀਂ ਹੁੰਦਾ ।

ਇਤਿਹਾਸ

ਅਰਜਨਟੀਨਾ ਦੱਖਣੀ ਅਮਰੀਕਾ ਦੇ ਪੂਰਬੀ ਤੱਟ ਤੇ ਸਥਿਤ ਹੈ । ਇਸ ਬਾਰੇ ਇਹ ਆਸ ਨਹੀਂ ਬਝਦੀ ਕਿ ਕਿਸੇ ਦਿਨ ਇਹ ਬਹੁਤ ਜ਼ਿਆਦਾ ਵਿਕਾਸ ਕਰ ਜਾਵੇਗਾ । ਇਥੇ ਆਰੰਭ ਵਿਚ ਕਈ ਇੰਡੀਅਨ ਕਬੀਲੇ ਰਹਿੰਦੇ ਸਨ । ਸ਼ਿਕਾਰ ਦਾ ਸ਼ੌਕ ਇਨ੍ਹਾਂ ਨੂੰ ਬਹੁਤ ਜ਼ਿਆਦਾ ਸੀ। ਇਸ ਤੇ ਹੀ ਇਨ੍ਹਾਂ ਦਾ ਗੁਜ਼ਾਰਾ ਸੀ । ਇਸ ਤੋਂ ਬਾਅਦ ਇਥੇ ਕਈ ਸਪੇਨੀ ਕਬੀਲੇ ਆ ਗਏ । ਇਥੇ ਖਣਿਜ ਪਦਾਰਥਾਂ , ਚੰਗੀ ਬਨਸਪਤੀ ਅਤੇ ਘਾਹ ਦੇ ਵੱਡੇ ਵੱਡੇ ਮੈਦਾਨਾਂ ਦੀ ਕਮੀ ਹੋਣ ਕਰਕੇ ਵਿਕਾਸ ਦੀ ਕੋਈ ਸੰਭਾਵਨਾ ਨਹੀਂ ਸੀ ਵਿਖਾਈ ਦਿੰਦੀ।

ਮੁਢਲੇ ਸਪੇਨੀ ਖੋਜੀ ਵਧੇਰੇ ਦਿਲਚਸਪੀ ਕੈਰਿਬੀਅਨ ਖੇਤਰ ਅਤੇ ਕੇਂਦਰੀ ਅਮਰੀਕਾ ਵਿਚ ਲੈਂਦੇ ਰਹੇ । ਸੰਨ 1516 ਵਿਚ ਪਹਿਲੀ ਵਾਰ ਜੁਆਨ ਡਿਰਪਾਜ਼ ਦੇ ਸੋਲਿਸ, ਇਕ ਸਪੇਨੀ ਮਲਾਹ ਰੀਓ ਡੇ ਪਲਾਟਾ ਦੇ ਕਿਨਾਰੇ ਤੇ ਉੱਤਰਿਆ । ਉਹ ਉਸ ਦਰਿਆ ਦੇ ਇਕ ਛੋਟੇ ਜਿਹੇ ਟਾਪੂ ਵਿਚ ਗਿਆ । ਉਸ ਦਾ ਨਾਂ ਉਸ ਨੇ ਮਾਰਟੀਨ ਗਾਰਸ਼ੀਆ ਰੱਖਿਆ । ਇਹ ਟਾਪੂ ਬਾਅਦ ਵਿਚ ਅਰਜਨਟੀਨਾ ਦੀ ਜਲ-ਸੈਨਾ ਲਈ ਫ਼ੌਜੀ ਪੱਖ ਤੋਂ ਇਕ ਮਹੱਤਵਪੂਰਨ ਕੇਂਦਰ ਸਿੱਧ ਹੋਇਆ । ਇਸ ਵਿਅਕਤੀ ਨੂੰ ਇੰਡੀਅਨ ਕਬੀਲੇ ਵਾਲਿਆਂ ਨੇ ਜਾਨੋਂ ਮਾਰ ਦਿਤਾ । ਸੀਬੈਸਚੈਨ ਕੈਬਟ ਪਹਿਲਾ ਵਿਅਕਤੀ ਸੀ ਜੋ ਪਲਾਟਾ ਦਰਿਆ ਤੱਕ ਅਤੇ ਅੱਗੇ ਪਰਾਨਾ ਅਤੇ ਪੈਰਾਗਵੇ ਦਰਿਆਵਾਂ ਵਿਚ ਉੱਤਰ ਵੱਲ ਨੂੰ ਨਿਕਲ ਗਿਆ । ਇਸ ਦਾ ਇੰਡੀਅਨਾਂ ਨੇ ਨਿੱਘਾ ਸੁਆਗਤ ਕੀਤਾ । ਚਾਂਦੀ ਦੇ ਗਹਿਣੇ ਵੀ ਉਸ ਨੂੰ ਦਿਤੇ । ਇਸ ਨੂੰ ਇਹ ਯਕੀਨ ਹੋ ਗਿਆ ਕਿ ਇਥੇ ਚਾਂਦੀ ਬਹੁਤ ਹੈ । ਇਸ ਨੇ ਦਰਿਆ ਪਲਾਟਾ ਦਾ ਨਾਂ ਹੀ 'ਚਾਂਦੀ ਦਾ ਦਰਿਆ' ਰੱਖ ਦਿਤਾ । ਇਸ ਤੋਂ ਬਾਅਦ ਮਹੱਤਵਪੂਰਨ ਖੋਜੀ ਜੋ ਅਰਜਨਟੀਨਾ ਦੇ ਇਲਾਕੇ ਵਿਚ ਪਹੁੰਚਿਆ ਉਸ ਦਾ ਨਾਂ ਸੀ ਪੀਡਰੋ ਡੇ ਮੈਨਡੋਜ਼ਾ । ਇਹ ਫ਼ਰਵਰੀ, 1536 ਈ. ਵਿਚ ਮੌਜੂਦਾ ਬਵੇਨਸ ਏਰੀਜ਼ ਪਹੁੰਚ ਗਿਆ । ਕਬੀਲੇ ਦੇ ਲੋਕਾਂ ਨੇ ਪਹਿਲਾਂ ਤਾਂ ਇਸ ਦੀ ਪਾਰਟੀ ਦਾ ਨਿੱਘਾ ਸੁਆਗਤ ਕੀਤਾ ਪਰ ਬਾਅਦ ਵਿਚ ਇਕ ਦੂਜੇ ਨਾਲ ਨਰਾਜ਼ਗੀ ਹੋ ਗਈ । ਪਰਾਨਾ ਪਹੁੰਚਣ ਤੋਂ ਬਾਅਦ ਮੈਨਡੋਜ਼ਾ ਦਾ ਦਿਲ ਟੁੱਟ ਗਿਆ ਅਤੇ ਉਹ ਵਾਪਸ ਸਪੇਨ ਚਲਾ ਗਿਆ। ਰਾਹ ਵਿਚ ਇਸ ਦੀ ਮੌਤ ਹੋ ਗਈ । ਸੰਨ 1580 ਵਿਚ ਜੁਆਨ ਦੇ ਗਰਾਏ ਦੀ

ਪਾਰਟੀ ਨੇ ਬਵੇਨਸ ਏਰੀਜ਼ ਦੀ ਦੁਬਾਰਾ ਖੋਜ ਕੀਤੀ । ਇਸ ਘਟਨਾ ਦਾ ਅਰਜਨਟੀਨਾ ਦੇ ਇਤਿਹਾਸ ਵਿਚ ਬਹੁਤ ਮਹੱਤਵਪੂਰਨ ਸਥਾਨ ਹੈ।

17 ਵੀਂ ਸਦੀ ਵਿਚ ਇਥੋਂ ਦੇ ਆਬਾਦਕਾਰਾਂ ਦਾ ਜੀਵਨ ਰੁੱਖਾ ਰਿਹਾ। ਸੰਨ 1697 ਵਿਚ ਬਵੇਨਸ ਏਰੀਜ਼ ਨੂੰ ਅਸੂਨਸੀਓਨ ਤੋਂ ਵੱਖ ਕਰ ਦਿਤਾ ਗਿਆ ਤੇ ਇਕ ਪ੍ਰਾਂਤ ਬਣਾ ਦਿਤਾ ਗਿਆ ਕਿਉਂਕਿ ਵਾਇਸਰਾਏ, ਲੀਮਾ ਵਿਖੇ ਕਾਫ਼ੀ ਦੂਰੀ ਤੇ ਰਹਿੰਦਾ ਸੀ ਇਸ ਲਈ ਬਵੇਨਸ ਏਰੀਜ਼ ਨੇ ਸੁਤੰਤਰ ਨੀਤੀ ਅਪਣਾਉਣੀ ਆਰੰਭ ਕਰ ਦਿੱਤੀ । ਇਸ ਤਰ੍ਹਾਂ ਸਪੇਨ ਦੇ ਬਾਦਸ਼ਾਹ ਚਾਰਲਸ ਤੀਜੇ ਨੇ 1776 ਈ. ਵਿਚ ਲਾ ਪਲਾਟਾ ਦੇ ਸਥਾਨ ਤੇ ਇਕ ਨਵਾਂ ਵਾਇਸਰਾਏ ਨਿਯੁਕਤ ਕਰ ਦਿਤਾ ਅਤੇ ਬਵੇਨਸ ਏਰੀਜ਼ ਇਸ ਦੇ ਅਧੀਨ ਕਰ ਦਿਤਾ ਗਿਆ । ਬਵੇਨਸ ਏਰੀਜ਼ ਨੂੰ ਹੀ ਵਾਇਸਰਾਏ ਦੇ ਅਧੀਨ ਖੇਤਰ ਦੀ ਰਾਜਧਾਨੀ ਬਣਾ ਦਿਤਾ ਗਿਆ । ਇਸ ਸਾਰੇ ਖੇਤਰ ਵਿਚ ਹੀ ਅਰਜਨਟੀਨਾ, ਪੈਰਾਗਵੇ, ਉਰੂਗਵੇ, ਅਤੇ ਬੋਲੀਵੀਆ ਆਦਿ ਸ਼ਾਮਲ ਸਨ ।

ਬਵੇਨਸ ਏਰੀਜ਼ ਦਾ ਪਹਿਲਾਂ ਹੀ ਇੰਗਲੈਂਡ ਅਤੇ ਹੋਰ ਯੂਰਪੀਨ ਦੇਸ਼ਾਂ ਨਾਲ ਕਾਫ਼ੀ ਵਪਾਰ ਚੱਲ ਰਿਹਾ ਸੀ । ਇਥੇ ਫ਼ਰਾਂਸ ਅਤੇ ਉੱਤਰੀ ਅਮਰੀਕਾ ਤੋਂ ਉਦਾਰਵਾਦੀ ਵਿਚਾਰਾਂ ਨਾਲ ਭਰਪੂਰ ਪੁਸਤਕਾਂ ਆਉਣ ਲੱਗ ਪਈਆਂ । ਇਸ ਦਾ ਅਸਰ ਇਥੋਂ ਦੇ ਲੋਕਾਂ ਤੇ ਹੋਣਾ ਇਕ ਲਾਜ਼ਮੀ ਗੱਲ ਸੀ । ਇਸ ਤੋਂ ਇਲਾਵਾ ਸੰਸਾਰ ਭਰ ਤੋਂ ਯਾਤਰੀ ਅਤੇ ਰਾਜਨੀਤਕ ਕਾਰਨਾਂ ਕਰਕੇ ਪਨਾਹ ਲੈਣ ਵਾਲੇ ਵਿਅਕਤੀ ਇਥੇ ਆਉਣ ਲੱਗ ਪਏ। ਇਸ ਨਾਲ ਬਵੇਨਸ ਏਰੀਜ਼ ਇਕ ਪ੍ਰਕਾਰ ਦਾ ਰਾਸ਼ਟਰੀ ਕੇਂਦਰ ਬਣ ਗਿਆ ।

ਵਾਇਸਰਾਏ ਅਧੀਨ ਕਾਫ਼ੀ ਤਰੱਕੀ ਹੋਈ ਅਤੇ ਲੋਕ ਖੁਸ਼ਹਾਲ ਹੋ ਗਏ । ਨਤੀਜੇ ਵਜੋਂ, ਬਰਤਾਨੀਆ ਦਾ ਧਿਆਨ ਇਸ ਇਲਾਕੇ ਵੱਲ ਖਿੱਚਿਆ ਗਿਆ । ਬਰਤਾਨੀਆ ਦੇ ਉਨ੍ਹਾਂ ਦਿਨਾਂ ਵਿਚ ਨੈਪੋਲੀਅਨ ਅਤੇ ਉਸਦੇ ਸਾਥੀ ਦੇਸ਼ ਸਪੇਨ ਨਾਲ ਸਬੰਧ ਚੰਗੇ ਨਹੀ ਸਨ । ਸੰਨ 1806 ਵਿਚ ਅੰਗਰੇਜ਼ਾਂ ਨੇ ਹਮਲਾ ਕਰਕੇ ਬਵੇਨਸ ਏਰੀਜ਼ ਤੇ ਕਬਜ਼ਾ ਕਰ ਲਿਆ । ਸਪੇਨੀ ਵਾਇਸਰਾਏ ਸ਼ਹਿਰ ਛੱਡ ਕੇ ਦੌੜ ਗਿਆ । ਸ਼ਹਿਰ ਦੇ ਨਾਗਰਿਕਾਂ ਨੇ ਆਪਣੇ ਵਿਚੋਂ ਇਕ ਨੂੰ ਵਾਇਸਰਾਏ ਘੋਸ਼ਿਤ ਕਰ ਦਿਤਾ ਅਤੇ ਅੰਗਰੇਜ਼ਾਂ ਨੂੰ ਬਾਹਰ ਕੱਢਣ ਦਾ ਯਤਨ ਕਰਨ ਲੱਗ ਪਏ। ਉਨ੍ਹਾਂ ਦੇ ਯਤਨ ਸਫ਼ਲ ਹੋਏ ਅਤੇ ਅੰਗਰੇਜ਼ ਉਥੋਂ ਨਿਕਲ ਗਏ ਪਰ ਉਨ੍ਹਾਂ ਦੁਬਾਰਾ 1807 ਈ. ਵਿਚ ਹਮਲਾ ਕਰ ਦਿਤਾ । ਇਹ ਹਮਲਾ ਨਕਾਰਾ ਬਣਾ ਦਿਤਾ ਗਿਆ ਅਤੇ ਲੋਕਾਂ ਵਿਚ ਆਤਮ-ਵਿਸ਼ਵਾਸ ਦੀ ਭਾਵਨਾ ਪੈਦਾ ਹੋ ਗਈ ।

ਜਦੋਂ ਨੈਪੋਲੀਅਨ ਨੇ ਫ਼ਰਾਂਸ ਤੇ ਹਮਲਾ ਕੀਤਾ ਅਤੇ ਉਥੋਂ ਦੇ ਬਾਦਸ਼ਾਹ ਫ਼ਰਡੀਨੈਂਡ ਦੂਜੇ ਨੂੰ ਗੱਦੀ ਤੋਂ ਲਾਹ ਦਿਤਾ ਤਾਂ ਨਤੀਜੇ ਵਜੋਂ ਅਰਜਨਟੀਨਾ ਦੀ ਰਾਸ਼ਟਰੀ ਸਭਾ ਦੀ ਮੀਟਿੰਗ ਬੁਲਾਈ ਗਈ। ਇਨ੍ਹਾਂ ਨੇ ਨਵੇਂ ਬਾਦਸ਼ਾਹ ਜੋਜ਼ਫ਼ ਬੋਨਾਪਾਰਟ ਨੂੰ ਜਿਸ ਨੂੰ ਕਿ ਨੈਪੋਲੀਅਨ ਲਿਆਇਆ ਸੀ, ਬਾਦਸ਼ਾਹ ਮੰਨਣ ਤੋਂ ਇਨਕਾਰ ਕਰ ਦਿਤਾ ਅਤੇ ਫ਼ਰਡੀਨੈਂਡ ਦੇ ਨਾਂ ਤੇ ਹਕੂਮਤ ਕਰਨ ਲਈ ਕੁਝ ਵਿਅਕਤੀਆਂ ਦੇ ਸਮੂਹ ਦੀ ਨਿਯੁਕਤੀ ਕਰ ਦਿਤੀ । ਇਹ ਫ਼ੈਸਲਾ 25 ਮਈ, 1810 ਈ. ਨੂੰ ਹੋਇਆ ਅਤੇ ਇਸ ਦਿਨ ਨੂੰ ਹੀ ਅਰਜਨਟੀਨਾ ਦੇ ਲੋਕ ਸੁਤੰਤਰਤਾ ਦਿਵਸ ਦੇ ਰੂਪ ਵਿਚ ਮਨਾਉਂਦੇ ਹਨ । ਅਰਜਨਟੀਨਾ ਨੇ ਹੁਣ ਸਪੇਨ ਤੋਂ ਮੁਕਤ ਹੋਣ ਦਾ ਫ਼ੈਸਲਾ ਕਰ ਲਿਆ ਅਤੇ ਰੀਓ ਡੇ ਪਲਾਟਾ ਦੇ ਸੰਯੁਕਤ ਪ੍ਰਾਂਤਾਂ ਦੀ ਸੁਤੰਤਰਤਾ ਦੀ ਘੋਸ਼ਣਾ ਕਰ ਦਿਤੀ । ਇਸ ਦਾ ਸਿਹਰਾ ਮੁਖ ਤੌਰ ਤੇ ਜਨਰਲ ਡੇ ਸਾਨ ਮਾਰਟਿਨ ਦੇ ਸਿਰ ਸੀ ਜਿਸਨੂੰ ਕਿ ਉਸ ਦੀ ਦੇਸ਼ ਭਗਤੀ ਕਾਰਨ 'ਤਲਵਾਰ ਦਾ ਸੰਤ' ਕਿਹਾ ਜਾਂਦਾ ਹੈ । ਕਾਫ਼ੀ ਚਿਰ ਇੱਥੇ ਗੜਬੜ ਰਹੀ । ਜਾਨ ਮਾਰਟਿਨ ਆਪਣਾ ਦੇਸ਼ ਛੱਡ ਕੇ ਫ਼ਰਾਂਸ ਚਲਾ ਗਿਆ। ਉਰੂਗਵੇ, ਪੈਰਾਗਵੇ ਅਤੇ ਬੋਲੀਵੀਆ ਨੇ ਬਵੇਨਸ ਏਰੀਜ਼ ਦੀ ਅਗਵਾਈ ਪ੍ਰਵਾਨ ਨਾ ਕੀਤੀ ਅਤੇ ਸੁਤੰਤਰ ਹੋ ਗਏ । ਉਨ੍ਹਾਂ ਆਪਣੀਆਂ ਵੱਖ ਸਰਕਾਰਾਂ ਸਥਾਪਿਤ ਕਰ ਲਈਆਂ। ਦੋ ਪਾਰਟੀਆਂ ਨੇ ਬਾਕੀ ਇਲਾਕੇ ਨੂੰ ਕੰਟਰੋਲ ਅਧੀਨ ਲੈਣ ਦੀਆਂ ਕੋਸ਼ਿਸ਼ਾਂ ਸ਼ੁਰੂ ਕਰ ਦਿੱਤੀਆਂ । ਇਕ ਪਾਰਟੀ ਏਕਤਾਵਾਦੀ ਸੀ, ਜਿਹੜੀ ਕਿ ਬਵੇਨਸ ਏਰੀਜ਼ ਨੂੰ ਰਾਜਧਾਨੀ ਬਣਾ ਕੇ ਦੇਸ਼ ਨੂੰ ਇਕਮੁੱਠ ਕਰਨ ਦੀ ਕੋਸ਼ਿਸ਼ ਕਰ ਰਹੀ ਸੀ । ਦੂਜੇ ਪਾਸੇ ਸੰਘਵਾਦੀ ਸਨ ਜਿਹੜੇ ਪ੍ਰਾਂਤਾਂ ਦੀ ਢਿੱਲੀ ਫੈਡਰੇਸ਼ਨ ਚਾਹੁੰਦੇ ਸਨ ਅਤੇ ਬਵੇਨਸ ਏਰੀਜ਼ ਨੂੰ ਬੰਦਰਗਾਹ ਦੀ ਵਰਤੋਂ ਕਰਨ ਅਤੇ ਮਸੂਲ ਆਦਿ ਸੰਬਧੀ ਬਾਕੀ ਦੇਸ਼ਾਂ ਦੇ ਨਾਲ ਹੀ ਕੁਝ ਹੋਰ ਅਧਿਕਾਰ ਦੇਣਾ ਚਾਹੁੰਦੇ ਸਨ । ਦੇਸ਼ ਦਾ ਪਹਿਲਾ ਸਿਵਲੀਅਨ ਪ੍ਰੈਜ਼ੀਡੈਂਟ ਬਰਨਾਰਡਿਨੋ ਰਿਵਾਡੇਵੀਆ ਸੀ, ਜਿਸ ਦੀ ਚੋਣ 1826 ਈ. ਵਿਚ ਹੋਈ ਸੀ । ਇਸ ਨੇ ਦੇਸ਼ ਵਿਚ ਬਹੁਤ ਸਾਰੇ ਵਿੱਦਿਅਕ, ਸਮਾਜਕ ਅਤੇ ਅਦਾਲਤੀ ਸੁਧਾਰ ਕੀਤੇ । ਇਹ ਪਾਰਟੀਆਂ ਦੇ ਲੀਡਰਾਂ ਨੂੰ ਖੁਸ਼ ਨਾ ਕਰ ਸਕਿਆ ਅਤੇ ਨਤੀਜੇ ਵਜੋਂ ਇਸ ਨੂੰ 1827 ਈ. ਵਿਚ ਅਸਤੀਫ਼ਾ ਦੇਣਾ ਪਿਆ । ਇਸ ਤੋਂ ਬਾਅਦ ਆਉਣ ਵਾਲਾ ਉੱਘਾ ਅਤੇ ਤਕੜਾ ਲੀਡਰ ਜੁਆਨ ਮੈਨੂਪਾਲ ਦਾ ਰੋਸਾਸ ਸੀ , ਜਿਸ ਨੇ 1829 ਈ. ਤੋਂ 1852 ਈ. ਤੱਕ ਹਕੂਮਤ ਕੀਤੀ । ਇਹ ਉਂਜ ਤਾਂ ਉਦਾਰਵਾਦੀ ਸੀ ਪਰ ਫਿਰ ਵੀ ਇਸ ਦੀ ਬਹੁਤ ਵਿਰੋਧਤਾ ਹੋਈ ਅਤੇ ਇਸ ਨੂੰ 1852 ਈ. ਵਿਚ ਇੰਗਲੈਂਡ ਛੱਡ ਕੇ ਜਾਣਾ ਪਿਆ ।

1853 ਈ. ਵਿਚ ਕੁਝ ਦੇਸ਼-ਭਗਤਾਂ ਨੇ ਮਿਲ ਕੇ ਦੇਸ਼ ਦਾ ਪਹਿਲਾ ਪ੍ਰਤਿਨਿਧ ਸੰਵਿਧਾਨ ਤਿਆਰ ਕੀਤਾ । ਇਸ ਸੰਵਿਧਾਨ ਨੂੰ ਦਸ ਸਾਲ ਬਾਅਦ ਦੇਸ਼ ਨੇ ਪ੍ਰਵਾਨ ਕਰ ਲਿਆ । ਉਸ ਸਮੇਂ ਜਨਰਲ ਮਿਤਰੇ ਦੀ ਹਕੂਮਤ ਸੀ । ਹੁਣ ਅਰਜਨਟੀਨਾ ਇਕ ਸੰਯੁਕਤ ਗਣਤੰਤਰ ਬਣ ਗਿਆ ਅਤੇ ਬਵੇਨਸ ਏਰੀਜ਼ ਇਸ ਦੀ ਰਾਜਧਾਨੀ ਬਣਾ ਦਿੱਤੀ ਗਈ। ਮਿਤਰੇ ਦੇਸ਼ ਦਾ ਪਹਿਲਾ ਰਾਸ਼ਟਰਪਤੀ ਬਣਿਆ ਜੋ ਇਸ ਅਹੁਦੇ ਤੇ ਲਗਭਗ 1862 ਈ. ਤੋਂ 1868 ਈ. ਤੱਕ ਰਿਹਾ। ਇਸ ਦੇ ਅਧੀਨ ਅਰਜਨਟੀਨਾ ਨੇ ਬਹੁਤ ਜ਼ਿਆਦਾ ਤਰੱਕੀ ਕੀਤੀ । ਇਸ ਨੇ ਅਰਜਨਟੀਨਾ ਵਿਚ ਉਹੀ ਰੋਲ ਅਦਾ ਕੀਤਾ ਜਿਹੜਾ ਕਿ ਸੰਯੁਕਤ ਰਾਜ ਅਮਰੀਕਾ ਵਿਚ ਵਾਸ਼ਿੰਗਟਨ ਨੇ ਅਦਾ ਕੀਤਾ ਸੀ । ਇਸ ਦਾ ਉੱਤਰਾਧਿਕਾਰੀ ਸਰਮੀਂਟੋ ਸੀ ਜਿਹੜਾ 1868 ਈ.ਤੋਂ 1874 ਈ. ਤੱਕ ਪ੍ਰਧਾਨ ਦੇ ਅਹੁਦੇ ਤੇ ਰਿਹਾ। ਇਸ ਤੋਂ ਬਾਅਦ ਵਾਰੀ ਵਾਰੀ ਕਈ ਵਿਅਕਤੀ ਪ੍ਰਧਾਨ ਬਣਦੇ ਰਹੇ ਅਤੇ ਹਟਦੇ ਰਹੇ । ਦੇਸ਼ ਹੁਣ ਉਦਯੋਗ ਅਤੇ ਖੇਤੀਬਾੜੀ ਦੇ ਪੱਖ ਤੋਂ ਅੱਗੇ ਵਧਦਾ ਰਿਹਾ ਸੀ ਪਰ ਇਕ ਤੱਥ ਅਜਿਹਾ ਵਿਚਕਾਰ ਆਇਆ ਜਿਹੜਾ ਦੇਸ਼ ਲਈ ਹਾਨੀਕਾਰਕ ਸੀ । ਉਹ ਸੀ ਅਜਿਹੇ ਰਾਸ਼ਟਰਪਤੀਆਂ ਦਾ ਅੱਗੇ ਆਉਣਾ ਜਿਹੜੇ ਮਨਮਾਨੀਂ ਕਰਦੇ ਸਨ । ਇਹ ਅਮੀਰ ਤਬਕੇ ਦੀ ਹਿਮਾਇਤ ਕਰਦੇ ਸਨ ਅਤੇ ਪ੍ਰਾਂਤਾਂ ਦੇ ਕੰਮਾਂ ਵਿਚ ਗ਼ੈਰਜ਼ਰੂਰੀ ਦਖ਼ਲ ਦਿੰਦੇ ਰਹਿੰਦੇ ਸਨ। ਇਸ ਤੋਂ ਪਿਛੋਂ ਅਜਿਹਾ ਸਮਾਂ ਵੀ ਆਇਆ ਕਿ ਲੋਕਤੰਤਰੀ ਸ਼ਕਤੀਆਂ ਪਹਿਲਾਂ ਨਾਲੋਂ ਵਧੇਰੇ ਮਜ਼ਬੂਤ ਹੋ ਗਈਆਂ । ਇਰੀਗੋਯੀਨ ਜਿਹੜਾ ਕਿ 1916 ਈ. ਵਿਚ ਪ੍ਰਧਾਨ ਨਿਯੁਕਤ ਹੋਇਆ ਸੀ, ਕਮਜ਼ੋਰ ਸਾਬਤ ਹੋਇਆ । ਉਹ ਪ੍ਰਸ਼ਾਸਨ ਸੰਭਾਲ ਨਾ ਸਕਿਆ ਨਤੀਜੇ ਵਜੋਂ ਫ਼ੌਜ ਨੇ ਉਸਨੂੰ ਜਬਰਦਸਤੀ ਅਹੁਦੇ ਤੋਂ ਹਟਾ ਦਿਤਾ। ਹੁਣ ਫਿਰ ਪੁਰਾਣਾ ਚੱਕਰ ਚੱਲ ਪਿਆ ਤੇ ਲੋਕਤੰਤਰੀ ਸ਼ਕਤੀਆਂ ਕਮਜ਼ੋਰ

ਹੋਣ ਲੱਗ ਪਈਆਂ । ਅਮੀਰਾਂ ਦੀ ਰੂ- ਰਿਆਇਤ ਵੀ ਦੁਬਾਰਾ ਸ਼ੁਰੂ ਹੋ ਗਈ ।

ਸੰਨ 1932 ਵਿਚ ਜਨਰਲ ਉਰੀਬੁਰੁ ਨੇ ਚੋਣਾਂ ਕਰਵਾਈਆਂ ਜਿਸ ਨਾਲ ਜਨਰਲ ਅਗਸਟਾਈਨ ਪੀ. ਜਸਟੋ ਤਾਕਤ ਵਿਚ ਆ ਗਿਆ। ਇਸ ਤੋਂ ਪਿਛੋਂ ਡਾ. ਰਾਬਰਟੋ ਐੱਮ. ਆਰਟਿਜ਼ ਰਾਸ਼ਟਰਪਤੀ ਬਣ ਗਿਆ । ਇਸ ਨੇ ਦੇਸ਼ ਨੂੰ ਦੁਬਾਰਾ ਲੋਕਤੰਤਰੀ ਲੀਹਾਂ ਤੇ ਚਲਾਉਣ ਦੀ ਕੋਸ਼ਿਸ਼ ਕੀਤੀ ਪਰ ਇਹ ਬੀਮਾਰ ਹੋ ਗਿਆ ਤੇ ਇਸ ਨੂੰ ਅਪਣੇ ਅਖ਼ਤਿਆਰ ਉਪ-ਰਾਸ਼ਟਰਪਤੀ ਕਾਸਟੀਲੋ ਨੂੰ ਸੌਂਪਣੇ ਪਏ । ਇਹ ਨਾਜ਼ੀਆਂ ਦੇ ਹੱਥਾਂ ਤੇ ਚੜ੍ਹ ਗਿਆ । 4 ਜੂਨ, 1943 ਨੂੰ ਇਕ ਫ਼ੌਜੀ ਟੋਲੇ ਨੇ ਫ਼ੌਜ ਦੀ ਤਾਕਤ ਨਾਲ ਹਕੂਮਤ ਨੂੰ ਆਪਣੇ ਹੱਥ ਵਿਚ ਲੈ ਲਿਆ। ਇਸ ਨੇ ਜਨਰਲ ਆਰਟਰੋ ਰਾਅਸਨ ਨੂੰ ਪ੍ਰਧਾਨ ਨਿਯੁਕਤ ਕਰ ਦਿੱਤਾ। ਅਗਲੇ ਦਿਨ ਹੀ ਇਸ ਨੇ ਤਾਕਤ ਜਨਰਲ ਪੀਡਰੋ ਪੀ. ਰਮਾਈਰੀਜ਼ ਨੂੰ ਸੰਭਾਲ ਦਿੱਤੀ । ਅਰਜਨਟੀਨਾ ਨੂੰ ਦੂਜੇ ਮਹਾਂਯੁੱਧ ਤੋਂ ਬਾਹਰ ਰੱਖਣ ਦੀ ਪੂਰੀ ਪੂਰੀ ਕੋਸ਼ਿਸ਼ ਕੀਤੀ ਗਈ ਪਰ ਜਰਮਨੀ-ਪੱਖੀ ਨਾਜ਼ੀ ਇਥੇ ਕਾਫ਼ੀ ਤਾਕਤਵਰ ਸਨ । 4 ਜਨਵਰੀ, 1940 ਈ. ਨੂੰ ਸੰਯੁਕਤ ਰਾਜ ਅਮਰੀਕਾ ਨਾਲ ਵਪਾਰਕ ਸਮਝੌਤਾ ਕਰਨ ਤੋਂ ਇਨਕਾਰ ਕਰ ਦਿਤਾ ਗਿਆ । ਇਸ ਨਾਲ ਸਾਥੀ ਦੇਸ਼ਾਂ ਨੂੰ ਇਸ ਦੇਸ਼ ਦੇ ਨਾਜ਼ੀ ਪੱਖੀ ਹੋਣ ਦਾ ਯਕੀਨ ਹੋ ਗਿਆ ਪਰ ਰਮਾਈਰੀਜ਼ ਨੇ ਜਰਮਨੀ ਆਦਿ ਨਾਲੋਂ ਆਪਣੇ ਸਬੰਧ ਤੋੜ ਲਏ । ਅਰਜਨਟੀਨਾ ਦੇ ਅਫ਼ਸਰਾਂ ਦੀ ਇਕ ਟੋਲੀ ਨੇ ਇਸ ਡਰ ਅਧੀਨ ਕਿ ਜਰਮਨੀ ਨਾਲ ਕਿਤੇ ਲੜਾਈ ਹੀ ਨਾ ਛਿੜ ਪਏ ਰਮਾਈਰੀਜ਼ ਦੀ ਥਾਂ ਜਨਰਲ ਫੈਰਲ ਨੂੰ 24 ਫ਼ਰਵਰੀ, 1944 ਈ. ਨੂੰ ਪ੍ਰਧਾਨ ਬਣਾ ਦਿਤਾ । ਹੁਣ 1945 ਈ. ਵਿਚ ਜਨਰਲ ਜੁਆਨ ਪੇਰੋਨ ਅੱਗੇ ਆ ਗਿਆ । ਇਹ ਇਕ ਪ੍ਰਕਾਰ ਦੀ ਫ਼ੌਜੀ ਸਰਕਾਰ ਸੀ। ਇਸ ਨੂੰ ਅਰਧ-ਸੰਵਿਧਾਨਕ ਸਰਕਾਰ ਕਹਿਣਾ ਵਧੇਰੇ ਉਚਿੱਤ ਹੋਵੇਗਾ। ਇਸ ਦੀ ਸਰਕਾਰ ਵੀ ਫਾਸਿਜ਼ਮ ਦੀ ਹਿਮਾਇਤੀ ਸਮਝੀ ਜਾਂਦੀ ਸੀ । ਇਸ ਨੇ ਇਸ ਦੋਸ਼ ਤੋਂ ਆਪਣੇ ਆਪ ਨੂੰ ਬਚਾਉਣ ਲਈ 27 ਮਾਰਚ, 1945 ਈ. ਨੂੰ ਜਰਮਨੀ ਵਿਰੁੱਧ ਲੜਾਈ ਛੇੜ ਦਿੱਤੀ। ਹੁਣ 1946 ਈ. ਵਿਚ ਪੇਰੋਨ ਬਾਕਾਇਦਾ ਪ੍ਰਧਾਨ ਚੁਣਿਆ ਗਿਆ । ਇਸ ਨੇ ਦੇਸ਼ ਦੀ ਉੱਨਤੀ ਲਈ ਪੰਜ ਸਾਲਾ ਯੋਜਨਾ ਅਧੀਨ ਕੰਮ ਆਰੰਭ ਕਰਵਾਇਆ. ਹੁਣ ਦੇਸ਼ ਦੇ ਉਦਯੋਗੀਕਰਨ ਵੱਲ ਪੂਰਾ ਪੂਰਾ ਧਿਆਨ ਦਿੱਤਾ ਗਿਆ।

ਸੰਨ 1942 ਵਿਚ ਪ੍ਰਧਾਨ ਰਾਬਰਟੋ ਆਰਟਿਜ਼ ਦੀ ਮੌਤ ਤੋਂ ਬਾਅਦ ਹਾਲਾਤ ਖਰਾਬ ਹੋਣੇ ਸ਼ੁਰੂ ਹੋ ਗਏ ਸਨ । ਪ੍ਰਧਾਨ ਪੇਰੋਨ ਨੇ ਭਾਵੇਂ ਕਾਫ਼ੀ ਸਖ਼ਤੀ ਕੀਤੀ ਫਿਰ ਵੀ ਉਹ ਸੰਵਿਧਾਨਕ ਕਿਸਮ ਦੀ ਸਰਕਾਰ ਸਥਾਪਿਤ ਕਰਨ ਦੇ ਨੇੜੇ-ਤੇੜੇ ਪੁਹੰਚ ਰਿਹਾ ਸੀ । ਉਸ ਦੇ ਤਾਕਤ ਵਿਚ ਆਉਣ ਤੋਂ ਸੱਤ ਸਾਲ ਬਾਅਦ 1951 ਈ. ਵਿਚ ਬਹੁਤ ਭਾਰੀ ਸੋਕਾ ਪੈ ਗਿਆ । ਇਸ ਨਾਲ ਕਣਕ ਅਤੇ ਪਸ਼ੂਆਂ ਦੀ ਨਿਰਯਾਤ ਵਿਚ ਕਾਫ਼ੀ ਕਮੀ ਹੋ ਗਈ। ਸਰਕਾਰ ਨੂੰ ਬਹੁਤ ਭਾਰੀ ਆਰਥਿਕ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ । ਪੇਰੋਨ ਨੇ ਦਿਲ ਨਾ ਛੱਡਿਆ ਅਤੇ ਦੁਬਾਰਾ ਚੋਣ ਵਿਚ ਖੜ੍ਹਾ ਹੋ ਗਿਆ । ਉਸ ਨੇ ਆਪਣੀ ਪਤਨੀ ਨੂੰ ਉਪ-ਰਾਸ਼ਟਰਪਤੀ ਦੇ ਤੌਰ ਤੇ ਖੜ੍ਹਾ ਕੀਤਾ । ਫ਼ੌਜ ਵਿਚ ਬਗ਼ਾਵਤ ਹੋ ਗਈ। ਪੇਰੋਨ ਦੀ ਪਤਨੀ ਨੂੰ ਆਪਣਾ ਨਾਂ ਵਾਪਸ ਲੈਣਾ ਪਿਆ ਪਰ ਪੇਰੋਨ ਦੁਬਾਰਾ ਚੁਣਿਆ ਗਿਆ । ਦੇਸ਼ ਦੇ ਹਾਲਾਤ ਖ਼ਰਾਬ ਹੋ ਗਏ ਅਤੇ ਨਤੀਜੇ ਵਜੋਂ ਉਸ ਨੂੰ 1955 ਈ. ਵਿਚ ਦੇਸ਼ ਛੱਡ ਕੇ ਦੌੜਨਾ ਪਿਆ। ਬਾਅਦ ਵਿਚ ਕਈ ਸਰਕਾਰਾਂ ਬਣੀਆਂ । ਪਰੰਤੂ ਇਨ੍ਹਾਂ ਨੂੰ ਕਾਫ਼ੀ ਆਰਥਿਕ ਕਠਿਨਾਈਆਂ ਦਾ ਸਾਹਮਣਾ ਕਰਨਾ ਪਿਆ । ਹੁਣ ਅਰਜਨਟੀਨਾ ਵਿੱਚ ਸੰਘੀ ਸਰਕਾਰ ਸਥਾਪਿਤ ਹੋ ਗਈ।

ਆਰਥਿਕਤਾ

ਆਰਥਿਕ ਪੱਖੋਂ ਇਹ ਦੇਸ਼ ਕਾਫ਼ੀ ਉੱਨਤ ਹੈ ਅਤੇ ਇਸ ਦੀ ਆਰਥਿਕਤਾ ਦਾ ਆਧਾਰ ਖੇਤੀਬਾੜੀ ਅਤੇ ਸੱਨਅਤਾਂ ਹਨ । ਸਾਲ 1970 ਤੋਂ 1979 ਵਿਚਲੇ ਸਾਲਾਂ ਵਿਚ ਸਾਰੇ ਉਤਪਾਦਨਾਂ ਵਿਚ ਔਸਤਨ 1 ਫ਼ੀ ਸਦੀ ਦੀ ਦਰ ਨਾਲ ਵਾਧਾ ਹੋਇਆ ਹੈ । ਕੁੱਲ ਉਤਪਾਦਨ ਵਿਚ ਚੌਥਾ ਹਿੱਸਾ ਸੱਨਅਤੀ ਉਤਪਾਦਨ ਦਾ ਹੈ । ਬਾਕੀ ਹਿੱਸਾ ਖੇਤੀਬਾੜੀ, ਜੰਗਲਾਂ, ਵਸਤਾਂ, ਮੱਛੀ-ਪਾਲਣ, ਢੋਅ-ਢੁਆਈ ਆਦਿ ਵਰਗੇ ਵਸੀਲਿਆਂ ਦਾ ਹੈ ।

**ਖਣਿਜ** – ਅਰਜਨਟੀਨਾ ਖਣਿਜਾਂ ਦੇ ਉਤਪਾਦਨਾਂ ਵਿਚ ਲਗਭਗ ਆਤਮ-ਨਿਰਭਰ ਦੇਸ਼ ਹੈ । ਸਿਰਫ਼ ਲੋਹਾ, ਮੈਂਗਨੀਜ਼, ਬਾਕਸਾਈਟ, ਕ੍ਰੋਮਾਈਟ ਅਤੇ ਕੋਲੇ ਦੇ ਉਤਪਾਦਨਾਂ ਵਿਚ ਇਹ ਹਾਲੇ ਆਤਮ-ਨਿਰਭਰ ਨਹੀਂ ਹੋ ਸਕਿਆ। ਲੋਹੇ, ਪੈਟਰੋਲ ਅਤੇ ਕੁਦਰਤੀ ਗੈਸ ਦੇ ਉਤਪਾਦਨਾਂ ਵਿਚ ਇਹ ਲਗਭਗ ਆਤਮ-ਨਿਰਭਰ ਹੈ । ਜਿਸਤ, ਸਿੱਕਾ ਸੋਨਾ, ਚਾਂਦੀ ਅਤੇ ਯੂਰੇਨੀਅਮ ਇਸ ਦੇਸ਼ ਦੇ ਹੋਰ ਵਰਣਨਯੋਗ ਖਣਿਜ ਹਨ । ਇਨ੍ਹਾਂ ਤੋਂ ਇਲਾਵਾ ਰੇਤ, ਚੂਨਾ- ਪੱਥਰ ਅਤੇ ਹੋਰ ਅਲੋਹੀ ਧਾਤੂਆਂ ਵੀ ਇਥੇ ਮਿਲਦੀਆਂ ਹਨ ।

ਸੰਨ 1983 ਵਿਚ 90,000 ਟਨ ਲੋਹਾ ਅਤੇ 32,000 ਟਨ ਜਿਸਤਾ ਕੱਢਿਆ ਗਿਆ । ਟੰਗਸਟਨ, ਬੇਰੀਲਿਅਮ, ਅਬਰਕ, ਯੂਰੇਨੀਅਮ, ਕਲੀ, ਮੈਗਨੀਜ਼ ਅਤੇ ਚੂਨੇ ਦਾ ਪੱਥਰ ਵੀ ਇਥੋਂ ਕੱਢਿਆ ਜਾਂਦਾ ਹੈ ।

**ਖੇਤੀਬਾੜੀ** – ਇਸ ਦੇਸ਼ ਦੀ 13 ਫ਼ੀ ਸਦੀ ਭੂਮੀ ਵਾਹੀਯੋਗ ਹੈ ਜਿਸ ਵਿਚੋਂ 3/4 ਹਿੱਸਾ ਵਾਹੀ ਅਧੀਨ ਹੈ । ਇਸ ਵਾਹੀ ਭੂਮੀ ਦੇ 2/3 ਹਿੱਸੇ ਉਤੇ ਕਣਕ, ਮੱਕੀ ਅਤੇ ਮੋਟੇ ਅਨਾਜ ਉਗਾਏ ਜਾਂਦੇ ਹਨ । ਸੋਇਆਬੀਨ, ਸੂਰਜਮੁਖੀ ਦੇ ਬੀਜ, ਫ਼ਲ, ਅਲਸੀ, ਸਬਜ਼ੀਆਂ ਅਤੇ ਤਰਬੂਜ਼ ਆਦਿ ਵੀ ਉਗਾਏ ਜਾਂਦੇ ਹਨ । ਦੇਸ਼ ਦੇ ਅੱਧੇ ਨਾਲੋਂ ਜ਼ਿਆਦਾ ਹਿੱਸੇ ਉਤੇ ਚਰਾਂਦਾਂ ਹਨ। ਇਹ ਮਾਸ ਦੇ ਉਤਪਾਦਨ ਵਿਚ ਸੰਸਾਰਭਰ ਵਿਚ ਤੀਜੇ ਨੰਬਰ ਤੇ ਹੈ । ਭੇਡਾਂ, ਸੂਰ, ਘੋੜੇ ਵੀ ਇਥੇ ਪਾਲੇ ਜਾਂਦੇ ਹਨ ।



ਦੇਸ਼ ਦੀ ਆਰਥਿਕਤਾ ਦਾ ਮੁੱਖ ਆਧਾਰ ਪਸ਼ੂ-ਪਾਲਣ ਹੈ ਅਤੇ ਵੱਡੀ ਮਾਤਰਾ ਵਿਚ ਮੀਟ ਨਿਰਯਾਤ ਕੀਤਾ ਜਾਂਦਾ ਹੈ। ਮੈਦਾਨਾਂ ਵਿਚ ਘਾਹ ਚਰਦਾ ਗਊਆਂ ਦਾ ਵੱਗ

ਇਸ ਦੇਸ਼ ਵਿਚ ਜੰਗਲਾਤ ਉਤਪਾਦਨ ਵੀ ਵਰਣਨਯੋਗ ਹਨ। ਸਭ ਤੋਂ ਵੱਧ ਵਰਨਣਯੋਗ ਕੁਵੈਬਰੈਚੋ ਦਾ ਦਰਖ਼ਤ ਹੈ ਜਿਸ ਤੋਂ ਰਬੜ ਦਾ ਦੁੱਧ ਹਾਸਲ ਕੀਤਾ ਜਾਂਦਾ ਹੈ । ਇਥੇ ਲਗਭਗ ਇਕ ਕ੍ਰੋੜ ਜੈਤੂਨ ਦਾ ਦਰਖ਼ਤ ਹੈ ਜਿਸ ਦੇ ਫ਼ਲ ਦਾ ਤੇਲ ਕਢਿਆ ਜਾਂਦਾ ਹੈ ।

ਅੰਰਜਨਟੀਨਾ ਦੀ ਤੱਟ-ਰੇਖਾ ਸੰਸਾਰਭਰ ਵਿਚ ਸਭ ਤੋਂ ਲੰਬੀ ਹੈ ਪਰ ਮੱਛੀਆਂ ਦਾ ਉਤਪਾਦਨ ਦਿੱਲੀ, ਪੀਰੂ, ਬ੍ਰਾਜ਼ੀਲ, ਐਕਵਿਡਾਰ ਦੇਸ਼ਾਂ ਦੇ ਮੁਕਾਬਲੇ ਘੱਟ ਹੈ । ਸਾਲ 1983 ਵਿਚ ਇਥੇ 5,550,000 ਟਨ ਮੱਛੀਆਂ ਫੜੀਆਂ ਗਈਆਂ।

**ਉਦਯੋਗ –** ਇਥੇ ਕਈ ਤਰ੍ਹਾਂ ਦੀਆਂ ਸੱਨਅਤਾਂ ਉੱਨਤ ਹਨ ਜਿਨ੍ਹਾਂ ਵਿਚ ਪੈਟਰੋਲ ਸਾਫ਼ ਕਰਨ ਅੰਤੇ ਇਸ ਤੋਂ ਉਤਪਾਦਨ ਤਿਆਰ ਕਰਨ, ਸੀਮਿੰਟ, ਇਸਪਾਤ ਦੀਆਂ ਟਿਊਬਾਂ, ਸ਼ਰਾਬ, ਸਿਗਰਟ, ਖੰਡ, ਕਲ-ਪੁਰਜ਼ੇ, ਜਹਾਜ਼, ਮੋਟਰ ਸਾਈਕਲ, ਕੱਪੜਾ ਸਿਲਾਈ-ਮਸ਼ੀਨਾਂ, ਰੈਫ਼ਰਿਜਰੇਟਰ,ਧੁਲਾਈ ਮਸ਼ੀਨਾਂ ਆਦਿ ਬਣਾਈਆਂ ਜਾਂਦੀਆਂ ਹਨ। ਇੰਜ ਇਸ ਦੇਸ਼ ਵਿਚ ਛੋਟੀਆਂ ਅਤੇ ਵੱਡੀਆਂ ਦੋਨੋ ਤਰ੍ਹਾਂ ਦੀਆਂ ਸੱਨਅਤਾਂ ਉੱਨੱਤ ਹਨ । ਸੰਨ 1980 ਦੇ ਦਹਾਕੇ ਵਿਚ ਕਈ ਵੱਡੀਆਂ ਸੱਨਅਤਾਂ ਅਤੇ ਪਲਾਂਟ ਸਥਾਪਿਤ ਕੀਤੇ ਗਏ ਹਨ। ਨਿਊਕਲੀ ਊਰਜਾ ਪੈਦਾ ਕਰਨ ਦੇ ਦੋ ਪਲਾਂਟ ਵੀ ਸਥਾਪਿਤ ਕੀਤੇ ਹਨ । ਇਸ ਤੋਂ ਇਲਾਵਾ ਐਲੂਮਿਨ ਸੀਮਿੰਟ, ਰਸਾਇਣ ਤਿਆਰ ਕਰਨਾ ਇਥੋਂ ਦੇ ਹੋਰ ਉਦਯੋਗ ਹਨ ।



ਮੈਨਡੋਜ਼ਾ ਦੀ ਤੇਲ ਰਿਫ਼ਾਈਨਰੀ

**ਆਵਾਜਾਈ ਦੇ ਸਾਧਨ –** ਇਥੇ ਆਵਾਜਾਈ ਦੇ ਮੁੱਖ ਸਾਧਨ ਰੇਲਾਂ ਅਤੇ ਸੜਕਾਂ ਹਨ । ਇਥੇ 24,560 ਕਿ. ਮੀ. (15350 ਮੀਲ) ਲੰਬੀਆਂ ਰੇਲ ਪਟੜੀਆਂ ਹਨ ਅਤੇ ਸੜਕਾਂ ਦੀ ਲੰਬਾਈ 128,560 ਕਿ. ਮੀ. (80,350 ਮੀਲ) ਹੈ ਇਨ੍ਹਾਂ ਵਿਚੋਂ 25% ਪੱਕੀਆਂ ਤੇ ਵਧੀਆ ਸੜਕਾਂ ਹਨ । ਇਸ ਤੋਂ ਇਲਾਵਾ ਪਰਾਨਾ ਪਲਾਟਾ, ਪੈਰਾਗਵੇ ਅਤੇ ਉਰੂਗਵੇ ਦਰਿਆ ਵੀ ਢੋਅ-ਢੁਆਈ ਦਾ ਵਸੀਲਾ ਹਨ । ਇਸ ਦੇਸ਼ ਵਿਚ 10 ਅੰਤਰ-ਰਾਸ਼ਟਰੀ ਹਵਾਈ ਅੱਡੇ ਹਨ ਅਤੇ 100 ਦੇ ਲਗਭਗ ਹਵਾਈ ਪੱਟੀਆਂ ਹਨ ।

**ਸਿੱਖਿਆ –** ਅਰਜਨਟੀਨਾ ਦੇ ਲੋਕਾਂ ਨੇ ਸਿੱਖਿਆ ਦੇ ਖੇਤਰ ਵਿਚ ਕਾਫ਼ੀ ਉੱਨਤੀ ਕੀਤੀ ਹੈ । ਇਥੇ 6 ਰਾਸ਼ਟਰੀ ਯੂਨੀਵਰਸਿਟੀਆਂ ਹਨ । ਇਨ੍ਹਾਂ ਵਿਚੋਂ ਬਵੇਨਸ ਏਰੀਜ਼ ,ਕਾਰਡੋਬਾ, ਮੈਨਡੋਜ਼ਾ ਵਰਣਨਯੋਗ ਯੂਨੀਵਰਸਿਟੀਆਂ ਹਨ। ਕਈਆਂ ਸ਼ਹਿਰਾਂ ਵਿਚ ਪ੍ਰਾਈਵੇਟ ਯੂਨੀ-ਵਰਸਿਟੀਆਂ ਵੀ ਹਨ । ਸੰਨ 1981 ਵਿਚ ਇਨ੍ਹਾਂ ਯੂਨੀਵਰਸਿਟੀਆਂ ਵਿਚ 525,688 ਵਿਦਿਆਰਥੀਆਂ ਨੇ ਸਿੱਖਿਆ ਹਾਸਲ ਕੀਤੀ ।

ਸਾਲ 1981 ਵਿਚ ਪ੍ਰਾਇਮਰੀ ਸਕੂਲਾਂ ਵਿਚ 218,294 ਅਧਿਆਪਕ ਅਤੇ 4,218,992 ਵਿਦਿਆਰਥੀ ਸਨ । ਸੈਕੰਡਰੀ ਸਕੂਲਾਂ ਵਿਚ 191,096 ਅਧਿਆਪਕ ਅਤੇ 1,366,444 ਵਿਦਿਆ-ਰਥੀ ਸਨ । ਇਥੋਂ ਦੇ ਪ੍ਰਾਇਮਰੀ ਸਕੂਲਾਂ ਵਿਚ ਸਿੱਖਿਆ ਮੁਫ਼ਤ ਦਿਤੀ ਜਾਂਦੀ ਹੈ ।

ਸਰਕਾਰੀ ਹਸਪਤਾਲਾਂ ਵਿਚ ਸਿਹਤ ਦੀਆਂ ਸਹੂਲਤਾਂ ਦਿੱਤੀਆਂ ਜਾਂਦੀਆਂ ਹਨ ।

**ਸੰਚਾਰ ਸੇਵਾਵਾਂ –** ਇਥੇ ਡਾਕ ਅਤੇ ਤਾਰ ਸੇਵਾਵਾਂ ਮੁਹੱਈਆ ਹਨ। ਸਾਲ 1949 ਵਿਚ ਇਥੇ ਟੈਲੀਫ਼ੋਨ ਸੇਵਾਵਾਂ ਦਾ ਰਾਸ਼ਟਰੀਕਰਨ ਕੀਤਾ ਗਿਆ ਸੀ । ਸਾਲ 1989 ਵਿਚ ਇਥੇ 3,921,629 ਟੈਲੀਫ਼ੋਨ ਲੱਗੇ ਹੋਏ ਸਨ। ਸੰਨ 1984 ਦੌਰਾਨ ਬਵੇਨਸ ਏਰੀਜ਼ ਵਿਚ 122 ਰੇਡੀਓ-ਸਟੇਸ਼ਨ ਅਤੇ 4 ਕੇਂਦਰ ਸਨ । ਦੇਸ਼ ਵਿਚ ਸਿਨੇਮਿਆਂ ਦੀ ਗਿਣਤੀ 508 (1989) ਸੀ ।

ਲੋਕ

**ਆਬਾਦੀ ਅਤੇ ਆਬਾਦੀ ਦੀ ਵੰਡ –** ਅਰਜਨਟੀਨਾ ਦੇ ਨਾਗਰਿਕ ਹੋਰਨਾਂ ਸਪੇਨੀ, ਅਮਰੀਕੀ ਗਣਤੰਤਰਾਂ ਵਾਂਗ ਕਈ ਜਾਤੀਆਂ ਦਾ ਸਮੂਹ ਹਨ। ਇਨ੍ਹਾਂ ਵਿਚ ਆਦਿਵਾਸੀ , ਸਪੇਨੀ ਆਬਾਦਕਾਰ, ਅਫ਼ਰੀਕੀ ਗ਼ੁਲਾਮ ਆਦਿ ਸ਼ਾਮਲ ਹਨ । ਇਥੋਂ ਦੇ ਵਾਸੀ ਖ਼ਾਨਾਬਦੋਸ਼ ਸਨ । ਹੌਲੇ ਹੌਲੇ ਉਹ ਕਈ ਸਥਾਨਾਂ ਤੇ ਪੱਕੇ ਤੌਰ ਤੇ ਰਹਿਣ ਲੱਗ ਪਏ। ਇਹੀ ਸ਼੍ਰੇਣੀ ਸ਼ਾਸਨ ਕਰਨ ਵਾਲੀ ਬੁਧੀਜੀਵੀ ਸ਼੍ਰੇਣੀ ਸੀ । ਸਪੇਨ ਤੋਂ ਆਉਣ ਵਾਲੇ ਆਬਾਦਕਾਰ ਤਿੰਨ ਪਾਸਿਆਂ ਤੋਂ ਦੇਸ਼ ਵਿਚ ਦਾਖ਼ਲ ਹੋਏ । ਇਨ੍ਹਾਂ ਨੇ ਆਪਣੀਆਂ ਸਪੇਨੀ ਪਰੰਪਰਾਵਾਂ ਨੂੰ ਕਾਇਮ ਰੱਖਿਆ ਅਤੇ ਬਹੁਤ ਉੱਚੀ ਸਭਿਅਤਾ ਦੀ ਨੀਂਹ ਰੱਖੀ। ਇਨ੍ਹਾਂ ਨੇ ਇੰਡੀਅਨ ਇਸਤਰੀਆਂ ਨਾਲ ਵਿਆਹ ਕਰਵਾਉਣੇ ਸ਼ੁਰੂ ਕਰ ਦਿੱਤੇਂ ਅਤੇ ਨਤੀਜੇ ਵਜੋਂ ਪ੍ਰਸਿੱਧ ਗੌਚ ਨਸਲ ਪੈਦਾ ਹੋਈ । ਇਨ੍ਹਾਂ ਦੀ ਦੋ ਸਦੀਆਂ ਤੱਕ ਅਰਜਨਟੀਨਾ ਵਿਚ ਉਹੀ ਸਥਿਤੀ ਰਹੀ ਜਿਹੜੀ ਚਰਵਾਹਿਆਂ ਦੀ ਸੰਯੁਕਤ ਰਾਜ ਦੇ ਪੱਛਮੀ ਸਰਹੱਦੀ ਇਲਾਕੇ ਵਿਚ ਹੁੰਦੀ ਸੀ । ਉੱਤਰੀ ਗਣਤੰਤਰ ਵਾਂਗ ਦੱਖਣੀ ਗਣਤੰਤਰ ਵਿਚ ਗੋਰਿਆਂ ਅਤੇ ਇੰਡੀਅਨਾਂ ਦੀ ਲੜਾਈ ਛਿੜ ਗਈ । 19 ਵੀਂ ਸਦੀ ਦੇ ਅੱਧ ਵਿਚ ਗੋਰੇ ਜਿੱਤ ਗਏ ਕਿਉਂਕਿ ਉਨ੍ਹਾ ਦੀ ਫ਼ੌਜ ਵਧੇਰੇ ਸਿਖਲਾਈ ਪ੍ਰਾਪਤ ਸੀ । 19 ਵੀਂ ਸਦੀ ਤੱਕ ਇਹ ਦੇਸ਼ ਗੋਰਿਆਂ ਦਾ ਬਣ ਗਿਆ । ਸੰਨ 1852 ਵਿਚ ਅਰਜਨਟੀਨਾ ਦੇ ਸੰਘ ਦੀ ਆਬਾਦੀ 800,000 ਸੀ, ਜਿਸ ਵਿਚੋਂ 553,000 ਮੈਸਤੀਜ਼ੋ ਅਰਥਾਤ ਮਿਲਵੀਂ ਨਸਲ ਵਾਲੇ; 100,000 ਇੰਡੀਅਨ 15,000 ਹਬਸ਼ੀ, ਮੁਲਾਟੋ ਅਤੇ 22,000 ਗੋਰੇ ਸਨ । ਸੰਨ 1914 ਤੱਕ ਇਥੋਂ ਦੀ ਆਬਾਦੀ 7,885,237 ਹੋ ਗਈ । ਇਸ ਵਿਚ ਹੁਣ 4,000,000 ਗੋਰੇ , 300,000 ਮੈਸਤੀਜ਼ੋ, 300,000 ਮੁਲਾਟੋ ਅਤੇ 40,000 ਇੰਡੀਅਨ ਸਨ। ਸੰਨ 1947 ਵਿਚ ਜਦੋਂ ਕਿ ਅਰਜਨਟੀਨਾ ਦੀ ਕੁੱਲ ਆਬਾਦੀ ਲਗਭਗ 16,000,000 ਸੀ । ਇਸ ਵਿਚੋਂ ਲਗਭਗ 89% ਯੂਰਪੀਨ ਨਸਲ ਦੇ ਸਨ 9% ਮਿਲੀ-ਜੁਲੀ ਇੰਡੀਅਨ ਅਤੇ

ਯੂਰਪੀਨ ਨਸਲ ਦੇ ਅਤੇ 2% ਇੰਡੀਅਨ ਨਸਲ ਦੇ ਸਨ । ਦੂਜੇ ਮਹਾਂ-ਯੁੱਧ ਤੋਂ ਬਾਅਦ ਇਥੇ 250,000 ਵਿਅਕਤੀ ਬਾਹਰੋਂ ਆ ਗਏ । ਇਸ ਨਾਲ ਇਥੇ ਕੌਮਾਂ ਦੀ ਗਿਣਤੀ ਹੋਰ ਵਧ ਗਈ । ਇਨ੍ਹਾਂ ਵਿਚੋਂ ਪਹਿਲਾ ਨੰਬਰ ਤਿੰਨ ਲਾਤੀਨੀ ਸਮੂਹਾਂ ਦਾ ਆਉਂਦਾ ਹੈ , ਅਰਥਾਤ



**ਅਰਜਨਟੀਨਾ ਦੇ ਰਵਾਇਤੀ ਨਾਚ-ਗਾਉਣ ਦਾ ਇਕ ਦ੍ਰਿਸ਼**

ਇਤਾਲਵੀ , ਫ਼ਰਾਂਸੀਸੀ ਅਤੇ ਸਪੇਨੀ । ਇਸ ਤੋਂ ਬਾਅਦ ਅੰਗਰੇਜ਼ਾਂ, ਜਰਮਨਾਂ, ਸਵਿਸ, ਆਸਟਰੀਆਂ, ਪੋਲੈਂਡ ਵਾਸੀਆਂ, ਸਕੈਂਡੇਨੇਵੀਆਂ ਅਤੇ ਸਲਾਵਾਂ ਦਾ ਨੰਬਰ ਆਉਂਦਾ ਹੈ । ਇਨ੍ਹਾਂ ਸਾਰਿਆਂ ਦੇ ਮੇਲ- ਜੋਲ ਨਾਲ ਇਕ ਨਵੀਂ ਨਸਲ ਦਾ ਜਨਮ ਹੋ ਗਿਆ ਹੈ । ਸੰਨ 1970 ਵਿਚ ਅਰਜਨਟੀਨਾ ਦੀ ਕੁੱਲ ਆਬਾਦੀ 23,539,000 ਸੀ । ਸਾਲ 1991 ਵਿਚ ਇਹ ਆਬਾਦੀ 32,423,465 ਹੋ ਗਈ ।

ਅਰਜਨਟੀਨਾ ਦੇ ਲੋਕਾਂ ਦਾ ਦੋ-ਤਿਹਾਈ ਭਾਗ ਪੰਪਾਸ ਦੇ ਮੈਦਾਨ ਵਿਚ ਰਹਿੰਦਾ ਹੈ । ਇਸ ਆਬਾਦੀ ਦਾ ਅੱਧੇ ਤੋਂ ਜ਼ਿਆਦਾ ਭਾਗ 20,000 ਤੋਂ ਜ਼ਿਆਦਾ ਆਬਾਦੀ ਵਾਲੇ 25 ਸ਼ਹਿਰਾਂ ਅਤੇ ਨਗਰਾਂ ਵਿਚ ਵਸਦਾ ਹੈ । ਇਨ੍ਹਾਂ ਸ਼ਹਿਰਾਂ ਵਿਚੋਂ ਮੁੱਖ ਬਵੇਨਸ ਏਰੀਜ਼ ਹੈ । ਸਾਲ 1991 ਅਨੁਸਾਰ ਨਵੇਂ ਆਬਾਦ ਹੋਏ ਖੇਤਰ ਸਮੇਤ ਇਸ ਸ਼ਹਿਰ ਦੀ ਵਸੋਂ 12,582,321 ਹੈ ।

**ਧਰਮ –** ਅਰਜਨਟੀਨਾ ਵਿਚ ਕਈ ਧਰਮਾਂ ਦੇ ਲੋਕ ਰਹਿੰਦੇ ਹਨ ਅਤੇ ਇਕ ਦੂਜੇ ਪ੍ਰਤਿ ਸਹਿਨਸ਼ੀਲ ਹਨ ਪਰ ਸੰਵਿਧਾਨ ਵਿਚ ਇਹ ਲਿਖਿਆ ਹੋਇਆ ਹੈ ਕਿ ਸੰਘੀ ਸਰਕਾਰ ਰੋਮਨ ਕੈਥੋਲਿਕ ਅਪਾਸਟਾਲਿਕ ਚਰਚ ਦੀ ਪੁਸ਼ਟੀ ਕਰਦੀ ਹੈ । ਅਰਜਨਟੀਨਾ ਦੇ ਅਧਿਕਾਰੀ ਇਸ ਗੱਲ ਤੇ ਜ਼ੋਰ ਦਿੰਦੇ ਹਨ ਇਨ੍ਹਾਂ ਸ਼ਬਦਾਂ ਦੇ ਅਰਥ ਇਹ ਨਹੀਂ ਕਿ ਰੋਮਨ ਕੈਥੋਲਿਕ ਧਰਮ ਸਰਕਾਰੀ ਧਰਮ ਹੈ ।

**ਰਾਜ-ਪ੍ਰਬੰਧ –** ਅਰਜਨਟੀਨਾ ਇਕ ਸੰਘੀ ਗਣਰਾਜ ਹੈ । ਜਿਸ ਦਾ ਪ੍ਰਸ਼ਾਸਨ ਨੈਸ਼ਨਲ ਕਾਂਗਰਸ ਦੇ ਅਧੀਨ ਹੈ । ਇਸ ਕਾਂਗਰਸ ਦੇ ਦੋ ਸਦਨ ਹਨ। ਸੈਨੇਟ ਅਤੇ ਹਾਊਸ ਆਫ਼ ਡਿਪਟੀਜ਼ । ਸੈਨੇਟ ਦੇ 46 ਮੈਂਬਰ ਹੁੰਦੇ ਹਨ। ਹਾਊਸ ਆਫ਼ ਡਿਪਟੀਜ਼ ਦੇ ਮੈਂਬਰ ਆਮ ਚੋਣਾਂ ਰਾਹੀਂ ਚੁਣੇ ਜਾਂਦੇ ਹਨ ਜਿਨ੍ਹਾਂ ਦੀ ਗਿਣਤੀ 254 ਹੈ ।

ਪ੍ਰੈਜ਼ੀਡੈਂਟ ਇਸ ਦੇਸ਼ ਦਾ ਅਸਲੀ ਮੁਖੀ ਹੁੰਦਾ ਹੈ ਅਤੇ ਇਹ ਫ਼ੌਜਾਂ ਦਾ ਕਮਾਂਡਰ ਇਨ-ਚੀਫ਼ ਵੀ ਹੁੰਦਾ ਹੈ । ਇਸ ਪ੍ਰੈਜ਼ੀਡੈਂਟ ਦੀ ਚੋਣ ਇਕ 600-ਮੈਂਬਰੀ ਚੋਣਕਾਰ ਮੰਡਲ ਦੁਆਰਾ ਕੀਤੀ ਜਾਂਦੀ ਹੈ ਤੇ ਇਹ 6 ਸਾਲਾਂ ਲਈ ਚੁਣਿਆ ਜਾਂਦਾ ਹੈ । ਪ੍ਰੈਜ਼ੀਡੈਂਟ ਦੋ ਵਾਰ ਤੋਂ ਵੱਧ ਸਮੇਂ ਲਈ ਚੋਣ ਨਹੀਂ ਲੜ ਸਕਦਾ । ਦੇਸ਼ ਦੀ ਸਰਵ-ਉੱਚ ਨਿਆਂਕਾਰੀ ਸੰਸਥਾ ਸੁਪਰੀਮ ਕੋਰਟ ਹੈ ਜਿਸ ਦੇ ਜੱਜਾਂ ਦੀ ਚੋਣ ਵੀ ਪ੍ਰੈਜ਼ੀਡੈਂਟ ਕਰਦਾ ਹੈ । ਅੱਜ ਕਲ੍ਹ ਇਹ ਦੇਸ਼ ਕਈ ਸੰਘਾਂ ਦਾ ਮੈਂਬਰ ਹੈ।

ਇਹ ਸੰਯੁਕਤ ਰਾਸ਼ਟਰ ਸੰਘ, ਅਮਰੀਕੀ ਦੇਸ਼ਾਂ ਦੇ ਸੰਘ ਤੋਂ ਇਲਾਵਾ ਲਾਤੀਨੀ ਅਮਰੀਕੀ ਆਰਥਿਕ ਸੰਘਾਂ ਦਾ ਮੈਂਬਰ ਹੈ ।

**ਭਾਸ਼ਾ –** ਅਰਜਨਟੀਨਾ ਦੀ ਮੁਖ ਭਾਸ਼ਾ ਸਪੇਨੀ ਹੈ । ਇਸ ਤੇ ਗੋਰੇ ਭਾਸ਼ਾ ਦਾ ਵੀ ਕਾਫ਼ੀ ਪ੍ਰਭਾਵ ਹੈ ।

**ਕਰੰਸੀ –** ਇਥੋਂ ਦੀ ਕਰੰਸੀ 'ਪੀਸੋ' ਹੈ ਜਿਸ ਵਿਚ ਅੱਗੇ ਸੈਂਤਾਵਾਸ ਹੁੰਦੇ ਹਨ । ਇਹ ਕਾਗਜ਼ ਦੇ ਨੋਟਾਂ ਦੀ ਸ਼ਕਲ ਵਿਚ ਹੈ। ਪੰਜ, ਇਕ ਅਤੇ 1/2 ਸੈਂਤਾਵਾਸ ਸਿੱਕਿਆਂ ਦੀ ਸ਼ਕਲ ਵਿਚ ਹਨ।

**ਮਾਪਤੋਲ –** 1 ਜਨਵਰੀ, 1887 ਤੋਂ ਮੀਟ੍ਰਿਕ ਸਿਸਟਮ ਲਾਗੂ ਹੈ ।

**ਝੰਡਾ –** ਅਰਜਨਟੀਨਾ ਦੇ ਝੰਡੇ ਵਿਚ ਲੇਟਵੀਆਂ ਅਸਮਾਨੀ, ਚਿੱਟੇ ਅਤੇ ਅਸਮਾਨੀ ਰੰਗ ਦੀਆਂ ਤਿੰਨ ਪੱਟੀਆਂ ਹਨ । ਵਿਚਕਾਰਲੀ ਚਿੱਟੀ ਪੱਟੀ ਵਿਚ ਸੁਨਹਿਰੀ ਰੰਗ ਦਾ ਸੂਰਜ ਬਣਿਆ ਹੋਇਆ ਹੈ।

ਹ. ਪੁ.- ਐਨ. ਬ੍ਰਿ. ਮਾ. 1 : 542

**ਅਰਜਨ ਦੇਵ ਜੀ (ਗੁਰੂ)** : ਆਪ ਸਿੱਖਾਂ ਦੇ ਪੰਜਵੇਂ ਗੁਰੂ ਸਨ। ਇਨ੍ਹਾਂ ਦਾ ਜਨਮ 15 ਅਪ੍ਰੈਲ, 1563 ਈ. ਨੂੰ ਇਨ੍ਹਾਂ ਦੇ ਨਾਨਕੇ ਪਿੰਡ ਗੋਇੰਦਵਾਲ ਵਿਖੇ ਗੁਰੂ ਰਾਮ ਦਾਸ ਜੀ ਦੇ ਘਰ ਹੋਇਆ । ਆਪ ਦੇ ਪਿਤਾ ਗੁਰੂ ਰਾਮ ਦਾਸ ਜੀ ਸੋਢੀ ਸਨ ਅਤੇ ਮਾਤਾ ਦਾ ਨਾਂ ਬੀਬੀ ਭਾਨੀ ਸੀ ਜੋ ਸਿੱਖਾਂ ਦੇ ਤੀਜੇ ਗੁਰੂ, ਗੁਰੂ ਅਮਰਦਾਸ ਜੀ ਦੀ ਸਪੁੱਤਰੀ ਸੀ । ਆਪ ਦਾ ਵਿਆਹ 1579 ਈ. ਵਿਚ ਕ੍ਰਿਸ਼ਨ ਚੰਦ ਦੀ ਪੁੱਤਰੀ ਗੰਗਾ ਦੇਵੀ ਨਾਲ ਮਉ ਪਿੰਡ ਵਿਚ ਹੋਇਆ। ਜਿਨ੍ਹਾਂ ਦੀ ਕੁੱਖੋਂ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਪੈਦਾ ਹੋਏ। ਆਪ ਨੇ ਲਿਖਣਾ ਪੜ੍ਹਨਾ ਬਾਬਾ ਬੁੱਢਾ ਜੀ ਪਾਸੋਂ ਸਿੱਖਿਆ। ਇਨ੍ਹਾਂ ਦੇ ਨਾਨੇ ਗੁਰੂ ਅਮਰਦਾਸ ਦਾ ਆਪ ਨਾਲ ਹੋਰਨਾਂ ਦੋਹਤਰਿਆਂ ਭਾਵ ਪ੍ਰਿਥੀਚੰਦ ਅਤੇ ਮਹਾਂ ਦੇਵ ਨਾਲੋਂ ਜ਼ਿਆਦਾ ਪਿਆਰ ਸੀ । ਉਨ੍ਹਾਂ ਦੀ ਛਤਰ-ਛਾਇਆ ਹੇਠ ਹੀ ਆਪ ਨੇ ਬਚਪਨ ਦੇ ਸਾਢੇ ਗਿਆਰ੍ਹਾਂ ਸਾਲ ਬਿਤਾਏ ਪਰ ਗੁਰੂ ਦੀ ਛੁਹ ਨਾਲ ਆਪ ਨੂੰ ਅਧਿਆਤਮਿਕਤਾ ਵਿਚ ਦਿਲਚਸਪੀ ਪੈਦਾ ਹੋ ਗਈ । ਆਪ ਦੀ ਅਧਿਆਤਮਕ ਲੀਨਤਾ ਅਤੇ ਗੁਰਬਾਣੀ ਨਾਲ ਪਿਆਰ ਨੂੰ ਵੇਖ ਕੇ ਗੁਰੂ ਅਮਰਦਾਸ ਜੀ ਨੇ ਕਿਹਾ ਸੀ ਕਿ "ਦੋਹਿਤਾ, ਬਾਣੀ ਦਾ ਬੋਹਿਥਾ" ਤੇ ਇਹ ਗੱਲ ਬਿਲਕੁਲ ਠੀਕ ਨਿਕਲੀ। ਗੁਰੂ ਅਮਰਦਾਸ ਦੇ ਜੋਤੀ ਜੋਤ ਸਮਾਉਣ (1574ਈ.) ਮਗਰੋਂ ਆਪ ਆਪਣੇ ਪਿਤਾ ਗੁਰੂ ਰਾਮ ਦਾਸ ਪਾਸ ਆ ਗਏ ਅਤੇ ਉਨ੍ਹਾਂ ਵੱਲੋਂ ਵਸਾਏ ਜਾ ਰਹੇ ਨਵੇ ਸ਼ਹਿਰ 'ਗੁਰੂ ਚੱਕ' (ਹੁਣ ਅੰਮ੍ਰਿਤਸਰ) ਦੀ ਉਸਾਰੀ ਦੀਆਂ ਸਰਗਰਮੀਆਂ ਵਿਚ ਦਿਲਚਸਪੀ ਲੈਣ ਲੱਗ ਪਏ । ਇਸ ਦੌਰਾਨ ਕਿਸੇ ਸਬੰਧੀ ਦੇ ਵਿਆਹ ਵਿਚ ਸ਼ਾਮਲ ਹੋਣ ਲਈ ਆਪ ਨੂੰ ਲਾਹੌਰ ਜਾਣਾ ਪਿਆ, ਕਿਉਂਕਿ ਗੁਰੂ ਰਾਮਦਾਸ ਬਹੁਤ ਰੁੱਝੇ ਹੋਏ ਸਨ ਅਤੇ ਪ੍ਰਿਥੀਚੰਦ ਅਤੇ ਮਹਾਂਦੇਵ ਨੇ

ਕਿਸੇ ਬਹਾਨੇ ਜਾਣ ਤੋਂ ਨਾਂਹ ਕਰ ਦਿੱਤੀ ਸੀ । ਵਿਆਹ ਦੇ ਮਗਰੋਂ ਵੀ ਆਪ ਨੂੰ ਕਾਫ਼ੀ ਸਮਾਂ ਲਾਹੌਰ ਵਿਚ ਠਹਿਰਨਾ ਪਿਆ ਪਰ ਆਪ ਪਿਤਾ ਦੇ ਵਿਯੋਗ ਵਿਚ ਬਿਹਬਲ ਹੋ ਉੱਠੇ ਅਤੇ ਦੋ ਚਿੱਠੀਆਂ ਲਿਖ ਕੇ ਆਪਣੀ



**ਗੁਰੂ ਅਰਜਨ ਦੇਵ ਜੀ**

ਬਿਹਬਲਤਾ ਉਨ੍ਹਾਂ ਨੂੰ ਜਤਾਈ ਪਰ ਈਰਖਾਲੂ ਭਰਾ ਪ੍ਰਿਥੀ ਚੰਦ ਦੀ ਸਾਜ਼ਸ਼ ਸੀ ਕਿ ਆਪ ਪਿਤਾ ਤੋਂ ਦੂਰ ਹੀ ਰਹਿਣ ਤਾਂ ਜੁ ਗੁਰਗੱਦੀ ਦਾ ਮਾਲਕ ਉਹ ਖ਼ੁਦ ਬਣੇ । ਸੋ ਉਸ ਨੇ ਦੋਵੇਂ ਚਿੱਠੀਆਂ ਪਿਤਾ ਜੀ ਤੱਕ ਪਹੁੰਚਣ ਹੀ ਨਾ ਦਿੱਤੀਆਂ। ਜਵਾਬ ਨਾ ਆਉਣ ਤੇ ਆਪ ਨੂੰ ਹੈਰਾਨੀ ਹੋਈ ਅਤੇ ਬੜੀ ਸਾਵਧਾਨੀ ਨਾਲ ਤੀਜੀ ਚਿੱਠੀ ਕਿਸੇ ਇਤਬਾਰੀ ਹੱਥ ਘੱਲੀ, ਜੋ ਪਿਤਾ ਪਾਸ ਪਹੁੰਚ ਗਈ। ਉਨ੍ਹਾਂ ਨੇ ਪਹਿਲੀਆਂ ਦੋ ਚਿੱਠੀਆਂ ਵੀ ਪ੍ਰਿਥੀ ਚੰਦ ਤੋਂ ਤਲਬ ਕਰ ਲਈਆਂ ਅਤੇ ਜਲਦੀ ਹੀ ਆਪ ਨੂੰ ਲਾਹੌਰ ਵਾਪਸ ਬੁਲਾ ਲਿਆ । ਪਿਤਾ ਦੇ ਮਿਲਾਪ ਦੀ ਖ਼ੁਸ਼ੀ ਵਿਚ ਆਪ ਨੇ ਉਨ੍ਹਾਂ ਤਿੰਨ ਚਿੱਠੀਆਂ ਦੀ ਧਾਰਨਾ ਉਤੇ ਇਕ ਹੋਰ ਚਿੱਠੀ ਲਿਖੀ । ਇਹ ਚਾਰੇ ਚਿੱਠੀਆਂ ਮਾਝ ਰਾਗ ਵਿਚ '' ਮੇਰਾ ਮਨੁ ਲੋਚੈ ਗੁਰਦਰਸਨ ਤਾਈ......'' ਅਧੀਨ ਦਰਜ ਹਨ ਅਤੇ 'ਸ਼ਬਦ ਹਜ਼ਾਰੇ' ਦਾ ਪਹਿਲਾ ਸ਼ਬਦ ਹਨ ।

ਅੰਮ੍ਰਿਤਸਰ ਦੀ ਸਥਾਪਨਾ ਮਗਰੋਂ, ਗੁਰੂ ਰਾਮ ਦਾਸ ਆਪਣੇ ਜੀਵਨ ਦੇ ਆਖ਼ਰੀ ਦਿਨ ਬਿਤਾਉਣ ਲਈ ਗੋਇੰਦਵਾਲ ਆ ਗਏ । ਗੁਰੂ ਅਰਜਨ ਦੇਵ ਵੀ ਉਨ੍ਹਾਂ ਨਾਲ ਆ ਗਏ । ਅਟੁੱਟ ਸ਼ਰਧਾ, ਅਧਿਆਤਮਿਕਤਾ, ਸੇਵਾ, ਤਿਆਗ ਅਤੇ ਭਗਤੀ ਦੇ ਕਾਰਨ ਆਪ ਨੂੰ ਪ੍ਰਿਥੀਚੰਦ ਹੋਰਾਂ ਦੇ ਵਿਰੋਧ ਦੇ ਬਾਵਜੂਦ ਵੀ ਗੁਰੂ ਗੱਦੀ ਦੀ ਜ਼ਿੰਮੇਵਾਰੀ ਪਹਿਲੀ ਸਤੰਬਰ, 1581 ਈ. ਨੂੰ ਸੌਂਪੀ ਗਈ । ਉਦੋਂ ਆਪ ਦੀ ਉਮਰ 18 ਸਾਲ, 4 ਮਹੀਨੇ ਸੀ । ਪ੍ਰਿਥੀਚੰਦ ਨੇ ਆਪ ਤੋਂ ਗੱਦੀ ਖੋਹਣ ਦੇ ਬਹੁਤ ਜਤਨ ਕੀਤੇ ਪਰ ਸਿੱਖ ਸੰਗਤਾਂ ਨੇ ਉਸ ਦਾ ਸਾਥ ਨਾ ਦਿੱਤਾ ਅਤੇ ਆਪ ਨੂੰ ਸਹਿਯੋਗ ਦੇਣ ਲਈ ਦੂਰੋਂ ਪਾਰੋਂ ਸੰਗਤਾਂ ਇਕੱਤਰ ਹੋਣ ਲੱਗ ਪਈਆਂ । ਉਨ੍ਹਾਂ ਦਿਨਾਂ ਵਿਚ ਭੱਟ ਜਾਤੀ ਦੇ ਕੁਝ ਲੋਕ , ਜੋ ਕਿਸੇ ਪੂਰਨ ਮਹਾਂਪੁਰਖ ਦੀ ਭਾਲ ਵਿਚ ਪੰਜਾਬ ਵਿਚ ਘੁੰਮ ਰਹੇ ਸਨ, ਆਪ ਦੀ ਗੱਦੀ-ਨਸ਼ੀਨੀ ਸੁਣਕੇ ਆ ਪਹੁੰਚੇ । ਆਪ ਦੇ ਦਰਸ਼ਨ ਕਰਕੇ ਉਹ ਗਦਗਦ ਹੋਏ ਅਤੇ ਪੂਰਨ ਪੁਰਖ ਸਮਝ ਕੇ ਆਪ ਦੀ ਉਸਤਤ ਵਿਚ ਸਵੱਈਏ ਉਚਾਰੇ। ਇਸ ਨਾਲ ਸਿੱਖ ਸ਼ਰਧਾਲੂ ਪ੍ਰਿਥੀ ਚੰਦ ਤੋਂ ਸ਼ਦਾ ਲਈ ਟੁੱਟ ਗਏ ਅਤੇ ਉਸ ਦੇ ਗੁਰੂ ਵਿਰੋਧੀ ਪ੍ਰਚਾਰ ਦੀ ਨਿਖੇਧੀ ਕਰਨ ਲੱਗ ਪਏ । ਇਹ ਸਵੱਈਏ 'ਆਦਿ ਗ੍ਰੰਥ' ਵਿਚ ਦਰਜ ਹਨ ।

ਗੁਰਿਆਈ ਮਿਲਣ ਮਗਰੋਂ ਜਦ ਆਪ ਗੋਇੰਦਵਾਲ ਤੋਂ ਵਾਪਸ ਗੁਰੂ ਚੱਕ ਆਏ ਤਾਂ ਪ੍ਰਿਥੀਚੰਦ ਨੇ ਸ਼ਹਿਰ ਦੇ ਆਰਥਿਕ ਪ੍ਰਬੰਧ ਵਿਚ ਰੁਕਾਵਟਾਂ ਪਾਉਣੀਆਂ ਸ਼ੁਰੂ ਕਰ ਦਿੱਤੀਆਂ । ਚੁੰਗੀ ਦੀ ਰਕਮ ਉਸ ਨੇ ਆਪਣੇ ਪਾਸ ਰੱਖਣੀ ਸ਼ੁਰੂ ਕਰ ਦਿੱਤੀ ਤੇ ਸ਼ਰਧਾਲੂਆਂ ਤੋਂ ਲੰਗਰ ਸਬੰਧੀ ਭੇਟਾ ਵੀ ਆਪ ਹੀ ਲੈਣ ਲੱਗਾ । ਲੰਗਰ ਦੀ ਹਾਲਤ ਤਸੱਲੀਬਖਸ਼ ਨਾ ਰਹੀ । ਇਹ ਵੇਖ ਕੇ ਪ੍ਰਿਥੀਚੰਦ ਦਾ ਹੌਂਸਲਾ ਹੋਰ ਵਧਿਆ ਤੇ ਉਸ ਨੇ ਲੰਗਰ ਦੀ ਮੁਕੰਮਲ ਨਾਕਾਬੰਦੀ ਸ਼ੁਰੂ ਕਰ ਦਿੱਤੀ । ਲਾਲਚੀ ਅਤੇ ਮੌਕਾਪ੍ਰਸਤ ਮਸੰਦ ਵੀ ਪ੍ਰਿਥੀਚੰਦ ਨਾਲ ਮਿਲ ਗਏ । ਉਹ ਸੰਗਤਾਂ ਨੂੰ ਬਹਿਕਾ ਕੇ ਪ੍ਰਿਥੀਚੰਦ ਪਾਸ ਲੈ ਜਾਂਦੇ ਅਤੇ ਸੰਗਤਾਂ ਆਪਣੀ ਦਰਸ਼ਨ-ਭੇਟਾ ਉਥੇ ਦੇ ਆਉਂਦੀਆਂ । ਆਮਦਨ ਦੀ ਥੁੜ੍ਹ ਕਰਕੇ ਲੰਗਰ ਇਕ-ਡੰਗੀ ਹੋ ਗਿਆ ਅਤੇ ਮਿੱਸੀ ਰੋਟੀ ਪੱਕਣ ਲੱਗ ਪਈ । ਸੱਤਾ ਅਤੇ ਬਲਵੰਡ ਰਬਾਬੀ ਆਪ ਦੇ ਕੀਰਤਨੀਏ ਸਨ । ਉਨ੍ਹੀਂ ਦਿਨੀਂ ਸੱਤੇ ਨੇ ਆਪਣੀ ਧੀ ਦੇ ਵਿਆਹ ਲਈ ਆਪ ਪਾਸੋਂ ਮਾਲੀ ਸਹਾਇਤਾ ਮੰਗੀ। ਮਾਲੀ ਔਕੜ ਕਰਕੇ ਗੁਰੂ ਜੀ ਮੰਗ ਪੂਰੀ ਨਾ ਕਰ ਸਕੇ । ਮੌਕਾ-ਸ਼ਨਾਸ ਪ੍ਰਿਥੀਚੰਦ ਨੇ ਉਨ੍ਹਾਂ ਨੂੰ ਵੀ ਬਹਿਕਾ ਕੇ ਕੀਰਤਨ ਕਰਨ ਤੋਂ ਰੋਕ ਦਿੱਤਾ। ਗੁਰੂ ਜੀ ਦੇ ਕਹਿਣ ਅਤੇ ਉਨ੍ਹਾਂ ਦੇ ਘਰ ਚੱਲ ਕੇ ਜਾਣ ਤੇ ਵੀ ਰਬਾਬੀਆਂ ਨੇ ਕੀਰਤਨ ਨਾ ਕੀਤਾ , ਸਗੋਂ ਆਪ ਦੀ ਸ਼ਾਨ ਵਿਚ ਦੁਰਬਚਨ ਕਹੇ। ਇਸ ਦੇ ਸਿੱਟੇ ਵਜੋਂ ਉਨ੍ਹਾਂ ਦੀ ਆਸ ਛੱਡ ਕੇ ਆਪ ਨੇ ਸਿੱਖਾਂ ਨੂੰ ਖ਼ੁਦ ਕੀਰਤਨ ਕਰਨ ਲਈ ਪ੍ਰੇਰਿਆ ਅਤੇ ਇਸ ਤੋਂ ਪਿੱਛੋਂ ਸਿੱਖ ਆਪ ਹੀ ਕੀਰਤਨ ਕਰਨ ਲੱਗ ਪਏ । ਪ੍ਰਸਿੱਧ ਸਿੱਖ ਪ੍ਰਚਾਰਕ ਭਾਈ ਗੁਰਦਾਸ ਉਨ੍ਹੀਂ ਦਿਨੀਂ ਆਗਰੇ ਤੋਂ ਵਾਪਸ ਆਏ ਅਤੇ ਬਾਬਾ ਬੁੱਢਾ ਅਤੇ ਹੋਰ ਮੁਖੀਏ ਸਿੱਖਾਂ ਨਾਲ ਮਿਲ ਕੇ ਉਨ੍ਹਾਂ ਨੇ ਪ੍ਰਿਥੀਚੰਦ ਦੀ ਨਾਕਾਬੰਦੀ ਖ਼ਤਮ ਕਰ ਦਿੱਤੀ । ਇਹ ਨਾਕਾਬੰਦੀ ਅਕਤੂਬਰ, 1581 ਤੋਂ ਅਪ੍ਰੈਲ , 1582 ਈ. ਤੱਕ ਜਾਰੀ ਰਹੀ । ਸੱਤੇ ਅਤੇ ਬਲਵੰਡ ਨੂੰ ਵੀ ਆਪਣੀ ਮੂਰਖਤਾ ਦੀ ਸਮਝ ਆ ਗਈ ਤੇ ਖਿਮਾ ਲਈ ਬੇਨਤੀ ਕਰਨ ਤੇ ਆਪ ਨੇ ਉਨ੍ਹਾਂ ਨੂੰ ਮਾਫ਼ੀ ਦੇ ਦਿੱਤੀ । ਅਪ੍ਰੈਲ 1582 ਵਿਚ ਉਨ੍ਹਾਂ ਦੋਹਾਂ ਨੇ ਗੁਰੂ ਸਾਹਿਬਾਨ ਦੀ ਉਪਮਾ ਵਿਚ ਅੱਠ ਪਉੜੀਆਂ ਦੀ ਇਕ ਵਾਰ ਉਚਾਰੀ ਜਿਸ ਦੀਆਂ ਪਹਿਲੀਆਂ ਤਿੰਨ ਪਉੜੀਆਂ ਬਲਵੰਡ ਦੀਆਂ ਹਨ ਅਤੇ ਅੰਤਲੀਆਂ ਪੰਜ ਸੱਤੇ ਦੀਆਂ ਹਨ ।

ਇਸ ਤੋਂ ਪਿੱਛੋਂ ਆਪ ਨੇ ਅੰਮ੍ਰਿਤਸਰ ਸਰੋਵਰ ਨੂੰ ਪੱਕਾ ਕਰਵਾਇਆ ਅਤੇ ਸ਼ਹਿਰ ਦਾ ਵਿਕਾਸ ਕਰਵਾਇਆ । 1589 ਈ. ਵਿਚ ਇਨ੍ਹਾਂ ਨੇ ਮੀਆਂ ਮੀਰ ਤੋਂ ਹਰਿਮੰਦਰ ਸਾਹਿਬ ਦੀ ਨੀਂਹ ਰਖਵਾਈ। ਬਾਬਾ ਬੁੱਢਾ ਦੇ ਵਰਦਾਨ ਨਾਲ ਆਪ ਦੀ ਪਤਨੀ ਬੀਬੀ ਗੰਗਾ ਦੇਵੀ ਦੀ ਕੁੱਖੋਂ 14 ਜੂਨ 1595 ਨੂੰ ਸ੍ਰੀ ਹਰਿਗੋਬਿੰਦ ਜੀ ਦਾ ਜਨਮ ਹੋਇਆ। ਪ੍ਰਿਥੀਚੰਦ ਆਦਿ ਨੇ ਬਾਲਕ ਹਰਿਗੋਬਿੰਦ ਜੀ ਨੂੰ ਮਾਰਨ ਦੇ ਬਹੁਤ ਯਤਨ ਕੀਤੇ ਪਰ ਅਸਫ਼ਲ ਰਹੇ । ਦਿੱਲੀ ਦੇ ਨਿਵਾਸੀ ਅਤੇ ਅਕਬਰ ਬਾਦਸ਼ਾਹ ਦੇ ਦੀਵਾਨ ਚੰਦੂ ਸ਼ਾਹ ਦੀ ਪੁੱਤਰੀ ਲਈ ਵਰ ਦੀ ਤਲਾਸ਼ ਵਿਚ ਘੁੰਮਦੇ ਪਾਂਧੇ ਅਤੇ ਨਾਈ ਗੁਰੂ - ਚੱਕ (ਅੰਮ੍ਰਿਤਸਰ) ਆਏ ਅਤੇ

ਹਰਿਗੋਬਿੰਦ ਜੀ ਨੂੰ ਯੋਗ ਵਰ ਜਾਣ ਕੇ ਚੰਦੂ ਸ਼ਾਹ ਪਾਸ ਰਿਸ਼ਤਾ ਕਰਨ ਦੀ ਸਲਾਹ ਦੇਣ ਲਈ ਮੁੜ ਗਏ । ਚੰਦੂ ਸ਼ਾਹ ਨੇ ਹੰਕਾਰ-ਵੱਸ, ਗੁਰੂ ਸਾਹਿਬ ਬਾਰੇ ਅਪਮਾਨ ਵਾਲੇ ਸ਼ਬਦ ਕਹੇ ਪਰ ਅੰਤ ਵਿਚ ਨਾਤਾ ਦੇਣਾ ਮੰਨ ਲਿਆ ਗਿਆ। ਜਦ ਗੁਰੂ ਜੀ ਨੂੰ ਚੰਦੂ ਦੇ ਹੰਕਾਰ ਦੀ ਖਬਰ ਸਿੱਖ ਸੰਗਤਾਂ ਨੇ ਦਿੱਤੀ ਤਾਂ ਆਪਨੇ ਰਿਸ਼ਤਾ ਮੋੜ ਦਿੱਤਾ ਅਤੇ ਆਪਣੇ ਸਪੁੱਤਰ ਦਾ ਵਿਆਹ ਦੁਆਬੇ ਦੇ ਡੱਲੇ ਪਿੰਡ ਦੇ ਵਸਨੀਕ ਭਾਈ ਨਾਰਾਇਣ ਦਾਸ ਦੀ ਸਪੁੱਤਰੀ ਦਮੋਦਰੀ ਦੇਵੀ ਨਾਲ 1604 ਈ. ਵਿਚ ਕਰ ਦਿੱਤਾ। ਇਸ ਦੇ ਸਿੱਟੇ ਵਜੋਂ ਚੰਦੂ ਸ਼ਾਹ ਆਪ ਦਾ ਕੱਟੜ ਵੈਰੀ ਬਣ ਗਿਆ । 1604 ਈ. ਵਿਚ ਹੀ ਆਪ ਨੇ ਆਦਿ ਬੀੜ ਨੂੰ ਮੁਕੰਮਲ ਕਰਵਾਇਆ ਤੇ ਉਸੇ ਸਾਲ ਹਰਿਮੰਦਰ ਸਾਹਿਬ ਵਿਚ ਅਸਥਾਪਨ ਕਰਵਾਇਆ । ਬਾਬਾ ਬੁੱਢਾ ਜੀ ਪਹਿਲੇ ਗਰੰਥੀ ਬਣੇ ।

ਸੰਨ 1605 ਵਿਚ ਅਕਬਰ ਬਾਦਸ਼ਾਹ ਦੀ ਮੌਤ ਪਿਛੋਂ ਜਹਾਂਗੀਰ ਨੇ ਰਾਜਗੱਦੀ ਸੰਭਾਲੀ ਪਰ ਉਸ ਦਾ ਪੁੱਤਰ ਖੁਸਰੋ ਬਾਗ਼ੀ ਹੋ ਗਿਆ ਤੇ ਆਗਰੇ ਤੋਂ ਨੱਸਦਾ ਤਰਨ ਤਾਰਨ ਆਇਆ । ਆਪ ਉਦੋਂ ਤਰਨ ਤਾਰਨ ਸਰੋਵਰ ਦੀ ਕਾਰ ਸੇਵਾ ਕਰਵਾ ਰਹੇ ਸਨ । ਸ਼ਰਨ ਆਏ ਨੂੰ ਆਪ ਨੇ ਮਾਲੀ ਸਹਾਇਤਾ ਦਿੱਤੀ । ਇਸ ਕਾਰਨ ਜਹਾਂਗੀਰ ਆਪ ਦਾ ਵੈਰੀ ਬਣ ਗਿਆ । ਇਸ ਘਟਨਾ ਨੇ ਚੰਦੂ ਸ਼ਾਹ ਨੂੰ ਮੌਕਾ ਦਿੱਤਾ । ਉਸ ਨੇ ਆਦਿ ਬੀੜ ਦੇ ਸੰਪਾਦਨ ਬਾਰੇ ਇਸ ਤਰ੍ਹਾਂ ਦੀਆਂ ਗਲਤ ਫ਼ਹਿਮੀਆਂ ਜਹਾਂਗੀਰ ਦੇ ਮਨ ਵਿਚ ਪੈਦਾ ਕਰ ਦਿੱਤੀਆਂ ਕਿ ਉਸ ਵਿਚ ਇਸਲਾਮ ਅਤੇ ਹਜ਼ਰਤ ਮੁਹੰਮਦ ਦੀ ਹਤਕ ਵਾਲੀ ਬਾਣੀ ਲਿਖੀ ਹੈ । ਪੰਜਾਬ ਦੇ ਦੌਰੇ ਤੇ ਆਏ ਜਹਾਂਗੀਰ ਨੇ ਗੁਰੂ ਅਰਜਨ ਦੇਵ ਜੀ ਨੂੰ ਲਾਹੌਰ ਸੱਦ ਕੇ ਆਦਿ ਗਰੰਥ ਦੀ ਪੜਤਾਲ ਕਰਵਾਈ । ਉਸ ਦੀ ਤਸੱਲੀ ਤਾਂ ਹੋ ਗਈ ਪਰ ਉਸ ਨੇ ਵਕਤ ਦੇ ਬਾਦਸ਼ਾਹ ਅਤੇ ਹਜ਼ਰਤ ਮੁਹੰਮਦ ਦੀ ਉਸਤਤ ਬਾਰੇ ਵੀ ਕੁਝ ਬਾਣੀ ਲਿਖਵਾਉਣੀ ਚਾਹੀ । ਗੁਰੂ ਜੀ ਦੇ ਇਨਕਾਰ ਕਰਨ ਤੇ ਬਾਦਸ਼ਾਹ ਨੇ 2 ਲੱਖ ਰੁਪਏ ਜੁਰਮਾਨਾ ਕਰ ਦਿੱਤਾ । ਜੁਰਮਾਨਾ ਨਾ ਦੇਣ ਤੇ ਆਪ ਨੂੰ ਕੈਦੀ ਬਣਾ ਕੇ ਲਾਹੌਰ ਵਿਚ ਚੰਦੂਸ਼ਾਹ ਦੇ ਸਪੁਰਦ ਕਰ ਦਿੱਤਾ ਗਿਆ । ਚੰਦੂ ਸ਼ਾਹ ਨੇ ਆਪਣੀ ਬੇਇੱਜ਼ਤੀ ਦਾ ਬਦਲਾ ਚੁਕਾਉਣ ਲਈ ਪਹਿਲਾਂ ਗੁਰੂ ਜੀ ਦੇ ਨੰਗੇ ਸਰੀਰ ਤੇ ਗਰਮ ਰੇਤ ਪਵਾਈ ਫਿਰ ਉਨ੍ਹਾਂ ਨੂੰ ਉਬਲਦੀ ਦੇਗ ਵਿਚ ਬਿਠਾਇਆ। ਪੰਜ ਦਿਨ ਤੱਕ ਇਹੋ ਜਿਹੇ ਅਕਹਿ ਅਤੇ ਅਸਹਿ ਕਸ਼ਟ ਦਿੱਤੇ ਜਾਂਦੇ ਰਹੇ । ਅੰਤ ਵਿਚ ਉਨ੍ਹਾਂ ਨੂੰ ਗਊ ਦੀ ਖੱਲ ਵਿਚ ਮੜ੍ਹ ਦੇਣ ਦੀ ਧਮਕੀ ਦਿੱਤੀ ਗਈ। ਗੁਰੂ ਜੀ ਨੇ ਰਾਵੀ ਵਿਚ ਇਸ਼ਨਾਨ ਦੀ ਆਗਿਆ ਮੰਗੀ। ਹਥਿਆਰਬੰਦ ਸਿਪਾਹੀਆਂ ਦੀ ਨਿਗਰਾਨੀ ਹੇਠ ਆਪਣੇ ਪੰਜ ਸਿੱਖਾਂ ਸਮੇਤ ਆਪ ਇਸ਼ਨਾਨ ਕਰਨ ਗਏ ਅਤੇ ਉਥੇ ਹੀ 30 ਮਈ, 1606 (ਮੁਤਾਬਕ 2 ਹਾੜ 1663 ਬਿ.) ਨੂੰ 43 ਸਾਲ 1 ਮਹੀਨਾ 15 ਦਿਨ ਦੀ ਉਮਰ ਭੋਗ ਕੇ ਅਤੇ ਆਪਣੇ ਸਪੁੱਤਰ ਸ੍ਰੀ ਹਰਿਗੋਬਿੰਦ ਜੀ ਨੂੰ ਗੁਰਿਆਈ ਸੌਂਪ ਕੇ ਅੰਤਰ ਧਿਆਨ ਹੋ ਗਏ । ਉਸ ਥਾਂ ਤੇ ਲਾਹੌਰ ਲਾਗੇ ਹੁਣ ਗੁਰੂਦੁਆਰਾ ਡੇਹਰਾ ਸਾਹਿਬ ਮੌਜੂਦ ਹੈ ।



ਗੁਰਦਵਾਰਾ ਡੇਹਰਾ ਸਾਹਿਬ ਲਾਹੌਰ

**ਆਪ ਦੇ ਮਹਾਨ ਕੰਮਾਂ ਦਾ ਵੇਰਵਾ ਇੰਜ ਹੈ –** ਆਪ ਨੇ ਗੁਰੂਗੱਦੀ ਸੰਭਾਲਦਿਆਂ ਹੀ ਸਿੱਖੀ ਨੂੰ ਵਿਧੀ ਨਾਲ ਚਲਾਉਣ ਲਈ ਦਸਵੰਧ ਦੀ ਮਰਯਾਦਾ ਤੋਰੀ ਅਤੇ ਮੰਜੀਆਂ ਤੇ ਵਿਸ਼ਵਾਸੀ ਮਸੰਦ ਨਿਯੁਕਤ ਕੀਤੇ । ਸੰਨ 1588 ਵਿਚ ਸੰਤੋਖਸਰ ਸਰੋਵਰ ਪੱਕਾ ਕਰਵਾਇਆ। ਇਸੇ ਸਾਲ ਹਰਿਮੰਦਰ ਸਾਹਿਬ ਦੀ ਨੀਂਹ ਰਖਵਾਈ । ਸੰਨ 1590 ਵਿਚ ਤਰਨ ਤਾਰਨ ਵਾਲਾ ਸਰੋਵਰ ਪੱਕਾ ਕਰਵਾਇਆ ।

ਸੰਨ 1594 ਵਿਚ ਕਰਤਾਰਪੁਰ ਸ਼ਹਿਰ ਵਸਾਇਆ । ਸਿੱਖਾਂ ਲਈ ਗੁਰੂ-ਚੱਕ (ਅੰਮ੍ਰਿਤਸਰ) ਨੂੰ ਸਭ ਤੋਂ ਵੱਡਾ ਧਰਮ ਕੇਂਦਰ ਨਿਸ਼ਚਿਤ ਕੀਤਾ।

ਆਪ ਦੀ ਸਭ ਤੋਂ ਵੱਡੀ ਦੇਣ 'ਆਦਿ ਬੀੜ' ਹੈ । ਗੁਰਬਾਣੀ ਅਤੇ ਭਗਤ ਬਾਣੀ ਦਾ ਸੰਗ੍ਰਹਿ ਸ੍ਰੀ ਗੁਰੂ ਨਾਨਕ ਦੇਵ ਤੋਂ ਹੀ ਸ਼ੁਰੂ ਹੋ ਗਿਆ ਸੀ । ਉਹੋ ਬਾਣੀ ਗੁਰੂ ਅਮਰਦਾਸ ਤੱਕ ਗੁਰੂ ਅੰਗਦ ਦੇਵ ਰਾਹੀਂ ਪਹੁੰਚੀ । ਗੁਰੂ ਅਮਰਦਾਸ ਨੇ ਆਪਣੇ ਪੋਤਰੇ (ਬਾਬਾਮੋਹਨ ਦੇ ਪੁੱਤਰ) ਸਹੰਸਰ ਰਾਮ ਤੋਂ ਇਸ ਤਰ੍ਹਾਂ ਪ੍ਰਾਪਤ ਹੋਈ ਬਾਣੀ ਨੂੰ ਆਪਣੀ ਬਾਣੀ ਸਮੇਤ ਦੋ ਸੰਚੀਆਂ ਵਿਚ ਲਿਖਵਾਇਆ । ਇਹ ਕੰਮ ਦੋ ਸਾਲਾਂ (1570-1572) ਵਿਚ ਸੰਪੂਰਨ ਕੀਤਾ। ਇਹ ਸੰਚੀਆਂ ਗੋਇੰਦਵਾਲ ਵਾਲੀਆਂ ਸੰਚੀਆਂ ਦੇ ਨਾਂ ਨਾਲ ਮਸ਼ਹੂਰ ਹਨ । ਇਨ੍ਹਾਂ ਵਿਚ ਗੁਰੂ ਨਾਨਕ ਦੇਵ, ਗੁਰੂ ਅੰਗਦ ਦੇਵ, ਗੁਰੂ ਅਮਰਦਾਸ ਅਤੇ ਭਗਤ ਕਬੀਰ, ਨਾਮਦੇਵ, ਤ੍ਰਿਲੋਚਨ, ਸੈਣ , ਰਵੀਦਾਸ ਅਤੇ ਜੈ ਦੇਵ ਭਗਤਾਂ ਦੀ ਬਾਣੀ ਚੌਦਾਂ ਰਾਗਾਂ ਵਿਚ ਇਕੱਤਰ ਹੈ । ਇਹ ਪੋਥੀਆਂ ਗੁਰੂ ਅਮਰ ਦਾਸ ਜੀ ਦੇ ਪੁੱਤਰ ਬਾਬਾ ਮੋਹਰੀ ਜੀ ਪਾਸ ਹੀ ਰਹੀਆਂ, ਜਿਨ੍ਹਾਂ ਨੂੰ ਪ੍ਰਾਪਤ ਕਰਨ ਦਾ ਉਪਰਾਲਾ ਗੁਰੂ ਜੀ ਨੇ ਕੀਤਾ ਅਤੇ ਆਪਣੇ ਪਿਤਾ ਗੁਰੂ ਰਾਮ ਦਾਸ ਜੀ ਦੀ ਬਾਣੀ, ਆਪਣੀ ਬਾਣੀ, ਹੋਰ ਪ੍ਰਾਪਤ ਹੋਈ ਗੁਰਬਾਣੀ ਤੇ ਭਗਤ-ਬਾਣੀ ਨੂੰ ਇਕੱਤਰ ਕਰਵਾ ਕੇ ਆਪ ਨੇ ਭਾਈ ਗੁਰਦਾਸ ਰਾਹੀਂ ਇਸ ਦੀ ਇਕ ਬੀੜ ਬਣਵਾਈ ਤੇ ਸਾਰੀ ਬਾਣੀ ਨੂੰ ਅਨੁਕੂਲ ਰਾਗਾਂ ਅਧੀਨ ਉਸ ਵਿਚ ਦਰਜ ਕਰਵਾਇਆ । ਆਪਣੇ ਹੋਰਨਾਂ ਭਗਤਾਂ ਦੀ ਬਾਣੀ ਨੂੰ ਵੀ ਇਕੱਠਾ ਕਰਵਾਇਆ ਅਤੇ ਉਸ ਨੂੰ ਪ੍ਰਸੰਗ, ਵਿਸ਼ੇ ਅਤੇ ਰਾਗ ਅਨੁਸਾਰ ਦਰਜ ਕਰਵਾਕੇ ਆਪਣੀ ਉਦਾਰਤਾ ਦਾ ਸਬੂਤ ਦਿੱਤਾ। ਆਪ ਨੇ ਭਗਤ-ਬਾਣੀ ਵਿਚ ਗੁਰਮਤ ਨਾਲ ਮੇਲ ਨਾ ਖਾਂਦੇ ਪ੍ਰਸੰਗਾਂ ਉਪਰ ਆਪਣੀ ਟਿੱਪਣੀ ਆਦਿ ਵੀ ਦਿੱਤੀ ਤਾਂ ਜੋ ਵਿਅਰਥ ਸ਼ੰਕੇ ਉਤਪੰਨ ਨਾ ਹੋਣ। ਆਪ ਨੇ ਸ਼ਬਦ-ਜੋੜਾਂ ਨੂੰ ਵੀ ਇਕਰੂਪ ਕੀਤਾ । ਗੁਰੂ ਗ੍ਰੰਥ ਸਾਹਿਬ ਆਪ ਦੀ ਅਦੁੱਤੀ ਵਿਦਵਤਾ ਅਤੇ ਸੁਚੱਜੀ ਸੰਪਾਦਨਾ ਦਾ ਸਬੂਤ ਹੈ ।

ਗੁਰੂ ਗ੍ਰੰਥ ਸਾਹਿਬ ਵਿਚ ਸਭ ਤੋਂ ਵੱਧ ਬਾਣੀ ਆਪ ਜੀ ਦੀ ਹੀ ਹੈ । ਆਪ ਦੇ ਕੁੱਲ 2218ਸ਼ਬਦ ਹਨ । ਆਪ ਦੀ ਬਾਣੀ ਅਧਿਆਤਮਕ ਅਤੇ ਰਹੱਸਵਾਦੀ ਅਨੁਭਵਾਂ ਦਾ ਸਾਕਾਰ ਰੂਪ ਹੈ ਅਤੇ ਇਸ ਵਿਚ ਕਮਾਲ ਇਹ ਹੈ ਕਿ ਗੰਭੀਰ ਰਹੱਸਵਾਦੀ ਭਾਵਾਂ ਨੂੰ ਆਪ ਨੇ ਬੜੇ ਸੌਖੇ ਅਤੇ ਸਰਲ ਢੰਗ ਨਾਲ ਪੇਸ਼ ਕੀਤਾ ਹੈ । ਪਰਮਾਤਮਾ ਦਾ ਪ੍ਰੇਮ, ਸਹਿਜ-ਭਗਤੀ, ਕੀਰਤਨ, ਨਾਮ-ਸਿਮਰਨ, ਭਾਣਾ, ਬਿਰਹਾ, ਸੇਵਾ ਆਦਿ ਆਪ ਦੀ ਬਾਣੀ ਦੇ ਪ੍ਰਮੁੱਖ ਵਿਸ਼ੇ ਹਨ । ਭਾਣਾ ਮੰਨਣ ਦਾ ਸਿਖਰ ਆਪ ਦੀ ਸ਼ਹਾਦਤ ਤੋਂ ਚੰਗੀ ਤਰ੍ਹਾਂ ਸਪੱਸ਼ਟ ਹੋ ਜਾਂਦਾ ਹੈ । ਰਾਗ- ਨਿਪੁੰਨਤਾ ਅਤੇ ਰਾਗ-ਅਨੁਕੂਲਤਾ ਇਨ੍ਹਾਂ ਦੀ ਬਾਣੀ ਵਿਚ ਹਰ ਥਾਂ ਵੇਖੀ ਜਾ ਸਕਦੀ ਹੈ । ਰਾਗਾਂ ਤੋਂ ਛੁੱਟ ਰਾਗਣੀਆਂ, ਧੁਨੀਆਂ ਆਦਿ ਦਾ ਵੀ ਆਪ ਨੂੰ ਭਰਪੂਰ ਗਿਆਨ ਸੀ। ਆਪ ਨੇ ਬਾਰਾਮਾਂਹ, ਵਾਰ, ਕਾਫੀ, ਅਲਾਹੁਣੀਆਂ, ਪੱਟੀ, ਦੁਪਦਾ, ਚਉਪਦਾ, ਅਸ਼ਟਪਦੀ, ਕਰਹਲੇ ਆਦਿ ਘਰੋਗੀ ਅਤੇ ਲੋਕ-ਪੱਧਰ ਦੇ ਵਾਤਾਵਰਨ ਵਾਲੇ ਛੰਦਾਂ ਅਤੇ ਕਾਵਿ-ਰੂਪਾਂ ਰਾਹੀਂ ਆਪਣੇ ਅਧਿਆਤਮਕ ਵਿਚਾਰ ਪਰਗਟ ਕੀਤੇ ਹਨ । ਆਪ ਨੇ ਸੁਖਮਨੀ, ਬਾਵਨ-ਅੱਖਰੀ, ਬਾਰਾਮਾਂਹ (ਮਾਝ ਰਾਗ) ਅਤੇ 7 ਵਾਰਾਂ (ਗਉੜੀ,ਗੁਜਰੀ, ਜੈਤਸਰੀ, ਰਾਮਕਲੀ, ਮਾਰੂ ਅਤੇ ਬਸੰਤ ਰਾਗਾਂ ਵਿਚ) ਆਦਿ ਕਈ ਲੰਬੀਆਂ ਰਚਨਾਵਾਂ ਵੀ ਦਿੱਤੀਆਂ ਹਨ । 'ਸੁਖਮਨੀ' ਆਪ ਦਾ ਸ਼ਾਹਕਾਰ ਹੈ । ਆਪ ਦੇ ਵਿਚਾਰਾਂ ਅਤੇ ਸ਼ੈਲੀ ਵਿਚ ਪਰਸਪਰ ਅਨੁਕੂਲਤਾ ਅਤੇ ਇਕਸਾਰਤਾ ਹੈ; ਜਿਹੋ ਜਿਹੇ ਅਨੁਭਵ ਹਨ, ਉਹੋ ਜਿਹੇ ਸੁੰਦਰ ਸ਼ਬਦ-ਚਿੱਤਰ ਅਤੇ ਅਲੰਕਾਰ ਹਨ । ਆਪ ਦੀ ਸ਼ੈਲੀ ਵਿਆਖਿਆਤਮਕ ਅਤੇ ਵਿਸਤਾਰ-ਭਰਪੂਰ ਹੈ । ਆਮ ਜੀਵਨ ਦੇ ਰੂਪਕ ਵਰਤ ਕੇ ਆਪ ਨੇ ਜਨਤਾ ਨੂੰ ਧਰਮ ਅਤੇ ਭਗਤੀ ਵੱਲ ਪ੍ਰੇਰਿਆ ਹੈ। ਵਿਵਹਾਰਕ ਜੀਵਨ ਵਿਚ ਸੁਹਾਗਣ, ਦੁਹਾਗਣ, ਧਨ-ਪਿਰ ਪ੍ਰੀਤ, ਪੇਕੇ, ਸਹੁਰੇ ਆਦਿ ਪੇਂਡੂ ਜੀਵਨ ਵਿਚੋਂ ਕੁਦਰਤੀ ਵਾਤਾਵਰਨ ਅਤੇ ਕਿਰਸਾਨੀ ਕਿੱਤੇ ਦੇ ਕਈ ਸ਼ਬਦ ,ਜੀਵਨ ਦੇ ਹੋਰਨਾਂ ਪੱਖਾਂ ਨਾਲ ਸਬੰਧਤ ਸੌਦਾ,ਲਾਹਾ, ਤੋਟਾ, ਮੱਲ, ਅਖਾੜਾ, ਛਿੰਝ, ਮੇਲੇ, ਖੇਡਾਂ, ਤੇਲ,, ਬੱਤੀ, ਚੱਪੂ,ਰਤਨ, ਤਿਲ, ਬੁਆੜ, ਹਰਨ, ਅੰਗੂਰੀ, ਅੰਜਣ ਆਦਿ ਉਪਮਾਵਾਂ ਦੇ ਆਧਾਰ ਤੇ ਰੂਪਕ ਬੰਨ੍ਹੇ ਹਨ । ਆਪ ਦੀ ਬੋਲੀ ਦਾ ਸਮੁੱਚਾ ਰੂਪ ਉਸ ਵੇਲੇ ਦੀ ਸਾਧ ਭਾਖਾ ਲੱਦੀ ਪੂਰਬੀ ਪੰਜਾਬੀ ਹੈ । ਬਾਂਗਰੂ ਅਤੇ ਬ੍ਰਜ ਭਾਸ਼ਾ ਦੇ ਅੰਸ਼ ਵੀ ਵਿਚ ਵਿਚ ਮਿਲਦੇ ਹਨ । ਕਿਤੇ ਕਿਤੇ ਸੰਸਕ੍ਰਿਤ ਦੀ ਅਧਿਆਤਮਕ ਵਿਸ਼ੇ ਨਾਲ ਸਬੰਧਤ ਪਰਿਭਾਸ਼ਕ ਸ਼ਬਦਾਵਲੀ ਵੀ ਨਜ਼ਰ ਆਉਂਦੀ ਹੈ । ਭਾਵਾਂ ਨੂੰ ਪਰਗਟ ਕਰਨ ਲਈ ਆਪ ਦੀ ਬੋਲੀ ਪੂਰੀ ਤਰ੍ਹਾਂ ਸਮਰਥ ਪ੍ਰਸੰਗ ਅਨੁਕੂਲ ਹੈ ।

ਹ. ਪੁ.- ਦੀ ਸਿੱਖ ਰਿਲੀਜਨ-ਮੈਕਾਲਿਫ; ਪ੍ਰਾਚੀਨ ਪੰ. ਪ੍ਰ. ਮਹਿਮਾ ਪ੍ਰਕਾਸ਼-ਸਰੂਪ ਦਾਸ ਭੱਲਾ; ਬੰਸਾਵਲੀਨਾਮਾਂ ਪਾਤਸ਼ਾਹੀਆਂ ਦਸ-ਕੇਸਰ ਸਿੰਘ ਛਿੱਬਰ; ਗ. ਪ੍ਰ. ਸੂ. ਗ੍ਰੰ. ਟ੍ਰਾਂਸਫਰਮੇਸ਼ਨ ਆਫ ਸਿਖਿਜ਼ਮ-ਡਾ. ਗੋਕਲ ਚੰਦ ਨਾਰੰਗ; ਮ. ਕੋ.; ਪੰਜਾਬੀ ਦੁਨੀਆ (ਗੁਰੂ ਅਰਜਨ ਅੰਕ)।

**ਅਰਜਾਸਪ** : ਇਹ ਤੂਰਾਨ ਦੇ ਬਾਦਸ਼ਾਹ ਅਫ਼ਰਾਸਿਯਾਬ ਦਾ ਪੋਤਰਾ ਸੀ । ਈਰਾਨ ਦੇ ਬਾਦਸ਼ਾਹ ਗੁਸ਼ਤਾਸਪ ਨੇ ਜ਼ਰਤੁਸ਼ਤ ਦਾ ਅੱਗ-ਪੂਜਾ ਵਾਲਾ ਮਜ਼ਹਬ ਅਖ਼ਤਿਆਰ ਕਰਕੇ ਆਪਣੀ ਪਰਜਾ ਨੂੰ ਵੀ ਅੱਗ ਪੂਜਕ ਬਣਨ ਲਈ ਪ੍ਰੇਰਿਆ । ਅਰਜਾਸਪ ਨੇ ਗੁਸ਼ਤਾਸਪ ਨੂੰ ਆਪਣੇ ਵੱਡੇ ਵਡੇਰਿਆਂ ਦੇ ਮਜ਼ਹਬ ਦੇ ਵਾਪਸ ਆਉਣ ਲਈ ਲਿਖਿਆ। ਗੁਸ਼ਤਾਸਪ ਦੇ ਨਾਂਹ ਕਰਨ ਤੇ ਅਰਜਾਸਪ ਫ਼ੌਜ ਲੈ ਕੇ ਚੜ੍ਹ ਆਇਆ। ਲੜਾਈ ਵਿਚ ਪਹਿਲਾਂ ਗੁਸ਼ਤਾਸਪ ਦਾ ਭਰਾ ਮੋਇਆ, ਫਿਰ ਅਰਜਾਸਪ ਦਾ ਪੁੱਤਰ , ਗੁਸ਼ਤਾਸਪ ਦੇ ਪੁੱਤਰ ਅਸਫ਼ੰਦਯਾਰ ਦੇ ਹੱਥੋਂ ਕਤਲ ਹੋਇਆ। ਅਰਜਾਸਪ ਭੱਜਕੇ ਆਪਣੇ ਦੇਸ਼ ਜਾ ਵੜਿਆ । ਕੁਝ ਚਿਰ ਪਿੱਛੋਂ ਗੁਸ਼ਤਾਸਪ ਨੇ ਆਪਣੇ ਪੁੱਤਰ ਅਸਫ਼ੰਦਯਾਰ ਨੂੰ ਕੈਦ ਕਰ ਦਿੱਤਾ। ਅਰਜਾਸਪ ਮੌਕਾ ਤਾੜ ਕੇ ਫਿਰ ਈਰਾਨ ਤੇ ਚੜ੍ਹ ਆਇਆ ਅਤੇ ਗੁਸ਼ਤਾਸਪ ਨੇ ਅਸਫ਼ੰਦਯਾਰ ਨੂੰ ਕੈਦੋਂ ਕੱਢਿਆ ਤੇ ਉਸ ਨੂੰ ਅਰਜਾਸਪ ਪਾਸੋਂ ਆਪਣੀ ਭੈਣ ਨੂੰ ਛੁਡਾ ਲਿਆਉਣ ਲਈ ਘੱਲਿਆ । ਅਸਫ਼ੰਦਯਾਰ ਵਣਜਾਰੇ ਦੇ ਭੇਸ ਵਿਚ ਅਰਜਾਸਪ ਕੋਲ ਪਹੁੰਚਿਆ ਤੇ ਉਸ ਨੂੰ ਕਤਲ ਕਰਕੇ ਆਪਣੀ ਭੈਣ ਨੂੰ ਛੁਡਾ ਲਿਆਇਆ ।

ਹ. ਪੁ.–ਨਾਸਾ–ਇ-ਖੁਸਰਵਾਂ (ਉਰਦੂ ਅਨੁਵਾਦ)–ਪ੍ਰਕਾਸ਼ਕ ਮੁਨਸ਼ੀ ਨਵਲ ਕਿਸ਼ੋਰ, ਲਖਨਊ; ਫਾਰਸ ਦਾ ਇਤਿਹਾਸ (ਅੰਗਰੇਜ਼ੀ,–ਸਰ ਜੌਹਨ ਮੈਲਕਮ); ਲਿ. ਹਿ. ਪਰ.–ਬ੍ਰਾਊਨ ।

–ਪਿਆਰ ਸਿੰਘ

**ਅਰਜੁਨ** : ਇਹ ਮਹਾਂਭਾਰਤ ਦਾ ਜੋਧਾ ਸੀ । ਮਹਾਂਭਾਰਤ ਅਨੁਸਾਰ ਇਹ ਮਹਾਰਾਜ ਪਾਂਡੂ ਦੀ ਵੱਡੀ ਰਾਣੀ ਅਤੇ ਸ੍ਰੀ ਕ੍ਰਿਸ਼ਨ ਜੀ ਦੀ ਭੂਆ ਕੁੰਤੀ ਦਾ, ਇੰਦਰ ਤੋਂ ਪੈਦਾ ਹੋਇਆ ਤੀਜਾ ਪੁੱਤਰ ਸੀ। ਕੁੰਤੀ ਦਾ ਦੂਜਾ ਨਾਮ ਪ੍ਰਿਥਾ ਸੀ ਜਿਸ ਕਰਕੇ ਅਰਜੁਨ ਨੂੰ ਪਾਰਥ ਦੇ ਨਾਂ ਨਾਲ ਵੀ ਸੱਦਿਆ ਜਾਂਦਾ ਹੈ । ਪਾਂਡੂ ਦੇ ਪੰਜਾਂ ਪੁੱਤਰਾਂ ਵਿਚੋਂ ਅਰਜੁਨ ਵਰਗਾ ਤੀਰ-ਅੰਦਾਜ਼ ਅਤੇ ਬਹਾਦਰ ਕੋਈ ਵੀ ਨਹੀ ਸੀ । ਇਹ ਆਪਣਾ 'ਗਾਂਡੀਵ' ਨਾਂ ਦਾ ਧਨੁਖ ਖੱਬੇ ਹੱਥ ਨਾਲ ਵੀ ਚਲਾ ਸਕਦਾ ਸੀ । ਸ਼ਸਤਰ-ਵਿੱਦਿਆ ਵਿਚ ਇਸ ਦਾ ਗੁਰੂ ਦਰੋਣਾਚਾਰੀਆ ਸੀ ਜਿਸ ਪਾਸੋਂ

ਇਸਨੇ ਤੀਰ-ਅੰਦਾਜ਼ੀ ਸਿੱਖੀ । ਇਸ ਨੇ ਦਰੋਪਦੀ ਦੇ ਸਵੰਬਰ ਵਿਚ ਸ਼ਸਤਰ-ਵਿੱਦਿਆ ਦੇ ਬਹੁਤ ਕਮਾਲ ਵਿਖਾਏ ਅਤੇ ਦਰੋਪਦੀ ਨੂੰ ਜਿੱਤ ਲਿਆ । ਮਹਾਂਭਾਰਤ ਵਿਚ ਅਰਜੁਨ ਦੀ ਭਾਰਤ ਦੇ ਉੱਤਰੀ ਇਲਾਕਿਆਂ ਦੀ ਜਿੱਤ ਅਤੇ ਬਹੁਤ ਸਾਰੀ ਦੌਲਤ ਪ੍ਰਾਪਤ ਕਰਨ ਦਾ ਜ਼ਿਕਰ ਹੈ । ਇਸੇ ਲਈ ਸ਼ਾਇਦ ਇਸ ਦਾ ਨਾਮ 'ਧੰਨਜਯ'ਮਸ਼ਹੂਰ ਹੋ ਗਿਆ । ਦੁਰਯੋਧਨ ਦੇ ਮਾਮੇ ਸ਼ਕੁਨੀ ਵੱਲੋਂ ਜੂਏ ਵਿਚ ਕੀਤੇ ਗਏ ਛਲ ਕਾਰਨ ਹਾਰ ਹੋਣ ਤੇ ਆਪਣੇ ਭਰਾਵਾਂ ਨਾਲ ਇਹ ਵੀ ਬਨਵਾਸ ਗਿਆ ਅਤੇ ਇਸ ਨੇ ਵਿਰਾਟਨਗਰ ਵਿਚ ਇਕ ਸਾਲ ਅਗਿਆਤਵਾਸ ਦਾ ਜੀਵਨ ਬਿਤਾਇਆ । ਵਿਰਾਨਗਰ ਵਿਚ ਆਪਣਾ ਨਾ ਬ੍ਰਿਹੰਨਲਾ ਰੱਖ ਕੇ ਇਸ ਨੇ ਰਾਜ ਕੁਮਾਰੀ 'ਉਤਰਾ'ਨੂੰ ਨ੍ਰਿਤ-ਕਲਾ ਸਿਖਾਈ। ਅਸਤਰ ਵਿੱਦਿਆ ਦੇ ਨਾਲ ਨਾਲ ਕੋਮਲ ਕਲਾ ਦਾ ਗਿਆਨ ਇਸ ਦੀ ਬਹੁਪੱਖੀ ਸ਼ਖਸੀਅਤ ਦਾ ਪਤਾ ਦਿੰਦਾ ਹੈ । ਕ੍ਰਿਸ਼ਨ ਦੀ ਭੈਣ ਸੁਭੱਦਰਾ ਨੂੰ ਹਰ ਕੇ ਉਸ ਨਾਲ ਇਸ ਨੇ ਵਿਆਹ ਕੀਤਾ ਅਤੇ ਸੁਭੱਦਰਾ ਤੋਂ ਇਸ ਦੇ ਘਰ ਬੀਰ ਪੁੱਤਰ ਅਭਿਮਨਯੂ ਪੈਦਾ ਹੋਇਆ ।

ਮਹਾਂਭਾਰਤ ਦੇ ਸ਼ੁਰੂ ਵਿਚ ਕੁਰੂਕਸ਼ੇਤਰ ਦੇ ਮੈਦਾਨ ਵਿਚ ਇਕੱਠੇ ਹੋਏ ਆਪਣੇ ਸਾਕਾਂ ਸਬੰਧੀਆ ਨੂੰ ਵੇਖਕੇ ਅਰਜੁਨ ਦਾ ਮਨ ਯੁੱਧ ਤੋਂ ਉਪਰਾਮ ਹੋ ਗਿਆ ਸੀ । ਇਹ ਵੇਖਕੇ ਕ੍ਰਿਸ਼ਨ ਜੀ ਨੇ 'ਸ੍ਰੀਮਦ ਭਾਗਵਤ ਗੀਤਾ' ਦੇ ਉਪਦੇਸ਼ ਨਾਲ ਇਸ ਨੂੰ ਮੋਹ ਦੇ ਬੰਧਨ ਵਿਚੋਂ ਕਢਿਆ ਸੀ। ਅੰਗ-ਦੇਸ਼ ਦਾ ਰਾਜਾ, ਦੁਰਯੋਧਨ ਦਾ ਪਰਮ ਮਿੱਤਰ ਸੂਰਬੀਰ ਕਰਣ ਇਸ ਦਾ ਬਹੁਤ ਹੀ ਵਿਰੋਧੀ ਸੀ, ਜਿਸ ਨੂੰ ਮਾਰ ਕੇ ਇਸ ਨੇ ਜਿੱਤ ਪ੍ਰਾਪਤ ਕੀਤੀ । ਭੀਸ਼ਮ ਪਿਤਾਮਾ, ਦਰੋਣਾਚਾਰੀਆ ਆਦਿ ਉੱਘੇ ਸੂਰਬੀਰਾਂ ਨੂੰ ਜਿੱਤਣਾ ਅਰਜੁਨ ਦੀ ਕਮਾਲ ਦੀ ਬੀਰਤਾ, ਉਤਸ਼ਾਹ ਅਤੇ ਵਿਸ਼ੇਸ਼ ਕਰਕੇ ਹਥਿਆਰ ਚਲਾਉਣ ਵਿਚ ਕਮਾਲ ਦਾ ਸਬੂਤ ਹਨ । ਇਹ ਕ੍ਰਿਸ਼ਨ ਜੀ ਦਾ ਖਾਸ ਮਿੱਤਰ ਅਤੇ ਸਬੰਧੀ ਸੀ । ਕ੍ਰਿਸ਼ਨ ਜੀ ਦੇ ਸੁਰਗਵਾਸ ਹੋਣ ਪਿਛੋਂ ਵੀ ਇਹ ਜੀਉਂਦਾ ਸੀ ਅਤੇ ਯਾਦਵ-ਕੁਲ ਦੀਆਂ ਇਸਤਰੀਆਂ ਨੂੰ ਜਦੋਂ ਇਹ ਦੁਆਰਕਾ ਪੁਹੰਚਾ ਰਿਹਾ ਸੀ ਤਾਂ ਅਭੀਰਾਂ ਨੇ ਰਾਹ ਵਿਚ ਹੀ ਇਨ੍ਹਾਂ ਨੂੰ ਲੁੱਟ ਲਿਆ (ਭਾਗਵਤ,ਪਹਿਲਾ ਸਕੰਧ, ਪੰਜਵਾ ਅਧਿਆਏ)। ਮਹਾਂਭਾਰਤ ਦੇ ਯੁੱਧ ਪਿਛੋਂ ਆਪਣੇ ਪੋਤਰੇ ਪ੍ਰੀਕਸ਼ਤ ਨੂੰ ਰਾਜ ਸੌਂਪ ਕੇ ਆਪਣੇ ਭਰਾਵਾਂ ਨਾਲ ਇਹ ਹਿਮਾਲਾ ਪਹਾੜਾਂ ਵਿਚ ਚਲਾ ਗਿਆ ਅਤੇ ਬਰਫ਼ ਵਿਚ ਦਬ ਕੇ ਮਰ ਗਿਆ ।

**ਅਰਜੁਨ (ਬ੍ਰਿਛ)** : ਇਹ ਕੰਬਰੀਟੇਸੀ ਕੁਲ ਨਾਲ ਸਬੰਧਤ ਇਕ ਰੁੱਖ ਹੈ, ਜਿਸ ਦਾ ਬਨਸਪਤੀ-ਵਿਗਿਆਨਕ ਨਾਂ ਟਰਮੀਨੇਲੀਆ ਅਰਜੁਨਾ ਹੈ। ਇਸ ਦਾ ਨਾਂ ਸੰਸਕ੍ਰਿਤ ਅਤੇ ਬੰਗਲਾ ਦੋਹਾਂ ਵਿਚ ਇਹੋ ਹੈ । ਸੰਸਕ੍ਰਿਤ ਵਿਚ ਅਰਜੁਨ ਦਾ ਅਰਥ 'ਚਿੱਟਾ' ਹੈ ।

ਇਸ ਦੇ ਰੁੱਖ ਜੰਗਲਾਂ ਵਿਚ 18ਤੋਂ 24ਮੀ. ਤੱਕ ਉੱਚੇ ਦਰਿਆਵਾਂ ਦੇ ਕੰਢਿਆਂ ਉੱਤੇ ਦੱਖਣੀ- ਭਾਰਤ ਤੋਂ ਅਵਧ ਤੱਕ ਅਤੇ ਇਸੇ ਤਰ੍ਹਾਂ ਬਰ੍ਹਮਾ ਅਤੇ ਲੰਕਾ ਵਿਚ ਵੀ ਮਿਲਦੇ ਹਨ । ਇਸ ਦੇ ਪੱਤੇ 10 ਸੈ. ਮੀ. ਤੱਕ ਚੌੜੇ ਅਤੇ 25 ਸੈ. ਮੀ. ਤੱਕ ਲੰਬੇ ਹੁੰਦੇ ਹਨ ਅਤੇ ਇਨ੍ਹਾਂ ਦੇ ਪਿੱਛੇ ਦੋ ਗੰਢਾਂ (glands) ਜਿਹੀਆਂ ਹੁੰਦੀਆਂ ਹਨ । ਆਮ ਤੌਰ ਤੇ ਪੱਤੇ ਗੋਲ ਤੇ ਅੱਧੀ ਇੰਚ ਆਹਮੋ ਸਾਹਮਣੇ ਹੁੰਦੇ ਹਨ । ਇਹ ਪੱਤੇ ਰੇਸ਼ਮ ਦੇ ਕੀੜਿਆਂ ਨੂੰ ਖੁਆਏ ਜਾਂਦੇ ਹਨ । ਇਸ ਦੇ ਫੁੱਲ ਬਹੁਤ ਛੋਟੇ ਅਤੇ ਚਿੱਟੇ ਰੰਗ ਦੇ ਹੁੰਦੇ ਹਨ, ਜੋ ਪੀਲੀ ਭਾਹ ਮਾਰਦੇ ਹਨ । ਫੁੱਲ ਵਿਚ ਰੰਗਦਾਰ ਪੱਤੀਆਂ ਨਹੀਂ ਹੁੰਦੀਆਂ ਤੇ ਹਰੀ-ਪੱਤੀ-ਪੁੰਜ ਦੇ ਉੱਤੇ ਜਾ ਕੇ ਪੰਜ ਭਾਗ ਹੋ ਜਾਂਦੇ ਹਨ । ਇਸ ਦੀ ਗੂੰਦ ਵੀ ਚਿੱਟੀ ਹੁੰਦੀ ਹੈ ਜੋ ਖਾਣ ਅਤੇ ਦਵਾਈ ਦੇ ਕੰਮ ਆਉਂਦੀ ਹੈ ਪਰ ਇਸ ਦਾ ਛਿਲਕਾ ਖਾਸ ਤੌਰ ਤੇ ਵਧੇਰੇ ਲਾਭਦਾਇਕ ਹੁੰਦਾ ਹੈ । ਇਸਦੇ ਫ਼ਲ 2.5-5 ਸੈਂ. ਮੀ ਤੱਕ ਲੰਬੇ ਹੁੰਦੇ ਹਨ, ਜਿਨ੍ਹਾਂ ਉਤੇ 3 ਤੋਂ 7 ਸੈਂ. ਮੀ. ਸਖ਼ਤ ਤੇ ਘੱਟ ਚੌੜੇ ਫੰਘ ਹੁੰਦੇ ਹਨ।

ਇਸ ਦੇ ਛਿਲਕੇ ਵਿਚ ਲਗਭਗ 15 ਫੀ ਸਦੀ ਟੈਨਿਨ ਹੁੰਦੀ ਹੈ । ਆਯੁਰਵੈਦਿਕ ਵਿਚ ਇਸ ਦਾ ਕਾਹੜਾ ਨਾਸੂਰ ਅਤੇ ਸੜੇ ਹੋਏ ਥਾਂ ਨੂੰ ਧੋਣ ਲਈ ਵਰਤਦੇ ਹਨ ਅਤੇ ਦਿਲ ਦੀ ਬੀਮਾਰੀ ਸਮੇਂ ਦੁੱਧ ਨਾਲ ਪਿਲਾਉਂਦੇ ਹਨ। ਹੱਡੀ ਟੁੱਟਣ ਅਤੇ ਸੱਟ ਲੱਗਣ ਨਾਲ ਆਸੇ ਪਾਸੇ ਨੀਲ ਪੈ ਜਾਣ ਤੇ ਇਸ ਦੇ ਛਿਲਕੇ ਦਾ ਚੂਰਨ, ਦੁੱਧ ਅਤੇ ਖੰਡ ਦੇ ਸ਼ੀਰੇ ਨਾਲ ਪਿਲਾਇਆ ਜਾਂਦਾ ਹੈ।

ਆਯੁਰਵੈਦਿਕ ਵਿਚ ਅਰਜੁਨ ਨੂੰ ਕੌੜਾ, ਗਰਮ, ਬਲਗ਼ਮ-ਨਾਸ਼ਕ, ਜ਼ਖ਼ਮ ਭਰਨ ਵਾਲਾ, ਪਿੱਤ, ਥਕਾਵਟ ਅਤੇ ਤ੍ਰੇਹ ਦੂਰ ਕਰਨ ਵਾਲਾ ਅਤੇ ਪਿਸ਼ਾਬ ਦੀਆਂ ਬੀਮਾਰੀਆਂ ਲਈ ਲਾਭਦਾਇਕ ਕਿਹਾ ਗਿਆ ਹੈ । ਆਮ ਕਰਕੇ ਆਯੁਰਵੈਦਿਕ ਦੇ ਸਭ ਵਿਦਵਾਨਾਂ ਨੇ ਇਸ ਨੂੰ ਦਿਲ ਦੀ ਬੀਮਾਰੀ ਵਿਚ ਲਾਭਦਾਇਕ ਮੰਨਿਆ ਹੈ ।

ਅਰਜੁਨ ਦੀ ਲੱਕੜੀ ਦੀਆਂ ਬੇੜੀਆ, ਗੱਡੀਆਂ, ਖੇਤੀ ਦੇ ਸੰਦ ਆਦਿ ਬਣਦੇ ਹਨ ਅਤੇ ਛਿਲਕਾ ਰੰਗਾਈ ਦੇ ਕੰਮ ਆਉਂਦਾ ਹੈ।

**ਅਰਟਸਗੇਬਿਰਗ** : ਇਹ ਜਰਮਨੀ ਦੇ ਸੈਕਸਨੀ ਅਤੇ ਚੈਕੋਸਲੋਵਾਕੀਆ ਦੇ ਬੋਹੀਮੀਆ ਵਿਚਕਾਰ ਤਕਰੀਬਨ 161 ਕਿ.ਮੀ.ਲੰਬੀ ਅਤੇ 40 ਕਿ.ਮੀ. ਚੌੜੀ ਇਕ ਪਰਬਤ- ਲੜੀ ਹੈ । ਇਸ ਦੀ ਔਸਤ ਉਚਾਈ 762 ਮੀ. ਅਤੇ ਇਸ ਦੀ ਸਭ ਤੋਂ ਉੱਚੀ ਚੋਟੀ ਕੀਲਬਰਗ ਦੀ ਉਚਾਈ 1,237 ਮੀ. ਹੈ। ਇਥੇ ਸਰਦੀਆਂ ਵਿਚ ਖ਼ੂਬ ਬਰਫ਼ ਪੈਂਦੀ ਹੈ ਪਰ ਗਰਮੀਆਂ ਦਾ ਮੌਸਮ ਬਹੁਤ ਰਮਣੀਕ ਹੁੰਦਾ ਹੈ । ਇਸ ਵਿਚ ਕਿਪਸਡਾਰਫ, ਬੈਰੈਨਫੈਲਸ ਅਤੇ ਓਬਰਵੀ ਸੈਂਥਲ ਵਰਗੀਆਂ ਸੋਹਣੀਆ ਸੈਰਗਾਹਾਂ ਨੇ ਇਸ ਨੂੰ ਚਾਰ ਚੰਨ ਲਾ ਦਿੱਤੇ ਹਨ। ਬੋਹੀਮੀਆ ਦਾ ਸਭ ਤੋਂ ਉੱਚਾ ਸ਼ਹਿਰ ਗੋਟਸਗਾਬ ਇਸੇ ਲੜੀ ਦੇ ਕੀਲਬਰਗ ਅਤੇ ਫਿਲਬਰਗ ਦੇ ਵਿਚਕਾਰ 1,000 ਮੀ. ਦੀ ਉਚਾਈ ਤੇ ਵਾਕਿਆ ਹੈ । ਇਸ ਦੀ ਧਰਤੀ ਵਿਚ ਨੀਸ, ਅਬਰਕ ਅਤੇ ਫਾਈਲਾਈਟ ਬਹੁਤ ਹੈ । ਇਥੇ ਚਾਂਦੀ, ਸ਼ੀਸ਼ਾ ਤਾਂਬਾ, ਕਲੀ, ਨਿਕਲ ਅਤੇ ਕੱਚੇ ਲੋਹੇ ਦੇ ਬਹੁਤ ਭੰਡਾਰ ਹਨ । ਇਸ ਕਾਰਨ ਇਸ ਦਾ ਇਹ ਨਾਂ ਪਿਆ ਹੈ ਕਿਉਂਕਿ ਜਰਮਨ ਭਾਸ਼ਾ ਵਿਚ ਕੱਚੀ ਧਾਤ ਨੂੰ ਅਰੇਟਸ ਤੇ ਪਹਾੜ ਨੂੰ ਗੈਬਿਰਗ ਕਹਿੰਦੇ ਹਨ । ਅੱਜ ਕੱਲ੍ਹ ਰੂਸੀ ਇਥੇ ਯੂਰੇਨੀਅਮ ਕੱਢਣ ਲਈ ਖੁਦਾਈ ਕਰ ਰਹੇ ਹਨ।

**ਅਰੰਡਟ, ਅਰਨਸਟ ਮੋਰਿਟਸ** : ਇਹ ਜਰਮਨੀ ਦਾ ਇਕ ਕਵੀ ਅਤੇ ਦੇਸ਼-ਭਗਤ ਸੀ, ਜਿਸ ਨੇ ਨੈਪੋਲੀਅਨ ਦੇ ਜ਼ਮਾਨੇ ਵਿਚ ਆਪਣੇ ਦੇਸ਼ ਵਿਚ ਕੌਮੀ ਜਾਗ੍ਰਤੀ ਦੇ ਵਿਚਾਰ ਪਰਗਟ ਕੀਤੇ। ਇਸਦਾ ਜਨਮ 26 ਦਸੰਬਰ, 1769 ਨੂੰ ਟਾਪੂ ਰਿਊਜੇਨ ਦੇ ਸ਼ਹਿਰ ਸ਼ੋਰਿਟਸ ਵਿਚ ਹੋਇਆਂ ਜਿਹੜਾ ਉਸ ਸਮੇਂ ਸਵੀਡਨ ਦੇ ਕਬਜ਼ੇ ਵਿਚ ਸੀ ।

ਸੰਨ 1800 ਵਿਚ ਇਹ ਗ੍ਰਿਫਸਵਾਲਟ ਵਿਚ ਇਤਿਹਾਸ ਦਾ ਅਸਿਸਟੈਂਟ ਲੈਕਚਰਾਰ ਲੱਗਿਆ ਅਤੇ ਸੰਨ 1803 ਵਿਚ ਇਸ ਨੇ 'Geramanien and Europa' ਵਿਚ ਫ਼ਰਾਂਸੀਸੀ ਹਮਲੇ ਸਬੰਧੀ ਆਪਣੇ ਵਿਚਾਰ ਪਰਗਟ ਕੀਤੇ । ਇਸੇ ਸਾਲ ਇਸ ਨੇ ਪਾਮਰੇਨੀਆ ਅਤੇ ਰੂਜੈੱਨ ਵਿਚ ਪ੍ਰਚੱਲਤ ਵਗਾਰ ਸਬੰਧੀ ਸ਼ਾਨਦਾਰ ਪੁਸਤਕ 'Versuch einer Geschichteder Leibeigenschaft in pommern und Rugen' ਲਿਖੀ । ਇਨ੍ਹਾਂ ਪੁਸਤਕਾਂ ਦਾ ਇਤਨਾ ਅਸਰ

ਹੋਇਆ ਕਿ ਤਿੰਨ ਸਾਲਾਂ ਮਗਰੋਂ ਸਵੀਡਨ ਦੇ ਬਾਦਸ਼ਾਹ ਗੁਸਤਾਵਸ ਚੌਥੇ ਨੇ ਵਗਾਰ ਖਤਮ ਕਰ ਦਿੱਤੀ । ਸੰਨ 1806 ਵਿਚ ਅਰੰਡਟ 'ਗ੍ਰਾਈਫ਼ਸਵਾਲਟ ਯੂਨੀਵਰਸਿਟੀ' ਵਿਚ ਇਤਿਹਾਸ ਦਾ ਪ੍ਰੋਫ਼ੈਸਰ ਲੱਗਾ ਅਤੇ ਇਥੇ ਹੀ ਇਸ ਨੇ ਆਪਣੀ ਪੁਸਤਕ 'Geist der Zeit' (ਜਿਸ ਦਾ ਅੰਗਰੇਜ਼ੀ ਅਨੁਵਾਦ 'Spirit of the Times' ਹੈ) ਦਾ ਪਹਿਲਾ ਭਾਗ ਪ੍ਰਕਾਸ਼ਿਤ ਕੀਤਾ । ਇਸ ਪੁਸਤਕ ਵਿਚ ਇਸ ਨੇ ਆਪਣੇ ਦੇਸ਼ -ਵਾਸੀਆਂ ਨੂੰ ਫ਼ਰਾਂਸੀਸੀ ਰਾਜ ਤੋਂ ਮੁਕਤੀ ਪਾਉਣ ਲਈ ਵੰਗਾਰਿਆ। ਨੈਪੋਲੀਅਨ ਦੇ ਕਹਿਰ ਤੋਂ ਡਰਦਿਆਂ ਇਸ ਨੂੰ ਸਵੀਡਨ ਵਿਚ ਸ਼ਰਨ ਲੈਣੀ ਪਈ । ਸੰਨ 1809 ਵਿਚ ਸ਼ਟਰਾਲਜ਼ੁੰਟ (Stralsund) ਦੀ ਲੜਾਈ ਵਿਚ ਫ਼ਰਡੀਨੰਡ ਫਾਨ ਸ਼ਿਲ (Ferdinand Von Schill) ਦੀ ਸੂਰਮਿਆਂ ਵਰਗੀ ਮੌਤ ਨੇ ਇਸ ਨੂੰ ਮੁੜ ਜਰਮਨੀ ਆਉਣ ਲਈ ਮਜਬੂਰ ਕੀਤਾ। ਸੰਨ 1812 ਵਿਚ ਸਟਾਈਨ ਨੇ ਇਸ ਨੂੰ ਫ਼ਰਾਂਸ ਵਿਰੁੱਧ ਅੰਤਮ ਘੋਲ ਨੂੰ ਸੰਗਠਤ ਕਰਨ ਵਿਚ ਸਹਾਇਤਾ ਦੇਣ ਲਈ ਸੇਂਟ ਪੀਟਰਜ਼ਬਰਗ ਬੁਲਾਇਆ । ਅਮਨ ਹੋ ਜਾਣ ਮਗਰੋਂ 1818 ਵਿਚ ਬੋਨ ਦੀ ਯੂਨੀਵਰਸਿਟੀ ਕਾਇਮ ਕੀਤੀ ਅਤੇ ਅਰੰਡਟ ਨੂੰ ਅਜੋਕੇ ਇਤਿਹਾਸ ਦਾ ਪ੍ਰੋਫ਼ੈਸਰ ਨਿਯੁਕਤ ਕੀਤਾ ਗਿਆ । ਇਸੇ ਸਾਲ ਇਸ ਦੀ ਪੁਸਤਕ 'Geist der Zeit' ਦਾ ਚੌਥਾ ਭਾਗ ਛਪਿਆ ਜਿਸ ਵਿਚ ਇਸ ਨੇ ਜਰਮਨ ਤਾਕਤਾਂ ਦੀ ਪਿਛਾਂਹ- ਖਿੱਚੂ ਨੀਤੀ ਦਾ ਖੰਡਨ ਕੀਤਾ । ਸੰਨ 1848 ਦੇ ਇਨਕਲਾਬ ਮਗਰੋਂ ਇਸ ਨੂੰ ਫਰਾਂਕਫਰਟ ਐੱਮ ਮੇਨ ਵਿਚ ਨੈਸ਼ਨਲ ਅਸੈਂਬਲੀ ਵਿਚ ਇਕ ਡਿਪਟੀ ਚੁਣਿਆ ਗਿਆ । ਫ੍ਰੈਡਰਿਕ ਵਿਲੀਅਮ ਚੌਥੇ ਨੂੰ ਸ਼ਾਹੀ ਤਾਜ ਪੇਸ਼ ਕਰਨ ਵਾਲੇ ਡੈਪੂਟੇਸ਼ਨ ਦਾ ਇਹ ਮੈਂਬਰ ਸੀ ਪਰ ਬਾਦਸ਼ਾਹ ਵੱਲੋਂ ਤਾਜ ਨੂੰ ਪਰਵਾਨ ਕਰਨੋਂ ਨਾਂਹ ਕਰਨ ਤੇ ਇਹ ਰਾਜਨੀਤੀ ਤੋਂ ਰਿਟਾਇਰ ਹੋ ਗਿਆ । ਇਸ ਦੀਆਂ ਹੋਰ ਪੁਸਤਕਾਂ ਵਿਚੋਂ ਇਸ ਦੀ ਸਵੈ-ਜੀਵਨੀ 'Erinnerungen aus dem ausseren Leben-1840' ਵੀ ਮਹੱਤਵਪੂਰਨ ਹੈ ਜਿਸ ਤੋ ਅਰੰਡਟ ਦੇ ਜੀਵਨ ਸਬੰਧੀ ਕਾਫੀ ਨਿੱਗਰ ਮਸਾਲਾ ਮਿਲਦਾ ਹੈ। ਇਸ ਦੀ ਮੌਤ 29 ਜਨਵਰੀ, 1860 ਨੂੰ ਬੋਨ ਵਿਚ ਹੋਈ ।

**ਅਰਣਯਾਨੀ** : ਇਹ ਇਕ ਬਣ-ਦੇਵੀ ਹੈ ਜਿਸਦਾ ਜ਼ਿਕਰ ਰਿਗਵੇਦ ਵਿਚ ਆਉਂਦਾ ਹੈ । ਇਹ ਸਾਰੇ ਸੰਸਾਰ ਦਾ ਕਲਿਆਨ ਕਰਨ ਵਾਲੀ ਹੈ । ਕਿਹਾ ਜਾਂਦਾ ਹੈ ਕਿ ਇਸ ਤੋਂ ਮਿੱਠੀ ਮਿੱਠੀ ਖੁਸ਼ਬੋ ਆਉਂਦੀ ਹੈ । ਇਹ ਸਾਰੇ ਬਣ-ਜਗਤ ਦੀ ਮਾਂ (ਮ੍ਰਿਗਾਣਾ ਮਾਤਰਮ) ਹੈ ਤੇ ਬਿਨਾਂ ਉਪਜਾਏ ਹੀ ਪ੍ਰਾਣੀਆਂ ਲਈ ਖਾਣ-ਪੀਣ ਦਾ ਸਾਮਾਨ ਪੈਦਾ ਕਰਨ ਵਾਲੀ ਹੈ । ਰਿਗਵੇਦ ਵਿਚ ਇਕ ਪੂਰਾ ਸੂਕਤ (10/146) ਇਸ ਦੀ ਉਸਤਤ ਵਿਚ ਲਿਖਿਆ ਹੋਇਆ ਹੈ ।

**ਅਰਥ-ਸ਼ਾਸਤਰ** : ਇਹ ਸ਼ਬਦ ਦੋ ਸ਼ਬਦਾਂ ਤੋ ਬਣਿਆ ਹੈ, ਅਰਥ ਅਤੇ ਸ਼ਾਸਤਰ । ਇਸ ਲਈ ਇਸ ਦੀ ਸਭ ਤੋਂ ਸਰਲ ਪਰਿਭਾਸ਼ਾ ਇਹ ਹੈ ਕਿ ਇਹ ਅਜਿਹਾ ਸ਼ਾਸਤਰ ਹੈ ਜਿਸ ਵਿਚ ਮਨੁੱਖ ਦੇ ਅਰਥ ਸਬੰਧੀ ਯਤਨਾਂ ਤੇ ਵਿਚਾਰ ਕੀਤੀ ਗਈ ਹੋਵੇ । ਕਿਸੇ ਵਿਸ਼ੇ ਦੇ ਸਬੰਧ ਵਿਚ ਮਨੁੱਖੀ ਕਾਰਜਾਂ ਦੇ ਤਰਤੀਬਵਾਰ ਗਿਆਨ ਨੂੰ ਉਸ ਵਿਸ਼ੇ ਦਾ ਸ਼ਾਸਤਰ ਕਹਿੰਦੇ ਹਨ । ਇਸ ਲਈ ਅਰਥ-ਸ਼ਾਸਤਰ ਵਿਚ ਮਨੁੱਖਾਂ ਦੇ ਅਰਥ ਸਬੰਧੀ ਗੱਲਾਂ ਦੀ ਪ੍ਰਧਾਨਤਾ ਹੋਣੀ ਵੀ ਸੁਭਾਵਕ ਹੈ, ਪਰ ਸਾਨੂੰ ਇਹ ਨਹੀਂ ਭੁਲਣਾ ਚਾਹੀਦਾ ਕਿ ਗਿਆਨ ਦਾ ਮੰਤਵ ਸਿਰਫ਼ ਧਨ ਪ੍ਰਾਪਤ ਕਰਨਾ ਹੀ ਨਹੀਂ, ਸਗੋਂ ਸੱਚ ਦੀ ਖੋਜ ਰਾਹੀਂ ਦੁਨੀਆ ਲਈ ਸੁੱਖ ਅਤੇ ਸ਼ਾਂਤੀ ਪ੍ਰਾਪਤ ਕਰਨਾ ਵੀ ਹੈ । ਅਰਥ-ਸ਼ਾਸਤਰ ਇਹ ਵੀ ਦਸਦਾ ਹੈ ਕਿ ਮਨੁੱਖਾਂ ਦੇ ਆਰਥਿਕ ਜਤਨਾਂ ਰਾਹੀਂ ਦੁਨੀਆ ਵਿਚ ਸੁਖ ਅਤੇ ਸ਼ਾਂਤੀ ਕਿਵੇਂ ਪ੍ਰਾਪਤ ਹੋ ਸਕਦੀ ਹੈ । ਸਾਰੇ ਸ਼ਾਸਤਰਾਂ ਵਾਂਗ ਅਰਥ-ਸ਼ਾਸਤਰ ਦਾ ਮੰਤਵ ਵੀ ਦੁਨੀਆ ਦੀ ਭਲਾਈ ਹੈ । ਅਰਥ-ਸ਼ਾਸਤਰ ਦਾ ਦ੍ਰਿਸ਼ਟੀਕੋਣ ਅੰਤਰ-ਰਾਸ਼ਟਰੀ ਹੈ । ਬੇਸ਼ਕ ਇਸ ਵਿਚ ਵਿਅਕਤੀਗਤ ਅਤੇ ਰਾਸ਼ਟਰੀ ਹਿਤਾਂ ਤੇ ਵੀ ਵਿਚਾਰ ਹੁੰਦੀ ਹੈ । ਇਹ ਸੰਭਵ ਹੈ ਕਿ ਇਸ ਸ਼ਾਸਤਰ ਦਾ ਅਧਿਐਨ ਕਰਕੇ ਕੁਝ ਵਿਅਕਤੀ ਜਾਂ ਕੌਮਾਂ ਅਮੀਰ ਹੋ ਜਾਣ ਅਤੇ ਹੋਰ ਅਮੀਰ ਹੋਣ ਦੀ ਚਿੰਤਾ ਵਿਚ ਦੂਜੇ ਵਿਅਕਤੀਆਂ ਜਾਂ ਕੌਮਾਂ ਪਾਸੋਂ ਲੁੱਟ-ਖਸੁੱਟ ਕਰਨ ਲੱਗ ਪੈਣ ਤੇ ਦੁਨੀਆ ਦੀ ਸ਼ਾਂਤੀ ਖਤਰੇ ਵਿਚ ਪੈ ਜਾਵੇ ਪਰ ਲੁੱਟ ਖਸੁੱਟ ਸਬੰਧੀ ਉਨ੍ਹਾਂ ਦੇ ਉਹ ਅਮਲ ਅਰਥ-ਸ਼ਾਸਤਰ ਦੇ ਅਨੁਸਾਰ ਉਚਿੱਤ ਨਹੀਂ ਆਖੇ ਜਾ ਸਕਦੇ ਕਿਉਂਕਿ ਅਰਥ-ਸ਼ਾਸਤਰ ਕੇਵਲ ਉਨ੍ਹਾਂ ਦੀ ਪੁਸ਼ਟੀ ਕਰ ਸਕਦਾ ਹੈ ਜਿਨ੍ਹਾਂ ਰਾਹੀਂ ਦੁਨੀਆ ਦੀ ਭਲਾਈ ਵਿਚ ਵਾਧਾ ਹੋਵੇ । ਇਸ ਵਿਚਾਰ ਤੋਂ ਸਪੱਸ਼ਟ ਹੈ ਕਿ ਅਰਥ-ਸ਼ਾਸਤਰ ਦੀ ਸਰਲ ਪਰਿਭਾਸ਼ਾ ਇਸ ਤਰ੍ਹਾਂ ਹੋਣੀ ਚਾਹੀਦੀ ਹੈ - ਅਰਥ-ਸ਼ਾਸਤਰ ਵਿਚ ਮਨੁੱਖਾਂ ਦੇ ਧਨ ਸਬੰਧੀ ਸਭ ਦਾ ਤਰਤੀਬਵਾਰ ਅਧਿਐਨ ਕੀਤਾ ਜਾਂਦਾ ਹੈ । ਇਸ ਦਾ ਨਿਸ਼ਾਨਾ ਸੰਸਾਰ ਭਲਾਈ ਹੈ ਅਤੇ ਇਸ ਦਾ ਦ੍ਰਿਸ਼ਟੀਕੋਣ ਅੰਤਰ-ਰਾਸ਼ਟਰੀ ਹੈ।

**ਭਾਰਤ ਵਿਚ ਅਰਥ-ਸ਼ਾਸਤਰ** – ਅਰਥ-ਸ਼ਾਸਤਰ ਬਹੁਤ ਪੁਰਾਤਨ ਵਿੱਦਿਆ ਹੈ । ਵਿਸ਼ਨੂੰ ਪੁਰਾਣ ਵਿਚ ਭਾਰਤ ਦੀਆਂ ਪੁਰਾਤਨ ਅਤੇ ਪ੍ਰਧਾਨ ਅਠਾਰਾਂ ਪ੍ਰਕਾਰ ਦੀਆਂ ਵਿੱਦਿਆਵਾਂ ਵਿਚ ਅਰਥ-ਸ਼ਾਸਤਰ ਵੀ ਸ਼ਾਮਲ ਹੈ । ਅੱਜਕੱਲ੍ਹ ਬ੍ਰਿਹਸਪਤੀ ਅਤੇ ਕੌਟਿਲਯ ਦੇ ਅਰਥ-ਸ਼ਾਸਤਰ ਮਿਲਦੇ ਹਨ। ਅਰਥ-ਸ਼ਾਸਤਰ ਦਾ ਸਭ ਤੋਂ ਪਹਿਲਾ ਆਚਾਰੀਆ ਬ੍ਰਿਹਸਪਤੀ ਸੀ । ਉਸ ਦਾ ਅਰਥ-ਸ਼ਾਸਤਰ ਸਤਰਾਂ ਦੇ ਰੂਪ ਵਿਚ ਮਿਲਦਾ ਹੈ, ਪਰ ਉਸ ਵਿਚ ਅਰਥ-ਸ਼ਾਸਤਰ ਸਬੰਧੀ ਸਾਰੀਆਂ ਗੱਲਾਂ ਦਾ ਵਰਣਨ ਨਹੀਂ । ਕੌਟਿਲਯ ਦਾ ਅਰਥ -ਸ਼ਾਸਤਰ ਹੀ ਅਜਿਹਾ ਹੈ ਜੋ ਅਰਥ-ਸ਼ਾਸਤਰ ਦੇ ਵਿਸ਼ੇ ਉੱਤੇ ਮਿਲਦੇ ਗਰੰਥਾਂ ਵਿਚੋਂ ਸਭ ਤੋਂ ਵੱਧ ਕ੍ਰਮਬੱਧ ਹੈ । ਇਸ ਲਈ ਇਸਦਾ ਮਹੱਤਵ ਬਾਕੀ ਸਭ ਗਰੰਥਾਂ ਤੋਂ ਵੱਧ ਹੈ । ਕੌਟਿਲਯ ਦਾ ਦੂਜਾ ਨਾਂ ਚਾਣਕਯ ਹੈ । ਇਹ ਚੰਦਰਗੁਪਤ ਮੌਰੀਆ (321/22-297/98ਈ. ਪੂ.) ਦਾ ਮਹਾਂਮੰਤਰੀ ਸੀ । ਵਿਦਵਾਨਾਂ ਦੀ ਰਾਏ ਅਨੁਸਾਰ ਇਸ ਦਾ ਅਰਥ-ਸ਼ਾਸਤਰ ਲਗਭਗ 2300 ਵਰ੍ਹੇ ਪੁਰਾਣਾ ਹੈ। ਕੌਟਿਲਯ ਦੇ ਸਿਧਾਂਤ ਅਨੁਸਾਰ, ਅਰਥ-ਸ਼ਾਸਤਰ ਦਾ ਖੇਤਰ ਜ਼ਮੀਨ ਪ੍ਰਾਪਤ ਕਰਨ ਅਤੇ ਉਸ ਦੀ ਰੱਖਿਆ ਕਰਨ ਵਾਲੇ ਉਪਾਵਾਂ ਉਤੇ ਵਿਚਾਰ ਕਰਨਾ ਹੈ। ਉਸ ਨੇ ਆਪਣੇ ਅਰਥ-ਸ਼ਾਸਤਰ ਵਿਚ ਬ੍ਰਹਮਚਾਰਯ ਦੀ ਦੀਖਿਆ ਤੋਂ ਲੈ ਕੇ ਦੇਸ਼ਾਂ ਨੂੰ ਜਿੱਤਣ ਤੱਕ ਦੀਆਂ ਅਨੇਕਾਂ ਗੱਲਾਂ ਨੂੰ ਸ਼ਾਮਲ ਕੀਤਾ ਹੈ । ਸ਼ਹਿਰ ਨੂੰ ਵਸਾਉਣਾ, ਖੁਫੀਆ-ਪੁਲਿਸ ਦਾ ਪ੍ਰਬੰਧ, ਫ਼ੌਜ ਬਣਾਉਣੀ, ਅਦਾਲਤਾਂ ਕਾਇਮ ਕਰਨਾ, ਵਿਆਹ ਸਬੰਧੀ ਨਿਯਮ ਕਾਇਮ ਕਰਨਾ, ਖ਼ਾਨਦਾਨੀ ਜਾਇਦਾਦ ਦੀ ਵੰਡ ਕਰਨਾਂ, ਦੁਸ਼ਮਣਾਂ ਉਤੇ ਚੜ੍ਹਾਈ ਕਰਨ ਦਾ ਢੰਗ, ਕਿਲਾਬੰਦੀ, ਸੰਧੀਆ ਦੀਆਂ ਕਿਸਮਾਂ ਆਦਿ ਗੱਲਾਂ ਦਾ ਵਿਸਥਾਰ-ਪੂਰਬਕ ਵਿਚਾਰ ਕੌਟਿਲਯ ਨੇ ਆਪਣੇ ਅਰਥ-ਸ਼ਾਸਤਰ ਵਿਚ ਕੀਤਾ ਹੈ । ਇਸ ਗਰੰਥ ਦੀਆਂ ਕਿੰਨੀਆ ਹੀ ਗੱਲਾਂ ਅਰਥ-ਸ਼ਾਸਤਰ ਦੇ ਆਧੁਨਿਕ ਕਾਲ ਵਿਚ ਦੱਸੇ ਖੇਤਰ ਤੋਂ ਬਾਹਰ ਦੀਆਂ ਹਨ । ਉਸ ਵਿਚ ਰਾਜਨੀਤੀ, ਦੰਡ-ਨੀਤੀ, ਸਮਾਜ-ਸ਼ਾਸਤਰ, ਨੀਤੀ-ਸ਼ਾਸਤਰ ਆਦਿ ਵਿਸ਼ਿਆਂ ਉਤੇ ਵੀ ਵਿਚਾਰ ਕੀਤਾ ਗਿਆ ਹੈ।

**ਪੱਛਮੀ ਅਰਥ-ਸ਼ਾਸਤਰ** –ਅਰਥ-ਸ਼ਾਸਤਰ ਦਾ ਵਰਤਮਾਨ ਰੂਪ ਵਿਚ ਵਿਕਾਸ ਪੱਛਮੀ ਦੇਸ਼ਾਂ ਵਿਚ, ਖਾਸ ਕਰਕੇ ਇੰਗਲੈਂਡ ਵਿਚ ਹੋਇਆ । ਐਡਮ ਸਮਿੱਥ ਨੂੰ ਅਜੋਕੇ ਅਰਥ-ਸ਼ਾਸਤਰ ਦਾ ਜਨਮਦਾਤਾ

ਮੰਨਿਆ ਜਾਂਦਾ ਹੈ। ਉਸ ਨੇ 'ਵੈਲਥ ਆਫ਼ ਨੇਸ਼ਨਜ਼' ਨਾਂ ਦੀ ਪੁਸਤਕ ਲਿਖੀ, ਜੋ 1776 ਈ. ਵਿਚ ਛਪੀ ਸੀ । ਇਸ ਪੁਸਤਕ ਵਿਚ ਐਡਮ ਸਮਿੱਥ ਨੇ ਇਹ ਦੱਸਿਆ ਕਿ ਹਰ ਇਕ ਦੇਸ਼ ਦੇ ਅਰਥ-ਸ਼ਾਸਤਰ ਦਾ ਮੰਤਵ ਉਸ ਦੇਸ਼ ਦੀ ਦੌਲਤ ਅਤੇ ਸ਼ਕਤੀ ਨੂੰ ਵਧਾਉਣਾ ਹੈ । ਉਸ ਤੋਂ ਪਿੱਛੋਂ ਮਾਲਥਸ , ਰਿਕਾਰਡੋ, ਮਿਲ, ਜੈਵੰਜ਼, ਕਾਰਲ ਮਾਰਕਸ, ਸਿਜਵਿਕ, ਮਾਰਸ਼ਲ , ਵਾਕਰ, ਟਾਸਿਗ ਅਤੇ ਰੌਬਿਨਸ ਨੇ ਅਰਥ-ਸ਼ਾਸਤਰ ਸਬੰਧੀ ਵਿਸ਼ਿਆਂ ਉੱਤੇ ਸੁੰਦਰ ਰਚਨਾਂਵਾਂ ਲਿਖੀਆਂ ਹਨ ਪਰ ਅਰਥ-ਸ਼ਾਸਤਰ ਨੂੰ ਇਕ ਨਿਸ਼ਚਿਤ ਰੂਪ ਦੇਣ ਦਾ ਸਿਹਰਾ ਪ੍ਰੋਫ਼ੈਸਰ ਐਲਫਰੈਡ ਮਾਰਸ਼ਲ ਦੇ ਸਿਰ ਹੈ, ਭਾਵੇਂ ਅਰਥ-ਸ਼ਾਸਤਰ ਦੇ ਖੇਤਰ ਸਬੰਧੀ ਪ੍ਰੋਫ਼ੈਸਰ ਰੌਬਿਨਸ ਦਾ ਹੁਣ ਵੀ ਪ੍ਰੋਫ਼ੈਸਰ ਮਾਰਸ਼ਲ ਨਾਲ ਮਤ-ਭੇਦ ਹੈ। ਪੱਛਮੀ ਅਰਥ-ਸ਼ਾਸਤਰੀਆਂ ਵਿਚ ਅਰਥ-ਸ਼ਾਸਤਰ ਦੇ ਖੇਤਰ ਸਬੰਧੀ ਤਿੰਨ ਧੜੇ ਸਾਫ਼ ਵਿਖਾਈ ਦਿੰਦੇ ਹਨ । ਪਹਿਲਾ ਧੜਾ ਰੌਬਿਨਸ ਦਾ ਹੈ ਜੋ ਅਰਥ-ਸ਼ਾਸਤਰ ਨੂੰ ਕੇਵਲ ਵਿਗਿਆਨ ਮੰਨਦਾ ਹੋਇਆ ਇਹ ਨਹੀਂ ਮੰਨਦਾ ਕਿ ਅਰਥ-ਸ਼ਾਸਤਰ ਵਿਚ ਅਜਿਹੀਆਂ ਗੱਲਾਂ ਉਤੇ ਵਿਚਾਰ ਕੀਤੀ ਜਾਵੇ ਜਿਨ੍ਹਾਂ ਰਾਹੀਂ ਆਰਥਿਕ-ਸੁਧਾਰਾਂ ਲਈ ਰਸਤਾ ਵਿਖਾਈ ਦੇਵੇ । ਦੂਸਰਾ ਧੜਾ ਪ੍ਰੋ. ਮਾਰਸ਼ਲ ਅਤੇ ਪ੍ਰੋਫ਼ੈਸਰ ਪੀਗੂ ਆਦਿ ਦਾ ਹੈ ਜੋ ਅਰਥ-ਸ਼ਾਸਤਰ ਨੂੰ ਵਿਗਿਆਨ ਮੰਨਦਿਆ ਹੋਇਆਂ ਵੀ ਇਹ ਪਰਵਾਨ ਕਰਦਾ ਹੈ ਕਿ ਅਰਥ-ਸ਼ਾਸਤਰ ਦੇ ਅਧਿਐਨ ਦਾ ਮੁੱਖ ਵਿਸ਼ਾ ਮਨੁੱਖ ਹੈ ਅਤੇ ਮਨੁੱਖ ਦੀ ਆਰਥਿਕ ਉੱਨਤੀ ਲਈ ਜਿਨ੍ਹਾਂ ਜਿਨ੍ਹਾਂ ਗੱਲਾਂ ਦੀ ਲੋੜ ਹੈ, ਉਨ੍ਹਾਂ ਸਭ ਗੱਲਾਂ ਦਾ ਵਿਚਾਰ ਅਰਥ-ਸ਼ਾਸਤਰ ਵਿਚ ਕੀਤਾ ਜਾਣਾ ਚਾਹੀਦਾ ਹੈ ਪਰ ਇਸ ਧੜੇ ਦੇ ਅਰਥ-ਸ਼ਾਸਤਰੀ, ਅਰਥ-ਸ਼ਾਸਤਰ ਨੂੰ ਰਾਜਨੀਤੀ ਨਾਲੋਂ ਅੱਡ ਰੱਖਣਾ ਚਾਹੁੰਦੇ ਹਨ । ਤੀਜਾ ਧੜਾ ਕਾਰਲ ਮਾਰਕਸ ਵਰਗੇ ਸਮਾਜਵਾਦੀਆਂ ਦਾ ਹੈ, ਜੋ ਮਨੁੱਖ ਦੀ ਮਿਹਨਤ ਨੂੰ ਹੀ ਉਤਪਤੀ ਦਾ ਸਾਧਨ ਮੰਨਦਾ ਹੈ ਅਤੇ ਪੂੰਜੀਪਤੀਆਂ ਅਤੇ ਜ਼ਿਮੀਦਾਰਾਂ ਦਾ ਖਾਤਮਾ ਕਰਕੇ ਮਜ਼ਦੂਰਾਂ ਦੀ ਉੱਨਤੀ ਚਾਹੁੰਦਾ ਹੈ । ਉਹ ਮਜ਼ਦੂਰਾਂ ਦਾ ਰਾਜ ਵੀ ਚਾਹੁੰਦਾ ਹੈ । ਇਨ੍ਹਾਂ ਧੜਿਆਂ ਵਿਚ ਅਰਥ-ਸ਼ਾਸਤਰ ਦੇ ਖੇਤਰ ਬਾਰੇ ਬਹੁਤ ਮਤ-ਭੇਦ ਹੈ । ਇਸ ਲਈ ਇਸ ਸਵਾਲ ਉਤੇ ਵਿਚਾਰ ਕਰ ਲੈਣਾ ਜ਼ਰੂਰੀ ਹੈ ।

**ਅਰਥ-ਸ਼ਾਸਤਰ ਦਾ ਖੇਤਰ** –ਪ੍ਰੋਫ਼ੈਸਰ ਰੌਬਿਨਸ ਅਨੁਸਾਰ ਅਰਥ-ਸ਼ਾਸਤਰ ਉਹ ਵਿਗਿਆਨ ਹੈ ਜਿਸ ਵਿਚ ਮਨੁੱਖ ਦੇ ਉਨ੍ਹਾਂ ਕੰਮਾਂ ਦਾ ਅਧਿਐਨ ਕੀਤਾ ਜਾਂਦਾ ਹੈ ਜਿਹੜੇ ਮਨ ਚਾਹੀ ਵਸਤੂ ਅਤੇ ਉਸ ਨੂੰ ਪ੍ਰਾਪਤ ਕਰਨ ਲਈ ਕੀਤੇ ਜਾਣ ਵਾਲੇ ਸੀਮਿਤ ਸਾਧਨਾਂ ਦੇ ਰੂਪ ਵਿਚ ਹੁੰਦੇ ਹਨ ਅਤੇ ਜਿਨ੍ਹਾਂ ਦੀ ਵਰਤੋਂ ਇਕ ਪੱਖੀ ਜਾਂ ਘੱਟ ਤੋਂ ਘੱਟ ਦੋ ਮਨੋਰਥਾਂ ਲਈ ਕੀਤੀ ਜਾਂਦੀ ਹੈ । ਉਪਰੋਕਤ ਪਰਿਭਾਸ਼ਾ ਤੋਂ ਹੇਠ ਲਿਖੀਆਂ ਗੱਲਾਂ ਸਪੱਸ਼ਟ ਹੁੰਦੀਆਂ ਹਨ :–

(1) ਅਰਥ-ਸ਼ਾਸਤਰ ਇਕ ਵਿਗਿਆਨ ਹੈ ।

(2) ਅਰਥ-ਸ਼ਾਸਤਰ ਵਿਚ ਮਨੁੱਖ ਦੇ ਕੰਮਾਂ ਸਬੰਧੀ ਵਿਚਾਰ ਹੁੰਦੀ ਹੈ।

(3) ਅਰਥ-ਸ਼ਾਸਤਰ ਵਿਚ ਉਨ੍ਹਾਂ ਕੰਮਾਂ ਸਬੰਧੀ ਹੀ ਵਿਚਾਰ ਹੁੰਦੀ ਹੈ ਜਿਨ੍ਹਾਂ ਵਿਚ — (ੳ) ਇੱਛਤ ਵਸਤੂ ਪ੍ਰਾਪਤ ਕਰਨ ਵਾਲੇ ਸਾਧਨ ਸੀਮਿਤ ਰਹਿੰਦੇ ਹਨ ; ਅਤੇ (ਅ) ਇਨ੍ਹਾਂ ਸਾਧਨਾਂ ਦੀ ਵਰਤੋਂ ਵਿਕਲਪਕ ਰੂਪ ਵਿਚ ਘੱਟ ਤੋਂ ਘੱਟ ਦੋ ਤਰ੍ਹਾਂ ਕੀਤੀ ਜਾ ਸਕਦੀ ਹੈ ।

ਮਨੁੱਖ ਆਪਣੀ ਇੱਛਾ ਦੇ ਪੂਰੇ ਹੋਣ ਤੋਂ ਸੁਖ ਅਨੁਭਵ ਕਰਦਾ ਹੈ, ਇਸ ਲਈ ਹਰ ਮਨੁੱਖ ਆਪਣੀਆਂ ਇੱਛਾਵਾਂ ਪੂਰੀਆਂ ਕਰਨਾ ਚਾਹੁੰਦਾ ਹੈ। ਇੱਛਾਵਾਂ ਪੂਰੀਆਂ ਕਰਨ ਲਈ ਉਸ ਦੇ ਸਾਧਨ ਅਤੇ ਧਨ ਸੀਮਿਤ ਹਨ । ਵਿਅਕਤੀ ਕਿੰਨਾ ਵੀ ਧਨਵਾਨ ਕਿਉਂ ਨਾ ਹੋਵੇ ਉਸ ਦੇ ਧਨ ਦੀ ਮਾਤਰਾ ਸੀਮਿਤ ਹੀ ਰਹਿੰਦੀ ਹੈ । ਫਿਰ ਉਹ ਇਸ ਸੀਮਿਤ ਧਨ ਦੀ ਵਰਤੋਂ ਕਈ ਤਰ੍ਹਾਂ ਨਾਲ ਕਰ ਸਕਦਾ ਹੈ । ਇਸ ਲਈ ਢੁਕਵੀਂ ਪਰਿਭਾਸ਼ਾ ਅਨੁਸਾਰ ਅਰਥ-ਸ਼ਾਸਤਰ ਵਿਚ ਮਨੁੱਖ ਦੇ ਉਨ੍ਹਾਂ ਸਭ ਅਮਲਾਂ ਸਬੰਧੀ ਵਿਚਾਰ ਕੀਤੀ ਜਾਂਦੀ ਹੈ ਜਿਹੜੇ ਉਹ ਆਪਣੀਆਂ ਇੱਛਾਵਾਂ ਪੂਰੀਆਂ ਕਰਨ ਲਈ ਸੀਮਿਤ ਸਾਧਨਾਂ ਦੀ ਵਰਤੋਂ ਕਰਦਾ ਹੈ। ਇਸ ਤਰਾਂ ਉਸ ਦੀਆਂ ਲੋੜਾਂ ਨਾਲ ਸਬੰਧਤ ਸਾਰੇ ਕੰਮਾਂ ਤੇ ਵਿਚਾਰ ਕਰਨਾ ਅਰਥ-ਸ਼ਾਸਤਰ ਵਿਚ ਜ਼ਰੂਰੀ ਹੋ ਜਾਂਦੀ ਹੈ । ਇਸੇ ਤਰ੍ਹਾਂ ਮਨੁੱਖ ਨੂੰ ਬਾਜ਼ਾਰ ਵਿਚੋਂ ਕਈ ਚੀਜ਼ਾਂ ਖਰੀਦਣ ਦੀ ਲੋੜ ਪੈਂਦੀ ਹੈ ਅਤੇ ਉਸ ਕੋਲ ਉਨ੍ਹਾਂ ਚੀਜ਼ਾਂ ਨੂੰ ਖਰੀਦਣ ਲਈ ਧਨ ਸੀਮਿਤ ਰਹਿੰਦਾ ਹੈ । ਇਸ ਸੀਮਿਤ ਸਾਧਨ ਰਾਹੀਂ ਉਹ ਆਪਣੀਆਂ ਚੀਜ਼ਾਂ ਕਿਸ ਤਰ੍ਹਾਂ ਖ਼ਰੀਦਦਾ ਹੈ, ਕਿਹੜੀ ਚੀਜ਼ ਕਿਹੜੇ ਭਾਅ ਤੇ ਕਿੰਨੀ ਖਰੀਦਦਾ ਜਾਂ ਵੇਚਦਾ ਹੈ ਅਤੇ ਉਹ ਵਟਾਂਦਰਾ ਕਿਸ ਤਰ੍ਹਾਂ ਕਰਦਾ ਹੈ , ਇਨ੍ਹਾਂ ਸਭ ਗੱਲਾਂ ਬਾਰੇ ਅਰਥ-ਸ਼ਾਸਤਰ ਵਿਚ ਵਿਚਾਰ ਕੀਤੀ ਜਾਂਦੀ ਹੈ। ਮਨੁੱਖ ਜਦੋਂ ਕੋਈ ਚੀਜ਼ ਤਿਆਰ ਕਰਦਾ ਹੈ, ਉਸ ਦੇ ਕੋਲ ਚੀਜ਼ ਨੂੰ ਤਿਆਰ ਕਰਨ ਵਾਲੇ ਸਾਧਨ ਸੀਮਿਤ ਹੁੰਦੇ ਹਨ ਅਤੇ ਉਹ ਉਨ੍ਹਾਂ ਸਾਧਨਾਂ ਦੀ ਵਰਤੋਂ ਕਈ ਤਰ੍ਹਾਂ ਕਰ ਸਕਦਾ ਹੈ । ਇਸ ਲਈ ਅਰਥ-ਸ਼ਾਸਤਰ ਵਿਚ ਉਪਜ ਬਾਰੇ ਸਭ ਅਮਲਾਂ ਤੇ ਵਿਚਾਰ ਹੋਣੀ ਸੁਭਾਵਿਕ ਹੈ ।

ਸਮੇਂ ਦੀ ਵਰਤੋਂ ਕਰਨ ਬਾਰੇ ਮਨੁੱਖ ਦੇ ਆਪਣੇ ਮਨ ਵਿਚ ਕਈ ਇੱਛਾਵਾਂ ਹੁੰਦੀਆਂ ਹਨ ਪਰ ਸਮਾਂ ਸਦਾ ਸੀਮਿਤ ਹੁੰਦਾ ਹੈ ਅਤੇ ਉਸ ਦੀਂ ਵਰਤੋਂ ਕਈ ਤਰ੍ਹਾਂ ਕੀਤੀ ਜਾ ਸਕਦੀ ਹੈ । ਮੰਨ ਲਓ ਕਿ ਕੋਈ ਮਨੁੱਖ ਸੁੱਤਾ ਪਿਆ ਹੈ, ਪੂਜਾ ਕਰ ਰਿਹਾ ਹੈ ਜਾਂ ਉਹ ਕੋਈ ਖੇਡ ਖੇਡ ਰਿਹਾਂ ਹੈ, ਕੋਫੈਰਾਥਿਨਸ ਦੀ ਪਰਿਭਾਸ਼ਾ ਅਨੁਸਾਰ ਇਨ੍ਹਾਂ ਸਭ ਅਮਲਾਂ ਬਾਰੇ ਅਰਥ-ਸ਼ਾਸਤਰ ਵਿਚ ਵਿਚਾਰ ਹੋਣੀ ਚਾਹੀਦੀ ਹੈ , ਕਿਉਂਕਿ ਜੋ ਸਮਾਂ ਸੌਣ ਵਿਚ, ਜਾਂ ਖੇਡ ਵਿਚ ਲਾਇਆ ਗਿਆ ਹੈ , ਉਹ ਕਿਸੇ ਹੋਰ ਕੰਮ ਵਿਚ ਲਾਇਆ ਜਾ ਸਕਦਾ ਸੀ । ਮਨੁੱਖ ਕੋਈ ਵੀ ਕੰਮ ਕਰੇ, ਉਸ ਵਿਚ ਸਮੇਂ ਦੀ ਲੋੜ ਜ਼ਰੂਰ ਪੈਂਦੀ ਹੈ । ਸੋ ਇਸ ਸੀਮਿਤ ਸਮੇਂ ਦੀ ਵਰਤੋਂ ਬਾਰੇ ਅਰਥ-ਸ਼ਾਸਤਰ ਵਿਚ ਵਿਚਾਰ ਹੋਣੀ ਚਾਹੀਦੀ ਹੈ । ਪ੍ਰੋਫ਼ੈਸਰ ਰਾਬਿਨਸ ਦੀ ਅਰਥ-ਸ਼ਾਸਤਰ ਬਾਰੇ ਪਰਿਭਾਸ਼ਾ ਇੰਨੀ ਵਿਆਪਕ ਹੈ ਕਿ ਉਸ ਅਨੁਸਾਰ ਮਨੁੱਖ ਦੇ ਹਰ ਕੰਮ ਤੇ ਵਿਚਾਰ, ਭਾਵੇਂ ਉਹ ਧਾਰਮਿਕ,ਰਾਜਨੀਤਕ ਜਾਂ ਸਮਾਜਕ ਹੀ ਕਿਉਂ ਨਾ ਹੋਵੇ, ਅਰਥ-ਸ਼ਾਸਤਰ ਵਿਚ ਆ ਜਾਂਦੀ ਹੈ , ਇਸ ਪਰਿਭਾਸ਼ਾ ਨੂੰ ਮੰਨ ਲੈਣ ਨਾਲ ਅਰਥ-ਸ਼ਾਸਤਰ, ਰਾਜਨੀਤੀ, ਧਰਮ-ਸ਼ਾਸਤਰ ਅਤੇ ਸਮਾਜ-ਸ਼ਾਸਤਰ ਦੀਆਂ ਹੱਦਾਂ ਦਾ ਨਿਖੇੜਾ ਨਹੀਂ ਹੋ ਸਕਦਾ ।

ਪ੍ਰੋਫ਼ੈਸਰ ਰੌਬਿਨਸ ਦੇ ਹਾਮੀਆਂ ਦਾ ਵਿਚਾਰ ਹੈ ਕਿ ਸੀਮਿਤ ਸਾਧਨਾਂ ਅਨੁਸਾਰ ਮਨੁੱਖ ਦੇ ਹਰ ਇਕ ਕੰਮ ਦਾ ਆਰਥਿਕ-ਪੱਖ ਹੁੰਦਾ ਹੈ ਅਤੇ ਇਸ ਆਰਥਿਕ-ਪੱਖ ਬਾਰੇ ਅਰਥ-ਸ਼ਾਸਤਰ ਵਿਚ ਵਿਚਾਰ ਕੀਤੀ ਜਾਂਦੀ ਹੈ । ਉਹ ਕਹਿੰਦੇ ਹਨ ਕਿ ਜੇ ਕਿਸੇ ਕੰਮ ਦਾ ਸਬੰਧ ਹਕੂਮਤ ਨਾਲ ਹੋਵੇ ਤਾਂ ਉਸ ਬਾਰੇ ਉਸ ਪੱਖ ਤੋਂ ਰਾਜਨੀਤੀ-ਸ਼ਾਸਤਰ ਵਿਚ ਵਿਚਾਰ ਕੀਤਾ ਜਾਵੇ ਅਤੇ ਜੇ ਉਸ ਕੰਮ ਦਾ ਸਬੰਧ ਧਰਮ ਨਾਲ ਵੀ ਹੋਵੇ ਤਾਂ ਉਸ ਪੱਖ ਤੋਂ ਉਸ ਬਾਰੇ ਵਿਚਾਰ ਧਰਮ-ਸ਼ਾਸਤਰ ਵਿਚ ਕੀਤਾ ਜਾਵੇ ।

ਮੰਨ ਲਓ, ਇਕ ਮਨੁੱਖ ਚੋਰ- ਬਾਜ਼ਾਰੀ ਰਾਹੀਂ ਇਕ ਚੀਜ਼ ਨੂੰ ਬਹੁਤ ਮਹਿੰਗੇ ਭਾਅ ਵੇਚ ਰਿਹਾ ਹੈ । ਸਾਧਨ ਸੀਮਿਤ ਹੋਣ ਦੇ ਕਾਰਨ ਉਹ ਜੋ ਕੰਮ ਕਰ ਰਿਹਾ ਹੈ, ਉਸ ਕੰਮ ਦਾ ਚੀਜ਼ ਦੀ ਉਤਪੱਤੀ ਜਾਂ

ਪੂਰਤੀ ਉਤੇ ਕੀ ਅਸਰ ਪੈ ਰਿਹਾ ਹੈ, ਇਸ ਉਤੇ ਵਿਚਾਰ ਤਾਂ ਅਰਥ-ਸ਼ਾਸਤਰ ਵਿਚ ਹੋਵੇਗੀ ਪਰ ਚੋਰ-ਬਾਜ਼ਾਰੀ ਕਰਨ ਵਾਲੇ ਸਬੰਧੀ ਸਰਕਾਰ ਦਾ ਕੀ ਕਰੱਤਵ ਹੈ , ਇਸ ਬਾਰੇ ਵਿਚਾਰ ਰਾਜਨੀਤੀ-ਸ਼ਾਸਤਰ ਜਾਂ ਦੰਡ-ਨੀਤੀ ਵਿਚ ਹੋਣੀ ਚਾਹੀਦੀ ਹੈ । ਇਹ ਕੰਮ ਚੰਗਾ ਹੈ ਜਾਂ ਬੁਰਾ, ਇਸ ਬਾਰੇ ਵਿਚਾਰ ਤਾਂ ਸਮਾਜ-ਸ਼ਾਸਤਰ, ਸਦਾਚਾਰ-ਸ਼ਾਸਤਰ ਜਾਂ ਧਰਮ-ਸ਼ਾਸਤਰ ਵਿਚ ਹੋਵੇਗਾ ਪਰ ਇਹ ਕੰਮ ਕਿਵੇਂ ਰੋਕਿਆ ਜਾ ਸਕਦਾ ਹੈ। ਇਸ ਦਾ ਵਿਚਾਰ ਸ਼ਾਇਦ ਕਿਸੇ ਵੀ ਸ਼ਾਸਤਰ ਵਿਚ ਨਾ ਹੋਵੇ । ਇਹ ਗੱਲ ਵਿਚਾਰਯੋਗ ਹੈ ਕਿ ਕਿਸੇ ਵੀ ਕੰਮ ਤੇ ਕੇਵਲ ਇਕ ਹੀ ਪੱਖ ਤੋਂ ਵਿਚਾਰ ਕਰਨਾ ਉਸ ਦੇ ਠੀਕ ਅਧਿਐਨ ਲਈ ਕਿਥੋਂ ਤੱਕ ਠੀਕ ਹੈ ।

ਰੱਬਿਨਸ ਦੀ ਅਰਥ-ਸ਼ਾਸਤਰ ਬਾਰੇ ਪਰਿਭਾਸ਼ਾ ਦੀ ਦੂਸਰੀ ਧਿਆਨਯੋਗ ਗੱਲ ਇਹ ਹੈ ਕਿ ਉਹ ਅਰਥ-ਸ਼ਾਸਤਰ ਨੂੰ ਸਿਰਫ਼ ਵਿਗਿਆਨ ਹੀ ਮੰਨਦਾ ਹੈ । ਉਸ ਅਨੁਸਾਰ ਅਰਥ-ਸ਼ਾਸਤਰ ਵਿਚ ਸਿਰਫ਼ ਅਜਿਹੇ ਨਿਯਮਾਂ ਬਾਰੇ ਵਿਚਾਰਾਂ ਹੁੰਦੀ ਹੈ ਜੋ ਕਿਸੇ ਸਮੇਂ ਵਿਚ ਕਾਰਜ ਅਤੇ ਕਾਰਨ ਦਾ ਸਬੰਧ ਦਰਸਾਉਂਦੇ ਹਨ । ਵੱਖ ਵੱਖ ਹਾਲਤਾਂ ਵਿਚ ਕਿਹੋ ਜਿਹੀਆਂ ਤਬਦੀਲੀਆਂ ਹੋਣੀਆਂ ਚਾਹੀਦੀਆਂ ਹਨ ਅਤੇ ਉਨ੍ਹਾਂ ਹਾਲਤਾਂ ਨੂੰ ਬਦਲਣ ਦੇ ਕਿਹੜੇ ਕਿਹੜੇ ਢੰਗ ਹਨ, ਇਨ੍ਹਾਂ ਗੰਭੀਰ ਸਵਾਲਾਂ ਤੇ ਉਸ ਵਿਚ ਵਿਚਾਰ ਨਹੀਂ ਕੀਤਾ ਜਾ ਸਕਦਾ ਕਿਉਂਕਿ ਇਹ ਸਭ ਢੰਗ ਵਿਗਿਆਨ ਤੋਂ ਬਾਹਰ ਹਨ । ਮੰਨ ਲਉ ਕਿ ਕਿਸੇ ਸਮੇਂ ਕਿਸੇ ਦੇਸ਼ ਵਿਚ ਸ਼ਰਾਬ ਪੀਣ ਵਾਲਿਆਂ ਦੀ ਗਿਣਤੀ ਵੱਧ ਰਹੀ ਹੈ । ਪ੍ਰੋਫ਼ੈਸਰ ਰੱਬਿਨਸ ਦੀ ਪਰਿਭਾਸ਼ਾ ਅਨੁਸਾਰ ਅਰਥ-ਸ਼ਾਸਤਰ ਵਿਚ ਕੇਵਲ ਇਹੋ ਵਿਚਾਰ ਕੀਤੀ ਜਾਵੇਗੀ ਕਿ ਸ਼ਰਾਬ ਪੀਣ ਵਾਲਿਆਂ ਦੀ ਗਿਣਤੀ ਵਧਣ ਨਾਲ ਸ਼ਰਾਬ ਦੀ ਕੀਮਤ, ਸ਼ਰਾਬ ਪੈਦਾ ਕਰਨ ਵਾਲਿਆਂ ਅਤੇ ਖੁਦ ਸ਼ਰਾਬੀਆਂ ਉੱਤੇ ਕੀ ਅਸਰ ਪਵੇਗਾ ਪਰ ਉਸ ਦੇ ਅਰਥ-ਸ਼ਾਸਤਰ ਵਿਚ ਇਸ ਸਵਾਲ ਉੱਤੇ ਵਿਚਾਰ ਕਰਨ ਲਈ ਗੁੰਜਾਇਸ਼ ਨਹੀਂ ਕਿ ਸ਼ਰਾਬ ਪੀਣੀ ਚੰਗੀ ਹੈ ਜਾਂ ਬੁਰੀ ਅਤੇ ਸ਼ਰਾਬ ਪੀਣ ਦੀ ਆਦਤ ਸਰਕਾਰ ਰਾਹੀਂ ਕਿਵੇਂ ਬੰਦ ਕੀਤੀ ਜਾ ਸਕਦੀ ਹੈ । ਉਸ ਦੇ ਅਰਥ-ਸ਼ਾਸਤਰ ਵਿਚ ਅਗਵਾਈ ਦੀ ਅਣਹੋਂਦ ਹੈ। ਅਗਵਾਈ ਦੇਣਾ ਹਰ ਸ਼ਾਸਤਰ ਦਾ ਇਕ ਜ਼ਰੂਰੀ ਅੰਗ ਮੰਨਿਆ ਜਾਂਦਾ ਹੈ। ਇਸ ਚੀਜ਼ ਦਾ ਉਸ ਦੀ ਅਰਥ-ਸ਼ਾਸਤਰ ਦੀ ਪਰਿਭਾਸ਼ਾ ਵਿਚ ਅਭਾਵ ਹੈ । ਇਸ ਘਾਟ ਦੇ ਕਾਰਨ ਪ੍ਰੋਫ਼ੈਸਰ ਰੱਬਿਨਸ ਦੇ ਅਰਥ-ਸ਼ਾਸਤਰ ਦਾ ਅਧਿਐਨ ਜਨਤਾ ਲਈ ਲਾਭਦਾਇਕ ਨਹੀਂ ਹੋ ਸਕਦਾ ।

ਸਮਾਜਵਾਦੀ ਚਾਹੁੰਦੇ ਹਨ ਕਿ ਸਰਮਾਏਦਾਰ ਅਤੇ ਜ਼ਿਮੀਦਾਰ ਨਾ ਰਹਿਣ, ਸਰਕਾਰ ਮਜ਼ਦੂਰਾਂ ਦੀ ਹੋਵੇ ਅਤੇ ਦੇਸ਼ ਦੀ ਆਰਥਿਕ ਹਾਲਤ ਉਤੇ ਸਰਕਾਰ ਦਾ ਪੂਰਾ ਕੰਟਰੋਲ ਹੋਵੇ । ਉਹ ਆਪਣੀਆਂ ਅਰਥ-ਸ਼ਾਸਤਰ ਸਬੰਧੀ ਪੁਸਤਕਾਂ ਵਿਚ ਇਨ੍ਹਾਂ ਸਵਾਲਾਂ ਉਤੇ ਵੀ ਵਿਚਾਰ ਕਰਦੇ ਹਨ ਕਿ ਮਜ਼ਦੂਰ-ਸਰਕਾਰ ਕਿਸ ਤਰ੍ਹਾਂ ਕਾਇਮ ਹੋਣੀ ਚਾਹੀਦੀ ਹੈ । ਜ਼ਿਮੀਦਾਰੀ ਅਤੇ ਸਰਮਾਏਦਾਰੀ ਨੂੰ ਕਿਵੇਂ ਹਟਾਇਆ ਜਾਵੇ, ਮਜ਼ਦੂਰ-ਸਰਕਾਰ ਦਾ ਸੰਗਠਨ ਕਿਸ ਕਿਸਮ ਦਾ ਹੋਵੇ ਅਤੇ ਸੰਸਾਰ-ਵਿਆਪੀ ਮਜ਼ਦੂਰ ਸੰਗਠਨ ਕਿਵੇਂ ਕਾਇਮ ਕੀਤਾ ਜਾ ਸਕਦਾ ਹੈ । ਇਸ ਤਰ੍ਹਾਂ ਸਮਾਜਵਾਦੀ ਲੇਖਕ ਅਰਥ-ਸ਼ਾਸਤਰ ਦਾ ਖੇਤਰ ਇੰਨਾਂ ਵਿਸ਼ਾਲ ਬਣਾ ਦਿੰਦੇ ਹਨ ਕਿ ਉਸ ਵਿਚ ਰਾਜਨੀਤੀ-ਸ਼ਾਸਤਰ ਦੀਆਂ ਬਹੁਤ ਸਾਰੀਆਂ ਗੱਲਾਂ ਆ ਜਾਂਦੀਆਂ ਹਨ । ਸਾਨੂੰ ਅਰਥ-ਸ਼ਾਸਤਰ ਦਾ ਖੇਤਰ ਇਸ ਤਰ੍ਹਾਂ ਨੀਯਤ ਕਰਨਾ ਚਾਹੀਦਾ ਹੈ ਕਿ ਉਹ ਰਾਜਨੀਤੀ-ਸ਼ਾਸਤਰ ਜਾਂ ਕਿਸੇ ਹੋਰ ਸ਼ਾਸਤਰ ਦੀਆਂ ਗੱਲਾਂ ਨਾਲ ਰਲ ਕੇ ਵਿਚਾਰਾਂ ਦਾ ਮਿਲਗੋਭਾ ਨਾ ਬਣ ਜਾਵੇ ।

ਅਰਥ-ਸ਼ਾਸਤਰ ਦੇ ਖੇਤਰ ਸਬੰਧੀ ਮਾਰਸ਼ਲ ਦੀ ਪਰਿਭਾਸ਼ਾ ਉੱਤੇ ਵਿਚਾਰ ਕਰ ਲੈਣਾ ਜ਼ਰੂਰੀ ਹੈ । ਪ੍ਰੋਫ਼ੈਸਰ ਮਾਰਸ਼ਲ ਦੇ ਵਿਚਾਰ ਅਨੁਸਾਰ ਅਰਥ-ਸ਼ਾਸਤਰ ਵਿਚ ਮਨੁੱਖ ਦੇ ਜੀਵਨ ਸਬੰਧੀ ਸਾਧਾਰਨ ਕਾਰਜਾਂ ਦਾ ਅਧਿਐਨ ਹੁੰਦਾ ਹੈ । ਇਹ ਮਨੁੱਖਾਂ ਦੇ ਅਜਿਹੇ ਜਾਤੀ ਅਤੇ ਸਮਾਜਕ ਕਾਰਜਾਂ ਦੀ ਜਾਂਚ ਕਰਦਾ ਹੈ ਜਿਨ੍ਹਾਂ ਦਾ ਗੂੜ੍ਹਾ ਸਬੰਧ ਉਨ੍ਹਾਂ ਦੀ ਭਲਾਈ ਲਈ ਪਦਾਰਥਕ ਸਾਧਨ ਪ੍ਰਾਪਤ ਕਰਨ ਅਤੇ ਉਨ੍ਹਾਂ ਦੀ ਵਰਤੋਂ ਕਰਨ ਨਾਲ ਰਹਿੰਦਾ ਹੈ ।

ਪ੍ਰੋਫ਼ੈਸਰ ਮਾਰਸ਼ਲ ਨੇ ਮਨੁੱਖ ਦੀ ਭਲਾਈ ਨੂੰ ਅਰਥ-ਸ਼ਾਸਤਰ ਦੀ ਪਰਿਭਾਸ਼ਾ ਵਿਚ ਥਾਂ ਦੇ ਕੇ ਅਰਥ-ਸ਼ਾਸਤਰ ਦੇ ਖੇਤਰ ਨੂੰ ਵਧਾ ਦਿੱਤਾ ਹੈ ਪਰ ਇਸ ਅਰਥ-ਸ਼ਾਸਤਰੀ ਨੇ ਵੀ ਅਰਥ-ਸ਼ਾਸਤਰ ਦੇ ਉਦੇਸ਼ ਬਾਰੇ ਆਪਣੀ ਪੁਸਤਕ ਵਿਚ ਵਿਚਾਰ ਨਹੀਂ ਕੀਤਾ । ਅੱਜ-ਕਲ੍ਹ ਪੱਛਮੀ ਅਰਥ-ਸ਼ਾਸਤਰੀਆਂ ਨੇ ਅਰਥ-ਸ਼ਾਸਤਰ ਦਾ ਖੇਤਰ ਤਾਂ ਵਧਾ ਦਿੱਤਾ ਹੈ ਪਰ ਅੱਜ ਵੀ ਉਹ ਅਰਥ-ਸ਼ਾਸਤਰ ਦੇ ਉਦੇਸ਼ ਬਾਰੇ ਵਿਚਾਰ ਕਰਨਾ ਅਰਥ-ਸ਼ਾਸਤਰ ਦੇ ਖੇਤਰ ਵਿਚ ਪ੍ਰਵਾਨ ਨਹੀਂ ਕਰਦੇ । ਹੁਣ ਤਾਂ ਅਰਥ-ਸ਼ਾਸਤਰ ਨੂੰ ਕਲਾ ਦਾ ਰੂਪ ਦਿੱਤਾ ਜਾ ਰਿਹਾ ਹੈ । ਸੰਸਾਰ ਵਿਚ ਸਭ ਥਾਂ ਆਰਥਿਕ ਯੋਜਨਾਵਾਂ ਦੀ ਚਰਚਾ ਹੈ । ਆਰਥਿਕ ਯੋਜਨਾਵਾਂ ਤਿਆਰ ਕਰਨਾ ਇਕ ਕਲਾ ਹੈ । ਉਦੇਸ਼ ਤੋਂ ਬਗੈਰ ਕੋਈ ਯੋਜਨਾ ਤਿਆਰ ਨਹੀਂ ਕੀਤੀ ਜਾ ਸ਼ਕਦੀ । ਅਰਥ-ਸ਼ਾਸਤਰ ਦਾ ਕੋਈ ਵੀ ਚੰਗੀ ਤਰ੍ਹਾਂ ਸਫਲ ਅਤੇ ਨਿਸ਼ਚਿਤ ਉਦੇਸ਼ ਨਾ ਹੋਣ ਦੇ ਕਾਰਨ , ਇਨ੍ਹਾਂ ਯੋਜਨਾਵਾਂ ਨੂੰ ਤਿਆਰ ਕਰਨ ਵਾਲਿਆਂ ਦਾ ਕੋਈ ਇਕ ਉਦੇਸ਼ ਨਹੀਂ। ਹਰ ਇਕ ਯੋਜਨਾ ਦਾ ਇਕ ਵੱਖਰਾ ਉਦੇਸ਼ ਮੰਨ ਲਿਆ ਜਾਂਦਾ ਹੈ । ਅਰਥ-ਸ਼ਾਸਤਰ ਵਿਚ ਦੇਸ਼ ਵਾਸੀਆਂ ਦੀ ਹਾਲਤ ਸੁਧਾਰਨ ਦੇ ਢੰਗਾਂ ਉਤੇ ਵੀ ਵਿਚਾਰ ਕੀਤਾ ਜਾਂਦਾ ਹੈ ਪਰ ਇਸ ਹਾਲਤ ਨੂੰ ਸੁਧਾਰਨ ਦਾ ਅੰਤਮ ਉਦੇਸ਼ ਅਜੇ ਤਕ ਨਿਸ਼ਚਿਤ ਨਹੀਂ ਕੀਤਾ ਜਾ ਸਕਿਆ । ਸਰਬ-ਪ੍ਰਵਾਨ ਉਦੇਸ਼ ਦੀ ਅਣਹੋਂਦ ਦੇ ਕਾਰਨ ਅਰਥ-ਸ਼ਾਸਤਰੀਆਂ ਵਿਚ ਵਿਚਾਰ -ਭਿੰਨਤਾ ਇੰਨੀ ਵੱਧ ਗਈ ਹੈ ਕਿ ਕਿਸੇ ਵੀ ਵਿਸ਼ੇ ਉਤੇ ਦੋ ਅਰਥ-ਸ਼ਾਸਤਰੀਆਂ ਦੀ ਇਕੋ ਰਾਏ ਮੁਸ਼ਕਿਲ ਨਾਲ ਹੀ ਹੁੰਦੀ ਹੈ। ਇਸ ਵਿਚਾਰ-ਭਿੰਨਤਾ ਦੇ ਕਾਰਨ, ਅਰਥ-ਸ਼ਾਸਤਰ ਦੇ ਅਧਿਐਨ ਵਿਚ ਇਕ ਵੱਡੀ ਰੁਕਾਵਟ ਆ ਖੜ੍ਹੀ ਹੋਈ ਹੈ । ਇਸ ਰੁਕਾਵਟ ਨੂੰ ਦੂਰ ਕਰਨ ਲਈ ਪੱਛਮੀ ਅਰਥ-ਸ਼ਾਸਤਰੀਆਂ ਨੂੰ ਆਪਣੀਆਂ ਪੁਸਤਕਾਂ ਵਿਚ ਅਰਥ-ਸ਼ਾਸਤਰ ਦੇ ਉਦੇਸ਼ ਸਬੰਧੀ ਗੰਭੀਰਤਾ ਨਾਲ ਵਿਚਾਰ ਕਰਨ ਦੀ ਲੋੜ ਹੈ ਅਤੇ ਜਿਥੋਂ ਤੱਕ ਸੰਭਵ ਹੋ ਸਕੇ ਅਰਥ-ਸ਼ਾਸਤਰ ਦਾ ਇਕ ਸਰਬ-ਪ੍ਰਵਾਨਿਤ ਉਦੇਸ਼ ਛੇਤੀ ਨਿਸ਼ਚਿਤ ਹੋਣਾ ਚਾਹੀਦਾ ਹੈ ।

**ਅਰਥ ਸ਼ਾਸਤਰ ਦਾ ਉਦੇਸ਼ –** ਸੰਸਾਰ ਦਾ ਹਰ ਇਕ ਜੀਵ ਵੱਧ ਤੋਂ ਵੱਧ ਸੁਖੀ ਹੋਣਾ ਅਤੇ ਦੁੱਖਾਂ ਤੋ ਬਚਣਾ ਚਾਹੁੰਦਾ ਹੈ । ਉਹ ਜਾਣਦਾ ਹੈ ਕਿ ਆਪਣੀ ਇੱਛਾ ਜਦੋਂ ਪੂਰੀ ਹੁੰਦੀ ਹੈ ਤਾਂ ਸੁਖ ਮਿਲਦਾ ਹੈ ਅਤੇ ਜਦੋਂ ਇੱਛਾ ਪੂਰੀ ਨਹੀਂ ਹੁੰਦੀ ਤਾਂ ਦੁੱਖ ਅਨੁਭਵ ਹੁੰਦਾ ਹੈ । ਧਨ ਰਾਹੀਂ ਮਨਚਾਹੀ ਵਸਤ ਪ੍ਰਾਪਤ ਕਰਨ ਵਿਚ ਸਹਾਇਤਾ ਮਿਲਦੀ ਹੈ । ਇਸ ਲਈ ਹਰ ਮਨੁੱਖ ਧਨ ਪ੍ਰਾਪਤ ਕਰਨ ਲਈ ਜਤਨ ਕਰਦਾ ਹੈ । ਉਹ ਸਮਝਦਾ ਹੈ ਕਿ ਧਨ ਰਾਹੀਂ ਹੀ ਸੁਖ ਮਿਲਦਾ ਹੈ । ਵੱਧ ਤੋਂ ਵੱਧ ਸੁਖ ਪ੍ਰਾਪਤ ਕਰਨ ਲਈ ਉਹ ਵੱਧ ਤੋਂ ਵੱਧ ਧਨ ਪ੍ਰਾਪਤ ਕਰਨ ਦਾ ਯਤਨ ਕਰਦਾ ਹੈ । ਇਸ ਧਨ ਨੂੰ ਪ੍ਰਾਪਤ ਕਰਨ ਦੀ ਚਿੰਤਾ ਵਿਚ ਉਹ ਸ਼ਾਇਦ ਇਹ ਵਿਚਾਰ ਨਹੀਂ ਕਰਦਾ ਕਿ ਧਨ ਕਿਸ ਢੰਗ ਨਾਲ

ਪ੍ਰਾਪਤ ਹੋ ਰਿਹਾ ਹੈ । ਇਸ ਦਾ ਸਿੱਟਾ ਇਹ ਨਿਕਲਦਾ ਹੈ ਕਿ ਧਨ ਅਜਿਹੇ ਸਾਧਨਾਂ ਰਾਹੀਂ ਵੀ ਪ੍ਰਾਪਤ ਕੀਤਾ ਜਾਂਦਾ ਹੈ ਜਿਨ੍ਹਾਂ ਕਾਰਨ ਦੂਜੇ ਲੁੱਟੇ -ਖਸੁੱਟੇ ਜਾਂਦੇ ਹਨ ਅਤੇ ਦੁਖੀ ਹੁੰਦੇ ਹਨ । ਇਸ ਤਰ੍ਹਾਂ ਧਨ ਇਕੱਠਾ ਕਰਨ ਦੀਆਂ ਕਈ ਉਦਾਹਰਨਾਂ ਦਿੱਤੀਆਂ ਜਾ ਸਕਦੀਆਂ ਹਨ । ਸਰਮਾਏਦਾਰ ਬਹੁਤਾ ਧਨ ਇਕੱਠਾ ਕਰਨ ਦੇ ਲਾਲਚ ਵਿਚ ਆਪਣੇ ਮਜ਼ਦੂਰਾਂ ਨੂੰ ਯੋਗ ਮਜ਼ਦੂਰੀ ਨਹੀਂ ਦਿੰਦਾ। ਇਸ ਨਾਲ ਮਜ਼ਦੂਰਾਂ ਦੀ ਹਾਲਤ ਵਿਗੜਨ ਲੱਗ ਪੈਂਦੀ ਹੈ। ਦੁਕਾਨਦਾਰ ਖਾਣ ਪੀਣ ਦੀਆਂ ਚੀਜ਼ਾਂ ਵਿਚ ਮਿਲਾਵਟ ਕਰਕੇ ਆਪਣੇ ਗਾਹਕਾਂ ਦੀ ਸਿਹਤ ਨੂੰ ਨੁਕਸਾਨ ਪਹੁੰਚਾਉਂਦਾ ਹੈ । ਚੋਰ -ਬਾਜ਼ਾਰੀ ਨਾਲ ਕਈ ਭੋਲੇ-ਭਾਲੇ ਲੋਕ ਠੱਗੇ ਜਾਂਦੇ ਹਨ । ਸ਼ਾਹੂਕਾਰ ਆਪਣੇ ਕਰਜ਼ਦਾਰਾਂ ਪਾਸੋਂ ਬਹੁਤਾ ਸੂਦ ਲੈ ਕੇ ਅਤੇ ਜ਼ਿੰਮੀਦਾਰ ਆਪਣੇ ਕਿਸਾਨਾਂ ਤੋਂ ਬਹੁਤ ਜ਼ਿਆਦਾ ਲਗਾਨ ਲੈ ਕੇ ਅਣਗਿਣਤ ਪਰਿਵਾਰਾਂ ਨੂੰ ਬਰਬਾਦ ਕਰ ਦਿੰਦੇ ਹਨ । ਕੁਦਰਤ ਦਾ ਇਹ ਅਟੱਲ ਨਿਯਮ ਹੈ ਕਿ ਜਿਹੋ ਜਿਹਾ ਕੋਈ ਬੀਜਦਾ ਹੈ, ਉਹੋ ਜਿਹਾ ਉਸ ਨੂੰ ਫਲ ਮਿਲਦਾ ਹੈ । ਦੂਜਿਆਂ ਦੀ ਲੁੱਟ -ਖਸੁੱਟ ਕਰਕੇ ਜਾਂ ਉਨ੍ਹਾਂ ਨੂੰ ਦੁੱਖ ਪਹੁੰਚਾ ਕੇ ਧਨ ਇਕੱਠਾ ਕਰਨ ਵਾਲੇ ਸ਼ਾਇਦ ਇਸ ਨਿਯਮ ਨੂੰ ਭੁੱਲ ਜਾਂਦੇ ਹਨ । ਜਿਹੜਾ ਧਨ ਦੂਜਿਆਂ ਨੂੰ ਦੁੱਖ ਪਹੁੰਚਾ ਕੇ ਇਕੱਠਾ ਕੀਤਾ ਜਾਂਦਾ ਹੈ ਉਹ ਅੰਤ ਵਿਚ ਦੁੱਖ ਦਾ ਕਾਰਨ ਬਣਦਾ ਹੈ। ਉਸ ਤੋਂ ਸੁੱਖ ਦੀ ਆਸ ਰੱਖਣੀ ਵਿਅਰਥ ਹੈ । ਇਹ ਠੀਕ ਹੈ ਕਿ ਦੂਜਿਆਂ ਨੂੰ ਦੁੱਖ ਪਹੁੰਚਾ ਕੇ ਜੋ ਧਨ ਪ੍ਰਾਪਤ ਹੁੰਦਾ ਹੈ ਉਸ ਨਾਲ ਮਨਇੱਛਤ ਵਸਤਾਂ ਪ੍ਰਾਪਤ ਕੀਤੀਆਂ ਜਾ ਸਕਦੀਆਂ ਹਨ ਅਤੇ ਉਨ੍ਹਾਂ ਚੀਜ਼ਾਂ ਦੇ ਮਿਲਣ ਨਾਲ ਸੁਖ ਮਿਲ ਸਕਦਾ ਹੈ ਪਰ ਇਹ ਸੁਖ ਅਸਥਾਈ ਹੈ ਅਤੇ ਅੰਤ ਵਿਚ ਦੁੱਖ ਦਾ ਕਾਰਨ ਬਣ ਜਾਂਦਾ ਹੈ । ਦੁਨੀਆ ਵਿਚ ਅਜਿਹੀਆਂ ਕਈ ਚੀਜ਼ਾਂ ਹਨ ਜਿਨ੍ਹਾਂ ਦੀ ਵਰਤੋਂ ਨਾਲ ਪਹਿਲਾਂ ਭਾਵੇਂ ਸੁਖ ਮਿਲਦਾ ਹੈ ਪਰ ਅੰਤ ਵਿਚ ਉਹ ਦੁੱਖ ਦਾ ਕਾਰਨ ਬਣਦੀਆਂ ਹਨ । ਉਦਾਹਰਨ ਵਜੋਂ ਨਸ਼ੀਲੀਆਂ ਚੀਜ਼ਾਂ ਵਰਤਣ ਨਾਲ ਉਸ ਸਮੇਂ ਤਾਂ ਸੁਖ ਮਿਲਦਾ ਜਾਪਦਾ ਹੈ ਪਰ ਜਦੋਂ ਉਨ੍ਹਾਂ ਦੀ ਆਦਤ ਪੈ ਜਾਵੇ ਤਾਂ ਉਹਨਾਂ ਦੀ ਵਰਤੋਂ ਬਹੁਤ ਜ਼ਿਆਦਾ ਮਿਕਦਾਰ ਵਿਚ ਹੋਣ ਲੱਗ ਜਾਂਦੀ ਹੈ । ਇਸ ਤਰ੍ਹਾਂ ਸਿਹਤ ਉਤੇ ਬੁਰਾ ਅਸਰ ਪੈਂਦਾ ਹੈ ਤੇ ਅੰਤ ਵਿਚ ਦੁਖੀ ਹੋਣਾ ਪੈਂਦਾ ਹੈ। ਦੂਜੇ ਨੂੰ ਨੁਕਸਾਨ ਪਹੁੰਚਾ ਕੇ ਜਿਹੜਾ ਧਨ ਮਿਲਦਾ ਹੈ ਉਹ ਜ਼ਰੂਰ ਹੀ ਭੈੜੀਆਂ ਆਦਤਾਂ ਵਧਾਉਂਦਾ ਹੈ ਅਤੇ ਕੁਝ ਸਮੇਂ ਤੱਕ ਅਸਥਾਈ ਸੁਖ ਦੇ ਕੇ ਉਹ ਦੁੱਖ ਵਧਾਉਣ ਦਾ ਸਾਧਨ ਬਣ ਜਾਂਦਾ ਹੈ । ਦੂਜਿਆਂ ਨੂੰ ਦੁੱਖ ਦੇ ਕੇ ਇਕੱਠਾ ਕੀਤਾ ਹੋਇਆ ਧਨ ਕਦੀ ਵੀ ਸਦੀਵੀ ਸੁੱਖ ਅਤੇ ਸ਼ਾਂਤੀ ਦਾ ਸਾਧਨ ਨਹੀਂ ਹੋ ਸਕਦਾ ।

**ਸੁਖ ਦੋ ਤਰ੍ਹਾਂ ਦੇ ਹਨ –** ਕੁਝ ਸੁਖ ਤਾਂ ਅਜਿਹੇ ਹਨ ਜੋ ਦੂਜਿਆਂ ਨੂੰ ਦੁੱਖ ਪਹੁੰਚਾ ਕੇ ਪ੍ਰਾਪਤ ਹੁੰਦੇ ਹਨ । ਇਨ੍ਹਾਂ ਦੀਆਂ ਉਦਾਹਰਨਾਂ ਉੱਪਰ ਦਿੱਤੀਆਂ ਜਾ ਚੁੱਕੀਆਂ ਹਨ । ਕੁਝ ਸੁਖ ਅਜਿਹੇ ਵੀ ਹਨ ਜੋ ਦੂਜਿਆਂ ਨੂੰ ਸੁਖੀ ਬਣਾ ਕੇ ਪ੍ਰਾਪਤ ਹੁੰਦੇ ਹਨ । ਉਹ ਸੁਖ ਮਨੁੱਖ ਦੇ ਮਨ ਵਿਚ ਸ਼ਾਂਤੀ ਪੈਦਾ ਕਰਦੇ ਹਨ । ਆਪਣਾ ਕਰਤਵ ਪਾਲਣ ਨਾਲ ਜੋ ਸੁਖ ਮਿਲਦਾ ਹੈ, ਉਹ ਸ਼ਾਂਤੀ ਦੇਣ ਵਾਲਾ ਹੁੰਦਾ ਹੈ । ਕਰਤਵ ਦਾ ਪਾਲਣ ਕਰਨ ਸਮੇਂ ਥੋੜ੍ਹੀ ਤਕਲੀਫ ਜ਼ਰੂਰ ਹੁੰਦੀ ਹੈ ਪਰ ਕਾਰਜ ਪੂਰਾ ਹੋ ਜਾਣ ਤੇ ਉਹੀ ਦੁੱਖ ਸੁਖ ਵਿਚ ਬਦਲ ਜਾਂਦਾ ਹੈ ਅਤੇ ਉਸ ਨਾਲ ਮਨ ਵਿਚ ਸ਼ਾਂਤੀ ਪੈਦਾ ਹੁੰਦੀ ਹੈ । ਇਸ ਕਿਸਮ ਦਾ ਸੁਖ ਭਵਿੱਖ ਵਿਚ ਦੁੱਖ ਦਾ ਸਾਧਨ ਨਹੀਂ ਬਣਦਾ ਅਤੇ ਇਸ ਕਿਸਮ ਦੇ ਸੁਖ ਨੂੰ ਆਨੰਦ ਆਖਦੇ ਹਨ । ਜਦੋਂ ਆਨੰਦ ਹੀ ਆਨੰਦ ਪ੍ਰਾਪਤ ਹੁੰਦਾ ਹੈ ਤਾਂ ਦੁੱਖ ਦਾ ਥੋੜ੍ਹਾ ਜਿਹਾ ਡਰ ਵੀ ਨਹੀਂ ਰਹਿੰਦਾ । ਇਸ ਹਾਲਤ ਨੂੰ ਪਰਮ-ਆਨੰਦ ਆਖਦੇ ਹਨ। ਪਰਮ-ਆਨੰਦ ਨੂੰ ਪ੍ਰਾਪਤ ਕਰਨਾ ਹਰ ਜੀਵ ਦਾ ਸਭ ਤੋ ਉੱਤਮ ਉਦੇਸ਼ ਹੈ । ਪਰਮ-ਆਨੰਦ ਹੀ ਆਤਮ- ਕਲਿਆਣ ਦੀ ਸਿਖਰ ਹੈ । ਹਰ ਇਕ ਮਨੁੱਖ ਦਾ ਭਲਾ ਇਸੇ ਵਿਚ ਹੈ ਕਿ ਉਹ ਪਰਮ- ਆਨੰਦ ਪ੍ਰਾਪਤ ਕਰਨ ਲਈ ਸਦਾ ਯਤਨ ਕਰਦਾ ਰਹੇ। ਉਹ ਸਦਾ ਅਜਿਹਾ ਸੁਖ ਪ੍ਰਾਪਤ ਕਰਦਾ ਰਹੇ ਜੋ ਭਵਿੱਖ ਵਿਚ ਦੁੱਖ ਦਾ ਕਾਰਨ ਜਾਂ ਸਾਧਨ ਨਾ ਬਣ ਸਕੇ ਸਗੋਂ ਉਸ ਸੁਖ ਤੋਂ ਉਹ ਸ਼ਾਂਤੀ ਅਤੇ ਸੰਤੋਖ ਦਾ ਅਨੁਭਵ ਕਰਨ ਲੱਗ ਜਾਵੇ ।

ਜਦੋਂ ਅਸੀਂ ਆਪਣੇ ਜਤਨਾਂ ਰਾਹੀਂ ਦੂਜਿਆਂ ਨੂੰ ਸੁਖ ਪਹੁੰਚਾਉਂਦੇ ਹਾਂ ਅਤੇ ਉਨ੍ਹਾਂ ਦੇ ਭਲੇ ਦਾ ਸਾਧਨ ਬਣ ਜਾਂਦੇ ਹਾਂ ਤਾਂ ਕੁਦਰਤ ਦੇ ਅਟੱਲ ਨਿਯਮ ਅਨੁਸਾਰ ਇਨ੍ਹਾਂ ਜਤਨਾਂ ਰਾਹੀਂ ਸਾਡੇ ਸੁਖ ਵਿਚ ਵੀ ਵਾਧਾ ਹੋਣ ਲੱਗ ਪੈਂਦਾ ਹੈ। ਆਤਮ-ਕਲਿਆਣ ਪ੍ਰਾਪਤ ਕਰਨ ਦਾ ਸੌਖਾ ਢੰਗ ਦੂਜਿਆਂ ਦੀ ਭਲਾਈ ਦਾ ਸਾਧਨ ਬਣਨਾ ਹੈ । ਇਸੇ ਤਰ੍ਹਾਂ ਆਪਣੇ ਅਮਲਾਂ ਰਾਹੀਂ ਕਿਸੇ ਨੂੰ ਦੁੱਖ ਨਾ ਪਹੁੰਚਾਉਣਾ ਆਪਣੇ ਦੁੱਖ ਤੋਂ ਬਚਣ ਦਾ ਸਰਲ ਢੰਗ ਹੈ । ਹਰ ਵਿਅਕਤੀ ਨੂੰ ਇਹ ਗੱਲ ਚੰਗੀ ਤਰ੍ਹਾਂ ਨਾਲ ਸਮਝ ਲੈਣੀ ਚਾਹੀਦੀ ਹੈ ਕਿ ਉਸ ਦਾ ਆਪਣੇ ਹਿਤ ਦਾ ਸੱਚਾ ਸਾਧਨ ਦੂਜਿਆਂ ਦੇ ਹਿਤ ਦੇ ਸਾਧਨ ਜਾਂ ਪਰਮਾਰਥ ਨਾਲ ਹੀ ਹੋ ਸਕਦਾ ਹੈ । ਇਸ ਤੋਂ ਇਹ ਸਪਸ਼ਟ ਹੈ ਕਿ ਦੂਜਿਆਂ ਦਾ ਸੁਖ ਅਰਥਾਤ ਵਿਸ਼ਵ-ਕਲਿਆਣ ਹੀ ਆਪਣੇ ਸਦੀਵੀ ਸੁਖ ਅਤੇ ਸ਼ਾਂਤੀ ਅਰਥਾਤ ਆਤਮ-ਕਲਿਆਣ ਦਾ ਇਕੋ ਇਕ ਸਾਧਨ ਹੈ । ਜਦੋਂ ਹਰ ਇਕ ਜੀਵ ਆਪਣਾ ਭਲਾ ਕਰਨ ਲਈ ਦੂਜਿਆਂ ਦੇ ਭਲੇ ਲਈ ਹਮੇਸ਼ਾਂ ਜਤਨ ਕਰਨ ਲੱਗ ਪਵੇਗਾ ਤਾਂ ਕਿਸੇ ਤਰ੍ਹਾਂ ਵੀ ਸੁਆਰਥਾਂ ਦਾ ਵਿਰੋਧ ਨਹੀਂ ਹੋਵੇਗਾ ਸੰਸਾਰ ਵਿਚ ਸਭ ਤਰ੍ਹਾਂ ਦੀ ਖਿੱਚੋਤਾਣ ਖਤਮ ਹੋ ਜਾਵੇਗੀ ਅਤੇ ਸਰਬ-ਵਿਆਪਕ ਸੁਖ ਅਤੇ ਸ਼ਾਂਤੀ ਸਦਾ ਲਈ ਕਾਇਮ ਹੋ ਜਾਣਗੇ ।

ਆਤਮ-ਕਲਿਆਣ ਲਈ ਜ਼ਰੂਰੀ ਹੈ ਕਿ ਹਰ ਇਕ ਵਿਅਕਤੀ ਦੂਜਿਆਂ ਦੇ ਹਿਤਾਂ ਨੂੰ ਉੱਨਾ ਹੀ ਮਹੱਤਵ ਦੇਵੇ ਜਿੰਨਾ ਮਹੱਤਵ ਉਹ ਆਪਣੇ ਹਿਤਾਂ ਨੂੰ ਦਿੰਦਾ ਹੈ । ਜਿਸ ਤਰ੍ਹਾਂ ਉਹ ਆਪਣੇ ਸੁਖਾਂ ਨੂੰ ਵਧਾਉਣ ਲਈ ਜਤਨ ਕਰਦਾ ਹੈ ਉਸੇ ਤਰ੍ਹਾਂ ਉਸ ਨੂੰ ਦੂਜਿਆਂ ਦੇ ਸੁਖਾਂ ਨੂੰ ਵਧਾਉਣ ਲਈ ਜਤਨ ਕਰਨਾ ਚਾਹੀਦਾ ਹੈ । ਇਸ ਦਾ ਸਿੱਟਾ ਇਹ ਨਿਕਲੇਗਾ ਕਿ ਉਹ ਕਾਰਜ ਬੰਦ ਹੋ ਜਾਣਗੇ ਜਿਨ੍ਹਾਂ ਦੇ ਕਾਰਨ ਦੂਜਿਆਂ ਦਾ ਦੁੱਖ ਵਧਦਾ ਹੈ । ਇਸ ਨਾਲ ਦੁਨੀਆਂ ਦੇ ਲੋਕਾਂ ਵਿਚ ਸੁਖ ਦਾ ਲਗਾਤਾਰ ਵਾਧਾ ਹੁੰਦਾ ਜਾਵੇਗਾ ਅਤੇ ਦੁਨੀਆਂ ਦਾ ਸੁਖ ਵਧਦਾ ਵਧਦਾ ਸਿਖਰ ਉਤੇ ਪਹੁੰਚ ਜਾਏਗਾ । ਵਿਸ਼ਵ-ਕਲਿਆਣ ਤੋਂ ਬਗੈਰ ਕਿਸੇ ਵੀ ਵਿਅਕਤੀ ਦਾ ਆਤਮ-ਕਲਿਆਣ ਨਹੀਂ ਹੋ ਸਕਦਾ । ਸੱਚਾ ਆਤਮ-ਕਲਿਆਣ ਵਿਸ਼ਵ-ਕਲਿਆਣ ਰਾਹੀਂ ਹੀ ਪ੍ਰਾਪਤ ਹੋ ਸਕਦਾ ਹੈ । ਆਤਮ-ਕਲਿਆਣ ਹੀ ਹਰ ਇਕ ਵਿਅਕਤੀ ਦਾ ਮੁੱਖ ਉਦੇਸ਼ ਹੈ ਅਤੇ ਜਦ ਅਰਥ-ਸ਼ਾਸਤਰ ਮਨੁੱਖ ਦੇ ਆਰਥਕ ਜਤਨਾਂ ਦਾ ਅਧਿਐਨ ਕਰਦਾ ਹੈ ਉਦੋਂ ਉਸ ਦਾ ਉਦੇਸ਼ ਵੀ ਆਤਮ-ਕਲਿਆਣ ਹੋਣਾ ਚਾਹੀਦਾ ਹੈ ਪਰ ਜਿਵੇਂ ਉਪਰ ਦੱਸਿਆ ਜਾ ਚੁੱਕਾ ਹੈ, ਸੱਚਾ ਆਤਮ-ਕਲਿਆਣ ਵਿਸ਼ਵ ਕਲਿਆਣ ਰਾਹੀਂ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ । ਇਸ ਲਈ ਅਰਥ-ਸ਼ਾਸਤਰ ਦਾ ਉਦੇਸ਼ ਵਿਸ਼ਵ-ਕਲਿਆਣ ਹੀ ਹੋਣਾ ਚਾਹੀਦਾ ਹੈ।

ਅਸੀਂ ਇਹ ਪਹਿਲਾਂ ਹੀ ਦੱਸ ਚੁੱਕੇ ਹਾਂ ਜਦੋਂ ਕੋਈ ਇੱਛਾ ਪੂਰੀ ਨਹੀਂ ਹੁੰਦੀ ਤਾਂ ਦੁੱਖ ਦਾ ਅਹਿਸਾਸ ਹੁੰਦਾ ਹੈ । ਇਸ ਲਈ ਜੇਕਰ ਕਿਸੇ ਵਸਤੂ ਦੀ ਇੱਛਾ ਹੀ ਨਾ ਕੀਤੀ ਜਾਵੇ ਤਾਂ ਦੁੱਖ ਪ੍ਰਾਪਤ ਕਰਨ ਦਾ ਮੌਕਾ ਹੀ ਨਹੀਂ ਵੇਖਣਾ ਪਵੇਗਾ । ਕੁਝ ਸੱਜਣਾਂ ਦਾ ਵਿਚਾਰ ਹੈ ਕਿ ਸਾਰੀਆਂ ਖਾਹਿਸ਼ਾਂ ਪੂਰੀਆਂ ਹੋ ਜਾਣ ਨਾਲ ਦੁੱਖ ਅਲੋਪ ਹੋ ਸਕਦਾ ਹੈ ਅਤੇ

ਸਦੀਵੀ ਸੁਖ ਤੇ ਸ਼ਾਂਤੀ ਮਿਲ ਸਕਦੇ ਹਨ । ਸੋ ਜੇਕਰ ਇਸ ਪੱਖ ਤੋਂ ਵੇਖਿਆ ਜਾਵੇ ਤਾਂ ਸਾਰੀਆਂ ਖਾਹਿਸ਼ਾਂ ਦੀ ਅਣਹੋਂਦ ਹੀ ਅਰਥ-ਸ਼ਾਸਤਰ ਦਾ ਉਦੇਸ਼ ਹੋਣਾ ਚਾਹੀਦਾ ਹੈ । ਇਹ ਠੀਕ ਹੈ ਕਿ ਅਭਿਆਸ ਰਾਹੀਂ ਇੱਛਾਵਾਂ ਨੂੰ ਠੱਲ੍ਹ ਜ਼ਰੂਰ ਪਾਈ ਜਾ ਸਕਦੀ ਹੈ ਪਰ ਐਸੀ ਅਵਸਥਾ ਪ੍ਰਾਪਤ ਕਰ ਲੈਣਾ ਜਿਸ ਵਿਚ ਕੋਈ ਇੱਛਾ ਪੈਦਾ ਹੀ ਨਾ ਹੋਵੇ, ਸਾਧਾਰਨ ਮਨੁੱਖ ਲਈ ਅਸੰਭਵ ਨਹੀਂ ਤਾਂ ਬਹੁਤ ਕਠਨ ਜ਼ਰੂਰ ਹੈ। ਸਮਾਧੀ ਜਾਂ ਅਡੋਲ ਮਾਨਸਿਕ- ਅਵਸਥਾ ਵਿਚੋਂ ਤਾਂ ਇਹ ਸੰਭਵ ਹੈ ਪਰ ਅਜੇਹੀ ਅਵਸਥਾ ਲੱਖਾਂ ਵਿਚੋਂ ਕਿਸੇ ਇਕ ਮਨੁੱਖ ਲਈ ਵੀ ਸਾਧਾਰਨ ਗੱਲ ਨਹੀਂ। ਅੰਤ ਵਿਚ ਅਰਥ-ਸ਼ਾਸਤਰ ਦਾ ਉਦੇਸ਼ ਸਾਰੀਆਂ ਇੱਛਾਵਾਂ ਦੀ ਅਣਹੋਂਦ ਨੂੰ ਮੰਨ ਲੈਣ ਨਾਲ ਥੋੜ੍ਹੇ ਜਿਹੇ ਜੀਵਾਂ ਦਾ ਹੀ ਭਲਾ ਹੋ ਸਕੇਗਾ ਅਤੇ ਜਨਤਾ ਦਾ ਇਸ ਵਿਚ ਕੁਝ ਵੀ ਲਾਭ ਨਹੀਂ ਹੋਵੇਗਾ । ਇਸ ਲਈ ਇਸ ਉਦੇਸ਼ ਨੂੰ ਮੰਨ ਲੈਣਾ ਚੰਗਾ ਨਹੀਂ ਹੋਵੇਗਾ ।

ਕੁਝ ਵਿਅਕਤੀ ਮਨੁੱਖੀ ਭਲਾਈ ਹੀ ਅਰਥ-ਸ਼ਾਸਤਰ ਦਾ ਉਦੇਸ਼ ਮੰਨਦੇ ਹਨ । ਉਹ ਜੀਵ-ਜੰਤੂਆਂ ਅਤੇ ਪਸ਼ੂ-ਪੰਛੀਆਂ ਦੇ ਹਿਤਾਂ ਦਾ ਧਿਆਨ ਰੱਖਣਾ ਜ਼ਰੂਰੀ ਨਹੀਂ ਸਮਝਦੇ । ਉਹ ਸ਼ਾਇਦ ਇਹ ਮੰਨਦੇ ਹਨ ਕਿ ਉਨ੍ਹਾਂ ਨੂੰ ਈਸ਼ਵਰ ਨੇ ਮਨੁੱਖ ਦੇ ਸੁਖ ਲਈ ਬਣਾਇਆ ਹੈ। ਇਸ ਲਈ ਉਨ੍ਹਾਂ ਨੂੰ ਦੁੱਖ ਪਹੁੰਚਾ ਕੇ ਜਾਂ ਕਤਲ ਕਰ ਕੇ ਜੇਕਰ ਮਨੁੱਖ ਦੀਆਂ ਇੱਛਾਵਾਂ ਦੀ ਪੂਰਤੀ ਹੋ ਸਕਦੀ ਹੋਵੇ ਤਾਂ ਉਨ੍ਹਾਂ ਨੂੰ ਦੁੱਖ ਪਹੁੰਚਾਉਣ ਵਿਚ ਕੋਈ ਵੀ ਰੁਕਾਵਟ ਨਹੀਂ ਹੋਣੀ ਚਾਹੀਦੀ ਪਰ ਧਰਮ-ਸ਼ਾਸਤਰ ਅਤੇ ਮਹਾਤਮਾ ਗਾਂਧੀ ਦਾ ਤਾਂ ਇਹ ਵਿਚਾਰ ਹੈ ਕਿ ਹਰ ਇਕ ਵਿਅਕਤੀ ਨੂੰ ਉਹੀ ਕੰਮ ਕਰਨਾ ਚਾਹੀਦਾ ਹੈ ਜਿਸ ਨਾਲ ਸਰਬ ਸਾਂਝੀ ਭਲਾਈ ਅਰਥਾਤ ਮਨੁੱਖਾਂ ਸਮੇਤ ਸਭ ਪਸ਼ੂ ਪੰਛੀਆਂ ਤੱਕ ਦਾ ਭਲਾ ਹੋਵੇ, ਕਿਸੇ ਦਾ ਵੀ ਨੁਕਸਾਨ ਨਾ ਹੋਵੇ । ਜਦੋਂ ਮਨੁੱਖ ਹਰ ਇਕ ਜੀਵ ਦੇ ਹਿਤ ਨੂੰ ਆਪਣੇ ਨਿੱਜੀ ਹਿਤ ਦੇ ਬਰਾਬਰ ਸਮਝਣ ਲੱਗ ਪੈਂਦਾ ਹੈ ਤਦੋਂ ਹੀ ਉਸ ਨੂੰ ਸਦੀਵੀ ਸੁੱਖ ਅਤੇ ਸ਼ਾਂਤੀ ਮਿਲਦੇ ਹਨ । ਮਹਾਤਮਾ ਗਾਂਧੀ ਨੇ ਇਸ ਮਾਰਗ ਨੂੰ 'ਸਰਵੋਦੇ' ਦਾ ਨਾਂ ਦਿੱਤਾ ਹੈ । ਇਸ ਸਰਵੋਦੇ-ਮਾਰਗ ਰਾਹੀਂ ਸੰਸਾਰ ਵਿਚੋਂ ਹਰ ਕਿਸਮ ਦੀ ਖਿੱਚੋਤਾਣ ਬੰਦ ਹੋ ਸਕਦੀ ਹੈ, ਲੁੱਟ-ਖਸੁੱਟ ਖਤਮ ਹੋ ਸਕਦੀ ਹੈ ਅਤੇ ਵਿਸ਼ਵ-ਸ਼ਾਂਤੀ ਕਾਇਮ ਹੋ ਸਕਦੀ ਹੈ । ਸਰਵੋਦੇ ਦਾ ਮਾਰਗ ਹਰ ਇਕ ਵਿਅਕਤੀ ਦੀ ਭਲਾਈ ਤੇ ਵਿਸ਼ਵ-ਭਲਾਈ ਵਿਚ ਵੀ ਵਾਧਾ ਕਰਨ ਵਾਲਾ ਉੱਤਮ ਮਾਰਗ ਹੈ । ਇਸ ਲਈ ਉਨ੍ਹਾਂ ਅਨੁਸਾਰ ਅਰਥ-ਸ਼ਾਸਤਰ ਦਾ ਉਦੇਸ਼ ਮਨੁੱਖੀ-ਕਲਿਆਣ ਦੀ ਥਾਂ ਵਿਸ਼ਵ-ਕਲਿਆਣ ਮੰਨਣਾ ਚਾਹੀਦਾ ਹੈ।

**ਅਰਦਸ਼ੀਰ ਬਾਬਕਾਂ** : ਇਹ ਸਾਸਾਨੀ ਬੰਸ ਦਾ ਮੋਢੀ ਸੀ। ਇਸ ਦਾ ਪਿਉ ਪਾਪਕ, ਖੀਰ ਨਾਂ ਦੇ ਛੋਟੇ ਜਿਹੇ ਕਸਬੇ ਦਾ ਰਜਵਾੜਾ ਸੀ । ਇਸ ਦਾ ਜਨਮ 224 ਈ. ਵਿਚ ਹੋਇਆ । ਪਾਪਕ ਦੇ ਪਿਉ ਦਾ ਨਾਂ ਸਾਸਾਨ ਸੀ ਅਤੇ ਮਾਂ ਰਾਮ ਬਹਿਸ਼ਤ ਨਿਆਸਕ (ਮੱਧ ਕਾਲੀਨ ਬੈਜ਼ਾ) ਦੇ ਬਾਜ਼ਰੰਗੀ ਹਿੰਦੂ ਬੰਸੀ ਬਾਦਸ਼ਾਹ ਦੀ ਲੜਕੀ ਸੀ । ਪਾਪਕ ਨੇ ਆਪਣੇ ਪੁੱਤਰ ਅਰਦਸ਼ੀਰ ਲਈ ਬਾਜ਼ਰੰਗੀ ਬੰਸ ਦੇ ਬਾਦਸ਼ਾਹ ਗੋਚਿਹਰ ਤੋਂ ਦਰਾਬਜਿਰਦ ਸ਼ਹਿਰ ਦੇ ਅਰਗਾਪਥ (ਕੋਤਵਾਲ) ਦਾ ਅਹੁਦਾ ਪ੍ਰਾਪਤ ਕੀਤਾ ਫੇਰ ਪਾਪਕ ਨੇ ਗੋਚਿਹਰ ਨੂੰ ਕਤਲ ਕਰ ਦਿੱਤਾ ਤੇ ਆਪ ਉਸ ਦੀ ਥਾਂ ਬਾਦਸ਼ਾਹ ਬਣ ਬੈਠਾ । ਆਪਣੇ ਪਿਉ ਪਾਪਕ ਦੇ ਮਗਰੋਂ ਜਦੋਂ ਸ਼ਾਹਪੁਰ ਗੱਦੀ ਤੇ ਬੈਠਾ ਤਾਂ ਉਸ ਨੇ ਆਪਣੇ ਭਰਾ ਅਰਦਸ਼ੀਰ ਨੂੰ ਕਿਹਾ ਕਿ ਉਹ ਇਸ ਦੀ ਈਨ ਮੰਨ ਲਵੇ । ਸਬੱਬ ਨਾਲ ਸ਼ਾਹਪੁਰ ਇਕ ਡਿਗਦੇ ਹੋਏ ਮਹਿਲ ਦੇ ਥੱਲੇ ਦਬ ਕੇ ਮਰ ਗਿਆ ਅਤੇ ਉਸਦੀ ਥਾਂ ਤੇ ਅਰਦਸ਼ੀਰ ਗੱਦੀ ਤੇ ਬੈਠਾ ।

ਇਸ ਨੇ ਕਿਰਮਾਨ ਦੇ ਸ਼ਹਿਜ਼ਾਦੇ ਵੋਲੋਗਸੀਸ ਨੂੰ ਹਰਾ ਕੇ ਕੈਦ ਕਰ ਲਿਆ ਤੇ ਕਿਰਮਾਨ ਦੀ ਗੱਦੀ ਉਤੇ ਆਪਣੇ ਪੁੱਤਰ ਨੂੰ ਬਿਠਾ ਦਿੱਤਾ । ਫਿਰ ਸੂਸੀਅਨਾ, ਇਸਫ਼ਹਾਨ, ਮੈਸੀਨੀ ਅਤੇ ਓਮਾਨ ਦੇ ਸ਼ਹਿਜ਼ਾਦਿਆਂ ਨੂੰ ਉਸ ਨੇ ਜਿੱਤਿਆ ਅਤੇ ਪਾਰਥੀ ਬਾਦਸ਼ਾਹ ਅਰਦਵਾਨ ਨਾਲ ਵੀ ਟੱਕਰ ਲਈ । ਅਰਦਵਾਨ ਨੇ ਅਹਿਵਾਜ਼ (ਖੋਜ਼ਸਤਾਨ) ਦੇ ਹਾਕਮ ਨੂੰ ਹੁਕਮ ਕਰ ਕੇ ਭੇਜਿਆ ਕਿ ਉਹ ਅਰਦਸ਼ੀਰ ਉਤੇ ਚੜ੍ਹਾਈ ਕਰੇ ਅਤੇ ਉਸਨੂੰ ਜ਼ੰਜੀਰਾਂ ਵਿਚ ਜਕੜ ਕੇ ਰਾਜਧਾਨੀ ਤੈਸਫ਼ੂਨ ਵਿਚ ਲੈ ਆਵੇ ਪਰ ਅਰਦਸ਼ੀਰ ਨੇ ਪਹਿਲਾਂ ਹੀ ਹਮਲਾ ਕਰਕੇ ਅਹਿਵਾਜ਼ ਦੇ ਹਾਕਮ ਨੂੰ ਹਰਾ ਦਿੱਤਾ ।

ਅਰਟਾਬਾਨੂਸ ਦੀ ਹਾਰ ਮਗਰੋਂ ਫ਼ਾਰਸ ਤਾਂ ਅਰਦਸ਼ੀਰ ਦੇ ਕਬਜ਼ੇ ਵਿਚ ਆ ਗਿਆ ਪਰ ਆਰਮੀਨੀਆ ਅਤੇ ਜਾਰਜੀਆ ਅਜੇ ਨਹੀਂ ਜਿੱਤੇ ਗਏ ਸ਼ਨ । ਰੋਮਨਾਂ ਨਾਲ ਲੜਾਈ ਭਿੜਾਈ ਨੂੰ ਤਾਂ ਉਸ ਸਮੇਂ ਇਕ ਕੌਮੀ ਮਸਲਾ ਸਮਝਿਆ ਜਾਂਦਾ ਸੀ ।

'ਤਬਰੀ' ਦੱਸਦਾ ਹੈ ਕਿ ਅਰਦਸ਼ੀਰ ਨੇ ਪਹਿਲਾਂ ਪੂਰਬ ਵੱਲ ਕਦਮ ਵਧਾਏ ਤੇ ਕੁਰਾਸਾਨ, ਮਰਵ, ਬਲਖ਼ ਤੇ ਖੀਵਾ ਦੇ ਨਾਲ ਲਗਦੇ ਇਲਾਕਿਆਂ ਨੂੰ ਸਰ ਕੀਤਾ । ਕੁਸ਼ਾਨ, ਮਕਰਾਨ ਅਤੇ ਤੂਰਾਨ ਦੇ ਬਾਦਸ਼ਾਹਾਂ ਨੇ ਆਪਣੇ ਦੂਤ ਉਸ ਦੇ ਦਰਬਾਰ ਵਿਚ ਭੇਜੇ । ਵਿਨਸੈਂਟ ਸਮਿਥ ਦਸਦਾ ਹੈ ਕਿ ਅਰਦਸ਼ੀਰ ਨੇ ਹਿੰਦੁਸਤਾਨ ਉਤੇ ਹਮਲਾ ਕੀਤਾ ਸੀ । 'ਫਰਿਸ਼ਤਾ' ਵੀ ਸਮਿਥ ਦੀ ਤਾਈਦ ਕਰਦਾ ਹੈ ਤੇ ਲਿਖਦਾ ਹੈ ਕਿ ਅਰਦਸ਼ੀਰ ਹਿੰਦੁਸਤਾਨ ਵਿਚ ਸਰਹੰਦ ਤੱਕ ਵਧ ਆਇਆ ਸੀ।

ਪੱਛਮ ਵੱਲ ਅਰਦਸ਼ੀਰ ਨੂੰ ਰੋਮਨ ਬਾਦਸ਼ਾਹ ਸੈਵੀਰਸ ਅਲੈਗਜ਼ੈਂਡਰ ਨਾਲ ਟੱਕਰ ਲੈਣੀ ਪਈ । ਇਹ ਗੱਲ 229 ਤੋਂ 232 ਈ. ਦੀ ਹੈ । ਇਸ ਲੜਾਈ ਵਿਚ ਰੋਮਨ ਬਾਦਸ਼ਾਹ ਨੇ ਆਪਣੇ ਲਸ਼ਕਰ ਨੂੰ ਤਿੰਨਾਂ ਹਿੱਸਿਆਂ ਵਿਚ ਵੰਡਿਆ । ਇਨ੍ਹਾਂ ਤਿੰਨਾਂ ਲਸ਼ਕਰਾਂ ਦਾ ਆਪਸ ਵਿਚ ਕੋਈ ਤਾਲ-ਮੇਲ ਨਹੀਂ ਸੀ ਜਿਸ ਕਰਕੇ ਇਨ੍ਹਾਂ ਨੂੰ ਕਾਮਯਾਬੀ ਨਾ ਹੋਈ । ਸੋ ਬਾਦਸ਼ਾਹ ਸੈਵੀਰਸ ਨੂੰ ਨਿਰਾਸ਼ ਹੋ ਕੇ ਪਿੱਛੇ ਹਟਣਾ ਪਿਆ। ਸਿੱਟੇ ਵਜੋਂ 232 ਈ. ਵਿਚ ਦੋਹਾਂ ਵਿਚਕਾਰ ਸੁਲ੍ਹਾ ਹੋ ਗਈ ।

ਰੋਮਨਾਂ ਦੇ ਹਾਰ ਜਾਣ ਮਗਰੋਂ ਆਰਮੀਨੀਆ ਦਾ ਬਾਦਸ਼ਾਹ ਖੁਸਰੋ ਹੁਣ ਇਕੱਲਾ ਰਹਿ ਗਿਆ ਸੀ ਪਰ ਉਸ ਨੇ ਡਟ ਕੇ ਮੁਕਾਬਲਾ ਕੀਤਾ । ਜਦੋਂ ਅਰਦਸ਼ੀਰ ਨੂੰ ਮੁਕਾਬਲਾ ਕਰ ਕੇ ਜਿੱਤਣ ਦੀ ਆਸ ਨਾ ਰਹੀ ਤਾਂ ਉਸ ਨੇ ਐਲਾਨ ਕਰ ਦਿੱਤਾ ਕਿ ਜੋ ਕੋਈ ਖੁਸਰੋ ਦਾ ਸਿਰ ਵੱਢ ਕੇ ਲਿਆਵੇਗਾ , ਉਹ ਉਸ ਨੂੰ ਆਪਣੇ ਦਰਬਾਰ ਵਿਚ ਸਭ ਤੋਂ ਉੱਚਾ ਅਹੁਦਾ ਦੇਵੇਗਾ । ਪਾਰਥੀ ਖ਼ਾਨਦਾਨ ਵਿਚੋਂ ਇਕ ਸਰਦਾਰ ਨੇ ਇਸ ਕੰਮ ਦਾ ਬੀੜਾ ਚੁੱਕਿਆ ਅਤੇ ਧੋਖੇ ਨਾਲ ਖੁਸਰੋ ਨੂੰ ਕਤਲ ਕਰ ਦਿੱਤਾ । ਉਸ ਦੀ ਉੱਚਾ ਅਹੁਦਾ ਪ੍ਰਾਪਤ ਕਰਨ ਦੀ ਲਾਲਸਾ ਪੂਰੀ ਨਾ ਹੋਈ ਅਤੇ ਉਹ ਭੱਜਦਾ ਹੋਇਆ ਦਰਿਆ ਅਰਕਸੀਸ ਵਿਚ ਡੁੱਬ ਕੇ ਮਰ ਗਿਆ । ਇਸ ਤਰ੍ਹਾਂ ਆਰਮੀਨੀਆ ਉਤੇ ਅਰਦਸ਼ੀਰ ਦਾ ਕਬਜ਼ਾ ਹੋ ਗਿਆ ।

ਅਰਦਸ਼ੀਰ ਨੇ ਪਾਰਥੀਆਂ ਅਤੇ ਯੂਨਾਨੀਆਂ ਦੇ ਲੰਬੇ ਸਮੇਂ ਵਿਚ ਅਰਥਾਤ 332 ਈ. ਪੂ . ਤੋਂ 226 ਈ. ਦੌਰਾਨ, ਬੇਜਾਨ ਪਏ ਪਾਰਸੀ ਮਜ਼ਹਬ ਅਰਥਾਤ ਅਗਨੀ ਪੂਜਾ ਨੂੰ ਮੁੜ ਸੁਰਜੀਤ ਕੀਤਾ । 241 ਈ. ਵਿਚ ਇਸਦੀ ਮੌਤ ਹੋ ਗਈ ।

ਹ. ਪੁ. –ਏਨਸੈਂਟ ਪਰਸ਼ੀਆ ਐਂਡ ਇਰਾਨੀਅਨ ਸਿਵੀਲਾਈਜ਼ੇਸ਼ਨ–ਹਾਰਟ; ਹਿ. ਪਰ.–ਸਾਈਕਸ; ਈਰਾਨ ਬਅਹਿਦੇ ਸਾਸਾਨੀਆਂ– (ਕ੍ਰਿਸਟੈਨਸੈਨ); ਐਨ. ਬ੍ਰਿ; ਮਾ. I. 495 ਐਨ. ਇਸ.

**ਅਰਦਵਾਨ** : ਇਹ ਪਾਰਥੀ ਬੰਸ ਦਾ ਆਖ਼ਰੀ ਬਾਦਸ਼ਾਹ ਸੀ । ਜਿਸਦਾ ਜਨਮ 209 ਈ. ਵਿਚ ਹੋਇਆ । ਇਸ ਦਾ ਅੰਤ ਅਰਦਸ਼ੀਰ ਦੇ ਹੱਥੋਂ ਹੋਇਆ । ਯੂਨਾਨੀਆਂ ਨੇ ਇਸ ਦਾ ਨਾਂ ਅਰਟਾਬਾਨੂਸ ਲਿਖਿਆ ਹੈ ।

ਜਦੋ ਵੋਲੋਗਸੀਸ ਜਾਂ ਪਲਾਸ ਚੌਥਾ ਮਰ ਗਿਆ ਤਾਂ ਉਸ ਦੇ ਦੋ ਪੁੱਤਰ ਸਨ– ਅਰਟਾਬਾਨੂਸ ਪੰਜਵਾਂ ਤੇ ਵੋਲੋਗਸੀਸ ਪੰਜਵਾਂ । ਤਖ਼ਤ ਲਈ ਇਨ੍ਹਾਂ ਦੋਹਾਂ ਵਿਚ ਝਗੜਾ ਛਿੜ ਗਿਆ । ਵੋਲੋਗਸੀਸ ਬਾਬਲ ਵੱਲ ਦੇ ਪੂਰਬੀ ਹਿੱਸੇ ਦਾ ਮਾਲਕ ਹੋਇਆ ਤੇ ਅਰਟਾਬਾਨੂਸ ਨੇ ਪੱਛਮੀ ਹਿੱਸਾ ਸੰਭਾਲ ਲਿਆ । ਕੈਰਾਕੱਲਾ ਨੇ ਅਰਟਾਬਾਨੂਸ ਨਾਲ ਗੱਲਬਾਤ ਸ਼ੁਰੂ ਕੀਤੀ ਤੇ ਆਪਣੇ ਦੂਤ ਨੂੰ ਭੇਜ ਕੇ ਪਾਰਥੀਨੀ ਰਾਜਕੁਮਾਰੀ ਆਪਣੇ ਲਈ ਮੰਗੀ । ਅਰਟਾਬਾਨੂਸ ਨੂੰ ਪਤਾ ਸੀ ਕਿ ਕੈਰਾਕੱਲਾ ਨੇ ਐਡੈੱਸਾ ਦੇ ਹਾਕਮ ਨੂੰ ਧੋਖਾ ਦਿੱਤਾ ਹੈ । ਇਸੇ ਤਰ੍ਹਾਂ ਆਰਮੀਨੀਆ ਦੇ ਬਾਦਸ਼ਾਹ ਨੂੰ ਆਪਣੇ ਧੋਖੇ ਦੇ ਜਾਲ ਵਿਚ ਫਸਾ ਲਿਆ ਸੀ। ਇਸ ਕਾਰਨ ਉਹ ਇਸ ਜਾਲ ਤੋਂ ਬਚ ਗਿਆ । ਪਰ ਦੂਜੀ ਵਾਰ ਭੇਜੇ ਹੋਏ ਦੂਤ ਨੇ ਅਰਟਾਬਾਨੂਸ ਨੂੰ ਰਜ਼ਾਮੰਦ ਕਰ ਲਿਆ । ਕੈਰਾਕੱਲਾ ਨੂੰ ਵਿਆਹ ਵਾਸਤੇ ਬੁਲਾ ਲਿਆ ਗਿਆ ਪਰ ਉਸ ਤੇ ਧੋਖੇ ਨਾਲ ਹਮਲਾ ਕਰ ਦਿੱਤਾ। ਅਰਟਾਬਾਨੂਸ ਬੜੀ ਮੁਸ਼ਕਲ ਨਾਲ ਜਾਨ ਬਚਾ ਸਕਿਆ । ਸੰਨ 217 ਵਿਚ ਕੈਰਾਕੱਲਾ ਨੂੰ ਕਤਲ ਕਰ ਦਿੱਤਾ ਗਿਆ ।

ਉਸ ਦੀ ਮੌਤ ਪਿੱਛੋਂ ਮੈਕਰੀਨਸ ਤਖ਼ਤ ਤੇ ਬੈਠਾ । ਅਰਟਾਬਾਨੂਸ ਨੇ ਉਸ ਨੂੰ ਕਹਾ ਕੇ ਭੇਜਿਆ ਕਿ ਮੈਸੋਪੋਟੇਮੀਆ ਮੈਨੂੰ ਦੇ ਦਿਉ ਤੇ ਮੇਰੇ ਨੁਕਸਾਨ ਦੀ ਪੂਰਤੀ ਕਰੋ । ਮੈਕਰੀਨਸ ਦੇ ਇਨਕਾਰ ਕਰਨ ਤੇ ਜੰਗ ਸ਼ੁਰੂ ਹੋ ਗਈ । ਦੋਹਾਂ ਫ਼ੌਜਾਂ ਦਾ ਭੇੜ ਨਿਸੀਬਸ ਦੇ ਮੈਦਾਨ ਵਿਚ ਹੋਇਆ। ਤੀਜੇ ਦਿਨ ਰੋਮ ਵਾਲਿਆਂ ਨੂੰ ਹਾਰ ਹੋਈ । ਅਖੀਰ ਉਨ੍ਹਾਂ ਨੇ ਜੇਤੂਆਂ ਨੂੰ 17 ਲੱਖ 50 ਹਜ਼ਾਰ ਪੌਂਡ ਦੇ ਕੇ ਸੁਲ੍ਹਾ ਕੀਤੀ । ਹੁਣ ਅਰਟਾਬਾਨੂਸ ਦੀ ਤਾਕਤ ਸਿਖਰ ਤੇ ਪੁੱਜ ਚੁੱਕੀ ਸੀ । ਦੂਜੇ ਪਾਸੇ ਬਾਬਕਾਂ ਨੇ ਗੋਚਿਹਰ ਨੂੰ ਕਤਲ ਕਰਕੇ ਆਪਣੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ ਤੇ ਅਰਟਾਬਾਨੂਸ ਤੋਂ ਮੰਗ ਕੀਤੀ ਕਿ ਮੇਰੇ ਮਗਰੋਂ ਮੇਰੇ ਵੱਡੇ ਪੁੱਤਰ ਸ਼ਾਹਪੁਰ ਨੂੰ ਮੇਰਾ ਵਾਰਿਸ ਮੰਨ ਲਵੇ । ਅਰਟਾਬਾਨੂਸ ਨੇ ਨਾਂਹ ਕਰ ਦਿੱਤੀ । ਸ਼ਾਹਪੁਰ ਦੀ ਮੌਤ ਪਿਛੋਂ ਅਰਦਸ਼ੀਰ ਨੇ ਤਖ਼ਤ ਸੰਭਾਲ ਲਿਆ ਤੇ ਝਟਪਟ ਆਲੇ-ਦੁਆਲੇ ਦੇ ਇਲਾਕਿਆਂ ਨੂੰ ਦੱਬਣਾ ਸ਼ੁਰੂ ਕਰ ਦਿੱਤਾ। ਉਸ ਨੇ ਕਿਰਮਾਨ ਦੇ ਗਵਰਨਰ ਵੋਲੋਗਸੀਸ ਉਤੇ ਹਮਲਾ ਕਰ ਦਿੱਤਾ, ਉਸ ਨੂੰ ਭਾਂਜ ਦਿੱਤੀ ਤੇ ਆਪਣੇ ਪੁੱਤਰ ਅਰਦਸ਼ੀਰ ਨੂੰ ਉਸ ਥਾਂ ਗਵਰਨਰ ਥਾਪ ਦਿੱਤਾ । ਇਸ ਦੇ ਮਗਰੋਂ ਨਾ ਕੇਵਲ ਸੂਸੀਆਨਾ, ਇਸਫਹਾਨ, ਮੈਸਾਨੀ, ਸਗੋਂ ਓਮਾਨ ਉਤੇ ਵੀ ਕਬਜ਼ਾ ਕਰ ਲਿਆ । ਕੁਝ ਇਤਿਹਾਸਕਾਰਾਂ ਦਾ ਖ਼ਿਆਲ ਹੈ ਕਿ ਅਰਦਸ਼ੀਰ ਨੇ ਅਰਦਵਾਨ ਨੂੰ ਆਹਮੋ- ਸਾਹਮਣੇ ਲੜ ਕੇ ਆਪ ਕਤਲ ਕੀਤਾ। ਅਰਦਵਾਨ ਦਾ ਇਹ ਅੰਤ ਨਕਸ਼ਿ-ਰੁਸਤਮ ਦੇ ਕੁਤਬੇ ਵਿਚ ਦਰਸਾ-ਇਆ ਹੋਇਆ ਹੈ ।

ਅਰਦਸ਼ੀਰ ਨੇ ਅਰਦਵਾਨ ਦੀ ਲੜਕੀ ਨਾਲ ਸ਼ਾਦੀ ਕਰ ਲਈ ਸੀ। ਇਸ ਲੜਕੀ ਨੇ ਆਪਣੇ ਬਾਪ ਦਾ ਬਦਲਾ ਲੈਣ ਲਈ ਅਰਦਸ਼ੀਰ ਨੂੰ ਜ਼ਹਿਰ ਦੇ ਕੇ ਮਾਰ ਦੇਣ ਦੀ ਕੋਸ਼ਿਸ਼ ਕੀਤੀ ਪਰ ਇਹ ਸਿਰੇ ਨਾ ਚੜ੍ਹੀ । 226 ਈ. ਵਿਚ ਅਰਦਵਾਨ ਦੀ ਮੌਤ ਹੋ ਗਈ ।

**ਅਰਦਾਸ** : ਇਹ ਸ਼ਬਦ ਫ਼ਾਰਸੀ ਸ਼ਬਦ 'ਅਰਜ਼ਦਾਸ਼ਤ' ਤੋਂ ਵਿਗੜ ਕੇ ਬਣਿਆ ਹੈ ਜਿਸ ਦਾ ਅਰਥ ਅਰਜ਼ੀ ਜਾਂ ਬੇਨਤੀ ਕਰਨਾ ਹੈ । ਅਰਦਾਸ ਕਿਸੇ ਪਰਾਸਰੀਰਕ ਸ਼ਕਤੀ ਨੂੰ ਇੱਛਾ-ਪੂਰਤੀ ਲਈ ਕੀਤੀ ਗਈ ਬੇਨਤੀ ਹੈ । ਜਦੋਂ ਸਾਨੂੰ ਕੋਈ ਥੁੜ੍ਹ ਪ੍ਰਤੀਤ ਹੁੰਦੀ ਹੈ ਅਤੇ ਉਹ ਕਿਸੇ ਦੀ ਬਖ਼ਸ਼ਿਸ਼ ਨਾਲ ਪੂਰੀ ਹੋ ਸਕਣ ਦੀ ਆਸ ਹੁੰਦੀ ਹੈ ਤਾਂ ਉਸ ਦੀ ਬਖ਼ਸ਼ਿਸ਼ ਦਾ ਪਾਤਰ ਬਣਨ ਲਈ ਅਸੀਂ ਉਸ ਅੱਗੇ ਅਰਦਾਸ ਕਰਦੇ ਹਾਂ । ਨੇਕ ਅਤੇ ਦਿਆਲੂ ਸ਼ਕਤੀਆਂ ਦੇ ਨਾਲ ਨਾਲ ਬਦੀ ਦੀ ਤਾਕਤ ਦੀ ਵੀ ਹੋਂਦ ਮੰਨੀ ਗਈ ਹੈ । 'ਸ਼ੈਤਾਨੀ ਤਾਕਤ' ਸਾਡਾ ਨੁਕਸਾਨ ਕਰ ਕੇ ਖ਼ੁਸ਼ ਹੁੰਦੀ ਹੈ ,ਇਸ ਲਈ ਦਿਆਲੂ ਸ਼ਕਤੀ ਨੂੰ , ਜੋ 'ਸ਼ੈਤਾਨੀ ਸ਼ਕਤੀ' ਨਾਲੋਂ ਵਧੇਰੇ ਤਾਕਤਵਰ ਮੰਨੀ ਗਈ ਹੈ, ਧਿਆਨ ਵਿਚ ਰੱਖ ਕੇ ਉਸ ਅੱਗੇ ਅਸੀਂ ਬੇਨਤੀ ਕਰਦੇ ਹਾਂ । ਇਹੋ ਬੇਨਤੀ ਹੀ ਅਰਦਾਸ ਹੈ। ਦੁੱਖਾਂ ਦੀ ਨਵਿਰਤੀ ਲਈ ਮੰਤਰਾਂ ਦੀ ਵਰਤੋਂ ਵੀ ਹੁੰਦੀ ਰਹੀ ਹੈ । ਇਨ੍ਹਾਂ ਦਾ ਅਰਦਾਸ ਦੇ ਵਿਕਾਸ ਵਿਚ ਵਿਸ਼ੇਸ਼ ਸਥਾਨ ਹੈ ।

ਆਮ ਅਰਦਾਸ ਵਿਚ ਵਿਅਕਤੀ ਦਾ ਸਵਾਰਥ ਹੁੰਦਾ ਹੈ । ਕਈ ਵਾਰੀ ਆਪਣੇ ਭਲੇ ਦੇ ਨਾਲ ਨਾਲ ਦੂਜੇ ਲਈ ਮੰਦੀ ਭਾਵਨਾ ਵੀ ਹੁੰਦੀ ਹੈ। ਆਪਣੇ ਹਿਤਾਂ ਦੀ ਰੱਖਿਆ ਚਾਹੁੰਦੇ ਹੋਏ, ਦੂਜੇ ਦੇ ਵਿਨਾਸ਼ ਦੀ ਇੱਛਾ ਸਦਾਚਾਰਕ ਗਿਰਾਵਟ ਦੀ ਨਿਸ਼ਾਨੀ ਹੈ । ਇਸ ਲਈ ਸਵਾਰਥ ਵਾਲੀ ਅਰਦਾਸ ਨੀਵੀਂ ਕਿਸਮ ਦੀ ਅਰਦਾਸ ਹੁੰਦੀ ਹੈ । ਉਚੇਰੀ ਕਿਸਮ ਦੀ ਅਰਦਾਸ ਵਿਚ ਸਦਾਚਾਰਕ ਗੁਣਾਂ ਅਤੇ ਆਤਮਕ ਉੱਚਤਾ ਦੀ ਬਖ਼ਸ਼ਿਸ਼ ਦੀ ਮੰਗ ਕੀਤੀ ਜਾਂਦੀ ਹੈ, 'ਸਰਬਤ ਦੇ ਭਲੇ' ਲਈ ਬੇਨਤੀ ਕੀਤੀ ਹੁੰਦੀ ਹੈ ।

ਅਰਦਾਸ ਸਿਦਕ ਅਤੇ ਸ਼ਰਧਾ ਵਿਚੋਂ ਉਪਜਦੀ ਹੈ । ਨਿਸ਼ਚੇ ਤੋਂ ਬਿਨਾਂ ਅਰਦਾਸ ਨਹੀਂ ਹੋ ਸਕਦੀ । ਅਰਦਾਸ ਦੇ ਸਮੇਂ ਅਸੀਂ ਦੋਵੇਂ ਹੱਥ ਜੋੜ ਕੇ ਝੁਕ ਜਾਂਦੇ ਹਾਂ ,ਸਾਡੀਆਂ ਅੱਖਾਂ ਮੁੰਦ ਜਾਂਦੀਆਂ ਹਨ ਅਤੇ ਅਸੀਂ ਮਨ ਨੂੰ ਇਕਾਗਰ ਕਰਕੇ ਕਿਸੇ ਅਗੰਮੀ ਸ਼ਕਤੀ ਨਾਲ ਜੁੜਨ ਦੀ ਕੋਸ਼ਿਸ਼ ਕਰਦੇ ਹਾਂ । ਇਉਂ ਅਰਦਾਸ ਸਾਡੇ ਅਤੇ ਸਾਡੇ ਇਸ਼ਟ ਦੇਵ ਦੇ ਵਿਚਾਲੇ ਇਕ ਪੁਲ ਦਾ ਕੰਮ ਦਿੰਦੀ ਹੈ ।

ਅਰਦਾਸ ਹਰ ਵਿਅਕਤੀ ਅਤੇ ਧਰਮ ਨਾਲ ਆਪੋ ਆਪਣੀਆਂ ਲੋੜਾਂ ਅਤੇ ਨਿਸ਼ਾਨੇ ਅਨੁਸਾਰ ਬਦਲਦੀ ਹੈ । ਅਰਦਾਸ ਦੇ ਲੰਮੀ ਜਾਂ ਛੋਟੀ ਹੋਣ ਦਾ ਸਬੰਧ 'ਮਨ ਅੰਤਰ ਕੀ ਪੀੜ' ਨਾਲ ਹੈ । ਇਹ ਹਰ ਸਮੇਂ ਹਰ ਥਾਂ ਕੀਤੀ ਜਾ ਸਕਦੀ ਹੈ । ਧਾਰਮਿਕ ਅਤੇ ਪਵਿੱਤਰ ਸਥਾਨਾਂ ਵਿਚ ਨਿਯਤ ਸਮਿਆਂ ਤੇ ਜਾਪ, ਕਥਾ ਜਾਂ ਕੀਰਤਨ ਪਿਛੋਂ ਅਰਦਾਸਾ ਸੋਧਿਆ ਜਾਂਦਾ ਹੈ ।ਇਹ ਅਰਦਾਸ ਨਿਸ਼ਚਿਤ ਹੁੰਦੀ ਹੈ ਅਤੇ ਧਰਮ-ਅਸਥਾਨ ਦਾ ਪੁਜਾਰੀ ਹੀ ਇਸ ਨੂੰ ਸੋਧਦਾ ਹੈ । ਇਸ ਪਿਛੋਂ ਇਕੱਤਰ ਹੋਈ ਸੰਗਤ ਵਿਚ 'ਪ੍ਰਸ਼ਾਦਿ' ਵੰਡਿਆ ਜਾਂਦਾ ਹੈ। ਸਿੱਖ ਧਰਮ ਦੀ ਅਰਦਾਸ ਵਿਚ ਇਹ ਮਹਾਨ ਵਿਚਾਰ ਮਿਲਦੇ ਹਨ-

1. ਮਨ ਨੀਵਾਂ ਮੱਤ ਉੱਚੀ ।
2. ਤੇਰੇ ਭਾਣੇ ਸਰਬਤ ਕਾ ਭਲਾ ।

-ਸੁਰਿੰਦਰ ਸਿੰਘ

**ਅਰਧਨਾਰੀਸ਼ਵਰ** : ਸ੍ਰਿਸ਼ਟੀ ਦੀ ਰਚਨਾ ਵਿਚ ਸ਼ਿਵ ਦੇ ਅਰਧਨਾਰੀਸ਼ਵਰ ਰੂਪ ਦੀ ਮਹੱਤਵਪੂਰਨ ਥਾਂ ਹੈ । ਇਸ ਚੇਤਨ ਸ਼ਕਤੀ ਵਾਲੇ ਰੂਪ ਦਾ ਪ੍ਰਗਟਾਵਾ ਸਪਸ਼ਟ ਹੈ । ਇਸ ਦਾ ਮੁਢਲਾ ਵੈਦਿਕ ਭਾਵ ਇਹ ਸੀ ਕਿ ਇਹ ਜੋ ਸੂਰਜ ਅਤੇ ਧਰਤੀ ਦੇ ਵਿਚਕਾਰਲੀ ਰਚਨਾ ਹੈ, ਉਹ ਮਾਤਾ-ਪਿਤਾ ਅਰਥਾਤ ਨਰ ਮਾਦਾ ਤੋਂ ਪੈਦਾ ਹੋਈ ਹੈ , ਤੇ ਇਹ ਸਦਾ ਅਗਨੀ ਤੇ ਚੰਦਰਮਾ, ਨਰ ਤੇ ਨਾਰੀ ਅਤੇ ਪਤੀ -ਪਤਨੀ ਦੇ ਜੋੜੇ ਤੋਂ ਹੀ ਪੈਦਾ ਹੁੰਦੀ ਹੈ । ਬ੍ਰਹਮ ਸ਼ੁਰੂ ਵਿਚ ਇਕ ਸੀ । ਉਸ ਦੇ ਮਨ ਵਿਚ ਸ੍ਰਿਸ਼ਟੀ ਨੂੰ ਰਚਣ ਦੀ ਇੱਛਾ ਹੋਈ, ਤਦੋਂ ਉਸ ਨੇ ਆਪਣੇ ਸਰੀਰ

ਦੇ ਦੋ ਹਿੱਸੇ ਕਰ ਕੇ ਅੱਧੇ ਵਿਚ ਪੁਰਸ਼ ਅਤੇ ਅੱਧੇ ਵਿਚ ਇਸਤਰੀ ਨੂੰ ਪੈਦਾ ਕੀਤਾ :-

द्विधा कृत्वात्मनो देहमर्धेन पुरूषोऽभवत् ।
अर्धेन नारी तस्यॉं स विराजमसृजत् प्रभुः !!

ਅਰਥਾਤ ਪ੍ਰਭੂ ਨੇ ਆਪਣੀ ਦੇਹ ਨੂੰ ਦੋ ਹਿੱਸੇ ਕਰ ਕੇ ਅੱਧੇ ਨੂੰ ਪੁਰਸ਼ ਅਤੇ ਅੱਧੇ ਨੂੰ ਨਾਰੀ ਬਣਾ ਦਿੱਤਾ ਤੇ ਉਸ ਤੋਂ ਵਿਰਾਟ (ਵਿਸ਼ਵ) ਨੂੰ ਉਤਪੰਨ ਕੀਤਾ ।

ਰਚਨਾ ਲਈ ਨਰ ਅੰਸ਼ ਅਤੇ ਨਾਰੀ ਅੰਸ਼ ਦੋਹਾਂ ਦੇ ਸੰਜੋਗ ਦੀ ਲੋੜ ਹੈ । ਰੁੱਖ,ਬਨਸਪਤੀ ਦੇ ਹਰ ਫੁੱਲ ਵਿਚ ਅਤੇ ਕੀੜੇ ਪਤੰਗੇ,ਪਸ਼ੂ,ਪੰਛੀ,ਮਨੁੱਖ ਆਦਿ ਵਿਚ ਜਿੱਥੋਂ ਤੱਕ ਜੀਵਧਾਰੀ ਰਚਨਾ ਦਾ ਪਸਾਰਾ ਹੈ , ਉਥੋਂ ਤੱਕ ਪਿਤਾ ਤੋਂ ਮਾਂ ਦੇ ਗਰਭ ਧਾਰਨ ਨਾਲ ਔਲਾਦ ਪੈਦਾ ਹੁੰਦੀ ਹੈ । ਸ੍ਰਿਸ਼ਟੀ ਦੇ ਇਸ ਮੁਢਲੇ ਮਾਤਾ ਅਤੇ ਪਿਤਾ ਦੇ ਤੱਤ ਨੂੰ ਹੀ ਪੁਰਾਣਾਂ ਦੀ ਚਿੰਨ੍ਹਮਈ ਭਾਸ਼ਾ ਪਾਰਬਤੀ ਤੇ ਪਰਮੇਸ਼ਰ ਕਿਹਾ ਜਾਂਦਾ ਹੈ । ਇਹੋ ਹੀ ਸ਼ਿਵ-ਪਾਰਬਤੀ ਹਨ । ਵੈਦਿਕ ਸਾਹਿਤ ਅਨੁਸਾਰ ਸ਼ਿਵ ਪਾਰਬਤੀ ਹੀ ਰੁਦਰ ਅਤੇ ਅੰਬਿਕਾ ਹਨ -अग्निर्वेरुद्रः (ਸ਼ਤਪਥ 5/3/1/10/); एष रुद्रः यदग्निः (ਤੈਤਿਰੀਜ 1/1/5/8/-9) । ਜਿੱਥੇ ਅਗਨੀ ਹੈ ਉੱਥੇ ਸੋਮ (ਚੰਦਰਮਾ) ਵੀ ਹੈ ਕਿਉਂਕਿ ਸੋਮ ਅਗਨੀ ਦਾ ਉਸ ਦੇ ਅਧੀਨ ਰਹਿਣ ਵਾਲਾ ਸਾਥੀ ਹੈ (अग्निर्जागार्तमयं सोम आह तवाहमस्मि सख्ये न्योकाः (ਰਿਗਵੇਦ 5/44/15/)। ਅਗਨੀ ਨੂੰ ਅਨਾਦੀ ਕਹਿੰਦੇ ਹਨ ਅਤੇ ਸੋਮ ਉਸ ਦੀ ਖੁਰਾਕ ਹੈ । ਅਗਨੀ ਅਤੇ ਸੋਮ ਹੀ ਸ੍ਰਿਸ਼ਟੀ ਦੇ ਮੁਢਲੇ ਮਾਤਾ-ਪਿਤਾ ਹਨ । ਵੇਦਾਂ ਦਾ ਵਿਚਾਰ ਹੈ ਕਿ ਹਰ ਇਕ ਕੇਂਦਰ ਵਿਚ ਜਿੱਥੇ ਜਿੱਥੇ ਅਗਨੀ ਹੈ , ਉੱਥੇ ਉੱਥੇ ਅੱਧਾ ਹਿੱਸਾ ਸੋਮ ਦਾ ਵੀ ਹੈ । ਨਰ ਵਿਚ ਅਗਨੀ-ਤੱਤ ਅਤੇ ਨਾਰੀ ਵਿਚ ਸੋਮ ਤੱਤ ਪ੍ਰਧਾਨ ਹੁੰਦਾ ਹੈ ਪਰ ਇਸਤਰੀ ਦੇ ਅੰਦਰ ਅੱਧਾ ਭਾਗ ਪੁਰਸ਼ ਦਾ ਮੌਜੂਦ ਰਹਿੰਦਾ ਹੈ। ਇਸ ਲਈ ਰਿਗਵੇਦ ਵਿਚ ਕਿਹਾ ਗਿਆ ਹੈ : स्त्रियः सतीस्त्वा उ मे पुस आहुः (ਰਿਗਵੇਦ 1/164/16) ਇਸਤਰੀ ਦਾ ਰਜ ਅਗਨੀ ਸੁਭਾਅ ਵਾਲਾ ਅਤੇ ਪੁਰਸ਼ ਦਾ ਵੀਰਜ ਸੋਮ (ਸ਼ੀਤਲ) ਸੁਭਾਅ ਵਾਲਾ ਹੁੰਦਾ ਹੈ। ਵੀਰਜ ਅਤੇ ਰਜ ਹੀ ਵਿਗਿਆਨ ਦੀ ਭਾਸ਼ਾ ਵਿਚ ਨਰ ਅਤੇ ਮਾਦਾ ਕਹੇ ਜਾਂਦੇ ਹਨ । ਨਰ ਦੇ ਮੇਲ ਰਾਹੀਂ ਨਾਰੀ ਨੂੰ ਗਰਭ ਹੁੰਦਾ ਹੈ, ਇਸ ਗੁਰਭ ਤੋਂ ਸਾਰੀ ਜੀਵਧਾਰੀ ਸ੍ਰਿਸ਼ਟੀ ਹੋਂਦ ਵਿਚ ਆਉਂਦੀ ਹੈ । ਅਗਨੀ ਵਿਚ ਸੋਮ ਦਾ ਮਿਲਾਪ ਇਕ ਦੂਜੇ ਦੇ ਅੰਦਰੂਨੀ-ਸਬੰਧ ਰਾਹੀਂ ਪੂਰਾ ਹੁੰਦਾ ਹੈ ਅਰਥਾਤ ਅਗਨੀ ਦੇ ਲੱਛਣ ਵਾਲਾ ਮਰਦ ਸੋਮ ਦੇ ਲੱਛਣ ਵਾਲੀ ਇਸਤਰੀ ਨੂੰ ਗਰਭਵਤੀ ਕਰਦਾ ਹੈ । ਇਸਤਰੀ ਉਸ ਅਗਨੀ ਦੇ ਕਿਣਕੇ ਨੂੰ ਆਪਣੇ ਗਰਭ ਵਿਚ ਲੈਂਦੀ ਹੈ ਅਤੇ ਅੰਸ਼ਾਂ ਨਾਲ ਵਿਕਸਿਤ ਕਰਦੀ ਹੈ, ਤੇ ਉਸੇ ਨਾਲ ਉਹ ਬੀਜ ਦਾ ਰੂਪ ਧਾਰਨ ਕਰਦਾ ਹੈ, ਜੋ ਬੀਜ ਦੀ ਸ਼ਕਤੀ ਅਨੁਸਾਰ ਅੰਸ਼ਾਂ ਨੂੰ ਧਾਰਨ ਕਰਦੀ ਹੈ, ਉਹੀ ਮਾਤਾ ਹੈ । ਪਿਤਾ ਅਤੇ ਮਾਤਾ ਸ਼ਿਵ ਅਤੇ ਸ਼ਕਤੀ ਦਾ ਹੀ ਰੂਪ ਹਨ । ਸ਼ਕਤੀ ਤੋਂ ਬਗੈਰ ਸ਼ਿਵ ਦਾ ਰੂਪ ਡਰਾਉਣਾ ਹੈ ਅਤੇ ਸ਼ਕਤੀ ਨਾਲ ਉਹ ਸ਼ਿਵ ਬਣ ਜਾਂਦਾ ਹੈ ਅਰਥਾਤ ਜਿਸ ਅਗਨੀ ਨੂੰ ਸੋਮ ਦੀ ਖੁਰਾਕ ਨਹੀਂ ਮਿਲਦੀ ਉਹ ਜਿਸ ਵਸਤੂ ਵਿਚ ਰਹਿੰਦੀ ਹੈ ਉਸੇ ਨੂੰ ਭਸਮ ਕਰ ਸੁੱਟਦੀ ਹੈ । ਅਗਨੀ ਵਿਚ ਸੋਮ ਦੀ ਅਹੂਤੀ ਵੀ ਇਕ ਯੱਗ ਹੈ । ਯੱਗ ਦਾ ਸਹੀ ਮੰਤਵ ਸ਼ਿਵ ਅਤੇ ਸ਼ਕਤੀ ਜਾਂ ਅਗਨੀ ਅਤੇ ਸੋਮ ਦੇ ਮਿਲਾਪ ਉੱਤੇ ਹੀ ਨਿਰਭਰ ਹੈ । ਇਹ ਜੁੜਵਾਂ ਰੂਪ ਹੀ ਸ਼ਿਵ ਦਾ ਅਰਧਨਾਰੀਸ਼ਵਰ ਸਰੂਪ ਹੈ । ਇਸ ਪ੍ਰਾਚੀਨ ਵੈਦਿਕ-ਭਾਵ ਨੂੰ ਪੁਰਾਣਾਂ ਵਿਚ ਅਰਧਨਾ-ਰੀਸ਼ਵਰ ਦੇ ਚਿੰਨ੍ਹ ਰਾਹੀਂ ਪਰਗਟ ਕੀਤਾ ਗਿਆ ਹੈ । ਕਿਹਾ ਜਾਂਦਾ ਹੈ ਕਿ ਬ੍ਰਹਮਾ ਨੇ ਸ੍ਰਿਸ਼ਟੀ ਦੀ ਰਚਨਾ ਕਰਨੀ ਚਾਹੀ । ਜਦੋਂ ਨਿਰੇ ਪੁਰਸ਼-ਭਾਵ ਨਾਲ ਉਹ ਸਫ਼ਲ ਨਾ ਹੋਇਆ ਤਾਂ ਉਸ ਨੇ ਸ਼ਿਵ ਦੀ ਅਰਾਧਨਾ ਕੀਤੀ। ਸ਼ਿਵ ਨੇ ਉਸ ਨੂੰ ਅਰਧਨਾਰੀਸ਼ਵਰ ਸਰੂਪ ਵਿਚ ਦਰਸ਼ਨ ਦਿੱਤਾ ਅਤੇ ਬ੍ਰਹਮਾ ਨੂੰ ਸ੍ਰਿਸ਼ਟੀ ਦੀ ਰਚਨਾ ਦੇ ਢੰਗ ਦਾ ਪਤਾ ਲੱਗ ਗਿਆ ਕਿ ਇਸਤਰੀ ਅਤੇ ਪੁਰਸ਼ ਦਾ ਮਿਲਾਪ ਹੀ ਸ੍ਰਿਸ਼ਟੀ ਦੀ ਰਚਨਾ ਦੀ ਸੱਚੀ ਵਿਧੀ ਹੈ ।

ਭਾਰਤੀ ਕਲਾ ਵਿਚ ਸ਼ਿਵ ਦੇ ਅਰਧਨਾਰੀਸ਼ਵਰ ਸਰੂਪ ਦੀਆਂ ਕਈ ਮੂਰਤੀਆਂ ਮਿਲਦੀਆਂ ਹਨ । ਅਲੋਰਾ ਦੇ ਕੈਲਾਸ਼-ਮੰਦਰ ਵਿਚ ਅਰਧਨਾਰੀਸ਼ਵਰ ਸ਼ਿਵ ਦੀ ਸ਼ਾਨਦਾਰ ਮੂਰਤੀ ਹੈ , ਪਰ ਇਨ੍ਹਾਂ ਸਭਨਾਂ ਵਿਚੋਂ ਸਭ ਤੋਂ ਪੁਰਾਣੀ ਮੂਰਤੀ ਮਥੁਰਾ ਦੀ ਕੁਸ਼ਾਨਾਂ ਦੇ ਸਮੇਂ ਦੀ ਕਲਾ ਵਿਚ ਪਹਿਲੀ ਸਦੀ ਈਸਵੀ ਦੇ ਲਗਭਗ ਬਣਾਈ ਗਈ । ਇਸ ਮੂਰਤੀ ਦਾ ਅੱਧਾ (ਸੱਜਾ) ਭਾਗ ਪੁਰਸ਼ ਵਰਗਾ ਅਤੇ ਦੂਜਾ (ਖੱਬਾ) ਭਾਗ ਇਸਤਰੀ ਵਰਗਾ ਹੈ ।

**ਅਰਧ-ਮਾਗਧੀ** : ਇਹ ਪੁਰਾਣੇ ਸਮੇਂ ਵਿਚ ਮਗਧ ਦੀ ਭਾਸ਼ਾ ਸੀ । ਜੈਨ ਧਰਮ ਦੇ ਬਾਨੀ ਮਹਾਂਵੀਰ ਨੇ ਇਸੇ ਭਾਸ਼ਾ ਵਿਚ ਆਪਣੇ ਉਪਦੇਸ਼ ਦਾ ਪ੍ਰਚਾਰ ਕੀਤਾ ਸੀ । ਲੋਕਾਂ ਦੀ ਬੋਲੀ ਹੋਣ ਕਰਕੇ ਇਹ ਆਮ ਲੋਕਾਂ ਨੂੰ ਛੇਤੀ ਸਮਝ ਪੈ ਸਕਦੀ ਸੀ । ਅੱਗੇ ਚਲ ਕੇ ਮਹਾਂਵੀਰ ਦੇ ਸ਼ਰਧਾਲੂਆਂ ਨੇ ਅਰਧ-ਮਾਗਧੀ ਵਿਚ ਹੀ ਮਹਾਂਵੀਰ ਦੇ ਉਪਦੇਸ਼ਾਂ ਦਾ ਸੰਗ੍ਰਿਹ ਕੀਤਾ । ਇਹ ਪੁਸਤਕਾਂ ਜੈਨ ਆਗਮ ਨਾਂ ਨਾਲ ਪ੍ਰਸਿੱਧ ਹੋਈਆਂ । ਸਮੇਂ ਸਮੇਂ ਇਨ੍ਹਾਂ ਆਗਮਾਂ ਦੇ ਤਿੰਨ ਟੈਕਸਟ ਤਿਆਰ ਹੋਏ, ਆਖ਼ਰੀ ਟੈਕਸਟ ਮਹਾਂਵੀਰ ਨਿਰਵਾਣ ਦੇ ਇਕ ਹਜ਼ਾਰ ਵਰ੍ਹੇ ਪਿਛੋਂ ਈਸਵੀ ਸੰਨ ਦੀ ਛੇਵੀਂ ਸਦੀ ਦੇ ਆਰੰਭ ਵਿਚ ਦੇਵਰਧਿਗਣਿ ਕਸ਼ਮਾ ਕਸ਼ਮਣ ਦੀ ਅਗਵਾਈ ਵਿਚ ਵਲਭੀ (ਵਲਾ, ਕਾਠੀਆਵਾੜ) ਵਿਚ ਤਿਆਰ ਹੋਇਆ । ਜਦੋਂ ਜੈਨ ਆਗਮ ,ਵਰਤਮਾਨ ਰੂਪ ਵਿਚ ਲਿਖੇ ਗਏ ਉਦੋਂ ਜੈਨ ਆਗਮਾਂ ਵਿਚ ਭਾਸ਼ਾ ਤੇ ਵਿਸ਼ੇ ਦੇ ਪੱਖ ਤੋਂ ਬਹੁਤ ਸਾਰੀਆਂ ਤਬਦੀਲੀਆਂ ਹੋਈਆਂ । ਅਜਿਹਾ ਹੋਣਾ ਸੁਭਾਵਕ ਸੀ । ਇਸ ਦੌਰਾਨ ਅਦਲਾ-ਬਦਲੀਆਂ ਦੇ ਹੋਣ ਦੇ ਬਾਵਜੂਦ ਆਚਾਰਾਂਗ,ਸੂਤਰ ਕ੍ਰਿਤਾਂਗ,ਉਤਰਾਧਿਐਨ,ਦਸਵੈਕਾਲਿਕ ਆਦਿ ਜੈਨ ਆਗਮ ਚੋਖੇ ਪੁਰਾਣੇ ਅਤੇ ਮਹੱਤਵਪੂਰਨ ਹਨ। ਇਨ੍ਹਾਂ ਆਗਮਾਂ ਨੂੰ ਜੈਨੀਆਂ ਦੀ ਸ਼ਵੇਤਾਂਬਰ ਪਰੰਪਰਾ ਹੀ ਮੰਨਦੀ ਹੈ, ਦਿਗੰਬਰ ਜੈਨ ਇਨ੍ਹਾਂ ਨੂੰ ਗੁੰਮ ਹੋ ਚੁੱਕੇ ਮੰਨਦੇ ਹਨ । ਹੇਮਚੰਦਰ ਅਚਾਰਜ ਨੇ ਅਰਧ-ਮਾਗਧੀ ਨੂੰ ਆਰਖ ਪ੍ਰਾਕ੍ਰਿਤ ਆਖਿਆ ਹੈ । ਅਰਧ-ਮਾਗਧੀ ਸ਼ਬਦ ਦਾ ਕਈ ਤਰ੍ਹਾਂ ਅਰਥ ਕੀਤਾ ਜਾਂਦਾ ਹੈ (ੳ) ਜਿਹੜੀ ਭਾਸ਼ਾ ਮਗਧ ਦੇ ਅੱਧੇ ਭਾਗ ਵਿਚ ਬੋਲੀ ਜਾਂਦੀ ਹੈ ;(ਅ) ਜਿਸ ਵਿਚ ਮਾਗਧੀ ਭਾਸ਼ਾ ਦੇ ਕੁਝ ਲੱਛਣ ਮਿਲਦੇ ਹੋਣ ਜਿਵੇਂ ਪੁਲਿੰਗ ਵਿਚ ਪਹਿਲੀ ਵਿਭੇਕਤੀ ਦੇ ਇਕ ਵਚਨ ਵਿਚ ਏਕਾਰਾਂਤ (ਏ)ਦਾ ਹੋਣਾ (ਜਿਵੇਂ ਧੰਮੇ,ਇਸਦਾ ਸੰਸਕ੍ਰਿਤ ਰੂਪ ਧਰਮ ਹੋਵੇਗਾ) । ਆਗਮਾਂ ਦੇ ਪਿਛੋਂ ਦੀ ਜੈਨ ਸਾਹਿਤ ਦੀ ਭਾਸ਼ਾ ਨੂੰ ਅਰਧ-ਮਾਗਧੀ ਨਹੀਂ, ਸਗੋਂ ਪ੍ਰਾਕ੍ਰਿਤ ਕਿਹਾ ਗਿਆ ਹੈ । ਇਸ ਤੋਂ ਇਹੋ ਸਿੱਧ ਹੁੰਦਾ ਹੈ ਕਿ ਉਸ ਸਮੇਂ ਮਗਧ ਤੋਂ ਬਾਹਰ ਵੀ ਜੈਨ ਧਰਮ ਦਾ ਪ੍ਰਚਾਰ ਹੋ ਚੁੱਕਾ ਸੀ। ਭਾਸ਼ਾ ਵਿਗਿਆਨ ਦੀ ਪਰਿਭਾਸ਼ਾ ਵਿਚ ਅਰਧ-ਮਾਗਧੀ ਮੱਧ ਭਾਰਤੀ ਆਰੀਆ ਪਰਿਵਾਰ ਦੀ ਭਾਸ਼ਾ ਹੈ । ਇਸ ਪਰਿਵਾਰ ਦੀਆਂ ਭਾਸ਼ਾਵਾਂ ਪ੍ਰਾਕ੍ਰਿਤ ਅਖਵਾਉਂਦੀਆਂ ਹਨ । ਮੱਧ ਭਾਰਤੀ ਆਰੀਆ ਪਰਿਵਾਰ ਦੀ ਭਾਸ਼ਾ ਹੋਣ ਕਰਕੇ ਅਰਧ ਮਾਗਧੀ ਸੰਸਕ੍ਰਿਤ ਅਤੇ ਆਧੁਨਿਕ ਭਾਰਤੀ ਭਾਸ਼ਾਵਾਂ ਵਿਚਕਾਰਲੀ ਇਕ ਮਹੱਤਵਪੂਰਨ ਲੜੀ ਹੈ।

**ਅਰਧ-ਵਿਆਸ** : ਕਿਸੇ ਚੱਕਰ ਦੇ ਕੇਂਦਰ ਅਤੇ ਚੱਕਰ ਦੇ ਘੇਰੇ ਉਪਰ ਸਥਿਤ ਕਿਸੇ ਬਿੰਦੂ ਨੂੰ ਮਿਲਾਉਣ ਵਾਲੀ ਰੇਖਾ ਨੂੰ ਅਰਧ-ਵਿਆਸ ਕਿਹਾ ਜਾਂਦਾ ਹੈ । ਜੇਕਰ ਅਰਧ-ਵਿਆਸ ਦੀ ਲੰਬਾਈ ਨੂੰ 'r' ਨਾਲ ਦਰਸਾਇਆ ਜਾਵੇ ਤਾਂ ਚੱਕਰ ਦਾ ਘੇਰਾ $2\pi r$ ਹੁੰਦਾ ਹੈ ਅਤੇ ਚੱਕਰ ਜਿੰਨੀ ਜਗ੍ਹਾ ਘੇਰਦਾ ਹੈ ਉਸਦਾ ਖੇਤਰਫਲ ਅਖਵਾਉਂਦਾ ਹੈ, ਜੋ $\pi r^2$ ਦੇ ਬਰਾਬਰ ਹੁੰਦਾ ਹੈ ।



ਅਰਧ ਵਿਆਸ

ਚਿਤਰ ਵਿਚ O ਚੱਕਰ ਦਾ ਕੇਂਦਰ ਹੈ , P ਚੱਕਰ ਦੇ ਘੇਰੇ ਤੇ ਸਥਿਤ ਇਕ ਬਿੰਦੂ ਹੈ। ਇਸ ਤਰ੍ਹਾਂ OP=r ਚੱਕਰ ਦਾ ਅਰਧ-ਵਿਆਸ ਹੈ ।

**ਅਰਨਾਕੁਲਮ** : **ਜ਼ਿਲ੍ਹਾ** - ਇਹ ਦੱਖਣੀ-ਪੱਛਮੀ ਭਾਰਤ ਦੇ ਕੇਰਲਾ ਪ੍ਰਾਂਤ ਦਾ ਜ਼ਿਲ੍ਹਾ ਹੈ ਜੋ ਅਰਬ ਸਾਗਰ (ਪੱਛਮ) ਤੋਂ ਲੈ ਕੇ ਪੱਛਮੀ ਘਾਟਾਂ (ਪੂਰਬ) ਤੱਕ ਫੈਲਿਆ ਹੋਇਆ ਹੈ । ਇਸ ਜ਼ਿਲ੍ਹੇ ਦਾ ਖੇਤਰਫਲ 2,407 ਵਰਗ ਕਿਲੋਮੀਟਰ ਅਤੇ ਆਬਾਦੀ 28,17,236(1991) ਹੈ । ਤਟੀ ਖੇਤਰ ਦੇ ਨਾਲ ਨਾਲ ਬਹੁਤ ਸਾਰੇ ਪੜਛਲ ਹਨ ਜਿਨ੍ਹਾਂ ਵਿਚੋਂ ਸਭ ਤੋਂ ਵੱਡਾ ਪੜਛਲ ਵੈਬਾਨਾਦ ਝੀਲ ਬਣ ਗਈ ਹੈ ਜੋ ਦੱਖਣ ਵਿਚ ਅਲੈਪੀ ਜ਼ਿਲ੍ਹੇ ਤੀਕ ਫ਼ੈਲੀ ਹੋਈ ਹੈ । ਪਰਿਆਰ ਇਥੋਂ ਦਾ ਮੁੱਖ ਦਰਿਆ ਹੈ । ਇਲਾਇਚੀ (ਕਾਰਡੇਮਮ ਪਹਾੜੀਆਂ ਦੇ ਦੱਖਣ-ਪੂਰਬ ਦੀ ਪੈਦਾਵਾਰ) ਰਬੜ ਅਤੇ ਨਾਰੀਅਲ ਦੇ ਰੇਸ਼ੇ ਇਥੋਂ ਦਾ ਮੁੱਖ ਉਤਪਾਦਨ ਹੈ । ਕਿਸੇ ਸਮੇਂ ਅਲਵਾਇ ਅਤੇ ਕੋਚੀਨ ਦੇ ਵਿਚਕਾਰਲੇ ਖੇਤਰ ਨੂੰ ਇਥੋਂ ਦੇ ਭਾਰੇ ਉਦਯੋਗੀਕਰਨ ਕਰਕੇ 'ਕੇਰਲਾ ਦੀ ਰੂਹ' ਕਿਹਾ ਜਾਂਦਾ ਹੈ।

ਕੋਚੀਨ ਜਿਹੜਾ ਕਿ ਭਾਰਤ ਦੀਆਂ ਮਹੱਤਵਪੂਰਨ ਬੰਦਰਗਾਹਾਂ ਵਿਚੋਂ ਇਕ ਹੈ, ਨੂੰ ਸੋਲਵੀਂ ਸਦੀ ਵਿਚ ਯੂਰਪੀ ਲੋਕਾਂ ਨੇ ਆਪਣੇ ਵਸਣ ਲਈ ਸਭ ਤੋਂ ਪਹਿਲਾਂ ਚੁਣਿਆ ਸੀ । ਇਹ ਖੇਤਰ ਅਜੇ ਵੀ ਤਰ੍ਹਾਂ ਤਰ੍ਹਾਂ ਦੇ ਲੋਕਾਂ , ਸਭਿਅਤਾਵਾਂ ਅਤੇ ਭਵਨ ਨਿਰਮਾਣ-ਕਲਾ ਦਾ ਬੇਜੋੜ ਮਿਸ਼ਰਣ ਹੈ। ਇਥੇ ਬਹੁਤ ਦਿਲਚਸਪ ਢੰਗ ਦੇ ਹਿੰਦੂ ਮੰਦਰ ਅਤੇ ਮਹਲ ਹਨ । ਅਰਨਾਕੁਲਮ ਸ਼ਹਿਰ ਜ਼ਿਲ੍ਹੇ ਦਾ ਪ੍ਰਸ਼ਾਸਕੀ ਸਦਰ-ਮੁਕਾਮ ਹੈ ।

ਹ. ਪੁ.- ਐਨ. ਬ੍ਰਿ. ਮਾ. 4:545

**ਅਰਨਾਕੁਲਮ** : ਸ਼ਹਿਰ - ਇਹ ਦੱਖਣੀ ਭਾਰਤ ਵਿਚ ਕੇਰਲ ਰਾਜ ਦਾ ਇਕ ਸੁੰਦਰ ਸ਼ਹਿਰ ਹੈ ਜੋ ਕੋਚੀਨ ਬੰਦਰਗਾਹ ਦੇ ਨੇੜੇ ਹੈ । ਨਾਰੀਅਲ ਦੇ ਰੁੱਖਾਂ ਨੇ ਇਸ ਨੂੰ ਸਾਰੇ ਪਾਸਿਆਂ ਤੋਂ ਘੇਰਿਆ ਹੋਇਆ ਹੈ । ਪਹਿਲਾਂ ਇਹ ਰਿਆਸਤ ਕੋਚੀਨ ਦੀ ਰਾਜਧਾਨੀ ਸੀ ਪਰ 1956 ਈ. ਤੋਂ ਰਿਆਸਤਾਂ ਖ਼ਤਮ ਹੋ ਗਈਆਂ ਅਤੇ ਇਸ ਨੂੰ ਕੇਰਲ ਰਾਜ ਦੇ ਅਰਨਾਕੁਲਮ ਜ਼ਿਲ੍ਹੇ ਦਾ ਸਦਰ-ਮੁਕਾਮ ਬਣਾ ਦਿੱਤਾ ਗਿਆ। ਇਹ ਸੋਹਣੇ ਸੋਹਣੇ ਮੰਦਰਾਂ ਵਾਲਾ ਸ਼ਹਿਰ ਹੈ । ਖਾਸ ਖਾਸ ਤਿਉਹਾਰਾਂ ਸਮੇਂ ਅਣਗਿਣਤ ਲੋਕੀਂ ਇਨ੍ਹਾਂ ਦੀ ਯਾਤਰਾ ਲਈ ਆਉਂਦੇ ਹਨ । ਜਨਵਰੀ ਦੇ ਮਹੀਨੇ ਅਜਿਹੇ ਇਕ ਉਤਸਵ ਤੇ ਬਹੁਤ ਸਾਰੇ ਹਾਥੀਆਂ ਨੂੰ ਸਜਾ ਕੇ ਜਲੂਸ ਕੱਢਿਆ ਜਾਂਦਾ ਹੈ । ਇਸ ਸਮੇਂ ਕੇਰਲ ਦੇ ਲੋਕ-ਨਾਚ ਵੀ ਹੁੰਦੇ ਹਨ ।

ਇਥੋਂ ਦੀ ਬੋਲੀ ਮਲਿਆਲਮ ਹੈ । ਇਥੋਂ ਦੇ ਸਾਬਣ ਬਣਾਉਣ ਦੇ ਕਾਰਖ਼ਾਨੇ ਬੜੇ ਮਸ਼ਹੂਰ ਹਨ । ਸੰਨ 1963 ਵਿਚ ਇਥੇ ਦੁੱਧ ਦਾ ਇਕ ਬਹੁਤ ਵੱਡਾ ਪਲਾਂਟ ਲਾਇਆ ਗਿਆ ਸੀ ।

9° 55′ ਉ.ਵਿਥ.; 76° 15′ ਪੂ.ਲੰਬ.

ਹ. ਪੁ.- ਇੰਡੀਆ - 1973; ਸਟੈਟਿਸਟੀਕਲ ਐਬਸਟ੍ਰੈਕਟ ਆਫ਼ ਇੰਡੀਆ ; ਐਨ. ਬ੍ਰਿ. ਮਾ. 3:947

—ਵੀਰ ਸਿੰਘ

**ਅਰਨਾਭੈਂਸਾਂ** : ਇਹ ਆਰਟੀਓਡੈਕਟਾਇਲਾ ਵਰਗ ਦੀ ਬੋਵਾਇਡੀ ਕੁਲ ਦਾ ਪਸ਼ੂ ਹੈ । ਇਸ ਦਾ ਪ੍ਰਾਣੀ ਵਿਗਿਆਨਕ ਨਾਂ ਬਿਊਬੈਲਿਸ ਹੈ।

ਇਹ ਆਮ ਪਾਲਤੂ ਝੋਟੇ ਦੀ ਜੰਗਲੀ ਕਿਸਮ ਹੈ । ਇਸ ਦਾ ਰੰਗ ਸਿਆਹ ਸਲੇਟੀ ਹੁੰਦਾ ਹੈ ਅਤੇ ਇਸ ਦੀ ਸ਼ਕਲ-ਸੂਰਤ ਪਾਲਤੂ ਝੋਟੇ ਵਰਗੀ ਹੁੰਦੀ ਹੈ ਪਰ ਅਰਨਾ ਵਧੇਰੇ ਭਾਰਾ ਅਤੇ ਤਕੜਾ ਹੁੰਦਾ ਹੈ। ਗੋਡਿਆਂ ਤੀਕ ਲੱਤਾਂ ਦਾ ਰੰਗ ਘਸਮੈਲਾ ਚਿੱਟਾ ਹੁੰਦਾ ਹੈ। ਨਵੇਂ ਜੰਮੇ ਬੱਚੇ ਦਾ ਰੰਗ ਹਲਕਾ ਜ਼ਰਦ ਹੁੰਦਾ ਹੈ। ਬੱਚਾ 300 ਤੋਂ ਲੈ ਕੇ 328 ਦਿਨਾਂ ਪਿਛੋਂ ਪੈਦਾ ਹੁੰਦਾ ਹੈ। ਇਕ ਸੂਏ ਵਿਚ ਇਕ ਜਾਂ ਦੋ ਬੱਚੇ ਹੁੰਦੇ ਹਨ ।

ਅਰਨੇ ਦੀ ਉਚਾਈ ਆਮ ਤੌਰ ਤੇ 1.66 ਮੀਟਰ ਤੋਂ 2 ਕੁ ਮੀਟਰ ਤੀਕ ਹੁੰਦੀ ਹੈ ਅਤੇ ਔਸਤ ਭਾਰ ਨੌਂ ਕੁਇੰਟਲ ਤੋਂ ਉਪਰ ਹੁੰਦਾ ਹੈ । ਅਰਨਿਆਂ ਦੇ ਸਿੰਗ ਦੋ ਤਰ੍ਹਾਂ ਦੇ ਹੁੰਦੇ ਹਨ (1)ਉਪਰ ਨੂੰ ਅੱਧੇ ਚੱਕਰ ਵਾਂਗ ਮੁੜੇ ਹੋਏ, ਸਿੰਗਾਂ ਦੀਆਂ ਨੋਕਾਂ ਵਿਚ ਥੋੜ੍ਹੀ ਜਿਹੀ ਵਿੱਥ ਅਤੇ (2) ਗਰਦਨ ਵੱਲ ਨੂੰ ਲੇਟਵੇਂ ਫੈਲੇ ਹੋਏ, ਨੋਕਾਂ ਤੋਂ ਥੋੜ੍ਹਾ ਉਪਰ ਤੇ ਅੰਦਰ ਵੱਲ ਮੁੜੇ ਹੋਏ । ਕਿਤੇ ਕਿਤੇ ਇਨ੍ਹਾਂ ਦੋਹਾਂ ਕਿਸਮਾਂ ਦੇ ਵਿਚਕਾਰਲੀ ਹਾਲਤ ਦੇ ਸਿੰਗ ਵੀ ਹੁੰਦੇ ਹਨ । ਦੋਹਾਂ ਕਿਸਮਾਂ ਦੇ ਸਿੰਗਾਂ ਵਾਲੇ ਅਰਨੇ ਇਕੋ ਵੱਗ ਵਿਚ ਮਿਲ ਜਾਂਦੇ ਹਨ । ਸਿੰਗ ਚੌੜੇ ਅਤੇ ਤਿਕੋਨੇ ਹੁੰਦੇ ਹਨ ਤੇ ਇਨ੍ਹਾਂ ਦੀ ਵੱਧ ਤੋਂ ਵੱਧ ਲੰਬਾਈ 1.96 ਮੀਟਰ ਵੇਖੀ ਗਈ ਹੈ । ਮਦੀਨ ਦੇ ਸਿੰਗ ਘੱਟ ਭਾਰੇ ਹੁੰਦੇ ਹਨ ਅਤੇ ਇਨ੍ਹਾਂ ਵਿਚ ਵਿੱਥ ਵੀ ਘੱਟ ਹੁੰਦੀ ਹੈ ।

ਅਰਨੇ ਨੇਪਾਲ ਦੀ ਤਰਾਈ ਅਤੇ ਆਸਾਮ ਵਿਚ ਗੰਗਾ, ਬ੍ਰਹਮਪੁੱਤਰ ਦੇ ਮੈਦਾਨਾਂ ਵਿਚ ਦਲਦਲਾਂ ਦੇ ਨੇੜੇ ਤੇੜੇ ਆਮ ਹੁੰਦੇ ਹਨ। ਲੰਬੇ ਲੰਬੇ ਘਾਹ ਵਾਲੇ ਜੰਗਲ ਅਤੇ ਸਰਕੜਾ ਇਨ੍ਹਾਂ ਲਈ ਚੰਗੀਆਂ ਥਾਵਾਂ ਹਨ । ਇਹ ਲੰਬਾ ਘਾਹ ਅਤੇ ਸਰਕੜਾ ਇਨਾਂ ਲਈ ਸੁਰੱਖਿਆ ਖੁਰਾਕ ਦੇ ਵਸੀਲੇ ਹਨ । ਦਲਦਲ ਅਤੇ ਪਾਣੀ ਦੇ ਛੱਪੜ ਇਨ੍ਹਾਂ ਲਈ ਨਹਾਉਣ ਦਾ ਕੰਮ ਦੇਂਦੇ ਹਨ ।

ਉਪਰ ਦੱਸੀਆਂ ਥਾਵਾਂ ਤੋਂ ਛੁੱਟ ਅਰਨੇ ਕਿਤੇ ਕਿਤੇ ਉੜੀਸਾ ਅਤੇ ਨਾਲ ਲਗਦੇ ਮੱਧ ਪ੍ਰਦੇਸ਼ ਦੇ ਰਾਏਪੁਰ ਅਤੇ ਦੱਖਣ ਪੂਰਬੀ ਜ਼ਿਲ੍ਹਿਆਂ ਵਿਚ ਵੀ ਮਿਲਦੇ ਹਨ । ਖੁਸ਼ਕ ਅਤੇ ਕਰੜੀ ਧਰਤੀ ਤੇ ਇਹ ਉਨ੍ਹਾਂ ਥਾਵਾਂ ਤੇ ਹੁੰਦੇ ਹਨ, ਜਿਥੇ ਨਾਲੇ ਅਤੇ ਬਿਰਛਾਂ ਵਾਲੇ ਘਾਹ ਦੇ ਖੁੱਲ੍ਹੇ ਮੈਦਾਨ ਹੋਣ ।

ਅਰਨੇ ਨਿੱਕੇ ਨਿੱਕੇ ਵੱਗਾਂ ਵਿਚ ਤੁਰਦੇ ਫਿਰਦੇ ਮਿਲਦੇ ਹਨ । ਕਦੀ ਕਦਾਈਂ ਇਹ ਪੰਜਾਹ-ਪੰਜਾਹ, ਸੱਠਾਂ-ਸੱਠਾਂ ਦੇ ਵੱਗ ਵੀ ਬਣਾ ਲੈਂਦੇ ਹਨ। ਆਮ ਤੌਰ ਤੇ ਸਵੇਰੇ ਅਤੇ ਸ਼ਾਮ ਨੂੰ ਘਾਹ ਚਰਨ ਲਈ ਨਿਕਲਦੇ ਹਨ ਤੇ ਦਿਨ ਵੇਲੇ ਕਿਸੇ ਛੱਪੜ ਜਾਂ ਦਲਦਲ ਵਿਚ ਲੰਬੇ ਘਾਹ ਦੀ ਓਟ ਲੈ ਕੇ ਪਏ ਰਹਿੰਦੇ ਹਨ। ਖੁਸ਼ਕ ਇਲਾਕਿਆਂ ਵਿਚ

ਅਰਨੇ ਖੁਰਾਕ ਦੀ ਭਾਲ ਵਿਚ ਵਸੋਂ ਦੇ ਨੇੜੇ ਵੀ ਆ ਨਿਕਲਦੇ ਹਨ । ਇਹ ਮਨੁੱਖਾਂ ਤੋਂ ਡਰਦੇ ਨਹੀਂ । ਬੀਜੀਆਂ ਪੈਲੀਆਂ ਵਿਚ ਅਰਨਿਆਂ ਦੇ ਵੱਗ ਆ ਪੈਣ ਤਾਂ ਇਨ੍ਹਾਂ ਨੂੰ ਕੱਢਣਾ ਔਖਾ ਹੋ ਜਾਂਦਾ ਹੈ । ਅਰਨੇ ਕਈ ਵਾਰੀ ਬਿਨਾਂ ਕਿਸੇ ਉਕਸਾਹਟ ਦੇ ਵੀ ਹਮਲਾ ਕਰ ਦਿੰਦੇ ਹਨ । ਨਵੀਂ ਸੂਈ ਅਰਨੀ ਬੜੀ ਖ਼ਤਰਨਾਕ ਹੁੰਦੀ ਹੈ ਅਤੇ ਕਈ ਵਾਰੀ ਸ਼ੇਰ ਦਾ ਟਾਕਰਾ ਕਰ ਕੇ ਉਸ ਨੂੰ ਮਾਰ ਭਜਾਉਂਦੀ ਹੈ । ਮਨੁੱਖ ਤੋਂ ਉਤਰ ਕੇ ਸ਼ੇਰ ਹੀ ਅਜਿਹਾ ਜੀਵ ਹੈ ਜਿਸ ਤੋਂ ਅਰਨੇ ਨੂੰ ਕੋਈ ਡਰ ਹੋ ਸਕਦਾ ਹੈ। ਤਕੜੇ ਅਰਨੇ ਅੱਗੇ ਤਾਂ ਸ਼ੇਰ ਦੀ ਵੀ ਦਾਲ ਨਹੀਂ ਗਲਦੀ ।

ਅਰਨੇ ਦੀ ਵੇਖਣ-ਸ਼ਕਤੀ ਤਾਂ ਸਾਧਾਰਨ ਹੀ ਹੈ ਪਰ ਇਸ ਦੀ ਸੁੰਘਣੇ ਦੀ ਸ਼ਕਤੀ ਬਹੁਤ ਤੇਜ਼ ਹੁੰਦੀ ਹੈ । ਬਰਸਾਤ ਦਾ ਅੰਤ ਅਰਨਿਆਂ ਦੀ ਮੇਲ ਰੁੱਤ ਹੁੰਦੀ ਹੈ । ਆਮ ਤੌਰ ਤੇ ਮਾਰਚ, ਅਪ੍ਰੈਲ ਜਾਂ ਮਈ ਦੇ ਮਹੀਨਿਆਂ ਵਿਚ ਇਨ੍ਹਾਂ ਦੇ ਬੱਚੇ ਪੈਦਾ ਹੁੰਦੇ ਹਨ ।

- ਤਾਰਾ ਸਿੰਘ ਸੇਠੀ

**ਅਰਬ ਸਾਗਰ** : ਇਹ ਹਿੰਦ ਮਹਾਂ ਸਾਗਰ ਦਾ ਉੱਤਰ-ਪੱਛਮੀ ਭਾਗ ਹੈ । ਇਸ ਦੇ ਪੂਰਬ ਵਿਚ ਭਾਰਤ, ਉੱਤਰ ਵਿਚ ਪਾਕਿਸਤਾਨ ਅਤੇ ਈਰਾਨ ਤੇ ਪੱਛਮ ਵਿਚ ਅਰਬ ਅਤੇ ਸੋਮਾਲੀ ਗਣਰਾਜ ਹਨ । ਇਸ ਸਾਗਰ ਦੀਆਂ ਦੋ ਵੱਡੀਆਂ ਸ਼ਾਖਾਂ ਹਨ । ਪਹਿਲੀ ਸ਼ਾਖ ਅਦਨ ਦੀ ਖਾੜੀ ਹੈ ਜਿਹੜੀ ਲਾਲ ਸਾਗਰ ਤੇ ਅਰਬ ਸਾਗਰ ਨੂੰ ਬਾਬਲ ਮੰਦਬ ਦੇ ਜਲ-ਡਮਰੂ-ਮੱਧ ਰਾਹੀਂ ਮਿਲਾਉਂਦੀ ਹੈ । ਦੂਜੀ ਸ਼ਾਖ ਉਮਾਨ ਦੀ ਖਾੜੀ ਹੈ ਜਿਸ ਦੇ ਉੱਤਰ-ਪੱਛਮ ਹਿੱਸੇ ਨੂੰ ਫ਼ਾਰਸ ਦੀ ਖਾੜੀ ਕਹਿੰਦੇ ਹਨ । ਅਰਬ ਸਾਗਰ ਹੇਠ ਆਉਣ ਵਾਲੇ ਹੋਰ ਸਮੁੰਦਰਾਂ ਸਮੇਤ ਅਰਬ ਸਾਗਰ ਦਾ ਖੇਤਰਫ਼ਲ ਲਗਭਗ 4,390,400 ਵਰਗ ਕਿ.ਮੀ. ਹੈ। ਇਹ ਸਾਗਰ ਬਹੁਤ ਪੁਰਾਣੇ ਸਮੇਂ ਵਿਚ ਸਮੁੰਦਰੀ ਵਪਾਰ ਦਾ ਕੇਂਦਰ ਸੀ ਅਤੇ ਇਸ ਸਮੇਂ ਯੂਰਪ ਅਤੇ ਭਾਰਤ ਦੇ ਵਿਚਾਲੇ ਦੇ ਮਸ਼ਹੂਰ ਸਮੁੰਦਰੀ ਰਸਤੇ ਦਾ ਇਕ ਭਾਗ ਹੈ ।

ਇਸ ਸਾਗਰ ਵਿਚ ਟਾਪੂਆਂ ਦੀ ਗਿਣਤੀ ਘੱਟ ਹੈ ਅਤੇ ਜਿਹੜੇ ਹਨ ਉਹ ਬਹੁਤ ਮਹਤੱਤਾ ਵਾਲੇ ਨਹੀਂ । ਇਨ੍ਹਾਂ ਟਾਪੂਆਂ ਵਿਚੋਂ ਕੁਰੀਆ ਮੁਰੀਆਂ ਟਾਪੂ ,ਸੋਕੋਤਰਾ ਤੇ ਅਬਦਲ ਕੁਰੀ ਅਤੇ ਲਕਸ਼ਦੀਪ ਦੀਪ ਸਮੂਹ ਸਮੁੰਦਰ ਦੀਆਂ ਅੰਦਰਲੀਆਂ ਪਹਾੜੀਆਂ ਉੱਤੇ ਵਾਕਿਆ ਹੈ ਜਿਨ੍ਹਾਂ ਦਾ ਸਿਲਸਿਲਾ ਦੱਖਣ ਵੱਲ ਹਿੰਦ ਮਹਾਂ ਸਾਗਰ ਦੇ ਮਾਲਦੀਪ ਅਤੇ ਚਾਗੋ ਦੀਪ ਸਮੂਹ ਤਕ ਚਲਿਆ ਜਾਂਦਾ ਹੈ । ਇਹ ਸਮੁੰਦਰ-ਅੰਦਰਲੀ ਸ਼੍ਰੇਣੀ ਸ਼ਾਇਦ ਅਰਾਵਲੀ ਪਰਬਤ ਦਾ ਹੀ ਦੱਖਣੀ ਸਿਲਸਿਲਾ ਹੈ ਜਿਹੜਾ ਟਰਸ਼ਰੀ ਯੁੱਗ ਵਿਚ ਗੌਂਡਵਾਨਾ ਦੇ ਟੁੱਟਣ ਅਤੇ ਭਾਰਤ ਦੇ ਪੱਛਮੀ ਸਾਹਿਲ ਦੇ ਟੁੱਟ ਫੁੱਟ ਜਾਣ ਨਾਲ ਹੀ ਮੂਲ ਪਰਬਤ ਨਾਲੋਂ ਵੱਖ ਹੋ ਗਿਆ । ਲਕਸ਼ਦੀਪ, ਮਾਲਦੀਪ ਅਤੇ ਚਾਗੋਸ ਲੜੀ ਪੂਰੀ ਤਰ੍ਹਾਂ ਮੂੰਗੇ ਦੇ ਜ਼ਖੀਰੇ ਹਨ ਅਤੇ ਦੁਨੀਆਂ ਦੀਆਂ ਸਭ ਤੋ ਵਧੀਆ ਅਤੇ ਘੱਟ ਡੂੰਘੀਆਂ ਝੀਲਾਂ ਵੀ ਇਥੇ ਹੀ ਹਨ । ਬੰਬਈ ਅਤੇ ਕਰਾਚੀ ਦੇ ਵਿਚਾਲੇ ਦੀ ਸਾਹਿਲੀ ਰੇਖਾ ਨੂੰ ਛੱਡ ਕੇ ਇਸ ਸਾਗਰ ਹੇਠਾਂ ਡੁਬਿਆ ਮਹਾਂਦੀਪੀ ਖੇਤਰ ਘੱਟ ਚੌੜਾ ਹੈ ਅਤੇ ਇਸਦੀ ਮਹਾਂਦੀਪੀ ਢਲਾਣ ਵਧੇਰੇ ਹੈ । ਇਸ ਸ਼ੈਲਫ ਤੋਂ ਅੱਗੇ ਡੂੰਘਾਈ ਬਹੁਤ ਤੇਜ਼ੀ ਨਾਲ ਵਧਦੀ ਹੈ ।

ਅਰਬ ਸਾਗਰ ਦੀਆਂ ਸਮੁੰਦਰ ਦੇ ਅੰਦਰਲੀਆਂ ਦੂਜੀਆਂ ਪਹਾੜੀਆਂ ਵਿਚ ਮਰੇ ਪਹਾੜੀ ਹੈ ਜਿਹੜੀ ਉੱਤਰ-ਦੱਖਣ ਵੱਲ ਫੈਲੀ ਹੋਈ ਹੈ। ਆਪਣੀ ਲੰਬਾਈ ਦੇ ਜ਼ਿਆਦਾ ਹਿੱਸੇ ਵਿਚ ਇਹ ਦੋਹਰੀ ਹੈ ਅਰਥਾਤ ਦੋ ਉੱਚੀਆਂ ਲੜੀਆਂ ਦੇ ਵਿਚਕਾਰ ਇਕ ਘਾਟੀ ਹੈ । ਇਹ ਮੱਧਵਰਤੀ ਘਾਟੀ ਲਗਭਗ 3,657 ਮੀਟਰ ਡੂੰਘੀ ਹੈ । ਇਹ ਪਹਾੜੀ ਲੜੀ ਸ਼ਾਇਦ ਸਿੰਧ ਦੀ ਕਿਰਥਰ ਲੜੀ ਦਾ ਸਮੁੰਦਰ ਅੰਦਰਲਾ ਪਸਰਿਆ ਹੋਇਆ ਹਿੱਸਾ ਹੈ । ਕੁਝ ਸਮਾਂ ਹੋਇਆ ਇਕ ਤੀਜੀ ਪਹਾੜੀ ਲੜੀ ਦਾ ਪਤਾ ਲੱਗਾ ਜਿਹੜੀ ਬਲੋਚਿਸਤਾਨ ਅਤੇ ਈਰਾਨ ਦੇ ਕਿਨਾਰੇ ਉਪਰ ਪੂਰਬ-ਪੱਛਮ ਵੱਲ ਵਾਕਿਆ ਹੈ । ਇਹ ਸ਼ਾਇਦ ਜ਼ੈਗਰੋਸ ਪਰਬਤ-ਲੜੀ ਦਾ ਸਮੁੰਦਰ-ਅੰਦਰਲਾ ਅੰਸ਼ ਹੈ । ਸਮੁੰਦਰ ਅੰਦਰਲੀਆਂ ਪਹਾੜੀਆਂ ਤੋਂ ਛੁੱਟ ਅਰਬ ਸਾਗਰ ਵਿਚ ਇਕ ਮਹੱਤਵਪੂਰਨ ਸਮੁੰਦਰ ਵਿਚਲੀ ਡੂੰਘਾਣ ਹੈ । ਇਹ ਪੱਛਮ ਵਿਚ ਦਰਿਆ ਸਿੰਧ ਦੇ ਦਹਾਨੇ ਉਪਰ ਇੰਡਸ ਸਵਾਚ ਦੇ ਨਾਂ ਨਾਲ ਮਸ਼ਹੂਰ ਹੈ । ਇਹ ਕਾਂਟੀਨੈਨਟਲ ਸ਼ੈਲਫ ਦੇ ਸਿਰੇ ਉਪਰ ਲਗਭਗ 30 ਮੀਟਰ ਡੂੰਘੀ ਹੈ ਪਰ ਅੱਗੇ ਚੱਲ ਕੇ ਦਰਿਆ ਸਿੰਧ ਦੇ ਦਹਾਨੇ ਤੱਕ ਇਹ 1,134 ਮੀਟਰ ਡੂੰਘੀ ਹੋ ਗਈ ਹੈ । ਇਸ ਸਮੁੰਦਰ-ਅੰਦਰਲੀ ਨਾਲੀ ਦੇ ਦੋਵੇਂ ਪਾਸੇ 200 ਮੀਟਰ ਉੱਚੀਆਂ ਦੀਵਾਰਾਂ ਜਿਹੀਆਂ ਹਨ ।

ਅਰਬ ਸਾਗਰ ਦੀ ਤਹਿ ਉੱਤੇ ਮੌਜੂਦ ਚਟਾਨਾਂ ਦੇ ਸਬੰਧ ਵਿਚ ਸਾਡਾ ਗਿਆਨ ਅਜੇ ਅਧੂਰਾ ਹੈ । ਇਨ੍ਹਾਂ ਚਟਾਨਾਂ ਉਪਰ ਇਕੱਠੀ ਹੋਈ ਗਾਦ ਦਾ ਹੀ ਕੁਝ ਗਿਆਨ ਹੋ ਸਕਿਆ ਹੈ । ਇਸ ਸਾਗਰ ਦੀ ਕਾਂਟੀਨੈਂਟਲ ਸ਼ੈਲਫ ਦਾ ਵਧੇਰੇ ਹਿੱਸਾ ਧਰਤੀ ਦੀ ਗਾਦ ਨਾਲ ਢਕਿਆ ਹੋਇਆ ਹੈ । ਇਹ ਗਾਦ ਦਰਿਆ ਆਪਣੇ ਨਾਲ ਰੋੜ੍ਹ ਕੇ ਲਿਆਏ ਹਨ। ਜ਼ਿਆਦਾ ਡੂੰਘਾਈ ਤੇ ਗਲੋਬੀਜਰੀਨਾ ਊਜ ਅਤੇ ਟੈਰੋਪੋਡੋ ਦਾ ਚਿੱਕੜ ਹੈ ਅਤੇ ਬਹੁਤ ਡੂੰਘੇ ਹਿੱਸਿਆਂ ਵਿਚ ਲਾਲ ਮਿੱਟੀ ਮਿਲਦੀ ਹੈ।

ਅਰਬ ਸਾਗਰ ਦੇ ਪਾਣੀ ਦੀ ਸਤ੍ਹਾ ਦਾ ਤਾਪਮਾਨ ਉੱਤਰ ਵਿਚ 26° ਸੈਂ. ਤੋਂ ਲੈ ਕੇ ਦੱਖਣ ਵਿਚ 27.5° ਸੈਂ. ਤਕ ਹੈ । ਇਸ ਸਾਗਰ ਦਾ ਖਾਰਾਪਨ 36 ਤੋਂ 37% ਹੈ ।

ਅਰਬ ਸਾਗਰ ਦੀਆਂ ਰੌਆਂ ਮਾਨਸੂਨ ਹਵਾਵਾਂ ਦੇ ਰੁਖ ਬਦਲਣ ਦੇ ਨਾਲ ਨਾਲ ਆਪਣਾ ਰੁਖ ਬਦਲਦੀਆਂ ਰਹਿੰਦੀਆਂ ਹਨ । ਸਰਦੀ ਦੇ ਮੌਸਮ ਵਿਚ ਮਾਨਸੂਨ ਹਵਾਵਾਂ ਉੱਤਰ-ਪੂਰਬ ਤੋਂ ਚਲਦੀਆਂ ਹਨ ਜਿਸ ਦੇ ਸਿੱਟੇ ਵਜੋਂ ਅਰਬ ਸਾਗਰ ਦੀ ਸਾਹਿਲੀ ਰੇਖਾ ਦੇ ਅਨੁਕੂਲ ਵਗਣ ਵਾਲੀ ਜਲ-ਧਾਰਾ ਪੱਛਮ ਵੱਲ ਮੁੜ ਜਾਂਦੀ ਹੈ। ਇਸ ਨੂੰ ਦੱਖਣ ਪੱਛਮੀ ਮਾਨਸੂਨੀ ਪ੍ਰਵਾਹ ਕਹਿੰਦੇ ਹਨ। ਗਰਮੀ ਦੇ ਮੌਸਮ ਵਿਚ ਦੱਖਣ-ਪੱਛਮ ਮਾਨਸੂਨੀ ਪ੍ਰਵਾਹ ਅਰਬ ਸਾਗਰ ਦੇ ਸਾਹਿਲ ਦੇ ਅਨੁਕੂਲ ਪੂਰਬ ਵੱਲ ਵਹਿੰਦਾ ਹੈ ।

**ਅਰਬ ਪ੍ਰਾਇਦੀਪ** : ਦੱਖਣੀ-ਪੱਛਮੀ ਏਸ਼ੀਆ ਦਾ ਇਹ ਪ੍ਰਾਇਦੀਪ ਹੈ। ਇਸ ਦਾ ਖੇਤਰਫ਼ਲ 2600,000 ਵ. ਕਿ. ਮੀ. ਹੈ । ਇਸ ਉਪਰ ਅੱਠ ਆਜ਼ਾਦ ਦੇਸ਼ ਹਨ । ਇਨ੍ਹਾਂ ਅੱਠਾਂ ਦੇਸ਼ਾਂ (ਸਾਊਦੀ ਅਰਬ, ਦੋਨੋਂ ਯਮਨ, ਓਮਾਨ,ਸੰਯੁਕਤ ਅਰਬ ਅਮੀਰਾਤ,ਕਤਾਰ,ਬਹਿ-ਰੀਨ ਅਤੇ ਕੁਵੈਤ) ਤੋਂ ਇਲਾਵਾ ਇਰਾਕ ਦਾ ਸਾਬਕਾ ਖੇਤਰ ਵੀ ਹੈ । ਇਸ ਦੀ ਔਸਤ ਚੌੜਾਈ 1125 ਕਿ. ਮੀ. ਅਤੇ ਲੰਬਾਈ 1,931 ਕਿ. ਮੀ. ਹੈ । ਇਸ ਦੇ ਪੱਛਮ ਵਿਚ ਲਾਲ ਸਾਗਰ,ਦੱਖਣ ਅਰਬ ਸਾਗਰ ਅਤੇ ਅਦਨ ਦੀ ਖਾੜੀ, ਪੂਰਬ ਵਿਚ ਓਮਾਨ ਅਤੇ ਫ਼ਾਰਸ ਦੀਆਂ ਖਾੜੀਆਂ ਅਤੇ ਉੱਤਰ ਵਿਚ ਜਾਰਡਨ ਅਤੇ ਇਰਾਕ ਦੇ ਰੇਗਿਸਤਾਨ ਹਨ । ਇਸ ਦਾ ਲਾਲ ਸਾਗਰੀ ਤੱਟ ਅਕਾਬਾ ਦੀ ਖਾੜੀ ਤੋਂ ਅਦਨ ਤਕ ਫੈਲਿਆ ਹੋਇਆ ਹੈ ਅਤੇ 2,250 ਕਿ. ਮੀ. ਲੰਬਾ ਹੈ । ਦੱਖਣ ਵਿਚ ਇਸ ਦਾ ਤੱਟ 2,010 ਕਿ. ਮੀ. ਹੈ ।

ਭੂ-ਆਕ੍ਰਿਤੀ ਵਿਗਿਆਨ

**ਧਰਾਤਲ** – ਇਸ ਦੀ ਪਠਾਰ ਆਰਕੀਅਨ ਚਟਾਨਾਂ ਦੀ ਬਣੀ ਹੋਈ ਹੈ ਜਿਨ੍ਹਾਂ ਉਤੇ ਮੈਸੋਜ਼ੋਇਕ ਰੇਤ ਅਤੇ ਚੂਨੇ ਦੇ ਪੱਥਰ ਜੰਮੇ ਹੋਏ

ਹਨ । ਇਸ ਦੀ ਢਲਾਣ ਪੱਛਮ ਤੋਂ ਪੂਰਬ ਵੱਲ ਹੈ । ਪੱਛਮੀ ਤੱਟ ਤੇ ਲਾਵੇ ਤੋਂ ਬਣੀਆਂ ਉੱਚੀਆਂ ਪਰਬਤ-ਲੜੀਆਂ ਹਨ ਜਿਨ੍ਹਾਂ ਦੀ ਔਸਤ ਉਚਾਈ 1,525 ਮੀ. ਹੈ। ਇਨ੍ਹਾਂ ਦੀ ਵੱਧ ਤੋਂ ਵੱਧ ਉਚਾਈ ਯਮਨ ਵਿਚ 3,760 ਮੀ. ਤੋਂ 915 ਮੀ. ਹੈ।

ਭੂਗੋਲਿਕ ਪੱਖ ਤੋਂ ਅਰਬ ਦੇ ਵਧੇਰੇ ਭਾਗ ਨੂੰ ਦੋ ਮੁੱਖ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ । ਪੱਛਮ ਵਿਚ ਅਰਬ ਖੇਤਰ ਅਤੇ ਤਲਛੱਟੀ ਇਲਾਕੇ ਜੋ ਉਕਤ ਖੇਤਰ ਤੋਂ ਹੇਠਾਂ ਵੱਲ ਉੱਤਰ-ਪੂਰਬ,ਪੂਰਬ ਅਤੇ ਦੱਖਣ-ਪੂਰਬ ਵੱਲ ਉਸ ਵੱਡੇ ਬੇਟ ਤੱਕ ਫੈਲੇ ਹੋਏ ਹਨ ਜਿਸ ਵਿਚ ਲੋਅਰ ਇਰਾਕ, ਫ਼ਾਰਸ ਦੀ ਖਾੜੀ ਅਤੇ ਰਬ-ਅਲ ਖਾਲੀ ਦੇ ਪੂਰਬੀ ਭਾਗ ਸ਼ਾਮਲ ਹਨ । ਅਰਬੀ ਖੇਤਰ ਅਗਨੀ ਅਤੇ ਪਰਿਵਰਤਿਤ ਚਟਾਨਾਂ ਨਾਲ ਭਰਪੂਰ ਹੈ । ਤਲਛੱਟੀ ਇਲਾਕੇ ਉੱਨੇ ਅਰਬੀ ਖੇਤਰ ਨਾਲੋਂ ਪੁਰਾਣੇ ਨਹੀਂ ਹਨ । ਇਹ ਇਲਾਕੇ ਸਮੁੰਦਰ ਦੀ ਤਲਛੱਟ ਨਾਲ ਹੀ ਬਣੇ ਹਨ ।

**ਜਲਵਾਯੂ** – ਇਹ ਪ੍ਰਾਇਦੀਪ ਸੰਸਾਰ ਦੀ ਬਹੁਤ ਗਰਮ ਪੱਟੀ ਵਿਚ ਪੈਂਦਾ ਹੈ ਪਰ ਤਾਪਮਾਨ ਇਥੇ ਇੰਨਾ ਜ਼ਿਆਦਾ ਨਹੀਂ ਜਿੰਨਾ ਕਿ ਸਿੰਧ ਜਾਂ ਇਰਾਕ ਵਿਚ । ਨਜ਼ਦ ਵਿਚ ਗਰਮੀਆਂ ਦਾ ਵੱਧ ਤੋਂ ਵੱਧ ਔਸਤ ਤਾਪਮਾਨ 44.4° ਸੈਂ. ਹੁੰਦਾ ਹੈ । ਸਰਦੀਆਂ ਵਿਚ ਇਥੇ ਕੋਰਾ ਪੈਂਦਾ ਹੈ । ਰਾਤ ਤੇ ਦਿਨ ਦੇ ਤਾਪਮਾਨ ਵਿਚ ਬੜਾ ਫ਼ਰਕ ਹੁੰਦਾ ਹੈ ।

ਦਿਨ ਬੜੇ ਗਰਮ ਤੇ ਰਾਤਾਂ ਬਹੁਤ ਠੰਢੀਆਂ ਹੁੰਦੀਆਂ ਹਨ । ਇਥੇ ਲੂ ਬਹੁਤ ਚਲਦੀ ਹੈ । ਯਮਨ, ਅਸੀਰ ਅਤੇ ਓਮਾਨ ਦੀਆਂ ਪਹਾੜੀਆਂ ਨੂੰ ਛੱਡ ਕੇ ਅਰਬ ਦਾ ਕੁੱਲ ਇਲਾਕਾ ਖੁਸ਼ਕ ਅਤੇ ਗਰਮ ਹੈ । ਜਿੱਥੇ ਵਰਖਾ ਸਾਲ ਭਰ ਵਿਚ 12.5 ਸੈਂ.ਮੀ. ਤੋਂ ਵੀ ਘੱਟ ਹੁੰਦੀ ਹੈ । ਅਸੀਰ ਤੇ ਓਮਾਨ ਦੇ ਪਹਾੜਾਂ ਉਤੇ 25 ਸੈਂ.ਮੀ. ਤੋਂ 38 ਸੈਂ. ਮੀ. ਤਕ ਅਤੇ ਯਮਨ ਦੇ ਪਹਾੜਾਂ ਉਤੇ 76 ਸੈਂ.ਮੀ. ਵਰਖਾ ਹੁੰਦੀ ਹੈ । ਅਰਬ ਵਿਚ ਵਰਖਾ ਘੱਟ ਹੋਣ ਕਰਕੇ ਹਵਾ ਵਿਚ ਨਮੀ ਘੱਟ ਹੁੰਦੀ ਹੈ । ਇਸ ਲਈ ਗਰਮੀ ਅਸਹਿ ਨਹੀਂ ਹੁੰਦੀ ।

**ਬਨਸਪਤੀ** – ਬਨਸਪਤੀ ਦੇ ਪੱਖ ਤੋਂ ਅਰਬ ਨੂੰ ਤਿੰਨ ਖੇਤਰਾਂ ਵਿਚ ਵੰਡਿਆ ਜਾ ਸਕਦਾ ਹੈ । (1) ਮਾਰੂਥਲ (2) ਸਟੈਪ ਦੇ ਮੈਦਾਨ, ਅਤੇ (3) ਨਖ਼ਲਿਸਤਾਨ ਦੇ ਜ਼ਰਾਇਤੀ ਇਲਾਕੇ । ਜਿਥੋਂ ਤਕ ਮਾਰੂਥਲ ਦਾ ਸਬੰਧ ਹੈ ਇਸ ਵਿਚ ਨਾ ਤਾਂ ਪਾਣੀ ਹੈ ਤੇ ਨਾ ਹੀ ਕਿਸੇ ਕਿਸਮ ਦੀ ਬਨਸਪਤੀ । ਇਸ ਵਿਚ ਨਫੂਦ, ਦਹਿਨਾ ਅਤੇ ਰਬ-ਅਲ-ਖਾਲੀ ਦੇ ਰੇਤ ਦੇ ਟਿੱਬੇ ਅਤੇ ਕੰਕਰੀਲੇ ਖੇਤਰ ਹਨ। ਨਫੂਦ ਵਿਚ ਬੱਦੂ ਲੋਕ ਸਰਦੀਆਂ ਵਿਚ ਥੋੜ੍ਹੀ ਜਿਹੀ ਵਰਖਾ ਹੋਣ ਕਾਰਨ ਊਠ ਤੇ ਭੇਡਾਂ ਚਰਾਉਂਦੇ ਹਨ । ਰਬ-ਅਲ-ਖਾਲੀ ਦੇ ਪੂਰਬੀ ਹਿੱਸੇ ਵਿਚ ਅਲ-ਮੁਰਾ ਅਤੇ ਹੋਰ ਜਾਤੀਆਂ ਮਸ਼ਹੂਰ ਓਮਾਨੀ ਊਠ ਪਾਲਦੀਆਂ ਹਨ।

ਸਟੈਪ ਦੇ ਮੈਦਾਨ ਵਿਚ ਹਮਾਦ,ਹਿਜਾਜ਼, ਮਿਦੀਆ, ਯਮਨ, ਹਜ਼ਰਮੌਤ ਤੇ ਓਮਾਨ ਦੇ ਇਲਾਕੇ ਹਨ । ਇਥੇ ਕਿਤੇ ਕਿਤੇ ਕੁਦਰਤੀ ਚਸ਼ਮੇ ਅਤੇ ਕੰਡਿਆਲੀਆਂ ਝਾੜੀਆਂ ਹੁੰਦੀਆਂ ਹਨ । ਨਖ਼ਲਿਸਤਾਨ ਅਤੇ ਜ਼ਰਾਇਤੀ ਇਲਾਕੇ ਵਿਚਕਾਰਲੇ ਹਿੱਸੇ (ਨਜ਼ਦ) ਅਤੇ ਸਾਹਿਲੀ ਹਿੱਸਿਆਂ ਵਿਚ ਮਿਲਦੇ ਹਨ । ਨਜ਼ਦ ਵਿਚ ਤਿੰਨ ਨਖ਼ਲਿਸਤਾਨ ਇਕ ਦੂਜੇ ਦੇ ਨਾਲ ਨਾਲ ਜੁੜੇ ਹੋਏ ਹਨ ।

ਆਰਥਿਕਤਾ

**ਖੇਤੀਬਾੜੀ** – ਯਮਨ ਦਾ ਸ਼ਹਿਰ ਦੁਨੀਆ ਭਰ ਵਿਚ ਕਾਹਵੇ ਦੀ ਪੈਦਾਵਾਰ ਲਈ ਮਸ਼ਹੂਰ ਹੈ । ਨਖ਼ਲਿਸਤਾਨਾਂ ਵਿਚ ਕਣਕ,ਜੌਂ, ਜੁਆਰ,ਬਾਜਰੇ ਤੋਂ ਛੁੱਟ ਅੰਗੂਰ, ਅਨਾਰ, ਅੰਜੀਰ, ਖਜੂਰ ਆਦਿ ਫਲ ਪੈਦਾ ਕੀਤੇ ਜਾਂਦੇ ਹਨ। ਪਹਾੜਾਂ ਉਤੇ ਸੇਬ ਤੇ ਘਾਟੀਆਂ ਵਿਚ ਕੇਲਾ ਪੈਦਾ ਹੁੰਦਾ ਹੈ । ਅਰਬ ਦੇ ਕੁਝ ਇਲਾਕਿਆਂ ਵਿਚ ਚੌਲਾਂ ਦੀ ਪੈਦਾਵਾਰ ਹੁੰਦੀ ਹੈ ਪਰ ਬਹੁਤ ਹੀ ਘੱਟ । ਅਦਨ ਦੇ ਨੇੜੇ ਦੇ ਇਲਾਕੇ ਵਿਚ ਕਪਾਹ ਕਾਫ਼ੀ ਮਿਕਦਾਰ ਵਿਚ ਪੈਦਾ ਹੁੰਦੀ ਹੈ । ਅਰਬ ਦੇ ਲੋਕਾਂ ਦਾ ਸਬਜ਼ੀਆਂ ਪੈਦਾ ਕਰਨ ਵੱਲ ਖਾਸ ਰੁਚੀ ਨਹੀਂ । ਇਸ ਗੱਲ ਦਾ ਪਤਾ ਇਸ ਤੱਥ ਤੋਂ ਲੱਗਦਾ ਹੈ ਕਿ ਅਰਬ ਵਿਚ ਪੈਦਾ ਹੋਣ ਵਾਲੀਆਂ ਸਬਜ਼ੀਆਂ ਦੇ ਨਾਂ ਬਦੇਸ਼ੀ ਹਨ । ਕਈ ਪ੍ਰਕਾਰ ਦੀਆਂ ਖੁਸ਼ਬੂਦਾਰ ਜੜੀਆਂ-ਬੂਟੀਆਂ ਵੀ ਅਰਬ ਵਿਚ ਪੈਦਾ ਹੁੰਦੀਆਂ ਹਨ ।



**ਅਰਬ ਮਾਰੂਥਲ ਵਿਚ ਵਸੇ**
**ਟਾਓਰਮ ਕਬੀਲੇ ਦਾ ਜਵਾਨ ਆਪਣੇ ਪਹਿਰਾਵੇ ਵਿਚ**

ਊਠ ਅਰਬੀ ਲੋਕਾਂ ਦੇ ਜੀਵਨ ਦਾ ਆਧਾਰ ਹੈ । ਇਥੋਂ ਦੇ ਲੋਕਾਂ ਦਾ ਮਸ਼ਹੂਰ ਪੇਸ਼ਾ ਊਠ, ਘੋੜੇ,ਗਧੇ,ਭੇਡਾਂ, ਤੇ ਬੱਕਰੀਆਂ ਪਾਲਣਾ ਹੈ । ਊਠਾਂ ਤੋਂ ਬਿਨਾਂ ਬੱਦੂ ਲੋਕਾਂ ਦਾ ਇਕ ਮਿੰਟ ਵੀ ਗੁਜ਼ਾਰਾ ਨਹੀਂ ਹੋ ਸਕਦਾ। ਉਹ ਪੀਣ ਦਾ ਪਾਣੀ ਵੀ ਦੂਰੋਂ ਊਠਾਂ ਤੇ ਹੀ ਲਿਆਉਂਦੇ ਹਨ । ਮਾਰੂਥਲ ਦੇ ਇਲਾਕੇ ਵਿਚ ਊਠ ਹੀ ਕੱਟ ਸਕਦਾ ਹੈ ਕਿਉਂਕਿ ਇਹ ਕਈ ਕਈ ਦਿਨ ਬਿਨਾਂ ਕੁਝ ਖਾਧੇ-ਪੀਤੇ ਗੁਜ਼ਾਰਾ ਕਰ ਸਕਦਾ ਹੈ । ਬੱਦੂ ਲੋਕਾਂ ਲਈ ਖੁਰਾਕ ਅਤੇ ਕੱਪੜੇ ਦਾ ਸਾਧਨ ਵੀ ਊਠ ਹੀ ਹਨ । ਇਹ ਲੋਕ ਊਠਾਂ ਦਾ ਵਪਾਰ ਵੀ ਕਰਦੇ ਹਨ। ਸਭ ਤੋਂ ਚੰਗੀ ਨਸਲ ਦੇ ਊਠ ਓਮਾਨ ਵਿਚ ਮਿਲਦੇ ਹਨ । ਭੇਡਾਂ ਅਤੇ ਬੱਕਰੀਆਂ ਵੀ ਅਰਬ ਵਿਚ ਕਾਫ਼ੀ ਗਿਣਤੀ ਵਿਚ ਮਿਲਦੀਆਂ ਹਨ । ਕਿਸੇ ਸਮੇਂ ਅਰਬੀ ਘੋੜੇ ਕਾਫ਼ੀ ਮਸ਼ਹੂਰ ਹੁੰਦੇ ਸਨ ਪਰ ਹੁਣ ਉਨ੍ਹਾਂ ਦੀ ਗਿਣਤੀ ਘਟਦੀ ਜਾਂਦੀ ਹੈ । ਪੂਰਬੀ ਅਰਬ ਦੇ ਇਲਾਕੇ ਵਿਚ ਸਫੈਦ ਰੰਗ ਦੇ ਵੱਡੇ ਵੱਡੇ ਗਧੇ ਵੀ ਮਿਲਦੇ ਹਨ । ਅਰਬ ਦੇ ਕੁਝ ਇਲਾਕਿਆਂ ਵਿਚ ਛੋਟੇ ਕੱਦ ਦੀਆਂ ਗਊਆਂ

ਵੀ ਮਿਲਦੀਆਂ ਹਨ । ਕੋਈ ਬਹੁਤ ਵਧੀਆ ਕਿਸਮ ਦੀਆਂ ਮੁਰਗੀਆਂ ਇਥੇ ਨਹੀਂ ਮਿਲਦੀਆਂ । ਬਹੁਤ ਸਾਰੇ ਬੱਦੂ ਸ਼ਿਕਾਰੀ ਕੁੱਤੇ ਵੀ ਪਾਲਦੇ ਹਨ । ਇਹ ਖਾਸ ਕਿਸਮ ਦੇ ਕੁੱਤੇ ਹੁੰਦੇ ਹਨ ਅਤੇ ਬਹੁਤ ਤੇਜ਼ ਦੌੜਦੇ ਹਨ । ਇਥੇ ਕਈ ਪ੍ਰਕਾਰ ਦੇ ਜੰਗਲੀ ਜਾਨਵਰਾਂ ਜਿਵੇਂ ਲੱਕੜ-ਬੱਘਾ,



ਹਾਸਾ ਦੀ ਰਾਜਧਾਨੀ ਹਫੂਫ਼ ਵਿਚ ਅਰਬ ਲੋਕ ਆਪਣੀਆਂ ਕਾਲੀਆਂ ਭੇਡਾਂ ਨਾਲ

ਭੇੜੀਆ, ਗਿੱਦੜ ਆਦਿ ਵੀ ਮਿਲਦੇ ਹਨ । ਬੱਬਰ ਸ਼ੇਰ ਇਥੇ ਕਿਤੇ ਨਹੀਂ ਮਿਲਦਾ । ਦੱਖਣੀ ਪਹਾੜਾਂ ਤੇ ਲੰਗੂਰ ਵੀ ਭਾਰੀ ਗਿਣਤੀ ਵਿਚ ਮਿਲਦੇ ਹਨ । ਰੇਗਿਸਤਾਨਾਂ ਵਿਚ ਵੱਡੇ ਵੱਡੇ ਸੱਪ ਮਿਲਦੇ ਹਨ ।

ਅਰਬ ਵਿਚ ਕਈ ਪ੍ਰਕਾਰ ਦੇ ਪੰਛੀ ਵੀ ਹਨ । ਉਕਾਬ,ਗਿੱਧ,ਉੱਲੂ ਆਦਿ ਆਮ ਵੇਖੇ ਜਾਂਦੇ ਹਨ । ਛੋਟੇ ਪੰਛੀਆਂ ਵਿਚੋਂ ਕਬੂਤਰ, ਕੋਇਲ, ਅਬਾਬੀਲ ਆਦਿ ਦੇ ਨਾਂ ਲਏ ਜਾ ਸਕਦੇ ਹਨ ।

ਇਤਿਹਾਸ

ਉੱਨ੍ਹੀਵੀਂ ਸਦੀ ਵਿਚ ਦੱਖਣੀ ਅਰਬ ਤੋਂ ਜਿਹੜੇ ਪੁਰਾਤਨ ਸ਼ਿਲਾ-ਲੇਖ ਮਿਲੇ ਹਨ ਉਨ੍ਹਾਂ ਅਨੁਸਾਰ ਹਜ਼ਰਤ ਈਸਾ ਤੋਂ ਘੱਟੋ ਘੱਟ ਇਕ ਹਜ਼ਾਰ ਵਰ੍ਹੇ ਪਹਿਲਾਂ ਅਰਬ ਵਿਚ ਇਕ ਉਚੇਰੀ ਸਭਿੱਅਤਾ ਮੌਜੂਦ ਸੀ। 700 ਈ. ਪੂ. ਵਿਚ ਚਾਰ ਪ੍ਰਸਿੱਧ ਰਾਜੇ ਹੋਏ ਜਿਨ੍ਹਾਂ ਵਿਚੋਂ ਇਕ ਦਾ ਨਾਂ ਸਬਾ ਸੀ । ਛੇਵੀਂ ਸਦੀ ਈ. ਪੂ. ਤੱਕ ਸਬਾ ਵਾਲਿਆਂ ਦੀ ਰਾਜਧਾਨੀ ਸਿਰਵਾਹ ਸੀ। ਉਸ ਤੋਂ ਬਾਅਦ ਮਾਰਿਥ ਰਾਜਧਾਨੀ ਬਣੀ । ਸਬਾ ਵਾਲਿਆਂ ਦੇ ਹੱਥਾਂ ਵਿਚ 115 ਈ.ਪੂ. ਤੱਕ ਹਕੂਮਤ ਦੀ ਵਾਗਡੋਰ ਰਹੀ । ਇਸ ਦਾ ਰਾਜ ਦੱਖਣੀ-ਪੱਛਮੀ ਭਾਗ ਵਿਚ ਸੀ।

ਅਰਬ ਦਾ ਦੱਖਣੀ-ਹਿੱਸਾ ਪੂਰੀ ਤਰ੍ਹਾਂ ਅਰਬ ਦੇ ਦੂਜੇ ਸ਼ਾਹੀ ਖ਼ਾਨਦਾਨ ਮਾਈਨ ਦੇ ਅਧੀਨ ਸੀ । ਇਸ ਖ਼ਾਨਦਾਨ ਵਿਚ 25 ਬਾਦਸ਼ਾਹ ਹੋਏ। ਹੋ ਸਕਦਾ ਹੈ ਕਿ ਮਾਈਨ ਅਤੇ ਸਬਾ ਦੋਵੇਂ ਖ਼ਾਨਦਾਨ ਸਮਕਾਲੀ ਹੋਣ ।

ਸੰਨ 115 ਈ.ਪੂ. ਵਿਚ ਦੱਖਣੀ-ਪੱਛਮੀ ਅਰਬ ਵਿਚ ਹਕੂਮਤ ਦੀ ਵਾਗਡੋਰ ਸਾਥੀਆਂ ਦੇ ਹੱਥੋਂ ਨਿਕਲ ਕੇ ਹਜ਼ਰਮੌਤ ਦੇ ਹਿਮਾਇਤੀਆਂ ਦੇ ਹੱਥਾਂ ਵਿਚ ਚਲੀ ਗਈ । ਲਗਭਗ ਇਸੇ ਸਮੇਂ ਕਤਾਬਾਨੂ ਖ਼ਾਨਦਾਨ ਦਾ ਵੀ ਅੰਤ ਹੋ ਗਿਆ ਜਾਪਦਾ ਹੈ । ਕਤਾਬਾਨੂ ਬੰਸ ਦੇ ਬਾਰੇ ਬਹੁਤ ਘੱਟ ਇਤਿਹਾਸਕ ਸਮੱਗਰੀ ਮਿਲਦੀ ਹੈ । ਹਿਮੈਰੀਆਂ ਦੀ ਤਾਕਤ ਚੌਥੀ ਸਦੀ ਈਸਵੀ ਤੱਕ ਅਰਬ ਉੱਤੇ ਕਾਇਮ ਰਹੀ ।

ਚੌਥੀ ਸਦੀ ਵਿਚ ਹਬਸ਼ੀਆਂ ਦੀਆਂ ਫ਼ੌਜਾਂ ਨੇ ਦੱਖਣ-ਪੱਛਮੀ ਅਰਬ ਦੇ ਇਕ ਹਿੱਸੇ ਤੇ ਕਬਜ਼ਾ ਕਰ ਲਿਆ ਪਰ ਹਬਸ਼ੀਆਂ ਦਾ ਰਾਜ ਸਿਰਫ਼ 50 ਵਰ੍ਹੇ ਹੀ ਅਰਬ ਦੇ ਇਸ ਹਿੱਸੇ ਤੇ ਕਾਇਮ ਰਿਹਾ । 575 ਈ. ਵਿਚ ਈਰਾਨੀ ਬਾਦਸ਼ਾਹ ਨੌਸ਼ੇਰਵਾਂ (529-579 ਈ.ਪੂ.) ਦੀਆਂ ਫ਼ੌਜਾਂ ਨੇ ਹਬਸ਼ੀਆਂ ਦੇ ਹੱਥੋਂ ਇਥੋਂ ਦੀ ਹਕੂਮਤ ਖੋਹ ਲਈ । ਇਸਤੋਂ ਪਿਛੋਂ ਦੱਖਣ-ਪੱਛਮੀ ਅਰਬ ਦੇ ਇਸ ਹਿੱਸੇ ਤੋਂ ਯਮਨ ਦੀ ਹਕੂਮਤ ਮੁੱਕ



ਅਰਬਾਂ ਦੇ ਸ਼ਹਿਰ ਬਹਿਰੀਨ ਵਿਚ ਔਰਤਾਂ ਦੇ ਆਧੁਨਿਕ ਅਤੇ ਰਵਾਇਤੀ ਪਹਿਰਾਵੇ

ਗਈ ਅਤੇ ਨੌਸ਼ੇਰਵਾਂ ਦਾ ਵਾਇਸਰਾਏ, ਇਕ ਹਿਮੈਰੀ ਸ਼ਹਿਜ਼ਾਦਾ ਰਾਜ ਕਰਨ ਲੱਗਾ ।

ਹਜ਼ਰਤ ਮੁਹੰਮਦ ਸਾਹਿਬ ਦੇ ਜਨਮ ਸਮੇਂ (570 ਈ.ਪੂ.) ਅਰਬ ਦਾ ਬਹੁਤ ਸਾਰਾ ਹਿੱਸਾ ਬਦੇਸ਼ੀ ਹਕੂਮਤ ਦੇ ਮਾਤਹਿਤ ਸੀ। ਲਾਲ ਸਾਗਰ ਦੇ ਕੰਢੇ ਦਾ ਹਿੱਸਾ ਐਬੇਸੀਨੀਆ ਅਰਥਾਤ ਹਬਸ਼ੀਆਂ ਦੇ ਈਸਾਈ ਬਾਦਸ਼ਾਹ ਦੇ ਅਧੀਨ ਸੀ । ਕੇਵਲ ਹਿਜਾਜ਼ ਦਾ ਸੂਬਾ ਜਿਸ ਵਿਚ ਮੱਕਾ ਅਤੇ ਮਦੀਨਾ ਸ਼ਹਿਰ ਸਨ, ਨਜ਼ਦ, ਓਮਾਨ ਅਤੇ ਹਜ਼ਰਮੌਤ ਹੀ ਸਾਰੇ ਅਰਬ ਵਿਚ ਆਪਣੇ ਆਪ ਨੂੰ ਸੁਤੰਤਰ ਕਹਿ ਸਕਦੇ ਸਨ ।

ਅਰਬੀ ਲੋਕ ਵੱਖ ਵੱਖ ਕਬੀਲਿਆਂ ਵਿਚ ਵੰਡੇ ਹੋਏ ਸਨ ਜਿਹੜੇ ਆਪੋ ਵਿਚ ਲੜਦੇ ਰਹਿੰਦੇ ਸਨ । ਇਹ ਲੋਕ ਵਹਿਮਾਂ-ਭਰਮਾਂ ਵਿਚ ਫਸੇ ਹੋਏ ਸਨ ਅਤੇ ਵੱਖ ਵੱਖ ਦੇਵੀ -ਦੇਵਤਿਆਂ ਦੀ ਪੂਜਾ ਕਰਦੇ ਸਨ। ਹਜ਼ਰਤ ਮੁਹੰਮਦ ਸਾਹਿਬ ਨੇ ਇਨ੍ਹਾਂ ਕੁਰੀਤੀਆਂ ਨੂੰ ਦੂਰ ਕਰਨ ਦਾ ਬੀੜਾ ਚੁੱਕਿਆ । ਸੰਨ 632 ਵਿਚ ਆਪਣੀ ਮੌਤ ਤੋਂ ਪਹਿਲਾਂ ਮੁਹੰਮਦ ਸਾਹਿਬ ਨੂੰ ਇਕੋ ਵਾਰ ਅਰਬ ਵਿਚ ਤਿੰਨ ਚੀਜ਼ਾਂ ਅਰਥਾਤ ਇਕ ਕੌਮ,ਇਕ ਰਾਜ ਤੇ ਇਕ ਧਰਮ ਨੂੰ ਕਾਇਮ ਕਰਨ ਦਾ ਸੁਭਾਗ ਮਿਲਿਆ।

ਮੁਹੰਮਦ ਸਾਹਿਬ ਦੀ ਮੌਤ ਤੋਂ ਬਾਅਦ, ਅਬੂ ਬਕਰ (632-634ਈ.) ਨੂੰ ਆਜ਼ਾਦ ਅਰਬ ਦਾ ਪਹਿਲਾ ਖ਼ਲੀਫ਼ਾ (ਹੁਕਮਰਾਨ) ਚੁਣਿਆ ਗਿਆ । ਇਸ ਨੇ ਬਾਹਰਲੇ ਹਮਲਾਵਰਾਂ ਤੋਂ ਅਰਬ ਦੀ ਰੱਖਿਆ ਕੀਤੀ ਅਤੇ ਇਸਲਾਮ ਨੂੰ ਵੀ ਖਤਰੇ ਤੋਂ ਬਚਾਇਆ । (ਵੇਖੋ ਅਬੂ ਬਕਰ)

ਅਬੂ ਬਕਰ ਤੋਂ ਪਿਛੋਂ ਹਜ਼ਰਤ ਉਮਰ (634 ਈ.-644 ਈ.) ਨੇ ਖ਼ਿਲਾਫ਼ਤ ਦੀ ਵਾਗਡੋਰ ਸੰਭਾਲੀ । ਉਮਰ ਦੇ ਰਾਜ ਵਿਚ ਅਰਬ ਵਾਲਿਆਂ ਨੂੰ ਈਰਾਨ, ਫ਼ਲਸਤੀਨ, ਈਰਾਕ, ਸ਼ਾਮ (ਸੀਰੀਆ) ਅਤੇ ਮਿਸਰ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ (ਵੇਖੋ ਉਮਰ ਹਜ਼ਰਤ) ।

ਤੀਜਾ ਖ਼ਲੀਫ਼ਾ ਉਸਮਾਨ (644ਈ.656 ਈ.) ਇਨ੍ਹਾਂ ਤੋਂ ਬਾਅਦ ਆਇਆ । ਇਸ ਨੇ ਬਹੁਤ ਸਾਰੇ ਨਵੇਂ ਇਲਾਕੇ ਅਰਬ ਵਿਚ ਸ਼ਾਮਲ ਕੀਤੇ ਪਰ ਇਹ ਦੇਸ਼ ਦੇ ਅੰਦਰਲੇ ਝਗੜਿਆਂ ਵਿਚ ਬਾਗੀਆਂ ਹੱਥੋਂ ਮਾਰਿਆ ਗਿਆ (ਵੇਖੋ ਉਸਮਾਨ ਹਜ਼ਰਤ) । ਇਨ੍ਹਾਂ ਤੋਂ ਪਿਛੋਂ ਹਕੂਮਤ ਦੀ ਵਾਗਡੋਰ ਅਲੀ (656 ਈ.666ਈ.) ਨੇ ਸੰਭਾਲੀ । ਬਸਰੇ ਦੇ ਸੂਬੇਦਾਰ ਨੇ ਇਸ ਵਿਰੁੱਧ ਬਗ਼ਾਵਤ ਕੀਤੀ ਜੋ ਦਬਾ ਦਿੱਤੀ ਗਈ ।

ਸ਼ਾਮ ਦੇ ਸੂਬੇਦਾਰ ਮੁਆਵੀਆ ਨੇ ਵੀ ਬਗ਼ਾਵਤ ਕਰ ਦਿੱਤੀ । ਅਲੀ ਇਸ ਨੂੰ ਦਬਾਉਣ ਵਿਚ ਸਫ਼ਲ ਨਾ ਹੋ ਸਕਿਆ । ਇੰਨੇ ਵਿਚ ਖਾਰਜੀਆਂ ਦਾ ਇਕ ਨਵਾਂ ਫ਼ਿਰਕਾ ਵੀ ਇਸ ਵਿਰੁੱਧ ਖੜ੍ਹਾ ਹੋ ਗਿਆ । ਅਲੀ ਨੇ ਇਨ੍ਹਾਂ ਦਾ ਡਟ ਕੇ ਮੁਕਾਬਲਾ ਕੀਤਾ ਪਰ ਅਖ਼ੀਰ ਅਲੀ ਇਕ ਸਾਜ਼ਸ਼ੀ ਖਾਰਜੀ ਦੇ ਹੱਥੋਂ ਮਾਰਿਆ ਗਿਆ ।

ਅਲੀ ਦੇ ਮਰਨ ਤੋਂ ਪਿਛੋਂ ਇਹ ਐਲਾਨ ਕਰ ਦਿੱਤਾ ਗਿਆ ਕਿ ਉਸ ਦਾ ਪੁੱਤਰ ਹਸਨ ਖ਼ਲੀਫਾ ਹੈ ਪਰ ਹਸਨ ਨੇ ਖ਼ਿਲਾਫ਼ਤ ਦੀ ਗੱਦੀ ਪੰਜਾ ਛਿਆਂ ਮਹੀਨਿਆਂ ਪਿਛੋਂ ਹੀ ਛੱਡ ਦਿੱਤੀ । ਮੁਆਵੀਆ ਨਾਲ ਸੁਲ੍ਹਾ ਕਰਕੇ ਹਸਨ ਨੇ ਮਦੀਨੇ ਵਿਚ ਆਪਣੇ ਜੀਵਨ ਦੇ ਆਖ਼ਰੀ ਵਰ੍ਹੇ ਕੱਟੇ। ਹਸਨ ਦੇ ਸਭ ਕੁਝ ਛੱਡ ਦੇਣ ਪਿਛੋਂ ਮੁਆਵੀਆ ਖ਼ਲੀਫ਼ਾ ਬਣਿਆ । ਮੁਆਵੀਆ ਤੋਂ ਬਾਅਦ ਯਜ਼ੀਦ ਦਮਿਸ਼ਕ ਤਖ਼ਤ ਤੇ ਬੈਠਿਆ । ਇਧਰ ਕੂਫ਼ਾ ਦੇ ਵਸਨੀਕਾਂ ਦੀ ਬੇਨਤੀ ਤੇ ਹਜ਼ਰਤ ਅਲੀ ਦਾ ਪੁੱਤਰ ਹੁਸੈਨ ਮੱਕੇ ਤੋਂ ਕੂਫ਼ੇ ਲਈ ਹਕੂਮਤ ਦੀ ਵਾਗਡੋਰ ਸੰਭਾਲਣ ਲਈ ਤੁਰ ਪਿਆ। ਕਰਬਲਾ ਦੇ ਮੈਦਾਨ ਵਿਚ ਹੁਸੈਨ ਦਾ ਮੁਕਾਬਲਾ ਯਜ਼ੀਦ ਦੇ ਸੂਬੇਦਾਰ ਨਾਲ ਹੋਇਆ । ਹੁਸੈਨ ਆਪਣੇ ਪਰਿਵਾਰ ਸਮੇਤ ਸ਼ਹੀਦ ਹੋ ਗਿਆ । ਇਸ ਘਟਨਾ ਨੂੰ ਸ਼ੀਆ ਸੰਪਰਦਾਇ ਦੇ ਮੁਸਲਮਾਨ ਹੁਣ ਵੀ ਬੜੇ ਦੁੱਖ ਨਾਲ ਮਨਾਉਂਦੇ ਹਨ (ਵੇਖੋ,ਕਰਬਲਾ)

ਯਜ਼ੀਦ ਤੋਂ ਪਿਛੋਂ ਮੁਰਵਾਨ ਅਤੇ ਮਰਵਾਨ ਤੋਂ ਪਿਛੋਂ ਅਬਦੁੱਲ-ਮਲਿਕ ਖ਼ਲੀਫ਼ੇ ਬਣੇ । ਸੰਨ 750 ਤੱਕ ਮੁਆਵੀਆ ਦੇ ਖ਼ਾਨਦਾਨ ਵਾਲੇ, ਜਿਨ੍ਹਾਂ ਨੂੰ ਬਨੀ ਉਮੈਯਾ ਆਖਿਆ ਜਾਂਦਾ ਹੈ, ਖ਼ਲੀਫ਼ੇ ਬਣਦੇ ਰਹੇ (ਵੇਖੋ ਉਮੈਯਾ ਬੰਸ)। ਇਸ ਤੋਂ ਬਾਅਦ ਅੱਬਾਸੀ ਖ਼ਲੀਫਿਆਂ ਦੀ ਹਕੂਮਤ ਸ਼ੁਰੂ ਹੋਈ । ਇਨ੍ਹਾਂ ਵਿਚੋਂ ਸਭ ਤੋਂ ਮਸ਼ਹੂਰ ਹਾਰੂੰ ਰਸ਼ੀਦ ਅਤੇ ਉਸ ਦਾ ਪੁੱਤਰ ਮਾਮੂੰ ਰਸ਼ੀਦ ਹਨ । ਅੱਬਾਸੀ ਖ਼ਲੀਫ਼ਿਆਂ ਦੇ ਢਹਿੰਦੀਆਂ ਕਲਾਂ ਵਿਚ ਚਲੇ ਜਾਣ ਪਿਛੋਂ ਅਰਬ ਦੀ ਤਾਕਤ ਅਤੇ ਦਬਦਬੇ ਦਾ ਖਾਤਮਾ ਹੋ ਗਿਆ ।

ਕਰਮਤੀਆਂ ਨੇ ਨੌਵੀਂ ਸਦੀ ਦੇ ਆਖ਼ਰੀ ਸਾਲਾਂ ਵਿਚ ਅਰਬ ਵਿਚ ਖੱਪ ਮਚਾ ਦਿੱਤੀ ਅਤੇ ਅਬੂ ਤਾਹਿਰ ਕਰਮਤੀ ਨੇ 929-930 ਈ. ਵਿਚ ਮੱਕੇ ਤੇ ਕਬਜ਼ਾ ਕਰ ਲਿਆ ਅਤੇ ਹਜ਼ਰੁਲ ਅਸਵਦ ਨੂੰ ਚੁੱਕ ਕੇ ਲੈ ਗਿਆ ਜਿਸ ਨੂੰ ਫ਼ਾਤਮੀ ਖ਼ਲੀਫਾ ਅਲਮਨਸੂਰ ਦੀ ਫਰਮਾਇਸ਼ ਤੇ 951 ਈ. ਵਿਚ ਵਾਪਸ ਕਰ ਦਿੱਤਾ ਗਿਆ । ਅਬੂ ਤਾਹਿਰ ਦੇ ਜੀਉਂਦਿਆਂ ਅਰਬ ਕਰਮਤੀਆਂ ਦੇ ਮਾਤਹਿਤ ਰਿਹਾ ਪਰ ਉਸ ਦੀ ਮੌਤ ਪਿੱਛੋਂ ਕਰਮਤੀਆਂ ਦੀ ਮਿਸਰ ਦੇ ਫ਼ਾਤਮੀਆਂ ਨਾਲ ਅਣ-ਬਣ ਹੋ ਗਈ। ਸੰਨ 985 ਵਿਚ ਇਰਾਕ ਵਿਚ ਉਨ੍ਹਾਂ ਨੂੰ ਹਾਰ ਹੋ ਗਈ। ਕਰਮਤੀਆਂ ਦੀ ਰਾਜਧਾਨੀ ਨੂੰ ਬੱਦੂਆਂ ਨੇ ਘੇਰ ਲਿਆ ਅਤੇ ਉਨ੍ਹਾਂ ਦੀ ਤਾਕਤ ਖਤਮ ਹੋ ਗਈ (ਵੇਖੋ,ਅੱਬਾਸੀ ਬੰਸ)

ਸੰਨ 1517 ਵਿਚ ਤੁਰਕਾਂ ਦੇ ਸੁਲਤਾਨ ਨੇ ਜਦੋਂ ਮਿਸਰ ਉਪਰ ਕਬਜ਼ਾ ਕਰ ਲਿਆ ਤਾਂ ਮੱਕੇ ਦੇ ਸ਼ਰੀਫ ਨੇ ਇਸ ਸ਼ਹਿਰ ਦੀਆਂ ਚਾਬੀਆਂ ਤੁਰਕਾਂ ਦੇ ਹਵਾਲੇ ਕਰ ਦਿੱਤੀਆਂ ਅਤੇ ਉਸ ਨੂੰ ਹਿਜਾਜ਼ ਦਾ ਸ਼ਹਿਨਸ਼ਾਹ ਮੰਨ ਲਿਆ । ਇਸ ਤੋਂ ਲਗਭਗ ਇਕ ਸਦੀ ਪਿਛੋਂ 1633 ਈ . ਵਿਚ ਯਮਨ ਦੇ ਇਕ ਸਰਦਾਰ ਕਾਸਿਮ ਨੇ ਤੁਰਕਾਂ ਨੂੰ ਕੱਢ ਕੇ ਅਰਬ ਉਪਰ ਆਪਣੀ ਹਕੂਮਤ ਕਾਇਮ ਕੀਤੀ। ਅਰਬ ਦੇ ਇਕ ਹਿੱਸੇ ਉੱਤੇ ਇਸ ਖ਼ਾਨਦਾਨ ਦਾ ਰਾਜ 1817 ਈ. ਤੱਕ ਕਾਇਮ ਰਿਹਾ ।

ਅਰਬ ਦਾ ਇਤਿਹਾਸ 18ਵੀਂ ਸਦੀ ਦੇ ਅੱਧ ਤੋਂ ਸ਼ੁਰੂ ਹੋਣ ਵਾਲੇ ਵਹਾਬੀ ਅੰਦੋਲਨ ਤੋਂ ਸ਼ੁਰੂ ਹੁੰਦਾ ਹੈ । ਉਸ ਵੇਲੇ ਅਰਬ ਕਈ ਆਜ਼ਾਦ ਰਿਆਸਤਾਂ ਵਿਚ ਵੰਡਿਆ ਹੋਇਆ ਸੀ । ਇਨ੍ਹਾਂ ਰਿਆਸਤਾਂ ਦੇ ਸਰਦਾਰਾਂ ਵਿਚਕਾਰ ਨਿੱਤ ਦਿਹਾੜੇ ਲੜਾਈਆਂ ਹੁੰਦੀਆਂ ਰਹਿੰਦੀਆਂ ਸਨ । ਇਨ੍ਹਾਂ ਵਿਚੋਂ ਇਕ ਸਰਦਾਰ ਇਬਨ ਸਊਦ ਸੀ । ਉਸਨੇ ਮੱਧ ਅਤੇ ਪੂਰਬੀ ਅਰਬ ਉੱਤੇ ਆਪਣੀ ਹਕੂਮਤ ਕਾਇਮ ਕਰ ਲਈ। ਸੰਨ 1804 ਵਿਚ ਸਊਦ ਬਿਨ ਅਬਦੁਲ ਅਜ਼ੀਜ਼ ਇਬਨ ਸਊਦ ਨੇ ਮਦੀਨੇ ਉਪਰ ਕਬਜ਼ਾ ਕਰ ਲਿਆ । ਇਸ ਸਮੇਂ ਦੇ ਨੇੜੇ ਤੇੜੇ ਯੂਰਪੀ ਤਾਕਤਾਂ ਨੇ ਵੀ ਤੇਲ ਦੇ ਲਾਲਚ ਵਿਚ ਅਰਬ ਦੀ ਘਰੋਗੀ ਰਾਜਨੀਤੀ ਵਿਚ ਦਖ਼ਲ ਦੇਣਾ ਸ਼ੁਰੂ ਕੀਤਾ ਅਤੇ ਪਹਿਲੀ ਵੱਡੀ ਜੰਗ ਦਾ ਫਾਇਦਾ ਉਠਾ ਕੇ ਸਊਦ ਬੰਸ ਦੇ ਉੱਤਰਾਧਿਕਾਰੀ ਇਬਨ ਸਊਦ ਨੇ ਅਰਬ ਦੇ ਇਕ ਵੱਡੇ ਹਿੱਸੇ ਉਪਰ ਅਤੇ ਖ਼ਾਸ ਕਰਕੇ ਹਿਜਾਜ਼ ਉਪਰ ਆਪਣਾ ਕਬਜ਼ਾ ਕਰ ਲਿਆ । ਸਊਦ ਨੇ ਆਪਣੇ ਰਾਜ ਦਾ ਨਵਾਂ ਨਾਂ 'ਸਊਦੀ ਅਰਬ' ਰੱਖਿਆ । ਤਦ ਤੋਂ ਹੁਣ ਤੱਕ ਸਊਦੀ ਖ਼ਾਨਦਾਨ ਦੇ ਮੈਂਬਰ ਹੀ ਸਊਦੀ ਅਰਬ ਦੇ ਹੁਕਮਰਾਨ ਹਨ । ਸਊਦੀ ਅਰਬ ਦੇ ਵੱਡੇ ਵੱਡੇ ਸ਼ਹਿਰਾਂ ਵਿਚ ਮੱਕਾ, ਜਿੱਦ੍ਹਾ,ਰਿਆਜ਼,ਅਤੇ ਮਦੀਨਾ ਸ਼ਾਮਲ ਹਨ । ਅਰਬ ਦੀਆਂ ਹੋਰ ਆਜ਼ਾਦ ਰਿਆਸਤਾਂ ਯਮਨ,ਓਮਾਨ ਅਤੇ ਬਹਿਰੀਨ ਆਦਿ ਹਨ । ਬੰਦਰਗਾਹ ਅਦਨ ਹੁਣ ਯਮਨ ਸਵਰਾਜ ਦੀ ਤਜਾਰਤੀ ਰਾਜਧਾਨੀ ਹੈ ।

**ਖਣਿਜ ਪਦਾਰਥ** - ਅਰਬ ਦਾ ਸਭ ਤੋਂ ਪ੍ਰਸਿੱਧ ਖਣਿਜ-ਪਦਾਰਥ ਤੇਲ ਹੈ । ਇਸ ਸਬੰਧ ਵਿਚ ਵਿਸ਼ੇਸ਼ ਤੌਰ ਤੇ ਸਾਊਦੀ ਅਰਬ ਅਤੇ ਕੁਵੈਤ ਦਾ ਨਾਂ ਲਿਆ ਜਾ ਸਕਦਾ ਹੈ । ਅਰਬੀ ਤੇਲ-ਖੇਤਰ ਉਸੇ ਤਲਛੱਟੀ ਬੇਟ ਵਿਚ ਹਨ ਜਿਸ ਵਿਚ ਈਰਾਨ ਤੇ ਇਰਾਕ ਹਨ । ਅਰਬੀ ਤੇਲ-ਖੇਤਰ ਵਿਚ ਤੇਲ ਦਾ ਪਤਾ ਸਭ ਤੋਂ ਪਹਿਲਾਂ ਬਹਿਰੀਨ ਵਿਖੇ 1832 ਈ. ਵਿਚ ਲੱਗਿਆ, ਇਸ ਤੋਂ ਬਾਅਦ ਤੇਲ ਦੀ ਭਾਲ ਸ਼ੁਰੂ ਹੋ ਗਈ । ਸਾਊਦੀ ਅਰਬ ਅਤੇ ਕੁਵੈਤ ਵਿਚ ਤੇਲ ਹੋਣ ਦਾ ਪਤਾ 1838 ਈ. ਵਿਚ ਲੱਗਿਆ । ਇਸ ਤੋਂ ਬਾਅਦ ਕਈ ਹੋਰ ਥਾਵਾਂ ਤੇ ਵੀ ਤੇਲ ਦਾ ਪਤਾ ਲੱਗਿਆ । ਇਸ ਨਾਲ ਤੇਲ ਦੀ ਭਾਲ ਬਾਰੇ ਹੋਰ ਵੀ ਉਤਸ਼ਾਹ ਮਿਲਿਆ। ਤੇਲ ਦੀ ਭਾਲ ਦਾ ਕੰਮ ਹਮੇਸ਼ਾ ਹੀ ਕੀਤਾ ਜਾਂਦਾ ਹੈ ।

ਤੇਲ ਦੇ ਨਾਲ ਨਾਲ ਪ੍ਰਾਕ੍ਰਿਤਿਕ ਗੈਸ ਦੇ ਭੰਡਾਰ ਵੀ ਅਰਬ ਵਿਚ ਮਿਲਦੇ ਹਨ । ਇਸ ਗੈਸ ਤੋਂ ਲਾਭ ਉਠਾਉਣ ਲਈ ਬਹੁਤ ਸਾਰੀ ਪੂੰਜੀ ਲਾਉਣ ਦੀ ਲੋੜ ਹੈ । ਸਥਾਨਕ ਜ਼ਰੂਰਤਾਂ ਨੂੰ ਪੂਰਾ ਕਰਨ ਲਈ ਗੈਸ ਨੂੰ ਤਰਲ ਪਦਾਰਥ ਵਿਚ ਬਦਲ ਲਿਆ ਜਾਂਦਾ ਹੈ ।

ਅਰਬ ਵਿਚ ਪੁਰਾਣੇ ਜ਼ਮਾਨੇ ਵਿਚ ਸੋਨਾ ਕਾਫ਼ੀ ਮਿਕਦਾਰ ਵਿਚ ਮਿਲਦਾ ਸੀ । ਹੁਣ ਹਿਜਾਜ਼ ਵਿਖੇ ਮਹਿਦ ਅੱਦ ਦਹਾਬ ਦੀ ਖਾਣ ਵਿਚੋਂ 1934 ਈ. ਅਤੇ 1954 ਈ. ਵਿਚਕਾਰ 30,000,000 ਡਾਲਰ ਦਾ ਸੋਨਾ ਅਤੇ ਚਾਂਦੀ ਕੱਢੇ ਗਏ ਹਨ । ਅਰਬ ਵਿਚ ਕਈ ਪ੍ਰਕਾਰ ਦੇ ਕੀਮਤੀ ਪੱਥਰ ਵੀ ਮਿਲਦੇ ਹਨ । ਉੱਤਰੀ ਹਿਜਾਜ਼ ਅਤੇ ਨਜ਼ਦ ਵਿਖੇ ਕਈ ਥਾਵਾਂ ਤੇ ਲੋਹੇ ਦੇ ਭੰਡਾਰ ਵੀ ਮਿਲੇ ਹਨ। ਤਾਂਬਾ, ਜਿਪਸਮ ਆਦਿ ਵੀ ਅਰਬ ਵਿਚ ਮਿਲਦੇ ਹਨ । ਫ਼ਾਰਸ ਦੀ ਖਾੜੀ ਵਿਚੋਂ ਕਿਸੇ ਸਮੇਂ ਮੋਤੀ ਵੀ ਕੱਢੇ ਜਾਂਦੇ ਸਨ ਅਤੇ ਮੋਤੀਆਂ ਦਾ ਹੋਰ ਦੇਸ਼ਾਂ ਨਾਲ ਚੰਗਾ ਵਪਾਰ ਹੁੰਦਾ ਸੀ । ਹੁਣ ਉਹ ਵਪਾਰ ਬਹੁਤ ਘੱਟ ਗਿਆ ਹੈ ।

**ਅਰਬਿੰਦੋ ਘੋਸ਼** : ਇਹ ਇਕ ਉੱਘਾ ਰਾਜਸੀ ਨੇਤਾ, ਪ੍ਰਸਿੱਧ ਸਾਹਿਤਕਾਰ ਅਤੇ ਮਹਾਨ ਯੋਗੀ ਸੀ ਜਿਸਦਾ ਜਨਮ ਪੱਛਮੀ ਬੰਗਾਲ ਦੇ ਹੁਗਲੀ ਜ਼ਿਲ੍ਹੇ ਦੇ ਕੋਨਾਗਰ ਸ਼ਹਿਰ ਵਿਖੇ ਸੰਨ 1822 ਵਿਚ ਹੋਇਆ । ਇਹ ਕਲਕੱਤੇ ਦੇ ਸਿਵਲ ਸਰਜਨ ਕ੍ਰਿਸ਼ਨ ਧਨ ਘੋਸ਼ ਦਾ ਪੁੱਤਰ ਸੀ । ਇਸਦੀ ਮਾਤਾ ਦਾ ਨਾਂ ਸਵਰਨ ਲਤਾ ਦੇਵੀ ਸੀ । ਇਸ ਦਾ ਨਾਨਾ ਬ੍ਰਹਮੋ-ਸਮਾਜ ਦਾ ਨੇਤਾ ਸੀ । ਜਦੋਂ ਇਸਦਾ ਪਿਤਾ ਐਬਰਡੀਨ

ਯੂਨੀਵਰਸਿਟੀ ਤੋਂ ਐੱਮ.ਡੀ. ਦੀ ਡਿਗਰੀ ਲੈ ਕੇ ਵਾਪਸ ਆਇਆ ਤਾਂ ਬਰਾਦਰੀ ਨੇ ਉਸ ਨੂੰ ਸਮੁੰਦਰੀ ਸਫ਼ਰ ਕਾਰਨ ਪਰਾਸ਼ਚਿਤ ਕਰਨ ਲਈ



ਅਰਬਿੰਦੋ ਘੋਸ਼

ਕਿਹਾ । ਉਨ੍ਹਾਂ ਨੇ ਇਨਕਾਰ ਕੀਤਾ ਅਤੇ ਆਪਣਾ ਸ਼ਹਿਰ ਸਦਾ ਲਈ ਛੱਡ ਦਿੱਤਾ । ਅਰਬਿੰਦੋ ਜਦੋਂ ਪੰਜ ਸਾਲ ਦਾ ਹੋਇਆ ਤਾਂ ਇਸ ਨੂੰ ਲਾਰੈਟੋ ਕਾਨਵੈਂਟ ਸਕੂਲ ਦਾਰਜੀਲਿੰਗ ਵਿਚ ਪੜ੍ਹਨ ਪਾ ਦਿੱਤਾ ਗਿਆ। ਦੋ ਸਾਲ ਮਗਰੋਂ ਦੋ ਵੱਡੇ ਭਰਾਵਾਂ ਨਾਲ ਮਾਤਾ ਪਿਤਾ ਇਸਨੂੰ ਵਲੈਤ ਲੈ ਗਏ। ਇਸ ਦੇ ਭਰਾ ਤਾਂ ਮਾਨਚੈਸਟਰ ਦੇ ਗ੍ਰਾਮਰ ਸਕੂਲ ਵਿਚ ਪੜ੍ਹਨ ਪਾ ਦਿੱਤੇ ਗਏ ਪਰ ਇਸ ਨੂੰ ਡਰੀਊਵੈਟ ਸਾਹਿਬ ਦੀ ਨਿੱਜੀ ਸਿੱਖਿਆ ਲਈ ਉਸਦੇ ਪਰਿਵਾਰ ਵਿਚ ਹੀ ਰੱਖ ਦਿੱਤਾ ਗਿਆ ਜਿਥੇ ਅੰਗਰੇਜ਼ੀ ਤੋਂ ਛੁੱਟ ਇਸਨੇ ਲਾਤੀਨੀ ਭਾਸ਼ਾ ਵੀ ਪੜ੍ਹੀ। ਛੇ ਸਾਲ ਮਗਰੋਂ ਇਸਨੂੰ ਲੰਡਨ ਦੇ ਸੇਂਟ-ਪਾਲ ਸਕੂਲ ਵਿਚ ਦਾਖ਼ਲ ਕੀਤਾ ਗਿਆ ਜਿੱਥੇ ਹੈੱਡ ਮਾਸਟਰ ਨੇ ਇਸਨੂੰ ਯੂਨਾਨੀ ਪੜ੍ਹਾਈ । ਅੱਸੀ ਪੌਂਡ ਦਾ ਵਜ਼ੀਫ਼ਾ ਲੈ ਕੇ ਇਹ 1889 ਈ. ਵਿਚ ਕੈਂਬਰਿਜ ਯੂਨੀਵਰਸਿਟੀ ਵਿਚ ਦਾਖ਼ਲ ਹੋਇਆ। ਟ੍ਰਾਈਪਾਸ ਦੀ ਪਹਿਲੀ ਪ੍ਰੀਖਿਆ ਇਸਨੇ ਫ਼ਸਟ ਡਵੀਜ਼ਨ ਵਿਚ ਪਾਸ ਕੀਤੀ । ਇਸਨੇ ਆਈ.ਸੀ.ਐਸ. ਦੀ ਪ੍ਰੀਖਿਆ ਵੀ ਪਾਸ ਕੀਤੀ ਪਰ ਘੋੜ-ਸਵਾਰੀ ਵਿਚ ਨਿਪੁੰਨਤਾ ਨਾ ਵਿਖਾਉਣ ਦੇ ਕਾਰਨ ਰਹਿ ਗਿਆ। ਫ਼ਰਾਂਸ,ਜਰਮਨੀ,ਇਟਲੀ ਅਤੇ ਯੂਰਪ ਦੇ ਇਤਿਹਾਸ ਆਦਿ ਵਿਚ ਇਸਨੇ ਬਹੁਤ ਨਿਪੁੰਨਤਾ ਪ੍ਰਾਪਤ ਕੀਤੀ ਤੇ ਕੈਂਬਰਿਜ ਦੀ ਹਿੰਦੁਸਤਾਨੀ ਸਭਾ ਦਾ ਵਕਤਾ ਤੇ ਸਕੱਤਰ ਵੀ ਰਿਹਾ । ਵਾਪਸ ਆ ਕੇ ਇਹ ਫ਼ਰਵਰੀ,1893 ਵਿਚ ਬੜੌਦਾ ਸਟੇਟ ਵਿਚ ਆ ਗਿਆ । ਜੀਵਨ ਦੇ ਇਸ ਦੂਜੇ ਦੌਰ 1893-1906 ਈ. ਵਿਚ ਬੰਦੋਬਸਤ, ਮਾਲ ਤੇ ਰਾਜ-ਪ੍ਰਬੰਧ ਦੇ ਮਹਿਕਮਿਆਂ ਵਿਚੋਂ ਹੁੰਦਾ ਹੋਇਆ ਕਾਲਜ ਵਿਚ ਅੰਗਰੇਜ਼ੀ ਤੇ ਫ਼ਰਾਂਸੀਸੀ ਦਾ ਪ੍ਰੋਫ਼ੈਸਰ ਤੇ ਵਾਈਸ ਪ੍ਰਿੰਸੀਪਲ ਨਿਯੁਕਤ ਕੀਤਾ ਗਿਆ । ਇਹ ਬੰਗਾਲੀ ਤੇ ਸੰਸਕ੍ਰਿਤ ਸਾਹਿਤ ਦਾ ਮਾਹਰ ਹੋ ਗਿਆ ਅਤੇ ਸਾਹਿਤਕ ਪੱਤਰਕਾਰੀ ਕਰਨ ਲੱਗਾ। ਤੀਸਰੇ ਦੌਰ ਵਿਚ ਬੜੌਦਾ ਛੱਡ ਕੇ ਇਹ ਕਲਕੱਤੇ ਆ ਕੇ ਰਾਜਨੀਤੀ ਦੇ ਪਿੜ ਵਿਚ ਆ ਗਿਆ ।

ਇਹ ਬੰਗਾਲੀ ਕੈਂਬਰਿਜ ਵਿਚ ਪੜ੍ਹਦਾ ਸੀ, ਉਦੋਂ ਇਸਦਾ ਪਿਤਾ ਬੰਗਾਲੀ ਪਰਚੇ ਇਸਨੂੰ ਭੇਜਿਆ ਕਰਦਾ ਸੀ, ਜਿਸ ਵਿਚ ਅੰਗਰੇਜ਼ਾਂ ਵੱਲੋਂ ਭਾਰਤੀਆਂ ਤੇ ਕੀਤੀਆਂ ਵਧੀਕੀਆਂ ਦੀਆਂ ਖ਼ਬਰਾਂ ਉੱਤੇ ਨਿਸ਼ਾਨੀਆਂ ਲੱਗੀਆਂ ਹੁੰਦੀਆਂ ਸਨ । ਹਿੰਦੁਸਤਾਨੀ ਸਭਾ ਵਿਚ ਇਹ ਅੰਗਰੇਜ਼ੀ ਰਾਜ ਵਿਰੁੱਧ ਭਾਸ਼ਣ ਦਿਆ ਕਰਦਾ ਸੀ । ਥੋੜ੍ਹੇ ਚਿਰ ਲਈ ਇਹ 'ਕੰਵਲ ਤੇ ਕਟਾਰ' ਨਾਂ ਦੀ ਇਨਕਲਾਬੀ ਸਭਾ ਦਾ ਵੀ ਮੈਂਬਰ ਰਿਹਾ । ਕਾਂਗਰਸ ਦੇ ਵਿਕਾਸ ਦੇ ਨਾਲ ਨਾਲ ਇਸ ਦੀ ਰੁਚੀ ਰਾਜਨੀਤੀ ਵੱਲ ਵਧਦੀ ਗਈ । ਸਰਕਾਰੀ ਨੌਕਰੀ ਦੇ ਬੰਧਨਾਂ ਤੋਂ ਮੁਕਤ ਹੋ ਕੇ ਇਹ ਕਾਂਗਰਸ ਦਾ ਸਰਗਰਮ ਮੈਂਬਰ ਤੇ ਵਕਤਾ ਬਣ ਗਿਆ। ਬੰਗਾਲ ਦੀ ਵੰਡ ਤੋਂ ਬੰਗਾਲੀਆਂ ਵਿਚ ਕ੍ਰੋਧ ਦੀ ਜਵਾਲਾ ਭੜਕ ਉਠੀ, ਜਿਸ ਕਰਕੇ ਇਹ ਕਲਕੱਤੇ ਵਿਚ ਨਵੇਂ ਚਲਾਏ ਕਾਲਜ ਦਾ ਪ੍ਰਿੰਸੀਪਲ ਵੀ ਬਹੁਤ ਦੇਰ ਨਾ ਰਹਿ ਸਕਿਆ । ਹੁਣ ਇਹ ਬਿਪਨ ਚੰਦਰ ਪਾਲ, ਲਾਜਪਤ ਰਾਏ ਤੇ ਤਿਲਕ ਦੀ ਸੰਗਤ ਵਿਚ ਆ ਗਿਆ । ਇਸ ਦੌਰਾਨ ਇਸਨੇ ਕੇਂਦਰੀ, ਦੱਖਣੀ ਤੇ ਪੂਰਬੀ ਹਿੰਦੁਸਤਾਨ ਦੇ ਦੌਰੇ ਕੀਤੇ ਅਤੇ ਉਨ੍ਹਾਂ ਨਾਲ ਸੰਪਰਕ ਵਧਾਇਆ। ਪਹਿਲੀ ਵਾਰ ਇਸਨੇ ਪੂਰਨ-ਸਵਰਾਜ ਦਾ ਮਤਾ ਪੇਸ਼ ਕੀਤਾ ਪਰ ਉਸ ਸਮੇਂ ਦੀਆਂ ਦੋ ਘਟਨਾਵਾਂ ਨੇ ਇਸਨੂੰ ਬਦਲ ਦਿੱਤਾ । ਇਕ ਤਾਂ ਬੰਗਾਲੀ ਨੇਤਾ ਬ੍ਰਹਮ ਬੰਧਬ ਦੀ ਪੁਲੀਸ ਨੇ ਇੰਨੀ ਮਾਰ-ਕੁਟਾਈ ਕੀਤੀ ਕਿ ਉਹ ਹਸਪਤਾਲ ਵਿਚ ਹੀ ਦਮ ਤੋੜ ਗਿਆ ਤੇ ਕੁਝ ਹੋਰਾਂ ਨੂੰ ਜੇਲ੍ਹ ਵਿਚ ਸੁੱਟ ਦਿੱਤਾ । ਦੂਜੀ ਘਟਨਾ ਇਹ ਸੀ ਕਿ ਇਕ ਨੌਜਵਾਨ ਨੂੰ ਮੁਜ਼ੱਫ਼ਰਪੁਰ ਜ਼ਿਲ੍ਹਾ ਜੱਜ ਦੀ ਅਦਾਲਤ ਵਿਚ ਬੈਂਤ ਮਾਰੇ ਗਏ । ਇਸ ਦੇ ਬਦਲੇ ਕਿੰਗਜ਼ ਫੋਰਡ ਜੱਜ ਉੱਤੇ ਬੰਬ ਸੁੱਟੇ ਗਏ ਪਰ ਗਲਤੀ ਨਾਲ ਇਕ ਬੇਗੁਨਾਹ ਕੰਨੜ ਤੀਵੀਂ ਤੇ ਉਸਦੀ ਲੜਕੀ ਮਾਰੀਆਂ ਗਈਆਂ। ਸ਼ੱਕ ਵਿਚ ਹੋਰਾਂ ਨਾਲ ਅਰਬਿੰਦੋ ਨੂੰ ਵੀ ਫੜ ਲਿਆ ਗਿਆ ਤੇ ਇਸ ਉਪਰ ਅਲੀਪੁਰ ਕੇਸ (1903-09) ਚਲਾਇਆ ਗਿਆ। ਸਾਲ ਭਰ ਇਹ ਜੇਲ੍ਹ ਵਿਚ ਰਿਹਾ । ਸੀ. ਆਰ. ਦਾਸ ਦੀ ਪੈਰਵੀ ਨੇ ਇਸਨੂੰ ਬਰੀ ਕਰਵਾਇਆ । ਜੇਲ੍ਹ ਤੋਂ ਨਿਕਲਣ ਮਗਰੋਂ ਇਸਨੇ 'ਬੰਦੇ ਮਾਤਰਮ' ਅਖ਼ਬਾਰ ਨਾਲੋਂ ਸਬੰਧ ਤੋੜ ਲਿਆ ਤੇ 'ਕਰਮ ਯੋਗਿਨ' ਤੇ 'ਧਰਮ' ਦੋ ਨਵੇਂ ਹਫ਼ਤਾਵਾਰ ਅਖ਼ਬਾਰ ਚਲਾਏ । 'ਖੁਲ੍ਹੀ ਚਿੱਠੀ ਆਪਣੇ ਦੇਸ਼ ਵਾਸੀਆਂ ਦੇ ਨਾਂ' ਵਿਚ ਉਸ ਨੇ ਅਹਿੰਸਾ ਦੇ ਸਾਧਨਾਂ ਰਾਹੀਂ ਪੂਰਨ ਸੁਤੰਤਰਤਾ ਦੇ ਉਦੇਸ਼ ਦਾ ਐਲਾਨ ਕੀਤਾ ਪਰ ਸਰਕਾਰ ਨੂੰ ਇਹ ਵੀ ਪਸੰਦ ਨਾ ਆਇਆ। ਅਰਬਿੰਦੋ ਦੇ ਦੇਸ਼-ਨਿਕਾਲੇ ਦੀ ਅਫ਼ਵਾਹ ਫੈਲ ਗਈ। ਇਸ ਦੀ ਨੈਸ਼ਨਲਿਸਟ ਪਾਰਟੀ ਟੁੱਟ ਗਈ । ਕਾਂਗਰਸ ਦਾ ਪਹਿਲਾ ਜ਼ੋਰ ਘਟ ਗਿਆ । ਜਨਵਰੀ, 1910 ਵਿਚ ਫਿਰ ਪੁਲੀਸ ਦੇ ਇਕ ਅਫ਼ਸਰ ਨੂੰ ਇਕ ਬੰਗਾਲੀ ਨੇ ਗੋਲੀ ਨਾਲ ਮਾਰ ਦਿੱਤਾ । ਫ਼ਰਵਰੀ ਵਿਚ ਅਰਬਿੰਦੋ ਫ਼ਰਾਂਸੀਸੀ ਇਲਾਕੇ ਵਿਚ ਚਲਾ ਗਿਆ । ਕੋਈ ਮਹੀਨਾਭਰ ਚੰਦਰਨਗਰ ਰਿਹਾ ਤੇ ਫਿਰ ਸਦਾ ਲਈ (1910-50) ਪਾਂਡੀਚਰੀ ਵਿਚ ਰਿਹਾਇਸ਼ ਕਰ ਲਈ । ਅੰਗਰੇਜ਼ੀ ਸਰਕਾਰ ਨੇ ਪੈਰਿਸ ਤੱਕ ਅੱਡੀ-ਚੋਟੀ ਦਾ ਜ਼ੋਰ ਲਾਇਆ ਪਰ ਅਰਬਿੰਦੋ ਉਸ ਦੇ ਅੱਡੇ ਨਾ ਚੜ੍ਹ ਸਕਿਆ ।

ਅਰਬਿੰਦੋ ਦੇ ਜੀਵਨ ਦਾ ਆਖ਼ਰੀ ਸਮਾਂ ਯੋਗੀ ਦੇ ਰੂਪ ਵਿਚ ਬੀਤਿਆ। ਉਪਨਿਸ਼ਦ ਇਸ ਨੇ ਬੜੌਦੇ ਇਚ ਪੜ੍ਹੇ ਸਨ । ਜੇਲ੍ਹ ਵਿਚ ਇਸ ਨੇ ਗੀਤਾ ਨੂੰ ਚੰਗੀ ਤਰ੍ਹਾਂ ਵਿਚਾਰਿਆ । ਯੋਗ ਵੱਲ ਇਸਦੀ ਰੁਚੀ ਵਧਦੀ ਗਈ । ਇਸ ਤਰ੍ਹਾਂ ਅਰਬਿੰਦੋ ਰਾਜਨੀਤੀ ਨੂੰ ਛੱਡ ਕੇ ਯੋਗੀ ਬਣ ਗਿਆ । ਰਾਜਸੀ ਮਤਭੇਦ ਅਤੇ ਸਰਕਾਰ ਦੀ ਬੇਰਹਿਮੀ ਉੱਤੇ ਖੁੱਲ੍ਹੀ ਚਿੱਠੀ ਵਿਚ ਪਰਗਟ ਕੀਤੀ ਨਿਰਾਸ਼ਾ ਵਰਗੀਆਂ ਘਟਨਾਵਾਂ ਨੇ ਇਸਦੇ ਜੀਵਨ ਨੂੰ ਇਕ ਆਖ਼ਰੀ ਮੋੜ ਦਿੱਤਾ। ਇਸਨੇ ਇੱਕੀ ਦਿਨ ਦੀ ਭੁੱਖ-ਹੜਤਾਲ ਕੀਤੀ ਅਤੇ ਇਸ ਮਗਰੋਂ ਸਾਰੇ ਸਬੰਧੀਆਂ ਨੂੰ ਛੱਡ ਕੇ ਉਦਾਸੀਨ ਹੋ ਗਿਆ । ਚਾਰ ਸਾਲ ਮਗਰੋਂ ਫ਼ਰਾਂਸ ਦੇ ਦੋ ਜਿਗਿਆਸੂ, ਪਾਲ ਰਿਚਰਡ ਅਤੇ ਇਕ ਇਸਤਰੀ ਜਿਸ ਨੂੰ ਮਾਤਾ ਕਿਹਾ ਜਾਂਦਾ ਸੀ, ਇਸ ਦੇ ਚੇਲੇ ਬਣਕੇ ਇਸ ਪਾਸ ਆ ਕੇ ਰਹਿਣ ਲੱਗੇ । ਅਰਬਿੰਦੋ ਨੇ ਦੋ ਰਸਾਲੇ ਚਲਾਏ । ਇਕ ਅੰਗਰੇਜ਼ੀ ਵਿਚ ਜਿਸ ਦਾ ਨਾਂ 'ਆਰਯਾ' (1914-21)ਸੀ ਤੇ ਦੂਜਾ ਫ਼ਰਾਂਸੀਸੀ ਵਿਚ ਜਿਸਦਾ ਨਾਂ 'ਰਿਵੀਊ ਗਰਾਂਟ ਸਿੰਥੀਜ਼ਾ' ਸੀ । ਪਹਿਲਾ ਤਾਂ ਸਾਢੇ ਛੇ ਸਾਲ ਚਲਿਆ ਪਰ ਦੂਜੇ ਦੇ ਸਿਰਫ ਸੱਤ ਪਰਚੇ ਹੀ ਨਿਕਲੇ ਸਨ ਕਿ ਇਹ ਪਹਿਲੀ ਵੱਡੀ ਲੜਾਈ ਦੇ ਛਿੜ ਜਾਣ ਕਾਰਨ ਬੰਦ ਹੋ ਗਿਆ। 'ਮਾਤਾ' ਤੇ 'ਪਾਲ' ਚਲੇ ਗਏ।

'ਮਾਤਾ', ਜੋ ਫ਼ਰਾਂਸ ਦੇ ਇਕ ਬੈਂਕਰੇ ਦੀ ਲੜਕੀ ਸੀ, ਲੜਾਈ ਦੇ ਖ਼ਤਮ ਹੋਣ ਮਗਰੋਂ ਅਪ੍ਰੈਲ, 1920 ਨੂੰ ਫਿਰ ਵਾਪਸ ਆ ਗਈ । ਅਰਬਿੰਦੋ ਬਿਲਕੁਲ ਇਕਾਂਤਵਾਸੀ ਹੋ ਗਿਆ ਤੇ ਸਾਲ ਵਿਚ ਕੇਵਲ ਚਾਰ ਵਾਰ ਹੀ ਬਾਹਰ ਆ ਕੇ ਦਰਸ਼ਨ ਦਿੰਦਾ ਸੀ । ਆਸ਼ਰਮ 'ਮਾਤਾ' ਜੀ ਨੇ ਸੰਭਾਲ ਲਿਆ । ਸੰਨ 1926 ਵਿਚ ਇਸ ਵਿਚ ਦੋ ਕੁ ਦਰਜਨ ਬੰਦੇ ਰਹਿੰਦੇ ਸਨ ਪਰ ਪਿੱਛੋਂ ਇਨ੍ਹਾਂ ਦੀ ਗਿਣਤੀ ਸਾਢੇ ਤਿੰਨ ਸੌ ਤੱਕ ਪਹੁੰਚ ਗਈ। ਇਸ ਯੋਗ-ਆਸ਼ਰਮ ਵਿਚ ਸਾਂਝੇ ਜੀਵਨ ਦੇ ਸਾਰੇ ਸੁਖ ਸਹੂਲਤਾਂ ਮੌਜੂਦ ਸਨ ਅਤੇ ਇਹ ਆਪਣੇ ਆਪ ਵਿਚ ਸੁਤੰਤਰ ਆਸ਼ਰਮ ਹੈ । ਪੰਜ ਦਸੰਬਰ, 1950 ਨੂੰ ਅਰਬਿੰਦੋ ਦਾ ਦੇਹਾਂਤ ਹੋ ਗਿਆ ।

ਅਰਬਿੰਦੋ ਦੇ ਜੀਵਨ ਦੇ ਤਿੰਨ ਸਰੂਪ ਵੇਖਣ ਵਿਚ ਆਉਂਦੇ ਹਨ । ਪਹਿਲਾ ਰਾਜਸੀ ਨੇਤਾ ਦਾ, ਦੂਜਾ ਸਾਹਿਤਕਾਰ ਦਾ ਅਤੇ ਤੀਜਾ ਯੋਗੀ ਦਾ । ਰਾਜਸੀ ਨੇਤਾ ਦੇ ਰੂਪ ਵਿਚ ਇਸ ਨੇ ਪੂਰਨ-ਸੁਤੰਤਰਤਾ, ਸ਼ਾਂਤਮਈ ਰਹਿਣ ਅਤੇ ਸੁਦੇਸ਼ੀ ਚੀਜ਼ਾਂ ਦੀ ਵਰਤੋਂ ਤੇ ਜ਼ੋਰ ਦਿੱਤਾ । ਸਾਹਿਤਕਾਰ ਦੇ ਰੂਪ ਵਿਚ ਇਸਨੇ ਭਰਤਰੀ ਹਰੀ ਦੇ ਨੀਤੀ-ਸ਼ਤਕ, ਮੇਘਦੂਤ, ਵਿਕਰਮ-ਉਰਵਸ਼ੀ ਆਦਿ ਦੇ ਅਨੁਵਾਦ ਕੀਤੇ । ਉਰਵਸ਼ੀ, ਪ੍ਰੇਮ ਤੇ ਮੌਤ (1898-99) ਆਦਿ ਕਵਿਤਾਵਾਂ, ਜੋ ਕਵਿਤਾ ਤੇ ਨਾਟਕ ਸੰਗ੍ਰਹਿ ਵਿਚ ਸ਼ਾਮਲ ਹਨ, ਰਚੀਆਂ । 'ਹਿੰਦੂ ਪ੍ਰਕਾਸ਼', ਬੰਦੇ ਮਾਤ੍ਰਮ' 'ਕਰਮ ਯੋਗਿਨ', 'ਧਰਮ', 'ਆਰੀਆ', ਅਡਵੈਂਟ, ਤੇ ਬੁਲਿਟਨ ਆਦਿ ਵਿਚ ਇਸਨੇ ਅਣਗਿਣਤ ਰਾਜਸੀ, ਸਾਹਿਤਿਕ ਤੇ ਦਾਰਸ਼ਨਿਕ ਲੇਖ ਲਿਖੇ ਜਿਨ੍ਹਾਂ ਵਿਚ ਕਈਆਂ ਨੂੰ ਪੁਸਤਕਾਂ ਦੇ ਰੂਪ ਦਿੱਤੇ ਗਏ । ਯੋਗੀ ਦੇ ਰੂਪ ਵਿਚ ਇਸ ਦੇ ਯੋਗ-ਆਸ਼ਰਮ ਵਿਚ ਬਹੁਤ ਚੇਲੇ ਬਣੇ ਅਤੇ ਯੋਗ-ਦਰਸ਼ਨ ਉੱਤੇ ਕਈ ਪੁਸਤਕਾਂ ਛਪੀਆਂ । ਇਸ ਦੀਆਂ ਮਸ਼ਹੂਰ ਅੰਗਰੇਜ਼ੀ ਰਚਨਾਵਾਂ ਦੀ ਸੂਚੀ ਇਹ ਹੈ : ਦੀ ਲਾਈਫ਼ ਡੀਵਾਇਨ (The Life Divine)(1942), ਦੀ ਆਈਡੀਅਲ ਆਫ਼ ਕਰਮਯੋਗਿਨ (The ideal of Karamyogin) (1921), ਬੇਸਿਜ਼ ਆਫ਼ ਯੋਗਾ (Basis of Yoga)(1942), ਯੋਗਾ ਐਂਡ ਇਟਸ ਆਬਜੇਕਟਸ (Yoga and its objects)(1931), ਦੀ ਸੁਪਰਮੈਨ (The Superman)(1922), ਐਵੋਲਿਊਸ਼ਨ (Evolution)(1923), ਦੀ ਰਿਡਲ ਆਫ਼ ਦੀ ਵਰਲਡ (The Riddle of the World)(1933), ਆਈਡੀਅਲ ਆਫ਼ ਪ੍ਰਾਗਰੈੱਸ (Ideal of Progress)(1922), ਐਸੇਜ਼ (Essays)(1928), ਦੀ ਨੈਚੁਰਲ ਵੈਲਯੂ ਆਫ਼ ਆਰਟਸ (The Natural Value of Arts)(1936), ਦੀ ਮਦਰ (The Mother)(1937) ਆਦਿ।

ਯੋਗੀ ਰਾਜ ਅਰਬਿੰਦੋ ਦੇ ਮੁੱਖ ਵਿਚਾਰ ਇਹ ਹਨ :-

(1) ਸਾਡੀ ਮਨੁੱਖੀ ਹੋਂਦ ਦੀਆਂ ਜਿਤਨੀਆਂ ਵੀ ਸ਼ਕਤੀਆਂ ਹਨ, ਉਨ੍ਹਾਂ ਨੂੰ ਸਾਧਨ ਬਣਾ ਕੇ ਕਰਤਾ ਪੁਰਖ ਤੱਕ ਪਹੁੰਚਣ ਨੂੰ ਯੋਗ ਦਾ ਸਿਧਾਂਤ ਕਹਿੰਦੇ ਹਨ । ਸਾਧਾਰਣ ਯੋਗ ਵਿਚ ਹੋਂਦ ਦੀ ਇਕ ਮੁੱਖ ਸ਼ਕਤੀ ਜਾਂ ਸ਼ਕਤੀਆਂ ਦੇ ਇਕ ਸਮੂਹ ਨੂੰ ਸਾਧਨ, ਮਾਧਿਅਮ ਜਾਂ ਪਥ ਬਣਾਇਆ ਜਾਂਦਾ ਹੈ ਪਰ ਪੂਰਨ (Synthetic or Intergral) ਯੋਗ ਵਿਚ ਸਾਰੀਆਂ ਹੀ ਸ਼ਕਤੀਆਂ ਦੇ ਸੰਯੋਗ ਨੂੰ ਪਰਿਵਰਤਨ ਦਾ ਸਾਧਨ ਬਣਾਇਆ ਜਾਂਦਾ ਹੈ ।

(2) ਯੋਗ ਦੀ ਸਿੱਧੀ ਦੇ ਚਾਰ ਵੱਡੇ ਸਾਧਨ ਹਨ – ਸ਼ਾਸਤਰ, ਉਤਸ਼ਾਹ, ਗੁਰੂ ਤੇ ਕਾਲ ।

(3) ਪੂਰਨ ਯੋਗ ਦੀ ਪ੍ਰਾਪਤੀ ਦੀਆਂ ਤਿੰਨ ਮੰਜ਼ਲਾਂ ਹਨ – (ੳ) ਆਪੇ ਦੀ ਤਿਆਰੀ, ਜਿਸ ਵਿਚ ਜਿਗਿਆਸਾ, ਤਿਆਗ ਤੇ ਸਮਰਪਣ ਸ਼ਾਮਲ ਹਨ । (ਅ) ਪਵਿੱਤਰ ਤੇ ਸੁਚੇਤ ਕਿਰਿਆਹੀਨਤਾ । (ੲ)ਪਵਿੱਤਰ ਪੂਰਨ ਹੋਈ ਪ੍ਰਕਿਰਤੀ ਦੀ ਕਲੀ ਤੋਂ ਅਧਿਦੈਵਿਕ ਫ਼ੁੱਲ ਦਾ ਖਿੜਨਾ । (ਸ) ਵਿਕਾਸ ਦੀ ਪ੍ਰਕਿਰਿਆ ਦਾ ਸਿਧਾਂਤ ਹੈ – ਬੁਨਿਆਦ, ਬੁਨਿਆਦ ਤੋਂ ਚੜ੍ਹਾਈ, ਚੜ੍ਹਾਈ ਵਿਚ ਚੇਤਨਾ ਦਾ ਉਲਟ, ਵਧੇਰੇ ਉਚਾਈ ਤੇ ਚੜ੍ਹਾਈ ਤੋਂ ਪਰਿਵਰਤਨ ਦੀ ਕਿਰਿਆ ਅਤੇ ਸਾਰੀ ਪ੍ਰਕਿਰਤੀ ਦਾ ਨਵਾਂ ਏਕੀਕਰਨ ।

ਸਾਡੇ ਅੰਦਰ ਇਕ ਨਿਰੋਲ ਆਤਮਾ ਹੈ ਜੋ ਆਪਣੀ ਨਿਰਪੇਖ ਸੁਤੰਤਰਤਾ ਸਾਡੇ ਵਿਚੋਂ ਪ੍ਰਕਾਸ਼ ਕਰਨਾ ਚਾਹੁੰਦੀ ਹੈ । ਇਸ਼ ਦਾ ਵਿਸ਼ਵ ਪ੍ਰਕਿਰਤੀ ਨਾਲ ਸਮਝੌਤਾ ਕਰਨਾ ਪਵੇਗਾ ਕਿਉਂਜੋ ਪ੍ਰਕਾਸ਼ ਦਾ ਰੂਪ ਤਾਂ ਇਸ ਦੀ ਪਰਿਸਥਿਤੀ ਰਾਹੀਂ ਹੀ ਹੋ ਸਕਦਾ ਹੈ ।

ਜਿਸ ਤਰ੍ਹਾਂ ਵਿਕਾਸ ਵਿਚ ਜੜ੍ਹ ਤੋਂ ਚੇਤਨ ਪੈਦਾ ਹੋਇਆ ਹੈ, ਚੇਤਨਾ ਤੋਂ ਸੋਚ ਕਰਨ ਵਾਲਾ ਮਨ ਪੈਦਾ ਹੋਇਆ ਹੈ, ਇਸੇ ਤਰ੍ਹਾਂ ਪਰਮ-ਮਨ (Super-mind) ਵਿਕਸਿਤ ਹੋਵੇਗਾ । ਪਰਮ-ਮਨ ਦੀ ਚੇਤਨਾ ਅਧਿਦੈਵਿਕ ਚੇਤਨਾ ਤੋਂ ਉਪਰ ਹੋਵੇਗੀ । ਇਸ ਉਚੇਰੀ ਚੇਤਨਾ ਵਿਚ ਸਵੈ-ਚੇਤਨਾ ਤੇ ਸੰਸਾਰ-ਚੇਤਨਾ ਦਾ ਸੁਮੇਲ ਹੋਵੇਗਾ ਅਤੇ ਸਾਰਾ ਵਿਸ਼ਵ ਇਸ ਦੇ ਅੰਤਰਗਤ ਹੋ ਜਾਏਗਾ । ਅਜਿਹੇ ਲੋਕਾਂ ਅਰਥਾਤ ਪਰਮ ਮਨੁਖਾਂ (Supre mental beings) ਦੀ ਹੋਂਦ ਤੇ ਸੰਖਿਆ ਹੋਰ ਵਧਦੀ ਰਹੇਗੀ ।

**ਅਰਬੀ (ਸਬਜ਼ੀ)** : ਇਹ ਅਰੇਸੀ ਕੁਲ ਦਾ ਪੌਦਾ ਹੈ ਜਿਸ ਦਾ ਵਿਗਿਆਨਕ ਨਾਂ ਕੋਲੋਕੇਸੀਆ ਐਂਟੀਕੋਰਮ (Colocasia antiqorum) ਹੈ। ਇਸ ਬੂਟੇ ਦਾ ਮੂਲ ਦੱਖਣ-ਪੂਰਬੀ ਏਸ਼ੀਆ ਹੈ । ਹੁਣ ਇਹ ਸਾਰੇ ਗਰਮ ਦੇਸ਼ਾਂ ਵਿਚ ਉਗਾਇਆ ਜਾਂਦਾ ਹੈ । ਹਿਮਾਲੀਆ ਵਿਚ ਲੱਗਭਗ 2450 ਮੀ. ਦੀ ਉਚਾਈ ਤੱਕ ਇਸ ਦੀ ਕਾਸ਼ਤ ਕੀਤੀ ਜਾਂਦੀ ਹੈ । ਭਾਰਤ ਵਿਚ ਨਦੀਆਂ, ਛੱਪੜਾਂ ਅਤੇ ਜੰਗਲਾਂ ਅੰਦਰ ਛਾਂ ਵਾਲੀਆਂ ਅਤੇ ਸਿੱਲ੍ਹੀਆਂ ਥਾਵਾਂ ਤੇ ਅਰਬੀ ਆਪਣੇ ਆਪ ਵੀ ਉੱਗ ਆਉਂਦੀ ਹੈ ।

ਧਰਤੀ ਹੇਠ ਇਸ ਬੂਟੇ ਦੀਆਂ ਗੰਢੀਆਂ ਹੁੰਦੀਆਂ ਹਨ, ਜਿਨ੍ਹਾਂ ਤੋਂ ਜੜ੍ਹਾਂ ਨਿਕਲ ਕੇ ਜ਼ਮੀਨ ਵਿਚ ਜਾਂਦੀਆਂ ਹਨ । ਗੰਢੀਆਂ ਤੋਂ ਵੱਡੇ ਵੱਡੇ ਪੱਤੇ ਨਿਕਲ ਕੇ ਜ਼ਮੀਨ ਤੋਂ ਬਾਹਰ ਆਉਂਦੇ ਹਨ । ਇਸ ਦਾ ਡੰਡਲ ਕੋਈ ਨਹੀਂ ਹੁੰਦਾ । ਵਿਚਕਾਰਲੀ ਗੰਢੀ ਵੱਡੀ ਅਤੇ ਮੋਟੀ ਹੁੰਦੀ ਹੈ, ਜਿਸ ਨੂੰ ਪੰਜਾਬ ਵਿਚ ਕਚਾਲੂ ਆਖਦੇ ਹਨ ਤੇ ਉਸ ਦੇ ਪਾਸਿਆਂ ਤੋਂ ਨਿਕਲੀਆਂ ਗੰਢੀਆਂ ਛੋਟੀਆਂ ਅਤੇ ਪਤਲੀਆਂ ਹੁੰਦੀਆਂ ਹਨ ਜਿਨ੍ਹਾਂ ਨੂੰ ਪੰਜਾਬ ਵਿਚ ਅਰਬੀ ਆਖਦੇ ਹਨ । ਦੂਜੇ ਪ੍ਰਾਂਤਾਂ ਵਿਚ ਦੋਹਾਂ ਨੂੰ ਹੀ ਕਚਾਲੂ ਜਾਂ ਅਰਬੀ ਆਖਿਆ ਜਾਂਦਾ ਹੈ । ਗੰਢੀਆਂ ਭੂਰੇ ਰੰਗ ਦੇ ਪਤਲੇ ਸਕੇਲਾਂ ਵਿਚ ਕੱਜੀਆਂ ਹੁੰਦੀਆਂ ਹਨ, ਜਿਨ੍ਹਾਂ ਦੇ ਚੱਕਰ ਵਰਗੇ ਨਿਸ਼ਾਨ ਬੜੇ ਸਾਫ਼ ਦਿਖਾਈ ਦੇਂਦੇ ਹਨ ।

ਸੂਈਆਂ ਵਰਗੇ ਕੈਲਸ਼ੀਅਮ ਆਗਜ਼ਲੇਟ ਰਵਿਆਂ ਕਾਰਨ ਅਰਬੀ ਦਾ ਸਵਾਦ ਬੱਕਬਕਾ ਹੁੰਦਾ ਹੈ ਜੋ ਕਿ ਉਬਾਲਣ ਅਤੇ ਥੋੜ੍ਹਾ ਜਿਹਾ ਸੋਡਾ ਪਾਉਣ ਨਾਲ ਠੀਕ ਹੋ ਜਾਂਦਾ ਹੈ । ਅਰਬੀ ਵਿਚ ਨਸ਼ਾਸਤਾ ਅਤੇ ਪ੍ਰੋਟੀਨ ਆਲੂ ਨਾਲੋਂ ਵਧੀਕ ਹੁੰਦੇ ਹਨ ਅਤੇ ਲੇਸ ਵੀ ਹੁੰਦੀ ਹੈ ਜੋ ਰਿੰਨ੍ਹਣ ਨਾਲ ਵਧ ਜਾਂਦੀ ਹੈ । ਨਸ਼ਾਸਤੇ ਦੇ ਕਣ ਅਤਿ ਮਹੀਨ ਹੋਣ ਕਰਕੇ ਇਹ ਸੌਖੀ ਹਜ਼ਮ ਹੋ ਜਾਂਦੀ ਹੈ । ਆਹਾਰਕ ਬੂਟਿਆਂ ਵਿਚੋਂ ਅਰਬੀ ਦੇ ਨਸ਼ਾਸਤੇ ਦੇ ਕਣ ਸਭ ਤੋਂ ਮਹੀਨ ਹੁੰਦੇ ਹਨ । ਅਰਬੀ ਆਲੂ ਨਾਲੋਂ ਡੇਢ ਗੁਣਾ ਵਧੇਰੇ ਆਹਾਰ-ਪੁਸ਼ਟ ਹੈ । ਇਸ ਦੀ ਸਬਜ਼ੀ ਰਿੰਨ੍ਹ ਕੇ ਖਾਧੀ ਜਾਂਦੀ ਹੈ । ਕਈ ਲੋਕ ਇਸ ਦੇ ਕੋਮਲ ਪੱਤਿਆਂ ਅਤੇ ਉਨ੍ਹਾਂ

ਦੌਰਾਨ ਮਿਲਣ ਵਾਲੀਆਂ ਕਵਿਤਾਵਾਂ ਦਾ ਵਿਸ਼ਾ ਪਹਿਲੇ ਕਾਲ ਦੀਆਂ ਕਵਿਤਾਵਾਂ ਤੋਂ ਵੱਖਰਾ ਹੈ । ਇਸ ਵਿਚ ਇਸਲਾਮ ਦੇ ਵਿਰੋਧੀਆਂ ਦੀ ਨਿੰਦਾ ਕੀਤੀ ਗਈ ਹੈ ਅਤੇ ਹਜ਼ਰਤ ਮੁਹੰਮਦ ਸਾਹਿਬ ਤੇ ਇਸਲਾਮ ਦੀ ਵਡਿਆਈ ਕੀਤੀ ਗਈ ਹੈ ।

661 ਈ. ਵਿਚ ਉੱਮਈਆ ਬੰਸ ਦਾ ਰਾਜ ਦਮਿਸ਼ਕ ਵਿਚ ਕਾਇਮ ਹੋਣ ਉਪਰੰਤ ਕਈ ਰਾਜਸੀ ਧੜੇ ਬਣ ਗਏ ਅਤੇ ਕਵਿਤਾ ਨੂੰ ਰਾਜਸੀ ਹਥਿਆਰ ਦੇ ਤੌਰ ਤੇ ਵਰਤਿਆ ਜਾਣ ਲੱਗ ਪਿਆ । ਇਸ ਤੋਂ ਇਲਾਵਾ ਥੋੜ੍ਹੀ ਬਹੁਤ ਪ੍ਰੇਮ-ਪਿਆਰ ਦੀ ਕਵਿਤਾ ਵੀ ਲਿਖੀ ਗਈ ।

**(ਏ) ਅੱਬਾਸੀ-ਕਾਲ** (750 ਤੋਂ 1258 ਈ. ਤੱਕ) - ਇਹ ਕਾਲ ਹਰ ਪੱਖ ਤੋਂ ਇਸਲਾਮ ਦਾ ਸੁਨਹਿਰੀ ਕਾਲ ਕਹਾਉਣ ਦੇ ਯੋਗ ਹੈ । ਇਸ ਕਾਲ ਵਿਚ ਵਾਤਾਵਰਣ ਅਨੁਕੂਲ ਹੋਣ ਕਾਰਨ, ਕਵਿਤਾ ਦੇ ਖੇਤਰ ਵਿਚ ਉੱਨਤੀ ਹੋਈ । ਵੱਡੇ ਵੱਡੇ ਕਵੀਆਂ ਵਿਚ ਅਬੂ ਤੱਮਾਮ (ਮ੍ਰਿਤੂ 845-46 ਈ.), ਬੁਹੁਤੁਰੀ (821-897 ਈ.) ਅਤੇ ਅਲਮਤਨਬੀ (915-965 ਈ.) ਦੇ ਨਾਂ ਲਏ ਜਾ ਸਕਦੇ ਹਨ । ਜੇ ਇਕ ਪਾਸੇ ਇਸ਼ਕੀਆ ਕਵਿਤਾ ਲਿਖੀ ਜਾਂਦੀ ਰਹੀ ਤਾਂ ਦੂਜੇ ਪਾਸੇ ਅਧਿਆਤਮਕ ਕਵਿਤਾ ਵੀ ਲਿਖੀ ਗਈ ।

ਸਪੇਨ ਵਿਚ ਵੀ ਕੁਝ ਅਰਬੀ ਕਵਿਤਾ ਲਿਖੀ ਗਈ । ਇਥੇ ਲੱਗਭਗ 800 ਵਰ੍ਹੇ ਮੁਸਲਮਾਨਾਂ ਦੀ ਹਕੂਮਤ ਰਹੀ । ਉਥੋਂ ਦੇ ਉੱਘੇ ਕਵੀਆਂ ਵਿਚ ਇਬਨਿਹਾਨੀ ਅਤੇ ਇਬਨਿ ਜ਼ੈਦੂਨ ਦੇ ਨਾਂ ਲਏ ਜਾ ਸਕਦੇ ਹਨ ।

ਇਸ ਕਾਲ ਦੌਰਾਨ ਅਰਬ ਵਿਚ ਗੱਦ ਦੇ ਖੇਤਰ ਵਿਚ ਵੀ ਬਹੁਤ ਉੱਨਤੀ ਹੋਈ । ਸ਼ੁਰੂ ਸ਼ੁਰੂ ਵਿਚ ਇਬਨੁਲ ਮੁਕੱਫ਼ਾ (ਮੌਤ 756-57 ਈ.) ਨੇ ਪਹਿਲਵੀ ਦੀਆਂ ਕੁਝ ਪੁਸਤਕਾਂ ਦਾ ਅਨੁਵਾਦ ਕੀਤਾ । ਇਨ੍ਹਾਂ ਵਿਚੋਂ ਕਲੀਲਾ ਵ ਦਿਮਨਾ (ਮੂਲ ਸੰਸਕ੍ਰਿਤ ਪੰਚਤੰਤਰ) ਬਹੁਤ ਪ੍ਰਸਿੱਧ ਹੈ । ਲੋਕ-ਕਹਾਣੀਆਂ ਵੀ ਇਕੱਠੀਆਂ ਕਰਕੇ ਉਨ੍ਹਾਂ ਨੂੰ ਕਿਤਾਬੀ ਰੂਪ ਦਿੱਤਾ ਗਿਆ ।

ਇਸ ਕਾਲ ਦੇ ਸਾਹਿਤਕ ਲੇਖਾਂ ਵਿਚ ਨਸਰਿ ਮੁਕੱਫ਼ਾ (ਤੁਕਾਂਤ-ਗੱਦ) ਵੀ ਕਾਫ਼ੀ ਪ੍ਰਚੱਲਤ ਹੋਈ ਅਤੇ ਇਸ ਦੀ ਮਹੱਤਤਾ ਇੰਨੀ ਜ਼ਿਆਦਾ ਵੱਧ ਗਈ ਕਿ ਇਸ ਨੂੰ ਉੱਚ ਕੋਟੀ ਦੀ ਗੱਦ ਦਾ ਲਾਜ਼ਮੀ ਹਿੱਸਾ ਮੰਨਿਆ ਜਾਣ ਲੱਗ ਪਿਆ ।

ਉਕਤ ਤੋਂ ਇਲਾਵਾ ਤਫਸੀਰ (ਕੁਰਾਨ ਦੀ ਵਿਆਖਿਆ), ਹਦੀਸ (ਧਾਰਮਕ ਕਾਨੂੰਨ), ਇਤਿਹਾਸ, ਨਿਰੁਕਤੀ ਆਦਿ ਦੇ ਖੇਤਰ ਵਿਚ ਵੀ ਕਾਫ਼ੀ ਕੰਮ ਹੋਇਆ ।

**(ਸ) ਮੁਸਲਮਾਨਾਂ ਅਤੇ ਤੁਰਕਾਂ ਦਾ ਰਾਜ-ਕਾਲ** (1258 ਤੋਂ 1798 ਈ. ਤੱਕ) – ਹਲਾਕੂ ਦੇ ਹੱਥੋਂ ਬਗ਼ਦਾਦ ਦੀ ਜਿੱਤ (1258 ਈ.) ਪਿੱਛੋਂ ਅਰਬਾਂ ਦੀ ਹਕੂਮਤ ਖ਼ਤਮ ਹੋ ਗਈ । ਇਸ ਦੌਰਾਨ ਸਾਹਿਤ ਦੇ ਖੇਤਰ ਵਿਚ ਕੋਈ ਵਿਸ਼ੇਸ਼ ਉੱਨਤੀ ਨਹੀਂ ਹੋਈ । ਬੂ-ਬਸੀਰੀ (1212-1296 ਈ.) ਦੁਆਰਾ ਹਜ਼ਰਤ ਮੁਹੰਮਦ ਸਾਹਿਬ ਦੀ ਪ੍ਰਸ਼ੰਸਾ ਵਿਚ ਲਿਖਿਆ ਗਿਆ ਕਸੀਦਾ ਵਿਸ਼ੇਸ਼ ਤੌਰ ਤੇ ਪ੍ਰਸਿੱਧ ਹੈ । ਇਸ ਕਾਲ ਦਾ ਸਭ ਤੋਂ ਵੱਡਾ ਕਵੀ ਸਫ਼ੀ-ਉੱਦੀਨ ਹਿਲੀ (1278-1350 ਈ.) ਸੀ। ਇਸ ਤੋਂ ਇਲਾਵਾ ਇਬਨਿਮਨਜ਼ੂਰ (ਮੌਤ 1311 ਈ.) ਦਾ ਨਾਂ ਵੀ ਪ੍ਰਸਿੱਧ ਹੈ, ਜੋ ਵਿਆਕਰਣ, ਨਿਰੁਕਤੀ ਆਦਿ ਦਾ ਬਹੁਤ ਵੱਡਾ ਵਿਦਵਾਨ ਹੋਇਆ ਹੈ । 'ਲਿਸਾਨੁਰਬਅਲ' ਉਸਦੀ ਮਹਾਨ ਰਚਨਾ ਹੈ।

**(ਹ) ਆਧੁਨਿਕ ਕਾਲ** (1798 ਤੋਂ ਲੈ ਕੇ ਹੁਣ ਤੱਕ) - ਇਹ ਅਰਬੀ ਸਾਹਿਤ ਦੇ ਮੁੜ ਸੁਰਜੀਤ ਹੋਣ ਦਾ ਸਮਾਂ ਹੈ, ਜੋ ਮਿਸਰ ਉਪਰ ਨੈਪੋਲੀਅਨ ਦੇ ਹਮਲੇ ਨਾਲ ਸ਼ੁਰੂ ਹੁੰਦਾ ਹੈ । ਇਸ ਸਮੇਂ ਦੌਰਾਨ ਕੁਝ ਅਜਿਹੇ ਹਾਲਾਤ ਪੈਦਾ ਹੋਏ ਕਿ ਅਰਬੀ ਸਾਹਿਤ ਵਿਚ ਜੀਵਨ ਦੀ ਇਕ ਨਵੀਂ ਲਹਿਰ ਦੌੜ ਗਈ । ਪੱਛਮੀ ਸਭਿਆਚਾਰ ਅਤੇ ਸਭਿਅਤਾ ਨੇ ਅਰਬੀ ਸੰਸਾਰ ਉੱਤੇ ਬਹੁਤ ਅਸਰ ਪਾਇਆ । ਇਸ ਨਾਲ ਅਰਬੀ ਸਾਹਿਤ ਵਿਚ ਭਾਰੀ ਤਬਦੀਲੀਆਂ ਹੋਈਆਂ । ਹੁਣ ਸ਼ਬਦਾਂ ਦੇ ਚਮਤਕਾਰਾਂ ਦੀ ਥਾਂ ਬਿਆਨ ਉਪਰ ਵਧੇਰੇ ਜ਼ੋਰ ਦਿੱਤਾ ਜਾਣ ਲੱਗ ਪਿਆ । ਕੌਮੀ ਗੀਤ ਅਤੇ ਰਾਜਨੀਤਿਕ ਕਵਿਤਾਵਾਂ ਲਿਖੀਆਂ ਗਈਆਂ । ਦੂਜੀਆਂ ਬੋਲੀਆਂ ਦੀਆਂ ਕਵਿਤਾਵਾਂ ਦੇ ਅਰਬੀ ਵਿਚ ਅਨੁਵਾਦ ਵੀ ਕੀਤੇ ਜਾਣ ਲੱਗ ਪਏ। ਕਵਿਤਾ ਦੇ ਵਜ਼ਨ ਤੇ ਛੰਦ ਬਦਲ ਗਏ, ਖੁੱਲ੍ਹੀਆਂ ਕਵਿਤਾਵਾਂ ਵੀ ਲਿਖੀਆਂ ਗਈਆਂ । ਇਸ ਸਮੇਂ ਦੇ ਪ੍ਰਸਿੱਧ ਕਵੀਆਂ ਵਿਚ ਅਲਬਾਰੂਦੀ (1839-1904 ਈ.), ਹਾਫ਼ਿਜ਼ ਇਬਰਾਹੀਮ (1871-1932 ਈ.), ਸੌਕੀ (1869-1932 ਈ.), ਖ਼ਲੀਲ ਮਤਰਾਨ (1871-1949 ਈ.), ਅਬੂਸ਼ਾਦੀ (1892-1955 ਈ.) ਅਤੇ ਬਬੱਦੂ ਰਹਿਮਾਨ ਸਿਦਕੀ (1867-1936 ਈ.) ਆਦਿ ਦੇ ਨਾਂ ਲਏ ਜਾ ਸਕਦੇ ਹਨ ।

ਇਸ ਕਾਲ ਵਿਚ ਵਾਰਤਕ ਵਿਚ ਵੀ ਬਹੁਤ ਉੱਨਤੀ ਹੋਈ । ਨਾਵਲ, ਨਾਟਕ, ਨਿੱਕੀ ਕਹਾਣੀ ਆਦਿ ਦੇ ਖੇਤਰ ਵਿਚ ਕਾਫ਼ੀ ਕੰਮ ਹੋਇਆ । ਮਾਰੂਨ ਨੱਕਾਸ਼ (1817-55 ਈ.) ਨੇ ਅਰਬੀ ਸਾਹਿਤ ਵਿਚ ਨਾਟਕ ਲਿਖਣ ਵਿਚ ਪਹਿਲ ਕੀਤੀ ਸੀ । ਸਾਹਿਤ ਦੇ ਹੋਰ ਅੰਗਾਂ ਦੇ ਮੁਕਾਬਲੇ ਨਾਟਕ ਵਧੇਰੇ ਉੱਨਤੀ ਕਰ ਗਿਆ । ਉੱਚ-ਕੋਟੀ ਦੇ ਸਾਹਿਤਕਾਰਾਂ ਵਿਚ ਦੋ ਨਾਂ ਵਿਸ਼ੇਸ਼ ਤੌਰ ਤੇ ਪ੍ਰਸਿੱਧ ਹਨ, ਅਲਮਨਫਲੂਤੀ (1887-1924 ਈ.) ਅਤੇ ਖ਼ਲੀਲ ਜਿਬਰਾਨ (1833-1931 ਈ.), ਇਸ ਸਮੇਂ ਦਾ ਸਭ ਤੋਂ ਵੱਡਾ ਲੇਖਕ ਨਿਰਸੰਦੇਹ ਮੁਸਤਫ਼ਾ ਸਾਦਿਕ ਰਾਫ਼ਿਈ (1880-1937 ਈ.) ਹੈ ।

ਆਲੋਚਨਾ ਦੇ ਖੇਤਰ ਵਿਚ ਵੀ ਕਾਫ਼ੀ ਕੰਮ ਹੋਇਆ । ਅੱਜਕੱਲ੍ਹ ਦੇ ਆਲੋਚਕਾਂ ਵਿਚ ਦੋ ਧੜੇ ਮਿਲਦੇ ਹਨ , ਇਕ ਪੁਰਾਣੀ ਸ਼ੈਲੀ ਦਾ ਪੱਖ ਪੂਰਦਾ ਹੈ ਅਤੇ ਦੂਜਾ ਨਵੀਂ ਸ਼ੈਲੀ ਦਾ । ਅਰਬੀ ਸਾਹਿਤ ਨਵੀਆਂ ਲੀਹਾਂ ਤੇ ਚੱਲ ਕੇ ਉੱਨਤੀ ਕਰਦਾ ਹੋਇਆ ਅੱਗੇ ਵੱਧ ਰਿਹਾ ਹੈ ।

**ਸਭਿਆਚਾਰ** – ਅਰਬ ਦੇਸ਼ ਦੱਖਣ-ਪੱਛਮੀ ਏਸ਼ੀਆ ਦਾ ਸਭ ਤੋਂ ਵੱਡਾ ਜਜ਼ੀਰਾ ਹੈ । ਇਥੋਂ ਦੇ ਵਾਸੀਆਂ ਨੂੰ ਅਰਬ ਕਿਹਾ ਜਾਂਦਾ ਹੈ । ਇਹ ਸਾਮੀ ਨਸਲ ਵਿੱਚੋਂ ਹਨ । ਅਰਬਾਂ ਦੇ ਸਭਿਆਚਾਰ ਨੂੰ ਦੋ ਸਮਿਆਂ ਵਿਚ ਵੰਡਿਆ ਜਾਂਦਾ ਹੈ, ਇਕ ਇਸਲਾਮ ਤੋਂ ਪਹਿਲਾਂ ਦਾ ਤੇ ਦੂਜਾ ਇਸਲਾਮ ਤੋਂ ਮਗਰੋਂ ਦਾ। ਪਹਿਲਾ 610 ਈ. ਤੋਂ ਪਹਿਲਾਂ ਦਾ ਹੈ ਅਤੇ ਦੂਜਾ ਉਸ ਤੋਂ ਪਿਛੋਂ ਦਾ, 610 ਈ. ਵਿਚ ਹਜ਼ਰਤ ਮੁਹੰਮਦ ਸਾਹਿਬ ਨੂੰ ਨਬੀ ਹੋਣ ਦਾ ਸਨਮਾਨ ਮਿਲਿਆ ਸੀ। ਇਸ ਵਰ੍ਹੇ ਤੋਂ ਅਰਬ ਦੇ ਲੋਕਾਂ ਦੇ ਜੀਵਨ ਵਿਚ ਭਾਰੀ ਤਬਦੀਲੀਆਂ ਆਈਆਂ ।

ਜਿਥੋਂ ਤੱਕ ਦੱਖਣੀ ਅਰਬ ਦੀ ਪੁਰਾਣੀ ਸਭਿਅਤਾ ਦਾ ਸਬੰਧ ਹੈ, ਸਾਬੀ ਲੋਕ ਸਭ ਤੋਂ ਪਹਿਲੇ ਅਰਬ ਸਨ ਜਿਹੜੇ ਸੱਭਿਅਤਾ ਦੇ ਘੇਰੇ ਵਿਚ ਆਏ। ਇਨ੍ਹਾਂ ਦਾ ਦੇਸ਼ ਯਮਨ ਸੀ ਅਤੇ ਪੇਸ਼ਾ ਸਮੁੰਦਰੀ ਬੇੜੀਆਂ ਚਲਾਉਣਾ ਤੇ ਵਪਾਰ ਕਰਨਾ ਸੀ । ਇਹ ਆਮ ਤੌਰ ਤੇ ਦੇਸੀ ਵਸਤਾਂ, ਮਸਾਲਿਆਂ ਤੇ ਖੁਸ਼ਬੂਦਾਰ ਚੀਜ਼ਾਂ ਦਾ ਵਪਾਰ ਕਰਦੇ ਸਨ । ਇਸ ਤੋਂ ਇਲਾਵਾ ਇਹ ਫ਼ਰਾਂਸ ਦੀ ਖਾੜੀ ਦੇ ਮੋਤੀ, ਭਾਰਤ ਦੀਆਂ ਤਲਵਾਰਾਂ, ਕੱਪੜੇ, ਚੀਨ ਦਾ ਰੇਸ਼ਮ, ਦੰਦ, ਖੰਡ, ਸੋਨਾ ਆਦਿ ਪੂਰਬ ਤੋਂ ਪੱਛਮ ਦੀਆਂ ਮੰਡੀਆਂ ਵਿਚ ਲੈ ਕੇ ਜਾਂਦੇ ਸਨ। ਇਸ ਸਮੇਂ ਇਸ ਕੌਮ ਦਾ ਸਮੁੰਦਰੀ ਵਪਾਰ ਵਿਚ ਖ਼ਾਸ ਸਥਾਨ ਸੀ ।

ਦੀਆਂ ਡੰਡੀਆਂ ਦਾ ਸਾਗ ਰਿੰਨ੍ਹ ਕੇ ਖਾਂਦੇ ਹਨ । ਪੰਜਾਬ ਵਿਚ ਪੱਤਿਆਂ ਦੇ ਪਕੌੜੇ ਤਲੇ ਜਾਂਦੇ ਹਨ । ਪੱਤਿਆਂ ਅਤੇ ਡੰਡੀਆਂ ਦਾ ਰਸ ਖ਼ੂਨ ਬੰਦ ਕਰਨ ਅਤੇ ਦਸਤ ਰੋਕਣ ਲਈ ਵਰਤਿਆ ਜਾਂਦਾ ਹੈ ।

**ਅਰਬੀ ਸ਼ੈਲੀ** : ਇਹ ਉਸਾਰੀ, ਮੂਰਤੀ ਕਲਾ, ਚਿੱਤਰਕਲਾ, ਸੰਗੀਤ ਆਦਿ ਵਿਚ ਵਰਤੀ ਗਈ ਇਕ ਸ਼ੈਲੀ ਹੈ । ਇਸ ਦਾ ਨਾਂ ਅਰੇਬੈਸਕ ਇਸ ਕਾਰਨ ਪਿਆ ਕਿ ਇਸ ਦਾ ਸਬੰਧ ਅਰਬਾਂ, ਸੁਰਾਸ਼ਾਨਾਂ (Saracens) ਅਤੇ ਮੂਰਾਂ (Moors) ਅਰਥਾਤ ਸਪੇਨੀ ਅਰਬਾਂ ਦੀ ਕਲਾ ਨਾਲ ਹੈ । ਇਸਲਾਮ ਹਮੇਸ਼ਾਂ ਕਲਾ ਵਿਚ ਮਨੁੱਖਾਂ ਜਾਂ ਪਸ਼ੂਆਂ ਦੀਆਂ ਮੂਰਤੀਆਂ ਚਿਤਰਨ ਦਾ ਵਿਰੋਧੀ ਰਿਹਾ ਹੈ ਅਤੇ ਉਸ ਦੀ ਉਸਾਰੀ ਕਲਾ ਵਿਚ ਅਜਿਹੇ ਚਿੱਤਰ ਬਣਾਉਣਾ ਮਨ੍ਹਾ ਹੈ ਪਰ ਉਸਾਰੀ ਕਲਾ ਤੇ ਚਿੱਤਰ-ਕਲਾ ਨੂੰ ਉੱਨਤ ਕਰਨਾ ਇੰਨਾ ਜ਼ਰੂਰੀ ਹੁੰਦਾ ਹੈ ਕਿ ਇਸ ਸਬੰਧ ਵਿਚ ਇਸਲਾਮ ਨੂੰ ਪਸ਼ੂਆਂ ਤੇ ਮਨੁੱਖਾਂ ਦੀਆਂ ਸ਼ਕਲਾਂ ਦੀ ਥਾਂ ਬੇਲ ਬੂਟਿਆਂ ਅਤੇ ਜਿਉਮੈਟਰੀਕਲ ਲਕੀਰਾਂ ਦੇ ਬੱਝਵੇਂ ਚਿੱਤਰਾਂ ਨੂੰ ਪਰਵਾਨ ਕਰਨਾ ਪਿਆ । ਇਸੇ ਨੱਕਾਸ਼ੀ ਨੂੰ ਅਰਬੀ ਸ਼ੈਲੀ ਦਾ ਨਾਂ ਦਿੱਤਾ ਗਿਆ ਹੈ । ਇਮਾਰਤ ਤੋਂ ਛੁੱਟ ਇਸ ਸਜਾਵਟੀ ਸ਼ੈਲੀ ਦੀ ਵਰਤੋਂ ਪੁਸਤਕਾਂ ਦੇ ਹਾਸ਼ੀਆਂ ਆਦਿ ਲਈ ਸੁਤੰਤਰ ਰੂਪ ਵਿਚ ਤੇ ਕੂਫ਼ੀ ਅਖਰਾਂ ਨਾਲ ਹੋਈ ਹੈ ।

ਕਲਾ ਦੇ ਇਤਿਹਾਸ ਵਿਚ ਅਰਬੀ ਸ਼ੈਲੀ ਵਾਲਾ ਇਹ ਨਾਂ ਅਸਲ ਵਿਚ ਇਤਿਹਾਸਕ ਭੁੱਲ ਹੈ. ਕਿਉਂਕਿ ਅਰੇਬੈਸਕ ਸ਼ਬਦ ਦੀ ਵਰਤੋਂ ਅਰਬੀ ਕਲਾ ਨਾਲ ਸਬੰਧਤ ਸ਼ੈਲੀ ਤੋਂ ਬਹੁਤ ਪਹਿਲੇ ਸਮੇਂ ਦੀ ਕਲਾ ਲਈ ਹੋਣ ਲੱਗ ਪਈ ਸੀ । ਅਰਬੀ-ਸਰਾਸਾਨੀ-ਮੂਰੀ ਇਮਾਰਤਾਂ ਤੋਂ ਵੀ ਬਹੁਤ ਪੁਰਾਣੇ ਰੋਮਨ ਰਾਜ-ਮਹਿਲਾਂ ਅਤੇ ਪਹਿਲੀ ਸਦੀ ਈ. ਵਿਚ ਉੱਜੜੇ ਪੌਂਪੇਈ ਸ਼ਹਿਰ ਦੇ ਮਕਾਨਾਂ ਵਿਚ ਉਲੀਕੇ ਗਏ ਅੱਧ ਚਿੱਤਰਾਂ ਅਤੇ ਉਕਰਾਈਆਂ ਨੂੰ ਵੀ ਅਰਬੀ ਸ਼ੈਲੀ ਦਾ ਨਾਂ ਦਿੱਤਾ ਗਿਆ ਸੀ ।

ਸੰਗੀਤ ਵਿਚ ਪਹਿਲੋਂ-ਪਹਿਲ ਪਿਆਨੋ ਸਬੰਧੀ ਇਕ ਕਿਸਮ ਦੇ ਗੀਤ ਲਈ ਜਰਮਨ ਗੀਤਕਾਰ ਸ਼ੂਮਾਨ ਨੇ ਸ਼ਬਦ ਅਰੇਬੈਸਕ ਦੀ ਵਰਤੋਂ ਕੀਤੀ । ਫਿਰ ਇਹ ਸ਼ਬਦ ਗਾਏ ਜਾਣ ਵਾਲੇ ਵਿਸ਼ੇ ਸਬੰਧੀ



**ਅਰੇਬੈਸਕ ਨਾਚ ਦਾ ਇਕ ਪੋਜ਼**

ਵਰਤਿਆ ਜਾਣ ਲੱਗ ਪਿਆ। ਨਾਚ ਵਿਚ ਵੀ ਇਕ ਵਿਸ਼ੇਸ਼ ਅਦਾ ਨੂੰ ਇਹ ਸ਼ਬਦ ਪਰਗਟ ਕਰਦਾ ਹੈ । ਇਸ ਪੋਜ਼ ਵਿਚ ਨਿਰਤਕਾਰ ਇਕ ਪੈਰ ਉੱਤੇ ਖੜਾ ਹੋ ਕੇ ਸਾਰੇ ਸਰੀਰ ਦਾ ਭਾਰ ਉਸੇ ਪੈਰ ਉੱਤੇ ਹੀ ਪਾਉਂਦਾ ਹੈ। ਫਿਰ ਇਕ ਬਾਂਹ ਪਿੱਛੇ ਫੈਲਾ ਕੇ ਪੈਰ ਦੇ ਸਮਾਂਤਰ ਦੂਜੀ ਬਾਂਹ ਨੂੰ ਅੱਗੇ ਫੈਲਾ ਦਿੰਦਾ ਹੈ ।

**ਅਰਬੀ ਭਾਸ਼ਾ ਅਤੇ ਸਾਹਿਤ** : **ਭਾਸ਼ਾ** - ਮੁਸਲਮਾਨਾਂ ਦੀ ਧਰਮ-ਪੁਸਤਕ ਕੁਰਾਨ ਦੀ ਭਾਸ਼ਾ ਅਰਬੀ ਹੈ । ਇਹ ਸੰਸਾਰ ਦੀਆਂ ਪੁਰਾਣੀਆਂ ਭਾਸ਼ਾਵਾਂ ਵਿਚੋਂ ਇਕ ਹੈ । ਸੰਸਾਰ ਵਿਚ ਜਿੱਥੇ ਕਿਤੇ ਵੀ ਮੁਸਲਮਾਨ ਵਸਦੇ ਹਨ, ਉਥੇ ਕੁਝ ਨਾ ਕੁਝ ਇਹ ਭਾਸ਼ਾ ਸਮਝੀ ਹੀ ਜਾਂਦੀ ਹੈ । ਸ਼ਰ੍ਹਾ, ਇਸਲਾਮੀ ਫ਼ਿਲਾਸਫ਼ੀ ਅਤੇ ਵਿਗਿਆਨ ਦੀ ਭਾਸ਼ਾ ਵੀ ਅਰਬੀ ਹੈ । ਮੱਧ-ਯੁੱਗ ਵਿਚ ਉਦੋਂ ਸੰਸਾਰ ਦੇ ਹਿੱਸਿਆਂ ਵਿਚ ਅਰਬ ਵਪਾਰੀਆਂ ਦਾ ਆਉਣਾ ਜਾਣਾ ਰਹਿੰਦਾ ਸੀ। ਇਸ ਤਰ੍ਹਾਂ ਅਰਬੀ ਭਾਸ਼ਾ ਦੀ ਮਹੱਤਤਾ ਕਾਫ਼ੀ ਵੱਧ ਗਈ ਸੀ ।

ਅਰਬੀ ਭਾਸ਼ਾ ਦਾ ਜਨਮ ਅਜੋਕੇ ਅਰਬ ਦੇਸ਼ ਵਿਚ ਹੋਇਆ। ਅਰਬੀ, ਸਾਮੀ ਭਾਸ਼ਾਵਾਂ ਦੇ ਪਰਿਵਾਰ ਵਿਚੋਂ ਹੈ । ਇਹ ਭਾਸ਼ਾ ਬਾਬਿਲੀ, ਇਬਰਾਨੀ, ਫ਼ਿਨੀਕੀ, ਹਬਸ਼ੀ, ਨਬਤੀ, ਸਾਬੀ, ਹਿਮੈਰੀ ਆਦਿ ਭਾਸ਼ਾਵਾਂ ਨਾਲ ਮਿਲਦੀ-ਜੁਲਦੀ ਹੈ ।

ਅਰਬੀ ਦਾ ਮੂਲ ਰੂਪ ਸਾਨੂੰ ਇਸਲਾਮ ਤੋਂ ਪਹਿਲਾਂ ਦੀਆਂ ਕਵਿਤਾਵਾਂ ਵਿੱਚੋਂ ਮਿਲਦਾ ਹੈ । ਅੱਠਵੀਂ ਸਦੀ ਤੋਂ ਲੈ ਕੇ ਤੇਰ੍ਹਵੀਂ ਸਦੀ ਤੱਕ ਅਰਬੀ ਦਾ ਸਾਰੇ ਸੰਸਾਰ ਭਰ ਵਿਚ ਬੋਲ-ਬਾਲਾ ਸੀ । ਅਰਬ ਲੋਕ ਜਿੱਥੇ ਜਿੱਥੇ ਗਏ ਅਤੇ ਜਿਨ੍ਹਾਂ ਜਿਨ੍ਹਾਂ ਦੇਸ਼ਾਂ ਨੂੰ ਉਨ੍ਹਾਂ ਫਤਹਿ ਕੀਤਾ, ਉਥੇ ਉਥੇ ਅਰਬੀ ਦਾ ਬੜਾ ਪ੍ਰਚਾਰ ਹੋਇਆ ।

ਅਜੋਕੀ ਅਰਬੀ ਦਾ ਵਿਕਾਸ ਨੈਪੋਲੀਅਨ ਦੀਆਂ ਜਿੱਤਾਂ ਪਿਛੋਂ ਸ਼ੁਰੂ ਹੋਇਆ । ਨੈਪੋਲੀਅਨ ਦੀਆਂ ਜਿੱਤਾਂ ਕਾਰਨ ਅਰਬ ਦੇ ਲੋਕਾਂ ਦਾ ਯੂਰਪ ਦੇ ਲੋਕਾਂ ਨਾਲ ਮੇਲ ਜੋਲ ਖ਼ਾਸ ਤੌਰ ਤੇ ਹੋਇਆ । ਇਸ ਨਾਲ ਅਰਬੀ ਭਾਸ਼ਾ ਵਿਚ ਨਵੇਂ ਨਵੇਂ ਸ਼ਬਦ ਆ ਰਲੇ ਅਤੇ ਅਰਬੀ ਭਾਸ਼ਾ ਉਸ ਰੂਪ ਵਿਚ ਪਹੁੰਚੀ ਜਿਸ ਰੂਪ ਵਿਚ ਇਸ ਨੂੰ ਅਸੀਂ ਅੱਜ ਵੇਖਦੇ ਹਾਂ ।

ਇਸ ਦੇ ਤਿੰਨ ਰੂਪ ਮਿਥੇ ਜਾ ਸਕਦੇ ਹਨ – (1) ਪ੍ਰਾਚੀਨ ਅਰਬੀ (2) ਸਾਹਿਤਿਕ ਅਰਬੀ ਤੇ (3) ਬੋਲ-ਚਾਲ ਦੀ ਅਰਬੀ । ਬੋਲ-ਚਾਲ ਦੀ ਅਰਬੀ ਦੇ ਅੱਗੋਂ ਦੋ ਭਾਗ ਕੀਤੇ ਜਾ ਸਕਦੇ ਹਨ :- ਪੂਰਬੀ ਤੇ ਪੱਛਮੀ। ਪਹਿਲਾਂ ਅਰਬੀ ਅਰਾਮੀ ਲਿਪੀ ਵਿਚ ਲਿਖੀ ਜਾਂਦੀ ਸੀ ਪਰ ਹੁਣ ਅਰਬੀ ਗੋਲ ਅੱਖਰਾਂ ਵਾਲੀ ਨਸਖ ਲਿਪੀ ਵਿਚ ਲਿਖੀ ਜਾਂਦੀ ਹੈ। ਇਸ ਲਿਪੀ ਵਿਚ 28 ਅੱਖਰ ਹੁੰਦੇ ਹਨ ਜਿਨ੍ਹਾਂ ਵਿਚ ਕੇਵਲ ਤਿੰਨ ਸ੍ਵਰ ਅਤੇ ਬਾਕੀ ਵਿਅੰਜਨ ਹਨ। ਇਰਾਕ ਵਿਚ ਬਸਰਾ ਅਤੇ ਕੂਫਾ ਅਰਬੀ ਭਾਸ਼ਾ ਤੇ ਸਾਹਿਤ ਦੇ ਵੱਡੇ ਕੇਂਦਰ ਰਹੇ ਹਨ ।

**ਅਰਬੀ ਸਾਹਿਤ** – ਇਸ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਇਸ ਦੀ ਪੁਰਾਤਨਤਾ ਹੈ । ਇਸ ਨੇ ਕਦੀ ਉੱਨਤੀ ਦੇ ਸ਼ਿਖ਼ਰ ਨੂੰ ਛੋਹਿਆ ਅਤੇ ਕਦੀ ਢਹਿੰਦੀਆਂ ਕਲਾਂ ਵਿਚ ਗਿਆ । ਇਸ ਦੀ ਕਾਲ-ਵੰਡ ਨਿਮਨ ਅਨੁਸਾਰ ਕੀਤੀ ਜਾ ਸਕਦੀ ਹੈ:-

**(ੳ) ਪੂਰਵ-ਪੈਗੰਬਰ-ਕਾਲ** (622 ਈ. ਤੱਕ) - ਇਹ ਗ਼ੈਰਇਸਲਾਮੀ ਸਭਿਅਤਾ ਦਾ ਕਾਲ ਹੈ । ਇਸ ਕਾਲ ਨੂੰ ਕਵਿਤਾ ਦਾ ਕਾਲ ਕਹਿਣਾ ਯੋਗ ਹੈ ਕਿਉਂਕਿ ਇਸ ਯੁਗ ਵਿਚ ਕਵਿਤਾ ਹੀ ਜ਼ੋਰਾਂ ਤੇ ਸੀ । ਕਵੀ ਹੀ ਵੱਡੇ-ਵਡੇਰਿਆਂ ਦੇ ਕਾਰਨਾਮਿਆਂ ਨੂੰ ਸੰਭਾਲ ਕੇ ਰੱਖਦਾ ਸੀ । ਇਹ ਕਵਿਤਾ ਆਮ ਤੌਰ ਤੇ ਕਸੀਦੇ ਦੀ ਸ਼ਕਲ ਵਿਚ ਹੁੰਦੀ ਸੀ । ਇਹ ਕਵਿਤਾ ਸੀਨਾ-ਬਸੀਨਾ ਚਲੀ ਆਉਂਦੀ ਸੀ ਅਤੇ ਛਪਾਈ ਦਾ ਕੋਈ ਪ੍ਰਬੰਧ ਨਹੀਂ ਸੀ।

**(ਅ) ਪੈਗੰਬਰ-ਕਾਲ** – (622 ਤੋਂ 750 ਈ. ਤੱਕ) - ਸੰਨ 622 ਤੋਂ ਜਦੋਂ ਕਿ ਮੁਹੰਮਦ ਸਾਹਿਬ ਮੱਕੇ ਨੂੰ ਛੱਡ ਕੇ ਮਦੀਨੇ ਚਲੇ ਗਏ, ਅਰਬੀ ਦੇ ਸਾਹਿਤ ਦਾ ਇਕ ਨਵਾਂ ਯੁੱਗ ਸ਼ੁਰੂ ਹੁੰਦਾ ਹੈ । ਇਸ

ਮੱਧ ਅਰਬ ਦੇ ਵਸਨੀਕਾਂ ਦਾ ਜੀਵਨ ਬੱਦੂਆਂ ਵਰਗਾ ਸੀ । ਇਸੇ ਕਾਰਨ ਲੜਾਈ ਝਗੜੇ ਬਹੁਤ ਰਹਿੰਦੇ ਸਨ । ਬੱਦੂ ਬੁੱਤਾਂ ਦੀ ਪੂਜਾ ਕਰਦੇ ਸਨ । ਯਸ਼ਰਬ ਵਿਚ ਕੁਝ ਯਹੂਦੀ ਵੀ ਸਨ । ਮੱਕੇ ਵਿਚ ਕਾਅਬਾ ਸੀ, ਜਿਹੜਾ ਜਾਹਿਲੀਅਤ ਦੇ ਸਮੇਂ ਅਰਬਾਂ ਦੇ ਧਾਰਮਿਕ ਵਿਸ਼ਵਾਸਾਂ ਦਾ ਸੋਮਾ ਸੀ ।

ਉੱਤਰੀ ਅਰਬ ਦੇ ਲੋਕ ਵਪਾਰ ਕਰਦੇ ਸਨ । ਉਹ ਉਸਾਰੀ-ਕਲਾ ਦੇ ਵੀ ਮਾਹਿਰ ਸਨ ਅਤੇ ਇਨ੍ਹਾਂ ਨੇ ਪਹਾੜਾਂ ਨੂੰ ਕੱਟ ਕੇ ਵਧੀਆ ਕਿਸਮ ਦੇ ਮਕਾਨ ਬਣਾਏ ।

ਇਸਲਾਮੀ ਸੱਭਿਅਤਾ 610 ਈ. ਵਿਚ ਆਰੰਭ ਹੁੰਦੀ ਹੈ । ਇਸ ਸਾਲ ਹਜ਼ਰਤ ਮੁਹੰਮਦ ਸਾਹਿਬ ਨੇ ਇਕ ਨਵੇਂ ਧਰਮ, ਨਵੇਂ ਸਮਾਜ ਤੇ ਨਵੀਂ ਸਭਿਅਤਾ ਦੀ ਨੀਂਹ ਰੱਖੀ । ਜਦੋਂ ਉਹ 622 ਈ. ਵਿਚ ਮੱਕੇ ਤੋਂ ਹਿਜਰਤ ਕਰਕੇ ਮਦੀਨੇ ਗਏ, ਉਦੋਂ ਉਥੇ ਇਕ ਨਵੀਂ ਕਿਸਮ ਦੀ ਹਕੂਮਤ ਕਾਇਮ ਕੀਤੀ । ਇਸ ਨਵੇਂ ਧਰਮ ਦੀ ਮੁਢਲੀ ਸਿੱਖਿਆ ਦਾ ਸੋਮਾ ਕੁਰਾਨ ਹੈ । ਜਾਹਿਲੀਅਤ ਦੇ ਸਮੇਂ ਸਮਾਜ ਵਿਚ ਸਿਰਫ਼ ਲਹੂ ਦੇ ਰਿਸ਼ਤੇ ਜਾਤੀ ਤੇ ਹਰੇਕ ਵਿਅਕਤੀ ਨੂੰ ਇਕ ਦੂਸਰੇ ਨਾਲ ਜੋੜਦੇ ਸਨ ਪਰ ਹੁਣ ਧਰਮ ਦੇ ਨਾਤੇ ਉਹ ਇਕ ਦੂਜੇ ਨੂੰ ਭਾਈ ਸਮਝਣ ਲੱਗ ਪਏ ।

**ਅਰਬੀ ਦਰਸ਼ਨ** — ਅਰਬੀ ਦਰਸ਼ਨ ਦੇ ਵਿਕਾਸ ਦੇ ਚਾਰ ਪੜਾਅ ਹਨ- (1) ਅਨੁਵਾਦ ਦਾ ਦੌਰ ਅਰਥਾਤ ਉਹ ਸਮਾਂ ਜਿਸ ਵਿਚ ਭਾਰਤੀ, ਸ਼ਾਮੀ ਅਤੇ ਮੁਸਲਮਾਨ ਵਿਦਵਾਨਾਂ ਨੇ ਵਿਆਖਿਆਵਾਂ ਲਿਖੀਆਂ ਅਤੇ ਅਨੁਵਾਦ ਕੀਤਾ, (2) ਤਰਕਵਾਦੀ ਦੌਰ, (3) ਧਰਮ ਤੇ ਤਰਕ ਪ੍ਰਧਾਨ ਦੌਰ, (4) ਨਿਰੋਲ ਦਾਰਸ਼ਨਿਕ ਦੌਰ ।

**1. ਅਨੁਵਾਦ ਦਾ ਦੌਰ** – ਜਦੋਂ ਅਰਬਾਂ ਦਾ ਸ਼ਾਮ ਤੇ ਭਾਰਤ ਦੇ ਕੁਝ ਇਲਾਕੇ ਉਪਰ ਕਬਜ਼ਾ ਹੋ ਗਿਆ ਤਾਂ ਉਨ੍ਹਾਂ ਨੂੰ ਉਹ ਯੂਨਾਨੀ ਤੇ ਭਾਰਤੀ ਕਿਤਾਬਾਂ ਪੜ੍ਹਨ ਦਾ ਅਵਸਰ ਮਿਲਿਆ ਜਿਨ੍ਹਾਂ ਦਾ ਸ਼ਾਮ ਦੇਸ਼ ਦੇ ਵਸਨੀਕਾਂ ਵੱਲੋਂ ਸਾਮੀ ਜਾਂ ਅਰਬੀ ਵਿਚ ਅਨੁਵਾਦ ਹੋ ਚੁਕਿਆ ਸੀ । ਇਸ ਤਰ੍ਹਾਂ ਅਰਬੀ ਵਿਚਾਰਧਾਰਾ ਉਤੇ ਯੂਨਾਨੀ ਅਤੇ ਭਾਰਤੀ ਪ੍ਰਭਾਵ ਪਏ ।

ਨੌਵੀਂ ਸਦੀ ਵਿਚ ਭਾਰਤੀ ਪੁਸਤਕਾਂ, ਵਧੇਰੇ ਕਰਕੇ ਚਿਕਿਤਸਾ ਸਬੰਧੀ ਪੁਸਤਕਾਂ ਦੇ ਅਨੁਵਾਦ ਹੋਏ । ਨਾਲੋ ਨਾਲ ਫ਼ਲਸਫੇ ਦੀਆਂ ਪੁਸਤਕਾਂ ਦੇ ਅਨੁਵਾਦ ਵੀ ਹੁੰਦੇ ਰਹੇ । ਦਸਵੀਂ ਸਦੀ ਵਿਚ ਵੀ ਭਾਰਤੀ ਪੁਸਤਕਾਂ ਦੇ ਅਨੁਵਾਦ ਦਾ ਕੰਮ ਚਾਲੂ ਰਿਹਾ । ਇਸ ਸਮੇਂ ਦੇ ਪ੍ਰਸਿੱਧ ਉਲਥਾਕਾਰਾਂ ਵਿਚੋਂ ਅਬੁਲ ਬਸ਼ਰਮਤਾ ਬਿਨ ਯੂਨਸ (939 ਈ.), ਅਬੂ ਜ਼ਕਰੀਆ ਯਹੀਆ ਬਿਨ-ਅਲਮੰਤਿਕੀ (974 ਈ. ) ਆਦਿ ਦੇ ਨਾਂ ਲਏ ਜਾ ਸਕਦੇ ਹਨ ।

**2. ਮੁਅਤਜ਼ਲਾ ਜਾਂ ਤਰਕਵਾਦੀ ਦੌਰ** – ਇਸਲਾਮ ਵਿਚ ਸਭ ਤੋਂ ਪਹਿਲਾਂ ਵਿਚਾਰ ਵਟਾਂਦਰਾ ਪਰਮਾਰਥਕ ਕਿਸਮ ਦਾ ਸੀ । ਬਸਰੇ ਵਿਚ ਉਸ ਸਮੇਂ ਭਾਰਤੀ ਵਿੱਦਿਆ ਦਾ ਇਕ ਬਹੁਤ ਵੱਡਾ ਕੇਂਦਰ ਸੀ । ਮੁਅਤਜ਼ਲਾ ਨਾਂ ਉਨ੍ਹਾਂ ਲੋਕਾਂ ਦੀ ਵਿਚਾਰਧਾਰਾ ਨੂੰ ਦਿੱਤਾ ਗਿਆ, ਜੋ ਆਮ ਇਸਲਾਮੀ ਵਿਚਾਰਧਾਰਾ ਤੋਂ ਵੱਖ ਵਿਚਾਰਧਾਰਾ ਦੇ ਸਨ । ਇਨ੍ਹਾਂ ਤੇ ਸਿੱਧੇ ਤੌਰ ਤੇ ਭਾਰਤੀ ਅਸਰ ਸੀ । 'ਮੁਅਤਜ਼ਲਾ' ਤਿੰਨ ਗੱਲਾਂ ਦੇ ਹਾਮੀ ਜਾਪਦੇ ਹਨ :—

1. ਕੁਰਾਨ ਮਨੁੱਖੀ ਰਚਨਾ ਹੈ ।
2. ਰੱਬ ਦਾ ਦਰਸ਼ਨ ਸੰਭਵ ਨਹੀਂ ।
3. ਅਸੀਂ ਆਪਣੇ ਚੰਗੇ ਮੰਦੇ ਕਰਮਾਂ ਦੇ ਆਪ ਹੀ ਜ਼ਿੰਮੇਵਾਰ ਹਾਂ ।

ਇਸ ਨੂੰ 'ਇਖ਼ਤਿਆਰ ਦਾ ਫ਼ਲਸਫ਼ਾ' ਕਹਿੰਦੇ ਹਨ । ਮੁਢਲੇ ਮੁਅਤਜ਼ਲਾ ਵਧੇਰੇ ਆਚਰਣ-ਨੀਤੀ ਅਤੇ ਭੌਤਿਕ ਵਿਗਿਆਨ ਬਾਰੇ ਬਹਿਸ ਕਰਦੇ ਸਨ ਅਤੇ ਇਨ੍ਹਾਂ ਦਾ ਪਿਛਲਾ ਪੋਚ ਨਿਆਇ ਅਤੇ ਅਧਿਆਤਮਵਾਦ ਆਦਿ ਵੱਲ ਵਧੇਰੇ ਧਿਆਨ ਦਿੰਦਾ ਹੈ । ਇਨ੍ਹਾਂ ਵਿਚੋਂ ਮੁੱਖ ਫ਼ਿਲਾਸਫ਼ਰ ਨਿਮਨ ਅਨੁਸਾਰ ਹਨ : ਅੱਬੂ ਹੁਜ਼ੈਲ ਇਬਰਾਹੀਮ ਬਿਨ ਸਯਾਰਿ ਨਿਜ਼ਾਮ, ਜਾਹਿਜ ਉਮਰ ਬਿਨ ਬਾਕਰ ਅਲ ਜਾਹਿਜ਼, ਮੁਅੱਮਰ ਬਿਨ ਅਬਾਦਿਸ ਸਲਾਮੀ ਆਦਿ।

**3. ਧਰਮ ਅਤੇ ਤਰਕ-ਪ੍ਰਧਾਨ ਦੌਰ** – ਅਸ਼ਾਇਰਾ ਧਰਮ ਨੂੰ ਤਰਕ ਰਾਹੀਂ ਸਾਬਤ ਕਰਨ ਵਾਲੇ ਅੱਬਾਸੀ ਬੰਸ ਦੇ ਮੁਢਲੇ ਖ਼ਲੀਫ਼ਿਆਂ ਦੀ ਸਰਪ੍ਰਸਤੀ ਵਿਚ ਇਸਲਾਮ ਦੇ ਗਿਆਨ-ਕੇਂਦਰਾਂ ਵਿਚ ਬੁੱਧੀਵਾਦ ਫ਼ਲਦਾ ਫੁਲਦਾ ਰਿਹਾ ਪਰ ਨੌਵੀਂ ਸਦੀ ਦੇ ਪਹਿਲੇ ਅੱਧ ਵਿਚ ਇਸ ਨੂੰ ਇਕ ਤਕੜੀ ਭਾਰਤੀ ਪ੍ਰਤਿਕ੍ਰਿਆ ਦਾ ਟਾਕਰਾ ਕਰਨਾ ਪਿਆ । ਅਲਅਸ਼ਅਰੀ (873-925 ਈ.) ਨੇ ਮੁਅਤਜ਼ਲਾ ਫਿਰਕੇ ਨੂੰ ਛੱਡ ਕੇ ਅਸ਼ਅਰੀ ਲਹਿਰ ਚਲਾਈ, ਜਿਸ ਦਾ ਮੰਤਵ ਇਸਲਾਮ ਵਿਚੋਂ ਉਨ੍ਹਾਂ ਗ਼ੈਰ-ਇਸਲਾਮੀ ਅੰਸ਼ਾਂ ਨੂੰ ਦੂਰ ਕਰ ਦੇਣਾ ਸੀ ਜੋ ਸਹਿਜੇ ਹੀ ਇਸ ਵਿਚ ਆ ਗਏ ਸਨ । ਇਸ ਲਹਿਰ ਦੇ ਸਾਹਮਣੇ ਧਰਮ ਅਤੇ ਦਰਸ਼ਨ ਨੂੰ ਇਕਮਿਕ ਕਰਨ ਦਾ ਉਦੇਸ਼ ਸੀ। ਇਸ ਨੇ ਮਨੁੱਖ ਨੂੰ ਬਿਲਕੁਲ ਮਜਬੂਰ ਤੇ ਨਿਤਾਣਾ ਸਮਝਣ ਵਾਲੀ ਪੁਰਾਣੀ ਵਿਚਾਰਧਾਰਾ ਅਤੇ ਮਨੁੱਖ ਨੂੰ ਹਰ ਤਰ੍ਹਾਂ ਸਮਰੱਥ ਮੰਨਣ ਵਾਲੀ ਬੁੱਧੀ-ਵਾਦੀ ਵਿਚਾਰਧਾਰਾ ਦੇ ਵਿਚਕਾਰ ਇਕ ਨਵਾਂ ਰਾਹ ਅਪਣਾਇਆ ।

ਇਸ ਦੌਰ ਵਿਚ ਹੇਠ ਲਿਖੇ ਵੱਡੇ-ਵੱਡੇ ਫ਼ਿਲਾਸਫ਼ਰ ਹੋਏ ਹਨ:-

(ੳ) ਅਬੂ ਯਾਕੂਬ ਬਿਨ ਇਸਹਾਕ ਅਲਕਿੰਦੀ (ਮੌਤ 260 ਹਿ./875 ਈ. ) – ਇਸ ਨੂੰ ਨਿਰੋਲ ਅਰਬ ਹੋਣ ਕਰਕੇ ਸਹੀ ਅਰਥਾਂ ਵਿਚ ਅਰਬੀ ਫ਼ਿਲਾਸਫ਼ਰ ਕਿਹਾ ਜਾਂਦਾ ਹੈ । ਇਹ ਸ਼ਾਹੀ ਖ਼ਾਨਦਾਨ ਅਲਕਿੰਦਾ ਵਿਚੋਂ ਸੀ । ਯੂਨਾਨੀ ਫ਼ਿਲਾਸਫ਼ਰਾਂ ਦੀਆਂ ਮਹੱਤਵਪੂਰਨ ਪੁਸਤਕਾਂ ਦੇ ਟੀਕਾਕਾਰ ਦੇ ਰੂਪ ਵਿਚ ਅਲਕਿੰਦੀ ਬਹੁਤ ਮਸ਼ਹੂਰ ਹੈ । ਇਸ ਨੇ ਭਾਰਤੀ ਅਤੇ ਯੂਨਾਨੀ ਪੁਸਤਕਾਂ ਦੇ ਅਰਬੀ ਵਿਚ ਅਨੁਵਾਦ ਜਾਂ ਤਾਂ ਆਪ ਕੀਤੇ ਜਾਂ ਹੋਰ ਲੋਕਾਂ ਤੋਂ ਆਪਣੀ ਨਿਗਰਾਨੀ ਹੇਠ ਕਰਵਾਏ। ਇਸ ਨੇ ਅਰਸਤੂ ਦੀ ਅਧਿਆਤਮਵਾਦ ਸਬੰਧੀ ਪ੍ਰਸਿੱਧ ਪੁਸਤਕ 'ਮੈਟਾਫ਼ਿਜ਼ਿਕਸ' ਅਤੇ ਉਸ ਦੀਆਂ ਹੋਰ ਪੁਸਤਕਾਂ ਦੇ ਅਨੁਵਾਦ ਅਰਬੀ ਵਿਚ ਕੀਤੇ ।

(ਅ) ਅਲਫ਼ਾਰਬੀ (ਮੌਤ 339ਹਿ./950-51 ਈ.) – ਅਲਕਿੰਦੀ ਤੋਂ ਬਾਅਦ ਅਬਨੂਸਰ ਫਾਰਾਬੀ ਇਸਲਾਮੀ ਸੰਸਾਰ ਦਾ ਸਭ ਤੋਂ ਵੱਡਾ ਫ਼ਿਲਾਸਫ਼ਰ ਮੰਨਿਆ ਜਾਂਦਾ ਹੈ । ਦਰਸ਼ਨ ਵਿਚ ਕੋਈ ਵੀ ਮੁਸਲਮਾਨ ਫ਼ਿਲਾਸਫ਼ਰ ਇਸ ਤੱਕ ਨਹੀਂ ਪੁੱਜ ਸਕਿਆ । ਇਸ ਨੇ ਅਰਸਤੂ ਦੇ ਫ਼ਲਸਫ਼ੇ ਦਾ ਡੂੰਘਾ ਅਧਿਐਨ ਕੀਤਾ । ਮੰਤਕ ਵਿਚ ਇਸ ਨੂੰ ਬਹੁਤ ਜ਼ਿਆਦਾ ਦਿਲਚਸਪੀ ਸੀ । ਇਸ ਨੇ 'The Poetics', 'The Topica' ਆਦਿ ਦੇ ਅਰਬੀ ਵਿਚ ਟੀਕੇ ਕੀਤੇ । ਇਹ ਨਵ-ਅਫ਼ਲਾਤੂਨੀ ਦ੍ਰਿਸ਼ਟੀਕੋਣ ਦਾ ਹਾਮੀ ਸੀ ।

(ੲ) ਇਬਨ ਮਿਸਕੋਇਆ (ਮੌਤ 1030 ਈ.) – ਇਸ ਨੂੰ ਈਰਾਨ ਦੇ ਚੰਗੇ ਇਤਿਹਾਸਕਾਰਾਂ, ਆਚਾਰਨੀਤੀ ਦੇ ਵਿਦਵਾਨਾਂ, ਹਕੀਮਾਂ ਤੇ ਫ਼ਿਲਾਸਫ਼ਰਾਂ ਵਿਚੋਂ ਗਿਣਿਆ ਜਾਂਦਾ ਹੈ । ਇਸ ਨੇ ਭਾਰਤੀ ਸਿਧਾਂਤਾਂ ਦੇ ਆਧਾਰ ਤੇ ਆਤਮਾ ਨੂੰ ਮਾਦੇ ਤੋਂ ਨਾ ਬਣੀ ਹੋਈ ਮੰਨਿਆ ਹੈ ।

ਇਬਨ ਮਿਸਕੋਇਆ ਅਲਫ਼ਾਰਾਬੀ ਨਾਲੋਂ ਅਲਕਿੰਦੀ ਦੇ ਵਧੇਰੇ ਨੇੜੇ ਹੈ ਪਰ ਬੁਨਿਆਦੀ ਗੱਲਾਂ ਵਿਚ ਇਹ ਅਲਫ਼ਾਰਾਬੀ ਨਾਲ ਸਹਿਮਤ ਹੈ, ਕਿਉਂਕਿ ਇਸ ਦੇ ਗਿਆਨ ਦੇ ਸੋਮੇਂ ਵੀ ਉਹੋ ਹੀ ਭਾਰਤੀ ਹਨ ਜੋ ਅਲਫ਼ਾਰਾਬੀ ਦੇ ਸਨ।

(ਸ) ਬੂ-ਅਲੀ-ਸੀਨਾ (980-1030ਈ.) — ਇਹ ਪਹਿਲਾ ਦਾਰਸ਼ਨਿਕ ਸੀ ਜਿਸ ਨੇ ਸੂਫ਼ੀਆਂ ਦੀ ਵਿਚਾਰਧਾਰਾ ਦਾ ਅਧਿਐਨ ਕੀਤਾ । ਇਸ ਤੋਂ ਪਹਿਲਾਂ ਸੂਫ਼ੀਆਂ ਦੀ ਵਿਚਾਰਧਾਰਾ ਨੂੰ ਗੰਭੀਰ ਅਧਿਐਨਯੋਗ ਨਹੀਂ ਸਮਝਿਆ ਜਾਂਦਾ ਸੀ । ਇਸ ਨੇ ਮੰਤਕ ਵੀ ਸਿੱਖੀ। ਇਹ ਅਲਫ਼ਾਰਾਬੀ ਤੋਂ ਬਹੁਤ ਜ਼ਿਆਦਾ ਪ੍ਰਭਾਵਿਤ ਹੋਇਆ । ਇਸ ਨੇ ਅਰਸਤੂ ਦੀਆਂ ਲਿਖੀਆਂ ਪੁਸਤਕਾਂ ਵੀ ਪੜ੍ਹੀਆਂ।

ਈਰਾਨ ਦੇ ਮੁਢਲੇ ਵਿਚਾਰਵਾਨਾਂ ਵਿਚੋ ਕੇਵਲ ਬੂ-ਅਲੀ-ਸੀਨਾ ਨੇ ਹੀ ਆਪਣੀ ਵੱਖਰੀ ਵਿਚਾਰਧਾਰਾ ਕਾਇਮ ਕਰਨ ਦੀ ਕੋਸ਼ਿਸ਼ ਕੀਤੀ। ਕਿਹਾ ਜਾਂਦਾ ਹੈ ਕਿ ਭਾਰਤੀ ਜਾਂ ਪੂਰਬੀ ਫ਼ਲਸਫ਼ਾ ਬੂ ਸੀਨਾ ਨਾਲ ਹੀ ਮੁੱਕ ਜਾਂਦਾ ਹੈ।

(ਹ) ਇਬਨ-ਹਸ਼ੀਮ (965-1039 ਈ.) — ਇਸ ਦਾ ਪੂਰਾ ਨਾਂ ਅਬੂ ਅਲੀ ਮੁਹੰਮਦ ਇਬਨੁਲ ਹਸਨ ਇਬਨੁਲ ਹਸ਼ੀਮ ਹੈ। ਇਸ ਨੂੰ ਯੂਰਪ ਵਿਚ ਅਲਹੈਜ਼ਨ ਕਹਿੰਦੇ ਹਨ । ਇਹ ਇਕ ਬਹੁਤ ਵੱਡਾ ਗਣਿਤ ਵਿਗਿਆਨੀ ਸੀ । ਇਹ ਡੂੰਘੀ ਖੋਜ ਰਾਹੀਂ ਹਰੇਕ ਚੀਜ਼ ਦੀ ਅਸਲੀਅਤ ਜਾਣਨ ਦੀ ਕੋਸ਼ਿਸ਼ ਕਰਦਾ ਸੀ । ਇਸ ਦੀ ਸਭ ਤੋਂ ਵਧੀਆ ਰਚਨਾ 'ਕਿਤਾਬੁਲ ਮਨਾਜ਼ਰ' ਹੈ ।

(ਕ) ਅਲ-ਗ਼ਜ਼ਾਲੀ (450-505 ਹਿ./1058-1111 ਈ.) — ਕਿਹਾ ਜਾਂਦਾ ਹੈ ਕਿ ਇਸ ਨੇ 69 ਪੁਸਤਕਾਂ ਲਿਖੀਆਂ, ਜਿਨ੍ਹਾਂ ਵਿਚੋ 'ਕੀਮਯਏ ਸਆਦਤ', 'ਮੀਜ਼ਨੁਲ ਅਮਲ' ਆਦਿ ਬਹੁਤ ਮਸ਼ਹੂਰ ਹਨ। ਇਸ ਦੀ ਫ਼ਿਲਾਸਫ਼ੀ ਭਾਰਤੀਆਂ ਵਾਂਗ ਇਹ ਹੈ ਕਿ ਦਾਰਸ਼ਨਿਕ ਦ੍ਰਿਸ਼ਟੀਕੋਣ ਨੂੰ ਧਾਰਮਿਕ ਵਿਚਾਰਧਾਰਾ ਦੀ ਨੀਂਹ ਨਹੀਂ ਮੰਨਿਆ ਜਾ ਸਕਦਾ । ਇਸ ਨੇ ਸੁੰਨੀਆਂ ਵਿਚ ਸੂਫ਼ੀਪਣ ਦਾ ਅੰਸ਼ ਦਾਖ਼ਲ ਕਰ ਦਿੱਤਾ । ਇਸ ਨੇ ਅਕਲੋਂ ਪਰੇ ਤੇ ਸਰੂਰ ਦੀ ਹਾਲਤ ਵਿਚ ਹੋਈ ਗਿਆਨ ਪ੍ਰਾਪਤੀ ਉੱਤੇ ਜ਼ੋਰ ਦਿੱਤਾ । ਇਹ ਕਹਿੰਦਾ ਹੈ ਕਿ ਆਤਮਾ ਰੱਬੀ ਸਰੂਰ ਤੇ ਮਸਤੀ ਦੀ ਹਾਲਤ ਵਿਚ ਹੀ ਇਸ ਦੁਨੀਆ ਤੋਂ ਉਤਾਂਹ ਉਡ ਕੇ ਸਚ-ਖੰਡ ਤੀਕ ਪਹੁੰਚ ਸਕਦੀ ਹੈ ।

ਮੈਕਡਾਨਲਡ ਨੇ ਅਲਗ਼ਜ਼ਾਲੀ ਦੇ ਕੰਮ ਨੂੰ ਹੇਠ ਲਿਖੇ ਸਿਰਲੇਖਾਂ ਅਧੀਨ ਇਸ ਪ੍ਰਕਾਰ ਦਿੱਤਾ ਹੈ :- (1) ਇਸ ਨੇ ਸੁੰਨੀ ਮੁਸਲਮਾਨਾਂ ਵਿਚ ਸੂਫ਼ੀਮਤ ਨੂੰ ਲਿਆਂਦਾ, (2) ਇਸ ਨੇ ਫ਼ਲਸਫ਼ੇ ਦੀ ਵਰਤੋਂ ਨੂੰ ਹਰਮਨ-ਪਿਆਰਾ ਬਣਾਇਆ, (3) ਇਸ ਨੇ ਰੱਬੀ ਡਰ ਨੂੰ ਅਜਿਹੇ ਸਮੇਂ ਵਿਚ ਮੁੜ ਕੇ ਬਹਾਲ ਕਰ ਦਿੱਤਾ ਜਦੋਂ ਕਿ ਪੜ੍ਹੇ ਲਿਖੇ ਲੋਕ ਰੱਬ ਦੇ ਡਰ ਵੱਲੋਂ ਲਾਪਰਵਾਹ ਹੋ ਰਹੇ ਸਨ ।

(ਖ) ਅਬੂ ਬਕਰ ਬਿਨ ਇਬਨ ਬਾਜਾ (ਮੌਤ 1138 ਈ.) — ਇਹ ਅਲਗ਼ਜ਼ਾਲੀ ਦਾ ਸਮਕਾਲੀ ਸੀ । ਇਹ ਸਪੇਨ ਦੇ ਮੁਸਲਮਾਨ ਫ਼ਿਲਾਸਫ਼ਰਾਂ ਵਿਚੋਂ ਮਹਾਨ ਗਿਣਿਆ ਜਾਂਦਾ ਹੈ । ਇਸ ਦੇ ਸਮੇਂ ਫ਼ਲਸਫ਼ੇ ਨੂੰ ਨਫ਼ਰਤ ਦੀ ਨਿਗਾਹ ਨਾਲ ਵੇਖਿਆ ਜਾਣ ਲੱਗ ਪਿਆ ਸੀ । ਇਸ ਦੀਆਂ ਕੋਸ਼ਿਸ਼ਾਂ ਨਾਲ ਇਸਲਾਮੀ ਫ਼ਲਸਫ਼ੇ ਨੂੰ ਵਧਣ-ਫੁੱਲਣ ਦਾ ਮੌਕਾ ਮਿਲ ਗਿਆ। ਇਸ ਨੇ ਕੋਟਿਲਿਆ ਅਤੇ ਅਰਸਤੂ ਦੀਆਂ ਰਚਨਾਵਾਂ ਦੀ ਵਿਆਖਿਆ ਕੀਤੀ। ਇਸ ਨੂੰ ਇਸ ਗੱਲ ਦਾ ਪੂਰਾ ਪੂਰਾ ਅਨੁਭਵ ਸੀ ਕਿ ਖ਼ਾਸ ਫ਼ਲਸਫ਼ੇ ਨੂੰ ਇਸਲਾਮੀ ਸਿੱਖਿਆਵਾਂ ਦੇ ਸਾਂਚੇ ਵਿਚ ਨਹੀਂ ਢਾਲਿਆ ਜਾ ਸਕਦਾ।

(ਗ) ਤੁਫ਼ੈਲ (ਮੌਤ 1185 ਈ.) — ਇਹ ਵੀ ਸਪੇਨ ਦਾ ਰਹਿਣ ਵਾਲਾ ਸੀ । ਇਸ ਦੀ ਸਿੱਖਿਆ ਸਾਧਾਰਣ ਰੂਪ ਵਿਚ ਇਬਨ ਬਾਜਾ ਨਾਲ ਮਿਲਦੀ ਹੈ ਪਰ ਇਸ ਵਿਚ ਸੂਫ਼ੀ ਅੰਸ਼ ਪ੍ਰਧਾਨ ਸੀ । ਇਬਨ ਬਾਜਾ ਸਰੂਰ ਤੇ ਮਸਤੀ ਨੂੰ ਰੱਬ ਦੀ ਨੇੜਤਾ ਤੇ ਉੱਤਮ ਗਿਆਨ ਦੀ ਪ੍ਰਾਪਤੀ ਦਾ ਸਭ ਤੋਂ ਚੰਗਾ ਸਾਧਨ ਸਮਝਦਾ ਹੈ ਪਰ ਤੁਫ਼ੈਲ ਦਾ ਵਿਚਾਰ ਇਹ ਹੈ ਕਿ ਸ਼ੁਭ ਸੁਪਨਿਆਂ ਰਾਹੀਂ ਮਨੁੱਖ ਨੂੰ ਗਿਆਨ ਪ੍ਰਾਪਤ ਹੁੰਦਾ ਹੈ। ਇਸ ਦੀ ਪ੍ਰਸਿੱਧ ਪੁਸਤਕ ਦਾ ਨਾਂ 'ਹਈਬਿਨ ਯਕਜ਼ਾਨ' ਹੈ ।

(ਘ) ਇਬਨ ਰੁਸ਼ਦ (1126-1198 ਈ.) — ਇਸ ਦਾ ਪੂਰਾ ਨਾਂ ਅਬੁਲ ਵਲੀਦ ਮੁਹੰਮਦ ਬਿਨ ਅਹਿਮਦ ਬਿਨ ਮੁਹੰਮਦ ਇਬਨ ਰੁਸ਼ਦ ਸੀ । ਇਹ ਅਰਸਤੂ ਦੀਆਂ ਰਚੀਆਂ ਪੁਸਤਕਾਂ ਦਾ ਬਹੁਤ ਚੰਗਾ ਟੀਕਾਕਾਰ ਸੀ । ਮੁਸਲਮਾਨਾਂ ਉੱਤੇ ਇਬਨ ਰੁਸ਼ਦ ਦਾ ਕੋਈ ਵਧੇਰੇ ਅਸਰ ਨਹੀਂ । ਇਸ ਦੇ ਸਲਾਹੁਣ ਵਾਲੇ ਆਮ ਕਰਕੇ ਯਹੂਦੀ ਹੀ ਸਨ ਤੇ ਇਨ੍ਹਾਂ ਦੁਆਰਾ ਹੀ ਇਬਨ ਰੁਸ਼ਦ ਦੀ ਸਿੱਖਿਆ ਲਾਤੀਨੀ-ਈਸਾਈ ਦੁਨੀਆ ਵਿਚ ਪ੍ਰਚੱਲਤ ਹੋਈ ।

ਇਬਨ ਰੁਸ਼ਦ ਅਰਸਤੂ ਨੂੰ ਖ਼ੁਦਾ ਵੱਲੋਂ ਬੰਦਿਆਂ ਲਈ ਸਭ ਤੋਂ ਵੱਡਾ ਇਲਹਾਮ ਪਹੁੰਚਾਉਣ ਵਾਲਾ ਮੰਨਦਾ ਹੈ ।

**ਅਰਬੀਲ** : ਇਹ ਇਰਾਕ ਦਾ ਇਕ ਪੁਰਾਣਾ ਤੇ ਇਤਿਹਾਸਕ ਸ਼ਹਿਰ ਹੈ ਜੋ ਸੁਮੇਰੀਆ ਦੀ ਇਕ ਪੁਰਾਣੀ ਬਸਤੀ ਸੀ । ਇਸ ਦਾ ਨਾਂ ਨਿਨਲਿਲ ਦੀ ਦੇਵੀ ਨਾਲ ਜੋੜਿਆ ਜਾਂਦਾ ਹੈ ਜਿਸ ਦਾ ਇਥੇ ਅਸੁਰ ਦੇਵਤੇ ਨਾਲ ਵਿਆਹ ਹੋਇਆ ਸੀ । ਅੱਜਕਲ੍ਹ ਇਸਨੂੰ ਏਰਬਿਲ ਕਹਿੰਦੇ ਹਨ । ਇਸ ਦੇ ਨੇੜੇ ਹੀ ਅਸੁਰ, ਨਿਨਵਾਹ ਤੇ ਨਿਮਰੂਦ ਦੇ ਇਤਿਹਾਸਕ ਸ਼ਹਿਰ ਹਨ । ਇਥੋਂ ਦੇ ਲੋਕਾਂ ਵਿਚੋਂ ਬਹੁਤ ਸਾਰੇ ਕੁਰਦ ਹਨ । ਇਹ ਸ਼ਹਿਰ ਮੂਸਲ ਤੋਂ ਬਗ਼ਦਾਦ ਤੇ ਮੌਸੂਲ ਤੋਂ ਰਵੰਦੂਜ਼ ਜਾਣ ਵਾਲੇ ਕਾਫ਼ਲਿਆਂ ਦੀ ਰਾਹ ਉੱਤੇ ਕਣਕ-ਉਪਜਾਊ ਇਲਾਕੇ ਵਿਚ ਵਾਕਿਆ ਹੈ । ਇਥੋਂ ਦਰਿਆ ਦਜਲਾ ਰਾਹੀਂ ਅਨਾਜ ਬਗ਼ਦਾਦ ਨੂੰ ਜਾਂਦਾ ਹੈ । ਇਥੇ ਸਿਕੰਦਰ ਮਹਾਨ ਨੇ ਈਰਾਨ ਦੇ ਬਾਦਸ਼ਾਹ ਦਾਰਾ ਨੂੰ 331 ਈ. ਪੂ. ਵਿਚ ਲੱਕ ਤੋੜਵੀਂ ਹਾਰ ਦਿੱਤੀ ਸੀ ।

36° ਉ. ਵਿਥ.; 40° ਪੂ. ਲੰਬ.

-ਕਿਰਪਾਲ ਸਿੰਘ ਨਾਰੰਗ

**ਅਰਲ** : ਮਾਰਕੁਇਸ ਅਤੇ ਵਾਈਕਾਊਂਟ ਦੇ ਵਿਚਕਾਰਲਾ ਇਕ ਸਤਿਕਾਰ ਵਾਲਾ ਪਦ ਹੈ ਜੋ ਅੰਗਰੇਜ਼ ਰਈਸਾਂ ਤੇ ਸਰਦਾਰਾਂ ਨੂੰ ਦਿੱਤਾ ਜਾਂਦਾ ਹੈ । ਇਸ ਖ਼ਿਤਾਬ ਦਾ ਇਤਿਹਾਸ ਬੜਾ ਪੁਰਾਣਾ ਹੈ ਅਤੇ 1337 ਈ. ਤੱਕ ਇਹ ਖ਼ਿਤਾਬ ਸਭ ਤੋਂ ਉੱਚਾ ਸਮਝਿਆ ਜਾਂਦਾ ਰਿਹਾ ਹੈ ।

ਸਕੰਡੇਨੇਵੀ ਅਸਲੇ ਦਾ ਇਹ ਸ਼ਬਦ ਇੰਗਲੈਂਡ ਦੇ ਬਾਦਸ਼ਾਹ ਕੈਨਿਊਟ ਦੇ ਸਮੇਂ ਵਿਚ ਪਹਿਲਾਂ ਜੈਰਲ ਦੇ ਰੂਪ ਵਿਚ ਪ੍ਰਚੱਲਤ ਹੋਇਆ ਹੈ ਜੋ ਫ਼ਿਰ ਇਅਰਲ ਤੇ ਅੱਗੇ ਚੱਲ ਕੇ ਅਰਲ ਬਣ ਗਿਆ । ਇਹ ਖ਼ਿਤਾਬ ਪਿਤਾ ਪੁਰਖੀ ਚਲਦਾ ਹੈ । ਅਰਲ ਪਹਿਲੋਂ ਹੀ ਕਾਉਂਟੀ ਦੇ ਹਾਕਮ ਹੁੰਦੇ ਹਨ । ਸੰਨ 1410 ਵਿਚ ਸਭ ਤੋਂ ਪਹਿਲਾਂ ਜਾਫ਼ਰੇ-ਦ-ਮੈਂਡੀਵਿਲ ਨੂੰ ਸੱਸੈਕਸ ਦਾ ਅਰਲ ਬਣਾਇਆ ਗਿਆ । ਖ਼ਾਨਦਾਨੀ ਹੋਣ ਕਰਕੇ ਪੁੱਤਰ ਨਾ ਹੋਣ ਉੱਤੇ ਇਹ ਖ਼ਿਤਾਬ ਧੀ ਨੂੰ ਵੀ ਮਿਲਦਾ ਸੀ ਤੇ ਧੀਆਂ ਬਹੁਤੀਆਂ ਹੋਣ ਤੇ ਬਾਦਸ਼ਾਹ ਇਕ ਦੇ ਹੱਕ ਵਿਚ ਆਪਣਾ ਫ਼ੈਸਲਾ ਦੇ ਦੇਂਦਾ ਸੀ । ਵਿਆਹੀ ਹੋਈ ਧੀ ਦੇ ਪਤੀ ਨੂੰ ਪਾਰਲੀਮੈਂਟ ਵਿਚ ਬੈਠਣ ਦਾ ਹੱਕ ਮਿਲ ਜਾਂਦਾ ਸੀ । ਸੰਨ 1337 ਵਿਚ ਬਹੁਤ ਸਾਰੇ ਅਰਲ ਬਣਾਏ ਗਏ ਅਤੇ ਉਨ੍ਹਾਂ ਨੂੰ ਜਾਗੀਰਾਂ ਵੀ ਦਿੱਤੀਆਂ ਗਈਆਂ।

ਉਨ੍ਹਾਂ ਦਾ ਕਿਸੇ ਇਕ ਕਾਉਂਟੀ ਦੇ ਇਲਾਕੇ ਨਾਲ ਸਬੰਧ ਨਹੀਂ ਸੀ । ਸੰਨ 1383 ਵਿਚ ਇਸ ਖ਼ਿਤਾਬ ਨੂੰ ਸਿਰਫ਼ ਪੁੱਤਰ ਤੱਕ ਹੀ ਸੀਮਿਤ ਰੱਖਣ ਦੀ ਰੋਕ ਲਾਈ ਗਈ ਅਤੇ ਨਾਲ ਹੀ ਇਸ ਨੂੰ ਜੀਵਨ ਵਿਚ ਹੀ ਧਾਰਨ ਕਰਨ ਦਾ ਵੀ ਫ਼ੈਸਲਾ ਹੋਇਆ । ਇਸ ਦੇ ਨਾਲ ਤਲਵਾਰ ਪਹਿਨਣਾ ਅਤੇ ਐਡਵਰਡ ਦੇ ਸਮੇਂ ਤੋਂ ਕੱਢੀ ਹੋਈ ਸੁਨਹਿਰੀ ਟੋਪੀ ਅਤੇ ਕਾਲਰ ਬੰਨ੍ਹਣਾ ਵੀ ਜ਼ਰੂਰੀ ਹੋ ਗਿਆ । ਅੱਗੇ ਜਾ ਕੇ ਆਮ ਲੋਕਾਂ ਨੂੰ ਵੀ ਅਰਲ ਬਣਾ ਦਿੱਤਾ ਜਾਣ ਲੱਗਾ । ਸਕਾਟਲੈਂਡ ਵਿਚ ਸਭ ਤੋਂ ਪਹਿਲਾਂ 1393 ਈ. ਵਿਚ ਲਿੰਡਜ਼ੇ ਨੂੰ ਕ੍ਰਾਫੋਰਡ ਦਾ ਅਰਲ ਬਣਾਇਆ ਗਿਆ । ਆਇਰਲੈਂਡ ਵਿਚ ਕਿਲਡੇਅਰ ਦਾ ਅਰਲ ਸਭ ਤੋਂ ਵੱਡਾ ਸਮਝਿਆ ਜਾਂਦਾ ਸੀ । ਅਰਲ ਦਾ ਸੰਬੋਧਨ 'ਰਾਈਟ ਆਨਰੇਬਲ' ਅਤੇ 'ਲਾਰਡ' ਹੈ । ਉਸ ਦੇ ਜੇਠੇ ਪੁੱਤਰ ਨੂੰ 'ਵਾਈਕਾਊਂਟ' ਕਿਹਾ ਜਾਂਦਾ ਹੈ ਤੇ ਉਸ ਦੀ ਹਰ ਇਕ ਧੀ 'ਲੇਡੀ' ਕਹਾਉਂਦੀ ਹੈ ।

**ਅਰਾਵਲੀ ਪਰਬਤ** : ਇਹ ਅਸਲ ਵਿਚ ਇਕ ਟੁੱਟਿਆ ਫੁੱਟਿਆ ਪਰਬਤ ਹੈ ਜਿਹੜਾ ਧਰਤੀ ਦੇ ਇਤਿਹਾਸ ਦੇ ਆਰੰਭਕ-ਕਾਲ ਵਿਚ ਉੱਪਰ ਉਠਿਆ ਸੀ । ਲਗਭਗ 482 ਕਿ. ਮੀ. ਲੰਬੀ ਇਹ ਪਰਬਤ -ਲੜੀ ਰਾਜਸਥਾਨ ਵਿਚ ਉੱਤਰ-ਪੂਰਬ ਤੋਂ ਲੈ ਕੇ ਦੱਖਣ-ਪੱਛਮ ਦਿਸ਼ਾ ਵਿਚ ਫੈਲੀ ਹੋਈ ਹੈ । ਇਸ ਦੀ ਔਸਤ ਉਚਾਈ ਸਮੁੰਦਰ ਤਲ ਤੋਂ 1,830 ਮੀ. ਤੋਂ ਲੈ ਕੇ 914 ਮੀ. ਤੱਕ ਹੈ । ਇਸ ਦੀ ਸਭ ਤੋਂ ਉੱਚੀ ਚੋਟੀ ਦੱਖਣੀ ਹਿੱਸੇ ਵਿਚ ਆਬੂ ਪਰਬਤ ਹੈ ਜਿਸ ਦੀ ਉਚਾਈ 1,720 ਮੀ. ਹੈ । ਇਹ ਪਰਬਤ-ਲੜੀ ਦੱਖਣ ਵੱਲ ਬਹੁਤ ਚੌੜੀ ਹੈ ਤੇ ਇਸ ਦੀ ਵੱਧ ਤੋਂ ਵੱਧ ਚੌੜਾਈ 96 ਕਿ. ਮੀ. ਤੇ ਘਟ ਤੋਂ ਘਟ 10 ਕਿ. ਮੀ. ਹੈ । ਇਸ ਪਰਬਤ ਦੇ ਬਹੁਤ ਸਾਰੇ ਹਿੱਸੇ ਉੱਤੇ ਬਨਸਪਤੀ ਨਹੀਂ ਹੈ। ਆਬਾਦੀ ਵਿਰਲੀ ਹੈ । ਇਸ ਦੇ ਵਿਸ਼ਾਲ ਖੇਤਰ ਅਤੇ ਖ਼ਾਸ ਕਰਕੇ ਵਿਚਲੀਆਂ ਘਾਟੀਆਂ, ਮਾਰੂਥਲ ਹਨ । ਇਸ ਪਰਬਤ ਦੀਆਂ ਸ਼ਾਖਾਂ ਪਥਰੀਲੀਆਂ ਲੜੀਆਂ ਦੇ ਰੂਪ ਵਿਚ ਜੈਪੁਰ ਅਤੇ ਅਲਵਰ ਹੋ ਕੇ ਉੱਤਰ ਪੂਰਬ ਵਿਚ ਫੈਲੀਆਂ ਹੋਈਆਂ ਹਨ । ਉੱਤਰ-ਪੂਰਬ ਵੱਲ ਇਨ੍ਹਾਂ ਦੀ ਲੜੀ ਦਿੱਲੀ ਦੇ ਨੇੜੇ ਤੱਕ ਚਲੀ ਗਈ ਹੈ ਜਿੱਥੇ ਇਹ ਕੁਆਰਟਜ਼ਾਈਟ ਦੀਆਂ ਨੀਵੀਆਂ ਖਿੰਡਵੀਆਂ ਪਹਾੜੀਆਂ ਦੇ ਰੂਪ ਵਿਚ ਹੈ।

ਰਾਜਸਥਾਨ ਵਿਚ ਆਰਕੀਉਜ਼ੋਇਕ ਦੇ ਹਿਊਰੋਨੀਅਨ ਯੁੱਗ ਵਿਚ ਗਾਦ ਆਦਿ ਦਾ ਜਮਾਉ ਹੋਇਆ ਅਤੇ ਹਿਊਰੋਨੀਆਨ ਯੁਗ ਦੇ ਅੰਤ ਵਿਚ ਪਰਬਤ ਬਣਾਉਣ ਵਾਲੀਆਂ ਸ਼ਕਤੀਆਂ ਨੇ ਅਰਾਵਲੀ ਪਰਬਤ ਦੀ ਰਚਨਾ ਕੀਤੀ । ਇਹ ਸ਼ਾਇਦ ਸੰਸਾਰ ਦੇ ਅਜਿਹੇ ਬਹੁਤ ਪੁਰਾਣੇ ਟੁੱਟੇ ਹੋਏ ਪਰਬਤਾਂ ਦੀ ਲੜੀ ਹੈ ਜਿਨ੍ਹਾਂ ਵਿਚ ਪਰਬਤ-ਲੜੀ ਦੀ ਉਸਾਰੀ ਦਾ ਸਿਲਸਿਲਾ ਅਜੇ ਤੱਕ ਜਾਰੀ ਹੈ ।

ਅਰਾਵਲੀ ਪਰਬਤ ਦਾ ਦੁਬਾਰਾ ਉੱਪਰ ਉੱਠਣਾ ਪੇਲੀਉਜ਼ੋ-ਇਕ ਯੁੱਗ ਵਿਚ ਸ਼ੁਰੂ ਹੋਇਆ । ਪਹਿਲਾਂ ਪਹਿਲ ਇਹ ਪਰਬਤ-ਲੜੀ ਦੱਖਣੀ ਪਠਾਰ ਤੋਂ ਲੈ ਕੇ ਉੱਤਰ ਵਿਚ ਹਿਮਾਲਾ ਤੱਕ ਫੈਲੀ ਹੋਈ ਸੀ ਅਤੇ ਬਹੁਤ ਉੱਚੀ ਉੱਠੀ ਹੋਈ ਸੀ ਪਰ ਖੁਰਨ ਕਾਰਨ ਮੈਸੋਜ਼ੋਇਕ ਯੁੱਗ ਦੇ ਅੰਤ ਵਿਚ ਇਥੇ ਮੈਦਾਨ ਬਣ ਗਏ । ਇਸ ਤੋਂ ਪਿੱਛੋਂ ਟਰਸ਼ਰੀ ਯੁੱਗ ਦੇ ਸ਼ੁਰੂ ਵਿਚ ਇਸ ਪਰਬਤ-ਲੜੀ ਨੇ ਅਜੋਕਾ ਰੂਪ ਧਾਰਨ ਕੀਤਾ ਅਤੇ ਖੁਰਨ ਦੇ ਕਾਰਨ ਇਸ ਦੀਆਂ ਕਈ ਸਮਾਨਾਂਤਰ ਤੇ ਨਿੱਖੜਵੀਆਂ ਪਰਬਤ ਲੜੀਆਂ ਬਣ ਗਈਆਂ। ਇਨ੍ਹਾਂ ਪਰਬਤ-ਲੜੀਆਂ ਦੀ ਢਲਾਣ ਤਿੱਖੀ ਹੈ ਅਤੇ ਚੋਟੀਆਂ ਪੱਧਰੀਆਂ ਹਨ। ਇਥੇ ਮਿਲਣ ਵਾਲੇ ਪੱਥਰਾਂ ਵਿਚ ਸਲੇਟ, ਸ਼ਿਸਟ, ਨਾਈਸ, ਸੰਗਮਰਮਰ, ਕੁਆਰਟਜ਼ਾਈਟ, ਸ਼ੇਲ ਅਤੇ ਗ੍ਰੇਨਾਈਟ ਮੁੱਖ ਹਨ । ਇਸ ਪਰਬਤ ਵਿਚੋਂ ਨਿਕਲਣ ਵਾਲੇ ਦਰਿਆ ਲੂਨੀ ਤੇ ਸਾਖੀ ਉੱਤਰ-ਪੂਰਬੀ ਢਲਾਣਾਂ ਤੋਂ ਨਿਕਲ ਕੇ ਖਾੜੀ ਕੱਛ ਵਿਚ ਡਿਗਦੇ ਹਨ । ਦੱਖਣ-ਪੱਛਮੀ ਹਿੱਸੇ ਚੋਂ ਨਿਕਲ ਕੇ ਚੰਬਲ ਦਰਿਆ ਜਮਨਾ ਵਿਚ ਮਿਲ ਜਾਂਦਾ ਹੈ ।

**ਅਰਾਜਕਤਾ** : 'ਅਰਾਜਕਤਾ' ਦਾ ਅਰਥ ਬੁਰਛਾਗਰਦੀ, ਦੇਸ਼ ਵਿਚ ਅਫ਼ਰਾ ਤਫ਼ਰੀ ਜਾਂ 'ਹੰਨੇ ਹੰਨੇ ਮੀਰੀ' ਹੈ ਪਰ ਰਾਜਨੀਤਿਕ ਪਰਿਭਾਸ਼ਾ ਵਿਚ ਅਰਾਜਕਤਾ ਇਕ ਆਦਰਸ਼ ਹੈ ਜਿਸ ਦਾ ਸਿਧਾਂਤ ਅਰਾਜਕਤਾਵਾਦ ਹੈ। ਅਰਾਜਕਤਵਾਦ ਰਾਜ-ਪ੍ਰਬੰਧ ਨੂੰ ਖ਼ਤਮ ਕਰ ਕੇ ਵਿਅਕਤੀਆਂ, ਸਮੂਹਾਂ ਤੇ ਕੌਮਾਂ ਵਿਚਕਾਰ ਸੁਤੰਤਰ ਅਤੇ ਸੁਭਾਵਕ ਮਿਲਵਰਤਣ ਰਾਹੀਂ ਸਮੁੱਚੇ ਮਨੁੱਖੀ ਸਬੰਧਾਂ ਵਿਚਕਾਰ ਨਿਆਂ ਕਾਇਮ ਕਰਨ ਦੇ ਯਤਨਾਂ ਦਾ ਸਿਧਾਂਤ ਹੈ । ਅਰਾਜਕਤਾਵਾਦ ਅਨੁਸਾਰ ਕੰਮ ਕਰਨ ਦੀ ਖੁਲ੍ਹ ਜੀਵਨ ਦਾ ਅਗਾਂਹ-ਵਧੂ ਨਿਯਮ ਹੈ ਅਤੇ ਇਸੇ ਲਈ ਇਸ ਦਾ ਮੰਤਵ ਸਮਾਜਕ-ਸੰਗਠਨ, ਵਿਅਕਤੀਆਂ ਨੂੰ ਕੰਮ ਕਰਨ ਦੀ ਖੁਲ੍ਹ ਦੇਣ ਲਈ ਵੱਧ ਤੋਂ ਵੱਧ ਮੌਕੇ ਪੈਦਾ ਕਰਨਾ ਹੈ। ਮਨੁੱਖੀ ਸੁਭਾ ਵਿਚ ਸ੍ਵੈ-ਸੰਜਮ ਅਜਿਹੀ ਸ਼ਕਤੀ ਹੈ ਜੋ ਬਾਹਰਲੇ ਬੰਧੇਜ ਤੋਂ ਆਜ਼ਾਦ ਰਹਿ ਕੇ ਸਹਿਜੇ ਹੀ ਇਕ ਮੁਨਾਸਬ ਪ੍ਰਬੰਧ ਕਾਇਮ ਕਰ ਸਕਦੀ ਹੈ । ਮਨੁੱਖ ਵਾਸਤੇ ਇਹ ਬੰਧਨ ਸਮਾਜਕ ਅਤੇ ਅਖ਼ਲਾਕੀ ਬੁਰਾਈਆਂ ਦੀ ਜੜ੍ਹ ਹਨ । ਇਸੇ ਲਈ ਹਿੰਸਾ ਦੇ ਸਹਾਰੇ ਤੇ ਕਾਇਮ ਰਾਜ ਅਤੇ ਉਸ ਦੀਆਂ ਹੋਰ ਸੰਸਥਾਵਾਂ ਇਸ ਬੁਰਿਆਈ ਨੂੰ ਦੂਰ ਨਹੀਂ ਕਰ ਸਕਦੀਆਂ। ਸੁਭਾਵਕ ਤੌਰ ਤੇ ਮਨੁੱਖ ਚੰਗਾ ਹੈ ਪਰ ਇਹ ਸੰਸਥਾਵਾਂ ਉਸ ਨੂੰ ਖ਼ਰਾਬ ਕਰ ਦਿੰਦੀਆਂ ਹਨ। ਬਾਹਰ ਦੇ ਕੰਟਰੋਲਾਂ ਤੋਂ ਆਜ਼ਾਦ ਵਾਸਤਵਿਕ ਸੁਤੰਤਰਤਾ ਦਾ ਸਮੂਹਕ ਜੀਵਨ ਵਧੇਰੇ ਕਰਕੇ ਛੋਟੇ-ਛੋਟੇ ਸਮੂਹਾਂ ਵਿਚ ਹੀ ਸੰਭਵ ਹੋ ਸਕਦਾ ਹੈ ।

ਸਪੱਸ਼ਟ ਰੂਪ ਵਿਚ ਅਰਾਜਕਤਾਵਾਦ ਦੇ ਸਿਧਾਂਤ ਦੀ ਸਭ ਤੋਂ ਪਹਿਲਾਂ ਵਿਆਖਿਆ ਕਰਨ ਦਾ ਸਿਹਰਾ ਸਟੋਇਕ ਵਿਚਾਰਧਾਰਾ ਦੇ ਮੋਢੀ ਜ਼ੀਨੋ ਦੇ ਸਿਰ ਹੈ । ਉਸਨੇ ਅਜਿਹੇ ਰਾਜ-ਰਹਿਤ ਸਮਾਜ ਨੂੰ ਕਾਇਮ ਕਰਨ ਤੇ ਜ਼ੋਰ ਦਿੱਤਾ ਜਿਸ ਵਿਚ ਪੂਰੀ ਪੂਰੀ ਬਰਾਬਰੀ ਅਤੇ ਆਜ਼ਾਦੀ ਮਨੁੱਖੀ ਸੁਭਾਅ ਦੇ ਨਰੋਏ ਝੁਕਾਵਾਂ ਦਾ ਵਿਕਾਸ ਕਰ ਕੇ ਹਰ ਪੱਖ ਤੋਂ ਸਾਂਵਾਪਨ ਕਾਇਮ ਕਰ ਸਕੇ । ਦੂਜੀ ਸਦੀ ਦੇ ਅੱਧ ਵਿਚ ਅਰਾਜਕਤਾਵਾਦ ਸਮਾਜਵਾਦ ਦੇ ਮੋਢੀ ਕਾਰੋਪੋਕਰੇਟੀਜ਼ ਨੇ ਰਾਜ ਦੇ ਨਾਲ ਨਾਲ ਨਿੱਜੀ ਜਾਇਦਾਦ ਦੀਂ ਜੜ੍ਹਾਂ ਵੀ ਹਿਲਾਉਣ ਵਾਲਾ ਇਕ ਸਿਧਾਂਤ ਪੇਸ਼ ਕੀਤਾ । ਮੱਧ ਕਾਲ ਦੇ ਪਿਛਲੇ ਅੱਧ ਵਿਚ ਈਸਾਈ ਫ਼ਿਲਾਸਫ਼ਰਾਂ ਤੇ ਹੋਰ ਵੱਖ ਵੱਖ ਧੜਿਆਂ ਦੀਆਂ ਵਿਚਾਰਧਾਰਾਵਾਂ ਅਤੇ ਸੰਗਠਨਾਂ ਵਿਚ ਵੀ ਕੁਝ ਅਰਾਜਕਤਾਵਾਦ ਝੁਕਾਆ ਸਾਫ਼ ਸਾਫ਼ ਨਜ਼ਰ ਆਏ ਜਿਨ੍ਹਾਂ ਦਾ ਇਹ ਦਾਅਵਾ ਸੀ ਕਿ ਵਿਅਕਤੀ ਪਰਮਾਤਮਾ ਨਾਲ ਸਿੱਧਾ ਰਹੱਸਮਈ ਸਬੰਧ ਜੋੜ ਕੇ ਪਾਪਾਂ ਤੋਂ ਛੁਟਕਾਰਾ ਪਾ ਸਕਦਾ ਹੈ।

ਅਜੋਕੇ ਅਰਥਾਂ ਵਿਚ ਅਰਾਜਕਤਾਵਾਦ ਸਿਧਾਂਤ ਦੀ ਨਿਯਮ-ਬੱਧ ਵਿਆਖਿਆ ਵਿਲੀਅਮ ਗਾਡਵਿਨ ਨੇ ਕੀਤੀ ਜਿਸ ਅਨੁਸਾਰ ਸਰਕਾਰ ਅਤੇ ਨਿੱਜੀ ਜਾਇਦਾਦ ਦੋ ਅਜਿਹੀਆਂ ਬੁਰਿਆਈਆਂ ਹਨ ਜਿਹੜੀਆਂ ਮਨੁੱਖ ਜਾਤੀ ਦੇ ਕੁਦਰਤੀ ਵਿਕਾਸ ਦੇ ਰਾਹ ਵਿਚ ਰੋੜਾ ਹਨ । ਖ਼ੁਦਮੁਖ਼ਤਾਰ ਹੋਣ ਦੇ ਕਾਰਨ ਸਰਕਾਰ ਦੂਜਿਆਂ ਨੂੰ ਆਪਣੇ ਵਸ ਵਿਚ ਕਰਨ ਦਾ ਕਾਰਨ ਬਣੀ ਅਤੇ ਨਿੱਜੀ ਜਾਇਦਾਦ ਆਪਣੀ ਅਯੋਗ ਵਰਤੋਂ ਰਾਹੀਂ ਦੂਜਿਆਂ ਨਾਲ ਅਨਿਆਂ ਦਾ ਕਾਰਨ ਬਣੀ ਪਰ ਗਾਡਵਿਨ ਨੇ ਸਮੁੱਚੀ ਜਾਇਦਾਦ ਨੂੰ ਨਹੀਂ ਸਗੋਂ ਕੇਵਲ ਉਸੇ ਜਾਇਦਾਦ ਨੂੰ ਭੈੜਾ ਕਿਹਾ ਹੈ ਜਿਹੜੀ ਅਯੋਗ ਵਰਤੋਂ ਵਿਚ ਸਹਾਇਕ ਹੁੰਦੀ ਹੈ । ਆਦਰਸ਼ਕ ਸਮਾਜਕ ਸੰਗਠਨ ਨੂੰ ਕਾਇਮ ਰੱਖਣ ਲਈ ਉਸ ਨੇ ਹਿੰਸਾਤਮਕ

ਇਨਕਲਾਬੀ ਵਸੀਲਿਆਂ ਨੂੰ ਮਾੜਾ ਦੱਸਿਆ ਹੈ । ਨਿਆਂ ਦੇ ਆਦਰਸ਼ ਦੇ ਪ੍ਰਚਾਰ ਨਾਲ ਹੀ ਵਿਅਕਤੀ ਵਿਚ ਉਹ ਚੇਤਨਾ ਲਿਆਂਦੀ ਜਾ ਸਕਦੀ ਹੈ ਜਿਸ ਨਾਲ ਉਹ ਛੋਟੀਆਂ ਛੋਟੀਆਂ ਸਥਾਨਕ ਇਕਾਈਆਂ ਦੇ ਆਦਰਸ਼ ਤੱਕ ਤੇ ਅਰਾਜਕਤਾਵਾਦੀ ਨਿਜ਼ਾਮ ਨੂੰ ਕਾਇਮ ਰੱਖਣ ਵਿਚ ਸਹਾਈ ਹੋ ਸਕੇ ।

ਇਸ ਤੋਂ ਪਿੱਛੋਂ ਦੀਆਂ ਵਿਚਾਰਧਾਰਾਵਾਂ ਨੇ ਖ਼ਾਸ ਤੌਰ ਤੇ ਅਰਾਜਕਤਾਵਾਦੀ ਸਿਧਾਂਤ ਦੇ ਵਿਕਾਸ ਵਿਚ ਸਹਾਇਤਾ ਕੀਤੀ । ਇਨ੍ਹਾਂ ਵਿਚੋਂ ਇਕ ਨਿਰੋਲ ਵਿਅਕਤੀਵਾਦ ਦੀ ਵਿਚਾਰਧਾਰਾ ਸੀ ਜਿਸ ਦਾ ਪ੍ਰਤੀਨਿਧ ਹਰਬਰਟ ਸਪੈਂਸਰ ਹੈ । ਇਨ੍ਹਾਂ ਵਿਚਾਰਵਾਨਾਂ ਦੇ ਖ਼ਿਆਲ ਅਨੁਸਾਰ ਸੁਤੰਤਰਤਾ ਅਤੇ ਸ਼ਕਤੀ ਵਿਚ ਵਿਰੋਧ ਹੈ ਅਤੇ ਹਕੂਮਤ ਮਾੜੀ ਹੀ ਨਹੀਂ ਸਗੋਂ ਬੇਲੋੜੀ ਵੀ ਹੈ ਪਰ ਇਹ ਵਿਚਾਰਵਾਨ ਨਿੱਜੀ ਜਾਇਦਾਦ ਨੂੰ ਖ਼ਤਮ ਕਰਨ ਦੇ ਹੱਕ ਵਿਚ ਨਹੀਂ ਸਨ ਅਤੇ ਨਾ ਹੀ ਇਹ ਜੱਥੇਬੰਦ ਧਰਮ ਦੇ ਵਿਰੁੱਧ ਸਨ ।

ਦੂਜੀ ਵਿਚਾਰਧਾਰਾ ਦਾ ਸਬੰਧ ਫੋਇਰਬਾਕ ਦੇ ਫ਼ਲਸਫ਼ੇ ਨਾਲ ਸੀ ਜਿਸ ਨੇ ਸੰਗਠਿਤ ਧਰਮ ਅਤੇ ਇਸੇ ਤਰ੍ਹਾਂ ਹਕੂਮਤ ਦੇ ਅਧਿਆਤਮਕ ਆਧਾਰ ਦਾ ਵਿਰੋਧ ਕੀਤਾ । ਫ਼ੋਇਰਬਾਕ ਦੇ ਇਨਕਲਾਬੀ ਖ਼ਿਆਲਾਂ ਨਾਲ ਸਹਿਮਤ ਮੈਕਸ ਸਟਰਨਰ (1806-56 ਈ.) ਨੇ ਸਮਾਜ ਨੂੰ ਕੇਵਲ ਮ੍ਰਿਗਜਲੀ ਵਰਗਾ ਇਕ ਵਹਿਮ ਦੱਸਿਆ ਹੈ ਅਤੇ ਪੂਰੇ ਵਿਸ਼ਵਾਸ ਨਾਲ ਕਿਹਾ ਕਿ ਮਨੁੱਖ ਦੀ ਆਪਣੀ ਸ਼ਖ਼ਸੀਅਤ ਹੀ ਇਕ ਅਜਿਹੀ ਸਚਾਈ ਹੈ ਜਿਸ ਨੂੰ ਜਾਣਿਆ ਜਾ ਸਕਦਾ ਹੈ । ਸ਼ਖ਼ਸੀਅਤ ਨੂੰ ਹੱਦਾਂ ਵਿਚ ਜਕੜਨ ਵਾਲੇ ਸਾਰੇ ਨਿਯਮ ਖੁਦੀ ਦੇ ਨਰੋਏ ਵਿਕਾਸ ਲਈ ਰੁਕਾਵਟ ਹਨ । ਰਾਜ-ਗੱਦੀ ਉੱਤੇ ਜੇਕਰ ਨਿੱਜਵਾਦੀਆਂ ਦੀ ਸੰਸਥਾ ਦਾ ਕਬਜ਼ਾ ਹੋਵੇਗਾ ਤਾਂ ਆਦਰਸ਼ ਪ੍ਰਬੰਧ ਵਿਚ ਆਰਥਿਕ ਲੁੱਟ-ਖਸੁੱਟ ਖ਼ਤਮ ਹੋ ਜਾਵੇਗੀ ਕਿਉਂਕਿ ਸਮਾਜ ਦੀ ਪ੍ਰਮੁੱਖ ਪੈਦਾਵਾਰ ਸੁਤੰਤਰ ਮਿਲਵਰਤਨ ਦਾ ਸਿੱਟਾ ਹੋਵੇਗੀ । ਇਨਕਲਾਬ ਬਾਰੇ ਉਸ ਦਾ ਵਿਚਾਰ ਸੀ ਕਿ ਹਿੰਸਾ ਉੱਤੇ ਕਾਇਮ ਹੋਏ ਰਾਜ ਦਾ ਖ਼ਾਤਮਾ ਹਿੰਸਾ ਰਾਹੀਂ ਹੀ ਕੀਤਾ ਜਾ ਸਕਦਾ ਹੈ ।

ਅਰਾਜਕਤਾਵਾਦ ਨੂੰ ਸੁਚੇਤ ਲੋਕ-ਲਹਿਰ ਬਣਾਉਣ ਦਾ ਸਿਹਰਾ ਪਰੂਦਾਂ ਦੇ ਸਿਰ ਹੈ । ਉਸ ਨੇ ਜਾਇਦਾਦ ਦੀ ਅਜਾਰੇਦਾਰੀ ਅਤੇ ਉਸ ਦੀ ਨਾਜਾਇਜ਼ ਮਾਲਕੀ ਦਾ ਵਿਰੋਧ ਕੀਤਾ । ਆਦਰਸ਼-ਸਮਾਜਕ ਨਿਜ਼ਾਮ ਉਹ ਹੈ ਜਿਹੜਾ ਅਮਨ ਵਿਚ ਸੁਤੰਤਰਤਾ ਅਤੇ ਏਕਤਾ ਦੀ ਖੁੱਲ੍ਹ ਦੇਵੇ। ਇਸ ਆਦਰਸ਼ ਨੂੰ ਪ੍ਰਾਪਤ ਕਰਨ ਲਈ ਦੋ ਮੌਲਿਕ ਇਨਕਬਾਲ ਜ਼ਰੂਰੀ ਹਨ ਜਿਨ੍ਹਾਂ ਵਿਚੋਂ ਇਕ ਅਜੋਕੇ ਆਰਥਿਕ ਪ੍ਰਬੰਧ ਦੇ ਵਿਰੁੱਧ ਅਤੇ ਦੂਜਾ ਅਜੋਕੇ ਰਾਜ ਦੇ ਵਿਰੁੱਧ ਹੋਵੇ ਪਰ ਕਿਸੇ ਹਾਲਤ ਵਿਚ ਵੀ ਇਹ ਇਨਕਲਾਬ ਹਿੰਸਾ ਰਾਹੀਂ ਨਹੀਂ ਹੋਣਾ ਚਾਹੀਦਾ ਸਗੋਂ ਮਨੁੱਖ ਦੀ ਆਰਥਿਕ ਆਜ਼ਾਦੀ ਅਤੇ ਉਸਦੇ ਸਦਾਚਾਰ ਦੇ ਵਿਕਾਸ ਉਪਰ ਜ਼ੋਰ ਦਿੱਤਾ ਜਾਣਾ ਚਾਹੀਦਾ ਹੈ । ਅੰਤਮ ਰੂਪ ਵਿਚ ਪਰੂਦਾਂ ਨੇ ਇਹ ਪਰਵਾਨ ਕੀਤਾ ਕਿ ਰਾਜ ਨੂੰ ਪੂਰੀ ਤਰ੍ਹਾਂ ਖ਼ਤਮ ਨਹੀਂ ਕੀਤਾ ਜਾ ਸਕਦਾ । ਇਸ ਲਈ ਅਰਾਜਕਤਾਵਾਦ ਦਾ ਮੁੱਖ ਮੰਤਵ ਜਿਥੋਂ ਤੱਕ ਹੋ ਸਕੇ ਸੁਤੰਤਰ ਸਮੂਹਕ ਜੀਵਨ ਰਾਹੀਂ ਰਾਜ ਤੇ ਕੰਮਾਂ ਨੂੰ ਘੱਟ ਕਰਨਾ, ਹੋਣਾ ਚਾਹੀਦਾ ਹੈ ।

ਬੈਕੂਨੀਅਨ ਨੇ ਅਜੋਕੇ ਅਰਜਾਕਤਾਵਾਦ ਵਿਚ ਸਿਰਫ਼ ਨਵੇਂ ਝੁਕਾਅ ਹੀ ਨਹੀਂ ਲਿਆਂਦੇ ਸਗੋਂ ਉਸ ਨੂੰ ਸਾਮਵਾਦੀ ਰੂਪ ਵੀ ਦਿੱਤਾ ਹੈ । ਉਸ ਨੇ ਧਰਤੀ ਅਤੇ ਉਪਜ ਦੇ ਦੂਜੇ ਸਾਧਨਾਂ ਦੀ ਸਮੂਹਕ ਮਾਲਕੀ ਉੱਤੇ ਜ਼ੋਰ ਦੇਣ ਦੇ ਨਾਲ ਨਾਲ ਵਰਤਣ ਵਾਲੀਆਂ ਚੀਜ਼ਾਂ ਦੀ ਨਿੱਜੀ ਮਾਲਕੀ ਨੂੰ ਵੀ ਪਰਵਾਨ ਕੀਤਾ ਹੈ । ਅਰਾਜਕਤਾਵਾਦ, ਸੰਦੇਹਵਾਦ ਅਤੇ ਸੁਤੰਤਰ ਧੜਿਆਂ ਵਿਚ ਆਪਣੀ ਇੱਛਾ ਉੱਤੇ ਮਿਲਵਰਤਨ ਦਾ ਸਿਧਾਂਤ ਉਸ ਦੇ ਵਿਚਾਰਾਂ ਦੇ ਮੂਲ ਆਧਾਰ ਹਨ। ਇਸ ਦੇ ਸਿੱਟੇ ਵਜੋਂ ਬੈਕੂਨੀਅਨ ਰਾਜ, ਧਰਮ ਅਤੇ ਨਿੱਜੀ ਜਾਇਦਾਦ ਤਿੰਨਾਂ ਦਾ ਹੀ ਵਿਰੋਧੀ ਹੈ । ਉਸ ਦੇ ਵਿਚਾਰ ਅਨੁਸਾਰ ਅੱਜ ਦਾ ਸਮਾਜ ਦੋ ਧੜਿਆਂ ਵਿਚ ਵੰਡਿਆ ਹੋਇਆ ਹੈ । ਇਕ ਸਰਮਾਇਦਾਰ ਧੜਾ ਹੈ ਜਿਸ ਦੇ ਹੱਥ ਵਿਚ ਰਾਜ ਦੀ ਸੱਤਾ ਰਹਿੰਦੀ ਹੈ ਅਤੇ ਦੂਜਾ ਨਿਰਧਨ ਧੜਾ ਜਿਹੜਾ ਜ਼ਮੀਨ, ਧਨ ਤੇ ਵਿੱਦਿਆ ਤੋਂ ਵਾਂਝਾ ਰਹਿ ਕੇ ਪਹਿਲੇ ਧੜੇ ਦੇ ਦਬਾਉ ਹੇਠ ਰਹਿੰਦਾ ਹੈ ਅਤੇ ਇਸੇ ਲਈ ਉਹ ਸੁਤੰਤਰਤਾ ਤੋਂ ਵਾਂਝਾ ਰਹਿੰਦਾ ਹੈ । ਸਮਾਜ ਵਿਚ ਹਰ ਇਕ ਨੂੰ ਆਜ਼ਾਦੀ ਮਿਲਣੀ ਚਾਹੀਦੀ ਹੈ । ਇਸ ਲਈ ਦੂਜਿਆਂ ਨੂੰ ਦਬਾਅ ਕੇ ਰੱਖਣ ਵਾਲੀ ਹਰ ਕਿਸਮ ਦੀ ਤਾਕਤ ਤੋਂ ਪਿੱਛਾ ਛੁਡਾਉਣਾ ਪਵੇਗਾ । ਪਰਮਾਤਮਾ ਅਤੇ ਰਾਜ ਅਜਿਹੀਆਂ ਹੀ ਦੋ ਸ਼ਕਤੀਆਂ ਹਨ । ਇਕ ਪਰਾਲੋਕਿਕ ਸੰਸਾਰ ਵਿਚ ਤੇ ਦੂਜਾ ਲੋਕਿਕ ਜਗਤ ਵਿਚ ਉੱਚੀ ਤੋਂ ਉੱਚੀ ਸੱਤਾ ਦੇ ਸਿਧਾਂਤ ਉੱਤੇ ਨਿਰਭਰ ਹੈ । ਧਰਮ ਪਹਿਲੇ ਸਿਧਾਂਤ ਦਾ ਸਾਖਿਆਤ ਰੂਪ ਹੈ । ਇਸ ਲਈ ਹਕੂਮਤ ਦਾ ਵਿਰੋਧ ਕਰਨ ਵਾਲਾ ਅੰਦੋਲਨ ਧਰਮ ਵਿਰੋਧੀ ਵੀ ਹੋਣਾ ਹੈ ਇਸ ਤੋਂ ਛੁੱਟ ਹਕੂਮਤ ਨੇ ਸਦਾ ਨਿੱਜੀ ਜਾਇਦਾਦ ਨੂੰ ਉਤਸ਼ਾਹ ਦਿੱਤਾ ਹੈ । ਇਸ ਲਈ ਇਹ ਇਨਕਲਾਬ ਨਿੱਜੀ ਜਾਇਦਾਦ ਦੇ ਵਿਰੁੱਧ ਵੀ ਹੋਣਾ ਚਾਹੀਦਾ ਹੈ । ਇਨਕਲਾਬ ਦੇ ਸਬੰਧ ਵਿਚ ਬੈਕੂਨੀਅਨ ਨੇ ਹਿੰਸਾਤਮਕ ਸਾਧਨਾਂ ਉੱਤੇ ਆਪਣਾ ਵਿਸ਼ਵਾਸ ਦੱਸਿਆ ਹੈ । ਇਨਕਲਾਬ ਦਾ ਸਭ ਤੋਂ ਵੱਡਾ ਨਿਸ਼ਾਨਾ ਇਨ੍ਹਾਂ ਤਿੰਨ ਸੰਸਥਾਵਾਂ ਨੂੰ ਖ਼ਤਮ ਕਰਨਾ ਹੈ ਪਰ ਨਵੇਂ ਸਮਾਜ ਦੀ ਸਥਾਪਨਾ ਬਾਰੇ ਬੈਕੂਨੀਅਨ ਚੁੱਪ ਹੈ । ਮਨੁੱਖ ਦੇ ਸਹਿਯੋਗੀ ਸੁਭਾਅ ਉੱਤੇ ਅਥਾਹ ਵਿਸ਼ਵਾਸ ਹੋਣ ਦੇ ਕਾਰਨ ਬੈਕੂਨੀਅਨ ਦੀ ਰਾਏ ਸੀ ਕਿ ਮਨੁੱਖੀ ਸਮਾਜ ਪਰਮਾਤਮਾ ਵਿਚ ਅੰਧਵਿਸ਼ਵਾਸ, ਹਕੂਮਤ ਦੇ ਭ੍ਰਿਸ਼ਟਾਚਾਰ ਅਤੇ ਨਿੱਜੀ ਜਾਇਦਾਦ ਦੀ ਲੁੱਟ-ਖਸੁੱਟ ਤੋਂ ਛੁਟਕਾਰਾ ਪਾ ਕੇ ਆਪਣਾ ਅਰੋਗ ਸੰਗਠਨ ਆਪੇ ਕਰ ਲਵੇਗਾ । ਇਨਕਲਾਬ ਦੇ ਸਬੰਧ ਵਿਚ ਉਸ ਦਾ ਵਿਚਾਰ ਸੀ ਕੇ ਇਨਕਲਾਬ ਆਮ ਲੋਕਾਂ ਦੇ ਸੁਭਾਵਿਕ ਕੰਮਾਂ ਦਾ ਸਿੱਟਾ ਹੋਣਾ ਚਾਹੀਦਾ ਹੈ । ਇਸ ਦੇ ਨਾਲ ਹੀ ਹਿੰਸਾ ਉੱਤੇ ਵਧੇਰੇ ਜ਼ੋਰ ਦੇ ਕੇ ਉਸ ਨੇ ਅਰਾਜਕਤਾਵਾਦ ਨਾਲ ਹੁੱਲੜਬਾਜ਼ੀ ਦਾ ਸਿਧਾਂਤ ਜੋੜ ਦਿੱਤਾ ।

ਪਿਛਲੀ ਸਦੀ ਦੇ ਪਿਛਲੇ ਅੱਧ ਵਿਚ ਅਰਾਜਕਤਾਵਾਦ ਨੇ ਵੱਧ ਤੋਂ ਵੱਧ ਸਾਮਵਾਦੀ ਰੂਪ ਅਪਣਾਇਆ ਹੈ । ਇਸ ਅੰਦੋਲਨ ਦੇ ਨੇਤਾ ਕ੍ਰੋਪਾਟਕਿਨ ਨੇ ਮੁਕੰਮਲ ਕਮਿਊਨਿਜ਼ਮ ਉੱਤੇ ਜ਼ੋਰ ਦਿੱਤਾ ਹੈ ਪਰ ਨਾਲ ਹੀ ਉਸ ਨੇ ਲੋਕ-ਅੰਦੋਲਨ ਰਾਹੀਂ ਹਕੂਮਤ ਨੂੰ ਨਸ਼ਟ ਕਰਨ ਦੀ ਗੱਲ ਕਹਿ ਕੇ ਹਕੂਮਤ ਕਰਨ ਵਾਲੇ ਕਮਿਊਨਿਜ਼ਮ ਨੂੰ ਅਯੋਗ ਅਤੇ ਨਾਜਾਇਜ਼ ਕਿਹਾ ਹੈ । ਇਨਕਲਾਬ ਵਾਸਤੇ ਉਸ ਨੇ ਹਿੰਸਾਤਮਕ ਵਸੀਲਿਆਂ ਦੀ ਵਰਤੋਂ ਨੂੰ ਜਾਇਜ਼ ਕਿਹਾ ਹੈ । ਆਦਰਸ਼ ਸਮਾਜ ਵਿਚ ਕੋਈ ਰਾਜਨੀਤਿਕ ਸੰਗਠਨ ਨਹੀਂ ਹੋਵੇਗਾ । ਵਿਅਕਤੀ ਅਤੇ ਸਮਾਜ ਦੇ ਕੰਮਾ ਉੱਤੇ ਲੋਕ-ਰਾਏ ਦਾ ਕੰਟਰੋਲ ਹੋਵੇਗਾ । ਲੋਕ-ਰਾਏ ਜਨਤਾ ਦੀਆਂ ਛੋਟੀਆਂ ਛੋਟੀਆਂ ਇਕਾਈਆਂ ਉੱਤੇ ਅਸਰ ਪਾਉਂਦੀ ਹੈ । ਇਸ ਲਈ ਆਦਰਸ਼-ਸਮਾਜ ਗ੍ਰਾਮ-ਸਮਾਜ ਹੋਵੇਗਾ । ਜ਼ੋਰ ਨਾਲ ਠੋਸੇ ਹੋਏ ਸੰਗਠਨ ਦੀ ਕੋਈ ਲੋੜ ਨਹੀਂ ਹੋਵੇਗੀ ਕਿਉਂਕਿ ਉੱਪਰ ਦੱਸਿਆ ਸਮਾਜ ਪੂਰੀ ਤਰ੍ਹਾਂ ਸਦਾਚਾਰਕ ਨਿਯਮਾਂ ਅਨੁਸਾਰ ਹੋਵੇਗਾ। ਹਿੰਸਾ ਉੱਤੇ ਬਣੀ ਸਰਕਾਰ ਦੀ ਥਾਂ ਆਦਰਸ਼ਕ ਸਮਾਜ ਆਪਣੀ ਇੱਛਾ ਨਾਲ ਬਣਾਏ ਸੰਗਠਨਾਂ ਅਤੇ ਗਰੁੱਪਾਂ ਉੱਤੇ ਨਿਰਭਰ ਹੋਵੇਗਾ ਅਤੇ ਉਹ ਸੰਗਠਨ ਅਤੇ ਗਰੁੱਪ ਹੇਠਲੇ ਪਾਸਿਉਂ ਬਣਨੇ ਸ਼ੁਰੂ ਹੋਣਗੇ।

ਸਭ ਤੋਂ ਹੇਠਾਂ ਸੁਤੰਤਰ ਲੋਕ ਗਰੁੱਪ ਜਾਂ ਪੰਚਾਇਤ (ਕਮਿਊਨ) ਹੋਣਗੇ। ਲੋਕ-ਪੰਚਾਇਤਾਂ ਜਾਂ ਗਰੁੱਪਾਂ ਦਾ ਸੰਗਠਨ ਪ੍ਰਾਂਤ ਅਤੇ ਪ੍ਰਾਂਤਾਂ ਦਾ ਸੰਗਠਨ ਰਾਸ਼ਟਰ ਦੇ ਰੂਪ ਵਿਚ ਹੋਵੇਗਾ । ਰਾਸ਼ਟਰਾਂ ਦੇ ਸੰਘ ਨਾਲ ਯੂਰਪੀਨ ਸੰਯੁਕਤ ਰਾਸ਼ਟਰ ਦੀ ਅਤੇ ਅੰਤ ਵਿਚ ਵਿਸ਼ਵ ਸੰਯੁਕਤ ਰਾਸ਼ਟਰ ਦੀ ਸਥਾਪਨਾ ਹੋਵੇਗੀ ।

**ਅਰਾਂਦਾ, ਪੀਡਰੋ ਪਾਬਲੋ ਅਬਾਰਕਾ ਡੀ ਬੋਲੀਆ**: ਇਹ ਸਪੇਨੀ ਜਰਨੈਲ ਅਤੇ ਮੰਤਰੀ ਸੀ ਜੋ ਅਰਾਗਾਨ ਵਿਚ ਏਸਕਾ ਦੇ ਨੇੜੇ ਸੀਏਤਾਮੋਂ ਦੇ ਕਿਲੇ ਵਿਚ 1 ਅਗਸਤ, 1719 ਨੂੰ ਪੈਦਾ ਹੋਇਆ। ਇਸ ਦੇ ਜੀਵਨ ਦਾ ਪਹਿਲਾ ਅੱਧਾ ਹਿੱਸਾ ਸਫ਼ਰ, ਯਾਤਰਾ, ਫ਼ੌਜੀ ਨੌਕਰੀ ਤੇ ਰਾਜਨੀਤਿਕ ਰੁਝੇਵਿਆਂ ਵਿਚ ਹੀ ਬੀਤਿਆ। ਇਸ ਨੇ ਸਪੇਨੀ ਸੈਨਾ ਨੂੰ ਪਰੇਡ ਦਾ ਪ੍ਰਸ਼ਾਅ ਵਾਲਾ ਤਰੀਕਾ ਸਿਖਾਇਆ। ਫ਼ੌਜ ਦੇ ਠੇਕੇਦਾਰਾਂ ਨੂੰ ਸਜ਼ਾ ਦੇਣ ਦੀ ਆਗਿਆ ਨਾ ਮਿਲਣ ਤੇ ਰੋਸ ਵਜੋਂ ਇਸ ਨੇ ਡਾਇਰੈਕਟਰ-ਜਨਰਲ ਦੇ ਅਹੁਦੇ ਤੋਂ ਅਸਤੀਫ਼ਾ ਦੇ ਦਿੱਤਾ ਪਰ ਇਹ ਚਾਰਲਸ ਤੀਜੇ ਦੀਆਂ ਨਜ਼ਰਾਂ ਵਿਚ ਚੜ੍ਹਿਆ ਰਿਹਾ ਅਤੇ ਇਸ ਨੂੰ ਕਾਸਟੀਲ ਕੌਂਸਲ ਦਾ ਪ੍ਰਧਾਨ ਬਣਾਇਆ ਗਿਆ । ਇਸ ਹੈਸੀਅਤ ਵਿਚ ਇਸ ਨੇ ਕਈ ਸੁਧਾਰ ਕੀਤੇ। ਇਹ ਅਣਥੱਕ ਮਿਹਨਤੀ ਤੇ ਹਰਮਨ ਪਿਆਰਾ ਸੀ ਪਰ ਨਾਲ ਹੀ ਹੰਕਾਰੀ ਤੇ ਕਾਹਲੇ ਸੁਭਾਅ ਵਾਲਾ ਵੀ ਸੀ। ਫ਼ਾਕਲੈਂਡ ਟਾਪੂ ਦੇ ਮਾਮਲੇ ਵਿਚ ਸਪੇਨ ਸਫ਼ਲ ਨਾ ਹੋਇਆ ਤੇ ਇਸ ਅਪਮਾਨ ਲਈ ਇਸ ਨੂੰ ਹੀ ਜ਼ਿੰਮੇਵਾਰ ਠਹਿਰਾਇਆ ਗਿਆ । ਇਸ ਲਈ ਇਸ ਨੂੰ ਰਾਜਦੂਤ ਬਣਾ ਕੇ ਪੈਰਿਸ ਭੇਜ ਦਿੱਤਾ ਗਿਆ । ਇਸ ਅਹੁਦੇ ਤੇ ਉਹ 1777 ਤੱਕ ਰਿਹਾ । ਚਾਰਲਸ ਚੌਥੇ ਦੇ ਸਮੇਂ 1792 ਵਿਚ ਥੋੜ੍ਹੇ ਜਿਹੇ ਸਮੇਂ ਲਈ ਇਹ ਪ੍ਰਧਾਨ ਮੰਤਰੀ ਵੀ ਬਣਿਆ। ਉਮਰ ਦੇ ਨਾਲ ਨਾਲ ਇਸ ਦਾ ਸੁਭਾਅ ਬਹੁਤ ਹੀ ਤੇਜ਼ ਹੁੰਦਾ ਗਿਆ । ਇਹ ਗੁੱਸੇ ਤੇ ਬਿਲਕੁਲ ਹੀ ਕਾਬੂ ਨਹੀਂ ਰੱਖ ਸਕਦਾ ਸੀ । ਇਹ ਬਾਦਸ਼ਾਹ ਨਾਲ ਵੀ ਮਜ਼ਾਕ ਕਰ ਲੈਂਦਾ ਸੀ । ਇਸ ਲਈ ਇਸ ਨੂੰ ਕੈਦ ਕਰ ਦਿੱਤਾ ਗਿਆ ਅਤੇ 9 ਜਨਵਰੀ, 1798 ਈ. ਨੂੰ ਇਸਦੀ ਮੌਤ ਹੋ ਗਈ ।

**ਅਰਾਨੀ, ਜਾਨੋਸ** : ਇਹ ਹੰਗਰੀ ਦਾ ਕਵੀ ਸੀ । ਇਸ ਦਾ ਜਨਮ ਨਾਗੀਜ਼ਾਲੋਂਤਾ ਦੇ ਇਕ ਉੱਚੇ ਪਰ ਗ਼ਰੀਬ ਘਰਾਣੇ ਵਿਚ 2 ਮਾਰਚ, 1817 ਈ. ਨੂੰ ਹੋਇਆ । ਇਹ ਪਹਿਲਾਂ ਅਧਿਆਪਕ ਬਣਿਆ



ਜਾਨੋਸ ਅਰਾਨੀ

ਤੇ ਫਿਰ ਟੋਲਡੀ ਨਾਂ ਦੇ ਇਕ ਸੈਲਾਨੀ ਐਕਟਰ ਦਾ ਮਹਾਂਕਾਵਿ ਲਿਖਣ ਨਾਲ ਮਸ਼ਹੂਰ ਹੋ ਗਿਆ । ਸੰਨ 1848 ਵਿਚ ਜ਼ਾਲੋਂਤਾ (Szalonta) ਦੇ ਲੋਕਾਂ ਨੇ ਇਸ ਨੂੰ ਹੰਗਰੀ ਦੀ ਲੋਕ ਸਭਾ ਵਾਸਤੇ ਆਪਣਾ ਪ੍ਰਤੀਨਿਧ ਚੁਣਿਆ । ਅਗਲੇ ਸਾਲ ਇਸ ਨੇ ਇਨਕਲਾਬੀ ਸਰਕਾਰ ਦੀ ਨੌਕਰੀ ਕਰ ਲਈ। ਉਸ ਸਰਕਾਰ ਦੇ ਢਹਿੰਦੀਆਂ ਕਲਾਂ ਵਿਚ ਜਾਣ ਮਗਰੋਂ ਇਹ ਨੌਕਰੀ ਛੱਡ ਕੇ ਵਾਪਸ ਘਰ ਚਲਾ ਗਿਆ। ਇਸ ਤੋਂ ਇਕ ਸਾਲ ਪਿੱਛੋਂ ਹੰਗਰੀ ਵਿਚ ਭਾਸ਼ਾ ਅਤੇ ਸਾਹਿਤ ਦਾ ਪ੍ਰੋਫ਼ੈਸਰ ਬਣ ਗਿਆ ।

ਇਸ ਨੇ ਆਪਣੇ ਦੇਸ਼ ਅਤੇ ਲੋਕਾਂ ਦੇ ਜੀਵਨ ਬਾਰੇ ਅਧਿਐਨ ਕਰਨਾ ਸ਼ੁਰੂ ਕੀਤਾ । ਪਿਛਲੇ ਰਾਜਨੀਤਿਕ ਜਤਨਾਂ ਦੇ ਅਸਫ਼ਲ ਹੋਣ ਦੇ ਕਾਰਨ ਦੇਸ਼ ਦੇ ਆਗੂਆਂ ਅਤੇ ਹਾਲਾਤ ਬਾਰੇ ਇਸ ਦੀ ਕਵਿਤਾ ਵਿਚ ਵਿਅੰਗਮਈ ਹਾਸ-ਰਾਸ ਆ ਗਿਆ । ਇਸੇ ਵਿਅੰਗਮਈ ਸ਼ੈਲੀ ਅਤੇ ਮਾਨਸਿਕ ਝੁਕਾਅ ਨਾਲ ਕਵੀ ਨੇ ਆਪਣਾ 'Bolond Istok' (1850) ਨਾਂ ਦਾ ਮਹਾਂਕਾਵਿ ਲਿਖਿਆ। ਅਗਲੇ ਕਈ ਵਰ੍ਹਿਆਂ ਵਿਚ ਇਸ ਨੇ ਹੰਗਰੀ ਦੇ ਮਗਿਆਰ ਜਾਤੀ ਦੇ ਬੈਲਡ ਲਿਖੇ । ਸੰਨ 1858 ਵਿਚ ਇਸ ਨੂੰ ਹੰਗਰੀ ਅਕਾਦਮੀ ਦਾ ਮੈਂਬਰ ਤੇ ਦੋ ਵਰ੍ਹਿਆਂ ਪਿੱਛੋਂ ਕਿਸ਼ਫ਼ਾਲੁਡੀ (Kisfaludy) ਸੁਸਾਇਟੀ ਦਾ ਡਾਇਰੈਕਟਰ ਚੁਣਿਆ ਗਿਆ। ਅਰਾਨੀ ਨੇ ਆਪਣੀ ਕਵਿਤਾ ਰਾਹੀਂ ਕਈ ਕੌਮੀ ਇਨਾਮ ਜਿੱਤੇ। ਇਸ ਕਵੀ ਦਾ ਹੰਗਰੀ ਦੇ ਸਾਹਿਤ, ਵਿਸ਼ੇਸ਼ ਕਰਕੇ ਕਵਿਤਾ ਦੇ ਖੇਤਰ ਵਿਚ ਨਿਵੇਕਲਾ ਸਥਾਨ ਹੈ । ਇਸ ਨੇ ਕਵਿਤਾ ਨੂੰ ਇਕ ਨਵੀਂ ਤੇ ਕੌਮੀ ਸੇਧ ਦਿੱਤੀ । ਕਵਿਤਾ ਅਮਲੀ ਜੀਵਨ ਅਤੇ ਕੁਦਰਤ ਦੇ ਸੰਪਰਕ ਵਿਚ ਆਈ । ਸਾਹਿਤ ਦੀ ਪਰੰਪਰਾ ਨੂੰ ਕਾਇਮ ਰੱਖਦਿਆਂ ਹੋਇਆਂ ਵੀ ਇਸ ਨੇ ਉਸ ਨੂੰ ਜਨਤਾ ਦੇ ਪੱਧਰ ਤੇ ਲਿਆਂਦਾ ।

ਮਗਿਆਰ ਕਵੀਆਂ ਵਿਚੋਂ ਅਰਾਨੀ ਸਭ ਤੋਂ ਵੱਧ ਹਰਮਨ-ਪਿਆਰਾ ਹੈ । 22 ਅਕਤੂਬਰ, 1882 ਨੂੰ ਬੂਡਾਪੈਸਟ ਵਿਖੇ ਇਸ ਦੀ ਮੌਤ ਹੋ ਗਈ ।

**ਅਰਾਮੀ ਲਿਪੀ** : ਅਰਾਮ ਉਹ ਦੇਸ਼ ਸੀ ਜੋ ਕਦੇ ਬਾਬਿਲ ਦੇ ਪੱਛਮੀ ਕੰਢਿਆਂ ਤੋਂ ਲੈ ਕੇ ਪੱਛਮੀ ਏਸ਼ੀਆ ਦੀਆਂ ਪਠਾਰਾਂ ਤੱਕ ਫੈਲਿਆ ਹੋਇਆ ਸੀ। ਅਰਾਮ ਦਾ ਕੇਂਦਰੀ ਸ਼ਹਿਰ ਜ਼ੈਂਜੀਰਲੀ ਸੀ ਜੋ ਅਲੈਪੋ ਦੇ ਉੱਤਰ ਵੱਲ ਵਾਕਿਆ ਸੀ । ਇਥੋਂ ਬਹੁਤ ਸਾਰੇ ਸ਼ਿਲਾਲੇਖ ਲੱਭੇ ਹਨ । ਸੈਪਚੁਆਜਿੰਟ ਅਤੇ ਵੁਲਗੇਟ ਵਿਚ ਇਸੇ ਇਲਾਕੇ ਦਾ ਨਾਂ ਸੀਰੀਆ ਕਰਕੇ ਪ੍ਰਸਿੱਧ ਸੀ ਅਤੇ ਇਥੋਂ ਦੇ ਲੋਕਾਂ ਨੂੰ ਆਰਮੀਨੀ ਆਖਦੇ ਸਨ । ਇਨ੍ਹਾਂ ਦੀ ਬੋਲੀ ਤੇ ਧਰਮ ਉੱਤਰੀ ਸਾਮੀ ਪਰਿਵਾਰ ਦੀ ਇਕ ਸ਼ਾਖ਼ ਸੀ । ਸ਼ਬਦ 'ਅਰਾਮੀ' ਚੌਧਵੀਂ ਸਦੀ ਦੀਆਂ ਕੀਲਾਖਰੀ ਲਿਖਤਾਂ ਵਿਚ 'ਅਹਲਮੀ' ਕਰਕੇ ਤੇ ਫਿਰ 'ਆਲਮੀ ਅਰਮਯਾ' ਦੇ ਰੂਪ ਵਿਚ ਆਇਆ ਹੈ। ਇਨ੍ਹਾਂ ਲੋਕਾਂ ਨੇ ਮੈਸੋਪੋਟੈਮੀਆਂ ਤੋਂ ਸੀਰੀਆ, ਫ਼ਲਿਸਤੀਨ ਤੇ ਉੱਤਰੀ ਅਰਬ ਤੱਕ ਜਿੱਤਾਂ ਪ੍ਰਾਪਤ ਕੀਤੀਆ ਸਨ। ਅਰਾਮੀ ਭਾਸ਼ਾ ਨੇ ਜਿੱਤੇ ਦੇਸ਼ਾਂ ਦੀਆਂ ਵੱਖ ਵੱਖ ਬੋਲੀਆਂ ਨੂੰ ਦਬਾ ਦਿੱਤਾ ਤੇ 800 ਈ. ਪੂ. ਤੋਂ ਇਹ ਅਰਾਮ ਨੇੜੇ ਪੂਰਬ ਦੀ ਅੰਤਰਰਾਸ਼ਟਰੀ ਬੋਲੀ ਬਣ ਗਈ। ਕਿਨਆਨੀ ਸਲਤਨਤ ਦੀ ਸਰਕਾਰੀ ਬੋਲੀ ਵੀ ਇਹੋ ਬਣੀ । ਇਸ ਦੇ ਵਿਸਥਾਰ ਦਾ ਸਮਾਂ 400 ਈ. ਪੂ. ਤੋਂ 700 ਈ. ਤੱਕ ਸੀ, ਜਦੋਂ ਇਸ ਦੀ ਥਾਂ ਅਰਬੀ ਨੇ ਲੈ ਲਈ। ਸੀਰੀਆ ਦੀਆਂ ਰਿਆਸਤਾਂ ਦੇ ਸ਼ਿਲਾਲੇਖ ਜਿਵੇਂ ਕਿ ਸ਼ਾਹਾਨਿ ਹਮਾ ਜੋ ਦਮਿਸ਼ਕ ਤੋਂ ਅਲੈਪੋ ਦੇ ਵਿਚਕਾਰਲੇ ਖੇਤਰ ਉੱਤੇ ਰਾਜ ਕਰਦੇ ਸਨ ਅਤੇ ਸ਼ਮਾਲ ਦੇ ਸ਼ਾਹ ਦੇ ਖ਼ੁਤਬੇ ਜੋ ਜ਼ੈਂਜੀਰਲ ਤੋਂ ਮਿਲੇ ਹਨ ਅਤੇ 600-800 ਈ. ਪੂ. ਦੇ ਸਮੇਂ ਦੇ ਹਨ । ਮੁਸਲਮਾਨ ਲੇਖਕ 'ਅਰਾਮ' ਨੂੰ ਇਰਮ ਕਹਿੰਦੇ ਹਨ ।

ਉੱਤਰੀ ਸਾਮੀ ਲਿਪੀ ਦੀਆਂ ਦੋ ਵੱਡੀਆਂ ਸ਼ਾਖ਼ਾਵਾਂ ਹਨ : ਕਿਨਆਨੀ ਲਿਪੀ ਅਤੇ ਅਰਾਮੀ ਲਿਪੀ । ਕਿਨਆਨੀ ਲਿਪੀ ਦੀਆਂ ਸ਼ਾਖ਼ਾਵਾਂ ਮੁਢਲੀ ਇਬਰਾਨੀ ਅਤੇ ਫ਼ਿਨੀਕੀ ਹਨ । ਮੋਬਾਈ ਸ਼ਿਲਾਲੇਖ ਦੀ ਲਿਪੀ ਦਾ ਸਬੰਧ ਮੁਢਲੀ ਇਬਰਾਨੀ ਲਿਪੀ ਨਾਲ ਹੈ ਅਤੇ ਸਮਾਰੀਟਨ ਲਿਪੀ ਮੁਢਲੀ ਇਬਰਾਨੀ ਲਿਪੀ ਦੀ ਸੰਤਾਨ ਹੈ ।

ਅਰਾਮੀ ਵਿਚ ਸਭ ਤੋਂ ਪੁਰਾਣੀ ਲਿਖਤੀ ਦਸਤਾਵੇਜ਼ 900 ਈ. ਪੂ. ਦੀ ਹੈ । 500 ਈ. ਪੂ. ਤੋਂ ਮਗਰੋਂ ਅਰਾਮੀ ਸਾਰੇ ਨੇੜੇ ਪੂਰਬ ਦੀ ਵਿਸਤ੍ਰਿਤ ਲਿਪੀ ਬਣ ਗਈ । ਇਸ ਦੀਆਂ ਸਾਮੀ ਸ਼ਾਖ਼ਾਵਾਂ ਇਹ ਹਨ: 1. ਵਰਗਾਕਾਰ ਇਬਰਾਨੀ (Square Hebrew) ਇਸ ਤੋਂ ਅੱਜਕੱਲ੍ਹ ਦੀ ਇਬਰਾਨੀ ਲਿਪੀ ਵਿਕਸੀ ਹੈ, 2. ਨਬਤੀ-ਸਿਨਾਈ-ਅਰਬੀ । ਇਸ ਦੀਆਂ ਦੋ ਵੱਡੀਆਂ ਸ਼ਾਖ਼ਾਵਾਂ 'ਨਸਖ਼' ਤੇ 'ਕੀਫ਼ੂ' ਖ਼ਤ ਹਨ, 3. ਪਲਮੀਰੀਅਨ, 4. ਸੀਰੀਅਕ-ਨੈਸਤੋਰੀਅਨ ਅਤੇ 5. ਮੈਂਡੇਨੀ

ਇਨ੍ਹਾਂ ਸੀਰੀਆਂ ਵਰਣ-ਮਾਲਾਵਾਂ ਵਿਚ ਕੇਵਲ ਵਿਅੰਜਨ ਹੀ ਹਨ । ਸੀਰੀਅਕ, ਅਰਬੀ ਤੇ ਇਬਰਾਨੀ ਦੇ ਧੁਨੀਆਤਮਕ ਚਿੰਨ੍ਹ ਅੱਠਵੀਂ ਸਦੀ ਈਸਵੀ ਵਿਚ ਪ੍ਰਚੱਲਤ ਹੋਏ । ਅਰਾਮੀ ਲਿਪੀ ਦੀ ਵਰਣਮਾਲਾ ਵਿਚ ਅਰਬੀ ਅਲਫ਼, ਬੇ ਹੀ ਹੈ ਪਰ ਅਰਾਮੀ ਵਾਲੇ ਆਪਣੀ ਉਪਭਾਸ਼ਾ ਅਨੁਸਾਰ ਸ਼ਬਦ ਦੇ ਅੰਤ ਵਿਚ (:) ਵਧਾ ਲੈਂਦੇ ਹਨ ।

ਪ੍ਰਾਚੀਨ ਕਾਲ ਵਿਚ ਅਰਾਮੀ ਦਾ ਅਸੀਰੀਆਈ ਬੰਸ਼ (1180-606 ਈ. ਪੂ.) ਨਾਲ ਸਬੰਧ ਸੀ ਤੇ ਇਹ ਪੱਛਮੀ ਏਸ਼ੀਆ ਵਿਚ ਬੜੇ ਜ਼ੋਰ ਸ਼ੋਰ ਨਾਲ ਚਲਦੀ ਸੀ, ਕਿਉਂਕਿ ਅਸੀਰੀਅਨ ਰਾਜ ਏਸ਼ੀਆਏ-ਕੋਚਕ ਤੱਕ ਫੈਲਿਆ ਹੋਇਆ ਸੀ । ਇਸ ਲਈ ਇਸ ਦਾ ਖੇਤਰ ਬੜਾ ਵਿਸ਼ਾਲ ਸੀ। ਅਸੀਰੀਆਈ ਵੰਸ਼ ਦਾ ਖ਼ਾਤਮਾ 606 ਈ. ਪੂ. ਵਿਚ ਮੀਡੀ ਬਾਦਸ਼ਾਹ ਕੈਖ਼ੁਸਰੋ (633-584 ਈ. ਪੂ.) ਦੇ ਹੱਥੋਂ ਹੋਈ । ਇਸ ਲਈ ਅਸੀਰੀਆ ਤੇ ਬਾਬਿਲ ਦੀਆਂ ਸਲਤਨਤਾਂ ਦੇ ਖ਼ਾਤਮੇ ਪਿੱਛੋਂ ਉਨ੍ਹਾਂ ਦੇ ਜਾਨਸ਼ੀਨਾਂ, ਮੀਡੀਆ ਤੇ ਅਖ਼ਮੀਨੀ ਰਾਜਾਂ ਸਮੇਂ ਅਰਾਮੀ ਲਿਪੀ ਹੀ ਪੱਛਮੀ ਏਸ਼ੀਆਂ ਦੀ ਸਭ ਤੋਂ ਮੁੱਖ ਲਿਪੀ ਮੰਨੀ ਜਾਂਦੀ ਸੀ। ਈਰਾਨ ਦੇ ਅਖਮੀਨੀ ਜਾਂ ਕਿਨਆਨੀ ਵੰਸ਼ (550-332 ਈ. ਪੂ.) ਦੇ ਸਾਰੇ ਸ਼ਾਹੀ ਫ਼ੁਰਮਾਨ ਇਸੇ ਲਿਪੀ ਵਿਚ ਜਾਰੀ ਹੁੰਦੇ ਸਨ ਤੇ ਇਹੋ ਸਰਕਾਰ ਦਰਬਾਰ ਦੇ ਹੋਰ ਕੰਮਾਂ ਕਾਜਾਂ ਲਈ ਵਰਤੀ ਜਾਂਦੀ ਸੀ । ਪਿਛਲੇਰੇ ਅਖ਼ਮੀਨੀ ਸਮੇਂ ਵਿਚ ਸ਼ਿਲਾਲੇਖ ਵੀ ਇਸੇ ਲਿਪੀ ਵਿਚ ਲਿਖੇ ਜਾਂਦੇ ਸਨ । ਸਿਕੰਦਰ ਦੇ ਹਮਲੇ ਮਗਰੋਂ ਤਾਂ ਸ਼ਿਲਾਲੇਖ ਵੀ ਕੀਲਾਖਰਾਂ ਦੀ ਥਾਂ ਇਸੇ ਲਿਪੀ ਵਿਚ ਉੱਕਰੇ ਜਾਣ ਲੱਗੇ। 518-510 ਈ. ਪੂ. ਵਿਚ ਦਾਰਾ ਗੁਸ਼ਤਾਸਪ ਦੇ ਸਮੇਂ ਜਦੋਂ ਪੰਜਾਬ ਦਾ ਉੱਤਰ-ਪੱਛਮੀ ਇਲਾਕਾ ਇਰਾਨੀ ਸਾਮਰਾਜ ਅਧੀਨ ਆ ਗਿਆ ਤਾਂ ਈਰਾਨੀਆਂ ਨੇ ਆਪਣੀ ਸਹੂਲਤ ਲਈ ਇਥੇ ਵੀ ਅਰਾਮੀ ਲਿਪੀ ਚਾਲੂ ਕਰ ਦਿੱਤੀ । ਅਰਾਮੀ ਦੇ ਸ਼ਿਲਾਲੇਖ ਟੈਕਸਿਲਾ ਤੇ ਕਾਬੁਲ ਤੋਂ ਵੀ ਮਿਲੇ ਹਨ । ਇਨ੍ਹਾਂ ਵਿਚੋਂ ਪਹਿਲਾ ਤਾਂ ਮਾਰਸ਼ਲ ਨੇ ਤੇ ਦੂਜਾ ਬਰਕਲੈਂਡ ਨੇ ਪੜ੍ਹਿਆ ਹੈ ।

ਅਰਾਮੀ ਇਕ ਨਿਰੋਲ ਸਾਮੀ ਲਿਪੀ ਹੈ, ਜੋ ਮਿਸਰੀ ਚਿੱਤਰਲਿਪੀ ਤੋਂ ਵਿਕਸੀ ਸੀ । ਅਰਾਮੀ ਲਿਪੀ ਇਬਰਾਨੀ ਦੀ ਭੈਣ ਹੈ । ਅਸੀਰੀਆ ਤੇ ਬਾਬਿਲ ਦੀਆਂ ਚੜ੍ਹਦੀਆਂ ਕਲਾ ਦੇ ਸਮੇਂ ਇਹੋ ਹੀ ਸਾਰੀਆਂ ਲਿਪੀਆਂ ਦੀ ਸਿਰਤਾਜ ਸੀ । ਇਸੇ ਤੋਂ ਹੀ ਖ਼ਰੋਸ਼ਟੀ, ਪਹਿਲਵੀ, ਅਰਬੀ ਆਦਿ ਲਿਪੀਆਂ ਵਿਕਸਿਤ ਹੋਈਆਂ ਹਨ ।

ਅਰਾਮੀ ਲਿਪੀ ਨੂੰ ਈਰਾਨੀ ਰਾਜ ਦੇ ਕਾਤਬ ਤੇ ਮੁਨਸ਼ੀ ਮੁਸੱਦੀ ਆਪਣੇ ਨਾਲ ਪੰਜਾਬ ਵਿਚ ਲੈ ਆਏ । ਸਥਾਨਕ ਲੋੜ ਅਨੁਸਾਰ ਅਰਾਮੀ ਲਿਪੀ ਦਾ ਹੀ ਰੂਪ ਬਦਲਾ ਲਿਆ ਗਿਆ ਸੀ । ਜਿਹੜੇ ਚਿੰਨ੍ਹ ਅਰਾਮੀ ਵਿਚ ਨਹੀਂ ਸਨ ਉਹ ਮਾਮੂਲੀ ਜਿਹੀ ਹੇਰਾ ਫੇਰੀ ਨਾਲ ਨਵੇਂ ਘੜ ਲਏ ਗਏ ਤੇ ਇਸ ਤੋਂ ਖ਼ਰੋਸ਼ਟੀ ਬਣੀ । ਜਿਸ ਤਰ੍ਹਾਂ ਸਿੰਧੀ, ਉਰਦੂ, ਕਸ਼ਮੀਰੀ, ਪਸ਼ਤੋ, ਫ਼ਾਰਸੀ ਆਦਿ ਵਿਚ ਅਰਬੀ ਅੱਖਰਾਂ ਨੂੰ ਜ਼ਰਾ ਮਾਸਾ ਬਦਲਾ ਕੇ ਲੋੜ ਅਨੁਸਾਰ ਚਿੰਨ੍ਹ ਬਣਾਏ ਗਏ ਹਨ, ਇਸੇ ਤਰ੍ਹਾਂ ਅਰਾਮੀ ਚਿੰਨ੍ਹਾਂ ਵਿਚ ਤਬਦੀਲੀ ਕਰ ਕੇ ਖ਼ਰੋਸ਼ਟੀ ਵਿਕਸਿਤ ਕਰ ਲਈ ਗਈ । ਈਰਾਨੀ ਅਖ਼ਮੀਨੀ ਬੰਸ ਦਾ ਚਾਂਦੀ ਦਾ ਸਿੱਕਾ ਸਿਗਲੋਈ ਅਰਥਾਤ ਸ਼ੈਕਲ ਖ਼ਰੋਸ਼ਟੀ ਵਿਚ ਉੱਕਰਿਆ ਮਿਲਦਾ ਹੈ ।

ਇਬਰਾਨੀ ਵਾਂਗ ਅਰਾਮੀ ਵਿਚ 22 ਅੱਖਰ ਸਨ ਜਿਨ੍ਹਾਂ ਦੀ ਤਰਤੀਬ ਇਬਰਾਨੀ ਵਰਣ-ਮਾਲਾ, ਅਰਥਾਤ ਅਬਜਦ, ਹਵਜ਼ਜ਼, ਹੁੱਤੀ, ਕਲਮਨ, ਸਅਫ਼ਸ, ਕੁਰਸ਼ਤ ਵਾਲੀ ਹੈ । ਸੋ ਇਸ ਤਰਤੀਬ ਅਨੁਸਾਰ ਅਲਫ਼, ਬੈਥ, ਗੈਮਲ, ਦਾਲਥ, ਹੇ, ਵਾਵ, ਜ਼ਿਅਨ, ਹੇਥ, ਤੈਤ, ਯੋਦ, ਕਾਫ਼, ਲਾਮਦ, ਮੀਮ, ਨੂਨ, ਸਾਮਿਹ, ਐਂਨ, ਫ਼ੀ, ਸਾਦਿ, ਕੁਫ਼ਾ, ਰੇਸ਼, ਸ਼ੀਨ, ਤਾਵ ਆਦਿ 22 ਅਰਾਮੀ ਅੱਖਰ ਹਨ ਜਿਨ੍ਹਾਂ ਦੇ ਉਰਦੂ ਨਾਵਾਂ ਤੋਂ ਪੰਜਾਬੀ ਪਾਠਕ ਚੰਗੀ ਤਰ੍ਹਾਂ ਜਾਣੂ ਹਨ ਜੋ ਕ੍ਰਮਵਾਰ ਅਲਿਫ਼, ਬੇ, ਜੀਮ, ਦਾਲ, ਹੇ, ਵਾਉ, ਜ਼ੇ, ਹੇ, ਤੋਇ, ਯੇ, ਕਾਫ਼, ਲਾਮ, ਮੀਮ, ਨੂਨ, ਸੀਨ, ਐਨ, ਫ਼ੇ, ਸੁਆਦ, ਕਾਫ਼, ਰੇ, ਸ਼ੀਨ, ਤੇ ਆਦਿ ਹਨ ।

ਭਾਵੇਂ ਅਰਾਮੀ ਵਿਚ ਮੁੱਢ ਵਿਚ 22 ਅੱਖਰ ਸਨ ਪਰ ਖ਼ਰੋਸ਼ਟੀ ਵਿਚ 35 ਦੇ ਕਰੀਬ ਚਿੰਨ੍ਹ ਘੜੇ ਗਏ । ਇਨ੍ਹਾਂ ਪੈਂਤੀਆਂ ਵਿਚੋਂ 20 ਚਿੰਨ੍ਹ ਮਾਮੂਲੀ ਜਿਹੀ ਅਦਲਾ ਬਦਲੀ ਨਾਲ ਉਹੀ ਚਿੰਨ੍ਹ ਹਨ ਜੋ ਅਰਾਮੀ ਵਿਚ ਵਰਤੇ ਜਾਂਦੇ ਹਨ ।

ਸਭ ਤੋਂ ਪਹਿਲਾਂ ਈ. ਟਾਮਸ ਨੇ ਖ਼ਰੋਸ਼ਟੀ ਤੇ ਅਰਾਮੀ ਦੀ ਨੇੜਤਾ ਵੱਲ ਇਸ਼ਾਰਾ ਕੀਤਾ । ਟਾਮਸ ਦੇ ਇਸ ਨਜ਼ਰੀਏ ਦੀ ਟੇਲਰ ਤੇ ਕਨਿੰਘਮ ਨੇ ਵੀ ਪ੍ਰੋੜ੍ਹਤਾ ਕੀਤੀ ਤੇ ਇਸ ਸਬੰਧੀ ਹੋਰ ਮਸਾਲਾ ਇਕੱਠਾ ਕਰ ਦਿੱਤਾ । ਟੇਲਰ ਨੇ ਲਿਖਿਆ ਹੈ ਕਿ 'ਹਿੰਦੀ ਬਾਖ਼ਤਰੀ ਵਰਣਮਾਲਾ ਦੇ ਹਿੰਦੁਸਤਾਨ ਵਿਚ ਚਾਲੂ ਹੋਣ ਦਾ ਸਮਾਂ ਸਾਨੂੰ ਅਸ਼ੋਕ ਦੇ ਸਮੇਂ ਤੋਂ ਕਾਫ਼ੀ ਚਿਰ ਪਿਛਲੇਰਾ ਮੰਨਣਾ ਪਵੇਗਾ, ਤਦੋਂ ਹੀ ਅਸੀਂ ਕਪੂਰ ਦੀ ਗੜ੍ਹੀ ਵਾਲੇ ਸ਼ਿਲਾਲੇਖਾਂ ਵਿਚ ਵਰਤੇ ਅੱਖਰ-ਚਿੰਨ੍ਹਾਂ ਦੇ ਵਿਸ਼ਾਲ ਰੂਪ ਵਿਚ ਲਿਪੀ ਦੀ ਹੋਂਦ ਸਾਬਤ ਕਰ ਸਕਾਂਗੇ ।' ਭਾਵ ਇਹ ਹੈ ਕਿ ਅਰਾਮੀ ਦੇ 22 ਵਿਅੰਜਨਾਂ ਨੂੰ ਖ਼ਰੋਸ਼ਟੀ ਦੇ 35 ਅੱਖਰਾਂ ਵਿਚ ਆਉਣ ਤੇ ਪ੍ਰਚੱਲਤ ਹੋਣ ਲਈ ਕਾਫ਼ੀ ਸਮਾਂ ਚਾਹੀਦਾ ਹੈ । ਮੂਲ ਅਰਾਮੀ ਦੇ 22 ਅੱਖਰਾਂ ਵਿਚ ਪੰਜ ਸੂਰ ਅੱਖਰਾਂ ਤੇ ਮੂਰਧਨੀ ਵਿਅੰਜਨਾਂ ਦੀ ਸਾਰੀ ਪੰਗਤੀ ਤੇ ਦਸ ਘੋਸ਼ ਵਿਅੰਜਨਾਂ ਦਾ ਵਾਧਾ ਕਰ ਕੇ, ਜਿਹੜੇ ਅਰਾਮੀ ਵਿਚ ਮੌਜੂਦ ਨਹੀਂ ਸਨ, ਨਵੀਂ ਵਰਣਮਾਲਾ ਨੂੰ ਵਿਕਸਿਤ ਤੇ ਚਾਲੂ ਕਰਨ ਲਈ ਕਾਫ਼ੀ ਸਮੇਂ ਦੀ ਲੋੜ ਹੈ।

ਹ. ਪੁ.- ਐਨ. ਬ੍ਰਿ. ; ਡੀਵੈਲਪਮੈਂਟ ਆਫ਼ ਖ਼ਰੋਸ਼ਟੀ; ਇੰਡੀਅਨ ਪੇਲੀਓ-ਗ੍ਰਾਫ਼ੀ-ਬਿਊਲਰ ।

**ਅਰਾਰੂਟ** : ਇਕ ਕਿਸਮ ਦਾ ਨਸ਼ਾਸਤਾ ਹੈ ਜਿਹੜਾ ਬੂਟਿਆਂ ਦੀਆਂ ਕੰਦਾਂ ਤੋਂ ਪ੍ਰਾਪਤ ਹੁੰਦਾ ਹੈ । ਇਨ੍ਹਾਂ ਵਿਚੋਂ ਮਰੰਟੇਸੀ ਕੁਲ ਦਾ ਮਰੰਟਾ ਅਰੰਡੀਨੇਸ਼ੀਆ ਨਾਮੀ ਬੂਟਾ ਮੁੱਖ ਹੈ । ਇਹ ਸਦਾ-ਬਹਾਰ ਬੂਟਾ ਹੈ, ਜਿਹੜਾ ਖ਼ਾਸ ਕਰਕੇ ਗਰਮ ਦੇਸ਼ਾਂ ਵਿਚ ਮਿਲਦਾ ਹੈ । ਇਸ ਦੀਆਂ ਜੜ੍ਹਾਂ ਵਿਚ ਸਟਾਰਚ ਦੇ ਰੂਪ ਵਿਚ ਖਾਣ ਵਾਲਾ ਪਦਾਰਥ ਇਕੱਠਾ ਹੁੰਦਾ ਰਹਿੰਦਾ ਹੈ । 10 ਤੋਂ 12 ਮਹੀਨੇ ਤੱਕ ਦੇ ਪੂਰੀ ਤਰ੍ਹਾਂ ਵਧੇ ਹੋਏ ਬੂਟੇ ਦੀ ਜੜ੍ਹ ਵਿਚ ਅਕਸਰ 26 ਪ੍ਰਤਿਸ਼ਤ ਸਟਾਰਚ, 65 ਪ੍ਰਤਿਸ਼ਤ ਪਾਣੀ ਤੇ ਬਾਕੀ 9 ਪ੍ਰਤਿਸ਼ਤ ਦੂਜੇ ਖਣਿਜ-ਨਮਕ, ਰੇਸ਼ੇ ਆਦਿ ਹੁੰਦੇ ਹਨ । ਮਰੰਟਾ

ਅਰੰਡੀਨੇਸ਼ੀਆ ਤੋਂ ਬਿਨਾਂ ਮੈਨੀਹਾਰ ਯੂਟੀਲਿਸ਼ਮਾ, ਕੁਰਕੁਮਾ, ਅੰਗੁਸ-



ਅਰਾਰੂਟ

ਟੀਫੋਲੀਆ, ਲੇਸੀਆ ਪੀਨੈਟੀਫਿਡਾ ਅਤੇ ਅਰਮ ਮੈਕੂਲੇਟਮ ਤੋਂ ਵੀ ਅਰਾਰੂਟ ਪ੍ਰਾਪਤ ਹੁੰਦਾ ਹੈ ।

**ਅਰਾਰੂਟ ਕੱਢਣ ਦੀ ਵਿਧੀ –** ਕੰਦਾਂ (ਟਿਊਬਰਜ਼) ਨੂੰ ਕੱਢ ਕੇ ਚੰਗੀ ਤਰ੍ਹਾਂ ਧੋਣ ਪਿੱਛੋਂ ਉਨ੍ਹਾਂ ਦਾ ਛਿਲਕਾ ਲਾਹ ਦਿੱਤਾ ਜਾਂਦਾ ਹੈ । ਫਿਰ ਉਨ੍ਹਾਂ ਨੂੰ ਚੰਗੀ ਤਰ੍ਹਾਂ ਪੀਹ ਕੇ ਧੋਤਾ ਜਾਂਦਾ ਹੈ ਜਿਸ ਨਾਲ ਜੜ੍ਹ ਦੇ ਰੇਸ਼ੇ ਅੱਡ ਹੋ ਜਾਂਦੇ ਹਨ । ਇਨ੍ਹਾਂ ਰੇਸ਼ਿਆਂ ਨੂੰ ਸੁੱਟ ਦਿੱਤਾ ਜਾਂਦਾ ਹੈ। ਬਾਕੀ ਬਚੇ ਦੁਧੀਆ ਹਿੱਸੇ ਨੂੰ, ਜਿਸ ਵਿਚ ਮੁੱਖ ਤੌਰ ਤੇ ਸਟਾਰਚ ਹੁੰਦਾ ਹੈ, ਬਾਰੀਕ ਛਾਨਣੀ ਜਾਂ ਮੋਟੇ ਕੱਪੜੇ ਵਿਚ ਪਾ ਕੇ ਉਸ ਦਾ ਪਾਣੀ ਕੱਢ ਦਿੱਤਾ ਜਾਂਦਾ ਹੈ । ਬਾਕੀ ਬਚਿਆ ਸਫ਼ੈਦ ਹਿੱਸਾ ਸਟਾਰਚ ਹੁੰਦਾ ਹੈ ਜਿਸ ਨੂੰ ਪਾਣੀ ਵਿਚ ਫਿਰ ਚੰਗੀ ਤਰ੍ਹਾਂ ਧੋ ਕੇ ਤੇ ਸੁਕਾ ਕੇ ਅਖ਼ੀਰ ਪੀਹ ਲਿਆ ਜਾਂਦਾ ਹੈ । ਅਰਾਰੂਟ ਇਸੇ ਰੂਪ ਵਿਚ ਬਾਜ਼ਾਰ ਵਿਚ ਵਿਕਦਾ ਹੈ ।

ਅਰਾਰੂਟ ਦਾ ਸਟਾਰਚ ਬਹੁਤ ਛੋਟੇ ਦਾਣਿਆਂ ਵਾਲਾ ਹੁੰਦਾ ਹੈ ਅਤੇ ਛੇਤੀ ਹਜ਼ਮ ਹੋ ਜਾਂਦਾ ਹੈ । ਇਸ ਗੁਣ ਕਰਕੇ ਇਸ ਦੀ ਵਰਤੋਂ ਬੱਚਿਆਂ ਅਤੇ ਰੋਗੀਆਂ ਵਾਸਤੇ ਖ਼ਾਸ ਤੌਰ ਤੇ ਕੀਤੀ ਜਾਂਦੀ ਹੈ ।

ਅਰਾਰੂਟ ਦੇ ਨਾਂ ਉੱਤੇ ਬਾਜ਼ਾਰ ਵਿਚ ਵਿਕਣ ਵਾਲੀਆਂ ਚੀਜ਼ਾਂ ਆਮ ਕਰਕੇ ਜਾਂ ਤਾਂ ਬਣਾਉਟੀ ਹੁੰਦੀਆਂ ਹਨ ਜਾਂ ਉਨ੍ਹਾਂ ਵਿਚ ਬਹੁਤ ਕਿਸਮ ਦੀਆਂ ਮਿਲਾਵਟਾਂ ਹੁੰਦੀਆਂ ਹਨ । ਕਦੀ ਕਦੀ ਆਲੂ, ਚੌਲ, ਸਾਗੂਦਾਣਾ ਜਾਂ ਇਹੋ ਜਿਹੀਆਂ ਹੋਰ ਚੀਜ਼ਾਂ ਦੇ ਬਾਰੀਕ ਆਟੇ ਅਰਾਰੂਟ ਦੇ ਨਾਂ ਉੱਤੇ ਵਿਕਦੇ ਹਨ ਜਾਂ ਇਨ੍ਹਾਂ ਨੂੰ ਸ਼ੁੱਧ ਅਰਾਰੂਟ ਵਿਚ ਵੱਖ ਵੱਖ ਮਿਕਦਾਰ ਨਾਲ ਮਿਲਾ ਕੇ ਵੇਚਿਆ ਜਾਂਦਾ ਹੈ । ਨਕਲੀ ਜਾ ਮਿਲਾਵਟੀ ਅਰਾਰੂਟ ਨੂੰ ਖ਼ੁਰਦਬੀਨ ਨਾਲ ਵੇਖ ਕੇ ਪਛਾਣਿਆ ਜਾ ਸਕਦਾ ਹੈ ।

**ਅਰਾਲ ਸਾਗਰ** : ਇਹ ਪੱਛਮੀ ਏਸ਼ੀਆ ਮਹਾਂਦੀਪ ਉਪਰਲਾ ਸਮੁੰਦਰ ਹੈ । ਅਰਬ ਲੋਕ ਇਸ ਨੂੰ ਬਹਿਰ-ਇ-ਖ੍ਵਾਰਿਜ਼ਮ ਕਹਿੰਦੇ ਸਨ । ਇਸ ਦਾ ਅਜੋਕਾ ਨਾਂ ਕਿਰਗੀਜ਼ ਬੋਲੀ ਦੇ ਅਰਾਲਡੇਂਗੀਜ਼ ਸ਼ਬਦ ਤੋਂ ਨਿਕਲਿਆ ਹੈ ਤੇ ਜਿਸ ਦਾ ਅਰਥ ਹੈ 'ਟਾਪੂਆਂ ਦਾ ਸਾਗਰ'। ਸੰਸਾਰ ਦੇ ਬੰਦ ਸਮੁੰਦਰਾਂ ਵਿਚੋਂ ਰਕਬੇ ਦੇ ਪੱਖੋਂ ਇਸ ਦਾ ਸਥਾਨ ਚੌਥਾ ਹੈ । ਇਹ ਲਗਭਗ 450 ਕਿ. ਮੀ. ਲੰਬਾ ਅਤੇ 210 ਕਿ.ਮੀ. ਚੌੜਾ ਹੈ। ਇਸ ਦੀ ਔਸਤ ਡੂੰਘਾਈ 16 ਮੀ. ਹੈ ਅਤੇ ਸਭ ਤੋਂ ਵਧ ਡੂੰਘਾਈ ਪੱਛਮੀ ਕੰਢੇ ਦੀ ਸਮਾਂਤਰ ਨਿਵਾਣ ਵਿਚ 68 ਮੀ. ਹੈ। ਇਸ ਸਾਗਰ ਵਿਚ ਜੇਹੂੰ ਜਾਂ ਆਮੂ ਦਰਿਆ ਅਤੇ ਸੀਹੂੰ ਜਾਂ ਸਿਰ ਦਰਿਆ ਡਿਗਦੇ ਹਨ ਜਿਨ੍ਹਾਂ ਨਾਲ ਬਹੁਤ ਸਾਰੀ ਗਾਦ ਆਦਿ ਆ ਡਿਗਦੀ ਹੈ। ਇਸੇ ਗਾਦ ਨਾਲ ਦਰਿਆ ਦਾ ਡੈਲਟਾ 1847 ਤੋਂ 1900 ਤੱਕ 21 ਕਿ. ਮੀ. ਵੱਧ ਗਿਆ ਹੈ ।

ਇਸ ਸਾਗਰ ਦੇ ਪੂਰਬੀ ਕੰਢੇ ਦੇ ਨਾਲ ਨਾਲ ਛੋਟੇ ਛੋਟੇ ਟਾਪੂਆਂ ਦੇ ਕਈ ਸਮੂਹ ਹਨ । ਬਹੁਤੀਆਂ ਹਨ੍ਹੇਰੀਆਂ ਅਤੇ ਸੁਰੱਖਿਅਤ ਥਾਵਾਂ ਦੀ ਘਾਟ ਕਾਰਨ ਅਰਾਲ ਸਾਗਰ ਵਿਚ ਜਹਾਜ਼ਰਾਨੀ ਬਹੁਤ ਘੱਟ ਹੁੰਦੀ ਹੈ । ਇਸ ਸਮੁੰਦਰ ਦਾ ਖਾਰਾਪਣ 10.7 ਪ੍ਰਤੀ ਹਜ਼ਾਰ ਹੈ। ਇਸ ਦੀ ਉਤਲੀ ਸਤ੍ਹਾ ਦਾ ਸਰਦੀਆਂ ਦਾ ਤਾਪਮਾਨ ਲਗਭਗ 0° ਸੈਂ. ਰਹਿੰਦਾ ਹੈ । ਸਰਦੀਆਂ ਵਿਚ ਕੰਢਿਆਂ ਦਾ ਬਹੁਤ ਸਾਰਾ ਹਿੱਸਾ ਬਰਫ਼ ਨਾਲ ਢੱਕ ਜਾਂਦਾ ਹੈ । ਗਰਮੀਆਂ ਵਿਚ ਤਾਪਮਾਨ ਲਗਭਗ 27° ਸੈਂ. ਰਹਿੰਦਾ ਹੈ । ਸਾਗਰ ਸੱਤ੍ਹਈ ਪੱਧਰ ਦਾ ਘਟਦਾ ਵਧਦਾ ਰਹਿੰਦਾ ਹੈ ਪਰ ਇਸ ਦਾ ਬ੍ਰਕਨਰ ਦੇ 35 ਸਾਲਾ ਚੱਕਰ ਨਾਲ ਕੋਈ ਸਬੰਧ ਨਹੀਂ । ਇਹ ਪ੍ਰਾਚੀਨ ਵਿਚਾਰ ਬਿਲਕੁਲ ਨਿਰਮੂਲ ਹੈ ਕਿ ਇਹ ਕਦੀ ਕਦੀ ਅਲੋਪ ਹੋ ਜਾਂਦਾ ਹੈ । ਅਰਾਲ ਵਿਚ ਮਿੱਠੇ ਪਾਣੀ ਵਿਚ ਮਿਲਣ ਵਾਲੀਆਂ ਮੱਛੀਆਂ ਮਿਲਦੀਆਂ ਹਨ । ਇਥੇ ਕੈਸਪੀਅਨ ਸਾਗਰ ਦੇ ਟਾਕਰੇ ਤੇ ਮੱਛੀਆਂ ਫੜਨ ਆਦਿ ਦਾ ਕੰਮ ਘੱਟ ਮਹੱਤਵਪੂਰਨ ਹੈ । ਅਰਾਲ ਦੇ ਕੰਢਿਆਂ ਦੇ ਇਲਾਕੇ ਗ਼ੈਰ-ਆਬਾਦ ਹਨ ।

**ਅਰਿਆਡਨੀ** : ਇਹ ਯੂਨਾਨੀ ਮਿਥਿਹਾਸ ਦੀਆਂ ਕਹਾਣੀਆਂ ਵਿਚ ਕ੍ਰੀਟ ਦੇ ਬਾਦਸ਼ਾਹ ਮਿਨੋਸ ਅਤੇ ਸੂਰਜ ਦੇਵਤੇ ਦੀ ਧੀ ਪਾਸੀਫਾਏ ਦੀ ਲੜਕੀ ਸੀ । ਜਦ ਥੇਸੀਅਸ ਅਤੇ ਉਸ ਦੇ ਸਾਥੀ ਸਾਲਾਨਾ ਕੁਰਬਾਨੀ ਲਈ ਭੇਟ ਕੀਤੇ ਜਾਣ ਵਾਸਤੇ ਕ੍ਰੀਟ ਪਹੁੰਚੇ ਅਤੇ ਸ਼ਹਿਰ ਵਿਚ ਉਨ੍ਹਾਂ ਦਾ ਜਲੂਸ ਨਿਕਲਿਆ ਤਦ ਸ਼ਹਿਜ਼ਾਦੀ ਅਰਿਆਡਨੀ, ਥੇਸੀਅਸ ਉੱਤੇ ਮੋਹਿਤ ਹੋ ਗਈ। ਉਸ ਨੇ ਭੁੱਲ-ਭੁੱਲਈਆਂ ਵਿਚ ਰਹਿਣ ਵਾਲੇ ਮਿਨੋਟਾਰ ਨੂੰ ਮਾਰਨ ਅਤੇ ਉੱਥੋਂ ਰੱਸੀ ਦੇ ਸਹਾਰੇ ਨਿਕਲ ਆਉਣ ਵਿਚ ਥੇਸੀਅਸ ਦੀ ਮਦਦ ਕੀਤੀ । ਉਸ ਦੇ ਪਿੱਛੋਂ ਉਹ ਥੇਸੀਅਸ ਨਾਲ ਚਲੀ ਗਈ। ਏਥਨਜ਼ ਪਰਤਣ ਲੱਗਿਆਂ ਥੇਸੀਅਸ ਨੇ ਨਾਕਸੌਸ ਟਾਪੂ ਤੇ ਉਸ ਨੂੰ ਛੱਡ ਦਿੱਤਾ । ਇਸ ਤੋਂ ਪਿੱਛੋਂ ਡਾਇਉਨੀਸਸ ਨੇ ਉਸ ਨਾਲ ਵਿਆਹ ਕਰ ਲਿਆ ਅਤੇ ਉਹ ਕਈ ਪੁੱਤਰਾਂ ਦੀ ਮਾਂ ਬਣੀ । ਅਰਿਆਡਨੀ ਜਾਂ ਅਰਿਆਗਨੀ ਦਾ ਅਰਥ 'ਬਹੁਤ ਪੂਜਨੀਕ' ਹੈ ।



ਅਰਿਆਡਨੀ

**ਅਰਿਸ਼ਟਨੇਮੀ** : (1) ਇਹ ਇਕ ਵੱਡਾ ਪ੍ਰਤਾਪੀ ਦੈਂਤ ਸੀ ਜਿਸ ਨੇ ਬਲਦ ਦਾ ਰੂਪ ਧਾਰ ਕੇ ਕ੍ਰਿਸ਼ਨ ਜੀ ਨਾਲ ਯੁੱਧ ਕੀਤਾ । ਇਹ ਬਲੀ ਦਾ ਪੁੱਤਰ ਸੀ । (2) ਇਕਸ਼ਵਾਕੂਵੰਸ਼ੀ ਨਿਮੀ (ਮਿਥਲਾ ਸ਼ਾਖ਼ਾ) ਦੀ ਬੰਸ਼ ਪਰੰਪਰਾ ਵਿਚ ਇਕ ਰਾਜਾ ਅਰਿਸ਼ਟਨੇਮੀ ਦਾ ਨਾਂ ਆਉਂਦਾ ਹੈ । ਇਹ ਰਾਜਾ ਸੂਰਜਬੰਸੀ ਸੀ ।

**ਅਰਿਸਟੀਡੀਜ਼** : (ਲ. ਭ. 530-468 ਈ. ਪੂ.) : ਇਹ ਏਥਨਜ਼ ਦਾ ਇਕ ਉੱਘਾ ਰਾਜਨੀਤੀਵੇਤਾ ਅਤੇ ਬਹਾਦਰ ਜਰਨੈਲ ਸੀ ਜਿਸ ਨੂੰ ਉਸ ਦੇ ਉੱਚੇ ਆਚਰਣ ਕਾਰਨ 'ਨਿਆਂਕਾਰੀ' ਕਿਹਾ ਜਾਂਦਾ ਸੀ। ਇਹ ਲਾਈਸੀਮੇਕਸ ਦਾ ਪੁੱਤਰ ਸੀ ਅਤੇ ਆਪਣੇ ਇਨਸਾਫ਼-ਪਸੰਦ ਸੁਭਾਅ, ਦੇਸ਼-ਪਿਆਰ ਅਤੇ ਸੰਜਮੀ ਆਚਰਣ ਦੇ ਕਾਰਨ ਬਹੁਤ ਜ਼ਿਆਦਾ ਮਸ਼ਹੂਰ ਹੋ ਗਿਆ ਸੀ। ਮਾਰਾਥਨ ਦੀ ਲੜਾਈ ਵੇਲੇ ਇਹ ਇਕ ਜਰਨੈਲ ਸੀ ਅਤੇ ਉਸਤੋਂ ਪਿੱਛੋਂ 489 ਈ. ਪੂ. ਤੋਂ 483 ਈ. ਪੂ. ਵਿਚ ਆਰਕੋਨ ਅਪੋਨੀਮਸ ਬਣਿਆ ਪਰ ਥੈਮਿਸਟੋਕਲੀਜ਼ ਨਾਲ ਵਿਰੋਧ ਹੋ ਜਾਣ ਕਰਕੇ ਇਸ ਨੂੰ ਲਗਭਗ 483 ਈ. ਪੂ. ਵਿਚ ਦੇਸ਼-ਨਿਕਾਲਾ ਦੇ ਦਿੱਤਾ ਗਿਆ। ਇਸ ਨੂੰ 480 ਈ. ਪੂ. ਵਿਚ ਮਾਫ਼ ਕਰ ਦਿੱਤਾ ਗਿਆ ਤੇ ਇਹ ਏਥਨਜ਼ ਵਿਚ ਵਾਪਸ ਆ ਗਿਆ। ਸਾਲਾਮਿਸ ਦੀ ਲੜਾਈ ਵਿਚ ਇਸ ਨੇ ਬੜੀ ਬਹਾਦਰੀ ਦਿਖਾਈ ਅਤੇ ਪਲਾਟੀਆ ਦੀ ਲੜਾਈ ਵਿਚ ਇਸ ਨੂੰ ਫ਼ੌਜੀ ਕਮਾਂਡਰ ਬਣਾ ਦਿੱਤਾ ਗਿਆ। ਡੀਲਸ ਦਾ ਸੰਘ ਬਣਨ ਤੇ ਵੱਖ-ਵੱਖ ਮੁਲਕਾਂ ਵਲੋਂ ਕੀਤੀ ਜਾਣ ਵਾਲੀ ਸਹਾਇਤਾ ਦਾ ਫ਼ੈਸਲਾ ਇਸ ਨੇ ਕੀਤਾ ਸੀ। ਇਸ ਨੇ ਸਪਾਰਟਨਾਂ ਦੇ ਵਿਰੋਧ ਕਰਨ ਤੇ ਵੀ ਏਥਨਜ਼ ਦੀਆਂ ਕੰਧਾਂ ਬਣਵਾਈਆਂ। ਅਰਸਤੂ ਦੇ ਕਥਨ ਅਨੁਸਾਰ ਇਸ ਨੇ ਲੋਕਤੰਤਰੀ ਰਾਸ਼ਟਰੀ ਸਮਾਜਵਾਦ ਦੀ ਨੀਤੀ ਦਾ ਮੁੱਢ ਬੰਨ੍ਹਿਆ। ਇਸ ਦੀ ਮੌਤ ਬਹੁਤ ਗ਼ਰੀਬੀ ਦੀ ਹਾਲਤ ਵਿਚ ਹੋਈ।

**ਅਰਸਟੀਡੀਜ਼, ਈਲੀਅਸ** : ਇਹ ਯੂਨਾਨੀ ਅਲੰਕਾਰ-ਵੇਤਾ ਤੇ ਅਧਿਆਪਕ ਸੀ। ਇਸ ਦਾ ਜਨਮ 117 ਜਾਂ 129 ਈ. ਵਿਚ ਹੋਇਆ। ਇਸ ਨੇ ਪੈਰਗਾਮਮ ਤੇ ਏਥਨਜ਼ ਵਿਚ ਸਿੱਖਿਆ ਪ੍ਰਾਪਤ ਕੀਤੀ। ਮਿਸਰ ਦੇ ਸਫ਼ਰ ਤੋਂ ਪਿੱਛੋਂ ਇਸ ਨੇ ਏਸ਼ੀਆਏ ਕੋਚਕ ਤੇ ਰੋਮ ਵਿਚ ਪੜ੍ਹਾਉਣ ਦਾ ਕੰਮ ਕੀਤਾ। ਇਸ ਦੇ ਵਿਆਖਿਆਨ, ਚਿੱਠੀਆਂ ਤੇ ਉਸਤਤ ਦੀਆਂ ਵਾਰਤਕ ਰਚਨਾਵਾਂ ਐਟਿਕ ਸ਼ੈਲੀ, ਜਿਸ ਨੂੰ ਏਥਨਜ਼ ਦੇ ਸੁਨਹਿਰੀ ਯੁੱਗ ਦੀ ਸ਼ੈਲੀ ਕਹਿੰਦੇ ਸਨ, ਦੇ ਆਧਾਰ ਤੇ ਲਿਖੀਆਂ ਗਈਆਂ ਸਨ। ਇਸ ਸ਼ੈਲੀ ਵਿਚ ਇਸ ਦੀਆਂ 55 ਰਚਨਾਵਾਂ ਮਿਲਦੀਆਂ ਹਨ। ਅਲੰਕਾਰਾਂ ਸਬੰਧੀ ਜਿਹੜੀਆਂ ਰਚਨਾਵਾਂ ਨੂੰ ਪਹਿਲਾਂ ਉਸ ਦੀਆਂ ਕਿਰਤਾਂ ਮੰਨਿਆ ਜਾਂਦਾ ਸੀ, ਉਹ ਹੁਣ ਹੋਰਨਾਂ ਲੇਖਕਾਂ ਦੀਆਂ ਰਚਨਾਵਾਂ ਸਾਬਤ ਹੋ ਚੁੱਕੀਆਂ ਹਨ ਪਰ ਉਸ ਦੀਆਂ ਪ੍ਰਮਾਣੀਕ ਰਚਨਾਵਾਂ ਵੀ ਵਾਕ-ਬਣਤਰ, ਅਲੰਕਾਰਾਂ ਤੇ ਭਾਵਾਂ ਨੂੰ ਪਰਗਟ ਕਰਨ ਪੱਖੋਂ ਸ਼ਲਾਘਾਯੋਗ ਹਨ। ਇਸ ਦੀ ਮੌਤ 189 ਈ. ਵਿਚ ਹੋਈ।

**ਅਰਿਸਟੋਕਰੇਸੀ** : ਇਹ ਇਕ ਅਜਿਹਾ ਰਾਜ-ਪ੍ਰਬੰਧ ਹੈ ਜਿਸ ਵਿਚ ਰਾਜਨੀਤਿਕ ਤਾਕਤ ਅਮੀਰਾਂ ਅਤੇ ਵਿਦਵਾਨਾਂ ਦੇ ਹੱਥ ਵਿਚ ਹੁੰਦੀ ਹੈ। ਅਫ਼ਲਾਤੂਨ ਅਤੇ ਉਸ ਦੇ ਚੇਲੇ ਅਰਸਤੂ ਨੇ ਆਪਣੀਆਂ ਪੁਸਤਕਾਂ ਵਿਚ ਅਰਿਸਟੋਕਰੇਸੀ ਨੂੰ ਬੁੱਧੀਮਾਨ ਅਤੇ ਗੁਣਵਾਨ ਵਿਅ-ਕਤੀਆਂ ਦਾ ਰਾਜ-ਪ੍ਰਬੰਧ ਮੰਨਿਆ ਹੈ।

ਅਰਿਸਟੋਕਰੇਸੀ ਦਾ ਜ਼ਿਕਰ ਲਗਭਗ ਸਾਰੇ ਦੇਸ਼ਾਂ ਦੇ ਇਤਿਹਾਸ ਵਿਚ ਮਿਲਦਾ ਹੈ। ਵਿਦਵਾਨਾਂ ਦੀ ਰਾਇ ਹੈ ਕਿ ਭਾਰਤ ਵਿਚ ਵੀ ਪੁਰਾਣੇ ਸਮਿਆਂ ਵਿਚ ਕੁਝ ਅਰਿਸਟੋਕਰੇਸੀਆਂ ਸਨ। ਅਫ਼ਲਾਤੂਨ ਦੀ 'ਰੀਪਬਲਿਕ' ਵਿਚ ਦਸਿਆ ਆਦਰਸ਼ ਨਗਰ-ਪ੍ਰਬੰਧ ਫਿਲਾਸਫ਼ਰਾਂ ਦੀ ਅਰਿਸਟੋਕਰੇਸੀ ਹੈ। ਇਨ੍ਹਾਂ ਫ਼ਿਲਾਸਫਰਾਂ ਲਈ ਅਫ਼ਲਾਤੂਨ ਨੇ ਪਰਿਵਾਰ ਅਤੇ ਜਾਇਦਾਦ ਸਬੰਧੀ ਸਾਮਵਾਦੀ ਨਜ਼ਰੀਆ ਪੇਸ਼ ਕੀਤਾ ਹੈ।

ਰਾਜ-ਦਰਸ਼ਨ ਦੇ ਇਤਿਹਾਸ ਵਿਚ 'ਧਨਾਢਸ਼ਾਹੀ' ਨੂੰ ਵੀ ਅਰਿਸਟੋ- ਕਰੇਸੀ ਮੰਨਿਆ ਗਿਆ ਹੈ ਇਸ ਦੇ ਦੋ ਕਾਰਨ ਹਨ -ਇਕ ਤਾਂ ਦੋਹਾਂ ਵਿਚ ਰਾਜ-ਪ੍ਰਬੰਧ ਕਰਨ ਦੀ ਸ਼ਕਤੀ ਇਕ ਵਿਅਕਤੀ ਜਾਂ ਸਾਰੇ ਨਾਗਰਿਕਾਂ ਦੇ ਹੱਥ ਵਿਚ ਨਹੀਂ ਸਗੋਂ ਕੁਝ ਵਿਅਕਤੀਆਂ ਦੇ ਹੱਥ ਵਿਚ ਹੁੰਦੀ ਹੈ। ਦੂਜਾ, ਕੁਝ ਲੋਕਾਂ ਦੀ ਰਾਇ ਹੈ ਕਿ ਸਿਆਣੇ ਆਦਮੀ ਹੀ ਰਾਜ-ਪ੍ਰਬੰਧ ਠੀਕ ਤਰ੍ਹਾਂ ਚਲਾ ਸਕਦੇ ਹਨ।

ਆਧੁਨਿਕ ਸਮਾਜਕ ਪ੍ਰਬੰਧ ਦੇ ਮਾਹਿਰਾਂ ਦੀ ਰਾਇ ਇਹ ਹੈ ਕਿ ਸ਼ਖ਼ਸੀ ਹਕੂਮਤ ਅਤੇ ਲੋਕ ਰਾਜ ਵਿਚ ਵੀ ਅਸਲ ਤਾਕਤ ਥੋੜ੍ਹੇ ਜਿਹੇ ਬੰਦਿਆਂ ਦੇ ਹੱਥਾਂ ਵਿਚ ਹੀ ਹੁੰਦੀ ਹੈ। ਬਾਦਸ਼ਾਹ ਨੂੰ ਹਕੂਮਤ ਚਲਾਉਣ ਲਈ ਰਾਜਨੀਤੀ ਦੇ ਸਿਆਣੇ ਮਾਹਿਰਾਂ ਦੀ ਸਹਾਇਤਾ ਤੇ ਨਿਰਭਰ ਹੋਣਾ ਪੈਂਦਾ ਹੈ। ਲੋਕ-ਰਾਜ ਵਿਚ ਵੀ ਲਗਭਗ ਆਮ ਲੋਕਾਂ ਨੂੰ ਰਾਜਨੀਤੀ ਵਿਚ ਦਿਲਚਸਪੀ ਨਹੀਂ ਹੁੰਦੀ ਅਤੇ ਉਹ ਪਿੱਛੇ ਚਲਣ ਵਾਲੇ ਹੁੰਦੇ ਹਨ। ਹਕੂਮਤ ਦੀ ਵਾਗਡੋਰ ਲੋਕ ਰਾਜ ਵਿਚ ਰਾਜਸੀ ਨੇਤਾਵਾਂ ਦੇ ਹੱਥ ਵਿਚ ਹੁੰਦੀ ਹੈ ਅਤੇ ਉਹ ਅਮੀਰ ਹੁੰਦੇ ਹਨ। ਰਾਜਨੀਤਿਕ ਖੇਤਰ ਵਿਚ ਜੋ ਮਾਹਿਰ ਹੁੰਦੇ ਹਨ ਉਹੀ ਚਤੁਰ ਹਨ, ਉਹੀ ਰਾਜਨੀਤੀ ਜਾਣਦੇ ਹਨ ਅਤੇ ਰਾਜ-ਪ੍ਰਬੰਧ ਅਤੇ ਰਾਜਨੀਤਿਕ ਗੁੱਟਬੰਦੀ ਵਿਚ ਉਨ੍ਹਾਂ ਦਾ ਹੀ ਸਿੱਕਾ ਚਲਦਾ ਹੈ।

ਅਰਿਸਟੋਕਰੇਸੀ ਵਿਚ ਅਜਿਹੇ ਵਿਦਵਾਨ, ਅਮੀਰ ਅਤੇ ਸਿਆਣੇ ਵਿਅਕਤੀਆਂ ਦੀ ਨਿਯੁਕਤੀ ਕਿਵੇਂ ਕੀਤੀ ਜਾਵੇ ? ਜੇ ਲੋਕਾਂ ਦੀ ਰਾਇ ਨਾਲ ਕੀਤੀ ਜਾਵੇ ਤਾਂ ਉਹ ਲੋਕ-ਰਾਜ ਬਣ ਜਾਂਦਾ ਹੈ ਅਤੇ ਜੇ ਕਿਸੇ ਹੋਰ ਤਰ੍ਹਾਂ ਕੀਤੀ ਜਾਵੇ ਤਾਂ ਉਹ ਤੰਗ ਦਿਲ, ਸੁਆਰਥੀ ਅਤੇ ਲਾਲਚੀ ਹੋ ਜਾਂਦੇ ਹਨ ਅਤੇ ਆਪਣੇ ਆਪ ਨੂੰ ਬਦਲੇ ਹਾਲਾਤ ਦੇ ਅਨੁਸਾਰ ਨਹੀਂ ਬਦਲ ਸਕਦੇ।

ਅੱਜ ਲੋਕਤੰਤਰ ਅਤੇ ਅਰਿਸਟੋਕਰੇਸੀ ਦੀ ਵੱਡੀ ਸਮੱਸਿਆ ਇਹੀ ਹੈ ਕਿ ਕਿਸੇ ਤਰਾਂ ਰਾਜ ਵਿਚ ਧਨਵਾਨਾਂ ਦੇ ਵਧਦੇ ਅਸਰ ਨੂੰ ਰੋਕਿਆ ਜਾਵੇ ਅਤੇ ਇਸੇ ਤਰ੍ਹਾਂ ਜਨ-ਸਾਧਾਰਨ ਬੁੱਧੀਮਾਨ ਅਤੇ ਚੰਗੇ ਬੰਦਿਆਂ ਨੂੰ ਆਪਣਾ ਰਾਜ-ਪ੍ਰਬੰਧ ਸੌਂਪਿਆ ਜਾਵੇ।

**ਅਰਿਸਟੋਫ਼ਾਨੀਜ਼** : ਇਸ ਦਾ ਜਨਮ 450 ਈ. ਪੂ. ਵਿਚ ਹੋਇਆ ਸੀ। ਇਸ ਦੇ ਪਿਤਾ ਦਾ ਨਾਂ ਫ਼ਿਲਿਪਸ ਅਤੇ ਮਾਤਾ ਦਾ ਨਾਂ ਜ਼ੇਨੋਦੋਰਾ ਸੀ। ਇਸ ਦੀ ਕੁਝ ਜਾਇਦਾਦ ਈਗੀਨਾ ਵਿਚ ਵੀ ਸੀ, ਜਿਸ ਕਾਰਨ ਇਸ ਦੇ ਏਥਨਜ਼ ਦਾ ਅਸਲ ਵਸਨੀਕ ਹੋਣ ਵਿਚ ਸ਼ੱਕ ਕੀਤਾ ਗਿਆ ਹੈ। ਅਰਿਸਟੋਫ਼ਾਨੀਜ਼ ਨੇ 18 ਸਾਲਾਂ ਦੀ ਉਮਰ ਤੋਂ ਹੀ ਨਾਟਕ ਲਿਖਣੇ ਸ਼ੁਰੂ ਕਰ ਦਿੱਤੇ ਸਨ। ਮੁਢਲੇ ਨਾਟਕਾਂ ਵਿਚ ਇਸ ਨੇ ਆਪਣਾ ਨਾਂ ਨਹੀਂ ਦਿੱਤਾ। ਕਹਿੰਦੇ ਹਨ ਇਸ ਨੇ 54 ਨਾਟਕ ਲਿਖੇ ਸਨ ਜਿਨ੍ਹਾਂ ਵਿਚੋਂ ਇਸ ਵੇਲੇ ਸਿਰਫ਼ 11 ਮਿਲਦੇ ਹਨ। ਲਗਭਗ ਮਾਰਚ



ਅਰਿਸਟੋਫ਼ਾਨੀਜ਼

ਦੇ ਮਹੀਨੇ ਵਿਚ ਡਿਉਨੀਸਸ ਦੇ ਰੰਗਮੰਚ ਉੱਤੇ ਏਥਨਜ਼ ਵਿਚ ਜਿਹੜੇ ਨਾਟਕ ਮੁਕਾਬਲੇ ਹੋਇਆ ਕਰਦੇ ਸਨ, ਉਨ੍ਹਾਂ ਵਿਚ ਅਰਿਸਟੋਫ਼ਾਨੀਜ਼ ਨੂੰ ਵੱਖ ਵੱਖ ਮੌਕਿਆਂ ਤੇ ਚਾਰ ਪਹਿਲੇ, ਤਿੰਨ ਦੂਜੇ ਅਤੇ ਇਕ ਤੀਜਾ ਇਨਾਮ ਮਿਲਿਆ ਸੀ । ਆਪਣੇ ਨਾਟਕਾਂ ਵਿਚ ਅਰਿਸਟੋਫ਼ਾਨੀਜ਼ ਨੇ ਏਥਨਜ਼ ਦੇ ਵੱਡੇ ਤੋਂ ਵੱਡੇ ਨੇਤਾਵਾਂ ਦਾ ਮਖ਼ੌਲ ਉਡਾਇਆ । ਇਸ ਕਰਕੇ ਭਾਵੇਂ ਇਸ ਨੂੰ ਇਕ ਨੇਤਾ ਕਲੀਓਨ ਦੀ ਨਾਰਾਜ਼ਗੀ ਦਾ ਸ਼ਿਕਾਰ ਵੀ ਹੋਣਾ ਪਿਆ ਪਰ ਇਸ ਨੇ ਆਪਣੇ ਖੁਲ੍ਹੇ ਡੁਲ੍ਹੇ ਸੁਭਾਅ ਨੂੰ ਨਹੀਂ ਛੱਡਿਆ। ਸੁਕਰਾਤ ਅਤੇ ਯੂਰੀਪੀਡੀਜ਼ ਵਰਗੇ ਫ਼ਿਲਾਸਫ਼ਰਾਂ ਅਤੇ ਨਾਟਕਕਾਰਾਂ ਨੂੰ ਵੀ ਇਸਨੇ ਆਪਣੇ ਮਜ਼ਾਕ ਦਾ ਨਿਸ਼ਾਨਾ ਬਣਾਇਆ । ਇਸ ਦੇ ਮਨ ਵਿਚ ਕਿਸੇ ਤਰ੍ਹਾਂ ਦੀ ਮੰਦੀ ਭਾਵਨਾ ਨਹੀਂ ਸੀ । ਇਸ ਕਾਰਨ ਸੁਕਰਾਤ ਦਾ ਸਭ ਤੋਂ ਨਿਕਟੀ ਚੇਲਾ ਅਫ਼ਲਾਤੂਨ ਵੀ ਅਰਿਸਟੋਫ਼ਾਨੀਜ਼ ਨਾਲ ਸਨੇਹ ਰੱਖਦਾ ਸੀ ।

ਯੂਨਾਨ ਦੇ ਸੁਖਾਂਤ ਨਾਟਕਾਂ ਦੇ ਇਤਿਹਾਸ ਦੇ ਤਿੰਨ ਦੌਰ ਮੰਨੇ ਜਾਂਦੇ ਹਨ, ਜਿਹੜੇ ਪੁਰਾਤਨ, ਮੱਧਕਾਲੀ ਅਤੇ ਨਵਾਂ ਦੌਰ ਅਖਵਾਉਂਦੇ ਹਨ । ਪੁਰਾਤਨ ਅਤੇ ਮੱਧ ਕਾਲੀ ਦੌਰ ਦੇ ਸੁਖਾਂਤ ਨਾਟਕਾਂ ਵਿਚੋਂ ਸਿਰਫ਼ ਅਰਿਸਟੋਫ਼ਾਨੀਜ਼ ਦੇ ਸੁਖਾਂਤ ਨਾਟਕ ਹੀ ਅੱਜਕੱਲ੍ਹ ਮਿਲਦੇ ਹਨ । ਇਸ ਦੇ ਅੱਜਕੱਲ੍ਹ ਮਿਲਦੇ ਨਾਟਕਾਂ ਦੇ ਨਾਂ ਅਤੇ ਉਨ੍ਹਾਂ ਦਾ ਵਿਵਰਣ ਹੇਠ ਲਿਖੇ ਅਨੁਸਾਰ ਹੈ :-

(1) 'ਅਕਾਰਨੀਅਨਜ਼' ਨਾਮੀ ਨਾਟਕ 425 ਈ. ਪੂ. ਵਿਚ ਪੇਸ਼ ਕੀਤਾ ਕੀਤਾ ਗਿਆ ਜਿਸ ਵਿਚ ਏਥਨਜ਼ ਦੇ ਲੜਾਕੇ ਲੋਕਾਂ ਅਤੇ ਜਰਨੈਲਾਂ ਉੱਤੇ ਵਿਅੰਗ ਕੀਤਾ ਗਿਆ ਸੀ । ਇਸ ਨੂੰ ਪਹਿਲਾ ਇਨਾਮ ਮਿਲਿਆ ਸੀ ।

(2) 'ਦੀ ਨਾਈਟਸ' ਦੀ ਰਚਨਾ ਲਗਭਗ 424 ਈ. ਪੂ. ਵਿਚ ਹੋਈ। ਇਸ ਵਿਚ ਕਵੀ ਨੇ ਕਲੀਓਨ ਅਤੇ ਉਸ ਸਮੇਂ ਦੇ ਲੋਕ-ਤੰਤਰ ਉੱਤੇ ਬੜਾ ਤਿੱਖਾ ਵਾਰ ਕੀਤਾ । ਇਸ ਉੱਤੇ ਇਸ ਨੂੰ ਪਹਿਲਾ ਇਨਾਮ ਮਿਲਿਆ ਪਰ ਨਾਲ ਹੀ ਇਸ ਨੇ ਕਲੀਓਨ ਦੀ ਨਾਰਾਜ਼ਗੀ ਸਹੇੜ ਲਈ।

(3)'ਦੀ ਕਲਾਉਡਜ਼' ਦਾ ਯੂਨਾਨੀ ਨਾਂ ਨੀਫੀਲਾਈ ਹੈ । ਇਸ ਦਾ ਸਮਾਂ 423 ਈ. ਪੂ. ਹੈ। ਇਸ ਵਿਚ ਸੁਕਰਾਤ ਦਾ ਮਜ਼ਾਕ ਉਡਾਇਆ ਗਿਆ ਹੈ। ਇਸ ਤੇ ਕਵੀ ਨੂੰ ਤੀਜਾ ਇਨਾਮ ਮਿਲਿਆ ਸੀ।

(4) 'ਦੀ ਵਾਸਪਸ' ਦਾ ਯੂਨਾਨੀ ਨਾਂ ਸਫੀਕੀਜ਼ ਹੈ । ਇਸ ਦਾ ਸਮਾਂ 422 ਈ. ਪੂ. ਹੈ। ਇਸ ਵਿਚ ਦੋ ਪੀੜ੍ਹੀਆਂ ਦੇ ਵਿਚਾਰਾਂ ਅਤੇ ਅਦਾਲਤਾਂ ਨੂੰ ਵਿਅੰਗ ਦਾ ਨਿਸ਼ਾਨਾ ਬਣਾਇਆ ਗਿਆ ਹੈ । ਇਕ ਸੀਨ ਵਿਚ ਇਕ ਕੁੱਤੇ ਨੂੰ ਜਿਊਰੀ ਦੇ ਸਾਹਮਣੇ ਪੇਸ਼ ਕੀਤਾ ਗਿਆ ਹੈ ।

(5) 'ਦੀ ਪੀਸ' 421 ਈ. ਪੂ. ਦੀ ਰਚਨਾ ਹੈ । ਇਸ ਵਿਚ ਲੜਾਈ ਤੋਂ ਦੁਖੀ ਇਕ ਕਿਸਾਨ ਗੋਹੇ ਦੇ ਭੂੰਡ ਉੱਤੇ ਸਵਾਰ ਹੋ ਕੇ ਸ਼ਾਂਤੀ ਦੀ ਭਾਲ ਵਿਚ ਓਲਿੰਪਸ ਦੀ ਯਾਤਰਾ ਕਰਦਾ ਹੈ । ਇਸ ਤੇ ਕਵੀ ਨੂੰ ਦੂਜਾ ਇਨਾਮ ਮਿਲਿਆ।

(6) 'ਦੀ ਬਰਡਜ਼' 414 ਈ. ਪੂ. ਵਿਚ ਪੇਸ਼ ਕੀਤਾ ਗਿਆ । ਇਸ ਵਿਚ ਦੋ ਲਾਲਚੀ ਵਿਅਕਤੀ ਪੰਛੀਆਂ ਦੇ ਰੂਪ ਵਿਚ ਆਪਣੇ ਲਈ ਅਸਮਾਨ ਵਿਚ ਇਕ ਸਾਮਰਾਜ ਕਾਇਮ ਕਰਨ ਦਾ ਯਤਨ ਕਰਦੇ ਹਨ। ਇਸ ਸੋਹਣੀ ਕਲਪਨਾ ਤੇ ਵੀ ਦੂਜਾ ਇਨਾਮ ਮਿਲਿਆ ਸੀ ।

(7)'ਲੀਸਿਸਟ੍ਰਾਟਾ' ਦਾ ਸਮਾਂ 411 ਈ. ਪੂ. ਹੈ । ਪੈਲੋਪੋਨੀਜ਼ੀ ਲੜਾਈ ਕੁਝ ਸਮੇਂ ਵਾਸਤੇ ਰੁਕ ਕੇ ਫਿਰ ਸ਼ੁਰੂ ਹੋ ਗਈ ਸੀ । ਅਰਿਸਟੋਫ਼ਾਨੀਜ਼ ਇਸ ਲੜਾਈ ਦੇ ਵਿਰੁੱਧ ਸੀ । ਇਸ ਨਾਟਕ ਵਿਚ ਇਸਤਰੀਆਂ ਦਾ ਆਪਣੇ ਪਤੀਆਂ ਨੂੰ ਭੋਗ ਦੇ ਹੱਕ ਤੋਂ ਵਾਂਝਿਆਂ ਕਰ ਕੇ ਸ਼ਾਂਤੀ ਪ੍ਰਾਪਤ ਕਰਨ ਦਾ ਵਰਣਨ ਕੀਤਾ ਗਿਆ ਹੈ । ਇਸ ਵਿਚ ਕਵੀ ਦੇ ਰਾਜਨੀਤਿਕ ਵਿਚਾਰਾਂ ਦੀ ਝਲਕ ਮਿਲਦੀ ਹੈ।

(8)'ਥੈਸਮੋਫੋਰੀਆ ਜ਼ੁਸਾਈ' 411 ਈ. ਪੂ. ਵਿਚ ਪੇਸ਼ ਕੀਤਾ ਗਿਆ। ਇਸ ਵਿਚ ਮਹਾਂ ਕਵੀ ਯੂਰੀਪੀਡਜ਼ ਨੂੰ ਮਜ਼ਾਕ ਦਾ ਨਿਸ਼ਾਨਾ ਬਣਾਇਆ ਗਿਆ ਹੈ ।

(9)'ਦੀ ਫ਼੍ਰਾਗਜ਼' 405 ਈ. ਪੂ. ਵਿਚ ਪੇਸ਼ ਕੀਤਾ ਗਿਆ । ਇਹ ਮਜ਼ਾਕ ਦੇ ਰੂਪ ਵਿਚ ਅਸਕਾਈਲੀਜ਼ ਅਤੇ ਯੂਰੀਪੀਡੀਜ਼ ਦੀ ਆਲੋਚਨਾ ਹੈ ਅਤੇ ਅਰਿਸਟੋਫ਼ਾਨੀਜ਼ ਦੀ ਬਹੁਤ ਵਧੀਆ ਰਚਨਾ ਹੈ । ਇਸ ਤੇ ਇਸ ਨੂੰ ਪਹਿਲਾ ਇਨਾਮ ਮਿਲਿਆ ।

(10)'ਅਕਲੀਸੀਆਜ਼ੁਸਾਈ' ਦਾ ਸਮਾਂ 391 ਈ. ਪੂ. ਹੈ । ਇਸ ਵਿਚ ਸ਼ਾਇਦ ਐਂਟਿਸਥਨੀਜ਼ ਜਾਂ ਅਫ਼ਲਾਤੂਨ ਦੇ ਸਾਮਵਾਦ (ਖ਼ਾਸ ਤੌਰ ਤੇ ਮਰਦ ਔਰਤ ਦੀ ਬਰਾਬਰੀ ਦੇ ਹਾਮੀ ਸਾਮਵਾਦ) ਦੀ ਆਲੋਚਨਾ ਹੈ । ਤੁਲਨਾਤਮਕ ਪੱਖ ਤੋਂ ਇਹ ਬਾਕੀ ਨਾਟਕਾਂ ਨਾਲੋਂ ਕਮਜ਼ੋਰ ਹੈ ।

(11)ਅਰਿਸਟੋਫ਼ਾਨੀਜ਼ ਦੀ ਇਸ ਸਮੇਂ ਤੱਕ ਮਿਲੀ ਆਖ਼ਰੀ ਰਚਨਾ 'ਪਲੂਟਸ' ਦਾ ਸਮਾਂ 388 ਈ. ਪੂ. ਹੈ । ਇਸ ਵਿਚ ਪਰੰਪਰਾ ਦੇ ਵਿਰੁੱਧ ਧਨ ਦੇ ਦੇਵਤਾ ਨੂੰ ਸੁਜਾਖਾ ਦੱਸਿਆ ਗਿਆ ਹੈ, ਜਿਹੜਾ ਸਭ ਸਜਣਾਂ ਨੂੰ ਧਨੀ ਬਣਾ ਦਿੰਦਾ ਹੈ ।

ਅਰਿਸਟੋਫ਼ਨੀਜ਼ ਦੇ ਮਜ਼ਾਕ ਤੋਂ ਕੋਈ ਨਹੀਂ ਬਚਿਆ । ਉਹ ਬਹੁਤ ਮੂੰਹਫਟ ਸੀ । ਉਸ ਦੀ ਰਚਨਾ ਵਿਚ ਅਸ਼ਲੀਲਤਾ ਦੀ ਵੀ ਘਾਟ ਨਹੀਂ ਹੈ ਪਰ ਗੀਤਾਂ ਵਿਚ ਕੋਮਲਤਾ ਅਤੇ ਮਿਠਾਸ ਵੀ ਬਹੁਤ ਹੈ । ਉਸ ਵਰਗੀ ਸੁਖਾਂਤ ਨਾਂ ਤਾਂ ਉਸ ਤੋਂ ਪਹਿਲਾਂ ਅਤੇ ਨਾ ਹੀ ਉਸ ਤੋਂ ਪਿੱਛੋਂ ਕੋਈ ਲਿਖ ਸਕਿਆ ਹੈ। ਇਸ ਦੀ ਮੌਤ ਲ. 388 ਈ. ਪੂ. ਵਿਚ ਹੋਈ।

**ਅਰਿਸਟੋਫ਼ਾਨੀਜ਼, ਬਾਜ਼ਨਤੀਨੀ** : ਇਹ ਸਿਕੰਦਰੀਆ ਦੀ ਮਸ਼ਹੂਰ ਲਾਇਬ੍ਰੇਰੀ ਦਾ ਲਾਇਬਰੇਰੀਅਨ ਸੀ । ਉਸ ਦਾ ਜਨਮ ਲ. 257 ਈ. ਪੂ. ਵਿਚ ਹੋਇਆ । ਇਸ ਮਹਾਨ ਵਿਦਵਾਨ ਨੇ ਲਗਭਗ ਸਾਰੇ ਮੁੱਖ ਯੂਨਾਨੀ ਕਵੀਆਂ, ਨਾਟਕਕਾਰਾਂ ਅਤੇ ਫ਼ਿਲਾਸਫ਼ਰਾਂ ਦੀਆਂ ਪੁਸਤਕਾਂ ਦਾ ਸੰਪਾਦਨ ਕੀਤਾ।

ਕੋਸ਼ਕਾਰ ਅਤੇ ਵਿਆਕਰਣਵੇਤਾ ਦੇ ਰੂਪ ਵਿਚ ਵੀ ਇਹ ਬਹੁਤ ਮਸ਼ਹੂਰ ਹੈ । ਕੁਝ ਲੋਕਾਂ ਦੀ ਰਾਇ ਵਿਚ ਇਸ ਨੇ ਯੂਨਾਨੀ ਭਾਸ਼ਾ ਦੇ ਬਲਾਘਾਤ ਸੁਰਾਂ ਦੀ ਖੋਜ ਕੀਤੀ ਸੀ ਪਰ ਕੁਝ ਲੋਕਾਂ ਦਾ ਖ਼ਿਆਲ ਹੈ ਕਿ ਇਸ ਨੇ ਸਿਰਫ਼ ਉਨ੍ਹਾਂ ਨੂੰ ਤਰਤੀਬ ਹੀ ਦਿੱਤੀ ਸੀ । ਪ੍ਰਾਣੀ-ਵਿਗਿਆਨ ਦੀ ਵੀ ਇਸ ਨੇ ਇਕ ਪੁਸਤਕ ਲਿਖੀ ਸੀ । ਇਸ ਦੀ ਮੌਤ ਲ. 180 ਈ. ਪੂ. ਵਿਚ ਹੋਈ ।

**ਅਰਿਸਤੀਅਸ** : ਵੇਖੋ, ਆਰਿਸਤੀਅਸ

**ਅਰਿਕੇਸਰੀ ਮਾਰਵਰਮਨ** (ਲ.ਭ. 650 ਈ.) : ਇਹ ਮਦੁਰਾ ਦੇ ਪਾਂਡੀਆ ਦੀ ਸ਼ਕਤੀ ਸਥਾਪਤ ਕਰਨ ਵਾਲੇ ਮੁਢਲੇ ਰਾਜਿਆਂ ਵਿਚੋਂ ਇਕ ਵੱਡਾ ਰਾਜਾ ਸੀ । ਇਸ ਦਾ ਨਾਂ ਪਾਂਡੀਆ ਦੀਆਂ ਪ੍ਰਚਲਿਤ ਲੋਕ ਕਹਾਣੀਆਂ ਵਿਚ ਮਿਲਦਾ ਹੈ ਅਤੇ ਉਨ੍ਹਾਂ ਦੀ ਨੇਡੂਮਰਨ ਜਾਂ ਕੂਨ ਪਾਂਡੀਆ ਇਹੀ ਹੈ । ਪਹਿਲਾਂ ਇਹ ਜੈਨ ਸੀ ਪਰ ਮਗਰੋਂ ਸੰਤ ਤਿਰਗਿਆਨ-ਸੰਬੰਦਰ ਦੇ ਉਪਦੇਸ਼ ਸਦਕਾ ਕੱਟੜ ਸ਼ੈਵ ਹੋ ਗਿਆ । ਇਸ ਦੇ ਅਤੇ ਇਸ ਦੇ ਉੱਤਰ-ਅਧਿਕਾਰੀਆਂ ਦੇ ਸਮੇਂ ਪਾਂਡੀਆ ਰਾਜ ਕਾਫ਼ੀ ਵਧਿਆ ਫੁੱਲਿਆ ।

**ਅਰਿੰਡ–ਕੁਲ (ਯੂਫ਼ੋਰਬੀਏਸੀ)** : ਇਹ ਦੋ-ਬੀਜ-ਪੱਤਰੀ, (ਡਾਈਕੌਟਿਲੀਡਨਜ਼) ਪੌਦਿਆਂ ਦੀ ਇਕ ਕੁਲ ਹੈ । ਆਮ ਬੋਲੀ ਵਿਚ ਇਸਨੂੰ ਅਰਿੰਡ ਵੀ ਕਹਿੰਦੇ ਹਨ । ਇਸ ਕੁਲ ਵਿਚ 283 ਪ੍ਰਜਾਤੀਆਂ

ਅਤੇ ਲਗਭਗ 7000 ਜਾਤੀਆਂ ਹਨ ਜੋ ਬਹੁਤ ਗਰਮ ਦੇਸ਼ਾਂ ਵਿਚ ਹੁੰਦੀਆਂ ਹਨ । ਉੱਝ ਉੱਤਰੀ ਧਰੁਵ ਵਾਲੇ ਇਲਾਕੇ ਨੂੰ ਛੱਡਕੇ ਇਹ ਦੁਨੀਆ ਦੇ ਸਾਰੇ ਭਾਗਾਂ ਵਿਚ ਮਿਲਦੀਆਂ ਹਨ । ਇਸ ਕੁਲ ਵਿਚ ਜੜ੍ਹੀ ਬੂਟੀਆਂ ਅਤੇ ਝਾੜੀਆਂ ਤੋਂ ਲੈ ਕੇ ਵੱਡੇ ਵੱਡੇ ਰੁੱਖ ਤੱਕ ਵੀ ਸ਼ਾਮਲ ਹਨ । ਅਰਿੰਡ ਕੁਲ ਦੇ ਕੁਝ ਪੌਦੇ ਖ਼ਾਸ ਕਰਕੇ ਯੂਫ਼ੋਰਬੀਆ ਦੀਆਂ ਕੁਝ ਪ੍ਰਜਾਤੀਆਂ ਖ਼ੁਸ਼ਕ ਜ਼ਮੀਨ ਵਿਚ ਹੁੰਦੀਆਂ ਹਨ । ਇਨ੍ਹਾਂ ਦੀਆਂ ਪੱਤੀਆਂ ਨਹੀਂ ਹੁੰਦੀਆਂ ਅਤੇ ਜਦੋਂ ਇਹ ਪੌਦੇ ਫੁੱਲ ਸਹਿਤ ਹੁੰਦੇ ਹਨ ਤਾਂ ਵੇਖਣ ਵਿਚ ਨਾਗਫਨ (ਕੈਕਟਸ)ਵਾਂਗ ਜਾਪਦੇ ਹਨ ਪਰ ਦੋਹਾਂ ਵਿਚ ਫ਼ਰਕ ਸਿਰਫ ਇੰਨਾ ਹੁੰਦਾ ਹੈ ਕਿ ਯੂਫ਼ੋਰਬੀਆ ਵਿਚ ਚਿੱਟਾ ਦੁੱਧ ਹੁੰਦਾ ਹੈ ਪਰ ਕੈਕਟਸ ਵਿਚ ਨਹੀਂ ।

ਇਸ ਕੁਲ ਦੇ ਫੁੱਲ ਇਕ-ਲਿੰਗੀ ਹੁੰਦੇ ਹਨ । ਦੋਹਾਂ ਲਿੰਗਾਂ ਦੇ ਫੁੱਲ (ਨਰ ਅਤੇ ਮਦੀਨ) ਇਕ ਹੀ ਰੁੱਖ ਉੱਤੇ ਜਾਂ ਵੱਖ ਵੱਖ ਰੁੱਖਾਂ ਉੱਪਰ ਕਈ ਕਿਸਮ ਦੇ ਫੁੱਲਾਂ ਦੇ ਸਮੂਹਾਂ ਦੇ ਰੂਪ ਵਿਚ ਮਿਲਦੇ ਹਨ। ਪਹਿਲੀਆਂ ਫੁੱਟੀਆਂ ਟਾਹਣੀਆਂ ਬਹੁਤ ਕਰਕੇ ਇਕਹਿਰੀਆਂ ਹੁੰਦੀਆਂ ਹਨ, ਪਰ ਮਗਰੋਂ ਫੁੱਟਣ ਵਾਲੀਆਂ ਵਿਚੋਂ ਅਗੇ ਕਈ ਹੋਰ ਟਾਹਣੀਆਂ ਨਿਕਲਦੀਆਂ ਹਨ । ਫੁੱਲਾਂ ਦੇ ਗੁੱਛੇ ਵੀ ਬਹੁਤ ਕਰਕੇ ਇਕ-ਲਿੰਗੀ ਹੀ ਹੁੰਦੇ ਹਨ । ਨਰ ਫੁੱਲਾਂ ਦੇ ਗੁੱਛੇ ਵਿਚ ਬਹੁਤ ਸਾਰੇ ਫੁੱਲ ਹੁੰਦੇ ਹਨ ਪਰ



ਅਰਿੰਡ

ਮਦੀਨ ਫੁੱਲ ਇਕੋ ਹੀ ਹੁੰਦਾ ਹੈ । ਯੂਫ਼ੋਰਬੀਆ ਵਿਚ ਫੁੱਲ ਗੁੱਛੇ ਨੂੰ ਸਾਈਐਥੀਅਮ ਕਹਿੰਦੇ ਹਨ । ਸਾਈਐਥੀਅਮ ਦੇ ਕੇਂਦਰ ਵਿਚ ਇਕ ਨੰਗਾ ਮਾਦਾ ਫੁੱਲ ਹੁੰਦਾ ਹੈ, ਜਿਹੜਾ ਆਮ ਫੁੱਲਾਂ ਨਾਲ ਮਿਲਦਾ ਜੁਲਦਾ ਹੁੰਦਾ ਹੈ । ਹਰ ਮਾਦਾ ਫੁੱਲ ਪੰਜ ਨਰ ਫੁੱਲਾਂ ਦੇ ਨਾਲ ਘਿਰਿਆ ਹੁੰਦਾ ਹੈ । ਨਰ ਫੁੱਲ ਵਿਚ ਕੇਵਲ ਇਕ ਹੀ ਸਟੇਮਨ ਹੁੰਦਾ ਹੈ । ਇਸਦੇ ਹੇਠਾਂ 4-5 ਬ੍ਰੈਕਟਾਂ ਹੁੰਦੀਆਂ ਹਨ ਜੋ ਮਿਲਕੇ ਕੱਪ ਦੀ ਸ਼ਕਲ ਵਰਗਾ ਇਨਵਾਲਿਊਕਰ (ਬ੍ਰੈਕਟ-ਸਮੂਹ) ਬਣਾਉਂਦੀਆਂ ਹਨ, ਜਿਹੜਾ ਹਰੀ ਪੱਤੀ-ਪੁੰਜ ਨਾਲ ਮਿਲਦਾ ਜੁਲਦਾ ਹੁੰਦਾ ਹੈ । ਬ੍ਰੈਕਟਾਂ ਵਿਚਕਾਰ ਫੁੱਲ-ਰਸ ਦੀਆਂ ਗਿਲਟੀਆਂ ਹੁੰਦੀਆਂ ਹਨ । ਕਈ ਜਾਤੀਆਂ ਵਿਚ ਇਹ ਗਿਲਟੀਆਂ ਰੰਗਦਾਰ ਪੱਤੀ ਵਰਗਾ ਰੂਪ ਧਾਰ ਲੈਂਦੀਆਂ ਹਨ । ਇਸ ਕੁੱਲ ਦੇ ਆਰਥਿਕ ਮਹੱਤਤਾ ਵਾਲੇ ਪੌਦਿਆਂ ਦੀਆਂ ਕਿਸਮਾਂ ਹੇਠ ਲਿਖੇ ਅਨੁਸਾਰ ਹਨ:

1. ਪੁਤ੍ਰਾਂਜੀਵਾ 2. ਬਰਕਸ 3. ਮੈਲੋਟਸ 4. ਸੈਪੀਅਮ 5. ਕ੍ਰੋਟਨ 6.ਜੈਟ੍ਰੋਫਾ 7. ਹੇਵੀਆ 8. ਅਰਿੰਡ ਆਦਿ । ਹੇਵੀਆ ਬ੍ਰਾਜ਼ੀਲੀਅਸਿਸ ਅਤੇ ਮੈਨੀਹਾੱਟ ਗਲੇਜ਼ੀਉਵਾਈ ਤੋਂ ਰਬੜ ਬਣਦੀ ਹੈ । ਆਮ ਕਿਸਮ ਦੇ ਅਰਿੰਡ ਰਿਸੀਨਜ ਕਮਿਉਨਿਸ ਤੋਂ ਅਰਿੰਡੀ ਦਾ ਤੇਲ ਪ੍ਰਾਪਤ ਹੁੰਦਾ ਹੈ । ਸੈਪੀਅਮ ਸੇਬੀਰਮ ਤੋਂ ਟੁੰਗ ਤੇਲ ਨਿਕਲਦਾ ਹੈ ।

ਭਾਰਤ ਵਿਚ ਮਿਲਣ ਵਾਲੇ ਇਸ ਕੁਲ ਦੇ ਆਰਥਿਕ ਮਹੱਤਵ ਵਾਲੇ ਪੌਦੇ ਹੇਠ ਲਿਖੇ ਅਨੁਸਾਰ ਹਨ : ਘੱਟ ਦੁੱਧ ਵਾਲੇ ਜਾਂ ਦੋਧੀ ਯੂਫ਼ੋਰਬੀਆ ਥਾਈਮੀਫੋਲੀਆ ਮੈਦਾਨਾਂ ਅਤੇ ਨੀਵੀਂਆਂ ਪਹਾੜੀਆਂ ਵਿਚ ਸਭ ਜਗ੍ਹਾ; ਯੂਫ਼ੋਰਬੀਆ ਰੋਏਲੀਆਨਾ ਉੱਤਰੀ ਭਾਰਤ ਵਿਚ 1800 ਮੀ. ਦੀ ਉਚਾਈ ਤੱਕ; ਯੂਫ਼ੋਰਬੀਆ ਹੈਲਿਊਸਕੋਪੀਆ ਪੰਜਾਬ ਵਿਚ; ਬਕਸਸ ਸੈਂਪਰਵਾਈਰੈਂਸ ਮੁਅਤਦਿਲ ਉੱਤਰ-ਪਛਮੀ ਭਾਰਤ ਵਿਚ; ਬ੍ਰਾਈਡੇਲੀਆ ਰੇਟਸਾ, ਸਭ ਜਗ੍ਹਾ; ਬ੍ਰਾਈਡੇਲੀਆ ਮੋਨੋਟਾਨਾ, ਉੱਤਰੀ-ਪੂਰਬੀ ਅਤੇ ਮੱਧ ਭਾਰਤ ਵਿਚ; ਫ਼ਾਈਲੈਂਥਸ ਰੇਟੀਕਿਊਲੇਟਸ ਉੱਤਰੀ ਭਾਗਾਂ ਤੋਂ ਇਲਾਵਾ ਸਭ ਜਗ੍ਹਾ; ਫ਼ਾਈਲੈਂਥਸ ਅੰਬਲੀਕਾ ਸਭ ਜਗ੍ਹਾ; ਪੁਤ੍ਰਾਂਜੀਵਾ ਰੱਕਸਬਰਗਾਈ ਸਭ ਜਗ੍ਹਾ, ਜੰਗਲੀ ਅਰਿੰਡ ਜੈਟ੍ਰੋਫਾ ਗਲੈਂਡੀਉਲੀਫੇਰਾ ਦੱਖਣ ਵਿਚ; ਬਿਸਕੋਫ਼ੀਆ ਜਾਵਾਨਿਕਾ ਉੱਤਰੀ ਤੇ ਮੱਧ ਭਾਰਤ ਵਿਚ; ਕ੍ਰੋਟਨ ਟਿਗਲੀਅਮ ਬੰਗਾਲ ਅਤੇ ਆਸਾਮ ਵਿਚ; ਸੇਪੀਅਮ ਸੇਬੀਫਰਮ ਉੱਤਰੀ ਭਾਰਤ ਵਿਚ ।

ਡੇਹਰਾਦੂਨ ਵਿਚ ਕਾਇਮ ਫਾਰੈਸਟ ਰੀਸਰਚ ਇੰਸਟੀਚਿਊਟ ਅਤੇ ਨੈਸ਼ਨਲ ਕੈਮੀਕਲ ਲੈਬਾਰਟ੍ਰੀ ਪੂਨਾ ਦੇ ਖੋਜੀਆਂ ਨੇ ਕਮਲਾ ਨਾਮੀ ਰੁੱਖ (Mallotus philippinensis)ਦੇ ਬੀਜਾਂ ਵਿਚੋਂ ਖਾਸ ਢੰਗ ਨਾਲ ਤੇਲ ਕੱਢਕੇ ਤੇ ਰੰਗ ਰੋਗਨ ਦੇ ਕੰਮ ਵਿਚ ਉਸ ਦੀ ਆਰਥਿਕ ਵਰਤੋਂ ਸਿੱਧ ਕਰਕੇ ਇਸ ਦਾ ਭਵਿੱਖ ਉਜਲਾ ਬਣਾ ਦਿੱਤਾ ਹੈ । ਇਸੇ ਤਰ੍ਹਾਂ ਸਦਗੋਪਾਲ ਅਤੇ ਨਾਰੰਗ ਨੇ ਤਾਰਚਰਬੀ ਅਤੇ ਸ਼ਮਸ਼ਾਦ-ਪਾਪੜੀ ਦੇ ਬੀਜਾਂ ਵਿਚੋਂ ਨਿਕਲਣ ਵਾਲੇ ਤੇਲਾਂ ਦਾ ਵੀ ਰੰਗ ਰੋਗਨ ਦੇ ਕੰਮ ਵਿਚ ਮਹੱਤਵ ਦੱਸਿਆ ਹੈ । ਲੱਕੜੀ, ਪੱਥਰ ਦੇ ਕੋਲਿਆਂ ਦੇ ਚੂਰੇ ਨੂੰ ਗੋਲੇ ਜਾਂ ਟਿੱਕੀਆਂ ਬਣਾ ਕੇ ਬਾਲਣ ਦੇ ਯੋਗ ਬਣਾਉਣ ਵਿਚ ਵੀ ਕਮਲਾ ਦੇ ਬੀਜ ਕਾਫ਼ ਸਹਾਇਕ ਹਨ । ਇਸ ਲਈ ਸਪਸ਼ਟ ਹੈ ਕਿ ਅਰਿੰਡ ਕੁਲ ਦੇ ਪੌਦੇ ਭਾਰਤ ਦੀ ਆਰਥਕ ਉੱਨਤੀ ਵਿਚ ਸਹਾਇਕ ਹੋ ਸਕਣਗੇ ।

**ਅਰੁਣ** : ਪਹੁ-ਫੁੱਟਣ ਸਮੇਂ ਅਸਮਾਨ ਦੀ ਲਾਲੀ ਜਾਂ ਚੜ੍ਹਦੇ ਸੂਰਜ ਨੂੰ ਅਰੁਣ ਕਿਹਾ ਜਾਂਦਾ ਹੈ । ਖ਼ਾਸ ਤੌਰ ਤੇ ਸੂਰਜ ਦੇ ਅਣਥੱਕ ਰਥਵਾਨ ਨੂੰ ਜੋ ਸੂਰਜ ਦੇ ਰਥ ਨੂੰ ਸਦਾ ਚਲਾਉਂਦਾ ਹੈ, ਅਰੁਣ ਕਹਿੰਦੇ ਹਨ । ਪੁਰਾਣਾਂ ਦੇ ਕਥਨ ਮੁਤਾਬਕ ਅਰੁਣ ਦਾ ਲੱਕ ਤੋਂ ਹੇਠਾਂ ਦਾ ਸਰੀਰ ਨਹੀਂ ਸੀ ਜਿਸ ਕਾਰਨ ਉਹ ਸੂਰਜ ਦੀਆਂ ਮੂਰਤੀਆਂ ਵਿਚ ਸਦਾ ਲੱਕ ਤੱਕ ਹੀ ਉਕਰਿਆ ਹੁੰਦਾ ਹੈ।

ਮੱਧ ਕਾਲ ਦੀ ਕਲਾ ਵਿਚ ਉਸ ਦੀ ਮੂਰਤੀ ਸੂਰਜ ਦੇਵਤਾ ਜਾਂ ਵਿਸ਼ਨੂੰ ਦੇ ਮੰਦਰਾਂ ਦੀਆਂ ਚੁਗਾਠਾਂ ਉੱਤੇ ਇਸ ਤਰ੍ਹਾਂ ਉੱਕਰੀ ਮਿਲਦੀ ਹੈ ਜਿਵੇਂ ਕਿ ਉਹ ਘੋੜਿਆਂ ਦੀਆਂ ਰਾਸਾਂ ਫੜੀ ਰਥ ਨੂੰ ਚਲਾ ਰਿਹਾ ਹੋਵੇ ।

**ਅਰੁੰਧਤੀ** : ਇਹ ਵਸ਼ਿਸ਼ਟ ਦੀ ਪਤਨੀ ਸੀ । ਸਪਤ-ਰਿਸ਼ੀ ਮੰਡਲ ਨਾਲ ਵੀ ਇਸ ਦਾ ਨਾਂ ਲਿਆ ਜਾਂਦਾ ਹੈ । ਇਸ ਛੋਟੇ ਜਿਹੇ

ਨਛੱਤਰ ਨੂੰ, ਜਿਸ ਨੂੰ ਪੱਛਮੀ ਜੋਤਸ਼ੀ 'ਮਾਰਨਿੰਗ ਸਟਾਰ' ਜਾਂ 'ਨਾਰਦਰਨ ਕ੍ਰਾਊਨ' ਆਖਦੇ ਹਨ, ਪਤੀਬਰਤਾ ਹੋਣ ਦਾ ਚਿੰਨ੍ਹ ਮੰਨਿਆ ਜਾਂਦਾ ਹੈ। ਵਿਲਸਨ ਆਦਿ ਪੱਛਮੀ ਕੋਸ਼ਕਾਰਾਂ ਦਾ ਇਹ ਵਿਚਾਰ ਗ਼ਲਤ ਹੈ ਕਿ ਅਰੁੰਧਤੀ (ਸ਼ਾਇਦ) ਸਪਤ-ਰਿਸ਼ੀਆਂ ਦੀ ਪਤਨੀ ਸੀ ।

**ਅਰੁਨਾਚਲ ਪ੍ਰਦੇਸ਼** : ਇਹ ਭਾਰਤ ਦਾ ਉੱਤਰੀ ਪੂਰਬੀ ਰਾਜ ਹੈ । ਇਸ ਦੇ ਪੱਛਮ ਵਿਚ ਭੂਟਾਨ, ਉੱਤਰ-ਪੱਛਮ ਵਿਚ ਤਿੱਬਤ, ਉੱਤਰ ਅਤੇ ਉੱਤਰ-ਪੂਰਬ ਵਿਚ ਚੀਨ ਅਤੇ ਪੂਰਬ ਤੇ ਦੱਖਣ ਵਿਚ ਆਸਾਮ ਹੈ । ਇਹ ਇਲਾਕਾ ਪਹਿਲਾਂ ਆਸਾਮ ਦਾ ਇਕ ਭਾਗ ਹੁੰਦਾ ਸੀ । ਫਿਰ ਇਸ ਨੂੰ ਨੇਫ਼ਾ (ਉੱਤਰ-ਪੂਰਬੀ ਸਰਹੱਦੀ ਇਲਾਕਾ) ਬਣਾ ਦਿੱਤਾ ਗਿਆ ਪਰ 20 ਜਨਵਰੀ, 1972 ਤੋਂ ਇਸ ਦਾ ਨਾਂ ਬਦਲ ਕੇ ਅਰੁਨਾਚਲ ਪ੍ਰਦੇਸ਼ ਅਰਥਾਤ ਚੜ੍ਹਦੇ ਸੂਰਜ ਦੀਆਂ ਪਹਾੜੀਆਂ ਵਾਲਾ ਇਲਾਕਾ ਰੱਖ ਦਿੱਤਾ ਗਿਆ ਹੈ । ਪ੍ਰਦੇਸ਼ ਦਾ ਖੇਤਰਫਲ 83,743 ਵ. ਕਿ. ਮੀ. ਹੈ । ਸੰਨ 1991 ਦੀ ਮਰਦਮਸ਼ੁਮਾਰੀ ਅਨੁਸਾਰ ਇਥੋਂ ਦੀ ਵਸੋਂ 8,64,558 ਸੀ । ਰਾਜਧਾਨੀ ਆਰਜ਼ੀ ਤੌਰ ਤੇ ਯਾਚੁਲੀ ਬਣਾਈ ਗਈ ਸੀ ਪਰ 20 ਅਪ੍ਰੈਲ, 1974 ਤੋਂ ਇਸ ਦੀ ਨਵੀਂ ਰਾਜਧਾਨੀ ਈਟਾਨਗਰ ਬਣਾ ਦਿੱਤੀ ਹੈ ।

ਇਸ ਰਾਜ ਵਿਚ 12 ਜ਼ਿਲ੍ਹੇ ਅਤੇ ਪੱਛਮੀ, ਕਾਂਮਾਂਗ, ਤਵਾਂਗ, ਸੁਬਸਿਰੀ, ਸਿਆਂਗ, ਲੋਹਿਤ ਅਤੇ ਤਿਰਾਪ ਦੀਆਂ ਫਰੰਟੀਅਰ ਡਿਵੀਜ਼ਨਾਂ ਸ਼ਾਮਲ ਹਨ ।

ਇਸ ਪ੍ਰਦੇਸ਼ ਵਿਚ ਪਾਸੀਘਾਟ, ਅਲੌਂਗ, ਤੇਜ਼ੂ ਅਤੇ ਬਮਡੀਲਾ ਵੱਡੇ ਸ਼ਹਿਰ ਹਨ । ਪਿੰਡਾਂ ਦੀ ਗਿਣਤੀ ਲਗਭਗ 2,500 ਹੈ ।

**ਜਲਵਾਯੂ** – ਇਸ ਪ੍ਰਦੇਸ਼ ਵਿਚ ਮਾਨਸੂਨੀ ਵਰਖਾ ਮਈ-ਜੂਨ ਵਿਚ ਸ਼ੁਰੂ ਹੋ ਕੇ ਸਤੰਬਰ ਦੇ ਅਖੀਰ ਤੱਕ ਪੈਂਦੀ ਰਹਿੰਦੀ ਹੈ। ਵਰਖਾ ਦੀ ਸਾਲਾਨਾ ਔਸਤ ਬਮਡੀਲਾ ਵਿਚ 1,019 ਮਿ.ਮੀ..ਪਾਸੀ-ਘਾਟ ਵਿਚ 5,792 ਮਿ. ਮੀ., ਤੇਜ਼ੂ ਵਿਚ 4,071 ਮਿ.ਮੀ., ਅਤੇ ਚਾਂਗਲਾਂਗ ਵਿਚ 1. 986 ਮਿ.ਮੀ. ਹੈ । ਬਰਫ਼-ਰੇਖਾ ਲਗਭਗ 3,962 ਮੀ. ਦੀ ਉਚਾਈ ਤੋਂ ਸ਼ੁਰੂ ਹੁੰਦੀ ਹੈ ਅਤੇ ਉੱਤਰੀ ਅੰਤਰ-ਰਾਸ਼ਟਰੀ ਸਰਹੱਦ ਦੇ ਨਾਲ ਲਗਦਾ ਸਾਰਾ ਇਲਾਕਾ ਸਰਦੀਆਂ ਵਿਚ ਬਰਫ਼ ਨਾਲ ਢਕਿਆ ਰਹਿੰਦਾ ਹੈ ।

**ਜੰਗਲ** – ਅਰੁਨਾਚਲ ਪ੍ਰਦੇਸ਼ ਦੀ 62% ਭੋਂ ਜੰਗਲਾਂ ਨਾਲ ਢਕੀ ਹੋਈ ਹੈ । ਆਵਾਜਾਈ ਔਖੀ ਹੈ । ਜੰਗਲਾਂ ਦੇ ਸਾਧਨਾਂ ਦੇ ਸਰਵੇਖਣ ਅਜੇ ਤੱਕ ਪੂਰੀ ਤਰ੍ਹਾਂ ਮੁਕੰਮਲ ਨਹੀਂ ਹੋ ਸਕੇ । ਦੋ ਸੌ ਕਿਸਮਾਂ ਦੀ ਅਮਰਕੰਦ ਪ੍ਰਦੇਸ਼ ਦੇ ਵੱਖ ਵੱਖ ਭਾਗਾਂ ਵਿਚ ਮਿਲਦੀ ਹੈ। ਇਨ੍ਹਾਂ ਵਿਚੋਂ 40 ਕਿਸਮਾਂ ਦੁਰਲੱਭ ਹਨ ਅਤੇ ਵਪਾਰਕ ਮਹੱਤਤਾ ਰੱਖਦੀਆਂ ਹਨ । ਇਨ੍ਹਾਂ ਨੂੰ ਇਕੱਠਾ ਕਰਨ, ਸੰਭਾਲਣ ਅਤੇ ਵਪਾਰਕ ਕੰਮਾਂ ਵਿਚ ਵਰਤਣ ਲਈ ਇਕ ਅਮਰਕੰਦ ਕੇਂਦਰ ਅਤੇ ਦੋ ਉਪ-ਕੇਂਦਰ ਬਣਾਏ ਗਏ ਹਨ ।

**ਜੀਵ-ਜੰਤੂ** – ਇਥੇ ਹਾਥੀ, ਗਊਆਂ, ਝੋਟੇ, ਚੀਤੇ, ਸ਼ੇਰ, ਕਈ ਕਿਸਮ ਦੇ ਹਿਰਨ, ਰਿੱਛ, ਸੂਰ, ਸੱਪ, ਅਤੇ ਪਹਾੜੀ ਬੱਕਰੇ ਆਮ ਮਿਲਦੇ ਹਨ । ਤਿਰਾਪ ਜ਼ਿਲ੍ਹੇ ਦੇ ਨਾਮਦਫਾ ਇਲਾਕੇ ਵਿਚ 1,808 ਵ. ਕਿ. ਮੀ. ਦੀ ਇਕ ਪਨਾਹਗਾਹ ਜੰਗਲੀ ਜਾਨਵਰਾਂ ਲਈ 2 ਅਕਤੂਬਰ, 1972 ਈ. ਨੂੰ ਬਣਾਈ ਗਈ ।

**ਸਿੰਜਾਈ** – ਅਰੁਨਾਚਲ ਨੂੰ ਚਾਰ ਦਰਿਆ ਬ੍ਰਹਮਪੁੱਤਰ, ਡਿਬਾਂਗ, ਲੋਹਿਤ ਅਤੇ ਸੁਬੰਸਿਰੀ ਸਿੰਜਦੇ ਹਨ । ਇਸ ਪ੍ਰਦੇਸ਼ ਦੀ ਲਗਭਗ 25, 236 ਹੈਕ. ਭੋਂ ਸਿੰਜਾਈ ਅਧੀਨ ਹੈ ।

ਆਰਥਿਕਤਾ

**ਖੇਤੀਬਾੜੀ** – ਬਦਲਵੀਂ ਖੇਤੀ (ਝੂਮਿੰਗ) ਦੇ ਰਵਾਇਤੀ ਢੰਗ ਦੀ ਥਾਂ ਹੌਲੀ ਹੌਲੀ ਪੱਕੀ ਖੇਤੀ ਪ੍ਰਚੱਲਤ ਹੋ ਰਹੀ ਹੈ । 21½ ਹਜ਼ਾਰ ਹੈਕ. ਭੋਂ ਦਾ ਵਿਕਾਸ ਸਥਾਈ ਖੇਤੀ ਲਈ ਕੀਤਾ ਜਾ ਚੁੱਕਾ ਹੈ । ਸਾਲ ਵਿਚ ਅਨਾਜ ਦੀ ਔਸਤ ਪੈਦਾਵਾਰ ਲਗਭਗ 76 ਹਜ਼ਾਰ ਮੀ. ਟਨ ਹੈ। ਫ਼ਲਾਂ ਦੀ ਕਾਸ਼ਤ, ਪਸ਼ੂਆਂ ਦੀ ਨਸਲ ਸੁਧਾਰਨ ਅਤੇ ਮੱਛੀਆਂ ਪਾਲਣ ਵੱਲ ਵੀ ਕਾਫ਼ੀ ਧਿਆਨ ਦਿੱਤਾ ਜਾ ਰਿਹਾ ਹੈ । ਪ੍ਰਦੇਸ਼ ਦਾ ਵੱਡਾ ਭਾਗ ਖ਼ੁਰਾਕ ਵਿਚ ਆਤਮ-ਨਿਰਭਰ ਹੋ ਗਿਆ ਹੈ । ਖੇਤੀ ਹੇਠ ਰਕਬਾ 80, 937 ਹੈਕ. ਹੈ । ਇਸ ਵਿਚੋਂ 68340 ਹੈਕ. ਵਿਚ ਸਿੰਜਾਈ ਕੀਤੀ ਜਾਂਦੀ ਹੈ ।

**ਸ਼ਕਤੀ ਦੇ ਸਾਧਨ** – ਅਰੁਨਾਚਲ ਵਿਚ ਪਣ-ਸ਼ਕਤੀ ਦੇ ਸਾਧਨ ਬੇਅੰਤ ਹਨ । ਜਦੋਂ ਇਨ੍ਹਾਂ ਨੂੰ ਪੂਰੀ ਤਰ੍ਹਾਂ ਵਰਤੋਂ ਵਿਚ ਲਿਆਂਦਾ ਜਾਵੇਗਾ ਤਾਂ ਪ੍ਰਦੇਸ਼ ਦੀਆਂ ਸਾਰੀਆਂ ਲੋੜਾਂ ਪੂਰੀਆਂ ਕਰਕੇ ਗੁਆਂਢੀ ਇਲਾਕਿਆਂ ਨੂੰ ਵੀ ਸਸਤੀ ਪਣ-ਬਿਜਲੀ ਮਿਲ ਸਕੇਗੀ । ਹੇਠ ਲਿਖੇ ਤਿੰਨ ਪਣ-ਬਿਜਲੀ ਪ੍ਰਾਜੈਕਟ ਮੁਕੰਮਲ ਹੋ ਕੇ ਚਾਲੂ ਹੋ ਚੁਕੇ ਹਨ :–

1. ਰਾਹੁਗ (ਕਾਮੇਂਗ ਜ਼ਿਲ੍ਹਾ) ਅਗਸਤ, 1972 ਤੋਂ 750 ਕਿਲੋਵਾਟ।

2. ਬਾਸਰ (ਸਿਆਂਗ ਜ਼ਿਲ੍ਹਾ) ਨਵੰਬਰ, 1973 ਤੋਂ 300 ਕਿਲੋਵਾਟ।

3. ਪਾਸੀਘਾਟ (ਸਿਆਂਗ ਜ਼ਿਲ੍ਹਾ) ਨਵੰਬਰ, 1973 ਤੋਂ 300 ਕਿਲੋਵਾਟ।

ਸੱਤ ਹੋਰ ਪਣ-ਬਿਜਲੀ ਪ੍ਰਾਜੈਕਟਾਂ ਤੇ ਕੰਮ ਹੋ ਰਿਹਾ ਹੈ । ਇਹ ਵੀ ਛੇਤੀ ਹੀ ਤਿਆਰ ਹੋ ਜਾਣਗੇ ।

**ਉਦਯੋਗ** – ਅਰੁਨਾਚਲ ਪ੍ਰਦੇਸ਼ ਵਿਚ ਵੱਡਾ ਜਾਂ ਦਰਮਿਆਨੇ ਆਕਾਰ ਦਾ ਕੋਈ ਕਾਰਖ਼ਾਨਾ ਨਹੀਂ ਹੈ । ਇੱਕੀ ਅਸਥਾਨਾਂ ਤੇ ਸਿਖਲਾਈ ਅਤੇ ਨਿਰਮਾਣ ਕੇਂਦਰ ਖੋਲ੍ਹੇ ਗਏ ਹਨ । ਇਨ੍ਹਾਂ ਵਿਚ ਕੱਪੜਾ ਬੁਣਾਈ, ਸੂਤ ਕਤਾਈ, ਸਿਲਾਈ, ਦਰੀਆਂ ਬੁਣਾਈ, ਤਰਖਾਣਾ, ਲੱਕੜੀ ਖੁਣਾਈ, ਲੁਹਾਰਾ, ਬੈਂਤ ਅਤੇ ਬਾਂਸ ਦਾ ਕੰਮ, ਰੰਗ-ਰੋਗਨ ਕਰਨਾ, ਲੱਕੜਾਂ ਚੀਰਨਾ, ਸਾਬਣ ਅਤੇ ਮਿੱਟੀ ਦੇ ਬਰਤਨ ਬਣਾਉਣਾ ਸਿਖਾਏ ਜਾਂਦੇ ਹਨ । ਪਾਸੀ ਘਾਟ, ਚਾਂਗਲਾਂਗ ਅਤੇ ਨਮਸਾਏ ਦੇ ਅਸਥਾਨਾਂ ਤੇ ਰੇਸ਼ਮ ਦੇ ਕੀੜੇ ਪਾਲਣ ਦੇ ਕੇਂਦਰ ਹਨ ।

**ਆਵਾਜਾਈ** – ਅਰੁਨਾਚਲ ਵਿਚ ਆਵਾਜਾਈ ਦੇ ਸਾਧਨਾਂ ਦਾ ਵਿਕਾਸ ਅਸਚਰਜ-ਜਨਕ ਹੈ । ਸੰਨ 1948 ਵਿਚ ਸੜਕਾਂ ਦੀ ਲੰਬਾਈ ਕੁੱਲ 168 ਕਿ. ਮੀ. ਸੀ ਪਰ ਹੁਣ ਦੋ ਹਜ਼ਾਰ ਕਿ. ਮੀ. ਤੋਂ ਵਧੇਰੇ ਪਗਡੰਡੀਆਂ ਅਤੇ ਖੱਚਰ-ਡੰਡੀਆਂ ਬਣਾ ਲਈਆਂ ਗਈਆਂ ਹਨ। ਇਸ ਨਾਲ ਸਾਰਾ ਇਲਾਕਾ ਆਵਾਜਾਈ ਲਈ ਖੁੱਲ੍ਹ ਗਿਆ ਹੈ । ਸਾਰੇ ਜ਼ਿਲ੍ਹਿਆਂ ਅਤੇ ਉਪ-ਮੰਡਲਾਂ ਦੇ ਸਦਰ-ਮੁਕਾਮ, ਸਾਰਾ ਸਾਲ ਚੱਲਣ ਵਾਲੀਆਂ ਸੜਕਾਂ ਨਾਲ ਜੋੜ ਦਿੱਤੇ ਗਏ ਹਨ । ਸਰਹੱਦ ਵੱਲ ਹੋਰ ਸੜਕਾਂ ਬਣਾਉਣ ਦੇ ਪ੍ਰੋਗਰਾਮ ਤੇ ਸਰਕਾਰ ਗੌਰ ਕਰ ਰਹੀ ਹੈ । ਇਨ੍ਹਾਂ ਸਹੂਲਤਾਂ ਨਾਲ ਸਵਾਰੀਆਂ ਅਤੇ ਸਾਮਾਨ ਦੀ ਆਵਾਜਾਈ ਬਹੁਤ ਵਧ ਗਈ ਹੈ ।

**ਸਿੱਖਿਆ** – ਅਰੁਨਾਚਲ ਪ੍ਰਦੇਸ਼ ਵਿਚ ਸਾਲ 1990-91 ਵਿਚ 1,122ਪ੍ਰਾਇਮਰੀ, 254ਮਿਡਲ, 113ਹਾਈ ਤੇ ਹਾਇਰ ਸੈਕੰਡਰੀ ਸਕੂਲਾਂ ਤੋਂ ਇਲਾਵਾ 4 ਕਾਲਜ ਸਥਾਪਿਤ ਹਨ । ਸੰਨ 1985 ਵਿਚ ਅਰੁਨਾਚਲ ਯੂਨੀਵਰਸਿਟੀ ਦੀ ਸਥਾਪਨਾ ਹੋਈ ।

ਰਾਜ-ਪ੍ਰਬੰਧ

ਅਰੁਨਾਚਲ ਪ੍ਰਦੇਸ਼ ਵਿਚ ਇਕ ਪ੍ਰਦੇਸ਼ਕ ਸਭਾ ਬਣਾਈ ਗਈ ਹੈ । ਇਸ ਵਿਚ 26 ਚੁਣੇ ਹੋਏ ਮੈਂਬਰ ਹਨ । ਹਰੇਕ ਜ਼ਿਲ੍ਹੇ ਵਿਚੋਂ ਇਕ ਮੈਂਬਰ ਸਲਾਹਕਾਰ ਕਮੇਟੀ ਵਿਚ ਨਿਯੁਕਤ ਕੀਤਾ ਗਿਆ ਹੈ । ਪਿੰਡਾਂ ਦੇ ਪ੍ਰਬੰਧ ਲਈ ਗ੍ਰਾਮ ਪੰਚਾਇਤਾਂ, ਤਹਿਸੀਲਾਂ ਲਈ ਆਂਚਲ ਸਮਿਤੀ, ਜ਼ਿਲ੍ਹਿਆਂ ਲਈ ਜ਼ਿਲ੍ਹਾ ਪਰਿਸ਼ਦ ਚੁਣੇ ਹੋਏ ਮੈਂਬਰਾਂ ਨਾਲ ਬਣਾਏ ਗਏ ਹਨ ।

ਹ. ਪੁ.-'ਦੀ ਟ੍ਰਿਬਿਊਨ' ਡਾਇਰੈਕਟਰ. ਆਫ਼ ਇਨਫ਼ਰਮੇਸ਼ਨ ਐਂਡ ਪਬਲਿਕ ਰੀਲੇਸ਼ਨਜ਼ ਅਰੁਨਾਚਲ ਪ੍ਰਦੇਸ਼-ਸ਼ੀਲਾਂਗ; ਅਰੁਨਾਚਲ ਪ੍ਰਦੇਸ਼ ਆਨ ਦੀ ਮਾਰਚ-ਡਾਇ-ਰੈਕਟਰ ਆਫ਼ ਇਨਫ਼ਰਮੇਸ਼ਨ ਐਂਡ ਪਬਲਿਕ ਰੀਲੇਸ਼ਨਜ਼- ਅਰੁਨਾਚਲ ਪ੍ਰਦੇਸ਼

**ਅਰੂਜ਼** : ਇਹ ਵਿਆਕਰਣ ਦਾ ਉਹ ਭਾਗ ਹੈ ਜਿਸ ਰਾਹੀਂ ਕਿਸੇ ਸ਼ਿਅਰ ਦੇ 'ਵਜ਼ਨ ਵਿਚ' ਜਾਂ 'ਬੇਵਜ਼ਨ' ਹੋਣ ਦੀ ਪਰਖ-ਪੜਤਾਲ ਕੀਤੀ ਜਾਂਦੀ ਹੈ । ਅਰੂਜ਼ ਵਾਲਿਆਂ ਦੀਆਂ ਮੁੱਕਰਰ ਕੀਤੀਆਂ ਕੁੱਲ ਉੱਨੀ ਬਹਿਰਾਂ (ਛੰਦ) ਹਨ ਜਿਨ੍ਹਾਂ ਦੇ ਨਾਂ ਇਹ ਹਨ :-

1. ਹਜ਼ਜ, 2. ਰਜਜ਼, 3. ਰਮਲ, 4. ਵਾਫ਼ਿਰ, 5. ਕਾਮਿਲ, 6. ਮੁਜ਼ਾਰਿਅ, 7. ਮੁਕਤਜ਼ਬ, 8. ਮੁਨਸਹਿਰ, 9. ਮੁਜਤਸ, 10. ਸਰੀਅ, 11. ਬਸੀਤ, 12. ਤਵੀਲ, 13. ਮਦੀਦ, 14. ਮੁਤਕਾਰਿਬ, 15. ਖ਼ਫ਼ੀਫ਼, 16. ਮੁਤਦਾਰਿਕ, 17. ਕਰੀਬ, 18. ਜਦੀਦ ਤੇ 19. ਮੁਸ਼ਾਕਿਲ ।

ਇਨ੍ਹਾਂ ਬਹਿਰਾਂ ਵਿਚੋਂ ਪਹਿਲੀਆਂ ਪੰਦਰਾਂ ਅਰਥਾਤ ਹਜ਼ਜ, ਰਜਜ਼, ਰਮਲ, ਵਾਫ਼ਿਰ, ਕਾਮਿਲ, ਮੁਜ਼ਾਰਿਅ, ਮੁਕਤਜ਼ਬ, ਮੁਨਸਹਿਰ, ਮੁਜਤਸ, ਸਰੀਅ, ਬਸੀਤ, ਤਵੀਲ, ਮਦੀਦ, ਮੁਤਕਾਰਿਬ ਅਤੇ ਖ਼ਫ਼ੀਫ਼ ਨੂੰ ਬਸਰੇ ਦੇ ਰਹਿਣ ਵਾਲੇ ਖ਼ਲੀਲ ਬਿਨ ਅਹਿਮਦ (719-791 ਈ.) ਨੇ ਆਪਣੇ ਮੁਲਕ ਦੇ ਸੰਗੀਤ ਨੂੰ ਸਾਹਮਣੇ ਰੱਖ ਕੇ ਈਜਾਦ ਕੀਤਾ ਸੀ। ਸੋਲ੍ਹਵੀਂ ਬਹਿਰ 'ਮੁਤਦਾਰਿਕ' ਦੀ ਕਾਢ ਅਬੁੱਲ ਹਸਨ 'ਅਖ਼ਫ਼ਸ਼' (ਮੌ. 835 ਈ.) ਨੇ ਕੱਢੀ ਅਤੇ ਬਾਕੀ ਦੀਆਂ ਤਿੰਨੇ ਬਹਿਰਾਂ ਅਰਥ ਕਰੀਬ, ਜਦੀਦ ਅਤੇ ਮੁਸ਼ਾਕਿਲ ਈਰਾਨੀਆਂ ਦੀਆਂ ਈਜਾਦ ਕੀਤੀਆਂ ਹੋਈਆਂ ਹਨ ।

ਈਰਾਨ ਉਤੇ ਅਰਬਾਂ ਦੇ ਰਾਜ ਦੇ ਜ਼ਮਾਨੇ ਵਿਚ ਜਦੋਂ ਉਥੇ ਅਰਬੀ ਰਾਇਜ਼ ਹੋ ਗਈ ਤਾਂ ਫ਼ਾਰਸੀ ਵਾਲ੍ਹਿਆਂ ਨੇ ਵੀ ਆਪਣੀ ਕਵਿਤਾ ਲਈ ਇਹੋ ਬਹਿਰਾਂ ਅਪਣਾ ਲਈਆਂ ਪਰ ਜਿਹੜੀਆਂ ਬਹਿਰਾਂ ਉਨ੍ਹਾਂ ਦੇ ਸੰਗੀਤ ਉਤੇ ਠੀਕ ਨਹੀਂ ਢੁਕਦੀਆਂ ਸਨ, ਉਹ ਉਨ੍ਹਾਂ ਨੇ ਛੱਡ ਦਿੱਤੀਆਂ ।

ਫਿਰ ਉਰਦੂ ਵਾਲਿਆਂ ਨੇ ਵੀ ਫ਼ਾਰਸੀ ਵਾਂਗ ਉਨ੍ਹਾਂ ਹੀ ਬਹਿਰਾਂ ਨੂੰ ਅਪਨਾ ਲਿਆ ਅਤੇ ਉਨ੍ਹਾਂ ਉੱਨੀ ਬਹਿਰਾਂ ਵਿਚੋਂ ਸਿਰਫ਼ ਬਾਰਾਂ ਨੂੰ ਚੁਣ ਲਿਆ। ਇਨ੍ਹਾਂ ਵਿਚ 'ਕਰੀਬ' ਨਾਂ ਦੀ ਇਕ ਅਜਿਹੀ ਬਹਿਰ ਹੈ ਕਿ ਇਸ ਦੀ ਜਿਸ ਵੀ ਸ਼ਾਖ਼ ਵਿਚ ਉਰਦੂ ਵਾਲਿਆਂ ਨੇ ਸ਼ਿਅਰ ਕਹੇ ਹਨ, ਉਹ ਬਹਿਰ ਹਜ਼ਜ ਦੀ ਇਕ ਸ਼ਾਖ਼ ਨਾਲ ਪੂਰੇ ਪੂਰੇ ਮਿਲ ਗਏ ਹਨ । ਇਸ ਵਾਸਤੇ ਇਥੇ ਸਿਰਫ਼ ਬਾਕੀ ਦੀਆਂ ਗਿਆਰਾਂ ਬਹਿਰਾਂ ਅਤੇ ਉਨ੍ਹਾਂ ਦੀਆਂ ਚੋਣਵੀਆਂ ਸ਼ਾਖਾਵਾਂ ਦਾ ਹੀ ਵੇਰਵਾ ਦਿੱਤਾ ਜਾਏਗਾ ।

ਇਨ੍ਹਾਂ ਵਿਚ ਗਿਆਰਾਂ ਬਹਿਰਾਂ ਉਹ ਹਨ, ਜਿਹੜੀਆਂ ਪੰਜਾਬੀ ਦੇ ਕਵੀਆਂ ਨੇ ਅਕਸਰ ਵਰਤੀਆਂ ਹਨ । ਉਨ੍ਹਾਂ ਦੇ ਨਾਂ ਇਹ ਹਨ:–

1. ਮੁਤਕਾਰਿਬ, 2. ਮੁਤਦਾਰਿਕ, 3. ਰਮਲ, 4. ਰਜਜ਼, 5. ਹਜ਼ਜ, 6. ਕਾਮਿਲ, 7. ਮੁਜ਼ਾਰਿਅ, 8. ਮੁਜਤਸ, 9. ਮੁਨਸਰਿਹ, 10. ਸਰੀਅ, 11. ਖ਼ਫ਼ੀਫ਼।

ਇਨ੍ਹਾਂ ਬਹਿਰਾਂ ਦੇ ਵੱਖ-ਵੱਖ ਗਣ ਮੁਕੱਰਰ ਕੀਤੇ ਗਏ ਹਨ, ਕਿਸੇ ਵਿਚ ਇਕ ਗਣ, ਕਿਸੇ ਵਿਚ ਦੋ ਅਤੇ ਕਿਸੇ ਵਿਚ ਤਿੰਨ ਗਣ ਹਨ । ਵੇਰਵਾ ਇਉਂ ਹੈ:-

1. ਮੁਤਕਾਰਿਬ ਦਾ ਗਣ ਹੈ " ਫ਼ਊਲੁਨ
2. ਮੁਤਦਾਰਿਕ " " " ਫ਼ਾਇਲੁਨ
3. ਰਮਲ " " " ਫ਼ਾਇਲਾਤੁਨ
4. ਰਜਜ਼ " " " ਮੁਸਤਫ਼ਇਲੁਨ
5. ਹਜ਼ਜ " " " ਮਫ਼ਾਈਲੁਨ
6. ਕਾਮਿਲ " " " ਮੁਤਫ਼ਾਇਲੁਨ
7. ਮੁਜ਼ਾਰਿਅ ਦੇ ਗਣ ਹਨ" ਮੁਫ਼ਤਾਈਲੁਨ ਫ਼ਾਇਲਾਤੁਨ
8. ਮੁਜਤਸ " " " ਮੁਸਤਫ਼ਾਇਲੁਨ ਫ਼ਾਇਲਤੁਨ
9. ਮੁਨਸਰਿਹ " " " ਮੁਸਤਫ਼ਾਇਲੁਨ ਮਫ਼ਊਲਾਤੁ
10. ਖ਼ਫ਼ੀਫ਼ " " " ਫ਼ਾਇਲਾਤੁਨ ਮੁਸਤਫ਼ਾਇਲੁਨ ਮਫ਼ਾਇਲਾਤੁਨ
11. ਸਰੀਅ " " "ਮੁਸਤਫ਼ਇਲੁਨ ਮੁਸਤਫ਼ਇਲੁਨ ਮਫ਼ਊਲਾਤੁ

ਸ਼ਿਅਰ ਦੇ ਟੁਕੜੇ ਜਿਹੜੇ ਰੁਕਨਾਂ (ਗਣਾਂ) ਉਤੇ ਪੂਰੇ ਉਤਰਨ, ਉਨ੍ਹਾਂ ਹੀ ਰੁਕਨਾਂ (ਗਣਾਂ) ਤੋਂ ਅਸੀਂ ਸਮਝ ਲੈਂਦੇ ਹਾਂ ਕਿ ਇਹ ਸ਼ਿਅਰ ਕਿਹੜੀ ਬਹਿਰ ਵਿਚ ਹੈ । ਜੇ ਟੁਕੜੇ 'ਫ਼ਊਲੁਨ' ਦੇ ਵਜ਼ਨ ਤੇ ਪੂਰੇ ਉੱਤਰਦੇ ਹਨ ਤਾਂ ਉਹ ਬਹਿਰ ਮੁਤਕਾਰਿਬ ਹੈ । ਇਨ੍ਹਾਂ ਵਿਚੋਂ ਕੋਈ ਗਣ ਜੋ ਸ਼ਿਅਰ ਵਿਚ ਅੱਠ ਵਾਰੀ ਆਉਂਦਾ ਹੈ ਤਾਂ ਉਹ ਬਹਿਰ 'ਮੁਸੰਮਨ' ਹੋਵੇਗੀ, ਜੋ ਛੇ ਵਾਰੀ ਆਉਂਦਾ ਹੈ ਤਾਂ ਉਸ ਨੂੰ ਮੁਸੱਦਸ ਕਿਹਾ ਜਾਵੇਗਾ । ਬਹਿਰ ਮੁਤਕਾਰਿਬ ਅਤੇ ਮੁਤਦਾਰਿਕ ਦੋ ਬਹਿਰਾਂ ਅਜਿਹੀਆਂ ਹਨ ਕਿ ਇਹ ਸੋਲਾਂ ਗਣਾਂ ਵਾਲੀਆਂ ਵੀ ਹੋ ਜਾਂਦੀਆਂ ਹਨ, ਇਸ ਹਾਲਤ ਵਿਚ ਇਨ੍ਹਾਂ ਦਾ ਨਾਂ ਸੋਲਾਂ-ਰੁਕਨੀਆਂ (ਭਾਵ ਸੋਲਾਂ ਗਣਾਂ ਜਾਂ ਰੁਕਨਾਂ ਵਾਲੀਆਂ) ਹੋਵੇਗਾ ।

**ਸ਼ਿਅਰ ਦੇ ਹਿੱਸੇ** – ਹਰ ਸ਼ਿਅਰ ਦੇ ਚਾਰ ਹਿੱਸੇ ਹੁੰਦੇ ਹਨ, ਦੋ ਪਹਿਲੇ ਮਿਸਰੇ ਵਿਚ ਅਤੇ ਦੋ ਦੂਜੇ ਮਿਸਰੇ ਵਿਚ । ਪਹਿਲੇ ਹਿੱਸੇ ਦਾ ਨਾਂ 'ਸਦਰ' ਹੁੰਦਾ ਹੈ ਅਤੇ ਦੂਜੇ ਨੂੰ 'ਅਰੂਜ਼' ਕਹਿੰਦੇ ਹਨ । ਇਹ ਦੋਵੇਂ ਪਹਿਲੇ ਮਿਸਰੇ ਵਿਚ ਹੁੰਦੇ ਹਨ । ਪਹਿਲੇ ਮਿਸਰੇ ਵਿਚ ਜੇ ਚਾਰ 'ਫ਼ਊਲੁਨ' ਹੋਣ ਤਾਂ ਪਹਿਲੇ 'ਫ਼ਊਲੁਨ' ਦੇ ਵਜ਼ਨ ਉਤੇ ਜਿਹੜਾ ਟੁਕੜਾ ਆਵੇ ਉਸ ਨੂੰ 'ਸਦਰ' ਕਹਾਂਗੇ ਤੇ ਆਖ਼ਰੀ 'ਫ਼ਊਲੁਨ' ਦੇ ਵਜ਼ਨ ਉੱਪਰ ਪੂਰੇ ਢੁਕਣ ਵਾਲੇ ਟੁਕੜੇ ਨੂੰ 'ਅਰੂਜ਼' ਕਿਹਾ ਜਾਏਗਾ । ਇਨ੍ਹਾਂ ਦੋਹਾਂ, ਭਾਵ ਸਦਰ ਅਤੇ ਅਰੂਜ਼ ਦੇ ਵਿਚਕਾਰ ਜਿਹੜੇ ਟੁਕੜੇ ਰਹਿ ਜਾਣਗੇ ਉਨ੍ਹਾਂ ਨੂੰ 'ਹਸ਼ਵ' ਕਿਹਾ ਜਾਏਗਾ ।

ਇਸੇ ਤਰ੍ਹਾਂ ਦੂਜੇ ਮਿਸਰੇ ਵਿਚ ਪਹਿਲਾ ਗਣ 'ਇਬਤਦਾ' ਅਖਵਾਉਂਦਾ ਹੈ ਤੇ ਆਖ਼ਰੀ 'ਜ਼ਰਬ' ਜਾਂ 'ਅਜਜ਼' ਅਤੇ ਇਨ੍ਹਾਂ ਦੋਹਾਂ ਦੇ ਵਿਚਕਾਰ ਆਉਣ ਵਾਲੇ ਟੁਕੜੇ 'ਹਸ਼ਵ' ਹੋਣਗੇ । ਮਤਲਬ ਇਹ ਹੈ ਕਿ ਹਰ ਸ਼ਿਅਰ ਵਿਚ ਦੋ 'ਹਸ਼ਵ' ਹੁੰਦੇ ਹਨ ।

**ਸ਼ਿਅਰ ਦੇ ਗਣਾਂ ਦੀ ਬਣਾਵਟ** – ਸਾਰੇ ਰੁਕਨ ਫ਼ੇ, ਐਨ ਅਤੇ ਲਾਮ ਤਿੰਨਾਂ ਅੱਖਰਾਂ ਤੋਂ ਬਣਾਏ ਗਏ ਹਨ । ਇਨ੍ਹਾਂ ਦਾ ਕੋਈ ਟੁਕੜਾ ਦੋ-ਅੱਖਰਾ ਹੈ ਤੇ ਕੋਈ ਤਿੰਨ-ਅੱਖਰਾ । 'ਫ਼ਾਇਲਾਤੁਨ' ਦੇ ਤਿੰਨ ਟੁਕੜੇ ਹਨ, ਫ਼ਾ, ਇਲਾ, ਤੁਨ । ਫ਼ਾਊਲੁਨ ਦੇ ਦੋ ਟੁਕੜੇ ਹਨ, 'ਫ਼ਊ', 'ਲੁਨ' । ਗਣ ਦਾ ਜਿਹੜਾ ਟੁਕੜਾ ਦੋ-ਅੱਖਰਾ ਹੈ ਉਸ ਨੂੰ 'ਸਬਬ' ਅਤੇ ਜਿਹੜਾ ਤਿੰਨ-ਅੱਖਰਾ ਹੈ ਉਸ ਨੂੰ 'ਵਤਦ' ਕਿਹਾ ਜਾਂਦਾ ਹੈ ।

'ਫ਼ਾਇਲਾਤੁਨ' ਵਿਚ 'ਫ਼ਾ' ਅਤੇ 'ਤੁਨ' ਸਬਬ ਹਨ ਅਤੇ 'ਇਲਾ' ਵਤਦ ਹੈ । ਮੁਫ਼ਾਈਲੁਨ (ਮੁਫ਼ਾ-ਈ-ਲੁਨ) ਵਿਚ 'ਮੁਫ਼ਾ' ਵਤਦ ਹੈ ਤੇ 'ਈ' ਤੇ 'ਲੁਨ' ਸਬਬ ਹਨ । ਕਿਸੇ ਗਣ ਵਿਚ ਵਤਦ ਪਹਿਲਾਂ, ਕਿਸੇ ਵਿਚ ਅਖ਼ੀਰ ਤੇ ਕਿਸੇ ਵਿਚ ਵਿਚਕਾਰ ਆਉਂਦਾ ਹੈ ।

ਇਥੇ ਇਹ ਗੱਲ ਧਿਆਨ ਵਿਚ ਰੱਖਣ ਵਾਲੀ ਹੈ ਕਿ ਪੰਜਾਬੀ ਦੀ ਹਰ ਦੀਰਘ ਮਾਤਰਾ ਇਕ ਸਾਕਿਨ ਹਰਫ਼ ਦੇ ਬਰਾਬਰ ਹੁੰਦੀ ਹੈ ਅਤੇ ਅੱਧਕ ਵਾਲਾ ਅੱਖਰ ਜਿਹੜਾ ਦੂਹਰਾ ਬੋਲਿਆ ਜਾਂਦਾ ਹੈ ਜਿਵੇਂ 'ਕੁੱਤਾ' ਵਿਚ 'ਤ' ਅਤੇ 'ਬਿੱਲੀ' ਵਿਚ 'ਲ' ਦੋ ਵਾਰੀ ਉਚਾਰਿਆ ਜਾਂਦਾ ਹੈ । ਇਨ੍ਹਾਂ ਸ਼ਬਦਾਂ ਵਿਚ ਪਹਿਲਾਂ ਤਾਂ 'ਤ' ਅਤੇ 'ਲ' ਸਾਕਿਨ (ਅਚੱਲ) ਹੈ ਅਤੇ ਫੇਰ ਇਹੀ 'ਤ' ਤੇ 'ਲ' ਮੁਤਹੱਰਕ (ਚੱਲ) ਹੈ ।

**ਸਾਕਿਨ ਅਤੇ ਮੁਤਹੱਰਕ** – ਪਿੰਗਲ ਵਿਚ ਤਾਂ ਸ਼ਬਦ ਦੇ ਉਚਾਰਣ ਵਿਚ ਲੱਗੇ ਸਮੇਂ ਦੀ ਮਾਤਰਾ, ਭਾਵ ਮਿਕਦਾਰ ਦਾ ਖ਼ਿਆਲ ਰੱਖਿਆ ਜਾਂਦਾ ਹੈ ਪਰ ਅਰੂਜ਼ ਵਿਚ ਜ਼ਬਾਨ ਦੀ ਚਾਲ ਨੂੰ ਮੁੱਖ ਰੱਖਿਆ ਜਾਂਦਾ ਹੈ, ਅਰਥਾਤ ਇਹ ਵੇਖਿਆ ਜਾਂਦਾ ਹੈ ਕਿ ਕਿਸੇ ਸ਼ਬਦ ਦੇ ਉਚਾਰਣ ਸਮੇਂ ਜ਼ਬਾਨ ਕਿੰਨੀ ਵਾਰੀ ਰੁਕਦੀ ਅਤੇ ਚਲਦੀ ਹੈ । ਜ਼ਬਾਨ ਦੇ ਰੁਕਣ ਨੂੰ ਸਕੂਨ ਅਤੇ ਚੱਲਣ ਨੂੰ ਹਰਕਤ ਕਿਹਾ ਜਾਂਦਾ ਹੈ । ਸੋ ਜਿਸ ਅੱਖਰ ਉਤੇ ਜ਼ਬਾਨ ਰੁਕ ਜਾਵੇ ਉਹ ਸਾਕਿਨ (ਅਚੱਲ) ਹੈ ਅਤੇ ਜਿਸ ਉਤੇ ਜ਼ਬਾਨ ਚੱਲੇ ਉਸ ਨੂੰ ਮੁਤਹਰੱਕ (ਚੱਲ) ਕਹਿੰਦੇ ਹਨ । ਜਿਵੇਂ 'ਬਗਲਾ' ਵਿਚ ਬ ਮੁਤਹੱਰਕ, ਗ ਸਾਕਿਨ, ਲ ਮੁਤਹੱਰਕ ਅਤੇ ਾ ਸਾਕਿਨ ਹੈ । ਉਸੇ ਤਰ੍ਹਾਂ 'ਮੁਸੀਬਤ' ਸ਼ਬਦ ਵਿਚ ਮੁ ਮੁਤਹੱਰਕ (ਚੱਲ), ਸ ਮੁਤਹੱਰਕ (ਚੱਲ), ੀ ਸਾਕਿਨ, (ਅਚੱਲ), ਬ ਮੁਤਹੱਰਕ (ਚੱਲ) ਤੇ ਤ ਸਾਕਿਨ (ਅਚੱਲ) ਹੈ ਅਤੇ ਸ਼ਬਦ 'ਵਿਸਥਾਰ' ਵਿਚ 'ਵਿ' ਮੁਤਹੱਰਕ (ਚੱਲ), ਸ ਸਾਕਿਨ (ਅਚੱਲ), ਥ ਮੁਤਹੱਰਕ (ਚੱਲ), ਾ ਸਾਕਿਨ (ਅਚੱਲ) ਅਤੇ ਰ ਵੀ ਸਾਕਿਨ (ਅਚੱਲ) ਹੈ ।

ਸਬਬ-ਸਬਬ ਦੀਆਂ ਦੋ ਕਿਸਮਾਂ ਹਨ। ਪਹਿਲੀ ਸਬਬ ਖ਼ਫ਼ੀਫ਼ ਹੈ। ਇਹ ਉਹ ਦੋ-ਅੱਖਰਾ ਸ਼ਬਦ ਹੈ ਜਿਸ ਦਾ ਪਹਿਲਾ ਅੱਖਰ ਚੱਲ ਅਰਥਾਤ ਮੁਤਹੱਰਕ ਹੋਵੇ ਅਤੇ ਦੂਜਾ ਅਚੱਲ ਅਰਥਾਤ ਸਾਕਿਨ ਹੋਵੇ ਜਿਵੇਂ 'ਦਿਲ', 'ਮਰ' ਆਦਿ।

ਦੂਜੀ ਕਿਸਮ ਸਬਬ ਸਕੀਲ ਹੈ । ਇਹ ਉਹ ਦੋ-ਅੱਖਰਾ ਸ਼ਬਦ ਹੈ ਜਿਸ ਦੇ ਦੋਵੇਂ ਅੱਖਰ ਮੁਤਹੱਰਕ ਅਰਥਾਤ ਚੱਲ ਹੋਣ । ਇਹੋ ਜਿਹਾ ਸ਼ਬਦ ਆਮ ਕਰਕੇ ਫ਼ਾਰਸੀ ਵਿਚ ਆਉਂਦਾ ਹੈ ਜਿਵੇਂ ਰਗਿ ਗੁਲ ਵਿਚ, ਰਗਿ ।

ਵਤਦ ਦੋ ਕਿਸਮਾਂ ਦਾ ਹੁੰਦਾ ਹੈ, ਇਕ ਵਤਦ ਮਜਮੂਅ ਜੋ ਅਜਿਹਾ ਤਿੰਨ-ਅੱਖਰਾ ਸ਼ਬਦ ਹੁੰਦਾ ਹੈ ਜਿਸ ਦੇ ਪਹਿਲੇ ਦੋਵੇਂ ਅੱਖਰ ਚੱਲ (ਮੁਤਹੱਰਕ) ਹੋਣ ਜਿਵੇਂ ਹਵਾ, ਹਰਨ, ਚਿਲਮ ।

ਦੂਜਾ ਵਤਦ ਮਫ਼ਰੂਕ ਹੈ । ਇਹ ਉਹ ਤਿੰਨ-ਅੱਖਰਾ ਸ਼ਬਦ ਹੈ ਜਿਸ ਦਾ ਪਹਿਲਾ ਤੇ ਅੰਤਲਾ ਅੱਖਰ ਤਾਂ ਚਲ (ਮੁਤਹੱਰਕ) ਹੋਵੇ ਤੇ ਵਿਚਕਾਰਲਾ ਅਚੱਲ (ਸਾਕਿਨ) ਹੋਵੇ ਜਿਵੇਂ 'ਮਫ਼ਊਲਾਤੁ'' ਵਿਚ 'ਲਾਤੁ', 'ਦਰਦਿ-ਦਿਲ' ਵਿਚ ਦਰਦਿ । ਅਜਿਹੇ ਸ਼ਬਦ ਵੀ ਫ਼ਾਰਸੀ ਵਿਚ ਹੀ ਆਉਂਦੇ ਹਨ ।

ਅਰੂਜ਼ ਦੀਆਂ ਕੁਝ ਕੁ ਪੁਸਤਕਾਂ ਵਿਚ ਇਕ ਤੀਜੀ ਕਿਸਮ ਵੀ ਲਿਖੀ ਹੋਈ ਹੈ । ਉਸ ਵਿਚ ਚਾਰ ਅੱਖਰਾਂ ਦਾ ਸ਼ਬਦ ਹੁੰਦਾ ਹੈ ਪਰ ਹਰ ਇਕ ਗਣ ਦੀ ਬਣਾਵਟ ਦਾ ਮਾਮਲਾ ਜਦੋਂ 'ਸਬਬ' ਤੇ 'ਵਤਦ' ਨਾਲ ਹੀ ਹੱਲ ਹੋ ਜਾਂਦਾ ਹੈ ਤਾਂ ਇਸ ਤੀਜੀ ਕਿਸਮ ਦੀ ਲੋੜ ਪ੍ਰਤੀਤ ਨਹੀਂ ਹੁੰਦੀ । ਇਸ ਤੀਜੀ ਕਿਸਮ ਦਾ ਨਾਂ 'ਫ਼ਾਸਿਲਾ' ਹੈ ।

**ਤਕਤੀਅ** – ਇਸ ਤੋਂ ਭਾਵ ਸ਼ਿਅਰ ਨੂੰ ਉਸ ਦੀ ਬਹਿਰ ਦੇ ਨਿਯਤ ਕੀਤੇ ਗਣਾਂ ਮੁਤਾਬਕ ਟੁਕੜੇ-ਟੁਕੜੇ ਕਰ ਕੇ ਇਹ ਵੇਖਣਾ ਤੇ ਪਰਖਣਾ ਹੈ ਕਿ ਸ਼ਿਅਰ ਮੁਕੱਰਰ ਕੀਤੇ ਹੋਏ ਵਜ਼ਨ ਤੋਂ ਵੱਧ ਜਾਂ ਘੱਟ ਤਾਂ ਨਹੀਂ । ਤਕਤੀਅ ਕਰਨ ਦਾ ਆਮ ਤਰੀਕਾ ਜਾਂ ਕਾਇਦਾ ਇਹ ਹੈ ਕਿ ਸਾਕਿਨ ਦੇ ਸਾਹਮਣੇ ਸਾਕਿਨ ਅੱਖਰ ਆਵੇ ਅਤੇ ਮੁਤਹੱਰਕ ਦੇ ਸਾਹਮਣੇ ਮੁਤਹੱਰਕ । ਇਸ ਸਬੰਧ ਵਿਚ ਸਿਹਾਰੀ, ਔਂਕੜ ਜਾਂ ਸੁਰ ਮੁਕਤੇ ਦੇ ਫ਼ਰਕ ਦਾ ਕੋਈ ਲਿਹਾਜ਼ ਨਹੀਂ ਰੱਖਿਆ ਜਾਂਦਾ ਅਤੇ ਨਾ ਹੀ ਬਿਹਾਰੀ, ਦੁਲੈਂਕੜ, ਲਾਂ, ਦੁਲਾਂ, ਹੋੜਾ, ਕਨੌੜਾ ਆਦਿ ਦੀਰਘ ਲਗਾਂ ਦੇ ਅੱਡ ਅੱਡ ਹੋਣ ਦਾ ਹੀ ਲਿਹਾਜ਼ ਕੀਤਾ ਜਾਂਦਾ ਹੈ । ਸ਼ਰਤ ਸਿਰਫ਼ ਇਹ ਹੈ ਕਿ ਸਾਕਿਨ ਦੇ ਸਾਹਮਣੇ ਸਾਕਿਨ ਤੇ ਮੁਤਹੱਰਕ ਦੇ ਸਾਹਮਣੇ ਮੁਤਹੱਰਕ ਆਵੇ । ਕਬੂਤਰ, ਦੁਹਾਈ, ਮੁਸੀਬਤ, ਸਾਰੇ ਹੀ ਫਊਲੁਨ ਦੇ ਵਜ਼ਨ ਤੇ ਠੀਕ ਉਤਰਦੇ ਸਮਝੇ ਜਾਣਗੇ ਅਤੇ ਕੁਰਸੀ, ਘੋੜਾ, ਹਾਥੀ, ਮੁਰਗਾ ਆਦਿ ਸਾਰੇ 'ਫ਼ਿਅਲੁਨ' ਦੇ ਵਜ਼ਨ ਉੱਤੇ ਠੀਕ ਮੰਨੇ ਜਾਣਗੇ।

ਤਕਤੀਅ ਕਰਨ ਲਈ ਪਹਿਲਾਂ ਇਹ ਸੋਚਣਾ ਜ਼ਰੂਰੀ ਹੈ ਕਿ ਸ਼ਿਅਰ ਦੇ ਟੁਕੜੇ ਕਿਹੜੇ ਰੁਕਨ ਜਾਂ ਗਣ ਉੱਤੇ ਪੂਰੇ ਢੁਕਦੇ ਹਨ । ਇਉਂ ਕਰਨ ਨਾਲ ਸਾਨੂੰ ਬਹਿਰ ਦੇ ਨਾਂ ਦਾ ਪਤਾ ਲੱਗ ਜਾਏਗਾ । ਜੇ 'ਫ਼ਾਇਲਾਤੁਨ ਫ਼ਾਇਲਾਤੁਨ' ਤੇ ਪੂਰੇ ਢੁਕਦੇ ਹਨ ਤਾਂ ਸ਼ਿਅਰ ਦੀ ਬਹਿਰ ਰਮਲ ਹੋਵੇਗੀ । ਜੇ ਸ਼ਿਅਰ ਦੇ ਇਕ ਟੁਕੜੇ ਨੂੰ ਕਿਸੇ ਰੁਕਨ ਦੇ ਮੁਤਾਬਕ ਸਮਝਿਆ ਜਾਏ, ਫ਼ਿਰ ਦੂਜੇ ਟੁਕੜੇ ਨੂੰ ਕਿਸੇ ਅਜਿਹੇ ਰੁਕਨ ਮੁਤਾਬਕ ਸਮਝ ਲਿਆ ਜਾਏ ਜੋ ਪਹਿਲੇ ਰੁਕਨ ਨਾਲੋਂ ਵੱਖਰਾ ਹੋਵੇ ਤੇ ਤੀਜੇ ਨੂੰ ਕਿਸੇ ਹੋਰ ਰੁਕਨ ਅਨੁਸਾਰ ਰੱਖ ਕੇ ਤਕਤੀਅ ਕੀਤੀ ਜਾਏ ਤਾਂ ਇਹ ਤਕਤੀਅ ਠੀਕ ਨਹੀਂ ਸਮਝੀ ਜਾਏਗੀ । ਠੀਕ ਤਕਤੀਅ ਕਰਨ ਲੱਗਿਆਂ ਨਿਯਤ ਕੀਤੇ ਕਿਸੇ ਰੁਕਨ ਨੂੰ ਛੱਡਿਆ ਨਹੀਂ ਜਾ ਸਕਦਾ ।

''ਸਿਰ ਕਿਸੇ ਥਾਂ ਤੇ ਝੁਕਾਣਾ ਚਾਹੀਏ''

ਕਿਸੇ ਅਣਜਾਣ ਸੱਜਣ ਨੇ ਇਸ ਦੀ ਤਕਤੀਅ ਇਹ ਕੀਤੀ ਹੈ:- ਫ਼ਾਇਲੁਨ, ਫ਼ਿਅਲੁਨ, ਫ਼ਊਲੁਨ, ਫ਼ਇਲੁਨ ।

'ਫ਼ਾਇਲੁਨ' ਬਹਿਰ ਮੁਤਦਾਰਿਕ ਦਾ ਰੁਕਨ ਹੈ ਅਤੇ 'ਫ਼ਊਲੁਨ' ਬਹਿਰ ਮੁਤਾਕਾਰਿਬ ਦਾ । ਸੋ ਉੱਪਰ ਦੱਸੀ ਤਕਤੀਅ ਨੇ ਇਕੋ ਮਿਸਰੇ ਵਿਚ ਦੋ ਬਹਿਰਾਂ ਇਕੱਠੀਆਂ ਕਰ ਦਿੱਤੀਆਂ ਹਨ । ਇਸ ਮਿਸਰੇ ਦੀ ਅਸਲ ਬਹਿਰ ਰਮਲ ਹੈ ਤੇ ਇਸ ਦਾ ਵਜ਼ਨ ਹੈ, ਫ਼ਾਇਲਾਤੁਨ, ਫ਼ਾਇਲਾਤੁਨ, ਫ਼ਾਇਲੁਨ ।

**ਤਕਤੀਅ ਕਰਨ ਦੇ ਨਿਯਮ** – ਆਮ ਨਿਯਮ ਤਾਂ ਇਹ ਹੀ ਹੈ ਕਿ ਸਾਕਿਨ ਦੇ ਸਾਹਮਣੇ ਸਾਕਿਨ ਤੇ ਮੁਤਹੱਰਕ ਦੇ ਸਾਹਮਣੇ ਮੁਤਹੱਰਕ ਆਵੇ ਪਰ ਇਸ ਦੇ ਨਾਲ ਇਹ ਛੋਟਾਂ ਵੀ ਦਿੱਤੀਆਂ ਗਈਆਂ ਹਨ –

**ਸੁਰਾਂ ਦੀਆਂ ਛੋਟਾਂ** – 1. ਆ. ਇ. ਅਤੇ ਉ. ਕਈ ਵਾਰੀ ਲਿਖੇ ਹੋਏ ਹੋਣ ਤੇ ਵੀ ਵਜ਼ਨ ਵਿਚ ਗਿਣੇ ਨਹੀਂ ਜਾਂਦੇ ।

2. ਦੀਰਘ ਲਗ ਕਈ ਵਾਰੀ ਆਪਣੇ ਮੁਕਾਬਲੇ ਦੀ ਲਘੂ ਲਗ ਵਿਚ ਬਦਲ ਜਾਂਦੀ ਹੈ । ਇਸ ਲਈ ਵਜ਼ਨ ਵਿਚ ਗਿਣੀ ਨਹੀਂ ਜਾਂਦੀ।

3. ਮਿਸਰੇ ਦੇ ਅੰਤ ਵਿਚ ਆਈ ਬਿੰਦੀ ਨੂੰ ਵਜ਼ਨ ਵਿਚ ਗਿਣ ਲੈਂਦੇ ਹਨ ਪਰ ਮਿਸਰੇ ਦੇ ਮੁਢਲੇ ਸ਼ਬਦ ਜਾਂ ਵਿਚਕਾਰਲਿਆਂ ਸ਼ਬਦਾਂ ਵਿਚ ਆਈ ਬਿੰਦੀ ਨੂੰ ਵਜ਼ਨ ਵਿਚ ਨਹੀਂ ਗਿਣਦੇ ।

ਦੀਰਘ ਅਤੇ ਲਘੂ ਸੁਰ ਦਾ ਡਿੱਗ ਪੈਣਾ ਅਕਾਰਨ ਹੀ ਨਹੀਂ। ਜਦੋਂ ਸੁਰ ਅੱਖਰ ਅ ਮੁਕਤਾ, ਇ ਅਤੇ ਉ ਡਿਗਦੇ ਹਨ ਤਾਂ ਉਹ ਆਪਣੇ ਪਹਿਲੇ ਅੱਖਰ ਅਚੱਲ (ਸਾਕਿਨ) ਤੋਂ ਚੱਲ (ਮੁਤਹੱਰਕ) ਕਰ ਦੇਂਦੇ ਹਨ

ਅਤੇ ਕੰਨਾ, ਬਿਹਾਰੀ, ਦੁਲੈਂਕੜ, ਲਾਂ, ਦੁਲਾਂ ਅਤੇ ਹੋੜਾ ਆਪਣੀ ਦੀਰਘਤਾ ਨੂੰ ਲਘੂਤਾ ਵਿਚ ਬਦਲ ਦੇਂਦੇ ਹਨ ਜਿਸ ਕਰਕੇ ਇਨ੍ਹਾਂ ਦਾ ਜ਼ੋਰ ਘਟ ਜਾਂਦਾ ਹੈ । ਅਚੱਲ ਤੇ ਚੱਲ ਵਿਚਕਾਰ ਸਿਰਫ਼ ਅ ਦੇ ਵਾਧੇ ਘਾਟੇ ਦਾ ਹੀ ਸਵਾਲ ਹੈ । ਅਚੱਲ ਵਿਚ ਅ ਨਹੀਂ ਹੁੰਦਾ ਅਤੇ ਚੱਲ ਵਿਚ ਅ ਹੁੰਦਾ ਹੈ, ਸੋ ਇਹ ਸੁਰ ਅਚੱਲ ਵਿਚ 'ਅ' ਰਲਾ ਕੇ ਉਸ ਨੂੰ 'ਚੱਲ' ਬਣਾ ਦੇਂਦਾ ਹੈ ।

**ਵਿਅੰਜਨਾਂ ਦੀ ਛੋਟ–** ਗਯਾਨ, ਧਯਾਨ ਆਦਿ ਸ਼ਬਦਾਂ ਵਿਚ ਆਇਆ ਅੱਧਾ ਯ ਵਜ਼ਨ ਵਿਚ ਨਹੀਂ ਗਿਣਿਆ ਜਾਂਦਾ ਤੇ ਇਨ੍ਹਾਂ ਸ਼ਬਦਾਂ ਨੂੰ 'ਗਾਨ' ਅਤੇ 'ਧਾਨ' ਦੇ ਵਜ਼ਨ ਤੇ ਸਮਝਿਆ ਜਾਂਦਾ ਹੈ ।

**ਬਹਿਰ ਸਾਲਿਮ–** ਜੇ ਕਿਸੇ ਸ਼ਿਅਰ ਵਿਚ ਬਹਿਰ ਦੇ ਗਣ ਜਾਂ ਰੁਕਨ ਇੰਨ ਬਿੰਨ ਅਤੇ ਬਿਨਾਂ ਕਾਂਟੀ ਛਾਂਟੀ ਦੇ ਵਰਤੇ ਜਾਣ ਤਾਂ ਉਸ ਨੂੰ ਬਹਿਰ ਸਾਲਿਮ ਕਹਿੰਦੇ ਹਨ । ਜੇ ਰੁਕਨ ਵਿਚ ਅਦਲਾ ਬਦਲਾ ਕੀਤੀ ਗਈ ਹੋਵੇ ਤਾਂ ਬਹਿਰ ਦੇ ਨਾਂ ਵਿਚ ਉਹ ਦੱਸਣੀ ਪਏਗੀ । ਇਸ ਅਦਲਾ ਬਦਲੀ ਜਾਂ ਵਾਧ ਘਾਟ ਨੂੰ ਜ਼ਿਹਾਫ਼ ਕਹਿੰਦੇ ਹਨ । ਜ਼ਿਹਾਫ਼ਾਂ ਹਨ ਤਾਂ ਬਹੁਤ ਸਾਰੀਆਂ ਪਰ ਇਥੇ ਸਿਰਫ਼ ਉਨ੍ਹਾਂ ਦਾ ਹੀ ਜ਼ਿਕਰ ਕੀਤਾ ਜਾਂਦਾ ਹੈ ਜਿਨ੍ਹਾਂ ਨੂੰ ਉਰਦੂ ਜਾਂ ਪੰਜਾਬੀ ਵਾਲੇ ਵਰਤਦੇ ਹਨ ਜਾਂ ਉਨ੍ਹਾਂ ਨੇ ਹੁਣ ਤੱਕ ਵਰਤੀਆਂ ਹਨ । ਜ਼ਿਹਾਫ਼ਾਂ ਦੋ ਤਰ੍ਹਾਂ ਦੀਆਂ ਹੁੰਦੀਆਂ ਹਨ- ਇਕਹਿਰੀਆਂ ਅਤੇ ਮਿਸ਼ਰਤ ।

**ਇਕਹਿਰੀ ਜ਼ਿਹਾਫ਼ –** 1. ਕਸਰ-ਰੁਕਨ ਦੇ ਅੰਤਮ ਸਬਬ ਖ਼ਫ਼ੀਫ਼ ਦਾ ਅੰਤਮ ਅੱਖਰ ਅਤੇ ਉਸ ਤੋਂ ਪਹਿਲੇ ਅੱਖਰ ਦੀ ਹਰਕਤ ਨੂੰ ਉਡਾ ਦੇਣਾ ਜਿਵੇਂ ਫ਼ਾਇਲਾਤੁਨ ਤੋਂ ਫ਼ਾਇਲਾਤ ਬਣਾਉਣਾ । 'ਫਾਇਲਾਤ' ਨੂੰ ਮਕਸੂਰ ਕਹਾਂਗੇ।

2. ਹਜ਼ਫ਼– ਰੁਕਨ ਦੇ ਅੰਤਮ ਸਬਬ ਖ਼ਫ਼ੀਫ਼ ਨੂੰ ਉਡਾ ਦੇਣਾ ਜਿਵੇਂ ਮੁਫਾਈਲਨ ਤੋਂ ਮਫ਼ਾਈ ਬਣਾਉਣਾ । ਇਸ ਨੂੰ ਫ਼ਊਲੁਨ ਨਾਲ ਬਦਲ ਲੈਂਦੇ ਹਨ । ਇਹ ਦੋਵੇਂ ਜ਼ਿਹਾਫ਼ਾਂ ਮਿਸਰੇ ਦੇ ਅੰਤ ਵਿਚ ਆਉਂਦੀਆਂ ਹਨ ਹੋਰ ਕਿਸੇ ਥਾਂ ਨਹੀਂ । ਜਿਸ ਰੁਕਨ ਉਤੇ ਇਹ ਜ਼ਿਹਾਫ਼ ਆਵੇ ਉਸ ਨੂੰ ਮਹਿਜ਼ਫ਼ ਕਹਾਂਗੇ।

3. ਖ਼ਬਨ – ਰੁਕਨ ਦੇ ਪਹਿਲੇ ਸਬਬ ਖ਼ਫ਼ੀਫ਼ ਦਾ ਦੂਜਾ ਹਰਫ਼ ਗਿਰਾ ਦੇਣਾ ਜਿਵੇਂ ਫ਼ਾਇਲਾਤੁਨ ਤੋਂ ਫ਼ਿਇਲਾਤੁਨ । ਜਿਸ ਰੁਕਨ ਉਤੇ ਇਹ ਜ਼ਿਹਾਫ਼ ਆਉਂਦੀ ਹੈ ਉਸ ਨੂੰ ਮਖ਼ਬੂਨ ਕਹਾਂਗੇ ।

4. ਤੈ– ਰੁਕਨ ਦੇ ਦੂਜੇ ਸਬਬ ਖ਼ਫ਼ੀਫ਼ ਦਾ ਅੰਤਮ ਅੱਖਰ ਗਿਰਾ ਦੇਣਾ ਜਾਂ ਉਸ ਰੁਕਨ ਦਾ ਚੌਥਾ ਅੱਖਰ ਗਿਰਾਉਣਾ ਜਿਵੇਂ ਮੁਸਤਫਇਲੁਨ ਤੋਂ 'ਮੁਸਤਾਇਲੁਨ'- ਇਸ ਨੂੰ ਮੁਫ਼ਤੁਇਲੁਨ ਨਾਲ ਬਦਲ ਲੈਂਦੇ ਹਨ ਤੇ ਜ਼ਿਹਾਫ਼ੇ ਰੁਕਨ ਨੂੰ ਮਤਵੀ ਕਹਿੰਦੇ ਹਨ ।

5. ਕਬਜ਼ – ਜੇ ਰੁਕਨ ਦੇ ਅੰਤ ਵਿਚ ਦੋ ਸਬਬ ਆਉਣ ਤਾਂ ਰੁਕਨ ਦਾ ਪੰਜਵਾਂ ਹਰਫ਼ ਗਿਰਾ ਦੇਣਾ ਜਿਵੇਂ ਮਫ਼ਾਈਲੁਨ ਤੋਂ ਮੁਫ਼ਾਇਲੁਨ। ਇਹ ਮੁਫ਼ਾਇਲੁਨ ਖ਼ਬਨ ਦੇ ਤਰੀਕੇ ਨਾਲ ਮੁਸਤਫ਼ਇਲੁਨ ਤੋਂ ਵੀ ਬਣ ਜਾਂਦਾ ਹੈ । ਇਸੇ ਸੂਰਤ ਵਿਚ ਇਸ ਨੂੰ ਮਖ਼ਬੂਨ ਕਹਾਂਗੇ ਤੇ ਪਹਿਲੀ ਸੂਰਤ ਵਿਚ ਇਸ ਦਾ ਨਾਂ 'ਮਕਬੂਜ਼' ਹੋਵੇਗਾ ।

6. ਕਫ਼– ਉਸ ਰੁਕਨ ਦੇ ਸੱਤਵੇਂ ਹਰਫ਼ ਨੂੰ ਗਿਰਾਉਣਾ ਜਿਸ ਦੇ ਅੰਤ ਵਿਚ ਸਬਬ ਖ਼ਫ਼ੀਫ਼ ਹੋਵੇ ਜਿਵੇਂ ਮਫ਼ਾਈਲੁਨ ਤੋਂ ਮਫ਼ਾਈਲੁਨ ਬਣਾ ਲੈਣਾ । ਜ਼ਿਹਾਫ਼ ਲਾਗੂ ਕਰਨ ਪਿਛੋਂ ਜੋ ਬਾਕੀ ਰਹੇ ਉਸ ਨੂੰ ਮਕਫ਼ੂਫ਼ ਕਹਿੰਦੇ ਹਨ ।

7. ਖ਼ਰਮ – ਮਫ਼ਾਈਲੁਨ ਦਾ 'ਮ' ਗਿਰਾ ਦੇਣਾ, ਬਾਕੀ ਬਚੇ 'ਫ਼ਾਇਲੁਨ' ਨੂੰ ਮਫ਼ਊਲੁਨ ਨਾਲ ਬਦਲਣਾ । ਇਹ ਮਫ਼ਊਲੁਨ 'ਅਖ਼ਰਮ' ਅਖਵਾਏਗਾ ।

8. ਸਲਮ – ਫ਼ਊਲੁਨ ਦਾ 'ਫ਼' ਉਡਾ ਦੇਣਾ ਤੇ ਬਾਕੀ ਬਚੇ ਨੂੰ 'ਊਲੁਨ' ਨੂੰ 'ਫ਼ਿਅਲੁਨ' ਨਾਲ ਬਦਲਣਾ । ਇਹ ਜ਼ਿਰਾਫ਼ਿਆ ਰੂਪ ਅਸਲਮ ਹੈ ।

9. ਤਸਬੀਗ਼ – ਆਖ਼ਰੀ ਸਬਬ ਖ਼ਫ਼ੀਫ਼ ਦੇ ਅੰਤਲੇ 'ਨ' ਦੀ ਥਾਂ 'ਂ' (ਬਿੰਦੀ ਕੰਨਾ) ਲਾਉਣ ਤੇ 'ਫ਼ਊਲੁਨ' ਤੋਂ ਫ਼ਊਲਾਂ ਬਣਾਉਣਾ । ਇਸ ਜ਼ਿਹਾਫ਼ ਵਾਲੇ ਰੁਕਨ ਨੂੰ 'ਮੁਸ਼ੱਬਗ਼' ਕਹਿੰਦੇ ਹਨ ।

10. ਇਜ਼ਾਲਾ– ਅੰਤਲੇ ਵਤਦ ਮਜਮੂਅ ਦੇ 'ਨ' ਦੀ ਥਾਂ 'ਂ' (ਬਿੰਦੀ ਕੰਨਾ) ਲਾਉਣਾ ਅਤੇ ਫ਼ਇਲੁਨ ਤੋਂ 'ਫ਼ਾਇਲਾਂ' ਬਣਾਉਣਾ । ਇਸ ਜ਼ਿਹਾਫ਼ ਵਾਲੇ ਰੁਕਨ ਨੂੰ 'ਮੁਜ਼ਾਲ' ਕਹਾਂਗੇ ।

11. ਕਤਅ - ਰੁਕਨ ਦੇ ਵਤਦ ਮਜਮੂਅ ਦੇ ਅੰਤਲੇ ਅੱਖਰ ਨੂੰ ਕੱਟਣਾ ਅਤੇ ਉਸ ਤੋਂ ਪਹਿਲੇ ਅੱਖਰ ਨੂੰ ਸਾਕਿਨ ਕਰ ਦੇਣਾ ਜਿਵੇਂ 'ਫ਼ਾਇਲੁਨ' ਤੋਂ 'ਫ਼ਾਇਲ' ਬਣਿਆ ਫਿਰ ਇਸ ਫ਼ਾਇਲ ਨੂੰ ਫ਼ਿਅਲੁਨ ਨਾਲ ਬਦਲ ਲੈਂਦੇ ਹਨ। ਇਸ ਜ਼ਿਹਾਫ਼ ਵਾਲੇ ਰੁਕਨ ਨੂੰ 'ਮਕਤੂਅ' ਕਹਿੰਦੇ ਹਨ ।

12. ਵਕ਼ਫ਼ - 'ਮਫ਼ਊਲਾਤੁ' ਦੇ ਅੰਤਲੇ ਅੱਖਰ ਨੂੰ ਸਾਕਿਨ (ਅਚੱਲ) ਕਰ ਦੇਣਾ । ਜ਼ਿਹਾਫ਼ ਤੋਂ ਪਿਛੋਂ ਬਾਕੀ ਬਚੇ ਨੂੰ 'ਮੌਕੂਫ਼' ਕਹਾਂਗੇ।

13. ਕਸਫ਼ - ਵਤਦ ਮਫ਼ਰੂਕ ਦੇ ਅੰਤਲੇ ਹਰਫ਼ ਨੂੰ ਗਿਰਾ ਦੇਣਾ ਜਿਵੇਂ 'ਮਫ਼ਊਲਾਤ' ਤੋਂ 'ਮਫ਼ਊਲਾ' । ਇਸ ਨੂੰ ਮਫ਼ਊਲੁਨ ਨਾਲ ਬਦਲ ਲਵਾਂਗੇ ਅਤੇ ਇਸ ਜ਼ਿਹਾਫ਼ੇ ਹੋਏ ਰੁਕਨ ਨੂੰ 'ਮਕਸੂਫ਼' ਕਹਾਂਗੇ ।

14. ਜੱਬ - ਮਫਾਈਲੁਨ ਦੇਂ ਦੋਵੇਂ ਸਬਬ ਖ਼ਫ਼ੀਫ਼ ਗਿਰਾ ਦੇਣਾ। ਬਾਕੀ ਰਿਹਾ 'ਮਫ਼ਾ', ਸੋ ਇਸ ਨੂੰ 'ਫ਼ਿਅਲ' ਨਾਲ ਬਦਲ ਲੈਂਦੇ ਹਨ । ਇਹ 'ਫ਼ਿਅਲ ਮਜਬੂਬ' ਹੈ ।

15. ਰਫ਼ਅ - ਮੁਸਤਫ਼ਾਇਲੁਨ ਅਤੇ-ਮਫ਼ਊਲਾਤੁ ਦਾ ਇਕ ਸਬਬ ਖਫ਼ੀਫ਼ ਗਿਰਾ ਦੇਣਾ ਤੇ ਬਾਕੀ 'ਤਫ਼ਇਲੁਨ' ਤੇ 'ਉਲਾਤੁ' ਨੂੰ ਕ੍ਰਮਵਾਰ 'ਫ਼ਾਇਲੁਨ' ਤੋਂ ਮਫ਼ਊਲੁ ਨਾਲ ਬਦਲ ਲੈਣਾ । ਜਿਸ ਰੁਕਨ ਉੱਤੇ ਇਹ ਜ਼ਿਹਾਫ਼ ਆਵੇ ਉਸ ਨੂੰ ਮਰਫ਼ੂਅ ਕਹਿੰਦੇ ਹਨ ।

**ਮਿਸ਼ਰਿਤ ਜ਼ਿਹਾਫ਼ –** 1. ਖ਼ਰਬ- (ਖ਼ਰਮ+ਕਫ਼) 'ਮਫ਼ਾਈ-ਲੁਨ' ਤੋਂ 'ਫ਼ਾਈਲ' ਬਣਾਉਣਾ । ਇਸ ਦਾ ਬਦਲ 'ਮਫ਼ਊਲੁ' ਹੈ ਜੋ ਅਖ਼ਰਬ ਅਖਵਾਉਂਦਾ ਹੈ ।

2. ਸ਼ਕਲ - (ਖ਼ਬਨ+ਕਫ਼) 'ਫ਼ਾਇਲਾਤੁਨ' ਤੋਂ ਫ਼ਿਇਲਾਤੁ ਬਣਾਉਣਾ। ਜਿਸ ਰੁਕਨ ਉੱਤੇ ਇਹ ਜ਼ਿਹਾਫ਼ ਲਾਗੂ ਹੋਵੇ ਉਸ ਨੂੰ 'ਮਸ਼ਕੂਲ' ਕਹਿੰਦੇ ਹਨ।

3. ਹਤਮ - (ਹਜ਼ਫ਼+ਕਸਰ) 'ਮਫ਼ਾਈਲੁਨ' ਦਾ 'ਮਫ਼ਾ' ਰਹਿ ਜਾਂਦਾ ਹੈ, ਜਿਸ ਨੂੰ ਫ਼ਊਲ ਨਾਲ ਬਦਲ ਲੈਂਦੇ ਹਨ । ਜਿਸ ਰੁਕਨ ਉੱਤੇ ਇਹ ਲਾਗੂ ਹੁੰਦੀ ਹੈ, ਉਸ ਨੂੰ 'ਅਹਤਮ' ਕਹਿੰਦੇ ਹਨ ।

4. ਜ਼ਲਲ - (ਖ਼ਰਮ+ਹਤਮ) ਮਫ਼ਾਈਲੁਨ ਦਾ 'ਫ਼ਾਅ' ਰਹਿ ਜਾਂਦਾ ਹੈ। ਜ਼ਿਹਾਫ਼ੇ ਰੁਕਨ ਨੂੰ ਅਜ਼ਲ ਕਹਿੰਦੇ ਹਨ ।

5. ਸਰਮ - (ਸਲਮ+ਕਬਜ਼) ਫ਼ਊਲੁਨ ਤੋਂ 'ਊਲੁ' ਬਣ ਜਾਂਦਾ ਹੈ ਤੇ ਇਸ ਨੂੰ ਫ਼ਿਅਲੁ ਜਾਂ ਫ਼ਅਲੁ ਨਾਲ ਬਦਲ ਲੈਂਦੇ ਹਨ । ਇਸ ਜ਼ਿਹਾਫ਼ ਵਾਲੇ ਰੁਕਨ ਨੂੰ ਅਸਰਮ ਕਹਿੰਦੇ ਹਨ । ਕਈ ਲੋਕ ਇਸ ਦੀ ਥਾਂ ਫ਼ਾਅ ਰੱਖਦੇ ਹਨ।

6. ਬਤਰ - (ਖ਼ਰਮ+ਜੱਬ) ਮਫ਼ਾਈਲੁਨ ਤੋਂ ਬਾਕੀ 'ਫ਼ਅ' ਰਹਿ ਜਾਂਦਾ ਹੈ । ਇਸ ਨੂੰ 'ਅਬਤਰ' ਕਹਿੰਦੇ ਹਨ । ਇਸੇ ਤਰ੍ਹਾਂ 'ਫ਼ਊਲੁਨ' ਅਤੇ 'ਫ਼ਾਇਲੁਨ' ਤੋਂ ਵੀ 'ਫ਼ਅ' ਬਣ ਜਾਂਦਾ ਹੈ ।

7. ਸ਼ਤਰ - (ਖ਼ਰਮ+ਕਬਜ਼) ਇਹ ਮਫ਼ਾਈਲੁਨ ਵਿਚ ਆਉਂਦੀ ਹੈ । ਪਹਿਲਾ ਅੱਖਰ 'ਮ' ਤੇ ਪੰਜਵੀਂ 'ੀ' (ਬਿਹਾਰੀ) ਨੂੰ ਗਿਰਾਉਣਾ । ਇਸ ਤਰ੍ਹਾਂ ਬਾਕੀ 'ਫ਼ਾਇਲੁਨ' ਰਹਿ ਜਾਂਦਾ ਹੈ । ਇਸ ਜ਼ਿਹਾਫ਼ੇ ਹੋਏ ਰੁਕਨ ਨੂੰ 'ਅਸ਼ਤਰ' ਕਹਿੰਦੇ ਹਨ ।

**ਪ੍ਰਚੱਲਤ ਬਹਿਰਾਂ ਅਤੇ ਉਨ੍ਹਾਂ ਦੀਆਂ ਸ਼ਾਖਾਵਾਂ** – 1. ਬਹਿਰ ਰਮਲ ਮੁਸੰਮਨ ਸਾਲਿਮ

ਪਦ - ਫ਼ਾਇਲਾਤੁਨ, ਫ਼ਾਇਲਾਤੁਨ, ਫ਼ਾਇਲਾਤੁਨ, ਫ਼ਾਇਲਾਤੁਨ।

ਉਦਾਹਰਣ - ਮੁੱਦਤਾਂ ਹੋਈਆਂ ਨੇ ਮਸਜਿਦ ਤੋਂ ਮੈਂ ਰਿਸ਼ਤਾ ਤੋੜਿਆ ਸੀ ।

2. ਬਹਿਰ ਰਮਲ ਮੁਸੰਮਨ ਮਕਸੂਰ ।

ਪਦ - ਫ਼ਾਇਲਾਤੁਨ, ਫ਼ਾਇਲਾਤੁਨ, ਫ਼ਾਇਲਾਤੁਨ ਫ਼ਾਇਲਾਤ।

ਉਦਾਹਰਣ - ਹੋ ਨਹੀਂ ਸਕਦਾ ਕਦੇ ਮੇਰੇ ਗੁਨਾਹਾਂ ਦਾ ਹਿਸਾਬ।

3. ਬਹਿਰ ਰਮਲ ਮੁਸੰਮਨ ਮਹਿਜ਼ੂਫ਼ ।

ਪਦ -ਫ਼ਾਇਲਾਤੁਨ, ਫ਼ਾਇਲਾਤੁਨ, ਫ਼ਾਇਲਾਤੁਨ, ਫ਼ਾਇਲੁਨ।

ਉਦਾਹਰਣ - ਆਦਮੀ ਦੀ ਜ਼ਿੰਦਗੀ ਪਾਣੀ ਦਾ ਹੈ ਇਕ ਬੁਲਬੁਲਾ।

(ਜੇ ਅੰਤ ਵਿਚ 'ਫ਼ਾਇਲਾਤ' ਵੀ ਆ ਜਾਏ ਤਾਂ ਵੀ ਠੀਕ ਹੈ ।)

4. ਬਹਿਰ ਰਮਲ ਮੁਸੰਮਨ ਮਖ਼ਬੂਨ ਮਹਿਜ਼ੂਫ਼ ।

ਪਦ - ਫ਼ਾਇਲਾਤੁਨ, ਫ਼ਿਇਲਾਤੁਨ, ਫ਼ਿਇਲਾਤੁਨ, ਫ਼ਿਅਲੁਨ

ਉਦਾਹਰਣ - ਤੇਰੀ ਕੁਦਰਤ ਦਾ ਕੋਈ ਅੰਤ ਨਹੀਂ ਪਾ ਸਕਦਾ।।

(ਇਸ ਬਹਿਰ ਵਿਚ ਜੋ ਪਹਿਲਾ ਰੁਕਨ 'ਫ਼ਿਇਲਾਤੁਨ' ਦੇ ਵਜ਼ਨ ਤੇ ਵੀ ਆ ਜਾਵੇ ਤਾਂ ਠੀਕ ਹੈ ।) ਅੰਤ ਵਿਚ ਫ਼ਿਅਲਾਤ, ਫ਼ਿਅਲੁਨ, ਫ਼ਿਇਲੁਨ ਅਤੇ ਫ਼ਿਇਲਾਤ ਵੀ ਆ ਸਕਦੇ ਹਨ ।

5. ਬਹਿਰ ਰਮਲ ਮੁਸੰਮਨ ਮਸ਼ਕੂਲ ।

ਪਦ - ਫ਼ਿਇਲਾਤੁ ਫ਼ਾਇਲਾਤੁਨ, ਫ਼ਿਇਲਾਤੁ ਫ਼ਾਇਲਾਤੁਨ ।

ਉਦਾਹਰਣ - ਤੇਰੀ ਦੁਸ਼ਮਣੀ ਵੀ ਮੰਦੀ, ਤੇਰੀ ਦੋਸਤੀ ਵੀ ਮੰਦੀ ।

6.ਬਹਿਰ ਰਮਲ ਮੁਸੱਦਸ ਮਕਸੂਰ ।

ਪਦ - ਫ਼ਇਲਾਤੁਨ, ਫ਼ਾਇਲਾਤੁਨ, ਫ਼ਾਇਲਾਤ ।

ਉਦਾਹਰਣ - ਅੱਜ ਮਿਰੇ ਆਕਾਸ਼ ਤੇ ਹਨ ਬਦਲੀਆਂ ।

7. ਬਹਿਰ ਰਮਲ ਮੁਸੱਦਸ ਮਹਿਜ਼ੂਫ਼ ।

ਪਦ - ਫ਼ਾਇਲਾਤੁਨ, ਫ਼ਾਇਲਾਤੁਨ, ਫ਼ਾਇਲੁਨ ।

ਉਦਾਹਰਣ - ਅੱਜ ਮਿਰਾ ਸੀਮਾ ਹੈ ਧੁੰਦਲਾ ਜਿਹਾ ।

8.ਬਹਿਰ ਰਮਲ ਮੁਸੱਦਸ ਮਖ਼ਬੂਨ ਮਹਿਜ਼ੂਫ਼ ।

ਪਦ - ਫ਼ਾਇਲਾਤੁਨ, ਫ਼ਿਇਲਾਤੁਨ, ਫ਼ਿਅਲੁਨ ।

ਉਦਾਹਰਣ -ਤਿਰੇ ਹੀ ਨਾਮ ਦੀ ਪੂਜਾ ਕੀਤੀ । (ਪਹਿਲਾ ਰੁਕਨ ਫ਼ਿਇਲਾਤੁਨ ਵੀ ਆ ਸਕਦਾ ਹੈ )

9. ਬਹਿਰ ਰਜਜ਼ ਮੁਸੰਮਨ ਸਾਲਿਮ ।

ਪਦ -ਮੁਸ੍ਤਫ਼ਇਲੁਨ, ਮੁਸ੍ਤਫ਼ਇਲੁਨ, ਮੁਸ੍ਤਫ਼ਇਲੁਨ ਮੁਸ੍ਤਫ਼ਇਲੁਨ ।

ਉਦਾਹਰਣ - ਪੈਰੀਂ ਵੀ ਪੈ ਕੇ ਦੇਖਿਆ ਮਿਨਤਾਂ ਵੀ ਕਰ ਕੇ ਦੇਖਿਆ।

10.ਬਹਿਰ ਰਜਜ਼ ਮੁਸੰਮਨ ਮਜ਼ਾਲ ।

ਪਦ - ਮਸ੍ਤਫ਼ਇਲੁਨ, ਮੁਸ੍ਤਫ਼ਇਲੁਨ, ਮੁਸ੍ਤਫ਼ਇਲੁਨ, ਮੁਸ੍ਤਫ਼ਇਲਾਂ ।

ਉਦਾਹਰਣ - ਕਾਲਜ ਦੀਆਂ ਕੁਝ ਲੜਕੀਆਂ, ਸੌਦਾ ਖ਼ਰੀਦਣ ਆਈਆਂ ।

11. ਬਹਿਰ ਰਜਜ਼ ਮੁਸੰਮਨ ਮਤਵੀ ਮਖ਼ਬੂਨ ।

ਪਦ -ਮੁਫ਼ਤੁਇਲੁਨ,ਮੁਫ਼ਾਇਲੁਨ, ਮੁਫ਼ਤੁਇਲੁਨ, ਮੁਫ਼ਇਲੁਨ ।

ਉਦਾਹਰਣ - ਦੇਖੋ ਸਮਾਂ ਬਹਾਰ ਦਾ, ਦੇਖੋ ਹਵਾ ਬਹਾਰ ਦੀ।

12. ਬਹਿਰ ਹਜ਼ਜ ਮੁਸੰਮਨ ਸਾਲਿਮ ।

ਪਦ - ਮਫ਼ਾਈਲੁਨ, ਮਫ਼ਾਈਲੁਨ, ਮਫ਼ਾਈਲੁਨ, ਮਫ਼ਾਈਲੁਨ ।

ਉਦਾਹਰਣ - ਕਿਸੇ ਦੀ ਮੇਹਰਬਾਨੀ ਦਾ ਇਸ਼ਾਰਾ ਵੀ ਨਹੀਂ ਮਿਲਦਾ।

13. ਬਹਿਰ ਹਜ਼ਜ ਮੁਸੰਮਨ ਮੁਸੱਬਗ਼ ।

ਪਦ - ਮਫ਼ਾਈਲੁਨ, ਮਫ਼ਾਈਲੁਨ, ਮਫ਼ਾਈਲੁਨ, ਮਫ਼ਾਈਲਾਂ ।

ਉਦਾਹਰਣ - ਕਦੀ ਕਹਿੰਦਾ ਹੈ ਉਠ ਜਾਵਾਂ, ਕਦੀ ਕਹਿੰਦਾ ਹੈ ਬਹਿ ਜਾਵਾਂ ।

14. ਬਹਿਰ ਹਜ਼ਜ, ਮੁਸੰਮਨ ਅਖ਼ਰਬ ।

ਪਦ - ਮਫ਼ਊਲੁ ਮਫ਼ਾਈਲੁਨ ਮਫ਼ਊਲੁ ਮਫ਼ਾਈਲੁਨ ।

ਉਦਾਹਰਣ– ਮੂੰਹ ਮੋੜ ਨਾ ਤੂੰ ਆਪਣਾ, ਦਿਲ ਤੋੜ ਨਾ ਤੂੰ ਮੇਰਾ।

15. ਬਹਿਰ ਹਜ਼ਜ ਮੁਸੰਮਨ ਅਖ਼ਰਬ ਮੁਸੱਬਗ ।

ਪਦ - ਮਫ਼ਊਲ ਮਫਾਈਲੁਨ ਮਫ਼ਾਊਲੁ ਮਫ਼ਾਈਲਾਂ ।

ਉਦਾਹਰਣ– ਇਸ ਵੈਰ ਨੂੰ ਤੂੰ ਛਡ ਦੇ, ਕਰ ਪਿਆਰ ਦੀਆਂ ਗੱਲਾਂ।

16.ਬਹਿਰ ਹਜ਼ਜ ਮੁਸੰਮਨ ਅਖ਼ਰਬ ਮੁਕਫ਼ੂਫ਼ ਮਹਿਜ਼ੂਫ਼ ।

ਪਦ– ਮਫ਼ਊਲੁ ਮਫ਼ਾਈਲੁ ਮਫ਼ਾਈਲੁ ਫ਼ਊਲੁਨ ।

ਉਦਾਹਰਣ– ਕੋਈ ਵੀ ਗਰੀਬਾਂ ਨੂੰ ਸਹਾਰਾ ਨਹੀਂ ਮਿਲਦਾ ।

(ਫ਼ਊਲੁਨ ਦੀ ਥਾਂ 'ਮਫ਼ਾਈਲ' ਵੀ ਆ ਸਕਦਾ ਹੈ।)

17. ਬਹਿਰ ਹਜ਼ਜ ਮੁਸੱਦਸ ਮਹਿਜ਼ੂਫ਼ ।

ਪਦ– ਮਫ਼ਾਈਲੁਨ ਮਫ਼ਾਈਲੁਨ ਫ਼ਊਲੁਨ ।

ਉਦਾਹਰਣ– ਬਲੋਚਾ ਜ਼ਾਲਮਾ ਸੁਣ ਵੈਣ ਮੇਰੇ ।

(ਫ਼ਊਲੁਨ) ਦੀ ਥਾਂ ਮਫ਼ਾਈਲ ਵੀ ਆ ਸਕਦਾ ਹੈ । ਇਸ ਨੂੰ ਮਕਸੂਰ ਕਿਹਾ ਜਾਏਗਾ ।

18. ਬਹਿਰ ਹਜ਼ਜ ਮੁਸੱਦਸ ਅਖ਼ਰਮ ਅਸ਼ਤਰ ਮਹਿਜ਼ੂਫ਼ ।

ਪਦ– ਮਫ਼ਊਲੁਨ, ਫ਼ਾਇਲੁਨ, ਫ਼ਊਲੁਨ

ਉਦਾਹਰਣ– ਕਹਿੰਦਾ ਲਲਕਾਰ ਕੇ ਹੁਣ ਆ ਜਾ ।

19. ਬਹਿਰ ਹਜ਼ਜ ਮੁਸੱਦਸ ਅਖ਼ਰਬ ਮਕਬੂਜ਼ ਮਹਿਜ਼ੂਫ਼ ।

ਪਦ– ਮਫ਼ਊਲੁ ਮਫ਼ਾਇਲੁਨ ਫ਼ਊਲੁਨ ।

ਉਦਾਹਰਣ– ਮਿਲਿਆ ਨਾ ਕਿਤੇ ਕੋਈ ਸਹਾਰਾ ।

(ਇਹ ਦੋਵੇਂ ਬਹਿਰਾਂ ਅਰਥਾਤ ਬਹਿਰ ਨੰਬਰ 18 ਅਤੇ 19 ਇਕ ਸ਼ਿਅਰ ਵਿਚ ਇਕੱਠੀਆਂ ਵੀ ਆ ਸਕਦੀਆਂ ਹਨ)

20. ਬਹਿਰ ਹਜ਼ਜ ਮੁਸੰਮਨ ਮਕਬੂਜ਼ ।

ਪਦ– ਮੁਫ਼ਾਇਲੁਨ, ਮੁਫ਼ਾਇਲੁਨ, ਮੁਫ਼ਾਇਲੁਨ, ਮੁਫ਼ਾਇਲੁਨ ।

ਉਦਾਹਰਣ– ਕਿਸੇ ਦਾ ਦਰਦ ਦੇਖਦੀ, ਕਿਸੇ ਦਾ ਹਾਲ ਪੁੱਛਦੀ।

21. ਬਹਿਰ ਹਜ਼ਜ ਮੁਸੰਮਨ ਅਸ਼ਤਰ ਮਕਬੂਜ਼ ।

ਪਦ–ਫ਼ਾਇਲੁਨ ਮੁਫ਼ਾਇਲੁਨ, ਫ਼ਾਇਲੁਨ ਮੁਫ਼ਾਇਲੁਨ ।

ਉਦਾਹਰਣ– ਰੋਗ ਮੇਰੀ ਜਾਨ ਦਾ ਜਾਨ ਲੈ ਕੇ ਜਾਇਗਾ ।

ਬਹਿਰ ਮੁਜੱਤਸ– (ਇਹ ਬਹਿਰ ਸਾਲਮ ਨਹੀਂ ਵਰਤੀ ਜਾਂਦੀ)

22. ਬਹਿਰ ਮੁਜੱਤਸ ਮੁਸੰਮਨ ਮਖ਼ਬੂਨ ਮਹਿਜ਼ੂਫ਼ ।

ਪਦ– ਮੁਫ਼ਾਇਲੁਨ ਫ਼ਿਇਲਾਤੁਨ, ਮੁਫ਼ਾਇਲੁਨ ਫ਼ਿਅਲੁਨ ।

ਉਦਾਹਰਣ– ਮੇਰੇ ਵੀ ਹਾਲ ਤੇ ਕੁਝ ਮਿਹਰਬਾਨ ਹੋ ਸਾਕੀ ।

(ਅੰਤ ਵਿਚ ਫ਼ਿਇਲੁਨ, ਫ਼ਿਇਲਾਤ, ਫ਼ਿਅਲੁਨ, ਫ਼ਿਆਲਾਤ ਸਾਰੇ ਹੀ ਆ ਸਕਦੇ ਹਨ )

ਬਹਿਰ ਮੁਜ਼ਾਰਿਅ (ਇਹ ਬਹਿਰ ਵੀ ਸਾਲਮ ਨਹੀਂ ਵਰਤੀ ਜਾਂਦੀ)

23. ਬਹਿਰ ਮੁਜ਼ਾਰਿਅ ਮੁਸੰਮਨ ਅਖ਼ਰਬ ।

ਪਦ– ਮਫ਼ਊਲੁ ਫ਼ਾਇਲਾਤੁਨ, ਮਫ਼ਊਲੁ ਫ਼ਾਇਲਾਤੁਨ ।

ਉਦਾਹਰਣ - ਹੁਣ ਜਾਗ ਓ ਪਪੀਹੇ ਬਰਸਾਤ ਆ ਗਈ ਹੈ।

24. ਬਹਿਰ ਮੁਜ਼ਾਰਿਅ ਅਖ਼ਰਬ ਮਕਫ਼ੂਫ਼ ਮਜ਼ੂਹਿਫ਼ ।

ਪਦ - ਮਫ਼ਊਲੁ ਫ਼ਾਇਲਾਤੁ ਮਫ਼ਾਈਲੁ ਫ਼ਾਇਲੁਨ ।

ਉਦਾਹਰਣ- ਮਿਲਿਆ ਨਹੀਂ ਪਤਾ ਕੋਈ ਤੇਰੇ ਮਕਾਨ ਦਾ।

ਫ਼ਾਇਲੁਨ ਦੀ ਥਾਂ ਫ਼ਾਇਲਾਤ ਵੀ ਆ ਜਾਂਦਾ ਹੈ ।

(ਇਹ ਬਹਿਰ ਵੀ ਸਾਲਮ ਨਹੀਂ ਵਰਤੀ ਜਾਂਦੀ)

25. ਬਹਿਰ ਮੁਨਸਰਿਹ ਮੁਸੰਮਨ ਮਤਵੀ ਮਕਸੂਫ਼ ।

ਪਦ - ਮੁਫ਼ਤਇਲੁਨ ਫ਼ਾਇਲੁਨ, ਮੁਫ਼ਤਇਲੁਨ ਫ਼ਾਇਲੁਨ ।

ਉਦਾਹਰਣ– ਲੇਖ ਜੋ ਲਿਖਿਆ ਗਿਆ ਮੇਟਿਆਂ ਮਿਟਦਾ ਨਹੀਂ।

26. ਬਹਿਰ ਕਾਮਿਲ ਮੁਸੰਮਨ ਸਾਲਿਮ ।

ਪਦ - ਮੁਤਫ਼ਾਇਲੁਨ, ਮੁਤਫ਼ਾਇਲੁਨ, ਮੁਤਫ਼ਾਇਲੁਨ, ਮੁਤਫ਼ਾ-ਇਲੁਨ।

ਉਦਾਹਰਣ– ਮਿਰੇ ਦਿਲ ਦਾ ਸੋਜ਼ ਬੁਝਾ ਕਦੀ, ਮਿਰੇ ਦਿਲ ਦਾ ਦਰਦ ਮਿਟਾ ਕਦੀ । (ਜੇ 'ਤ' ਅਚੱਲ ਹੋਵੇ ਤਾਂ ਬਹਿਰ ਦਾ ਵਜ਼ਨ 'ਮੁਸਤਫ਼ਇਲੁਨ' ਹੋ ਜਾਂਦਾ ਹੈ ਅਤੇ ਬਹਿਰ ਰਜਜ਼ ਤੇ ਬਹਿਰ ਕਾਮਿਲ ਵਿਚ ਹੋਰ ਕੋਈ ਫ਼ਰਕ ਨਹੀਂ ਰਹਿੰਦਾ ।)

ਸਰੀਅ–ਇਹ ਬਹਿਰ ਵੀ ਸਾਲਮ ਨਹੀਂ ਵਰਤੀ ਜਾਂਦੀ ।

27. ਬਹਿਰ ਸਰੀਅ ਮੁਸੱਦਸ ਸਤਵੀ ਮਕਸੂਫ਼ ।

ਪਦ– ਮੁਫ਼ਤੁਇਲੁਨ, ਮੁਫ਼ਤੁਇਲੁਨ, ਫ਼ਾਇਲੁਨ ।

ਉਦਾਹਰਣ– ਵੇਖ ਜ਼ਰਾ ਆ ਕੇ ਮੇਰੇ ਯਾਰ ਹਾਲ ।

28. ਬਹਿਰ ਮੁਤਕਾਰਿਬ ਮੁਸੰਮਨ ਸਾਲਿਮ ।

ਪਦ– ਫ਼ਊਲੁਨ, ਫ਼ਊਲੁਨ, ਫ਼ਊਲੁਨ, ਫ਼ਊਲੁਨ ।

ਉਦਾਹਰਣ– ਦਲੇਰੀ ਦਿਖਾ ਜਾ ਕੇ ਰਣ ਵਿਚ ਦਲੇਰਾ ।

29. ਬਹਿਰ ਮੁਤਕਾਰਿਬ ਮੁਸੰਮਨ ਮਸੱਬਗ਼ ।

ਪਦ– ਫ਼ਊਲੁਨ, ਫ਼ਊਲੁਨ, ਫ਼ਊਲੁਨ, ਫ਼ਊਲਾਂ ।

ਉਦਾਹਰਣ– ਭੁਲੇਖਾ ਹੈ ਉਸ ਨੂੰ ਕਿ ਨਾਸ਼ਾਦ ਹਾਂ ਮੈ ।

30. ਬਹਿਰ ਮੁਤਕਾਰਿਬ ਮੁਸੰਮਨ ਮਕਸੂਰ ।

ਪਦ– ਫ਼ਊਲੁਨ, ਫ਼ਊਲੁਨ, ਫ਼ਊਲੁਨ, ਫ਼ਊਲ ।

ਉਦਾਹਰਣ– ਨਾ ਕੀਤਾ ਕਦੇ ਮੇਰੇ ਦੁਖ ਦਾ ਇਲਾਜ ।

31. ਬਹਿਰ ਮੁਤਕਾਰਿਬ ਮੁਸੰਮਨ ਮਹਿਜ਼ੂਫ਼ ।

ਪਦ– ਫ਼ਊਲੁਨ, ਫ਼ਊਲੁਨ, ਫ਼ਊਲੁਨ, ਫ਼ਿਅਲ ।

ਉਦਾਹਰਣ– ਜਦੋਂ ਦਰਦ ਬੇਇੰਤਹਾ ਹੋ ਗਿਆ ।

32. ਬਹਿਰ ਮੁਤਕਾਰਿਬ ਸਾਲਿਮ 16 ਰੁਕਨੀ ।

ਪਦ– ਫ਼ਊਲੁਨ, ਫ਼ਊਲੁਨ, ਫ਼ਊਲੁਨ, ਫ਼ਊਲੁਨ, ਫ਼ਊਲੁਨ, ਫ਼ਊਲੁਨ, ਫ਼ਊਲੁਨ, ਫ਼ਊਲੁਨ ।

ਉਦਾਹਰਣ– ਮੈਂ ਘਰ ਫ਼ੂਕ ਕੇ ਮਾਣ ਰੱਖਿਆ ਹੈ ਤੇਰਾ
ਕਿ ਲਾਈ ਤੇਰੀ ਮੈਂ ਬੁਝਾਈ ਨਹੀਂ ਹੈ ।

33. ਬਹਿਰ ਮੁਤਕਾਰਿਬ ਮੁਸੰਮਨ ਅਸਲਮ ।

ਪਦ– ਫ਼ਿਅਲੁਨ ਫ਼ਿਅਲੁਨ ਫ਼ਿਅਲੁਨ ਫ਼ਿਅਲੁਨ ।

ਉਦਾਹਰਣ– ਸਾਡੇ ਵਿਹੜੇ ਸੱਜਣ ਆਏ ।

ਇਸ ਬਹਿਰ ਦੇ ਪਦ ਇਸ ਤਰ੍ਹਾਂ ਵੀ ਹਨ :

ਫ਼ਿਅਲੁਨ ਫ਼ਊਲੁਨ, ਫ਼ਿਅਲੁਨ, ਫ਼ਊਲੁਨ ।

ਉਦਾਹਰਣ– ਦਿਨ ਵੇਲੇ ਪੂਜਾ, ਰਾਤਾਂ ਨੂੰ ਡਾਕੇ ।

34. ਬਹਿਰ ਮੁਤਕਾਰਿਬ ਮੁਸੰਮਨ ਅਸਰਮ ।

ਪਦ– ਫ਼ਿਅਲੁ ਫ਼ਊਲੁਨ, ਫ਼ਿਅਲੁ ਫ਼ਊਲੁਨ ।

ਉਦਾਹਰਣ– ਚਾਰ ਦਿਨਾਂ ਦਾ ਰੈਨ ਬਸੇਰਾ ।

35. ਬਹਿਰ ਮੁਤਕਾਰਿਬ ਮਕਬੂਜ਼ ਅਸਲਮ ।

ਪਦ– ਫ਼ਊਲੁ ਫ਼ਿਅਲੁਨ, ਫ਼ਊਲੁ ਫ਼ਿਅਲੁਨ, ਫ਼ਊਲੁ ਫ਼ਿਅਲੁਨ ਫ਼ਊਲੁ ਫ਼ਿਅਲੁਨ ।

ਉਦਾਹਰਣ– ਕਦੇ ਅਸਾਂ ਵੱਲ ਖ਼ਿਆਲ ਕਰਨਾ ।
ਕਦੇ ਅਸਾਂ ਵੱਲ ਖ਼ਿਆਲ ਕਰਨਾ ।

(ਬਹਿਰ ਮੁਤਕਾਰਿਬ ਅਸਲਮ ਅਤੇ ਅਸਰਮ ਦਾ ਸੋਲਾਂ ਰੁਕਨਾਂ ਵਿਚ ਲਿਖਣ ਦਾ ਰਿਵਾਜ ਜ਼ਿਆਦਾ ਹੈ । ਅੰਤਲਾ ਰੁਕਨ ਹਜ਼ਫ਼ ਦੀ ਵਰਤੋਂ ਨਾਲ ਬਹੁਤ ਪਸੰਦ ਕੀਤਾ ਜਾਂਦਾ ਹੈ, ਅਰਥਾਤ ਹਰ ਮਿਸਰੇ ਨੂੰ ਸੱਤਾਂ ਰੁਕਨਾਂ ਮਗਰੋਂ ਰੁਕਨ 'ਫ਼ਅ' ਜਾਂ 'ਫ਼ਾਅ' ਉੱਤੇ ਖ਼ਤਮ ਕਰਦੇ ਹਨ। ਅਸਲਮ ਅਤੇ ਅਸਰਮ ਨੂੰ ਆਪਸ ਵਿਚ ਮਿਲਾ ਦੇਣ ਦਾ ਵੀ ਕਾਫ਼ੀ ਰਿਵਾਜ਼ ਹੈ । ਕੁਝ ਕੁ ਰੂਪ ਹੇਠਾਂ ਲਿਖੇ ਜਾਂਦੇ ਹਨ:–

(ੳ) ਫ਼ਿਅਲੁ ਫ਼ਊਲੁਨ, ਫ਼ਿਅਲੁ, ਫ਼ਊਲੁਨ, ਫ਼ਿਅਲੁ ਫ਼ਊਲੁਨ ਫ਼ਿਅਲੁਨ ਫ਼ਅ ।

(ਅ) ਫ਼ਿਅਲੁਨ ਫ਼ਿਅਲੁ ਫ਼ਊਲੁਨ ਫ਼ਿਅਲੁਨ, ਫ਼ਿਅਲੁਨ ਫ਼ਿਅਲੁ ਫ਼ਊਲੁਨ ਫ਼ਅ ।

(ੲ) ਫ਼ਿਅਲੁ ਫ਼ਊਲੁ ਫ਼ਊਲੁ ਫ਼ਊਲੁਨ, ਫ਼ਿਅਲੁ ਫ਼ਊਲੁਨ ਫ਼ਿਅਲੁਨ ਫ਼ਅ ।

(ਸ) ਫ਼ਿਅਲੁ ਫ਼ਊਲੁ ਫ਼ਊਲੁਨ ਫ਼ਿਅਲੁਨ, ਫ਼ਿਅਲੁਨ ਫ਼ਿਅਲੁ ਫ਼ਊਲੁਨ ਫ਼ਅ ।

ਇਹੋ ਜਿਹਾ ਹੇਰ-ਫ਼ੇਰ ਇਸ ਬਹਿਰ ਵਿਚ ਜਾਇਜ਼ ਹੈ । ਅੰਤ ਵਿਚ ਫ਼ਊਲੁ ਅਤੇ ਫ਼ਿਅਲ ਵੀ ਆ ਜਾਂਦਾ ਹੈ ।

ਪਦ– ਫ਼ਿਅਲੁਨ, ਫ਼ਿਅਲੁਨ, ਫ਼ਿਅਲ ਫ਼ਊਲੁਨ, ਫ਼ਿਅਲੁਨ ਫ਼ਿਅਲ ਫ਼ਊਲੁਨ ਫ਼ਅ ।

ਉਦਾਹਰਣ– ਮਾਇਆ ਦਾ ਕੀ ਮਾਣ ਕਰੇਨੈਂ, ਮਾਇਆ ਕਾਗ ਬਨੇਰੇ ਦਾ ।

ਇਹੀ ਹਿੰਦੀ ਬਹਿਰ ਹੋਣ ਕਰਕੇ ਅਰੂਜ਼ ਦੇ ਬੰਧਨਾਂ ਵਿਚ ਨਹੀਂ ਆ ਸਕਦੀ ।

36. ਬਹਿਰ ਮੁਤਦਾਇਕ ਮੁਸੰਮਨ ਸਾਲਿਮ ।

ਪਦ– ਫ਼ਾਇਲੁਨ ਫ਼ਾਇਲੁਨ ਫ਼ਾਇਲੁਨ ਫ਼ਾਇਲੁਨ

ਉਦਾਹਰਣ– ਜਾਂਦਿਆ ਰਾਹੀਆ ਦੋ ਘੜੀ ਚੈਨ ਕਰ ।

37. ਬਹਿਰ ਮੁਤਦਾਰਿਕ ਮੁਸੰਮਨ ਮਖ਼ਬੂਨ

ਪਦ– ਫ਼ਇਲੁਨ ਫ਼ਇਲੁਨ ਫ਼ਇਲੁਨ ਫ਼ਇਲੁਨ ।

ਉਦਾਹਰਣ– ਕਦੀ ਏਸ ਗਲੀ ਕਦੀ ਓਸ ਗਲੀ ।

ਇਹ ਸੋਲਾਂ ਰੁਕਨੀ ਵੀ ਆ ਜਾਂਦੀ ਹੈ ਜਿਵੇਂ ਕਿ

ਜਿਨ੍ਹਾਂ ਮਲਿਆ ਦਵਾਰਾ ਸੱਜਣਾਂ ਦਾ, ਉਨ੍ਹਾਂ ਹੋਰ ਦੁਆਰਾ ਛੱਡ ਦਿੱਤਾ।

38. ਬਹਿਰ ਮੁਤਦਾਰਿਕ ਮੁਸੰਮਨ ਮਕਤੂਅ ।

ਪਦ– ਫ਼ਿਅਲੁਨ ਫ਼ਿਅਲੁਨ ਫ਼ਿਅਲੁਨ ਫ਼ਿਅਲੁਨ ।

ਉਦਾਹਰਣ– ਸਾਡੇ ਵਿਹੜੇ ਸੱਜਣ ਆਏ ।

ਇਹ ਤਕਤੀਅ ਬਹਿਰ ਮੁਤਕਾਰਿਬ ਮੁਸੰਮਨ ਅਸਲਮ ਵਿਚ ਵੀ ਆਉਂਦੀ ਹੈ । ਕਿਉਂਕਿ ਮਖ਼ਬੂਨ ਅਤੇ ਮਕਤੂਅ ਨੂੰ ਆਪਸ ਵਿਚ ਮਿਲਾ ਦੇਣਾ ਵੀ ਜਾਇਜ਼ ਹੈ ਜਿਸ ਲਈ ਦੋਹਾਂ ਦੇ ਮਿਲਣ ਨਾਲ ਸ਼ਿਅਰ ਦੀ ਸ਼ਕਲ ਇਉਂ ਬਣ ਜਾਏਗੀ ।

"ਕੁਝ ਰੋਂਦੀ ਹੈ ਕੁਝ ਹੱਸਦੀ ਹੈ ਤਸਵੀਰ ਮੇਰੇ ਦੀਵਾਨੇ ਦੀ।"

ਅਤੇ ਇਸ ਦੇ ਪਦ ਇਉਂ ਹੋਣਗੇ:–

ਫ਼ਿਅਲੁਨ ਫ਼ਿਅਲੁਨ ਫ਼ਿਅਲੁਨ ਫ਼ਿਅਲੁਨ, ਫ਼ਿਅਲੁਨ ਫ਼ਇਲੁਨ ਫ਼ਿਅਲੁਨ ਫ਼ਿਆਲੁਨ ।

ਇਕ ਹੋਰ ਉਦਾਹਰਣ–

ਹਰ ਡਾਲੀ ਬਾਗ਼ ਹੈ ਫ਼ੁੱਲਾਂ ਦਾ, ਹਰ ਬਾਗ਼ ਹੈ ਡਾਲੀ ਫ਼ੁੱਲਾਂ ਦੀ ਅਤੇ ਇਸ ਦੇ ਪਦ ਹਨ –

ਫ਼ਿਅਲੁਨ, ਫ਼ਿਅਲੁਨ, ਫ਼ਇਲੁਨ ਫ਼ਿਅਲੁਨ, ਫ਼ਿਅਲੁਨ ਫ਼ਇਲੁਨ ਫ਼ਿਅਲੁਨ ਫ਼ਿਅਲੁਨ ।

ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਇਹੋ ਜਿਹੇ ਜਿਸ ਸ਼ਿਅਰ ਵਿਚ ਫ਼ਊਲੁਨ ਆ ਜਾਏ ਜਿਵੇਂ 'ਫ਼ਿਅਲ ਫ਼ਊਲੁਨ' ਤਾਂ ਉਸ ਨੂੰ ਮੁਤਦਾਰਿਕ ਨਾ ਕਹੋ। ਉਹ ਬਹਿਰ ਮੁਤਕਾਰਿਬ ਹੋਵੇਗੀ । ਜੇ 'ਫ਼ਇਲੁਨ' ਆ ਜਾਏ ਤਾਂ ਉਹ ਜ਼ਰੂਰ ਮੁਤਕਾਰਿਕ ਹੋਵੇਗੀ, ਮੁਤਕਾਰਿਬ ਨਹੀਂ । ਕਾਰਨ ਇਹ ਹੈ 'ਫ਼ਇਲੁਨ' ਫਾਇਲੁਨ ਤੋਂ ਹੀ ਬਣ ਸਕਦਾ ਹੈ ਅਤੇ ਫ਼ਾਇਲੁਨ ਬਹਿਰ ਮੁਤਦਾਰਿਕ ਦਾ ਰੁਕਨ ਹੈ, ਬਹਿਰ ਮੁਤਕਾਰਿਬ ਦਾ ਨਹੀਂ ।

ਖ਼ਫ਼ੀਫ਼– ਇਹ ਬਹਿਰ ਸਾਲਿਮ ਨਹੀਂ ਵਰਤੀ ਜਾਂਦੀ ।

39. ਬਹਿਰ ਖ਼ਫ਼ੀਫ਼ ਮੁਸੱਦਸ ਮਖ਼ਬੂਨ ਮਹਿਜ਼ੂਫ਼ ।

ਪਦ– ਫ਼ਾਇਲਾਤੁਨ ਮੁਫ਼ਾਇਲੁਨ ਫ਼ਿਆਲੁਨ ।

ਉਦਾਹਰਣ– ਤੇਰੇ ਹੀ ਨਾਲ ਪਿਆਰ ਹੈ ਸਾਡਾ ।

ਫ਼ਿਅਲੁਨ ਦੀ ਥਾਂ ਫ਼ਿਅਲਾਤ ਫ਼ਇਲੁਨ, ਫ਼ਇਲਾਤ ਵੀ ਆ ਸਕਦਾ ਹੈ ਅਤੇ ਫ਼ਾਇਲਾਤੁਨ ਦੀ ਥਾਂ ਫ਼ਇਲਾਤੁਨ ਲਿਆਉਣਾ ਵੀ ਜਾਇਜ਼ ਹੈ ।

**ਰੁਬਾਈ –** ਰੁਬਾਈ ਦੋ ਸ਼ਿਅਰਾਂ ਦੀ ਹੁੰਦੀ ਹੈ । ਪਹਿਲੇ, ਦੂਜੇ ਅਤੇ ਚੌਥੇ ਮਿਸਰੇ ਦਾ ਕਾਫ਼ੀਆ ਇੱਕੋ ਜਿਹਾ ਹੁੰਦਾ ਹੈ ਅਤੇ ਤੀਜਾ ਇਸ ਕੈਦ ਤੋਂ ਆਜ਼ਾਦ ਹੈ । ਰੁਬਾਈ ਦੇ 24 ਵਜ਼ਨ ਮੁੱਕਰਰ ਹਨ ਤੇ ਇਹ ਬਹਿਰ ਹਜ਼ਜ ਤੋਂ ਬਣਾਏ ਗਏ ਹਨ । ਇਨ੍ਹਾਂ ਚੌਵੀ ਵਜ਼ਨਾਂ ਵਿਚੋਂ ਬਾਹਰ ਰੁਬਾਈ ਕਹਿਣਾ ਠੀਕ ਨਹੀਂ ਹੋਵੇਗਾ ਤੇ ਜੇ ਕੋਈ ਹੋਰ ਵਜ਼ਨ ਰੱਖਿਆ ਜਾਏ ਤਾਂ ਉਸ ਨੂੰ ਰੁਬਾਈ ਨਹੀਂ ਸਗੋਂ ਕਤਅ ਕਹਾਂਗੇ ।

ਕਤਅ ਅਤੇ ਰੁਬਾਈ ਵਿਚ ਇਹ ਫ਼ਰਕ ਹੈ ਕਿ ਰੁਬਾਈ ਵਿਚ ਦੋ ਤੋਂ ਵਧੇਰੇ ਸ਼ਿਅਰ ਨਹੀਂ ਹੁੰਦੇ ਪਰ ਕਤਅ ਵਿਚ ਘੱਟ ਤੋਂ ਘੱਟ ਦੋ ਅਤੇ ਵੱਧ ਦੀ ਕੋਈ ਹੱਦ ਮੁੱਕਰਰ ਨਹੀਂ । ਦੂਜਾ ਫ਼ਰਕ ਇਹ ਹੈ ਕਿ ਰੁਬਾਈ ਲਈ ਇਹ ਜ਼ਰੂਰੀ ਹੈ ਕਿ ਉਹ ਇਨ੍ਹਾਂ 24 ਵਜ਼ਨਾਂ ਵਿਚੋਂ ਬਾਹਰ ਨਾ ਜਾਏ ਪਰ ਕਤਅ ਲਈ ਇਹ ਪਾਬੰਦੀ ਨਹੀਂ । ਉਹ ਹਰ ਬਹਿਰ ਵਿਚ ਲਿਖਿਆ ਜਾਂਦਾ ਹੈ ਜਾਂ ਲਿਖਿਆ ਜਾ ਸਕਦਾ ਹੈ । ਸ਼ਰਤ ਸਿਰਫ਼ ਇਤਨੀ ਹੈ ਕਿ ਸਾਰੇ ਸ਼ਿਅਰਾਂ ਵਿਚ ਰੁਬਾਈ ਵਾਂਗ ਇਕੋ ਹੀ ਵਿਸ਼ੇ ਦੀ ਲੜੀ ਕਾਇਮ ਰਹੇ ।

ਰੁਬਾਈ ਦੇ ਇਹ 24 ਵਜ਼ਨ ਦੋ ਹਿੱਸਿਆਂ ਵਿਚ ਵੰਡੇ ਹੋਏ ਹਨ। ਇਨ੍ਹਾਂ ਵਿਚੋਂ 12 ਤਾਂ ਖ਼ਰਬ ਦੀ ਜ਼ਿਹਾਫ਼ ਲਾ ਕੇ ਬਣਾਏ ਗਏ ਹਨ ਅਤੇ 12 ਖ਼ਰਮ ਦੀ ਜ਼ਿਹਾਫ਼ ਨਾਲ ਸਬੰਧਤ ਹਨ । ਦੋਹਾਂ ਹੀ ਕਿਸਮਾਂ ਦੇ ਵਜ਼ਨ ਇਕ ਹੀ ਰੁਬਾਈ ਵਿਚ ਰਲੇ-ਮਿਲੇ ਵੀ ਆ ਜਾਂਦੇ ਹਨ । ਜੇ ਸ਼ੁਰੂ ਵਿਚ 'ਮਫ਼ਊਲੁ' ਆਵੇ ਤਾਂ ਇਸ ਦੀ ਤਕਤੀਅ ਦਾ ਸਬੰਧ ਖ਼ਰਬ ਨਾਲ ਹੁੰਦਾ ਹੈ ਅਤੇ ਜੇ ਸ਼ੁਰੂ ਵਿਚ 'ਮਫ਼ਊਲੁਨ' ਆ ਜਾਏ ਤਾਂ ਇਸ ਦੀ ਜ਼ਿਹਾਫ਼ ਖ਼ਰਮ ਹੈ ।

ਅਖ਼ਰਬ ਦੀ ਸਾਰਨੀ ।

1. ਮਫ਼ਊਲੁਮਫ਼ਾਇਲੁਨਮਫ਼ਾਈਲੁਫ਼ਊਲ
2. ਮਫ਼ਊਲੁਮਫ਼ਾਇਲੁਨਮਫ਼ਾਈਲੁ ਫ਼ਿਅਲ
3. ਮਫ਼ਊਲੁਮਫ਼ਾਈਲੁਮਫ਼ਾਈਲੁਫ਼ਊਲ
4. ਮਫ਼ਊਲੁਮਫ਼ਾਈਲੁਮਫ਼ਾਈਲੁਫ਼ਿਅਲ
5. ਮਫ਼ਊਲੁਮਫ਼ਾਈਲੁਮਫ਼ਾਈਲੁਨਫ਼ਾਅ
6. ਮਫ਼ਊਲੁਮਫ਼ਾਈਲੁਮਫ਼ਾਈਲੁਨਫ਼ਅ
7. ਮਫ਼ਊਲੁਮਫ਼ਾਇਲੁਨ ਮਫ਼ਾਈਲੁਨਫ਼ਾਅ
8. ਮਫ਼ਊਲੁਮਫ਼ਾਇਲੁਨ ਮਫ਼ਾਈਲੁਨਫ਼ਅ
9. ਮਫ਼ਊਲੁਮਫ਼ਾਈਲੁਨ ਮਫ਼ਊਲੁਫ਼ਊਲ
10. ਮਫ਼ਊਲੁਮਫ਼ਾਈਲੁਨ ਮਫ਼ਊਲੁਫ਼ਿਅਲ
11. ਮਫ਼ਊਲੁਮਫ਼ਾਈਲੁਨ ਮਫ਼ਊਲੁਨਫ਼ਅ
12. ਮਫ਼ਊਲੁਮਫ਼ਾਈਲੁਨ ਮਫ਼ਊਲੁਨਫ਼ਾਅ

ਦੂਜੀ ਸਾਰਨੀ ਬਹਿਰ ਹਜ਼ਜ ਮੁਸੰਮਨ ਅਖ਼ਰਮ ਦੀ ਹੈ । ਬਾਕੀ ਜ਼ਿਹਾਫ਼ਾਂ ਜੋ ਤਕਤੀਅ ਵਿਚ ਆਉਂਦੀਆਂ ਹਨ ਉਹ ਵੀ ਬਹਿਰ ਦੇ ਨਾਂ ਵਿਚ ਦੱਸੀਆਂ ਜਾਣਗੀਆਂ । ਇਕ ਉਦਾਹਰਣ :–

ਜੋਗੀ ਨਾ ਬਣੀਂ ਨਾ ਆਪਣੇ ਕੰਨ ਪੜਵਾਈਂ,
ਥਾਂ ਥਾਂ ਦੀਆਂ ਠੋਕਰਾਂ ਨਾ ਐਵੇਂ ਖਾਈਂ,
ਦਿਲਬਰ ਨੂੰ ਢੂੰਡ ਆਪਣੇ ਦਿਲ ਵਿਚ ਬੰਦੇ,
ਕਾਸ਼ੀ ਜਾਈਂ ਕਦੀ ਨਾ ਮਥਰਾ ਜਾਈਂ ।

ਪਦ ਇਉਂ ਹਨ :–

ਪਹਿਲਾ ਮਿਸਰ–ਮਫ਼ਊਲੁ ਮਫ਼ਾਇਲੁਨ ਮਫ਼ਾਈਲਨ ਫ਼ਾਅ
ਦੂਜਾ ਮਿਸਰਾ– ਮਫ਼ਊਲੁ ਮਫ਼ਾਇਲੁਨ, ਮਫ਼ਾਈਲੁਨ ਫ਼ਅ
ਤੀਜਾ ਮਿਸਰਾ– ਮਫ਼ਊਲੁਨ ਫ਼ਾਇਲੁਨ ਮਫ਼ਾਈਲੁਨ ਫ਼ਅ
ਚੌਥਾ ਮਿਸਰਾ– ਮਫ਼ਊਲੁਨ ਫ਼ਾਇਲੁਨ ਮਫ਼ਾਈਲੁਨ ਫ਼ਾਅ ।

ਪਹਿਲਾ ਤੇ ਦੂਜਾ ਮਿਸਰਾ ਹਜ਼ਜ ਅਖ਼ਰਬ ਹਨ ਅਤੇ ਤੀਜਾ ਤੇ ਚੌਥਾ ਹਜ਼ਜ ਅਖ਼ਰਮ ਹਨ । ਪਹਿਲੇ ਮਿਸਰੇ ਦੀ ਤਕਤੀਅ ਇਉਂ ਹੋਵੇਗੀ:–

ਮਫ਼ਊਲ ਮਫ਼ਾਇਲੁਨ ਮਫ਼ਾਈਲੁਨ ਫ਼ਾਅ
ਜੋਗੀ ਨ ਬਣੀ ਨਾ ਅਪ ਨਿ ਕੰਨ ਪੜਵਾ ਈਂ

ਅਤੇ ਤੀਜੇ ਮਿਸਰੇ ਦੀ ਤਕਤੀਅ ਇਉਂ ਹੋਵੇਗੀ :–

ਮਫ਼ਊਲੁਨ ਫ਼ਾਇਲੁਨ ਮਫ਼ਾਈਲੁਨ ਫ਼ਅ
ਦਿਲਬਰ ਨੂੰ ਢੂੰਡ ਅਪ ਨਿ ਦਿਲ ਵਿਚ ਬੰਦੇ

ਮਫ਼ਾਈਲੁਨ ਤੋਂ ਮੁਫ਼ਾਇਲੁਨ ਕਬਜ਼ ਦੀ ਜ਼ਿਹਾਫ਼ ਨਾਲ ਬਣਦਾ ਹੈ, ਇਹ ਮਕਬੂਜ਼ ਹੋਇਆ ਫ਼ਾਅ ਜ਼ਲਲ ਦੇ ਅਮਲ ਤੋਂ ਬਣਦਾ ਹੈ, ਫ਼ਅ ਬਤਰ ਦੇ ਅਮਲ ਤੋਂ ਬਣਦਾ ਹੈ, ਇਸ ਨੂੰ ਅਬਤਰ ਕਹਾਂਗੇ । ਸੋ

ਚੌਥੇ ਮਿਸਰੇ ਦੀ ਬਹਿਰ ਦਾ ਨਾਂ ਬਹਿਰ ਹਜ਼ਜ ਮੁਸੰਮਨ ਅਖ਼ਰਮ ਅਜਲ ਹੋਇਆ । ਤੀਜੇ ਮਿਸਰੇ ਵਿਚ ਅਜਲ ਦੀ ਥਾਂ ਅਬਤਰ ਕਹਾਂਗੇ ।

**ਅਖ਼ਰਮ ਦੀ ਸਾਰਨੀ—** ਇਸ ਦੀ ਪਛਾਣ ਇਹ ਹੈ ਕਿ ਸ਼ੁਰੂ ਵਿਚ ਮਫ਼ਊਲੁਨ ਆਵੇ ।

1.ਮਫ਼ਊਲੁਨਫ਼ਾਇਲੁਨਮਫ਼ਾਈਲੁਫ਼ਊਲ
2.ਮਫ਼ਊਲੁਨਫ਼ਾਇਲੁਨਮਫ਼ਾਈਲੁਫ਼ਿਅਲ
3.ਮਫ਼ਊਲੁਨਫ਼ਾਇਲੁਨਮਫ਼ਾਈਲੁਨ ਫ਼ਾਅ
4.ਮਫ਼ਊਲੁਨਫ਼ਾਇਲੁਨਮਫ਼ਾਈਲੁਨ ਫ਼ਅ
5.ਮਫ਼ਊਲੁਨਮਫ਼ਊਲੁਮਫ਼ਾਈਲੁਨਫ਼ਾਅ
6.ਮਫ਼ਊਲੁਨਮਫ਼ਊਲੁਮਫ਼ਾਈਲੁਨ ਫ਼ਅ
7.ਮਫ਼ਊਲੁਨਮਫ਼ਊਲੁਮਫ਼ਾਈਲੁਫ਼ਿਅਲ
8.ਮਫ਼ਊਲੁਨਮਫ਼ਊਲੁਮਫ਼ਾਈਲੁਫ਼ਊਲ
9.ਮਫ਼ਊਲੁਨਮਫ਼ਊਲੁਨਮਫ਼ਊਲੁਫ਼ਊਲ
10 .ਮਫ਼ਊਲੁਨਮਫ਼ਊਲੁਨਮਫ਼ਊਲੁਨਫ਼ਾਅ
11 ਮਫ਼ਊਲੁਨਮਫ਼ਊਲੁਨਮਫ਼ਊਲੁਫ਼ਿਅਲ
12. ਮਫ਼ਊਲੁਨਮਫ਼ਊਲੁਨਮਫ਼ਊਲੁਨਫ਼ਅ

ਇਨ੍ਹਾਂ 24 ਵਜ਼ਨਾਂ ਵਿਚੋਂ ਕੋਈ ਚਾਰ ਇਕ ਹੀ ਰੁਬਾਈ ਵਿਚ ਵਰਤੇ ਜਾ ਸਕਦੇ ਹਨ । ਦੋ-ਦੋ-ਤਿੰਨ ਤਿੰਨ ਵਜ਼ਨ ਤਾਂ ਆਮ ਰੁਬਾਈਆਂ ਵਿਚ ਵਰਤੈ ਜਾਂਦੇ ਹਨ ।

**ਤਸਕੀਨਿ-ਔਸਤ –** (ਵਿਚਕਾਰਲੇ ਅੱਖਰ ਨੂੰ ਅਚੱਲ ਕਰ ਦੇਣਾ)ਇਸ ਤੋਂ ਭਾਵ ਹੈ ਕਿ ਸ਼ਿਅਰ ਦੇ ਰੁਕਨ ਵਿਚ ਤਿੰਨ ਚੱਲ (ਮੁਤਹੱਰਕ) ਹਰਫ਼ ਨੇੜੇ ਨੇੜੇ ਆ ਜਾਣ ਤਾਂ ਵਿਚਕਾਰਲੇ ਹਰਫ਼ ਨੂੰ ਅਚੱਲ ਕਰ ਦੇਣਾ ਜਾਇਜ਼ ਹੈ । 'ਫ਼ਿਇਲਾਤੁਨ' ਵਿਚ 'ਫ਼' 'ਇ' ਅਤੇ 'ਲ' ਤਿੰਨੇ ਹੀ ਚੱਲ ਹਨ ਅਤੇ ਨੇੜੇ ਨੇੜੇ ਆਏ ਹਨ, ਇਸ ਵਾਸਤੇ ਵਿਚਕਾਰਲੇ ਚੱਲ ਅੱਖਰ ਭਾਵ 'ਇ' ਨੂੰ ਅਚੱਲ ਕਰ ਸਕਦੇ ਹਾਂ । ਬਾਕੀ ਫ਼ਿਅਲਾਤੁਨ (ਇ. ਅਚੱਲ, ਭਾਵ ਅ) ਰਹਿ ਜਾਏਗਾ। ਇਸ ਨੂੰ ਮਫ਼ਊਲੁਨ ਨਾਲ ਬਦਲ ਸਕਦੇ ਹਾਂ । ਇਸੇ ਤਰ੍ਹਾਂ ਮਫ਼ਊਲੁ ਮਫ਼ਾਇਲੁਨ ਤੋਂ ਮਫ਼ਊਲੁਨ ਫ਼ਾਇਲੁਨ ਬਣਾ ਲੈਂਦੇ ਹਾਂ । ਪਰ ਜੇ ਤਸਕੀਨਿ ਔਸਤ ਦੇ ਅਮਲ ਨਾਲ ਬਹਿਰ ਦੇ ਬਦਲ ਜਾਣ ਦਾ ਡਰ ਹੋਵੇ ਤਾਂ ਉਥੇ ਅਜਿਹਾ ਨਹੀਂ ਕਰਦੇ । ਉਦਾਹਰਣ ਲਈ ਜੇ ਰਮਲ ਮੁਸੰਮਨ ਮਸ਼ਕੂਲ ਵਿਚ ਫ਼ਿਅਲਾਤੁ ਫ਼ਾਇਲਾਤੁਨ ਦੇ ਫ਼ਿਅਲਾਤੁ ਵਾਲੇ ਅ ਨੂੰ ਸਾਕਿਨ ਕਰ ਦੇਈਏ ਤਾਂ ਬਹਿਰ ਬਦਲ ਜਾਵੇਗੀ ਤੇ ਮੁਜ਼ਾਰਿਅ ਦਾ ਵਜ਼ਨ ਮਫ਼ਊਲੁ ਫ਼ਾਇਲਾਤੁਨ ਹੋ ਜਾਏਗਾ । ਅਜਿਹੀਆਂ ਥਾਵਾਂ ਤੇ ਤਸਕੀਨਿ- ਔਸਤ ਜਾਇਜ਼ ਨਹੀਂ ਹੁੰਦੀ ।

ਭਾਵੇਂ ਕਾਫ਼ੀਆ ਅਤੇ ਰਦੀਫ਼ ਵੀ ਅਰੂਜ਼ ਦਾ ਹੀ ਹਿੱਸਾ ਹਨ, ਪਰ ਇਨ੍ਹਾਂ ਦੇ ਵੇਰਵੇ ਦੀ ਆਪਣੀ ਆਪਣੀ ਥਾਂ ਹੈ ।

ਹ. ਪੁ.- ਬਹਿਰੁਲ ਫ਼ਸਾਹਤ ਨਜਮੁਲ ਗਨੀ; ਹਦਾਇਕੁਲ ਬਲਾਗਤ; ਗ਼ਿਆਸੁਲ-ਲੁਗਾਤ ਲਫ਼ਜ਼ ਅਰੂਜ਼; ਪਿੰਗਲ ਤੇ ਅਰੂਜ਼-ਸਾਹਿਤ ਅਕੈਡਮੀ ਲੁਧਿਆਣਾ; ਅਰੂਜ਼ੇ ਸੈਫ਼ੀ; ਬਹਿਰੁਲ ਅਰੂਜ਼-ਕਨ੍ਹਈਆ ਲਾਲ; ਐਨ. ਇਸ.

-ਲੱਭੂ ਰਾਮ "ਜੋਸ਼" ਮਲਸਿਆਨੀ

**ਅਰੂਨਾ ਆਸਫ਼ ਅਲੀ** : ਇਸ ਦਾ ਜਨਮ 1909 ਈ. ਵਿਚ ਪੂਰਬੀ ਬੰਗਾਲ ਵਿਚ ਰਹਿਣ ਵਾਲੇ ਇਕ ਬੰਗਾਲੀ ਘਰਾਣੇ ਵਿਚ ਹੋਇਆ। ਆਪਣੇ ਪਤੀ ਆਸਫ਼ ਅਲੀ ਦੇ ਨਾਂ ਤੇ 'ਅਰੂਨਾ ਆਸਫ਼ ਅਲੀ' ਪ੍ਰਸਿੱਧ ਹੈ । 1928 ਈ. ਵਿਚ ਇਸ ਨੇ ਪੜ੍ਹਾਈ ਛੱਡ ਦਿੱਤੀ ਅਤੇ ਰਾਜਨੀਤੀ ਵਿਚ ਭਾਗ ਲੈਣ ਲੱਗ ਪਈ । ਇਹ ਸੁਤੰਤਰਤਾ ਅੰਦੋਲਨ ਦੇ ਸਬੰਧ ਵਿਚ ਕਈ ਵਾਰ ਜੇਲ੍ਹ ਗਈ । ਸੰਨ 1942 ਵਿਚ ਇਹ 'ਹਿੰਦੁਸਤਾਨ ਛੱਡ ਦਿਓ' ਦੀ ਲਹਿਰ ਦੇ ਸਿਲਸਿਲੇ ਵਿਚ ਰੂਪੋਸ਼ ਹੋ ਗਈ । ਸੰਨ 1946 ਵਿਚ ਗ੍ਰਿਫ਼ਤਾਰੀ ਵਾਰੰਟ ਵਾਪਸ ਲਏ ਜਾਣ ਤੇ ਇਸ ਨੇ ਰੂਪੋਸ਼ੀ ਛੱਡ ਦਿੱਤੀ । ਸੰਨ 1947 ਵਿਚ ਇਹ ਦਿੱਲੀ ਪ੍ਰਦੇਸ਼ ਕਾਂਗਰਸ ਕਮੇਟੀ ਦੀ ਪ੍ਰਧਾਨ ਚੁਣੀ ਗਈ ਅਤੇ ਸੰਨ 1948 ਵਿਚ ਸੋਸ਼ਲਿਸਟ ਪਾਰਟੀ ਵਿਚ ਸ਼ਾਮਲ ਹੋ ਗਈ । ਬਾਅਦ ਵਿਚ ਕਮਿਊਨਿਸਟ ਪਾਰਟੀ ਵਿਚ ਚਲੀ ਗਈ । ਕੁਝ ਚਿਰ ਬਾਅਦ ਇਸ ਨੇ ਇਸ ਪਾਰਟੀ ਨੂੰ ਵੀ ਛੱਡ ਦਿੱਤਾ ਅਤੇ ਕਿਸੇ ਵੀ ਦਲ ਦੀ ਮੈਂਬਰ ਨਾ ਹੁੰਦਿਆਂ ਅਗਾਂਹ ਵਧੂ ਤਾਕਤਾਂ ਦੀ ਹਿਮਾਇਤ ਕਰਦੀ ਰਹੀ । ਸੰਨ 1958 ਵਿਚ ਦਿੱਲੀ ਦੀ ਪਹਿਲੀ ਮੇਅਰ ਚੁਣੀ ਗਈ । ਇਹ ਅਫ਼ਰੀਕੀ-ਏਸ਼ੀਆਈ ਏਕਤਾ ਲਹਿਰ, ਆਲ ਇੰਡੀਆ ਪੀਸ ਕੌਂਸਲ ਅਤੇ ਨੈਸ਼ਨਲ ਫ਼ੈਡਰੇਸ਼ਨ ਆਫ਼ ਇੰਡੀਅਨ ਵਿਮਨ ਦੇ ਅਹੁਦਿਆਂ ਤੇ ਕੰਮ ਕਰਦੀ ਰਹੀ ਹੈ । 23 ਅਪ੍ਰੈਲ, 1965 ਈ. ਨੂੰ ਇਸ ਨੂੰ ਮਾਸਕੋ ਸਰਕਾਰ ਨੇ ਲੈਨਿਨ ਪ੍ਰਾਈਜ਼ ਦਿੱਤਾ ।

**ਅਰੂਪਕੋਟੇ** : ਇਹ ਭਾਰਤ ਦੇ ਤਾਮਿਲਨਾਡੂ ਰਾਜ ਵਿਚ ਕਾਮਰਾਜਰ ਜ਼ਿਲ੍ਹੇ ਦਾ ਸ਼ਹਿਰ ਹੈ । ਇਹ ਜ਼ਿਲ੍ਹੇ ਦੇ ਉੱਨਤੀ ਕਰ ਰਹੇ ਵੱਡੇ ਵਪਾਰਕ ਕੇਂਦਰਾਂ ਵਿਚੋਂ ਇਕ ਹੈ । ਇਥੋਂ ਦੇ ਵਸਨੀਕਾਂ ਵਿਚ ਸੇਡਾਨ ਜਾਤੀ ਦੇ ਜੁਲਾਹੇ ਤੇ ਸ਼ਾਨਾਨ ਨਾਮੀ ਵਪਾਰੀ ਲੋਕ ਬਹੁਤੇ ਹਨ । ਸੂਤੀ ਕੱਪੜਾ ਬੁਣਨਾ ਅਤੇ ਰੰਗਣਾ ਇਥੋਂ ਦੇ ਮੁੱਖ ਉਦਯੋਗ ਹਨ । ਇਥੋਂ ਦਾ ਤਿਆਰ ਮਾਲ ਕੋਲੰਬੋ, ਸਿੰਗਾਪੁਰ ਅਤੇ ਪੀਨਾਂਗ ਨੂੰ ਭੇਜਿਆ ਜਾਂਦਾ ਹੈ। ਵਿਰਧੁ ਨਗਰ ਦੇ ਰੇਲਵੇ ਸਟੇਸ਼ਨ ਤੋਂ 21 ਕਿ. ਮੀ. ਦੂਰ ਹੋਣ ਦੇ ਕਾਰਨ ਇਸ ਸ਼ਹਿਰ ਨੂੰ ਆਵਾਜਾਈ ਦੀ ਕਠਨਾਈ ਸੀ ਪਰ ਹੁਣ ਪੱਕੀਆਂ ਸੜਕਾਂ ਬਣਨ ਕਰਕੇ ਹਰ ਪਾਸੇ ਨਾਲ ਸਬੰਧ ਕਾਇਮ ਹੋ ਗਏ ਹਨ ।

ਆਬਾਦੀ- 78,976 (1991)
9° 31′ ਉ. ਵਿਥ.; 78° 6′ ਪੂ. ਲੰਬ.
ਹ. ਪੁ- ਇੰਪ ਗ. ਇੰਡ. 6 : 7

**ਅਰੋੜਾ** : ਇਕ ਜਾਤੀ ਦਾ ਨਾਂ ਹੈ, ਜੋ ਆਪਣੇ ਆਪ ਨੂੰ ਅਰੋੜੇ ਜਾਂ ਅਰੋੜਬੰਸੀ ਵੀ ਆਖਦੇ ਹਨ । ਇਸ ਜਾਤੀ ਵਿਚ ਪ੍ਰਚੱਲਤ ਰਵਾਇਤ ਅਨੁਸਾਰ ਇਸ ਦਾ ਮੂਲ ਸਥਾਨ ਉੱਤਰੀ-ਸਿੰਧ ਵਿਚ 'ਰੁਹੜੀ' ਨਾਮੀ ਥਾਂ ਸੀ। ਜਿਸ ਦਾ ਪੁਰਾਤਨ ਨਾਂ ਅਰੂਟਕੋਟ ਵੀ ਦੱਸਿਆ ਜਾਂਦਾ ਹੈ । ਰੁਹੜੀ (ਅਰੋੜ ਅਰਬੀ ਅਰਰੂਰ) ਨੂੰ ਜਦੋਂ 712 ਈ. ਵਿਚ ਮੁਹੰਮਦ ਬਿਨ ਕਾਸਿਮ ਨੇ ਲੁੱਟਿਆ ਅਤੇ ਰਾਜਾ ਦਾਹਰ ਜੋ ਅਰੋੜਬੰਸੀ ਸੀ, ਨੂੰ ਤਬਾਹ ਕਰ ਦਿਤਾ ਤਾਂ ਅਰੋੜਾ ਜਾਤੀ ਸਿੰਧੂ ਇਲਾਕੇ ਨੂੰ ਛੱਡ ਕੇ ਪੰਜਾਬ ਵਾਲੇ ਪਾਸੇ ਫੈਲ ਗਈ ਅਤੇ ਇਸ ਦੇ ਬਹੁਤੇ ਲੋਕ ਪੰਜਾਬ ਦੇ ਦਰਿਆਵਾਂ ਸਿੰਧ, ਜਿਹਲਮ, ਚਨਾਬ ਅਤੇ ਰਾਵੀ ਆਦਿ ਦੇ ਕੰਢਿਆਂ ਉਤੇ ਵੱਸ ਗਏ । ਤਦ ਤੋਂ ਇਹ ਲੋਕ ਆਪਣੀ ਜਾਤੀ ਦੇ ਭਿੰਨ-ਭੇਦ ਮੰਨਦੇ ਹਨ। ਜੋ ਉੱਤਰ ਵਾਲੇ ਪਾਸੇ ਆਏ ਉਹ 'ਉਤਰਾਧੀ' ਜੋ ਦੱਖਣ ਵਾਲੇ ਪਾਸੇ ਗਏ ਉਹ 'ਦੱਖਣੇ' ਅਤੇ ਜੋ ਪੱਛਮ ਵਾਲੇ ਪਾਸੇ ਜਾ ਵੱਸੇ ਉਹ 'ਦਾਹਰੇ' ਅਖਵਾਉਣ ਲੱਗੇ । ਇਨ੍ਹਾਂ ਵਿਚੋਂ ਹਰ ਇਕ ਜਾਤੀ ਵਿਚ ਵੱਖ ਵੱਖ ਅੱਲਾਂ ਮਿਲਦੀਆਂ ਹਨ । ਇਨ੍ਹਾਂ ਦਿਸ਼ਾਵਾਚਕ ਫ਼ਰਕਾਂ ਤੋਂ ਬਿਨਾਂ ਸਥਾਨਕ ਫ਼ਰਕ ਵੀ ਪੈਦਾ ਹੋ ਗਏ । ਜਿਸ ਤਰ੍ਹਾਂ ਲਾਹੌਰੀ, ਮੁਲਤਾਨੀ, ਪੋਠੋਹਾਰੀ, ਜੋਧਪੁਰੀ, ਨਗੋਰੀ, ਰਾਜਪੂਤਾਨੀ ਆਦਿ । ਕਿਹਾ ਜਾਂਦਾ ਹੈ ਕਿ 1000 ਈ. ਦੇ ਲਗਭਗ ਪੰਜਾਬ ਵਿਚ ਮੁਸਲਮਾਨੀ ਕਬਜ਼ਾ ਹੋ ਜਾਣ ਪਿੱਛੋਂ ਇਹ ਫਿਰ ਉੱਜੜ ਕੇ ਕਈ ਪਾਸਿਆਂ ਵੱਲ ਚਲੇ ਗਏ ਅਤੇ ਉਸ ਦੇ ਸਿੱਟੇ ਵਜੋਂ ਕੱਛੀ, ਗੁਜਰਾਤੀ, ਕਾਠੀ, ਲੋਹਾਣੇ ਆਦਿ ਕਈ ਹੋਰ ਭੇਦ ਅਰੋੜਿਆਂ ਵਿਚ ਉਤਪੰਨ ਹੋ ਗਏ । ਇਹ ਆਪਣਾ ਗੋਤਰ ਕਾਸ਼ਪ ਜਾਂ ਕਸ਼ਪ ਮੰਨਦੇ ਹਨ ।

ਅਰੋੜਿਆਂ ਵਿਚ ਕਈ ਕਿਸਮ ਦੀਆਂ ਅੱਲਾਂ ਜਾਂ ਜਾਤੀ-ਉਪ-ਨਾਮ ਪ੍ਰਚੱਲਤ ਹਨ ਜਿਨ੍ਹਾਂ ਦਾ ਸਬੰਧ ਪਰਿਵਾਰ, ਵਿਉਪਾਰ, ਪੇਸ਼ਿਆਂ ਅਤੇ ਪਦਵੀਆਂ ਨਾਲ ਹੁੰਦਾ ਹੈ । ਅਹੂਜੇ, ਮਨੂਜੇ, ਕਾਲੜੇ, ਚੌਪੇ, ਬਲੂਜੇ, ਬਤਰੇ, ਬਵੇਜੇ ਆਦਿ ਇਨ੍ਹਾਂ ਦੀਆਂ ਕੁੱਝ ਅੱਲਾਂ ਹਨ । ਇਹੋ ਜਿਹੀਆਂ ਲਗਭਗ 800 ਅੱਲਾਂ ਦੀ ਸੂਚੀ ਇਨ੍ਹਾਂ ਦੇ ਇਤਿਹਾਸ ਵਿਚ ਦਰਜ ਹੈ । ਇਤਿਹਾਸਕ ਪੱਖ ਤੋਂ ਇਨ੍ਹਾਂ ਵਿਚੋਂ ਬਹੁਤ ਸਾਰੇ ਨਾਂ ਪੰਜਾਬ ਦੀਆਂ ਪੁਰਾਤਨ ਜਾਤੀਆਂ ਅਤੇ ਉਪਜਾਤੀਆਂ ਵਿਚੋਂ ਆਏ ਹਨ ਜਿਨ੍ਹਾਂ ਨੂੰ ਪੁਰਾਣੇ ਸਮੇਂ ਖੱਤਰੀ ਕਹਿੰਦੇ ਸਨ । ਇਹ ਇਕ ਤਰ੍ਹਾਂ ਦੇ ਛੋਟੇ ਛੋਟੇ ਸੁਤੰਤਰ ਰਾਜ ਸਨ ਜਿਨ੍ਹਾਂ ਦੀ ਚਰਚਾ ਪਾਨਿਨੀ ਦੀਆਂ ਗ੍ਰਾਮ-ਸੂਚੀਆਂ ਵਿਚ ਮਿਲਦੀ ਹੈ ਜਿਵੇਂ ਵਾਲਿਜਿਅਕ(4-2-54)ਤੋਂ ਬਲੂਜੇ ਅਤੇ ਚੌਪਿਅਤ (4-2-54) ਤੋਂ ਚੋਪੇ । ਕੁਝ ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਪੰਜਾਬ ਦੇ ਪੰਜਾਂ ਦਰਿਆਵਾਂ ਦੇ ਵਿਚਕਾਰਲੇ ਵਾਹੀਕ-ਪ੍ਰਦੇਸ਼ ਦਾ ਪ੍ਰਾਚੀਨ ਨਾਂ ਆਰਟ ਵੀ ਸੀ ਜਿਸ ਦਾ ਚਰਚਾ ਮਹਾਂਭਾਰਤ (ਕਰਣਪਰਵ) ਵਿਚ ਮਿਲਦਾ ਹੈ । ਇਨ੍ਹਾਂ ਨੂੰ ਵਾਹੀਕ ਨਿਵਾਸੀ ਹੋਣ ਦੇ ਕਾਰਨ ਅਧਰਮੀ ਅਤੇ ਨਿੰਦਣ-ਯੋਗ ਆਖਿਆ ਗਿਆ ਹੈ । ਅਸਲ ਵਿਚ ਆਰਟ ਦੇ ਦੇਸ਼ ਦਾ ਨਾਂ ਹੋਣ ਨਾਲੋਂ ਜਾਤੀ ਦਾ ਨਾਂ ਹੋਣ ਦੀ ਵਧੇਰੇ ਸੰਭਾਵਨਾ ਹੈ । ਇਹ ਜਾਤੀ ਪ੍ਰਾਚੀਨ ਸਿੰਧ ਰਾਜ (ਵਰਤਮਾਨ ਸਿੰਧ ਸਾਗਰ ਦੁਆਬ) ਤੋਂ ਲੈ ਕੇ ਮੁਲਤਾਨ ਅਤੇ ਅਰੋਰ ਜਾਂ ਰੋੜੀ-ਸੱਖਰ ਤੱਕ ਫ਼ੈਲੀ ਹੋਈ ਸੀ । ਪੰਜਾਬ ਵਿਚ ਜਦੋਂ ਵਾਹਲੀਕ (ਬਾਖਤਰੀ ਯਵਨਾਂ) ਦਾ ਰਾਜ ਹੋਇਆ ਤਾਂ ਉਸ ਇਲਾਕੇ ਦੇ ਨਿਵਾਸੀਆਂ ਦੇ ਆਚਾਰ-ਵਿਉਹਾਰ ਨੂੰ ਬੁਰਾ ਮੰਨਿਆ ਜਾਣ ਲੱਗਾ। ਅਸਲ ਵਿਚ ਇਹੋ ਠੀਕ ਜਾਪਦਾ ਹੈ ਕਿ ਪੰਜਾਬ ਦੀਆਂ ਹੋਰ ਜਾਤੀਆਂ ਵਾਂਗ ਅਰੋੜੇ ਵੀ ਪੁਰਾਣੀਆਂ ਖੱਤਰੀ ਜਾਤੀਆਂ ਵਿਚੋਂ ਸਨ ਜਿਨ੍ਹਾਂ ਵਿਚੋਂ ਕਈ ਰਾਜਾਂ ਦੇ ਰੂਪ ਵਿਚ ਸੰਗਠਤ ਸਨ । ਰਾਜਸਥਾਨ ਵਾਲੇ ਪਾਸੇ ਫੈਲੇ ਹੋਏ ਅਰੋੜੇ ਵੀ ਪੰਜਾਬ ਤੋਂ ਹੀ ਗਏ ਹੋਣਗੇ ।

ਅਰੋੜੇ ਇਸ ਗੱਲ ਦਾ ਦਾਅਵਾ ਕਰਦੇ ਹਨ ਕਿ ਉਹ ਪਿਤਾ ਵੱਲੋਂ ਕਸ਼ੱਤਰੀ ਅਤੇ ਮਾਂ ਵੱਲੋਂ ਵੈਸ਼ ਜਾਂ ਸ਼ੂਦਰ ਕੁਲ ਵਿਚੋਂ ਹਨ । ਇਨ੍ਹਾਂ ਬਾਰੇ ਰਵਾਇਤ ਹੈ ਕਿ ਇਹ ਉੱਚ ਦੇ ਆਲੇ-ਦੁਆਲੇ ਕਾਫ਼ੀ ਗਿਣਤੀ ਵਿਚ ਜਾ ਕੇ ਵੱਸ ਗਏ ਸਨ। ਜਦੋਂ ਕਸ਼ੱਤਰੀਆਂ ਨੂੰ ਦਿੱਲੀ ਵਿਚੋਂ ਕੱਢਿਆ ਗਿਆ ਤਾਂ ਉਹ ਉੱਜੜ ਕੇ ਠੱਠੇ ਵੱਲ ਚਲੇ ਗਏ ਅਤੇ ਅੰਤ ਨੂੰ ਮੁਲਤਾਨ ਵਿਚ ਜਾ ਵਸੇ । ਆਪਣੇ ਜੰਗਾਂ-ਯੁੱਧਾਂ ਸਮੇਂ ਕਸ਼ੱਤਰੀਆਂ ਨੇ ਅਰੋੜਿਆਂ ਤੋਂ ਮੱਦਦ ਮੰਗੀ ਪਰ ਉਨ੍ਹਾਂ ਨੇ ਇਨਕਾਰ ਕਰ ਦਿੱਤਾ ਜਿਸ ਕਰਕੇ ਕਸ਼ੱਤਰੀਆਂ ਨੇ ਬ੍ਰਾਹਮਣਾਂ ਨੂੰ ਚੁੱਕਿਆ ਕਿ ਉਹ ਅਰੋੜਿਆਂ ਨੂੰ ਛੇਕ ਦੇਣ । ਸੋ ਕੋਈ ਤਿੰਨ ਸੌ ਸਾਲ ਤੱਕ ਅਰੋੜਿਆਂ ਦਾ ਸਮਾਜਕ ਬਾਈਕਾਟ ਜਾਰੀ ਰਿਹਾ । ਅੰਤ ਦੀਪਾਲਪੁਰ ਦੇ ਸਿੱਧ ਭੋਜ ਅਤੇ ਸਿੱਧ ਸ਼ਿਆਮ ਨੇ ਅਰੋੜਿਆਂ ਨੂੰ ਮੁੜ ਤੋਂ ਹਿੰਦੂ ਮੱਤ ਵਿਚ ਦਾਖ਼ਲ ਕੀਤਾ ।

ਸ਼ਿਕਾਰਪੁਰ ਦੇ ਹਿੰਦੂ ਸ਼ਾਹੂਕਾਰ ਅਰੋੜੇ ਸਨ । ਖ਼ੁਰਾਸਾਨ ਅਤੇ ਬੁਖ਼ਾਰੇ ਦੇ ਹਿੰਦੂ ਦੁਕਾਨਦਾਰਾਂ ਨੂੰ ਵੀ ਪੰਜਾਬ ਦੇ ਲੋਕ ਅਰੋੜੇ ਹੀ ਦਸਦੇ ਹਨ ।

ਹ. ਪੁ.- ਹਿ. ਸਿ.-ਕਨਿੰਘਮ

**ਅੱਲ** : ਇਹ ਕੁਕਰਬਿਟੇਸੀ ਕੁਲ ਦੀ ਲੈਜੀਨੇਰੀਆ ਪ੍ਰਜਾਤੀ ਤੇ ਸਿਸੇਰੇਰੀਆ ਜਾਂ ਵੁਲਗੇਰੀਆ ਜਾਤੀ ਦੀ ਇਕ-ਰੁੱਤੀ ਵੇਲ ਵਾਲੀ ਸਬਜ਼ੀ ਹੈ। ਇਸਦੀ ਇਕ ਹੀ ਜਾਤੀ ਹੈ ਭਾਵੇਂ ਇਸ ਦੇ ਫੁੱਲਾਂ ਦੀਆਂ ਸ਼ਕਲਾਂ ਭਿੰਨ ਭਿੰਨ ਹੋਣ ਦੇ ਕਾਰਨ ਅੱਲ ਦੇ ਕਈ ਵੱਖ ਵੱਖ ਨਾਂ ਵੀ ਪੈ ਗਏ ਹਨ । ਇਹ ਇਕ ਰੇਸ਼ੇਦਾਰ ਵੇਲ ਹੈ ਜਿਹੜੀ ਕਿ ਕਈ ਵਾਰੀ 9 ਤੋਂ 15 ਮੀ. ਤੱਕ ਵੱਧ ਜਾਂਦੀ ਹੈ ਤੇ ਧਰਤੀ ਉੱਤੇ ਵਿਛ ਜਾਂਦੀ ਹੈ ਜਾਂ ਤੰਦੜੀਆਂ(tendrils) ਦੀ ਸਹਾਇਤਾ ਨਾਲ ਛੱਤਾਂ ਆਦਿ ਉੱਪਰ ਵੀ ਚੜ੍ਹ ਜਾਂਦੀ ਹੈ ਅਤੇ ਇਸ ਤਰ੍ਹਾਂ ਛੱਤਾਂ ਉਪਰ ਚੜ੍ਹਾਉਣ ਨਾਲ ਇਸ ਦੀਆਂ ਵੇਲਾਂ ਗਰਮੀ ਨੂੰ ਕਾਫ਼ੀ ਹੱਦ ਤੱਕ ਸਹਿ ਸਕਦੀਆਂ ਹਨ ।

ਧਾਗੇ ਲੰਬੇ ਤੇ ਪਤਲੇ ਹੁੰਦੇ ਹਨ । ਵੇਲ ਤੇ ਤਣੇ ਨਰਮ, ਲੂੰਦਾਰ ਤੇ ਝਰੀਦਾਰ ਹੁੰਦੇ ਹਨ ਤੇ ਝਰੀਆਂ ਲਾਈਨਾਂ ਵਿਚ ਪਈਆਂ ਹੁੰਦੀਆਂ ਹਨ। ਪੱਤੇ ਅੰਡਾਕਾਰ ਸ਼ਕਲ ਦੇ ਹੁੰਦੇ ਹਨ ਤੇ ਕਦੀ ਕਦੀ ਪੱਤੇ ਨੋਕਵਾਲੇ ਵੀ ਹੁੰਦੇ ਹਨ। ਅੱਲ ਸਭ ਤੋਂ ਪਹਿਲਾਂ ਅਫ਼ਰੀਕਾ ਅਤੇ ਏਸ਼ੀਆ ਵਿਚ ਹੁੰਦੀ ਸੀ ।

ਅੱਲ ਦੀਆਂ ਵੇਲਾਂ ਵਿਚੋਂ ਕਸਤੂਰੀ ਵਰਗੀ ਖ਼ੁਸ਼ਬੂ ਆਉਂਦੀ ਹੈ। ਅੱਲ ਦੇ ਨਰ ਤੇ ਮਦੀਨ ਫ਼ੁੱਲ ਵੱਖ ਵੱਖ ਹੁੰਦੇ ਹਨ ਜਿਹੜੇ ਜਾਂ ਤਾਂ ਇੱਕੋ ਹੀ ਵੇਲ ਉੱਪਰ ਜਾਂ ਵੱਖੋ ਵੱਖਰੀਆਂ ਵੇਲਾਂ ਤੇ ਲਗਦੇ ਹਨ । ਫ਼ੁੱਲ ਇਕੱਲੇ ਲਗਦੇ ਹਨ ਅਤੇ ਚਿੱਟੇ ਰੰਗ ਦੇ ਹੁੰਦੇ ਹਨ । ਇਨ੍ਹਾਂ ਦੀ ਸ਼ਕਲ ਕੀਪ ਵਰਗੀ ਹੁੰਦੀ ਹੈ। ਇਹ ਕਾਫ਼ੀ ਕੂਲੇ ਹੋਣ ਕਾਰਨ ਧੁੱਪ ਵਿਚ ਛੇਤੀ ਹੀ ਕੁਮਲਾ ਜਾਂਦੇ ਹਨ । ਪੁੰਕੇਸਰੀ ਫ਼ੁੱਲ ਲੰਬੀਆਂ ਪਰ ਪਤਲੀਆਂ ਡੰਡੀਆਂ ਉਪਰ ਲਗਦੇ ਹਨ ਤੇ ਇਹ ਆਮ ਕਰਕੇ ਪੱਤਿਆਂ ਨਾਲੋਂ ਜ਼ਿਆਦਾ ਲੰਬੇਰੇ ਹੁੰਦੇ ਹਨ । ਮਾਦਾ ਫ਼ੁੱਲ ਦੇਰ ਨਾਲ ਤੇ ਆਮ ਕਰਕੇ ਛੋਟੀਆਂ ਛੋਟੀਆਂ ਡੰਡੀਆਂ ਉਪਰ ਲਗਦੇ ਹਨ । ਹਰ ਇਕ ਫ਼ੁੱਲ ਵਿਚ 3 ਸਟਿਗਮੇ ਹੁੰਦੇ ਹਨ ਤੇ ਹਰ ਇਕ ਸਟਿਗਮਾ ਦੋ ਭਾਗਾਂ ਵਿਚ ਵੰਡਿਆਂ ਹੋਇਆ ਹੁੰਦਾ ਹੈ । ਅੰਡਕੋਸ਼ ਲੂੰਦਾਰ ਹੁੰਦਾ ਹੈ ।

ਅੱਲ ਲਈ ਰੇਤਲੀ ਪਰ ਜ਼ਿਆਦਾ ਰੂੜੀ ਵਾਲੀ ਭੋਂ ਜ਼ਰੂਰੀ ਹੈ ਅਤੇ ਇਸ ਦੇ ਬੀਜ ਆਮ ਕਰ ਕੇ ਫ਼ਰਵਰੀ ਤੋਂ ਲੈ ਕੇ ਅਗਸਤ ਤਕ ਛੇ ਮਹੀਨੇ ਦੇ ਵਕਫ਼ੇ ਤੇ ਲਾਏ ਜਾਂਦੇ ਹਨ । ਪਹਾੜੀ ਸਥਾਨਾਂ ਉਪਰ ਅੱਲ ਦੀ ਬਿਜਾਈ ਅਪ੍ਰੈਲ, ਮਈ ਵਿਚ ਕਰਨੀ ਚਾਹੀਦੀ ਹੈ । ਬੀਜਾਂ ਨੂੰ ਇਕੱਠਿਆਂ ਤੇ ਹਰ ਪਾਸਿਉਂ 2-2 ਮੀ. ਦੇ ਫ਼ਾਸਲੇ ਤੇ ਬੀਜਣਾ ਚਾਹੀਦਾ ਹੈ ਤੇ ਹਰ ਗੁੱਛੇ ਵਿਚੋਂ ਇਕ ਚੰਗਾ ਪੌਦਾ ਰੱਖ ਲਿਆ ਜਾਂਦਾ ਹੈ । ਇਨ੍ਹਾਂ ਵੇਲਾਂ ਨੂੰ ਕਿਸੇ ਵੀ ਕਿਸਮ ਦੀ ਥਾਂ ਤੇ ਖ਼ਾਸ ਕਰਕੇ ਦਾਰਿਆਂ, ਛੱਤਾਂ ਆਦਿ ਉਪਰ ਚੜ੍ਹਾਉਣਾ ਲਾਭਦਾਇਕ ਸਿੱਧ ਹੁੰਦਾ ਹੈ।

ਇਹ ਖ਼ਿਆਲ ਆਮ ਪ੍ਰਚੱਲਤ ਹੈ ਕਿ ਜੇ ਬੀਜ ਬੀਜਣ ਸਮੇਂ ਬੀਜਣ ਵਾਲਾ ਆਪਣੀਆਂ ਲੱਤਾਂ ਨੂੰ ਖੋਲ੍ਹ ਦੇਵੇ ਤਾਂ ਉਸ ਵੇਲ ਨਾਲ ਲੰਬੇ ਲੰਬੇ ਫ਼ਲ ਲਗਦੇ ਹਨ ਤੇ ਜੇ ਲੱਤਾਂ ਇਕੱਠੀਆਂ ਹੀ ਰੱਖੀਆਂ ਹੋਣ ਤਾਂ ਗੋਲ ਫ਼ਲ ਲਗਦੇ ਹਨ । ਇਹ ਸਬਜ਼ੀ ਆਮ ਸਬਜ਼ੀਆਂ ਵਿੱਚੋਂ ਕਾਫ਼ੀ ਨਰੋਈ ਖ਼ਿਆਲ ਕੀਤੀ ਜਾਂਦੀ ਹੈ ।

ਅੱਲ ਦਾ ਛਿਲਕਾ ਪੱਕਣ ਤੇ ਕਾਫ਼ੀ ਸਖ਼ਤ ਹੁੰਦਾ ਹੈ ਤੇ ਫ਼ਲ ਕਈ ਪ੍ਰਕਾਰ ਦੀਆਂ ਸ਼ਕਲਾਂ ਦੇ ਹੁੰਦੇ ਹਨ । ਗੋਲ ਸ਼ਕਲ ਦੇ ਫ਼ਲਾਂ ਤੋਂ ਸਾਧੂ ਲੋਕ ਆਪਣੇ ਲਈ ਤੂੰਬੀਆਂ ਤੇ ਕਾਸੇ ਆਦਿ ਬਣਾਉਂਦੇ ਹਨ । ਮਾਛੀ ਤੇ ਮਲਾਹ ਲੋਕ ਆਪਣੇ ਲਈ ਤਰਨ ਵਾਸਤੇ ਲੰਬੇ ਫ਼ਲਾਂ ਤੋਂ ਮਸ਼ਕ ਦਾ ਕੰਮ ਲੈਂਦੇ ਹਨ । ਹੋਰਨਾਂ ਸ਼ਕਲਾਂ ਦੇ ਫ਼ਲਾਂ ਤੋਂ ਘਰੇਲੂ ਵਰਤੋਂ ਵਿਚ ਲਿਆਉਣ ਲਈ ਪਿਆਲੇ ਤੇ ਜੱਗ ਆਦਿ ਵੀ ਤਿਆਰ ਕੀਤੇ ਜਾਂਦੇ ਹਨ ।

- ਰਜਿੰਦਰ ਸਿੰਘ ਰਤਨ

**ਅਲ-ਅਜ਼ਹਰ** : ਇਹ ਪਹਿਲਾਂ ਕਾਹਿਰਾ ਦੀਆਂ ਪ੍ਰਸਿੱਧ ਮਸਜਿਦਾਂ ਵਿਚੋਂ ਇਕ ਮਸਜਿਦ ਸੀ । ਅਲ-ਅਜ਼ਹਰ ਮਸਜਿਦ ਬੀਬੀ ਫ਼ਾਤਿਮਾ-ਤੁ-ਜ਼ਾਹਿਰਾ ਦੇ ਨਾਂ ਨਾਲ ਸਬੰਧਤ ਪ੍ਰਤੀਤ ਹੁੰਦੀ ਹੈ । ਇਸ ਨੂੰ ਫ਼ਾਤਮੀ ਖ਼ਲੀਫ਼ਾ-ਅਲ ਮੁਅਜਜ਼ੁੱਦੀਨ-ਅੱਲਾਹ ਦੇ ਜਰਨੈਲ ਜਵਾਹਿ-

ਰੂਲ ਕਾਤਿਬ ਔਸਿਕਲੀ ਨੇ ਚਾਰ ਅਪ੍ਰੈਲ, 970 ਈ. ਨੂੰ ਬਣਵਾਇਆ। ਇਹ ਮਸਜਿਦ ਦੋ ਸਾਲ ਤੱਕ ਬਣਦੀ ਰਹੀ ਤੇ 22 ਜੂਨ, 972 ਈ. ਨੂੰ ਇਸ ਦਾ ਉਦਘਾਟਨ ਹੋਇਆ । ਅਲ-ਅਜ਼ਹਰ ਦੀ ਮਸਜਿਦ ਫ਼ਾਤਮੀਆਂ ਦੇ ਪ੍ਰਚਾਰ ਲਈ ਬਣੀ ਸੀ ਤੇ ਇਸ ਨੇ ਫ਼ਾਤਮੀਆਂ ਦਾ ਖ਼ੂਬ ਪ੍ਰਚਾਰ ਕੀਤਾ । ਇਸੇ ਲਈ ਜਦੋਂ ਸਲਾਹੁੱਦੀਨ ਨੇ 1171 ਈ. ਵਿਚ ਫ਼ਾਤਮੀ ਖ਼ਿਲਾਫ਼ਤ ਦਾ ਖ਼ਾਤਮਾ ਕਰ ਦਿੱਤਾ ਤਾਂ ਇਸ ਮਸਜਿਦ ਦੀ ਮਹਿਰਾਬ ਤੋਂ ਚਾਂਦੀ ਦਾ ਪੱਤਰਾ ਉਤਰਵਾ ਲਿਆ । ਸਲਾਹੁੱਦੀਨ ਨੇ ਇੱਥੇ ਸੁੰਨੀ ਉਸਤਾਦਾਂ ਦੇ ਗੁਜ਼ਾਰੇ ਲਈ ਕੁਝ ਵਕਫ਼ ਕਾਇਮ ਕੀਤੇ । ਅਠਾਰ੍ਹਵੀਂ ਸ਼ਦੀ ਤੋਂ ਅਲ-ਅਜ਼ਹਰ ਦੀ ਪੜ੍ਹਾਈ ਦਾ ਪੱਧਰ ਨੀਵਾਂ ਹੋ ਗਿਆ । ਫਿਰ ਵੀ ਇਹ ਇਸਲਾਮੀ ਦੁਨੀਆ ਦਾ ਸਭ ਤੋਂ ਵੱਡਾ ਇਲਮੀ ਕੇਂਦਰ ਸੀ । ਵੀਹਵੀਂ ਸਦੀ ਵਿਚ ਅਲ-ਅਜ਼ਹਰ ਮਸ਼ੀਤ ਦੀ ਥਾਂ ਯੂਨੀਵਰਸਿਟੀ ਬਣ ਗਈ । ਇਸ ਨਾਲ ਸਬੰਧਤ ਪ੍ਰਾਇਮਰੀ ਤੇ ਸੈਕੰਡਰੀ ਸਕੂਲਾਂ ਨੂੰ ਮਿਲਾ ਕੇ ਸੰਨ 1956 ਵਿਚ ਇਨ੍ਹਾਂ ਦੇ ਵਿਦਿਆਰਥੀਆਂ ਦੀ ਗਿਣਤੀ 30,000 ਸੀ ਜਿਨ੍ਹਾਂ ਵਿਚੋਂ 4500 ਦੂਜੇ ਦੇਸ਼ਾਂ ਦੇ ਸਨ । ਇਸ ਦੀ ਸ਼ੁਹਰਤ ਦੂਜੇ ਦੇਸ਼ਾਂ ਦੇ ਵਿਦਿਆਰਥੀਆਂ ਕਾਰਨ ਸੀ ਜਿਨ੍ਹਾਂ ਵਿਚੋਂ ਕੁਝ ਤਾਂ ਕਾਹਿਰਾ ਵਿਚ ਹੀ ਰਹਿ ਪੈਂਦੇ ਸਨ ਅਤੇ ਬਾਕੀ ਆਪਣੇ ਦੇਸ਼ਾਂ ਵਿਚ ਜਾ ਕੇ ਅਰਬੀ ਜ਼ਬਾਨ ਅਤੇ ਇਸਲਾਮ ਦੀ ਰਾਜਨੀਤਕ ਤੇ ਧਾਰਮਿਕ ਵਿਚਾਰਧਾਰਾ ਦਾ ਦੂਰ ਦੂਰ ਤੱਕ ਪ੍ਰਚਾਰ ਕਰਦੇ ਸਨ ।

ਸੰਨ 1935-36 ਵਿਚ ਅਲ-ਅਜ਼ਹਰ ਦੇ ਉੱਤਰੀ ਪਾਸੇ ਇੰਤਜ਼ਾਮੀਆ ਬਲਾਕ ਬਣਾਇਆ ਗਿਆ । ਪ੍ਰਾਇਮਰੀ ਅਤੇ ਸੈਕੰਡਰੀ ਦਰਜਿਆਂ ਲਈ ਤਿੰਨ ਤਿੰਨ ਚਾਰ ਚਾਰ ਮੰਜ਼ਲੀਆਂ ਇਮਾਰਤਾਂ ਖੜ੍ਹੀਆਂ ਕੀਤੀਆਂ ਗਈਆਂ । ਮੈਡੀਕਲ ਬਲਾਕ ਵਿਚ ਬੀਮਾਰਾਂ ਦੇ ਰਹਿਣ ਦਾ ਵੀ ਪ੍ਰਬੰਧ ਸੀ । ਸੰਨ 1950 ਵਿਚ 4000 ਆਦਮੀਆਂ ਦੇ ਬੈਠਣ ਲਈ ਇਕ ਵੱਡਾ ਹਾਲ ਕਮਰਾ ਬਣਾਇਆ ਗਿਆ । ਇਕ ਉੱਚਾ ਮੁਨਾਰਾ ਅਤੇ ਫ਼ਿਕਾ ਵਿਭਾਗ ਲਈ ਇਕ ਬਿਲਡਿੰਗ ਵੀ ਬਣੀ । ਸੰਨ 1951 ਵਿਚ ਅਰਬੀ ਵਿਭਾਗ ਲਈ ਬਿਲਡਿੰਗ ਤਿਆਰ ਹੋਈ । ਸੰਨ 1955 ਵਿਚ ਪੂਰਬ ਵੱਲ ਦੀਨੀਆਤ ਵਿਭਾਗ ਲਈ ਕਮਰੇ ਬਣਵਾਏ ਗਏ। ਇਸ ਸਮੇਂ ਹੱਥ-ਲਿਖਤ ਖਰੜਿਆਂ ਦੀ ਇਕ ਵੱਡੀ ਲਾਇਬਰੇਰੀ ਆਕਬੂਗ਼ਾ ਮਦਰੱਸੇ ਵਿਚ ਹੈ ਜਿਸ ਨੂੰ ਖਦੀਵ ਤੌਫ਼ੀਕ ਨੇ ਦੂਜੀ ਵਾਰ ਬਣਵਾਇਆ ਸੀ। ਇਸ ਵਿਚ 20 ਹਜ਼ਾਰ ਖਰੜੇ ਹਨ । ਅਲ-ਅਜ਼ਹਰ ਦੀ ਮਹੱਤਤਾ ਇਸ ਕਾਰਨ ਵੀ ਬਹੁਤੀ ਸੀ ਕਿ ਉੱਤਰੀ ਅਫ਼ਰੀਕਾ ਤੇ ਐਟਲਸ ਦੀਆਂ ਪਹਾੜੀ ਥਾਵਾਂ ਤੋਂ ਪੈਦਲ ਹੱਜ ਕਰਨ ਵਾਲੇ ਲੋਕ ਰਮਜ਼ਾਨ ਦੇ ਮਹੀਨੇ ਵਿਚ ਇੱਥੇ ਆ ਰਹਿੰਦੇ ਸਨ ।

ਮੱਧਕਾਲ ਵਿਚ ਅਲ-ਅਜ਼ਹਰ ਦੇ ਸੁਪਰਡੰਟ (ਨਾਜ਼ਰ) ਦਾ ਅਹੁਦਾ ਕਿਸੇ ਉੱਚ ਕੋਟੀ ਦੇ ਵਿਅਕਤੀ ਨੂੰ ਹੀ ਮਿਲਦਾ ਸੀ । ਹਰੇਕ ਰਿਵਾਕ ਦਾ ਆਪਣਾ ਸ਼ੈਖ਼ ਹੁੰਦਾ ਜਿਸ ਨੂੰ 'ਨਕੀਬ' ਆਖਦੇ ਸਨ । ਉਸਮਾਨੀਆਂ ਬੰਸ ਦੇ ਰਾਜ ਸਮੇਂ ਤੋਂ ਅਲ-ਅਜ਼ਹਰ ਦਾ ਆਪਣਾ 'ਰੈਕਟਰ' ਹੁੰਦਾ ਸੀ ਜਿਸ ਨੂੰ ਸ਼ੈਖ਼ੁੱਲ-ਅਜ਼ਹਰ ਕਹਿੰਦੇ ਸਨ । ਵੱਖੋ ਵੱਖ ਵਿਭਾਗਾਂ ਦੇ ਸ਼ੈਖ਼ ਇਸ ਦੇ ਮਾਤਹਿਤ ਹੁੰਦੇ ਸਨ । ਅਲੀ ਪਾਸ਼ਾ ਮੁਬਾਰਕ ਨੇ 1875 ਦੇ ਅਲ-ਅਜ਼ਹਰ ਦੇ ਜੀਵਨ ਦਾ ਇਉਂ ਵੇਰਵਾ ਦਿੱਤਾ ਹੈ: "ਸ਼ਾਗਿਰਦ ਘੇਰੇ ਵਿਚ ਉਸਤਾਦ ਦੇ ਆਲੇ ਦੁਆਲੇ ਬੈਠਦੇ ਸਨ । ਉਸਤਾਦ ਨੀਵੀਆਂ ਬਾਹਾਂ ਵਾਲੀ ਕੁਰਸੀ ਉਤੇ ਬੈਠਦਾ ਸੀ । ਸਵੇਰ ਵੇਲੇ ਜ਼ਰੂਰੀ ਮਜ਼ਮੂਨ ਤਫ਼ਸੀਰ, ਹਦੀਸ, ਫ਼ਿਕਾ ਆਦਿ ਪੜ੍ਹਾਏ ਜਾਂਦੇ ਸਨ, ਦੁਪਹਿਰ ਨੂੰ ਅਰਬੀ ਜ਼ਬਾਨ ਪੜ੍ਹਾਈ ਜਾਂਦੀ ਸੀ ਤੇ ਸੰਝ ਨੂੰ ਬਾਕੀ ਮਜ਼ਮੂਨਾਂ ਦੀ ਤਾਲੀਮ ਦਿੱਤੀ ਜਾਂਦੀ ਸੀ । ਹਰ ਜਮਾਤ ਦੇ ਖ਼ਤਮ ਹੋਣ ਤੇ ਵਿਦਿਆਰਥੀ ਆਪਣੇ ਉਸਤਾਦ ਦਾ ਹੱਥ ਚੁੰਮਦੇ ਸਨ । ਵਿੱਦਿਆ ਖ਼ਤਮ ਕਰਨ ਤੇ ਕੋਈ ਇਮਤਿਹਾਨ ਨਹੀਂ ਲਿਆ ਜਾਂਦਾ ਸੀ । ਉਸਤਾਦਾਂ ਤੇ ਸ਼ਾਗਿਰਦਾਂ ਦਾ ਸਬੰਧ ਪਿਉ-ਪੁੱਤਰ ਦਾ ਹੁੰਦਾ ਸੀ ।"

ਸੰਨ 1876 ਵਿਚ ਅਲ-ਅਜ਼ਹਰ ਦੇ ਸਕੂਲਾਂ ਵਿਚ 361 ਉਸਤਾਦ ਅਤੇ 10780 ਵਿਦਿਆਰਥੀ ਸਨ । ਸ਼ਾਫ਼ਾਈ ਉਸਤਾਦ 147, ਵਿਦਿਆਰਥੀ 5651; ਮਾਲਕੀ ਉਸਤਾਦ 99, ਵਿਦਿਆਰਥੀ 3826; ਹਨਫ਼ੀ ਉਸਤਾਦ 76, ਵਿਦਿਆਰਥੀ 1278 ਅਤੇ ਹੰਬਲੀ ਉਸਤਾਦ 3 ਅਤੇ ਵਿਦਿਆਰਥੀ 25 ਸਨ। ਇਹ ਵਿਦਿਆਰਥੀ 15 'ਹਾਰਸ' ਅਤੇ 38 'ਰਿਵਾਕਾਂ' ਵਿਚ ਵੰਡੇ ਹੋਏ ਸਨ । ਰਜਬ ਦੇ ਮਹੀਨੇ ਛੁੱਟੀਆਂ ਹੁੰਦੀਆਂ ਸਨ ਜੋ ਸ਼ਿਵਾਲ ਦੇ ਅੱਧ ਵਿਚ ਮੁਕ ਜਾਂਦੀਆਂ ਸਨ । ਇਸ ਤੋਂ ਬਿਨਾਂ 20 ਛੁੱਟੀਆਂ ਬਕਰਈਦ ਦੇ ਤਿਉਹਾਰ ਲਈ ਅਤੇ ਇੰਨੀਆਂ ਹੀ ਤਾਂਤਾ ਦੇ ਫ਼ਕੀਰ ਅਹਿਮਦ ਬਦਵੀ ਦੇ ਜਨਮ ਦਿਨ ਤੇ ਹੁੰਦੀਆਂ ਸਨ ।

ਸੰਨ 1896 ਵਿਚ ਇਹ ਕਾਨੂੰਨ ਬਣਾ ਦਿੱਤਾ ਗਿਆ ਕਿ ਦਾਖ਼ਲੇ ਦੀ ਉਮਰ ਘੱਟ ਤੋਂ ਘੱਟ ਪੰਦਰਾਂ ਸਾਲ ਰੱਖੀ ਜਾਵੇ ਅਤੇ ਦਾਖ਼ਲ ਹੋਣ ਵਾਲੇ ਵਿਦਿਆਰਥੀ ਲਈ ਪੜ੍ਹਣ ਲਿਖਣ ਤੋਂ ਜਾਣੂੰ ਹੋਣ ਤੋਂ ਇਲਾਵਾ ਅੱਧਾ ਕੁਰਾਨ ਜ਼ਬਾਨੀ ਯਾਦ ਹੋਣਾ ਵੀ ਲਾਜ਼ਮੀ ਕਰਾਰ ਦੇ ਦਿੱਤਾ ਗਿਆ। ਡਿਪਲੋਮੇ ਲਈ ਦੋ ਇਮਤਿਹਾਨ ਰਖੇ ਗਏ । ਪਹਿਲਾ ਅਹਿਲੀਅਤ ਦਾ ਡਿਪਲੋਮਾ ਘੱਟ ਤੋਂ ਘੱਟ ਅੱਠ ਸਾਲ ਦੀ ਪੜ੍ਹਾਈ ਮਗਰੋਂ ਅਤੇ ਦੂਜਾ ਆਲਮੀਅਤ ਦਾ ਡਿਪਲੋਮਾ ਜੋ ਬਾਰਾਂ ਸਾਲ ਪਿਛੋਂ ਮਿਲਦਾ । ਇਸ ਦੇ ਨਾਲ ਤਿੰਨੇ ਆਨਰਜ਼ ਦੀਆਂ ਡਿਗਰੀਆਂ ਲੈਣੀਆਂ ਜ਼ਰੂਰੀ ਸਨ ।

ਸੰਨ 1908 ਦੇ ਕਾਨੂੰਨ ਨੇ ਸਿੱਖਿਆ ਦੇ ਤਿੰਨ ਦਰਜੇ ਪ੍ਰਾਇਮਰੀ, ਸੈਕੰਡਰੀ ਅਤੇ ਉਚੇਰਾ ਕਾਇਮ ਕਰ ਦਿੱਤੇ। ਹਰ ਦਰਜੇ ਵਿਚ ਚਾਰ-ਚਾਰ ਸਾਲ ਦਾ ਕੋਰਸ ਸੀ। ਦਸੰਬਰ,1908 ਵਿਚ ਕਾਹਿਰਾ ਦੀ ਫ਼ਰੀ ਯੂਨੀਵਰਸਿਟੀ ਕਾਇਮ ਹੋਈ ਜੋ ਅਜੋਕੀਆਂ ਚਾਰ ਸਰਕਾਰੀ ਯੂਨੀਵ-ਰਸਿਟੀਆਂ ਦੀ ਮੁੱਢਲੀ ਸੂਰਤ ਹੈ ਅਤੇ ਪੱਛਮੀ ਨਮੂਨੇ ਦੀ ਹੈ । ਇਸ ਨਾਲ ਅਲ-ਅਜ਼ਹਰ ਨੂੰ ਧੱਕਾ ਪਹੁੰਚਿਆ।

ਸੰਨ 1945 ਵਿਚ ਦਾਰੱਲ-ਅਲੂਮ ਨੂੰ ਕਾਹਿਰਾ ਦੀ ਯੂਨੀਵਰਸਟੀ ਨਾਲ ਮਿਲਾ ਦਿੱਤਾ ਗਿਆ । 1954 ਵਿਚ ਇਸਤਰੀਆਂ ਦਾ ਸੈਕਸ਼ਨ ਵੀ ਖੁਲ੍ਹ ਗਿਆ ਅਤੇ ਲੁਗ਼ਤ-ਅਰਬੀ ਦੇ ਵਿਭਾਗ ਵਿਚ ਇਕ ਬਦੇਸ਼ੀ ਬੋਲੀ ਵੀ ਲਾਜ਼ਮੀ ਕਰਾਰ ਦਿੱਤੀ ਗਈ । ਸੰਨ 1930 ਤੋਂ ਪਿੱਛੋਂ ਅਲ-ਅਜ਼ਹਰ ਦਾ ਆਪਣਾ ਮੈਗਜ਼ੀਨ ਨਿਕਲਦਾ ਹੈ । ਪਹਿਲਾ ਇਸ ਦਾ ਨਾਂ 'ਨੂਰੁੱਲ ਇਸਲਾਮ' ਸੀ ਅਤੇ ਹੁਣ 'ਮੁਜ਼ੱਲਾ-ਅ-ਅਲਜ਼ਹਰ' ਹੈ। ਸੰਨ 1954 ਵਿਚ ਇਸ ਦੀ ਐਡੀਟਰ ਸ਼ੈਖ਼ੁੱਲ-ਅਲ ਅਜ਼ਹਰ ਅਬਦੁਲ ਰਹਿਮਨ ਤਾਜ ਡੀ. ਲਿਟ. (ਪੈਰਿਸ) ਸੀ । ਉਸ ਨੂੰ ਦੋ ਹਜ਼ਾਰ ਪੌਂਡ ਸਾਲਾਨਾ ਤਨਖ਼ਾਹ ਮਿਲਦੀ ਸੀ ।

ਹ. ਪੁ.- ਦਾਇਰਾ-ਤਲ-ਮੁਆਰਿਫ਼, ਜਿਲਦ ਚੌਥੀ; ਐਨ. ਇ. ਸ.

—ਲੇਕ ਚੰਦ

**ਅਲਸਟਰ** : ਆਇਰਲੈਂਡ ਦੇ ਉੱਤਰ ਵਿਚ ਇਕ ਇਲਾਕਾ ਹੈ। ਸੰਨ 1920 ਵਿਚ ਉੱਤਰੀ ਆਇਰਲੈਂਡ ਦੀਆਂ ਨੌਂ ਕਾਉਂਟੀਆਂ ਵਿੱਚੋਂ ਛੇ ਕਾਊਂਟੀਆਂ ਨੂੰ ਵੱਖ ਕਰ ਕੇ ਉਨ੍ਹਾਂ ਦਾ ਰਾਜ-ਪ੍ਰਬੰਧ ਵੀ ਵੱਖਰਾ ਕਰ ਦਿੱਤਾ ਗਿਆ । ਇਹ ਹੁਣ ਉੱਤਰੀ ਆਇਰਲੈਂਡ ਦੀ ਸਰਕਾਰ ਦੇ ਨਾਂ ਨਾਲ ਮਸ਼ਹੂਰ ਹੈ। ਅਲਸਟਰ ਨੂੰ ਆਇਰਲੈਂਡ ਦੀ ਬੋਲੀ ਵਿਚ 'ਉਲਧ' ਕਹਿੰਦੇ ਸਨ । ਇਸਦਾ ਇਤਿਹਾਸ ਬਹੁਤ ਪੁਰਾਣਾ ਹੈ। ਪਹਿਲਾਂ ਇਹ ਆਇਰਲੈਂਡ ਦਾ ਇਕ ਸੂਬਾ ਸੀ ਪਰ 400 ਈ. ਵਿਚ ਇਹ ਤਿੰਨ ਹਿੱਸਿਆਂ ਵਿਚ ਵੰਡਿਆ ਜਾਣ ਤੇ ਵੱਖ ਵੱਖ ਹਾਕਮਾਂ ਦੇ ਅਧੀਨ ਹੋ ਗਿਆ।

ਪਿੱਛੋਂ ਸਾਰੇ ਹਿੱਸੇ ਇੱਕੋ ਓ' ਨੀਲ ਪਰਿਵਾਰ ਦੇ ਕਬਜ਼ੇ ਵਿਚ ਆ ਗਏ । ਨਾਰਮਨਾਂ ਦੇ ਹੱਲੇ ਪਿੱਛੋਂ ਇਥੋਂ ਦਾ ਰਾਜ-ਪ੍ਰਬੰਧ ਬਦੇਸ਼ੀਆਂ ਦੇ ਹੱਥਾਂ ਵਿਚ ਚਲਿਆ ਗਿਆ ਪਰ 15 ਵੀਂ ਸਦੀ ਵਿਚ ਅਲਸਟਰ ਦੇ ਹੀ ਦੋ ਬੰਦਿਆਂ ਦਾ ਸਾਰੇ ਅਲਸਟਰ ਉਤੇ ਰਾਜ ਹੋ ਗਿਆ। ਸੰਨ 1603- 1607 ਵਿਚ ਇਥੇ ਅੰਗਰੇਜ਼ਾਂ ਦਾ ਰਾਜ ਕਾਇਮ ਹੋ ਗਿਆ । ਉਦੋਂ ਤੋਂ ਬਹੁਤ ਸਾਰੇ ਅੰਗਰੇਜ਼ ਤੇ ਸਕਾਟ ਇਥੇ ਆ ਵਸੇ(ਹੋਰ ਵਿਸਤਾਰ ਲਈ ਵੇਖੋ,ਆਇਰਲੈਂਡ)।

ਹ. ਪੁ.- ਐਨ. ਬ੍ਰਿ. 22 : 673

**ਅਲਸਰ** : ਇਸ ਨੂੰ ਦੇਸੀ ਹਕੀਮ ਕੁਰਾ ਕਹਿੰਦੇ ਹਨ । ਇਹ ਫੋੜੇ ਵਾਂਗ ਉਤੇ ਨਹੀਂ ਉਠਿਆ ਹੁੰਦਾ, ਸਗੋਂ ਜਿਸਮ ਵਿਚ ਡੂੰਘਾ ਜ਼ਖਮ ਜਿਹਾ ਹੁੰਦਾ ਹੈ । ਚਮੜੀ ਜਾਂ ਝਿੱਲੀ ਦੇ ਸੜ੍ਹਾ-ਸੈੱਲ ਕਿਸੇ ਕਾਰਨ ਮਰ ਕੇ ਝੜ ਜਾਂਦੇ ਹਨ ਤੇ ਇਸ ਦੇ ਹੇਠਲੇ ਨਰਮ ਟਿਸ਼ੂ ਨੰਗੇ ਹੋ ਕੇ ਅਲਸਰ ਬਣਾਉਂਦੇ ਹਨ ।

ਅਲਸਰ ਦੀਆਂ ਤਿੰਨ ਸਟੇਜਾਂ ਹੁੰਦੀਆਂ ਹਨ । ਪਹਿਲੀ ਸਟੇਜ ਇਸ ਦੇ ਬਣਨ ਤੇ ਪਲ੍ਰਨ ਦੀ ਹੈ । ਇਸ ਵੇਲੇ ਇਸ ਦੀ ਤਹਿ ਤੇ ਕੰਢੇ ਸਖ਼ਤ ਤੇ ਸੁੱਜੇ ਹੋਏ ਹੁੰਦੇ ਹਨ । ਇਹ ਗੰਦੇ ਮਵਾਦ ਨਾਲ ਭਰਿਆ ਰਹਿੰਦਾ ਹੈ । ਦੂਜੀ ਸਟੇਜ ਵਿਚ ਇਹ ਮਵਾਦ ਰਿਸਣਾ ਸ਼ੁਰੂ ਹੋ ਜਾਂਦਾ ਹੈ । ਇਉਂ ਹੋਣ ਤੇ ਅਲਸਰ ਰਾਜ਼ੀ ਹੋਣ ਦੀ ਤਿਆਰੀ ਕਰਨ ਲਗ ਪੈਂਦਾ ਹੈ । ਹੁਣ ਇਸ ਦਾ ਤਲ ਨਰਮ ਪੈ ਜਾਂਦਾ ਹੈ ਤੇ ਕੰਢੇ ਬੈਠਣੇ ਸ਼ੁਰੂ ਹੋ ਜਾਂਦੇ ਹਨ । ਤੀਜੀ ਸਟੇਜ ਅਲਸਰ ਦੇ ਰਾਜ਼ੀ ਹੋਣ ਦੀ ਹੈ । ਇਸ ਵਿਚ ਆਲੇ-ਦੁਆਲੇ ਦੀਆਂ ਲਹੂ-ਵਹਿਣੀਆਂ ਵਧ ਕੇ, ਅਲਸਰ ਦੇ ਤਲ ਤੇ ਆਪਣਾ ਜਾਲ ਵਿਛਾਉਂਦੀਆਂ ਹਨ । ਇਉਂ ਅਲਸਰ ਦਾ ਰੰਗ ਲਾਲ ਹੋ ਜਾਂਦਾ ਹੈ । ਇਸ ਨੂੰ ਅੰਗੂਰ ਆਖਦੇ ਹਨ । ਇਸ ਵਿਚੋਂ ਜ਼ਖ਼ਮ ਭਰਨ ਵਾਲਾ ਮਾਦਾ ਨਿਕਲਦਾ ਹੈ ਜਿਸ ਨੂੰ ਰੇਸ਼ੇਦਾਰ ਟਿਸ਼ੂ ਕਹਿੰਦੇ ਹਨ। ਪਹਿਲਾਂ ਇਹ ਨਰਮ ਤੇ ਪਤਲੇ ਹੁੰਦੇ ਹਨ । ਫਿਰ ਇਸ ਦੀਆਂ ਹੋਰ ਤਹਿਆਂ ਬੱਝਦੀਆਂ ਹਨ ਤੇ ਆਖ਼ਰ ਸੁੰਗੜ ਕੇ ਇਹ ਮੋਟੀ ਹੋ ਜਾਂਦੀ ਹੈ, ਜਿਸ ਨੂੰ ਅਲਸਰ ਦਾ ਦਾਗ ਕਹਿੰਦੇ ਹਨ ।

ਕਦੇ ਕਦੇ ਕਿਸੇ ਵੱਡੇ ਅਲਸਰ ਦੇ ਸਿਰਿਆਂ ਤੇ ਬੱਝਦੇ ਰੇਸ਼ੇਦਾਰ ਟਿਸ਼ੂ ਐਨੇ ਮੋਟੇ ਹੁੰਦੇ ਹਨ ਕਿ ਇਹ ਅਲਸਰ ਦੇ ਗਭਲੇ ਹਿੱਸੇ ਵੱਲ ਆਉਂਦੀਆਂ ਲਹੂ-ਵਹਿਣੀਆਂ ਨੂੰ ਘੁੱਟ ਕੇ ਸੁੰਗੇੜ ਦੇਂਦੇ ਹਨ ਤੇ ਗਭਲੇ ਹਿੱਸੇ ਤੱਕ ਲਹੂ ਨਾ ਪਹੁੰਚਣ ਕਾਰਨ, ਜ਼ਖ਼ਮ ਰਾਜ਼ੀ ਨਹੀਂ ਹੋ ਸਕਦਾ । ਇਸ ਹਾਲਤ ਵਿਚ ਚਮੜੀ ਦੀ ਪਿਉਂਦ ਲਾ ਕੇ ਇਸ ਨੂੰ ਰਾਜ਼ੀ ਕਰਦੇ ਹਨ। ਅਲਸਰ ਦੇ ਅੰਗੂਰ ਦਾ ਮੋਟਾ ਹੋਣਾ ਚੰਗਾ ਨਹੀਂ। ਸੁੰਗੜ ਕੇ ਇਹ ਆਲੇ ਦੁਆਲੇ ਦੀ ਚਮੜੀ ਨੂੰ ਖਿੱਚਦਾ ਹੈ ਤੇ ਲਾਗੇ ਦੇ ਜੋੜਾਂ ਦੀ ਹਰਕਤ ਵਿਚ ਰੁਕਾਵਟ ਪਾਉਂਦਾ ਹੈ । ਇਸਤੋਂ ਜੜ੍ਹਾਂ ਵਾਲੀ ਰਸੌਲੀ (malignant tumor) ਬਣਨ ਦੀ ਸੰਭਾਵਨਾ ਹੁੰਦੀ ਹੈ। ਤਾਕਤਵਰ ਐੱਕਸ-ਰੇ ਨਾਲ ਇਲਾਜ ਅਲਸਰ ਦੇ ਅੰਗੂਰ ਦੀ ਤਹਿ ਨੂੰ ਮੋਟੇ ਹੋਣ ਤੋਂ ਰੋਕ ਸਕਦਾ ਹੈ।

ਸੱਟ ਜਾਂ ਰਗੜ ਲੱਗਣ, ਬੋਝ ਪੈਣ, ਅੱਗ, ਬਿਜਲੀ, ਰੇਡੀਅਮ ਤੇ ਸੜਣ ਨਾਲ ਅਲਸਰ ਬਣਦਾ ਹੈ । ਸਾਧਾਰਨ ਪਾਕ ਪੈਦਾ ਕਰਨ ਵਾਲੇ ਸੂਖ਼ਮ ਕਿਰਮ ਇਸ ਦਾ ਵੱਡਾ ਕਾਰਨ ਹਨ । ਖ਼ਾਸ ਕਿਸਮ ਦੇ ਅਲਸਰ ਪੈਦਾ ਕਰਨ ਵਾਲੇ ਕਿਰਮ ਵੀ ਅਲਸਰ ਬਣਾਉਂਦੇ ਹਨ । ਅਲਸਰ ਦਾ ਨਾਂ ਇਸ ਨੂੰ ਪੈਦਾ ਕਰਨ ਵਾਲੇ ਕਿਰਮ ਦੇ ਨਾਂ ਉਤੇ ਰੱਖਿਆ ਜਾਂਦਾ ਹੈ ਜਿਵੇਂ ਐਮੀਬਿਕ ਅਲਸਰ, ਮੁਹਰਕਾ-ਬੁਖ਼ਾਰ ਅਲਸਰ, ਆਤਸ਼ਕ ਦਾ ਅਲਸਰ ਆਦਿ । ਤਪਦਿਕ ਦੇ ਜਰਾਸੀਮ ਵੀ ਅਲਸਰ ਬਣਾਉਂਦੇ ਹਨ । ਖ਼ਬੀਸ ਅਲਸਰ ਜੜ੍ਹ ਵਾਲੇ ਅਲਸਰ ਦਾ ਨਾਂ ਹੈ । ਇਸ ਦੀ ਇਕ ਮਿਸਾਲ ਰੋਡੈਂਟ-ਅਲਸਰ ਹੈ । ਇਹ ਹਮੇਸ਼ਾਂ ਚਿਹਰੇ ਦੇ ਉਪਰਲੇ ਅੱਧੇ ਹਿੱਸੇ ਵਿਚ ਹੁੰਦਾ ਹੈ । ਇਸ ਦੇ ਕੰਢੇ ਮੋਟੇ ਮੁੜੇ ਹੋਏ ਹੁੰਦੇ ਹਨ ਤੇ ਇਉਂ ਜਾਪਦੇ ਹਨ ਜਿਵੇਂ ਕਿ ਉਹ ਚੂਹੇ ਦੇ ਕੁਤਰੇ ਹੋਏ ਹੋਣ । ਇਸ ਬਣਤਰ ਤੋਂ ਹੀ ਇਸਦਾ ਨਾਂ ਰੋਡੈਂਟ (ਚੂਹੇ ਦਾ ਕੁਤਰਿਆ ਹੋਇਆ) ਪਿਆ ਹੈ।

ਆਮ ਤੌਰ ਤੇ ਅਲਸਰ ਕਿਸੇ ਥਾਂ ਵੀ ਬਣ ਸਕਦਾ ਹੈ, ਪਰ ਖ਼ਾਸ ਅਲਸਰ ਇਕ ਖ਼ਾਸ ਥਾਂ ਤੇ ਬਣਦਾ ਹੈ ਜਿਵੇਂ ਟਾਇਫ਼ਾਇਡ ਅਲਸਰ ਛੋਟੀ ਆਂਦਰ ਵਿਚ; ਅਮੀਬਿਕ ਅਲਸਰ ਵੱਡੀ ਆਂਦਰ ਵਿਚ; ਟੀ.ਬੀ. ਅਲਸਰ ਅਕਸਰ ਸੀਕਮ ਵਿਚ, ਪਰ ਇਹ ਚਿਹਰੇ ਉਤੇ ਅਤੇ ਨੱਕ, ਮੂੰਹ ਤੇ ਘੰਡ-ਨਾਲੀ ਵਿਚ ਵੀ ਬਣਦਾ ਹੈ । ਆਤਸ਼ਕ ਦਾ ਅਲਸਰ ਲਿੰਗ ਜਾਂ ਉੱਪਰਲੇ ਬੁਲ੍ਹ ਤੇ ਹੁੰਦਾ ਹੈ । ਖ਼ਬੀਸ ਅਲਸਰ ਮੂੰਹ ਵਿਚ ਤੇ ਹੇਠਲੇ ਬੁਲ੍ਹ ਉੱਤੇ ਪੈਦਾ ਹੁੰਦਾ ਹੈ।

ਅਲਸਰ ਦੀਆਂ ਹੋਰ ਵੀ ਕਿਸਮਾਂ ਹਨ । ਗੁੰਝਲਦਾਰ ਫੁੱਲੀਆਂ ਹੋਈਆਂ ਨਾੜੀਆਂ ਦਾ ਅਲਸਰ ਸਦਾ ਹੇਠਲੀ ਲੱਤ ਉਤੇ ਹੁੰਦਾ ਹੈ । ਇਹ ਔਰਤਾਂ ਨੂੰ ਮਰਦਾਂ ਨਾਲੋਂ ਵਧੇਰੇ ਹੁੰਦਾ ਹੈ । ਇਸ ਦਾ ਕਾਰਨ ਲਹੂ ਦੀ ਧੀਮੀ ਚਾਲ ਹੈ । ਖੜ੍ਹੇ ਰਹਿਣ ਦੀ ਆਦਤ ਤੇ ਉਪਰੋਥੱਲੀ ਦੇ ਗਰਭ ਸਦਕਾ ਦਿਲ ਵੱਲ ਮੁੜਦੀਆਂ ਲਹੂ-ਵਹਿਣੀਆਂ ਕਮਜ਼ੋਰ ਪੈ ਕੇ ਚੌੜੀਆਂ ਹੋ ਜਾਂਦੀਆਂ ਹਨ । ਇਨ੍ਹਾਂ ਵਿਚ ਜਮ੍ਹਾਂ ਹੋਏ ਬਹੁਤ ਸਾਰੇ ਲਹੂ ਦੇ ਕਾਰਨ ਇਸਦੀ ਉਪਰਲੀ ਚਮੜੀ ਗਲ ਕੇ ਫੱਟ ਪੈਂਦੀ ਹੈ ਤੇ ਅਲਸਰ ਬਣਦਾ ਹੈ, ਜਿਹੜਾ ਛੇਤੀ ਰਾਜ਼ੀ ਨਹੀਂ ਹੁੰਦਾ ।

ਟਰੌਫ਼ਿਕ ਅਲਸਰ ਅੰਗ ਦੇ ਕਿਸੇ ਹਿੱਸੇ ਦੀ ਖ਼ੁਰਾਕ ਵਿਚ ਗੜਬੜ ਪੈਣ ਦੇ ਨਾਲ ਅਤੇ ਨਰਵ ਸੰਬੰਧ ਟੁੱਟ ਜਾਣ ਤੇ ਸੁੰਨ ਹੋਈ ਥਾਂ ਤੇ ਬਣਦਾ ਹੈ। ਬੇਪੀੜ ਹੋਣ ਕਾਰਨ, ਕਿੰਨੀ ਦੇਰ ਰੋਗੀ ਇਸ ਦੀ ਹੋਂਦ ਤੋਂ ਅਣਜਾਣ ਤੇ ਬੇਪਰਵਾਹ ਰਹਿੰਦਾ ਹੈ । ਇਸ ਦੀ ਲਹੂ-ਚਾਲ ਵੀ ਉੱਖੜੀ-ਉੱਖੜੀ ਹੁੰਦੀ ਹੈ । ਇਸ ਲਈ ਇਸ ਨੂੰ ਰਾਜ਼ੀ ਕਰਨਾ ਵੀ ਔਖਾ ਹੈ ।

ਬੈੱਡ ਸੋਰ ਅਲਸਰ ਦਾ ਹੀ ਰੂਪ ਹੈ । ਕਮਜ਼ੋਰ ਬੀਮਾਰ ਦੇ ਸਦਾ ਮੰਜੀ ਤੇ ਪਏ ਰਹਿਣ ਕਾਰਨ, ਕੱਪੜਿਆਂ ਤੇ ਮੰਜੀ ਦੀ ਰਗੜ ਨਾਲ, ਜਾਂ ਮਾਸ-ਹੀਨ ਹੱਡੀ ਦੇ ਉਪਰਲੀ ਚਮੜੀ ਸਰੀਰ ਦੇ ਬੋਝ ਨਾਲ ਹੀ ਘਸ ਕੇ ਫਟ ਜਾਂਦੀ ਹੈ ਤੇ ਉੱਥੇ ਇਕ ਅਲਸਰ ਬਣ ਜਾਂਦਾ ਹੈ । ਇਸ ਤੋਂ ਬਚਾਉਣ ਲਈ ਰੋਗੀ ਦਾ ਬਿਸਤਰਾ ਨਰਮ ਹੋਣਾ ਚਾਹੀਦਾ ਹੈ। ਉਸ ਦੇ ਕੱਪੜਿਆਂ ਵਿਚ ਵਟ ਨਾ ਹੋਣ ਤੇ ਉਸ ਦੇ ਪਾਸੇ ਘੜੀ-ਮੁੜੀ ਬਦਲੇ ਜਾਣ ਤਾਂ ਜੋ ਸਰੀਰ ਦੇ ਕਿਸੇ ਇਕ ਹਿੱਸੇ ਤੇ ਹਰ ਵੇਲੇ ਬੋਝ ਨਾ ਪੈਂਦਾ ਰਹੇ । ਪਿੱਠ ਤੇ ਰਗੜ ਲੱਗੀਆਂ ਥਾਵਾਂ ਉਤੇ ਸਪਿਰਿਟ ਤੇ ਟੈਲਕਮ ਪਾਊਡਰ ਦੀ ਵਰਤੋਂ ਚਮੜੀ ਨੂੰ ਮਜ਼ਬੂਤ ਕਰਦੀ ਹੈ । ਹਵਾ ਭਰੀ ਗੱਦੀ ਦੀ ਵਰਤੋਂ ਅਲਸਰ ਨੂੰ ਆਰਾਮ ਦੇਂਦੀ ਹੈ । ਇਸ ਗੱਲ ਦਾ ਖ਼ਿਆਲ ਰੱਖਣਾ ਚਾਹੀਦਾ ਹੈ ਕਿ ਅਜਿਹੀ ਚਮੜੀ ਨੂੰ ਟੱਟੀ ਪਿਸ਼ਾਬ ਨਾਲ ਲਿਬੜਨ ਤੋਂ ਬਚਾਇਆ ਜਾਵੇ ਅਤੇ ਉਸ ਤੇ ਭਾਰ ਨਾ ਪੈਣ ਦਿੱਤਾ ਜਾਵੇ ।

ਅਲਸਰ ਕਿਸੇ ਕਿਸਮ ਦਾ ਵੀ ਹੋਵੇ ਉਸਨੂੰ ਡੀਟੋਲ ਜਾਂ ਪੋਟਾਸ਼ ਦੇ ਹਲਕੇ ਰੰਗ ਦੇ ਘੋਲ ਨਾਲ ਧੋ ਕੇ ਅਤੇ ਉੱਤੇ ਕੋਈ ਮਲ੍ਹਮ ਲਗਾ ਕੇ, ਸਾਫ਼ ਪੱਟੀ ਬੰਨ੍ਹ ਦੇਣੀ ਚਾਹੀਦੀ ਹੈ । ਆਰਾਮ ਕਰਨ ਨਾਲ ਬਹੁਤੇ ਅਲਸਰ ਰਾਜ਼ੀ ਹੋ ਸਕਦੇ ਹਨ ਪਰ ਖ਼ਾਸ ਤੇ ਪੁਰਾਣੇ ਅਲਸਰ ਦੇ ਇਲਾਜ ਲਈ ਡਾਕਟਰ ਦੀ ਸਲਾਹ ਜ਼ਰੂਰੀ ਹੈ ।

ਹ. ਪੁ.- ਮੈਨੂਅਲ ਆਫ਼ ਸਰਜਰੀ-ਰੋਜ਼ ਐਂਡ ਕਾਰਲਰਜ਼

-ਜਸਵੰਤ ਗਿੱਲ

**ਅਲਸੀ** : ਇਸਦਾ ਬਨਸਪਤੀ ਵਿਗਿਆਨਕ ਨਾਂ ਲਾਈਨਮ ਯੂਸੀਟੈਟਿਸਿਮਮ (Linum usitatissimum) ਹੈ । ਇਸ ਨੂੰ ਸੰਸਕ੍ਰਿਤ

ਵਿਚ ਕਸੁਮਾਂ ਕਹਿੰਦੇ ਹਨ; ਗੁਜਰਾਤੀ ਵਿਚ ਇਸ ਦਾ ਨਾਉਂ ਅਲਸੀ, ਮਰਾਠੀ ਵਿਚ ਜਵਸ ਅਲਸੀ, ਅੰਗਰੇਜ਼ੀ ਵਿਚ ਲਿਨਸੀਡ ਅਤੇ ਲਾਤੀਨੀ ਵਿਚ ਲਾਈਨਮ ਹੈ।

ਇਸਦੀ ਕਾਸ਼ਤ ਸਾਰੇ ਭਾਰਤ ਵਿਚ ਹੁੰਦੀ ਹੈ । ਇਹ ਇਕ-ਰੁੱਤਾ ਪੌਦਾ ਹੈ । ਰੰਗਾਂ ਦੇ ਫ਼ਰਕ ਕਰਕੇ ਇਸਦੀਆਂ ਲਾਲ, ਸਫ਼ੈਦ ਅਤੇ ਖਾਕੀ ਤਿੰਨ ਕਿਸਮਾਂ ਹਨ । ਇਸ ਦੇ ਪੌਦੇ 0.75 ਮੀ. ਤੋਂ 1.5 ਮੀ. ਉੱਚੇ, ਸ਼ਾਖ਼ਾਂ ਦੋ ਜਾਂ ਤਿੰਨ ਇੱਕੋ ਜਿੰ ਾਆਂ ਲੰਬੀਆ, ਪੱਤੀਆਂ ਛੋਟੀਆਂ ਛੋਟੀਆਂ ਅਤੇ ਫ਼ੁੱਲ ਨੀਲੇ, ਉਤੋਂ ਇਕ ਇੰਚ ਚੌੜੇ ਹੁੰਦੇ ਹਨ । ਫ਼ੁੱਲਾਂ ਵਿਚ ਹਰੀਆਂ ਪੱਤੀਆਂ ਅਤੇ ਰੰਗਦਾਰ ਪੱਤੀਆਂ ਦੀ ਗਿਣਤੀ ਪੰਜ ਪੰਜ ਹੁੰਦੀ ਹੈ । ਪੁੰਕੇਸਰ ਅਤੇ ਸਟਾਈਲ ਵੀ ਪੰਜ ਪੰਜ ਹਨ । ਫ਼ੁੱਲ ਝੜਨ ਪਿੱਛੋਂ ਪੰਜ ਖ਼ਾਨਿਆਂ ਵਾਲਾ ਕੈਪਸਿਊਲ ਬਣ ਜਾਂਦਾ ਹੈ ਜਿਸ ਵਿਚ ਬੀਜ ਹੁੰਦਾ ਹੈ। ਇਨ੍ਹਾਂ ਬੀਜਾਂ ਵਿਚੋਂ ਤੇਲ ਨਿਕਲਦਾ ਹੈ, ਜੋ ਹਵਾ ਨਾਲ ਕੁਝ ਸਮੇਂ ਵਿਚ ਹੀ ਠੋਸ ਹੋ ਜਾਂਦਾ ਹੈ । ਵਿਸ਼ੇਸ਼ ਤੌਰ ਤੇ ਜਦੋਂ ਇਸ ਨੂੰ ਖ਼ਾਸ ਰਸਾਇਣਿਕ ਚੀਜ਼ਾਂ ਦੇ ਨਾਲ ਉਬਾਲ ਦਿੱਤਾ ਜਾਂਦਾ ਹੈ ਤਾਂ ਇਹ ਹੋਰ ਵੀ ਛੇਤੀ ਖੁਸ਼ਕ ਹੋ ਜਾਂਦਾ ਹੈ । ਅਲਸੀ ਦਾ ਤੇਲ ਰੰਗ, ਵਾਰਨਿਸ਼ ਅਤੇ ਛਪਾਈ ਵਾਲੀ ਸਿਆਹੀ ਬਣਾਉਣ ਦੇ ਕੰਮ ਆਉਂਦਾ ਹੈ । ਇਸ ਪੌਦੇ ਦੇ ਡੰਡਲਾਂ ਤੋਂ ਇਕ ਕਿਸਮ ਦਾ ਰੇਸ਼ਾ ਮਿਲਦਾ ਹੈ, ਜਿਸ ਦਾ ਰੰਗ ਲਾਹ ਕੇ ਲਿਨਨ ਨਾਂ ਦਾ ਕੱਪੜਾ ਬਣਾਇਆ ਜਾਂਦਾ ਹੈ । ਇਸ ਦਾ ਕੱਪੜਾ ਜਿਸਮ ਨੂੰ ਠੰਢਾ ਰੱਖਦਾ ਹੈ। ਤੇਲ ਪੀੜ ਲੈਣ ਮਗਰੋਂ ਖੱਲ ਨੂੰ ਪਸ਼ੂਆਂ ਦੀ ਖ਼ੁਰਾਕ ਦੇ ਤੌਰ ਦੇ ਵਰਤ ਲਿਆ ਜਾਂਦਾ ਹੈ । ਅਲਸੀ ਦੀ ਅਕਸਰ ਪੁਲਟਸ ਵੀ ਬਣਾਈ ਜਾਂਦੀ ਹੈ ਜੋ ਜੋੜਾਂ ਦੀ ਸੋਜ ਵਾਸਤੇ ਗੁਣਕਾਰੀ ਸਮਝੀ ਜਾਂਦੀ ਹੈ ।

ਆਯੁਰਵੈਦ ਵਿਚ ਅਲਸੀ ਨੂੰ ਨਿੰਮ੍ਹੀ ਨਿੰਮ੍ਹੀ ਖ਼ੁਸ਼ਬੂ ਵਾਲੀ, ਤਾਕਤ ਵਧਾਉਣ ਵਾਲੀ, ਕਫ਼ ਤੇ ਵਾਈ-ਨਾਸ਼ਕ, ਪਿੱਤ ਵਧਾਉਣ ਵਾਲੀ, ਚਿਕਨੀ, ਪਚਣ ਵਿਚ ਭਾਰੀ, ਗਰਮ, ਕਾਮ ਵਰਧਕ, ਪਿੱਠ ਦੇ ਦਰਦ ਅਤੇ ਸੋਜ ਨੂੰ ਹਟਾਉਣ ਵਾਲੀ ਕਿਹਾ ਗਿਆ ਹੈ । ਗਰਮ ਪਾਣੀ ਵਿਚ ਪਾ ਕੇ ਨਿਰੇ ਬੀਜਾਂ ਦਾ ਜਾਂ ਇਨ੍ਹਾਂ ਵਿਚ ਇਕ ਤਿਹਾਈ ਭਾਗ ਮੁਲੱਠੀ ਕੁੱਟ ਕੇ ਰਲਾ ਕੇ ਕਾੜ੍ਹਾ ਬਣਾਇਆ ਜਾਂਦਾ ਹੈ । ਇਹ ਕਾੜ੍ਹਾ ਲਹੂ ਦੇ ਮਰੋੜਾਂ ਅਤੇ ਪੇਸ਼ਾਬ ਸਬੰਧੀ ਰੋਗਾਂ ਵਿਚ ਲਾਭਦਾਇਕ ਆਖਿਆ ਜਾਂਦਾ ਹੈ ।

**ਅਲਸੇਸ ਲੋਰੇਨ** : ਵੇਖੋ, ਅਲਸੇਸ ਲੋਰੇਨ

**ਅਲਹਮਰਾ** : ਇਹ ਇਕ ਕਿਲਾ ਤੇ ਰਾਜ ਮਹਿਲ ਹੈ ਜੋ ਦੱਖਣੀ ਸਪੇਨ ਦੇ ਅੰਦਾਲੂਸ਼ੀਆ ਖੰਡ ਵਿਚ ਗ੍ਰੇਨਾਡਾ ਦੀ ਸਾਬਕਾ ਰਿਆਸਤ ਦੇ ਮੂਰ ਬਾਦਸ਼ਾਹਾਂ ਦੀ ਪੱਛਮੀ ਇਸਲਾਮੀ ਉਸਾਰੀ-ਕਲਾ ਦਾ ਵਧੀਆ ਨਮੂਨਾ ਗਿਣਿਆ ਜਾਂਦਾ ਹੈ । ਇਹ ਮਹਾਨ ਇਮਾਰਤ ਗ੍ਰੇਨਾਡਾ ਸ਼ਹਿਰ ਦੀ ਸਰਹੱਦ ਉਤੇ ਦਰਿਆ ਡਾਰੋ ਦੇ ਕੰਢੇ ਇਕ ਪਹਾੜੀ ਉਤੇ ਬਣੀ ਹੋਈ ਹੈ । ਇਸ ਦੀ ਸੁੰਦਰਤਾ ਖ਼ਾਸ ਕਰਕੇ ਉਸ ਵੇਲੇ ਵੇਖਣਯੋਗ ਹੁੰਦੀ ਹੈ ਜਦੋਂ ਸੂਰਜ ਦੀਆਂ ਕਿਰਨਾਂ ਇਸ ਦੇ ਥੰਮ੍ਹਾਂ ਅਤੇ ਮਹਿਰਾਬਾਂ ਵਿੱਚੋਂ ਛਣ ਛਣ ਕੇ ਕੰਧਾਂ ਉਤੇ ਪੈ ਰਹੀਆਂ ਹੋਣ ।

ਅਲਹਮਰਾ ਦੀ ਉਸਾਰੀ ਮੁਹੰਮਦ ਇਬਨੁਲ-ਅਹਿਮਰ ਦੇ ਰਾਜ ਦੇ ਸਮੇਂ (1238) ਤੋਂ ਸ਼ੁਰੂ ਹੋ ਕੇ ਯੂਸਫ਼ ਪਹਿਲੇ (ਮੌਤ 1352) ਦੇ ਰਾਜ ਦੇ ਸਮੇਂ ਤੋਂ ਵੀ ਕੁਝ ਸਮਾਂ ਪਿਛੋਂ (1358 ਈ.) ਤੱਕ ਹੁੰਦੀ ਰਹੀ । ਇਸ ਦਾ ਇਹ ਨਾਂ ਪੈਣ ਦੇ ਤਿੰਨ ਕਾਰਨ ਦੱਸੇ ਜਾਂਦੇ ਹਨ: ਪਹਿਲਾ ਇਹ ਕਿ ਅਰਬੀ ਵਿਚ 'ਹਮਰਾ' ਸ਼ਬਦ ਅਹਿਮਰ ਦਾ ਇਸਤਰੀ ਲਿੰਗ ਹੈ ਜਿਸ ਦੇ ਅਰਥ 'ਲਾਲ ਚੀਜ਼'ਹਨ ਅਤੇ ਇਹ ਇਮਾਰਤ ਲਾਲ ਇੱਟਾਂ ਦੀ ਬਣੀ ਹੋਈ ਸੀ । ਦੂਜਾ ਇਹ ਕਿ ਉਸਾਰੀ ਮੁਹੰਮਦ-ਬਿਨ-ਅਹਿਮਰ ਨੇ ਸ਼ੁਰੂ ਕੀਤੀ ਸੀ ਅਤੇ ਤੀਜਾ ਇਸ ਇਮਾਰਤ ਦੀ ਉਸਾਰੀ ਰਾਤਾਂ ਨੂੰ ਵੀ ਮਸ਼ਾਲਾਂ ਦੀ ਰੋਸ਼ਨੀ ਵਿਚ ਹੁੰਦੀ ਰਹੀ ਸੀ।

ਆਪਣੀ ਸਥਿਤੀ ਕਰਕੇ ਅਲਹਮਰਾ ਕੁਦਰਤੀ ਸੁੰਦਰਤਾ ਦਾ ਇਕ ਦੁਰਲੱਭ ਨਮੂਨਾ ਹੈ । ਇਸ ਦੇ ਪਾਰਕ ਅਲਹਮੇਦ ਦਾ ਲਾ



ਅਲਹਮਰਾ ਵਿਖੇ ਲਾਇਨਜ਼ ਕੋਰਟ

ਅਲਹਮਰਾ ਵਿਚ ਮੂਰਾਂ ਨੇ ਗੁਲਾਬ, ਸੰਗਤਰੇ ਅਤੇ ਮਹਿੰਦੀ ਦੇ ਬੂਟੇ ਲਗਾਏ ਸਨ ਪਰ ਇਸ ਦੀ ਵਿਸ਼ੇਸ਼ਤਾ ਅਲਮ ਨਾਂ ਦਾ ਅੰਗਰੇਜ਼ੀ ਰੁੱਖਾਂ ਦਾ ਉਹ ਸੰਘਣਾ ਜੰਗਲ ਹੈ ਜੋ ਕਿ ਡਿਊਕ ਆਫ਼ ਵਿਲਿੰਗਟਨ ਨੇ 1812 ਵਿਚ ਲਗਾਇਆ ਸੀ ।

ਅਲਹਮਰਾ ਦੇ ਮੂਰਾਂ ਵਾਲੇ ਹਿੱਸੇ ਵਿਚ ਇਕ ਕਿਲਾਨੁਮਾ ਮਹਿਲ ਅਤੇ ਨੌਕਰਾਂ ਲਈ ਨਾਲ ਲਗਦੀ ਰਿਹਾਇਸ਼ੀ ਇਮਾਰਤ ਸ਼ਾਮਲ ਹੈ । ਅਲਕਜ਼ਬਾ ਜਾਂ ਕਿਲਾ ਇਸ ਦਾ ਸਭ ਤੋਂ ਪੁਰਾਣਾ ਹਿੱਸਾ ਹੈ ਜੋ ਉੱਤਰ-ਪੱਛਮ ਵੱਲ ਬਹੁਤ ਉੱਚੀ ਥਾਂ ਤੇ ਹੈ । ਹੁਣ ਸਿਰਫ਼ ਇਸਦੀਆਂ ਫ਼ਸੀਲਾਂ, ਬਾਹਰਲੀਆਂ ਕੰਧਾਂ, ਬੁਰਜ ਅਤੇ ਪੁਸ਼ਤੇ ਹੀ ਬਾਕੀ ਰਹਿ ਗਏ ਹਨ । ਅਲਕਜ਼ਬਾ ਤੋਂ ਪਰੇ ਮੂਰ ਬਾਦਸ਼ਾਹਾਂ ਦਾ ਮਹਿਲ ਹੈ ਜਿਸਨੂੰ ਅਲਹਮਰਾ ਕਹਿੰਦੇ ਹਨ ਤੇ ਇਸ ਤੋਂ ਹੋਰ ਪਰੇ ਅਲਹਮਰਾ ਅਲਤਾ ਨਾਂ ਦੀ ਇਕ ਇਮਾਰਤ ਹੈ ਜਿਸ ਵਿਚ ਆਮ ਤੌਰ ਤੇ ਅਹਿਲਕਾਰ ਜਾਂ ਦਰਬਾਰੀ ਰਹਿੰਦੇ ਹਨ ।

ਪਾਰਕ ਅੰਦਰ ਦਾਖ਼ਲ ਹੋਣ ਲਈ ਬਣੇ ਦਰਵਾਜ਼ੇ ਦੇ ਉੱਪਰ ਇਕ ਵੱਡੀ ਸਾਰੀ ਡਾਟ ਲੱਗੀ ਹੋਈ ਹੈ ਜੋ 19 ਵੀਂ ਸਦੀ ਦੀ ਬਣੀ ਹੋਈ ਹੈ । ਪਾਰਕ ਨੂੰ ਜਾਣ ਵਾਲੇ ਹੇਠਲੇ ਦਰਵਾਜ਼ੇ ਦਾ ਨਾਂ ਅਨਾਰਾ ਵਾਲਾ ਦਰਵਾਜ਼ਾ (**Puer ta de las granadas**) ਹੈ । ਇਥੋਂ ਤਿੱਖੀ ਚੜ੍ਹਾਈ ਚੜ੍ਹਨ ਮਗਰੋਂ 1554 ਵਿਚ ਬਣੇ ਇਕ ਫ਼ੁਹਾਰੇ ਦੇ ਕੋਲੋਂ ਦੀ ਲੰਘ ਕੇ ਅਲਹਮਰਾ ਦੇ ਵੱਡੇ ਦਰਵਾਜ਼ੇ ਤੇ ਪਹੁੰਚ ਜਾਈਦਾ ਹੈ । ਇਹ ਦਰਵਾਜ਼ਾ-ਇ-ਅਦਲ ਹੈ ਜੋ ਕਿ ਘੋੜੇ ਦੀ ਖੁਰੀ ਦੀ ਸ਼ਕਲ ਦਾ ਹੈ । ਇਸ

ਦੇ ਉਪਰ ਇਕ ਚੌਰਸ ਬੁਰਜ ਹੈ ਜਿਸ ਵਿਚ ਮੂਰ ਬਾਦਸ਼ਾਹ ਅਦਾਲਤ ਕਰਦੇ ਹੁੰਦੇ ਸਨ । ਇਬਾਦਤਗਾਹ ਦੇ ਵਿੱਚੋਂ ਦੀ ਲੰਘਣ ਵਾਲੇ ਮੌਜੂਦਾ ਰਸਤਿਉਂ ਮਹਿੰਦੀ ਵਾਲੇ ਸਿਹਨ (Patio de las Arrayanes) ਵਿਚ ਪਹੁੰਚ ਜਾਈਦਾ ਹੈ । ਇਹ ਸਿਹਨ 42 ਮੀਟਰ ਲੰਬਾ ਅਤੇ 23 ਮੀਟਰ ਚੌੜਾ ਹੈ । ਇਸ ਦੇ ਵਿਚਕਾਰ ਇਕ ਵੱਡਾ ਸਾਰਾ ਤਲਾਅ ਹੈ ਜਿਸ ਦੇ ਚਾਰ ਚੁਫੇਰੇ ਸੰਗਮਰਮਰ ਦਾ ਫਰਸ਼ ਲੱਗਾ ਹੋਇਆ ਹੈ । ਇਸ ਵਿਚ ਸੁਨਹਿਰੀ ਮੱਛੀਆਂ ਹਨ ਅਤੇ ਆਸ ਪਾਸ ਮਹਿੰਦੀ ਦੇ ਬੂਟੇ ਲੱਗੇ ਹੋਏ ਹਨ ਤੇ ਉੱਤਰ ਅਤੇ ਦੱਖਣ ਵੱਲ ਗੈਲਰੀਆ ਹਨ । ਦੱਖਣ ਵਾਲੀ ਗੈਲਰੀ 8.0 ਮੀਟਰ ਉੱਚੀ ਹੈ ਅਤੇ ਸੰਗਮਰਮਰ ਦੇ ਥੰਮ੍ਹਾਂ ਤੇ ਖੜ੍ਹੀ ਹੈ ।

ਸਫ਼ੀਰਾਂ ਵਾਲਾ ਕਮਰਾ (Sala da los Embajadones) ਚੌਰਸ ਹੈ ਅਤੇ ਇਸ ਦੀ ਹਰ ਬਾਹੀ 5 ਮੀਟਰ ਲੰਬੀ ਹੈ । ਇਹ ਕਮਰਾ ਅਲਹਮਰਾ ਵਿਚ ਸਭ ਨਾਲੋਂ ਵੱਡਾ ਹੈ । ਇਸਦੇ ਗੁੰਬਦ ਦੀ ਵਿਚਕਾਰੋਂ ਉਚਾਈ 23 ਮੀਟਰ ਹੈ । ਇਹ ਸ਼ਾਨਦਾਰ ਸੁਆਗਤ-ਕਮਰਾ ਸੀ ਅਤੇ ਸੁਲਤਾਨ ਦਾ ਤਖ਼ਤ ਦਰਵਾਜ਼ੇ ਦੇ ਬਿਲਕੁਲ ਸਾਹਮਣੇ ਸਜਦਾ ਸੀ ।

ਕਸਰੁੱਲੁਯੂਸ ਅਰਥਾਤ ਸ਼ੇਰਾਂ ਵਾਲਾ ਸਿਹਨ (Patio de los leones) ਇਕ ਮੁਸਤਤੀਲ ਸ਼ਕਲ ਦਾ ਵਿਹੜਾ ਹੈ ਜੋ 35 ਮੀ. ਲੰਬਾ ਅਤੇ ਅਤੇ 20 ਮੀ. ਚੌੜਾ ਹੈ । ਇਸਦੇ ਚਾਰ ਚੁਫੇਰੇ ਨੀਵੀਂ ਗੈਲਰੀ ਹੈ ਜੋ ਕਿ ਸਫ਼ੈਦ ਸੰਗਮਰਮਰ ਦੇ 124 ਥੰਮ੍ਹਾਂ ਦੇ ਸਹਾਰੇ ਖੜ੍ਹੀ ਹੈ । ਸਿਹਨ ਵਿਚ ਰੰਗਦਾਰ ਟਾਈਲਾਂ ਦਾ ਫ਼ਰਸ਼ ਲੱਗਾ ਹੋਇਆ ਹੈ ਅਤੇ ਕੰਧਾਂ ਤੇ ਜ਼ਮੀਨ ਤੋਂ ਪੰਜ ਫੁੱਟ ਉਤਾਂਹ ਤੱਕ ਨੀਲੀਆਂ ਅਤੇ ਪੀਲੀਆਂ ਟਾਈਲਾਂ ਜੜੀਆਂ ਹੋਈਆਂ ਹਨ ਅਤੇ ਇਨ੍ਹਾਂ ਦੇ ਹੇਠਲੇ ਤੇ ਉਪਰਲੇ ਪਾਸੇ ਨੀਲੇ ਅਤੇ ਸੁਨਹਿਰੀ ਰੰਗ ਦਾ ਹਾਸ਼ੀਆ ਲੱਗਾ ਹੋਇਆ ਹੈ । ਸਿਹਨ ਦੇ ਵਿਚਕਾਰ ਸ਼ੇਰਾਂ ਵਾਲਾ ਫ਼ੁਹਾਰਾ ਹੈ ਜਿਸ ਦੇ ਸ਼ਾਨਦਾਰ ਚੌੜੇ ਤਾਸ ਦੇ ਹੇਠਾਂ ਚਿੱਟੇ ਸੰਗਮਰਮਰ ਦੇ 12 ਸ਼ੇਰ ਹਨ ਜੋ ਤਾਕਤ ਅਤੇ ਬਹਾਦਰੀ ਦਾ ਚਿੰਨ੍ਹ ਹਨ । ਬਨੀ ਸਿਰਾਜ (Aben cerrages) ਦਾ ਹਾਲ ਕਮਰਾ ਚੌਰਸ ਹੈ । ਇਸ ਦੇ ਨਾਂ ਦਾ ਆਧਾਰ ਇਹ ਲੋਕ-ਕਹਾਣੀ ਹੈ ਕਿ ਗ੍ਰੇਨਾਡਾ ਦੇ ਅੰਤਮ ਬਾਦਸ਼ਾਹ ਅਬੁਅਬਦੁੱਲਾ ਨੇ ਮਸ਼ਹੂਰ 36 ਸਰਦਾਰਾਂ ਨੂੰ ਦਾਅਵਤ ਤੇ ਬੁਲਾ ਕੇ ਕਤਲ ਕਰ ਦਿੱਤਾ ਸੀ । ਇਸ ਕਮਰੇ ਦੇ ਵਿਚਕਾਰ ਇਕ ਗੁੰਬਦ ਹੈ ਅਤੇ ਹੇਠਲੇ ਹਿੱਸੇ ਵਿਚ ਜਾਫ਼ਰੀ-ਨੁਮਾ ਬਾਰੀਆਂ ਹਨ। ਛੱਤ ਨੀਲੇ, ਭੂਰੇ, ਲਾਲ ਅਤੇ ਸੁਨਹਿਰੀ ਰੰਗਾਂ ਨਾਲ ਖ਼ੂਬ ਸਜਾਈ ਹੋਈ ਹੈ । ਇਸ ਵੱਡੇ ਕਮਰੇ ਦੇ ਸਾਹਮਣੇ ਦਾਰਉਲ ਉਖ਼ਤੈਨ ਅਰਥਾਤ ਦੋ ਭੈਣਾਂ ਵਾਲਾ ਹਾਲ ਹੈ । ਇਸ ਦਾ ਇਹ ਨਾਂ ਇਸ ਕਰਕੇ ਪਿਆ ਕਿਉਂਕਿ ਇਸ ਦੇ ਫ਼ਰਸ਼ ਉਤੇ ਸੰਗਮਰਮਰ ਦੇ ਦੋ ਵੱਡੇ ਵੱਡੇ ਟੁਕੜੇ ਲੱਗੇ ਹੋਏ ਸਨ । ਇਸ ਦੇ ਵਿਚਕਾਰ ਇਕ ਫ਼ੁਹਾਰਾ ਅਤੇ ਗੁੰਬਦ ਵਾਲੀ ਛੱਤ ਹੈ ਜਿਸ ਵਿਚ ਇਕ ਦੂਜੇ ਤੋਂ ਭਿੰਨ ਅਤੇ ਮੱਖੀਆਂ ਦੇ ਛੱਤੇ ਵਰਗੇ 5,000 ਘੁਰਨੇ ਜਿਹੇ ਬਣੇ ਹੋਏ ਹਨ । ਇਹ ਮੂਰਾਂ ਦੀ ਗੁੰਬਦ-ਉਸਾਰੀ ਦਾ ਇਕ ਸੁਹਣਾ ਨਮੂਨਾ ਹੈ ।

ਮਹਿਲ ਦੇ ਮੁਢਲੇ ਫ਼ਰਨੀਚਰ ਦਾ ਇਕੋ ਇਕ ਨਮੂਨਾ ਚੀਨੀ ਦਾ ਇਕ ਸ਼ਾਨਦਾਰ ਫੂਲਦਾਨ ਹੈ ਜੋ 1320 ਦਾ ਬਣਿਆ ਹੋਇਆ ਹੈ।

ਬਾਹਰ ਦੀਆਂ ਇਮਾਰਤਾਂ ਵਿਚੋਂ ਸਭ ਤੋਂ ਦਿਲਚਸਪ ਇਮਾਰਤ 'ਉਸਰੱਈਆਂ ਦਾ ਬਾਗ਼' ਹੈ । ਇਹ ਇਮਾਰਤ ਸ਼ਾਇਦ 13 ਵੀਂ ਸਦੀ ਦੇ ਅੰਤ ਦੀ ਹੈ ਪਰ ਇਸਨੂੰ ਕਈ ਵਾਰੀ ਮੁੜ ਉਸਾਰਿਆ ਗਿਆ ਹੈ। ਸ਼ਹੀਦ ਗਾਹ ਮੌਰਰ ਪਰਬਤ ਦੀ ਚੋਟੀ ਤੇ ਉਨ੍ਹਾਂ ਈਸਾਈ ਗੁਲਾਮਾਂ ਦੀ ਯਾਦਗਾਰ ਹੈ ਜੋ ਅਲਹਮਰਾ ਦੀ ਉਸਾਰੀ ਦੇ ਕੰਮ ਤੇ ਲਗਾਏ ਗਏ ਸਨ ਅਤੇ ਜਿਨ੍ਹਾਂ ਨੂੰ ਮਗਰੋਂ ਭੋਰਿਆਂ ਵਿਚ ਬੰਦ ਰੱਖਿਆ ਗਿਆ ਸੀ ।

ਸੰਨ 1492 ਵਿਚ ਮੁਸਲਮਾਨਾਂ ਦੇ ਸਪੇਨ ਵਿੱਚੋਂ ਕੱਢੇ ਜਾਣ ਮਗਰੋਂ ਇਸ ਅਦੁੱਤੀ ਇਮਾਰਤ ਨੂੰ ਖ਼ਰਾਬ ਕਰ ਦਿੱਤਾ ਗਿਆ । ਚਾਰਲਸ ਪੰਜਵੇਂ (1516-1556 ਈ.) ਨੇ ਇਸ ਦੇ ਕਈ ਹਿੱਸਿਆਂ ਨੂੰ ਉਸ ਸਮੇਂ ਦੇ ਇਮਾਰਤੀ ਢੰਗ ਅਨੁਸਾਰ ਫਿਰ ਬਣਾਇਆ ਅਤੇ 1526 ਵਿਚ ਪੰਡਰੋ ਡੀ ਮੇਚੂਕਾ ਕੋਲੋਂ ਇਕ ਨਵਾਂ ਇਤਾਲਵੀ ਮਹਿਲ ਬਣਾਉਣ ਵਾਸਤੇ ਅਲਹਮਰਾ ਦਾ ਕੁਝ ਹਿੱਸਾ ਢਹਾ ਦਿਤਾ । ਸੰਨ 1812 ਵਿਚ ਫ਼ਰਾਂਸੀਸੀਆਂ ਨੇ ਕਾਉਂਟ ਸੈਬਿਸਤਿਆਨੀ ਦੇ ਅਧੀਨ ਇਸਦੇ ਕੁਝ ਬੁਰਜਾਂ ਨੂੰ ਉਡਾ ਦਿੱਤਾ । ਸੰਨ 1821 ਦੇ ਭੂਚਾਲ ਨੇ ਇਸ ਇਮਾਰਤ ਨੂੰ ਹੋਰ ਵੀ ਨੁਕਸਾਨ ਪਹੁੰਚਾਇਆ । ਸੰਨ 1828 ਵਿਚ ਇਸ ਨੂੰ ਮੁੜ ਉਸਾਰਨ ਦਾ ਕੰਮ ਸ਼ੁਰੂ ਹੋਇਆ ਅਤੇ ਇਟਲੀ ਦੇ ਪ੍ਰਸਿੱਧ ਕਾਰੀਗਰ ਕਾਨਟਰੇਰਾਸ, ਉਸ ਦੇ ਪੁੱਤਰ ਰਾਫੇਲ, ਪੋਤਰੇ ਅਤੇ ਪੜਪੋਤੇ ਮੇਰਿਆਨੋ ਨੇ ਇਸਨੂੰ ਤਿੰਨ ਪੀੜ੍ਹੀਆਂ ਵਿਚ ਮੁਕੰਮਲ ਕੀਤਾ ।

ਹ. ਪੂ.- ਤਮੱਦੁਨਿ-ਅਰਬ, ਅਲੀ ਬਿਲਗਰਾਮੀ; ਐਨ. ਬ੍ਰਿ.

**ਅਲਕਨੰਦਾ** : ਇਹ ਗੰਗਾ ਦੀ ਇਕ ਵੱਡੀ ਸ਼ਾਖ਼ ਅਤੇ ਸਹਾਇਕ ਨਦੀ ਹੈ । ਵਿਸ਼ਨੂੰ ਭਗਤਾਂ ਦਾ ਵਿਸ਼ਵਾਸ਼ ਹੈ ਕਿ ਅਲਕਨੰਦਾ ਨੂੰ ਹੀ ਸ਼ਿਵਜੀ ਨੇ ਆਪਣੀਆਂ ਜਟਾਂ ਵਿਚ ਧਾਰਨ ਕੀਤਾ ਸੀ । ਇਹ ਹਿਮਾਲਾ ਤੋਂ ਨਿਕਲ ਕੇ ਉੱਤਰ ਪ੍ਰਦੇਸ਼ ਦੇ ਗੜ੍ਹਵਾਲ ਜ਼ਿਲ੍ਹੇ ਦੇ ਉਪਰਲੇ ਹਿੱਸੇ ਵਿਚੋਂ ਦੀ ਵਗਦੀ ਹੋਈ ਟੀਰ੍ਹੀ-ਗੜ੍ਹਵਾਲ ਜ਼ਿਲ੍ਹੇ ਦੇ ਦੇਵ-ਪਰਿਆਗ ਨਾਂ ਦੇ ਸਥਾਨ ਤੇ ਖੱਬੇ ਪਾਸੇ ਤੋਂ ਆਉਣ ਵਾਲੀ ਭਾਗੀਰਥੀ ਨਦੀ ਨਾਲ ਮਿਲ ਕੇ ਗੰਗਾ ਬਣ ਜਾਂਦੀ ਹੈ । ਅਲਕਨੰਦਾ ਵੀ ਭਾਰਤ ਦੀਆਂ ਪਵਿੱਤਰ ਨਦੀਆਂ ਵਿਚ ਗਿਣੀ ਜਾਂਦੀ ਹੈ । ਮਾਊਂਟ ਕਾਮੇਟ (7,714ਮੀ.) ਦੇ ਦੋਹਾਂ ਪਾਸਿਆਂ ਤੋਂ ਧੌਲੀ ਅਤੇ ਸਰਸਵਤੀ ਆਉਂਦੀਆਂ ਹਨ ਅਤੇ ਗੰਗੋਤਰੀ (6,613ਮੀ.), ਕੇਦਾਰਨਾਥ(6,921ਮੀ.), ਬਦਰੀਨਾਥ (7,098 ਮੀ.) ਨਾਂ ਦੀਆਂ ਪਰਬਤ ਚੋਟੀਆਂ ਦੀ ਪੂਰਬੀ ਵੱਖੀ ਵਿਚ ਉਨ੍ਹਾਂ ਦੇ ਮਿਲਣ ਤੋਂ ਅਲਕਨੰਦਾ ਨਦੀ ਬਣ ਜਾਂਦੀ ਹੈ । ਇਨ੍ਹਾਂ ਚੋਟੀਆਂ ਦੇ ਪੱਛਮੀ ਪੱਲਿਆਂ ਵਿਚੋਂ ਭਾਗੀਰਥੀ ਨਿਕਲਦੀ ਹੈ ਅਤੇ ਟੀਰ੍ਹੀ-ਗੜ੍ਹਵਾਲ ਜ਼ਿਲ੍ਹੇ ਦੇ ਦੇਵ-ਪਰਿਆਗ ਨਾਂ ਦੇ ਸਥਾਨ ਉਤੇ ਅਲਕਨੰਦਾ ਦੇ ਸੰਗਮ ਤੋਂ ਪਵਿੱਤਰ ਗੰਗਾ ਦਾ ਨਾਂ ਪੈਂਦਾ ਹੈ । ਭਾਗੀਰਥੀ ਦੇ ਸੰਗਮ ਤੋਂ ਪਹਿਲਾਂ ਅਲਕਨੰਦਾ ਨਦੀ ਵਿਚ ਪਿੰਦਰ, ਨੰਦਾਕਿਨੀ ਅਤੇ ਬਾਕੀ ਹੋਰ ਨਦੀਆਂ ਮਿਲਦੀਆਂ ਹਨ ਅਤੇ ਇਨ੍ਹਾਂ ਸੰਗਮਾਂ ਉਤੇ ਕਰਣ-ਪਰਿਆਗ, ਨੰਦ-ਪਰਿਆਗ ਅਤੇ ਰੁਦਰ-ਪਰਿਆਗ ਤੀਰਥ ਸਥਾਨ ਹਨ ।

ਬਦਰੀਨਾਥ ਤੋਂ ਥੋੜ੍ਹੀ ਦੂਰ ਉਪਰ ਅਲਕਨੰਦਾ ਦੀ ਚੌੜਾਈ 5 ਜਾਂ 6 ਮੀਟਰ ਹੈ । ਇਹ ਘੱਟ ਡੂੰਘੀ ਤੇ ਤਿੱਖੀ ਵਗਦੀ ਹੈ । ਇਸ ਤੋਂ ਉੱਪਰ ਨਦੀ ਦਾ ਰਾਹ ਗਲੇਸ਼ੀਅਰਾਂ ਦੇ ਅੰਦਰ ਢਕਿਆ ਰਹਿੰਦਾ ਹੈ। ਸ਼ਾਸਤਰਾਂ ਵਿਚ ਜਿਸ ਅਲਕਾਪੁਰੀ ਦਾ ਜ਼ਿਕਰ ਹੈ ਤੇ ਜਿਹੜੀ ਕੁਬੇਰ ਦੀ ਮਹਾਂਨਗਰੀ ਸੀ, ਉਹ ਇਸ ਦੇ ਉੱਤਰ ਵਾਲੀ ਬਾਹੀ ਵੱਲ ਸਥਿਤ ਹੈ । ਦੇਵ-ਪਰਿਆਗ ਵਿਚ ਨਦੀ ਦੀ ਚੌੜਾਈ 42-45 ਮੀ. ਹੋ ਜਾਂਦੀ ਹੈ । ਨਦੀ ਦੇ ਦੋਵੇਂ ਪਾਸੇ 2,133 ਮੀ. ਦੀ ਉਚਾਈ ਤੱਕ ਮੋਰੇਨਜ਼ ਮਿਲਦੇ ਹਨ ਪਰ ਗਲੇਸ਼ੀਅਰ 3, 962 ਮੀ. ਤੋਂ ਹੇਠਾਂ ਨਹੀਂ ਮਿਲਦੇ । ਅਲਕਨੰਦਾ ਦੇ ਕੰਢੇ ਉਤੇ ਸ੍ਰੀਨਗਰ ਦਾ ਸ਼ਹਿਰ ਵਸਦਾ ਹੈ ।

ਹ. ਪੂ.- ਹਿੰ. ਵਿ. ਕੋ.

**ਅਲਕਾ** : ਇਹ ਮੇਰੂ ਪਰਬਤ ਉਤੇ ਯਕਸ਼ ਗੰਧਰਵਾਂ ਦੀ ਨਗਰੀ ਅਤੇ ਯਕਸ਼ ਰਾਜੇ ਕੁਬੇਰ ਦੀ ਰਾਜਧਾਨੀ ਦਾ ਨਾਂ ਹੈ । ਇਸਨੂੰ

ਵਸੁਧਾਰਾ, ਵਸੁਸਥਲੀ ਅਤੇ ਪ੍ਰਭਾ ਵੀ ਕਹਿੰਦੇ ਹਨ । ਕਾਲੀਦਾਸ ਨੇ ਅਲਕਾ ਨੂੰ ਆਪਣੇ ਮੇਘਦੂਤ ਵਿਚ ਯਕਸ਼ਾਂ ਦੀ ਨਗਰੀ ਦੱਸਿਆ ਹੈ ਜੋ ਕੈਲਾਸ਼ ਪਰਬਤ ਦੀ ਢਾਲ ਉੱਤੇ ਵਸੀ ਹੋਈ ਸੀ । ਉਸੇ ਨਗਰੀ ਦੇ ਰਹਿਣ ਵਾਲਾ ਯਕਸ਼ ਮੇਘਦੂਤ ਦਾ ਨਾਇਕ ਹੈ । ਮੇਘਦੂਤ ਵਿਚ ਯਕਸ਼ ਦੇ ਪ੍ਰਦੇਸ਼ ਚਲੇ ਜਾਣ ਪਿੱਛੋਂ ਅਲਕਾ ਵਿਚ ਬੈਠੀ ਉਸ ਦੀ ਪ੍ਰੇਮਕਾ ਦਾ ਬਿਰਹਣ ਦੇ ਰੂਪ ਵਿਚ ਬੜਾ ਹੀ ਸੁੰਦਰ, ਜਜ਼ਬੇ ਤੇ ਦਰਦ ਭਰਿਆ ਬਿਆਨ ਦਰਜ ਹੈ । ਸਪਸ਼ਟ ਹੈ ਕਿ ਅਲਕਾ ਭੂਗੋਲਿਕ ਸੰਸਾਰ ਵਿਚ ਨਹੀਂ ਹੈ ਸਗੋਂ ਕਾਵਿ ਜਗਤ ਦੀ ਇਕ ਨਿਰੋਲ ਮਿਥਿਹਾਸਕ ਨਗਰੀ ਹੈ।

ਹ. ਪੁ.-ਹਿੰ. ਵਿ. ਕੋ. 1:234

**ਅਲੰਕਾਰ** : ਇਹ ਰੂਪ ਜਾਂ ਭਾਵ ਦੀ ਸੁਹਜ, ਫ਼ਬਨ ਜਾਂ ਦੱਖ ਨੂੰ ਉਭਾਰਨ, ਉਜਾਗਰ ਕਰਨ ਜਾਂ ਉਜਲਾ ਰੂਪ ਦੇਣ ਦੇ ਸਾਧਨ ਹਨ ਜੋ ਪ੍ਰਸਿੱਧ ਲਲਿਤ ਕਲਾਵਾਂ ਵਿਚ ਵਰਤੇ ਜਾਂਦੇ ਹਨ। ਰੂਪ-ਵਿਗਾਸੀ ਅਲੰਕਾਰਾਂ ਦਾ ਖੇਤਰ ਵਧੇਰੇ ਕਰਕੇ ਚਿੱਤਰਕਾਰੀ, ਬੁੱਤਸਾਜ਼ੀ ਤੇ ਉਸਾਰੀ-ਕਲਾ ਹੈ ਤੇ ਭਾਵ ਪਰਗਟ ਕਰਨ ਵਾਲੇ ਅਲੰਕਾਰਾਂ ਦਾ ਖੇਤਰ ਸਾਹਿਤ ਤੇ ਸੰਗੀਤ ਹੈ । ਸਾਹਿਤ ਕਿਉਂਕਿ ਮਨੁੱਖੀ ਵਿਚਾਰ ਦੇ ਬਹੁ-ਰੂਪੀ ਵਿਕਾਸ ਨੂੰ ਚਿਤਰਦਾ ਹੈ , ਇਸ ਲਈ ਸ਼ਬਦਾਵਲੀ ਦੇ ਫ਼ਰਕ ਹੁੰਦਿਆਂ ਹੋਇਆਂ ਵੀ ਸਾਰੀਆਂ ਕਿਸਮਾਂ ਦੇ ਅਲੰਕਾਰਾਂ ਦਾ ਝਾਉਲਾ ਉਸ ਵਿੱਚੋਂ ਲੱਭ ਜਾਂਦਾ ਹੈ । ਭਾਰਤੀ ਕਲਾਕਾਰ ਕਲਾ ਦੇ ਖੇਤਰ ਵਿਚ ਅਲੰਕਾਰਾਂ ਦੀ ਮਹੱਤਤਾ ਤੇ ਸਥਾਨ ਬਾਰੇ ਸਹਿਮਤ ਨਹੀਂ ਰਹੇ । ਇਕ ਧੜਾ ਅਲੰਕਾਰਾਂ ਦੀ ਬਹੁਤੀ ਵਰਤੋਂ ਨੂੰ ਕਲਾ-ਚੇਤਨਾ ਦੀ ਅਮੀਰੀ ਤੇ ਦੂਜਾ ਧੜਾ ਗ਼ਰੀਬੀ ਮੰਨਦਾ ਆਇਆ ਹੈ ।

ਭਾਰਤੀ ਕਲਾ-ਚੇਤਨਾ ਵਿਚ 'ਅਲੰਕਾਰ' ਦੀ ਮੁਢਲੀ ਸੁਚੇਤ ਵਿਆਖਿਆ ਭਰਤ ਮੁਨੀ ਦੇ 'ਨਾਟਯ ਸ਼ਾਸਤਰ' ਵਿਚ ਮਿਲਦੀ ਹੈ । ਇਕ ਥਾਂ ਸੁੰਦਰਤਾ ਦਾ ਪ੍ਰਤੀਕ 'ਨਾਇਕਾ' ਨੂੰ ਥਾਪਿਆ ਗਿਆ ਹੈ ਤੇ ਉਸ ਦੇ 16 ਨਿੱਖੜਵੇਂ ਗੁਣਾਂ ਨੂੰ 'ਅਲੰਕਾਰ' ਦੀ ਪਦਵੀ ਦਿੱਤੀ ਹੈ । ਇਹ 16 ਗੁਣ ਅੱਗੇ ਦੋ ਭਾਂਤ ਦੇ ਮੰਨੇ ਜਾਂਦੇ ਹਨ-ਇਕ ਸੁਭਾਵਕ ਤੇ ਦੂਜੇ ਨਿਰਯਤਨ । ਸੁਭਾਵਕ ਅਲੰਕਾਰਾਂ ਨੂੰ 'ਹਾਵ'ਜਾਂ 'ਹੇਲਾ' ਵੀ ਕਹਿੰਦੇ ਹਨ । ਇਨ੍ਹਾਂ ਦੀ ਗਿਣਤੀ ਦਸ ਹੈ । ਨਿਰਯਤਨ ਅਲੰਕਾਰ ਨੂੰ 'ਭਾਵ' ਵੀ ਕਿਹਾ ਜਾਂਦਾ ਹੈ । ਇਹ ਛੇ ਮੰਨੇ ਗਏ ਹਨ । ਦਸ 'ਹਾਵ' ਜਾਂ ਸੁਭਾਵਕ-ਅਲੰਕਾਰਾਂ ਦਾ ਵੇਰਵਾ ਇਸ ਤਰ੍ਹਾਂ ਹੈ :-

**ਲੀਲਾ** – ਨਾਇਕ-ਨਾਇਕਾ ਦਾ ਇਕ ਦੂਜੇ ਦੇ ਗਹਿਣੇ-ਕੱਪੜੇ ਪਹਿਨ ਕੇ ਜਾਂ ਇਕ ਦੂਜੇ ਦੀ ਚਾਲ-ਢਾਲ ਜਾਂ ਬੋਲ-ਵਰਤਾਰੇ ਆਦਿ ਦੀ ਚੁਹਲ ਵਜੋਂ ਸਾਂਗ ਲਾਉਣਾ ।

**ਵਿਲਾਸ** – ਨਾਇਕ-ਨਾਇਕਾ ਦਾ ਇਕ ਦੂਜੇ ਦੀ ਮੌਜੂਦਗੀ ਵਿਚ ਅਜਿਹੀ ਚਾਲ-ਢਾਲ ਜਾਂ ਗੱਲ ਬਾਤ ਅਪਣਾਉਣਾ ਜੋ ਮੋਹ ਲੈਣ ਲਈ ਜਾਂ ਪਿਆਰ ਜਤਾਉਣ ਲਈ ਹੋਵੇ ।

**ਵਿਛਿਤ** –ਨਾਇਕਾ ਦਾ ਕਿਸੇ ਸਾਧਾਰਨ ਸ਼ਿੰਗਾਰ ਨਾਲ, ਜੋ ਉਸ ਨੂੰ ਬਹੁਤ ਢੁਕਦਾ ਫ਼ਬਦਾ ਹੋਵੇ, ਨਾਇਕ ਨੂੰ ਮੋਹ ਲੈਣਾ ।

**ਵਿੱਭਰਮ** – ਨਾਇਕ ਦੇ ਆਉਣ ਦੀ ਖ਼ਬਰ ਸੁਣਕੇ ਜਾਂ ਉਸਨੂੰ ਸਾਹਮਣੇ ਆਇਆ ਵੇਖਕੇ, ਚਾਉ-ਮੱਤੀ ਨਾਇਕਾ ਦਾ ਗਹਿਣੇ ਤੇ ਲੀੜਿਆਂ ਲੱਤਿਆਂ ਦਾ ਉਲਟ-ਪੁਲਟ ਪਹਿਨ ਬੈਠਣਾ ।

**ਕਿਲ ਕਿੰਚਤ** –ਨਾਇਕ ਦੇ ਸਾਹਮਣੇ ਨਾਇਕਾ ਦਾ ਹੜਬੜਾ ਕੇ ਇਕੋ ਸਮੇਂ ਕਈ ਪ੍ਰਕਾਰ ਦੇ ਭਾਵ ਦਰਸਾਉਣਾ ।

**ਮੋਟਾਇਤ** –ਪਿਆਰੇ ਦੇ ਰੂਪ ਗੁਣ ਆਦਿਕ ਨਾਇਕਾ ਦੀ ਸ਼ੋਭਾ ਸੁਣਕੇ ਮੋਹਿਤ ਹੋਣਾ ਤੇ ਉਸ ਵੱਲ ਝੁਕਾਉ ਜ਼ਾਹਿਰ ਕਰਨਾ ।

**ਕੁੱਦਮਿੱਤ** –ਸੰਜੋਗ ਸਮੇਂ ਝੂਠ-ਮੂਠ ਦੁੱਖ ਦਾ ਪ੍ਰਗਟਾਵਾ ਕਰਨਾ।

**ਵਿੱਵੋਕ** –ਮਾਣ, ਰੋਸੇ ਜਾਂ ਹੰਕਾਰ ਨਾਲ ਪਿਆਰੇ ਦੀ ਲਿਆਂਦੀ ਜਾਂ ਭੇਜੀ ਚੀਜ਼ ਤੋਂ ਅਣਗਹਿਲੀ ਕਾਰਨ ਜਾਂ ਜਾਣ-ਬੁੱਝ ਕੇ ਕੇਵਲ ਦਿਖਾਵੇ ਲਈ ਉਸਦਾ ਅਨਾਦਰ ਕਰਨਾ ।

**ਲਲਿਤ** –ਪਿਆਰੇ ਦੇ ਸਾਹਮਣੇ ਹੁੰਦਿਆਂ ਅੰਗਾਂ ਦਾ ਅਲ੍ਹੜ ਤੌਰ ਤੇ ਪਰ ਜਾਣ ਬੁੱਝਕੇ ਮਨਮੋਹਕ ਢੰਗ ਨਾਲ ਹਿਲਾਉਣਾ-ਜੁਲਾਉਣਾ।

**ਵਿਹਰਿਤ** –ਸੰਗਾਊ ਸੁਭਾਅ ਕਾਰਨ ਪਿਆਰੇ ਦੇ ਮੇਲ ਸਮੇਂ ਆਪਣੇ ਮੰਨ ਦੀ ਗੱਲ ਜ਼ਾਹਿਰ ਨਾ ਕਰ ਸਕਣਾ ।

ਨਿਰਯਤਨ ਅਲੰਕਾਰਾਂ ਵਿਚ ਨਾਇਕਾ ਦੀ ਰੁਚੀ ਜਾਂ ਅਰੁਚੀ ਦਾ ਦਖ਼ਲ ਨਹੀਂ ਹੁੰਦਾ, ਉਹ ਤਾਂ ਸੁਤੇ ਸਿੱਧ ਕੁਦਰਤ ਵੱਲੋਂ ਪ੍ਰਾਪਤ ਹੁੰਦੇ ਹਨ ।

ਬਿਨਾਂ ਯਤਨ ਕੀਤਿਆਂ ਕੁਦਰਤ ਤੋਂ ਮਿਲੇ ਦੁੱਖ-ਉਲਾਸ ਦੇ ਛੇ ਅੰਗ ਮੰਨੇ ਗਏ ਹਨ : (1) ਸ਼ੋਭਾ, (2) ਕਾਂਤੀ ਜਾਂ ਸਿਹਤਮੰਦ ਸਰੀਰ ਦੀ ਲਿਸ਼ਕ, (3) ਮਧੁਰਤਾ, ਸੁਹੱਪਣ ਦੀ ਮਿੱਠਤ, (4) ਧੀਰਜ (5) ਪਰਗਲਭਤਾ, ਚਤੁਰਾਈ, ਭਾਰੀ, ਨਿਧੜਕਤਾ, (6) ਉਦਾਰਤਾ, ਖੁਲ੍ਹਦਿਲੀ ਆਦਿ । ਸਾਹਿਤ ਦਰਪਣ ਦੇ ਸਮੇਂ ਤਕ ਇਨ੍ਹਾਂ ਸਰੀਰੀ ਤੇ ਸੁਭਾਵੀ ਅਲੰਕਾਰਾਂ ਦੀ ਗਿਣਤੀ 16 ਤੋਂ 28 ਤੱਕ ਅੱਪੜ ਗਈ ਸੀ । ਇਨ੍ਹਾਂ ਅਲੰਕਾਰਾਂ ਦਾ ਖੇਤਰ ਵਧੇਰੇ ਚਿਤਰਕਾਰੀ ਤੇ ਬੁਤਸਾਜ਼ੀ ਹੈ । ਨਿਰਤ ਵਿਚ ਵੀ ਇਨ੍ਹਾਂ ਦਾ ਵਿਖਾਵਾ ਹੁੰਦਾ ਹੈ । ਗੀਤਕਾਰ ਵੀ ਆਪਣੀ ਲੈਅ ਵੰਡ ਤੇ ਪਦ-ਵੰਡ ਵਿਚ ਇਨ੍ਹਾਂ ਹਾਵਾਂ-ਭਾਵਾਂ ਦੀ ਵਰਤੋਂ ਕਰਦਾ ਹੈ । ਉਸਾਰੀ ਕਲਾ ਵਿਚ 'ਹਾਵਾਂ' ਦਾ ਵਿਖਾਵਾ ਤਾਂ ਕਠਿਨ ਹੈ ਪਰ ਭਾਵਾਂ ਦੀ ਝਲਕ ਜ਼ਰੂਰ ਮਿਲ ਜਾਂਦੀ ਹੈ । ਸਾਹਿਤ ਦੇ ਸ਼ਿੰਗਾਰ ਵਰਣਨ ਵਿਚ ਵੀ ਇਨ੍ਹਾਂ 'ਭਾਵਾਂ' ਤੇ 'ਹਾਵਾਂ' ਨੂੰ ਹੀ ਉਲੀਕਿਆ ਜਾਂਦਾ ਹੈ । ਉਸਾਰੀ ਕਲਾ ਦੇ ਕੁਝ ਆਪਣੇ ਖ਼ਾਸ ਅਲੰਕਾਰ ਹੁੰਦੇ ਹਨ, ਜਿਹਾ ਕਿ ਕਲਸ, ਛਤਰੀ, ਗੁੰਬਦ, ਗੁੰਮਟੀ, ਮੰਮਟੀ, ਕਿੰਗਰਾ, ਕੋਲਾ ਡੋਰੀ, ਵੇਲਕਾਰੀ, ਪੱਚੀਕਾਰੀ, ਮੁਹਰਾਕਸ਼ੀ, ਨੱਕਾਸ਼ੀ, ਜਾਲੀ, ਝਰੋਖਾ ਆਦਿ । ਇਹ ਅਲੰਕਾਰ ਸਭ ਦੇ ਸਭ ਸਥੂਲ ਹੁੰਦੇ ਹਨ । ਸੰਗੀਤ-ਸ਼ਾਸਤਰ ਵਿਚ ਵੀ ਕੁਝ ਖ਼ਾਸ ਅਲੰਕਾਰਾਂ ਦੀ ਗਿਣਤੀ ਕੀਤੀ ਗਈ ਹੈ। ਗਾਇਕੀ ਵਿਚ ਤਾਨ ਵਿਸਤਾਰ ਨੂੰ ਅਲੰਕਾਰ ਮੰਨਿਆ ਗਿਆ ਹੈ ।

ਭਰਤਮੁਨੀ ਦਾ ਕਥਨ ਹੈ ਕਿ ਅਲੰਕਾਰ ਤੋਂ ਸੱਖਣਾ ਗੀਤ, ਚੰਨ ਤੋਂ ਸੱਖਣੀ ਰਾਤ, ਵੇਗ ਤੋਂ ਖ਼ਾਲੀ ਨਦੀ, ਫੁੱਲਾਂ ਤੋਂ ਸੁੰਨੀ ਵੇਲ ਵਾਂਗ ਹੈ। ਸੰਗੀਤ ਵਿਚ ਅਲੰਕਾਰਾਂ ਦੀਆਂ ਚਾਰ ਸ਼੍ਰੇਣੀਆਂ ਹਨ, ਜਿਨ੍ਹਾਂ ਨੂੰ ਵ੍ਰਣ ਨਾਉਂ ਦਿੱਤਾ ਜਾਂਦਾ ਹੈ ਜਿਵੇਂ ਕਿ ਆਰੋਹੀ-ਵਰਣ, ਅਵਰੋਹੀ-ਵਰਣ, ਸੰਚਾਰੀ-ਵਰਣ ਤੇ ਸਥਾਈ-ਵਰਣ । ਇਨ੍ਹਾਂ ਅਲੰਕਾਰਾਂ ਦਾ ਵਿਕਾਸ ਸਫੁਰਣ, ਤਰਿਪੁ, ਕੰਪਨ, ਅੰਦੋਲਨ, ਆਹਤੀ ਤੇ ਪਰਤੀ-ਆਹਤੀ ਆਦਿ ਕ੍ਰਿਆਵਾਂ ਰਾਹੀਂ ਹੁੰਦਾ ਹੈ । ਅਜੋਕੇ ਸੰਗੀਤਕਾਰ ਤਾਨ, ਤੋੜਾ, ਪਲਟਾ, ਸਰਗਮ ਤੇ ਅਲਾਪ ਆਦਿ ਨੂੰ ਅਲੰਕਾਰ ਮੰਨਦੇ ਹਨ । ਸ਼ਾਸਤਰੀ ਸੰਗੀਤ ਦੇ ਕੁਝ ਪ੍ਰਸਿੱਧ ਅਲੰਕਾਰਾਂ ਦੇ ਨਾਂ ਇਸ ਪ੍ਰਕਾਰ ਹਨ : ਭੱਦਰ ਨੰਦ, ਜਿਤ, ਭਾਲ, ਬਿੰਦੂ, ਤਿਰੀਵਰਨ, ਆਕਸ਼ੇਪ, ਕਰਮ, ਕੋਕਿਲ, ਮਹਾਂਵੱਜਰ ਤੇ ਮੰਦਰਾਦਿ । ਨਾਚ ਵਿਚ 'ਹਾਵਾਂ' ਜਾਂ ਨਾਇਕ-ਨਾਇਕਾ ਦੇ ਸੁਭਾਵਕ ਅਲੰਕਾਰਾਂ ਦੀ ਵਿਸ਼ੇਸ਼ ਥਾਂ ਹੈ । ਨਾਚ ਦੇ ਪ੍ਰਮੁੱਖ ਅੰਗ ਉਰਮਈ, ਸੁਲਪ ਜਾਂ ਸੁਲੂਪ, ਉਰਪ, ਤਿਰਿਪ, ਮੁੱਦਰਾਂ, ਲਾਗ, ਡਾਟੂ, ਪਰਿਮਲ ਅਥਵਾ ਪਿੱਲਿਮ ਆਦਿ ਵੀ ਇਕ ਪ੍ਰਕਾਰ ਦੇ ਅਲੰਕਾਰ ਹਨ । ਸਾਜ਼ਾਂ ਦੇ ਬਾਜ ਵਿਚ ਕਈ ਪ੍ਰਕਾਰ ਦੇ ਗਮਕ, ਜਿਹਾ ਕਿ ਕੰਪਤ, ਪਲਾਵਤ, ਆਂਸ, ਗਿਟਕਰੀ, ਮੁਰਕੀ, ਝਾਲਾਂ ਤੇ ਤੇ ਬੋਲਝਾਰਾ ਆਦਿ ਅਲੰਕਾਰ ਮੁੱਖ ਹਨ।

ਅਲੰਕਾਰਾਂ ਦੀ ਗੁਲਕਾਰੀ ਦਾ ਪ੍ਰਮੁੱਖ ਖੇਤਰ ਸਾਹਿਤ ਤੇ ਵਿਸ਼ੇਸ਼ ਕਰਕੇ ਕਵਿਤਾ ਹੈ । ਜਦੋਂ ਕਵੀ ਆਪਣੇ ਭਾਵਾਂ ਨੂੰ ਪਰਗਟ ਕਰਨ ਵਿਚ ਔਖ ਪ੍ਰਤੀਤ ਕਰਦਾ ਹੈ ਤਾਂ ਉਹ ਚਮਤਕਾਰ ਭਰੀ ਵਰਨਨ-ਸ਼ੈਲੀ ਦਾ ਸਹਾਰਾ ਲੈਂਦਾ ਹੈ । ਇਹ ਚਮਤਕਾਰ ਉਪਜਾਊ ਢੰਗ ਹੀ 'ਅਲੰਕਾਰ' ਦੇ ਨਾਉਂ ਨਾਲ ਦਰਸਾਇਆ ਜਾਂਦਾ ਹੈ । ਸ਼ਾਸਤਰ ਵਿਚ ਅਲੰਕਾਰਵਾਦੀਆਂ ਦੀ ਇਕ ਪਰੰਪਰਾ ਚਲੀ ਆਈ ਹੈ, ਜੋ ਅਲੰਕਾਰ ਨੂੰ ਹੀ ਕਵਿਤਾ ਦੇ ਪ੍ਰਾਣ ਮੰਨਦੇ ਸਨ ਤੇ ਕੁਝ ਅਲੰਕਾਰ ਦਾ ਪ੍ਰਾਣ ਉਪਮਾ ਨੂੰ ਮਿਥਦੇ ਸਨ ਪਰ ਇਹ ਧਾਰਨਾ ਬਹੁਤੀ ਦੇਰ ਟਿਕ ਨਹੀਂ ਸਕੀ । ਅਲੰਕਾਰ ਕਵਿਤਾ ਦੀ ਸ਼ੋਭਾ ਵਧਾਉਣ ਦਾ ਸਾਧਨ ਹੀ ਮੰਨਿਆ ਜਾਣ ਲਗ ਪਿਆ ਹੈ । ਅਲੰਕਾਰਾਂ ਦੀ ਵਰਤੋਂ, ਕਵਿਤਾ ਵਿਚ ਤਿੰਨਾਂ ਗੁਣਾਂ ਦਾ ਵਿਕਾਸ ਕਰਦੀ ਹੈ, ਜਿਹਾ ਕਿ (1) ਸੁੰਦਰਤਾ, (2) ਸਪਸ਼ਟਤਾ (3) ਤੇ ਪ੍ਰਭਾਵਸ਼ੀਲਤਾ। ਤਾਂ ਵੀ ਇਹ ਵਰਤੋਂ ਸੁਭਾਵਕ ਜਾਂ ਜਚਦੀ ਹੋਣੀ ਚਾਹੀਦੀ ਹੈ, ਨਹੀਂ ਤਾਂ ਕਵਿਤਾ ਦੇ ਭਾਵ ਨਿਖਰਣ ਦੀ ਥਾਂ ਭਾਰੂ ਬਣ ਜਾਂਦੇ ਹਨ । ਅਲੰਕਾਰਾਂ ਦੀਆਂ ਤਿੰਨ ਕਿਸਮਾਂ ਹਨ : ਸ਼ਬਦ ਅਲੰਕਾਰ, ਅਰਥ ਅਲੰਕਾਰ, ਤੇ ਮਿਸ਼ਰਤ ਅਲੰਕਾਰ । ਜਿੱਥੇ ਕਵਿਤਾ ਵਿਚ ਸ਼ਬਦ ਅਲੰਕਾਰ ਅਤੇ ਅਰਥ ਅਲੰਕਾਰ ਇਕੱਠੇ ਆ ਜਾਣ, ਉਨ੍ਹਾਂ ਨੂੰ ਉਭੈ ਅਲੰਕਾਰ ਵੀ ਕਹਿ ਦਿੱਤਾ ਜਾਂਦਾ ਹੈ । ਇਕ ਚੌਥੀ ਕਿਸਮ ਚਿਤਰ-ਅਲੰਕਾਰਾਂ ਦੀ ਵੀ ਹੈ ਜੋ ਬਹੁਤ ਹੱਦ ਤੱਕ ਸਾਹਿਤ ਦੇ ਖੇਤਰ ਵਿਚ ਨਹੀਂ । ਇੱਥੇ ਵੱਖ ਵੱਖ ਅਲੰਕਾਰਾਂ ਦੀਆਂ ਕੁਝ ਉਦਾਹਰਣਾਂ ਦੇਣੀਆਂ ਉਚਿੱਤ ਹੋਣਗੀਆਂ ।

ਸ਼ਬਦ ਅਲੰਕਾਰ

**ਉਪਮਾ ਅਲੰਕਾਰ –** ਮਹਾਨ ਕੋਸ਼ ਅਨੁਸਾਰ ਜਿਸ ਉਕਤੀ ਵਿਚ ਉਪਮਾਨ ਉਪਮੇਯ ਦੇ ਭਿੰਨ ਹੋਣ ਤੇ ਵੀ ਉਨ੍ਹਾਂ ਦੇ ਸਾਧਾਰਨ ਧਰਮ ਦੀ ਸਮਤਾ ਕੀਤੀ ਜਾਵੇ, ਉਹ ਉਪਮਾ ਅਲੰਕਾਰ ਹੁੰਦਾ ਹੈ, ਜਿਵੇਂ 'ਲੋਚਨ ਅਮਲ ਕਮਲਦਲ ਜੈਸੇ'।

**ਅਨੁਪ੍ਰਾਸ ਅਲੰਕਾਰ –** ਇਸਦਾ ਲੱਛਣ ਇਹ ਹੈ ਕਿ ਅੱਖਰਾਂ ਦੀ ਸਮਾਨਤਾ ਅਤੇ ਪਦਾਂ ਦਾ ਵਜ਼ਨ ਅਨੇਕ ਵਾਰ ਵਾਕ ਵਿਚ ਤੁੱਲ ਹੋਵੇ । ਇਸ ਅਲੰਕਾਰ ਦੇ ਅੱਗੇ ਪੰਜ ਭੇਦ ਹਨ- ਛੇਕ, ਵ੍ਰਿੱਤੀ, ਸ੍ਰੁਤਿ, ਕਾਟ ਅਤੇ ਅੰਤਯ ।

**ਸੁਭਾਵੋਕਤੀ ਅਲੰਕਾਰ –** ਕਿਸੇ ਵਸਤੂ ਦਾ ਜਾਤੀ ਸੁਭਾਅ ਦਾ ਵਰਣਨ ਸੁਭਾਵੋਕਤੀ ਅਲੰਕਾਰ ਦਾ ਲੱਛਣ ਹੁੰਦਾ ਹੈ, ਜਿਵੇਂ:- ਮਨਮੁਖ ਮਨ ਨ ਭਿਜਈ ਅਤਿ ਮੈਲੇ ਚਿਤ ਕਠੋਰ ॥ ਸਪੈ ਦੁਧ ਪੀਆਈਐ ਅੰਦਰਿ ਵਿਸੁ ਨਿਕੋਰ ॥

**ਹੇਤੁ ਅਲੰਕਾਰ –** ਕਾਰਜ ਅਤੇ ਕਾਰਨ ਦਾ ਨਾਲੇ ਨਾਲ ਵਰਣਨ ਹੇਤੁ ਅਲੰਕਾਰ ਦਾ ਲੱਛਣ ਹੁੰਦਾ ਹੈ, ਜਿਵੇਂ 'ਜਿਨ ਸੇਵਿਆ ਤਿਨਿ ਪਾਇਆ ਮਾਨੁ' ।

**ਦੀਪਕ ਅਲੰਕਾਰ –** ਉਪਮੇਯ ਅਤੇ ਉਪਮਾਨਾਂ ਨੂੰ ਇਕੱਤੀ ਪਦ ਪ੍ਰਕਾਸ਼ੇ ਅਰਥਾਤ ਅਨੇਕ ਕ੍ਰਿਆਵਾਂ ਦਾ ਇਕੋ ਹੀ ਕਾਰਨ ਵਰਣਨ ਕਰੀਏ, ਤਾਂ ਦੀਪਕ ਅਲੰਕਾਰ ਹੋਂਦ ਵਿਚ ਆਉਂਦਾ ਹੈ ।

**ਸਮਾਧਿ ਅਲੰਕਾਰ –** ਹੋਰ ਕਾਰਨਾ ਦੇ ਸਬੰਧ ਨਾਲ ਕਿਸੇ ਕਾਰਜ ਦਾ ਅਚਾਨਕ ਸੁਖਾਲਾ ਹੋ ਜਾਣਾ ਸਮਾਧਿ ਅਲੰਕਾਰ ਦਾ ਲੱਛਣ ਹੁੰਦਾ ਹੈ ।

**ਸਮਾਸੋਕਤੀ ਅਲੰਕਾਰ –** ਜੇ ਕਿਸੇ ਮੁਖ ਵਸਤ ਦੇ ਪ੍ਰਸੰਗ ਵਿਚ ਗੌਣ ਵਸਤ ਦਾ ਇਸ਼ਾਰੇ ਨਾਲ ਗਿਆਨ ਕਰਾਇਆ ਜਾਵੇ ਪਰ ਸਪਸ਼ਟ ਕਥਨ ਨਾ ਹੋਵੇ ਤਾਂ ਉਸ ਥਾਂ ਸਮਾਸੋਕਤੀ ਅਲੰਕਾਰ ਹੋਂਦ ਵਿਚ ਆਉਂਦਾ ਹੈ ।

**ਸਮ ਅਲੰਕਾਰ –** ਸਬੰਧਤ ਵਸਤਾਂ ਦਾ ਯੋਗ ਸਬੰਧ ਵਰਣਨ ਕਰਨਾ ਸਮਾਸੋਕਤੀ ਅਲੰਕਾਰ ਨੂੰ ਜਨਮ ਦਿੰਦਾ ਹੈ ।

**ਯਮਕ ਅਲੰਕਾਰ –** ਕਵਿਤਾ ਦੀ ਕਿਸੇ ਲਾਈਨ ਵਿਚ ਕਿਸੇ ਸ਼ਬਦ ਦਾ ਵਾਰ ਵਾਰ ਆਉਣਾ ਯਮਕ ਅਲੰਕਾਰ ਨੂੰ ਹੋਂਦ ਵਿਚ ਲਿਆਉਂਦਾ ਹੈ ਪਰ ਨਾਲ ਹੀ ਸ਼ਰਤ ਇਹ ਹੈ ਕਿ ਉਨ੍ਹਾਂ ਸ਼ਬਦਾਂ ਦੇ ਅਰਥ ਜੁਦਾ ਜੁਦਾ ਹੋਣ, ਜਿਵੇਂ 'ਭਾਂਤਿ ਭਾਂਤਿ ਬਨ ਬਨ ਅਵਗਾਹੇ ॥'

ਇਥੇ ਇਕ ਸ਼ਬਦ ਜੰਗਲ ਦਾ ਬੋਧਕ ਹੈ, ਦੂਜੇ ਦਾ ਅਰਥ ਜਲ (ਤੀਰਥ) ਹੈ ।

**ਸ਼ਲੇਸ਼ ਅਲੰਕਾਰ –** ਜਿਸ ਸੂਰਤ ਵਿਚ ਇਕੋ ਸ਼ਬਦ ਦੇ ਅਨੇਕ ਅਰਥ ਹੋਣ, ਉਥੇ ਸ਼ਲੇਸ਼ ਅਲੰਕਾਰ ਹੋਂਦ ਵਿਚ ਆਉਂਦਾ ਹੈ, ਜਿਵੇਂ 'ਮੋਹਨ ਤੇਰੇ ਊਚੇ ਮੰਦਰਿ ਮਹਿਲ ਅਪਾਰਾ ॥'

**ਅਰਥ ਅਲੰਕਾਰ –** ਵਿਭਾਵਨਾ ਅਲੰਕਾਰ ਕਾਰਨ ਦੇ ਨਾ ਹੋਣ ਤੇ ਵੀ ਕਾਰਜ ਦੀ ਉਤਪਤੀ ਕਹਿਣਾ ਵਿਭਾਵਨਾ ਅਲੰਕਾਰ ਨੂੰ ਜਨਮ ਦਿੰਦਾ ਹੈ ।

**ਵਿਰੋਧਭਾਸ ਅਲੰਕਾਰ –** ਜਿਸ ਸੂਰਤ ਵਿਚ ਕਾਵਿ-ਰਚਨਾ ਵਿਰੋਧ ਨਾ ਹੋਵੇ, ਪਰ ਵਿਰੋਧ ਲੱਗੇ, ਉਸ ਸੂਰਤ ਵਿਚ ਵਿਰੋਧਭਾਸ ਅਲੰਕਾਰ ਹੋਂਦ ਵਿਚ ਆਉਂਦਾ ਹੈ, ਜਿਵੇਂ 'ਮੂਰਖ ਡੂਬ ਗਯੋ ਬਿਨ ਪਾਨੀ' ।

**ਯੁਕਤੀ ਅਲੰਕਾਰ –** ਚਤੁਰਾਈ ਦੀ ਕ੍ਰਿਆ ਨਾਲ ਮਨ ਦਾ ਭਾਵ ਪ੍ਰਗਟਾਉਣਾ ਯੁਕਤੀ ਅਲੰਕਾਰ ਨੂੰ ਪੈਦਾ ਕਰਦਾ ਹੈ ।

**ਅਤਿਅੰਤ ਅਤਿਸ਼ਯੋਕਤੀ ਅਲੰਕਾਰ –** ਇਸ ਵਿਚ ਬਹੁਤ ਵੱਧ ਕੇ ਕਲਪਨਾ ਕੀਤੀ ਜਾਂਦੀ ਹੈ । ਇਸ ਦਾ ਲੱਛਣ ਕਾਰਨ ਤੋਂ ਪਹਿਲਾਂ ਹੀ ਕਾਰਜ ਦਾ ਹੋਣਾ ਵਰਣਨ ਕਰਨਾ ਹੈ ।

**ਉਲੇਖ ਅਲੰਕਾਰ –** ਇਕ ਹੀ ਵਸਤ ਨੂੰ ਜੇਕਰ ਵੱਖ ਵੱਖ ਵਿਅਕਤੀ ਆਪਣੀ ਆਪਣੀ ਭਾਵਨਾ ਅਨੁਸਾਰ ਵੱਖਰੇ ਵੱਖਰੇ ਰੂਪ ਵਿਚ ਕਲਪਣ, ਤਾਂ ਉਸ ਸਮੇਂ ਉਲੇਖ ਅਲੰਕਾਰ ਦਾ ਨਿਰਮਾਣ ਹੁੰਦਾ ਹੈ ।

**ਉਲਾਸ ਅਲੰਕਾਰ** – ਜੇਕਰ ਇਕ ਦੇ ਗੁਣ ਜਾਂ ਦੋਸ਼ ਤੋਂ ਦੂਜੇ ਵਿਚ ਗੁਣ ਜਾਂ ਦੋਸ਼ ਦਾ ਹੋਣਾ ਦਰਸਾਇਆ ਜਾਵੇ, ਤਾਂ ਉਲਾਸ ਅਲੰਕਾਰ ਦਾ ਨਿਰਮਾਣ ਹੁੰਦਾ ਹੈ, ਜਿਵੇ :–

ਗੰਗਾ ਜਮੁਨਾ ਗੋਦਾਵਰੀ ਸਰਸੁਤੀ
ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥
ਕਿਲਵਿਖ ਮੈਲ ਭਰੇ ਪਰੇ ਹਮਰੈ ਵਿਚਿ
ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥

**ਆਖੇਪ ਅਲੰਕਾਰ –** ਇਸਦਾ ਲੱਛਣ ਆਪਣੇ ਕਹੇ ਹੋਏ ਵਾਕ ਵਿਚ ਆਪ ਹੀ ਦੋਸ਼ ਆਰੋਪਣਾ ਹੈ ।

**ਦ੍ਰਿਸ਼ਟਾਂਤ ਅਲੰਕਾਰ –** ਕਿਸੇ ਪ੍ਰਸੰਗ ਜਾਂ ਵਸਤ ਦਾ ਪੂਰਾ ਗਿਆਨ ਕਰਾਉਣ ਲਈ ਕਿਸੇ ਸਮਾਨ ਧਰਮ ਵਾਲੀ ਵਸਤ ਦਾ ਜ਼ਿਕਰ ਕਰਨਾ, ਅਰਥਾਤ ਉਪਮੇਯ ਦੀ ਪ੍ਰਤਿ ਬਿੰਬ ਮਿਸਾਲ ਦਾ ਵਰਣਨ 'ਦ੍ਰਿਸ਼ਟਾਂਤ ਅਲੰਕਾਰ' ਅਧੀਨ ਆਉਂਦਾ ਹੈ, ਜਿਵੇ:–

ਭਰੀਐ ਹਥੁ ਪੈਰੁ ਤਨੁ ਦੇਹ ॥
ਪਾਣੀ ਧੋਤੈ ਉਤਰਸੁ ਖੇਹ ॥
ਮੂਤ ਪਲੀਤੀ ਕਪੜੁ ਹੋਇ ॥
ਦੇ ਸਾਬੂਣੁ ਲਈਐ ਓਹੁ ਧੋਇ ॥
ਭਰੀਐ ਮਤਿ ਪਾਪਾ ਕੈ ਸੰਗਿ ॥
ਓਹੁ ਧੋਪੈ ਨਾਵੈ ਕੈ ਰੰਗਿ ॥

**ਵਿਭਾਵਨਾ ਅਲੰਕਾਰ** – ਕਾਰਨ ਦੇ ਨਾ ਹੋਣ ਤੇ ਵੀ ਕਾਰਜ ਦੀ ਉਤਪਤੀ ਕਹਿਣਾ ਵਿਭਾਵਨਾ ਅਲੰਕਾਰ ਹੈ ।

**ਸਮੁਚਯ ਅਲੰਕਾਰ** – ਜੇਕਰ ਬਹੁਤ ਭਾਵ ਇਕੱਠੇ ਮਨ ਵਿਚ ਪੈਦਾ ਹੋਣ, ਉਹ ਸਮੁਚਯ ਅਲੰਕਾਰ ਦਾ ਰੂਪ ਹੈ ।

**ਸੁਸਿਧ ਅਲੰਕਾਰ** – ਮਿਹਨਤ ਕੋਈ ਕਰੇ ਅਤੇ ਉਸਦਾ ਫ਼ਲ ਕੋਈ ਹੋਰ ਭੋਗੇ, ਅਜਿਹਾ ਵਰਣਨ ਸੁਸਿਧ ਅਲੰਕਾਰ ਹੈ ।

ਉਪਰੋਕਤ ਉਦਾਹਰਣਾਂ ਕੇਵਲ ਨਮੂਨੇ ਮਾਤਰ ਹਨ । ਇਨ੍ਹਾਂ ਦੀ ਪੂਰੀ ਸੂਚੀ ਬਹੁਤ ਲੰਮੀ ਹੈ ।

ਅਰਥ ਅਲੰਕਾਰ

**ਸਦ੍ਰਿਸ਼ਤਾ ਮੂਲਕ ਜਾਂ ਸਾਮਯ ਮੂਲਕ ਅਲੰਕਾਰ** - ਸਮਾਨ ਧਰਮ ਇਨ੍ਹਾਂ ਵਿਚ ਰੂਪਕ, ਭ੍ਰਾਂਤੀ, ਅਤਿਕਥਨੀ, ਦੀਪਕ, ਦ੍ਰਿਸ਼ਟਾਂਤ ਅਲੰਕਾਰ ਆਦਿ ਸ਼ਾਮਲ ਕੀਤੇ ਜਾ ਸਕਦੇ ਹਨ।

**ਵਿਰੋਧ ਮੂਲਕ ਅਲੰਕਾਰ** – ਇਨ੍ਹਾਂ ਦਾ ਮੂਲ ਆਧਾਰ ਵਿਰੋਧਾਤਮਕ ਵਰਣਨ ਹੈ । ਵਿਰੋਧ ਮੂਲਕ ਅਲੰਕਾਰਾਂ ਵਿਚ ਵਿਰੋਧਾਭਾਸ, ਵਿਭਾਵਨਾ, ਵਿਸ਼ਮ ਆਦਿ ਅਲੰਕਾਰ ਸ਼ਾਮਲ ਕੀਤੇ ਜਾ ਸਕਦੇ ਹਨ ।

**ਸ੍ਰਿੰਖਲਾ ਮੂਲਕ ਅਲੰਕਾਰ** – ਇਨ੍ਹਾਂ ਦੀ ਮੂਲ ਪ੍ਰਵਿਰਤੀ ਸੰਗਲੀ ਜਾਂ ਲੜੀ ਵਾਲੀ ਹੁੰਦੀ ਹੈ । ਇਸ ਪ੍ਰਕਾਰ ਦੇ ਅਲੰਕਾਰਾਂ ਵਿਚ ਕਰਨਮਾਲਾ, ਮਾਲਦੀਪਕ ਆਦਿ ਅਲੰਕਾਰ ਸ਼ਾਮਲ ਕੀਤੇ ਜਾ ਸਕਦੇ ਹਨ ।

**ਨਿਆਇਮੂਲਕ ਅਲੰਕਾਰ** – ਨਿਆਇ ਤੇ ਤਰਕ ਇਨ੍ਹਾਂ ਦਾ ਆਧਾਰ ਹੁੰਦਾ ਹੈ । ਇਨ੍ਹਾਂ ਵਿਚ ਅਨੁਮਾਨ, ਨਿਆਇਮੂਲ ਆਦਿ ਅਲੰਕਾਰ ਸ਼ਾਮਲ ਕੀਤੇ ਜਾਂਦੇ ਹਨ ।

**ਗੂੜ੍ਹ ਅਰਥ ਪ੍ਰਤੀਤੀਮੂਲਕ ਅਲੰਕਾਰ** – ਇਨ੍ਹਾਂ ਵਿਚ ਕਿਸੇ ਗੂੜ੍ਹੇ ਅਰਥ ਦੀ ਪ੍ਰਤੀਤੀ ਹੁੰਦੀ ਹੈ । ਇਨ੍ਹਾਂ ਵਿਚ ਵਕ੍ਰੋਕਤੀ, ਸੁਭਾਵਉਕਤੀ, ਸੂਖਮ ਆਦਿ ਅਲੰਕਾਰ ਸ਼ਾਮਲ ਕੀਤੇ ਜਾ ਸਕਦੇ ਹਨ।

ਉਭੈ ਅਲੰਕਾਰ ਜਾਂ ਮਿਸ੍ਰਿਤ ਅਲੰਕਾਰ

ਇਹ ਅਲੰਕਾਰ ਅਜਿਹੇ ਹਨ, ਜਿਨ੍ਹਾਂ ਵਿਚ ਅਰਥ ਅਤੇ ਸ਼ਬਦ ਅਲੰਕਾਰ ਮਿਲਵੇਂ ਰੂਪ ਵਿਚ ਮਿਲਦੇ ਹਨ । ਜੇਕਰ ਦੋ ਜਾਂ ਕਈ ਅਲੰਕਾਰ ਇਕ ਥਾਂ ਪਾਏ ਜਾਣ, ਤਾਂ ਉਭੈ (ਉਭਯ) ਅਲੰਕਾਰ ਦਾ ਨਿਰਮਾਣ ਹੁੰਦਾ ਹੈ । ਇਸ ਪ੍ਰਕਾਰ ਦੇ ਅਲੰਕਾਰ ਦੀ ਉਦਾਹਰਣ-ਮਾਤਰ ਨਿਮਨ ਅਨੁਸਾਰ ਦਿਤੀ ਜਾਂਦੀ ਹੈ :-

**ਪ੍ਰਹੇਲਿਕਾ** – ਵਰਣ ਪ੍ਰਹੇਲਿਕਾ ਅਜਿਹੀ ਬੁਝਾਰਤ ਹੈ, ਜਿਸ ਦੇ ਪ੍ਰਸ਼ਨਾਂ ਦਾ ਉੱਤਰ ਅੱਖਰਾਂ ਵਿਚੋਂ ਪਰਗਟ ਹੁੰਦਾ ਹੈ :-

ਕਿਸ਼ ਤੇ ਪਸ਼ੁ ਜਯੋਂ ਪੇਟ ਭਰ
ਲੇਟਤ ਹੋਇ ਨਿਸੰਗ ?
ਬੁੱਧੀ ਵਿਦਯਾ ਵਿਦਾ ਕਰ,
ਮਾਨ ਮ੍ਰਯਾਦਾ ਭੰਗ ?

ਭਰਤ ਤੋਂ ਪਿਛੋਂ ਅਲੰਕਾਰ ਦੀ ਪਹਿਲੀ ਵਿਆਪਿਆ ਅਗਨੀ ਪੁਰਾਣ ਵਿਚ ਮਿਲਦੀ ਹੈ । ਭਰਤ ਨੇ 4, ਪਰ ਅਗਨੀਪੁਰਾਣ ਨੇ 15 ਅਲੰਕਾਰ ਗਿਣਾਏ ਸਨ । ਛੇਵੀਂ ਤੋਂ ਅੱਠਵੀਂ ਸਦੀ ਵਿਚਕਾਰ ਭੱਟ ਤੇ ਭਾਮਹ ਦੇ ਸਮੇਂ 38, ਦੰਡੀ, ਉਦਭਟ ਤੇ ਵਾਮਨ ਦੇ ਸਮੇਂ ਇਹ ਗਿਣਤੀ 52 ਹੋ ਗਈ । ਬਾਰ੍ਹਵੀਂ ਸਦੀ ਤੱਕ ਇਹ ਗਿਣਤੀ ਰੁਦਰਟ, ਭੋਜ, ਮੰਮਟ ਤੇ ਰੁਇਕ ਦੇ ਸਮੇਂ 103 ਤੋਂ ਵਧਦੀ ਹੋਈ ਦੀਖਸ਼ਤ ਦੇ ਸਮੇਂ 133 ਅਤੇ ਪੰਡਤ ਜਗਨ ਨਾਥ ਦੇ ਸਮੇਂ 180 ਤੱਕ ਪਹੁੰਚ ਗਈ । ਪੰਡਤ ਜਗਨ ਨਾਥ ਸੰਸਕ੍ਰਿਤ ਦੇ ਅੰਤਲੇ ਆਚਾਰੀਆ ਸਨ । ਸੰਸਕ੍ਰਿਤ ਦੇ ਆਚਾਰੀਆਂ ਵਿਚ ਇਕ ਧੜਾ ਅਜਿਹਾ ਵੀ ਹੋਇਆ ਹੈ ਜਿਸ ਨੇ ਅਲੰਕਾਰ ਨੂੰ ਕਵਿਤਾ ਦੀ ਜਾਨ ਮੰਨਣ ਵਾਲਿਆਂ ਅਤੇ ਅਲੰਕਾਰ ਨੂੰ ਬਣਾਉਟੀ ਸ਼ੋਭਾ ਆਖ ਕੇ ਨਿੰਦਣ ਵਾਲਿਆਂ ਦੇ ਵਿਚਕਾਰਲਾ ਰਾਹ ਅਪਣਾਇਆ। ਉਨ੍ਹਾਂ ਦੀਆਂ ਨਜ਼ਰਾਂ ਵਿਚ ਕਵਿਤਾ ਦੇ ਸਾਰੇ ਗੁਣ, ਰਸ ਆਦਿ ਅਲੰਕਾਰ ਹੀ ਹਨ। ਉਹ ਇਕ ਤਰ੍ਹਾਂ ਨਾਲ ਜ਼ੇਵਰ ਤੋਂ ਬਿਨਾਂ ਰੂਪ ਦੀ ਹੋਂਦ ਹੀ ਨਹੀਂ ਮੰਨਦੇ । ਪਰ ਸੱਚਾ ਰੂਪ ਗਹਿਣਿਆਂ ਦਾ ਮੁਥਾਜ ਨਹੀਂ ਹੁੰਦਾ, ਹਾਂ ਗਹਿਣੇ ਜੁੜ ਜਾਣ ਤਾਂ ਜ਼ਰਾ ਹੋਰ ਪਿਆਰਾ ਹੋ ਜਾਂਦਾ ਹੈ, ਨਹੀਂ ਤਾਂ ਵਾਹ ਭਲਾ । ਰੁਦਰਟ ਨੇ ਪਹਿਲੀ ਵਾਰ ਅਲੰਕਾਰਾਂ ਨੂੰ ਚਾਰ ਭਾਗਾਂ ਵਿਚ ਵੰਡਿਆ, ਜਿਵੇਂ ਕਿ ਯਥਾਰਥ-ਅੰਗ ਪ੍ਰਧਾਨ, ਉਪਮਾ ਅਰਥਾਤ ਸਮਾਨਤਾ ਪ੍ਰਧਾਨ, ਅਤਿਸ਼ੈ ਅਰਥਾਤ ਚਮਤਕਾਰ ਪ੍ਰਧਾਨ ਤੇ ਸਲੇਸ਼ ਜਾਂ ਦੂਅਰਥੇ ਵਰਣਨ ਪ੍ਰਧਾਨ । ਅੱਗੇ ਚੱਲਕੇ ਵਿਦਿਆ ਨਾਥ ਨੇ ਦੋ ਪ੍ਰਕਾਰ ਨਾਲ ਅਲੰਕਾਰਾਂ ਦੀ ਵੰਡ ਕੀਤੀ । ਇਕ ਰੀਤ ਅਨੁਸਾਰ, ਇਹ ਸ਼ਾਖਾਵਾਂ ਚਾਰ ਸਨ, ਜਿਵੇਂ ਕਿ (1) ਵਸਤੂ ਦੀ ਪ੍ਰਤੀਤ ਕਰਾਉਣ ਵਾਲੇ, (2) ਸਾਂਝ ਦੀ ਪ੍ਰਤੀਤ ਕਰਾਉਣ ਰਾਲੇ, (3) ਰਸ ਆਦਿ ਦੀ ਪ੍ਰਤੀਤ ਨਿਖਾਰਨ ਵਾਲੇ, (4) ਜਿਨ੍ਹਾਂ ਵਿਚ ਕੋਈ ਧੁਨੀ ਨਾ ਹੋਵੇ । ਇਕ ਹੋਰ ਵੰਡ ਅਨੁਸਾਰ ਉਸ ਨੇ ਅਲੰਕਾਰਾਂ ਦੀਆਂ ਨੌਂ ਸ਼ਾਖਾਵਾਂ ਦੱਸੀਆਂ ਜਿਵੇਂ (1) ਧਰਮ ਦੀ ਸਾਂਝ ਦਰਸਾਉਣ ਵਾਲੇ, (2) ਲਗਨ, ਚੌਂਪ ਜਾਂ ਉਤਸ਼ਾਹ ਦਰਸਾਉਣ ਵਾਲੇ (3)ਵਿਰੋਧ ਦੱਸਣ ਵਾਲੇ (4) ਵਾਕ-ਨਿਆਇ ਦਰਸਾਉਣ ਵਾਲੇ, (5) ਲੋਕ ਵਿਚਾਰ ਤੇ ਆਧਾਰਿਤ, (6) ਤਰਕ-ਨਿਆਇ ਪ੍ਰਧਾਨ, (7) ਲੜੀਵਾਰ ਵਚਿੱਤਰਤਾ ਦਰਸਾਉਣ ਵਾਲੇ, (8) ਉਹਲੇ ਜਾਂ ਲੁਕਾ ਉਤੇ ਅਧਾਰਿਤ (9)ਵਿਸ਼ੇਸ਼ਣ-ਵਚਿੱਤਰਤਾ ਪ੍ਰਧਾਨ। ਕਲਾ ਦੇ ਬਹੁ ਰੂਪਾਂ ਵਿਚ ਪ੍ਰਚੱਲਤ ਅਲੰਕਾਰਾਂ ਤੋਂ ਇਲਾਵਾ ਹਰ ਸਾਧਾਰਨ ਗਹਿਣੇ ਗੱਟੇ ਨੂੰ ਵੀ ਅਲੰਕਾਰ ਕਹਿੰਦੇ ਹਨ । ਇਹ ਗਹਿਣੇ-ਗੱਟੇ ਪੈਰਾਂ ਦੀਆਂ ਉਂਗਲੀਆਂ ਤੋਂ ਲੈ ਕੇ ਸਿਰ ਤੱਕ ਹਰ ਇਕ ਅੰਗ ਵਿਚ ਪਹਿਨੇ ਜਾਣ ਵਾਲੇ ਹੁੰਦੇ ਹਨ । ਇਨ੍ਹਾਂ ਦੀ ਗਿਣਤੀ ਕਰਨਾ ਸੰਭਵ ਨਹੀਂ । ਇਹ ਚਾਂਦੀ ਸੋਨਾ ਜਾਂ ਪਲਾਟੀਨਮ ਆਦਿ ਬਹੁਮੁੱਲੀਆਂ ਧਾਤਾਂ ਦੇ ਬਣਦੇ ਹਨ ਅਤੇ ਕਈ ਤਰ੍ਹਾਂ ਦੇ ਕੀਮਤੀ ਪੱਥਰਾਂ ਨੂੰ ਇਨ੍ਹਾਂ ਵਿਚ ਜੜਿਆ ਜਾਂਦਾ ਹੈ । ਇਨ੍ਹਾਂ ਗਹਿਣਿਆਂ ਦੀ ਗਿਣਤੀ ਦਾ ਕੋਈ ਨਿਰਣਾ ਨਹੀਂ ਕੀਤਾ ਜਾ ਸਕਦਾ ।

ਹ. ਪੁ.- ਮ. ਕੋ:, ਪੰ. ਸਾ. ਕੋ.

-ਦੇਵਿੰਦਰ ਸਿੰਘ ਵਿਦਿਆਰਥੀ

**ਅਲਕੋਹਲ** : ਅਲਕੋਹਲ, ਕਾਰਬਨੀ ਯੋਗਿਕਾਂ ਦੀ ਅਜਿਹੀ ਸ੍ਰੇਣੀ ਦਾ ਨਾਂ ਹੈ ਜਿਸ ਵਿਚ ਇਕ ਜਾਂ ਵੱਧ ਹਾਈਡ੍ਰਾੱਕਸਿਲ ਗਰੁੱਪ ਹੁੰਦੇ ਹਨ, ਭਾਵ ਹਾਈਡ੍ਰੋਕਾਰਬਨਾਂ ਦੇ ਹਾਈਡ੍ਰਾੱਕਸੀ ਵਿਉਤਪਤ ਹਨ । ਇਸ ਤੋਂ ਬਿਨਾਂ ਇਹ ਸ਼ਬਦ ਇਸ ਸ੍ਰੇਣੀ ਦੇ ਇਕ ਮੈਂਬਰ ਈਥਾਈਲ ਅਲਕੋਹਲ ਲਈ ਵੀ ਵਰਤਿਆ ਜਾਂਦਾ ਹੈ ਜੋ ਕਿ ਖ਼ਮੀਰਨ ਦੁਆਰਾ ਤਿਆਰ ਕੀਤੇ ਨਸ਼ੀਲੇ ਪਦਾਰਥਾਂ ਦਾ ਮੁੱਖ ਅੰਗ ਹੈ । ਇਨ੍ਹਾਂ ਦੀ ਸ੍ਰੇਣੀ-ਵੰਡ ਇਨ੍ਹਾਂ ਵਿਚਲੇ ਹਾਈਡ੍ਰਾੱਕਸਿਲ ਗਰੁੱਪਾਂ ਅਨੁਸਾਰ ਕੀਤੀ ਜਾਂਦੀ ਹੈ, ਜਿਵੇਂ :– ਮਾੱਨੋ-ਹਾਈਡ੍ਰਿਕ ਅਲਕੋਹਲਾਂ ਵਿਚ ਇਕ -OH ਗਰੁੱਪ ਹੁੰਦਾ ਹੈ, ਡਾਈ-ਹਾਈਡ੍ਰਿਕ ਅਲਕੋਹਲਾਂ ਵਿਚ ਦੋ ਅਤੇ ਟ੍ਰਾਈ-ਹਾਈਡ੍ਰਿਕ ਅਲਕੋਹਲਾਂ ਵਿਚ ਤਿੰਨ । ਚਾਰ ਜਾਂ ਇਸ ਤੋਂ ਵੱਧ ਹਾਈਡ੍ਰਾੱਕਸਿਲ ਗਰੁੱਪਾਂ ਵਾਲੇ ਅਲਕੋਹਲਾਂ ਨੂੰ ਬਹੁ-ਹਾਈਡ੍ਰਿਕ ਅਲਕੋਹਲ ਆਖਦੇ ਹਨ । ਕਈ ਵਾਰ ਇਨ੍ਹਾਂ ਅਲਕੋਹਲਾਂ ਨੂੰ ਹਾਈ-ਡ੍ਰਾੱਕਸਿਲ ਗਰੁੱਪ ਨਾਲ ਜੁੜੇ ਕਾਰਬਨ ਉਪਰਲੇ ਹਾਈਡ੍ਰੋਜਨਾਂ ਦੀ ਸੰਖਿਆ ਅਨੁਸਾਰ ਪ੍ਰਾਇਮਰੀ ($RCH_2OH$), ਸੈਕੰਡਰੀ ($RC_2CHOH$) ਅਤੇ ਟਰਸ਼ਰੀ ($R_3COH$) ਅਲਕੋਹਲਾਂ ਵਿਚ ਵੀ ਵੰਡਿਆ ਜਾਂਦਾ ਹੈ ।

ਕੁਦਰਤ ਵਿਚ ਇਹ ਅਲਕੋਹਲ ਸੰਯੁਕਤ ਤੌਰ ਤੇ ਐੱਸਟਰਾਂ ਦੇ ਰੂਪ ਵਿਚ ਆਮ ਮਿਲਦੇ ਹਨ । ਮੁਢਲੇ ਮੱਨੋ-ਹਾਈਡ੍ਰਾਕਸੀ ਅਲਕੋਹਲ ਤਾਂ ਫ਼ਲਾਂ ਦੇ ਵਾਸ਼ਪਸ਼ੀਲ ਤੇਲਾਂ ਵਿਚ ਮਿਲਦੇ ਹਨ, ਜਿਹਾ ਕਿ ਅਨਾਨਾਸ ਵਿਚ ਈਥਾਈਲ ਐਸੀਟੇਟ ਹੁੰਦਾ ਹੈ । ਬਨਸਪਤੀ ਅਤੇ ਜੀਵਾਂ ਤੋਂ ਪ੍ਰਾਪਤ ਮੋਮਾਂ ਵਿਚ ਵੀ ਲੰਬੀਆਂ ਲੜੀਆਂ ਵਾਲੇ ਮੱਨੋ-ਹਾਈਡ੍ਰੱਕਸੀ ਅਲਕੋਹਲ ਮਿਲਦੇ ਹਨ । ਚਰਬੀਆਂ ਅਤੇ ਤੇਲ ਟ੍ਰਾਈ-ਹਾਈਡ੍ਰਿਕ ਅਲਕੋਹਲਾਂ ਦੇ ਐੱਸਟਰਾਂ ਦੇ ਮਿਸ਼ਰਣ ਹਨ । ਵਿਟਾਮਿਨ $A_1$ ਇਕ ਹੋਰ ਕੁਦਰਤ ਵਿਚ ਮਿਲਦਾ ਕੰਪਲੈਕਸ ਅਲਕੋਹਲ ਹੈ । ਇਸੇ ਤਰ੍ਹਾਂ ਕੁਦਰਤ ਵਿਚ ਆਮ ਮਿਲਦੇ ਕਾਰਬੋਹਾਈਡ੍ਰੇਟ ਬਹੁ-ਹਾਈਡ੍ਰੱਕਸੀ ਅਲਕੋਹਲ ਹਨ ।

ਸਾਧਾਰਣ ਅਲਕੋਹਲਾਂ ਨੂੰ ਵਧੇਰੇ ਕਰਕੇ ਉਨ੍ਹਾਂ ਦੇ ਪ੍ਰਚੱਲਤ ਨਾਵਾਂ ਨਾਲ ਜਾਣਿਆ ਜਾਂਦਾ ਹੈ । ਇਹ ਨਾਂ ਹਾਈਡ੍ਰਾਕਸਿਲ ਗਰੁੱਪ ਨਾਲ ਜੁੜੇ ਐੱਲਕਾਈਲ, ਰੈਡੀਕਲ ਦੇ ਨਾਂ ਨਾਲ ਸ਼ੁਰੂ ਹੁੰਦੇ ਹਨ । ਇਕ ਹੋਰ ਨਾਂ ਪੱਧਤੀ ਅਨੁਸਾਰ ਇਨ੍ਹਾਂ ਨੂੰ ਮੀਥਾਈਲ ਅਲਕੋਹਲ ਦੇ ਵਿਉਤਪੰਨ ਮੰਨਿਆਂ ਜਾਂਦਾ ਹੈ; ਜਿਸ ਅਨੁਸਾਰ ਮੀਥਾਈਲ ਅਲਕੋਹਲ ਨੂੰ ਕਾਰਬੀਨੋਲ ਆਖਦੇ ਹਨ ਪਰ ਨਾਂ ਪੱਧਤੀ ਦੀ ਅੰਤਰਰਾਸ਼ਟਰੀ ਰੀਤ ਅਨੁਸਾਰ ਐੱਲਕੇਨ ਦੇ ਨਾਂ ਨਾਲ-ਓਲ ਪਿਛੇਤਰ ਵਰਤਿਆ ਜਾਂਦਾ ਹੈ ਅਤੇ ਸ਼ਾਖ ਸੰਗਲੀਆਂ ਤੇ ਹਾਈਡ੍ਰੱਕਸਿਲ ਗਰੁੱਪਾਂ ਦੇ ਟਿਕਾਣਿਆਂ ਨੂੰ ਨੰਬਰਾਂ ਨਾਲ ਦਰਸਾਇਆ ਜਾਂਦਾ ਹੈ ।

| ਫ਼ਾਰਮੂਲਾ | ਪ੍ਰਚੱਲਤ ਨਾਂ | ਅੰਤਰ-ਰਾਸ਼ਟਰੀ ਨਾਂ | ਕਾਰਬੀਨੋਲ |
|---|---|---|---|
| $CH_3OH$ | ਮੀਥਾਈਲ ਅਲਕੋਹਲ | ਮੈਥੇਨੋਲ | ਕਾਰਬੀਨੋਲ |
| $CH_3CH_2OH$ | ਈਥਾਈਲ-ਅਲਕੋਹਲ | ਅਥੇਨੋਲ | ਮੀਥਾਈਲ ਕਾਰਬੀਨੋਲ |
| $CH_3CH_2CH_2OH$ | ਨਾਰਮਲ-ਪ੍ਰੋਪਾਈਲ ਅਲਕੋਹਲ | 1-ਪ੍ਰੋਪੇਨੋਲ | ਈਥਾਈਲ ਕਾਰਬੀਨੋਲ |
| $CH_3CHOHCH_3$ | ਆਈਸੋਪ੍ਰੋ-ਪਾਈਲ ਅਲਕੋਹਲ | 2-ਪ੍ਰੋਪੇਨੋਲ | ਬਾਈ ਮੀਥਾਈਲ ਕਾਰਬੀਨੋਲ |
| $(CH_3)_3C.OH$ | ਟਰਸ਼ਰੀ ਬਿਊਟਾਈਲ ਅਲਕੋਹਲ | 2-ਮੀਥਾਈਲ -2-ਪ੍ਰੋਪੇਨੋਲ | ਟ੍ਰਾਈ-ਮੀਥਾਈਲ ਕਾਰਬੀਨੋਲ |
| $CH_2OH.CH_2OH$ | ਐਥੀਲੀਨ ਗਲਾਈਕੋਲ | ਈਥੇਨ - 1 : 2-ਡਾਈਓਲ | |
| $CH_3CHOH.CH_2OH$ | ਪ੍ਰੋਪਾਈਲੀਨ ਗਲਾਈਕੋਲ | ਪ੍ਰੋਪੇਨ 1 : 2-ਡਾਈਓਲ | |
| $CH_2OHCHOH.CH_2OH$ | ਗਲਿਸਰੋਲ | ਪ੍ਰੋਪੇਨ - 1 : 2 : 3-ਟ੍ਰਾ-ਈਓਲ | |

ਅਲਕੋਹਲਾਂ ਦੀ ਤਿਆਰੀ ਲਈ ਅਣ-ਗਿਣਤ ਢੰਗਾਂ ਵਰਤੇ ਜਾਂਦੇ ਹਨ, ਜਿਨ੍ਹਾਂ ਵਿਚੋਂ ਕੁੱਝ-ਕੁ ਤਾਂ ਪ੍ਰਯੋਗਸ਼ਾਲਾ ਵਿਚ ਹੀ ਵਰਤੇ ਜਾਂਦੇ ਹਨ ਅਤੇ ਬਾਕੀ ਦੇ ਉਦਯੋਗਿਕ ਪੱਧਰ ਤੇ । ਈਥਾਈਲ ਅਲਕੋਹਲ ਤੇ ਨਾਰਮਲ-ਬਿਊਟਾਈਲ ਅਲਕੋਹਲ ਦੀ ਉਦਯੋਗਿਕ ਪੱਧਰ ਤੇ ਤਿਆਰੀ ਖ਼ਮੀਰਨ ਵਿਧੀ ਦੁਆਰਾ ਕੀਤੀ ਜਾਂਦੀ ਹੈ । ਇਸ ਮੰਤਵ ਲਈ ਲੋੜੀਂਦੇ ਕਾਰਬੋਹਾਈਡ੍ਰੇਟ ਅਨਾਜ ਜਾਂ ਸੀਰੇ ਤੋਂ ਪ੍ਰਾਪਤ ਕੀਤੇ ਜਾਂਦੇ ਹਨ। ਇਸ ਵਿਧੀ ਵਿਚ ਮੁੱਖ ਤੌਰ ਤੇ ਕਾਰਬੋਹਾਈਡ੍ਰੇਟਾਂ ਦਾ ਇਕ ਵਿਸ਼ੇਸ਼ ਪ੍ਰਕਾਰ ਦੇ ਯੀਸਟ ਦੁਆਰਾ ਜੀਵ-ਆਕਸੀਕਰਨ ਹੁੰਦਾ ਹੈ । ਉਚੇਰੇ ਅਲਕੋਹਲਾਂ ਦੀ ਤਿਆਰੀ ਲਈ ਵਧੇਰੇ ਪ੍ਰਚਲਤ ਵਿਧੀ ਅਨੁਸਾਰ ਉਚੇਰੇ ਆਕਸੀਕ੍ਰਿਤ ਹਾਈਡ੍ਰੋਕਾਰਬਨ ਵਿਉਤਪਤਾਂ, ਵਿਸ਼ੇਸ਼ ਕਰਕੇ ਐੱਸਟਰਾਂ, ਦਾ ਹਾਈਡ੍ਰੋਜਨੀਕਰਨ ਕੀਤਾ ਜਾਂਦਾ ਹੈ ।







ਹਾਈਡ੍ਰੋਜਨੀਕਰਨ ਲਈ ਧਾਤ ਉਤਪ੍ਰੇਰਕ ਦੀ ਹੋਂਦ ਵਿਚ ਦਬਾਉ ਹੇਠ ਹਾਈਡ੍ਰੋਜਨ ਗੈਸ ਜਾਂ ਸੋਡੀਅਮ ਦਾ ਅਲਕੋਹਲ ਵਿਚ ਘੋਲ ਜਾਂ ਲਿਥੀਅਲ ਐਲੂਮਿਨੀਅਮ ਹਾਈਡ੍ਰਾਈਡ ਵਰਗੇ ਰੀਏਜੰਟ ਵਰਤੇ ਜਾਂਦੇ ਹਨ ।

ਇਸੇ ਤਰ੍ਹਾਂ ਹੀ ਐਲਡਿਹਾਈਡਾਂ ਦੇ ਲਘੂਕਰਨ ਤੋਂ ਵੀ ਅਲਕੋਹਲ ਪ੍ਰਾਪਤ ਹੁੰਦੇ ਹਨ । ਪਰ ਕੀਟੋਨਾਂ ਦੇ ਲਘੂਕਰਨ ਦੁਆਰਾ ਸੈਕੰਡਰੀ ਅਲਕੋਹਲ ਪ੍ਰਾਪਤ ਹੁੰਦੇ ਹਨ ।




ਓਲਿਫਿਨਾਂ ਤੋਂ ਵੀ, ਪਤਲੇ ਸਲਫ਼ਿਊਰਿਕ ਐਸਿਡ ਦੀ ਹੋਂਦ ਵਿਚ ਹਾਈਡ੍ਰੇਸ਼ਨ ਦੁਆਰਾ ਅਲਕੋਹਲ ਤਿਆਰ ਕੀਤੇ ਜਾਂਦੇ ਹਨ ।







ਉਦਯੋਗ ਵਿਚ ਵਧੇਰੇ ਕਰਕੇ ਮੱਨੋ-ਹਾਈਡ੍ਰਿਕ ਅਲਕੋਹਲਾਂ ਨੂੰ ਅਸੰਤ੍ਰਿਪਤ ਹਾਈਡ੍ਰੋਕਾਰਬਨਾਂ ਤੋਂ ਦਬਾਉ ਹੇਠ ਕਾਰਬਨ ਮੱਨੋ-ਆਕਸਾਈਡ ਤੇ ਹਾਈਡ੍ਰੋਜਨ ਨਾਲ, ਕੋਬਾਲਟ ਉਤਪ੍ਰੇਰਕ ਦੀ ਹੋਂਦ ਵਿਚ, ਕਿਰਿਆ ਦੁਆਰਾ ਤਿਆਰ ਕੀਤਾ ਜਾਂਦਾ ਹੈ । ਇਸ ਤੋਂ ਬਿਨਾਂ ਉਦਯੋਗਿਕ ਪੱਧਰ ਤੇ ਹਾਈਡ੍ਰੋਕਾਰਬਨਾਂ ਦੇ ਸੀਮਿਤ ਆਕਸੀਕਰਨ ਦੁਆਰਾ ਵੀ ਅਲਕੋਹਲ ਤਿਆਰ ਕੀਤੇ ਜਾਂਦੇ ਹਨ । ਸਿਲਵਰ ਉਤਪ੍ਰੇਰਕ ਦੀ ਹੋਂਦ ਵਿਚ ਐਥੀਲੀਨ ਦੇ ਆਕਸੀਕਰਨ ਤੋਂ ਐਥੀਲੀਨ ਆਕਸਾਈਡ ਬਣਦਾ ਹੈ, ਜਿਸ ਦੇ ਹਾਈਡ੍ਰਾਲਿਸਿਜ਼ ਦੁਆਰਾ ਐਥੀਲੀਨ ਗਲਾਈਕੋਲ ਤਿਆਰ ਹੁੰਦੀ ਹੈ ।




ਕਈ ਵਾਰ ਕਾਰਬਨ-ਧਾਤਵੀ ਯੋਗਿਕਾਂ ਦੀ ਐਲਡਿਹਾਈਡਾਂ ਨਾਲ ਕਿਰਿਆ ਦੁਆਰਾ ਸੈਕੰਡਰੀ ਅਲਕੋਹਲ ਅਤੇ ਕੀਟੋਨ ਤੇ ਐੱਸਟਰਾਂ ਤੋਂ ਟਰਸ਼ਰੀ ਅਲਕੋਹਲ ਤਿਆਰ ਕੀਤੇ ਜਾਂਦੇ ਹਨ ।



ਅਲਕੋਹਲ ਰੰਗ-ਹੀਨ, ਜਲਣ-ਸ਼ੀਲ ਅਤੇ ਵਿਸ਼ੈਲੇ ਪਦਾਰਥ ਹਨ । ਮੁਢਲੇ ਮਾਨੋ-ਹਾਈਡ੍ਰਿਕ ਮੈਂਬਰ ਪਾਣੀ ਵਿਚ ਪੂਰੀ ਤਰ੍ਹਾਂ ਘੁਲਣਸ਼ੀਲ ਹੁੰਦੇ ਹਨ, ਪਰ ਅਣੂ-ਭਾਰ ਦੇ ਵਧਣ ਨਾਲ ਉਚੇਰੇ ਮੈਂਬਰਾਂ ਦੀ ਘੁਲਣਸ਼ੀਲਤਾ ਘਟਦੀ ਜਾਂਦੀ ਹੈ । ਸਮਾਨ ਅਣੂ-ਭਾਰ ਵਾਲੇ ਹਾਈਡ੍ਰੋਕਾਰਬਨਾਂ ਦੇ ਲਿਹਾਜ਼ ਨਾਲ ਇਨ੍ਹਾਂ ਦੇ ਉਬਾਲ ਦਰਜੇ ਵੀ ਉਚੇਰੇ ਹੁੰਦੇ ਹਨ, ਜਿਸ ਦਾ ਕਾਰਨ ਇਨ੍ਹਾਂ ਦੇ ਅਣੂਆਂ ਵਿਚਕਾਰ ਸੰਗੁਣਨ ਦੀ ਕਿਰਿਆ ਹੈ ।

ਅਲਕੋਹਲ ਬਹੁਤ ਕਿਰਿਆਸ਼ੀਲ ਯੋਗਿਕ ਹਨ । ਇਨ੍ਹਾਂ ਦੀਆਂ ਕਿਰਿਆਵਾਂ ਦੁਆਰਾ ਕਈ ਪ੍ਰਕਾਰ ਦੇ ਯੋਗਿਕਾਂ ਦਾ ਸੰਸਲੇਸ਼ਣ ਕੀਤਾ ਜਾਂਦਾ ਹੈ । ਅਲਕੋਹਲਾਂ ਦੀ ਐਸਿਡਾਂ ਨਾਲ ਕਿਰਿਆ ਦੁਆਰਾ ਐਸਟਰ ਬਣਦੇ ਹਨ, ਜਿਨ੍ਹਾਂ ਦੀ ਵਪਾਰਕ ਮਹੱਤਤਾ ਬਹੁਤ ਹੈ।


$C_2H_5OH + CH_3COOH \rightarrow CH_3COOC_2H_5 + H_2O$

ਪਰ ਕਿਰਿਆ ਦੀ ਹਾਲਤ ਅਨੁਸਾਰ ਅਤੇ ਨਿਰਜਲੀਕ੍ਰਿਤ ਐਸਿਡਾਂ ਦੀ ਹੋਂਦ ਵਿਚ ਅਲਕੋਹਲਾਂ ਤੋਂ ਓਲੀਫ਼ਿਨ ਅਤੇ ਈਥਰ ਵੀ ਬਣਦੇ ਹਨ, ਜਿਹਾ ਕਿ :



$(CH_3)_3COH \xrightarrow[160\text{-}170° \text{ ਸੈਂ.}]{H_2SO_4} CH_3CH_2OH$



ਅਤੇ $2C_2H_2OH \xrightarrow[110\text{-}170° \text{ ਸੈਂ.}]{H_2SO_4} CH_3CH_2OCH_2CH_3 + H_2O$

ਅਲਕੋਹਲਾਂ ਦੇ ਆਕਸੀਕਰਨ ਦੁਆਰਾ ਐਲਡਿਹਾਈਡ ਅਤੇ ਕੀਟੋਨ ਵੀ ਬਣਦੇ ਹਨ, ਜਿਨ੍ਹਾਂ ਦੇ ਹੋਰ ਆਕਸੀਕਰਨ ਤੋਂ ਕਾਰਬਾਕ-ਸੀਲਿਕ ਐਸਿਡ ਬਣਦੇ ਹਨ ।


$CH_3CH_2OH + 2[O] \rightarrow CH_3CHO + H_2O$


$CH_3CH_2OH + 2[O] \rightarrow CH_3CHOOH + H_2O$

ਸੈਕੰਡਰੀ ਅਲਕੋਹਲਾਂ ਤੋਂ ਕੀਟੋਨ ਬਣਦੇ ਹਨ ।


$(CH_3)_2CHOH + [O] \rightarrow CH_3COCH_3 + H_2O$

ਟਰਸ਼ਰੀ ਅਲਕੋਹਲਾਂ ਦੇ ਆਕਸੀਕਰਨ ਦੁਆਰਾ ਜਿਹੜਾ ਕੀਟੋਨ ਬਣਦਾ ਹੈ ਉਸ ਵਿਚ ਕਾਰਬਨ ਐਟਮਾਂ ਦੀ ਸੰਖਿਆ ਘਟ ਜਾਂਦੀ ਹੈ ।

ਕਿਸੇ ਸਮੇਂ ਇਹ ਅਨੁਭਵ ਕੀਤਾ ਜਾਂਦਾ ਸੀ ਕਿ ਕਾਰਬੋਹਾਈਡ੍ਰੇਟਾਂ ਤੋਂ ਪ੍ਰਾਪਤ ਅਲਕੋਹਲ,ਮੋਟਰ ਇੰਧਣ ਦੀ ਸਮੱਸਿਆ ਨੂੰ ਹੱਲ ਕਰ ਦੇਣਗੇ, ਕਿਉਂਕਿ ਪੈਟਰੋਲਿਅਮ ਦੀ ਮਾਤਰਾ ਘਟਦੀ ਜਾ ਰਹੀ ਸੀ ਪਰ ਆਧੁਨਿਕ ਸਮੇਂ ਵਿਚ ਜੈੱਟ ਇੰਜਨਾਂ ਦੀ ਤਿਆਰੀ ਨਾਲ ਅਤੇ ਪੈਟਰੋਲੀਅਮ ਦੇ ਹੋਰ ਭੰਡਾਰਾਂ ਦੀ ਖੋਜ ਦੁਆਰਾ ਅਲਕੋਹਲਾਂ ਦੀ ਇਸ ਪਾਸੇ ਵਰਤੋਂ ਵਲ ਕੋਈ ਧਿਆਨ ਨਹੀਂ ਦਿੱਤਾ ਜਾ ਰਿਹਾ ।

**ਅਲਖਨਾਮੀ** : ਇਕ ਪ੍ਰਕਾਰ ਦੇ ਜਟਾਧਾਰੀ ਗੋਰਖ-ਪੰਥੀ ਸਾਧੂ ਜੋ ਸਰੀਰ ਉਤੇ ਵਿਭੂਤ ਮਲ ਕੇ ਰੱਖਦੇ ਹਨ ਅਤੇ ਗੇਰੂਏ ਬਸਤਰਾਂ ਉਤੇ ਉੱਨ ਦੀ ਸੇਲੀ ਬੰਨ੍ਹਦੇ ਹਨ ਜਿਸ ਵਿਚ ਆਮ ਕਰਕੇ ਘੁੰਗਰੂ ਜਾਂ ਟੱਲੀਆਂ ਲੱਗੀਆਂ ਹੋਈਆਂ ਹੁੰਦੀਆਂ ਹਨ । ਭਿੱਖਿਆ ਮੰਗਣ ਸਮੇਂ ਇਹ ਲੋਕ ਆਮ ਤੌਰ ਤੇ ਦਰਿਆਈ ਖੱਪਰ ਅਗਾਂਹ ਕਰਕੇ 'ਅਲਖ ਅਲਖ' ਪੁਕਾਰਿਆ ਕਰਦੇ ਹਨ ਅਤੇ ਇਕ ਦਰਵਾਜ਼ੇ ਉਤੇ ਬਹੁਤਾ ਨਹੀਂ ਠਹਿਰਿਆ ਕਰਦੇ । ਇਨ੍ਹਾਂ ਨੂੰ ਅਲਖੀ ਵੀ ਕਹਿੰਦੇ ਹਨ ।

(2) ਭਾਰਤ ਦੇ ਪੱਛਮ-ਉੱਤਰੀ ਇਲਾਕਿਆਂ, ਖ਼ਾਸ ਕਰਕੇ ਬੀਕਾਨੇਰ ਅਤੇ ਅੰਬਾਲਾ ਜ਼ਿਲ੍ਹੇ ਦੇ ਇਕ ਤਰ੍ਹਾਂ ਦੇ ਸਾਧ, ਜਿਹੜੇ ਅਲਖਨਾਮੀ, ਅਲਖਧਾਰੀ ਜਾਂ ਅਲਖਗੀਰ ਕਹਾਉਂਦੇ ਹਨ ਅਤੇ ਆਪਣੇ ਆਪ ਨੂੰ ਕਿਸੇ ਲਾਲ ਬੇਗ ਦੇ ਪੈਰੋਕਾਰ ਵੀ ਦਸਦੇ ਹਨ ਜਿਸ ਨੂੰ ਉਹ ਸ਼ਿਵ ਦਾ ਅਵਤਾਰ ਮੰਨਦੇ ਹਨ । ਇਹ ਜ਼ਿਆਦਾਤਰ ਹੇਠਲੀਆਂ ਜਾਤੀਆਂ ਦੇ ਹੁੰਦੇ ਹਨ । ਇਹ ਮੂਰਤੀਪੂਜਾ ਉਪਰ ਵਿਸ਼ਵਾਸ਼ ਨਹੀਂ ਕਰਦੇ ਅਤੇ ਅਲਖ, ਅਗੋਚਰ ਤੱਤ ਦਾ ਧਿਆਨ ਕਰਦੇ ਹਨ। ਇਨ੍ਹਾਂ ਲਈ ਦਿਸਦੇ ਸੰਸਾਰ ਤੋਂ ਛੁੱਟ ਪਰਲੋਕ ਨਾਂ ਦਾ ਕੋਈ ਸਥਾਨ ਨਹੀਂ ਅਤੇ ਇਥੇ ਰਹਿਕੇ ਹੀ ਅਹਿੰਸਾ ਅਤੇ ਪਰਉਪਕਾਰ ਆਦਿ ਦਾ ਜੀਵਨ ਬਿਤਾਉਣਾ ਚੰਗਾ ਸਮਝਦੇ ਹਨ । ਇਨ੍ਹਾਂ ਦੇ ਸਾਦੇ ਜਿਹੇ ਜੀਵਨ ਵਿਚ ਉਚ-ਨੀਚ ਦਾ ਸਮਾਜਕ ਭੇਦ ਨਹੀਂ ਅਤੇ ਨਾ ਹੀ ਇਨ੍ਹਾਂ ਦੀ ਪੂਜਾ ਆਦਿ ਦੀ ਕੋਈ ਨਿਸ਼ਚਿਤ ਮਰਯਾਦਾ ਹੈ । ਇਹ ਟੋਪੀ ਅਤੇ ਮੋਟੇ ਕੱਪੜੇ ਪਹਿਨਦੇ ਹਨ ਅਤੇ ਇਕ ਦੂਜੇ ਨਾਲ ਮਿਲਣ ਤੇ 'ਅਲਖ ਹੋ' ਕਹਿੰਦੇ ਹਨ ਅਤੇ ਜੋਗੀਆਂ ਦੇ ਰੂਪ ਵਿਚ ਆਦਰ ਪਾਉਂਦੇ ਹਨ ।

(3) ਉੱਨ੍ਹੀਵੀਂ ਸਦੀ ਦੇ ਇਕ ਕਿਸਮ ਦੇ ਸਾਧੂ—ਜਿਹੜੇ ਅਜੁਧਿਆ, ਨੇਪਾਲ ਅਤੇ ਹਿਮਾਲੀਆ ਦੀ ਤਰਾਈ ਵਿਚ ਲੰਗੋਟੀ ਬੰਨ੍ਹੀ, ਚਿਮਟਾ ਲਈ ਫਿਰਦੇ ਰਹਿੰਦੇ ਸਨ ਅਤੇ ਕਦੀ ਕਦੀ ਅਕਾਸ਼ ਵੱਲ ਤੱਕ ਕੇ ਚੀਕਦੇ ਹੋਏ 'ਅਲਖ ਅਲਖ' ਪੁਕਾਰਦੇ ਰਹਿੰਦੇ ਸਨ । ਇਨ੍ਹਾਂ ਨੂੰ ਅਲਖ ਸੁਆਮੀ ਵੀ ਕਿਹਾ ਜਾਂਦਾ ਸੀ ਅਤੇ ਇਹ ਹੁਣ ਤੱਕ ਕਟਕ ਦੇ ਨੇੜੇ-ਤੇੜੇ ਦੀਆਂ ਪਹਾੜੀਆਂ ਦੀ ਕੁੰਭਪੜੀ ਜਾਤੀਆਂ ਵਿਚ ਧਰਮ ਪ੍ਰਚਾਰਕ ਦੇ ਰੂਪ ਵਿਚ ਪ੍ਰਸਿੱਧ ਸਨ ।

**ਅਲਗ਼ਜ਼ਾਲੀ, ਇਮਾਮ** : ਇਸ ਦਾ ਪੂਰਾ ਨਾਂ ਅਬੂ ਹਾਮਿਦ-ਮੁਹੰਮਦ-ਬਿਨ-ਮੁਹੰਮਦ ਅਲਗ਼ਜ਼ਾਲੀ ਹੈ ਤੇ ਲਕਬ ਹੁੱਜਤੁਲ ਇਸਲਾਮ, ਜ਼ੈਨੂ-ਦੀਨ ਅੱਤੂਸੀ ਹੈ । ਇਸ ਦਾ ਜਨਮ ਖੁਰਾਸਾਨ ਦੇ ਕਸਬੇ ਤੂਸ ਵਿਚ 1058-59 ਵਿਚ ਹੋਇਆ । ਮੁਢਲੀ ਵਿੱਦਿਆ ਇਸ ਨੇ ਤੂਸ ਵਿਚ ਹੀ ਅਹਿਮਦ ਰਾਜ਼ਕਾਨੀ ਕੋਲੋਂ ਪ੍ਰਾਪਤ ਕੀਤੀ । ਕੁਝ ਚਿਰ ਇਹ ਗੁਰਗਾਨ ਵਿਚ ਅਬੂ ਨਸਰ ਅਲ-ਇਸਮਾਈਲੀ ਕੋਲੋਂ ਵੀ ਪੜ੍ਹਿਆ। ਉਥੋਂ ਘਰ ਵਾਪਸ ਆਉਂਦਿਆਂ ਇਸ ਨੂੰ ਡਾਕੂਆਂ ਨੇ ਘੇਰ ਕੇ ਇਸ ਦੀ ਗੰਢ ਖੋਹ ਲਈ । ਇਸ ਨੇ ਮਿੰਨਤ ਸਮਾਜਤ ਕੀਤੀ ਕਿ 'ਮੇਰੀ ਗੰਢ ਮੈਨੂੰ ਵਾਪਸ ਕਰ ਦਿਉ ਕਿਉਂਕਿ ਇਸ ਵਿਚ ਮੇਰੇ ਲਿਖੇ ਨੋਟ ਹਨ ਜੋ ਤੁਹਾਡੇ ਕਿਸੇ ਕੰਮ ਨਹੀਂ ।' ਡਾਕੂਆਂ ਦੇ ਸਰਦਾਰ ਨੇ ਟਿੱਚਰ ਕੀਤੀ ਕਿ "ਬੱਲੇ ਓਏ ਪੜ੍ਹਾਕੂਆ, ਤੇਰਾ ਪੜ੍ਹਨਾ ਕੀ ਜੇ ਇਨ੍ਹਾਂ ਨੋਟਾਂ ਬਿਨਾਂ ਤੂੰ ਕੋਰਾ ਹੀ ਹੈਂ" । ਇਹ ਗੱਲ ਅਲਗ਼ਜ਼ਾਲੀ ਨੂੰ ਖਾ ਗਈ। ਘਰ ਆ ਕੇ ਉਸ ਨੇ ਆਪਣੇ ਪੜ੍ਹੇ ਇਲਮ ਨੂੰ ਜ਼ਬਾਨੀ ਯਾਦ ਕਰਨਾ ਸ਼ੁਰੂ ਕੀਤਾ ਅਤੇ ਹਰੇਕ ਚੀਜ਼ ਕੰਠ ਕਰ ਲਈ । ਤੂਸ ਵਿਚ ਪੜ੍ਹਾਈ ਖ਼ਤਮ ਕਰਕੇ ਅਲਗ਼ਜ਼ਾਲੀ ਨੀਸ਼ਾਪੁਰ ਪਹੁੰਚਿਆ ਅਤੇ ਉਥੇ ਅਬੁਲ-ਮਆਲੀ ਜਵੈਨੀ ਪਾਸੋਂ ਸਿੱਖਿਆ ਲਈ । ਨੀਸ਼ਾਪੁਰ ਤੋਂ ਅਲਗ਼ਜ਼ਾਲੀ ਅਜਕਰ ਪਹੁੰਚਿਆ, ਜਿਥੇ ਇਸ ਦੀ ਮੁਲਾਕਾਤ ਵਜ਼ੀਰ ਨਜ਼ਾਮੁਲ ਮੁਲਕ ਨਾਲ ਹੋਈ ਜੋ ਆਪਣੇ ਸਮੇਂ ਦਾ ਬਹੁਤ ਵੱਡਾ ਆਲਮ ਤੇ ਆਲਮਾਂ ਦਾ ਕਦਰਦਾਨ ਸੀ। ਉਸ ਨੇ ਅਲਗ਼ਜ਼ਾਲੀ ਨੂੰ 1091-92 ਵਿਚ ਬਗ਼ਦਾਦ ਦੇ ਮਦਰੱਸਾ-ਇ-ਨਿਜ਼ਾਮੀਆ ਦਾ ਪ੍ਰੋਫ਼ੈਸਰ ਲਾ ਦਿਤਾ । ਇਥੇ ਅਲਗ਼ਜ਼ਾਲੀ ਨੇ ਮਸ਼ਹੂਰੀ ਹਾਸਲ ਕੀਤੀ । ਚਾਰ ਸਾਲ ਇਥੇ ਰਹਿ ਕੇ ਉਹ ਹੱਜ ਕਰਨ ਲਈ ਮੱਕੇ ਚਲਾ ਗਿਆ ਤੇ ਉਥੋਂ ਵਾਪਸੀ ਤੇ ਦਮਿਸ਼ਕ (ਸ਼ਾਮ) ਪਹੁੰਚਿਆ ਜਿਥੇ ਇਸ ਨੇ ਆਪਣੀ ਪ੍ਰਸਿੱਧ ਪੁਸਤਕ 'ਅਹਯਾ-ਉਲ-ਉਲੂਮ' 12 ਜਿਲਦਾਂ ਵਿਚ ਲਿਖੀ। ਫਿਰ 'ਬੈਤੁਲ-ਮੁਕੱਦਸ' (ਯਰੂਸ਼ਲਮ) ਆਇਆ ਤੇ ਉਥੋਂ

ਸਕੰਦਰੀਆ ਪਹੁੰਚਿਆ। ਆਖਰ ਤੂਸ ਆ ਟਿਕਿਆ ਤੇ ਕਿਤਾਬਾਂ ਲਿਖਣੀਆਂ ਸ਼ੁਰੂ ਕੀਤੀਆਂ ਤੇ ਕੋਈ ਸੱਤਰ (ਕਈਆਂ ਦੇ ਕਥਨ ਅਨੁਸਾਰ ਨੜ੍ਹਿਨਵੇਂ)ਕਿਤਾਬਾਂ ਲਿਖੀਆਂ । ਪਰ ਇਸ ਦੀ ਸਭ ਤੋਂ ਮਸ਼ਹੂਰ ਪੁਸਤਕ,'ਅਹਯਾ-ਉਲ-ਉਲੂਮ' ਹੀ ਹੈ । ਇਹ ਤੇ ਹੋਰ ਰਚਨਾਵਾਂ ਕਿਤਾਬੁਲ ਵਸੀਤ ਵਲਬਸੀਤ ਤੁਹਾਫ਼ਤੁਲ ਫ਼ਲਾਸਫ਼ਾ ਮਹਕੁਨਜ਼ਰ ਮਈ ਯਾ ਰੁਦ ਇਲਮ ਆਦਿ ਬਹੁਤੀਆਂ ਅਰਬੀ ਵਿਚ ਹੀ ਹਨ ।

'ਅਹਯਾ-ਉਲ-ਉਲੂਮਾ' ਦਾ ਸੰਖੇਪ ਜਿਹਾ ਅਨੁਵਾਦ ਇਸ ਨੇ ਆਪ ਹੀ ਫ਼ਾਰਸੀ ਵਿਚ ਕੀਤਾ ਜੋ 'ਕੀਮੀਆਇ-ਸਆਦਤ' ਦੇ ਨਾਂ ਨਾਲ ਮਸ਼ਹੂਰ ਹੋਇਆ । ਇਸ ਪੁਸਤਕ ਨੇ ਅਲਗ਼ਜ਼ਾਲੀ ਨੂੰ ਸਦਾ ਲਈ ਅਮਰ ਕਰ ਦਿੱਤਾ। ਇਸ ਦੇ ਅਨੁਵਾਦ ਕਈ ਬੋਲੀਆਂ ਵਿਚ ਹੋ ਚੁਕੇ ਹਨ । ਪੰਜਾਬੀ ਵਿਚ ਇਸ ਦੇ ਅਨੁਵਾਦ ਦਾ ਨਾਂ 'ਪਾਰਸ ਭਾਗ' ਹੈ । ਇਸ ਨੇ ਬਗ਼ਦਾਦ ਵਿਚ ਕਈ ਵਾਅਜ਼ ਕੀਤੇ, ਲੋਕਾਂ ਦੇ ਦਿਲਾਂ ਨੂੰ ਜਿੱਤਿਆ । ਸੰਨ 1111 ਵਿਚ ਅਲਗ਼ਜ਼ਾਲੀ ਬਵੰਜਾ ਸਾਲ ਦੀ ਉਮਰ ਵਿਚ ਹੀ ਚਲ ਵਸਿਆ ।

ਅਲਗ਼ਜ਼ਾਲੀ ਦਾ ਸਬੰਧ ਮੁਸਲਮਾਨਾਂ ਦੇ ਸ਼ਾਫ਼ਈ ਫ਼ਿਰਕੇ ਨਾਲ ਦਸਿਆ ਜਾਂਦਾ ਹੈ । ਇਸ ਦੀ ਵਡਿਆਈ ਇਸ ਵਿਚ ਹੈ ਕਿ ਇਸ ਨੇ ਸੂਫ਼ੀ ਰਹੱਸ ਤੇ ਇਸਲਾਮੀ ਸ਼ਰੀਅਤ ਨੂੰ ਇਉਂ ਸੋਹਣੀ ਤਰ੍ਹਾਂ ਗੁੰਨ੍ਹਿਆ ਕਿ ਦੋਹਾਂ ਵਿਚਾਰਧਾਰਾਵਾਂ ਦਾ ਵਿਰੋਧ ਮਿਟ ਗਿਆ ਤੇ ਸੂਫ਼ੀ ਵੀ ਸਤਿਕਾਰੇ ਜਾਣ ਲਗੇ । ਇਸ ਦੇ ਜਤਨ ਨਾਲ ਸੂਫ਼ੀ ਰਹੱਸ ਨੂੰ ਦਾਰਸ਼ਨਿਕ ਮਤ ਦਾ ਰੂਪ ਮਿਲਿਆ । ਇਸੇ ਲਈ ਇਸ ਨੂੰ ਹੁੱਜਤੁਲ-ਇਸਲਾਮ ਕਿਹਾ ਜਾਣ ਲੱਗਾ ।

ਹ. ਪੁ.- ਮਸ਼ਾਹਿਰਿ-ਇਸਲਾਮ (ਉਰਦੂ), ਹਿੱਸਾ ਦੂਜਾ ; ਲਿ. ਹਿ. ਪੁ.- ਬ੍ਰਾਉਨ; ਐਨ. ਇਸ. ; ਓਰੀਅੰਟਲ ਬਾਇਓਗ੍ਰਾਫੀਕਲ ਡਿਕਸ਼ਨਰੀ ; ਦਾਇਰਾਤੁਲ ਮੁਆਰਿਫ਼

-ਡਾ. ਪਿਆਰ ਸਿੰਘ

**ਅਲਘਨੀ (ਅਲਘਿਨੀ) ਪਰਬਤ** : ਇਹ ਨਾਂ ਪੂਰੇ ਅਪਾਲੇਚੀਅਨ ਪਰਬਤ ਲਈ ਹੀ ਵਰਤਿਆ ਜਾਂਦਾ ਸੀ ਪਰ ਹੁਣ ਇਹ ਨਾਂ ਅਮਰੀਕਾ ਦੇ ਹਡਸਨ ਦਰਿਆ ਦੇ ਦੱਖਣ ਅਤੇ ਪੱਛਮ ਦੇ ਪਰਬਤਾਂ ਲਈ ਵਰਤਿਆ ਜਾਂਦਾ ਹੈ । ਇਹ ਪਰਬਤ ਅਪਾਲੇਚੀਅਨ ਪਰਬਤ ਦਾ ਉੱਤਰੀ ਪੱਛਮੀ ਹਿੱਸਾ ਹੈ । ਪੈਨਸਿਲਵੇਨੀਆ ਵਿਚ ਇਹ ਪਰਬਤ-ਲੜੀ ਸਿੱਧੀ ਹੋ ਗਈ ਹੈ ਅਤੇ ਇਸ ਦੀਆਂ ਚੋਟੀਆਂ ਨੋਕਦਾਰ ਹੋ ਗਈਆਂ ਹਨ । ਇਥੇ ਇਸ ਦੀ ਉਚਾਈ 450 ਤੋਂ 600 ਮੀ. ਤੱਕ ਹੈ । ਮੇਰੀਲੈਂਡ, ਵਰਜੀਨੀਆਂ ਅਤੇ ਪੱਛਮੀ ਵਰਜੀਨੀਆ ਵਿਚ ਉਚਾਈ 600 ਤੋਂ 1,440 ਮੀ. ਤੱਕ ਵੀ ਹੈ ਪਰ ਇਨ੍ਹਾਂ ਥਾਵਾਂ ਉਤੇ ਚੋਟੀਆਂ ਮੁਕਾਬਲਤਨ ਚੌੜੀਆਂ ਹਨ । ਬਲਿਯੂ ਰਿੱਜ ਦੇ ਨਾਲ ਨਾਲ ਜਾਣ ਵਾਲੀ ਪਰਬਤ-ਲੜੀ ਦੀ ਗਿਣਤੀ ਵੀ ਅਲਘਨੀ ਪਰਬਤ-ਲੜੀ ਵਿਚ ਕੀਤੀ ਜਾਂਦੀ ਹੈ ਅਤੇ ਇਸ ਪਹਾੜੀ ਭਾਗ ਦੇ ਉੱਤਰ-ਪੱਛਮੀ ਹਿੱਸੇ ਨੂੰ ਅਲਘਨੀ ਫਰੰਟ ਕਹਿੰਦੇ ਹਨ । ਇਸ ਪਹਾੜੀ ਦੇ ਦੱਖਣ-ਪੂਰਬ ਵੱਲ ਦੀ ਢਲਾਣ ਸਿੱਧੀ ਹੈ ਪਰ ਪੱਛਮੀ ਪਾਸਾ ਕੁਝ ਢਾਲਵਾਂ ਹੈ ।

ਪੂਰਬੀ ਢਲਾਣ ਨੂੰ ਛੱਡ ਕੇ, ਜਿੱਥੇ ਇਸ ਨੂੰ ਭੰਨ ਪਏ ਹੋਏ ਹਨ, ਸਾਰੀਆਂ ਥਾਵਾਂ ਤੇ ਸਿਲਾਂ ਦੀਆਂ ਪਰਤਾਂ ਲੇਟਵੀਆਂ ਹਨ ਅਤੇ ਇਥੇ ਇਹ ਪਰਬਤ-ਲੜੀ ਨਹੀਂ ਰਹਿੰਦੀ ਸਗੋਂ ਡੂੰਘੀ ਕਟੀ ਹੋਈ ਘਾਟੀ ਬਣ ਜਾਂਦੀ ਹੈ । ਇਸ ਵਿਚ ਕੈਂਬਰੀਅਨ ਤੋਂ ਕਾਰਬੋਨੀਫੈਰੰਸ ਯੁੱਗ ਤੱਕ ਦੇ ਬਣੇ ਚੂਨੇ ਦੇ ਪੱਥਰ, ਬਲੂਆ ਪੱਥਰ ਅਤੇ ਰੋੜੇ ਆਮ ਤੌਰ ਤੇ ਮਿਲਦੇ ਹਨ । ਇਸ ਲੜੀ ਦੇ ਉੱਚੇ ਹਿੱਸਿਆਂ ਉੱਤੇ ਵੱਡੀਆਂ-ਵੱਡੀਆਂ ਕੋਲੇ ਦੀਆਂ ਖਾਣਾਂ ਹਨ । ਅਲਘਨੀ ਫਰੰਟ ਅਤੇ ਬਲਿਯੂ ਰਿੱਜ ਵਿਚ 16 ਤੋਂ 64 ਕਿ. ਮੀ. ਤੱਕ ਚੌੜੀ ਅਤੇ 1,609 ਕਿ. ਮੀ. ਲੰਮੀ ਇਕ ਘਾਟੀ ਹੈ। ਪੱਛਮ ਵੱਲ ਕੰਬਰਲੈਂਡ ਤੋਂ ਮੋਹਾਕ ਤੱਕ ਇਸ ਦੀ ਢਲਾਣ ਘੱਟ ਹੈ। ਮੈਕਸੀਕੋ ਦੀ ਖਾੜੀ ਅਤੇ ਅੰਧ ਮਹਾਂ ਸਾਗਰ ਵਿਚ ਡਿੱਗਣ ਵਾਲੇ ਦਰਿਆਵਾਂ ਦੇ ਵਹਿਣ ਨੂੰ ਇਹ ਪਰਬਤ ਨਿਖੇੜਦਾ ਹੈ ।

ਅਲਘਨੀ ਪਰਬਤ ਨਿਊਯਾਰਕ ਸਟੇਟ ਦੇ ਕੈਟਸਕਿਲ ਪਰਬਤ ਤੋਂ ਲੈ ਕੇ ਟੈਨੇਸੀ ਰਾਜ ਦੇ ਕੰਬਰਲੈਂਡ ਪਠਾਰ ਤੱਕ ਫੈਲਿਆ ਹੋਇਆ ਹੈ। ਇਸ ਕਾਰਨ ਸੰਯੁਕਤ ਰਾਜ ਅਮਰੀਕਾ ਦੇ ਅੰਧ ਮਹਾਂਸਾਗਰੀ ਤਟ ਤੋਂ ਪੱਛਮ ਵੱਲ ਦੇ ਦੇਸ਼ ਵਿਚ ਆਵਾਜਾਈ ਲਈ ਇਹ ਇਕ ਰੁਕਾਵਟ ਸੀ ਪਰ ਹੁਣ ਇਸ ਉਤੇ ਕਈ ਰੇਲ-ਲਾਈਨਾਂ ਬਣ ਗਈਆਂ ਹਨ ਜੋ ਇਸ ਪਰਬਤ-ਲੜੀ ਨੂੰ ਇਸ ਦੇ ਦਰਿਆਵਾਂ ਦੀ ਘਾਟੀ ਰਾਹੀਂ ਪਾਰ ਕਰਦੀਆਂ ਹਨ ।

ਇਥੋਂ ਲੋਹਾ, ਵਧੀਆ ਕੋਲਾ, ਚੂਨੇ ਦਾ ਪੱਥਰ ਆਦਿ ਬਹੁਤ ਮਿਕਦਾਰ ਵਿਚ ਕੱਢੇ ਜਾਂਦੇ ਹਨ ।

ਹ. ਪੁ.- ਐਨ. ਅਮੈ. 1 : 422; ਐਨ. ਬ੍ਰਿ. 1 : 641

**ਅਲਜਬਰਾ** : ਵੇਖੋ, ਬੀਜ ਗਣਿਤ

**ਅਲਜੀਅਰਜ਼** : ਇਹ ਸ਼ਹਿਰ ਅਲਜੀਰੀਆ ਦੀ ਰਾਜਧਾਨੀ ਹੈ ਜੋ ਅਲਜੀਅਰਜ਼ ਦੀ ਖਾੜੀ ਦੇ ਪੱਛਮੀ ਕੰਢੇ ਉਤੇ ਬੁਜ਼ਾਰੀ ਪਰਬਤ ਨਾਲੋਂ ਟੁੱਟੀਆਂ ਹੋਈਆਂ ਅਤੇ ਸਮੁੰਦਰ ਦੇ ਕੰਢੇ ਦੇ ਨਾਲ ਨਾਲ ਜਾਣ ਵਾਲੀਆਂ ਸਾਹਿਲ ਪਹਾੜੀਆਂ ਦੀ ਢਲਾਣ ਉਤੇ ਵਾਕਿਆ ਹੈ । ਪਾਰਲੀਮੈਂਟ, ਹਾਈ ਕੋਰਟ, ਛਾਉਣੀ ਅਤੇ ਆਰਕਬਿਸ਼ਪ ਦਾ ਨਿਵਾਸ ਸਥਾਨ ਵੀ ਇਥੇ ਹੈ । ਇਥੋਂ ਦੀਆਂ ਸਮੁੰਦਰ ਦੀਆਂ ਲਹਿਰਾਂ ਨਾਲ ਟਕਰਾਉਂਦੀਆਂ ਪਹਾੜੀਆਂ ਦੀ ਖੜ੍ਹੀ ਢਲਾਣ ਫ਼ੌਜੀ ਪੱਖ ਤੋਂ ਬਹੁਤ ਮਹੱਤਵ ਵਾਲੀ ਹੈ । ਤੁਰਕਾਂ ਦਾ ਵਸਾਇਆ ਹੋਇਆ ਅਲਜੀਅਰਜ਼ ਤਿਕੋਨਾ ਸੀ ਜਿਸ ਦੇ ਉਪਰਲੇ ਸਿਰੇ ਉਤੇ ਕਸਬਾ ਜਾਂ ਕਿਲਾ ਅਤੇ ਹੇਠਲੇ ਪਾਸੇ ਰੀਪਬਲਿਕ ਬੋਲੇਵਰਡ ਸੀ । ਫ਼ਰਾਂਸੀਸੀ ਅਲਜੀਅਰਜ਼ ਅੱਡੋ ਅੱਡਰੇ ਛੋਟੇ ਛੋਟੇ ਹਿੱਸਿਆਂ ਵਿਚ ਵੱਸਿਆ ਹੋਇਆ ਸੀ । ਅਜੋਕਾ ਅਲਜੀਅਰਜ਼ ਪੱਛਮੀ ਢੰਗ ਦਾ ਸ਼ਹਿਰ ਹੈ । ਮਸਜਿਦਾਂ, ਛਾਉਣੀ ਤੇ ਮੂਰ ਲੋਕਾਂ ਦੀਆਂ ਬਣਵਾਈਆਂ ਸ਼ਾਨਦਾਰ ਇਮਾਰਤਾਂ ਹੁਣ ਸਭ ਢਹਿ ਢੇਰੀ ਹੋ ਗਈਆਂ ਹਨ ਤੇ ਸਿਰਫ਼ ਉਨ੍ਹਾਂ ਦੇ ਖੰਡਰ ਹੀ ਬਾਕੀ ਹਨ ।

ਇਸ ਬੰਦਰਗਾਹ ਦਾ ਸਾਹਿਲੀ ਇਲਾਕਾ 'ਰੀਪਬਲਿਕ ਮਾਰਗ' ਦੇ ਨਾਂ ਨਾਲ ਮਸ਼ਹੂਰ ਹੈ । ਇਸ ਦੇ ਉੱਤਰੀ ਹਿੱਸੇ ਨੂੰ ਫ਼ਰਾਂਸ ਮਾਰਗ ਅਤੇ ਦੱਖਣੀ ਹਿੱਸੇ ਨੂੰ ਕਾਰਨੀ ਮਾਰਗ ਕਹਿੰਦੇ ਹਨ । ਇਸ ਸ਼ਹਿਰ ਦੇ ਦਫ਼ਤਰ ਤੇ ਵਪਾਰਕ ਕੇਂਦਰ ਇਨ੍ਹਾਂ ਸੜਕਾਂ ਉਤੇ ਕਾਇਮ ਹਨ ।

ਰੀਪਬਲਿਕ ਮਾਰਗ, ਉਤੇ ਰਾਜ ਭਵਨ ਬਣਿਆ ਹੋਇਆ ਹੈ ਜਿਹੜਾ ਕਾਫ਼ੀ ਸਮੇਂ ਤਕ ਇਸ ਸ਼ਹਿਰ ਦਾ ਕੇਂਦਰ ਰਿਹਾ ਹੈ । ਸਮੁੰਦਰੀ ਕੰਢੇ ਦੇ ਨਾਲ ਨਾਲ ਜਾਣ ਵਾਲੀ ਬਾਬ-ਅਲ-ਅਉਦ ਨਾਂ ਦੀ ਤੰਗ ਸੜਕ ਉਤੇ ਅਲਜੀਅਰਜ਼ ਦਾ ਸਭ ਨਾਲੋਂ ਪੁਰਾਣਾ ਹਿੱਸਾ ਆਬਾਦ ਹੈ। ਅਲਜੀਅਰਜ਼ ਦੀ ਇਲਾਕਾਈ ਵਿਸ਼ੇਸ਼ਤਾ ਇਸ ਦੇ ਸਭ ਤੋਂ ਉੱਚੇ ਹਿੱਸੇ ਹਨ ਜੋ ਪਹਾੜੀਆਂ ਦੀ ਢਲਾਣ ਉਤੋਂ ਵਿਖਾਈ ਦੇਂਦੇ ਹਨ । ਇਹ ਕਸਬਾ 118 ਮੀ. ਦੀ ਉਚਾਈ ਉਤੇ ਆਬਾਦ ਹੈ। ਮੁਸਤਫ਼ਾ ਨਾਂ ਦੀ ਆਬਾਦੀ, ਜੋ ਪਹਿਲੇ ਇਸ ਸ਼ਹਿਰ ਦੀ ਇਕ ਬਸਤੀ ਸੀ, ਅੱਜ ਕਲ੍ਹ ਸ਼ਹਿਰ ਵਿਚ ਸ਼ਾਮਲ ਹੋ ਗਈ ਹੈ ।

ਪੁਰਾਣੇ ਜ਼ਮਾਨੇ ਵਿਚ ਖੈਰੁੱਦੀਨ ਨੇ ਪੈਨੋਨ ਨਾਮੀ ਛੋਟੇ ਟਾਪੂ ਨੂੰ ਮੁੱਖ-ਭੂਮੀ ਨਾਲ ਮਿਲਾ ਕੇ ਇਥੇ ਤੁਰਕੀ ਬੰਦਰਗਾਹ ਬਣਾਈ ਸੀ ਅਤੇ

ਅੱਜ ਵੀ ਇਸ ਟਾਪੂ ਉਤੇ ਸਮੁੰਦਰੀ ਫ਼ੌਜ ਦਾ ਦਫ਼ਤਰ, ਲਾਈਟ ਹਾਊਸ ਤੇ ਕਈ ਤੁਰਕੀ ਇਮਾਰਤਾਂ ਵਿਖਾਈ ਦਿੰਦੀਆਂ ਹਨ। ਫ਼ਰਾਂਸੀਸੀਆਂ ਦੀ ਨਵੀਂ ਵੱਡੀ ਬੰਦਰਗਾਹ ਇਸ ਤੋਂ ਕੁਝ ਦੂਰ ਬਣੀ ਹੋਈ ਹੈ ਜਿਸ ਦੀ ਥਾਂ ਫ਼ਰਾਂਸੀਸੀ ਬੰਦਰਗਾਹਾਂ ਵਿਚ ਮਾਰਸੇ ਤੋਂ ਪਿੱਛੋਂ ਦੂਜੇ ਨੰਬਰ ਤੇ ਹੈ।

ਆਬਾਦੀ-15,07,241 (1987)

36° 33′ ਉ. ਵਿਥ.; 3° 08′ ਪੂ. ਲੰਬ.

ਹ. ਪੁ.- ਐਨ. ਬ੍ਰਿ. 1 : 626; ਹਿੰ. ਵਿ. ਕੋ. I : 250

**ਅਲਜੀਰੀਆ** : ਉੱਤਰੀ-ਪੱਛਮੀ ਅਫ਼ਰੀਕਾ ਦਾ ਇਕ ਦੇਸ਼ ਹੈ ਜੋ ਪਹਿਲਾਂ ਫ਼ਰਾਂਸ ਦੇ ਅਧੀਨ ਇਕ ਬਸਤੀ ਹੁੰਦਾ ਸੀ । ਅਲਜੀ-ਰੀਆ ਸ਼ਬਦ ਅਰਬੀ ਦੇ 'ਅਲ ਜਜ਼ਾਇਰ' ਵਿਚੋਂ ਨਿਕਲਿਆ ਹੈ ਜਿਸ ਦੇ ਅਰਥ ਜਜ਼ੀਰੇ ਜਾਂ ਟਾਪੂ ਤੋਂ ਹਨ । ਇਸ ਦੇ ਪੂਰਬ ਵਿਚ ਟਿਊਨੀਸ਼ੀਆ ਤੇ ਲਿਬੀਆ, ਦੱਖਣ ਤੇ ਦੱਖਣ-ਪੂਰਬ ਵੱਲ ਨਾਈਜਰ, ਦੱਖਣ-ਪੱਛਮ ਵੱਲ ਮਾਲੀ, ਮਾਰੀ-ਟੇਨੀਆ ਤੇ ਸਪੇਨੀ ਸਹਿਰਾ ਅਤੇ ਉੱਤਰ-ਪੱਛਮ ਵੱਲ ਮੋਰਾਕੋ ਹੈ । ਉੱਤਰ ਵੱਲ ਰੂਮ ਸਾਗਰ ਇਸ ਦੀ ਸੀਮਾ ਬਣਾਉਂਦਾ ਹੈ।

ਸੰਨ 1992 ਵਿਚ ਇਥੋਂ ਦੀ ਆਬਾਦੀ 26,401,000 ਸੀ ।

ਇਸ ਦਾ ਰਕਬਾ 2,381,471 ਵ. ਕਿ. ਮੀ. ਹੈ । ਰਕਬੇ ਪੱਖੋਂ ਇਹ ਅਫ਼ਰੀਕਾ ਦਾ ਦੂਜਾ ਵੱਡਾ ਦੇਸ਼ ਹੈ । ਇਸ ਵਿਚ ਦੋ-ਤਿਹਾਈ ਆਬਾਦੀ ਮੁਸਲਮਾਨਾਂ ਦੀ ਹੈ । ਅਲਜ਼ੀਅਰਜ਼ ਇਸ ਦੀ ਰਾਜਧਾਨੀ ਹੈ ।

**ਧਰਾਤਲ** –ਐਟਲਸ ਪਹਾੜ ਦੀਆਂ ਦੋ ਲੜੀਆਂ ਉੱਤਰੀ ਅਲਜੀਰੀਆ ਵਿਚ ਸਮੁੰਦਰ ਦੇ ਨਾਲ ਨਾਲ ਫੈਲੀਆਂ ਹੋਈਆਂ ਹਨ । ਇਨ੍ਹਾਂ ਪਹਾੜੀ ਲੜੀਆਂ ਅਤੇ ਟੈਲ ਨਾਮੀ ਸਾਹਿਲੀ ਇਲਾਕੇ ਦੇ ਵਿਚਕਾਰ ਇਕ ਖੁਸ਼ਕ ਹਿੱਸਾ ਹੈ । ਉੱਤਰੀ ਹਿੱਸੇ ਵਿਚ ਦੇਸ਼ ਦਾ ਸਭ ਤੋਂ ਲੰਬਾ ਸ਼ੈਲਿਫ ਦਰਿਆ ਹੈ ਜਿਸ ਦੀ ਲੰਬਾਈ ਲਗਭਗ 670 ਕਿ. ਮੀ. ਹੈ । ਇਸ ਤੋਂ ਇਲਾਵਾ ਹੋਰ ਬਹੁਤ ਸਾਰੇ ਚਸ਼ਮੇ, ਛੋਟੇ ਛੋਟੇ ਦਰਿਆ ਅਤੇ ਪਹਾੜੀ ਨਾਲੇ ਹਨ । ਦੱਖਣੀ ਅਲਜੀਰੀਆ ਉਜਾੜ ਅਤੇ ਰੇਤਲਾ ਹੈ । ਪਰ ਰਕਬੇ ਵਿਚ ਉੱਤਰੀ ਹਿੱਸੇ ਤੋਂ ਦਸ ਗੁਣਾ ਹੈ। ਵਿਸਤਾਰ ਤੇ ਉੱਚਾਈ ਦੇ ਇਕਸਾਰ ਨਾ ਹੋਣ ਕਾਰਨ ਇਥੋਂ ਦੇ ਪੌਣ-ਪਾਣੀ ਕਾਫੀ ਫਰਕ ਹੈ । ਉੱਤਰੀ ਹਿੱਸੇ ਵਿਚ ਸਰਦੀਆਂ ਵਿਚ ਮੀਂਹ ਪੈਂਦਾ ਹੈ ਤੇ ਗਰਮੀਆਂ ਵਿਚ ਗਰਮੀ ਤੇ ਸਿੱਲ੍ਹ ਰਹਿੰਦੀ ਹੈ । ਦੱਖਣੀ ਹਿੱਸੇ ਵਿਚ ਕੁਝ ਬਾਰਸ਼ ਗਰਮੀਆਂ ਵਿਚ ਹੁੰਦੀ ਹੈ ਅਤੇ ਕਦੇ ਕਦੇ ਸਿਰੋਕੋ ਨਾਂ ਦੀ ਮਿੱਟੀ ਘੱਟੇ ਵਾਲੀ ਗਰਮ ਹਨੇਰੀ ਆਉਂਦੀ ਹੈ ।



ਅਲਜੀਰੀਆ ਦਾ ਦੂਜਾ ਵੱਡਾ ਸ਼ਹਿਰ 'ਔਰਾਨ' ਜਿਹੜਾ ਇਕ ਮਹੱਤਵਪੂਰਨ ਬੰਦਰਗਾਹ ਅਤੇ ਉਦਯੋਗਿਕ ਕੇਂਦਰ ਵੀ ਹੈ

**ਖੇਤੀਬਾੜੀ ਤੇ ਪਸ਼ੂ ਧਨ** –ਅਲਜੀਰੀਆ ਦੇ ਸਮੁੰਦਰੀ ਕੰਢੇ ਦੇ ਉਪਜਾਊ ਹਿੱਸੇ ਵਿਚ ਯੂਰਪੀਨ ਲੋਕ ਆਬਾਦ ਹਨ । ਇਸ ਲਈ ਇਸ ਛੋਟੇ ਜਿਹੇ ਹਿੱਸੇ ਵਿਚ ਵਿਗਿਆਨਕ ਢੰਗ ਨਾਲ ਖੇਤੀਬਾੜੀ ਹੁੰਦੀ ਹੈ ਪਰ ਦੇਸ਼ ਦਾ ਵਧੇਰੇ ਹਿੱਸਾ ਖੇਤੀਬਾੜੀ ਦੇ ਕੰਮ ਨਹੀਂ ਆਉਂਦਾ। ਉੱਤਰੀ ਪਹਾੜੀ ਹਿੱਸੇ ਵਿਚ ਜੰਗਲ ਤੇ ਚਰਾਂਦਾ ਬਹੁਤ ਹਨ । ਦੱਖਣੀ ਹਿੱਸਾ ਉਜਾੜ ਹੈ । ਕਿਧਰੇ ਕਿਧਰੇ, ਨਖਲਿਸਤਾਨ ਹਨ ਅਤੇ ਹੋਰ ਹਿੱਸਿਆਂ ਵਿਚ, ਜਿਥੇ ਘਾਹ ਹੋ ਸਕਦਾ ਹੈ, ਭੇਡਾਂ ਪਾਲੀਆਂ ਜਾਂਦੀਆਂ ਹਨ ।

ਪਹਾੜੀ ਸਥਾਨਾਂ ਤੇ ਪਹੁੰਚਣਾ ਔਖਾ ਹੈ। ਇਥੋਂ ਦੇ ਆਦਿਵਾਸੀ ਗ਼ਰੀਬ ਹਨ । ਉੱਤਰੀ ਅਲਜੀਰੀਆ ਦੀ 2,10,43,672 ਹੈਕਟੇਅਰ ਭੋਂ ਵਿਚੋਂ 1,29,49,952 ਹੈਕਟੇ-ਅਰ ਭੋਂ ਖੇਤੀਬਾੜੀ ਦੇ ਕੰਮ ਆਉਂਦੀ ਹੈ। ਇਸ ਵਿਚ ਸਪਾਰਟੋ ਘਾਹ ਤੇ ਜੰਗਲ ਵੀ ਸ਼ਾਮਲ ਹਨ । ਇਸ ਵਿਚੋਂ 70,79,662 ਹੈਕਟੇਅਰ ਵਿਚ ਫ਼ਸਲਾਂ ਬੀਜੀਆਂ ਜਾਂਦੀਆਂ ਹਨ । ਇਸ ਰਕਬੇ ਦਾ ਲਗਭਗ ਤੀਜਾ ਹਿੱਸਾ 20,000 ਯੂਰਪੀਨਾਂ ਦੇ ਕਬਜ਼ੇ ਵਿਚ ਹੈ ਤੇ ਬਾਕੀ ਦਾ ਦੂਜੇ ਲੋਕਾਂ ਕੋਲ ਹੈ ਪਰ ਹੁਣ ਸਰਕਾਰ ਨੇ ਯੂਰਪੀਨਾਂ ਦੇ ਫ਼ਾਰਮਾਂ ਨੂੰ ਕੌਮੀ ਅਧਿਕਾਰ ਵਿਚ ਲੈ ਲਿਆ ਹੈ । ਸੰਨ 1990 ਵਿਚ ਖੇਤੀ ਬਾੜੀ ਅਧੀਨ 7.08 ਮਿਲੀਅਨ



ਅਲਜੀਰੀਆ ਜਿਸਦਾ ਬਹੁਤਾ ਹਿੱਸਾ ਸਹਾਰਾ ਮਾਰੂਥਲ ਨੇ ਰੋਕਿਆ ਹੋਇਆ ਹੈ, ਵਿਚ ਐਲ ਗੋਲੀਆ ਦੇ ਨਖਲਿਸਤਾਨ ਦਾ ਦ੍ਰਿਸ਼

ਹੈਕਟੇਅਰ ਰਕਬਾ ਸੀ । ਇਥੋਂ ਦੀਆਂ ਮੁੱਖ ਫ਼ਸਲਾਂ ਕਣਕ, ਜੌਂ, ਮੱਕੀ, ਆਲੂ ਤੇ ਤਮਾਕੂ ਹਨ । ਅੰਜੀਰ, ਅੰਗੂਰ, ਅਖ਼ਰੋਟ, ਜ਼ੈਤੂਨ ਆਦਿ ਫ਼ਲਾਂ ਤੋਂ ਛੁੱਟ ਕਪਾਹ ਅਤੇ ਖਜੂਰ ਵੀ ਪੈਦਾ ਹੁੰਦੇ ਹਨ । ਅਲਫ਼ਾਲਫ਼ਾ ਨਾਂ ਦਾ ਘਾਹ ਵੀ ਕਾਫ਼ੀ ਪੈਦਾ ਹੁੰਦਾ ਹੈ । ਜੰਗਲਾਂ ਵਿਚ ਚੀੜ, ਬਿਆਰ ਅਤੇ ਬਲੂਤ ਦੇ ਦਰਖ਼ਤ ਆਮ ਹਨ। ਘੋੜੇ, ਖੱਚਰਾਂ, ਖੋਤੇ, ਊਠ, ਭੇਡਾਂ ਅਤੇ ਬੱਕਰੀਆਂ ਇਥੋਂ ਦਾ ਪਸ਼ੂ-ਧਨ ਹਨ । ਸੰਨ 1991 ਵਿਚ ਸਾਰੇ ਦੇਸ਼ ਵਿਚ 2,02,000 ਘੋੜੇ, 447,000 ਖੱਚਰਾਂ 339,000 ਖੋਤੇਂ, 14,43,000 ਪਸ਼ੂ, 1,33,50,000 ਲੱਖ ਭੇਡਾਂ, 38,00,000 ਲੱਖ ਬੱਕਰੀਆਂ ਅਤੇ 1,30,000 ਊਠ ਸਨ ।

ਇਥੋਂ ਦੇ ਆਦਿਵਾਸੀਆਂ ਨੂੰ ਕਬਾਇਲੀ ਜਾਂ ਬਰਬਰ ਕਹਿੰਦੇ ਹਨ । ਇਹ ਬਰਬਰ ਭਾਸ਼ਾ ਬੋਲਦੇ ਹਨ ਅਤੇ ਅਰਬੀ ਲਿਪੀ ਦੀ ਵਰਤੋਂ ਕਰਦੇ ਹਨ। ਮੈਦਾਨਾਂ ਅਤੇ ਘਾਟੀਆਂ ਵਿਚ ਅਰਬ ਲੋਕ ਅਤੇ ਪਹਾੜੀ ਉਜਾੜ ਹਿੱਸਿਆਂ ਕਬਾਇਲੀਆਂ ਦੀਆਂ ਪੱਛੜੀਆਂ ਜਾਤੀਆਂ ਰਹਿੰਦੀਆਂ ਹਨ ਅਤੇ ਵਣਜਾਰਿਆਂ ਦਾ ਜੀਵਨ ਬਤੀਤ ਕਰਦੀਆਂ ਹਨ। ਇਹ ਇਸਲਾਮ ਦੇ ਪੈਰੋਕਾਰ ਹਨ । ਇਨ੍ਹਾਂ ਆਦਿਵਾਸੀਆਂ ਦੀ ਗਿਣਤੀ 18 ਵੀਂ ਸਦੀ ਦੇ ਅੱਧ ਵਿਚ 1,000,000 ਸੀ ਪਰ ਹੁਣ 7,000,000 ਹੈ। ਸੰਨ 1943 ਤੋਂ ਇਨ੍ਹਾਂ ਲੋਕਾਂ ਨੂੰ ਸਾਰੇ ਸ਼ਹਿਰੀ ਹੱਕ ਮਿਲ ਗਏ ਹਨ ।

ਉੱਤਰੀ ਅਲਜੀਰੀਆ ਪਹਿਲਾਂ ਇਨ੍ਹਾਂ ਤਿੰਨਾਂ ਹਿੱਸਿਆਂ ਵਿਚ ਵੰਡਿਆ ਹੋਇਆ ਸੀ -ਅਲਜੀਅਰਜ਼, ਕਾਨਸਟੈਨਟਾਈਨ ਅਤੇ ਔਰਾਨ। ਦੱਖਣੀ ਅਲਜੀਰੀਆ ਦੇ ਦੋ ਹਿੱਸੇ ਕੀਤੇ ਗਏ ਸਨ ਜਿਨ੍ਹਾਂ ਦੇ ਨਾਂ ਓਸਿਸ ਅਰਥਾਤ ਨਖ਼ਲਿਸਤਾਨ ਅਤੇ ਸਹਿਰਾ ਸਨ।

ਸੰਨ 1956 ਤੋਂ ਪਿੱਛੋਂ ਉੱਤਰੀ ਅਲਜੀਰੀਆ ਨੂੰ 12 ਡਿਪਾਰ-ਟਮੈਂਟਾਂ ਅਤੇ 71 ਡਿਸਟ੍ਰਿਕਟਾਂ ਵਿਚ ਵੰਡਿਆ ਗਿਆ ਸੀ ਪਰ ਦੱਖਣੀ ਅਲਜੀਰੀਆ ਦੇ ਉਹ ਪਹਿਲੇ ਵਾਲੇ ਹੀ ਦੋ ਹਿਸੇ ਸਨ ।

ਇਸ ਸਮੇਂ ਅਲਜੀਰੀਆ ਗਣਰਾਜ 48 ਵਿਲਾਇਤਾਂ ਵਿਚ ਵੰਡਿਆ ਹੋਇਆ ਹੈ । । ਸੰਨ 1987 ਵਿਚ ਔਰਾਨ ਸ਼ਹਿਰ ਦੀ ਵਸੋਂ 663,504, ਕਾਨਸਟੈਨਟਾਈਨ ਦੀ ਵਸੋਂ 448,578 ਅਤੇ ਅਨਾਬਾ ਸ਼ਹਿਰ ਦੀ ਵਸੋਂ 348,322 ਸੀ . ਸੱਤਵੀਂ-ਅੱਠਵੀਂ ਸਦੀ ਵਿਚ ਅਰਬ ਲੋਕਾਂ ਨੇ ਜਿਨ੍ਹਾਂ ਨੂੰ ਮੂਰ ਕਹਿੰਦੇ ਸਨ, ਇਥੇ ਪੂਰਬੀ ਸੱਭਿਅਤਾ ਫੈਲਾਈ। ਮੂਰ ਲੋਕਾਂ ਦੇ ਪਿੱਛੋਂ ਇਥੇ ਬਰਬਰ ਲੋਕਾਂ ਤੇ ਤੁਰਕਾਂ ਨੇ 1830 ਤੱਕ ਰਾਜ ਕੀਤਾ । ਮਗਰੋਂ ਫ਼ਰਾਂਸੀਸੀਆਂ ਨੇ ਇਥੇ ਕਬਜ਼ਾ ਜਮਾ ਲਿਆ । ਦੁਨੀਆ ਵਿਚ ਹੋਰ ਥਾਵਾਂ ਉੱਤੇ ਜਾਗ੍ਰਤੀ ਆਉਣ ਅਤੇ ਉੱਨਤੀ ਹੋਣ ਦੇ ਬਾਵਜੂਦ ਵੀ ਇਹ 1962 ਤੱਕ ਫ਼ਰਾਂਸੀਸੀਆਂ ਦੀ ਬਸਤੀ ਬਣਿਆ ਰਿਹਾ ਹੈ । ਆਜ਼ਾਦ ਹੋਣ ਪਿਛੋਂ ਇਥੋਂ ਦਾ ਸੰਵਿਧਾਨ ਬਣਾਇਆ ਗਿਆ ਅਤੇ ਦੇਸ਼ ਦਾ ਪਹਿਲਾ ਪ੍ਰੈਜ਼ੀਡੈਂਟ ਅਹਿਮਦ ਬਿਨ ਬੇਲਾ ਬਣਿਆ ।

**ਸਿੱਖਿਆ** — ਸੰਨ 1987 ਵਿਚ ਪੜ੍ਹੇ-ਲਿਖਿਆਂ ਦਾ ਦਰ 54% ਸੀ । ਸੰਨ 1990-91 ਵਿਚ 13,135 ਪ੍ਰਾਇਮਰੀ, 3,151 ਸੈਕੰਡਰੀ ਸਕੂਲ ਸਨ । ਅਲਜੀਅਰਜ਼, ਓਰਾਨ, ਕਾਨਸਟੈਂਨਟਾਈਨ, ਅਨਾਬਾ, ਸੈਤੀਫ਼ ਅਤੇ ਬੋਮਰਡਜ਼ ਵਿਖੇ ਯੂਨੀਵਰਸਿਟੀਆਂ ਸਥਾਪਿਤ ਹਨ ।

**ਖਣਿਜ**— ਅਲਜੀਰੀਆ ਵਿਚ ਖਣਿਜ ਬਹੁਤ ਮਿਲਦੇ ਹਨ । ਲੋਹਾ, ਕੋਲਾ ਅਤੇ ਫ਼ਾਸਫ਼ੇਟ ਉੱਤਰੀ ਅਲਜੀਰੀਆ ਵਿਚ ਕੱਢੇ ਜਾਂਦੇ ਹਨ । ਦੱਖਣੀ ਹਿੱਸੇ ਅਰਥਾਤ ਸਹਿਰਾ ਵਿਚ ਲੋਹਾ, ਕੋਲਾ, ਮੈਂਗਨੀਜ਼ ਅਤੇ ਪੈਟਰੋਲ ਮਿਲਦਾ ਹੈ । ਪੈਟਰੋਲ ਲਈ, ਜਿਸ ਦਾ ਅਨੁਮਾਨ ਤੀਹ ਕਰੋੜ ਮੀਟ੍ਰਿਕ ਟਨ ਹੈ, ਦੱਖਣੀ ਹਿੱਸਾ ਬਹੁਤ ਮਹੱਤਵਪੂਰਨ ਹੈ । ਇਹ ਪੈਟਰੋਲ ਪਾਈਪ ਲਾਈਨਾਂ ਅਤੇ ਰੇਲ ਰਾਹੀਂ ਉੱਤਰੀ ਸਾਹਿਲ ਤੇ ਲਿਆ ਕੇ ਫ਼ਰਾਂਸ ਨੂੰ ਭੇਜਿਆ ਜਾਂਦਾ ਹੈ । ਇਥੇ ਕੁਦਰਤੀ ਗੈਸ ਵੀ ਬਹੁਤ ਮਿਲਦੀ ਹੈ ।

**ਵਪਾਰ** – ਇਥੋਂ ਬਾਹਰ ਜਾਣ ਵਾਲੀਆਂ ਚੀਜ਼ਾਂ ਸ਼ਰਾਬ, ਲੋਹਾ, ਫਲ, ਸਬਜ਼ੀਆਂ, ਆਲੂ ਸਪਾਰਟੋ ਘਾਹ ਅਤੇ ਪੈਟਰੋਲ ਹਨ ਅਤੇ ਬਾਹਰੋਂ ਆਉਣ ਵਾਲੀਆਂ ਚੀਜ਼ਾਂ ਧਾਤਾਂ, ਖੰਡ, ਬਿਜਲੀ ਦਾ ਸਾਮਾਨ, ਮੋਟਰ-ਕਾਰਾਂ, ਮਸ਼ੀਨਾਂ ਲੱਕੜੀ ਅਤੇ ਉਸ ਦੀਆਂ ਬਣੀਆ ਚੀਜ਼ਾਂ ਅਤੇ ਕਾਹਵਾ ਹਨ ।

**ਸੜਕਾਂ ਤੇ ਰੇਲਾਂ** – ਸਾਲ 1986 ਵਿਚ ਦੇਸ਼ ਵਿਚ 78,410 ਕਿ. ਮੀ. ਕੌਮੀ ਸ਼ਾਹਰਾਹ ਸਨ । ਸੰਨ 1990 ਵਿਚ 4,293 ਕਿ. ਮੀ. ਰੇਲ-ਮਾਰਗ ਵਿਚੋਂ 1,138 ਕਿ. ਮੀ. ਰੇਲ-ਮਾਰਗ 1,055 ਮਿ. ਮੀ. ਚੌੜੀ ਪੱਟੀ ਦਾ ਬਣਿਆ ਹੋਇਆ ਸੀ ।

ਹ. ਪੁ- ਕੋਲੀ, ਐਨ. 1 : 404 ; ਐਨ : S 620, ਸਟੇਟਸਮੈਨ ਯੀਅਰ ਬੁੱਕ 1978-79; 1993-94

**ਅਲਟ੍ਰਾ-ਮਾਈਕ੍ਰੋ-ਕੈਮਿਸਟਰੀ (ਅਤਿ ਸੂਖ਼ਮ ਰਸਾ-ਇਣਿਕ ਵਿਸ਼ਲੇਸ਼ਣ )** : ਇਹ ਉਹ ਰਸਇਣਿਕ ਢੰਗ ਹਨ, ਜਿਨ੍ਹਾਂ ਰਾਹੀ ਚੀਜ਼ਾਂ ਦੀ ਬਹੁਤ ਥੋੜ੍ਹੀ ਮਿਕਦਾਰ ਤੋਂ ਉਨ੍ਹਾਂ ਦਾ ਰਸਾਇਣਿਕ ਵਿਸ਼ਲੇਸ਼ਣ ਅਤੇ ਹੋਰ ਰਸਾਇਣਿਕ ਕਿਰਿਆਵਾਂ ਕੀਤੀਆਂ ਜਾਂਦੀਆਂ ਹਨ। ਆਮ ਰਸਾਇਣਿਕ ਵਿਸ਼ਲੇਸ਼ਣ ਵਿਚ ਜੇ 1/10 ਗ੍ਰਾ. ਮਿਕਦਾਰ ਕਾਫ਼ੀ ਮੰਨੀ ਜਾਂਦੀ ਹੈ ਤਾਂ ਸੂਖ਼ਮ ਰਸਾਇਣਿਕ ਵਿਸ਼ਲੇਸ਼ਣ ਵਿਚ 1/1000 ਗ੍ਰਾ. ਦੀ ਮਿਕਦਾਰ ਨਾਲ ਕੰਮ ਚਲ ਜਾਂਦਾ ਹੈ ਪਰ ਅਤਿ ਸੂਖ਼ਮ ਰਸਾਇਣਿਕ ਵਿਸ਼ਲੇਸ਼ਣ ਦਾ ਸਹਾਰਾ ਤਦ ਲੈਣਾ ਪੈਂਦਾ ਹੈ ਜਦੋਂ ਪਰਖੀ ਜਾਣ ਵਾਲੀ ਚੀਜ਼ ਦੀ ਮਾਤਰਾ ਸਿਰਫ਼ ਮਾਈਕ੍ਰੋ ਗਰਾਮਾਂ $10^{-6}$ ਗ੍ਰਾਮਾਂ ਵਿਚ ਹੀ ਮਿਲ ਸਕਦੀ ਹੋਵੇ ।

ਅਲਟ੍ਰਾ-ਮਾਈਕ੍ਰੋ-ਕੈਮਿਸਟਰੀ ਦਾ ਆਰੰਭ ਸੰਨ 1930 ਵਿਚ ਕੋਪਨ ਹੇਗਨ ਦੀ ਕਾਲਸਬਰਗ ਲੈਬਾਰਟਰੀ ਵਿਚ ਹੋਇਆ । ਉਥੇ ਕੇ. ਲਿੰਡਰਸਟ੍ਰਾਮ ਲੈਂਗ ਅਤੇ ਉਸ ਦੇ ਸਾਥੀ ਨੇ ਐਂਨਜ਼ਾਈਮਾਂ, ਪੌਦਿਆਂ ਅਤੇ ਪਸ਼ੂਆਂ ਦੇ ਤੰਤੂਆਂ ਦੇ ਅਤਿ ਸੂਖ਼ਮ ਚੀਰੇ ਟੁਕੜਿਆਂ ਵਿਚ ਐਂਨਜ਼ਾਈਮਾਂ ਜਾਂ ਬਾਇਓਲਾੱਜੀਕਲ ਉਤਪ੍ਰੇਰਕਾਂ ਦੀ ਹੋਂਦ ਦਾ ਪਤਾ ਕਰਨ ਲਈ ਮਾਈਕ੍ਰੋ-ਕੈਮਿਸਟਰੀ ਦੀ ਵਰਤੋਂ ਕੀਤੀ । ਸੰਨ 1933 ਤੋਂ ਕੈਲਿਫ਼ੋਰਨੀਆ ਵਿਚ ਪਾਲ ਐੱਲ. ਕਰਕ ਨੇ ਵਿਸ਼ਲੇਸ਼ਣ ਦੇ ਇਨ੍ਹਾਂ ਢੰਗਾਂ ਨੂੰ ਵਧੇਰੇ ਉੱਨਤ ਕੀਤਾ ਅਤੇ ਨਾਲ ਹੀ ਉਨ੍ਹਾਂ ਨੇ ਹੋਰ ਤਰ੍ਹਾਂ ਦੀਆਂ ਭੌਤਿਕ ਤੇ ਰਸਾਇਣਿਕ ਕਿਰਿਆਵਾਂ ਦਾ ਅਧਿਐਨ ਬਹੁਤ ਸੂਖ਼ਮ ਮਿਕਦਾਰ ਵਿਚ ਸ਼ੁਰੂ ਕੀਤਾ । ਜੀਵ ਤੇ ਬਨਸਪਤੀ ਰਸਾਇਣ ਤੋਂ ਛੁੱਟ ਤੇਜ਼ ਰੇਡੀਓ-ਐਕਟਿਵ ਚੀਜ਼ਾਂ ਦਾ ਅਧਿਐਨ ਕਰਨ ਵਿਚ ਵੀ ਇਹ ਢੰਗ ਖ਼ਾਸ ਤੌਰ ਤੇ ਲਾਹੇਵੰਦ ਸਾਬਤ ਹੋਏ ਹਨ । ਇਨ੍ਹਾਂ ਰੇਡੀਓ-ਐਕ-ਟਿਵ ਚੀਜ਼ਾਂ ਦੇ ਅਧਿਐਨ ਵਿਚ ਆਮ ਤੌਰ ਤੇ ਬਹੁਤ ਸੂਖ਼ਮ ਮਿਕਦਾਰ ਦੀ ਵਰਤੋਂ ਕੀਤੀ ਜਾਂਦੀ ਹੈ । ਇਸ ਦਾ ਕਾਰਨ ਇਨ੍ਹਾਂ ਦੇ ਘੱਟ ਮਿਕਦਾਰ ਵਿਚ ਮਿਲਣ ਤੋਂ ਛੁੱਟ ਇਹ ਵੀ ਹੈ ਕਿ ਘੱਟ ਮਿਕਦਾਰ ਵਿਚ ਨਿਕਲਣ ਵਾਲੀਆਂ ਹਾਨੀਕਾਰਕ ਰੇਡੀਓ-ਕਿਰਨਾਂ ਦੀ ਤੀਬਰਤਾ ਵੀ ਥੋੜ੍ਹੀ ਹੁੰਦੀ ਹੈ, ਜਿਸ ਨਾਲ ਕੰਮ ਦੀ ਪੂਰਨਤਾ ਵਿਚ ਸੌਖ ਰਹਿੰਦੀ ਹੈ ।

ਅਲਟਰਾ-ਮਾਈਕ੍ਰੋ-ਕੈਮਿਸਟਰੀ ਵਿਚ ਖ਼ਾਸ ਤੌਰ ਤੇ ਹੇਠ ਲਿਖੇ ਢੰਗ ਵਰਤੇ ਜਾਂਦੇ ਹਨ ।

**(ੳ) ਤਰਲ ਚੀਜ਼ਾਂ ਦੇ ਆਕਾਰ ਨੂੰ ਮਾਪਣ ਦਾ ਢੰਗ** – ਤਰਲ ਚੀਜ਼ਾਂ ਦਾ ਆਕਾਰ ਮਾਈਕ੍ਰੋ-ਬਿਊਰਟ ਅਤੇ ਮਾਈਕ੍ਰੋ-ਪਿਪਟ

ਨਾਲ ਮਿਣਿਆ ਜਾਂਦਾ ਹੈ । ਜਿਨ੍ਹਾਂ ਨਾਲ $10^{-4}$ ਤੋਂ $10^{-8}$ ਲਿਟਰ ਤੱਕ ਦਾ ਆਇਤਨ ਸੌਖੇ ਹੀ ਨਾਪਿਆ ਜਾ ਸਕਦਾ ਹੈ ।

ਇਨ੍ਹਾਂ ਢੰਗਾਂ ਦੀ ਵਰਤੋਂ ਸਭ ਤੋਂ ਪਹਿਲਾਂ ਬਾਇਓ-ਕੈਮਿਸਟਰੀ ਵਿਚ ਹੋਈ। ਉਦਾਹਰਣ ਵਜੋਂ ਅਕਸਰ ਰੋਗੀ ਬੱਚਿਆਂ ਦੇ ਲਹੂ ਦੀ ਪਰਖ ਖ਼ੂਨ ਦੀ ਇਕ ਛੋਟੀ ਬੂੰਦ ਤੋਂ ਹੀ ਕਰਨੀ ਪੈਂਦੀ ਹੈ । ਇਸ ਦੇ ਲਈ ਖ਼ੂਨ ਦੀ ਸੂਖਮ ਮਿਕਦਾਰ ਦੇ ਆਇਤਨ ਨੂੰ ਨਾਪਣ, ਉਸ ਤੋਂ ਪ੍ਰੋਟੀਨ ਵੱਖ ਕਰਕੇ ਉਬਾਲਣ ਅਤੇ ਗੈਰ ਕਾਰਬਨੀ ਤੱਤਾਂ ਨੂੰ ਵਖ ਕਰਨ ਦੇ ਸਾਰੇ ਅਮਲ ਬਹੁਤ ਸੂਖ਼ਮ ਢੰਗ ਨਾਲ ਹੀ ਕਰਨੇ ਪੈਂਦੇ ਹਨ ।

**(ਅ) ਗੈਸ ਮਾਪਣ ਦੇ ਢੰਗ** –ਇਨ੍ਹਾਂ ਢੰਗਾਂ ਦੀ ਵਰਤੋਂ ਅਲਟ੍ਰਾ-ਮਾਈਕ੍ਰੋ-ਕੈਮਿਸਟਰੀ ਵਿਚ ਆਮ ਤੌਰ ਤੇ ਜੀਵਕੋਸ਼ ਜਾਂ ਛੋਟੇ ਛੋਟੇ ਜੀਵਾਂ ਦੇ ਸਾਹ ਦੀ ਚਾਲ ਜਾਂ ਉਸ ਨਾਲ ਸਬੰਧਤ ਕਿਰਿਆਵਾਂ ਦੇ ਅਧਿਐਨ ਵਿਚ ਹੁੰਦੀ ਹੈ ।

ਕਰਕ ਅਤੇ ਬੀ. ਬੀ. ਕਨਿੰਘਮ ਦੇ ਮਗਰੋਂ ਦੂਜੀ ਵੱਡੀ ਲੜਾਈ ਦੇ ਸਮੇਂ ਸ਼ੋਲੇਂਦਰ ਅਤੇ ਉਸ ਦੇ ਸਾਥੀਆਂ ਨੇ ਇਸ ਢੰਗ ਨੂੰ ਇੰਨਾ ਉੱਨਤ ਕੀਤਾ ਕਿ ਹੁਣ ਗੈਸੀ-ਮਿਸ਼ਰਣਾਂ ਦਾ ਮਾਈਕ੍ਰੋ ਵਿਸ਼ਲੇਸ਼ਣ ਕਰਨਾ ਸੰਭਵ ਹੋ ਗਿਆ ਹੈ ।

**(ੲ) ਭਾਰ ਮਾਪਣ ਦਾ ਢੰਗ** – ਭਾਵੇਂ ਵੀਹਵੀਂ ਸਦੀ ਵਿਚ ਬਹੁਤ ਸਾਰੇ ਭਾਰ ਤੋਲਣ ਵਾਲੇ ਕੰਡੇ ਬਣ ਗਏ ਹਨ, ਫਿਰ ਵੀ 1942 ਵਿਚ ਕਰਕ ਰੋਡਰਿਕ ਕ੍ਰੇਗ ਅਤੇ ਜੇ. ਗੁਲਬਰਗ ਨਾਂ ਦੇ ਵਿਗਿਆਨੀਆਂ ਦੁਆਰਾ ਕੁਆਰਟਜ਼ ਰੇਸ਼ੇ ਦੇ ਕੰਡੇ ਬਣਾਉਣ ਨਾਲ ਇਸ ਪਾਸੇ ਵੱਲ ਹੋਰ ਤਰੱਕੀ ਹੋਈ ਹੈ । ਇਸ ਨਵੇਂ ਕੰਡੇ ਨਾਲ 0.005 ਮਾਈਕ੍ਰੋ-ਗ੍ਰਾ. ਤੱਕ ਦੇ ਭਾਰ ਸਹਿਜੇ ਹੀ ਤੋਲੇ ਜਾ ਸਕਦੇ ਹਨ ।

**(ਸ) ਹੋਰ ਫੁਟਕਲ ਢੰਗ** – ਬਹੁਤ ਥੋੜ੍ਹੀ ਮਿਕਦਾਰ ਨਾਲ ਕੰਮ ਕਰਨ ਲਈ ਦੂਜੇ ਸਾਰੇ ਤਰੀਕਿਆਂ ਵਿਚ ਵੀ ਤਬਦੀਲੀ ਆਉਣੀ ਜ਼ਰੂਰੀ ਹੋ ਜਾਂਦੀ ਹੈ । ਉਦਾਹਰਣ ਵਜੋਂ, ਛਾਣਨ ਦੀ ਤਾਂ ਸੈਂਟਰੀਫਿਊਗੇਸ਼ਨ ਕੀਤੀ ਜਾਂਦੀ ਹੈ । ਆਮ ਤੌਰ ਤੇ ਮੁਕੰਮਲ ਰਸਾਇਣਿਕ ਕਿਰਿਆਵਾਂ ਖ਼ੁਰਦਬੀਨ ਰਾਹੀਂ ਵੀ ਸਾਬਤ ਹੋ ਸਕਦੀਆਂ ਹਨ ਜਿਸ ਨਾਲ ਸੂਖਮ ਤੋਂ ਸੂਖ਼ਮ ਤਬਦੀਲੀ ਵੇਖੀ ਜਾ ਸਕਦੀ ਹੈ । ਇਨ੍ਹਾਂ ਬਹੁਤ ਹੀ ਥੋੜ੍ਹੀਆਂ ਮਿਕਦਾਰਾਂ ਵਾਸਤੇ ਵਰਤੋਂ ਵਿਚ ਆਉਣ ਵਾਲੇ ਵਿਸ਼ਲੇਸ਼ਣ ਦੇ ਤਰੀਕਿਆਂ ਵਿਚ ਸਪੈੱਕਟ੍ਰੋਸਕੋਪਿਕ ਢੰਗ ਦਾ ਖ਼ਾਸ ਜ਼ਿਕਰ ਕੀਤਾ ਜਾ ਸਕਦਾ ਹੈ ਅਤੇ ਆਧੁਨਿਕ ਰੇਡੀਓ ਰਸਾਇਣ ਦੇ ਤਰੀਕਿਆਂ ਨੇ ਤਾਂ ਵਿਸ਼ਲੇਸ਼ਣ ਦੀ ਇਸ ਹੱਦ ਨੂੰ ਹਜ਼ਾਰਾਂ ਗੁਣਾ ਸੂਖ਼ਮ ਕਰ ਦਿੱਤਾ ਹੈ । ਅਜ ਪ੍ਰਯੋਗਸ਼ਾਲਾ ਵਿਚ ਵਿਸ਼ਲੇਸ਼ਣ ਹੋ ਚੁੱਕੇ ਨਵੇਂ ਤੱਤਾਂ ਦੇ ਕੁਝ ਗਿਣੇ-ਮਿਣੇ ਪ੍ਰਮਾਣੂਆਂ ਨੂੰ ਇਨ੍ਹਾਂ ਰਾਹੀਂ ਨਿਰਾ ਪਛਾਣਿਆ ਹੀ ਨਹੀਂ ਜਾਂਦਾ, ਸਗੋਂ ਉਨ੍ਹਾਂ ਅਤੇ ਉਨ੍ਹਾਂ ਦੇ ਯੋਗਿਕਾਂ ਦੇ ਗੁਣਾਂ ਦਾ ਅਧਿਐਨ ਵੀ ਇਨ੍ਹਾਂ ਸੂਖ਼ਮ ਭਾਗਾਂ ਨਾਲ ਸੰਭਵ ਹੋ ਗਿਆ ਹੈ, ਭਾਵੇਂ ਪ੍ਰਾਪਤ ਹੋਣ ਵਾਲੀ ਮਿਕਦਾਰ ਲਗਭਗ $10^{-20}$ ਗ੍ਰਾ. ਹੀ ਕਿਉਂ ਨਾ ਹੋਵੇ ।

**ਅਲਟਾਮੀਰਾ ਦੀਆਂ ਗੁਫਾਵਾਂ** : ਇਹ ਸਪੈਨ ਦੇ ਸਾਨਤਾਦਰ ਪ੍ਰਾਂਤ ਵਿਚ ਇਕ ਪਿੰਡ ਦਾ ਨਾਂ ਹੈ ਜੋ ਗੁਫ਼ਾਵਾਂ ਲਈ ਮਸ਼ਹੂਰ ਹੈ। ਇਨ੍ਹਾਂ ਦਾ ਪਤਾ ਤਾਂ 1868 ਈ. ਵਿਚ ਲੱਗਾ ਸੀ ਪਰ ਪੂਰੀ ਖੋਜ 1879 ਵਿਚ ਕੀਤੀ ਗਈ । ਇਨ੍ਹਾਂ ਵਿਚੋਂ ਬਹੁਤ ਹੀ ਪੁਰਾਣੇ ਸਮਿਆਂ ਦੀਆਂ ਨਿਸ਼ਾਨੀਆਂ ਲੱਭੀਆਂ ਹਨ । ਇਸ ਗੁਫਾ ਵਿਚ ਪਸ਼ੂਆਂ ਦੀਆਂ ਤਸਵੀਰਾਂ ਦੀ ਇਕ ਸ਼ਾਨਦਾਰ ਗੈਲਰੀ ਹੈ । ਇਹ ਤਸਵੀਰਾਂ ਇਤਿਹਾਸ ਤੋਂ ਵੀ ਪੁਰਾਣੇ ਸਮਿਆਂ ਦੀਆਂ ਬਣੀਆਂ ਹੋਇਆਂ ਹਨ । ਇਨ੍ਹਾਂ ਤਸਵੀਰਾਂ ਵਿਚੋਂ ਬਹੁਤੀਆਂ ਸਾਨ੍ਹਾਂ ਦੀਆਂ ਹਨ ਅਤੇ ਬਾਕੀ ਜੰਗਲੀ ਘੋੜੇ, ਬਾਰਾਂਸਿੰਗੇ ਅਤੇ ਰਿੱਛਾਂ ਦੀਆਂ ਹਨ । ਕੁਝ ਤਸਵੀਰਾਂ ਵਿਚ ਥੋੜ੍ਹੀ ਬਹੁਤ ਉਕਰਾਈ ਵੀ ਹੋਈ ਹੈ । ਕਈ ਥਾਵਾਂ ਤੇ ਇਹ ਉਕਰਾਈਆਂ ਅਤੇ ਤਸਵੀਰਾਂ ਪਹਿਲੇ ਕੰਮਾਂ ਦੇ ਉਤੇ ਦੀ ਬਣਾਈਆਂ ਹੋਈਆਂ ਹਨ ।

ਸੰਨ 1879 ਦੀ ਗੱਲ ਹੈ ਕਿ ਸੰਤੋਲਾ ਦਾ ਮਾਰਕੁਇਸ ਅਲਟਾਮੀਰਾ ਦੀ ਵੱਡੀ ਗੁਫ਼ਾ ਦਾ ਫ਼ਰਸ਼ ਪੁਟਵਾ ਰਿਹਾ ਸੀ । ਇਸ ਗੁਫਾ ਦਾ ਪਤਾ ਕੁਝ ਸਾਲ ਪਹਿਲਾਂ ਲੱਗ ਚੁੱਕਾ ਸੀ । ਮਾਰਕੁਇਸ ਨੂੰ ਇਥੋਂ ਕੁਝ ਪੁਰਾਣੀਆਂ ਹੱਡੀਆਂ ਅਤੇ ਪੱਥਰ ਦੇ ਸੰਦ ਲੱਭਣ ਦੀ ਆਸ ਸੀ । ਉਸ ਦੇ ਨਾਲ ਉਸ ਦੀ ਪੰਜ ਸਾਲਾਂ ਦੀ ਬੱਚੀ ਸੀ । ਉਹ ਅਕੇਵੇਂ ਤੋਂ ਤੰਗ ਆ ਗਈ ਅਤੇ ਇਕ ਜਗਦੀ ਮੋਮਬੱਤੀ ਹੱਥ ਵਿਚ ਲੈ ਕੇ ਗੁਫ਼ਾ ਵਿਚ ਦਿਲ ਪਰਚਾਉਣ ਲੱਗੀ । ਗੁਫ਼ਾ ਦੀ ਛੱਤ ਨੀਵੀਂ ਸੀ । ਮਾਰਕੁਇਸ ਮਸਾਂ ਬੈਠ ਹੀ ਸਕਦਾ ਸੀ ਪਰ ਬੱਚੀ ਛੋਟੀ ਹੋਣ ਕਾਰਨ ਖੜ੍ਹੀ ਹੋ ਸਕਦੀ ਸੀ । ਖੇਡਦਿਆਂ ਖੇਡਦਿਆਂ ਬੱਚੀ ਦੀ ਨਜ਼ਰ ਕੰਧ ਉੱਤੇ ਬਣੀ ਹੋਈ ਸਾਨ੍ਹ ਦੀ ਇਕ ਤਸਵੀਰ ਉੱਤੇ ਪੈ ਗਈ । ਉਹ ਡਰ ਗਈ ਅਤੇ ਉਸ ਨੇ ਸਾਨ੍ਹ ਸਾਨ੍ਹ ਕਹਿ ਕੇ ਆਪਣੇ ਪਿਤਾ ਨੂੰ ਬੁਲਾ ਲਿਆ । ਫਿਰ ਮਾਰਕੁਇਸ ਨੇ ਸਾਰੀ ਗੁਫ਼ਾ ਦੀ ਚੰਗੀ ਤਰ੍ਹਾਂ ਪੜਤਾਲ ਕੀਤੀ ਤੇ ਇਸ ਤਰ੍ਹਾਂ ਇਨ੍ਹਾਂ ਮਸ਼ਹੂਰ ਬਹੁਰੰਗੀਆਂ ਪੁਰਾਤਨ ਤਸਵੀਰਾਂ ਦਾ ਦੁਨੀਆ ਨੂੰ ਪਤਾ ਲੱਗ ਗਿਆ ।

ਪਹਿਲਾਂ-ਪਹਿਲ ਤਾਂ ਵਿਗਿਆਨੀਆਂ ਨੇ ਇਨ੍ਹਾਂ ਤਸਵੀਰਾਂ ਨੂੰ ਇਤਿਹਾਸ ਤੋਂ ਪੁਰਾਣੀਆਂ ਮੰਨਣ ਤੋਂ ਇਨਕਾਰ ਕੀਤਾ ਪਰ 1895 ਈ. ਵਿਚ ਇਸ ਤਰ੍ਹਾਂ ਦੀਆਂ ਦੋ ਹੋਰ ਗੁਫ਼ਾਵਾਂ ਫ਼ਰਾਂਸ ਵਿਚ ਵੀ ਲੱਭ ਪਈਆਂ, ਜਿਨ੍ਹਾਂ ਨੇ ਇਹ ਸਾਬਤ ਕਰ ਦਿੱਤਾ ਕਿ ਇਹ ਸਾਰੀਆਂ ਹੀ ਇਤਿਹਾਸ ਤੋਂ ਪਹਿਲਾ ਦੀਆਂ ਬਣੀਆਂ ਹੋਈਆਂ ਹਨ ।

ਇਹ ਤਸਵੀਰਾਂ ਗੁਫ਼ਾ ਦੇ ਦਰਵਾਜ਼ੇ ਤੋਂ ਦੂਰ ਹਨੇਰੇ ਹਿੱਸੇ ਵਿਚ ਕੰਧਾਂ ਉੱਤੇ ਬਣੀਆਂ ਹੋਈਆਂ ਹਨ । ਇਨ੍ਹਾਂ ਨੂੰ ਬਣਾਉਣ ਸਮੇਂ ਕਿਸੇ ਨਾ ਕਿਸੇ ਕਿਸਮ ਦਾ ਚਾਨਣਾ ਜ਼ਰੂਰ ਵਰਤਿਆ ਗਿਆ ਹੋਵੇਗਾ । ਇਹ ਗੱਲ ਪੱਥਰ ਦੇ ਇਕ ਲੈਂਪ ਤੋਂ ਸਾਬਤ ਹੁੰਦੀ ਹੈ ਜਿਹੜਾ ਕਿ ਇਕ ਗੁਫ਼ਾ ਵਿੱਚੋਂ ਹੀ ਲੱਭਾ ਸੀ । ਇਸ ਉੱਤੇ ਇਕ ਰੇਂਡੀਅਰ ਦੀ ਤਸਵੀਰ ਉੱਕਰੀ ਹੋਈ ਹੈ । ਇਸ ਤੋਂ ਮਲੂਮ ਹੁੰਦਾ ਹੈ ਕਿ ਇਹ ਲੈਂਪ ਗਲੇਪ੍ਰ (Glyptic) ਕਾਲ ਵਿਚ ਬਣਿਆ ਹੋਵੇਗਾ । ਸ਼ਾਇਦ ਕੰਧਾਂ ਉਪਰਲੀਆਂ ਤਸਵੀਰਾਂ ਵੀ ਇਸੇ ਸਮੇਂ ਦੇ ਅੰਤ ਦੇ ਨੇੜੇ-ਤੇੜੇ ਹੀ ਬਣਾਈਆਂ ਗਈਆਂ ਹੋਣ ਕਿਉਂਕਿ ਇਹ ਵੱਡੇ ਵੱਡੇ ਪਸ਼ੂਆਂ ਦੀਆਂ ਹਨ। ਪੱਕਾ ਪਤਾ ਨਹੀਂ ਹੈ ਕਿ ਇਹ ਕਦੋਂ ਬਣੀਆਂ ਸਨ ਪਰ ਜਾਣਕਾਰਾਂ ਦਾ ਖ਼ਿਆਲ ਹੈ ਕਿ ਇਹ ਤੇਰ੍ਹਾਂ ਹਜ਼ਾਰ ਸਾਲ ਤੋਂ ਵੀ ਪੁਰਾਣੀਆਂ ਹਨ ।

ਇਨ੍ਹਾਂ ਵਿੱਚੋਂ ਕਈ ਤਸਵੀਰਾਂ ਉਕਰ ਕੇ ਬਣਾਈਆਂ ਗਈਆਂ ਹਨ । ਇਹ ਭੂਰੇ ਜਾਂ ਕਾਲੇ ਰੰਗਾਂ ਨਾਲ ਉਲੀਕੀਆਂ ਹੋਈਆਂ ਵੀ ਹਨ। ਕੁਝ ਤਸਵੀਰਾਂ ਦੀਆਂ ਉਕਰਾਈ ਦੀਆਂ ਲਕੀਰਾਂ ਰੰਗਾਂ ਦੀਆਂ ਪਤਲੀਆਂ ਧਾਰੀਆਂ ਨਾਲ ਗੂੜ੍ਹੀਆਂ ਕੀਤੀਆਂ ਹੋਈਆ ਹਨ । ਬਹੁਤੀਆਂ ਤਸਵੀਰਾਂ ਕਾਲੇ ਰੰਗ ਨਾਲ ਉਲੀਕੀਆਂ ਅਤੇ ਵਿਚੋਂ ਲਾਲ ਸੁਨਹਿਰੇ ਰੰਗ ਨਾਲ ਭਰੀਆਂ ਹੋਈਆਂ ਹਨ ।

ਹਾਲੀਂ ਤੀਕ ਇਹ ਪਤਾ ਨਹੀਂ ਲਗ ਸਕਿਆ ਕਿ ਇਨ੍ਹਾਂ ਤਸਵੀਰਾਂ ਵਿਚ ਰੰਗ ਭਰਿਆ ਗਿਆ ਸੀ ਕਿ ਨਹੀਂ । ਇਸ ਕੰਮ ਲਈ ਜਾਂ ਤਾਂ ਕੋਈ ਪੁਰਾਣੇ ਢੰਗ ਦਾ ਬੁਰਸ਼ ਵਰਤਿਆ ਗਿਆ ਹੋਵੇਗਾ ਅਤੇ ਜਾਂ ਕਿਸੇ ਕਿਸਮ ਦੀ ਨਲਕੀ ਵਿਚ ਦੀ ਫੂਕਾਂ ਮਾਰ ਕੇ ਰੰਗ ਛਿੜਕਿਆ ਗਿਆ ਹੋਵੇਗਾ ।

ਉਕਰਾਈ ਕਿਸੇ ਬਹੁਤ ਕਰੜੇ ਪੱਥਰ ਦੀਆਂ ਬਣੀਆਂ ਹੋਈਆਂ ਛੈਣੀਆਂ ਨਾਲ ਕੀਤੀ ਗਈ ਜਾਪਦੀ ਹੈ । ਇਕ ਅਜਿਹੀ ਛੈਣੀ ਇਕ

ਗੁਫ਼ਾ ਵਿਚੋਂ ਲੱਭੀ ਹੈ । ਤਸਵੀਰਾਂ ਵਿਚ ਭਰੇ ਰੰਗ ਵੀ ਕੁਦਰਤੀ ਹਨ । ਲੋਹੇ ਦਾ ਆਕਸਾਈਡ ਲਾਲ ਰੰਗ ਲਈ ਅਤੇ ਮੈਂਗਨੀਜ਼ ਨੀਲੇ ਰੰਗ ਲਈ ਵਰਤੇ ਗਏ।

ਇਨ੍ਹਾਂ ਗੁਫ਼ਾਵਾਂ ਵਿਚ ਜਿਹੜੇ ਪਸ਼ੂਆਂ ਦੀਆਂ ਤਸਵੀਰਾਂ ਬਣੀਆਂ ਹੋਈਆਂ ਹਨ ਉਹ ਸਾਰੇ ਹੀ ਅਜਿਹੇ ਹਨ ਜਿਨ੍ਹਾਂ ਦਾ ਮਾਸ ਖਾਣ ਦੇ ਕੰਮ ਆਉਂਦਾ ਹੈ । ਇਸ ਤੋਂ ਇਹ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਇਹ ਉਨ੍ਹਾਂ ਲੋਕਾਂ ਦੀਆਂ ਬਣਾਈਆਂ ਹੋਈਆਂ ਹਨ ਜਿਹੜੇ ਸ਼ਿਕਾਰ ਖੇਡਕੇ ਅਤੇ ਮੱਛੀਆਂ ਫੜ ਕੇ ਗੁਜ਼ਾਰਾ ਕਰਦੇ ਹੁੰਦੇ ਸਨ ।

ਹ. ਪੁ.- ਐਨ. ਬ੍ਰਿ. 2 ; 240 ਅਤੇ 21 : 115; ਐਨ. ਅਮੈ 1 ; 268 ; ਐਨ. ਰਿ. ਅਥ. 1 :821; ਲੈਂਡਜ਼ ਐਂਡ ਪੀਪਲ ਆਫ਼ ਸਪੇਨ-ਰੂਪਰਟ ਮਾਰਕਿਨ ; ਨਿ. ਯੂ. ਐਨ. 1 : 666

**ਅਲਡਬਰਾ ਟਾਪੂ** : ਹਿੰਦ ਮਹਾਂਸਾਗਰ ਵਿਚ ਮੈਡਾਗਾਸਕਰ ਤੋਂ 426 ਕਿ. ਮੀ. ਉੱਤਰ-ਪੱਛਮ ਅਤੇ ਸੇਸ਼ਲਜ ਟਾਪੂਆਂ ਦੇ ਮਾਹੀ ਟਾਪੂ ਤੋਂ 1,013 ਕਿ.ਮੀ. ਦੱਖਣ-ਪੱਛਮ ਵੱਲ ਵਾਕਿਆ ਇਹ ਟਾਪੂ ਹਨ। ਇਹ ਸੇਸ਼ਲਜ ਗਣਰਾਜ ਵਿਚ ਸ਼ਾਮਲ ਹਨ । ਇਨ੍ਹਾਂ ਦਾ ਰਕਬਾ 153 ਵ. ਕਿ. ਮੀ. ਹੈ ਅਤੇ ਆਬਾਦੀ 180 (1980) ਹੈ । ਇਥੇ ਉਪਜਾਊ ਮਿੱਟੀ ਬਹੁਤ ਘੱਟ ਹੈ । ਬਹੁਤੀ ਰੇਤ ਹੀ ਹੈ । ਬਨਸਪਤੀ ਵਿਚ ਸੰਘਣੀਆਂ ਝਾੜੀਆਂ, ਬਬੂਲ ਦੇ ਦਰਖ਼ਤ, ਰੂਬੀਏਸੀ ਅਤੇ ਸੈਪੋਟੇਸੀ ਮਸ਼ਹੂਰ ਹਨ। ਇਥੋਂ ਦੇ ਧਰਤੀ ਦੇ ਰਹਿਣ ਵਾਲੇ ਵੱਡੇ ਵੱਡੇ ਕੱਛੂ, ਜੋ ਹੁਣ ਖ਼ਤਮ ਹੋ ਚੱਲੇ ਸਨ, ਬੜੇ ਧਿਆਨ ਨਾਲ ਪਾਲੇ ਜਾਂਦੇ ਹਨ । ਇਸ ਤੋਂ ਛੁੱਟ ਘੋਗੇ ਤੇ ਕੇਕੜੇ ਵੀ ਕਾਫ਼ੀ ਗਿਣਤੀ ਵਿਚ ਹੁੰਦੇ ਹਨ । ਮੱਛੀਆਂ ਫੜਨਾ ਇਥੋਂ ਦਾ ਇਕ ਵੱਡਾ ਰੋਜ਼ਗਾਰ ਹੈ ।

ਇਨ੍ਹਾਂ ਟਾਪੂਆਂ ਦਾ ਇਹ ਨਾਂ ਅਰਬਾਂ ਨੇ ਛੇਵੀਂ ਸਦੀ ਈ. ਤੋਂ ਪਹਿਲਾਂ ਰੱਖਿਆ ਸੀ । ਪੁਰਤਗੇਜ਼ਾਂ ਨੂੰ 1511 ਤੋਂ ਪਹਿਲਾਂ ਇਨ੍ਹਾਂ ਦਾ ਪਤਾ ਸੀ । ਇਨ੍ਹਾਂ ਤੋਂ ਪਿੱਛੋਂ ਇਥੇ ਫ਼ਰਾਂਸ ਦਾ ਕਬਜ਼ਾ ਹੋ ਗਿਆ ਫਿਰ 1810 ਵਿਚ ਅੰਗਰੇਜ਼ਾਂ ਨੇ ਕਬਜ਼ਾ ਕਰ ਲਿਆ ਪਿਛੋਂ 1976 ਵਿਚ ਸੇਸ਼ਲਜ਼ ਨੂੰ ਵਾਪਸ ਕਰ ਦਿੱਤੇ ਗਏ ।

9° 36′ ਉ. ਵਿਥ.; 46° 0 ′ਪੂ. ਲੰਬ.

ਹ. ਪੁ.- ਐਨ. ਬ੍ਰਿ. 1 : 552; ਹਿੰ. ਵਿ. ਕੋ. 1 : 251

**ਅਲਤਮਸ਼** : ਇਹ ਇਕ ਤੁਰਕ ਸੀ ਅਤੇ ਦਿੱਲੀ ਦੇ ਪਹਿਲੇ ਮੁਸਲਮਾਨ ਬਾਦਸ਼ਾਹ ਕੁਤਬੁੱਦੀਨ ਐਬਕ ਦਾ ਗ਼ੁਲਾਮ ਸੀ । ਆਪਣੀ ਹੁਸ਼ਿਆਰੀ ਤੇ ਸਿਆਣਪ ਨਾਲ ਇਹ 'ਮੀਰਸ਼ਿਕਾਰ' ਬਣ ਗਿਆ ਤੇ ਮਗਰੋਂ ਪਹਿਲਾਂ ਗਵਾਲੀਅਰ ਦਾ ਤੇ ਫਿਰ ਬਦਾਯੂੰ ਦਾ ਹਾਕਮ ਲਗ ਗਿਆ । ਕੁਤਬੁੱਦੀਨ ਐਬਕ ਨੇ ਇਸ ਦਾ ਆਪਣੀ ਲੜਕੀ ਨਾਲ ਵਿਆਹ ਕਰ ਦਿੱਤਾ । ਜਦੋਂ ਐਬਕ ਮਰ ਗਿਆ ਤਾਂ ਅਲਤਮਸ਼ ਨੇ ਉਸ ਦੇ ਪੁੱਤਰ ਨੂੰ ਗੱਦੀ ਤੋਂ ਲਾਹ ਦਿੱਤਾ ਤੇ 1210 ਈ. ਵਿਚ ਆਪ ਬਾਦਸ਼ਾਹ ਬਣ ਗਿਆ । ਦਿੱਲੀ ਦੇ ਕਈ ਅਮੀਰਾਂ ਨੇ ਇਸ ਦੇ ਖ਼ਿਲਾਫ਼ ਬਗ਼ਾਵਤ ਕਰ ਦਿੱਤੀ ਪਰ ਇਸ ਨੇ ਉਨ੍ਹਾਂ ਨੂੰ ਦਬਾ ਦਿੱਤਾ । ਗ਼ਜ਼ਨੀ ਦੇ ਗਵਰਨਰ ਤਾਜੁੱਦੀਨ ਯਲਦੋਜ਼ ਨੇ ਪੰਜਾਬ ਨੂੰ ਫ਼ਤਿਹ ਕਰ ਕੇ ਆਪਣੀ ਖ਼ੁਦਮੁਖ਼ਤਾਰੀ ਦਾ ਐਲਾਨ ਕਰ ਦਿੱਤਾ ਤੇ ਦਿੱਲੀ ਵੱਲ ਵਧਿਆ ਪਰ ਅਲਤਮਸ਼ ਨੇ ਉਸ ਨੂੰ ਹਰਾ ਕੇ ਕੈਦ ਕਰ ਲਿਆ ਤੇ ਕੁਝ ਦਿਨਾਂ ਮਗਰੋਂ ਉਸ ਨੂੰ ਮਰਵਾ ਦਿੱਤਾ । ਜਦੋਂ 1217ਵਿਚ ਮੁਲਤਾਨ ਤੇ ਸਿੰਧ ਦੇ ਗਵਰਨਰ ਨਾਸਿਰੁੱਦੀਨ ਕਬਾਚੇ ਨੇ ਬਗ਼ਾਵਤ ਕੀਤੀ ਤਾਂ ਉਸ ਨੂੰ ਵੀ ਦਬਾ ਦਿੱਤਾ ਗਿਆ ।

ਸੰਨ 1221 ਵਿਚ ਚੰਗੇਜ਼ ਖ਼ਾਂ ਮੰਗੋਲ ਨੇ ਖ਼੍ਵਾਰਜ਼ਮ ਦੇ ਬਾਦਸ਼ਾਹ ਜਲਾਲੁੱਦੀਨ ਨੂੰ ਹਰਾਇਆ ਤਾਂ ਉਹ ਭਾਂਜ ਖਾ ਕੇ ਹਿੰਦੁਸਤਾਨ ਵੱਲ ਭੱਜ ਗਿਆ। ਚੰਗੇਜ਼ ਖ਼ਾਂ ਨੇ ਉਸ ਦਾ ਪਿੱਛਾ ਕੀਤਾ ਤੇ ਦਰਿਆ ਸਿੰਧ ਦੇ ਕੰਢੇ ਇਕ ਵਾਰੀ ਫੇਰ ਦੋਹਾਂ ਦੀ ਟੱਕਰ ਹੋਈ, ਜਿਸ ਵਿਚ ਜਲਾਲੁੱਦੀਨ ਫਿਰ ਹਾਰ ਗਿਆ ਅਤੇ ਉਸ ਨੇ ਅਲਤਮਸ਼ ਨੂੰ ਬੇਨਤੀ ਕੀਤੀ ਕਿ ਉਹ ਇਸ ਨੂੰ ਦਿੱਲੀ ਵਿਚ ਆਉਣ ਦੀ ਆਗਿਆ ਦੇਵੇ । ਮੰਗੋਲਾਂ ਦੇ ਜ਼ੁਲਮਾਂ ਤੋਂ ਸਾਰੀ ਦੁਨੀਆਂ ਥਰ ਥਰ ਕੰਬਦੀ ਸੀ । ਅਲਤਮਸ਼ ਦੀ ਇਸ ਬਲਾ ਨੂੰ ਟਾਲਣ ਦੀ ਸਲਾਹ ਸੀ । ਸੋ ਉਸ ਨੇ ਜਲਾਲੁੱਦੀਨ ਨੂੰ ਲਿਖ ਭੇਜਿਆ ਕਿ ਦਿੱਲੀ ਦਾ ਹਵਾ ਪਾਣੀ ਬਹੁਤ ਗਰਮ-ਖੁਸ਼ਕ ਹੈ ਜੋ ਉਸ ਨੂੰ ਮਾਫ਼ਕ ਨਹੀਂ ਆਉਣਾ । ਇਸ ਤਰ੍ਹਾਂ ਅਲਤਮਸ਼ ਨੇ ਬੜੀ ਸਿਆਣਪ ਨਾਲ ਹਿੰਦੁਸਤਾਨ ਨੂੰ ਚੰਗੇਜ਼ੀ ਹਮਲੇ ਤੋਂ ਬਚਾ ਲਿਆ ।

ਇਨ੍ਹਾਂ ਹੀ ਦਿਨਾਂ ਵਿਚ ਬੰਗਾਲ ਦੇ ਗਵਰਨਰ ਅਲੀ ਮਰਦਾਨ ਖ਼ਾਂ ਖ਼ਿਲਜੀ ਨੇ ਬਗ਼ਾਵਤ ਕੀਤੀ ਅਤੇ ਅਸਾਮ, ਬਿਹਾਰ ਤੇ ਉੜੀਸਾ ਨੂੰ ਆਪਣੇ ਮਾਤਹਿਤ ਕਰ ਲਿਆ । ਅਲਤਮਸ਼ ਨੇ 1225 ਈ. ਵਿਚ ਉਸ ਨੂੰ ਕਤਲ ਕਰ ਦਿੱਤਾ, 1226 ਈ. ਵਿਚ ਰਣਥੰਬੋਰ ਨੂੰ ਜਿੱਤਿਆ ਅਤੇ ਆਪਣੇ ਰਾਜ ਨੂੰ ਕਾਨੂੰਨੀ ਤੌਰ ਤੇ ਪੱਕਿਆਂ ਕਰਨ ਲਈ 1229 ਵਿਚ ਉਸ ਨੇ ਬਗ਼ਦਾਦ ਦੇ ਖ਼ਲੀਫ਼ੇ ਪਾਸੋਂ ਖ਼ਿਲਅਤ ਲਈ । ਲਗਭਗ ਸਾਲ ਭਰ ਦੀ ਲੜਾਈ ਮਗਰੋਂ ਉਸ ਨੇ 1232 ਈ. ਵਿਚ ਗਵਾਲੀਅਰ ਨੂੰ ਜਿੱਤਿਆ ਤੇ 1234 ਵਿਚ ਭੀਲਸਾ ਤੇ ਉਜੈਨ ਜਿੱਤੇ। ਉਸ ਨੇ ਉਜੈਨ ਦੇ ਮਹਾਂ-ਕਾਲੀ ਦੇ ਪ੍ਰਸਿੱਧ ਮੰਦਰ ਨੂੰ ਮਲੀਆ-ਮੇਟ ਕਰਵਾਇਆ ਤੇ ਉਸ ਦੇ ਬੁੱਤ ਦਿੱਲੀ ਵਿਚ ਲਿਆ ਕੇ ਤੋੜੇ । ਕਹਿੰਦੇ ਹਨ ਕਿ ਜਿੱਥੇ ਅੱਜਕਲ੍ਹ ਦਿੱਲੀ ਦੀ ਕੁਤਬ ਦੀ ਲਾਠ ਹੈ, ਉਥੇ ਗੁਪਤਾ ਬੰਸ ਦੇ ਰਾਜਾ ਸਮੁੰਦਰ ਗੁਪਤ ਨੇ ਮੌਸਮਾਂ ਦੀ ਦੇਖ-ਭਾਲ ਲਈ ਇਕ ਉੱਚੀ ਸਾਰੀ ਇਮਾਰਤ ਬਣਵਾਈ ਹੋਈ ਸੀ ਜਿਸ ਦਾ ਨਾਂ 'ਸ਼ਿਵ-ਧ੍ਰਜ' ਸੀ । ਇਸ ਇਮਾਰਤ ਦੀ ਤੀਜੀ ਮੰਜ਼ਿਲ ਕੁਤਬੁੱਦੀਨ ਐਬਕ ਨੇ ਬਣਵਾਈ, ਚੌਥੀ ਅਲਤਮਸ਼ ਨੇ ਅਤੇ ਪੰਜਵੀਂ ਤੇ ਆਖ਼ਰੀ ਮੰਜ਼ਿਲ ਫ਼ੀਰੋਜ਼ ਤੁਗ਼ਲਕ ਨੇ ਬਣਵਾ ਕੇ ਉਸ ਨੂੰ ਮੁਕੰਮਲ ਕਰਵਾਇਆ । ਇਸ ਦੀ ਉਚਾਈ 73.76 ਮੀ. ਹੈ । 29 ਅਪ੍ਰੈਲ, 1236 ਦੇ ਦਿਨ ਇਸ ਦੀ ਮੌਤ ਹੋ ਗਈ ।

ਹ. ਪੁ.- ਹਿਸਟਰੀ ਆਫ਼ ਮੈਡੀਵੀਅਲ ਇੰਡੀਆ-ਈਸ਼ਵਰੀ ਪਰਸ਼ਾਦ; ਦੀ ਸੁਲਤਾਨੇਤ ਆਫ਼ ਦਿਹਲੀ- ਏ. ਐੱਲ. ਸ੍ਰੀ ਵਾਸਤਵਾ

-ਹਰੀ ਰਾਮ ਗੁਪਤਾ

**ਅਲਤਾਈ** : ਦੱਖਣੀ-ਪੱਛਮੀ ਸਾਇਬੇਰੀਆ ਵਿਚ ਰੂਸ ਦਾ ਇਕ ਕ੍ਰੇਅ (ਪ੍ਰਬੰਧਕੀ ਖੇਤਰ) ਹੈ ਇਸ ਦਾ ਕੁਲ ਰਕਬਾ 261,700 ਵ. ਕਿ. ਮੀ. ਹੈ। ਇਸ ਦਾ ਕੁਝ ਹਿੱਸਾ ਪਹਾੜੀ ਹੈ ਅਤੇ ਬਾਕੀ ਦਾ ਕਾਲੀ ਮਿੱਟੀ ਵਾਲਾ ਉਪਜਾਊ ਇਲਾਕਾ ਹੈ । ਇਸ ਇਲਾਕੇ ਵਿਚ ਓਬ ਦਰਿਆ ਵਗਦਾ ਹੈ, ਜੋ ਕਿ ਬਿਸਕ ਦੇ ਨੇੜੇ ਬੀਆ ਅਤੇ ਕਤੂਨ ਦਰਿਆਵਾਂ ਦੇ ਮਿਲਣ ਤੋਂ ਬਣਦਾ ਹੈ। ਇਥੇ ਕਣਕ, ਚਕੰਦਰ, ਸੂਰਜਮੁਖੀ ਆਦਿ ਦੀ ਖੇਤੀ ਹੁੰਦੀ ਹੈ ਅਤੇ ਅਲਸੀ, ਦੁੱਧ ਅਤੇ ਮੱਖਣ ਆਦਿ ਦੇ ਉਦਯੋਗ ਕਾਫ਼ੀ ਉੱਨਤ ਹਨ । ਜੰਗਲਾਂ ਵਿਚ ਕੀਮਤੀ ਲੱਕੜੀ ਹੁੰਦੀ ਹੈ । ਸਿੱਕਾ, ਜਿਸਤ, ਟੰਗਸਟਨ ਅਤੇ ਸੋਨਾ ਆਦਿ ਖਣਿਜ ਇਥੋਂ ਦੇ ਪੱਛਮੀ ਤੇ ਦੱਖਣ-ਪੱਛਮੀ ਹਿੱਸੇ ਵਿਚ ਮਿਲਦੇ ਹਨ । ਇਥੋਂ ਦੀ ਰਾਜਧਾਨੀ ਬਰਨੌਲ ਹੈ ਜਿਥੇ ਕੱਪੜਾ ਅਤੇ ਖਾਣ-ਪੀਣ ਦੀਆਂ ਚੀਜ਼ਾਂ ਤਿਆਰ ਕਰਨ ਦੇ ਕਾਰਖਾਨੇ ਹਨ । ਰੂਬਟਸੋਵਸ਼ਕ ਵਿਚ ਜ਼ਰਾਇਤੀ ਮਸ਼ੀਨਾਂ ਬਣਦੀਆਂ ਹਨ ।

ਕਜ਼ਾਕ ਰੀਪਬਲਿਕ ਤੇ ਬਰਨੌਲ ਨੂੰ ਮਿਲਾਉਣ ਵਾਲੀ ਰੇਲ ਦੇ ਨਾਲ ਨਾਲ ਚੀਨੀ ਬਣਾਉਣ, ਆਟਾ ਪੀਹਣ, ਤੇਲ ਕੱਢਣ, ਮਾਸ ਡੱਬਿਆਂ ਵਿਚ ਬੰਦ ਕਰਨ, ਦੁੱਧ ਅਤੇ ਮੱਖਣ ਬਣਾਉਣ, ਚਮੜਾ-ਸਾਜ਼ੀ ਤੇ

ਕੱਪੜਿਆਂ ਦੇ ਕਾਰਖ਼ਾਨੇ ਹਨ । ਰੁਬਟਸੋਵਸਕ ਟ੍ਰੈਕਟਰ, ਖੇਤੀਬਾੜੀ ਦੇ ਸੰਦ ਤੇ ਬਿਜਲੀ ਦਾ ਸਾਮਾਨ ਬਣਾਉਣ ਦਾ ਇਕ ਕੇਂਦਰ ਹੈ ।

ਪਹਾੜਾਂ ਵਿਚ ਲੱਕੜੀ ਕੱਟਣ ਦਾ ਕੰਮ ਬਹੁਤ ਤਰੱਕੀ ਤੇ ਹੈ । ਬਹੁਤ ਤੇਜ਼ੀ ਨਾਲ ਆਰਥਿਕ ਤਰੱਕੀ ਹੋਣ ਦੇ ਕਾਰਨ ਕਈ ਨਵੀਆਂ ਰੇਲਵੇ ਲਾਈਨਾਂ ਬਣ ਗਈਆਂ ਹਨ ।

ਆਬਾਦੀ- 27,12,000 (1983)

ਹ. ਪੁ.- ਐਨ. ਅਮੈ. 1 : 444 ; ਐਨ. ਬ੍ਰਿ. 1 : 684

**ਅਲਤਾਈ ਪਰਬਤ** : ਇਹ ਮੱਧ ਏਸ਼ੀਆ, ਰੂਸ, ਚੀਨ ਅਤੇ ਖਾਸ ਤੌਰ ਤੇ ਪੱਛਮੀ ਮੰਗੋਲੀਆ ਦੀ ਇਕ ਪਰਬਤ-ਲੜੀ ਹੈ ਜੋ ਦਰਿਆ ਇਰਤਿਸ਼ ਅਤੇ ਜ਼ੁੰਗਾਰੀਅਨ ਤਲਹੱਟੀ ਤੋਂ ਲੈ ਕੇ ਉੱਤਰ ਵਿਚ ਸਾਇਬੇਰੀਅਨ ਰੇਲਵੇ ਅਤੇ ਸਿਆਨ ਪਰਬਤਾਂ ਤਕ ਫੈਲੀ ਹੋਈ ਹੈ । ਮੰਗੋਲੀਅਨ ਜ਼ਬਾਨ ਵਿਚ ਇਸ ਨੂੰ 'ਅਲਾਤੈਨ ਉੱਲਾ' ਅਰਥਾਤ 'ਸੋਨੇ ਦਾ ਪਹਾੜ' ਕਹਿੰਦੇ ਹਨ । ਕਾਸ ਅਲਤਾਈ ਪਰਬਤ ਜਿਸ ਨੂੰ ਏਕਤਾਘ ਮੰਗੋਲੀਅਨ ਅਲਤਾਈ ਜਾਂ ਦੱਖਣੀ ਅਲਤਾਈ ਵੀ ਕਹਿੰਦੇ ਹਨ, ਉੱਤਰ ਵਿਚ ਕੋਬਦੋ ਬੇਸਿਨ ਅਤੇ ਦੱਖਣ ਵਿਚ ਇਰਤਿਸ਼ ਬੇਸਿਨ ਨੂੰ ਨਿਖੇੜਦਾ ਹੈ । ਇਸ ਦੀਆਂ ਦੋ ਨੀਂਵੀਆਂ ਸਮਾਂਤਰ ਲੜੀਆਂ 94° ਪੂ. ਲੰਬ. ਦੇ ਨੇੜੇ ਪੂਰਬ ਵੱਲ ਜਾਂਦੀਆਂ ਹਨ । ਇਨ੍ਹਾਂ ਵਿਚ ਜੰਗਲ ਬਹੁਤ ਹਨ । ਅਲਤਾਈ ਦੀ ਸਮੁੰਦਰੀ ਸਤ੍ਹਾ ਤੋਂ ਔਸਤ ਉਚਾਈ 1,500 ਮੀ. ਹੈ । 2,040 ਮੀ. ਦੀ ਉਚਾਈ ਤੱਕ ਕਾਲਾ ਭੋਜ-ਪੱਤਰ ਅਤੇ ਮੈਡਲਰ ਹੁੰਦਾ ਹੈ ਅਤੇ ਇਸ ਤੋਂ ਉਪਰ ਬਰਫ਼ ਰੇਖਾ ਤੱਕ ਕੈਲ ਤੇ ਹੋਰ ਨੋਕੀਲੇ ਦਰਖ਼ਤ, ਲਿਚਨ ਤੇ ਹੋਰ ਘਾਹ ਬੂਟੇ ਉਗਦੇ ਹਨ । ਘਾਟੀਆਂ ਵਿਚ ਚਨਾਰ, ਬੈਂਤ ਅਤੇ ਭੋਜ-ਪੱਤਰ ਦੇ ਦਰਖ਼ਤ ਮਿਲਦੇ ਹਨ ।

ਪੱਛਮੀ ਲੜੀ ਵਿਚ ਬਰਫ਼ਾਨੀ ਚੋਟੀਆਂ ਹਨ ਜਿਨ੍ਹਾਂ ਵਿੱਚੋਂ ਸਭ ਤੋਂ ਉੱਚੀ ਬੇਲੂਖ 4,618 ਮੀ. ਉੱਚੀ ਹੈ । ਇਨ੍ਹਾਂ ਪਰਬਤਾਂ ਵਿਚ ਆਮ ਤੌਰ ਤੇ ਸਿੱਕਾ, ਜਿਸਤ, ਚਾਂਦੀ, ਲੋਹਾ, ਕੋਲਾ ਅਤੇ ਤਾਂਬਾ ਮਿਲਦੇ ਹਨ। ਐਲਪਸੀ ਖੇਤਰ ਵਿਚ ਕਈ ਕਿਸਮਾਂ ਦੇ ਰੁੱਖ, ਪੌਦੇ ਅਤੇ ਜੀਵ-ਜੰਤੂ ਮਿਲਦੇ ਹਨ ।

ਹ. ਪੁ.- ਐਨ. ਅਮੈ. 1 : 444; ਐਨ. ਬ੍ਰਿ. 1 : 682

**ਅਲਪ ਅਰਸਲਾ** : ਇਹ ਚਗਰ ਬੇਗ ਦਾ ਪੁੱਤਰ ਸੀ । ਇਹ 1030 ਈ. ਵਿਚ ਪੈਦਾ ਹੋਇਆ । ਸਲਜੂਕ ਬੰਸ ਦਾ ਇਹ ਦੂਜਾ ਮਸ਼ਹੂਰ ਸੁਲਤਾਨ ਸੀ । ਇਹ ਆਪਣੇ ਲਾਵਲਦ ਚਾਚੇ ਤੁਗ਼ਲਕ ਬੇਗ ਦੀ ਮੌਤ ਮਗਰੋਂ 1063 ਈ. ਵਿਚ ਸ਼ਾਹੀ ਤਖ਼ਤ ਉਪਰ ਬੈਠਾ ਤੇ ਖ਼ਲੀਫ਼ੇ ਨੇ ਇਸ ਨੂੰ ਸੁਲਤਾਨ ਦੀ ਉਪਾਧੀ ਬਖਸ਼ੀ । ਰਾਜ ਦੇ ਥੋੜ੍ਹੇ ਜਿਹੇ ਸਮੇਂ ਵਿਚ ਇਸ ਨੇ ਖਤਲਾਨ, ਹਰਾਤ ਆਦਿ ਇਲਾਕੇ ਆਪਣੇ ਰਾਜ ਵਿਚ ਸ਼ਾਮਲ ਕਰ ਲਏ । ਫਿਰ ਏਸ਼ੀਆ ਕੋਚਕ ਵਿਚ ਇਸ ਨੇ ਦੋ ਲੱਖ ਸਿਪਾਹੀਆਂ ਦਾ ਟਾਕਰਾ ਕਰਕੇ ਈਸਾਈ ਸ਼ਹਿਨਸ਼ਾਹ ਡਾਇਉਜੀਨਜ਼ ਰੋਮੇਨਸ ਨੂੰ ਮਨਜ਼ੀਕਰਤ ਦੀ ਲੜਾਈ (1071 ਈ.) ਵਿਚ ਹਰਾਇਆ ਅਤੇ ਆਪਣੇ ਭਰਾ ਸੁਲੇਮਾਨ ਨੂੰ ਸੂਬੇਦਾਰ ਮੁੱਕਰਰ ਕੀਤਾ ਜਿਸ ਨੇ ਰਾਜ ਦੀਆਂ ਹੱਦਾਂ ਨੂੰ ਹੋਰ ਵੀ ਵਧਾਇਆ । ਕਹਿੰਦੇ ਹਨ ਕਿ ਜਦੋਂ ਰੋਮੇਨਸ ਨੂੰ ਅਲਪ ਅਰਸਲਾ ਦੇ ਸਾਹਮਣੇ ਪੇਸ਼ ਕੀਤਾ ਗਿਆ ਤਾਂ ਅਲਪ ਅਰਸਲਾ ਨੇ ਪੁੱਛਿਆ ਕਿ ਤੇਰੇ ਨਾਲ ਕੀ ਸਲੂਕ ਕੀਤਾ ਜਾਵੇ । ਉਸ ਨੇ ਜਵਾਬ ਦਿੱਤਾ ਕਿ ਜੇ ਮੈਨੂੰ ਛੱਡਿਆ ਤਾਂ ਮੈਂ ਜੀ ਹੀ ਨਹੀਂ ਸਕਦਾ । ਇਸ ਲਈ ਜਾਂ ਤਾਂ ਮੈਨੂੰ ਕਤਲ ਕੀਤਾ ਜਾਵੇ ਜਾਂ ਕਾਲਾ ਮੂੰਹ ਕਰਕੇ ਸਾਰੇ ਰਾਜ ਵਿਚ ਫੇਰਿਆ ਜਾਵੇ। ਅਲਪ ਅਰਸਲਾ ਨੇ ਫਿਰ ਪੁੱਛਿਆ ਕੇ ਜੇਕਰ ਤੂੰ ਜਿੱਤ ਜਾਂਦਾ ਤਾਂ ਤੂੰ ਮੇਰੇ ਨਾਲ ਕੀ ਸਲੂਕ ਕਰਦਾ । ਉਸ ਨੇ ਕਿਹਾ ਕਿ ਮੈਂ ਕੋਰੜੇ ਮਾਰ ਮਾਰ ਕੇ ਤੇਰੀ ਖੱਲ ਉਧੇੜ ਦਿੰਦਾ ਪਰ ਅਲਪ ਅਰਸਲਾ ਨੇ ਬੜੀ ਦਰਿਆ ਦਿਲੀ ਦਿਖਾਈ ਤੇ ਰੋਮੇਨਸ ਨਾਲ ਸੰਧੀ ਕਰ ਲਈ ਤੇ ਕੁਝ ਤਾਵਾਨ ਲੈ ਕੇ ਉਸ ਨੂੰ ਛੱਡ ਦਿੱਤਾ। ਇਸ ਤੋਂ ਪਿੱਛੋਂ ਅਲਪ ਅਰਸਲਾ ਨੇ ਹਲਬ, ਮੱਕਾ ਅਤੇ ਮਦੀਨਾ, ਫ਼ਾਤਮੀ ਬੰਸ ਤੋਂ ਸੁਤੰਤਰ ਕੀਤੇ । ਇਸਫ਼ਹਾਨ ਨੂੰ ਆਪਣੀ ਰਾਜਧਾਨੀ ਬਣਾਇਆ। ਸੰਨ 1073 ਵਿਚ ਇਹ ਇਕ ਦੁਸ਼ਮਣ ਕੈਦੀ ਹੱਥੋਂ ਮਾਰਿਆ ਗਿਆ । ਜ਼ਾਤੀ ਤੌਰ ਤੇ ਸੁਲਤਾਨ ਮਿਹਰਬਾਨ, ਨੇਕਦਿਲ, ਇਨਸਾਫ਼-ਪਸੰਦ, ਗਰੀਬ-ਪਰਵਰ, ਸਿਆਣਾ ਅਤੇ ਖੁੱਲ੍ਹਦਿਲਾ ਮਨੁੱਖ ਸੀ ।

ਹ. ਪੁ.- ਐਨ. ਇਸ.; ਏ ਸ਼ਾਰਟ ਹਿਸਟਰੀ-ਸੱਯਦ ਫ਼ੈਜ਼ ਮਹਿਮੂਦ ; ਲਿਟਰੇਰੀ ਹਿਸਟਰੀ ਆਫ਼ ਪਰਸ਼ੀਆ ; ਏ ਸ਼ਾਰਟ ਹਿਸਟਰ, ਆਫ਼ ਸਿਰਾਕਿਊਜ਼-ਅਮੀਰ ਅਲੀ; ਹਿਸਟਰੀ ਆਫ਼ ਪਰਸ਼ੀਆ-ਸਾਈਕਸ

-ਕਾਲਾ ਸਿੰਘ ਬੇਦੀ

**ਅਲਪੱਥਰ ਝੀਲ** : ਇਹ ਕਸ਼ਮੀਰ ਦੀ ਇਕ ਪਹਾੜੀ ਝੀਲ ਹੈ ਜੋ ਖਿਲਨਮਰਗ ਤੋਂ ਪਰੇ, ਸਮੁੰਦਰ ਦੇ ਤਲ ਤੋਂ 3,600 ਮੀ. ਦੀ ਉਚਾਈ ਤੇ, ਪੀਰ ਪੰਜਾਲ ਦੀਆਂ ਪਹਾੜੀਆਂ ਵਿਚਕਾਰ ਘਿਰੀ ਹੋਈ ਹੈ। ਇਸ ਨੂੰ ਜੰਮੀ ਹੋਈ ਝੀਲ ਵੀ ਕਿਹਾ ਜਾਂਦਾ ਹੈ ਕਿਉਂਕਿ ਇਸ ਦਾ ਪਾਣੀ ਬਰਫ਼ ਨਾਲੋਂ ਵੀ ਠੰਢਾ ਹੈ । ਸਾਲ ਦੇ ਬਹੁਤ ਸਾਰੇ ਸਮੇਂ ਲਈ ਇਹ ਝੀਲ ਬਰਫ਼ ਨਾਲ ਢਕੀ ਰਹਿੰਦੀ ਹੈ । ਇਸ ਨੂੰ ਦੇਖਣ ਲਈ ਹਰ ਸਾਲ ਬਹੁਤ ਸਾਰੇ ਸੈਲਾਨੀ ਆਉਂਦੇ ਰਹਿੰਦੇ ਹਨ ।

ਹ. ਪੁ.- ਕਸ਼ਮੀਰ ਐਟ ਏ ਗਲਾਂਸ I

- ਵੀਰ ਸਿੰਘ

**ਅਲਪਾਕਾ** : ਇਹ ਦੱਖਣੀ ਅਮਰੀਕਾ ਦੇ ਐਂਡੀਜ਼ ਪਰਬਤਾਂ ਦੀਆਂ ਉੱਚੀਆਂ ਪਹਾੜੀਆਂ ਵਿਚ 4,200-4,800 ਮੀ. ਤੇ ਮਿਲਣ ਵਾਲੇ ਉਨ੍ਹਾਂ ਚਾਰ ਜਾਤੀਆਂ ਦੇ ਚੌਪਾਇਆਂ ਵਿਚੋਂ ਇਕ ਹੈ ਜਿਨ੍ਹਾਂ ਦੇ ਸਰੀਰ ਦੀ ਜੱਤ ਕੰਮ ਆਉਂਦੀ ਹੈ । ਬਾਕੀ ਤਿੰਨਾਂ ਜਾਤੀਆਂ ਦੇ ਨਾਂ ਹਨ ; ਲਾਮਾ, ਗਆਨਕੋ ਤੇ ਵਿਕਿਊਨਾ। ਅਲਪਾਕਾ ਦੀ ਗਿਣਤੀ ਊਠ ਦੀ ਜਾਤੀ ਵਿਚ ਕੀਤੀ ਜਾਂਦੀ ਹੈ, ਕਿਉਂਕਿ ਇਨ੍ਹਾਂ ਦੇ ਸਰੀਰ ਵਿਚ ਵੀ ਊਠ ਵਾਂਗੂੰ ਪਾਣੀ ਇਕੱਠਾ ਕਰਨ ਵਾਲੀ ਥੈਲੀ ਹੁੰਦੀ ਹੈ ਪਰ ਕੁਹਾਨ ਨਹੀਂ ਹੁੰਦੀ । ਅਲਪਾਕਾ ਵੇਖਣ ਵਿਚ ਭੇਡ ਵਰਗਾ ਲਗਦਾ ਹੈ। ਇਸ ਦਾ ਸਰੀਰ ਲੰਬਾ ਹੁੰਦਾ ਹੈ ਅਤੇ ਗਰਦਨ ਉਤਾਂਹ ਵੱਲ ਉੱਠੀ ਰਹਿੰਦੀ ਹੈ। ਇਸ ਦੇ ਕੰਨ ਲੰਬੇ ਅਤੇ ਪੂਛ ਛੋਟੀ ਹੁੰਦੀ ਹੈ ਤੇ ਇਸ ਦੀ ਉਚਾਈ 109 ਸੈ. ਮੀ. ਹੁੰਦੀ ਹੈ । ਸਰੀਰ ਉੱਤੇ ਸੰਘਣੇ ਵਾਲ਼ ਹੁੰਦੇ ਹਨ ਜੋ ਇਸ ਨੂੰ ਉਸ ਦੇਸ਼ ਦੀ ਸਖ਼ਤ ਸਰਦੀ ਤੋਂ ਬਚਾਉਂਦੇ ਹਨ । ਇਥੋਂ ਦੇ ਵਾਸੀ ਇਸ ਨੂੰ ਆਮ ਤੌਰ ਤੇ ਉੱਨ ਲੈਣ ਵਾਸਤੇ ਪਾਲਦੇ ਹਨ । ਇਸ ਦਾ ਮਾਸ ਸੁਆਦੀ ਹੁੰਦਾ ਹੈ। ਇਸ ਦੇ ਵਾਲ ਚਮਕਦਾਰ, ਲਚਕਦਾਰ, ਹਲਕੇ ਤੇ ਕਾਫ਼ੀ ਗਰਮ ਹੁੰਦੇ ਹਨ। ਅਲਪਾਕੇ ਦੇ ਸਰੀਰ ਤੋਂ ਉੱਨ ਕਾਫ਼ੀ ਲਹਿੰਦੀ ਹੈ । ਇਸ ਨੂੰ ਪਹਾੜਾਂ ਵਿਚ ਭਾਰ ਢੋਣ ਲਈ ਵੀ ਵਰਤਿਆ ਜਾਂਦਾ ਹੈ ਤੇ ਇਹ 45.5 ਕਿ. ਗ੍ਰਾ. ਤੱਕ ਭਾਰ ਚੁੱਕ ਸਕਦਾ ਹੈ ।

ਅਲਪਾਕੇ ਦੀ ਉੱਨ ਦੀ ਪੂਰੀ ਲੰਬਾਈ ਲਗਭਗ 30.5 ਸੈ.ਮੀ. ਹੁੰਦੀ ਹੈ, ਜਿਸ ਵਿਚੋਂ ਸਾਲ ਮਗਰੋਂ ਤਕਰੀਬਨ 20 ਸੈ. ਮੀ. ਕੱਟੀ ਜਾਂਦੀ ਹੈ । ਉੱਨ ਦਾ ਕੁਦਰਤੀ ਰੰਗ ਆਮ ਕਰਕੇ ਕਾਲਾ, ਗੂੜ੍ਹਾ ਮਿਟਿਆਲਾ ਜਾਂ ਹਲਕੇ ਪੀਲੇ ਰੰਗ ਦਾ ਹੁੰਦਾ ਹੈ । ਕੱਟਣ ਮਗਰੋਂ ਰੰਗ ਅਤੇ ਕਿਸਮ ਦੇ ਮੁਤਾਬਿਕ ਇਸ ਦੀ ਛਾਂਟੀ ਹੁੰਦੀ ਹੈ । ਇਸਤਰੀਆਂ ਇਹ ਕੰਮ ਬੜੀ ਸਿਆਣਪ ਨਾਲ ਕਰਦੀਆਂ ਹਨ । ਇਸ ਦੇ ਮੁਲਾਇਮ ਅਤੇ ਬਰੀਕ ਰੇਸ਼ੇ ਬੜੀ ਆਸਾਨੀ ਨਾਲ ਬੁਣੇ

ਜਾ ਸਕਦੇ ਹਨ । ਪਹਿਲਾਂ ਪਹਿਲ ਅਲਪਾਕੇ ਦੀ ਉੱਨ ਕੋਟ ਬਣਾਉਣ ਲਈ ਵਰਤੀ ਜਾਂਦੀ ਸੀ । ਪਰ ਹੁਣ ਇਸ ਦੀ ਵਧੇਰੇ ਵਰਤੋਂ ਅਸਤਰ ਦੇ ਵਾਸਤੇ ਹੁੰਦੀ ਹੈ।

ਉੱਪਰ ਦੱਸੀਆਂ ਇਨ੍ਹਾਂ ਚੌਹਾਂ ਜਾਤੀਆਂ ਵਿਚੋਂ ਅਲਪਾਕਾ ਤੇ ਵਿਕਿਊਨਾ ਦੀ ਉੱਨ ਬਾਕੀਆਂ ਨਾਲੋਂ ਕੀਮਤੀ ਮੰਨੀ ਜਾਂਦੀ ਹੈ । ਵਿਕਿਊਨਾ ਅਪਲਾਕੇ ਤੋਂ ਵੱਡਾ ਇਕ ਜੰਗਲੀ ਜਾਨਵਰ ਹੈ ਅਤੇ ਲਾਮਾ ਤੇ ਅਲਪਾਕਾ ਦੋਵੇਂ ਪਾਲਤੂ ਜਾਨਵਰ ਹਨ ।

ਪਹਿਲਾਂ ਅਲਪਾਕੇ ਦੀ ਉੱਨ ਨੂੰ ਮਸ਼ੀਨ ਨਾਲ ਬੁਣਨ ਵਿਚ ਬੜੀ ਔਖ ਹੁੰਦੀ ਸੀ ਕਿਉਂਕਿ ਇਹ ਕੁਝ ਹਦ ਤੱਕ ਵਾਲਾਂ ਵਾਂਗ ਹੁੰਦੀ ਹੈ ਪਰ ਛੇਤੀ ਹੀ ਇਹ ਔਕੜ ਦੂਰ ਕਰ ਲਈ ਗਈ । ਅਲਪਾਕਾ ਹੁਣ ਇਕ ਕਿਸਮ ਦੇ ਉੱਨੀ ਕੱਪੜੇ ਨੂੰ ਵੀ ਆਖਦੇ ਹਨ । ਇਸ ਕਪੜੇ ਦਾ ਖ਼ਾਸ ਗੁਣ ਇਸ ਦੀ ਉਚੇਰੀ ਚਮਕ ਹੈ ਅਤੇ ਹਰ ਅਜਿਹੇ ਕੱਪੜੇ ਨੂੰ, ਭਾਵੇਂ ਉਸ ਦੀ ਉੱਨ ਅਲਪਾਕੇ ਤੋਂ ਲਈ ਹੋਵੇ ਜਾਂ ਕਿਸੇ ਹੋਰ ਪਸ਼ੂ ਤੋਂ, ਅਲਪਾਕਾ ਕਹਿੰਦੇ ਹਨ ।

**ਅਲਫ਼ ਸਾਨੀ (ਸ਼ੈਖ਼ ਅਹਿਮਦ ਸਰਹੰਦੀ ਮੁਜੱਦਦ ਅਲਫ਼ ਸਾਨੀ)** : ਇਸ ਨੇ ਇਸਲਾਮ ਦੀਆਂ ਕੱਟੜਪੰਥੀ ਰਵਾਇਤਾਂ ਨੂੰ ਮੁੜ ਪ੍ਰਚੱਲਤ ਕਰਨ ਲਈ ਬੜਾ ਮਹੱਤਵਪੂਰਨ ਕੰਮ ਕੀਤਾ । ਸੰਨ 1564 ਵਿਚ ਇਹ ਸਰਹੰਦ ਵਿਚ ਪੈਦਾ ਹੋਇਆ । ਇਸਦੇ ਪਿਤਾ ਦਾ ਨਾਂ ਸ਼ੈਖ਼ ਅਬਦੁਲ ਅਹਿਮਦ ਸੀ ਜੋ ਖ਼ਲੀਫ਼ਾ ਉਮਰ-ਬਿਨ-ਅਲਖ਼ੱਤਾਬ ਦੇ ਖ਼ਾਨਦਾਨ ਵਿਚੋਂ ਸੀ । ਇਸ ਨੇ ਮੁਢਲੀ ਸਿੱਖਿਆ ਘਰ ਵਿਚ ਹੀ ਪਿਤਾ ਕੋਲੋਂ ਹਾਸਲ ਕੀਤੀ, ਫਿਰ ਉਚੇਰੀ ਪੜ੍ਹਾਈ ਲਈ ਸਿਆਲਕੋਟ ਚਲਾ ਗਿਆ । ਆਗਰੇ ਜਾ ਕੇ ਫਿਰ ਅੱਬੁਲ ਫ਼ਜ਼ਲ ਤੇ ਫ਼ੈਜ਼ੀ ਦੀ ਸੰਗਤ ਵਿਚ ਰਿਹਾ । ਉਥੇ ਹੀ ਹੋਰ ਰਚਨਾਵਾਂ ਤੋਂ ਛੁੱਟ ਤਹਿਲੀਲੀਆ ਨਾਂ ਦਾ ਇਕ ਰਸਾਲਾ ਫ਼ਾਰਸੀ ਵਿਚ ਲਿਖਿਆ, ਜਿਸ ਵਿਚ 'ਸ਼ੀਆ' ਫ਼ਿਰਕੇ ਦੇ ਮਜ਼ਹਬੀ ਅਕੀਦਿਆਂ ਦਾ ਇਸ ਨੇ ਰੱਜਕੇ ਖੰਡਨ ਕੀਤਾ। ਇਸ ਰਸਾਲੇ ਸ਼ਾਹ ਨੂੰ ਵਲੀ-ਅੱਲਾਹ ਦੇਹਲਵੀ ਨੇ ਅਰਬੀ ਵਿਚ ਤਰਜਮਾ ਕਰ ਕੇ ਨਾਲ ਹੀ ਦੀਬਾਚੇ ਵਿਚ ਅਕਬਰ ਦੇ ਦਰਬਾਰ ਦੇ ਧਾਰਮਕ ਝੁਕਾਅ ਅਤੇ ਇਸ ਦੀਆਂ ਸਰਗਰਮੀਆਂ ਦਾ ਵਿਸਤਾਰ ਨਾਲ ਜ਼ਿਕਰ ਕੀਤਾ । ਇਹ ਕੁਝ ਚਿਰ ਪਿੱਛੋਂ ਵਾਪਸ ਸਰਹੰਦ ਆ ਗਿਆ । 1008 ਹਿ. ਵਿਚ ਖ਼੍ਵਾਜਾ ਬਾਕੀ-ਬਿੱਲਾਹ (ਮ੍ਰਿਤੂ 1012 ਹਿ. ਮੁਤਾਬਿਕ 1603 ਈ.) ਜੋ ਉਨ੍ਹਾਂ ਦਿਨਾਂ ਵਿਚ ਦਿੱਲੀ ਵਿਚ ਰਹਿੰਦਾ ਸੀ, ਦੇ ਹੱਥ ਤੇ ਬੈਅਤ ਕਰ ਕੇ ਸੂਫ਼ੀਆਂ ਦੇ ਨਕਸ਼ਬੰਦੀ ਫ਼ਿਰਕੇ ਵਿਚ ਸ਼ਾਮਲ ਹੋ ਗਿਆ । ਸ਼ੀਆ ਫ਼ਿਰਕੇ ਦੇ ਮਜ਼ਹਬੀ ਜਜ਼ਬਾਤ ਨੂੰ ਠੇਸ ਪਹੁੰਚਾਉਣ ਕਾਰਨ ਅਤੇ ਉਨ੍ਹਾਂ ਦੇ ਮਜ਼ਹਬੀ ਅਕੀਦਿਆਂ ਦੀ ਸਖ਼ਤ ਪੜਚੋਲ ਕਰਨ ਕਰਕੇ ਇਸ ਦੀਆਂ ਸਰਗਰਮੀਆਂ ਨੂੰ ਹਕੂਮਤ ਲਈ ਖ਼ਤਰਨਾਕ ਸਮਝਦੇ ਹੋਏ ਜਹਾਂਗੀਰ ਨੇ ਇਸ ਨੂੰ 1028 ਹਿ. (1619 ਈ.) ਵਿਚ ਆਗਰੇ ਬੁਲਾਇਆ । ਉਥੇ ਇਸ ਦੇ ਗੁਸਤਾਖ਼ ਤੇ ਬਾਗ਼ੀਆਨਾ ਰਵੱਈਏ ਕਾਰਨ ਨਾਰਾਜ਼ ਹੋ ਕੇ ਜਹਾਂਗੀਰ ਨੇ ਇਸ ਨੂੰ ਗਵਾਲੀਅਰ ਦੇ ਕਿਲੇ ਵਿਚ ਕੈਦ ਕਰ ਦਿੱਤਾ ਪਰ ਉਸ ਦੀ ਪ੍ਰਤਿਭਾ ਨੂੰ ਮੰਨ ਕੇ ਇਕ ਸਾਲ ਪਿੱਛੋਂ ਨਾ ਸਿਰਫ਼ ਇਸ ਨੂੰ ਰਿਹਾ ਕਰ ਦਿੱਤਾ, ਸਗੋਂ ਇਕ ਖ਼ਿਲਤ ਤੇ ਕਾਫ਼ੀ ਰਕਮ ਇਨਾਮ ਵਜੋਂ ਦੇ ਕੇ ਇਸ ਦਾ ਸਨਮਾਨ ਵੀ ਕੀਤਾ । 1034 ਹਿ.(1624 ਈ.) ਵਿਚ ਇਸ ਦੀ ਮੌਤ ਦੇ ਸਮੇਂ ਤੱਕ ਸ਼ਾਹੀ ਦਰਬਾਰ ਨਾਲ ਇਸ ਦਾ ਨੇੜੇ ਦਾ ਸਬੰਧ ਬਣਿਆ ਰਿਹਾ ।

ਮਜ਼ਹਬੀ ਵਿਚਾਰਾਂ ਨੂੰ ਲੈ ਕੇ ਅਲਫ਼ ਸਾਨੀ ਨੇ ਵੱਖ ਵੱਖ ਵਿਸ਼ਿਆਂ ਤੇ ਕਿੰਨੀਆਂ ਹੀ ਕਿਤਾਬਾਂ ਲਿਖੀਆਂ ਜਿਵੇ ਅਲ-ਮਬਦਾ ਵਲ-ਮਆਦ, ਰਿਸਾਲਾ ਤਹਿਲੀਲੀਆ, ਮਕਤੂਬਾਤ, ਮਆਰਿਫ਼ ਲਦੂਨੀਆ, ਮਕਾਸ਼-ਫਾਤਿ ਗ਼ੈਬੀਆ, ਰਿਸਾਲਾ-ਫ਼ੀ-ਇਸਬਾਤ-ਨਬਵੱਤ, ਆਦਾਬ-ਉਲ-ਮੁਰੀਦੀਨ ਅਤੇ ਸ਼ਰਹੇ ਰੁਬਾਈਆਤਿ ਖ਼੍ਵਾਜਾ ਬਾਕੀ ਬਿੱਲਾਹ ਆਪਣੇ ਮੁਰੀਦਾਂ ਅਤੇ ਹੋਰ ਵਿਅਕਤੀਆਂ ਨੂੰ ਲਿਖੀਆਂ ਉਸ ਦੀਆਂ ਚਿੱਠੀਆਂ (ਮਕਤੂਬਾਤ) ਖ਼ਾਸ ਤੌਰ ਤੇ ਮਹੱਤਵਪੂਰਨ ਹਨ । ਵੱਖ ਵੱਖ ਵਿਸ਼ਿਆਂ ਤੇ ਫ਼ਾਰਸੀ ਵਿਚ ਲਿਖੀਆਂ ਇਨ੍ਹਾਂ ਚਿੱਠੀਆਂ ਵਿਚ ਇਸਲਾਮੀ ਵਿਸ਼ਵਾਸ, ਵਿਚਾਰਧਾਰਾ ਅਤੇ ਅਮਲ ਬਾਰੇ ਇਸ ਨੇ ਕਈ ਮਸਲਿਆਂ ਦਾ ਹੱਲ ਪੇਸ਼ ਕੀਤਾ ਹੈ । ਕੱਟੜਪੰਥੀ ਇਸਲਾਮ ਦੇ ਪ੍ਰਚਾਰ ਵਿਚ ਇਨ੍ਹਾਂ ਚਿੱਠੀਆਂ ਨੇ ਮਹੱਤਵਪੂਰਨ ਕੰਮ ਕੀਤਾ ਹੈ । ਇਸ ਦੀ ਇਸਲਾਮ ਦੀ ਸੇਵਾ ਨੂੰ ਮੰਨ ਕੇ ਮੁੱਲਾਂ ਅਬਦੁਲ ਹਕੀਮ ਸਿਆਲਕੋਟੀ ਨੇ ਇਸ ਨੂੰ ਮੁਜੱਦਦ ਅਲਫ਼-ਸਾਨੀ ਦਾ ਖ਼ਿਤਾਬ ਦਿੱਤਾ । ਜੀਉਂਦੇ ਜੀ ਹੀ ਅਫ਼ਗਾਨਿਸਤਾਨ ਅਤੇ ਮੱਧ ਏਸ਼ੀਆ ਤਕ ਦੂਰ ਦੂਰ ਇਸ ਦੀ ਸ਼ੁਹਰਤ ਹੋ ਗਈ ਸੀ । ਮਰਨ ਤੋਂ ਪਿੱਛੋਂ ਇਸ ਦੀ ਸ਼ੁਹਰਤ ਵਿਚ ਹੋਰ ਵੀ ਵਾਧਾ ਹੋਇਆ ਜਦੋਂ ਸਿੱਖ ਹਕੂਮਤ ਵੇਲੇ ਇਸ ਦੇ ਮੁਰੀਦ ਸਰਹੰਦ ਦੇ ਉਜੜਨ ਨਾਲ ਦੂਰ ਦੂਰ ਤੱਕ ਖਿਲਰ ਗਏ ਸਨ।

ਸੂਫ਼ੀ ਫ਼ਿਰਕਿਆਂ ਦੇ ਆਪਸੀ ਸਿਧਾਂਤਕ ਝਗੜਿਆਂ ਨੂੰ ਦੂਰ ਕਰਨ ਲਈ ਇਸ ਨੇ ਵਹਦਤੁਲ-ਵਜੂਦ ਦੀ ਥਾਂ ਵਹਦਤੁਲ-ਸ਼ਹੂਦ ਦਾ ਸਿਧਾਂਤ ਪੇਸ਼ ਕੀਤਾ । ਇਸ ਸਿਧਾਂਤ ਨੂੰ ਧਾਰਮਿਕ ਵਿਚਾਰਧਾਰਾ ਦੇ ਖੇਤਰ ਵਿਚ ਇਸ ਦੀ ਮਹੱਤਵਪੂਰਨ ਸੇਵਾ ਮੰਨਿਆ ਜਾਂਦਾ ਹੈ । ਹਰ ਸਾਲ ਸਰਹੰਦ ਵਿਚ ਇਸ ਦੇ ਮਕਬਰੇ ਤੇ ਬੜਾ ਭਾਰੀ ਉਰਸ ਮਨਾਇਆ ਜਾਂਦਾ ਹੈ । ਇਸ ਮੌਕੇ ਤੇ ਪਾਕਿਸਤਾਨ, ਅਫ਼ਗਾਨਿਸਤਾਨ ਆਦਿ ਦੂਰ-ਦੂਰ ਦੇ ਇਸਲਾਮੀ ਦੇਸ਼ਾਂ ਵਿਚੋਂ ਇਸ ਦੇ ਸ਼ਰਧਾਲੂ ਆਉਂਦੇ ਹਨ।

ਹ. ਪੁ.- ਐਨ. ਇਸ.; ਤਜ਼ਕਰਾ ਮੁਜੱਦਦ ਅਲਫ਼ ਸਾਨੀ

-ਸ਼ਾਕਿਰ ਪੁਰਸ਼ਾਰਥੀ

**ਅਲਫ਼ ਲੈਲਾ** : 'ਅਲਫ਼ ਲੈਲਾ' ਅਰਬੀ ਭਾਸ਼ਾ ਦੇ ਅਲਫ਼ ਲੈਲਾਤ ਵਾ ਲੈਲਾਤਾ ਦਾ ਸੰਖੇਪ ਹੈ ਜਿਸਦਾ ਅਰਥ ਹੈ ਇਕ ਹਜ਼ਾਰ ਇਕ ਰਾਤਾਂ। ਕਿਉਂਕਿ ਇਸ ਪੁਸਤਕ ਵਿਚ ਦਰਜ ਕਹਾਣੀਆਂ ਦਾ ਇਕ ਹਜ਼ਾਰ ਇਕ ਰਾਤਾਂ ਵਿਚ ਮੁੱਕਣਾ ਦੱਸਿਆ ਜਾਂਦਾ ਹੈ ਜਿਸ ਲਈ ਇਸ ਪੁਸਤਕ ਦਾ ਇਹ ਨਾਂ ਪੈ ਗਿਆ ।

ਅਸਲ ਵਿਚ ਇਸ ਸੰਗ੍ਰਹਿ ਵਿਚ ਇੰਨੀਆਂ ਕਹਾਣੀਆਂ ਨਹੀਂ ਸਨ ਅਤੇ ਇਕ ਹਜ਼ਾਰ ਇਕ ਕਹਾਣੀਆਂ ਵਾਲਾ ਸਿਰਲੇਖ ਕੇਵਲ ਕਹਾਣੀਆਂ ਦੀ ਬਹੁਲਤਾ ਦਰਸਾਉਣ ਲਈ ਹੀ ਰੱਖਿਆ ਗਿਆ ਸੀ । ਲਿਟਮੈਨ ਦਾ ਵਿਚਾਰ ਹੈ ਕਿ 1001 ਵਾਲਾ ਸਿਰਲੇਖ ਤੁਰਕੀ ਅਸਰ ਅਧੀਨ ਆਇਆ ਜਾਪਦਾ ਹੈ ਕਿਉਂਜੋ ਤੁਰਕੀ ਮੁਹਾਵਰੇ ਵਿਚ ਬਿਨ ਬਿਰ 1001 ਨੂੰ ਕਹਿੰਦੇ ਹਨ ਜੋ ਬਹੁਲਤਾ ਦਾ ਲਖਾਇਕ ਹੈ । ਅਲਫ਼ ਲੈਲਾ ਵਿਚ ਪਿੱਛੋਂ ਹੋਰ ਕਹਾਣੀਆਂ ਵਧਾ ਵਧਾ ਕੇ ਇਸ ਸਿਰਲੇਖ ਨੂੰ ਢੁਕਵਾਂ ਸਾਬਤ ਕਰਨ ਦਾ ਜਤਨ ਕੀਤਾ ਜਾਂਦਾ ਰਿਹਾ ਹੈ ।

ਕੁਰਾਨ ਸ਼ਰੀਫ਼ ਤੋਂ ਛੁੱਟ, ਅਰਬੀ ਸਾਹਿਤ ਦੀ ਕੋਈ ਹੋਰ ਕਿਤਾਬ ਯੂਰਪ ਵਿਚ ਅਲਫ਼-ਲੈਲਾ ਜਿੰਨੀ ਪ੍ਰਸਿੱਧ ਨਹੀਂ ਹੋ ਸਕੀ । ਅਲਫ਼ ਲੈਲਾ ਦੀਆਂ ਕਹਾਣੀਆਂ ਇਕ ਲੜੀ ਵਿਚ ਇਸ ਤਰ੍ਹਾਂ ਪਰੋਈਆਂ ਹੋਈਆਂ ਹਨ ਕਿ ਇਕ ਦੇ ਨਾਲ ਦੂਜੀ ਜਾ ਜੁੜਦੀ ਹੈ । ਕਹਾਣੀਆਂ ਦਾ ਘਟਨਾ-ਸਥਾਨ ਅਕਸਰ ਮਧ ਏਸ਼ੀਆ ਜਾਂ ਹਿੰਦੁਸਤਾਨ ਅਤੇ ਚੀਨ ਹੈ। ਇਨ੍ਹਾਂ ਵਿਚ ਹਿੰਦੁਸਤਾਨੀ, ਈਰਾਨੀ, ਇਰਾਕੀ, ਮਿਸਰੀ, ਤੁਰਕੀ ਤੇ ਯੂਨਾਨੀ ਅੰਸ਼ ਵੀ ਮਿਲਦੇ ਹਨ । ਹਿੰਦੁਸਤਾਨੀ, ਈਰਾਨੀ, ਤੁਰਕੀ ਅਤੇ

ਪੂਰਪੀ ਦਸ਼ਾ ਦੇ ਵਿਅਕਤੀਆਂ ਦੇ ਨਾਂ ਆਉਂਦੇ ਹਨ ਪਰ ਬਹੁਤੇ ਨਾਂ ਤੇ ਥਾ ਅਰਬੀ ਹੀ ਹਨ ।

ਕਹਾਣੀਆਂ ਨੂੰ ਕਈ ਸ਼੍ਰੇਣੀਆਂ ਵਿਚ ਵੰਡਿਆ ਜਾ ਸਕਦਾ ਹੈ:– (1) ਪਰੀਆਂ ਜਿੰਨਾ ਦੀਆਂ ਕਹਾਣੀਆਂ, ਜਿਵੇਂ 'ਸੌਦਾਗਰ ਤੇ ਜਿੰਨ' ਦੀ ਕਹਾਣੀ, 'ਅਲੀ ਬਾਬਾ ਚਾਲੀ ਚੋਰ' ਦੀ ਕਹਾਣੀ ਅਤੇ 'ਅਲ੍ਹਾ ਦੀਨ ਦੇ ਚਰਾਗ਼' ਦੀ ਕਹਾਣੀ ਆਦਿ । (2) ਪਿਆਰ ਕਹਾਣੀ । (3) ਬਹਾਦਰੀ ਦੀਆਂ ਕਹਾਣੀਆਂ, ਜਿਵੇਂ 'ਸਿੰਦਬਾਦ ਜਹਾਜ਼ੀ' ਦੀ ਕਹਾਣੀ । (4) ਮਖ਼ੌਲੀਆ ਕਹਾਣੀਆਂ, ਜਿਵੇਂ 'ਸੁੱਤੇ ਜਾਗਦੇ' ਦੀ ਕਹਾਣੀ । (5) ਜਾਨਵਰਾਂ ਦੀਆਂ ਕਹਾਣੀਆਂ । (6) ਅਰਬੀ ਰਵਾਇਤਾਂ ।

ਅਰਬੀ ਪਿਛੋਕੜ ਹਾਰੂੰ-ਰਸ਼ੀਦ (786-809 ਈ.) ਦੇ ਸਮੇਂ ਦੇ ਬਗ਼ਦਾਦ ਦਾ ਅਤੇ ਫ਼ਾਤਮੀ (909-1171 ਈ.) ਤੇ ਮਮਲੂਕ ਬਾਦਸ਼ਾਹਾਂ (1250-1571 ਈ.) ਦੇ ਸਮੇਂ ਦੇ ਕਾਹਿਰਾ ਦਾ ਹੈ।

ਕਹਾਣੀ ਇਉਂ ਚਲਦੀ ਹੈ ਕਿ ਸ਼ਹਿਰਯਾਰ ਬਾਦਸ਼ਾਹ ਨੂੰ ਆਪਣੀ ਬੇਗਮ ਦੀ ਬਦਚਲਣੀ ਦਾ ਪਤਾ ਲਗ ਗਿਆ । ਬੇਗਮ ਨੂੰ ਕਤਲ ਕਰਨ ਪਿਛੋਂ ਬਾਦਸ਼ਾਹ ਨੂੰ ਇਸਤਰੀ ਜਾਤੀ ਨਾਲ ਨਫ਼ਰਤ ਹੋ ਗਈ ਅਤੇ ਉਹ ਖ਼ਿਆਲ ਕਰਨ ਲੱਗਾ ਕਿ ਸਾਰੀਆਂ ਹੀ ਇਸਤਰੀਆਂ ਬਦਚਲਣ ਹੁੰਦੀਆਂ ਹਨ । ਇਸ ਪਿੱਛੋਂ ਉਹ ਹਰ ਰੋਜ਼ ਨਵੀਂ ਔਰਤ ਨਾਲ ਵਿਆਹ ਕਰਵਾਉਂਦਾ ਅਤੇ ਉਸ ਨਾਲ ਇਕ ਰਾਤ ਗੁਜ਼ਾਰਨ ਪਿੱਛੋਂ ਉਸ ਨੂੰ ਕਤਲ ਕਰ ਦਿੰਦਾ। ਇਹ ਗੱਲ ਜਦ ਆਮ ਧੁੰਮ ਗਈ ਤਾਂ ਕੋਈ ਵੀ ਔਰਤ ਬਾਦਸ਼ਾਹ ਨਾਲ ਵਿਆਹ ਕਰਾਉਣ ਲਈ ਰਜ਼ਾਮੰਦ ਨਹੀਂ ਸੀ ਹੁੰਦੀ । ਵਜ਼ੀਰ ਦੀਆਂ ਦੋ ਧੀਆਂ ਸਨ । ਵੱਡੀ ਦਾ ਨਾਂ ਸ਼ਹਿਰਜ਼ਾਦ ਤੇ ਛੋਟੀ ਦਾ ਨਾ ਦੁਨੀਆਂਜਾਦ ਸੀ । ਸ਼ਹਿਰਜ਼ਾਦ ਆਪਣੇ ਪਿਤਾ ਨੂੰ ਕਹਿੰਦੀ ਕਿ ਉਹ ਉਸਦਾ ਵਿਆਹ ਬਾਦਸ਼ਾਹ ਨਾਲ ਕਰ ਦੇਵੇ ਕਿਉਂ ਕਿ ਉਸ ਨੇ ਇਕ ਵਿਉਂਤ ਬਣਾਈ ਹੈ ਜਿਸ ਨਾਲ ਉਹ ਆਪ ਵੀ ਜੀਉਂਦੀ ਰਹੇਗੀ ਅਤੇ ਸਾਰੀ ਇਸਤਰੀ ਜਾਤੀ ਉੱਤੇ ਉਸਦਾ ਅਹਿਸਾਨ ਵੀ ਹੋਵੇਗਾ । ਹਰੇਕ ਰਾਤ ਉਹ ਆਪਣੀ ਭੈਣ ਤੇ ਬਾਦਸ਼ਾਹ ਨੂੰ ਇਕ ਕਹਾਣੀ ਸੁਣਾਉਂਦੀ ਹੈ ਅਤੇ ਬਾਕੀ ਕਹਾਣੀ ਨੂੰ ਜੀਉਂਦੀ ਰਹਿਣ ਦੀ ਸ਼ਰਤ ਤੇ ਉਹ ਅਗਲੀ ਰਾਤ ਸੁਣਾਉਣ ਦਾ ਇਕਰਾਰ ਕਰਦੀ ਹੈ । ਕਹਾਣੀਆਂ ਇੰਨੀਆਂ ਸੁਆਦਲੀਆਂ ਹਨ ਤੇ ਬਾਦਸ਼ਾਹ ਉਨ੍ਹਾਂ ਦੇ ਸੁਣਨ ਲਈ ਇੰਨਾ ਉਤਸੁਕ ਹੁੰਦਾ ਹੈ ਕਿ ਉਹ ਸ਼ਹਿਰਜ਼ਾਦ ਦੇ ਕਤਲ ਨੂੰ ਰੋਜ਼ ਮੁਲਤਵੀ ਕਰਦਾ ਜਾਂਦਾ ਹੈ । ਅੰਤ ਨੂੰ ਬਾਦਸ਼ਾਹ ਹਰ ਰੋਜ਼ ਨਵੀਂ ਵਿਆਹੀ ਵਹੁਟੀ ਨੂੰ ਕਤਲ ਕਰਨ ਦੀ ਤਜਵੀਜ਼ ਉੱਕਾ ਹੀ ਛੱਡ ਦਿੰਦਾ ਹੈ ।

ਅਲਫ ਲੈਲਾ ਵਿਚ ਕੁੱਲ ਇਕ ਸੌ ਪਚਾਸੀ ਕਹਾਣੀਆਂ ਹਨ, ਜੋ ਲੰਬੀਆਂ ਹੋਣ ਦੇ ਕਾਰਨ ਇਕ ਹਜ਼ਾਰ ਇਕ ਰਾਤਾਂ ਚਲਦੀਆਂ ਰਹੀਆਂ ਹੋਣਗੀਆਂ । ਸਿਆਣੀ ਸ਼ਹਿਜ਼ਾਦੀ ਨੇ ਕਹਾਣੀਆਂ ਦੀ ਲੜੀ ਨੂੰ ਇਸ ਤਰ੍ਹਾਂ ਜੋੜਿਆ ਹੈ ਕਿ ਸਾਰੀਆਂ ਇਕ ਦੂਜੀ ਨਾਲ ਸਬੰਧਤ ਹੋ ਗਈਆਂ ਹਨ ਤੇ ਸਾਰੀਆਂ ਕਹਾਣੀਆਂ ਦਾ ਤਾਣਾ ਬਾਣਾ ਇਕ ਸਾਂਝੀ ਲੜੀ ਵਿਚ ਇਸ ਤਰ੍ਹਾਂ ਪਰੋਇਆ ਗਿਆ ਹੈ ਕਿ ਆਖ਼ਰ ਸਾਰੀਆਂ ਕਹਾਣੀਆਂ ਦੇ ਜੋੜਨ ਨਾਲ ਇਹ ਸਾਰੀ ਪੁਸਤਕ ਇਕ ਨਾਵਲ ਦਾ ਰੂਪ ਧਾਰ ਲੈਂਦੀ ਹੈ ।

ਨੇਬੀਆ ਐਬਟ ਨੇ ਅਲਫ ਲੈਲਾ ਦੀ ਹੋਂਦ ਬਾਰੇ ਸਭ ਤੋਂ ਪਹਿਲੀ ਸ਼ਾਹਦੀ ਦਾ ਹਵਾਲਾ 'ਏ ਨਾਈਨਥ ਸੈਂਚਰੀ ਫਰੈਗਮੈਂਟ ਆਫ਼ ਦੀ ਥਾਊਜ਼ੈਂਡ ਨਾਈਟਸ' ਵਿਚੋਂ ਲੱਭਿਆ ਹੈ, ਜਿਸਦਾ ਜ਼ਿਕਰ ਉਸਨੇ 'ਜਰਨਲ ਆਫ਼ ਨੀਅਰ ਈਸਟਰਨ ਸਟੱਡੀਜ਼' (1949) ਵਿਚ ਛਪੇ ਆਪਣੇ ਲੇਖ 'ਨਿਊ ਲਾਈਟ ਆਨ ਦੀ ਅਰਲੀ ਹਿਸਟਰੀ ਆਫ਼ ਦੀ ਅਰੇਬੀਅਨ ਨਾਈਟਸ' ਵਿਚ ਕੀਤਾ ਹੈ ।

ਇਸ ਪਿੱਛੋਂ ਸਾਨੂੰ ਮਸਊਦੀ (956 ਈ.) ਦੀ 'ਮਰੂਜੁੱਜ਼ਹਬ ਵੱਲ ਮਆਦਿਨਿਲ ਜਵਾਹਿਰ' ਨਾਂ ਦੀ ਪੁਸਤਕ ਵਿਚ ਅਲਫ਼ ਲੈਲਾ ਦਾ ਵੇਰਵਾ ਮਿਲਦਾ ਹੈ ਜਿਸ ਵਿਚ ਲਿਖਿਆ ਹੈ ਕਿ ਮੂਲ ਕਹਾਣੀ ਦਾ ਢਾਂਚਾ 'ਹਜ਼ਾਰ ਅਫ਼ਸਾਨਾ' ਨਾਂ ਦੀ ਇਕ ਫ਼ਾਰਸੀ ਕਿਤਾਬ ਤੋਂ ਤਰਜਮਾ ਕੀਤਾ ਗਿਆ ਹੈ । ਇਸ 'ਹਜ਼ਾਰ ਅਫਸਾਨੇ' ਦੀ ਪ੍ਰਧਾਨ ਕਹਾਣੀ ਦਾ ਢਾਂਚਾ ਹਿੰਦੁਸਤਾਨ ਦੀਆਂ ਲੋਕ ਕਹਾਣੀਆਂ ਤੋਂ ਲਿਆ ਪ੍ਰਤੀਤ ਹੁੰਦਾ ਹੈ ।

ਮਸਊਦੀ ਪਿਛੋਂ ਇਬਨ ਨਦੀਮ, ਜਿਸ ਦੀ ਪ੍ਰਸਿੱਧ ਫ਼ਹਿਰਿਸਤ 988-1010 ਈ. ਵਿਚਕਾਰ ਤਿਆਰ ਹੋਈ ਸੀ, ਲਿਖਦਾ ਹੈ ਕਿ ਅਰਬੀ ਵਿਚ ਇਕ ਕਿਤਾਬ 'ਹਜ਼ਾਰ ਅਫ਼ਸਾਨੇ' ਤੋਂ ਉਲਥਾਈ ਗਈ ਸੀ। ਉਸਦਾ ਨਾਂ ਉਹ 'ਅਲਫ਼ ਲੈਲਾ' ਆਦਿ ਕੁਝ ਨਹੀਂ ਦਸਦਾ। ਮਲੂਮ ਹੁੰਦਾ ਹੈ ਕਿ ਪਹਿਲੀ ਅਲਫ਼ ਲੈਲਾ ਸਿੱਧੀ 'ਹਜ਼ਾਰ ਅਫ਼ਸਾਨੇ' ਦਾ ਤਰਜਮਾ ਸੀ, ਜੋ ਛੋਟੀ ਸੀ ਅਤੇ ਜਿਸ ਦੀ ਹਰੇਕ ਕਹਾਣੀ ਪੰਜਾਂ ਰਾਤਾਂ ਵਿਚ ਮੁਕਦੀ ਸੀ । ਇਸ ਵਿਚ ਦੋ ਸੋ ਤੋਂ ਘੱਟ ਕਹਾਣੀਆਂ ਸਨ ਪਰ ਇਬਨ ਨਦੀਮ ਨੇ ਇਹ ਨਹੀਂ ਦੱਸਿਆ ਕਿ ਕਿਹੜੀ ਕਿਹੜੀ ਕਹਾਣੀ ਇਸ ਵਿਚ ਮੌਜੂਦ ਸੀ । ਉਹ ਇਸ ਕਿਤਾਬ ਨੂੰ ਬੇਹੂਦਾ ਤੇ ਫ਼ਜ਼ੂਲ ਆਖਦਾ ਹੈ ।

ਇਸ ਪਿੱਛੋਂ ਅਲਕੁਰਤੀ 'ਤਾਰੀਖ਼ਿ ਮਿਸਰ' ਵਿਚ, ਜੋ ਆਖ਼ਰੀ ਖ਼ਲੀਫ਼ਾ ਅਲ-ਆਜ਼ਿਦ (555-567 ਹਿ. ਮੁਤਾਬਕ 1160-1172 ਈ.) ਦੇ ਸਮੇਂ ਵਿਚ ਲਿਖੀ ਗਈ ਸੀ, ਅਲਫ਼ ਲੈਲਾ ਦਾ ਜ਼ਿਕਰ ਕਰਦਾ ਹੋਇਆ ਦਸਦਾ ਹੈ ਕਿ ਇਸ ਵਿਚ ਉਹ ਕਹਾਣੀਆਂ ਦਰਜ ਹਨ ਜੋ, ਉਸ ਸਮੇਂ ਆਮ ਪ੍ਰਚੱਲਤ ਸਨ ।

ਖ਼ੁਦ ਅਲਫ਼ ਲੈਲਾ ਦੀ ਅੰਦਰਲੀ ਸਾਖੀ ਤੋਂ ਇਹ ਗੱਲਾਂ ਸਪੱਸ਼ਟ ਹੁੰਦੀਆਂ ਹਨ ਕਿ (1) ਸ਼ਾਤਬੀਆ ਦਾ ਜ਼ਿਕਰ ਦੂਜੇ ਕਲੰਦਰ ਦੀ ਕਹਾਣੀ ਦੇ ਸ਼ੁਰੂ ਵਿਚ ਹੈ, ਜੋ 590 ਹਿ. (1195 ਈ.) ਵਿਚ ਮਰਿਆ, (2) ਨੂਰੁੱਦੀਨ ਅਲੀ ਤੇ ਸ਼ਮਸੁੱਦੀਨ ਮੁਹੰਮਦ ਦਾ ਸਮਾਂ 1260-77 ਈ. ਹੈ; (3) ਨਾਈ ਦੀ ਕਹਾਣੀ 1258 ਈ. ਅਥਵਾ ਬਗ਼ਦਾਦ ਦੀ ਜਿੱਤ ਦੇ ਪਿੱਛੋਂ ਦੀ ਹੈ; (4) ਅਲਜਾਵਲੀ ਦੀ ਮੌਤ 1344-45 ਵਿਚ ਹੋਈ, ਆਦਿ ।

ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਇਕ ਅਲਫ਼ ਲੈਲਾ, ਜਿਸਦੀ ਰਚਨਾ 1195 ਈ. ਤੋਂ ਪਹਿਲਾਂ ਹੋਈ ਨਹੀਂ ਮੰਨੀ ਜਾ ਸਕਦੀ, 'ਅਲਕੁਰਤੀ' ਵਾਲੀ 'ਅਲਫ਼ ਲੈਲਾ' ਤੋਂ ਵੱਖਰੀ ਹੈ ।

ਅਲਫ਼ ਲੈਲਾ ਦੇ ਕਹਾਣੀ ਸੰਗ੍ਰਹਿ ਦੀ ਸ਼ੁਹਰਤ ਸਤਾਰ੍ਹਵੀਂ ਤੇ ਅਠਾਰ੍ਹਵੀਂ ਸਦੀ ਵਿਚ ਹੋਈ ਜਦ ਕਿ ਫ਼ਰਾਂਸ ਦੇ ਇਕ ਮਸ਼ਹੂਰ ਵਿਦਵਾਨ ਤੇ ਸੈਲਾਨੀ ਐਨਟੋਇਨੀ ਗੈਲਾਂ (1646-1715) ਨੇ ਅਰਬੀ ਦੀ ਅਲਫ਼ ਲੈਲਾ ਨੂੰ ਸ਼ਾਮ ਦੇਸ਼ ਤੋਂ ਲਿਆਂਦਾ ਅਤੇ ਫ਼ਰਾਂਸੀਸੀ ਵਿਚ ਇਸ ਦਾ ਅਨੁਵਾਦ ਕੀਤਾ । ਫ਼ਰਾਂਸ ਦੀ ਸਰਕਾਰ ਨੇ ਗੈਲਾਂ ਨੂੰ ਨਿਕਟ ਪੂਰਬੀ ਮੁਲਕਾਂ ਦਾ ਦੂਤ ਬਣਾ ਕੇ ਭੇਜਿਆ ਸੀ। ਉਸ ਨੇ ਫ਼ਰਾਂਸ ਦੇ ਅਜਾਇਬ-ਘਰ ਲਈ ਇਥੋਂ ਦੇ ਅਜੂਬੇ ਲਿਆ ਕੇ ਫ਼ਰਾਂਸ ਵਿਚ ਰੱਖਣੇ ਸਨ । ਗੈਲਾਂ ਕਹਾਣੀਆਂ ਵਿਚ ਬੜੀ ਦਿਲਚਸਪੀ ਰੱਖਦਾ ਸੀ । ਉਸਨੇ ਅਲਫ਼ ਲੈਲਾ ਦੀਆਂ ਕਹਾਣੀਆਂ ਬੜੇ ਸ਼ੌਕ ਨਾਲ ਸੁਣੀਆਂ । ਸਫ਼ਰ ਤੋਂ ਵਾਪਸ ਆ ਕੇ ਉਸ ਨੇ ਅਲਫ਼ ਲੈਲਾ ਦਾ ਅਨੁਵਾਦ ਸ਼ੁਰੂ ਕੀਤਾ ਜੋ ਸੰਨ 1704 ਤੋਂ 1712 ਈ. ਦੇ ਵਿਚਕਾਰ 10 ਜਿਲਦਾਂ ਵਿਚ ਛਪਿਆ ਸੀ ਤੇ 11 ਵੀਂ ਤੇ 12 ਵੀਂ ਜਿਲਦ 1717 ਵਿਚ ਗੈਲਾਂ ਦੀ ਮੌਤ ਪਿਛੋਂ ਛਪੀ ।

ਗੈਲਾਂ ਇਕ ਚੰਗਾ ਕਹਾਣੀਕਾਰ ਤੇ ਹਾਸ-ਰਸ ਦੀ ਵਰਤੋਂ ਦਾ ਬੜਾ ਹੀ ਉਸਤਾਦ ਸੀ । ਮੁੰਡੇ, ਕੁੜੀਆਂ, ਜਵਾਨ ਤੇ ਬੱਚੇ ਉਚੇਚੇ ਤੌਰ ਤੇ ਉਸ ਪਾਸੋਂ ਕਹਾਣੀਆਂ ਸੁਣਨ ਆਉਂਦੇ ਸਨ । ਉਹ ਕਹਾਣੀਆਂ ਸੁਣਾਉਂਦਾ ਸੁਣਾਉਂਦਾ ਥੱਕ ਜਾਂਦਾ ਤੇ ਜਦ ਆਰਾਮ ਕਰਨ ਵਾਸਤੇ

ਆਪਣੇ ਘਰ ਦੇ ਬੂਹੇ ਬਾਰੀਆਂ ਬੰਦ ਕਰਕੇ ਬੈਠਦਾ ਤਾਂ ਕਹਾਣੀਆਂ ਦੇ ਸ਼ੌਕੀਨ ਲੋਕ ਘਰ ਦੇ ਬੂਹੇ ਭੰਨ ਦੇਂਦੇ। ਉਹ ਗੁੱਸੇ ਵਿਚ ਖ੍ਰਿਝਦਾ ਘਰੋਂ ਬਾਹਰ ਨਿਕਲਦਾ ਤਾਂ ਬੱਚੇ ਤਰਲੇ ਪਾ ਕੇ ਆਖਦੇ "ਇਕ ਕਹਾਣੀ ਹੋਰ ਸੁਣਾ ਦਿਉ । ਬਸ ਇਕੋ ਕਹਾਣੀ ।"

ਉੱਨ੍ਹੀਵੀਂ ਸਦੀ ਵਿਚ ਅਲਫ਼ ਲੈਲਾ ਦੇ ਬਹੁਤ ਸਾਰੀਆਂ ਯੂਰਪੀ ਬੋਲੀਆਂ ਵਿਚ ਅਨੁਵਾਦ ਹੋਏ । ਇਨ੍ਹਾਂ ਵਿਚੋਂ ਕਾਂਟ-ਛਾਂਟ ਦਾ ਸਵਾਲ ਅਕਸਰ ਉਲਥਾਕਾਰਾਂ ਨੂੰ ਔਕੜਾਂ ਪੇਸ਼ ਕਰਦਾ ਰਿਹਾ, ਕਿਉਂ ਜੋ ਅਲਫ਼ ਲੈਲਾ ਦੀਆਂ ਕਈ ਕਹਾਣੀਆਂ ਨੌਜਵਾਨਾਂ ਦੇ ਪੜ੍ਹਨਯੋਗ ਨਹੀਂ ਸਨ । ਈ. ਡਬਲਿਊ. ਲੇਨ ਦਾ ਅਨੁਵਾਦ ਜੋ 1838-40 ਵਿਚ ਹੋਇਆ, ਅਧੂਰਾ ਹੈ ਪਰ ਇਸ ਵਿਚਲੇ ਨੋਟ ਬੜੇ ਲਾਭਦਾਇਕ ਹਨ । ਸੰਨ 1882-84 ਵਿਚ ਜਾਨ ਪੇਨ ਦਾ ਉਲਥਾ 9 ਜਿਲਦਾਂ ਵਿਚ ਛਪਿਆ । ਇਸ ਦੀਆਂ ਤਿੰਨ ਸਪਲੀਮੈਂਟਰੀ ਜਿਲਦਾਂ 1884 ਵਿਚ ਨਿਕਲੀਆਂ ਤੇ ਤੇਰ੍ਹਵੀਂ ਜਿਲਦ 1889 ਵਿਚ ਛਪੀ । ਸਭ ਤੋਂ ਪ੍ਰਸਿੱਧ ਅੰਗਰੇਜ਼ੀ ਉਲਥਾ ਸਰ ਰਿਚਰਡ ਬਰਟਨ ਦਾ ਹੈ ਜਿਸਦਾ ਆਧਾਰ ਪੇਨ ਦਾ ਉਲਥਾ ਹੈ । ਇਹ ਸੰਨ 1885 ਵਿਚ ਦਸ ਜਿਲਦਾਂ ਵਿਚ ਛਪਿਆ ਸੀ ਅਤੇ ਇਸ ਦੀਆਂ ਛੇ ਸਪਲੀਮੈਂਟਰੀ ਜਿਲਦਾਂ 1886-88 ਵਿਚ ਨਿਕਲੀਆਂ ਸਨ । ਉਸ ਸਮੇਂ ਤੋਂ ਇਹ ਕਈ ਵਾਰੀ ਪੂਰਾ ਤੇ ਕਈ ਵਾਰ ਵਾਧ ਘਾਟ ਨਾਲ ਛਪਿਆ ਹੈ। ਲੇਡੀ ਬਰਟਨ ਵਾਲਾ ਐਡੀਸ਼ਨ 1886-88 ਵਿਚ ਛਪਿਆ । ਇਸ ਵਿਚ ਕਾਂਟ-ਛਾਂਟ ਬਹੁਤ ਕੀਤੀ ਗਈ ਸੀ । ਸਮਿਥਰ ਦਾ 12 ਜਿਲਦਾਂ ਵਾਲਾ ਐਡੀਸ਼ਨ ਸੰਨ 1894 ਵਿਚ ਛਪਿਆ ਜਿਸ ਵਿਚ ਇਹ ਵਾਧੇ ਘਾਟੇ ਕੁਝ ਹੱਦ ਤੀਕ ਪੂਰੇ ਕਰ ਦਿੱਤੇ ਗਏ । ਜੇ. ਸੀ. ਮਾਰਡਸ ਦਾ ਫ਼ਰਾਂਸੀਸੀ ਉਲਥਾ 1899 ਈ. ਵਿਚ ਸ਼ੁਰੂ ਹੋਇਆ ਪਰ ਇਸ ਵਿਚਲੀਆਂ ਕਈ ਕਹਾਣੀਆਂ ਅਸਲ ਅਲਫ਼ ਲੈਲਾ ਵਾਲੀਆਂ ਨਹੀਂ । ਇਸ ਲਈ ਵਿਦਵਾਨਾਂ ਨੇ ਇਸ ਦੀ ਬਹੁਤੀ ਸ਼ਲਾਘਾ ਨਹੀਂ ਕੀਤੀ । ਇਸ ਪਿੱਛੋਂ ਯੂਰਪ ਦੀਆਂ ਬਹੁਤ ਸਾਰੀਆਂ ਬੋਲੀਆਂ ਵਿਚ ਅਲਫ਼ ਲੈਲਾ ਦਾ ਉਲਥਾ ਹੋਇਆ ਪਰ ਈ. ਲਿਟਮੈਨ ਦਾ ਜਰਮਨ ਤਰਜਮਾ ਖ਼ਾਸ ਤੌਰ ਤੇ ਮਸ਼ਹੂਰ ਹੈ, ਜੋ 1921-28 ਵਿਚਕਾਰ ਲਾਈਪਸਿਕ ਤੋਂ ਛੇ ਜਿਲਦਾਂ ਵਿਚ ਛਪਿਆ। ਇਸ ਦਾ ਦੂਜਾ ਐਡੀਸ਼ਨ 1953 ਅਤੇ ਤੀਜਾ 1954 ਵਿਚ ਨਿਕਲਿਆ। ਭਾਰਤੀ ਬੋਲੀਆਂ ਵਿਚ ਵੀ ਅਲਫ਼ ਲੈਲਾ ਦੇ ਉਲਥੇ ਮਿਲ ਜਾਂਦੇ ਹਨ ਪਰ ਇਹ ਘਟੀਆ ਦਰਜੇ ਦੇ ਉਲਥੇ ਤੇ ਸਸਤੇ ਬਾਜ਼ਾਰੀ ਐਡੀਸ਼ਨ ਹੀ ਹਨ ।

ਸਮੇਂ ਸਮੇਂ ਛਪੇ ਅਲਫ਼ ਲੈਲਾ ਦੇ ਐਡੀਸ਼ਨਾਂ ਦਾ ਵੇਰਵਾ, ਇਸ ਪ੍ਰਕਾਰ ਹੈ :—

**ਪਹਿਲਾ ਕਲਕੱਤਾ** –ਐਡੀਸ਼ਨ ਅਸਲ ਅਰਬੀ ਵਿਚ, ਫੋਰਟ ਵਿਲੀਅਮ ਕਾਲਜ, ਕਲਕੱਤਾ ਦੇ ਅਧਿਆਪਕ ਸ਼ੇਖ਼ ਅਹਿਮਦ ਨੇ ਦੋ ਜਿਲਦਾਂ ਵਿਚ ਛਾਪਿਆ । ਇਸ ਦੀ ਪਹਿਲੀ ਜਿਲਦ 1814 ਵਿਚ ਤੇ ਦੂਜੀ 1818 ਵਿਚ ਛਪੀ । ਇਸ ਵਿਚ ਕੇਵਲ ਦੋ ਸੌ ਮੁਢਲੀਆਂ ਕਹਾਣੀਆਂ ਤੇ ਸਿੰਧਬਾਦ ਦੀ ਕਹਾਣੀ ਸ਼ਾਮਲ ਸਨ ।

**ਪਹਿਲਾ ਬੂਲਾਕ ਐਡੀਸ਼ਨ** – ਇਹ ਐਡੀਸ਼ਨ ਸੰਨ 1835 ਵਿਚ ਬੂਲਾਕ ਦੇ ਸਰਕਾਰੀ ਛਾਪੇਖ਼ਾਨੇ ਵਿਚ ਅਰਬੀ ਵਿਚ ਛਪਿਆ ਸੀ। ਇਹ ਐਡੀਸ਼ਨ ਇਕ ਹੱਥ ਲਿਖਤ ਖਰੜੇ ਤੋਂ ਤਿਆਰ ਕੀਤਾ ਗਿਆ ਸੀ ਜੋ ਮਿਸਰ ਤੋਂ ਹੱਥ ਲੱਗਿਆ ਸੀ ।

**ਦੂਜਾ ਕਲਕੱਤਾ ਐਡੀਸ਼ਨ** – ਅਰਬੀ ਦਾ ਸੰਪੂਰਨ ਐਡੀਸ਼ਨ ਹੈ ਜੋ 1839-42 ਈ. ਦੌਰਾਨ ਮਿਸਰ ਤੋਂ ਮੇਜਰ ਟਰਨਰ ਨੇ ਹਿੰਦੁਸਤਾਨ ਵਿਚ ਲਿਆਂਦਾ ਸੀ ਅਤੇ ਇਸ ਨੂੰ ਮੈਕਨਾਟਨ ਨੇ ਸੰਪਾਦਿਤ ਕੀਤਾ ਸੀ। ਇਹ ਸੈਂਟਰਲ ਲਾਇਬਰੇਰੀ, ਪਟਿਆਲਾ ਵਿਖੇ ਵੀ ਮੌਜੂਦ ਹੈ ।

**ਬੈਸਲੋ ਐਡੀਸ਼ਨ** – ਇਹ ਡਾਕਟਰ ਮੈਕਸੀਮੀਲੀਅਨ ਹੈਬਿ-ਸ਼ਟ (Maximilian Habicht) ਨੇ 1825-43 ਦੌਰਾਨ ਛਪਵਾਇਆ ਸੀ ਪਰ ਇਹ ਐਡੀਸ਼ਨ ਬੜੇ ਘਟੀਆ ਦਰਜੇ ਦਾ ਗਿਣਿਆ ਗਿਆ ਹੈ।

**ਪਿਛਲੇਰੇ ਬੂਲਾਕ ਤੇ ਕਾਹਿਰਾ ਐਡੀਸ਼ਨ** –ਇਹ ਉੱਨ੍ਹੀਵੀਂ ਸਦੀ ਦੇ ਅਖ਼ੀਰ ਅਤੇ ਵੀਹਵੀਂ ਸਦੀ ਦੇ ਸ਼ੁਰੂ ਵਿਚ ਛਪੇ ਜੋ ਕਲਕੱਤੇ ਵਾਲੇ ਦੂਜੇ ਐਡੀਸ਼ਨ ਵਾਂਗ ਹੀ ਸਨ ।

ਹ. ਪੁ.- ਐਨ. ਬ੍ਰਿ.; ਐਨ. ਇਸ.

-ਬਖ਼ਸ਼ੀਸ਼ ਸਿੰਘ ਨਿੱਜਰ

**ਅਲਫ਼ਾ ਜਾਂ ਅਲਫ਼ਾ ਘਾਹ** : ਇਹ ਘਾਹ ਲੈਗਿਊਮਿ-ਨੋਸੀ ਕੁਲ ਦਾ ਡੂੰਘੀਆਂ ਜੜ੍ਹਾਂ ਵਾਲਾ ਫ਼ਲੀਦਾਰ ਬੂਟਾ ਹੈ । ਇਹ ਚਾਰੇ ਦਾ ਬਹੁ-ਰੁੱਤਾ ਬੂਟਾ ਹੈ । ਇਸ ਦੀ ਸਭ ਤੋਂ ਮਸ਼ਹੂਰ ਕਿਸਮ ਦਾ ਬਨਸਪਤੀ ਵਿਗਿਆਨਕ ਨਾਂ ਮੈਡੀਕੈਗੋ ਸੈਟਾਈਵਾ ਹੈ । ਇਸ ਨੂੰ ਲੂਸਣ ਜਾਂ ਲੂਸਰਨ ਵੀ ਕਹਿੰਦੇ ਹਨ।

ਅਲਫ਼ਾ-ਅਲਫ਼ਾ (ਜਾਂ ਲੂਸਰਨ) ਦੱਖਣ ਪੱਛਮੀ ਏਸ਼ੀਆ ਵਿਚ ਪੈਦਾ ਹੁੰਦਾ ਹੈ । ਬਹੁਤ ਸਮਾਂ ਪਹਿਲਾਂ ਇਥੋਂ ਇਹ ਚੀਨ ਅਤੇ ਯੂਰਪ ਵਿਚ ਲਿਜਾਇਆ ਗਿਆ । ਇਹ ਅਮਰੀਕਾ ਦੇ ਖੁਸ਼ਕ ਇਲਾਕਿਆਂ ਦਾ ਮਸ਼ਹੂਰ ਚਾਰਾ ਹੈ । ਪੂਰਬ ਵਿਚ ਇਹ ਕਾਫ਼ੀ ਬੀਜਿਆ ਜਾਂਦਾ ਹੈ। ਚਾਰੇ ਲਈ ਉਗਾਏ ਜਾਣ ਵਾਲੇ ਬੂਟਿਆਂ ਵਿਚੋਂ ਅਲਫ਼ਾ-ਅਲਫ਼ਾ ਸ਼ਾਇਦ ਪਹਿਲਾ ਬੂਟਾ ਸੀ ਜਿਸ ਨੂੰ ਪਾਰਸੀ, ਯੂਨਾਨੀ ਅਤੇ ਰੂਸੀ ਲੋਕ ਉਗਾਇਆ ਕਰਦੇ ਸਨ ਅਤੇ ਅੱਜ ਵੀ ਦੁਨੀਆ ਵਿਚ ਚਾਰੇ ਲਈ ਉਗਾਈਆਂ ਜਾਂਦੀਆਂ ਬਹੁਤ ਕੀਮਤੀ ਫ਼ਸਲਾਂ ਵਿਚੋਂ ਇਹ ਇਕ ਹੈ।

ਇਸ ਦੀ ਫ਼ਸਲ ਲਈ 7 ਤੋਂ 14 ਕਿ. ਗ੍ਰਾ. ਫ਼ੀ ਏਕੜ ਬੀਜ ਬੀਜਿਆ ਜਾਂਦਾ ਹੈ ਅਤੇ ਜੇ ਫ਼ਸਲ ਬਿਨਾ ਕਿਸੇ ਰਲਾਅ ਦੇ ਨਵੇਕਲੀ ਹੀ ਬੀਜੀ ਜਾਵੇ ਤਾਂ ਵਧੇਰੇ ਚੰਗੀ ਹੁੰਦੀ ਹੈ । ਜੇ ਪਹਿਲੇ ਸਾਲ ਵਾਢੀ ਨਾ ਕੀਤੀ ਜਾਵੇ ਤਾਂ ਦੂਜੇ ਜਾਂ ਤੀਜੇ ਸਾਲ ਇਹ ਚੰਗੀ ਤਰ੍ਹਾਂ ਜੜ੍ਹਾਂ ਫੜ ਲੈਂਦਾ ਹੈ ਤੇ ਚਾਰੇ ਲਈ ਭਰਵੀਂ ਫ਼ਸਲ ਦਿੰਦਾ ਰਹਿੰਦਾ ਹੈ ।

ਇਸ ਤਰ੍ਹਾਂ ਇਸ ਦੀ ਫ਼ਸਲ ਕਈ ਕਈ ਵਰ੍ਹੇ ਚਲਦੀ ਰਹਿੰਦੀ ਹੈ ਅਤੇ ਬੂਟੇ ਕਾਫ਼ੀ ਚੌੜਾ ਘੇਰਾ ਪਾ ਲੈਂਦੇ ਹਨ । ਨਵੀਆਂ ਸ਼ਾਖਾਂ ਜਾਂ ਟਹਿਣੀਆਂ ਲਗਾਤਾਰ ਫੁੱਟਦੀਆਂ ਰਹਿੰਦੀਆਂ ਹਨ । ਚੰਗੇ ਖੇਤਾਂ ਵਿਚੋਂ ਇਹ ਸਾਲ ਵਿਚ ਦੋ ਤੋਂ ਛੇ ਵਾਰ ਕੱਟਿਆ ਜਾ ਸਕਦਾ ਹੈ ।

ਇਸ ਦੀ ਉਚਾਈ 30 ਤੋਂ 120 ਸੈਂ. ਮੀ. ਤੱਕ ਹੁੰਦੀ ਹੈ ਅਤੇ ਜੇ ਭੋਂ ਚੰਗੀ ਹੋਵੇ ਤਾਂ ਇਸ ਦੀਆਂ ਜੜ੍ਹਾਂ ਲਗਭਗ ਸਿੱਧੀਆਂ 7.5 ਮੀ. ਡੂੰਘਾਈ ਤੱਕ ਪਹੁੰਚ ਜਾਂਦੀਆਂ ਹਨ । ਆਮ ਤੌਰ ਤੇ ਜੜ੍ਹ ਦਾ ਵਿਆਸ 3 ਮਿ. ਮੀ. ਤੋਂ ਵੱਧ ਨਹੀਂ ਹੁੰਦਾ । ਇਸ ਦੀ ਡੰਡੀ ਬਹੁਤੀ ਮੋਟੀ ਨਹੀਂ ਹੁੰਦੀ । ਡੰਡੀ ਵਿਚਕਾਰੋਂ ਪੋਲੀ ਜਾਂ ਥੋੜ੍ਹੇ ਗੁੱਦੇ ਵਾਲੀ ਹੁੰਦੀ ਹੈ । ਇਸ ਦੇ ਪੱਤੇ ਖੰਭ-ਆਕਾਰ (ਸੰਯੁਕਤ) ਹੁੰਦੇ ਹਨ ਜਿਨ੍ਹਾਂ ਵਿਚ ਅੰਡਾਕਾਰ ਦੰਦੇਦਾਰ ਪੱਤੀਆਂ ਹੁੰਦੀਆਂ ਹਨ । ਪੱਤੇ ਡੰਡੀ ਉੱਤੇ ਚੱਕਰਾਂ ਵਿਚ ਲੱਗੇ ਹੁੰਦੇ ਹਨ । ਵਜ਼ਨ ਮੁਤਾਬਿਕ ਘਾਹ ਦਾ 35 ਤੋਂ 50 ਪ੍ਰਤੀਸ਼ਤ ਹਿੱਸਾ ਪੱਤੇ ਹੁੰਦੇ ਹਨ ਅਤੇ ਇਸ ਚਾਰੇ ਵਿਚਲੀਆਂ ਕੁੱਲ ਪ੍ਰੋਟੀਨਾਂ ਤੇ ਹੋਰ ਪੌਸ਼ਟਿਕ ਅਹਾਰਾਂ ਦਾ ਲਗਭਗ 67 ਤੋਂ 70 ਪ੍ਰਤੀਸ਼ਤ ਪੱਤਿਆਂ ਵਿਚ ਹੀ ਹੁੰਦਾ ਹੈ । ਇਸ ਲਈ ਸੁੱਕੇ ਘਾਹ ਦੀ ਤਿਆਰੀ ਵਿਚ ਪੱਤਿਆਂ ਦੀ ਹਿਫ਼ਾਜ਼ਤ ਬੜੀ ਜ਼ਰੂਰੀ ਹੁੰਦੀ ਹੈ । ਇਸ ਦੇ ਫੁੱਲ ਨੀਲੇ, ਜਾਮਣੀ ਜਾਂ

ਵੈਂਗਣੀ ਰੰਗ ਦੇ ਛੋਟੇ ਛੋਟੇ ਗੁੱਛਿਆਂ ਵਿਚ ਲਗਦੇ ਹਨ । ਫਲੀਆਂ ਵਲਦਾਰ ਮੁੜੀਆਂ ਹੋਈਆਂ ਹੁੰਦੀਆਂ ਹਨ ।

ਸੁੱਕਾ ਚਾਰਾ ਬਣਾਉਣ ਅਤੇ ਚਰਾਂਦ ਦੀ ਭੋਂ ਨੂੰ ਉਪਜਾਊ ਬਣਾਉਣ ਲਈ ਅਲਫ਼ਾ-ਅਲਫ਼ਾ ਬੜਾ ਲਾਹੇਵੰਦ ਹੁੰਦਾ ਹੈ । ਹੁਣ ਸੁਕਾਇਆ ਹੋਇਆ ਅਲਫ਼ਾ-ਅਲਫ਼ਾ ਜਾਂ ਅਲਫ਼ਾ-ਅਲਫ਼ਾ ਚੂਰਾ ਵੀ ਵਰਤਿਆ ਜਾਂਦਾ ਹੈ ।

ਇਸ ਦੀ ਇਕ ਏਕੜ ਫ਼ਸਲ ਤੋਂ 2ਸਟੋਨ ਹਵਾ ਵਿਚ ਸੁਕਾਇਆ ਸੁੱਕਾ ਘਾਹ ਤਿਆਰ ਹੋ ਸਕਦਾ ਹੈ । ਜੇ ਭੋਂ ਵਿਚ ਖਾਈਆਂ ਚੰਗੀਆਂ ਬਣੀਆਂ ਹੋਣ ਅਤੇ ਉਹ ਉਪਜਾਊ ਹੋਵੇ ਅਤੇ ਉਪਜ ਦਾ ਸਮਾਂ ਲੰਮੇਰਾ ਹੋਵੇ ਤਾਂ ਇਹ ਮਿਕਦਾਰ ਹੋਰ ਵੀ ਵਧ ਸਕਦੀ ਹੈ । ਜੇ ਫ਼ੁੱਲਾਂ ਤੇ ਆਉਂਦੀ ਫ਼ਸਲ ਦੀ ਵਾਢੀ ਨਾ ਕੀਤੀ ਜਾਵੇ ਤਾਂ ਤਾਜ਼ੇ ਪੱਤਿਆਂ ਵਾਲੇ ਅਲਫ਼ਾ-ਅਲਫ਼ਾ ਸੁੱਕੇ ਘਾਹ ਵਿਚੋਂ ਖੁਸ਼ਕ ਵਜ਼ਨ ਦੇ ਅਧਾਰ ਤੇ 17-20 ਪ੍ਰਤੀਸ਼ਤ ਪ੍ਰੋਟੀਨ, 25 ਪ੍ਰਤੀਸ਼ਤ ਤੋਂ ਕੁਝ ਘੱਟ ਕੱਚੇ ਰੇਸ਼ੇ ਅਤੇ ਕੁਝ ਇਕ ਵਿਟਾਮਿਨਾਂ ਦੀ ਕਾਫ਼ੀ ਮਿਕਦਾਰ ਹੁੰਦੀ ਹੈ ।

ਸੁੱਕੇ ਘਾਹ ਲਈ ਫ਼ੁੱਲੀ ਹੋਈ ਅਤੇ ਨਵੀਆਂ ਟਹਿਣੀਆਂ ਫੁੱਟਦੀ ਫ਼ਸਲ ਨੂੰ ਕੱਟਣਾ ਚਾਹੀਦਾ ਹੈ । ਸੁੱਕੇ ਘਾਹ ਲਈ ਇਸ ਦੀਆਂ ਇਕੋ ਵੇਲੇ 1 ਤੋਂ 8 ਵਾਢੀਆਂ ਕੀਤੀਆ ਜਾ ਸਕਦੀਆਂ ਹਨ ।

ਹਰੇ ਚਾਰੇ, ਸਾਫ਼ ਕੀਤੇ ਹੋਏ ਸੁੱਕੇ ਘਾਹ ਅਤੇ ਐਲਫ਼ਾ-ਐਲਫ਼ਾ ਦੇ ਚੂਰੇ ਤੋਂ ਤਿਆਰ ਕੀਤੀਆਂ ਗੋਲੀਆਂ ਡੰਗਰਾਂ ਅਤੇ ਖ਼ਾਸ ਤੌਰ ਤੇ ਦੁੱਧ ਦੇਣ ਵਾਲੇ ਪਸ਼ੂਆਂ ਲਈ ਚੰਗੀ ਖ਼ੁਰਾਕ ਹਨ । ਪਾਲਤੂ ਜਾਨਵਰਾਂ ਅਤੇ ਮੁਰਗ਼ੀਆਂ ਆਦਿ ਲਈ ਵੀ ਅਲਫ਼ਾ-ਅਲਫ਼ਾ ਦਾ ਚਾਰਾ ਖ਼ੁਰਾਕ ਦਾ ਜ਼ਰੂਰੀ ਅੰਗ ਹੈ ।

ਅਲਫ਼ਾ-ਅਲਫ਼ਾ ਦੀਆਂ ਜੜ੍ਹਾਂ ਵਿਚਲੇ ਰ੍ਹਾਈਜ਼ੋਬੀਅਮ ਦੀ ਇਕ ਜਾਤੀ ਦੇ ਬੈਕਟੀਰੀਆ ਹਵਾ ਵਿਚਲੀ ਨਾਈਟ੍ਰੋਜਨ ਨੂੰ ਕਾਬੂ ਕਰਕੇ ਭੋਂ ਨੂੰ ਚੰਗੇਰਾ ਤੇ ਉਪਜਾਊ ਬਣਾਉਣ ਵਿਚ ਸਹਾਇਤਾ ਕਰਦੇ ਹਨ । ਬੂਟੇ ਦੀਆਂ ਜੜ੍ਹਾਂ ਅਤੇ ਬੈਕਟੀਰੀਆ ਦੇ ਇਸ ਦੁਵੱਲੇ ਸਬੰਧ ਨੂੰ ਸਹਿ-ਜੀਵਨ ਕਹਿੰਦੇ ਹਨ ।

**ਅਲਫੀਏਰੀ, ਵਿੱਟੋਰੀਉ ਕਾਊਂਟ** : ਇਹ ਇਟਲੀ ਦਾ ਮਸ਼ਹੂਰ ਦੁਖਾਂਤ ਨਾਟਕਕਾਰ ਸੀ । ਇਸ ਦਾ ਜਨਮ ਪੀਡਮਾਂਟ ਪ੍ਰਾਂਤ ਦੇ ਅਸਤੀ ਨਾਂ ਦੇ ਸ਼ਹਿਰ ਵਿਚ 1749 ਵਿਚ ਹੋਇਆ ਸੀ । ਇਸ ਨੂੰ 14 ਵਰ੍ਹਿਆਂ ਦੀ ਉਮਰ ਵਿਚ ਹੀ ਪਿਤਾ ਅਤੇ ਚਾਚੇ ਦੀ ਬੇਅੰਤ ਜਾਇਦਾਦ ਵਿਰਸੇ ਵਿਚ ਮਿਲੀ। ਸੱਤ ਵਰ੍ਹੇ ਤੱਕ ਇਹ ਸੈਲਾਨੀ ਬਣ ਕੇ ਯੂਰਪ ਦੇ ਵੱਖ ਵੱਖ ਦੇਸ਼ਾਂ ਵਿਚ ਘੁੰਮਦਾ ਰਿਹਾ। ਇਸ ਸਫ਼ਰ ਦਾ ਮੰਤਵ ਸੈਰ ਕਰਨਾ ਸੀ ਪਰ ਫਿਰ ਵੀ ਇਸ ਸਫ਼ਰ ਦਾ ਇਸ ਦੇ ਮਨ ਉੱਤੇ ਚੋਖਾ ਅਸਰ ਪਿਆ । ਇੰਗਲੈਂਡ ਦੀ ਰਾਜਨੀਤਕ ਆਜ਼ਾਦੀ ਤੇ ਫ਼ਰਾਂਸ ਦੇ ਸਾਹਿਤ ਦੇ ਆਦਰਸ਼ ਤੋਂ ਇਸ ਨੇ ਚੰਗਾ ਅਸਰ ਕਬੂਲਿਆ ਅਤੇ ਇਹ ਦੋਵੇਂ ਇਸ ਦੇ ਜੀਵਨ ਦੇ ਆਦਰਸ਼ ਬਣ ਗਏ। ਵਾਲਟੇਅਰ, ਰੂਸੋ ਅਤੇ ਮੌਂਟੈਸਕ ਦੀਆਂ ਕਿਰਤਾਂ ਦਾ ਇਸ ਨੇ ਚੰਗੀ ਤਰ੍ਹਾਂ ਅਧਿਐਨ ਕੀਤਾ । ਇਸ ਦੇ ਨਤੀਜੇ ਵਜੋਂ ਇਹ ਰਾਜਨੀਤਕ ਜ਼ੁਲਮ ਦਾ ਵਿਰੋਧੀ ਬਣ ਗਿਆ।


ਵਿੱਟੋਰੀਉ ਕਾਊਂਟ ਅਲਫੀਏਰੀ

ਅਲਫੀਏਰੀ ਦੇ ਨਾਟਕਾਂ ਵਿਚੋਂ **'Saul'** ਬਹੁਤ ਮਸ਼ਹੂਰ ਹੈ। ਸੁਭਾਵਿਕ ਹੀ ਆਪਣੀ ਆਦਰਸ਼ਕ ਚੇਤਨਾ ਅਨੁਸਾਰ ਆਪਣਾ ਇਕ ਦੁਖਾਂਤ ਨਾਟਕ **'Maria Stuarda'** ਲਿਖ ਕੇ ਇਸ ਨੇ ਆਪਣੀ ਪਿਆਰੀ ਕਾਊਂਟੈਸ ਨੂੰ ਭੇਟਾ ਦਿੱਤਾ, ਜਿਸ ਨਾਲ ਰਹਿ ਕੇ ਇਸ ਨੇ ਆਪਣਾ ਸਾਰਾ ਜੀਵਨ ਬਿਤਾ ਦਿੱਤਾ । ਇਸ ਦੇ ਪਿਛਲੇ ਨਾਟਕਾਂ ਵਿਚੋਂ ਮਸ਼ਹੂਰ 'ਮਿੱਰਾ' ਸੀ, ਜਿਸ ਨੂੰ ਕਈ ਸਮਾਲੋਚਕਾਂ ਨੇ 'ਸਾਊਲ' ਤੋਂ ਵੀ ਵਧੀਆ ਮੰਨਿਆ ਹੈ । ਅਮਰੀਕੀ ਤੇ ਫ਼ਰਾਂਸੀਸੀ ਦੋਵੇਂ ਇਨਕਲਾਬ ਅਲਫੀਏਰੀ ਦੇ ਸਮੇਂ ਵਿਚ ਹੀ ਆਏ ਅਤੇ ਇਸ ਨੇ ਉਨ੍ਹਾਂ ਦੋਹਾਂ ਉੱਤੇ ਵਧੀਆ ਕਵਿਤਾਵਾਂ ਲਿਖੀਆਂ । ਫ਼ਰਾਂਸ ਦੇ ਇਨਕਲਾਬ ਦੇ ਸਮੇਂ ਇਹ ਪੈਰਿਸ ਵਿਚ ਹੀ ਸੀ । ਉਥੋਂ ਦੇ ਖ਼ੂਨ-ਖ਼ਰਾਬੇ ਤੋਂ ਇਹ ਘਬਰਾ ਗਿਆ ਅਤੇ ਆਪਣੀ ਜਾਇਦਾਦ ਨੂੰ ਛੱਡ ਕੇ ਤੇ ਕਾਊਂਟੈਸ ਨੂੰ ਨਾਲ ਲੈ ਕੇ ਨੱਸ ਗਿਆ । ਇਸ ਨੂੰ ਅੱਖੀਂ ਵੇਖੀ ਹਿੰਸਾ ਤੋਂ ਜੋ ਘਿਰਣਾ ਹੋਈ, ਇਸ ਨੇ ਉਸ ਦੇ ਵਿਰੁੱਧ 'ਮਿਸੋਗਾਲੋ' ਨਾਂ ਦੇ ਆਪਣੇ ਗੱਦ ਸੰਗ੍ਰਹਿ ਵਿਚ ਕੁਝ ਬੜੇ ਜ਼ੋਰਦਾਰ ਲੇਖ ਪ੍ਰਕਾਸ਼ਿਤ ਕੀਤੇ ਅਤੇ ਇਸ ਤਰ੍ਹਾਂ ਇਸ ਨੇ ਨਾ ਕੇਵਲ ਬਾਦਸ਼ਾਹਾਂ ਅਤੇ ਪਾਦਰੀਆਂ ਦੇ ਵਿਰੁੱਧ ਸਗੋਂ ਇਨਕਲਾਬ ਦੇ ਅਤਿਆਚਾਰ ਦੇ ਵਿਰੁੱਧ ਵੀ ਆਵਾਜ਼ ਉਠਾਈ ।

ਇਨ੍ਹਾਂ ਲੇਖਾਂ ਤੋਂ ਇਲਾਵਾ ਇਸ ਦੀ ਮਸ਼ਹੂਰੀ ਦਾ ਕਾਰਨ ਇਸ ਦੀਆਂ ਕਵਿਤਾਵਾਂ ਅਤੇ ਖ਼ਾਸ ਕਰਕੇ ਇਸ ਦੇ 19 ਨਾਟਕ ਹਨ । ਉੱਨ੍ਹੀਵੀਂ ਸਦੀ ਦੇ ਸ਼ੁਰੂ ਵਿਚ ਇਸ ਦੀਆਂ ਰਚਨਾਵਾਂ ਦੇ ਸੰਗ੍ਰਹਿ 22 ਜਿਲਦਾਂ ਵਿਚ ਫ਼ਲੋਰੈਂਸ ਵਿਚ (1805-1815) ਛਪੇ । ਉਸੇ ਸ਼ਹਿਰ ਵਿਚ ਹੀ 8 ਅਕਤੂਬਰ, 1803 ਨੂੰ ਇਸ ਦੀ ਮੌਤ ਹੋਈ ।

**ਅਲਫ਼ੀ ਤਾਰੀਖ਼** : ਇਹ ਫ਼ਾਰਸੀ ਜ਼ਬਾਨ ਵਿਚ ਇਤਿਹਾਸ ਦੀ ਮਸ਼ਹੂਰ ਕਿਤਾਬ ਹੈ । ਇਸ ਵਿਚੋਂ ਪੈਗ਼ੰਬਰ ਮੁਹੰਮਦ ਸਾਹਿਬ ਦੀ ਮੌਤ ਤੋਂ ਲੈ ਕੇ ਮੁਗ਼ਲ ਬਾਦਸ਼ਾਹ ਅਕਬਰ ਦੇ ਰਾਜ ਸਮੇਂ 1619 ਈ. (997 ਹਿ. )ਤੀਕ ਦੇ ਹਾਲਾਤ ਦਿੱਤੇ ਗਏ ਹਨ । 'ਅਲਫ਼' ਸ਼ਬਦ ਅਰਬੀ ਵਿਚ ਇਕ ਹਜ਼ਾਰ ਲਈ ਵਰਤਿਆ ਜਾਂਦਾ ਸੀ । ਇਸੇ ਲਈ ਇਸ ਤਾਰੀਖ ਦਾ ਨਾਂ 'ਤਾਰੀਖ਼ਿ ਅਲਫ਼ੀ' ਰੱਖਿਆ ਗਿਆ ਹੈ । ਇਹ ਕਿਤਾਬ ਅਕਬਰ ਬਾਦਸ਼ਾਹ ਦੀ ਇੱਛਾ ਅਨੁਸਾਰ ਲਿਖੀ ਗਈ ਸੀ। ਅਕਬਰ ਦੇ ਮਸ਼ਹੂਰ ਵਿਦਵਾਨ ਪ੍ਰਧਾਨ ਮੰਤਰੀ ਅਬੁੱਲ-ਫ਼ਜ਼ਲ ਨੇ ਇਸ ਦਾ ਮੁਖ ਬੰਧ ਲਿਖਿਆ । ਇਸ ਕਿਤਾਬ ਦਾ ਜ਼ਿਕਰ ਅਬੁੱਲ ਫ਼ਜ਼ਲ ਦੀ 'ਆਇਨੇ-ਅਕਬਰੀ', ਅਬਦੁਲ ਕਾਦਰ ਬਦਾਯੂਨੀ ਦੀ ਲਿਖੀ 'ਮੁਤੰਖ਼ਿਬ ਤਵਾਰੀਖ਼' ਅਤੇ ਸ਼ਾਹਨਵਾਜ਼ ਦੇ ਮਆਸਰੁਲਉਮਰਾ ਵਿਚ ਮਿਲਦਾ ਹੈ। ਅਕਬਰ ਬਾਦਸ਼ਾਹ ਦੇ ਪਹਿਲੇ ਪੈਂਤੀ ਸਾਲਾਂ ਦਾ ਇਤਿਹਾਸ ਨਕਾਬ ਖ਼ਾਂ ਅਤੇ ਕੁਝ ਹੋਰ ਵਿਦਵਾਨਾਂ ਨੇ ਲਿਖਿਆ ਜਿਨ੍ਹਾਂ ਵਿਚ ਅਬਦੁਲ ਕਾਦਰ ਬਦਾਯੂਨੀ ਵੀ ਸ਼ਾਮਲ ਸੀ । ਇਸ ਤੋਂ ਮਗਰੋਂ ਬਾਕੀ ਕੁਝ ਇਤਿਹਾਸ ਸਿੰਧ ਦੇ ਉੱਘੇ ਸ਼ਹਿਰ ਠੱਟੇ ਦੇ ਨਿਵਾਸੀ ਮੁੱਲਾਂ ਅਹਿਮਦ ਬਿਨ ਨਸਰੁੱਲਾ ਨੇ ਲਿਖਿਆ । ਅਹਿਮਦ ਠੱਟੇ ਦੇ ਰਈਸ ਅਤੇ ਕਾਜ਼ੀ ਦਾ ਪੁੱਤਰ ਸੀ । ਉਹ ਸ਼ੀਆ ਬਣ ਗਿਆ ਸੀ । ਈਰਾਨ, ਇਰਾਕ ਅਤੇ ਅਰਬ ਦੀ ਸੈਰ ਕਰ ਕੇ ਇਸ ਨੇ ਦੱਖਣ ਵਿਚ ਗੋਲਕੰਡੇ ਦੇ ਬਾਦਸ਼ਾਹ ਦੀ ਨੌਕਰੀ ਕਰ ਲਈ । ਫਿਰ ਫ਼ਤਹਿਪੁਰ ਸੀਕਰੀ ਵਿਚ ਅਕਬਰ ਨਾਲ ਮੁਲਾਕਾਤ

ਕੀਤੀ ਅਤੇ ਬਾਦਸ਼ਾਹ ਦੇ ਕਹਿਣ ਉੱਤੇ ਇਹ ਇਤਿਹਾਸ ਲਿਖਿਆ। ਉਸ ਦੀ ਮੌਤ ਪਿੱਛੋਂ ਬਾਕੀ ਦਾ ਸਾਰਾ ਇਤਿਹਾਸ ਜਾਫ਼ਰ ਬੇਗ ਆਸਫ਼ ਖ਼ਾਂ ਨੇ ਪੂਰਾ ਕੀਤਾ । ਆਸਫ਼ ਖ਼ਾਂ ਈਰਾਨ ਦਾ ਰਹਿਣ ਵਾਲਾ ਸੀ । ਇਹ ਅਕਬਰ ਦਾ ਜਰਨੈਲ ਸੀ ਅਤੇ ਨਾਲ ਹੀ ਚੰਗਾ ਸ਼ਾਇਰ ਵੀ ਸੀ।

ਹ. ਪੁ.– ਕੈਟੇਲਾਗ ਆਫ਼ ਪਰਸ਼ੀਅਨ ਮੈਨੁਸਕ੍ਰਿਪਟਸ–ਚਾਰਲਸ ਰੀਉ ਜਿਲਦ ਪਹਿਲੀ

–ਹਰੀ ਰਾਮ ਗੁਪਤਾ

**ਅਲਬਹਿਕੀ** : ਇਸ ਦਾ ਪੂਰਾ ਨਾਂ ਖ਼ਵਾਜਾ ਅਬੁੱਲ ਫ਼ਜ਼ਲ ਮੁਹੰਮਦ ਬਿਨ ਹੁਸੈਨ ਅਲਬਹਿਕੀ ਹੈ । ਇਹ ਹਰੀਸਾਬਾਦ (ਜ਼ਿਲ੍ਹਾ ਬਹਿਕ, ਖ਼ੁਰਾਸਾਨ) ਵਿਚ ਸੰਨ 995 ਵਿਚ ਪੈਦਾ ਹੋਇਆ । ਇਸ ਨੇ 'ਤਾਰੀਖ਼ਿ-ਅਲ-ਸੁਬੁਕਤਗੀਨ' ਜਾਂ 'ਤਾਰੀਖ਼ਿ-ਬਹਿਕੀ' ਨਾਂ ਦੀ ਤੀਹ ਜਿਲਦਾਂ ਵਿਚ ਇਕ ਵੱਡੀ ਪੁਸਤਕ ਲਿਖੀ ਜਿਸ ਦੇ ਹੁਣ ਸਿਰਫ਼ ਕੁਝ ਹਿੱਸੇ ਹੀ ਮਿਲਦੇ ਹਨ ।

ਬਚਪਨ ਵਿਚ ਹੀ ਇਸ ਨੂੰ ਪੜ੍ਹਨ ਲਈ ਉਸ ਸਮੇਂ ਦੇ ਵਿੱਦਿਅਕ ਕੇਂਦਰ ਨਿਸ਼ਾਪੁਰ ਭੇਜਿਆ ਗਿਆ । ਪੜ੍ਹ ਕੇ ਇਹ ਗ਼ਜ਼ਨੀ ਦੇ ਦਰਬਾਰ ਵਿਚ ਅਲਕਾਤਿਬ (ਸਕੱਤਰ) ਦੇ ਅਹੁਦੇ ਤੇ ਲਗਿਆ। ਪਹਿਲਾਂ ਪਹਿਲ ਇਹ ਚਾਂਸਲਰੀ ਦੇ ਡਾਇਰੈਕਟਰ ਅਬੂਨਸਰ ਮੁਸ਼ਕਾਨ ਦਾ ਨਾਇਬ ਸੀ ਅਤੇ ਇਸ ਦੇ ਜ਼ਿੰਮੇ ਇਹ ਕੰਮ ਸੀ ਕਿ ਇਹ ਸੁਲਤਾਨ ਮਹਿਮੂਦ ਵੱਲੋਂ ਭੇਜੇ ਜਾਣ ਵਾਲੇ ਬਹੁਤ ਜ਼ਰੂਰੀ ਸਰਕਾਰੀ ਦਸਤਾਵੇਜ਼ਾਂ ਦੇ ਖਰੜੇ ਅਤੇ ਉਨ੍ਹਾਂ ਦੀਆਂ ਨਕਲਾਂ ਤਿਆਰ ਕਰੇ। ਇਹ ਕੰਮ ਮਹਿਮੂਦ ਅਤੇ ਉਸ ਦੇ ਉੱਤਰਾਧਿਕਾਰੀ ਮਸਊਦ ਦੇ ਜ਼ਮਾਨੇ ਤੱਕ ਇਸ ਦੇ ਜ਼ਿੰਮੇ ਲੱਗਾ ਰਿਹਾ।

ਮਸਊਦ ਦੇ ਰਾਜ ਕਾਲ (ਸੰਨ 1039) ਦੌਰਾਨ ਅਬੂਨਸਰ ਮੁਸ਼ਕਾਨ ਮਰ ਗਿਆ ਅਤੇ ਉਸ ਦੀ ਥਾਂ ਅਬੂ ਸਾਹਲ ਜ਼ੁਜ਼ਾਨੀ ਲੱਗਾ ਜਿਸ ਨਾਲ ਬਹਿਕੀ ਦੀ ਵਿਗੜ ਗਈ । ਅਬਦੁਲ-ਰਸ਼ੀਦ ਦੇ ਰਾਜ ਵਿਚ (1049-51) ਇਸ ਨੂੰ ਚਾਂਸਲਰੀ ਦਾ ਡਾਇਰੈਕਟਰ ਮੁੱਕਰਰ ਕੀਤਾ ਗਿਆ ਪਰ ਛੇਤੀ ਹੀ ਬਾਦਸ਼ਾਹ ਦੇ ਹੁਕਮ ਨਾਲ ਇਸ ਅਹੁਦੇ ਤੋਂ ਹਟਾ ਦਿੱਤਾ ਗਿਆ ਤੇ ਇਸ ਦੀ ਸਾਰੀ ਜਾਇਦਾਦ ਜ਼ਬਤ ਕਰ ਕੇ ਇਸ ਨੂੰ ਕੈਦ ਕਰ ਦਿੱਤਾ ਗਿਆ । ਦੋਸ਼ ਇਹ ਲਾਇਆ ਗਿਆ ਕਿ ਇਸ ਨੇ ਸ਼ਰ੍ਹਾ ਅਨੁਸਾਰ ਆਪਣੀ ਤੀਵੀਂ ਦਾ ਹੱਕਿ-ਮਹਿਰ ਅਦਾ ਨਹੀਂ ਸੀ ਕੀਤਾ। ਸੋ ਇਹ ਤੁਗਰਲ ਦੇ ਗੱਦੀ ਤੇ ਬੈਠਣ (1051) ਤੱਕ ਜੇਲ੍ਹ ਵਿਚ ਰਿਹਾ। ਫਿਰ ਇਸ ਨੂੰ ਹੋਰ ਦਰਬਾਰੀਆਂ ਨਾਲ ਇਕ ਕਿਲੇ ਵਿਚ ਬੰਦ ਕਰ ਦਿੱਤਾ ਗਿਆ । ਸੰਨ 1059 ਵਿਚ ਇਸਨੂੰ ਰਿਹਾਅ ਕੀਤਾ ਗਿਆ ਪਰ ਇਸ ਨੇ ਮੁੜ ਕੇ ਕੋਈ ਨੌਕਰੀ ਨਾ ਕੀਤੀ । ਸੰਨ 1060 ਈ. ਵਿਚ ਵੱਡੀ ਉਮਰ ਵਿਚ ਵੀ ਇਹ ਆਪਣੀ ਪੁਸਤਕ ਲਿਖਦਾ ਰਿਹਾ । ਖ਼ਾਕੀ ਸ਼ੀਰਾਜ਼ੀ ਦੇ ਅਨੁਸਾਰ ਇਸਦੀ ਮੌਤ 1072 ਦੇ ਲਗਭਗ ਹੋਈ। ਤਾਰੀਖ਼ਿ-ਬਹਿਕੀ ਦੇ ਪਹਿਲਾ ਭਾਗ, ਜਿਸ ਨੂੰ ਤਾਰੀਖ਼ਿ-ਨਾਸਿਰੀ ਕਹਿੰਦੇ ਹਨ, ਵਿਚ ਸੁਬੁਕਤਗੀਨ ਦੇ ਰਾਜ ਦਾ ਵਰਣਨ ਹੈ । ਇਸ ਦੇ ਦੂਜੇ ਭਾਗ ਵਿਚ, ਜਿਸ ਨੂੰ ਤਾਰੀਖ਼ਿ-ਯਮੀਨੀ ਕਹਿੰਦੇ ਹਨ, ਮਹਿਮੂਦ ਦੇ ਹਾਲਾਤ ਦਰਜ ਹਨ। ਤੀਜੇ ਭਾਗ ਨੂੰ ਤਾਰੀਖ਼ਿ-ਮਸਊਦੀ ਕਹਿੰਦੇ ਹਨ ਜਿਸ ਵਿਚ ਮਸਊਦ ਦੇ ਰਾਜ ਦੇ ਹਾਲਾਤ ਦਰਜ ਹਨ ।

ਇਸ ਮਹਾਨ ਪੁਸਤਕ ਦੀਆਂ 30 ਜਿਲਦਾਂ ਵਿਚੋਂ ਸਿਰਫ਼ ਪੰਜ ਤੋਂ ਲੈ ਕੇ ਦਸ ਤੱਕ ਦਾ ਹਿੱਸਾ ਮਿਲ ਸਕਿਆ ਹੈ । ਇਨ੍ਹਾਂ ਨੂੰ ਹੀ ਤਾਰੀਖ਼ਿ-ਬਹਿਕੀ ਕਹਿੰਦੇ ਹਨ । ਹਾਜੀ ਖ਼ਲੀਫ਼ਾ ਦੇ ਵਿਚਾਰ ਅਨੁਸਾਰ ਬਹਿਕੀ ਨੇ ਗ਼ਜ਼ਨੀ ਦੇ ਬਾਦਸ਼ਾਹਾਂ ਦਾ ਵਿਸਥਾਰ-ਪੂਰਬਕ ਇਤਿਹਾਸ ਲਿਖਿਆ ਹੈ । ਸੰਨ 1077 ਵਿਚ ਅਲਬਹਿਕੀ ਦੀ ਮੌਤ ਹੋਈ ।

**ਅਲ ਬਲਾਜ਼ੁਰੀ** : ਇਸ ਦਾ ਅਸਲੀ ਨਾਂ ਅਹਿਮਦ ਬਿਨ ਯਾਹੀਆ ਬਿਨ ਜਾਬਿਰ ਅਲ ਬਲਾਜ਼ੁਰੀ ਹੈ । ਇਸ ਦੀ ਜਨਮ ਦੀ ਤਾਰੀਖ਼ ਦਾ ਪਤਾ ਨਹੀਂ ਹੈ । ਇਹ ਪ੍ਰਸਿੱਧ ਮੁਸਲਮਾਨ ਇਤਿਹਾਸਕਾਰ ਸੀ। ਇਹ ਖ਼ਲੀਫ਼ਾ ਮੁਤਵੱਕਿਲ ਦਾ ਮੁਸਾਹਬ ਸੀ ਅਤੇ ਸੁਣੀ-ਸੁਣਾਈ ਗੱਲ ਅਨੁਸਾਰ ਬਲਾਜ਼ੁਰੀ ਦੀ ਮੌਤ ਗ਼ਲਤੀ ਨਾਲ ਭਿਲਾਵੇ (ਬਿਲਾਜ਼ੁਰ) ਦਾ ਰਸ ਪੀਣ ਕਾਰਨ ਹੋਈ ਪਰ ਇਹ ਯਕੀਨੀ ਤੌਰ ਤੇ ਨਹੀਂ ਕਿਹਾ ਜਾ ਸਕਦਾ ਕਿ ਇਹ ਘਟਨਾ ਉਸ ਦੇ ਦਾਦੇ ਬਾਰੇ ਹੈ ਜਾਂ ਖ਼ੁਦ ਉਸ ਦੇ ਆਪਣੇ ਬਾਰੇ । ਅਸਲੀਅਤ ਇਹ ਹੈ ਕਿ ਬਲਾਜ਼ੁਰੀ ਦੇ ਜੀਵਨ ਦੇ ਬਹੁਤ ਸਾਰੇ ਹਾਲਾਤ ਦਾ ਕਿਸੇ ਨੂੰ ਪਤਾ ਨਹੀਂ।

ਇਸ ਦਾ ਦਾਦਾ ਮਿਸਰ ਦੇ ਬਾਦਸ਼ਾਹ ਖ਼ਸ਼ੈਬ ਦੇ ਦਰਬਾਰ ਵਿਚ ਅਲਕਾਤਿਬ (ਸਕੱਤਰ) ਸੀ ।

ਬਲਾਜ਼ੁਰੀ ਨੇ ਦਮਿਸ਼ਕ, ਅਮੀਸ, ਅੰਤਾਕੀਆ ਅਤੇ ਇਰਾਕ ਵਿਚ ਸਿੱਖਿਆ ਪ੍ਰਾਪਤ ਕੀਤੀ ।

ਬਲਾਜ਼ੁਰੀ ਦੀਆਂ ਲਿਖੀਆਂ ਹੋਈਆਂ ਦੋ ਵੱਡੀਆਂ ਕਿਤਾਬਾਂ ਹਨ– (1) 'ਫ਼ੁਤੂਹ-ਉਲ-ਬੁਲਦਾਨ'– ਇਸ ਦਾ ਸੰਪਾਦਨ ਦੇਗੋਜ਼ ਨੇ ਕੀਤਾ ਅਤੇ ਇਹ 1863-1866 ਵਿਚ ਲਾਈਡਨ ਵਿਚ ਛਪੀ । ਇਸ ਦੀ ਦੂਜੀ ਐਡੀਸ਼ਨ ਕਾਹਿਰਾ ਤੋਂ 1318 ਹਿ. (1900 ਈ.) ਵਿਚ ਛਪੀ। ਇਸ ਕਿਤਾਬ ਵਿਚ ਮੁਸਲਮਾਨਾਂ ਦੀਆਂ ਮੁਢਲੀਆਂ ਜਿੱਤਾਂ ਦਾ ਵੇਰਵਾ ਹੈ । ਕਿਤਾਬ ਦੇ ਕਈ ਹਿੱਸੇ ਅਜਿਹੇ ਹਨ ਜਿਨ੍ਹਾਂ ਤੋਂ ਉਸ ਵੇਲੇ ਦੀ ਸੱਭਿਆਚਾਰਕ ਅਤੇ ਸਮਾਜਕ ਹਾਲਤ ਉੱਤੇ ਚਾਨਣ ਪੈਂਦਾ ਹੈ । ਰਾਜਨੀਤਕ ਸ਼ਬਦਾਵਲੀ ਅਤੇ ਸੰਸਥਾਵਾਂ, ਟੈਕਸਾਂ, ਸਿੱਕਿਆਂ ਅਤੇ ਰਾਜ-ਪ੍ਰਬੰਧ ਸਬੰਧੀ ਹੋਰ ਗੱਲਾਂ ਬਾਰੇ ਵੀ ਇਸ ਕਿਤਾਬ ਵਿਚੋਂ ਕੀਮਤੀ ਜਾਣਕਾਰੀ ਮਿਲਦੀ ਹੈ । ਅਰਬ ਦੇ ਰਾਜਨੀਤਕ ਇਤਿਹਾਸ ਬਾਰੇ ਇਹ ਇਕ ਅਤਿਅੰਤ ਵੱਡਮੁੱਲੀ ਅਤੇ ਪਰਮਾਣਿਕ ਕਿਤਾਬ ਹੈ। (2) ਬਲਜ਼ੁਰੀ ਦੀ ਦੂਜੀ ਕਿਤਾਬ 'ਅਨਸਾਬ-ਅਲ-ਅਸ਼ਰਾਫ਼' ਹੈ । ਇਸ ਵਿਚ ਅਰਬਾਂ ਦਾ ਇਤਿਹਾਸ ਬੰਸਾਵਲੀ ਅਨੁਸਾਰ ਦਿੱਤਾ ਗਿਆ ਹੈ । ਲੇਖਕ ਨੇ ਬੜੀ ਵੱਡੀ ਸਕੀਮ ਬਣਾਈ ਸੀ ਪਰ ਉਹ ਇਸ ਨੂੰ ਪੂਰਾ ਨਾ ਕਰ ਸਕਿਆ।

ਇਸ ਦੀ ਮੌਤ 892 ਈ. ਵਿਚ ਹੋਈ ।

**ਅਲਬਾਨੀ** : ਸੰਯੁਕਤ ਰਾਜ ਅਮਰੀਕਾ ਦੇ ਨਿਊਯਾਰਕ ਰਾਜ ਦੀ ਰਾਜਧਾਨੀ ਤੇ ਬੰਦਰਗਾਹ ਹੈ । ਇਹ ਸ਼ਹਿਰ ਨਿਊਯਾਰਕ ਸ਼ਹਿਰ ਦੇ 232 ਕਿ. ਮੀ. ਉੱਤਰ ਵੱਲ ਹਡਸਨ ਦਰਿਆ ਦੇ ਕੰਢੇ ਉੱਤੇ ਵਸਿਆ ਹੋਇਆ ਹੈ । ਇਸ ਦਾ ਰਕਬਾ 51 ਵ. ਕਿ. ਮੀ. ਹੈ। ਨਿਊਯਾਰਕ ਸੈਂਟਰਲ, ਡੈਲਾਵੇਅਰ ਤੇ ਹਡਸਨ, ਵੈੱਸਟ ਸ਼ੋਰ ਤੇ ਬੋਸਟਨ ਅਤੇ ਅਲਬਾਨੀ ਰੇਲ ਲਾਈਨਾਂ ਇਥੋਂ ਦੀ ਹੋ ਕੇ ਜਾਂਦੀਆਂ ਹਨ । ਇਥੇ ਇਕ ਸਰਕਾਰੀ ਅਜਾਇਬ ਘਰ ਅਤੇ 1898 ਵਿਚ ਸਥਾਪਿਤ ਹੋਈ ਇਕ ਸਰਕਾਰੀ ਲਾਇਬਰੇਰੀ ਹੈ ਜਿਸ ਵਿਚ 6,30,000 ਕਿਤਾਬਾਂ ਹਨ । ਨਿਊਯਾਰਕ ਸਟੇਟ ਨੈਸ਼ਨਲ ਬੈਂਕ ਦੀ ਇਮਾਰਤ ਸੰਭਵ ਤੌਰ ਤੇ ਅਮਰੀਕਾ ਦੀ ਸਭ ਤੋਂ ਪੁਰਾਣੀ ਅਜਿਹੀ ਇਮਾਰਤ ਹੈ ਜਿਸ ਵਿਚ ਮੁੱਢ ਤੋਂ ਹੀ ਬੈਂਕ ਚਲਦਾ ਆ ਰਿਹਾ ਹੈ । ਇਥੇ 20 ਪਾਰਕ ਹਨ ਜਿਨ੍ਹਾਂ ਵਿਚੋਂ ਵਾਸ਼ਿੰਗਟਨ ਤੇ ਲਿੰਕਨ ਪਾਰਕ ਸਭ ਤੋਂ ਵੱਡੇ ਹਨ । ਇਥੇ ਮਿਊਂਸਪਲਟੀ ਅਤੇ ਹਵਾਈ ਅੱਡਾ ਵੀ ਸਥਾਪਿਤ ਹਨ । ਇਥੇ ਬਹੁਤ ਸਾਰੇ ਉਦਯੋਗ ਹਨ ਜਿਨ੍ਹਾਂ ਵਿਚ ਰਸਾਇਣਿਕ ਪਦਾਰਥ, ਕੱਪੜੇ, ਕਾਗ਼ਜ਼, ਸਟੋਵ, ਪਿੰਨਾ ਆਦਿ ਬਣਾਉਣਾ ਮੁੱਖ ਹਨ । ਅਲਬਾਨੀ ਸਿੱਖਿਆ ਦਾ ਵੱਡਾ ਕੇਂਦਰ ਹੈ । ਇਥੇ ਵੱਖ ਵੱਖ ਕਿਸਮਾਂ ਦੇ ਸਕੂਲ, ਕਾਲਜ ਅਤੇ ਵੋਕੇਸ਼ਨਲ ਕਾਲਜ ਹਨ ਜਿਨ੍ਹਾਂ ਵਿਚੋਂ ਨੈਸ਼ਨਲ ਯੂਨੀਵਰਸਿਟੀ, ਅਲਬਾਨੀ ਫ਼ਾਰਮੇਸੀ ਕਾਲਜ

(1881), ਅਲਬਾਨੀ ਲਾਅ ਸਕੂਲ (1851) ਅਤੇ ਅਲਬਾਨੀ ਮੈਡੀਕਲ ਸਕੂਲ (1839) ਮਸ਼ਹੂਰ ਹਨ । ਇਥੋਂ ਹੀ ਰੋਜ਼ਾਨਾ ਅਖ਼ਬਾਰ-ਨਿਕਰੋ-ਬਕਰ ਨਿਊਜ਼ (1842) ਅਤੇ ਟਾਈਮਜ਼ ਯੂਨੀਅਨ (1850) ਨਿਕਲਦੇ ਹਨ । ਇਥੇ ਰੇਲਵੇ ਲਾਈਨ, ਸਮੁੰਦਰੀ ਰਸਤਿਆਂ ਅਤੇ ਸੜਕਾਂ ਦਾ ਜਾਲ ਵਿਛਿਆ ਹੋਣ ਕਾਰਨ ਅਲਬਾਨੀ ਵਪਾਰਕ ਕੇਂਦਰ ਬਣ ਗਿਆ ਹੈ ।

ਆਬਾਦੀ-1,01,082 (1990)

41° 39′ ਉ. ਵਿਥ.; 73° 45′ ਪੱ. ਲੰਬ.

ਹ. ਪੁ.– ਐਨ. ਬ੍ਰਿ. 1 : 515; ਹਿੰ. ਵਿ. ਕੋ. 1 : 255

**ਅਲਬਾਨੀਆ** : ਬਲਕਾਨ ਪ੍ਰਾਇਦੀਪ ਉਪਰ ਸਥਿਤ ਇਕ ਛੋਟਾ ਜਿਹਾ ਦੇਸ਼ ਹੈ । ਇਸ ਦਾ ਰਕਬਾ 28, 748 ਵ. ਕਿ. ਮੀ. ਹੈ ਅਤੇ 1990 ਵਿਚ ਇਥੋਂ ਦੀ ਵਸੋਂ 32,55,891 ਸੀ। ਇਸ ਦੇਸ਼ ਦੇ ਉੱਤਰ-ਪੂਰਬ ਵਿਚ ਯੂਗੋਸਲਾਵੀਆ, ਦੱਖਣ-ਪੂਰਬ ਵਿਚ ਯੂਨਾਨ ਅਤੇ ਪੱਛਮ ਵਿਚ ਐਡਰਿਆਟਿਕ ਅਤੇ ਆਇਓਨੀ ਸਾਗਰ ਹਨ । ਤਿਰਾਨਾ, ਅਲਬਾਨੀਆ ਦਾ ਪ੍ਰਮੁੱਖ ਸ਼ਹਿਰ ਅਤੇ ਇਸਦੀ ਰਾਜਧਾਨੀ ਹੈ ।



ਤਿਰਾਨਾ ਦੀ ਸਟੇਟ ਯੂਨੀਵਰਸਿਟੀ

ਅਲਬਾਨੀਆ ਇਕ ਪਹਾੜੀ ਦੇਸ਼ ਹੈ ਜਿਸਦਾ ਬਹੁਤ ਸਾਰਾ ਹਿੱਸਾ ਸਮੁੰਦਰੀ ਤਲ ਤੋਂ 900 ਮੀ. ਉੱਚਾ ਹੈ । ਇਸ ਦੀ ਪੂਰਬੀ ਹੱਦ ਉੱਤੇ ਇਕ ਪਹਾੜੀ ਹੈ ਜਿਸਦੀ ਸਭ ਤੋਂ ਉੱਚੀ ਟੀਸੀ 2,700 ਮੀ. ਹੈ। ਇਸ ਦਾ ਸਮੁੰਦਰੀ ਕੰਢੇ ਦਾ ਉਪਜਾਊ ਇਲਾਕਾ ਮਲੇਰੀਏ ਵਾਲਾ ਹੈ ਅਤੇ ਦਲਦਲਾਂ ਕਾਰਨ ਅਜੇ ਵਿਕਸਿਤ ਨਹੀਂ ਹੋਇਆ ।

**ਜਲਵਾਯੂ ਤੇ ਵਰਖਾ** –ਕਈ ਕਿਸਮ ਦੀਆਂ ਉਚਾਣਾਂ-ਨਿਵਾਣਾਂ ਕਾਰਨ ਇਥੇ ਕਈ ਤਰ੍ਹਾਂ ਦੀ ਜਲਵਾਯੂ ਹੈ ਅਤੇ ਭਾਂਤ ਭਾਂਤ ਦੀ ਬਨਸਪਤੀ ਹੁੰਦੀ ਹੈ । ਦੱਖਣੀ ਕੰਢੇ ਦੇ ਇਲਾਕੇ ਦਾ ਜਲਵਾਯੂ ਭੂ-ਮੱਧ ਸਾਗਰੀ ਇਲਾਕੇ ਦੇ ਜਲਵਾਯੂ ਵਰਗਾ ਹੈ । ਇਥੇ ਵਰਖਾ ਸਰਦੀਆਂ ਵਿਚ ਹੁੰਦੀ ਹੈ ਅਤੇ ਗਰਮੀਆਂ ਵਿਚ ਮੌਸਮ ਖੁਸ਼ਕ ਰਹਿੰਦਾ ਹੈ । ਵਿਚਕਾਰਲੇ ਅਤੇ ਉੱਤਰੀ ਇਲਾਕਿਆਂ ਵਿਚ ਵਰਖਾ ਲਗਭਗ ਬਾਰਾਂ ਮਹੀਨੇ ਹੀ ਹੁੰਦੀ ਰਹਿੰਦੀ ਹੈ । ਸਰਦੀਆਂ ਵਿਚ ਬਰਫ਼ ਪੈਂਦੀ ਹੈ।

**ਖੇਤੀਬਾੜੀ, ਪਸ਼ੂ–ਧਨ ਤੇ ਜੰਗਲ** –ਅਲਬਾਨੀਆ ਦੀ 90 ਫ਼ੀਸਦੀ ਵਸੋਂ ਦਾ ਮੁਖ ਕਿੱਤਾ ਖੇਤੀਬਾੜੀ ਅਤੇ ਪਸ਼ੂ ਪਾਲਣਾ ਹੈ । ਦੂਜੀ ਵੱਡੀ ਲੜਾਈ ਤੋਂ ਬਾਅਦ ਇਥੇ ਸਾਂਝੀ ਖੇਤੀ ਪ੍ਰਣਾਲੀ ਸ਼ੁਰੂ ਕੀਤੀ ਗਈ। ਇਥੋਂ ਦੀ 60 ਫ਼ੀਸਦੀ ਜ਼ਮੀਨ ਵਿਚ ਜੰਗਲ ਤੇ ਦਲਦਲਾਂ, 30 ਫ਼ੀਸਦੀ ਵਿਚ ਚਰਾਂਦਾਂ ਤੇ ਬਾਕੀ ਦੀ ਸਿਰਫ਼ 10 ਫ਼ੀਸਦੀ ਉੱਤੇ ਹੀ ਖੇਤੀ ਹੁੰਦੀ ਹੈ । ਸੰਨ 1988 ਵਿਚ ਖੇਤੀ ਅਧੀਨ 7,14,200 ਹੈਕ. ਅਤੇ ਚਰਾਂਦ ਅਧੀਨ 4,03,150 ਹੈਕ. ਰਕਬਾ ਸੀ । ਕੁੱਲ ਖੇਤੀ ਅਧੀਨ ਰਕਬੇ ਵਿਚੋਂ 58.2% ਹੈਕ. ਸੇਂਜੂ ਸੀ ।

ਇਥੋਂ ਦੇ ਮੈਦਾਨੀ ਇਲਾਕਿਆਂ ਵਿੱਚ ਅੰਗੂਰ, ਸੰਤਰੇ, ਨਿੰਬੂ ਆਦਿ ਭੂ-ਮੱਧ ਸਾਗਰੀ ਫ਼ਲ ਪੈਦਾ ਹੁੰਦੇ ਹਨ । ਦਲਦਲੀ ਹਿੱਸਿਆਂ ਵਿਚ ਚੌਲ ਦੀ ਕਾਸ਼ਤ ਕੀਤੀ ਜਾਂਦੀ ਹੈ । ਤਮਾਕੂ ਇਥੋਂ ਦੀ ਮੁੱਖ ਉਪਜ ਹੈ । ਸੰਨ 1988 ਵਿਚ 10,46,150 ਹੈਕ. ਜੰਗਲਾਂ ਅਧੀਨ ਸੀ । ਭੇਡਾਂ ਪਾਲਣ ਦਾ ਕਿੱਤਾ ਵੀ ਇਥੇ ਖ਼ੂਬ ਉੱਨਤ ਹੈ ।

**ਖਣਿਜ ਪਦਾਰਥ** – ਇਸ ਦੇਸ਼ ਦੇ ਵੱਡੇ ਵੱਡੇ ਖਣਿਜ ਪਦਾਰਥ ਕਰੋਮੀਅਮ, ਤਾਂਬਾ ਅਤੇ ਤੇਲ ਹਨ।

**ਉਦਯੋਗ** –ਵੱਡੀ ਲੜਾਈ ਤੋਂ ਪਹਿਲਾਂ ਅਲਬਾਨੀਆ ਵਿਚ ਉਦਯੋਗ ਨਾ ਹੋਣ ਦੇ ਬਰਾਬਰ ਸਨ । ਸੰਨ 1955 ਵਿਚ ਇਥੋਂ ਦਾ ਉਦਯੋਗਿਕ ਉਤਪਾਦਨ 1950 ਨਾਲੋਂ 3.4 ਗੁਣਾ ਅਤੇ ਜੰਗ ਤੋਂ ਪਹਿਲਾਂ ਨਾਲੋਂ 12 ਗੁਣਾ ਵਧ ਹੋ ਗਿਆ ਸੀ । ਚੌਥੀ ਪੰਜ ਸਾਲਾ ਯੋਜਨਾ (1965-70) ਦੌਰਾਨ ਉਤਪਾਦਨ ਵਿਚ ਹੋਰ ਵੀ ਵਾਧਾ ਹੋਇਆ ਹੈ। ਲੈਨਿਨ ਹਾਇਡਰੋ-ਇਲੈਕਟ੍ਰਿਕ ਸਟੇਸ਼ਨ, ਮਲਿਕ ਚੀਨੀ ਮਿੱਲ, ਸ਼ਕੋਦਰ ਤਮਾਕੂ ਮਿੱਲ ਅਤੇ ਸਟਾ-ਲਿਨ ਟੈਕਸਟਾਈਲ ਵਰਕਸ ਨਵੀਂ ਲੋਕ-ਰਾਜੀ ਸਰਕਾਰ ਦੇ ਪਹਿਲੇ ਉਦਯੋਗਿਕ ਉੱਦਮ ਹਨ ।

**ਵਪਾਰ** – ਪਹਿਲਾਂ ਅਲਬਾ-ਨੀਆ ਸਿਰਫ਼ ਆਯਾਤ ਕਰਨ ਵਾਲਾ ਦੇਸ਼ ਸੀ । ਬਾਹਰੋਂ ਮੰਗਵਾਏ ਜਾਣ ਵਾਲੇ ਮਾਲ ਵਿਚ ਕੱਪੜਾ, ਧਾਤ ਦੀਆਂ ਚੀਜ਼ਾਂ ਅਤੇ ਮਸ਼ੀਨਾਂ ਆਦਿ ਹੁੰਦੀਆਂ ਸਨ ਜੋ ਖਾਸ ਕਰਕੇ ਇਟਲੀ, ਬਰਤਾਨੀਆ ਤੇ ਸੰਯੁਕਤ ਰਾਜ ਅਮਰੀਕਾ ਤੋਂ ਆਉਂਦੀਆਂ ਸਨ । ਇਥੋਂ ਕੱਚਾ ਮਾਲ ਬਾਹਰ ਜਾਂਦਾ ਸੀ । ਦੂਜੀ ਵੱਡੀ ਲੜਾਈ ਪਿੱਛੋਂ ਜਨਰਲ ਅਨਵਰ ਹੋਜ਼ਾ ਦੀ ਅਗ-ਵਾਈ ਵਿਚ ਅਲਬਾ-ਨੀਆ ਵਿਚ ਲੋਕਰਾਜ ਕਾਇਮ ਹੋ ਗਿਆ ਹੈ।



ਅਲਬਾਨੀਆ ਮੁਟਿਆਰ

ਇਸਨੇ ਆਪਣਾ ਬਹੁਤਾ ਵਪਾਰ ਸੋਵੀਅਤ ਯੂਨੀਅਨ ਨਾਲ ਕਰਨਾ ਸ਼ੁਰੂ ਕਰ ਲਿਆ ਪਰ ਹੁਣ ਇਸ ਦਾ ਵਪਾਰ ਚੀਨ ਅਤੇ ਪੱਛਮੀ ਦੇਸ਼ਾਂ ਨਾਲ ਵਧਦਾ ਜਾ ਰਿਹਾ ਹੈ ।

**ਸੜਕਾਂ ਤੇ ਰੇਲਾਂ** – ਸੰਨ 1981 ਵਿਚ ਸਾਰੇ ਅਲਬਾਨੀਆ ਦੇਸ਼ ਵਿਚ ਆਵਾਜਾਈ ਲਈ 21,000 ਕਿ. ਮੀ. ਚੰਗੀਆਂ ਸੜਕਾਂ ਸਨ। ਸੰਨ 1988 ਵਿਚ ਸਾਰੇ ਦੇਸ਼ ਵਿਚ ਰੇਲਵੇ ਲਾਈਨ ਦੀ ਕੁੱਲ ਲੰਬਾਈ 417 ਕਿ. ਮੀ. ਸੀ ।

**ਸਿੱਖਿਆ** – ਸਾਰੇ ਦੇਸ਼ ਵਿਚ ਪ੍ਰਾਇਮਰੀ ਵਿੱਦਿਆ ਮੁਫਤ ਤੇ ਲਾਜ਼ਮੀ ਹੈ । ਪ੍ਰਾਇਮਰੀ ਵਿੱਦਿਆ ਪ੍ਰਾਪਤ ਕਰਨ ਦਾ ਸਮਾਂ 8 ਸਾਲ ਹੈ ਜਦੋਂ ਕਿ ਸੈਕੰਡਰੀ ਵਿੱਦਿਆ ਪ੍ਰਾਪਤ ਕਰਨ ਦਾ ਸਮਾਂ 12 ਸਾਲ ਹੈ । ਸੰਨ 1988 ਵਿਚ ਸਾਰੇ ਦੇਸ਼ ਵਿਚ 3,251 ਨਰਸਰੀ ਸਕੂਲ ਸਨ ਜਿਨ੍ਹਾਂ ਵਿਚ 1,21,000 ਵਿਦਿਆਰਥੀ ਅਤੇ 5,299 ਅਧਿਆਪਕ ਸਨ ਅਤੇ 1,691 ਪ੍ਰਾਇਮਰੀ ਸਕੂਲਾਂ ਵਿਚ 547,600 ਵਿਦਿਆਰਥੀ ਅਤੇ 27,862 ਅਧਿਆਪਕ, 485 ਸੈਕੰਡਰੀ ਸਕੂਲਾਂ ਵਿਚ 1,94,900 ਵਿਦਿਆਰਥੀ ਅਤੇ 9,004 ਅਧਿਆਪਕ ਸਨ । ਸੰਨ 1988 ਵਿਚ ਉਚੇਰੇ 8 ਟਰਸ਼ਰੀ ਇੰਸਟੀਚਿਊਸ਼ਨ ਸੀ ਜਿਨ੍ਹਾਂ ਵਿਚ 25,000 ਵਿਦਿਆਰਥੀ ਅਤੇ 1,659 ਅਧਿਆਪਕ ਸਨ । ਦੇਸ਼ ਦੀ ਯੂਨੀਵਰਸਿਟੀ ਤਿਰਾਨਾ ਵਿਖੇ ਹੈ ।

ਹ. ਪੁ.- ਐਨ. ਬ੍ਰਿ. 1 : 505

**ਅਲਬਾਨੀ ਭਾਸ਼ਾ** : ਇਹ ਇੰਡੋ-ਯੂਰਪੀ ਪਰਿਵਾਰ ਦੀ ਇਕ ਪੁਰਾਣੀ ਭਾਸ਼ਾ ਹੈ ਜੋ ਆਪਣੇ ਮੌਲਿਕ ਰੂਪ ਵਿਚ ਅਲਬਾਨੀਆ ਦੀ ਜਨਤਾ ਦੀਆਂ ਪੁਰਾਣੀਆਂ ਰੀਤਾ ਵਾਂਗ ਅੱਜ ਵੀ ਕਾਇਮ ਹੈ । ਇਸ ਦੇ ਬੋਲਣ ਵਾਲਿਆਂ ਦੀ ਗਿਣਤੀ ਲਗਭਗ ਦਸ ਲੱਖ ਹੈ । ਇਹ ਬੋਲੀ ਉੱਤਰੀ ਤੇ ਦੱਖਣੀ, ਦੋ ਬੋਲੀਆਂ ਦੇ ਰੂਪ ਵਿਚ ਪ੍ਰਚੱਲਤ ਹੈ । ਉੱਤਰੀ ਬੋਲੀ ਨੂੰ ਗੇਗ ਅਤੇ ਦੱਖਣੀ ਨੂੰ ਤੌਸਕ ਕਹਿੰਦੇ ਹਨ। ਇਨ੍ਹਾਂ ਦੇ ਸੰਗਿਆ ਰੂਪਾਂ ਵਿਚਕਾਰ ਥੋੜ੍ਹਾ ਜਿਹਾ ਫ਼ਰਕ ਹੁੰਦਾ ਹੈ । ਗੇਗ ਦੇ ਸ੍ਵਰਾਂ ਵਿਚਕਾਰਲਾ 'ਨ' ਤੌਸਕ ਵਿਚ 'ਰ' ਹੋ ਜਾਂਦਾ ਹੈ । ਇਨ੍ਹਾਂ ਬੋਲੀਆਂ ਦਾ ਇੰਡੋ-ਯੂਰਪੀ ਰੂਪ ਇਨ੍ਹਾਂ ਦੇ ਪੜਨਾਵਾਂ ਤੇ ਕਿਰਿਆ ਪਦਾਂ ਵਿਚ ਅੱਜ ਵੀ ਸੁਰੱਖਿਅਤ ਹੈ, ਜਿਵੇਂ ਤੀ (Thou-ਅੰਗਰੇਜ਼ੀ, ਤੂ-ਹਿੰਦੀ), 'ਨਾ' (Na=We ਅੰਗਰੇਜ਼ੀ, ਹਮ-ਹਿੰਦੀ) ਤੇ ਜੂ (Ju=You ਅੰਗਰੇਜੀ, ਤੁਮ-ਹਿੰਦੀ) ਅਤੇ ਕਿਰਿਆਪਦਾਂ ਦੀ ਰੂਪ-ਰਚਨਾ : ਥੋਮ (Thom) ਭਾਵ ਮੈਂ ਕਹਿੰਦਾ ਹਾਂ, ਥੋਤੀ (Thote) ਭਾਵ ਉਹ ਕਹਿੰਦਾ ਹੈ, ਥੋਮੀ (Thome) ਭਾਵ ਅਸੀਂ ਕਹਿੰਦੇ ਹਾਂ ਅਤੇ ਥੋਨੀ (Thone) ਭਾਵ ਉਹ ਕਹਿੰਦੇ ਹਨ. ਥੁਆ (Thua) ਭਾਵ ਤੁਸੀਂ ਕਹਿੰਦੇ ਹੋ ।

ਭਾਵੇਂ ਇੰਡੋ-ਯੂਰਪੀਅਨ ਪਰਿਵਾਰ ਦੇ ਕਈ ਅਸਲ ਸ਼ਬਦ ਵੀ ਇਸ ਵਿਚ ਅਜੇ ਤੱਕ ਮਿਲਦੇ ਹਨ ਪਰ ਇਸਦੀ ਸ਼ਬਦਾਵਲੀ ਦਾ ਵੱਡਾ ਹਿੱਸਾ ਬਦੇਸ਼ੀ ਸ਼ਬਦਾਂ ਦੇ ਮੇਲ ਤੋਂ ਬਣਿਆ ਹੈ । ਪੁਰਾਣੀ ਯੂਨਾਨੀ ਬੋਲੀ ਵਿੱਚੋਂ ਇਸ ਵਿਚ ਬਹੁਤ ਘੱਟ ਸ਼ਬਦ ਆਏ ਪ੍ਰਤੀਤ ਹੁੰਦੇ ਹਨ ਪਰ ਮੱਧਕਾਲੀਨ ਅਤੇ ਨਵੀਂ ਯੂਨਾਨੀ ਭਾਸ਼ਾਂ ਵਿੱਚੋਂ ਜ਼ਰੂਰ ਕੁਝ ਸ਼ਬਦ ਘੁੰਮ ਫਿਰ ਕੇ (ਤੇ ਕਦੀ ਕਦੀ ਭੇਸ ਵਟਾ ਕੇ) ਇਸ ਵਿਚ ਆ ਗਏ ਹਨ ਜਿਵੇਂ ਲਿਪਸਤ ਭਾਵ 'ਇਹ ਜ਼ਰੂਰੀ ਹੈ' ਸ਼ਬਦ ਸਰਬੀਅਨ ਭਾਸ਼ਾਵਾਂ ਵਿਚੋਂ ਅਲਬਾਨੀ ਵਿਚ ਆਇਆ ਹੈ ਪਰ ਇਸ ਤੋਂ ਪਹਿਲਾਂ ਸਰਬੀਅਨ ਨੇ ਇਹ ਗਰੀਕ ਪਾਸੋਂ ਲਿਆ ਸੀ । ਸਲਾਵ ਭਾਸ਼ਾਵਾਂ ਤੋਂ ਵੀ ਬਹੁਤ ਸਾਰੇ ਸ਼ਬਦ ਲਏ ਗਏ ਹਨ । ਕਲਾਸਕੀ ਯੁੱਗ ਵਿਚ ਪ੍ਰਾਚੀਨ ਗਰੀਕ ਦਾ ਅਸਰ ਅਲਬਾਨੀਆ ਤੱਕ ਨਹੀਂ ਅੱਪੜਿਆ, ਹਾਲਾਂਕਿ ਲਾਤੀਨੀ ਅਸਰ ਬਹੁਤ ਪਹਿਲਾਂ ਤੋਂ ਹੀ ਇਸ ਥਾਂ ਅੱਪੜ ਗਿਆ ਸੀ । ਅਲਬਾਨੀ ਭਾਸ਼ਾ ਦੇ ਅੰਕਾਂ ਵਿਚ 'ਚਾਰ' ਲਈ 'ਕਤਰੇ' (Katre) ਤੇ 'ਸੌ' ਲਈ 'ਕਇੰਦ' (Qind) ਅਵੱਸ਼ਕ ਤੌਰ ਤੇ ਲਾਤੀਨੀ ਭਾਸ਼ਾ ਵਿਚੋਂ ਆਏ ਹਨ, ਜਦੋਂ ਕਿ ਪੰਜ ਲਈ 'ਪੇਸ' (Pess), ਦਸ ਲਈ 'ਦਹੇਤ' (Dhet) ਮੂਲ ਇੰਡੋ-ਯੂਰਪੀ ਭਾਸ਼ਾ ਦੇ ਹਨ । ਇਵੇਂ ਦੁੱਧ ਲਈ ਲਾਤੀਨੀ 'ਅਮੀਕਸ' (Amicus) ਅਲਬਾਨੀ ਵਿਚ 'ਮੀਕ' (Mik) ਰਹਿ ਗਿਆ ਹੈ ।

ਰੋਮਨ ਸਾਮਰਾਜ ਦੇ ਅਧਿਕਾਰ ਸਮੇਂ ਅਲਬਾਨੀ ਸ਼ਹਿਰੀ ਸ਼ਬਦਾ-ਵਲੀ ਉੱਤੇ ਚੋਖਾ ਲਾਤੀਨੀ ਅਸਰ ਪਿਆ ਪਰ ਪਿੰਡਾਂ ਵਿਚ ਵਸਦੀ ਜਨਤਾ ਨੇ ਅੱਜ ਤੱਕ ਆਪਣੀ ਬੋਲੀ ਨੂੰ ਸ਼ੁੱਧ ਹੀ ਰੱਖਿਆ ਹੈ। ਉਸ ਦਾ ਉਚਾਰਣ ਤੇ ਵਿਆਕਰਣ ਅਜੇ ਵੀ ਆਪਣੇ ਮੂਲ ਰੂਪ ਵਿਚ ਕਾਇਮ ਹੈ । ਇਹ ਬੋਲੀ ਜਿਹੜੇ ਪਹਾੜੀ ਇਲਾਕੇ ਵਿਚ ਬੋਲੀ ਜਾਂਦੀ ਹੈ ਉਹ ਐਪੀਰਸ ਦੇ ਉੱਤਰ ਵਿਚ, ਮਾਂਟੀਨੀਗਰੋ ਦੇ ਦੱਖਣ ਅਤੇ ਐਡਰਿਆਟਿਕ ਸਾਗਰ ਦੇ ਪੂਰਬ ਵੱਲ ਹੈ। ਇਹ ਬੋਲੀ ਕਦੋਂ ਤੇ ਕਿਵੇਂ ਇਸ ਇਲਾਕੇ ਵਿਚ ਵਰਤੀ ਜਾਣ ਲੱਗੀ, ਇਹ ਗੱਲ ਅਜੇ ਫ਼ੈਸਲਾ ਕਰਨ ਵਾਲੀ ਹੈ । ਇਸ ਬੋਲੀ ਦੇ 15ਵੀਂ ਸਦੀ ਦੇ ਹੀ ਉਸ ਸਾਹਿਤ ਨੂੰ, ਜੋ ਹੁਣ ਵੀ ਮਿਲਦਾ ਹੈ, ਸਭ ਤੋਂ ਪੁਰਾਣਾ ਸਾਹਿਤ ਆਖਿਆ ਜਾ ਸਕਦਾ ਹੈ ਪਰ ਬਾਕੀ ਦਾ ਪੁਰਾਣਾ ਸਾਹਿਤ ਸਿਰਫ਼ 16ਵੀਂ 17ਵੀਂ ਸਦੀ ਦਾ ਹੀ ਮਿਲਦਾ ਹੈ । ਨਵਾਂ ਅਲਬਾਨੀ ਸਾਹਿਤ ਜਿਸ ਭਾਸ਼ਾ ਵਿਚ ਲਿਖਿਆ ਗਿਆ ਹੈ, ਉਹ ਵਰਤਮਾਨ ਭਾਸ਼ਾ ਨਾਲੋਂ ਬਹੁਤੀ ਨਿੱਖੜਵੀਂ ਨਹੀਂ ਹੈ ਤੇ ਵਰਤਮਾਨ ਭਾਸ਼ਾ ਪੁਰਾਣੀਆਂ ਬੋਲੀਆਂ ਦਾ ਲਗਭਗ ਪਹਿਲਾ ਵਾਲਾ ਹੀ ਰੂਪ ਹੈ ।

ਹ. ਪੁ.- ਹੈ . ਵ. ਐ.

**ਅਲਬੁਰਜ਼** : ਇਹ ਇਕ ਪਰਬਤ-ਲੜੀ ਹੈ ਜੋ ਕੈਸਪੀਅਨ ਸਾਗਰ ਨੂੰ ਫ਼ਰਾਤ ਦੇ ਉੱਚੇ ਇਲਾਕੇ ਤੋਂ ਵੱਖ ਕਰਦੀ ਹੈ । ਇਹ ਕੈਸਪੀਅਨ ਸਾਗਰ ਦੇ ਪੱਛਮੀ ਤੱਟ ਤੋਂ ਲੈ ਕੇ ਉੱਤਰ-ਪੂਰਬੀ ਖ਼ੁਰਾਸਾਨ ਤੱਕ 1,040 ਕਿ. ਮੀ. ਦੀ ਲੰਬਾਈ ਵਿਚ ਫੈਲੀ ਹੋਈ ਹੈ । ਦਿਸ਼ਾ ਦੇ ਪੱਖ ਤੋਂ ਇਸ ਦੀਆਂ ਪ੍ਰਸਿੱਧ ਲੜੀਆਂ ਨੂੰ ਤਿੰਨਾਂ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ– ਪਹਿਲਾ 180 ਕਿ. ਮੀ. ਲੰਬਾ ਉੱਤਰ-ਦੱਖਣ ਦਾ ਹਿੱਸਾ, ਦੂਜਾ 384 ਕਿ. ਮੀ. ਲੰਬਾ ਹਿੱਸਾ ਜੋ ਉੱਤਰ-ਪੱਛਮ ਤੋਂ ਦੱਖਣ-ਪੂਰਬ ਤੱਕ ਜਾਂਦਾ ਹੈ ਤੇ ਤੀਜਾ 464 ਕਿ. ਮੀ. ਲੰਬਾ ਹਿੱਸਾ ਜੋ ਦੱਖਣ-ਪੱਛਮ ਤੋਂ ਉੱਤਰ-ਪੂਰਬ ਦੀ ਦਿਸ਼ਾ ਵਿਚ ਹੈ ।

ਅਲਬੁਰਜ਼ ਦੀ ਉੱਤਰੀ ਢਲਾਣ ਅਤੇ ਅਲਬੁਰਜ਼ ਤੇ ਕੈਸਪੀਅਨ ਦੇ ਵਿਚਕਾਰ ਵਾਲੀ ਤਰਾਈ ਵਿਚ ਗੀਲਾਂਨ, ਮਾਜ਼ੰਦਰਾਨ ਅਤੇ ਅਸਤ੍ਰਾਬਾਦ ਪ੍ਰਾਂਤ ਸ਼ਾਮਲ ਹਨ । ਇਸ ਇਲਾਕੇ ਵਿਚ ਸੰਘਣੇ ਜੰਗਲ ਅਤੇ ਸੈਂਕੜੇ ਲਗਾਤਾਰ ਵਹਿਣ ਵਾਲੀਆਂ ਨਦੀਆਂ ਹਨ । ਅਲਬੁਰਜ਼ ਦੀਆਂ ਉੱਚੀਆਂ ਚੋਟੀਆਂ ਲਗਭਗ ਸਾਰਾ ਸਾਲ ਬਰਫ਼ ਨਾਲ ਢਕੀਆਂ ਰਹਿੰਦੀਆਂ ਹਨ। ਇਹ ਮੰਨਿਆ ਜਾਂਦਾ ਹੈ ਕਿ ਅਲਬੁਰਜ਼ ਪਹਾੜ ਖਣਿਜਾਂ ਦਾ ਭੰਡਾਰ ਹੈ ਜਿਨ੍ਹਾਂ ਵਿਚ ਕੋਲਾ, ਸਿੱਕਾ ਤੇ ਲੋਹਾ ਬਹੁਤ ਹੈ। ਅਲਬੁਰਜ਼ ਦੀ ਸਭ ਤੋਂ ਉੱਚੀ ਚੋਟੀ (5,556 ਮੀ.) ਅਲਬੁਰਜ਼ ਕਾਕੇਸ਼ਸ ਹੈ ।

ਹ. ਪੁ.- ਐਨ. ਬ੍ਰਿ. 1 : 505

**ਅਲਬੂਕਰਕ** : ਇਹ ਸੰਯੁਕਤ ਰਾਜ ਅਮਰੀਕਾ ਦਾ ਸ਼ਹਿਰ ਹੈ ਜੋ ਸਮੁੰਦਰੀ ਤੱਲ ਤੋਂ 59 ਮੀ. ਉਚਾਈ ਤੇ ਰੀਉਗਰਾਂਡ ਦਰਿਆ ਦੇ ਪੂਰਬੀ ਕੰਢੇ ਉੱਤੇ ਵੱਸਿਆ ਹੋਇਆ ਹੈ । ਇਸ ਨੂੰ 1706 ਵਿਚ ਰਾਜ ਦੇ ਗਵਰਨਰ ਡਾਨ ਫ਼ਰਾਂਸਿਸਕੋ ਕੁਅਰਵੋ-ਵਾਈ ਰਾਲਡੇਸ ਨੇ ਵਸਾਇਆ

ਸੀ । ਇਥੇ ਤਪਦਿਕ ਦੇ ਕਈ ਹਸਪਤਾਲ ਹਨ । ਇਥੋਂ ਦੇ ਮੁੱਖ ਕਿੱਤੇ ਪਸ਼ੂ ਪਾਲਣਾ ਅਤੇ ਲੱਕੜੀ ਦੇ ਉਦਯੋਗ ਹਨ । ਇਥੇ ਲੱਕੜੀ, ਲੋਹੇ ਦਾ ਸਾਮਾਨ, ਮਸ਼ੀਨਰੀ ਦੀਆਂ ਦੁਕਾਨਾਂ ਹਨ । ਇਥੇ ਉੱਨ, ਰੇਲਾਂ ਤੇ ਖੇਤੀ ਦੇ ਸੰਦ ਬਣਾਉਣ ਦੇ ਕਾਰਖ਼ਾਨੇ ਹਨ । ਇਥੇ ਨਿਊ ਮੈਕਸੀਕੋ ਯੂਨੀਵਰਸਿਟੀ 1892 ਵਿਚ ਕਾਇਮ ਹੋਈ ।

ਆਬਾਦੀ - 3,84, 736 (1990)

35° 0′ ਉ. ਵਿਥ.; 106° 40′ ਪੱ. ਲੰਬ.

ਹ. ਪੁ.- ਹਿੰ. ਵਿ. ਕੋ. ; 1 : 255

**ਅਲਬੂਕਰਕ ਅਫ਼ਾਨਸੋ ਦਾ**: ਇਹ ਪੁਰਤਗ਼ਾਲ ਦਾ ਯੋਧਾ ਸੀ ਜੋ ਪਿੱਛੋਂ ਅਲਬੂਕਰਕ ਕਰਕੇ ਮਸ਼ਹੂਰ ਹੋਇਆ । ਇਸ ਨੂੰ ਹਿੰਦ ਮਹਾਂਸਾਗਰ ਵਿਚ ਪੁਰਤਗਾਲੀ ਰਾਜ-ਕਾਜ ਦਾ ਬਾਨੀ ਸਮਝਿਆ ਜਾਂਦਾ ਸੀ । ਇਸ ਦਾ ਜਨਮ ਲਿਜ਼ਬਨ ਦੇ ਨੇੜੇ ਅਲਾਂਦਰਾ ਵਿਚ 1453 ਵਿਚ ਹੋਇਆ । ਇਹ ਬੜਾ ਤਜਰਬੇਕਾਰ ਸੈਨਿਕ ਸੀ ਅਤੇ ਇਹ 1503 ਵਿਚ ਪਹਿਲੀ ਹਿੰਦ ਦੀ ਮੁਹਿੰਮ ਤੇ ਚੜ੍ਹਿਆ । ਇਥੇ ਆ ਕੇ ਇਸ ਨੇ ਕੋਚੀਨ ਦੇ ਬਾਦਸ਼ਾਹ ਤੋਂ ਇਕ ਪੁਰਤਗਾਲੀ ਕਿਲਾ ਬਣਾਉਣ ਦੀ ਆਗਿਆ ਲਈ । ਜੁਲਾਈ, 1504 ਵਿਚ ਇਹ ਵਾਪਸ ਪੁਰਤਗਾਲ ਗਿਆ ਅਤੇ ਬਾਦਸ਼ਾਹ ਆਮੈਨੁਅਲ ਨੇ ਇਸ ਨੂੰ ਟ੍ਰਿਸਟਨ ਡਾ ਕੂਨਾ ਦੀ ਕਮਾਨ ਹੇਠ ਹਿੰਦੁਸਤਾਨ ਨੂੰ ਭੇਜ ਦਿੱਤਾ । 14 ਜਹਾਜ਼ਾਂ ਦੇ ਬੇੜੇ ਵਿਚੋਂ 5 ਜਹਾਜ਼ਾਂ ਦੀ ਟੁਕੜੀ ਦੀ ਕਮਾਂਡ ਸੌਂਪੀ । ਅਫ਼ਰੀਕਾ ਦੇ ਪੂਰਬੀ ਸਾਹਿਲ ਉੱਤੇ ਅਰਬ ਦੇ ਸ਼ਹਿਰਾਂ ਤੇ ਕਈ ਹਮਲੇ ਕਰਨ ਮਗਰੋਂ ਅਲਬੂਕਰਕ ਆਪਣੇ ਕਮਾਂਡਰ ਤੋਂ ਵੱਖ ਹੋ ਗਿਆ । ਇਸ ਨੇ ਸਤੰਬਰ, 1507 ਵਿਚ ਹਾਰਮਜ਼ ਟਾਪੂ (Ormuz), ਜਿਹੜਾ ਕਿ ਉਸ ਸਮੇਂ ਪੂਰਬ ਵਿਚ ਵਣਜ ਦੇ ਮੁੱਖ ਕੇਂਦਰਾਂ ਵਿਚੋਂ ਸੀ, ਤੇ ਕਬਜ਼ਾ ਕਰ ਲਿਆ । ਸੰਨ 1508 ਦੇ ਅੰਤ ਵਿਚ ਇਹ ਮਾਲਾਬਾਰ ਸਾਹਿਲ ਤੇ ਪੁੱਜਾ ਅਤੇ ਉਥੋਂ ਦੇ ਗਵਰਨਰ ਨੂੰ ਬਾਦਸ਼ਾਹ ਦਾ ਇਕ ਹੁਕਮ ਦੱਸਿਆ ਜਿਸ ਵਿਚ ਅਲਬੂਕਰਕ ਨੂੰ ਫ਼ਰਾਂਸਿਸਕੋ ਡੀ ਅਲਮੀਡਾ ਦੀ ਥਾਂ ਗਵਰਨਰ ਬਣਨ ਦਾ ਅਧਿਕਾਰ ਦਿੱਤਾ ਗਿਆ ਸੀ । ਗਵਰਨਰ ਨੇ ਉਸ ਨੂੰ ਗ੍ਰਿਫ਼ਤਾਰ ਕਰ ਲਿਆ ਪਰ ਪੁਰਤਗਾਲ ਦੇ ਚੀਫ਼ ਮਾਰਸ਼ਲ ਨੇ ਆ ਕੇ ਇਸ ਨੂੰ ਰਿਹਾ ਕਰਾਇਆ।

ਫਿਰ ਅਲਬੂਕਰਕ ਨੇ ਅਦਨ, ਹਾਰਮਜ਼, ਗੋਆ ਅਤੇ ਮਲੈਕਾ ਉਨ੍ਹਾਂ ਚਾਰ ਵੱਡੇ ਅੱਡਿਆਂ ਉੱਤੇ ਕਬਜ਼ਾ ਕਰਨ ਲਈ ਫ਼ੌਜੀ ਕਾਰਵਾਈਆਂ ਸ਼ੁਰੂ ਕੀਤੀਆਂ ਜਿੱਥੋਂ ਕਿ ਪੁਰਤਗਾਲੀ ਹਕੂਮਤ ਹਿੰਦ ਮਹਾਂਸਾਗਰ ਤੇ ਦੱਖਣ-ਪੂਰਬੀ ਏਸ਼ੀਆ ਦੇ ਵਪਾਰ ਉੱਤੇ ਕੰਟਰੋਲ ਕਰ ਸਕਦੀ ਸੀ । ਜਨਵਰੀ, 1510 ਵਿਚ ਕਾਲੀਕਟ ਦੇ ਇਕ ਅਸਫ਼ਲ ਹਮਲੇ ਤੋਂ ਤੁਰੰਤ ਮਗਰੋਂ ਗੋਆ ਉਸਦੇ ਕਬਜ਼ੇ ਵਿਚ ਆ ਗਿਆ । ਫਿਰ ਇਸ ਨੇ ਆਪਣੀਆਂ ਫ਼ੌਜਾਂ ਮੋਲਾਕਾ ਭੇਜ ਕੇ ਉਥੇ ਕਬਜ਼ਾ ਕਰ ਲਿਆ । ਸੰਨ 1512 ਵਿਚ ਇਹ ਮਾਲਾਬਾਰ ਦੇ ਸਾਹਿਲ ਲਈ ਰਵਾਨਾ ਹੋਇਆ। ਰਸਤੇ ਵਿਚ ਅਲਬੂਕਰਕ ਦਾ 'ਫਲੋਰ ਡੀ ਲਾ ਮਾਰ' ਨਾਂ ਦਾ ਜਹਾਜ਼, ਜਿਸ ਵਿਚ ਜਿੱਤਾਂ ਤੋਂ ਮਿਲਿਆ ਬੇਅੰਤ ਖ਼ਜ਼ਾਨਾ ਲੱਦਿਆ ਹੋਇਆ ਸੀ, ਤਬਾਹ ਹੋ ਗਿਆ ਅਤੇ ਇਸ ਦੀ ਆਪਣੀ ਜਾਨ ਬੜੀ ਮੁਸ਼ਕਲ ਨਾਲ ਬਚੀ । ਇਸੇ ਸਾਲ ਸਤੰਬਰ ਵਿਚ ਅਲਬੂਕਰਕ ਮੁੜ ਗੋਆ ਪਰਤਿਆ ਜਿੱਥੇ ਆ ਕੇ ਇਸ ਨੇ ਇਕ ਜ਼ਬਰਦਸਤ ਬਗ਼ਾਵਤ ਨੂੰ ਦਬਾ ਦਿੱਤਾ ।

ਕੁਝ ਸਮੇਂ ਲਈ ਅਲਬੂਕਰਕ ਨੇ ਪੁਰਤਗਾਲੀ ਸਰਕਾਰ ਦੇ ਹੁਕਮ ਨਾਲ ਲਾਲ ਸਾਗਰ ਨੂੰ ਪੁਰਤਗਾਲ ਦੇ ਕਬਜ਼ੇ ਵਿਚ ਕਰਨ ਦੀ ਮੁਹਿੰਮ ਸ਼ੁਰੂ ਕੀਤੀ ਤੇ ਇਸੇ ਖਿਆਲ ਨਾਲ 1513 ਵਿਚ ਅਦਨ ਤੇ ਘੇਰਾ ਪਾਇਆ ਪਰ ਸਫ਼ਲ ਨਾ ਹੋਇਆ । ਇਸ ਦੀ ਅੰਤਿਮ ਸਫ਼ਲਤਾ 1515 ਵਿਚ ਹਾਰਮਜ਼ ਦੀ ਜਿੱਤ ਸੀ ।

ਪੁਰਤਗਾਲੀ ਦਰਬਾਰ ਵਿਚ ਅਲਬੂਕਰਕ ਦੇ ਕਈ ਦੁਸ਼ਮਨ ਸਨ । ਹੁਰਮੁਜ਼ ਤੋਂ ਵਾਪਸ ਪੁਰਤਗਾਲ ਜਾਂਦਿਆਂ ਗੋਆ ਦੀ ਬੰਦਰਗਾਹ ਦੇ ਨੇੜੇ ਇਸ ਨੂੰ ਯੂਰਪ ਤੋਂ ਆਉਂਦੇ ਇਕ ਜਹਾਜ਼ ਤੋਂ ਪਤਾ ਲੱਗਾ ਕਿ ਉਸ ਦੀ ਥਾਂ ਉਸ ਦੇ ਨਿੱਜੀ ਦੁਸ਼ਮਣ, ਲੋਪ ਸੋਰੇਜ਼ ਨੂੰ ਲਗਾ ਦਿੱਤਾ ਗਿਆ ਹੈ । 15 ਦਸੰਬਰ, 1515 ਨੂੰ ਅਲਬੂਕਰਕ ਦੀ ਮੌਤ ਹੋਈ । ਮੌਤ ਤੋਂ ਪਹਿਲਾਂ ਇਸ ਨੇ ਬਾਦਸ਼ਾਹ ਨੂੰ ਇਕ ਚਿੱਠੀ ਲਿਖੀ, ਜਿਸ ਵਿਚ ਇਸ ਨੇ ਆਪਣੇ ਵਿਹਾਰ ਨੂੰ ਠੀਕ ਸਾਬਤ ਕਰ ਕੇ ਮੰਗ ਕੀਤੀ ਕਿ ਇਸ ਨੂੰ ਮਿਲਣ ਵਾਲੇ ਖ਼ਿਤਾਬ ਅਤੇ ਇਵਜ਼ਾਨੇ ਇਸ ਦੇ ਪੁੱਤਰ ਨੂੰ ਦਿੱਤੇ ਜਾਣ । ਇਸ ਨੂੰ ਗੋਆ ਵਿਚ ਹੀ ਦਫ਼ਨਾਇਆ ਗਿਆ ਪਰ 1566 ਵਿਚ ਲਾਸ਼ ਨੂੰ ਮੁੜ ਪੁਰਤਗਾਲ ਲੈ ਗਏ । ਇਸ ਗੱਲ ਸਬੰਧੀ ਕਿ ਉਸ ਦੇ ਰਾਜ ਪ੍ਰਬੰਧ ਦਾ ਆਧਾਰ ਨਿਆਂ ਤੇ ਸੀ, ਸ਼ਾਇਦ ਸਭ ਤੋਂ ਚੰਗਾ ਸਬੂਤ ਇਹ ਹੈ ਕਿ ਹਿੰਦੂ ਤੇ ਮੁਸਲਮਾਨ ਦੋਵੇਂ ਉਸ ਦੇ ਮਕਬਰੇ ਤੇ ਜਾ ਕੇ ਉਸ ਦੇ ਉੱਤਰਾਧਿਕਾਰੀਆਂ ਦੇ ਅਨਿਆਂ ਵਿਰੁੱਧ ਇਨਸਾਫ਼ ਲਈ ਪੁਕਾਰ ਕਰਦੇ ਸਨ ।

ਹ. ਪੁ.- ਐਨ. ਬ੍ਰਿ. 1 : 430

**ਅਲਬੈਰੂਨੀ** : ਇਸ ਦਾ ਪੂਰਾ ਨਾਂ ਅਬੂਰੈਹਾਨ ਮੁਹੰਮਦ ਬਿਨ ਅਹਿਮਦ ਅਲਬੈਰੂਨੀ ਖ਼ਵਾਰਿਜ਼ਮੀ ਹੈ । 'ਤਵਾਰੀਖ਼ੁਲ ਹੁਕਮਾ' ਦੇ ਲੇਖਕ ਸ਼ਹਰਜ਼ੋਰੀ ਅਨੁਸਾਰ, ਜਿਸ ਨੇ ਇਸ ਦੀ ਜੀਵਨੀ ਲਿਖੀ ਹੈ, ਇਹ ਸਿੰਧ ਦੇ ਬਿਰੂਨ ਨਾਮੀ ਸਥਾਨ ਤੇ 4 ਸਤੰਬਰ,973 ਨੂੰ ਪੈਦਾ ਹੋਇਆ । ਇਸ ਕਰਕੇ ਇਸਦਾ ਨਾਂ ਬਰੂਨੀ ਜਾਂ ਬਿਰੂਨੀ ਪਿਆ । ਅਲਬੈਰੂਨੀ ਨੇ ਖ਼ੁਦ ਆਪਣੇ ਜਨਮ ਅਸਥਾਨ ਦਾ ਜ਼ਿਕਰ ਕਿਧਰੇ ਨਹੀਂ ਕੀਤਾ । ਇਸ ਅਰਬੀ ਵਿਦਵਾਨ ਦੇ ਮੁਢਲੇ ਜੀਵਨ ਦਾ ਕੋਈ ਥਹੁ-ਪਤਾ ਨਹੀਂ ਮਿਲਦਾ ਪਰ ਸ਼ਮਸੁੱਦੀਨ ਮੁਹੰਮਦ ਸ਼ਹਰਜ਼ੋਰੀ ਦਾ ਕਹਿਣਾ ਹੈ ਕਿ ਇਸ ਦੇ ਹੱਥਾਂ ਵਿੱਚੋਂ ਕਲਮ ਕਦੇ ਵੀ ਨਾ ਛੁਟੀ ਤੇ ਨਾ ਹੀ ਇਸ ਦੀਆਂ ਅੱਖਾਂ ਕਿਤਾਬਾਂ ਤੋਂ ਪਰ੍ਹੇ ਹੋਈਆਂ । ਸਾਲ ਵਿਚ ਸਿਰਫ਼ ਇਕ ਦੋ ਵਾਰ ਹੀ ਇਹ ਕੰਮ ਤੋਂ ਸਾਹ ਲੈਂਦਾ ਸੀ । ਇਸ ਦਾ ਧਿਆਨ ਹਰ ਸਮੇਂ ਕਿਤਾਬਾਂ ਪੜ੍ਹਨ ਵੱਲ ਲੱਗਾ ਰਹਿੰਦਾ ਸੀ । ਅਬੁਲ-ਫ਼ਜ਼ਲ-ਬਹਿਕੀ (995-1077ਈ.) ਜਿਹੜਾ ਬੈਰੂਨੀ ਦੀ ਮੌਤ ਤੋਂ ਪਿੱਛੋਂ ਹੋਇਆ, ਦਾ ਕਹਿਣਾ ਹੈ ਕਿ ਇਹ ਆਪਣੇ ਸਮੇਂ ਦਾ ਅਦੁੱਤੀ ਵਿਦਵਾਨ ਸੀ ਅਤੇ ਦਰਸ਼ਨ, ਗਣਿਤ ਅਤੇ ਜੁਮੈਟਰੀ ਵਿਚ ਬੜਾ ਪ੍ਰਸਿੱਧ ਸੀ ।

ਇਹ ਗ਼ਜ਼ਨੀ ਦੇ ਮੁਹੰਮਦ ਬਿਨ ਸੁਬੁਕਤਗੀਨ ਕੋਲ ਨੌਕਰ ਹੋਇਆ ਅਤੇ ਇਸ ਨੂੰ ਹਿੰਦੁਸਤਾਨ ਵਿਚ ਆਉਣ ਅਤੇ ਇਥੇ ਬਹੁਤ ਸਾਰਾ ਸਮਾਂ ਰਹਿਣ ਦਾ ਅਵਸਰ ਮਿਲਿਆ । ਇਸੇ ਦੌਰਾਨ ਬੈਰੂਨੀ ਨੇ ਇਥੇ ਸੰਸਕ੍ਰਿਤ ਭਾਸ਼ਾ ਅਤੇ ਭਾਰਤੀ ਸੰਸਕ੍ਰਿਤੀ ਦਾ ਗਿਆਨ ਪ੍ਰਾਪਤ ਕੀਤਾ। ਇਸ ਨੇ ਇਥੋਂ ਦੇ ਕਈ ਇਲਾਕਿਆਂ ਦੀ ਸੈਰ ਕੀਤੀ ਅਤੇ ਕਈ ਉੱਘੇ ਵਿਅਕਤੀਆਂ ਨੂੰ ਮਿਲਿਆ । ਇਸ ਨੇ ਭਾਰਤੀ ਦਰਸ਼ਨ ਅਤੇ ਧਰਮ ਦੀਆਂ ਪੁਸਤਕਾਂ ਨੂੰ ਚੰਗੀ ਤਰ੍ਹਾਂ ਪੜ੍ਹਿਆ। ਸ਼ੈਖ਼ ਰਈਸ ਅੱਬੂ ਅਲੀ ਇਬਨ ਸੀਨਾ ਦੀ ਪੁਸਤਕ 'ਬਾਤਕਲ' ਦਾ ਇਸਨੇ ਅਰਬੀ ਵਿਚ ਅਨੁਵਾਦ ਕੀਤਾ । ਗਣਿਤ ਅਤੇ ਜੁਮੈਟਰੀ ਦੀ ਆਪਣੀ ਪੁਸਤਕ 'ਕਾਨੂੰਨੀ-ਮਸਊਦੀ' ਵਿਚ ਇਸ ਨੇ ਉਪਰ ਲਿਖੀਆਂ ਪੁਸਤਕਾਂ ਵਿੱਚੋਂ ਬਹੁਤ ਕੁਝ ਗ੍ਰਹਿਣ ਕੀਤਾ । ਅੰਕਾਂ, ਯੁਗਾਂ ਅਤੇ ਸੰਮਤਾਂ ਦੇ ਵਿਸ਼ਿਆਂ ਬਾਰੇ ਭਾਰਤੀ ਵਿਦਵਾਨਾਂ ਨੇ ਜੋ ਕੁਝ ਵੀ ਲਿਖਿਆ ਹੈ ਉਸ ਦਾ ਉਲੇਖ ਬੈਰੂਨੀ ਨੇ 'ਬਾਤਕਲਾ' ਦੇ ਅਨੁਵਾਦ ਵਿਚ ਕੀਤਾ ਹੈ । ਅਲਬੈਰੂਨੀ

ਅਤੇ ਇਬਨ ਸੀਨਾ ਦਾ ਬਹੁਤ ਵਿਸ਼ਿਆਂ ਦੇ ਸਬੰਧ ਵਿਚ ਮਤਭੇਦ ਸੀ ਪਰ ਇਬਨ ਸੀਨਾ ਨੇ ਕਦੀ ਅਲਬੈਰੂਨੀ ਨਾਲ ਵਾਦ-ਵਿਵਾਦ ਨਹੀਂ ਕੀਤਾ । ਅਲਬੈਰੂਨੀ ਹਿੰਦੁਸਤਾਨ ਵਿਚ ਲਗਭਗ ਚਾਲੀ ਵਰ੍ਹੇ ਰਿਹਾ ਪਰ ਇਸ ਦੇ ਹਿੰਦੁਸਤਾਨ ਸਬੰਧੀ ਭੂਗੋਲਕ ਗਿਆਨ ਵਿਚ ਕਈ ਤਰੁਟੀਆਂ ਮਿਲਦੀਆਂ ਹਨ ।

ਇਸ ਨੇ ਬਹੁਤ ਸਾਰੀਆਂ ਪੁਸਤਕਾਂ ਲਿਖੀਆਂ ਜਿਨ੍ਹਾਂ ਵਿਚੋਂ ਕੁਝ ਦੇ ਯੂਨਾਨੀ ਵਿਚ ਅਨੁਵਾਦ ਹੋਏ ਹਨ । ਕਿਹਾ ਜਾਂਦਾ ਹੈ ਕਿ ਇਸ ਦੀਆਂ ਲਿਖੀਆਂ ਪੁਸਤਕਾਂ ਨਾਲ ਇਕ ਊਠ ਦਾ ਭਾਰ ਹੋ ਜਾਂਦਾ ਸੀ। ਖ਼ਾਸ ਕਰ ਇਸ ਦੀ ਨਛੱਤਰਾਂ ਦੀ ਸੂਚੀ, ਬਹੁਮੁਲੇ ਪੱਥਰਾਂ ਦਾ ਵੇਰਵਾ, ਦਵਾਈਆਂ, ਜੋਤਿਸ਼, ਇਤਿਹਾਸਿਕ ਤਾਲਿਕਾ ਅਤੇ ਕਾਨੂੰਨ ਮਸਊਦੀ ਅਤੇ ਭੂਗੋਲ ਨਾਲ ਸਬੰਧਤ ਪੁਸਤਕਾਂ ਪ੍ਰਸਿੱਧ ਹਨ । ਆਖ਼ਰੀ ਪੁਸਤਕ ਦੇ ਇਨਾਮ ਵਜੋਂ ਸੁਲਤਾਨ ਮਸਊਦ ਨੇ ਇਕ ਹਾਥੀ ਦੇ ਭਾਰ ਦੀ ਚਾਂਦੀ ਇਸ ਨੂੰ ਭੇਟ ਕੀਤੀ ਪਰ ਇਸ ਨੇ ਉਹ ਸਭ ਕੁਝ ਮੋੜ ਦਿੱਤਾ । ਅਲਬੈਰੂਨੀ ਦੀ ਮੌਤ 1050 ਵਿਚ ਹੋਈ ।

**ਅਲਮੂਤ** : ਇਹ ਇਕ ਕਿਲਾ ਸੀ ਜਿਸ ਦੇ ਖੰਡਰ ਅਤੇ ਖੋਲੇ ਅਲਬੁਰਜ਼ ਨਾਮੀ ਪਹਾੜੀ ਸਿਲਸਿਲੇ ਦੀ ਇਕ ਉੱਚੀ ਚਟਾਨ ਦੇ ਸਿਖਰ ਉਪਰ ਅੱਜ ਵੀ ਮੌਜੂਦ ਹਨ । ਇਹ ਕਿਲਾ ਕਜ਼ਵੀਨ ਤੋਂ ਪੈਦਲ ਦੋ ਦਿਨ ਦੇ ਸਫ਼ਰ ਦੇ ਫ਼ਾਸਲੇ ਉਪਰ ਉੱਤਰ-ਪੂਰਬ ਵੱਲ ਬਣਵਾਇਆ ਗਿਆ ਸੀ। ਇਬਨੁਲ ਅਸੀਰ ਦੇ ਕਥਨ ਅਨੁਸਾਰ, ਇਕ ਦੈਲਮੀ ਬਾਦਸ਼ਾਹ ਨੇ ਇਕ ਬਾਜ਼ ਦੀ ਅਗਵਾਈ ਹੇਠ ਇਸ ਥਾਂ ਨੂੰ ਦੇਖਿਆ ਤੇ ਉਸ ਨੇ ਇਸ ਨੂੰ ਸੁਰੱਖਿਅਤ ਸਮਝ ਕੇ, ਇਕ ਮਜ਼ਬੂਤ ਕਿਲਾ ਬਣਵਾਇਆ । 'ਅਲਮੂਤ' ਸ਼ਬਦ ਦਾ ਸੋਮਾ 'ਅਲੂਹ' ਅਤੇ 'ਅਮੂਤ' ਹੈ ।

ਅਲਹ ਦੇ ਅਰਥ 'ਬਾਜ਼' ਅਤੇ ਅਮੂਤ ਦੇ ਅਰਥ 'ਤਾਲੀਮ' ਦੱਸੇ ਜਾਂਦੇ ਹਨ (ਬਾਜ਼ ਦੀ ਤਾਲੀਮ ਜਾਂ ਸਿੱਖਿਆ) । ਸਮੇਂ ਦੇ ਚੱਕਰ ਨਾਲ ਇਸ ਕਿਲੇ ਦੀ ਹਾਲਤ ਖ਼ਸਤਾ ਹੋ ਗਈ । ਸੰਨ 860 ਵਿਚ ਅਲੀਦੁਲਹਸਨ ਅਲਦਾਇ ਇਲਾ ਅਲਹੱਕ ਨੇ ਮੁੜ ਇਸ ਨੂੰ ਨਵੇਂ ਸਿਰਿਉਂ ਬਣਵਾਇਆ । ਇਸਮਾਈਲੀ ਫ਼ਿਰਕੇ ਦੇ ਮਸ਼ਹੂਰ ਆਗੂ ਹਸਨ ਸੱਬਾਹ ਨੇ 1090 ਵਿਚ ਸਲਜੂਕੀ ਬੰਸ ਦੇ ਕਬਜ਼ੇ ਤੋਂ ਛੁਡਾ ਕੇ ਇਸ ਨੂੰ ਫ਼ਾਤਮੀ ਬੰਸ ਦੇ ਖ਼ਲੀਫ਼ਿਆਂ ਲਈ ਸ਼ੀਆ ਜਾਂ ਇਸਮਾਈਲੀ ਸਿਧਾਂਤ ਦੇ ਪ੍ਰਚਾਰ ਦਾ ਕੇਂਦਰ ਬਣਾਇਆ। ਫ਼ਿਦਾਈਆਂ ਨੂੰ ਇਸ ਕਿਲੇ ਵਿਚ ਕਤਲ ਕਰਨ ਦੀ ਸਿੱਖਿਆ ਵੀ ਦਿੱਤੀ ਜਾਂਦੀ ਸੀ । ਇਨ੍ਹਾਂ ਕਾਤਲ ਇਸਮਾਈਲੀਆਂ ਹੱਥੋਂ ਬੜੀਆਂ ਬੜੀਆਂ ਮਸ਼ਹੂਰ ਹਸਤੀਆਂ ਕਤਲ ਹੋਈਆਂ। ਅਲਪ ਅਰਸਲਾਂ ਦਾ ਮਸ਼ਹੂਰ ਵਜ਼ੀਰ ਨਿਜ਼ਾਮੁਲ ਮੁਲਕ ਵੀ ਅਲਮੂਤ ਦੇ ਇਕ ਫ਼ਿਦਾਈ ਹੱਥੋਂ ਕਤਲ ਹੋਇਆ ਸੀ । ਸੰਨ 1257 ਵਿਚ ਮੰਗੋਲਾਂ (ਹਲਾਕੂ ਖ਼ਾਂ) ਨੇ ਇਸ ਕਿਲੇ ਨੂੰ ਜਿੱਤ ਲਿਆ ਪਰ ਛੇਤੀ ਹੀ 1275 ਵਿਚ ਮੁੜ ਇਹ ਇਸਮਾਈਲੀਆਂ ਦੇ ਕਬਜ਼ੇ ਵਿਚ ਆ ਗਿਆ। ਸਫ਼ਵੀ ਰਾਜ ਵਿਚ ਇਹ ਕਿਲਾ ਜੇਲ੍ਹ ਦੇ ਤੌਰ ਤੇ ਵਰਤਿਆ ਜਾਂਦਾ ਰਿਹਾ।

ਇਹ ਕਿਲਾ 1090 ਤੋਂ 1256 ਤੱਕ ਸ਼ੀਆ ਮਜ਼ਹਬ ਦੇ ਇਸਮਾਈਲੀ ਫ਼ਿਰਕੇ ਦੇ ਸਿਧਾਂਤ ਦੀ ਦਰਸਗਾਹ ਅਤੇ ਪ੍ਰਚਾਰ ਦਾ ਕੇਂਦਰ ਬਣਿਆ ਰਿਹਾ।

ਹ. ਪੁ.—ਐਨ. ਇਸ.; ਐਨ. ਉ.; ਲਿ. ਹਿ. ਪਰ. ਬ੍ਰਾਊਨ

—ਕਾਲਾ ਸਿੰਘ ਬੇਦੀ

**ਅਲਮੋਹਦੀ** : ਇਹ ਰਾਜ ਇਬਨ ਤੁਮਰਤ (ਲ. ਭ. 1178-1180) ਤੇ ਉਸਦੇ ਮਿੱਤਰ ਅਬਦੁੱਲ ਮੋਮਿਨ (ਅਮੀਰੁਲ-ਮੋਮਨੀਨ) ਦੋ ਧਾਰਮਿਕ ਵਿਅਕਤੀਆਂ ਨੇ ਕਾਇਮ ਕੀਤਾ । ਅਲਮੋਹਦੀ ਖ਼ਾਨਦਾਨ ਨੇ 1128 ਤੋਂ 1269 ਤੱਕ ਸਾਰੇ ਉੱਤਰੀ ਅਫ਼ਰੀਕਾ ਅਤੇ ਮੁਸਲਮਾਨੀ-ਸਪੇਨ ਉੱਤੇ ਰਾਜ ਕੀਤਾ। ਇਬਨ ਤੁਮਰਤ ਦੀ ਸ਼ਾਇਦ ਕੋਈ ਔਲਾਦ ਨਹੀਂ ਸੀ । ਇਸ ਲਈ ਅਬਦੁਲ ਮੋਮਿਨ ਤੋਂ ਪਿੱਛੋਂ 11 ਬਾਦਸ਼ਾਹ ਉਸ ਦੇ ਖ਼ਾਨਦਾਨ ਵਿੱਚੋਂ ਚੁਣੇ ਗਏ ।

ਇਬਨ ਤੁਮਰਤ ਅਰਬ ਵਿਚ ਇਮਾਮ ਗ਼ਜ਼ਾਲੀ ਅਤੇ ਮਦੀਨੇ ਦੀਆਂ ਰਵਾਇਤਾਂ ਤੋਂ ਪ੍ਰਭਾਵਿਤ ਹੋਇਆ । ਅਫ਼ਰੀਕਾ ਮੁੜ ਕੇ ਉਸ ਨੇ ਆਪਣੇ ਵਿਰੋਧੀਆਂ ਦੇ ਕਾਫ਼ਰ ਹੋਣ ਦਾ ਐਲਾਨ ਕੀਤਾ । ਅਲਮੋਰਾਬਿਤ ਨਾਲ ਇਸ ਨੇ ਜੰਗ ਛੇੜ ਲਈ । ਅਲਮੋਰਾਬਿਤ (1070-1145) ਮਾਲਿਕੀ ਫ਼ਿਰਕੇ ਦੇ ਪੈਰੋਕਾਰ ਸਨ । ਉਹ ਕੁਰਾਨ ਦੇ ਸ਼ਬਦ-ਅਰਥਾਂ ਅਤੇ ਖ਼ੁਦਾ ਦੀ ਦੇਹਧਾਰੀ ਹਸਤੀ ਦੇ ਕਾਇਲ ਸਨ, ਜੋ ਅਸਲ ਵਿਚ ਧਾਰਮਿਕ ਪੱਖੋਂ ਨਿਰਾਰਥਕ ਹੈ । ਅਲ-ਤੁਮਰਤ ਅਫ਼ਰੀਕਾ ਦੇ ਇਕ ਦੂਰ ਪਾਰਲੇ ਜੰਗਲੀ ਇਲਾਕੇ ਵਿਚ ਇਕ ਛੋਟਾ ਜਿਹਾ ਰਾਜ ਕਾਇਮ ਕਰ ਸਕਿਆ ਪਰ ਉਸਦੀ ਮੌਤ ਦੇ ਪਿੱਛੋਂ ਉਸ ਦੇ ਮਿੱਤਰ ਅਬਦੁੱਲ ਮੋਮਿਨ ਨੇ ਪਹਿਲਾਂ ਮਰਾਕੋ ਅਤੇ ਫਿਰ ਸੱਤ ਵਰ੍ਹੇ ਦੇ ਅਣਥੱਕ ਜਤਨਾਂ ਨਾਲ ਸਾਰੇ ਉੱਤਰੀ ਅਫ਼ਰੀਕਾ ਅਤੇ ਮੁਸਲਮਾਨੀ ਸਪੇਨ ਉੱਤੇ ਕਬਜ਼ਾ ਕਰ ਲਿਆ । ਅਲਮੋਰਾਬਿਤ ਵਿਸ਼ਵਾਸਾਂ ਦੇ ਵਿਰੁੱਧ ਅਲਮੋਹਦੀ ਆਪਣੇ ਆਪ ਦੇ ਖ਼ਲੀਫ਼ਾ ਹੋਣ ਦਾ ਐਲਾਨ ਕਰਦੇ ਸਨ ਅਤੇ ਬਗ਼ਦਾਦ ਦੇ ਖ਼ਲੀਫ਼ੇ ਨੂੰ ਨਹੀਂ ਮੰਨਦੇ ਸਨ ।

**ਅਲਮੋੜਾ** : ਜ਼ਿਲ੍ਹਾ —ਭਾਰਤ ਦੇ ਉੱਤਰ-ਪ੍ਰਦੇਸ਼ ਰਾਜ ਦੇ ਉੱਤਰੀ ਪਹਾੜੀ ਇਲਾਕੇ ਦਾ ਇਕ ਜ਼ਿਲ੍ਹਾ ਹੈ । ਅਲਮੋੜਾ ਸ਼ਹਿਰ ਇਸ ਦਾ ਸਦਰ-ਮੁਕਾਮ ਹੈ । ਅਲਮੋੜੇ ਦਾ ਜ਼ਿਲ੍ਹਾ 1891 ਵਿਚ ਨੈਨੀਤਾਲ, ਕੁਮਾਉਂ ਤੇ ਤਰਾਈ ਦੇ ਇਲਾਕੇ ਦੇ ਪੁਨਰਗਠਨ ਨਾਲ ਬਣਿਆ ਸੀ । ਇਹ ਜ਼ਿਲ੍ਹਾ ਗੰਗਾ ਅਤੇ ਘਾਗਰਾ ਦੇ ਪਥਰੀਲੇ ਦਾਮਨ ਵਿਚਕਾਰ ਵਾਕਿਆ ਹੈ । ਘਾਗਰਾ ਦਾ ਸਥਾਨਕ ਨਾਉਂ 'ਕਾਲੀ' ਹੈ। ਇਸ ਜ਼ਿਲ੍ਹੇ ਦਾ ਕੁੱਲ ਰਕਬਾ 5,400 ਵ. ਕਿ. ਮੀ. ਅਤੇ ਆਬਾਦੀ 8,36,617 (1991) ਹੈ । ਇਹ ਹਿਮਾਲਾ ਦੇ ਦਾਮਨ ਦੇ ਪਹਾੜੀ ਇਲਾਕੇ ਵਿਚ ਹੈ ਤੇ ਇਥੇ ਬਰਫ਼ ਨਾਲ ਕੱਜੀਆਂ ਕਈ ਪਹਾੜੀ-ਲੜੀਆਂ ਦੱਖਣ ਤੋਂ ਉੱਤਰ ਵੱਲ ਨੂੰ ਫੈਲੀਆਂ ਹੋਈਆਂ ਹਨ । ਇਸ ਬਰਫ਼ਾਂ ਤੇ ਜੰਗਲਾਂ ਵਾਲੇ ਇਲਾਕੇ ਦੇ ਠੀਕ ਠੀਕ ਰਕਬੇ ਦਾ ਅੰਦਾਜ਼ਾ ਅਜੇ ਨਹੀਂ ਲਾਇਆ ਜਾ ਸਕਿਆ ।

ਅਲਮੋੜਾ ਦੀ ਸਲੇਟ-ਪੱਥਰ ਦੀ ਲੜੀ ਖ਼ਾਸ ਕਰਕੇ ਚਾਹ ਲਈ ਮਸ਼ਹੂਰ ਹੈ । ਚੀਲ, ਬਿਆਰ ਆਦਿ ਦੇ ਦਰਖ਼ਤ ਪਹਾੜੀ ਦਾਮਨ ਦੀ ਸ਼ੋਭਾ ਵਧਾਉਂਦੇ ਹਨ।

ਹ. ਪੁ.- ਹਿੰ. ਵਿ. ਕੋ. 1 : 256

**ਅਲਮੋੜਾ** : ਸ਼ਹਿਰ – ਉੱਤਰ ਪ੍ਰਦੇਸ਼ ਦੇ ਅਲਮੋੜਾ ਜ਼ਿਲ੍ਹੇ ਦਾ ਸਦਰ-ਮੁਕਾਮ ਹੈ ਜਿਹੜਾ ਹਿਮਾਲਾ ਦੀ ਇਕ ਪਰਬਤ-ਲੜੀ ਉੱਤੇ ਸਮੁੰਦਰ ਤੋਂ 1,648 ਮੀ. ਦੀ ਉਚਾਈ ਉੱਤੇ ਵਸਿਆ ਹੋਇਆ ਹੈ । ਇਸ ਪਰਬਤ ਲੜੀ ਦੀ ਉਚਾਈ 1,560 ਮੀ. ਤੋਂ 1,650 ਮੀ. ਤੱਕ ਹੈ। ਅਲਮੋੜਾ ਦੇ ਉੱਤਰ ਤੋਂ ਇਕ ਹੋਰ ਛੋਟੀ ਜਿਹੀ ਪਰਬਤ-ਲੜੀ ਨਿਕਲ ਕੇ ਸਿੱਧੀ ਪੱਛਮ ਵੱਲ ਚਲੀ ਗਈ ਹੈ । ਇਨ੍ਹਾਂ ਪਰਬਤ-ਲੜੀਆਂ ਦੇ ਵਿਚਕਾਰਲੇ ਇਲਾਕੇ ਵਿਚ ਪੁਰਾਣੇ ਢੰਗ ਦੇ ਘਰਾਂ ਦੀਆਂ ਬਸਤੀਆਂ ਹਨ । ਇਥੇ ਕੁਝ ਖੇਤੀ ਵੀ ਹੁੰਦੀ ਹੈ । ਕਈ ਪੁਰਾਣੇ ਕਿਲਿਆਂ ਦੇ ਖੰਡਰ ਵੀ ਇਥੇ ਮਿਲਦੇ ਹਨ । ਅਲਮੋੜਾ ਚੰਦਰਬੰਸੀ ਰਾਜਿਆਂ ਦੀ ਰਾਜਧਾਨੀ ਸੀ । ਇਸ ਨੇ ਕਈ ਰਾਜ-ਘਰਾਣਿਆਂ ਦਾ ਉਤਰਾਅ -ਚੜ੍ਹਾਅ ਵੇਖਿਆ ਹੈ । ਲੋਕਾਂ ਵਿਚ ਪ੍ਰਚੱਲਤ ਕਹਾਣੀਆਂ ਅਨੁਸਾਰ ਅਲਮੋੜਾ ਬ੍ਰਾਹਮਣਾਂ

ਦੇ ਇਕ ਤਿਵਾੜੀ ਘਰਾਣੇ ਦੇ ਅਧੀਨ ਸੀ । ਹੁਣ ਉਸ ਘਰਾਣੇ ਵਾਲਿਆਂ ਦੇ ਕਬਜ਼ੇ ਵਿਚ ਅਲਮੋੜੇ ਦੀ ਜੇਲ੍ਹ ਦੇ ਨੇੜੇ ਥੋੜ੍ਹੀ ਜਿਹੀ ਜ਼ਮੀਨ ਰਹਿ ਗਈ ਹੈ । ਕਹਿੰਦੇ ਹਨ ਕਿ ਇਨ੍ਹਾਂ ਲੋਕਾਂ ਨਾਲ ਇਹ ਸ਼ਰਤ ਸੀ ਕਿ ਇਹ ਸੂਰਜ ਦੀ ਪੂਜਾ ਲਈ ਆਉਲੇ ਭੇਜਿਆ ਕਰਨਗੇ । ਆਉਲੇ ਨੂੰ ਇਥੋਂ ਦੀ ਬੋਲੀ ਵਿਚ 'ਲਾਮੋਰਾ' ਆਖਦੇ ਹਨ । ਅਲਮੋੜਾ ਇਸੇ ਲਾਮੋਰਾ ਸ਼ਬਦ ਦਾ ਵਿਗੜਿਆ ਰੂਪ ਮੰਨਿਆ ਜਾਂਦਾ ਹੈ ।

ਅਲਮੋੜਾ ਵਿਚ ਇਕ ਵੱਡਾ ਫ਼ੌਜੀ ਅੱਡਾ ਅਤੇ ਕਈ ਸਕੂਲ ਤੇ ਕਾਲਜ ਹਨ । ਵੱਡਾ ਕਾਲਜ ਸਰ ਹੈਨਰੀ ਰੈਮਜ਼ੇ ਦੇ ਨਾਂ ਉੱਤੇ ਸਥਾਪਿਤ ਕੀਤਾ ਗਿਆ ਸੀ । ਇਥੋਂ ਦਾ ਜਲਵਾਯੂ ਬੜਾ ਚੰਗਾ ਤੇ ਤਪਦਿਕ ਦੇ ਰੋਗੀਆਂ ਲਈ ਖਾਸ ਕਰਕੇ ਗੁਣਕਾਰੀ ਹੈ । ਇਸ ਦੇ ਲਾਗੇ ਹੀ ਰਾਣੀਖੇਤ ਵਿਚ ਫ਼ੌਜੀਆਂ ਲਈ ਹਵਾ ਬਦਲਣ ਦਾ ਟਿਕਾਣਾ ਹੈ।

ਸੰਨ 1790 ਵਿਚ ਗੋਰਖਿਆਂ ਨੇ ਇਸ ਸ਼ਹਿਰ ਉੱਤੇ ਕਬਜ਼ਾ ਕਰਕੇ ਪੂਰਬੀ ਪਾਸੇ ਵੱਲ ਇਕ ਕਿਲਾ ਬਣਵਾਇਆ । ਮੋਇਰਾ ਦਾ ਕਿਲਾ ਵੀ ਇਸ ਸ਼ਹਿਰ ਦੇ ਦੂਜੇ ਸਿਰੇ ਤੇ ਹੈ । ਇਸ ਨੂੰ 'ਲਾਲ-ਮੰਡੀ' ਵੀ ਕਹਿੰਦੇ ਹਨ । ਸੰਨ 1815 ਵਿਚ ਅੰਗਰੇਜ਼ਾਂ ਤੇ ਗੋਰਖਿਆਂ ਦੀ ਲੜਾਈ ਅਲਮੋੜਾ ਵਿਚ ਹੀ ਹੋਈ ਸੀ ਜਿਸ ਦੇ ਸਿੱਟੇ ਵਜੋਂ ਸਾਰਾ ਕੁਮਾਓਂ ਅੰਗਰੇਜ਼ਾਂ ਦੇ ਅਧੀਨ ਹੋ ਗਿਆ ।

ਆਬਾਦੀ- 28,051 (1991)

29° 35′ ਉ. ਵਿਥ.; 79° 41′ ਪੂ. ਲੰਬ.

**ਅਲਵਰ** : ਸ਼ਹਿਰ - ਰਾਜਸਥਾਨ ਰਾਜ (ਭਾਰਤ) ਦਾ ਮਸ਼ਹੂਰ ਸ਼ਹਿਰ ਹੈ । ਇਹ ਸ਼ਹਿਰ ਕੁਆਰਟਜ਼ ਅਤੇ ਸਲੇਟ ਦੀਆਂ ਪਹਾੜੀਆਂ ਦੇ ਪੈਰਾਂ ਵਿਚ ਦਿੱਲੀ ਤੋਂ 156 ਕਿ.ਮੀ. ਦੱਖਣ-ਪੱਛਮ ਵਿਚ ਸਥਿਤ ਹੈ । ਅਲਵਰ ਪਹਿਲਾਂ ਇਕ ਦੇਸੀ ਰਿਆਸਤ ਸੀ ਅਤੇ ਅਲਵਰ ਸ਼ਹਿਰ ਇਸ ਦੀ ਰਾਜਧਾਨੀ ਸੀ ਪਰ 1947 ਵਿਚ ਭਾਰਤ ਦੇ ਸੁਤੰਤਰ ਹੋਣ ਮਗਰੋਂ ਜਦੋਂ ਛੋਟੀਆਂ ਛੋਟੀਆਂ ਰਿਆਸਤਾਂ ਭਾਰਤ ਵਿਚ ਰਲਾ ਲਈਆਂ ਗਈਆਂ ਤਾਂ ਪੁਨਰ-ਗਠਨ ਅਨੁਸਾਰ ਅਲਵਰ ਨੂੰ ਰਾਜਸਥਾਨ ਵਿਚ ਮਿਲਾ ਦਿੱਤਾ ਗਿਆ ਅਤੇ ਉਦੋਂ ਤੋਂ ਇਸ ਸ਼ਹਿਰ ਦਾ ਰਾਜਧਾਨੀ ਰਹਿਣ ਦਾ ਮਾਣ ਜਾਂਦਾ ਰਿਹਾ ।

ਅਲਵਰ ਨਾਂ ਦੇ ਮੂਲ ਦੇ ਬਾਰੇ ਮਤ-ਭੇਦ ਹੈ । ਕੁਝ ਲੋਕਾਂ ਦਾ ਕਹਿਣਾ ਹੈ ਕਿ ਇਸ ਦੇ ਪਹਿਲੇ ਨਾਂ ਅਲਪੁਰ (ਮਜ਼ਬੂਤ ਸ਼ਹਿਰ) ਤੋਂ ਵਰਤਮਾਨ ਨਾਂ ਅਲਵਰ ਬਣਿਆ । ਕੁਝ ਹੋਰ ਲੋਕਾਂ ਦੇ ਵਿਚਾਰ ਅਨੁਸਾਰ ਇਸ ਦਾ ਨਾਂ ਮੂਲ 'ਅਰਵਲਪੁਰਾ' ਅਰਥਾਤ ਅਰਾਵਲੀ ਪਰਬਤ ਦਾ ਸ਼ਹਿਰ ਹੈ ਕਿਉਂਕਿ ਅਲਵਰ ਦੀਆਂ ਪਹਾੜੀਆਂ ਅਰਾਵਲੀ ਪਰਬਤ-ਲੜੀ ਦਾ ਹੀ ਇਕ ਹਿੱਸਾ ਹਨ । ਵਰਤਮਾਨ ਸਮੇਂ ਵਿਚ ਕੁਝ ਵਿਦਵਾਨਾਂ ਦੀ ਰਾਏ ਅਨੁਸਾਰ ਅਲਵਰ ਦਾ ਨਾਂ ਸਾਲਵਾ ਜਾਤੀ ਦੇ ਲੋਕਾਂ ਦੇ ਨਾਂ ਤੋਂ ਨਿਕਲਿਆ ਹੈ ਜੋ ਇਥੇ ਪਹਿਲਾਂ ਪਹਿਲ ਆ ਕੇ ਵੱਸੇ ਸਨ । ਇਸ ਦਾ ਪੁਰਾਣਾ ਨਾਂ 'ਸਾਲਵਾਪੁਰਾ' ਸੀ ਜਿਸ ਤੋਂ ਸਾਲਵਰ, ਹਲਵਰ ਅਤੇ ਅਲਵਰ ਮਸ਼ਹੂਰ ਹੋ ਗਿਆ । ਰਾਜਪੂਤ ਬੀਰ ਪਰਤਾਪ ਸਿੰਘ (1740-91) ਨੇ ਇਸ ਰਾਜ ਦੀ ਸਥਾਪਨਾ ਕੀਤੀ ਅਤੇ ਇਸ ਨੇ ਬਖ਼ਤਾਵਰ ਸਿੰਘ ਨੂੰ ਆਪਣੀ ਗੋਦ ਲਿਆ । ਬਖ਼ਤਾਵਰ ਸਿੰਘ ਦੇ ਸਮੇਂ ਵਿਚ ਅਲਵਰ ਦੀ ਖ਼ੂਬ ਉੱਨਤੀ ਹੋਈ । ਮਗਰੋਂ ਅੰਗਰੇਜ਼ਾਂ ਨਾਲ ਰਲ ਕੇ ਬਖ਼ਤਾਵਰ ਸਿੰਘ ਨੇ ਮਰਾਠਿਆਂ ਨਾਲ ਲੜਾਈ ਕੀਤੀ ਅਤੇ 1803 ਵਿਚ ਅੰਗਰੇਜ਼ਾਂ ਨਾਲ ਸੰਧੀ ਕੀਤੀ । ਸੰਨ 1892 ਵਿਚ 10 ਸਾਲ ਦੀ ਉਮਰ ਵਿਚ ਮਹਾਰਾਜ ਜੈ ਸਿੰਘ ਤਖ਼ਤ ਤੇ ਬੈਠਾ ਅਤੇ ਉਸ ਨੇ 1923 ਵਿਚ ਲੰਡਨ ਦੀ ਇੰਪੀਰੀਅਲ ਕਾਨਫ਼ਰੰਸ ਵਿਚ ਹਿੰਦੁਸਤਾਨ ਦੀ ਪ੍ਰਤੀਨਿਧਤਾ ਕੀਤੀ । ਅੰਗਰੇਜ਼ਾਂ ਦੇ ਸਿੱਕੇ ਨੂੰ ਅਲਵਰ ਨੇ ਸਭ ਤੋਂ ਪਹਿਲਾਂ ਮੰਨ ਲਿਆ ਸੀ । ਭਾਰਤ ਦੇ ਆਜ਼ਾਦ ਹੋਣ ਤੋਂ ਪਹਿਲਾਂ ਅੰਗਰੇਜ਼ਾਂ ਦੀ ਪਿਆਦਾ ਤੇ ਘੁੜ-ਸਵਾਰ ਫ਼ੌਜ ਦੇ ਕੁਝ ਦਸਤੇ ਇਥੇ ਰਹਿੰਦੇ ਸਨ ।

ਅਲਵਰ ਸ਼ਹਿਰ ਇਕ ਘਾਟੀ ਦੇ ਨੇੜੇ ਲਗਭਗ 305 ਮੀ. ਦੀ ਉਚਾਈ ਉੱਤੇ ਵਸਿਆ ਹੋਇਆ ਹੈ । ਪੁਰਾਣੇ ਜ਼ਮਾਨੇ ਵਿਚ ਲੜਾਈ ਦੇ ਸਮੇਂ ਇਹ ਸ਼ਹਿਰ ਬੜਾ ਹੀ ਸੁਰੱਖਿਅਤ ਸਮਝਿਆ ਜ਼ਾਂਦਾ ਸੀ । ਇਸ ਦੇ ਇਕ ਪਾਸੇ ਦੂਰ ਤੱਕ ਫ਼ੈਲੀ ਹੋਈ ਪਹਾੜੀ ਹੈ ਅਤੇ ਦੂਜੇ ਪਾਸਿਆਂ ਤੋਂ ਇਹ ਪੱਕੀ ਫ਼ਸੀਲ, ਵਧੀਆ ਖਾਈ ਅਤੇ ਇਕ ਡੂੰਘੇ ਨਾਲੇ ਨਾਲ ਘਿਰਿਆ ਹੋਇਆ ਹੈ । ਉਚਾਈ ਉੱਤੇ ਬਣਿਆ ਕਿਲਾ ਇਕ ਤਾਜ ਵਾਂਗ ਜਾਪਦਾ ਹੈ । ਸ਼ਹਿਰ ਵਿਚ ਦਾਖ਼ਲ ਹੋਣ ਲਈ ਪੰਜ ਦਰਵਾਜ਼ੇ ਹਨ ਅਤੇ ਅੰਦਰ ਬਹੁਤ ਸੁੰਦਰ ਮਹਿਲ, ਮੰਦਰ ਅਤੇ ਸਮਾਧਾਂ ਬਣੀਆਂ ਹੋਈਆਂ ਹਨ ।

ਸ਼ਹਿਰ ਦੀਆਂ ਵੇਖਣਯੋਗ ਖ਼ਾਸ ਖ਼ਾਸ ਥਾਵਾਂ ਵਿੱਚੋਂ ਉੱਨ੍ਹੀਵੀਂ ਸਦੀ ਦਾ ਬਣਿਆ ਹੋਇਆ ਰਾਜਾ ਬੰਨੀ ਸਿੰਘ ਦਾ ਮਹਿਲ, 1393 ਦੀ ਬਣੀ ਤਾਰੰਗ ਸੁਲਤਾਨ ਦੀ ਦਰਗਾਹ ( ਜੋ ਕੁਝ ਲੋਕਾਂ ਦੇ ਵਿਚਾਰ ਅਨੁਸਾਰ ਫ਼ੀਰੋਜ਼ ਸ਼ਾਹ ਤੁਗਲਕ ਦਾ ਭਰਾ ਸੀ ਅਤੇ ਕੁਝ ਹੋਰ ਲੋਕਾਂ ਦੇ ਵਿਚਾਰ ਅਨੁਸਾਰ ਨਾਹਰ ਖ਼ਾ ਮੇਵਾਤੀ ਦਾ ਪੋਤਰਾ ਸੀ), ਫ਼ਤਹਿ ਜੰਗ ਦੀ ਦਰਗਾਹ (ਜਿਸ ਉੱਤੇ ਅਜੇ ਵੀ ਹਿੰਦੂ ਕਲਾ ਦੇ ਨਮੂਨੇ ਮਿਲਦੇ ਹਨ) ਅਤੇ ਮਹਾਰਾਉ ਰਾਜਾ ਬਖ਼ਤਾਵਰ ਸਿੰਘ ਦੀ ਸਮਾਧੀ ਆਦਿ ਮਸ਼ਹੂਰ ਹਨ । ਇਨ੍ਹਾਂ ਤੋਂ ਛੁੱਟ ਕਈ ਮਸੀਤਾਂ ਵੀ ਹਨ ਜਿਨ੍ਹਾਂ ਵਿਚ ਦੈਰਾ ਦੀ ਮਸਜਿਦ ਖ਼ਾਸ ਤੌਰ ਤੇ ਮਹੱਤਵਪੂਰਨ ਹੈ । ਇਹ 1579 ਵਿਚ ਅਕਬਰ ਦੇ ਇਸ ਰਾਹ ਤੋਂ ਲੰਘਣ ਸਮੇਂ ਬਣਾਈ ਗਈ ਸੀ। ਸੰਨ 1889 ਵਿਚ ਨਵਾਂ ਬਣਿਆ ਲੇਡੀ ਡਫ਼ਰਿਨ ਜ਼ਨਾਨਾ ਹਸਪਤਾਲ ਵੀ ਵੇਖਣਯੋਗ ਹੈ । ਉੱਤਰ-ਪੱਛਮ ਵਿਚ ਸ਼ਹਿਰ ਤੋਂ ਲਗਭਗ 305 ਮੀ. ਤੋਂ ਵਧੇਰੇ ਉਚਾਈ ਉੱਤੇ ਨਿਕੁੰਭ ਰਾਜਪੂਤਾਂ ਦਾ ਬਣਾਇਆ ਹੋਇਆ ਕਿਲਾ ਹੈ ਜੋ ਖ਼ਾਨਜ਼ਾਦੇ ਦਾ ਕਬਜ਼ਾ ਹੋਣ ਤੋਂ ਪਹਿਲਾਂ ਇਥੇ ਰਾਜ ਕਰਦੇ ਸਨ । ਇਸ ਦੀਆਂ ਦੀਵਾਰਾਂ ਪਹਾੜਾਂ ਦੇ ਉੱਪਰ ਘਾਟੀਆਂ ਵਿੱਚੋਂ ਹੁੰਦੀਆਂ ਹੋਈਆਂ ਲਗਭਗ ਤਿੰਨ ਕਿ.ਮੀ. ਤੱਕ ਫ਼ੈਲੀਆਂ ਹੋਈਆਂ ਹਨ। ਸ਼ਹਿਰ ਦੇ ਬਾਹਰ ਦੋ ਹੋਰ ਵੇਖਣਯੋਗ ਇਮਾਰਤਾਂ ਬੰਨੀ-ਬਿਲਾਸ ਮਹਿਲ ਅਤੇ ਦੂਜੀ ਲੈਂਸਡਾਊਨ ਕੋਠੀ ਹਨ ।

ਅਲਵਰ ਸ਼ਹਿਰ ਇਸ ਵੇਲੇ ਤਰੱਕੀ ਤੇ ਹੈ । ਇਥੇ ਵੱਡੇ ਵੱਡੇ ਕਾਲਜ, ਹਸਪਤਾਲ, ਲੜਕੀਆਂ ਦਾ ਸਕੂਲ ਆਦਿ ਹਨ । ਮਲਕਾ ਵਿਕਟੋਰੀਆ ਦੀ ਡਾਇਮੰਡ ਜੁਬਲੀ ਦੇ ਮੌਕੇ ਤੇ ਰਾਜ ਘਰਾਣਿਆਂ ਦੇ ਬੱਚਿਆਂ ਦੀ ਪੜ੍ਹਾਈ ਵਾਸਤੇ ਇਥੇ ਇਕ ਖ਼ਾਸ ਸਕੂਲ ਖੋਲ੍ਹਿਆ ਗਿਆ ਸੀ । ਅਲਵਰ ਦੇ ਆਪਣੇ ਉਦਯੋਗਾਂ ਵਿਚ ਕਪਾਹ ਵੇਲਣਾ, ਕਾਲੀਨ ਅਤੇ ਕੰਬਲ ਬਣਾਉਣਾ ਆਦਿ ਕੁਝ ਕੁ ਛੋਟੀਆਂ ਮੋਟੀਆਂ ਘਰੇਲੂ ਦਸਤਕਾਰੀਆਂ ਹਨ ਅਤੇ ਕੋਈ ਵੱਡਾ ਉਦਯੋਗ ਨਹੀਂ ਹੈ ।

ਆਬਾਦੀ- 2,05,086 (1991)

27° 34′ ਉ. ਵਿਥ.; 71° 36′ ਪੂ. ਲੰਬ.

ਹ. ਪੁ.- ਹਿੰ. ਵਿ. ਕੋ. 1 : 244; ਇੰਪ. ਗ. ਇੰਡ 5 : 267

**ਅੱਲਾ** : ਇਹ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਨੂੰ ਮੁਸਲਮਾਨ ਸੱਚੇ ਰੱਬ ਲਈ ਵਰਤਦੇ ਹਨ । ਇਹ ਸ਼ਬਦ 'ਇਲਾਹ' ਰੂਪ ਵਿਚ ਇਸਲਾਮ ਤੋਂ ਪਹਿਲਾਂ ਵੀ ਸਾਮੀ ਤੇ ਅਰਬੀ ਸ਼ਿਲਾਲੇਖਾਂ ਵਿਚ ਮਿਲਦਾ ਹੈ ।

ਇਸਲਾਮ ਤੋਂ ਪਹਿਲਾਂ ਵੀ ਅਰਬਾਂ ਨੂੰ ਇਸ ਸ਼ਬਦ ਦਾ ਇਲਮ ਸੀ। ਉਹ ਮੱਕੇ ਦੇ ਬੁੱਤਾਂ ਵਿੱਚੋਂ ਇਕ ਸੀ ਜੋ ਸ਼ਾਇਦ ਸਭ ਤੋਂ ਵੱਡਾ ਸੀ। ਇਕ ਹੋਰ ਸੁਝਾਉ ਅਨੁਸਾਰ ਇਹ ਸ਼ਬਦ ਅਰਾਮੀ ਭਾਸ਼ਾ ਦੇ ਸ਼ਬਦ 'ਅਲਾਹਾ' ਤੋਂ ਬਣਿਆ ਹੈ ।

**(ੳ) ਕੁਰਾਨ ਵਿਚ ਅੱਲਾ –** ਇਕ ਹਦੀਸ ਤੋਂ ਪਤਾ ਚਲਦਾ ਹੈ ਕਿ 96ਵੀਂ ਆਇਤ ਹਜ਼ਰਤ ਮੁਹੰਮਦ ਸਾਹਿਬ ਉੱਤੇ ਸਭ ਤੋਂ ਪਹਿਲਾਂ ਉਤਰੀ। ਰੱਬ ਨੇ ਹਜ਼ਰਤ ਮੁਹੰਮਦ ਸਾਹਿਬ ਦੇ ਜ਼ਿੰਮੇ ਇਹ ਕੰਮ ਲਾਇਆ ਕਿ ਆਪ ਅੱਲਾ ਸ਼ਬਦ ਦਾ ਪਰਚਾਰ ਕਰਨ । ਇਸ ਸਭ ਤੋਂ ਪਹਿਲੀ ਨਾਜ਼ਲ ਹੋਈ ਸੂਰਤ ਵਿਚ ਹਜ਼ਰਤ ਮੁਹੰਮਦ ਨੂੰ ਇਹ ਦੱਸਿਆ ਗਿਆ ਕਿ ਅੱਲਾ ਤੇਰਾ ਰੱਬ ਹੈ, ਮਨੁੱਖ-ਮਾਤਰ ਦਾ ਪੈਦਾ ਕਰਨ ਵਾਲਾ ਹੈ, ਦਾਤਾ ਹੈ । ਜਿਸ ਗਿਆਨ ਤੋਂ ਮਨੁੱਖ ਵਾਂਝਾ ਹੈ, ਉਸ ਨੂੰ ਉਹ ਗਿਆਨ ਅੱਲਾ ਹੀ ਦਿੰਦਾ ਹੈ । ਕੁਰਾਨ ਦੇ ਪ੍ਰਮੁਖ ਵਾਕ 'ਬਿਸਮਿੱਲਾਹਿਰਹਮਾ-ਨਿਰਹੀਮ' ਵਿਚ ਇਸ ਗੱਲ ਨੂੰ ਪਰਗਟ ਕੀਤਾ ਗਿਆ ਹੈ। ਹਰ ਸੂਰਾ ਦੇ ਆਰੰਭ ਵਿਚ ਇਸ਼ਨੂੰ ਦੁਹਰਾਇਆ ਜਾਂਦਾ ਹੈ । ਸੰਭਵ ਹੈ ਕਿ ਇਸ ਵਿਚ ਇਸਲਾਮ ਦੇ ਜਨਮ ਤੋਂ ਪਹਿਲੇ ਦੱਖਣੀ ਅਰਬ ਦੇ ਸ਼ਬਦ ਰਹਿਮਾਨ ਵੱਲ ਸੰਕੇਤ ਹੋਵੇ ਅਤੇ ਰਹਿਮਾਨ ਰੱਬ ਦਾ ਸਭ ਤੋਂ ਵੱਡਾ (ਅਸਲੀ) ਨਾਂ ਸਮਝਿਆ ਜਾਂਦਾ ਹੋਵੇ । ਫਿਰ ਵੀ ਇਹ ਸਪਸ਼ਟ ਹੈ ਕਿ 'ਰਹਮ' ਧਾਤੂ ਦਾ ਭਾਵ ਇਸਲਾਮੀ ਰਾਜ ਵਿਚ "ਰਹਿਮਤ", "ਰਹਿਮ" ਤੇ "ਦਇਆ" ਲਿਆ ਜਾਣ ਲੱਗਾ । ਇਸੇ ਕਾਰਨ ਹਜ਼ਰਤ ਮੁਹੰਮਦ ਦੇ ਉਦੇਸ਼ ਦਾ ਆਰੰਭ ਅੱਲਾ ਸ਼ਬਦ ਤੋਂ ਹੋਇਆ ਜਿਸ ਦੇ ਗੁਣ ਰਹਿਮਾਨ, ਸਿਰਜਣਹਾਰ ਤੇ ਉਦਾਰ ਹਨ । ਉਹ ਆਪਣੇ ਪੈਗ਼ੰਬਰ ਰਾਹੀਂ (ਜਿਸ ਦਾ ਉਹ ਵਿਸ਼ੇਸ਼ ਤੌਰ ਤੇ ਮਾਲਿਕ ਹੈ) ਮਨੁੱਖ ਮਾਤਰ ਨੂੰ ਸਿੱਖਿਆ ਦੇਂਦਾ ਹੈ ।

ਕੁਰਾਨ ਅੱਲਾ ਦੀ ਹੋਂਦ, ਸੁਭਾਉ ਤੇ ਗੁਣਾਂ ਬਾਰੇ ਕੋਈ ਧਾਰਮਿਕ ਤਫ਼ਸੀਲ ਨਹੀਂ ਦਿੰਦਾ । ਇਸਲਾਮ ਨੇ ਕੁਰਾਨ ਨੂੰ ਸਦਾ ਅੱਲਾ ਵੱਲੋਂ ਆਦਮੀ ਤੇ ਉਤਰਿਆ ਹੋਇਆ ਕਲਾਮ ਸਮਝਿਆ ਹੈ । ਇਸ ਵਿਚ ਅੱਲਾ ਨੇ ਉਹੀ ਕੁਝ ਆਖਿਆ ਹੈ ਜੋ ਆਪਣੇ ਬਾਰੇ ਆਖਣਾ ਚਾਹੁੰਦਾ ਹੈ । ਅੱਲਾ ਦਇਆਵਾਨ ਹੈ ਜੋ ਉਸ ਉਪਦੇਸ਼ ਦੀ ਸਿੱਖਿਆ ਦਿੰਦਾ ਹੈ ਜੋ ਗ਼ੈਬ ਵਿਚ ਵਿਸ਼ਵਾਸ ਰੱਖਣ ਵਾਲੇ ਨੇਕ ਬੰਦਿਆਂ ਨੂੰ ਸੰਬੋਧਨ ਕਰ ਕੇ ਦਿੱਤਾ ਗਿਆ ਹੈ । ਅੱਲਾ ਰਹੱਸਮਈ ਤੇ ਅਪਹੁੰਚ ਹੈ, ਉਹ ਪਰਿਪੂਰਣ ਹੈ ਅਤੇ ਉਹੀ ਸੰਸਾਰ ਨੂੰ ਚਲਾਉਂਦਾ ਹੈ । ਅੱਖਾਂ ਉਸ ਨੂੰ ਨਹੀਂ ਵੇਖ ਸਕਦੀਆਂ ਪਰ ਉਹ ਸਭ ਕੁਝ ਵੇਖ ਸਕਦਾ ਹੈ ।

ਕੁਰਾਨ ਦੀਆਂ ਆਇਤਾਂ ਦੇ ਸੂਰਤਾਂ ਵਿਚ ਦਿੱਤੇ ਗਏ ਵਿਸ਼ਿਆਂ ਵਿਚੋਂ ਹੇਠਾਂ ਦਿੱਤੇ ਤਿੰਨ ਜ਼ਿਆਦਾ ਅਹਿਮ ਹਨ, ਭਾਵੇਂ ਇਨ੍ਹਾਂ ਸਾਰਿਆਂ ਦਾ ਮੁੱਖ ਮੰਤਵ ਇਕੋ ਹੈ ।

1. ਅੱਲਾ ਦੁਨੀਆ ਦਾ ਖ਼ਾਲਿਕ ਹੈ, ਕਿਆਮਤ ਦੇ ਦਿਨ ਦਾ ਮਾਲਿਕ ਉਹ ਸਭ ਦਾ ਸਿਰਜਣਹਾਰ ਹੈ ਤੇ ਹਰ ਸ਼ੈ ਦਾ ਮੂਲ ਕਾਰਨ ਹੈ । ਆਪਣੇ ਹੁਕਮ 'ਕੁਨ' ਅਰਥਾਤ 'ਹੈ ਜਾ' ਨਾਲ ਉਸ ਨੇ ਸੰਸਾਰ ਪੈਦਾ ਕੀਤਾ ਹੈ । ਉਹ ਸ਼ੁਭ ਕਰਮਾਂ ਦਾ ਸੋਮਾ ਹੈ, ਮਹਾਨ ਨਿਆਂਕਾਰੀ ਹੈ ਅਤੇ ਹਰ ਤਰ੍ਹਾਂ ਨਿਰਪੱਖ ਹੈ।

ਸਭ ਤੋਂ ਪੁਰਾਣੀਆਂ ਸੂਰਤਾਂ ਵਿਚ ਕੁੱਲ ਦੁਨੀਆ ਉੱਤੇ ਅੱਲਾ ਦੀ ਪੂਰਨ ਪ੍ਰਭੁਤਾ ਦਾ ਵੇਰਵਾ ਹੈ ਅਤੇ ਉਸ ਨੂੰ ਬਹੁਤ ਹੀ ਨਿਆਂਕਾਰੀ ਦੱਸਿਆ ਗਿਆ ਹੈ । ਫਿਰ ਮਨੁੱਖੀ ਮਨ ਨੂੰ ਕਿਆਮਤ ਦੀ ਘੜੀ ਦਾ ਡਰ ਦੇ ਕੇ ਆਖ਼ਰੀ ਹਲੂਣਾ ਦਿੱਤਾ ਗਿਆ ਹੈ । ਇਸ ਘੜੀ ਬਾਬਤ ਇਹ ਦੱਸਿਆ ਗਿਆ ਹੈ ਕਿ ਕਿਸੇ ਵਕਤ ਵੀ ਆ ਸਕਦੀ ਹੈ ਤੇ ਸਿਰਫ਼ ਅੱਲਾ ਨੂੰ ਹੀ ਉਸ ਦਾ ਪਤਾ ਹੈ।

ਮੱਕੇ ਦੇ ਦੋਹਾਂ ਕਾਲਾਂ ਵਿਚ ਉਤਰੀਆਂ ਸੂਰਤਾਂ ਵਿਖੇ ਉਪਰੋਕਤ ਗੱਲ ਉੱਤੇ ਕਾਫ਼ੀ ਜ਼ੋਰ ਦਿੱਤਾ ਗਿਆ ਹੈ ਤੇ ਮਦੀਨੇ 'ਚ ਉਤਰੀਆਂ ਆਇਤਾਂ ਵਿਚ ਸਜ਼ਾ ਤੇ ਜਜ਼ਾ ਦਾ ਵੇਰਵਾ ਹੈ ।

ਮੱਕੇ ਤੇ ਮਦੀਨੇ ਦੋਵੇਂ ਥਾਂਵਾਂ ਦੇ ਉਪਦੇਸ਼ ਵਿਚ ਅੱਲਾ ਨੂੰ ਰਹੱਸਮਈ ਸਮਝਣ ਤੇ ਜ਼ੋਰ ਹੈ । ਮੱਕੇ ਦਾ ਉਪਦੇਸ਼ ਸਿੱਧਾ ਤੇ ਸਰਲ ਹੈ । ਮਦੀਨੇ ਦੇ ਪ੍ਰਚਾਰ ਵਿਚ ਹਰ ਮੁਸਲਮਾਨ ਨੂੰ ਚਾਹੇ ਉਹ ਮੋਮਿਨ ਹੈ ਚਾਹੇ ਮੁਨਾਫ਼ਿਕ, ਉਪਦੇਸ਼ ਦਿੱਤਾ ਗਿਆ ਹੈ ਕਿ ਉਹ ਕਿਆਮਤ ਦਾ ਹਰ ਵੇਲੇ ਤੇ ਹਰ ਹਾਲਤ ਵਿਚ ਖ਼ਿਆਲ ਰੱਖੇ ਅਤੇ ਜ਼ੋਰ ਦਿੱਤਾ ਗਿਆ ਹੈ ਕਿ ਉਹ ਬਾਕਾਇਦਾ ਈਮਾਨ ਲਿਆਵੇ ।

2. ਅੱਲਾ ਇਕ ਹੈ ਤੇ ਵਾਹਦਹੁਲਾਸ਼ਰੀਕ ਹੈ।

ਮੱਕੇ ਦੇ ਲੋਕਾਂ ਨੂੰ, ਜੋ ਰੱਬ ਦੇ ਸ਼ਰੀਕ ਤੇ ਧੀਆਂ ਦਾ ਵਜੂਦ ਦੱਸਦੇ ਹਨ, 39ਵੀਂ ਤੇ 43ਵੀਂ ਸੂਰਤ ਵਿਚ ਲ੍ਹਾਨ-ਤ੍ਹਾਨ ਕੀਤੀ ਗਈ ਹੈ। ਮੱਕੇ ਦੇ ਦੌਰ ਦੀ ਇਕ ਆਇਤ ਵਿਚ ਇਹ ਸਾਫ਼ ਦੱਸਿਆ ਗਿਆ ਹੈ ਕਿ ਅੱਲਾ ਆਪਣੀ ਹਸਤੀ ਵਿਚ ਇਕ ਹੈ । ਪੂਜਯ ਹੋਣ ਦੇ ਗੁਣ ਅਨੁਸਾਰ 'ਅਹਦ' ਅਰਥਾਤ ਇਕ ਹੈ, ਇਕ ਵਾਰ ਦੋ ਨਾਂ ਆਉਂਦੇ ਹਨ 'ਵਾਹਿਦ' ਤੇ 'ਅਹਦ' । ਤਿਹੱਤਰਵੀਂ ਸੂਰਤ ਵਿਚ, ਜਿਸ ਦੇ ਕਾਰਨ ਕਿਹਾ ਜਾਂਦਾ ਹੈ ਕਿ ਹਜ਼ਰਤ ਉਮਰ ਮੁਸਲਮਾਨ ਹੋਏ ਸਨ, ਇਹ ਵੇਰਵਾ ਸਾਫ਼ ਹੈ ਕਿ ਕੋਈ ਪੂਜਯ ਨਹੀਂ ਸਿਵਾਇ ਉਸ ਇਕ ਦੇ । ਮੱਕੇ ਦੇ ਦੂਜੇ ਕਾਲ ਦੀਆਂ ਸੂਰਤਾਂ ਵਿਚ ਆਇਆ ਹੈ ਕਿ 'ਮੈਂ ਅੱਲਾ ਹਾਂ, ਮੇਰੇ ਬਿਨਾਂ ਕੋਈ ਹੋਰ ਪੂਜਣ ਯੋਗ ਨਹੀਂ ਹੈ ।' ਆਖ਼ਰੀ ਸੂਰਤ ਵਿਚ ਜੋ ਕੁਝ ਲੋਕਾਂ ਦੇ ਖ਼ਿਆਲ ਅਨੁਸਾਰ ਮਦੀਨੇ ਦੀਆਂ ਸੂਰਤਾਂ ਵਿਚ ਹੈ, ਅੱਲਾ ਦੀ ਤੌਹੀਦ ਪੂਰਣ ਰੂਪ ਵਿਚ ਪੇਸ਼ ਕੀਤੀ ਗਈ ਹੈ । 'ਅੱਲਾ ਇਕੱਲਾ ਹੈ, ਉਹ ਮਾਲਿਕ ਹੈ, ਨਾ ਉਸ ਤੋਂ ਕੋਈ ਪੈਦਾ ਹੁੰਦਾ ਹੈ ਨਾ ਉਹ ਆਪ ਕਿਸੇ ਤੋਂ ਪੈਦਾ ਹੋਇਆ ਹੈ, ਕੋਈ ਉਸ ਦਾ ਸਾਨੀ ਨਹੀਂ ।

3. ਅੱਲਾ ਸਰਵ-ਸ਼ਕਤੀਮਾਨ ਤੇ ਰਹਿਮਾਨ ਹੈ ।

ਕੁਰਾਨ ਵਿਚ ਅੱਲਾ ਨੂੰ ਵਾਰ ਵਾਰ ਸ੍ਰਿਸ਼ਟੀ ਦਾ ਮਾਲਿਕ, ਰਹੀਮ ਤੇ ਕਰੀਮ ਦੱਸਿਆ ਗਿਆ ਹੈ ਜਿਸ ਦੀ ਕੁਦਰਤ ਵਿਚ ਕਿਸੇ ਦਾ ਦਖ਼ਲ ਨਹੀਂ ਹੈ। ਮਦੀਨੇ ਵਿਚ ਉਤਰੀ ਹੋਈ ਇਕ ਸੂਰਤ ਵਿਚ ਤਸਲੀਮ-ਓ-ਰਜ਼ਾ ਨੂੰ ਧਾਰਨ ਕਰਨ ਦਾ ਉਪਦੇਸ਼ ਹੈ । 'ਰੱਬ ਆਸਰਾ ਹੈ ਤੇ ਆਗੂ ਹੈ', ਇਹ ਆਇਤ ਰੱਬ ਦੇ ਕਹਿਰ ਹੋਣ ਦਾ ਐਲਾਨ ਕਰਦੀ ਹੈ ਉਨ੍ਹਾਂ ਲੋਕਾਂ ਉੱਤੇ ਜੋ ਰੱਬ ਦੀਆਂ ਰਹਿਮਤਾਂ ਦਾ ਸਤਿਕਾਰ ਨਹੀਂ ਕਰਦੇ ।'

**(ਅ) ਅੱਲਾ ਦੇ ਨਾਂ ਤੇ ਚਿੰਨ੍ਹ –** ਇੰਜ ਅੱਲਾ ਨੇ ਆਪਣੇ ਅਕਥਨੀ ਹੋਣ ਦਾ ਗੁਪਤ ਭੇਦ ਆਪਣੇ ਪੈਗ਼ੰਬਰਾਂ ਰਾਹੀਂ ਮੁੜ ਮੁੜ ਜ਼ਾਹਿਰ ਕੀਤਾ ਹੈ ਅਤੇ ਮਨੁੱਖ ਨੂੰ ਆਖਿਆ ਹੈ ਕਿ ਉਹ ਅੱਲਾ ਦੀ ਸਾਰੀ ਸ੍ਰਿਸ਼ਟੀ ਉੱਤੇ ਅਧਿਕਾਰ ਰੱਖੇ ਤੇ ਉਸ ਦੇ ਹਰ ਤਰ੍ਹਾਂ ਪੂਰਨ ਹੋਣ ਤੇ ਵਿਸ਼ਵਾਸ ਰੱਖੇ, ਕਿਉਂ ਜੋ ਅੱਲਾ ਹੀ ਮੁੱਢ ਹੈ, ਅੱਲਾ ਹੀ ਅੰਤ ਹੈ, ਅੱਲਾ ਹੀ ਗੁਪਤ ਹੈ ਤੇ ਅੱਲਾ ਹੀ ਪਰਗਟ ਹੈ ।

ਅੱਲਾ ਵੱਲੋਂ ਮਨੁੱਖ ਉੱਤੇ ਇਨਕਸ਼ਾਫ਼ ਹੁੰਦੇ ਰਹਿੰਦੇ ਹਨ । ਰੱਬ ਕੁਦਰਤ ਤੋਂ ਪਛਾਣਿਆ ਜਾਂਦਾ ਹੈ । ਸ੍ਰਿਸ਼ਟੀ ਦੀ ਰਚਨਾ ਇਸ ਹੱਦ ਤੱਕ ਵਿਚਿੱਤਰ ਹੈ ਕਿ ਮਨੁੱਖ ਕਈ ਵਾਰ ਇਸੇ ਦੀ ਪੂਜਾ ਕਰਨ ਲਗ ਪੈਂਦਾ ਹੈ ਪਰ ਉਸ ਲਈ ਇਹ ਵਿਸ਼ਵਾਸ ਜ਼ਰੂਰੀ ਹੈ ਕਿ ਰੱਬ ਤੋਂ ਬਿਨਾਂ ਇਹ ਸਭ ਰਚਨਾ ਨਾਸ਼ਮਾਨ ਹੈ । ਮਨੁੱਖ ਨੂੰ ਅੱਲਾ ਦੀ ਅਗਵਾਈ ਵਿਚ ਇਸ ਨਾਸ਼ਮਾਨ ਤੇ ਮਿਥਿਆ ਜਗਤ ਵਿਚ 'ਆਵੱਸ਼ਯਕ' ਨੂੰ ਪ੍ਰਾਪਤ ਕਰਨਾ ਚਾਹੀਦਾ ਹੈ । ਕੁਰਾਨ ਦਾ ਵਾਕ ਹੈ ਕਿ ਕੇਵਲ ਅੱਲਾ ਹੀ ਇਕ ਅਨਾਦੀ ਹਸਤੀ ਹੈ । ਇਸ ਲਈ ਅੱਲਾ ਦੀ ਆਕ੍ਰਿਤੀ ਨੂੰ ਛੱਡ ਕੇ ਸਭ

ਕੋਈ ਨਾਸ਼ਮਾਨ ਹੈ । ਕਿਆਮਤ ਨੂੰ ਸਭ ਸੰਸਾਰ ਫ਼ਨਾਹ ਹੋ ਕੇ ਮੁੜ ਸੁਰਜੀਤ ਹੋਵੇਗਾ । ਅੱਲਾ ਦੀ ਕਾਰੀਗਰੀ ਦੇ ਚਿੰਨ੍ਹ ਸੰਸਾਰ ਦੀ ਰਚਨਾ ਤੋਂ ਪ੍ਰਗਟ ਹੁੰਦੇ ਹਨ, ਇਨ੍ਹਾਂ ਚਿਨ੍ਹਾਂ ਅਨੁਸਾਰ ਹੀ ਅੱਲਾ ਦੇ ਨਾਂ ਰੱਖੇ ਗਏ ਹਨ ਜੋ ਅਤੀ ਸੁੰਦਰ ਹਨ । ਵਿਦਵਾਨਾਂ ਤੇ ਨੇਕ ਬੰਦਿਆਂ ਨੇ ਕੁਰਾਨ ਤੇ ਹਦੀਸ ਵਿੱਚੋਂ ਬੜੇ ਗਹੁ ਨਾਲ ਅਤਿ ਸੁੰਦਰ 99 ਨਾਂ ਚੁਣ ਲਏ ਹਨ। ਇਹ ਲੋਕ ਇਨ੍ਹਾਂ ਦਾ ਜਾਪ ਕਰਦੇ ਹਨ ਤੇ ਧਿਆਨ ਧਰਦੇ ਹਨ । ਇਨ੍ਹਾਂ ਵਿਚੋਂ ਕੁਝ ਇਹ ਹਨ:–

ਇਕ ਤੇ ਬੇਨਜ਼ੀਰ, ਜੀਉਂਦਾ, ਸੈਭੰਗ, ਸੱਚ, ਵੱਡਾ, ਉੱਚਾ ਤੇ ਮਹਾਨ, ਪ੍ਰਕਾਸ਼ ਤੇ ਪ੍ਰਕਾਸ਼ਿਤ, ਸਿੱਧ, ਸਰਵ ਸ਼ਕਤੀਮਾਨ, ਵਿਚਿੱਤਰ, ਕਰਤਾ, ਸੁਣਨ ਵਾਲਾ, ਵੇਖਣ ਵਾਲਾ, ਤਿਰਕਾਲ ਦਰਸ਼ੀ, ਸਾਕਸ਼ੀ, ਉਦਾਰ, ਦਾਤਾ, ਸਦਾ ਖ਼ਿਮਾ ਕਰਨ ਵਾਲਾ, ਰੱਖਿਅਕ, ਦਇਆਵਾਨ, ਬਖ਼ਸ਼ਣਹਾਰ ਆਦਿ ।

ਅੱਲਾ ਆਦਮੀ ਦੀ ਸ਼ਾਹਰਗ ਤੋਂ ਵੀ ਉਸ ਦੇ ਨੇੜੇ ਹੈ । ਹਰ ਇਕ ਚੀਜ਼, ਜੋ ਆਦਮੀ ਨੂੰ ਉਸ ਦੀ ਰੂਹ ਸੁਝਾਉਂਦੀ ਹੈ, ਅੱਲਾ ਉਸ ਨੂੰ ਜਾਣਦਾ ਹੈ ।

**(ੲ) ਦੋ ਪ੍ਰਕਾਰ ਦੀਆਂ ਆਇਤਾਂ** - 1. ਸਜ਼ਾ ਤੇ ਜਜ਼ਾ ਅਤੇ ਕਜ਼ਾ ਤੇ ਕਦਰ ਬਾਰੇ ਕੁਰਾਨ ਵਿਚ ਅੱਲਾ ਵੱਲੋਂ ਜੋ ਆਇਤਾਂ ਉਤਰੀਆਂ ਹਨ ਉਨ੍ਹਾਂ ਬਾਰੇ ਲੋਕਾਂ ਵਿਚ ਮਤ-ਭੇਦ ਪੈਦਾ ਹੋਏ । ਸੰਸਾਰ ਬਾਰੇ ਅੱਲਾ ਦੀਆਂ ਇੱਛਾਵਾਂ ਤੋਂ ਉਸ ਦੀ ਅਪਾਰ ਸ਼ਕਤੀ ਪਰਗਟ ਹੈ । ਉਸ ਦੇ ਪੱਕੇ ਹੁਕਮ ਵਿਚ ਇਸ ਦੀ ਪ੍ਰੋੜ੍ਹਤਾ ਕੀਤੀ ਗਈ ਹੈ ਕਿ ਮਨੁੱਖ ਸਭ ਜੀਵ ਜੰਤੂਆਂ ਵਾਂਗ ਅੱਲਾ ਦਾ ਪੈਦਾ ਕੀਤਾ ਹੋਇਆ ਹੈ । ਨਾਲ ਹੀ ਇਹ ਵੀ ਦੱਸਿਆ ਹੈ ਕਿ ਇਹ ਇਸ ਨਿਆਂਕਾਰੀ, ਨਿਰਪੱਖ ਤੇ ਸੱਚੇ ਦਾਤੇ ਦੀ ਅਸੀਮ ਕੁਦਰਤ ਹੈ । ਇਹ ਗੱਲ ਮਨੁੱਖ ਉੱਤੇ ਸਪਸ਼ਟ ਕਰ ਦਿੱਤੀ ਗਈ ਹੈ ਕਿ ਇਸ ਦੇ ਹਰ ਕੰਮ ਦਾ ਫ਼ਲ ਜ਼ਰੂਰ ਹੈ । ਕੰਮ ਚੰਗਾ ਹੈ ਤਾਂ ਜਜ਼ਾ ਤੇ ਭੈੜਾ ਹੈ ਤਾਂ ਉਸਦੀ ਸਜ਼ਾ ਮਿਲੇਗੀ ।

ਆਮ ਤੌਰ ਤੇ ਇਹ ਆਖਿਆ ਜਾਂਦਾ ਹੈ ਕਿ ਕੁਰਾਨ ਵਿਚ ਬੇਸ਼ੁਮਾਰ ਆਇਤਾਂ ਇਕ ਦੂਜੀ ਦੀਆਂ ਵਿਰੋਧੀ ਹਨ । ਅਸਲ ਗੱਲ ਇਹ ਹੈ ਕਿ ਇਨ੍ਹਾਂ ਵਿਚ ਵਿਰੋਧ ਦੀ ਕੋਈ ਗੁੰਜਾਇਸ਼ ਨਹੀਂ । ਇਸ ਵਿਚ ਇਕ ਦੂਜੇ ਦੇ ਮੁਕਾਬਲੇ ਤੇ ਜ਼ਮੀਮੇ ਦੇ ਤੌਰ ਤੇ ਬਿਆਨ ਮੌਜੂਦ ਹਨ । ਇਨ੍ਹਾਂ ਦਾ ਮਕਸਦ ਮਨੁੱਖ ਦੇ ਦਿਲ ਵਿਚ ਅੱਲਾ ਵੱਲ ਜ਼ਰੂਰੀ ਧਿਆਨ ਦਿਵਾਉਣਾ ਹੈ । ਕੁਰਾਨ ਨਾ ਤਾਂ ਅਨਾਦੀ ਤਕਦੀਰ ਦੇ ਧਾਰਮਕ ਵਿਸ਼ੇ ਨੂੰ ਪੇਸ਼ ਕਰਦਾ ਹੈ, ਨਾ ਮਨੁੱਖੀ ਸੁਤੰਤਰਤਾ ਦੀ ਪ੍ਰਕਿਰਤੀ ਦੇ ਤਾਰਕਿਕ ਵਿਚਾਰ ਨੂੰ । ਇਹ ਅੱਲਾ ਤੇ ਸੰਸਾਰ ਦੇ ਵਿਚਕਾਰ ਜੋ ਸਬੰਧ ਹਨ, ਉਨ੍ਹਾਂ ਨੂੰ ਉਜਾਗਰ ਕਰਦਾ ਹੈ । ਪਾਪ ਦੀ ਪ੍ਰਕਿਰਤੀ ਦੇ ਵਿਸ਼ੇ ਸਬੰਧੀ ਇਹ ਚੁਪ ਹੈ । ਉਸ ਵਿਚ ਦਰਜ ਹੈ ਕਿ ਉਹ ਅੱਲਾ ਹੈ ਜਿਸ ਨੇ ਤੁਹਾਨੂੰ ਪੈਦਾ ਕੀਤਾ ਅਤੇ ਜੋ ਕੁਝ ਤੁਸਾਂ ਕੀਤਾ ਉਸ ਨੂੰ ਵੀ ਪੈਦਾ ਕੀਤਾ । ਇਹ ਬਿਆਨ ਹਰ ਮਨੁੱਖੀ ਕਰਮ ਉੱਤੇ ਲਾਗੂ ਕੀਤਾ ਗਿਆ ਹੈ । ਪਰ ਹਰ ਨੇਕੀ ਜੋ ਤੁਹਾਡੇ ਤੱਕ ਪੁਜਦੀ ਹੈ, ਅੱਲਾ ਵੱਲੋਂ ਹੈ । ਹਰ ਬਦੀ ਜੋ ਤੁਹਾਡੇ ਉਪਰ ਹੁੰਦੀ ਹੈ ਤੁਹਾਡੇ ਆਪਣੇ ਕਰਮਾਂ ਦਾ ਫ਼ਲ ਹੈ। ਬਦੀ ਦੀ ਕਿਸੇ ਯਥਾਰਥ ਪ੍ਰਕਿਰਤੀ ਨੂੰ ਸਵੀਕਾਰ ਕਰਨ ਦੀ ਕਿਸੇ ਇੱਛਾ ਨੂੰ ਇਸ ਵਿਚ ਪਰਗਟ ਨਹੀਂ ਕੀਤਾ ਗਿਆ ਹੈ ।

ਕੁਰਾਨ ਵਾਰ ਵਾਰ ਆਖਦਾ ਹੈ ਕਿ ਕੋਈ ਚੀਜ਼ ਅੱਲਾ ਦੀ ਮਰਜ਼ੀ ਵਿਰੁੱਧ ਤੇ ਉਸਦੀ ਸ਼ਕਤੀ ਤੋਂ ਬਾਹਰ ਨਹੀਂ । ਇਹ ਵੀ ਸਪਸ਼ਟ ਹੈ ਕਿ ਸਜ਼ਾ ਤੇ ਜਜ਼ਾ ਰੱਬ ਦੇ ਇਖ਼ਤਿਆਰ ਵਿਚ ਹੈ । ਸਜ਼ਾ ਤੇ ਜਜ਼ਾ ਦਾ ਖ਼ਿਆਲ ਸਭ ਥਾਂ ਛਾਇਆ ਹੋਇਆ ਹੈ । ਜੋ ਅੱਲਾ ਦੀ ਸਹਾਇਤਾ ਲੈਣ ਤੋਂ ਨਾਂਹ ਕਰਦੇ ਹਨ, ਉਹ ਲਾਨ੍ਹਤੀ ਹਨ । ਛੋਟੀ ਤੋਂ ਛੋਟੀ ਨੇਕੀ ਦੀ ਜਜ਼ਾ ਤੇ ਛੋਟੀ ਤੋਂ ਛੋਟੀ ਬਦੀ ਦੀ ਸਜ਼ਾ ਮਿਲੇਗੀ ।

ਚੰਗੇ ਕਰਮ ਕਰਨਾ, ਚੰਗੇ ਕਰਮ ਕਰਨ ਦਾ ਹੁਕਮ ਦੇਣਾ ਅਤੇ ਭੈੜੇ ਕੰਮਾਂ ਤੋਂ ਵਰਜਣਾ ਅੱਲਾ ਦੇ ਪ੍ਰਮੁੱਖ ਹੁਕਮਾਂ ਵਿੱਚੋਂ ਹਨ ਪਰ ਕਜ਼ਾ ਤੇ ਕਦਰ ਦਾ ਆਸਮਾਨੀ ਪੱਧਰ ਤੇ ਸੀਨ ਬਦਲਦਾ ਰਹਿੰਦਾ ਹੈ । ਅੱਲਾ ਦੀ ਮਰਜ਼ੀ ਤੇ ਕਿਸੇ ਦਾ ਅਖ਼ਤਿਆਰ ਨਹੀਂ । ਇਸ ਦੇ ਹੁਕਮਾਂ ਵਿਚ ਵੀ ਕਿਸੇ ਦਾ ਦਖ਼ਲ ਨਹੀਂ । ਕੁਝ ਰੂਹਾਂ ਤੇ ਉਹ ਖ਼ਾਸ ਤੌਰ ਤੇ ਮਿਹਰਬਾਨ ਹੈ । ਜਿਸ ਤੇ ਉਸ ਦੀ ਮਰਜ਼ੀ ਹੋਵੇ, ਉਹ ਕਿਰਪਾ ਕਰਦਾ ਹੈ । ਉਹੀ ਉੱਚਾ ਕਰਦਾ ਹੈ, ਉਹੀ ਨੀਂਵਾਂ ਕਰਦਾ ਹੈ । ਜਿਸ ਨੂੰ ਉਹ ਚਾਹੁੰਦਾ ਹੈ ਆਪਣਾ ਰਸਤਾ ਦੱਸਦਾ ਹੈ । ਜਿਸ ਨੂੰ ਚਾਹੁੰਦਾ ਹੈ ਗੁਮਰਾਹ ਕਰਦਾ ਹੈ । ਨਾ ਕੋਈ ਉਸ ਦੀ ਰੱਖਿਆ ਕਰ ਸਕਦਾ ਹੈ ਤੇ ਨਾ ਉਸ ਨੂੰ ਹਦਾਇਤ ਕਰ ਸਕਦਾ ਹੈ । ਜਿਸ ਨੂੰ ਗੁਮਰਾਹ ਕਰਦਾ ਹੈ ਉਸ ਦੀਆਂ ਅੱਖਾਂ ਉਪਰ ਪੱਟੀ ਬੰਨ੍ਹ ਦਿੰਦਾ ਹੈ ਤੇ ਕੰਨਾਂ ਤੇ ਦਿਲ ਉੱਤੇ ਮੁਹਰ ਲਾ ਦਿੰਦਾ ਹੈ ।

ਇਨਸਾਨ ਦੀ ਆਪਣੀ ਜ਼ਿੰਮੇਵਾਰੀ ਤੇ ਅੱਲਾ ਦੀ ਅਟੱਲ ਮਰਜ਼ੀ, ਹੁਕਮ ਤੇ ਸ਼ਕਤੀ ਇਹ ਦੋ ਵਿਚਾਰ ਧਾਰਾਵਾਂ 'ਹਿਸਾਬ ਦੇ ਦਿਨ' ਦੇ ਸਮਝਣ ਵਿਚ ਇੱਕੋ ਨਹੀਂ ਜਾਪਦੀਆਂ । ਕਈ ਸਦੀਆਂ ਤੀਕ ਇਲਾਹੀ ਭੇਤ ਨੂੰ ਸਮਝਣ ਦਾ ਇਹ ਜਤਨ ਮੁਸਲਿਮ ਵਿਚਾਰਧਾਰਾ ਦੇ ਸਾਹਮਣੇ ਆਉਂਦਾ ਰਿਹਾ ।

**2 .ਮਨੁੱਖੀ ਗੁਣਾਂ ਨੂੰ ਅੱਲਾ ਵਿਚ ਦੱਸਣ ਵਾਲੀਆਂ ਆਇਤਾਂ** –ਕੁਰਾਨ ਵਿਚ ਬਹੁਤ ਸਾਰੀਆਂ ਅਜਿਹੀਆਂ ਆਇਤਾਂ ਹਨ ਜਿਨ੍ਹਾਂ ਨੂੰ ਜੇ ਲਫ਼ਜ਼ੀ ਹੈਸੀਅਤ ਤੋਂ ਵਿਚਾਰਿਆ ਜਾਵੇ ਤਾਂ ਮਨੁੱਖੀ ਗੁਣਾਂ ਤੇ ਕਰਮਾਂ ਦੀ ਅੱਲਾ ਵਿਚ ਮੌਜੂਦਗੀ ਦਾ ਸੰਦੇਹ ਪੈਦਾ ਹੁੰਦਾ ਹੈ । ਕੁਝ ਆਇਤਾਂ ਹਨ ਜਿਨ੍ਹਾਂ ਦਾ ਭਾਵ ਅਸਪਸ਼ਟ ਹੈ । ਉਹ ਆਇਤਾਂ ਅਜਿਹੀਆਂ ਆਇਤਾਂ ਤੋਂ, ਜਿਨ੍ਹਾਂ ਦਾ ਭਾਵ ਸਾਫ਼ ਤੇ ਸਪਸ਼ਟ ਹੈ, ਵੱਖਰੀਆਂ ਹਨ, ''ਅੱਲਾ ਆਪਣੇ ਤਖ਼ਤ ਤੇ ਬੈਠਦਾ ਹੈ,'' ''ਉਹ ਆਉਂਦਾ ਹੈ'' (ਹਰਕਤ), ''ਅੱਲਾ ਦਾ ਹੱਥ ਹੈ,'' ''ਅੱਲਾ ਦਾ ਚਿਹਰਾ ਹੈ '', ''ਅੱਲਾ ਦੀਆਂ ਅੱਖਾਂ ਹਨ'' ਆਦਿ ਚੀਜ਼ਾਂ ਅੱਲਾ ਨੂੰ ਮਨੁੱਖੀ ਜਾਮੇ ਵਿਚ ਪੇਸ਼ ਕਰਦੀਆਂ ਹਨ ।

ਇਨ੍ਹਾਂ ਆਇਤਾਂ ਵੱਲ ਖ਼ਾਸ ਧਿਆਨ ਦੇਣ ਦੀ ਲੋੜ ਇਸ ਕਾਰਨ ਹੈ ਕਿ ਇਹ ਇਲਮਿ-ਇਲਾਹੀ ਤੇ ਇਲਮਿ-ਤਫ਼ਸੀਰ ਦੇ ਬੇਸ਼ੁਮਾਰ ਸ਼ਾਸਤਰਾਰਥਾਂ ਤੇ ਵਿਆਖਿਆਵਾਂ ਦਾ ਕਾਰਨ ਬਣੀਆਂ ।

**(ਸ) ਸਿੱਟਾ** –ਅੱਲਾ ਬਾਰੇ ਕੁਰਾਨ ਦੀ ਤਾਲੀਮ ਦਾ ਅੰਤਰੀਵ ਭਾਵ ਅੱਲਾ ਦਾ ਇਕ ਹੋਣਾ, ਉਸ ਦੀ ਪੂਰਣਤਾ ਦੀ ਵਡਿਆਈ ਤੇ ਉਸਦਾ ਸਦੀਵੀ ਹੋਣਾ ਹੈ । ਉਸ ਦੀ ਕੁਦਰਤ ਅਪਹੁੰਚ ਹੈ । ਉਹ ਹਰ ਥਾਂ ਮੌਜੂਦ ਹੈ ਤੇ ਸਭ ਦੇ ਨੇੜੇ ਹੈ । ਆਪਣੇ ਨਾਵਾਂ ਤੇ ਉੱਚੇ ਸ਼ਹਿਨਸ਼ਾਹੀ ਗੁਣਾਂ ਤੇ ਕੰਮਾਂ ਨਾਲ ਆਪਣੇ ਆਪ ਨੂੰ ਪ੍ਰਗਟ ਕਰਦਾ ਹੈ । ਉਹ ਇਕ ਗੁੱਝਾ ਭੇਦ ਹੈ ।

ਇਸਲਾਮ ਵਿਚ ਅੱਲਾ ਰੱਬ ਦਾ ਨਿੱਜੀ ਨਾਂ ਹੈ । ਇਸ ਤੋਂ ਉਸ ਦਾ ਇਕ ਲਾ-ਸ਼ਰੀਕ ਪੂਜਨੀਕ ਹੋਣਾ ਜ਼ਾਹਿਰ ਹੁੰਦਾ ਹੈ ।

ਮੁਸਲਮਾਨ ਵਿਦਵਾਨਾਂ ਵਿਚ ਇਸ ਪ੍ਰਕਾਰ ਦੇ ਸੁਆਲ ਦੀ ਗੁੰਜਾਇਸ਼ ਨਹੀਂ । ਅਜਿਹਾ ਵਿਚਾਰ ਤਾਂ ਇਸਲਾਮ ਦੇ ਪੱਛਮੀ ਵਿਦਵਾਨ ਹੀ ਕਰਦੇ ਹਨ। ਅੱਲਾ ਨੂੰ ਦੇਹਧਾਰੀ ਸਮਝਣ ਦਾ ਵਿਚਾਰ ਇਸ ਕਾਰਨ ਪੈਦਾ ਹੁੰਦਾ ਹੈ ਕਿ ਉਹ ਜੀਉਂਦਾ ਹੈ, ਪੈਦਾ ਕਰਦਾ ਹੈ, ਸੰਸਾਰ ਵਿਚ ਹੋਰ ਕੰਮ ਕਰਦਾ ਹੈ ਤੇ ਆਦਮੀਆਂ ਨਾਲ ਗੱਲ ਕਰਦਾ ਹੈ ਪਰੰਤੂ

ਇਸਲਾਮ ਅੱਲਾ ਨੂੰ ਦੇਹਧਾਰੀ ਕਹਿਣ ਨੂੰ ਤਿਆਰ ਨਹੀਂ । ਪੱਛਮੀ ਵਿਦਵਾਨਾਂ ਦੇ ਇਸ ਕਥਨ ਦੀ ਪ੍ਰੋੜ੍ਹਤਾ ਕਰਨ ਤੋਂ ਮੁਸਲਮਾਨ ਘਬਰਾਉਂਦੇ ਹਨ ।

ਆਮ ਤੌਰ ਤੇ ਮੁਸਲਮਾਨ ਅੱਲਾ ਦੀ ਕੁਦਰਤ ਦੀ ਅਪਹੁੰਚਤਾ ਨੂੰ ਇਸ ਨਾਲ ਸੀਮਿਤ ਕਰਨਾ ਮਨਜ਼ੂਰ ਨਹੀਂ ਕਰਨਗੇ ਪਰੰਤੂ ਇਹ ਟਪਲਾ ਅਜੇ ਤੀਕ ਚਲਿਆ ਆਉਂਦਾ ਹੈ । ਅਸੀਂ ਇਹ ਸਪਸ਼ਟ ਕਰ ਦਈਏ ਕਿ ਹਿੰਦ-ਯੂਰਪੀ ਜ਼ਬਾਨਾਂ ਵਿਚ ਦੇਹ-ਧਾਰੀ ਅੱਲਾ ਤੋਂ ਭਾਵ ਇਕ ਮੁਕੰਮਲ ਪੂਰਣਤਾ ਹੈ ਜੋ ਆਪਣੀ ਹਸਤੀ ਤੋਂ ਕਾਇਮ ਹੈ, ਅਪਹੁੰਚ ਹੈ, ਪੂਰਣ ਹੈ, ਪੂਰਣਤਾ ਦਾ ਸੋਮਾ ਹੈ, ਹਰ ਸੰਸਾਰਕ ਚੀਜ਼ ਤੋਂ ਅਸੀਮ ਉੱਚਾ ਹੈ ਅਤੇ ਵਿਸ਼ਵਾਸ ਤੇ ਪੂਜਾ ਦਾ ਕੇਂਦਰ ਹੈ । ਕੁਰਾਨ ਦਾ ਵੀ ਇਹੀ ਉਪਦੇਸ਼ ਹੈ ।

ਅੱਲਾ ਸਭ ਤੋਂ ਵੱਡਾ ਹਾਕਮ ਹੈ । ਨਿਆਇਕਾਰੀ ਤੇ ਸਖ਼ਤ ਹੈ। ਇਸੇ ਨਾਲ ਉਹ ਸਭ ਦੀ ਢੋਅ ਹੈ । ਦਾਤਾ ਤੇ ਦਿਆਲੂ ਹੈ । ਕੁਰਾਨ ਅਜਿਹੇ ਅੱਲਾ ਦੇ ਬਾਬਤ ਸਤਿਕਾਰਯੋਗ ਭੈ ਤੇ ਪਵਿੱਤਰਤਾ ਦਾ ਇੱਛੁਕ ਹੈ । ਇਸਦਾ ਸ਼ੁਕਰ ਕਰਨਾ ਜ਼ਰੂਰੀ ਹੈ । ਕੁਰਾਨ ਦੇ ਅੱਲਾ ਤੋਂ ਡਰਨ ਵਾਲੇ ਲੋਕ ਇਸ ਅਭੇਦ ਸਰਵ ਸ਼ਕਤੀਮਾਨ ਅੱਗੇ ਨਿਉਂਦੇ ਹਨ । ਕੇਵਲ ਬਗਾਵਤ ਕਰਨ ਵਾਲੇ ਲਾਅਨਤੀਆਂ ਨੂੰ ਸਜ਼ਾ ਦਾ ਭੈ ਹੁੰਦਾ ਹੈ । ਚੰਗੇ ਲੋਕ ਨਮਾਜ਼ ਪੜ੍ਹਦੇ ਹਨ ਤੇ ਧਨ ਜ਼ੁਕਾਤ ਜਾਂ ਖ਼ੈਰਾਤ ਵਿਚ ਦਿੰਦੇ ਹਨ। ਉਸ ਦੇ ਪ੍ਰੇਮੀ ਉਸ ਨੂੰ ਆਪਣਾ ਆਸਰਾ ਤੇ ਆਗੂ ਸਮਝਦੇ ਹਨ । ਉਸ ਕੋਲ ਸਭ ਤੋਂ ਵੱਡੀ ਪਨਾਹ ਹੈ ।

**ਇਲਮੁਲਕਲਾਮ ਦਾ ਵਿਕਾਸ –** ਇਲਮੁਲਕਲਾਮ ਉਹ ਵਿਗਿਆਨ ਹੈ ਜੋ ਧਰਮ ਨੂੰ ਫ਼ਲਸਫ਼ੇ ਰਾਹੀਂ ਸਿੱਧ ਕਰਦਾ ਹੈ । ਬਲੂ ਉਮੱਯਾ ਦੇ ਰਾਜ ਵਿਚ ਕਈ ਫ਼ਿਰਕੇ ਜਿਵੇਂ ਮੁਰਜੀਆ, ਕਦਰੀਆ, ਜਬਾਰੀਆ ਪੈਦਾ ਹੋਏ । ਸੱਤਵੀਂ ਸਦੀ ਈਸਵੀ ਵਿਚ ਇਹ ਰਾਜਨੀਤਿਕ ਖੇਤਰ ਤੱਕ ਸੀਮਿਤ ਰਹੇ। ਅੱਠਵੀਂ ਤੇ 9ਵੀਂ ਸਦੀ ਵਿਚ ਇਨ੍ਹਾਂ ਨੇ ਧਾਰਮਿਕ ਰੂਪ ਧਾਰਨ ਕਰ ਲਿਆ । ਫਿਰ ਮੁਸਲਮਾਨ ਕਈ ਸਦੀਆਂ ਤੱਕ ਇਨ੍ਹਾਂ ਨੂੰ ਮੁਰਤਦ ਅਰਥਾਤ ਬੇਦੀਨ ਆਖਦੇ ਹਨ ।

ਇਲਮੁਲਕਲਾਮ ਦੀ ਅਧਾਰ ਹਨ ਹਦੀਸਾਂ ਤੇ ਤਫ਼ਸੀਰਾਂ ।

(1) ਹਦੀਸ – ਜਿਸ ਨੇ ਹੁਕਮੀ ਸਬੂਤ ਪੇਸ਼ ਕੀਤੇ ਇਨ੍ਹਾਂ ਵਿੱਚੋਂ ਛੇ ਪਰਮਾਣਿਕ ਹਨ, ਖ਼ਾਸ ਤੌਰ ਤੇ ਸਹੀਹ (ਕਿਤਾਬੁੱਤੌਹੀਦ) ਬੁਖ਼ਾਰੀ ਦੀ । ਬੇਸ਼ੁਮਾਰ ਹਦੀਸਾਂ ਵਿਚ ਇਕ ਪਾਸੇ ਤਾਂ ਅੱਲਾ ਦੇ ਰਹਿਮ ਦਾ ਬਿਆਨ ਹੈ, ਦੂਜੇ ਪਾਸੇ ਅੱਲਾ ਨੂੰ ਸਰਵ-ਸ਼ਕਤੀਮਾਨ ਸ਼ਹਿਨਸ਼ਾਹ ਦੱਸਿਆ ਗਿਆ ਹੈ । ਅੱਲਾ ਬਾਰੇ ਹੁਣ ਦੇ ਵਿਚਾਰਾਂ ਤੇ ਆਮ ਖ਼ਿਆਲਾਤ ਦੀ ਉਤਪੱਤੀ ਵਿਚ ਸਾਰੀਆਂ ਹਦੀਸਾਂ ਦਾ ਕਾਫ਼ੀ ਹਿੱਸਾ ਹੈ ।

(2) ਤਫ਼ਸੀਰ– ਕੁਰਾਨ ਦੀਆਂ ਜਿਨ੍ਹਾਂ ਆਇਤਾਂ ਵਿਚ ਅੱਲਾ ਬਾਰੇ ਕੁਝ ਆਖਿਆ ਗਿਆ ਹੈ, ਉਸ ਦਾ ਉਨ੍ਹਾਂ ਨੂੰ ਵਰਤਣ ਤੇ ਸਮਝਣ ਵਿਚ ਕਾਫ਼ੀ ਹੱਥ ਹੈ । ਦੋ ਵਿਸ਼ੇ ਜਿਨ੍ਹਾਂ ਤੇ ਇਨ੍ਹਾਂ ਵਿਚ ਵਿਚਾਰ ਕੀਤਾ ਗਿਆ ਹੈ :–

(1) ਅੱਲਾ ਦਾ ਇਕ ਹੋਣਾ ਤੇ ਉਸ ਦਾ ਆਪਣੀ ਹਸਤੀ ਵਿਚ ਲਾਸ਼ਰੀਕ ਹੋਣਾ ।

(2) ਨਿਆਂ– ਅਰਥਾਤ ਮਨੁੱਖੀ ਕਰਮਾਂ ਦੀ ਜਜ਼ਾ ਤੇ ਸਜ਼ਾ ।

–ਲੋਕ ਚੰਦ

**ਅਲਾਉੱਦੀਨ ਖ਼ਿਲਜੀ** : ਇਹ ਸੁਲਤਾਨ ਜਲਾਲੁੱਦੀਨ ਦਾ ਭਤੀਜਾ ਤੇ ਜਵਾਈ ਸੀ । ਇਸ ਦੇ ਪਿਉ ਦਾ ਨਾਂ ਸ਼ਿਹਾਬੁੱਦੀਨ ਮਸਊਦ ਦੱਸਿਆ ਜਾਂਦਾ ਹੈ । ਪਿਉ ਦੇ ਮਰਨ ਤੋਂ ਪਿੱਛੋਂ ਜਲਾਲੁੱਦੀਨ ਨੇ ਹੀ ਇਸ ਨੂੰ ਪਾਲਿਆ-ਪੋਸਿਆ । ਚਾਚਾ ਪਿਆਰ ਨਾਲ ਇਸਨੂੰ 'ਅਲੀ' ਜਾਂ 'ਅਲਾਈ' ਨਾਂ ਨਾਲ ਬੁਲਾਉਂਦਾ ਸੀ। ਅਕਬਰ ਵਾਂਗ ਇਸ ਦੀ ਮੁਢਲੀ ਪੜ੍ਹਾਈ ਦਾ ਪ੍ਰਬੰਧ ਨਹੀਂ ਸੀ ਹੋ ਸਕਿਆ ਪਰ ਅਲਾਉੱਦੀਨ ਬਚਪਨ ਤੋਂ ਹੀ ਮਜ਼ਬੂਤ ਦਿਲਵਾਲਾ ਅਤੇ ਦਲੇਰ ਸਿਪਾਹੀ ਸੀ । ਗ਼ੁਲਾਮ ਖ਼ਾਨਦਾਨ ਦੀਆਂ ਜੜ੍ਹਾਂ ਪੁੱਟ ਕੇ ਇਸ ਨੇ ਆਪਣੇ ਚਾਚੇ ਨੂੰ ਤਖ਼ਤ ਉੱਤੇ ਬਿਠਾਇਆ।

ਸੰਨ 1290 ਵਿਚ ਸੱਤਰ ਸਾਲਾਂ ਦਾ ਜਲਾਲੁੱਦੀਨ ਖ਼ਿਲਜੀ ਤਖ਼ਤ ਉਪਰ ਬੈਠਾ। ਉਹ ਨਰਮ ਸੁਭਾਅ ਵਾਲਾ ਤੇ ਨੇਕ-ਦਿਲ ਬੰਦਾ ਸੀ । ਉਸ ਦੀ ਬਦੇਸ਼ੀ ਤੇ ਘਰੋਗੀ ਨੀਤੀ ਬਹੁਤ ਹੀ ਕਮਜ਼ੋਰ ਸੀ ਤੇ ਇਹੋ ਹੀ ਉਸ ਦੀ ਤਬਾਹੀ ਦਾ ਕਾਰਨ ਬਣੀ ।

**ਅਲਾਉੱਦੀਨ ਦਾ ਦੇਵਗਿਰੀ ਉੱਤੇ ਹਮਲਾ (1294 ਈ.)–** ਅਲਾਉੱਦੀਨ ਕੜਾ ਮਾਣਕਪੁਰ ਅਤੇ ਅੱਵਧ ਦਾ ਸੂਬੇਦਾਰ ਸੀ । ਇਸ ਨੇ ਦੇਵਗਿਰੀ ਉੱਤੇ ਚੜ੍ਹਾਈ ਕਰਨ ਦੀ ਵਿਉਂਤ ਬਣਾਈ । ਇਹ ਆਪਣੀ ਚਾਲ ਅਨੁਸਾਰ ਬਗ਼ੈਰ ਕਿਸੇ ਰੁਕਾਵਟ ਦੇ ਦੇਵਗਿਰੀ ਤੱਕ ਪਹੁੰਚਿਆ । ਰਾਜਾ ਰਾਮ ਦੇਵ ਨੇ ਪੰਜਾਹ ਮਣ ਸੋਨਾ ਤੇ ਕਈ ਮੋਤੀ ਅਤੇ ਕੀਮਤੀ ਕੱਪੜੇ ਅਲਾਉੱਦੀਨ ਨੂੰ ਭੇਟ ਕੀਤੇ ਤੇ ਇਸ ਨਾਲ ਸੰਧੀ ਕਰ ਲਈ । ਰਾਮ ਦੇਵ ਦੇ ਪੁੱਤਰ ਸ਼ੰਕਰ ਦੇਵ ਨੇ ਜੋ ਉਸ ਸਮੇਂ ਮੰਦਰ ਦੀ ਯਾਤਰਾ ਕਰਨ ਗਿਆ ਹੋਇਆ ਸੀ, ਇਸ ਸੰਧੀ ਨੂੰ ਮਨਜ਼ੂਰ ਨਾ ਕੀਤਾ ਅਤੇ ਅਲਾਉੱਦੀਨ ਨਾਲ ਇਕ ਘਮਸਾਨ ਦੀ ਲੜਾਈ ਲੜੀ ਜਿਸ ਵਿਚ ਉਸ ਨੂੰ ਹਾਰ ਖਾਣੀ ਪਈ । ਸਿੱਟੇ ਵਜੋਂ ਅਲਾਉੱਦੀਨ ਦੇ ਹੱਥ ਛੇ ਸੌ ਮਣ ਸੋਨਾ, ਸੱਤ ਮਣ ਮੋਤੀ, ਦੋ ਮਣ ਲਾਲ, ਯਾਕੂਤ, ਅਲਮਾਸ, ਜ਼ਮੁਰੱਦ, ਇਕ ਹਜ਼ਾਰ ਮਣ ਚਾਂਦੀ ਤੇ ਚਾਰ ਹਜ਼ਾਰ ਰੇਸ਼ਮੀ ਕੱਪੜੇ ਤੇ ਹੋਰ ਬਹੁਮੁੱਲੀਆਂ ਚੀਜ਼ਾਂ ਆਈਆ ।



ਅਲਾਉੱਦੀਨ ਖ਼ਿਲਜੀ

ਇਸ ਜਿੱਤ ਦੀ ਖ਼ਬਰ ਸੁਣ ਕੇ ਜਲਾਲੁੱਦੀਨ, ਅਲਾਉੱਦੀਨ ਨੂੰ ਮਿਲਣ ਲਈ ਗੰਗਾ ਪਾਰ ਆਇਆ ਪਰ ਅਲਾਉੱਦੀਨ ਦੀ ਬਣਾਈ ਵਿਉਂਤ ਅਨੁਸਾਰ ਬੁੱਢੇ ਬਾਦਸ਼ਾਹ ਦਾ ਸਿਰ ਕੱਟ ਕੇ ਤੇ ਨੇਜ਼ੇ ਉੱਤੇ ਟੰਗ ਕੇ ਫ਼ੌਜ ਵਿਚ ਫੇਰਿਆ ਗਿਆ ।

**ਮੁਢਲੀਆਂ ਔਕੜਾਂ ਤੇ ਜਿੱਤਾਂ** –ਮੁਹੰਮਦ ਲਤੀਫ਼ ਦੇ ਕਥਨ ਅਨੁਸਾਰ ਮਕਤੂਲ ਬਾਦਸ਼ਾਹ ਦੇ ਕਤਲ ਮਗਰੋਂ ਮਲਕਾ-ਇ-ਜਹਾਂ(ਰਾਜ-ਮਾਤਾ) ਨੇ ਆਪਣੇ ਸਭ ਤੋਂ ਛੋਟੇ ਲੜਕੇ ਕਾਦਰ ਖ਼ਾਂ ਨੂੰ ਗੱਦੀ-ਨਸ਼ੀਨ ਕਰ ਦਿੱਤਾ ਕਿਉਂਕਿ ਸਭ ਤੋਂ ਵੱਡਾ ਲੜਕਾ ਅਰਕਲੀ ਖ਼ਾਂ ਮੁਲਤਾਨ ਵਿਚ ਸੀ ਤੇ ਉਸ ਨੇ ਦਿੱਲੀ ਆਉਣ ਤੋਂ ਇਨਕਾਰ ਕਰ ਦਿੱਤਾ ਸੀ । ਜਦ ਅਲਾਉੱਦੀਨ ਨੇ ਇਹ ਖ਼ਬਰ ਸੁਣੀ ਤਾਂ ਉਹ ਝੱਟ ਦਿੱਲੀ ਵੱਲ ਵਧਿਆ । ਰਾਹ ਵਿਚ ਧਨ ਦੌਲਤ ਦਾ ਮੀਂਹ ਵਸਾ ਕੇ ਉਸ ਨੇ ਬੁੱਢੇ ਬਾਦਸ਼ਾਹ ਦੀ ਯਾਦ ਨੂੰ ਭੁਲਾ ਦਿੱਤਾ। ਉਸ ਨੇ ਦਿੱਲੀ ਲਾਗੇ ਆ ਕੇ ਮੋਰਚਾਬੰਦੀ ਕੀਤੀ । ਨਿਆਣੇ ਬਾਦਸ਼ਾਹ ਦੇ ਕਈ ਦਰਬਾਰੀ ਉਸ ਦਾ ਸਾਥ ਛੱਡ ਗਏ । ਇਹ ਦੇਖ ਕੇ ਕਾਦਰ ਖ਼ਾਂ ਨਿਰਾਸ਼ ਹੋ ਕੇ ਵਾਪਸ ਚਲਿਆ ਗਿਆ ।

**ਅਲਾਉੱਦੀਨ ਦੀ ਗੱਦੀ-ਨਸ਼ੀਨੀ (1296 ਈ.)** – ਅਲਾਉੱਦੀਨ ਬੜੀ ਸ਼ਾਨ ਨਾਲ ਸ਼ਹਿਰ ਵਿਚ ਦਾਖ਼ਲ ਹੋਇਆ ਅਤੇ ਸੰਨ 1296 ਦੇ ਅੰਤ ਵਿਚ ਗੱਦੀ-ਨਸ਼ੀਨ ਹੋਇਆ । ਕਾਦਰ ਖ਼ਾਂ, ਆਪਣੀ ਮਾਂ, ਹਰਮ, ਖ਼ਜ਼ਾਨੇ ਤੇ ਵਫ਼ਾਦਾਰ ਸਾਥੀਆਂ ਨੂੰ ਲੈ ਕੇ ਮੁਲਤਾਨ ਵੱਲ ਚੱਲ ਪਿਆ ।

ਆਪਣੀ ਹਾਲਤ ਨੂੰ ਮਜ਼ਬੂਤ ਕਰਕੇ ਅਲਾਉੱਦੀਨ ਨੇ 40,000 ਸਵਾਰ ਫ਼ੌਜ, ਅਲਫ਼ ਖ਼ਾਂ ਤੇ ਜ਼ਫ਼ਰ ਖ਼ਾਂ ਦੀ ਕਮਾਨ ਹੇਠ ਮੁਲਤਾਨ ਵੱਲ ਰਵਾਨਾ ਕੀਤੀ। ਇਸ ਫ਼ੌਜ ਨੇ ਮੁਲਤਾਨ ਉਪਰ ਕਾਬੂ ਪਾ ਲਿਆ ਤੇ ਅਰਕਲੀ ਖ਼ਾਂ ਤੇ ਕਾਦਰ ਖ਼ਾਂ ਨੂੰ ਅੰਨ੍ਹਾ ਕਰ ਕੇ ਹਾਂਸੀ ਵਿਚ ਨਜ਼ਰਬੰਦ ਕਰ ਦਿੱਤਾ ਤੇ ਅੰਤ ਇਨ੍ਹਾਂ ਨੂੰ ਇਥੇ ਹੀ ਜਾਨੋਂ ਮਾਰ ਮੁਕਾਇਆ ।

ਦਿੱਲੀ ਦੀ ਹਕੂਮਤ ਨੂੰ ਅਲਾਉੱਦੀਨ ਨੇ ਮੁਗ਼ਲਾਂ ਦੇ ਹਮਲਿਆਂ ਤੋਂ ਬਚਾਉਣ ਦਾ ਪ੍ਰਬੰਧ ਕੀਤਾ । ਮੁਗ਼ਲਾਂ ਦੇ ਹੇਠ ਲਿਖੇ ਹਮਲੇ ਪ੍ਰਸਿੱਧ ਹਨ :-

1. ਮਾਵਰਾਉੱਨਹਿਰ ਦੇ ਖ਼ਾਨ ਦਾ ਹਮਲਾ (1296 ਈ.) ।
2. ਸਾਲਦੀ ਦਾ ਹਮਲਾ (1297 ਈ.) ।
3. ਕੁਤਲਗ ਖ਼ਵਾਜਾ ਦਾ ਹਮਲਾ (1299 ਈ.) ।
4. ਤਰਗ਼ੀ ਦਾ ਹਮਲਾ ।
5. ਅਲੀ ਬੇਗ ਅਤੇ ਖ਼ਵਾਜਾ ਤਾਸ਼ ਦਾ ਹਮਲਾ (1304 ਈ.)।
6. ਕੁਬੰਕ ਤੇ ਇਕਬਾਲ ਮੰਦ ਦਾ ਜ਼ੋਰਦਾਰ ਧਾਵਾ (1307-8 ਈ.)।

ਅਲਾਉੱਦੀਨ ਨੇ ਇਨ੍ਹਾਂ ਹਮਲਿਆਂ ਨੂੰ ਰੋਕਣ ਲਈ ਸਖ਼ਤ ਕਾਰਵਾਈ ਕੀਤੀ । ਜ਼ਫ਼ਰ ਖ਼ਾਂ ਨੂੰ ਇਨ੍ਹਾਂ ਹੱਲਿਆਂ ਅੰਦਰ ਜਾਨ ਗੁਆਉਣੀ ਪਈ ਪਰ ਅਲਾਉੱਦੀਨ ਨੇ ਮੁਗ਼ਲਾਂ ਦੇ ਅਜਿਹੇ ਦੰਦ ਖੱਟੇ ਕੀਤੇ ਕਿ ਮੁੜ ਉਨ੍ਹਾਂ ਨੂੰ ਹਿੰਦੁਸਤਾਨ ਵੱਲ ਆਉਣ ਦਾ ਹੌਸਲਾ ਨਾ ਪਿਆ।

ਦਿੱਲੀ ਦੀ ਸਲਤਨਤ ਤੇ ਕਬਜ਼ਾ ਕਰ ਕੇ ਅਲਾਉੱਦੀਨ ਦਾ ਸਿਰ ਫਿਰ ਗਿਆ ਤੇ ਉਸ ਨੇ ਆਪਣੇ ਚੌਹਾਂ ਯਾਰਾਂ ਜ਼ਫ਼ਰ ਖ਼ਾਂ, ਨੁਸਰਤ ਖ਼ਾਂ, ਉਲਗ਼ ਖ਼ਾਂ ਤੇ ਅਲਪ ਖ਼ਾਂ ਦੇ ਸਹਾਰੇ ਇਕ ਨਵਾਂ ਧਰਮ ਕਾਇਮ ਕਰਨਾ ਚਾਹਿਆ। ਦਿੱਲੀ ਦੇ ਕੋਤਵਾਲ ਅਲਾਉੱਲ ਮਲਕ ਨੇ ਹਿੰਮਤ ਕਰ ਕੇ ਸੁਲਤਾਨ ਨੂੰ ਇਨ੍ਹਾਂ ਇਰਾਦਿਆਂ ਤੋਂ ਰੋਕਿਆ ਅਤੇ ਸਾਰੇ ਹਿੰਦੁਸਤਾਨ ਨੂੰ ਜਿੱਤਣ ਲਈ ਅਰਜ਼ ਕੀਤੀ।

**ਉੱਤਰੀ ਭਾਰਤ ਵਿਚ ਜਿੱਤਾਂ** -

1. ਗੁਜਰਾਤ ਦੀ ਜਿੱਤ ।
2. ਰਣਥੰਭੌਰ ਦੀ ਜਿੱਤ (1301 ਈ.) ।
3. ਬਿਨਾਂ ਕਿਸੇ ਕਾਰਨ ਮੇਵਾੜ ਉਪਰ ਚੜ੍ਹਾਈ ਕੀਤੀ ਗਈ ਅਤੇ ਇਸ ਨੂੰ ਜਿੱਤਿਆ ਗਿਆ (1303)। ਬਰਨੀ ਨੇ ਇਸ ਦਾ ਹਵਾਲਾ ਨਹੀਂ ਦਿੱਤਾ।।
4. ਮਾਲਵੇ ਦੀ ਜਿੱਤ (1305 ਈ.) ।
5. ਮਾਂਡੂ ਉਪਰ ਕਬਜ਼ਾ ।
6. ਉਜੈਨ, ਧਾਰਾ ਤੇ ਚੰਦੇਰੀ ਦੀ ਜਿੱਤ ।
7. ਮਾਰਵਾੜ ਦੀ ਜਿੱਤ ।
8. ਜਾਲੌਰ ਉਪਰ ਕਬਜ਼ਾ ।

ਰਾਜਪੂਤਾਂ ਨੇ ਜੀ ਤੋੜ ਕੇ ਮੁਕਾਬਲੇ ਕੀਤੇ ਪਰ ਬੇਇਤਫ਼ਾਕੀ ਕਿਲਾਬੰਦ ਲੜਾਈ, ਵਸੀਲਿਆਂ ਦੀ ਥੁੜ ਤੇ ਆਪਸੀ ਫੁੱਟ ਦੇ ਕਾਰਨ ਸੁਲਤਾਨ ਪਾਸੋਂ ਹਾਰ ਖਾਂਦੇ ਰਹੇ ।

**ਦੱਖਣੀ ਭਾਰਤ ਦੀ ਜਿੱਤ**— ਅਲਾਉੱਦੀਨ ਦੇ ਹਿੰਦੂ ਤੋਂ ਮੁਸਲਮਾਨ ਹੋਏ ਤਜਰਬੇਕਾਰ ਜਰਨੈਲ ਮਲਕ ਕਾਫ਼ੂਰ ਨੇ ਦੱਖਣੀ ਇਲਾਕਿਆਂ ਨੂੰ ਜਿੱਤਿਆ ਤੇ ਦਿੱਲੀ ਦੀ ਹਕੂਮਤ ਨੂੰ ਹੋਰ ਵਧਾਇਆ। ਦੱਖਣ ਦੀਆਂ ਜਿੱਤਾਂ ਇਹ ਹਨ:–

1. ਦੇਵਗਿਰੀ (1307), 2. ਤਲੰਗਾਨਾ (1309)
3. ਦਵਾਰਸਮੁਦਰ (1310), 4. ਪਾਂਡਯ ਰਾਜ (1311 )

ਦੱਖਣ ਵਿਚੋਂ ਸੁਲਤਾਨ ਨੂੰ ਬਹੁਤ ਸਾਰਾ ਮਾਲ ਮਿਲਿਆ । ਕੁਝ ਮੁਸਲਮਾਨ ਸਿਪਾਹੀ ਜਿਹੜੇ ਹਰਿਆਣੇ ਤੇ ਪੰਜਾਬ ਤੋਂ ਆਏ ਸਨ, ਇਸ ਇਲਾਕੇ ਵਿਚ ਵੱਸ ਗਏ । ਉਥੋਂ ਦੇ ਵਸਨੀਕਾਂ ਤੇ ਨਵੇਂ ਮੁਸਲਮਾਨਾਂ ਦੇ ਮੇਲ-ਜੋਲ ਤੋਂ ਪੁਰਾਣੇ ਉਰਦੂ ਨੇ ਜਨਮ ਲਿਆ ਤੇ ਅੱਗੇ ਚਲ ਕੇ ਸਬ-ਰਸ ਜਿਹੀਆਂ ਪੁਸਤਕਾਂ ਦੀ ਰਚਨਾ ਇਸ ਭਾਸ਼ਾ ਵਿਚ ਕੀਤੀ ਗਈ । ਦੱਖਣ ਤੋਂ ਧਨ-ਦੌਲਤ ਪ੍ਰਾਪਤ ਕੀਤੀ ਪਰ ਇਸ ਨੂੰ ਰਾਜ ਵਿਚ ਨਹੀਂ ਮਿਲਾਇਆ ।

**ਅਲਾਉੱਦੀਨ ਦਾ ਰਾਜ-ਪ੍ਰਬੰਧ** – ਇਸ ਦਾ ਰਾਜ ਕਈ ਸੁਧਾਰਾਂ ਲਈ ਮਸ਼ਹੂਰ ਹੈ ਜੋ ਇਸ ਨੇ ਦੇਸ਼ ਦੇ ਰਾਜ-ਪ੍ਰਬੰਧ ਵਿਚ ਕੀਤੇ। ਇਸ ਨੇ ਜ਼ਮੀਨ ਦਾ ਲਗਾਨ ਵਧਾ ਕੇ ਅੱਧੀ ਪੈਦਾਵਾਰ ਮੁੱਕਰਰ ਕਰ ਦਿੱਤੀ । ਅਨਾਜ, ਕੱਪੜੇ, ਘੋੜਿਆਂ ਤੇ ਹੋਰ ਪਸ਼ੂਆ ਆਦਿ ਦੇ ਭਾਅ ਨਿਯਤ ਕਰ ਦਿੱਤੇ । ਸਰਕਾਰੀ ਖ਼ਜਾਨੇ ਵਿੱਚੋਂ ਕਰਜ਼ੇ ਦੇਣੇ ਸ਼ੁਰੂ ਕੀਤੇ, ਜਿਸ ਕਰ ਕੇ ਸੌਦਾਗਰ ਆਂਢ-ਗੁਆਂਢ ਦੇ ਦੇਸ਼ਾਂ ਵਿਚ ਕੱਪੜਾ ਭੇਜਣ ਦੇ ਯੋਗ ਬਣ ਗਏ । ਇਸ ਨੇ ਸ਼ਰਾਬ ਦੀ ਤਿਆਰੀ ਤੇ ਵਰਤੋਂ ਦੀ ਸਖ਼ਤ ਮਨਾਹੀ ਕਰ ਦਿੱਤੀ । ਸ਼ਰਾਬ ਕੱਢਣ ਤੇ ਵਰਤਣ ਵਾਲੇ ਨੂੰ ਸਖ਼ਤ ਸਜ਼ਾ ਦਿੱਤੀ ਜਾਂਦੀ ਸੀ । ਫ਼ੌਜ ਲਈ ਵੀ ਕੁਝ ਅਸੂਲ ਬਣਾਏ ਗਏ । ਇਸ ਨੇ ਸਪਾਹੀਆਂ ਅਤੇ ਫ਼ੌਜ ਅਫ਼ਸਰਾਂ ਦੀਆਂ ਤਨਖ਼ਾਹਾਂ ਮੁੱਕਰਰ ਕੀਤੀਆਂ । ਬਾਦਸ਼ਾਹ ਦਾ ਹੁਕਮ ਹੀ ਸਭ ਲੋਕਾਂ ਲਈ ਕਾਨੂੰਨ ਸੀ ।

ਇਸ ਨੇ ਕਈ ਸ਼ਾਨਦਾਰ ਮਹਿਲ, ਮਸੀਤਾਂ ਅਤੇ ਕਾਲਜ ਆਦਿ ਉਸਾਰੇ। ਆਲਮਾਂ ਫ਼ਾਜਲਾਂ ਦੀ ਇਸ ਨੇ ਬਹੁਤ ਸਰਪ੍ਰਸਤੀ ਕੀਤੀ।

ਇਸ ਦੇ ਰਾਜ ਸਮੇਂ ਨਿਜ਼ਾਮੁੱਦੀਨ ਔਲੀਆ, ਸ਼ੇਖ਼ ਅਲਾਉੱਦੀਨ, ਸ਼ੇਖ਼ ਰੁਕਨੁੱਦੀਨ, ਜ਼ਕਰੀਆ ਮੁਲਤਾਨੀ ਆਦਿ ਧਰਮ ਦੇ ਪ੍ਰਸਿੱਧ ਆਗੂ ਹੋਏ ਹਨ । ਉਸ ਸਮੇਂ ਦੇ ਕਵੀਆਂ ਵਿਚ ਅਮੀਰ ਖੁਸਰੋ, ਅਮੀਰ ਹਸਨ, ਸਦਰੁੱਦੀਨ ਅਲੀ ਅਤੇ ਮੌਲਾਨਾ ਆਰਿਫ਼ ਦੇ ਨਾਂ ਖ਼ਾਸ ਤੌਰ ਤੇ ਮਸ਼ਹੂਰ ਹਨ । ਇਸ ਨੇ ਹੇਠ ਲਿਖੇ ਫ਼ੌਜੀ ਸੁਧਾਰ ਕੀਤੇ :-

(ੳ) ਪੱਕੀ ਫ਼ੌਜ ਕਾਇਮ ਕੀਤੀ,

(ਅ) ਫ਼ੌਜ ਵਿਚ ਭਰਤੀ ਕਰਨ ਦੇ ਢੰਗ ਵਿਚ ਸੁਧਾਰ ਕੀਤਾ

(ੲ) ਸਿਪਾਹੀਆਂ ਨੂੰ ਵੇਲੇ ਸਿਰ ਤਨਖ਼ਾਹ ਦੇਣ ਦਾ ਪ੍ਰਬੰਧ ਕੀਤਾ ਤੇ ਜਾਗੀਰਾਂ ਦੇਣਾ ਬੰਦ ਕਰ ਦਿੱਤਾ,

(ਸ) ਘੋੜਿਆਂ ਨੂੰ ਦਾਗ਼ਣ ਦੀ ਪ੍ਰਣਾਲੀ ਜਾਰੀ ਕੀਤੀ ਅਤੇ

(ਹ) ਨਵੇਂ ਕਿਲੇ ਬਣਵਾਏ ਤੇ ਪੁਰਾਣੇ ਕਿਲਿਆਂ ਦੀ ਮੁਰੰਮਤ ਕਰਵਾਈ।

ਮੁਹੰਮਦ ਲਤੀਫ਼ ਦੇ ਕਥਨ ਅਨੁਸਾਰ ਅਲਾਉੱਦੀਨ 19 ਦਸੰਬਰ, 1316 ਨੂੰ ਵੀਹ ਸਾਲ ਤੇ ਕੁਝ ਮਹੀਨੇ ਰਾਜ ਕਰਨ ਮਗਰੋਂ ਚਲਾਣਾ ਕਰ ਗਿਆ। ਇਸ ਦੇ ਆਖ਼ਰੀ ਦਿਨ ਬੜੇ ਦੁੱਖ ਭਰੇ ਸਨ ਕਿਉਂਕਿ ਇਸ ਦੀ ਸਿਹਤ ਅਯਾਸ਼ੀ ਦੇ ਕਾਰਨ ਖ਼ਰਾਬ ਹੋ ਗਈ ਸੀ ਜਿਸ ਕਾਰਨ ਇਸ ਦੇ ਨੇੜੇ ਦੇ ਸਾਕਾਂ ਨੇ ਵੀ ਇਸ ਵੱਲੋਂ ਮੂੰਹ ਮੋੜ ਲਿਆ। ਮਲਕ ਕਾਫ਼ੂਰ ਨੇ ਸੁਲਤਾਨ ਦੀ ਇਸ ਹਾਲਤ ਤੋਂ ਫ਼ਾਇਦਾ ਉਠਾਇਆ ਤੇ ਸ਼ਾਹੀ ਤਾਕਤ ਨੂੰ ਆਪਣੇ ਹੱਥ ਵਿਚ ਕਰ ਲਿਆ ਜਿਸ ਦੇ ਸਿੱਟੇ ਵਜੋਂ ਖ਼ਿਲਜੀ ਖ਼ਾਨਦਾਨ ਦਾ ਖ਼ਾਤਮਾ ਹੋ ਗਿਆ।

ਹ: ਪੁ.– ਸ਼ੇਅਰਲ ਮੁਤਾਖ਼ਰੀਨ-ਗੁਲਾਮ ਹੁਸੈਨ ਖ਼ਾਂ; ਤਾਰੀਖ਼ੇ ਫ਼ੀਰੋਜ਼ ਸ਼ਾਹੀ– ਜ਼ਿਆਉੱਦੀਨ ਬਰਨੀ; ਹਿ. ਪੰ.– ਲਤੀਫ਼; ਤਾਰੀਖ਼ਿ ਫ਼ਰਿਸ਼ਤਾ– ਮੁਹੰਮਦ ਲਤੀਫ਼; ਮੱਧ ਕਾਲੀਨ ਭਾਰਤ, ਈਸ਼ਵਰੀ ਪ੍ਰਸ਼ਾਦ; ਕੈਂ. ਹਿ. ਇੰਡ.; ਤਬਕਾਤਿ– ਨਾਸਿਰੀ, ਐਨ. ਬ੍ਰਿ.

—ਕਾਲਾ ਸਿੰਘ ਬੇਦੀ

**ਅਲਾਸਕਾ** : ਸੰਯੁਕਤ ਰਾਜ ਅਮਰੀਕਾ ਦਾ ਇਹ 49 ਵਾਂ ਰਾਜ ਹੈ ਜਿਹੜਾ ਸੰਯੁਕਤ ਰਾਜ ਅਮਰੀਕਾ ਦੇ ਉੱਤਰ-ਪੱਛਮੀ ਹਿੱਸੇ ਵਿਚ ਸਥਿਤ ਹੈ। ਪੱਛਮ ਵਿਚ ਖੇਤਰ ਪੱਖੋਂ ਇਹ ਕਾਫੀ ਵੱਡਾ ਰਾਜ ਹੈ ਪਰ ਇਸ




ਉੱਤੇ ਵਸੋਂ ਥੋੜ੍ਹੀ ਹੈ। ਸੰਨ 1867 ਵਿਚ ਰੂਸ ਤੋਂ ਖਰੀਦਣ ਤੋਂ ਪਹਿਲਾਂ ਇਸ ਖੇਤਰ ਦਾ ਨਾਂ 'ਰੂਸੀ ਅਮਰੀਕਾ' ਹੁੰਦਾ ਸੀ ਤੇ ਵਿਲੀਅਮ ਐੱਚ. ਸੀਵਰਡ ਨੇ ਰੂਸ ਨਾਲ ਇਸ ਦਾ ਸੌਦਾ ਕੀਤਾ ਸੀ ਪਰ ਇਹ ਸੌਦਾ ਘਾਟੇ ਵਾਲਾ ਹੀ ਸਮਝਿਆ ਜਾਂਦਾ ਰਿਹਾ ਕਿਉਂ ਕਿ ਇਸ ਬਰਫ਼ੀਲੀ ਧਰਤੀ ਵਾਲੇ ਖੇਤਰ ਵਿਚੋਂ ਕੁਝ ਲੱਭਣ ਦੀ ਆਸ ਨਹੀਂ ਸੀ ਕੀਤੀ ਜਾ ਸਕਦੀ। ਅੱਜ ਵੀ ਇਥੋਂ ਦਾ ਕੁਦਰਤੀ ਅਣਸੁਖਾਵਾਂ ਵਾਤਾਵਰਣ ਇਸ ਖੇਤਰ ਦੀ ਉੱਨਤੀ ਦੇ ਰਾਹ ਵਿਚ ਰੁਕਾਵਟ ਬਣਿਆ ਹੋਇਆ ਹੈ।

ਅਲਾਸਕਾ ਰਾਜ ਦਾ ਖੇਤਰਫ਼ਲ 15,18,000 ਵ.ਕਿ. ਮੀ. ਹੈ। ਇਸ ਵਿਚੋਂ 3,84,000 ਵ.ਕਿ. ਮੀ. ਖੇਤਰ ਫਯੋਰਡਸ ਅਤੇ ਸਾਗਰੀ ਦੰਦੀਆਂ ਨੇ ਰੋਕਿਆ ਹੋਇਆ ਹੈ। ਇਥੋਂ ਦਾ 54,400 ਵ. ਕਿ. ਮੀ. ਖੇਤਰ ਸਮੁੰਦਰ ਨਾਲ ਲਗਦਾ ਹੈ। ਉੱਤਰ-ਪੱਛਮ ਵਿਚ ਆਰਕਟਿਕ ਸਾਗਰ ਇਸ ਦੀ ਹੱਦਬੰਦੀ ਕਰਦਾ ਹੈ। ਇਸਦੀ ਪੂਰਬੀ ਹੱਦ ਕੈਨੇਡਾ ਨਾਲ ਲਗਦੀ ਹੈ ਸੰਨ 1980 ਵਿਚ ਇਥੋਂ ਦੀ ਆਬਾਦੀ 4,01,851 ਸੀ ਤੇ ਸੰਨ 1992 ਵਿਚ ਇਹ ਆਬਾਦੀ 5,87,000 ਸੀ।

ਜੂਨੋ, ਅਲਾਸਕਾ ਦੀ ਰਾਜਧਾਨੀ ਹੈ। ਐਂਗਕਰਿਜ ਇਥੋਂ ਦਾ ਸਭ ਤੋਂ ਵੱਡਾ ਅਤੇ ਮਸ਼ਹੂਰ ਸ਼ਹਿਰ ਹੈ।

ਭੂ-ਆਕ੍ਰਿਤੀ ਵਿਗਿਆਨ

**ਧਰਾਤਲ** – ਧਰਾਤਲ ਅਨੁਸਾਰ ਅਲਾਸਕਾ ਦੱਖਣ-ਪੂਰਬੀ, ਅੰਦਰੂਨੀ ਅਤੇ ਦੱਖਣ-ਪੱਛਮੀ ਤਿੰਨ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ। ਇਹ ਤਿਨੋਂ ਖੇਤਰ ਇਕ ਦੂਜੇ ਨਾਲੋ ਬਿਲਕੁਲ ਵੱਖਰੇ ਹਨ।

ਦੱਖਣੀ ਪੂਰਬੀ ਅਲਾਸਕਾ ਜਿਸ ਵਿਚ ਕਈ ਟਾਪੂ ਵੀ ਸ਼ਾਮਲ ਹਨ। ਇਹ ਪਰਬਤੀ ਖੇਤਰ ਹੈ। ਸਾਗਰੀ ਤੱਟ ਸਾਗਰੀ ਦੰਦੀਆਂ ਨਾਲ ਭਰਿਆ ਪਿਆ ਹੈ। ਸਾਗਰ ਨਾਲ ਲਗਵੇਂ ਤੱਟੀ ਖੇਤਰ ਉਪਰਲੇ ਪਹਾੜ ਸਮੁੰਦਰ ਹੇਠਾਂ ਵਿਲੀਨ ਹੋ ਕੇ ਫੇਰ ਟਾਪੂਆ ਦੀ ਸ਼ਕਲ ਵਿਚ ਬਾਹਰ ਨਿਕਲ ਪੈਂਦੇ ਹਨ।

ਅੰਦਰੂਨੀ ਅਲਾਸਕਾ ਦੇ ਚਾਰ ਵੱਖਰੇ ਭੂਗੋਲਿਕ ਖੰਡ ਬਣੇ ਹੋਏ ਵੇਖੇ ਜਾ ਸਕਦੇ ਹਨ। ਉੱਤਰ ਵਿਚ ਆਰਕਟਿਕ ਸਾਗਰ ਨਾਲ ਲਗਦਾ ਨੀਵਾਂ ਖੇਤਰ ਹੈ। ਇਸ ਦਾ ਢਲਾਣ ਬਰੁਕਸ ਲੜੀ ਤੋਂ ਆਰਕਟਿਕ

ਸਾਗਰ ਵੱਲ ਹੈ। ਦੂਜਾ ਹਿੱਸਾ ਰਾਕੀ ਪਰਬਤੀ ਪ੍ਰਾਂਤ ਵਾਲਾ ਹੈ । ਕੈਨੇਡਾ ਦੇ ਰਾਕੀ ਪਹਾੜ ਉੱਤਰ ਵਿਚ ਹੁੰਦੇ ਹੋਏ ਅੱਗੇ ਪੱਛਮ ਵਿਚ ਮੁੜ ਜਾਂਦੇ ਹਨ । ਉੱਤਰ-ਪੂਰਬੀ ਹਿੱਸੇ ਵਿਚ ਇਨ੍ਹਾਂ ਪਹਾੜਾਂ ਦਾ ਨਾਂ ਬਰੁਕਸ ਅਤੇ ਉੱਤਰ-ਪੱਛਮ ਵਿਚ ਬੈਅਰਡ(Baird) ਪਹਾੜ ਹੋ ਜਾਂਦਾ ਹੈ । ਇਹ ਕਾਫੀ ਠੰਢਾ ਖੇਤਰ ਹੈ । ਬਰੁਕਸ ਲੜੀ ਦੇ ਦੱਖਣ ਵਿਚ ਪੱਧਰਾ ਪਠਾਰ ਹੈ । ਇਹ ਦਲਦਲੀ ਖੇਤਰ ਹੈ ਜਿਥੇ ਗਰਮੀਆਂ ਵਿਚ ਬਰਫ ਪਿਘਲਣ ਕਾਰਨ ਕਾਫੀ ਮੱਛਰ ਪੈਦਾ ਹੋ ਜਾਂਦਾ ਹੈ ਤੇ ਸਰਦੀਆਂ ਵਿਚ ਇਹ ਬਰਫ਼ ਨਾਲ ਢੱਕ ਜਾਂਦਾ ਹੈ । ਅੰਦਰੂਨੀ ਹਿੱਸਿਆਂ ਦੀ ਚੌਥੀ ਧਰਾਤਲੀ ਨੁਹਾਰ ਸਾਹਿਲੀ ਪਰਬਤ-ਲੜੀਆਂ ਨਾਲ ਬਣਦੀ ਹੈ । ਸਾਹਿਲੀ ਪਰਬਤਾਂ ਦੇ ਇਹ ਉੱਤਰ ਵੱਲ ਦੇ ਵਧਾਅ ਹਨ ਜਿਹੜੇ ਅੱਗੇ ਦੱਖਣ-ਪੱਛਮ ਵੱਲ ਮੁੜ ਜਾਂਦੇ ਹਨ । ਕੈਥੀਡਰਲ ਪਹਾੜ, ਮਾਊਂਟ ਹੇਜ਼ (Hayes) ,ਮਾਊਂਟ ਮੈਕਿਨਲੇ (62,00 ਮੀ.) ਮਾਊਂਟ ਫਾਰਿਕਰ (Foraker) ਅਤੇ ਇਸਦੀਆਂ ਹੋਰ ਸਿਖਰਾਂ ਵਰਣਨਯੋਗ ਹਨ । ਮਾਊਂਟ ਮੈਕਿਨਲੇ ਪੂਰੇ ਉੱਤਰ ਅਮਰੀਕੀ ਮਹਾਂਦੀਪ ਦੀ ਸਭ ਤੋਂ ਉੱਚੀ ਸਿਖਰ ਹੈ ।



ਅਲਾਸਕਾ ਦੀ ਖਾੜੀ ਵਿਚ ਤੈਰਦੇ ਬਰਫ਼ ਦੇ ਤੋਦੇ

ਦੱਖਣੀ-ਪੱਛਮੀ ਅਲਾਸਕਾ ਇਸ ਰਾਜ ਦੀ ਤੀਜੀ ਵੱਖਰੀ ਧਰਤੀ ਹੈ। ਇਸ ਵਿਚ ਅਲਿਊਸੈਨ ਟਾਪੂ ਅਤੇ ਅਲਾਸਕਾ ਪ੍ਰਾਇਦੀਪ ਦਾ ਤੰਗ ਜਿਹਾ ਹਿੱਸਾ ਸ਼ਾਮਲ ਹੈ। ਇਸ ਵਿਚ ਕਈ ਹੋਰ ਟਾਪੂ ਵੀ ਹਨ । ਇਸ ਦਾ ਪੱਛਮੀ ਤੱਟ ਸਿੱਧਾ ਅਤੇ ਕੱਟਿਆ ਹੋਇਆ ਹੈ ਜਦੋਂ ਕਿ ਪੂਰਬੀ ਤੱਟ ਵਧੇਰੇ ਕੱਟਿਆ ਹੋਇਆ ਹੈ ਤੇ ਸਮੁੰਦਰ ਵਿਚਲੇ ਕਈ ਟਾਪੂਆਂ ਨਾਲ ਬੰਨ੍ਹਿਆ ਹੋਇਆ ਹੈ । ਇਥੇ ਜਵਾਲਾਮੁਖੀ ਵੀ ਹਨ ।

**ਜਲਵਾਯੂ** –ਅਲਾਸਕਾ ਵਿਚ ਸਮੁੰਦਰ ਤਲ ਤੋਂ ਲੈ ਕੇ 6,060 ਮੀ. (29,000 ਫੁੱਟ) ਤੱਕ ਦੀ ਉਚਾਈ ਵਾਲਾ ਖੇਤਰ ਹੋਣ ਕਾਰਨ ਇਥੋਂ ਦੀ ਜਲਵਾਯੂ ਵੱਖਰੀ ਬਣ ਜਾਂਦੀ ਹੈ । ਦੂਜਾ, ਇਸ ਰਾਜ ਦਾ 1/3 ਹਿੱਸਾ ਆਰਕਟਿਕ ਚੱਕਰ ਵਿਚ ਪੈਂਦਾ ਹੈ ਜਿਥੇ ਬੇਹਦ ਠੰਢ ਪੈਂਦੀ ਹੈ । ਇਹ ਦੋ ਤੱਥ ਇਸ ਖੇਤਰ ਦੀ ਜਲਵਾਯੂ ਨੂੰ ਵਧੇਰੇ ਪ੍ਰਭਾਵਿਤ ਕਰਦੇ ਹਨ ਅਤੇ ਸਮੁੰਦਰ ਵਿਚਲੇ ਟਾਪੂ ਸਮੁੰਦਰ ਜਲਵਾਯੂ ਦੇ ਅਸਰ ਹੇਠ ਰਹਿੰਦੇ ਹਨ। ਦੱਖਣ-ਪੂਰਬੀ ਸਾਹਿਲੀ ਖੇਤਰਾਂ ਅਤੇ ਅਲਿਊਸੈਨ ਟਾਪੂਆਂ ਉਤੇ ਗਰਮੀ ਦਾ ਔਸਤ ਤਾਪਮਾਨ 4° ਤੋਂ 16° ਸੈਂ. ਅਤੇ ਸਰਦੀਆਂ ਦਾ 4° ਤੋਂ 7° ਸੈਂ. ਹੁੰਦਾ ਹੈ । ਇਥੇ ਵਰਖਾ ਦੀ ਔਸਤ 1,525 ਤੋਂ 4,065 ਮਿ.ਮੀ. ਹੈ। ਇਥੇ ਬਰਫ਼ ਪੈਂਦੀ ਹੈ। ਇਥੇ ਲਗਾਤਾਰ ਬੂੰਦਾ-ਬਾਂਦੀ ਹੁੰਦੀ ਹੈ ।

ਅੰਦਰੂਨੀ ਹਿੱਸਿਆਂ ਵਿਚ ਮਹਾਂਦੀਪੀ ਕਿਸਮ ਦੀ ਜਲਵਾਯੂ ਹੈ। ਜੂਨ ਇਥੋਂ ਦਾ ਖੁਸ਼ਕ ਮਹੀਨਾ ਹੈ ਜਿਸ ਵਿਚ ਸਿਰਫ 8.5 ਸੈਂ. ਮੀ. ਵਰਖਾ ਹੁੰਦੀ ਹੈ। ਅਕਤੂਬਰ ਵਿਚ ਵਰਖਾ ਵਧ ਹੁੰਦੀ ਹੈ । ਜਨਵਰੀ ਠੰਢਾ ਮਹੀਨਾ ਹੈ । ਇਥੋਂ ਦਾ ਗਰਮੀਆਂ ਦਾ ਔਸਤ ਤਾਪਮਾਨ 7° ਤੋਂ 24° ਸੈਂ. ਹੁੰਦਾ ਹੈ । ਸਰਦੀਆਂ ਦਾ 7° ਸੈਂ. ਤੋਂ 23° ਸੈਂ. ਤਾਪਮਾਨ ਰਹਿੰਦਾ ਹੈ । ਸਮੁੰਦਰ ਦੀ ਨੇੜਤਾ ਇਥੋਂ ਦੀ ਜਲਵਾਯੂ ਨੂੰ ਮੋਅਤਦਿਲ ਬਣਾਉਂਦੀ ਹੈ । ਇਸ ਲਈ ਇਹ ਖੇਤਰ ਸਭ ਤੋਂ ਵੱਧ ਵਸਿਆ ਹੋਇਆ ਹੈ। ਕੇਂਦਰੀ ਮੈਦਾਨਾਂ ਅਤੇ ਉੱਚੇ ਖੇਤਰਾਂ ਉੱਤੇ ਗਰਮੀ ਦਾ ਔਸਤ ਤਾਪ 7° ਤੋਂ 24° ਸੈਂ. ਅਤੇ ਸਰਦੀਆਂ ਦਾ 23° ਤੋਂ 34 ਸੈਂ, ਹੁੰਦਾ ਹੈ । ਔਸਤ ਵਰਖਾ 250 ਸੈਂ. ਮੀ. ਤੋਂ 500 ਸੈਂ. ਮੀ. ਹੁੰਦੀ ਹੈ ।



ਅਲਾਸਕਾ ਦੀ ਧਰਾਤਲੀ ਨੁਹਾਰ ਨੂੰ ਦਰਸਾਉਂਦਾ ਚੂਗੈਚ ਪਹਾੜ ਅਤੇ ਮਾਟਾਨੂਸਕਾ ਗਲੇਸ਼ੀਅਰ

ਦੱਖਣ-ਪੱਛਮੀ ਅਲਾਸਕਾ ਦੀਆਂ ਗਰ-ਮੀਆਂ ਬਹੁਤੀਆਂ ਗਰਮ ਨਹੀਂ ਹੁੰਦੀਆਂ। ਸਰ-ਦੀਆਂ ਦਾ ਤਾਪਮਾਨ 0° ਸੈਂ. ਤੱਕ ਰਹਿੰਦਾ ਹੈ। ਸਮੁੰਦਰ ਵਿਚ ਸਥਿਤ ਟਾਪੂਆਂ ਉੱਤੇ ਧੁੰਦ ਵਾਲਾ ਮੌਸਮ ਬਣਿਆਂ ਰਹਿੰਦਾ ਹੈ ।

**ਬਨਸਪਤੀ ਅਤੇ ਜੀਵ-ਜੰਤੂ** – ਦੱਖਣ-ਪੂਰਬੀ ਅਲਾਸਕਾ ਦੀ ਬਨਸਪਤੀ ਸੰਘਣੀ ਹੈ । ਦਰਖਤਾਂ ਦੇ ਹੇਠਾਂ ਬੇਲ-ਬੂਟੇ ਵੀ ਉੱਗੇ ਹੋਏ ਹਨ । ਸਿਟਕਾ ਦੇ ਆਸਪਾਸ ਬੜੇ ਮੋਟੇ ਤਣੇ ਵਾਲੇ ਦਰਖਤ ਉਗੇ ਹੋਏ ਮਿਲਦੇ ਹਨ। ਇਸ ਤੋਂ ਇਲਾਵਾ ਚੀੜ,ਫਰ,ਸਪਰੂਸ ਅਤੇ ਟੈਮਰੈਕ ਦੇ ਦਰਖਤ ਇਥੇ ਮਿਲਦੇ ਹਨ ।

ਅੰਦਰੂਨੀ ਅਲਾਸਕਾ ਵਿਚ ਕਾਈ, ਲਿੱਚਨ ਘਾਹ, ਬੋਣੇ ਕੱਦ ਦੇ ਸਪਰੂਸ ਦਰਖਤ, ਵਿਲੋ,ਬਰਚ ਤੇ ਆਲਡਰ ਦੇ ਦਰਖਤ ਇਥੇ ਆਮ ਹਨ । ਇਥੇ ਜੀਵ-ਜੰਤੂ ਵੀ ਬਹੁਤ ਹਨ । ਕੈਰਿਬੂ, ਰਿੱਛ, ਲੂੰਬੜੀਆਂ, ਖਰਗੋਸ਼ , ਗਲਹਿਰੀਆਂ, ਉਲੂ ਵੀ ਇਥੇ ਰਹਿੰਦੇ ਹਨ ।

ਅੰਦਰੂਨੀ ਅਲਾਸਕਾ ਵਿਚ ਚੁਗੈਚ (Chugach) ਨੈਸ਼ਨਲ ਫਾਰੈਸਟ ਅਤੇ ਮੈਕਿਨਲੇ ਨੈਸ਼ਨਲ ਪਾਰਕ ਹਨ । ਇਥੇ ਜੀਵ-ਜੰਤੂ ਬਹੁਤ ਹਨ ਕੈਰਿਬ ਰਿੱਛ, ਲੂੰਬੜੀਆਂ, ਨਿਓਲੇ, ਚੂਹੇ, ਗਲਹਿਰੀਆਂ ,ਉਲੂ, ਮੁਰਗਾਬੀਆਂ, ਬਤਖਾਂ, ਅਨੇਕਾ ਕਿਸਮਾਂ ਦੀਆਂ ਚਿੜੀਆਂ ਮਿਲਦੀਆਂ ਹਨ । ਇਥੇ ਮੱਛਰ ਵੀ ਬਹੁਤ ਹੁੰਦਾ ਹੈ ।

ਦੱਖਣ-ਪੱਛਮੀ ਅਲਾਸਕਾ ਦੀ ਬਨਸਪਤੀ ਦੱਖਣ-ਪੂਰਬੀ ਅਤੇ ਅੰਦਰੂਨੀ ਖੇਤਰਾਂ ਨਾਲੋਂ ਬਿਲਕੁਲ ਵੱਖਰੀ ਹੈ । ਇਥੇ ਘਾਹ ਬਹੁਤ ਉਗਿਆ ਮਿਲਦਾ ਹੈ ।

ਇਤਿਹਾਸ

ਇਸ ਖੇਤਰ ਦੀ ਖੋਜ 1741 ਵਿਚ ਵਾਈਟਸ ਬੇਰਿੰਗ ਨੇ ਕੀਤੀ ਸੀ। ਪਹਿਲੀ ਬਸਤੀ 1784 ਵਿਚ ਕੋਡੀਅਕ ਟਾਪੂ ਉੱਤੇ ਬਣਾਈ ਗਈ ਸੀ । ਉਸ ਸਮੇਂ ਇਸ ਦਾ ਨਾਂ 'ਰੂਸੀ ਅਮਰੀਕਾ' ਸੀ ਅਤੇ ਇਸ ਦੀ ਰਾਜਧਾਨੀ ਸਿਟਕਾ ਸੀ । ਰੂਸੀ-ਅਮਰੀਕੀ ਫਰ ਕੰਪਨੀ ਇਸ ਉੱਤੇ ਰਾਜ ਕਰਦੀ ਸੀ ਅਤੇ ਇਸ ਨੂੰ ਇਸ ਤਰ੍ਹਾਂ ਨਾਲ ਰੂਸ ਅਧੀਨ ਖੇਤਰ ਹੀ ਸਮਝਿਆ ਜਾਂਦਾ ਸੀ । 30 ਮਾਰਚ, 1867 ਦੀ ਸੰਧੀ ਨਾਲ ਇਹ ਖੇਤਰ 7.2 ਮਿਲੀਅਨ ਡਾਲਰ ਦੇ ਬਦਲੇ ਅਮਰੀਕਾ ਨੇ ਰੂਸ ਤੋਂ ਲੈ ਲਿਆ। ਸੰਨ 1884 ਵਿਚ ਡਿਸਟ੍ਰਿਕਟ ਬਣਨ ਤੱਕ ਇਹ ਅਣ-ਨਿਗਮਤ ਹੀ ਰਿਹਾ । ਸੰਨ 1912 ਨੂੰ ਇਸ ਨੂੰ ਨਿਗਮਤ ਕੀਤਾ ਗਿਆ। 3 ਜਨਵਰੀ, 1959 ਨੂੰ ਇਹ ਸੰਯੁਕਤ ਰਾਜ ਅਮਰੀਕਾ ਦਾ 49 ਵਾਂ ਰਾਜ ਬਣਿਆ।

ਆਰਥਿਕਤਾ

ਮੁੱਖ ਧਰਤੀ ਅਮਰੀਕਾ ਤੋਂ ਦੂਰ ਹੋਣ ਕਾਰਨ ਇਸ ਦੇ ਉੱਨਤ ਹੋਣ ਦੀ ਸੰਭਾਵਨਾ ਬੜੀ ਘਟ ਹੀ ਰਹੀ ਹੈ । ਸੰਨ 1940 ਤੋਂ 1960 ਵਿਚ ਸੰਘੀ ਸਰਕਾਰ ਨੇ 2,00,00,000 ਡਾਲਰ ਖਰਚ ਕੇ ਫੌਜੀ ਛਾਉਣੀਆਂ ਸਥਾਪਤ ਕੀਤੀਆਂ । ਫ਼ੌਜੀ ਚੌਂਕੀਆਂ ਦੀ ਸਥਾਪਨਾ ਨਾਲ ਅਨੇਕਾਂ ਲੋਕ ਰੋਜ਼ਗਾਰ ਕਾਰਨ ਇਧਰ ਆ ਗਏ । ਇਹ ਇਨ੍ਹਾਂ ਖੇਤਰ ਦੀ ਉੱਨਤੀ ਦਾ ਇਕ ਪੜਾਅ ਸੀ ।

**ਖੇਤੀਬਾੜੀ** – ਇਸ ਰਾਜ ਵਿਚ 12,00,000 ਹੈਕ. ਜ਼ਮੀਨ ਵਾਹੀ ਯੋਗ ਹੈ । ਅਜੇ ਕਾਫੀ ਜ਼ਮੀਨ ਵਾਹੁਣ ਵਾਲੀ ਬਾਕੀ ਹੈ । ਕੀਨਾਈ ਪ੍ਰਾਇਦੀਪ ਅਤੇ ਐਂਗਕਰਿਜ ਅਤੇ ਫੇਅਰਬੈਂਕਸ ਦਾ ਖੇਤਰ ਵਾਹੀਯੋਗ ਹੈ । ਕੋਡੀਐਕ ਅਤੇ ਯੂਨਾਮੈਕ ਟਾਪੂਆਂ ਉੱਤੇ ਪਸ਼ੂ ਪਾਲਣ ਅਤੇ ਖੇਤੀ ਪਾਲਣ ਦੋਨੋ ਹੀ ਪ੍ਰਚੱਲਤ ਹਨ । ਉਤਪਾਦਨ ਥੋੜ੍ਹੇ ਹੋਣ ਕਾਰਨ ਖਾਦ-ਪਦਾਰਥ ਮੰਗਵਾਉਣੇ ਹੀ ਪੈਂਦੇ ਹਨ। ਕਣਕ, ਜੌਂ, ਜਵੀ, ਆਲੂ ਅਤੇ ਚਾਰਾ ਇਥੋਂ ਦੀਆਂ ਮੁਖ ਫ਼ਸਲਾਂ ਹਨ। ਇਥੇ ਪਸ਼ੂ ਵੀ ਪਾਲੇ ਜਾਂਦੇ ਹਨ । ਪੱਛਮੀ ਅਲਾਸਕਾ ਵਿਚ 2,50,000 ਰੇਂਡੀਅਰ ਪਾਲੇ ਜਾਂਦੇ ਹਨ।

**ਸੱਨਅਤਾਂ** –ਭੋਜਨ ਦੀਆਂ ਚੀਜ਼ਾਂ ਦੀ ਪ੍ਰਾਸੈੱਸਿੰਗ ਅਤੇ ਇਮਾਰਤੀ ਲੱਕੜੀ ਬਣਾਉਣ ਦੀਆਂ ਸੱਨਅਤਾਂ ਇਥੇ ਉੱਨਤ ਹਨ ।

**ਖਣਿਜਾਂ ਦੀ ਖਾਣ-ਖੁਦਾਈ** – ਪੈਟਰੋਲ ਇਥੇ ਕਾਫੀ ਮਿਲਦਾ ਹੈ । ਪੈਟਰੋਲ 1817 ਵਿਚ ਇਥੋਂ ਕੱਢਿਆ ਗਿਆ ਤੇ 1933 ਵਿਚ ਸਾਫ਼ ਵੀ ਕੀਤਾ ਜਾਣਾ ਸ਼ੁਰੂ ਹੋ ਗਿਆ । ਇੰਝ 1961 ਵਿਚ ਪੈਟਰੋਲ ਅਤੇ ਕੁਦਰਤੀ ਗੈਸ ਇਥੋਂ ਦੇ ਮੁਖ ਖਣਿਜ ਬਣ ਗਏ। ਵੀਹਵੀਂ ਸਦੀ ਵਿਚ ਤੇਲ ਦੇ ਉਤਪਾਦਨ ਵਿਚ ਇਹ ਟੈਕਸਾਸ ਰਾਜ ਤੋਂ ਪਿਛੋਂ ਦੂਜੇ ਨੰਬਰ ਤੇ ਆ ਗਿਆ।

ਅਲਾਸਕਾ ਵਿਚੋਂ ਸੋਨਾ ਵੀ ਮਿਲਦਾ ਰਿਹਾ ਹੈ ਪਰ ਇਸ ਦਾ ਉਤਪਾਦਨ 1940 ਅਤੇ 1960 ਦੇ ਦਹਾਕਿਆਂ ਵਿਚ ਘਟ ਗਿਆ। 20 ਵੀਂ ਸਦੀ ਦੇ ਅਖ਼ੀਰਲੇ ਸਾਲਾਂ ਵਿੱਚ ਕੁਝ ਹੀ ਸੋਨੇ ਦੀਆਂ ਖਾਣਾ ਬਾਕੀ ਬਚੀਆਂ । ਕੋਲਾ ਵੀ ਇਥੋਂ ਮਿਲਦਾ ਹੈ । ਸੋਨਾ,ਚਾਂਦੀ ਅਤੇ ਤਾਂਬਾ ਵੀ ਇਥੋਂ ਕੱਢੇ ਜਾਂਦੇ ਹਨ।



ਅਲਾਸਕਾ ਦੀ ਮੁਖ ਬੰਦਰਗਾਹ ਅਤੇ ਮੱਛੀਆਂ ਫੜਨ ਦਾ ਮਸ਼ਹੂਰ ਕੇਂਦਰ–ਕੈਚੀਕੈਨ

**ਆਵਾਜਾਈ ਦੇ ਸਾਧਨ** –ਅਲਾਸਕਾ ਵਿਚ ਆਵਾਜਾਈ ਦੇ ਮਾਰਗ ਬਣਾਉਣਾ ਕਾਫੀ ਮਹਿੰਗਾ ਹੋਣ ਕਾਰਨ ਇਹ ਉੱਨਤ ਨਹੀ ਹੋ ਸਕੇ। ਉਭੜ-ਖਾਭੜ ਧਰਤੀ ਤੇ ਦੇਸ਼ ਦਾ ਲੰਬਾ ਚੌੜਾ ਫੈਲਾਅ ਹੋਣ ਕਾਰਨ ਸੜਕਾਂ ਅਤੇ ਰੇਲ ਪਟੜੀਆਂ ਬਣਾਉਣ ਉੱਤੇ ਲਾਗਤ ਵੱਧ ਆਉਂਦੀ ਹੈ। ਇਸੇ ਕਰਕੇ ਥਲ-ਮਾਰਗਾਂ ਦੀ ਨਿਸਬਤ ਹਵਾਈ ਮਾਰਗ ਵਧੇਰੇ ਵਿਕਸਤ ਹੋਏ ਹਨ । ਇਥੇ 400 ਹਵਾਈ ਅੱਡੇ ਹਨ ਅਤੇ ਦੋ ਦਰਜਨ ਏਅਰ ਲਾਈਨਜ਼ ਹਵਾਈ ਉਡਾਣਾਂ ਨੂੰ ਕੰਟਰੋਲ ਕਰਦੀਆਂ ਹਨ । ਇਥੇ 21,702 ਕਿ.ਮੀ. (1991)ਲੰਬੀਆਂ ਸੜਕਾਂ ਵੀ ਹਨ।

ਇਥੇ ਰੇਲ-ਪਟੜੀਆਂ ਵੀ ਬਣੀਆਂ ਹੋਈਆਂ ਹਨ। ਸਰਕਾਰੀ ਰੇਲ-ਪਟੜੀ, ਅਲਾ-ਸਕਾ ਦੀ ਲੰਬਾਈ 800 ਕਿ. ਮੀ. ਹੈ । ਇਹ ਸੂਅਰਡ ਐਂਗਕਰਿਜ ਅਤੇ ਫੈਅਰਬੈਂਕਸ ਨੂੰ ਆਪਸ ਵਿਚ ਜੋੜਦੀ ਹੈ ।

**ਸਿੱਖਿਆ** – ਸੰਨ 1990 ਵਿਚ ਇਥੇ 1,12,815 ਵਿਦਿਆ-ਰਥੀਆਂ ਨੇ ਪਬਲਿਕ ਸਕੂਲਾਂ ਵਿਚ ਸਿੱਖਿਆ ਹਾਸਲ ਕੀਤੀ । ਪ੍ਰਾਈਵੇਟ ਸਕੂਲਾਂ ਵਿਚ 9,504 ਵਿਦਿਆਰਥੀਆਂ ਨੇ ਸਿੱਖਿਆ ਹਾਸਲ ਕੀਤੀ । ਸੰਨ 1990 ਵਿਚ ਇਥੇ 3,084 ਮੁਢਲੇ ਸਕੂਲ ਅਥੇ 2,794 ਸੈਕੰਡਰੀ ਸਕੂਲ ਅਧਿਆਪਕ ਸਨ । ਇਥੋਂ ਦੀ ਅਲਾਸਕਾ ਯੂਨੀਵਰਸਿਟੀ ਦੀ ਸਥਾਪਨਾ 1922 ਵਿਚ ਹੋਈ ਫੈਅਰਬੈਂਕਸ ਦੇ ਕਾਲਜਾਂ ਵਿਚ 11,808 ਵਿਦਿਆਰਥੀ ਐਂਗਕਰਿਜ ਅਤੇ ਜੂਨੋ ਦੇ ਕਾਲਜਾਂ ਵਿਚ 19,296 ਵਿਦਿਆਰਥੀ ਸਨ ।

ਲੋਕ

ਸੰਨ 1867 ਵਿਚ ਜਿਸ ਸਮੇਂ ਅਮਰੀਕਾ ਨੇ ਰੂਸ ਤੋਂ ਇਹ ਖੇਤਰ ਖਰੀਦਿਆਂ ਸੀ, ਉਦੋਂ ਇਸ ਦੀ ਵਸੋਂ 30,000 ਸੀ । ਇਨ੍ਹਾਂ ਵਿਚ 20,000 ਲੋਕ ਇਥੋਂ ਦੇ ਮੂਲ ਸਨ । ਸੰਨ 1900 ਵਿਚ ਇਥੇ ਸੋਨਾ ਲੱਭਣ ਪਿਛੋਂ ਇਸ ਖੇਤਰ ਦੀ ਆਬਾਦੀ 63,592 ਹੋ ਗਈ ਪਰ 1920 ਵਿਚ ਇਹ ਘਟ ਕੇ 55,036ਹੋ ਗਈ । ਸੰਨ 1939 ਵਿਚ ਇਹ 72,524 ਹੋ ਗਈ। ਦੂਜੇ ਮਹਾਂ ਯੁੱਧ ਤੋਂ ਪਿਛੋਂ ਇਹ ਵਸੋ 94,000 ਸੀ । ਇਸ ਵਿਚ ਵਸੋਂ ਅਲਿਊਸ਼ਾ ਅਤੇ ਐਸਕੀਮੋ ਲੋਕਾਂ ਦੀ ਹੈ। ਹੌਲੀ ਹੌਲੀ 1958 ਵਿਚ ਇੱਥੋਂ ਦੀ ਆਬਾਦੀ ਵੱਧ ਕੇ 2,15,000 ਹੋ ਗਈ । ਅਪ੍ਰੈਲ, 1980 ਵਿਚ ਇਹ 401,851 ਸੀ ਅਤੇ 1992 ਵਿਚ 5,87,000 ਹੋ ਗਈ।

ਹ. ਪੁ.- ਕੋਲ. ਐਨ. 1 : 332; ਐਨ. ਅਮ . 1 : 442

**ਅਲਾਹਾਬਾਦ** : ਇਸ ਦਾ ਪੁਰਾਣਾ ਨਾਂ ਪਰਿਆਗ ਹੈ । ਇਹ ਸ਼ਹਿਰ ਉੱਤਰ ਪ੍ਰਦੇਸ਼ ਰਾਜ ਦੇ ਇਸੇ ਹੀ ਨਾਂ ਦੇ ਜ਼ਿਲ੍ਹੇ ਵਿਚ ਗੰਗਾ ਤੇ ਯਮਨਾ ਦੇ ਸੰਗਮ ਤੇ ਵੱਸਿਆ ਹੋਇਆ ਹੈ । ਖਿਆਲ ਹੈ ਕਿ ਸਰਸਵਤੀ ਨਾਂ ਦਾ ਇਕ ਤੀਜਾ ਦਰਿਆ ਵੀ ਇਥੇ ਮਿਲਦਾ ਹੈ । ਭਾਵੇਂ ਇਸ ਦਾ ਕੋਈ ਜ਼ਾਹਰਾ ਚਿੰਨ੍ਹ ਨਜ਼ਰ ਨਹੀ ਆਉਂਦਾ। ਪਰਿਆਗ ਦੀ ਭੂਗੋਲਕ ਸਥਿਤੀ ਦਾ ਗਿਆਨ ਸਾਨੂੰ ਹੀਊਨਸਾਂਗ ਦੇ (644) ਵਰਨਣ ਵਿਚੋਂ ਵੀ ਮਿਲਦਾ ਹੈ । ਉਸ ਵੇਲੇ ਇਹ ਸ਼ਾਇਦ ਸੰਗਮ ਦੇ ਨੇੜੇ ਵੱਸਿਆ ਹੋਇਆ ਸੀ। ਇਸ ਪਿਛੋਂ ਲਗਭਗ ਬਾਰ੍ਹਵੀਂ ਸਦੀ ਤੱਕ ਪਰਿਆਗ ਦਾ ਇਤਿਹਾਸ ਹਨੇਰੇ ਵਿਚ ਹੈ।

ਅਕਬਰਨਾਮਾ, ਆਈਨੇ-ਅਕਬਰੀ ਅਤੇ ਹੋਰ ਮੁਗ਼ਲ-ਰਾਜ ਸਮੇਂ ਦੀਆਂ ਇਤਿਹਾਸਕ ਪੁਸਤਕਾਂ ਤੋਂ ਪਤਾ ਲਗਦਾ ਹੈ ਕਿ ਅਕਬਰ ਨੇ 1584 ਦੇ ਲਗਭਗ ਇਥੇ ਕਿਲੇ ਦੀ ਨੀਂਹ ਰੱਖੀ ਅਤੇ ਇਕ ਨਵਾਂ ਸ਼ਹਿਰ ਵਸਾਇਆ ਜਿਸ ਦਾ ਨਾਂ ਉਸ ਨੇ ਅਲਾਹਾਬਾਦ ਰੱਖਿਆ । ਇਸ ਤੋਂ ਆਪਣੇ ਆਪ ਹੀ ਸਵਾਲ ਪੈਦਾ ਹੁੰਦਾ ਹੈ ਕਿ ਜੇ ਅਕਬਰ ਨੇ ਨਵਾਂ ਸ਼ਹਿਰ ਵਸਾਇਆ ਸੀ ਤਾਂ ਪੁਰਾਣੇ ਪਰਿਆਗ ਸ਼ਹਿਰ ਦਾ ਕੀ ਬਣਿਆ ਅਨੁਮਾਨ ਹੈ ਕਿ ਕਿਲੇ ਦੀ ਉਸਾਰੀ ਤੋਂ ਪਹਿਲਾਂ ਹੀ ਪਰਿਆਗ ਸ਼ਹਿਰ ਗੰਗਾ ਵਿਚ ਹੜ੍ਹ ਆ ਜਾਣ ਕਾਰਨ ਨਸ਼ਟ ਹੋ ਗਿਆ ਹੋਵੇਗਾ ਜਾਂ ਬਹੁਤ ਹੀ ਛੋਟਾ ਰਹਿ ਗਿਆ ਹੋਵੇਗਾ। ਇਸ ਗੱਲ ਦੀ ਪੁਸ਼ਟੀ ਵਰਤਮਾਨ ਧਰਤੀ ਦੇ ਸਰਵੇ ਤੋਂ ਵੀ ਹੁੰਦੀ ਹੈ । ਵਰਤਮਾਨ ਪਰਿਆਗ ਦੇ ਰੇਲਵੇ ਸਟੇਸ਼ਨ ਤੋਂ ਭਾਰਦਵਾਜ ਆਸ਼ਰਮ, ਗਵਰਨਮੈਂਟ ਹਾਊਸ, ਗਵਰਨਮੈਂਟ ਕਾਲਜ ਤੱਕ ਦੀ ਉੱਚੀ ਧਰਤੀ ਗੰਗਾ ਦਾ ਇਕ ਪੁਰਾਣਾ ਕੰਢਾ ਪ੍ਰਤੀਤ ਹੁੰਦੀ ਹੈ ਜਿਸ ਦੇ ਪੂਰਬ ਵੱਲ ਦੀ ਨੀਵੀਂ ਧਰਤੀ ਗੰਗਾ ਦਾ ਪੁਰਾਣਾ ਕਛਾਰ ਰਹੀ ਹੋਵੇਗੀ ਜਿਹੜੀ ਹੜ੍ਹ ਦੇ ਦਿਨਾਂ ਵਿਚ ਜ਼ਰੂਰ ਹੀ ਡੁੱਬ ਜਾਂਦੀ ਰਹੀ ਹੋਵੇਗੀ । ਸੰਗਮ ਤੇ ਬਣੇ ਕਿਲੇ ਦੇ ਬਚਾਉ ਲਈ ਬੇਲੀ ਅਤੇ ਬਕਸੀ ਨਾਮੀ ਬੰਨ੍ਹਾਂ ਨੂੰ ਬਣਾਉਣਾ ਵੀ ਅਕਬਰ ਨੇ ਜ਼ਰੂਰੀ ਸਮਝਿਆ ਹੋਵੇਗਾ। ਇਨ੍ਹਾਂ ਬੰਨ੍ਹਾਂ ਨਾਲ ਕਛਾਰ ਦਾ ਬਹੁਤ ਹਿੱਸਾ ਸੁਰੱਖਿਅਤ ਹੋ ਗਿਆ । ਮੌਜੂਦਾ ਖੁਸਰੋ ਬਾਗ਼ ਅਤੇ ਉਸ ਵਿਚਲੇ ਮਕਬਰੇ ਜਹਾਂਗੀਰ ਦੇ ਸਮੇਂ ਦੇ ਬਣੇ ਹੋਏ ਦੱਸੇ ਜਾਂਦੇ ਹਨ । ਮੁਸਲਮਾਨੀ ਰਾਜ ਦੇ ਅੰਤਿਮ ਸਮੇਂ ਵਿਚ ਸ਼ਹਿਰ ਦੀ ਹਾਲਤ ਬਹੁਤੀ ਚੰਗੀ ਨਹੀਂ ਸੀ ਅਤੇ ਇਹ ਗਰੈਂਡ ਟਰੰਕ ਰੋਡ ਦੇ ਦੋਹਾਂ ਪਾਸੇ ਵਲ ਹੜ੍ਹ ਤੋਂ ਬਚੀ ਹੋਈ ਧਰਤੀ ਤੱਕ ਹੀ ਫੈਲਿਆ ਹੋਇਆ ਸੀ।

ਸੰਨ 1801 ਵਿਚ ਇਹ ਸ਼ਹਿਰ ਅੰਗਰੇਜ਼ਾਂ ਦੇ ਹੱਥ ਆਇਆ ਤਾਂ ਉਨ੍ਹਾਂ ਨੇ ਜਮਨਾ ਦੇ ਕੰਢੇ ਤੇ ਕਿਲੇ ਦੇ ਪੱਛਮ ਵੱਲ ਆਪਣੀਆਂ ਛਾਉਣੀਆਂ ਬਣਾਈਆਂ । ਬਾਅਦ ਵਿਚ ਅੱਜਕਲ੍ਹ ਦੇ ਟ੍ਰਿਨਿਟੀ ਚਰਚ ਦੇ ਆਲੇ-ਦੁਆਲੇ ਵੀ ਇਨ੍ਹਾਂ ਦੇ ਬੰਗਲੇ ਤੇ ਛਾਉਣੀਆਂ ਬਣ ਗਈਆਂ।

ਸੰਨ 1875 ਦੇ ਗ਼ਦਰ ਵਿਚ ਇਹ ਛਾਉਣੀਆਂ ਨਸ਼ਟ ਕਰ ਦਿੱਤੀਆਂ ਗਈਆਂ ਅਤੇ ਸ਼ਹਿਰ ਨੂੰ ਬਹੁਤ ਨੁਕਸਾਨ ਪਹੁੰਚਿਆ । ਗ਼ਦਰ ਦੇ ਪਿੱਛੋਂ ਸੰਨ 1858 ਵਿਚ ਅਲਾਹਾਬਾਦ ਨੂੰ ਉੱਤਰ-ਪੱਛਮੀ ਪ੍ਰਾਂਤਾਂ ਦੀ ਰਾਜਧਾਨੀ ਬਣਾਇਆ ਗਿਆ । ਮੌਜੂਦਾ ਸਿਵਲ ਲਾਈਨਜ਼ ਦੀ ਯੋਜਨਾ ਸੰਨ 1860 ਵਿਚ ਬਣੀ ਅਤੇ ਸੰਨ 1875 ਤੱਕ ਉਹ ਕਾਫੀ ਵੱਸ ਗਈ। ਭਾਵੇਂ ਅਲਾਹਾਬਾਦ ਤੇ ਕਾਨਪੁਰ ਦੀ ਰੇਲਵੇ ਲਾਈਨ ਗ਼ਦਰ ਤੋਂ ਪਹਿਲਾਂ ਬਣ ਚੁੱਕੀ ਸੀ, ਤਾਂ ਵੀ ਸ਼ਹਿਰ ਦੀ ਵਪਾਰਕ ਮਹਤੱਤਾ ਸੰਨ 1865 ਵਿਚ ਜਮਨਾ ਉੱਤੇ ਪੁਲ ਬਣਨ ਪਿੱਛੋਂ ਵਧੀ। ਪਿਛਲੀ ਸਦੀ ਦੇ ਅੰਤ ਤੱਕ ਸ਼ਹਿਰ ਵਿਚ ਕਈ ਮਹੱਤਵਪੂਰਨ ਇਮਾਰਤਾਂ ਅਤੇ ਸੰਸਥਾਵਾਂ ਬਣੀਆਂ ਜਿਸ ਵਿਚ ਮੇਓ ਹਾਲਾਂ, ਆਨੰਦ ਭਵਨ ਮਿਓਰ ਕਾਲਜ, ਗਵਰਨਮੈਂਟ ਪ੍ਰੈਸ ਅਤੇ ਹਾਈਕੋਰਟ ਮੁੱਖ ਇਮਾਰਤਾਂ ਹਨ । ਚੌਂਕ ਦਾ ਚੁੰਗੀ ਘਰ ਅਤੇ ਨੇੜੇ ਦਾਂ ਬਾਜ਼ਾਰ ਵੀ ਇਸੇ ਸਮੇਂ ਬਣਿਆ ।

ਪਿਛਲੇ 50 ਵਰ੍ਹਿਆਂ ਵਿਚ ਸ਼ਹਿਰ ਬਹੁਤ ਵੱਸਿਆ ਹੈ । ਜਾਰਜ ਟਾਊਨ, ਲੂਕਰ ਗੰਜ ਅਤੇ ਹੋਰ ਨਵੇਂ ਮੁਹੱਲੇ ਵਸਾਏ ਗਏ ਹਨ । ਅਲਾਹਾਬਾਦ-ਫ਼ੈਜ਼ਾਬਾਦ ਰੇਲਵੇ ਲਾਈਨ ਸੰਨ 1905 ਵਿਚ ਅਤੇ ਝੂਸੀ ਤੋਂ ਸਿਟੀ (ਰਾਮ ਬਾਗ਼) ਸਟੇਸ਼ਨ ਤੱਕ ਦੀ ਰੇਲਵੇ ਲਾਈਨ ਸੰਨ 1912 ਵਿਚ ਬਣੀ । ਅਲਾਹਾਬਾਦ ਇਮਪਰੂਵਮੈਂਟ ਟ੍ਰਸਟ ਦੁਆਰਾ ਸ਼ਹਿਰ ਦੇ ਬਹੁਤ ਸਾਰੇ ਹਿੱਸਿਆ ਵਿਚ ਕਈ ਛੋਟੀਆਂ ਛੋਟੀਆਂ ਬਸਤੀਆਂ ਅਤੇ ਨਵੀਆਂ ਸੜਕਾਂ ਵੀ ਬਣਾਈਆਂ ਗਈਆਂ ਹਨ ਪਰ ਉੱਤਰ ਪ੍ਰਦੇਸ਼ ਦੀ ਰਾਜਧਾਨੀ ਲਖਨਊ ਬਣ ਜਾਣ ਨਾਲ ਇਸ ਸ਼ਹਿਰ ਦੀ ਉੱਨਤੀ ਰੁਕ ਗਈ । ਹੁਣ ਇਥੇ ਯੂਨੀਵਰਸਿਟੀ ਤੇ ਹਾਈ- ਕੋਰਟ ਹੋਣ ਕਾਰਨ ਅਤੇ ਇਹ ਸ਼ਹਿਰ ਤੀਰਥ-ਸਥਾਨ ਹੋਣ ਕਾਰਨ ਮਹਤੱਤਾ ਭਰਿਆ ਹੈ । ਭਾਰਤ ਦੀ 82° 30′ ਪੂ. ਲੰਬ. ਜਿਹੜੀ ਅਲਾਹਾਬਾਦ ਦੇ ਨੇੜਿਓ ਦੀ ਲੰਘਦੀ ਹੈ, ਉਸਦਾ ਸਥਾਨਕ ਸਮਾਂ ਸਾਰੇ ਦੇਸ਼ ਦਾ ਪ੍ਰਮਾਣਿਕ ਸਮਾਂ ਮੰਨਿਆ ਜਾਂਦਾ ਹੈ। ਸੰਨ 1887 ਵਿਚ ਅਲਾਹਾਬਾਦ ਯੂਨੀਵਰਸਿਟੀ ਦੀ ਸਥਾਪਨਾ ਹੋਈ ।

ਆਬਾਦੀ-ਸ਼ਹਿਰ - 8,06,486 (1991); ਮੈ. ਖੇ. 7,92,858 (1991)

25° 26′ ਉ. ਵਿਥ.; 81° 50′ ਪੂ. ਲੰਬ.

ਹ. ਪੁ.- ਇੰਪ. ਗ. ਇੰਡ. 5,237; ਸਟੇ. ਯੀ. ਬੁੱਕ. -1973-74; ਐਨ. ਬ੍ਰਿ. ਮਾ. 1 : 276

**ਅਲਾਦੀਨ ਦਾ ਚਰਾਗ਼** : ਇਹ ਕਹਾਣੀ 'ਅਲਫ ਲੈਲਾ' ਦੇ ਕਹਾਣੀ-ਸੰਗ੍ਰਿਹ ਦੀਆਂ ਪ੍ਰਸਿੱਧ ਕਹਾਣੀਆਂ ਵਿਚੋਂ ਇਕ ਹੈ ਅਤੇ ਰਿਚਰਡ ਬਰਟਨ ਵਾਲੀ ਅਲਫ ਲੈਲਾ ਦੀ ਤੀਜੀ ਜਿਲਦ ਦੀ ਦਸਵੀਂ ਕਹਾਣੀ ਹੈ। ਕਹਾਣੀ ਮਿਸਰੀ ਅਸਲੇ ਦੀ ਹੈ । ਹੰਨਾ ਨੇ ਜੋ ਕਹਾਣੀਆਂ

ਗੈਲੈਂਡ ਨੂੰ ਜ਼ਬਾਨੀ ਸੁਣਾਈਆਂ ਸਨ, ਇਹ ਉਨ੍ਹਾਂ ਵਿਚੋਂ ਇਕ ਸੀ । ਇਸ ਕਹਾਣੀ ਦੀਆਂ ਦੋ ਅਰਬੀ ਹੱਥ-ਲਿਖਤਾਂ ਮਗਰੋਂ ਜਾ ਕੇ ਮਿਲੀਆਂ ਹਨ । ਕਹਾਣੀ ਇਸ ਤਰ੍ਹਾਂ ਚਲਦੀ ਹੈ:-

ਅਲਾਦੀਨ ਚੀਨ ਦੇ ਦਰਜ਼ੀ ਦਾ ਇਕੋ ਇਕ ਪੁੱਤਰ ਸੀ ਅਤੇ ਬਾਲ ਵਰੇਸ ਵਿਚ ਹੀ ਇਸਦਾ ਪਿਤਾ ਮਰ ਗਿਆ ਸੀ । ਇਕ ਦਿਨ ਅਲਾਦੀਨ ਆਪਣੇ ਸਾਥੀਆਂ ਨਾਲ ਖੇਡ ਰਿਹਾ ਸੀ ਕਿ ਇਕ ਜਾਦੂਗਰ ਉੱਥੇ ਆ ਗਿਆ। ਉਸ ਨੇ ਅਲਾਦੀਨ ਦੇ ਚਿਹਰੇ ਦੇ ਚਿੰਨ੍ਹਾਂ ਨੂੰ ਗਹੁ ਨਾਲ ਵੇਖਿਆ । ਉਸ ਨੂੰ ਪ੍ਰਤੀਤ ਹੋਇਆ ਕਿ ਇਹ ਲੜਕਾ ਉਸ ਦੇ ਕੰਮ ਦਾ ਹੈ । ਉਸ ਨੇ ਅਲਾਦੀਨ ਨੂੰ ਆਪਣੇ ਕੋਲ ਸੱਦ ਕੇ ਆਖਿਆ, "ਮੈਂ ਤੇਰਾ ਚਾਚਾ ਹਾਂ।" ਅਲਾਦੀਨ ਉਸ ਨੂੰ ਘਰ ਲੈ ਗਿਆ । ਦੋਹਾਂ ਦੀ ਸਾਂਝ ਬਣ ਗਈ ।

ਇਕ ਦਿਨ ਉਹ ਜਾਦੂਗਰ ਅਲਾਦੀਨ ਨੂੰ ਕਿਤੇ ਦੂਰ ਸਾਰੇ ਲੈ ਗਿਆ। ਉਥੇ ਜਾ ਕੇ ਉਸ ਨੇ ਕੋਈ ਮੰਤਰ ਪੜ੍ਹਿਆ ਜਿਸ ਨਾਲ ਜ਼ਮੀਨ ਫਟ ਗਈ ਤੇ ਹੇਠਾਂ ਇਕ ਗੁਫ਼ਾ ਨਜ਼ਰ ਆਈ । ਜਾਦੂਗਰ ਨੇ ਆਪਣੇ ਹੱਥ ਵਿਚੋਂ ਇਕ ਮੁੰਦਰੀ ਲਾਹ ਕੇ ਇਸ ਨੂੰ ਦਿੱਤੀ ਤੇ ਆਖਿਆ, "ਗੁਫ਼ਾ ਦੇ ਅੰਦਰ ਚਲਾ ਜਾ । ਇਸ ਵਿਚ ਪਹਿਲਾਂ ਬਾਗ਼ ਤੇ ਫਿਰ ਅੱਗੇ ਜਾ ਕੇ ਮਹਿਲ ਆਵੇਗਾ । ਉਸ ਮਹਿਲ ਦੇ ਫਲਾਣੇ ਕਮਰੇ ਵਿਚ ਇਕ ਦੀਵਾ ਪਿਆ ਹੈ । ਤੂੰ ਉਹ ਦੀਵਾ ਚੁੱਕ ਲਿਆ।" ਅਲਾਦੀਨ ਅੰਦਰ ਚਲਾ ਗਿਆ ਤੇ ਕੁਝ ਦੇਰ ਮਗਰੋਂ ਜਦ ਇਹ ਦੀਵਾ ਲੈ ਕੇ ਮੁੜ ਆਇਆ ਤਾਂ ਜਾਦੂਗਰ ਨੇ ਅਲਾਦੀਨ ਪਾਸੋਂ ਦੀਵਾ ਮੰਗਿਆ ਪਰ ਅਲਾਦੀਨ ਨੇ ਆਖਿਆ, "ਪਹਿਲਾਂ ਮੈਨੂੰ ਬਾਹਰ ਕੱਢ ਫਿਰ ਦੀਵਾ ਦਿਆਂਗਾ।" ਜਦੋਂ ਤਕਰਾਰ ਕਰਨ ਤੇ ਵੀ ਅਲਾਦੀਨ ਨੇ ਦੀਵਾ ਨਾ ਦਿੱਤਾ ਤਾਂ ਜਾਦੂਗਰ ਨੇ ਮੰਤਰ ਪੜ੍ਹਕੇ ਉਹ ਗੁਫਾ ਫਿਰ ਬੰਦ ਕਰ ਦਿੱਤੀ ਤੇ ਆਪ ਚਲਾ ਗਿਆ । ਅਲਾਦੀਨ ਉਸ ਜਾਦੂਗਰ ਦੇ ਧੋਖੇ ਤੋਂ ਘਬਰਾ ਕੇ ਹੱਥ ਮਲਣ ਲੱਗਾ। ਇਉਂ ਹੱਥ ਵਾਲੀ ਮੁੰਦਰੀ ਰਗੜ ਖਾ ਗਈ ਤਾਂ ਉਸ ਦੇ ਸਾਹਮਣੇ ਇਕ ਦਿਉ ਆ ਖੜ੍ਹਾ ਹੋਇਆ ਤੇ ਕਹਿਣ ਲੱਗਾ, "ਮੈਂ ਇਸ ਮੁੰਦਰੀ ਦਾ ਗੁਲਾਮ ਹਾਂ । ਦੱਸੋ ਮੈਨੂੰ ਕੀ ਹੁਕਮ ਹੈ ?" ਅਲਾਦੀਨ ਨੇ ਆਖਿਆ, "ਮੈਨੂੰ ਇਥੋਂ ਬਾਹਰ ਕੱਢ ।" ਦਿਉ ਨੇ ਉਸ ਨੂੰ ਗੁਫ਼ਾ ਤੋਂ ਬਾਹਰ ਕੱਢਿਆ ਤਾਂ ਉਹ ਭੁੱਖਾ ਭਾਣਾ ਘਰ ਆਇਆ। ਮਾਂ ਤੋਂ ਕੁਝ ਖਾਣ ਲਈ ਮੰਗਿਆ ਪਰ ਘਰ ਵਿਚ ਖਾਣ ਨੂੰ ਕੁਝ ਨਹੀਂ ਸੀ । ਇਸ ਨੇ ਫਿਰ ਉਸੇ ਮੁੰਦਰੀ ਨੂੰ ਰਗੜਿਆ । ਦਿਉ ਫਿਰ ਹਾਜ਼ਰ ਹੋ ਗਿਆ ਤੇ ਅਲਾਦੀਨ ਦੀ ਇੱਛਾ ਅਨੁਸਾਰ ਖਾਣ-ਪੀਣ ਵਾਲੀਆਂ ਚੀਜ਼ਾਂ ਆ ਗਈਆਂ ।

ਅਲਾਦੀਨ ਨੇ ਸੋਚਿਆ ਕਿ ਇਹ ਦੀਵਾ ਗੰਦਾ ਜਿਹਾ ਹੈ . ਇਸ ਨੂੰ ਸਾਫ ਕਰ ਲਈਏ । ਦੀਵਾ ਸਾਫ਼ ਕਰਨ ਵੇਲੇ ਰਗੜ ਖਾ ਗਿਆ ਤਾਂ ਇਕ ਹੋਰ ਦਿਉ ਸਾਹਮਣੇ ਆ ਖੜ੍ਹਾ ਹੋਇਆ ਅਤੇ ਹੁਕਮ ਪੁੱਛਿਆ । ਹੁਣ ਉਨ੍ਹਾਂ ਦੋਹਾਂ ਦਿਉਆਂ ਦੀ ਬਰਕਤ ਨਾਲ ਅਲਾਦੀਨ ਮਾਲਾ-ਮਾਲ ਹੋ ਗਿਆ ਤੇ ਉਸ ਸ਼ਹਿਰ ਦੇ ਬਹੁਤ ਹੀ ਵੱਡੇ ਵੱਡੇ ਅਮੀਰਾਂ ਵਿਚ ਗਿਣਿਆ ਜਾਣ ਲੱਗਾ । ਇਕ ਦਿਨ ਅਲਾਦੀਨ ਨੇ ਉਥੋਂ ਦੀ ਸ਼ਹਿਜ਼ਾਦੀ ਵੇਖੀ ਤਾਂ ਆਪਣੀ ਮਾਂ ਨੂੰ ਉਸ ਨਾਲ ਸ਼ਾਦੀ ਕਰਨ ਦੀ ਇੱਛਾ ਦੱਸੀ । ਇਸਨੇ ਮਾਂ ਨੂੰ ਬੜੇ ਕੀਮਤੀ ਹੀਰੇ ਦੇ ਕੇ ਬਾਦਸ਼ਾਹ ਦੇ ਘਰ ਸ਼ਾਦੀ ਬਾਰੇ ਗੱਲਬਾਤ ਕਰਨ ਲਈ ਭੇਜਿਆ । ਬਾਦਸ਼ਾਹ ਉਨ੍ਹਾਂ ਚੀਜ਼ਾਂ ਨੂੰ ਵੇਖ ਕੇ ਹੈਰਾਨ ਹੋ ਗਿਆ ਤੇ ਇਸ ਸ਼ਰਤ ਤੇ ਸ਼ਾਦੀ ਕਰਨ ਤੇ ਰਾਜ਼ੀ ਹੋ ਗਿਆ ਕਿ ਅਲਾਦੀਨ ਉਸ ਦੀ ਲੜਕੀ ਦੇ ਰਹਿਣ ਲਈ ਉਸ ਨਾਲੋਂ ਵੀ ਵਧੀਆ ਮਹਿਲ ਬਣਾਵੇ । ਦੀਵੇ ਵਾਲੇ ਦਿਉ ਨੂੰ ਹੁਕਮ ਹੋਇਆ ਤਾਂ ਰਾਤੋ-ਰਾਤ ਮਹਿਲ ਬਣ ਗਿਆ ਤੇ ਛੇਤੀ ਹੀ ਮਗਰੋਂ ਸ਼ਹਿਜ਼ਾਦੀ ਨਾਲ ਅਲਾਦੀਨ ਦੀ ਸ਼ਾਦੀ ਹੋ ਗਈ ।

ਉਸ ਜਾਦੂਗਰ ਨੂੰ ਜਾਦੂ ਰਾਹੀਂ ਅਲਾਦੀਨ ਦੇ ਸਾਰੇ ਹਾਲਾਤ ਦਾ ਪਤਾ ਲੱਗ ਗਿਆ । ਉਹ ਮੁੜ ਉਸੇ ਸ਼ਹਿਰ ਆਇਆ ਤੇ ਅਲਾਦੀਨ ਦੀਆਂ ਚੜ੍ਹਦੀਆਂ ਕਲਾਂ ਵੇਖ ਕੇ ਈਰਖਾ ਦੀ ਅੱਗ ਨਾਲ ਸੜ ਉੱਠਿਆ। ਜਾਦੂਗਰ ਨੇ ਨਵੇਂ ਦੀਵਿਆਂ ਦੇ ਬਦਲੇ ਪੁਰਾਣੇ ਦੀਵੇ ਲੈਣ ਦਾ ਢੌਂਗ ਰਚਾਇਆ ਤੇ ਇਕ ਦਿਨ ਜਦੋਂ ਅਲਾਦੀਨ ਘਰ ਨਹੀਂ ਸੀ ਉਸ ਮੁਹੱਲੇ ਵਿਚ ਜਾ ਹੋਕਾ ਦਿੱਤਾ । ਸ਼ਹਿਜ਼ਾਦੀ ਨੂੰ ਉਸ ਦੀਵੇ ਦੀ ਕਰਾਮਾਤ ਦਾ ਪਤਾ ਨਹੀ ਸੀ । ਉਸ ਨੇ ਗੋਲੀ ਨੂੰ ਆਖਕੇ ਉਹ ਦੀਵਾ ਨਵੇਂ ਦੀਵੇ ਬਦਲੇ ਵਟਾ ਲਿਆ । ਜਾਦੂਗਰ ਦੀਵਾ ਲੈਂਦੇ ਹੀ ਅਲਾਦੀਨ ਦੇ ਮਹਿਲ ਨੂੰ ਕਿਤੇ ਦੂਰ ਲੈ ਗਿਆ ਅਤੇ ਉਥੇ ਸੁਨਸਾਨ ਵਰਤਾ ਦਿੱਤੀ । ਬਾਦਸ਼ਾਹ ਨੂੰ ਪਤਾ ਲੱਗਾ ਤਾਂ ਉਸ ਨੇ ਅਲਾਦੀਨ ਨੂੰ ਸੱਦ ਕੇ ਆਖਿਆ ਕਿ ਇਹ ਉਸ ਦੀ ਲੜਕੀ ਵਾਪਸ ਲਿਆ ਕੇ ਦੇਵੇ ਨਹੀਂ ਤਾਂ ਉਸਨੂੰ ਫਾਂਸੀ ਚੜ੍ਹਾ ਦਿੱਤਾ ਜਾਵੇਗਾ । ਅਲਾਦੀਨ ਨੇ ਇਕ ਮਹੀਨੇ ਦੀ ਮੁਹਲਤ ਮੰਗੀ। ਅਲਾਦੀਨ ਨੇ ਹੱਥ ਵਾਲੀ ਮੁੰਦਰੀ ਰਗੜੀ ਤੇ ਦਿਉ ਇਸ ਦੇ ਸਾਹਮਣੇ ਆ ਗਿਆ । ਅਲਾਦੀਨ ਨੇ ਉਸ ਨੂੰ ਹੁਕਮ ਦਿੱਤਾ ਕਿ ਉਹ ਮਹਿਲ ਨੂੰ ਵਾਪਸ ਲੈ ਕੇ ਆਵੇ ਪਰ ਉਸ ਨੇ ਅਰਜ਼ ਕੀਤੀ ਕਿ ਦੀਵੇ ਵਾਲੇ ਦਿਉ ਦੇ ਸਾਹਮਣੇ ਉਸ ਦੀ ਪੇਸ਼ ਨਹੀਂ ਜਾਂਦੀ ਕਿਉਂਕਿ ਉਹ ਉਸ ਤੋਂ ਵੱਡਾ ਹੈ । ਅਲਾਦੀਨ ਨੇ ਕਿਹਾ,"ਫਿਰ ਮੈਨੂੰ ਉਸ ਮਹਿਲ ਪਾਸ ਲੈ ਚਲ"। ਸੋ ਉਹ ਦਿਉ ਇਸ ਨੂੰ ਝਟਪਟ ਉਸ ਮਹਿਲ ਪਾਸ ਉੜਾ ਕੇ ਲੈ ਗਿਆ। ਅਲਾਦੀਨ ਨੇ ਲੁਕ-ਛਿਪ ਕੇ ਸ਼ਹਿਜਾਦੀ ਨਾਲ ਮੁਲਾਕਾਤ ਕੀਤੀ ਤੇ ਉਸ ਦੀਵੇ ਦਾ ਭੇਤ ਕੱਢਿਆ ਤਾਂ ਪਤਾ ਲੱਗਾ ਕਿ ਜਾਦੂਗਰ ਉਸ ਦੀਵੇ ਨੂੰ ਹਰ ਵੇਲੇ ਆਪਣੇ ਲੱਕ ਨਾਲ ਬੰਨ੍ਹੀ ਰੱਖਦਾ ਹੈ । ਜਾਦੂਗਰ ਉਸ ਸ਼ਹਿਜਾਦੀ ਨੂੰ ਵਿਆਹ ਲਈ ਮਜਬੂਰ ਕਰ ਰਿਹਾ ਸੀ ਪਰ ਸ਼ਹਿਜਾਦੀ ਰਜ਼ਾਮੰਦ ਨਹੀਂ ਸੀ ਹੁੰਦੀ । ਅਲਾਦੀਨ ਨਾਲ ਗੋਂਦ ਗੁੰਦ ਕੇ ਸ਼ਹਿਜ਼ਾਦੀ ਜਾਦੂਗਰ ਨਾਲ ਸ਼ਾਦੀ ਲਈ ਰਜ਼ਾਮੰਦ ਹੋ ਗਈ । ਇਕ ਦਿਨ ਉਸ ਨੇ ਜਾਦੂਗਰ ਨੂੰ ਸ਼ਰਾਬ ਨਾਲ ਮਦਹੋਸ਼ ਕਰ ਦਿੱਤਾ ਅਤੇ ਉਸ ਦੇ ਲੱਕ ਨਾਲੋਂ ਦੀਵਾਂ ਲੈ ਕੇ ਅਲਾਦੀਨ ਨੂੰ ਦੇ ਦਿੱਤਾ । ਬਸ ਫਿਰ ਕੀ ਸੀ ਮਹਿਲ ਮੁੜ ਆਪਣੀ ਥਾਂ ਤੇ ਆ ਗਿਆ ।

- ਬਖਸ਼ੀਸ਼ ਸਿੰਘ ਨਿੱਜਰ

**ਅੱਲਾਬਾਰੀ** : ਇਹ ਇਕ ਪੁਸਤਕ ਹੈ ਜੋ ਅਬਦੁੱਰਰਹਿਮਾਨ ਕਸੂਰੀ ਦੀ ਲਿਖੀ ਹੋਈ ਹੈ । ਵਾਰਿਸ ਸ਼ਾਹ ਦੀ ਹੀਰ ਅਨੁਸਾਰ ਜਦੋਂ ਰਾਂਝਾ ਤਖ਼ਤ ਹਜ਼ਾਰੇ ਤੋਂ ਝੰਗ ਨੂੰ ਜਾ ਰਿਹਾ ਸੀ ਤਾਂ ਉਹ ਰਾਹ ਵਿਚ ਇਕ ਮਸੀਤ ਅੰਦਰ ਠਹਿਰ ਗਿਆ । ਵਾਰਿਸ ਦੀ ਹੀਰ ਵਿਚ ਉਥੋਂ ਦੇ ਮੁੰਡਿਆਂ ਨੂੰ ਪੜ੍ਹਾਈਆਂ ਜਾਣ ਵਾਲੀਆਂ ਉਨ੍ਹਾਂ ਪੁਸਤਕਾਂ ਦਾ ਜ਼ਿਕਰ ਹੈ ਜੋ ਉਸ ਸਮੇਂ ਪ੍ਰਚੱਲਤ ਸਨ । ਉਨ੍ਹਾਂ ਵਿਚੋਂ ਇਕ ਅੱਲਾਬਾਰੀ ਵੀ ਸੀ । ਵਾਰਿਸ ਲਿਖਦਾ ਹੈ :–

'ਬਦਰ ਚਾਚ, ਕਰੀਮਾ ਤੇ ਪੰਚਨਾਮਾ
ਆਮਦ-ਨਾਮਿਆਂ ਤੇ ਅੱਲਾਬਾਰੀਆਂ ਨੇ ।'

ਇਹ ਪੁਸਤਕ ਸ਼ੇਖ ਬਰਕਤ ਅਲੀ ਸ਼ੌਕਤ ਅਲੀ ਕਸ਼ਮੀਰੀ ਬਜ਼ਾਰ ਲਾਹੌਰ ਦੀ ਦੁਕਾਨ ਦੀ ਛਪੀ ਹੋਈ ਹੈ । ਇਸ ਵਿਚ ਫ਼ਾਰਸੀ ਸ਼ਬਦਾਂ ਦਾ ਅਰਥ ਪੰਜਾਬੀ ਸ਼ਬਦਾਂ ਵਿਚ ਹੈ । ਇਹ ਇਉਂ ਸ਼ੁਰੂ ਹੁੰਦੀ ਹੈ :–

'ਅੱਲਾ ਵਾਹਿਦ ਏਕ ਖ਼ੁਦਾ, ਜਿਸ ਪੈਦਾ ਕੀਤਾ ਅਰਸ਼ ਸਮਾ
ਇਸ ਪਿੱਛੇ ਕਹਿੰਦਾ ਅਬਦੁਰਰਹਿਮਾਨ, ਇਬਨ ਮੁਹੰਮਦ ਕਾਸਜ ਜਾਣ

ਸਾਕਨ ਹੈ ਉਹ ਵਿਚ ਕਸੂਰ, ਰੱਬ ਰੱਖੇ ਦਾਇਮ ਵਿਚ ਸਰਰੂਰ ਵਾਸਤੇ ਖਾਤਰ ਬਰਖ਼ੁਰਦਾਰ, ਕੀਤੀ ਇਹ ਕਿਤਾਬ ਤਿਆਰ।'

ਇਸਦੀ ਬਹਿਰ ਇਕੋ ਹੀ ਹੈ ; ਸੋਲਾਂ ਬਾਬ ਹਨ ਜਿਨ੍ਹਾਂ ਵਿਚ ਵਿਸ਼ੇ ਵਾਰ ਸ਼ਬਦ ਦਿੱਤੇ ਗਏ ਹਨ । ਮੌਲਾ ਬਖਸ਼ ਕੁਸ਼ਤਾ 'ਪੰਜਾਬ ਦੇ ਹੀਰੇ' ਪੰਨਾ 7 ਉੱਤੇ 'ਅੱਲਾਬਾਰੀ' ਉਮੇਦ ਦੀ ਕਿਰਤ ਲਿਖਦੇ ਹਨ ਜੋ 1106 ਹਿ.(1695ਈ.) ਵਿਚ ਲਿਖੀ ਗਈ ।

ਹ. ਪੁ.- ਪੰਜਾਬੀ ਦੁਨੀਆ , ਅਕਤੂਬਰ 1954

—ਜੋਗਿੰਦਰ ਸਿੰਘ

**ਅੱਲਾ ਯਾਰਖਾਨ ਜੋਗੀ** : ਇਸ ਕਵੀ ਦਾ ਪੂਰਾ ਨਾਂ ਹਕੀਮ ਮਿਰਜ਼ਾ ਅੱਲਾ ਯਾਰ ਖ਼ਾਨ ਰਹਿਮਾਨੀ ਅਥਵਾ ਦੱਕਨੀ ਹੈ । ਜੋਗੀ ਇਸ ਦਾ ਉਪਨਾਮ ਸੀ । ਇਹ ਅਨਾਰ ਕਲੀ (ਲਾਹੌਰ) ਦਾ ਵਸਨੀਕ ਸੀ । ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਬਾਰੇ ਮੀਰ ਅਨੀਸ ਦੀ ਪੈਰਵੀ ਕਰਦਿਆਂ ਹੋਇਆਂ ਇਸ ਨੇ ਮਰਸੀਏ ਲਿਖੇ ਹਨ । ਇਹ ਦੋ ਕਿਤਾਬਾਂ ਦੇ ਰੂਪ ਵਿਚ ਪ੍ਰਕਾਸ਼ਿਤ ਹੋਏ ਹਨ ਜਿਨ੍ਹਾਂ ਦੇ ਨਾਂ ਹਨ 'ਸ਼ਹੀਦਾਨਿ ਵਫ਼ਾ' ਤੇ 'ਗੰਜਿ ਸ਼ਹੀਦਾ' । 'ਪਹਿਲੀ ਕਿਤਾਬ, ਜਿਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਨੰਦਪੁਰ ਦੇ ਯੁੱਧ ਤੇ ਛੋਟੇ ਸਾਹਿਬਜ਼ਾਦਿਆਂ ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫਤਹਿ ਸਿੰਘ ਦੇ ਸ਼ਹੀਦ ਹੋਣ ਦਾ ਹਾਲ ਹੈ, ਸੰਨ 1913 ਵਿਚ ਤਿਆਰ ਹੋਈ ਤੇ ਦੂਜੀ 'ਗੰਜਿ-ਸ਼ਹੀਦਾਂ' ਵਿਚ ਚਮਕੌਰ ਦੇ ਯੁੱਧ ਵਿਚ ਵੱਡੇ ਸਾਹਿਬਜ਼ਾਦਿਆਂ ਅਜੀਤ ਸਿੰਘ ਤੇ ਜੁਝਾਰ ਸਿੰਘ ਦੀ ਸ਼ਹੀਦੀ ਦਾ ਜ਼ਿਕਰ ਹੈ। ਇਹ ਸੰਨ 1915 ਵਿਚ ਅਮਰ ਸਿੰਘ ਸ਼ੇਰੇ ਪੰਜਾਬ ਨੇ ਛਪਵਾਈ । ਇਨ੍ਹਾਂ ਦੋਹਾਂ ਰਚਨਾਵਾਂ ਦੀ ਕਵਿਤਾ ਬੜੀ ਜੋਸ਼ੀਲੀ ਤੇ ਦਿਲ ਨੂੰ ਟੁੰਬਣ ਵਾਲੀ ਹੈ । ਜੋਗੀ ਲਿਖਦਾ ਹੈ :-

'ਹਿੰਦੂ ਹੈਂ ਸਬ ਅੱਛੇ ਨਾ ਮੁਸਲਮਾਨ ਹੈਂ ਅੱਛੇ,
ਦਿਲ ਨੇਕ ਹੈਂ ਜਿਨ ਕੇ ਵੁਹੀ ਇਨਸਾਨ ਹੈਂ ਅੱਛੇ ।'

(ਗੰਜਿ-ਸ਼ਹੀਦਾ)

ਹਿੰਦੂ ਮੁਸਲਿਮ ਇਤਿਹਾਦ ਦਾ ਹਾਮੀ ਹੋਣ ਕਰਕੇ ਜੋਗੀ ਅੱਲਾ ਯਾਰ ਖ਼ਾਨ ਕੁਝ ਸਮਾਂ (1909-10 ਤੋਂ 1915 ਤੱਕ) 'ਰਸਾਲਾ ਗਊ ਮਾਤਾ 'ਨਾਮੀ ਉਰਦੂ ਮਾਸਿਕ-ਪੱਤਰ ਦਾ ਐਡੀਟਰ ਵੀ ਰਿਹਾ ਸੀ । ਇਸ ਰਿਸਾਲੇ ਰਾਹੀਂ ਇਸ ਨੇ ਸੈਂਕੜੇ ਮੁਸਲਮਾਨਾਂ ਤੋਂ ਇਲਾਵਾ ਕਈ ਮੁਸਲਮਾਨੀ ਰਿਆਸਤਾਂ ਦੇ ਨਵਾਬਾਂ ਨੂੰ ਵੀ ਗਊ-ਰੱਖਿਆ ਲਈ ਰਜ਼ਾਮੰਦ ਕਰ ਲਿਆ ਤੇ ਕੁਸਤੁਨਤੁਨੀਆ (ਤੁਰਕੀ) ਦੇ ਮੌਲਵੀ ਸ਼ੈਖੁਲ ਇਸਲਾਮ ਤੋਂ ਵੀ ਗਊ ਦੀ ਕੁਰਬਾਨੀ ਦੇ ਵਿਰੁੱਧ ਫ਼ਤਵਾ ਲੈ ਲਿਆ ਸੀ।

ਹਕੀਮ ਮਿਰਜ਼ਾ ਅੱਲਾ ਯਾਰ ਖ਼ਾਨ 'ਜੋਗੀ' ਦਾ ਜਨਮ ਤੇ ਦੇਹਾਂਤ ਕਦੋਂ ਹੋਇਆ, ਇਸ ਬਾਰੇ ਕੁਝ ਪਤਾ ਨਹੀਂ ਲੱਗ ਸਕਿਆ ।

ਹ. ਪੁ.– ਸ਼ਹੀਦਾਨਿ ਵਫ਼ਾ (1913 ਈ.) – ਜੋਗੀ ਅੱਲਾ ਯਾਰ ਖ਼ਾਨ; ਗੰਜਿ–ਸ਼ਹੀਦਾਂ (ਸੰਨ 1915 ਈ.) – ਸਰਦਾਰ ਅਮਰ ਸਿੰਘ

—ਸ਼ਮਸ਼ੇਰ ਸਿੰਘ ਅਸ਼ੋਕ

**ਅਲਾਰਿਕ** : ਇਹ ਪੱਛਮੀ ਗੋਥਾਂ ਦਾ ਮਸ਼ਹੂਰ ਜੇਤੂ ਸਰਦਾਰ ਸੀ ਜਿਹੜਾ 370 ਈ. ਦੇ ਲਗਭਗ ਦਰਿਆ ਡੈਨਿਊਬ ਦੇ ਮੁਹਾਣੇ ਦੇ ਇਕ ਟਾਪੂ ਵਿਚ ਉਦੋਂ ਪੈਦਾ ਹੋਇਆ ਜਦੋਂ ਉਸ ਦੀ ਕੌਮ ਦੇ ਲੋਕ ਹੂੰਨਾਂ ਤੋਂ ਨੱਸ ਕੇ ਉਸ ਟਾਪੂ ਵਿਚ ਲੁਕੇ ਹੋਏ ਸਨ ।

ਜਵਾਨੀ ਵਿਚ ਅਲਾਰਿਕ ਸ਼ਹਿਨਸ਼ਾਹ ਥਿਉਡੋਸੀਅਸ਼ ਦੀ ਵਿਜ਼ਗਾਥ ਫ਼ੌਜ ਦਾ ਜਰਨੈਲ ਬਣਾਇਆ ਗਿਆ ਅਤੇ ਇਕ ਦਿਨ ਉਸ ਫੌਜ ਨੇ ਉਸ ਦੀ ਤਾਕਤ ਤੇ ਬਹਾਦਰੀ ਤੋਂ ਹੈਰਾਨ ਹੋ ਕੇ ਉਸਨੂੰ ਆਪਣਾ ਬਾਦਸ਼ਾਹ ਮੰਨ ਲਿਆ । ਬਸ ਉਦੋਂ ਤੋਂ ਹੀ ਅਲਾਰਿਕ ਦਾ ਜਿੱਤਾਂ ਦਾ ਜੀਵਨ ਸ਼ੁਰੂ ਹੋਇਆ। ਪਹਿਲਾਂ ਉਸਨੇ ਪੂਰਬੀ ਰੋਮਨ ਹਕੂਮਤ ਉੱਤੇ ਚੜ੍ਹਾਈ ਕੀਤੀ । ਕੁਸਤੁਨਤੁਨੀਆਂ ਤੋਂ ਦੱਖਣ ਵੱਲ ਚਲ ਕੇ ਉਸ ਨੇ ਲਗਭਗ ਸਮੁੱਚੇ ਯੂਨਾਨ ਨੂੰ ਲਿਤਾੜ ਦਿੱਤਾ। ਫਿਰ ਸਤਿਲਿਚੋ ਤੋਂ ਹਾਰ ਕੇ ਪਰ ਲੁੱਟ ਦਾ ਮਾਲ ਲੈ ਕੇ ਇਹ ਅਪੀਰਸ ਜਾ ਪੁੱਜਿਆ । ਰੋਮ ਦੇ ਸ਼ਹਿਨਸ਼ਾਹ ਦੇ ਵਜ਼ੀਰਾਂ ਨੇ ਇਸ ਦੀਆਂ ਜਿੱਤਾਂ ਤੋਂ ਡਰ ਕੇ ਇਸਨੂੰ ਇਲਿਰਿਕਮ ਦਾ ਰਾਜ ਸੌਂਪ ਦਿੱਤਾ । ਸੰਨ 400 ਦੇ ਲਗਭਗ ਇਸਨੇ ਇਟਲੀ ਉੱਤੇ ਚੜ੍ਹਾਈ ਕੀਤੀ ਅਤੇ ਸਾਲ ਭਰ ਵਿਚ ਹੀ ਇਹ ਉੱਤਰੀ ਇਟਲੀ ਦਾ ਮਾਲਕ ਬਣ ਗਿਆ ਪਰ 6 ਅਪ੍ਰੈਲ 402 ਨੂੰ ਸਤਿਲਿਚੋ ਤੋਂ ਪੋਲੈਂਸ਼ੀਆ ਦੇ ਸਥਾਨ ਤੇ ਹਾਰ ਗਿਆ । ਫਿਰ ਅਗਲੇ ਸਾਲ ਵੈਰੋਨਾ ਦੀ ਹਾਰ ਮਗਰੋਂ ਇਟਲੀ ਤੋਂ ਪਰਤ ਗਿਆ । ਸੰਨ 408 ਵਿਚ ਅਲਾਰਿਕ ਇਟਲੀ ਵਾਪਸ ਆ ਗਿਆ ਅਤੇ ਅੱਗੇ ਵੱਧਦਾ ਹੋਇਆ ਸਿੱਧਾ ਰੋਮ ਦੀ ਚਾਰਦੀਵਾਰੀ ਦੇ ਸਾਹਮਣੇ ਜਾ ਖੜ੍ਹਾ ਹੋਇਆ । ਇਸ ਨੇ ਰੋਮ ਨੂੰ ਅਜਿਹਾ ਸਫਲ ਘੇਰਾ ਪਾਇਆ ਕਿ ਰੋਮ ਦੇ ਸ਼ਹਿਨਸ਼ਾਹ, ਸੈਨੇਟ ਅਤੇ ਸ਼ਹਿਰੀ ਤ੍ਰਾਹ ਤ੍ਰਾਹ ਕਰ ਉੱਠੇ ਅਤੇ ਤੰਗ ਆ ਕੇ ਉਨ੍ਹਾਂ ਨੇ ਅਲਾਰਿਕ ਤੋਂ ਜਾਨ ਬਖਸ਼ੀ ਦਾ ਮੁੱਲ ਪੁੱਛਿਆ । ਅਲਾਰਿਕ ਨੇ ਢਾਈ ਲੱਖ ਪੌਂਡ ਵੱਡ-ਮੁੱਲੀਆਂ ਚੀਜ਼ਾਂ ਅਤੇ ਲਗਭਗ ਸਾਢੇ ਸੈਂਤੀ ਮਣ ਭਾਰਤੀ ਕਾਲੀ ਮਿਰਚ ਦੀ ਮੰਗ ਕੀਤੀ । ਇਹ ਸਭ ਕੁਝ ਮਿਲ ਜਾਣ ਮਗਰੋਂ ਉਸ ਨੇ ਰੋਮ ਵਾਸੀਆਂ ਦੀ ਜਾਨ ਬਖਸ਼ੀ ਦਿੱਤੀ । ਇਹ ਰੋਮ ਉੱਤੇ ਉਸਦਾ ਪਹਿਲਾ ਹਮਲਾ ਸੀ । ਜਾਂਦੇ ਜਾਂਦੇ ਇਸਨੇ ਸ਼ਹਿਨਸ਼ਾਹ ਤੋਂ ਦਰਿਆ ਡੈਨਿਊਬ ਅਤੇ ਵੀਨਿਸ ਦੀ ਖਾੜੀ ਵਿਚਕਾਰ 322 ਕਿ. ਮੀ. ਲੰਬੇ ਅਤੇ 241 ਕਿ.ਮੀ. ਚੌੜੇ ਇਲਾਕੇ ਦਾ ਰਾਜ ਮੰਗਿਆ । ਇਸਦੇ ਨਾ ਮਿਲਣ ਕਰਕੇ ਅਗਲੇ ਸਾਲ ਇਸਨੇ ਫਿਰ ਰੋਮ ਤੇ ਹਮਲਾ ਕੀਤਾ ਜਿਸ ਤੋਂ ਡਰ ਕੇ ਰੋਮਨ ਸਨੇਟ ਨੇ ਅਲਾਰਿਕ ਦੀ ਗੱਲ ਮੰਨ ਲਈ ਤੇ ਉਸ ਦੇ ਇਤਬਾਰੀ ਇਕ ਯੂਨਾਨੀ ਨੂੰ ਰਾਜ ਦੇ ਦਿੱਤਾ। ਇਸ ਤਰ੍ਹਾਂ ਰੋਮ ਦੇ ਦੋ ਸ਼ਹਿਨਸ਼ਾਹ ਹੋ ਗਏ ਤੇ ਇਸ ਦਾ ਨਤੀਜਾ ਇਹ ਨਿਕਲਿਆ ਕਿ ਪੂਰਬੀ ਤੇ ਪੱਛਮੀ ਦੋਹਾਂ ਸ਼ਹਿਨਸ਼ਾਹਾਂ ਨੇ ਅਲਾਰਿਕ ਉੱਤੇ ਦੋਹਰੀ ਸੱਟ ਮਾਰੀ ਅਤੇ ਅਫਰੀਕਾ ਤੋਂ ਇਟਲੀ ਨੂੰ ਅੰਨ ਭੇਜਣਾ ਬੰਦ ਕਰ ਦਿੱਤਾ । ਇਸ ਦੇ ਉੱਤਰ ਵਿਚ ਅਲਾਰਿਕ ਰੋਮ ਦੀਆਂ ਫਸੀਲਾਂ ਤੋੜ ਕੇ ਸ਼ਹਿਰ ਵਿਚ ਦਾਖ਼ਲ ਹੋ ਗਿਆ। ਰਾਜਧਾਨੀ ਦੀ ਮੁਕੰਮਲ ਤਬਾਹੀ ਤਾਂ ਨਾ ਹੋਈ ਪਰ ਨੁਕਸਾਨ ਕਾਫ਼ੀ ਹੋਇਆ । ਰੋਮ ਨੇ ਹਾਨੀਬਾਲ ਤੋਂ ਪਿੱਛੋਂ ਪਹਿਲੀ ਵਾਰ ਕਿਸੇ ਬਾਹਰਲੇ ਜੇਤੂ ਦੇ ਸਾਹਮਣੇ ਹਾਰ ਮੰਨੀ ਸੀ ।

ਅਲਾਰਿਕ ਨੇ ਹੁਣ ਰੋਮ ਦੇ ਦੱਖਣ ਵਾਲੇ ਪਾਸਿਓਂ ਅਫ਼ਰੀਕਾ ਵੱਲ ਮੂੰਹ ਕੀਤਾ ਤਾਂ ਜੋ ਇਹ ਇਟਲੀ ਦੇ ਅਨਾਜ ਖੇਤਰ ਮਿਸਰ ਉੱਤੇ ਕਾਬੂ ਪਾ ਲਵੇ ਪਰ ਤੂਫਾਨ ਨੇ ਇਸ ਦੇ ਬੇੜੇ ਨੂੰ ਤਬਾਹ ਕਰ ਦਿੱਤਾ । ਇਸੇ ਦੌਰਾਨ ਸੰਨ 410 ਵਿਚ ਅਲਾਰਿਕ ਬੁਖਾਰ ਨਾਲ ਮਰ ਗਿਆ ਅਤੇ ਇਸ ਦੀ ਲਾਸ਼ ਬੁਸੈਂਤੋ ਦਰਿਆ ਦਾ ਵਹਿਣ ਪਰੇ ਹਟਾ ਕੇ ਉਸ ਦੀ ਤਲਹੱਟੀ ਵਿਚ ਦਬਾ ਦਿੱਤੇ ਜਾਣ ਮਗਰੋਂ, ਦਰਿਆ ਦਾ ਵਹਿਣ ਫਿਰ ਪਹਿਲਾਂ ਵਾਂਗ ਕਰ ਦਿੱਤਾ ਗਿਆ ਅਤੇ ਇਸ ਕੰਮ ਵਿਚ ਹਿੱਸਾ ਲੈਣ ਵਾਲੇ ਮਜ਼ਦੂਰਾਂ ਨੂੰ ਕਤਲ ਕਰ ਦਿੱਤਾ ਗਿਆ ਤਾਂ ਜੋ ਕਿਸੇ ਨੂੰ ਲੋਥ ਤੇ ਧਨ ਦਾ ਪਤਾ ਨਾ ਲੱਗੇ ।

**ਅਲਾਵਲਪੁਰ** : ਭਾਰਤ ਦੇ ਪੰਜਾਬ ਰਾਜ ਵਿਚ ਜਲੰਧਰ ਜਿਲ੍ਹੇ ਦਾ ਇਕ ਕਸਬਾ ਹੈ ਜਿਹੜਾ ਮੁਕੇਰੀਆਂ-ਪਠਾਨਕੋਟ ਸੜਕ ਤੇ ਜਲੰਧਰ ਸ਼ਹਿਰ ਤੋਂ 15 ਕਿ.ਮੀ. ਦੀ ਦੂਰੀ ਤੇ ਵਾਕਿਆ ਹੈ । ਸੰਨ 1867 ਵਿਚ ਇਥੇ ਮਿਉਂਸਪਲਟੀ ਦੀ ਸਥਾਪਨਾ ਕੀਤੀ ਗਈ ਸੀ ।

ਸ਼ਹਿਰ ਦੀ ਸਥਾਪਨਾ ਢੋਗਰੀ ਪਰਿਵਾਰ ਦੇ ਇਕ ਅਫ਼ਗਾਨ ਨੇ ਰੱਖੀ ਅਤੇ ਉਸੇ ਦੇ ਪੁੱਤਰ ਅਲਾਵਲ ਖ਼ਾਨ ਦੇ ਨਾਉਂ ਤੇ ਹੀ ਪਿੰਡ ਦਾ ਨਾਉਂ ਪਿਆ। ਸੰਨ 1807 ਵਿਚ ਅਲਾਵਲ ਖ਼ਾਨ ਦੇ ਪੋਤਰੇ, ਰਜਬ ਅਲੀ ਖ਼ਾਨ ਦੀ ਮੌਤ ਤੋਂ ਕੁਝ ਸਮਾਂ ਪਹਿਲਾ ਮਹਾਰਾਜਾ ਰਣਜੀਤ ਸਿੰਘ ਨੇ ਅਲਾਵਲਪੁਰ ਸਮੇਤ ਸ਼ਾਹੀ ਜਗੀਰ ਤੇ ਆਪਣਾ ਕਬਜ਼ਾ ਕਰ ਲਿਆ ਅਤੇ ਕੁਝ ਸਾਲਾਂ ਮਗਰੋਂ ਅਲਾਵਲਪੁਰ ਜਲ੍ਹੇਵਾਲ ਪਰਿਵਾਰ ਨੂੰ ਸੌਂਪ ਦਿੱਤਾ ਗਿਆ ।

ਕਸਬੇ ਵਿਚ ਇਕ ਅਧੂਰੇ ਕੱਚੇ ਕਿਲੇ ਦੇ ਖੰਡਰਾਤ ਮੌਜੂਦ ਹਨ ਅਤੇ ਇਨ੍ਹਾਂ ਨੂੰ 'ਲਖਮਣ ਥੇਹ' ਕਿਹਾ ਜਾਂਦਾ ਹੈ । ਇਥੇ ਇਕ ਸਥਾਨਕ ਸੰਤ ਸ਼ਮੀਰ ਪਰਬਤ ਦਾ ਮੱਠ ਹੈ ਜਿਸ ਦੇ ਸਨਮਾਨ ਵਿਚ ਮੇਲੇ ਆਯੋਜਿਤ ਕੀਤੇ ਜਾਂਦੇ ਹਨ। ਅਲਾਵਲਪੁਰ ਤੋਂ 2-1/2 ਕਿ. ਮੀ. ਦੂਰ ਮੁਹੰਮਦਪੁਰ ਪਿੰਡ ਵਿਚ ਭੀਖਮਸਰ ਨਾਉਂ ਦਾ ਤਲਾਬ ਹੈ । ਇਸ ਬਾਰੇ ਇਹ ਮੰਨਿਆਂ ਜਾਂਦਾ ਹੈ ਕਿ ਇਸ ਨੂੰ ਪਾਡਵਾਂ ਦੇ ਵਡੇਰੇ ਭੀਸ਼ਮ ਪਿਤਾਮਾ ਨੇ ਖੁਦਵਾਇਆ ਸੀ ।

ਅਲਾਵਲਪੁਰ ਵਿਚ ਕਈ ਹਾਈ ਸਕੂਲ ਅਤੇ ਕਈ ਪ੍ਰਾਇਮਰੀ ਸਕੂਲ ਹਨ । ਇਨ੍ਹਾਂ ਤੋਂ ਇਲਾਵਾ ਇਥੇ ਪ੍ਰਾਇਮਰੀ ਸਿਹਤ ਕੇਂਦਰ, ਟੈਲੀਫੂਨ ਐਕਸਚੈਂਜ ਅਤੇ ਡਾਕ-ਤਾਰ ਦਫਤਰ ਵੀ ਹੈ । 19 ਵੀਂ ਸਦੀ ਦੇ ਅੰਤ ਦਾ ਬਣਿਆ ਹੋਇਆ ਇਥੇ ਆਰੀਆ ਹਾਈ ਸਕੂਲ ਹੈ । ਸਤੰਬਰ-ਅਕਤੂਬਰ ਵਿਚ ਇਥੇ ਝੰਡਾ ਸਾਹਿਬ ਨਾਉਂ ਦਾ ਮੇਲਾ ਲਗਦਾ ਹੈ ਜਿਸ ਵਿਚ ਦੂਰੋਂ ਦੂਰੋਂ ਆ ਕੇ ਲੋਕ ਸ਼ਾਮਲ ਹੁੰਦੇ ਹਨ ।

ਆਬਾਦੀ -6,468 (1991)

31° 26′ ਉ. ਵਿਥ.; 75° 40′ ਪੂ. ਲੰਬ.

ਹ. ਪੁ.- ਡਿ. ਗਜ਼. ਜਲੰ.: 483

**ਅਲਿਊਸ਼ਨ ਦੀਪ ਸਮੂਹ** : ਇਹ ਇਕ ਦੀਪ-ਸਮੂਹ ਹੈ ਜਿਸ ਵਿਚ ਲਗਭਗ 70 ਟਾਪੂ ਹਨ । ਇਹ ਪਹਿਲਾਂ ਕੈਥਰੀਅਨ ਟਾਪੂ-ਸਮੂਹ ਦੇ ਨਾਂ ਨਾਲ ਪ੍ਰਸਿੱਧ ਸਨ । ਇਹ ਟਾਪੂ ਕਮਚਟਕਾ ਉਪ-ਦੀਪ ਦੇ ਪੂਰਬ ਤੋਂ ਅਲਾਸਕਾ ਦੇ ਪੱਛਮ ਤੱਕ 1,900 ਕਿ. ਮੀ. ਤੱਕ ਫੈਲੇ ਹੋਏ ਹਨ । ਇਹ ਸੰਯੁਕਤ ਰਾਜ ਅਮਰੀਕਾ ਦੇ ਅਲਾਸਕਾ ਰਾਜ ਦਾ ਹਿੱਸਾ ਹਨ ।

ਸੰਨ 1741 ਵਿਚ ਰੂਸੀ ਸਰਕਾਰ ਦੀ ਪ੍ਰੇਰਨਾ ਨਾਲ ਡੈਨਮਾਰਕ ਦੇ ਵਾਈਟਸ ਬੈਰਿੰਗ ਤੇ ਰੂਸ ਦੇ ਅਲੈਕਸੀ ਚਿਰੀ ਕੋਫ ਨੇ ਸੇਂਟ ਪੀਟਰ ਅਤੇ ਸੈਂਟ ਪਾਲ ਨਾਂ ਦੇ ਜਹਾਜ਼ਾਂ ਵਿਚ ਉੱਤਰੀ ਸ਼ਾਂਤ ਮਹਾਂਸਾਗਰ ਵੱਲ ਸਫਰ ਕੀਤਾ ਸੀ । ਰਾਹ ਵਿਚ ਸਮੁੰਦਰੀ ਝੱਖੜ ਨਾਲ ਦੋਵੇਂ ਵਿਛੜ ਗਏ। ਚਿਰੀਕੋਫ ਅਲਿਊਸ਼ਨ ਟਾਪੂਆਂ ਵਿਚ ਪੁੱਜ ਗਿਆ ਅਤੇ ਕਮਚਟਕਾ ਹੁੰਦਾ ਹੋਇਆ ਕਮਾਂਡਰ ਟਾਪੂ ਤੇ ਜਾ ਪਹੁੰਚਿਆ । ਉਦੋਂ ਤੋਂ ਹੀ ਯੂਰਪ ਨੂੰ ਇਨ੍ਹਾਂ ਟਾਪੂਆਂ ਦਾ ਪਤਾ ਲੱਗਾ । ਇਥੇ ਇਨ੍ਹਾਂ ਦੋਹਾਂ ਦੀ ਮੌਤ ਹੋ ਗਈ । ਸੰਨ 1867 ਤੱਕ ਅਲਿਊਸ਼ਨ ਟਾਪੂ ਰੂਸ ਦੇ ਕਬਜ਼ੇ ਵਿਚ ਰਹੇ ਪਰ ਪਿੱਛੋਂ ਇਨ੍ਹਾਂ ਉਤੇ ਅਮਰੀਕਾ ਦਾ ਕਬਜ਼ਾ ਹੋ ਗਿਆ।

ਅਲਿਊਸ਼ਨ ਟਾਪੂਆਂ ਦੇ ਪਹਿਲੇ ਚਾਰ ਸਮੂਹਾਂ ਨੂੰ ਫਾਕਸ, ਐਡਰਿਆਨੋਫ,ਰੈਟ ਤੇ ਨੀਅਰ ਆਈਲੈਂਡਜ਼ ਕਹਿੰਦੇ ਹਨ । ਫਾਕਸ ਤੇ ਐਡਰਿਆਨੋਫ ਦੇ ਵਿਚਕਾਰ ਆਈਲੈਂਡਜ ਆਫ਼ ਫ਼ੋਰ ਮਾਊਂਨਟੇਨਜ਼ ਹਨ। ਫਾਕਸ-ਟਾਪੂ-ਸਮੂਹ ਸਭ ਦੇ ਪੂਰਬ ਵਿਚ ਹੈ । ਉਸ ਸਮੂਹ ਦੇ ਟਾਪੂਆਂ ਦੇ ਨਾਉਂ ਉਨੀਮੈਕ,ਅਨਅਲਾਸਕਾ, ਆਕੂਟਾਨ ਅਤੇ ਉਮਨੈਕ ਹਨ। ਆਈਲੈਂਡਜ਼ ਆਫ਼ ਫ਼ੋਰ ਮਾਊਂਟੇਨਜ਼ ਵਿਚ ਚੁਗਿਨਾਡਕ, ਹਰਬਰਟ, ਕਾਰਲਾਈਲ, ਕਾਮਾਗਿਲ ਅਤੇ ਉਲੇਵੂਗਾ ਮਸ਼ਹੂਰ ਹਨ । ਐਡਰਿਆਨੋਫ ਟਾਪੂਆਂ ਦਾ ਨਾਂ ਰੂਸੀ ਸੈਲਾਨੀ ਦੇ ਨਾਂ ਤੇ ਪਿਆ ਹੈ । ਇਨ੍ਹਾਂ ਵਿਚ ਅਮਲੀਆ, ਆਟਕਾ, ਗ੍ਰੇਟ ਸਿਟਕਿਨ, ਅਡਾਕ,ਕਨਾਗਾ ਤੇ ਤਨਾਗਾ ਸ਼ਾਮਲ ਹਨ । ਰੈਟ ਟਾਪੂਆ ਦਾ ਨਾਂ ਉਨ੍ਹਾਂ ਵਿਚ ਚੂਹੇ ਬਹੁਤ ਹੋਣ ਕਾਰਨ ਪਿਆ ਹੈ । ਨੀਅਰ ਆਈਲੈਂਡਜ਼ ਦਾ ਨਾਂ ਰੂਸ ਦੇ ਨੇੜੇ ਹੋਣ ਕਾਰਨ ਪਿਆ ਹੈ। ਸੈਮੀਸੋਪੋਕਨੋਇ,ਅਮਚਿਟਕਾ,ਕਿਸਕਾ ਅਤੇ ਬੁਲਡੀਰ, ਰੈਟ ਟਾਪੂਆ ਵਿਚ , ਅਤੇ ਸੈਮੀਚੀ ਅਗੇਟੂ ਤੇ ਆਟੂ ਨੀਅਰ ਆਈਲੈਂਡਜ਼ ਵਿਚ ਸ਼ਾਮਲ ਹਨ । ਅਲਿਊਸ਼ਨ ਟਾਪੂ-ਸਮੂਹ ਦਾ ਨਾਂ ਅਲਾਸਕਾ ਵਿਚਲੇ ਅਲਿਊਸ਼ਨ ਪਹਾੜ ਤੋਂ ਪਿਆ ਹੈ । ਇਨ੍ਹਾਂ ਟਾਪੂਆਂ ਦੀ ਰੀੜ੍ਹ ਅਲਾਸਕਾ ਦੇ ਨੇੜੇ ਦੱਖਣ-ਪੱਛਮ ਵੱਲ ਝੁਕੀ ਹੋਈ ਹੈ ਪਰ 179°ਪੱਛਮੀ ਲੰਬਕਾਰ ਲੰਘ ਕੇ ਇਸ ਦਾ ਰੁਖ ਬਦਲ ਜਾਂਦਾ ਹੈ। ਵਿਗਿਆਨੀਆਂ ਦੀ ਰਾਏ ਵਿਚ ਇਹ ਟਾਪੂ ਜੁਆਲਾਮੁਖੀ ਦੇ ਫਟਣ ਨਾਲ ਬਣੇ ਹਨ, ਇਸੇ ਲਈ ਲਾਵੇ ਦੀਆਂ ਤ੍ਰੇੜਾਂ ਦੇ ਅਨੁਸਾਰ ਇਸ ਦੀ ਰੀੜ੍ਹ ਦਾ ਰੁੱਖ ਬਣਿਆ ਹੈ। ਇਨ੍ਹਾਂ ਵਿਚੋਂ ਬਹੁਤੇ ਟਾਪੂਆਂ ਉੱਤੇ ਅੱਗ ਨਿਕਲਣ ਦੇ ਨਿਸ਼ਾਨ ਸਾਫ਼ ਦਿਸਦੇ ਹਨ ਅਤੇ ਕਈ ਟਾਪੂਆਂ ਤੇ ਅੱਜ ਵੀ ਧੁਖਦੇ ਜੁਆਲਾਮੁਖੀ ਮੌਜੂਦ ਹਨ ਜਿਵੇਂ ਉਨੀਮੈਕ ਵਿਚ ਮਾਊਂਟਸ਼ਿਸ਼ਾਲਡਨ ਜਾਂ ਸਮੋਕਿੰਗ ਮੋਜਿਜ਼ । ਇਸ ਕੋਲ ਹੀ ਇਸਾਨੋਟਸਕੀ ਚੋਟੀ 2,466 ਮੀ. ਅਤੇ ਮਾਊਂਟ ਰਾਊਂਡਟਾਪ 1,877 ਮੀ. ਉੱਚੀਆਂ ਹਨ । ਇਸ ਤੋਂ ਇਲਾਵਾ ਉਮਨਾਕ ਵਿਚ ਮਾਊਂਟ ਸੀਵੀ ਡੋਫ (2,207 ਮੀ.) ਅਨਅਲਾਸਕਾ ਵਿਚ ਮਾਊਂਟ ਮਾਕੁਸ਼ਿਨ (2,037 ਮੀ.) ਅਤੇ ਚੂਕਿਨਾ ਡਾਕ ਵਿਚ ਮਾਊਂਟ ਕਲੀਵਲੈਂਡ ਆਦਿ ਸਭ ਜੁਆਲਾਮੁਖੀ ਪਹਾੜੀਆਂ ਹਨ । ਇਨ੍ਹਾਂ ਵਿਚੋਂ ਬਹੁਤੇ ਪਹਾੜਾਂ ਉੱਤੇ ਗਲੇਸ਼ੀਅਰ ਹਨ । ਇਸ ਦਾ ਦਾਮਨ ਬਹੁਤੇ ਥਾਈਂ ਅਗਨੀ ਚਟਾਨਾਂ ਦਾ ਬਣਿਆ ਹੈ । ਫਿਰ ਵੀ ਰਵੇਦਾਰ ਚਟਾਨਾਂ, ਪਰਤਦਾਰ ਚਟਾਨਾਂ ਤੇ ਲਿਗਨਾਈਟ ਕਾਫ਼ੀ ਜ਼ਿਆਦਾ ਮੌਜੂਦ ਹਨ । ਇਨ੍ਹਾਂ ਦੇ ਕੰਢੇ ਬਹੁਤ ਕੱਟੇ ਵੱਢੇ ਹਨ । ਇਸ ਕਾਰਨ ਇਨ੍ਹਾਂ ਦੇ ਸਿਖਰ ਤੇ ਅਪੜਣ ਦੇ ਰਾਹ ਖ਼ਤਰਨਾਕ ਹਨ । ਵੇਖਣ ਤੋਂ ਇੰਜ ਲਗਦਾ ਹੈ ਕਿ ਇਹ ਪਹਾੜੀਆਂ ਸਮੁੰਦਰ ਦੇ ਉੱਤੇ ਸਿੱਧੀਆਂ ਖੜ੍ਹੀਆਂ ਹਨ ।

ਇਹ ਟਾਪੂ ਭਾਵੇਂ ਦੂਰ ਉੱਤਰ ਵਿਚ ਹਨ ਪਰ ਇਥੋਂ ਦਾ ਜਲਵਾਯੂ ਸਮੁੰਦਰੀ ਅਸਰ ਕਾਰਨ ਮੁਅਤਦਿਲ ਹੈ ਅਤੇ ਬਾਰਸ਼ ਬਹੁਤ ਹੁੰਦੀ ਹੈ। ਅਲਾਸਕਾ ਦੇ ਟਾਕਰੇ ਵਿਚ ਇਥੋਂ ਦਾ ਤਾਪਮਾਨ ਸਰਦੀਆਂ ਵਿਚ ਤਾਂ ਲਗਭਗ ਇਕੋ ਜਿਹਾ ਹੀ ਰਹਿੰਦਾ ਹੈ ਪਰ ਗਰਮੀਆਂ ਵਿਚ ਚੋਖਾ ਫ਼ਰਕ ਹੋ ਜਾਂਦਾ ਹੈ ਅਰਥਾਤ ਅਲਾਸਕਾ ਦੇ ਟਾਕਰੇ ਤੇ ਇਸ ਥਾਂ ਗਰਮੀ ਘੱਟ ਪੈਂਦੀ ਹੈ । ਇਥੇ ਲਗਭਗ ਸਾਰਾ ਸਾਲ ਹੀ ਧੁੰਦ ਪਈ ਰਹਿੰਦੀ ਹੈ । ਇਥੇ ਕੁਝ ਸਬਜ਼ੀਆਂ ਉਗਾਈਆਂ ਜਾਂਦੀਆਂ ਹਨ । ਖੇਤੀ ਦਾ ਕੰਮ ਮਈ ਤੋਂ ਸਤੰਬਰ ਤੱਕ ਲਗਭਗ 135 ਦਿਨ ਹੁੰਦਾ ਰਹਿੰਦਾ ਹੈ । ਇਥੇ ਦਰਖਤ ਕਿਧਰੇ ਹੀ ਦਿਖਾਈ ਦਿੰਦੇ ਹਨ। ਕੁਦਰਤੀ ਬਨਸਪਤੀ ਵਿਚ ਆਮ ਕਰਕੇ ਘਾਹ ਦੀ ਕਿਸਮ ਦੇ ਬੂਟੇ ਹੀ ਹਨ ।

ਇਥੋਂ ਦੇ ਲੋਕਾਂ ਦਾ ਮੁਖ ਕਿੱਤਾ ਸਮੁੰਦਰ ਵਿਚੋਂ ਮੱਛੀਆਂ ਫੜਨਾ ਅਤੇ ਸ਼ਿਕਾਰ ਖੇਡਣਾ ਹੈ । ਅੱਜਕੱਲ੍ਹ ਭੇਡਾਂ ਤੇ ਰੇਂਡੀਅਰ ਪਾਲਣ ਦੇ ਵੀ ਜਤਨ ਹੋ ਰਹੇ ਹਨ । ਇਥੋਂ ਦੇ ਬਰਫਾਨੀ ਪਹਾੜਾਂ ਦੀ ਨੀਲੀ ਲੂੰਬੜੀ ਦੇ ਸ਼ਿਕਾਰ ਲਈ ਅਠਾਰਵੀਂ ਸਦੀ ਵਿਚ ਰੂਸ ਦੇ ਫਰ ਵੇਚਣ ਵਾਲੇ ਇਥੇ ਆ ਵੱਸੇ ਸਨ ਪਰ ਜਦੋਂ ਦੇ ਇਹ ਟਾਪੂ-ਸਮੂਹ ਅਮਰੀਕਾ ਦੇ ਕਬਜ਼ੇ ਵਿਚ ਆਏ ਹਨ ਉਦੋਂ ਤੋਂ ਆਦਿਵਾਸੀਆਂ ਤੋਂ ਛੁਟ ਹੋਰ ਕਿਸੇ ਨੂੰ ਇਨ੍ਹਾਂ ਲੂੰਬੜੀਆਂ ਦੇ ਮਾਰਨ ਦੀ ਆਗਿਆ ਨਹੀ । ਇਨ੍ਹਾਂ ਕਿੱਤਿਆਂ ਤੋਂ ਉਪਰੰਤ ਇਥੋਂ ਦੀਆਂ ਇਸਤਰੀਆਂ ਦੀਆਂ ਬਣਾਈਆਂ ਟੋਕਰੀਆਂ ਅਤੇ ਉਨ੍ਹਾਂ ਉੱਤੇ ਕੀਤੀ ਸੂਖਮ ਕਢਾਈ ਦਾ ਕੰਮ ਵੀ ਬਹੁਤ ਮਸ਼ਹੂਰ

ਹੈ । ਇਹ ਲੋਕ ਸਿਲਾਈ ਕਰਨ ਤੇ ਕੱਪੜੇ ਬੁਣਨ ਵਿਚ ਵੀ ਬੜੇ ਮਾਹਿਰ ਹਨ ।

ਅਲਿਊਸ਼ਨ ਟਾਪੂ ਦੇ ਆਦਿਵਾਸੀ ਐਸਕੁਈਮਾਵਨ ਜਾਤੀ ਦੇ ਹਨ ਪਰ ਇਨ੍ਹਾਂ ਦੀ ਬੋਲੀ,ਰਹਿਣੀ-ਬਹਿਣੀ ਕੰਮ ਕਰਨ ਦੀ ਸ਼ਕਤੀ ਆਦਿ ਐਸਕੀਮੋ ਦੇ ਲੋਕਾਂ ਤੋਂ ਬਹੁਤ ਵੱਖਰੀ ਕਿਸਮ ਦੀ ਹੈ । ਇਨ੍ਹਾਂ ਦੇ ਪਿੰਡ ਛੋਟੇ ਛੋਟੇ ਅਤੇ ਦਰਿਆਵਾਂ ਦੇ ਕੰਢੇ ਦੇ ਨੇੜੇ ਵੱਸੇ ਹੋਏ ਹਨ ਕਿਉਂਕਿ ਇਥੇ ਪੰਛੀ, ਮੱਛੀਆਂ,ਸਮੁੰਦਰੀ ਜੀਵ ਆਦਿ ਸੌਖ ਨਾਲ ਮਿਲ ਸਕਦੇ ਹਨ ਅਤੇ ਬਾਲਣ ਲਈ ਲੱਕੜੀ ਵੀ ਮਿਲ ਜਾਂਦੀ ਹੈ । ਪਹਿਲਾਂ ਇਹ ਲੋਕ ਧਰਤੀ ਤੇ ਹੇਠਾਂ ਖੁੱਡਾਂ ਵਰਗੇ ਘਰ ਬਣਾ ਕੇ ਰਿਹਾ ਕਰਦੇ ਸਨ । ਕਦੇ ਕਦੇ ਸਾਰਿਆਂ ਦੇ ਸਾਂਝੇ ਘਰ ਵੀ ਬਣੇ ਹੁੰਦੇ ਸਨ। ਇਨ੍ਹਾਂ ਦੀ ਸਰੀਰਕ ਬਣਤਰ ਵਿਚ ਬਲਵਾਨ ਦੇਹ, ਛੋਟੀ ਗਰਦਨ, ਛੋਟਾ ਕੱਦ, ਕਾਲਾ ਚਿਹਰਾ, ਕਾਲੀਆਂ ਅੱਖਾਂ ਤੇ ਕਾਲੇ ਵਾਲ ਹਰ ਵਿਦੇਸ਼ੀ ਦੀ ਨਜ਼ਰ ਆਪਣੇ ਵੱਲ ਖਿਚ ਲੈਂਦੇ ਹਨ । ਈਸਾਈ ਧਰਮ ਦਾ ਪਰਚਾਰ ਇਸ ਥਾਂ ਪੂਰੀ ਤਰ੍ਹਾਂ ਹੋਇਆ ਤੇ ਇਥੋਂ ਤੇ ਲੋਕਾਂ ਦੀ ਵਰਤਮਾਨ ਰਹਿਣੀ-ਬਹਿਣੀ ਉੱਤੇ ਪੱਛਮੀ ਸਭਿੱਅਤਾ ਦਾ ਬਹੁਤ ਅਸਰ ਹੈ ।

ਸੰਨ 1980 ਦੀ ਮਰਦਮਸ਼ੁਮਾਰੀ ਅਨੁਸਾਰ ਇਥੋਂ ਦੀ ਵਸੋਂ 7,768 ਸੀ। ਬਹੁਤੀ ਵਸੋਂ ਅਨਅਲਾਸਕਾ ਟਾਪੂਆਂ ਵਿਚ ਹੈ । ਇਹ ਟਾਪੂ ਕਾਫ਼ੀ ਉੱਨਤ ਹਨ। ਸੰਯੁਕਤ ਰਾਜ ਅਮਰੀਕਾ ਦੀ ਸਮੁੰਦਰੀ ਰਾਜ ਫ਼ੌਜ ਦਾ ਇਹ ਇਕ ਅੱਡਾ ਹੈ । ਸੰਨ 1949 ਤੱਕ ਅਲਾਸਕਾ ਵਿਚ ਇਕ ਡੱਚ ਬੰਦਰਗਾਹ ਵੀ ਸੀ ਪਰ ਅਜਕੱਲ੍ਹ ਇਹ ਬੰਦ ਹੋ ਗਈ ਹੈ । ਆਟੂ ਵਿਚ ਇਕ ਛੋਟੀ ਜਿਹੀ ਬੰਦਰਗਾਹ ਹੀ ਚਾਲੂ ਹੈ ।

ਹ. ਪੁ.– ਹਿ. ਵਿ. ਕੋ. 1 : 256; ਐਨ. ਬ੍ਰਿ. ਮਾ.1:239 ;ਐਨ. ਐਮ. 1:360

**ਅਲੀ ਅਕਬਰ ਖ਼ਾਂ** : ਇਹ ਪ੍ਰਸਿੱਧ ਸਰੋਦ-ਵਾਦਕ ਉਸਤਾਦ ਅਲਾਉਦੀਨ ਦਾ ਪੁੱਤਰ ਹੈ । ਇਸ ਦਾ ਜਨਮ 14 ਅਪ੍ਰੈਲ,1922 ਨੂੰ ਸ਼ਿਵਪੁਰ (ਬੰਗਾਲ) ਵਿਚ ਹੋਇਆ ਸੀ । ਬਹੁਤ ਛੋਟੀ ਉਮਰ ਵਿਚ ਹੀ ਇਸਨੇ ਆਪਣੇ ਪਿਤਾ ਤੋਂ ਸੰਗੀਤ ਦੀ ਸਿਖਲਾਈ ਪ੍ਰਾਪਤ ਕਰਨੀ ਸ਼ੁਰੂ ਕਰ ਦਿੱਤੀ ਸੀ। ਸਿੱਖਿਆ ਦੇਣ ਵੇਲੇ ਇਸ ਦਾ ਪਿਤਾ ਬੰਦ ਕਮਰੇ ਵਿਚ ਇਸ ਤੋਂ ਛੇ ਛੇ ਘੰਟੇ ਮਿਹਨਤ ਕਰਵਾਉਂਦਾ ਹੁੰਦਾ ਸੀ ।


ਅਲੀ ਅਕਬਰ ਖ਼ਾਂ

ਅਲੀ ਅਕਬਰ ਖ਼ਾਂ ਇਕ ਉੱਚ ਕੋਟੀ ਦਾ ਕਲਾਕਾਰ ਹੈ ਜਿਸਨੇ ਸਰੋਦ-ਵਾਦਨ ਨੂੰ ਸਿਖ਼ਰਾਂ ਤੇ ਪਹੁੰਚਾ ਦਿੱਤਾ ਹੈ । ਇਹ ਚੰਦਰ ਨੰਦਨ, ਗੋਰੀ ਮੰਜਰੀ, ਜੋਗੀਆ ਕਾਲਿੰਗੜਾ, ਪਹਾੜ ਝੰਝੋਟੀ ਅਤੇ ਹੇਮੰਤ ਆਦਿ ਰਾਗ ਨੂੰ ਬਹੁਤ ਖ਼ੂਬਸੂਰਤੀ ਨਾਲ ਵਜਾਉਂਦਾ ਹੈ । ਇਹ ਮਸ਼ਹੂਰ ਸਿਤਾਰ-ਵਾਦਕ ਪੰਡਤ ਰਵੀ ਸ਼ੰਕਰ ਅਲੀ ਅਕਬਰ ਦਾ ਭਣਵਈਆ ਹੈ । ਇਹ ਦੋਵੇਂ ਹੀ ਮਹਾਨ ਕਲਾਕਾਰ ਵੱਡੀਆਂ ਵੱਡੀਆਂ ਸੰਗੀਤ ਸਭਾਵਾਂ ਵਿਚ ਸਰੋਦ ਅਤੇ ਸਿਤਾਰ ਦੀ ਬੇਮਿਸਾਲ ਜੁਗਲਬੰਦੀ ਪੇਸ਼ ਕਰਦੇ ਹਨ।

ਬਾਹਰਲੇ ਦੇਸ਼ਾਂ ਵਿਚ ਭਾਰਤੀ ਸੰਗੀਤ ਨੂੰ ਮਸ਼ਹੂਰ ਕਰਨ ਵਿਚ ਅਲੀ ਅਕਬਰ ਖਾਂ ਦਾ ਬਹੁਤ ਵੱਡਾ ਹੱਥ ਹੈ । ਇਹ ਅਮਰੀਕਾ ਫ਼ਰਾਂਸ, ਬੈਲਜੀਅਮ, ਇੰਗਲੈਂਡ ਅਤੇ ਅਫ਼ਗਾਨਿਸਤਾਨ ਆਦਿ ਦੇਸ਼ਾਂ ਵਿਚ ਕਈ ਵਾਰ ਆਪਣੀ ਕਲਾ ਦੇ ਚਮਤਕਾਰ ਦਿਖਾਉਣ ਲਈ ਗਿਆ ਹੈ ।

-ਨਰਿੰਦਰ ਕੁਮਾਰ ਸ਼ਰਮਾ

**ਅਲੀਅਰ** : ਇਹ ਸੈਪਿੰਡੇਸੀ ਕੁਲ, ਡੋਡੋਨੀਆ ਪ੍ਰਜਾਤੀ ਅਤੇ ਵਿਸਕੋਸਾ ਜਾਤੀ ਦੀ ਇਕ ਸਦਾ ਬਹਾਰ ਝਾੜੀ ਹੈ । ਇਸ ਨੂੰ ਪਹਿਲਾਂ ਡੋਡੋਨੀਆ ਲੌਂਗੀਫੋਲੀਆ ਵੀ ਕਹਿੰਦੇ ਸਨ । ਡੋਡੋਨੀਆ ਨਾਂ ਹਾਲੈਂਡ ਦੇ ਇਕ ਸ਼ਾਹੀ ਹਕੀਮ ਰੈਂਬਰਟ ਡੋਡੋਨੀਅਸ ਦੇ ਨਾਂ ਤੇ ਰੱਖਿਆ ਗਿਆ ਸੀ। ਇਸ ਉੱਘੇ ਜੜੀ ਬੂਟੀ ਵਿਗਿਆਨੀ ਦਾ ਸਮਾਂ 1518-1585 ਤੱਕ ਹੈ । ਮੇਂਡੂ, ਮਹਿੰਦੜਾਂ, ਸੰਨਾਟਾ ਤੇ ਵਲਾਇਤੀ ਮਹਿੰਦੀ ਇਸ ਦੇ ਕੁਝ ਹੋਰ ਦੇਸੀ ਨਾਂ ਹਨ ।

ਇਹ ਬੂਟਾ ਸਾਰੇ ਭਾਰਤ ਅਤੇ ਪਾਕਿਸਤਾਨ ਦੇ ਖ਼ੁਸ਼ਕ ਇਲਾਕਿਆਂ ਅਤੇ ਖ਼ਾਸ ਤੌਰ ਤੇ ਪੱਛਮੀ ਹਿਮਾਲੀਆ (1,220 ਮੀ. ਉਚਾਈ ਤੱਕ), ਪੰਜਾਬ, ਸਿੰਧ, ਬਲੋਚਿਸਤਾਨ, ਕੇਂਦਰੀ ਤੇ ਦੱਖਣੀ ਭਾਰਤ ਅਤੇ ਨੀਲਗਿਰੀ ਵਿਚ ਬਹੁਤ ਮਿਲਦਾ ਹੈ । ਡੋਡੋਨੀਆ ਦੀਆਂ ਕਈ ਜਾਤੀਆਂ ਆਸਟ੍ਰੇਲੀਆ, ਅਫ਼ਰੀਕਾ, ਹਵਾਈ ਟਾਪੂ ਅਤੇ ਉੱਤਰੀ ਅਮਰੀਕਾ ਵਿਚ ਮਿਲਦੀਆਂ ਹਨ।

ਇਸ ਬੂਟੇ ਨੂੰ ਜੇਕਰ ਕੱਟਿਆ ਨਾ ਜਾਏ ਤਾਂ ਇਸ ਦੀ ਲੰਬਾਈ 4.5 ਮੀ. ਤੱਕ ਜਾ ਸਕਦੀ ਹੈ । ਇਸ ਦੀ ਛਿੱਲ ਪਤਲੀ ਤੇ ਮਿਟਿਆਲੇ ਰੰਗ ਦੀ ਹੁੰਦੀ ਹੈ । ਇਸ ਦੀਆਂ ਟਾਹਣੀਆਂ ਛੋਟੀਆਂ ਛੋਟੀਆਂ ਨੋਕਦਾਰ ਹੁੰਦੀਆਂ ਹਨ। ਸ਼ਾਖਾਂ ਨਰਮ ਤੇ ਪੱਤੇ ਗਿਲ੍ਹਟੀਮਈ ਅਤੇ ਚਿਪਚਿਪੇ ਹੁੰਦੇ ਹੋਨ । ਖ਼ਾਸ ਤੌਰ ਤੇ ਪੱਤਿਆਂ ਉੱਤੇ ਚਮਕਦਾਰ, ਪੀਲੇ ਪੀਲੇ, ਚਿਪਚਿਪੇ, ਟਿਮਕਣੇ ਹੁੰਦੇ ਹਨ । ਭਾਰਤ ਵਿਚ ਪਹਾੜੀ ਇਲਾਕਿਆਂ ਵਿਚ ਇਸ ਦੇ ਫੁੱਲਾਂ ਦਾ ਸਮਾਂ ਜੂਨ ਤੋਂ ਸਤੰਬਰ ਤੱਕ ਹੁੰਦਾ ਹੈ । ਇਕ ਲਿੰਗੀ ਫੁੱਲ ਤੇ ਦੋ ਲਿੰਗੀ ਫੁੱਲ ਰਲੇ ਮਿਲੇ ਹਰ ਬੂਟੇ ਤੇ ਮਿਲਦੇ ਹਨ । ਬੀਜ ਨਿੱਕੇ ਨਿੱਕੇ ਅਤੇ ਕਾਲੇ ਜਾਂ ਭੂਰੇ ਰੰਗ ਦੇ ਹੁੰਦੇ ਹਨ ।

ਇਸ ਦੀ ਲੱਕੜੀ ਸਖ਼ਤ, ਪੀਲੀ ਭੂਰੀ ਜਾਂ ਗੂੜ੍ਹੀ ਭੂਰੀ ਹੁੰਦੀ ਹੈ। ਆਮ ਤੌਰ ਤੇ ਮੰਨਿਆ ਜਾਂਦਾ ਹੈ ਕਿ ਇਸ ਨੂੰ ਸਿਉਂਕ ਨਹੀ ਲਗਦੀ। ਅਲੀਅਰ ਦੀ ਲੱਕੜੀ ਚੰਗੀ ਹੁੰਦੀ ਹੈ ਅਤੇ ਇਸ ਉਪਰ ਖੁਦਾਈ ਦਾ ਕੰਮ ਵੀ ਚੰਗਾ ਹੋ ਜਾਂਦਾ ਹੈ । ਆਮ ਤੌਰ ਤੇ ਇਹ ਸੰਦਾ ਦੇ ਹੱਥੇ ਅਤੇ ਸੋਟੀਆਂ ਆਦਿ ਬਣਾਉਣ ਦੇ ਕੰਮ ਆਉਂਦੀ ਹੈ । ਲੱਕੜੀ ਬਾਲਣ ਦੇ ਲਈ ਵੀ ਵਰਤੀ ਜਾਂਦੀ ਹੈ ਅਤੇ ਖ਼ੁਰਾਕ ਨੂੰ ਜ਼ਹਿਰੀਲਾ ਬਣਾਉਣ ਲਈ ਵੀ । ਪੱਤਿਆਂ ਵਿਚ 9 ਫੀਸਦੀ ਅਤੇ ਛਿੱਲ ਵਿਚ 33 ਫੀਸਦੀ ਟੈਨਿਕ ਐਸਿਡ ਹੁੰਦਾ ਹੈ । ਪੱਤਿਆਂ ਨੂੰ ਉਤੇਜਕ ਦੇ ਤੌਰ ਤੇ ਖਾਧਾ ਜਾਂਦਾ ਹੈ ਅਤੇ ਮਦਰਾਸ ਵਿਚ ਟਾਹਣੀਆਂ ਤੇ ਪੱਤੇ ਰੂੜੀ ਲਈ ਵਰਤਦੇ ਹਨ । ਇਹ ਝਾੜੀ ਆਮ ਤੌਰ ਤੇ ਰੇਤਲੀ ਧਰਤੀ ਨੂੰ ਰੋਕਣ ਲਈ ਅਤੇ ਜਿਲ੍ਹਣ ਵਾਲੀ ਜ਼ਮੀਨ ਨੂੰ ਸੁਧਾਰਨ ਲਈ ਬੀਜੀ ਜਾਂਦੀ ਹੈ । ਦੱਖਣੀ ਫਲੋਰਿਡਾ ਅਤੇ ਦੱਖਣੀ ਕੈਲੀਫੋਰਨੀਆ ਵਿਚ ਕਿਧਰੇ ਕਿਧਰੇ ਇਨ੍ਹਾਂ ਝਾੜੀਆਂ ਨੂੰ ਸਜਾਵਟ ਲਈ ਵੀ ਲਾਉਂਦੇ ਹਨ । ਆਮ ਤੌਰ ਤੇ ਇਸ ਨੂੰ ਕੋਠੀਆਂ, ਪਾਰਕਾਂ ਅਤੇ ਬਾਗਾਂ ਵਿਚ ਵਾੜ ਦੇ ਤੌਰ ਤੇ ਲਾਇਆ ਜਾਂਦਾ ਹੈ। ਪਹਿਲਾਂ ਕਿਆਰੀ ਵਿਚ ਬੀਜ ਬੀਜਦੇ ਹਨ । ਜਦ ਪਨੀਰੀ ਉੱਚੀ ਹੋ ਜਾਵੇ ਤਾਂ ਲਗਭਗ 30 ਸੈਂ.ਮੀ. ਦੀ ਵਿਥ ਛੱਡ ਕੇ ਵਾੜ ਦੀ ਥਾਂ ਤੇ ਸੇਧ ਵਿਚ ਲਾਉਂਦੇ ਹਨ । ਇਸ ਨੂੰ ਬਹੁਤੇ ਪਾਣੀ ਦੀ ਲੋੜ ਨਹੀਂ ਹੁੰਦੀ । ਵਾੜ ਬੜੀ ਛੇਤੀ ਤਿਆਰ ਹੋ ਜਾਂਦੀ ਹੈ ਅਤੇ ਕਾਫ਼ੀ ਸੰਘਣੀ ਹੁੰਦੀ ਹੈ। ਇਹ

ਕਾਫ਼ੀ ਅਰਸੇ ਤੱਕ ਕਾਇਮ ਰਹਿੰਦੀ ਹੈ ਅਤੇ ਵਿਉਂਤ ਨਾਲ ਕਟਾਈ ਕਰ ਕੇ ਵੰਨ-ਸੁਵੰਨੇ ਸਜਾਵਟੀ ਨਮੂਨੇ ਵੀ ਬਣਾਏ ਜਾਂਦੇ ਹਨ ।

–ਰਜਿੰਦਰ ਸਿੰਘ ਰਤਨ

**ਅਲੀ ਆਦਿਲ ਸ਼ਾਹ ਬੀਜਾਪੁਰੀ** : ਇਸ ਦਾ ਪੜਦਾਦਾ ਯੂਸਫ਼ ਆਦਿਲ ਸ਼ਾਹ ਤੁਰਕੀ ਦੇ ਬਾਦਸ਼ਾਹ ਮੁਰਾਦ ਦੇ ਬੰਸ ਵਿਚੋਂ ਸੀ । ਉਹ 864/7/1460 ਵਿਚ ਸਾਵਾ (ਈਰਾਨ) ਤੋਂ ਹਿੰਦੁਸਤਾਨ ਆਇਆ । ਉਹ ਬਿਦਰ ਦੇ ਬਹਿਮਨੀ ਸੁਲਤਾਨ ਦਾ ਗੁਲਾਮ ਸੀ ਜਿਸ ਨੇ ਉਸ ਨੂੰ ਬੀਜਾਪੁਰ ਦਾ ਗਵਰਨਰ ਬਣਾ ਦਿੱਤਾ । ਉਸ ਨੇ 1489 ਵਿਚ ਆਪਣੀ ਖ਼ੁਦਮੁਖ਼ਤਿਆਰੀ ਦਾ ਐਲਾਨ ਕਰ ਦਿੱਤਾ ਅਤੇ ਆਪਣੇ ਖ਼ਾਨਦਾਨ ਲਈ 'ਆਦਿਲ ਸ਼ਾਹੀ'ਦਾ ਲਕਬ ਅਖ਼ਤਿਆਰ ਕੀਤਾ । ਯੂਸਫ ਆਦਿਲ ਸ਼ਾਹ ਦਾ ਪੁੱਤਰ ਇਸਮਾਈਲ ਆਦਿਲ ਸ਼ਾਹ ਸੀ , ਅੱਗੋਂ ਜਿਸ ਦੇ ਪੁੱਤਰ ਮੱਲੂ ਆਦਿਲ ਸ਼ਾਹ ਤੇ ਇਬਰਾਹੀਮ ਆਦਿਲ ਸ਼ਾਹ ਸਨ । ਇਬਰਾਹੀਮ ਆਦਿਲ ਸ਼ਾਹ (1534-1557) ਦੇ ਚਾਰ ਪੁੱਤਰ ਸਨ ਜਿਨ੍ਹਾਂ ਵਿਚੋਂ ਦੂਜੇ ਦਾ ਨਾਂ ਅਲੀ ਸੀ । ਆਪਣੇ ਪਿਉ ਦੇ ਮਜ਼ਹਬ ਦੇ ਉਲਟ ਇਸ ਦੀ ਰੁਚੀ ਸ਼ੀਆ ਮਜ਼ਹਬ ਵਲ ਹੋ ਗਈ । ਇਸ ਲਈ ਇਬਰਾਹੀਮ ਨੇ ਇਸਨੂੰ ਫੜ ਕੇ ਨੌਂ ਸਾਲ ਤੱਕ ਮਿਰਾਜ ਨਾਂ ਦੇ ਕਿਲੇ ਵਿਚ ਕੈਦ ਰੱਖਿਆ । ਇਹ ਪਿਉ ਦੀ ਮੌਤ ਮਗਰੋਂ ਬਾਦਸ਼ਾਹ ਬਣਿਆ ਅਤੇ ਆਦਿਲ ਸ਼ਾਹ ਦੇ ਨਾਂ ਨਾਲ ਮਸ਼ਹੂਰ ਹੋਇਆ ।

ਬਾਦਸ਼ਾਹ ਬਣਦਿਆਂ ਹੀ ਇਸ ਨੇ ਸ਼ੀਆ ਮਜ਼ਹਬ ਨੂੰ ਸ਼ਾਹੀ ਮਜ਼ਹਬ ਬਣਾ ਲਿਆ ਤੇ ਈਰਾਨ ਤੇ ਦੂਜੀਆ ਥਾਵਾਂ ਤੋਂ ਮਸ਼ਹੂਰ ਸ਼ੀਆ ਲੋਕਾਂ ਨੂੰ ਬੀਜਾਪੁਰ ਵਿਚ ਬੁਲਾਇਆ । ਇਸ ਦੇ ਗੁਆਂਢ ਹੀ ਵਿਜੇਨਗਰ ਦੀ ਮਸ਼ਹੂਰ ਹਕੂਮਤ ਸੀ । ਅਲੀ ਆਦਿਲ ਸ਼ਾਹ ਨੇ ਅਹਿਮਦਨਗਰ, ਗੋਲਕੰਡਾ ਅਤੇ ਬਿਦਰ ਦੇ ਬਾਦਸਾਹ ਨੂੰ ਨਾਲ ਮਿਲਾ ਕੇ ਵਿਜੇਨਗਰ ਉੱਤੇ ਚੜ੍ਹਾਈ ਕਰ ਦਿੱਤੀ । 23 ਜਨਵਰੀ, 1565 ਨੂੰ ਤੈਲੀਕੋਟਾ ਤੇ ਬੜੀ ਭਾਰੀ ਲੜਾਈ ਹੋਈ । ਮੁਕਾਬਲੇ ਤੇ ਬਹੁਤ ਤਕੜਾ ਤੋਪਖਾਨਾ ਹੋਣ ਦੇ ਕਾਰਨ ਵਿਜੇਨਗਰ ਦੀਆਂ ਫ਼ੌਜਾਂ ਹਾਰ ਗਈਆਂ। ਇਸ ਲੜਾਈ ਵਿਚ ਉਨ੍ਹਾਂ ਦੇ ਇਕ ਲੱਖ ਤੋਂ ਵਧੇਰੇ ਸਿਪਾਹੀ ਕਤਲ ਹੋਏ । ਈਰਾਨ ਦੇ ਰਾਜਦੂਤ ਅਬਦੁਲ ਰੱਜ਼ਾਕ ਨੇ ਵਿਜੇਨਗਰ ਬਾਰੇ ਲਿਖਿਆ ਹੈ ਕਿ ਅਜਿਹਾ ਸ਼ਾਨਦਾਰ ਸ਼ਹਿਰ ਨਾ ਕਦੇ ਅੱਖਾਂ ਨੇ ਦੇਖਿਆ ਹੈ ਤੇ ਨਾ ਹੀ ਕੰਨਾ ਨੇ ਸੁਣਿਆ ਹੈ ਪਰ ਇਸ ਸੁੰਦਰ ਸ਼ਹਿਰ ਦੀ ਇੱਟ ਨਾਲ ਇੱਟਖੜੱਕਾ ਦਿੱਤੀ ਗਈ । ਰਾਬਰਟ ਸੇਵਲ ਨੇ ਲਿਖਿਆ ਹੈ ਕਿ ਸੰਸਾਰ ਦੇ ਇਤਿਹਾਸ ਵਿਚ ਸ਼ਾਇਦ ਹੀ ਕੋਈ ਇਹੋ ਜਿਹਾ ਅਦੁੱਤਾ ਸ਼ਹਿਰ ਇਉਂ ਥੋੜ੍ਹੇ-ਜਿਹੇ ਦਿਨਾਂ ਵਿਚ ਬਰਬਾਦ ਹੋਇਆ ਹੋਵੇ ।

ਇਸ ਲੜਾਈ ਦੇ ਸਿੱਟੇ ਵਜੋਂ ਵਿਜੇਨਗਰ ਦੇ ਸੂਬੇ ਰਾਏਚੂਰ,ਮੁਦ-ਗਿਲ,ਫੋਰਗਿਲ, ਧਾਰਵਾੜ, ਬਾਂਕਾਪੁਰ,ਅਤੇ ਅਟੂਨੀ ਆਦਿਲ ਸ਼ਾਹ ਦੇ ਹਿੱਸੇ ਆਏ । ਇਸ ਨੇ ਵਿਜੇਨਗਰ ਦੀ ਲੁੱਟ ਵਿਚੋਂ ਵਿਜੇਨਗਰ ਦੇ ਆਲੇ-ਦੁਆਲੇ ਇਕ ਬਹੁਤ ਤਕੜੀ ਫਸੀਲ ਬਣਾਈ ਜੋ ਲਗਭਗ ਵੀਹ ਕਿਲੋਮੀਟਰ ਲੰਬੀ, ਛੇ ਮੀਟਰ ਚੌੜੀ ਤੇ ਸੱਤ ਮੀਟਰ ਉੱਚੀ ਸੀ । ਇਸ ਫਸੀਲ ਦੇ ਬਾਹਰ ਇਕ ਡੂੰਘੀ ਅਤੇ ਚੌੜੀ ਖਾਈ ਵੀ ਪੁਟਾਈ ਗਈ ।

ਗੋਆ, ਬੀਜਾਪੁਰ ਦੀ ਰਿਆਸਤ ਵਿਚ ਸ਼ਾਮਲ ਸੀ । ਬੀਜਾਪੁਰ ਦੇ ਸਮੁੰਦਰੀ ਬੇੜੇ ਦੇ ਕੁਝ ਜਹਾਜ਼ 1498 ਵਿਚ ਵਾਸਕੋਡੀਗਾਮਾ ਨੂੰ ਮਿਲੇ ਸਨ । ਸੰਨ 1510 ਵਿਚ ਪੁਰਤਗਾਲ ਦੇ ਅਲਬੂਕਰਕ ਨੇ ਇਕ ਬਹੁਤ ਵੱਡਾ ਬੇੜਾ ਲੈ ਕੇ ਬੀਜਾਪੁਰ ਦੇ ਬੇੜੇ ਨੂੰ ਹਰਾਇਆ ਤੇ ਗੋਆ ਉੱਤੇ ਕਬਜ਼ਾ ਕਰ ਲਿਆ । ਅਲੀ ਆਦਿਲ ਸ਼ਾਹ ਨੇ ਇਕ ਬਹੁਤ ਵੱਡੀ ਫ਼ੌਜ ਲੈ ਕੇ ਗੋਆ ਦੇ ਦੁਆਲੇ ਦਸ ਮਹੀਨੇ ਤੱਕ ਘੇਰਾ ਪਾਈ ਰੱਖਿਆ ਪਰ ਉਸ ਉੱਤੇ ਕਬਜ਼ਾ ਨਾ ਕਰ ਸਕਿਆ ਤੇ ਖਾਲੀ ਹੱਥ ਮੁੜਿਆ । ਅਲੀ ਆਦਿਲ ਸ਼ਾਹ ਨੂੰ 1580 ਵਿਚ ਇਕ ਗੁਲਾਮ ਨੇ ਛੁਰਾ ਮਾਰ ਕੇ ਮਾਰ ਦਿੱਤਾ ।

ਅਲੀ ਆਦਿਲ ਸ਼ਾਹ ਦੀਆਂ ਬਣਾਈਆਂ ਇਮਾਰਤਾਂ ਵਿਚ ਸ਼ਹਿਰ ਪਨਾਹ, ਗਗਨ-ਮਹਿਲ, ਆਨੰਦ-ਮਹਿਲ, ਹਰੀਆ-ਮਹਿਲ, ਧਾਰਵਾੜ, ਸ਼ਾਹਨੂਰ, ਸ਼ਾਹ-ਦੁਰਗ ਤੇ ਬਾਂਕਾਪੁਰ ਦੇ ਕਿਲ੍ਹੇ, ਜਾਮਾ ਮਸਜਿਦ, ਅਮਾਮਬਾੜਾ, ਬਾਗ਼-ਅਲਵੀ, ਬਾਗ਼ਿਆਲੀ, ਚਾਂਦ ਬਾਉੜੀ, ਰੰਜਾ ਦਾ ਤਲਾਉ ਤੇ ਉਸ ਦਾ ਆਪਣਾ ਮਕਬਰਾ ਬਹੁਤ ਮਸ਼ਹੂਰ ਹਨ ।

ਅਲੀ ਆਦਿਲ ਸ਼ਾਹ ਫ਼ਕੀਰਾਂ ਵਰਗੇ ਸਾਦੇ ਕਪੜੇ ਪਾਉਂਦਾ ਸੀ ਅਤੇ ਆਪਣੇ ਆਪ ਨੂੰ 'ਅਲੀ ਸ਼ੇਰ ਕਲੰਦਰ' ਕਹਿੰਦਾ ਸੀ ।

ਹ. ਪੁ.– ਆਰਕਿਆਲੋਜੀਕਲ ਸਰਵੇ ਆਫ ਇੰਡੀਆ, ਜਿਲਦ 37- ਹੈਨਰੀ ਕੇਜਨਜ਼:ਹਿਸਟਰੀ ਆਫ ਮੈਡੀਵਲ ਇੰਡੀਆ–ਈਸ਼ਵਰੀ ਪ੍ਰਸਾਦ:ਦੀ ਸੁਲਤਾਨੇਟ ਆਫ਼ ਦਿਹਲੀ–ਏ.ਐਲ.ਸ਼੍ਰੀਵਾਸਤਵ

–ਹਰੀ ਰਾਮ ਗੁਪਤਾ

**ਅਲੀਸ਼ੇਰ ਨਵਾਈ, ਅਮੀਰ** : ਇਹ ਮਹਾਨ ਲੇਖਕ ਤੇ ਕਵੀ 1440 ਈ. ਵਿਚ ਹਿਰਾਤ ਵਿਖੇ ਪੈਦਾ ਹੋਇਆ । ਇਹ ਈਰਾਨ ਵਿਚ ਆਖ਼ਰੀ ਤੈਮੂਰੀ ਸ਼ਾਹਜ਼ਾਦੇ ਸੁਲਤਾਨ ਅਬੁਲ ਗਾਜ਼ੀ ਹੁਸੈਨ ਦਾ ਵਜ਼ੀਰ ਸੀ ਜੋ ਇਸ ਦਾ ਜਮਾਤੀ ਵੀ ਸੀ । ਭਾਵੇਂ ਉਨ੍ਹਾਂ ਦਿਨਾਂ ਵਿਚ ਈਰਾਨ ਤੇ ਤੁਰਕਿਸਤਾਨ ਵਿਚ ਬੜੀ ਗੜਬੜ ਸੀ ਪਰ ਅਲੀਸ਼ੇਰ ਦਾ ਜੀਵਨ ਬੜਾ ਸ਼ਾਂਤ ਸੀ। ਇਹ ਫ਼ਕੀਰ ਸੁਭਾਅ ਬੰਦਾ ਸੀ । ਇਸ ਨੇ ਸਾਰੀ ਉਮਰ ਵਿਆਹ ਨਹੀਂ ਕਰਵਾਇਆ । ਜਾਮੀ ਇਸ ਨੂੰ ਨਕਸ਼-ਬੰਦੀ ਫਕੀਰ ਮੰਨਦਾ ਹੈ ।

ਅਲੀਸ਼ੇਰ ਨੇ ਲੋਕ ਭਲਾਈ ਦੇ ਬੜੇ ਕੰਮ ਕੀਤੇ । ਕੇਵਲ ਖ਼ੁਰਾਸਾਨ ਵਿਚ ਹੀ ਇਸ ਨੇ 370 ਮਸੀਤਾਂ, ਕਾਲਜ, ਸਰਾਵਾਂ ਅਤੇ ਹੋਰ ਸਥਾਨ ਬਣਾਏ ਜਾਂ ਉਨ੍ਹਾਂ ਦੀ ਸੰਭਾਲ ਕੀਤੀ ।

ਅਮੀਰ ਅਲੀ ਸ਼ੇਰ ਤੁਰਕੀ ਦਾ ਇਕ ਮਹਾਨ ਲੇਖਕ ਤੇ ਕਵੀ ਹੋਇਆ ਹੈ । ਬੈਲਿਨ ਨੇ ਇਸ ਦੀਆਂ 29 ਕਿਤਾਬਾਂ ਦਾ ਜ਼ਿਕਰ ਕੀਤਾ ਹੈ । ਇਨ੍ਹਾਂ ਵਿਚੋਂ ਸਭ ਤੋਂ ਪਿਛਲੇਰੀ ਕਿਤਾਬ (ਜੋ 1499-1500 ਵਿਚ ਲਿਖੀ ਗਈ) ਮੁਹਾਕਮਾਤੁਲ -ਲੁਗਤੈਨ ਹੈ ਜਿਸ ਵਿਚ ਇਸ ਨੇ ਫ਼ਾਰਸੀ ਨਾਲੋਂ ਤੁਰਕੀ ਨੂੰ ਚੰਗਾ ਸਾਬਤ ਕਰਨ ਦਾ ਜਤਨ ਕੀਤਾ ਹੈ । ਇਸ ਦੀ ਸ਼ੁਹਰਤ ਫ਼ਾਰਸੀ ਨਾਲੋਂ ਤੁਰਕੀ ਕਵਿਤਾ ਉੱਤੇ ਨਿਰਭਰ ਹੈ ।

ਅਲੀਸ਼ੇਰ ਬੜਾ ਵਿੱਦਿਆ ਪ੍ਰੇਮੀ ਸੀ । ਇਸ ਨੇ ਜਾਮੀ, ਦੌਲਤ ਸ਼ਾਹ ਆਦਿ ਕਈ ਕਵੀਆਂ ਤੇ ਲੇਖਕਾਂ, ਬਹਿਜ਼ਾਦ ਤੇ ਸ਼ਾਹ ਮੁਜ਼ੱਫਰ ਆਦਿ ਚਿਤਰਕਾਰਾਂ,ਕੁਲ ਮੁਹੰਮਦ, ਸ਼ੈਖੀ ਨਾਈ ਅਤੇ ਹੁਸੈਨ ਊਦੀ ਜਿਹੇ ਸੰਗੀਤਕਾਰਾਂ ਨੂੰ ਆਸਰਾ ਦਿੱਤਾ । ਅਲੀ ਸ਼ੇਰ ਆਪ ਵੀ ਸੰਗੀਤ ਮਾਹਿਰ, ਕਵੀ, ਲੇਖਕ ਅਤੇ ਚਿਤਰਕਾਰ ਸੀ । ਤੁਰਕੀ ਭਾਸ਼ਾ ਵਿਚ ਇਸ ਨੇ ਬੜੀ ਉੱਚ ਪਾਏ ਦੀ ਕਵਿਤਾ ਅਤੇ ਗ਼ਜ਼ਲਾਂ ਦੇ ਚਾਰ ਦੀਵਾਨ ਰਚੇ ਹਨ । ਉਸ ਨੇ ਛੇ ਮਸਨਵੀਆਂ ਵੀ ਰਚੀਆਂ ਹਨ ਜਿਨ੍ਹਾਂ ਵਿਚੋਂ ਪੰਜ ਤਾਂ ਨਿਜ਼ਾਮੀ ਦੇ ਖਮਸੇ ਦੇ ਜਵਾਬ ਵਿਚ ਹਨ ਅਤੇ ਛੇਵੀਂ ਲਿਸਾਨੁਤੈਰ,ਅੱਤਾਰ ਦੀ ਮਨਤਿਕੁਤੈਰ ਦੀ ਪੈਰਵੀ ਵਿਚ ਲਿਖੀ ਗਈ ਹੈ । ਫ਼ਾਰਸੀ ਵਿਚ ਇਹ 'ਫਾਨੀ' ਤਖ਼ੱਲੁਸ ਅਧੀਨ ਕਵਿਤਾ ਲਿਖਦਾ ਸੀ ਪਰ ਬਾਬਰ ਬਾਦਸ਼ਾਹ ਕਹਿੰਦਾ ਹੈ ਕਿ ਇਸ ਦੀ ਫ਼ਾਰਸੀ ਕਵਿਤਾ ਘਟੀਆ ਦਰਜੇ ਦੀ ਹੈ ਅਤੇ ਇਸ ਦਾ ਪਿੰਗਲ ਦਾ ਗਿਆਨ ਵੀ ਵਧੇਰੇ ਵਿਸ਼ਾਲ ਨਹੀਂ ਸੀ ਕਿਉਂਕਿ 'ਮੀਜ਼ਾਨੁਲ-ਔਜ਼ਾਨ' ਨਾਂ ਦੀ ਇਸ ਦੀ ਆਪਣੀ ਪਿੰਗਲ ਵਿਚ ਰੁਬਾਈ ਦੇ ਚੌਵੀ ਵਜ਼ਨਾਂ ਵਿਚੋਂ ਚਾਰ ਦਾ ਬਿਆਨ ਗ਼ਲਤ ਹੈ ।

ਕਵੀਆਂ, ਲੇਖਕਾਂ, ਚਿਤਰਕਾਰਾਂ ਤੇ ਸੰਗੀਤ ਆਚਾਰੀਆਂ ਨੂੰ ਆਸਰਾ ਦੇਣ ਕਾਰਨ ਹੀ ਇਸ ਨੂੰ ਆਪਣੇ ਸਮੇਂ ਤੇ ਦੇਸ਼ ਦਾ ਮੀਸੀਨਸ (708ਈ. ਪੂ.) ਆਖਦੇ ਹਨ । ਪੰਜਾਬ ਦੇ ਸਾਬਕਾ ਮੁੱਖ ਮੰਤਰੀ ਸਰਦਾਰ ਗੁਰਮੁਖ ਸਿੰਘ ਮੁਸਾਫਰ ਦੇ ਕਥਨ ਅਨੁਸਾਰ ਉਜ਼ਬੇਕਸਤਾਨ ਵਾਲਿਆਂ ਨੇ ਇਸ ਦੀਆਂ ਸਾਰੀਆਂ ਰਚਨਾਵਾਂ ਨੂੰ ਪੜ੍ਹਨ ਪਿੱਛੋਂ ਇਸ ਦਾ ਕਲਪਤ ਬੁੱਤ ਤਿਆਰ ਕਰਵਾਇਆ ਹੈ ।

ਇਸਦੀ ਮੌਤ 8 ਜਨਵਰੀ, 1501 ਨੂੰ ਹਿਰਾਤ ਵਿਖੇ ਹੋਈ ।

ਹ. ਪੁ.– ਤਜ਼ਕਰਾਤੁੱਸ਼ੁਅਰਾ, ਦੌਲਤਸ਼ਾਹ; ਲਿ. ਹਿ. ਪਰ.–ਬ੍ਰਾਊਨ; ਤਾਰੀਖਿ ਆਦਬੀਆਤ ਈਰਾਨ ।

**ਅਲੀ, ਹਜ਼ਰਤ** : ਇਹ ਅਬੂ ਤਾਲਿਬ ਦੇ ਪੁੱਤਰ, ਪੈਗ਼ੰਬਰ ਮੁਹੰਮਦ ਸਾਹਿਬ ਦੇ ਚਚੇਰੇ ਭਰਾ ਅਤੇ ਹਜ਼ਰਤ ਦੀ ਸਪੁੱਤਰੀ ਬੀਬੀ ਫ਼ਾਤਮਾ ਦੇ ਪਤੀ ਸਨ । ਆਪ ਮੁਸਲਮਾਨਾਂ ਦੇ ਚੌਥੇ ਖ਼ਲੀਫ਼ਾ (656-661) ਸਨ । ਪੈਗ਼ੰਬਰ ਮੁਹੰਮਦ ਸਾਹਿਬ ਦੀ ਮੱਕੇ ਤੋਂ ਹਿਜਰਤ ਸਮੇਂ ਇਨ੍ਹਾਂ ਨੂੰ ਮੁਹੰਮਦ ਸਾਹਿਬ ਦੇ ਬਿਸਤਰੇ ਉੱਤੇ ਲਿਟਾ ਦਿੱਤਾ ਗਿਆ ਸੀ ਤਾਂ ਜੋ ਵਿਰੋਧੀਆਂ ਨੂੰ ਮੁਹੰਮਦ ਸਾਹਿਬ ਦੇ ਜਾਣ ਦਾ ਸ਼ੱਕ ਨਾ ਪਵੇ । ਇਨ੍ਹਾਂ ਦਾ ਆਚਰਣ ਬਹੁਤ ਹੀ ਉੱਚਾ ਸੀ । ਬਦਰ (623), ਉਹਦ (625) ਅਤੇ ਬੰਦਕ (627) ਦੀਆਂ ਲੜਾਈਆਂ ਵਿਚ ਇਨ੍ਹਾਂ ਨੇ ਬੜੀ ਬਹਾਦਰੀ ਵਿਖਾਈ । ਪੈਗ਼ੰਬਰ ਨੇ ਤਬੂਕ ਵੱਲ ਕੂਚ ਕਰਨ ਸਮੇਂ ਹਜ਼ਰਤ ਅਲੀ ਨੂੰ ਮਦੀਨੇ ਦਾ ਪ੍ਰਬੰਧ ਸੌਂਪ ਦਿੱਤਾ ਸੀ । ਹਜ਼ਰਤ ਅਲੀ ਨੇ ਯਮਨ ਉੱਤੇ ਵੀ ਹਮਲਾ ਕੀਤਾ ਤੇ ਉਸ ਨੂੰ ਜਿੱਤ ਲਿਆ (632) ।

ਹਜ਼ਰਤ ਅਲੀ ਦੇ ਪਹਿਲੇ ਦੋ ਖ਼ਲੀਫਿਆਂ, ਅਬੂ ਬਕਰ ਤੇ ਉਮਰ ਨਾਲ ਦੋਸਤਾਨਾ ਸਬੰਧ ਸਨ । ਉਮਰ ਨੇ ਮੌਤ ਤੋਂ ਪਹਿਲਾਂ ਨਵੇਂ ਬਣਨ ਵਾਲੇ ਖ਼ਲੀਫੇ ਦੀ ਚੋਣ ਛੇ ਚੋਣਕਾਰਾਂ ਉੱਤੇ ਛੱਡ ਦਿੱਤੀ ਸੀ । ਉਨ੍ਹਾਂ ਨੇ ਉਸਮਾਨ ਨੂੰ ਖ਼ਲੀਫਾ ਚੁਣ ਲਿਆ । ਇਸ ਨਾਲ ਹਜ਼ਰਤ ਅਲੀ ਵੀ ਸਹਿਮਤ ਸਨ । ਸੰਨ 656 ਵਿਚ ਕੂਫੇ, ਬਸਰੇ ਅਤੇ ਫ਼ੁਸਤਾਤ ਦੇ ਬਾਗ਼ੀਆਂ ਨੇ ਹਜ਼ਰਤ ਅਲੀ ਦੀਆਂ ਕੋਸ਼ਿਸ਼ਾਂ ਨੂੰ ਨਾਕਾਮ ਬਣਾ ਕੇ ਉਸਮਾਨ ਨੂੰ ਕਤਲ ਕਰ ਦਿੱਤਾ ।

ਬਾਗ਼ੀਆਂ ਨੇ ਮਦੀਨਾ ਛੱਡਣ ਤੋਂ ਪਹਿਲਾਂ ਇਹ ਮੰਗ ਕੀਤੀ ਕਿ ਮਦੀਨੇ ਦੇ ਲੋਕੀ ਇਕ ਖ਼ਲੀਫਾ ਚੁਣਨ । ਹਜ਼ਰਤ ਅਲੀ ਨੇ ਕਾਫੀ ਨਾਂਹ ਨੁੱਕਰ ਮਗਰੋਂ ਖ਼ਲੀਫਾ ਬਣਨਾ ਕਬੂਲ ਕੀਤਾ । ਸੀਰੀਆ ਦੇ ਹੁਕਮਰਾਨ ਮੁਆਵੀਆਂ ਤੋਂ ਇਲਾਵਾ ਬਾਕੀ ਮੁਸਲਮਾਨਾਂ ਨੇ ਇਨ੍ਹਾਂ ਨੂੰ ਆਪਣਾ ਖ਼ਲੀਫ਼ਾ ਮੰਨ ਲਿਆ ਪਰ ਹਜ਼ਰਤ ਅਲੀ ਦੀ ਅਸਲ ਔਕੜ ਇਨ੍ਹਾਂ ਦੇ ਆਪਣੇ ਪੈਰੋਕਾਰਾਂ ਦਾ ਪਛੜਿਆ ਹੋਣਾ ਸੀ । ਪੈਗ਼ੰਬਰ ਦੇ ਦੋ ਸਾਥੀ (ਸਹਾਬਾ) ਤਲਹਾ ਅਤੇ ਜ਼ੁਬੈਰ, ਜਿਨ੍ਹਾਂ ਨੇ ਪਹਿਲਾਂ ਹਜ਼ਰਤ ਅਲੀ ਨੂੰ ਖ਼ਲੀਫਾ ਮੰਨ ਲਿਆ ਸੀ, ਮੁਹੰਮਦ ਸਾਹਿਬ ਦੀ ਪਤਨੀ ਆਇਸ਼ਾ ਨਾਲ ਬਸਰੇ ਪੁੱਜੇ ਅਤੇ ਉਸਮਾਨ ਦੇ ਕਾਤਲਾਂ ਨੂੰ ਸਜ਼ਾ ਦੇਣ ਦੀ ਮੰਗ ਕੀਤੀ। ਬੇਬਸ ਹੋ ਕੇ ਹਜ਼ਰਤ ਅਲੀ ਨੇ ਬਸਰੇ ਦੇ ਨੇੜੇ 'ਜੰਗਿ-ਜਮਲ' ਵਿਚ ਉਨ੍ਹਾਂ ਨੂੰ ਹਰਾ ਕੇ ਮਾਰ ਦਿੱਤਾ ।

ਕੂਫੇ ਵਿਚ ਆਪਣੀ ਰਾਜਧਾਨੀ ਕਾਇਮ ਕਰਨ ਪਿੱਛੋਂ ਹਜ਼ਰਤ ਅਲੀ ਸੀਰੀਆ ਵੱਲ ਵਧੇ । ਸਿਫੀਨ ਵਿਚ ਦੋਹਾਂ ਫੌਜਾਂ ਦੀ ਟੱਕਰ ਹੋਈ ਅਤੇ 110 ਦਿਨਾਂ ਤੱਕ ਲੜਾਈ ਜਾਰੀ ਰਹੀ (ਜੂਨ-ਅਗਸਤ, 657) । ਅੰਤ ਵਿਚ ਝਗੜੇ ਨੂੰ ਸਾਲਸਾਂ ਰਾਹੀਂ ਸੁਲਝਾਉਣ ਦਾ ਫ਼ੈਸਲਾ ਹੋਇਆ। ਅਲੀ ਦਾ ਪ੍ਰਤੀਨਿਧ ਅਬੂ ਮੂਸਾ ਅਲ ਅਸ਼ਅਰੀ ਸੀ । ਉਸ ਨੂੰ ਮੁਆਵੀਆ ਦੇ ਪ੍ਰਤੀਨਿਧ ਅਮਰ- ਇਬਨੁਲ-ਆਸ ਨੇ ਧੋਖਾ ਦਿੱਤਾ (ਵੇਖੋ ਅਮਰਆਸ ਸਹਿਮੀ) । ਨਤੀਜੇ ਵਜੋ ਅਬੂ-ਮੂਸਾ ਨੇ ਲੋਕਾਂ ਸਾਹਮਣੇ ਹਜ਼ਰਤ ਅਲੀ ਅਤੇ ਮੁਆਵੀਆ ਦੋਹਾਂ ਨੂੰ ਖ਼ਲੀਫਾ ਮੰਨਣ ਤੋਂ ਇਨਕਾਰ ਕਰ ਦਿੱਤਾ ਪਰ ਅਮਰ ਨੇ ਪਿੱਛੋਂ ਆਪਣੇ ਇਕ ਬਿਆਨ ਰਾਹੀਂ ਹਜ਼ਰਤ ਅਲੀ ਤੇ ਬੇਪਰਤੀਤੀ ਜ਼ਾਹਿਰ ਕੀਤੀ ਅਤੇ ਮੁਆਵੀਆ ਉੱਤੇ ਆਪਣਾ ਵਿਸ਼ਵਾਸ਼ ਪ੍ਰਗਟ ਕੀਤਾ । ਅਮਰ ਦੀ ਇਸ ਸਿਆਣਪ ਨਾਲ ਮੁਆਵੀਆ ਬਚ ਗਿਆ ਅਤੇ ਇਨਾਮ ਵਜੋਂ ਮੁਆਵੀਆ ਨੇ ਮਿਸਰ ਦਾ ਵਾਲੀ ਬਣਨ ਵਿਚ ਅਮਰ ਦੀ ਮਦਦ ਕੀਤੀ । ਹਜ਼ਰਤ ਅਲੀ ਦੇ ਪੈਰੋਕਾਰ ਨੇ ਸਾਲਸੀ ਵਾਲੇ ਮਾਮਲੇ ਦਾ ਵਿਰੋਧ ਕਰ ਕੇ ਹਜ਼ਰਤ ਅਲੀ ਦੇ ਵਿਰੁੱਧ ਬਗ਼ਾਵਤ ਕਰ ਦਿੱਤੀ । ਹਜ਼ਰਤ ਅਲੀ ਨੇ ਇਨ੍ਹਾਂ ਬਾਗੀਆਂ ਦਾ ਜਿਨ੍ਹਾਂ ਨੂੰ ਖਾਰਜੀ ਕਹਿੰਦੇ ਹਨ, ਨਹਿਰਵਾਨ ਦੇ ਮੁਕਾਮ ਤੇ 658 ਵਿਚ ਕਤਲੇਆਮ ਕੀਤਾ । ਇਹੋ ਕਾਰਨ ਸੀ ਕਿ ਲੋਕ ਹਜ਼ਰਤ ਅਲੀ ਦੇ ਵਿਰੋਧੀ ਹੋ ਗਏ ।

ਸੰਨ 660 ਵਿਚ ਹਜ਼ਰਤ ਅਲੀ ਨੇ ਰਾਜ ਦੀਆਂ ਹੱਦਾਂ ਦੀ ਰੱਖਿਆ ਲਈ ਹਜ਼ਰਤ ਮੁਆਵੀਆ ਨਾਲ ਇਕ ਸਮਝੌਤਾ ਕੀਤਾ । ਉਧਰ ਮੁਆਵੀਆ ਨੇ ਆਪਣੇ ਖ਼ਲੀਫ਼ਾ ਹੋਣ ਦਾ ਐਲਾਨ ਕਰ ਦਿੱਤਾ । ਹਜ਼ਰਤ ਅਲੀ ਇਸ ਵਾਸਤੇ ਉਸ ਉੱਤੇ ਹਮਲਾ ਕਰਨਾ ਚਾਹੁੰਦੇ ਸਨ ਪਰ ਉਦੋਂ ਹੀ ਇਕ ਖ਼ਾਰਜੀ ਨੇ ਇਨ੍ਹਾਂ ਤੇ ਹਮਲਾ ਕਰਕੇ ਇਨ੍ਹਾਂ ਨੂੰ ਕਤਲ ਕਰ ਦਿੱਤਾ (ਜੂਨ 24, 661) । ਉਦੋਂ ਇਨ੍ਹਾਂ ਦੀ ਉਮਰ 62-63 ਸਾਲ ਸੀ ।

ਹਜ਼ਰਤ ਅਲੀ ਦਾ ਕੱਦ ਛੋਟਾ ਤੇ ਸਰੀਰ ਗੁੰਦਵਾਂ ਸੀ । ਇਨ੍ਹਾਂ ਦੇ ਸਿਰ ਉੱਤੇ ਵਾਲ ਨਹੀ ਸਨ ਪਰ ਦਾਹੜੀ ਕਾਫ਼ੀ ਸੰਘਣੀ ਸੀ ਜੋ ਉਨ੍ਹਾਂ ਦੇ ਦੋਹਾਂ ਮੋਢਿਆਂ ਤੱਕ ਫੈਲੀ ਰਹਿੰਦੀ ਸੀ । ਇਹ ਲੜਾਈ ਦੇ ਮੈਦਾਨ ਵਿਚ ਝੰਡਾ ਚੁੱਕਣ ਦੀ ਸੇਵਾ ਕਰਦੇ ਹੁੰਦੇ ਸਨ । ਤਬੂਕ ਦੀ ਲੜਾਈ ਤੋਂ ਛੁੱਟ ਹੋਰ ਸਾਰੀਆਂ ਲੜਾਈਆਂ ਵਿਚ ਆਪ ਪੈਗ਼ੰਬਰ ਦੇ ਨਾਲ ਰਹੇ ।

**ਅਲੀ ਹੈਦਰ** : ਇਹ ਮਨੁੱਖੀ ਏਕਤਾ ਦਾ ਨਿਡਰ ਪ੍ਰਚਾਰਕ ਸੂਫ਼ੀ ਕਵੀ ਔਰੰਗਜ਼ੇਬ ਦੇ ਰਾਜ ਸਮੇਂ ਹੋਇਆ ਹੈ । ਇਹ ਪਿੰਡ ਚੋਤੇਰਾ, ਜ਼ਿਲਾ ਮੁਲਤਾਨ (ਹੁਣ ਪਾਕਿਸਤਾਨ) ਵਿਚ 1690ਈ. ਵਿਚ ਪੈਦਾ ਹੋਇਆ।

ਅਲੀ ਹੈਦਰ ਸੀਹਰਫ਼ੀਆਂ ਰਚਣ ਵਿਚ ਉਸਤਾਦ ਸੀ । ਇਸ ਦੇ ਰਚੇ ਬਾਰਾਂਮਾਂਹੇ ਤੇ ਬੈਂਤ ਵੀ ਮਿਲਦੇ ਹਨ ਪਰ ਇਸ ਦੀ ਬਹੁਤ ਸਾਰੀ ਰਚਨਾ ਜ਼ਾਇਆ ਹੋ ਚੁੱਕੀ ਹੈ । ਅਲੀ ਹੈਦਰ ਦੀ ਰਚਨਾ ਲਿਖਤੀ ਰੂਪ ਵਿਚ ਨਹੀਂ ਮਿਲਦੀ ਸੀ । ਮਲਕ ਫਜ਼ਲ ਦੀਨ ਨੇ ਇਸ ਦੀਆਂ ਰਚਨਾਵਾਂ ਕਵਾਲਾਂ ਕੋਲੋਂ ਬੜੀ ਕੋਸ਼ਿਸ਼ ਨਾਲ ਹਾਸਿਲ ਕੀਤੀਆਂ ਤੇ ਇਸ ਇਕੱਤਰ ਕੀਤੇ ਮਸਾਲੇ ਨੂੰ 'ਅੱਲਾ ਵਾਲੇ ਦੀ ਦੁਕਾਨ' ਨੇ ਪ੍ਰਕਾਸ਼ਿਤ ਕੀਤਾ।

ਅਲੀ ਹੈਦਰ ਸ਼ਾਹ ਮੁਹੀਉੱਦੀਨ ਦਾ ਚੇਲਾ ਸੀ ਜੋ ਇਕ ਵਿਦਵਾਨ ਹੋ ਗੁਜ਼ਰਿਆ ਹੈ । ਅਲੀ ਹੈਦਰ ਨੇ ਬਹੁਤੀ ਰਚਨਾ ਬੈਂਤਾਂ ਵਿਚ ਕੀਤੀ ਹੈ । ਬੋਲੀ ਇਸ ਦੀ ਲਹਿੰਦੀ ਜਾਂ ਮੁਲਤਾਨੀ ਪੰਜਾਬੀ ਸੀ ਜਿਸ ਵਿਚ ਫ਼ਾਰਸੀ ਸ਼ਬਦਾਂ ਦਾ ਬਹੁਤ ਸਾਰਾ ਰਲਾ ਸੀ । ਠੇਠ ਤੇ ਕੇਂਦਰੀ ਪੰਜਾਬੀ ਤੋਂ ਦੂਰ ਦੀ ਬੋਲੀ ਕਰਕੇ ਅਲੀ ਹੈਦਰ ਦਾ ਕਲਾਮ ਸਮਝਣ ਵਿਚ ਕਾਫ਼ੀ ਔਖਿਆਈ ਹੁੰਦੀ ਹੈ ਪਰ ਉਸ ਵਿਚਲੇ ਸੋਜ਼ ਨੇ ਇਸ ਨੂੰ ਹਰਮਨ ਪਿਆਰਾ ਬਣਾਈ ਰੱਖਿਆ ਹੈ।

ਅਲੀ ਹੈਦਰ ਦਾ ਕਲਾਮ ਸੰਗੀਤਮਈ, ਲੈ-ਬੱਧ,ਸੁਝਾਊ, ਉਪਮਾਵਾਂ ਤੇ ਸੋਜ਼ ਭਰਿਆ ਹੋਣ ਕਾਰਨ ਹਾਫ਼ਿਜ਼ ਤੇ ਜਲਾਲਦੀਨ ਰੂਮੀ ਫ਼ਾਰਸੀ ਸੂਫ਼ੀ ਕਵੀਆਂ ਦੇ ਸੋਜ਼ ਵਾਲਾ ਆਖਿਆ ਜਾ ਸਕਦਾ ਹੈ।

ਅਲੀ ਹੈਦਰ ਦੀ ਕਾਵਿ-ਰਚਨਾ ਮੂੰਹੋ-ਮੂੰਹ ਸਾਡੇ ਤੱਕ ਪਹੁੰਚੀ ਹੈ । ਇਸ ਲਈ ਹੋ ਸਕਦਾ ਹੈ ਕਿ ਉਹ ਅਸਲੀ ਰੂਪ ਕਾਫੀ ਹੱਦ ਤੱਕ ਗੰਵਾ ਬੈਠੀ ਹੋਵੇ ।

ਅਲੀ ਹੈਦਰ ਚਾਹੇ ਇਕ ਕੱਟੜ ਕਿਸਮ ਦਾ ਸੂਫ਼ੀ ਹੈ ਪਰ ਇਹ ਬਾਕੀ ਬਹੁਤ ਸਾਰੇ ਪੰਜਾਬੀ ਸੂਫ਼ੀ ਕਵੀਆਂ ਦੇ ਉਲਟ ਨਿਰਗੁਣਧਾਰਾ ਦੀ ਭਗਤੀ ਕਵਿਤਾ ਨੂੰ ਅਪਣਾਉਂਦਾ ਸੀਂ । ਇਸ ਨੇ ਰੱਬ ਦੇ ਨਿਰਗੁਣ ਰੂਪ ਦੇ ਸੋਹਲੇ ਗਾਏ ਹਨ ।

ਕਈ ਆਲੋਚਕਾਂ ਨੇ ਇਹ ਮਹਿਸੂਸ ਕੀਤਾ ਹੈ ਕਿ ਅਲੀ ਹੈਦਰ ਸ਼ਰ੍ਹਾ ਦਾ ਪਾਬੰਦ ਮੁਸਲਮਾਨ ਸੀ ਤੇ ਇਸ ਨੇ ਮੁਸਲਮਾਨੀ ਧਰਮ ਦੀ ਵਡਿਆਈ ਤੇ ਦੂਜੇ ਮੱਤਾਂ ਦੀ ਨਿਖੇਧੀ ਕੀਤੀ ਹੈ । ਇਹ ਵਿਚਾਰ ਪੂਰੀ ਤਰ੍ਹਾਂ ਦਰੁਸਤ ਨਹੀਂ ਕਿਉਂਕਿ ਭਾਵੇਂ ਅਲੀ ਹੈਦਰ ਬੁਲ੍ਹੇ ਸ਼ਾਹ ਵਰਗਾ ਬਾਗ਼ੀ ਸੂਫ਼ੀ ਨਹੀਂ ਸੀ । ਇਹ ਅਦਵੈਤਵਾਦੀ ਜ਼ਰੂਰ ਸੀ ਅਤੇ ਭੇਖ, ਭਰਮ ਤੇ ਦਿਖਾਵੇ ਦੇ ਵਿਰੁੱਧ ਸੀ ।

ਹ. ਪੁ.– ਪੰ. ਸ਼ਾ. ਤਜ਼.: ਸਾ. ਇ.– ਨਰੂਲਾ

**ਅਲੀਗੜ੍ਹ** : ਜ਼ਿਲ੍ਹਾ– ਉੱਤਰ -ਪ੍ਰਦੇਸ਼ ਰਾਜ (ਭਾਰਤ) ਦੇ ਪੱਛਮੀ ਹਿੱਸੇ ਵਿਚ ਗੰਗਾ-ਯਮੁਨਾ ਦੇ ਦੁਆਬ ਵਿਚ ਇਹ ਇਕ ਜ਼ਿਲ੍ਹਾ ਹੈ । ਇਸ ਜ਼ਿਲ੍ਹੇ ਦਾ ਖੇਤਰਫਲ 5,024 ਵ.ਕਿ.ਮੀ. ਅਤੇ ਆਬਾਦੀ 32,95,982 (1991) ਹੈ । ਇਸ ਨਾ ਦਾ ਸ਼ਹਿਰ ਇਸ ਜ਼ਿਲੇ ਦਾ ਸਦਰ-ਮੁਕਾਮ ਹੈ । ਇਸ ਜ਼ਿਲ੍ਹੇ ਦੀ ਪੂਰਬੀ-ਉੱਤਰੀ ਹੱਦ ਦਰਿਆ ਗੰਗਾ ਨਾਲ ਅਤੇ ਉੱਤਰ-ਪੱਛਮੀ ਹੱਦ ਦਰਿਆ ਜਮਨਾ ਨਾਲ ਬਣਦੀ ਹੈ । ਇਨ੍ਹਾਂ ਦਰਿਆਵਾਂ ਤੋਂ ਇਲਾਵਾ ਇਸ ਜ਼ਿਲ੍ਹੇ ਵਿਚ ਦੋ ਹੋਰ ਵੱਡੇ ਦਰਿਆ ਹਨ । ਪਹਿਲੇ ਦਾ ਨਾਂ ਕਾਲੀ ਹੈ ਜਿਹੜਾ ਪੂਰਬੀ ਹਿੱਸੇ ਵਿਚ ਵਹਿੰਦਾ ਹੈ ਅਤੇ ਦੂਜਾ ਕਰਵਾਨ ਜਿਹੜਾ ਪੱਛਮੀ ਹਿੱਸੇ ਵਿਚ ਵਹਿੰਦਾ ਹੈ । ਦੁਆਬ ਦੇ ਵਧੇਰੇ ਹਿੱਸੇ ਦੀ ਮਿੱਟੀ ਰੇਤਲੀ ਹੈ ਜੋ ਬੜੀ ਉਪਜਾਊ ਹੈ। ਗੰਗਾ ਅਤੇ ਯਮਨਾ ਦੇ ਨੇੜੇ ਵਾਲਾ ਹਿੱਸਾ ਨੀਵਾਂ ਹੈ ਅਤੇ ਇਸਨੂੰ 'ਖਾਦਰ' ਕਹਿੰਦੇ ਹਨ । ਗੰਗਾ ਦਾ ਖਾਦਰ ਉਪਜਾਊ ਹੈ ਪਰ ਯਮਨਾ ਦੇ ਖਾਦਰ ਦੀ ਮਿੱਟੀ ਸਖਤ ਅਤੇ ਖੇਤੀ ਕਰਨ ਲਈ ਚੰਗੀ ਨਹੀਂ । ਕਣਕ, ਛੋਲੇ, ਜੌਂ, ਜਵਾਰ, ਬਾਜਰਾ, ਮੱਕੀ, ਕਪਾਹ ਅਤੇ ਥੋੜ੍ਹਾ ਬਹੁਤ ਕਮਾਦ ਇਥੋਂ ਦੀਆਂ ਮੁੱਖ ਫ਼ਸਲਾਂ ਹਨ । ਇਸ ਜ਼ਿਲ੍ਹੇ ਵਿਚ ਰੋੜ ਨਿਕਲਦਾ ਹੈ ਜੋ ਸੜਕਾਂ ਬਣਾਉਣ ਦੇ ਕੰਮ ਆਉਂਦਾ ਹੈ । ਕੋਲ (ਜਿਸ ਨੂੰ ਕੋਇਲ ਜਾਂ ਅਲੀਗੜ੍ਹ ਵੀ ਕਹਿੰਦੇ ਹਨ) ਖ਼ੈਰ, ਹਾਥਰਸ, ਸਿਕੰਦਰਾਰਾਊ, ਇਗਲਾਸ ਅਤੇ ਅਤਰੋਲੀ ਇਸ ਜ਼ਿਲ੍ਹੇ ਦੀਆਂ ਤਹਿਸੀਲਾਂ ਹਨ ।

**ਅਲੀਗੜ੍ਹ** : ਸ਼ਹਿਰ– ਉੱਤਰ-ਪ੍ਰਦੇਸ਼ ਰਾਜ (ਭਾਰਤ) ਦੇ ਇਸੇ ਨਾਂ ਦੇ ਜ਼ਿਲ੍ਹੇ ਦੀ ਸਦਰ-ਮੁਕਾਮ ਹੈ । ਇਹ ਇਕ ਪੁਰਾਣਾ ਸ਼ਹਿਰ ਹੈ ਜਿਸ ਦਾ ਪੁਰਾਣਾ ਨਾਂ ਕੋਇਲ ਜਾਂ ਕੋਲ ਹੈ । ਸੰਨ 1194 ਵਿਚ ਕੁਤਬੁੱਦੀਨ ਐਬਕ ਨੇ ਇਸ ਸ਼ਹਿਰ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ। ਸੋਲ੍ਹਵੀਂ ਸਦੀ ਵਿਚ ਲੋਧੀਆਂ ਦੇ ਸਮੇਂ ਕੋਇਲ ਦੇ ਹਾਕਮ ਮੁਹੰਮਦ ਦੇ ਨਾਂ ਤੇ ਇਸ ਦਾ ਨਾਂ ਮੁਹੰਮਦਗੜ੍ਹ ਅਤੇ 1717 ਵਿਚ ਇਕ ਹੋਰ ਹਾਕਮ ਸਾਬਿਤ ਖ਼ਾਂ ਦੇ ਨਾਂ ਉੱਤੇ ਇਸ ਦਾ ਨਾਂ ਸਾਬਤ ਗੜ੍ਹ ਹੋ ਗਿਆ। ਲਗਭਗ 1757 ਈ. ਵਿਚ ਜਾਟਾਂ ਨੇ ਇਸ ਦਾ ਨਾਂ ਰਾਮਗੜ੍ਹ ਰੱਖਿਆ। ਉਸ ਦੇ ਪਿੱਛੋਂ ਨਜਫ਼ ਖ਼ਾਂ ਨੇ ਇਸ ਦਾ ਮੌਜੂਦਾ ਨਾਂ ਅਲੀਗੜ੍ਹ ਰੱਖਿਆ।

ਜਰਨੈਲੀ ਸੜਕ ਉੱਤੇ ਅਲੀਗੜ੍ਹ ਦਾ ਕਿਲਾ 1759 ਵਿਚ ਸਿੰਧੀਆਂ ਦਾ ਮਸ਼ਹੂਰ ਗੜ੍ਹ ਬਣ ਗਿਆ । ਬਾਅਦ ਵਿਚ 1803 ਵਿਚ ਲਾਰਡ ਲੇਕ ਦੀ ਫ਼ੌਜ ਨੇ ਇਸ ਉੱਤੇ ਕਬਜ਼ਾ ਕਰ ਲਿਆ । ਇਸ ਸ਼ਹਿਰ ਦੀ ਆਰਥਿਕ ਅਤੇ ਸਮਾਜਕ ਹਾਲਤ ਉੱਤੇ ਇਸਲਾਮੀ ਸਭਿਆਚਾਰ ਦਾ ਡੂੰਘਾ ਅਸਰ ਹੈ। ਪੁਰਾਣੇ ਰਾਮਗੜ੍ਹ ਕਿਲੇ ਦੇ ਵਿਚਕਾਰ 'ਜਾਮਾ ਮਸਜਿਦ' ਵੱਡੀ ਇਮਾਰਤ ਹੈ ਜਿਹੜੀ ਕਾਫ਼ੀ ਉਚਾਈ ਤੇ ਹੋਣ ਦੇ ਕਾਰਨ ਦੂਰ ਤੋਂ ਦਿਖਾਈ ਦਿੰਦੀ ਹੈ । ਇਸ ਪੁਰਾਣੀ ਬਸਤੀ ਤੋਂ ਵਸੋਂ ਉੱਤਰ-ਪੂਰਬ ਵੱਲ ਵੱਧ ਗਈ ਹੈ । ਰੇਲਵੇ ਸਟੇਸ਼ਨ ਉੱਤਰ ਵੱਲ ਹੈ ਅਤੇ ਉਥੇ ਹੀ ਅਲੀਗੜ੍ਹ ਯੂਨੀਵਰਸਿਟੀ ਹੈ । ਸੰਨ 1857 ਵਿਚ ਸਰ ਸੱਯਦ ਅਹਿਮਦ ਨੇ ਇਸ ਦੀ ਨੀਂਹ ਇਕ ਸਕੂਲ ਦੇ ਰੂਪ ਵਿਚ ਰੱਖੀ ਸੀ । ਸੰਨ 1920 ਵਿਚ ਇਹ ਯੂਨੀਵਰਸਿਟੀ ਬਣ ਗਈ ।

ਅਲੀਗੜ੍ਹ ਉੱਤਰੀ ਰੇਲਵੇ ਦਾ ਇਕ ਸਟੇਸ਼ਨ ਹੈ, ਜਿਹੜਾ ਕਲਕੱਤੇ ਤੋਂ 1,396, ਬੰਬਈ ਤੋਂ 1,447 ਤੇ ਦਿੱਲੀ ਤੋਂ ਕੇਵਲ 126 ਕਿ.ਮੀ. ਦੇ ਫ਼ਾਸਲੇ ਤੇ ਹੈ । ਇਹ ਰੂੰ ਅਤੇ ਅਨਾਜ ਦੀ ਇਕ ਵੱਡੀ ਮੰਡੀ ਅਤੇ ਇਕ ਵੱਡਾ ਵਪਾਰਕ ਕੇਂਦਰ ਹੈ । ਜੰਦਰੇ ਅਤੇ ਪਿੱਤਲ ਦਾ ਇਮਾਰਤੀ ਸਾਮਾਨ ਬਣਾਉਣਾ ਇਸ ਸ਼ਹਿਰ ਦਾ ਮਸ਼ਹੂਰ ਉਦਯੋਗ ਹੈ । ਇਸ ਤੋਂ ਇਲਾਵਾ ਇਥੇ ਸਰ੍ਹੋਂ ਦਾ ਤੇਲ ਕਢਣ,ਰੂੰ ਦੀਆਂ ਗੰਢਾਂ ਬੰਨ੍ਹਣ, ਬਰਫ਼ ਬਣਾਉਣ ਅਤੇ ਨਾਂਵਾਂ ਦੇ ਫ਼ੌਲਾਦੀ ਠੱਪੇ ਅਤੇ ਧਾਤ ਦੀਆਂ ਬਹੁਤ ਸਾਰੀਆਂ ਛੋਟੀਆਂ ਮੋਟੀਆਂ ਚੀਜ਼ਾਂ ਬਣਾਉਣ ਦੇ ਉਦਯੋਗ ਤਰੱਕੀ ਕਰ ਰਹੇ ਹਨ । ਸਰਦੀ ਦੀ ਰੁੱਤ ਦੀ ਨੁਮਾਇਸ਼ ਲਈ ਇਕ ਖੁਲ੍ਹੇ ਮੈਦਾਨ ਵਿਚ ਪੱਕੀਆਂ ਦੁਕਾਨਾਂ ਬਣੀਆਂ ਹੋਈਆਂ ਹਨ । ਇਸ ਨੁਮਾਇਸ਼ ਵਿਚ ਦੂਰ ਦੂਰ ਤੋਂ ਵਪਾਰੀ ਆਉਂਦੇ ਹਨ ।

ਆਬਾਦੀ- 4,80,520 (1991)

27° 50′ ਉ. ਵਿਥ.; 78° 40′ ਪੂ.ਲੰਬ.

ਹ. ਪੁ.– ਹਿੰ. ਵਿ. ਕੋ. 1:247; ਐਨ. ਬ੍ਰਿ. ਮਾ. 1:271; ਸਟੇਟਸਮੈਨ ਯੀਅਰ ਬੁੱਕ- 1973–74; ਇੰਡੀਆ – 1973

**ਅਲੀ ਪਾਸ਼ਾ**: ਇਹ ਉਸਮਾਨੀ ਤੁਰਕ ਸਰਦਾਰਾਂ ਦਾ ਖ਼ਿਤਾਬ ਹੈ। ਇਸ ਤਰ੍ਹਾਂ ਦੇ ਖ਼ਿਤਾਬ ਵਾਲੇ ਅਹੁਦੇਦਾਰ ਕੁਲ ਨੌਂ ਹੋਏ ਹਨ । ਇਸ ਨਾਂ ਦਾ ਇਕ ਇਤਿਹਾਸਕ ਖ਼ਿਤਾਬ ਮਿਸਰ ਦੇ ਮਸ਼ਹੂਰ ਸਿਆਸਤਦਾਨ ਨੂੰ ਦਿੱਤਾ ਗਿਆ ਸੀ ਜਿਸ ਦਾ ਨਾਂ 'ਅਲੀ ਪਾਸ਼ਾ ਮੁਬਾਰਕ' ਹੈ । ਅਲੀ ਪਾਸ਼ਾ ਮੁਬਾਰਕ ਦਾ ਜਨਮ 1823 ਵਿਚ ਹੋਇਆ । ਇਹ ਇਕ ਆਮ ਜਿਹੇ ਖ਼ਾਨਦਾਨ ਵਿਚੋਂ ਸੀ। ਪਹਿਲਾਂ ਇਹ ਮਿਸਰੀ ਤੋਪਖਾਨੇ ਦਾ ਇਕ ਅਹੁਦੇਦਾਰ ਸੀ ਅਤੇ ਹੌਲੀ-ਹੌਲੀ ਤਰੱਕੀ ਕਰ ਕੇ ਵਜ਼ੀਰ ਬਣ ਗਿਆ। ਸੰਨ 1844 ਵਿਚ ਫਰਾਂਸ ਗਿਆ ਅਤੇ ਮੈੱਟਜ਼ ਤੋਪਖਾਨੇ ਦੇ ਸਕੂਲ ਵਿਚ ਸਿੱਖਿਆ ਪ੍ਰਾਪਤ ਕੀਤੀ । ਅਲੀ ਪਾਸ਼ਾ ਮੁਬਾਰਕ ਨੇ ਮਿਸਰ ਸਰਕਾਰ ਦੇ ਹਰੇਕ ਮਹਿਕਮੇ ਵਿਚ ਬਹੁਤ ਸਾਰਾ ਸੁਧਾਰ ਕੀਤਾ । ਇਸ ਦੀ ਵਜ਼ਾਰਤ ਵਿਚ ਛਾਪੇਖਾਨੇ ਖੁਲ੍ਹੇ ਅਤੇ ਸਕੂਲਾਂ ਵਿਚ ਪੜ੍ਹਾਉਣ ਵਾਸਤੇ ਪੁਸਤਕਾਂ ਤਿਆਰ ਕੀਤੀਆਂ ਗਈਆਂ , ਰੇਲਵੇ ਲਾਈਨ ਬਣੀ, ਸਿੰਜਾਈ ਦਾ ਕੰਮ ਸ਼ੁਰੂ ਹੋਇਆ ਅਤੇ ਯੂਨੀਵਰਸਿਟੀ ਕਾਇਮ ਹੋਈ । ਸੰਨ 1891 ਵਿਚ ਇਸ ਨੇ ਸਰ ਅਲਫ੍ਰੈੱਡ ਮਿਲਨਰ ਦੇ ਦਖ਼ਲ ਦੇਣ ਦੇ ਕਾਰਨ ਅਸਤੀਫ਼ਾ ਦੇ ਦਿੱਤਾ ਅਤੇ ਰਾਜਨੀਤੀ ਤੋਂ ਲਾਂਭੇ ਹੋ ਕੇ ਇਕ ਆਮ ਸ਼ਹਿਰੀ ਦਾ ਜੀਵਨ ਬਤੀਤ ਕਰਨ ਲੱਗਾ । ਇਸ ਦੀ ਮੌਤ 14 ਨਵੰਬਰ, 1893 ਨੂੰ ਕਾਹਿਰਾ ਵਿਚ ਹੋਈ ।

ਇਕ ਹੋਰ ਅਲੀ ਪਾਸ਼ਾ ਮੁਹੰਮਦ ਅਮੀਨ ਤੁਰਕ ਸਿਆਸਤਦਾਨ ਸੰਨ 1815 ਵਿਚ ਕਸਤੁੰਨਤੁਨੀਆ ਵਿਚ ਪੈਦਾ ਹੋਇਆ । ਇਹ ਲੰਦਨ ਵਿਚ 1841 ਤੱਕ ਤੁਰਕੀ ਦਾ ਰਾਜਦੂਤ ਰਿਹਾ । ਇਹ ਪੈਰਿਸ ਦੇ ਸੁਲ੍ਹਾਨਾਮੇ ਵਿਚ ਤੁਰਕੀ ਦਾ ਪ੍ਰਤੀਨਿਧ ਬਣਾ ਕੇ ਭੇਜਿਆ ਗਿਆ । ਸੰਨ 1856-61 ਤੱਕ ਇਹ ਉਸਮਾਨੀਆ ਸਲਤਨਤ ਦਾ ਵੱਡਾ ਵਜ਼ੀਰ ਰਿਹਾ। ਇਸ ਨੇ ਬਹੁਤ ਸਾਰੇ ਨਵੇਂ ਕੰਮ ਕੀਤੇ । ਇਸ ਦੀ ਮੌਤ 7 ਸਤੰਬਰ,1871 ਨੂੰ ਹੋਈ ।

**ਅਲੀ ਬਾਬਾ** : ਅਲੀ ਬਾਬਾ ਤੇ ਚਾਲੀ ਚੋਰਾਂ ਦੀ ਕਹਾਣੀ 'ਅਲਫ ਲੈਲਾ' ਦੇ ਸੰਗ੍ਰਿਹ ਦੀਆਂ ਪ੍ਰਸਿੱਧ ਕਹਾਣੀਆਂ ਵਿਚੋਂ ਇਕ ਹੈ । ਇਹ ਰਿਚਰਡ ਬਰਟਨ ਦੀ ਤੀਜੀ ਜਿਲਦ ਦੀ ਪੰਜਵੀ ਕਹਾਣੀ ਹੈ । ਅਰਬੀ ਦੇ ਮੁਢਲੇ ਹੱਥ ਲਿਖਤ ਖਰੜਿਆਂ ਵਿਚ ਇਹ ਕਹਾਣੀ ਲਿਖੀ ਨਹੀ ਮਿਲਦੀ ਸੀ ਪਰ ਹੰਨਾ ਨੇ ਜੋ ਕਹਾਣੀਆਂ ਗੈਲੈਂਡ ਨੂੰ ਸੁਣਾਈਆਂ ਸਨ, ਇਹ ਉਨ੍ਹਾਂ ਵਿਚੋਂ ਇਕ ਸੀ । ਹੰਨਾ ਨੇ ਇਹ ਕਹਾਣੀਆਂ ਗੈਲੈਂਡ ਨੂੰ ਲਿਖ ਕੇ ਵੀ ਦਿੱਤੀਆਂ ਸਨ ਜੋ ਕਿਸੇ ਤਰ੍ਹਾਂ ਗੁੰਮ ਹੋ ਗਈਆਂ ਸਨ। ਇਸ ਤੋਂ ਪਿੱਛੋਂ ਦੋ ਅਰਬੀ ਹੱਥ ਲਿਖਤ ਖਰੜੇ ਮਿਲੇ ਹਨ ਜਿਨ੍ਹਾਂ ਵਿਚ ਅਲਾਦੀਨ ਤੇ ਅਲੀ ਬਾਬਾ ਦੀਆਂ ਕਹਾਣੀਆਂ ਮੌਜੂਦ ਹਨ।

ਅਲੀ ਬਾਬਾ ਇਕ ਗਰੀਬ ਜਿਹਾ ਲੱਕੜਹਾਰਾ ਸੀ ਜੋ ਜੰਗਲ ਵਿਚੋਂ ਲੱਕੜੀਆਂ ਵੱਢਦਾ ਸੀ ਤੇ ਖੋਤਿਆਂ ਉੱਤੇ ਲੱਦ ਕੇ ਸ਼ਹਿਰ ਲੈ ਜਾਂਦਾ ਸੀ । ਉਨ੍ਹਾਂ ਨੂੰ ਵੇਚ ਕੇ ਆਪਣੇ ਟੱਬਰ ਦਾ ਪੇਟ ਪਾਲਦਾ ਸੀ । ਉਸ ਜੰਗਲ ਵਿਚ ਚਾਲੀ ਚੋਰ ਰਹਿੰਦੇ ਸਨ । ਉਹ ਸ਼ਹਿਰਾਂ ਵਿਚੋਂ ਲੁੱਟ ਮਾਰ ਕਰ ਕੇ ਆਉਂਦੇ ਤਾਂ ਦੌਲਤ ਦੇ ਖ਼ਜ਼ਾਨੇ ਨੂੰ ਇਕ ਗੁਫ਼ਾ ਵਿਚ ਬਣੇ ਹੋਏ ਤਹਿਖ਼ਾਨੇ ਵਿਚ ਰੱਖ ਦਿੰਦੇ ਸਨ । ਉਸ ਗੁਫ਼ਾ ਦਾ ਬੂਹਾ 'ਖੁਲ੍ਹ ਜਾ ਸਿਮ ਸਿਮ' ਸ਼ਬਦਾਂ ਦੇ ਜਾਦੂ ਨਾਲ ਖੁਲ੍ਹਦਾ ਸੀ । 'ਬੰਦ ਹੋ ਜਾ ਸਿਮ ਸਿਮ' ਆਖਣ ਨਾਲ ਉਹ ਬੰਦ ਹੋ ਜਾਂਦਾ ਸੀ । ਇਕ ਦਿਨ ਚਾਲੀ ਚੋਰ ਲੁੱਟ ਮਾਰ ਦਾ ਮਾਲ ਲੈ ਕੇ ਅੰਦਰ ਵੜਦੇ ਅਲੀ ਬਾਬੇ ਨੇ ਵੇਖ ਲਏ ਤੇ ਉਹ ਸ਼ਬਦ ਵੀ ਸੁਣ ਲਏ ਜਿਨ੍ਹਾਂ ਨਾਲ ਉਨ੍ਹਾਂ ਨੇ ਬੂਹਾ ਖੋਲ੍ਹਿਆ ਤੇ ਬੰਦ ਕੀਤਾ ਸੀ । ਜਦੋਂ ਚੋਰ ਚਲੇ ਗਏ ਤਾਂ ਅਲੀ ਬਾਬੇ ਨੇ ਉਨ੍ਹਾਂ ਵਾਂਗ ਹੀ 'ਖੁਲ੍ਹ ਜਾ ਸਿਮ ਸਿਮ' ਕਹਿ ਕੇ ਦਰਵਾਜ਼ਾ ਖੋਲਿਆ ਤੇ ਉਨ੍ਹਾਂ ਦੀ ਦੌਲਤ ਨਾਲ ਆਪਣੇ ਖੋਤੇ ਲੱਦ ਕੇ ਘਰ ਆ ਗਿਆ । ਇਸ ਨੇ ਆਪਣੀ ਵਹੁਟੀ ਨੂੰ ਅਸ਼ਰਫ਼ੀਆਂ ਗਿਣਨ ਲਈ ਆਖਿਆ ਤਾਂ ਉਹ ਆਖਣ ਲੱਗੀ ਕਿ ਗਿਣਤੀ ਕਰਨੀ ਬੜੀ ਔਖੀ ਹੈ, ਕਿਉਂ ਨਾ ਇਨ੍ਹਾਂ ਨੂੰ ਤੱਕੜੀ ਨਾਲ ਤੋਲ ਲਿਆ ਜਾਵੇ। ਅਲੀ ਬਾਬੇ ਦੇ ਘਰ ਤੱਕੜੀ ਨਹੀਂ ਸੀ । ਇਸਦੀ ਤੀਵੀਂ ਇਸ ਦੇ ਭਰਾ ਕਾਸਿਮ ਦੇ ਘਰ ਤੱਕੜੀ ਲੈਣ ਗਈ ਤਾਂ ਉਹ ਹੈਰਾਨ ਹੋਇਆ ਕਿ ਅਲੀ ਬਾਬਾ ਤੱਕੜੀ ਨਾਲ ਕੀ ਤੋਲੇਗਾ? ਖਾਣ ਨੂੰ ਤਾਂ ਇਸ ਪਾਸ ਡੰਗ ਦਾ ਆਟਾ ਵੀ ਨਹੀਂ ਹੁੰਦਾ । ਕਾਸਿਮ ਦੀ ਵਹੁਟੀ ਨੇ ਤੱਕੜੀ ਦੇ ਪਲੜੇ ਥੱਲੇ ਮੋਮ ਲਾ ਕੇ ਦੇ ਦਿੱਤੀ। ਤੋਲਣ ਪਿਛੋਂ ਤੱਕੜੀ ਵਾਪਸ ਕਰਨ ਤੇ ਇਕ ਅਸ਼ਰਫੀ ਪਲੜੇ ਦੇ ਥੱਲੇ ਮੋਮ ਨਾਲ ਚੰਬੜੀ ਰਹਿ ਗਈ । ਬੱਸ ਅਲੀ ਬਾਬੇ ਦਾ ਭਾਈ ਕਾਸਿਮ ਤਾਂ ਈਰਖਾ ਦੀ ਅੱਗ ਵਿਚ ਸੜ ਗਿਆ ਅਤੇ ਅਲੀ ਬਾਬੇ ਨੂੰ ਧਮਕਾ ਕੇ ਸਾਰੀ ਗੱਲ ਪੁੱਛ ਲਈ। ਫਿਰ ਉਹ ਵੀ ਆਪਣੇ ਖੋਤੇ ਲੈ ਕੇ ਚਾਲੀ ਚੋਰਾਂ ਦੀ ਦੌਲਤ ਲੁੱਟਣ ਚੱਲ ਪਿਆ । ਉਹ 'ਖੁੱਲ੍ਹ ਜਾ ਸਿਮ ਸਿਮ'ਆਖ ਕੇ ਅੰਦਰ ਤਾਂ ਚਲਾ ਗਿਆ ਪਰ ਮੁੜ ਬਾਹਰ ਨਿਕਲਣ ਸਮੇਂ ਵਾਕ ਭੁੱਲ ਗਿਆ ਜਿਸ ਕਾਰਨ ਉਹ ਅੰਦਰ ਕੈਦ ਹੋ ਗਿਆ ਤੇ ਚੋਰਾਂ ਨੇ ਉਸ ਦੇ ਡੱਕਰੇ ਡੱਕਰੇ ਕਰ ਦਿੱਤੇ । ਜਦੋਂ ਕਾਸਿਮ ਕਈ ਦਿਨ ਘਰ ਨਾ ਮੁੜਿਆ ਤਾਂ ਉਸ ਦੀ ਵਹੁਟੀ ਚਿੰਤਾ ਕਰਨ ਲੱਗੀ। ਅਲੀ ਬਾਬਾ ਆਪਣੇ ਭਰਾ ਦੀ ਭਾਲ ਵਿਚ ਨਿਕਲਿਆ ਅਤੇ ਉਸ ਦੀ ਲਾਸ਼ ਦੇ ਟੁੱਕੜੇ ਇਕੱਠੇ ਕਰ ਕੇ ਘਰ ਲੈ ਆਇਆ । ਘਰ ਆ ਕੇ ਇਕ ਮੋਚੀ ਪਾਸੋਂ ਲਾਸ਼ ਨੂੰ ਟਾਂਕੇ ਲਗਵਾ ਕੇ ਉਸ ਨੂੰ ਦਫ਼ਨ ਕਰ ਦਿੱਤਾ ।

ਜਦੋਂ ਚਾਲੀ ਚੋਰ ਸਮਝ ਗਏ ਕਿ ਉਨ੍ਹਾਂ ਦੇ ਖ਼ੁਫੀਆ ਖ਼ਜ਼ਾਨੇ ਦਾ ਕਿਸੇ ਨੂੰ ਪਤਾ ਲੱਗ ਗਿਆ ਹੈ ਤਾਂ ਉਹ ਫ਼ਿਕਰਮੰਦ ਹੋ ਗਏ । ਉਹ ਆਪਣੇ ਚੋਰ ਦੀ ਤਲਾਸ਼ ਕਰਨ ਲੱਗੇ । ਇਕ ਦਿਨ ਉਨ੍ਹਾਂ ਦਾ ਸਰਦਾਰ ਅਲੀ ਬਾਬੇ ਦੇ ਸ਼ਹਿਰ ਵਿਚ ਆਇਆ ਤਾਂ ਉਸ ਨੇ ਇਕ ਮੋਚੀ ਨੂੰ ਹਨੇਰੇ ਵਿਚ ਜੁੱਤੀਆਂ ਸੀਉਂਦਿਆਂ ਵੇਖਿਆ । ਸਰਦਾਰ ਨੇ ਪੁੱਛਿਆ ਕਿ ਤੂੰ ਐਨੇ ਹਨੇਰੇ ਵਿਚ ਕਿਵੇਂ ਕੰਮ ਕਰ ਰਿਹਾ ਹੈਂ । ਤਾਂ ਮੋਚੀ ਬੋਲਿਆ, "ਵਾਹ ਇਹ ਕੀ ਬੜੀ ਗੱਲ ਹੈ । ਕੁਝ ਦਿਨ ਹੋਏ ਹਨੇਰੇ ਵਿਚ ਹੀ ਮੈਂ ਇਕ ਲਾਸ਼ ਸੀਤੀ ਸੀ ।" ਚੋਰਾਂ ਦੇ ਸਰਦਾਰ ਨੇ ਉਸ ਮੋਚੀ ਨੂੰ ਇਕ ਅਸ਼ਰਫੀ ਦਿੱਤੀ ਤੇ ਉਸ ਪਾਸੋਂ ਲਾਸ਼ ਵਾਲੇ ਘਰ ਦਾ ਪਤਾ ਪੁੱਛਿਆ । ਮੋਚੀ ਨੇ ਹਨੇਰੇ ਵਿਚ ਹੀ ਬਾਬੇ ਦਾ ਘਰ ਆ ਦੱਸਿਆ । ਚੋਰਾਂ ਦੇ ਸਰਦਾਰ ਨੇ ਅਲੀ ਬਾਬੇ ਦਾ ਸਾਰਾ ਭੇਤ ਕੱਢ ਲਿਆ ਤੇ ਇਸ ਨਾਲ ਵਾਕਫੀਅਤ ਗੰਢ ਲਈ । ਆਖ਼ਰ ਇਕ ਦਿਨ ਸਰਦਾਰ ਨੇ ਚਾਲੀ ਚੋਰਾਂ ਨੂੰ ਛਿਪਾਉਣ ਲਈ ਮਟਕੇ ਲਏ। ਉਨਤਾਲੀ ਮਟਕਿਆਂ ਵਿਚ ਤਾਂ ਆਪਣੇ ਸਾਥੀ ਚੋਰ ਬੰਦ ਕਰ ਲਏ ਤੇ ਇਕ ਵਿਚ ਸਰ੍ਹੋਂ ਦਾ ਤੇਲ ਪਾ ਲਿਆ । ਉਹ ਤੇਲ ਦਾ ਸੌਦਾਗਰ ਬਣ ਕੇ ਅਲੀ ਬਾਬੇ ਦੇ ਘਰ ਆ ਉਤਰਿਆ। ਅਲੀ ਬਾਬਾ ਹੁਣ ਬੜਾ ਅਮੀਰ ਆਦਮੀ ਹੋ ਗਿਆ ਸੀ ਤੇ ਇਸ ਤਰ੍ਹਾਂ ਵੱਡੇ ਵੱਡੇ ਸੌਦਾਗਰਾਂ ਨੂੰ ਵੇਲੇ ਕੁਵੇਲੇ ਇਸ ਦੇ ਘਰ ਰਾਤ ਕੱਟਣ ਨੂੰ ਥਾਂ ਮਿਲ ਜਾਂਦੀ ਸੀ । ਅਲੀ ਬਾਬੇ ਨੇ ਆਏ ਹੋਏ ਸੌਦਾਗਰ ਦੀ ਆਉ-ਭਗਤ ਲਈ ਰੋਟੀ ਪਾਣੀ ਬਣਾਉਣਾ ਸ਼ੁਰੂ ਕਰ ਦਿੱਤਾ । ਕੁਝ ਤਲਣ ਲਈ ਤੇਲ ਦੀ ਲੋੜ ਪਈ ਤਾਂ ਇਸ ਦੀ ਗੋਲੀ ਮਰਜੀਨਾਂ ਨੇ ਸੋਚਿਆ ਕਿ ਸੌਦਾਗਰ ਦੇ ਤੇਲ ਦੇ ਮਟਕਿਆਂ ਵਿਚੋਂ ਹੀ ਕਿਉਂ ਨਾ ਕੁਝ ਤੇਲ ਲੈ ਲਿਆ ਜਾਵੇ? ਉਸ ਨੇ ਜਾ ਕੇ ਇਕ ਮਟਕੇ ਦਾ ਢੱਕਣ ਚੁੱਕਿਆ ਤਾਂ ਅੰਦਰੋਂ ਆਵਾਜ਼ ਆਈ "ਵੇਲਾ ਹੋ ਗਿਆ ਏ?" ਮਰਜੀਨਾ ਬੜੀ ਹੁਸ਼ਿਆਰ ਸੀ । ਉਹ ਸਾਰੀ ਚਾਲ ਨੂੰ ਝੱਟ ਸਮਝ ਕੇ ਆਖਣ ਲੱਗੀ "ਅਜੇ ਨਹੀਂ ।" ਮਰਜੀਨਾ ਨੇ ਚਾਲੀਵਾਂ ਤੇਲ ਵਾਲਾ ਮਟਕਾ ਸਾਰੇ ਦਾ ਸਾਰਾ ਉਬਾਲ ਲਿਆ ਤੇ ਚੋਰਾਂ ਵਾਲੇ ਹਰ ਇਕ ਮਟਕੇ ਵਿਚ ਗਰਮ ਗਰਮ ਤੇਲ ਪਾ ਕੇ ਸਾਰੇ ਚੋਰ ਫੂਕ ਸੁੱਟੇ ।

ਰਾਤੀਂ ਸਰਦਾਰ ਦੀ ਆਉ-ਭਗਤ ਲਈ ਮਰਜੀਨਾ ਨੇ ਨਾਚ ਕੀਤਾ ਤੇ ਨਚਦਿਆਂ ਇਕ ਛੁਰਾ ਸਰਦਾਰ ਦੇ ਢਿੱਡ ਵਿਚ ਖੋਭ ਕੇ ਉਸ ਨੂੰ ਵੀ ਮਾਰ ਦਿੱਤਾ । ਅਲੀ ਬਾਬਾ ਤੇ ਬਾਕੀ ਮਜਲਸ ਦੇ ਸੱਜਣ ਮਰਜੀਨਾ ਦੀ ਇਸ ਗੁਸਤਾਖ਼ੀ ਤੇ ਬਹੁਤ ਹੀ ਤਿਲਮਲਾਏ ਪਰ ਜਦ ਭੇਤ ਖੁਲ੍ਹਿਆ ਤਾਂ ਮਰਜੀਨਾ ਦੀ ਸਿਆਣਪ ਦੀ ਸਾਰੇ ਦਾਦ ਦੇਣ ਲੱਗੇ ।

—ਬਖਸ਼ੀਸ਼ ਸਿੰਘ ਨਿੱਜਰ

**ਅਲੀ ਬਿਲਗਰਾਮੀ** : ਵੇਖੋ ਬਿਲਗਰਾਮੀ,ਅਲੀ

ਹ. ਪੁ.- ਉਰਦੂ ਅਦਬ ਕੀ ਤਾਰੀਖ਼-ਨਸੀਮ ਕੁਰੇਸ਼ੀ ।

**ਅਲੀ-ਰਾਜਪੁਰ** : ਮੱਧ ਪ੍ਰਦੇਸ਼ ਰਾਜ (ਭਾਰਤ) ਦਾ ਇਹ ਸ਼ਹਿਰ ਹੈ ਜਿਹੜਾ ਇੰਦੌਰ ਤੋਂ 192 ਕਿ.ਮੀ. ਦੱਖਣ -ਪੱਛਮ ਵਿਚ ਸਥਿਤ ਹੈ ।

ਇਸ ਸ਼ਹਿਰ ਦੇ ਪੁਰਾਣੇ ਇਤਿਹਾਸ ਦਾ ਠੀਕ ਠੀਕ ਪਤਾ ਨਹੀਂ ਲਗਦਾ। ਕੋਈ ਲਿਖਤੀ ਹਵਾਲਾ ਕਿਤੇ ਨਹੀਂ ਮਿਲਦਾ ਕਿ ਇਸ ਨੂੰ ਕਦੋਂ ਤੇ ਕਿਸ ਨੇ ਵਸਾਇਆ ਸੀ । ਪਹਾੜਾਂ ਤੇ ਜੰਗਲਾਂ ਨਾਲ ਘਿਰਿਆ ਹੋਇਆ ਹੋਣ ਦੇ ਕਾਰਨ ਇਸ ਉੱਤੇ ਹਮਲੇ ਘੱਟ ਹੋਏ ਅਤੇ ਇਸੇ ਕਾਰਨ ਜਦੋਂ ਮਰਾਠਿਆਂ ਨੇ ਮਾਲਵਾ ਉੱਤੇ ਧਾਵਾ ਕੀਤਾ ਤਾਂ ਇਸ ਉਤੇ ਕੋਈ ਖਾਸ ਅਸਰ ਨਾ ਪਿਆ । ਅੰਗਰੇਜ਼ਾਂ ਦੇ ਅਧੀਨ ਹੋਣ ਤੋਂ ਪਹਿਲਾਂ ਮਾਲਵੇ ਦਾ ਰਾਣਾ ਪ੍ਰਤਾਪ ਸਿੰਘ ਅਲੀ-ਰਾਜਪੁਰ ਦਾ ਰਾਜਾ ਸੀ । ਇਸ ਦੀ ਮੌਤ ਮਗਰੋਂ ਮੁਸਾਫ਼ਰ ਮਕਰਾਨੀ ਨਾਮੀ ਇਸ ਦੇ ਇਕ ਇਤਬਾਰੀ ਨੌਕਰ ਨੇ ਰਾਜ ਨੂੰ ਸੰਭਾਲਿਆ ਅਤੇ ਪ੍ਰਤਾਪ ਸਿੰਘ ਦੇ ਗੁਜ਼ਰ ਜਾਣ ਪਿਛੋਂ ਪੈਦਾ ਹੋਏ ਪੁੱਤਰ ਜਸਵੰਤ ਸਿੰਘ ਨੂੰ ਗੱਦੀ ਤੇ ਬਿਠਾਇਆ । ਜਸਵੰਤ ਸਿੰਘ ਸੰਨ 1862 ਵਿਚ ਸੁਰਗਵਾਸ ਹੋਇਆ । ਮਰਨ ਤੋਂ ਪਹਿਲਾਂ ਉਸ

ਨੇ ਆਪਣੇ ਦੋ ਪੁੱਤਰਾਂ ਵਿਚ ਰਾਜ ਨੂੰ ਵੰਡ ਦੇਣ ਦਾ ਹੁਕਮ ਦਿੱਤਾ ਪਰ ਅੰਗਰੇਜ਼ਾਂ ਨੇ ਆਸ ਪਾਸ ਦੇ ਕੁਝ ਰਾਜਿਆਂ ਨਾਲ ਸਲਾਹ ਕਰਕੇ ਵੱਡੇ ਪੁੱਤਰ ਗੰਗ ਦੇਵ ਨੂੰ ਸਾਰੀ ਰਿਆਸਤ ਦਾ ਮਾਲਕ ਬਣਾ ਦਿੱਤਾ । ਗੰਗ ਦੇਵ ਚੰਗਾ ਰਾਜਾ ਸਾਬਤ ਨਾ ਹੋਇਆ ਅਤੇ ਉਹ ਰਾਜ ਦਾ ਕੰਮ ਠੀਕ ਤਰ੍ਹਾਂ ਨਾਲ ਨਾ ਚਲਾ ਸਕਿਆ । ਕੁਝ ਹੀ ਦਿਨਾਂ ਵਿਚ ਦੇਸ਼ ਵਿਚ ਬਗ਼ਾਵਤ ਦੇ ਆਸਾਰ ਪੈਦਾ ਹੋ ਗਏ ਅਤੇ ਗੜਬੜ ਫੈਲ ਗਈ । ਇਸ ਕਾਰਨ ਅੰਗਰੇਜ਼ੀ ਸਰਕਾਰ ਨੇ ਕੁਝ ਦਿਨਾਂ ਵਾਸਤੇ ਰਾਜ-ਕਾਜ ਨੂੰ ਆਪਣੇ ਹੱਥ ਵਿਚ ਲੈ ਲਿਆ । ਗੰਗ ਦੇਵ ਦੀ ਮੌਤ ਪਿਛੋਂ ਸੰਨ 1871 ਵਿਚ ਇਸ ਦੇ ਭਰਾ ਨੇ ਰਾਜ ਕੀਤਾ । ਭਾਰਤ ਦੇ ਸੁਤੰਤਰ ਹੋਣ ਤੇ ਇਹ ਰਿਆਸਤ ਭਾਰਤੀ ਲੋਕ-ਰਾਜ ਵਿਚ ਮਿਲ ਗਈ ਅਤੇ ਇਸ ਵੇਲੇ ਇਹ ਮੱਧ-ਪ੍ਰਦੇਸ਼ ਦਾ ਇਕ ਭਾਗ ਹੈ । ਅਲੀ-ਰਾਜਪੁਰ ਦੇ ਰਾਜੇ ਰਾਠੌਰ ਰਾਜਪੂਤਾਂ ਵਿਚੋਂ ਸਨ ਅਤੇ 'ਮਹਾਰਾਜਾ'ਪਦ ਦੇ ਅਧਿਕਾਰੀ ਸਨ । ਪਹਿਲਾਂ ਇਨ੍ਹਾਂ ਦੇ ਸਨਮਾਨ ਵਿਚ ਨੌਂ ਤੋਪਾਂ ਦੀ ਸਲਾਮੀ ਦਿੱਤੀ ਜਾਂਦੀ ਸੀ ।

ਅਲੀ-ਰਾਜਪੁਰ ਸ਼ਹਿਰ ਦੀ ਸਭ ਤੋਂ ਸੋਹਣੀ ਇਮਾਰਤ ਇਸ ਦਾ ਰਾਜ-ਮਹੱਲ ਹੈ ਜੋ ਇਸ ਦੇ ਵੱਡੇ ਬਾਜ਼ਾਰ ਦੇ ਨੇੜੇ ਹੀ ਬਣਿਆ ਹੋਇਆ ਹੈ । ਪ੍ਰਬੰਧ ਕਰਨ ਵਾਲੇ ਅਧਿਕਾਰੀਆਂ ਦੇ ਰਿਹਾਇਸ਼ੀ ਮਕਾਨ ਵੀ ਇਸੇ ਵਿਚ ਹਨ।

ਆਬਾਦੀ -13,347 (1971)

22° 11′ ਉ. ਵਿਥ.; 74° 22′ ਪੂ. ਲੰਬ.

ਹ. ਪੁ.– ਹਿੰ. ਵਿ. ਕੋ. 1 : 246, ਇੰਪ : ਗ. ਇੰਡ. 5:223

**ਅਲੀ ਵਰਦੀ ਖ਼ਾਂ** : ਇਸਦਾ ਅਸਲੀ ਨਾਂ ਮਿਰਜ਼ਾ ਮੁਹੰਮਦ ਅਲੀ ਸੀ । ਇਸਦੇ ਪਿਉ ਦਾ ਨਾਂ ਮਿਰਜ਼ਾ ਮੁਹੰਮਦ ਸੀ । ਬਾਅਦ ਵਿਚ ਇਸਨੂੰ ਅਲੀਵਰਦੀ ਖ਼ਾਂ ਤੇ 'ਮਹਾਬਤ ਜੰਗ' ਦੇ ਖ਼ਿਤਾਬ ਦਿੱਲੀ ਤੋਂ ਮਿਲੇ । ਇਹ ਸ਼ੁਜਾਉੱਦੀਨ ਦਾ ਨਾਇਬ ਨਾਜ਼ਿਮ ਸੀ, ਜਿਸਨੂੰ ਬੰਗਾਲ ਵਿਚ ਔਰੰਗਜ਼ੇਬ ਵੱਲੋ ਨਿਯਤ ਕੀਤੇ ਹੋਏ ਹਾਕਮ ਮੁਰਸ਼ਦ ਕੁਲੀ ਜਾਫ਼ਰ ਖ਼ਾਂ ਦੀ ਮੌਤ ਪਿਛੋਂ ਸੰਨ 1727 ਵਿਚ ਹਾਕਮ ਬਣਾਇਆ ਗਿਆ । ਸ਼ੁਜਾਉੱਦੀਨ ਖ਼ਾਂ ਦੀ ਮੌਤ ਪਿਛੋਂ ਉਸ ਦਾ ਪੁੱਤਰ ਸਰਫ਼ਰਾਜ਼ ਖ਼ਾਂ ਹਾਕਮ ਬਣਿਆ, ਪਰ ਅਲੀ ਵਰਦੀ ਖ਼ਾਂ ਨੇ ਉਸ ਦੇ ਭਰਾ ਨਾਲ ਰਲ ਕੇ ਸਾਜ਼ਿਸ਼ ਕੀਤੀ, ਜਿਸ ਵਿਚ ਆਲਮ ਚੰਦ ਅਤੇ ਸੇਠ ਫ਼ਤਿਹ ਚੰਦ ਵੀ ਸ਼ਾਮਲ ਸਨ । ਅਪ੍ਰੈਲ, 1740 ਨੂੰ ਅਲੀ ਵਰਦੀ ਖ਼ਾਂ ਨੇ ਬਿਹਾਰ ਵੱਲੋਂ ਹਮਲਾ ਕੀਤਾ । ਗੀਰਿਆ ਨਾਂ ਦੀ ਥਾਂ ਉਤੇ ਸਰਫ਼ਰਾਜ ਖ਼ਾਂ ਨੂੰ ਮਾਰ ਦਿੱਤਾ ਗਿਆ । ਫਿਰ ਉਹ ਆਪ ਬੰਗਾਲ ਦਾ ਹਾਕਮ ਬਣ ਬੈਠਾ ਅਤੇ ਦਿੱਲੀ ਦੇ ਬਾਦਸ਼ਾਹ ਤੋਂ ਆਪਣੀ ਹਕੂਮਤ ਦੀ ਸਨਦ ਮੰਨਵਾ ਲਈ । ਸੰਨ 1751 ਵਿਚ ਉਸ ਨੇ ਮਰਹੱਟਿਆਂ ਨਾਲ ਇਕ ਸਮਝੌਤਾ ਕੀਤਾ, ਕਿਉਂ ਕਿ ਇਕ ਪਾਸੇ ਉਸਨੂੰ ਬੰਗਾਲ ਉੱਤੇ ਮਰਹੱਟਿਆਂ ਦੇ ਹਮਲੇ ਦਾ ਡਰ ਸੀ ਅਤੇ ਦੂਜੇ ਪਾਸੇ ਉਸ ਦੇ ਆਪਣੇ ਪਠਾਣ ਸਰਦਾਰ ਉਸ ਤੇ ਬਗ਼ਾਵਤ ਕਰਨ ਲਈ ਤਿਆਰ ਰਹਿੰਦੇ ਸਨ। ਇਸ ਸਮਝੋਤੇ ਵਿਚ ਉਸ ਨੇ 12 ਲੱਖ ਰੁਪਏ ਸਾਲਾਨਾ ਚੌਥ ਦੀ ਸ਼ਕਲ ਵਿਚ ਮਰਹੱਟਿਆਂ ਨੂੰ ਦੇਣਾ ਪ੍ਰਵਾਨ ਕੀਤਾ । ਉੜੀਸਾ ਦੇ ਇਕ ਹਿੱਸੇ ਦਾ ਲਗਾਨ ਇਸ ਵਿਚ ਜਾਂਦਾ ਸੀ ਪਰ ਇਸ ਗੱਲ ਦਾ ਕੋਈ ਇਤਿਹਾਸਕ ਸਬੂਤ ਨਹੀਂ ਮਿਲਦਾ ਕਿ ਅਲੀ ਵਰਦੀ ਖ਼ਾਂ ਨੇ ਦਿੱਲੀ ਨੂੰ ਕੋਈ ਖਿਰਾਜ ਦਿੱਤਾ ਹੋਵੇ ਜਾਂ ਕਿਸੇ ਹੋਰ ਨੂੰ ਕੋਈ ਟੈਕਸ ਅਦਾ ਕੀਤਾ ਹੋਵੇ । ਅੱਸੀ ਸਾਲ ਦੀ ਉਮਰ ਵਿਚ ਅਲੀ ਵਰਦੀ ਖ਼ਾਂ ਦੀ ਸੰਨ 1756 ਵਿਚ ਮੁਰਸ਼ਿਦਾਬਾਦ ਵਿਚ ਮੌਤ ਹੋ ਗਈ ਅਤੇ ਇਸ ਨੂੰ ਉਥੇ ਹੀ ਖੁਸ਼ਬਾਗ ਦੇ ਇਕ ਕੋਨੇ ਵਿਚ ਆਪਣੀ ਮਾਂ ਦੀ ਕਬਰ ਦੇ ਨੇੜੇ ਦਫ਼ਨਾਇਆ ਗਿਆ । ਅਲੀ ਵਰਦੀ ਖ਼ਾਂ ਬਹੁਤ ਬਹਾਦਰ ਸਿਪਾਹੀ ਅਤੇ ਬੜਾ ਸਮਝਦਾਰ ਹਾਕਮ ਸੀ ।

ਹ. ਪੁ.– ਹਿੰ. ਵਿ. ਕੋ. 1 : 259

**ਅਲੀਵਾਲ** : ਇਹ ਪੰਜਾਬ ਦੇ ਲੁਧਿਆਣਾ ਜ਼ਿਲ੍ਹੇ ਵਿਚ ਸਤਲੁਜ ਦਰਿਆ ਦੇ ਕੰਢੇ ਉੱਤੇ ਇਕ ਇਤਿਹਾਸਕ ਪਿੰਡ ਹੈ । ਅੰਗਰੇਜ਼ਾਂ ਤੇ ਸਿੱਖਾਂ ਵਿਚਕਾਰ ਪਹਿਲੀ ਲੜਾਈ (1845-46) ਇਸ ਥਾਂ ਤੇ ਹੋਈ ਸੀ । ਇਥੇ ਖ਼ਾਲਸਾ ਸਰਦਾਰ ਰਣਜੋਧ ਸਿੰਘ ਮਜੀਠੀਏ ਨੇ 22 ਜਨਵਰੀ, 1846 ਨੂੰ ਅੰਗਰੇਜ਼ ਜਰਨੈਲ ਹੈਰੀ ਸਮਿਥ ਨੂੰ ਹਰਾਇਆ । ਉਹ ਫਿਰ ਸਤਲੁਜ ਤੋਂ ਪਾਰਲੇ ਇਲਾਕੇ ਵਿਚ ਆਪਣੇ ਪੈਰ ਪੱਕੇ ਕਰਨ ਲੱਗਾ । ਅਠਾਈ ਜਨਵਰੀ ਨੂੰ ਹੈਰੀ ਸਮਿਥ ਨੇ ਫਿਰ ਹਮਲਾ ਕੀਤਾ ਅਤੇ ਭੂੰਡਰੀ ਅਤੇ ਅਲੀਵਾਲ ਵਿਚ ਘਮਸਾਨ ਦਾ ਯੁੱਧ ਹੋਇਆ। ਭਾਵੇਂ ਇਸ ਵਾਰੀ ਸਿੱਖ ਫ਼ੌਜ ਨੇ, ਅੰਗਰੇਜ਼ੀ ਫ਼ੌਜ ਦੇ ਛੱਕੇ ਛੁਡਾ ਦਿੱਤੇ ਤਾਂ ਵੀ ਅੰਤ ਵਿਚ ਉਹ ਹਾਰ ਗਏ । ਇਸ ਲੜਾਈ ਨਾਲ ਅੰਗਰੇਜ਼ਾਂ ਦਾ ਇਲਾਕਾਈ ਅਸਰ ਵਧ ਗਿਆ ।

ਆਬਾਦੀ - 735 (1981)

31° 45′ ਉ. ਵਿਥ.; 75° 05′ ਪੂ. ਲੰਬ.

ਹ. ਪੁ-. ਮ. ਕੋ.

**ਅਲੂਚਾ** : ਇਸ ਦਾ ਵਿਗਿਆਨਕ ਨਾਂ ਪਰੂਨਸ ਡੋਮੈਸਟਿਕਾ ਹੈ। ਇਸ ਦੀ ਕੁਲ ਰੋਜ਼ੇਸ਼ੀ ਹੈ । ਇਹ 9-12 ਮੀ. ਉੱਚਾ ਪਤਝੜੀ ਬੂਟਾ ਹੈ । ਇਸ ਦੇ ਫ਼ਲ ਨੂੰ ਵੀ ਅਲੂਚਾ ਹੀ ਆਖਦੇ ਹਨ । ਇਸ ਦੇ ਫ਼ੁੱਲ ਚਿੱਟੇ ਰੰਗ ਦੇ ਹੁੰਦੇ ਹਨ ਤੇ ਫ਼ਲ ਲੀਚੀ ਜਿੱਡਾ ਜਾਂ ਕੁਝ ਵੱਡਾ ਹੁੰਦਾ ਹੈ, ਜਿਸ ਦਾ ਛਿਲਕਾ ਨਰਮ ਅਤੇ ਆਮ ਤੌਰ ਤੇ ਗੂੜ੍ਹੇ ਵੈਂਗਣੀ ਰੰਗ ਦਾ ਹੁੰਦਾ ਹੈ । ਇਸ ਦਾ ਗੁੱਦਾ ਪੀਲਾ ਅਤੇ ਖੱਟ-ਮਿੱਠੇ ਸਵਾਦ ਦਾ ਹੁੰਦਾ ਹੈ । ਭਾਰਤ ਵਿਚ ਇਸ ਦੀ ਕਾਸ਼ਤ ਨਾ ਹੋਣ ਦੇ ਬਰਾਬਰ ਹੈ । ਪਰ ਯੂਗੋਸਲਾਵੀਆ ਵਿਚ ਇਸ ਦੀ ਕਾਸ਼ਤ ਸਭ ਤੋਂ ਜ਼ਿਆਦਾ ਹੁੰਦੀ ਹੈ । ਜਰਮਨੀ, ਟਰਕੀ, ਜਾਪਾਨ, ਅਮਰੀਕਾ ਅਤੇ ਕੈਨੇਡਾ ਵਿਚ ਵੀ ਇਸ ਦੀ ਪੈਦਾਵਾਰ ਹੁੰਦੀ ਹੈ । ਕੇਵਲ ਕੈਲੀਫ਼ੋਰਨੀਆ ਤੋਂ ਲਗਭਗ ਇਕ ਲੱਖ ਪੇਟੀ ਮਾਲ ਸਾਲਾਨਾ ਬਾਹਰ ਭੇਜਿਆ ਜਾਂਦਾ ਹੈ ।



ਅਲੂਚਾ

ਅਲੂਚਾ ਦੱਖਣ-ਪੂਰਬੀ ਯੂਰਪ ਤੇ ਪੱਛਮੀ ਏਸ਼ੀਆ ਦੇ ਕਾਕੇਸ਼ੀਆ ਅਤੇ ਕੈਸਪੀਅਨ ਸਾਗਰੀ ਕੰਢੇ ਦੇ ਇਲਾਕੇ ਵਿਚ ਬਹੁਤ ਪੈਦਾ ਹੁੰਦਾ ਹੈ । ਇਸ ਦੀ ਇਕ ਜਾਤੀ ਪਰੂਨਸ ਸੈਲਿਸਿਨਾ ਦੀ ਉਤਪਤੀ ਚੀਨ ਤੋਂ ਹੋਈ ਹੈ । ਇਸ ਦਾ ਮੁਰੱਬਾ ਬਣਦਾ ਹੈ।

ਅਲੂਚੇ ਦੀ ਕਾਮਯਾਬ ਫ਼ਸਲ ਲਈ ਠੰਢਾ ਜਲਵਾਯੂ ਬਹੁਤ ਜ਼ਰੂਰੀ ਹੈ । ਵੇਖਿਆ ਗਿਆ ਹੈ ਕਿ ਉੱਤਰੀ ਭਾਰਤ ਦੇ ਪਹਾੜੀ ਜਲਵਾਯੂ ਵਿਚ ਇਸ ਦੀ ਉਪਜ ਚੰਗੀ ਹੁੰਦੀ ਹੈ । ਚੀਕਣੀ ਜ਼ਮੀਨ ਇਸ ਲਈ ਬਹੁਤ ਚੰਗੀ ਰਹਿੰਦੀ ਹੈ ਪਰ ਇਸ ਵਿਚੋਂ ਪਾਣੀ ਦਾ ਨਿਕਾਸ ਬਹੁਤ ਚੰਗਾ ਹੋਣਾ ਚਾਹੀਦਾ ਹੈ । ਇਸ ਲਈ 28-37 ਕਿ. ਗ੍ਰਾ. ਗਲੇ-ਸੜੇ ਹੋਏ ਗੋਹੇ ਦੀ ਰੂੜੀ ਜਾਂ ਕੰਪੋਸਟ ਫ਼ੀ ਰੁੱਖ ਦੇ ਹਿਸਾਬ ਨਾਲ ਪਾਉਣੀ ਚਾਹੀਦੀ ਹੈ । ਇਸ ਦੀ ਸਿੰਜਾਈ ਆਲੂ ਵਾਂਗ ਹੋਣੀ ਚਾਹੀਦੀ ਹੈ । ਇਸ ਦੀਆਂ ਬਹੁਤ ਸਾਰੀਆਂ ਕਿਸਮਾਂ ਹਨ, ਜਿਨ੍ਹਾਂ ਵਿਚੋਂ ਬਿਊਟੀ, ਸਾਨਤਾ ਰੋਜ਼ਾ, ਗਰੈਂਡ ਡਿਊਕ, ਚਕੰਦਰੀ, ਮਿਸ਼ਰੀ ਆਦਿ ਮਸ਼ਹੂਰ ਹਨ। ਅਲੂਚੇ ਦੀ ਸ਼੍ਰੇਣੀ-ਵੰਡ ਫ਼ਲ ਪੱਕਣ ਦੇ ਸਮੇਂ ਅਨੁਸਾਰ ਹੁੰਦੀ ਹੈ : (1) ਅਗੇਤਰਾ ਪੱਕਣ ਵਾਲਾ ਜਿਵੇਂ ਲਾਲ ਅਲੂਚਾ, ਪੀਲਾ ਅਲੂਚਾ, ਕਾਲਾ ਅਲੂਚਾ ਅਤੇ ਛੋਟਾ ਅਲੂਚਾ (2) ਦਰਮਿਆਨੇ ਸਮੇਂ ਵਿਚ ਪੱਕਣ ਵਾਲਾ ਜਿਵੇਂ ਵੱਡਾ ਲਾਲ ਅਲੂਚਾ, ਪੀਲਾ ਅਲੂਚਾ ਅਤੇ ਆਲੂ ਬੁਖ਼ਾਰਾ (3) ਪਿਛੇਤਰਾ ਪੱਕਣ ਵਾਲਾ, ਜਿਵੇਂ ਅਲੂਚਾ ਅਲਫ਼ਾ, ਅਲੂਚਾ ਪਿਛੇਤਾ (ਲੇਟ), ਅਲੂਚਾ ਐਕਸੈਲਸ਼ੀਅਰ ਅਤੇ ਕੈਲਮੀਜ਼ ਜਾਪਾਨ ।

ਅਲੂਚੇ ਦੇ ਬੂਟਿਆਂ ਦਾ ਵਾਧਾ ਅੱਖ ਬੰਨ੍ਹਣ ਵਿਧੀ ਨਾਲ ਕੀਤਾ ਜਾਂਦਾ ਹੈ । ਅਲੂਚੇ ਦੀ ਮੂਲ ਟਾਹਣੀ ਉੱਤੇ ਅੱਖ ਬੰਨ੍ਹੀ ਜਾਂਦੀ ਹੈ । ਦਸੰਬਰ ਜਾਂ ਜਨਵਰੀ ਵਿਚ 5 ਮੀ. ਤੋਂ 6 ਮੀ. ਦੇ ਫ਼ਾਸਲੇ ਉੱਤੇ ਇਸ ਦੇ ਪੌਦੇ ਲਗਾਏ ਜਾਂਦੇ ਹਨ । ਸ਼ੁਰੂ ਵਿਚ ਕੁਝ ਵਰ੍ਹਿਆਂ ਤੱਕ ਇਸ ਦੀ ਕਾਂਟ-ਛਾਂਟ ਸਾਵਧਾਨੀ ਨਾਲ ਕਰਨੀ ਪੈਂਦੀ ਹੈ । ਫ਼ਰਵਰੀ ਦੇ ਸ਼ੁਰੂ ਵਿਚ ਫੁੱਲ ਲਗਦੇ ਹਨ । ਅਗੇਤਰੀਆਂ ਪੱਕਣ ਵਾਲੀਆਂ ਕਿਸਮਾਂ ਦੇ ਫ਼ਲ ਮਈ ਵਿਚ ਲਗਣੇ ਸ਼ੁਰੂ ਹੋ ਜਾਂਦੇ ਹਨ । ਬਹੁਤਾ ਫ਼ਲ ਜੂਨ-ਜੁਲਾਈ ਵਿਚ ਲਗਦਾ ਹੈ । ਇਕ ਬੂਟੇ ਤੋਂ ਲਗਭਗ 40 ਕਿ. ਗ੍ਰਾ. ਫ਼ਲ ਹਰ ਸਾਲ ਪੈਦਾ ਹੁੰਦਾ ਹੈ । ਇਸ ਨੂੰ ਨੁਕਸਾਨ ਪਹੁੰਚਾਉਣ ਵਾਲਾ ਇਕ ਕੀੜਾ ਸਫ਼ੀਨਾਪਟਰਾ ਲੈਫਰਟੀਆਈ ਇਸ ਦੀਆਂ ਟਾਹਣੀਆਂ ਵਿਚ ਛੇਕ ਕਰ ਦੇਂਦਾ ਹੈ ਜਿਸ ਕਾਰਨ ਟਾਹਣੀਆਂ ਮਰ ਜਾਂਦੀਆਂ ਹਨ । ਇਕ ਮੱਖੀ ਡੈਕਸ ਇਨਸਾਈਸਸ ਵੀ ਇਸ ਦੇ ਫਲ ਨੂੰ ਕਾਫ਼ੀ ਨੁਕਸਾਨ ਪਹੁੰਚਾਉਂਦੀ ਹੈ ।

**ਅਲੈਕਸੀਅਸ ਤੀਜਾ** : ਇਹ ਪੂਰਬੀ ਰੋਮਨ ਸਾਮਰਾਜ ਦਾ ਸ਼ਹਿਨਸ਼ਾਹ ਸੀ । ਸੰਨ 1195 ਵਿਚ ਜਦੋਂ ਇਸਦਾ ਭਰਾ, ਇਸਾਕ ਦੂਜਾ ਥ੍ਰੇਸ ਵਿਚ ਸ਼ਿਕਾਰ ਖੇਡ ਰਿਹਾ ਸੀ ਤਾਂ ਫ਼ੌਜ ਨੇ ਅਲੈਕਸੀਅਸ ਦੇ ਸ਼ਹਿਨਸ਼ਾਹ ਹੋਣ ਦਾ ਐਲਾਨ ਕਰ ਦਿੱਤਾ । ਅਲੈਕਸੀਅਸ ਨੇ ਇਸਾਕ ਨੂੰ ਫੜ ਕੇ ਉਸ ਦੀਆਂ ਅੱਖਾਂ ਕਢਵਾ ਦਿੱਤੀਆਂ ਅਤੇ ਉਸ ਨੂੰ ਕੈਦ ਕਰ ਲਿਆ । ਬਾਅਦ ਵਿਚ ਇਸ ਨੂੰ ਆਪਣੇ ਭਰਾ ਨੂੰ ਰਿਹਾ ਕਰ ਕੇ ਅਤੇ ਬਹੁਤ ਸਾਰਾ ਧਨ ਦੇ ਕੇ ਫ਼ੌਜ ਦਾ ਮੂੰਹ ਬੰਦ ਕਰਨਾ ਪਿਆ। ਪੂਰਬ ਵਿਚ ਤੁਰਕੀ ਨੇ ਸਾਮਰਾਜ ਨੂੰ ਪੈਰਾਂ ਹੇਠ ਰੋਲ ਦਿੱਤਾ। ਬੁਲਗਾਰੀਆ ਨੇ ਮਕਦੂਨੀਆ ਅਤੇ ਥ੍ਰੇਸ ਨੂੰ ਉਜਾੜ ਦਿੱਤਾ । ਦੂਜੇ ਬੰਨੇ ਇਸ ਨੇ ਖ਼ਜ਼ਾਨੇ ਦਾ ਧਨ ਆਪਣੇ ਮਹਿਲਾਂ ਦੀ ਉਸਾਰੀ ਤੇ ਖ਼ਰਚ ਕਰ ਦਿੱਤਾ।

ਸੰਨ 1202 ਵਿਚ ਗੱਦੀਓਂ ਹਟਾਏ ਹੋਏ ਅਤੇ ਕੈਦੀ ਇਸਾਕ ਦੇ ਪੁੱਤਰ ਜਿਸ ਦਾ ਨਾਂ ਵੀ ਅਲੈਕਸੀਅਸ ਸੀ, ਨੇ ਉਸ ਵੇਲੇ ਵੀਨਿਸ ਵਿਚ ਤੁਰਕਾਂ ਦੇ ਵਿਰੁੱਧ ਪੱਛਮੀ ਬਾਦਸ਼ਾਹਾਂ ਤੋਂ ਮਦਦ ਮੰਗੀ ਅਤੇ ਉਨ੍ਹਾਂ ਦੀ ਮਦਦ ਨਾਲ ਉਸ ਨੇ ਅਲੈਕਸੀਅਸ ਤੀਜੇ ਨੂੰ ਸਾਮਰਾਜ ਤੋਂ ਬਾਹਰ ਭਜਾ ਦਿੱਤਾ । ਉਦੋਂ ਤੋਂ ਅਲੈਕਸੀਅਸ ਤੀਜਾ ਪੂਰਬੀ ਸਾਮਰਾਜ ਦੇ ਵਿਰੁੱਧ ਸਾਜ਼ਿਸ਼ਾਂ ਕਰਦਾ, ਲੜਦਾ, ਮੁੜ ਮੁੜ ਹਾਰ ਖਾਂਦਾ ਅਤੇ ਦਰ- ਦਰ ਭਟਕਦਾ ਰਿਹਾ । ਅੰਤ ਵਿਚ ਇਕ ਮੱਠ ਵਿਚ ਇਸ ਦੀ ਮੌਤ ਹੋਈ ।

ਹ. ਪੁ.- ਹਿੰ. ਵਿੰ. ਕੋ. 1:249

**ਅਲੈਕਸੀਅਸ ਮਿਖਾਈਲੋਵਿਚ** : ਇਹ ਰੋਮਨੋਫ ਖ਼ਾਨਦਾਨ ਦਾ ਦੂਜਾ 'ਜ਼ਾਰ' ਸੀ, ਜਿਸਦਾ ਜਨਮ 19 ਮਾਰਚ, 1629 ਨੂੰ ਮਾਸਕੋ ਸ਼ਹਿਰ ਵਿਚ ਹੋਇਆ । ਇਸ ਦੀ ਸਿੱਖਿਆ ਧਰਮ ਦੇ ਆਧਾਰ ਤੇ ਮਾਸਕੋ ਵਿਚ ਹੋਈ । ਮਸ਼ਹੂਰ ਵਿਦਵਾਨ ਬੋਰਿਸ ਆਈਵਾਨਵਿਚ ਮੋਰੋਜ਼ੋਵ ਇਸ ਦਾ ਉਸਤਾਦ ਸੀ, ਜਿਸ ਨੇ ਇਸ ਦੀ ਤਾਲੀਮ ਵਿਚ ਬਿਲਕੁਲ ਨਵੇਂ ਸਾਧਨ ਵਰਤੇ। ਇਸ ਕੰਮ ਵਿਚ ਉਸ ਨੇ ਜਰਮਨੀ ਦੇ ਨਕਸ਼ੇ ਅਤੇ ਚਿੱਤਰ ਵੀ ਵਰਤੇ । ਪੁਰਾਣੀ ਰੂਸੀ ਸੰਸਕ੍ਰਿਤੀ ਦੇ ਨਾਲ ਬਹੁਤ ਪ੍ਰੇਮ ਰੱਖਦਾ ਹੋਇਆ ਵੀ ਅਲੈਕਸੀਅਸ ਪੱਛਮੀ ਸਭਿਅਤਾ ਵੱਲ ਖਿੱਚਿਆ ਗਿਆ । ਬਦੇਸ਼ੀ ਬੋਲੀਆਂ ਦੀਆਂ ਪੁਸਤਕਾਂ ਦਾ ਇਸ ਨੇ ਰੂਸੀ ਵਿਚ ਅਨੁਵਾਦ ਕਰਵਾਇਆ । ਇਸ ਨੇ ਰੂਸ ਵਿਚ ਸਭ ਤੋਂ ਪਹਿਲਾ ਥੇਟਰ ਕਾਇਮ ਕੀਤਾ । ਸੰਨ 1645 ਵਿਚ ਇਹ ਰਾਜ ਗੱਦੀ ਉੱਤੇ ਬੈਠਾ।

ਰੂਸ ਉਸ ਵੇਲੇ ਨਾਜ਼ੁਕ ਦੌਰ ਵਿੱਚੋਂ ਲੰਘ ਰਿਹਾ ਸੀ । ਸੌਲ੍ਹਵੀਂ ਸਦੀ ਰੂਸ ਵਿਚ ਨਵਾਂ ਯੁੱਗ ਲੈ ਕੇ ਆਈ । ਰੂਸ ਵਿਚ ਪਰਿਵਰਤਨ ਦੀ ਲੋੜ ਨੂੰ ਮੰਨਣ ਵਾਲਾ ਇਹ ਇਕੱਲਾ ਹੀ ਸੀ । ਰੂਸੀ ਦਰਬਾਰ ਦੇ ਕੁਝ ਲੋਕ ਕੱਟੜ ਰੂੜ੍ਹੀਵਾਦੀ ਅਤੇ ਪੱਛਮੀ ਸਭਿਅਤਾ ਦੇ ਵਿਰੋਧੀ ਸਨ। ਇਸ ਨੇ ਆਪਣੇ ਸਲਾਹਕਾਰ ਮੋਰੋਜ਼ੋਵ ਓਰਿਡਿਨ, ਨਾਸ਼ਚੋਕਿਨ, ਨਿਕਨ ਵਰਗੇ ਅਗਾਂਹ-ਵਧੂ ਵਿਚਾਰਾਂ ਵਾਲੇ ਲੋਕਾਂ ਵਿੱਚੋਂ ਚੁਣੇ ।

ਤਜ਼ਰਬੇ ਦੀ ਘਾਟ ਦੇ ਕਾਰਨ ਪਹਿਲਾਂ ਇਸ ਦੇ ਰਾਜ ਵਿਚ ਬਦਅਮਨੀ ਰਹੀ, ਪਰ 1655 ਵਿਚ ਅਮਨ ਕਾਇਮ ਹੋਇਆ । ਸੰਨ 1654-1656 ਅਤੇ 1660-67 ਵਿਚ ਇਸ ਨੇ ਪੋਲੈਂਡ ਨਾਲ ਲੜਾਈ ਕੀਤੀ। ਇਸ ਨੇ ਸਮੋਲੈਂਸਕ ਜਿੱਤਿਆ ਤੇ ਲਿਥੂਨੀਆ ਦੇ ਕਈ ਸੂਬਿਆਂ ਤੇ ਕਬਜ਼ਾ ਕਰ ਲਿਆ । ਸੰਨ 1655-61 ਤੱਕ ਇਸ ਦੀ ਸਵੀਡਨ ਨਾਲ ਲੜਾਈ ਹੋਈ । ਇਸ ਨੇ ਕਜ਼ਾਕਾਂ ਨੂੰ ਰੂਸ ਤੋਂ ਕੱਢ ਦਿੱਤਾ । ਕਾਨੂੰਨਾਂ ਵਿਚ ਸੋਧ ਕਰਵਾਈ ਅਤੇ ਨਵੇਂ ਵਿਗਿਆਨ ਦਾ ਅਨੁਵਾਦ ਕਰਵਾਇਆ। ਇਸ ਨੇ ਕਈ ਧਾਰਮਿਕ ਸੁਧਾਰ ਵੀ ਕੀਤੇ । ਸੰਨ 1676 ਵਿਚ ਆਪਣੀ ਮੌਤ ਤੱਕ ਗੱਦੀ ਤੇ ਰਿਹਾ ।

ਅਲੈਕਸੀਅਸ ਸੁਭਾ ਦਾ ਨਰਮ, ਦਿਆਲੂ ਅਤੇ ਇਨਸਾਫ਼ ਪਸੰਦ ਹਾਕਮ ਸੀ । ਇਹ ਆਪਣੀ ਜ਼ਿੰਮੇਵਾਰੀ ਨੂੰ ਚੰਗੀ ਤਰ੍ਹਾਂ ਸਮਝਦਾ ਸੀ । ਭਵਿੱਖ ਵੱਲ ਰੁਚੀ ਹੁੰਦੇ ਹੋਏ ਵੀ ਇਸ ਨੇ ਰੂਸ ਦਾ ਬੀਤੇ ਹੋਏ ਸਮੇਂ ਨਾਲ ਸਬੰਧ ਇਕ-ਦਮ ਨਾ ਤੋੜਿਆ । ਇਹ ਪੀਟਰ ਮਹਾਨ ਦਾ ਪਿਉ ਸੀ । ਇਸ ਦਾ ਨਿੱਜੀ ਜੀਵਨ ਬੇਦਾਗ਼ ਸੀ ।

ਹ. ਪੁ.- ਹਿੰ. ਵਿ. ਕੋ. 1: 249

**ਅਲੈਗਜ਼ੈਂਡਰਸਨ ਅਰਨਸਟ ਐੱਫ ਡਬਲਯੂ** : ਇਹ ਇਕ ਸਵੀਡਿਸ਼ ਅਮਰੀਕਨ ਇਲੈੱਕਟ੍ਰੀਕਲ ਇੰਜੀਨੀਅਰ ਸੀ ਜੋ ਸਵੀਡਨ ਦੇ ਸ਼ਹਿਰ ਪਸਾਲਾ ਵਿਚ 25 ਜਨਵਰੀ, 1878 ਨੂੰ ਪੈਦਾ ਹੋਇਆ। ਇਹ ਯੂਨੀਵਰਸਿਟੀ ਦੇ ਇਕ ਪ੍ਰੋਫ਼ੈਸਰ ਦਾ ਪੁੱਤਰ ਸੀ ਅਤੇ ਛੋਟੀ ਉਮਰੇ ਹੀ ਇਸ ਦੀ ਰੁਚੀ ਮਕੈਨੀਕਲ ਕੰਮਾਂ ਵੱਲ ਸੀ। ਅਲੈਗਜ਼ੈਂਡਰਸਨ ਨੇ ਰੱਾਇਲ ਇੰਸਟੀਚਿਊਟ ਆਫ਼ ਟੈਕਨਾਲੋਜੀ, ਸਟਾਕਹੋਮ ਤੋਂ ਡਿਗਰੀ ਪ੍ਰਾਪਤ ਕੀਤੀ ਅਤੇ ਫਿਰ ਬਰਲਿਨ ਦੀ ਰੱਾਇਲ

ਇੰਸਟੀਚਿਊਟ ਆਫ਼ ਟੈਕਨਾਲੋਜੀ ਵਿਚ ਇਕ ਸਾਲ ਲਾਇਆ । ਸੰਨ 1901 ਵਿਚ ਇਹ ਨਿਊਯਾਰਕ ਵਿਚ ਸਕੀਨੈਕਟੇਡੀ ਦੇ ਸਥਾਨ ਤੇ ਜਨਰਲ ਇਲੈੱਕਟ੍ਰਿਕ ਕੰਪਨੀ ਵਿਚ ਕੰਮ ਕਰਨ ਲਈ ਸੀ. ਪੀ. ਸਟੀਨਮੇਟਜ਼ ਦੇ ਨਾਲ ਅਮਰੀਕਾ ਗਿਆ । ਇਸ ਕੰਪਨੀ ਨਾਲ 25 ਸਾਲ ਸਰਗਰਮ ਕੰਮ ਕਰਨ ਦੇ ਸਮੇਂ ਇਸ ਨੇ ਰੇਲ ਦੀਆਂ ਪਟੜੀਆਂ ਤੇ ਬਿਜਲੀ ਲਗਾਉਣ, ਸਮੁੰਦਰੀ ਜਹਾਜ਼ਾਂ ਦੀ ਪ੍ਰੋਪਲਸ਼ਨ ਅਤੇ ਬਿਜਲਈ ਮੋਟਰ ਕੰਟਰੋਲ ਦਾ ਬਹੁਤ ਕੰਮ ਕੀਤਾ। ਇਸ ਦੀ ਮੁਖ ਦੇਣ ਰੇਡੀਓ ਕਮਿਊਨੀਕੇਸ਼ਨ ਦੇ ਖੇਤਰ ਵਿਚ ਹੈ । ਇਸ ਨੇ ਟ੍ਰਾਂਸ-ਓਸ਼ਨਿਕ ਕਮਿਊਨੀਕੇਸ਼ਨ ਲਈ ਅਲੈਗਜ਼ੈਂਡਰਸਨ ਆਲਟਰਨੇਟਰ ਦੀ ਕਾਢ ਕੱਢੀ ਅਤੇ ਉਸ ਦਾ ਵਿਕਾਸ ਕੀਤਾ ਅਤੇ ਰੇਡੀਓ ਪਰਸਾਰਨ ਅਤੇ ਰਿਸੀਵਿੰਗ ਢੰਗਾਂ ਦਾ ਵਿਕਾਸ ਕੀਤਾ । ਸੰਨ 1930 ਵਿਚ ਇਸ ਨੇ ਪੂਰੀ ਟੈਲੀਵੀਜ਼ਨ ਪ੍ਰਣਾਲੀ ਦੀ ਵੀ ਪਰਦਰਸ਼ਨੀ ਕੀਤੀ। ਅਮਰੀਕਾ ਦੀ ਰੇਡੀਓ ਕਾਰਪੋਰੇਸ਼ਨ ਦੇ ਚੀਫ਼ ਇੰਜੀਨੀਅਰ ਦੀ ਹੈਸੀਅਤ ਵਿਚ ਇਸ ਨੇ ਕਈ ਅਲੈਗਜ਼ੈਂਡਰਸਨ ਆਲਟਰਨੇਟਰ ਰੇਡੀਓ ਟ੍ਰਾਂਸਮਿਟਰ ਲਗਵਾਏ।

ਸਵੀਡਨ ਦੇ ਬਾਦਸ਼ਾਹ ਗਸਤਾਫ਼ਸ ਪੰਜਵੇਂ ਨੇ ਇਸਨੂੰ ਸਨਮਾਨ ਦਿਤਾ। ਇਸ ਤੋਂ ਛੁੱਟ ਇਸ ਨੂੰ ਕਈ ਤਮਗ਼ੇ ਵੀ ਮਿਲੇ । ਤਕਨੀਕੀ ਵਿਦਿਆ ਸਬੰਧੀ ਇਸ ਨੇ ਕਈ ਲੇਖ ਲਿਖੇ ਅਤੇ ਕੋਈ 300 ਤੋਂ ਵੀ ਵਧੇਰੇ ਪੇਟੈਂਟ ਪ੍ਰਾਪਤ ਕੀਤੇ।

**ਅਲੈਗਜ਼ੈਂਡਰ ਟਾਪੂ-ਸਮੂਹ** : ਸੰਯੁਕਤ ਰਾਜ ਅਮਰੀਕਾ ਦੇ ਅਲਾਸਕਾ ਰਾਜ ਦੇ ਨੇੜੇ ਦੇ ਦੱਖਣ ਪੱਛਮੀ ਸਮੁੰਦਰ ਵਿਚ ਫੈਲੇ ਇਹ ਟਾਪੂ ਹਨ । ਇਹ ਟਾਪੂ ਪਾਣੀ ਵਿਚ ਡੁੱਬੀਆਂ ਹੋਈਆਂ ਪਹਾੜੀਆਂ ਦੀਆਂ ਬਾਕੀ ਚੋਟੀਆਂ ਹਨ, ਜੋ ਸਮੁੰਦਰ ਦੀ ਸਤ੍ਹਾ ਤੋਂ 900 ਮੀਟਰ ਤੋਂ ਲੈ ਕੇ 1500 ਮੀਟਰ ਦੀ ਉਚਾਈ ਤੱਕ ਉਠੀਆਂ ਹੋਈਆਂ ਹਨ । ਇਨ੍ਹਾਂ ਦੇ ਉਪਰਲੇ ਹਿੱਸੇ ਵਿਚ ਸੰਘਣੇ ਜੰਗਲ ਹਨ ਅਤੇ ਸਿੱਧੇ ਖੜ੍ਹਤੇ ਕਿਨਾਰਿਆਂ ਉਤੇ ਗਲੇਸ਼ੀਅਰਾਂ ਦੇ ਸਪੱਸ਼ਟ ਚਿੰਨ੍ਹ ਵਿਖਾਈ ਦਿੰਦੇ ਹਨ।

ਇਹ ਟਾਪੂ-ਸਮੂਹ ਲਗਭਗ 1,100 ਛੋਟੇ ਵੱਡੇ ਟਾਪੂਆਂ ਦਾ ਇਕੱਠ ਹੈ, ਜੋ ਇਕ ਜਾਲ ਜਿਹੇ ਦੇ ਰੂਪ ਵਿਚ ਕੰਢੇ ਦੇ ਨਾਲ ਨਾਲ 33,280 ਵ.ਕਿ.ਮੀ. ਵਿਚ ਫੈਲੇ ਹੋਏ ਹਨ । ਇਨ੍ਹਾਂ ਦਾ ਗੋਲ ਘੇਰਾ ਉੱਤਰ-ਪੱਛਮ ਤੋਂ ਦੱਖਣ-ਪੂਰਬ ਤੱਕ ਫੈਲਿਆ ਹੋਇਆ ਹੈ । ਇਨ੍ਹਾਂ ਵਿਚ ਕ੍ਰਮਵਾਰ ਸ਼ਿਕਾਗੋਫ, ਬਾਰਾਨੋਫ਼ ਐਡਮਿਰਲਟੀ, ਕੁਪਰਿਨੋਫ਼ ਕੁਈਨ, ਪ੍ਰਿੰਸ ਆਫ਼ ਵੇਲਜ਼, ਐਟੋਲੀਨ ਪ੍ਰਿੰਸ ਆਫ਼ ਵੇਲਜ਼ ਇਨ੍ਹਾਂ ਵਿੱਚੋਂ ਸਭ ਤੋਂ ਵੱਡਾ ਟਾਪੂ ਹੈ, ਜੋ 224 ਕਿ. ਮੀ. ਲੰਬਾ ਅਤੇ 64 ਕਿ. ਮੀ. ਚੌੜਾ ਹੈ । ਬਾਰਾਨੋਫ਼ ਦੇ ਪੱਛਮੀ ਕੰਢੇ ਤੇ ਇਸ ਦੀ ਪੁਰਾਣੀ ਰਾਜਧਾਨੀ ਸਿਟਕਾ ਹੈ, ਸਾਰੇ ਟਾਪੂ-ਸਮੂਹ ਦੀ ਆਬਾਦੀ 32,586 ਸੀ । ਟਾਪੂਆਂ ਤੋਂ ਬਣੀ ਹੋਈ ਖਾੜੀ ਸ਼ਾਂਤ ਮਹਾਂ ਸਾਗਰ ਦੇ ਤੂਫ਼ਾਨ ਤੋਂ ਬਚੀ ਹੋਈ ਹੈ । ਇਸੇ ਕਰ ਕੇ ਖਾੜੀ ਸਮੁੰਦਰੀ ਜਹਾਜ਼ਾਂ ਦੇ ਲੰਘਣ ਲਈ ਇਕ ਚੰਗਾ ਰਸਤਾ ਹੈ ।

ਹ. ਪੁ.- ਹਿ. ਵਿ. ਕੋ. 1 : 259 ਐਨ. ਬ੍ਰਿ. ਮਾ. 1:249

**ਅਲੈਗਜ਼ੈਂਡਰ (ਪਹਿਲਾ)** : ਇਹ ਏਪੈਰਸ ਦਾ ਬਾਦਸ਼ਾਹ ਸੀ। ਮਕਦੂਨੀਆ ਦੇ ਦੂਜੇ ਫ਼ਿਲਿਪ ਦੀ ਸਹਾਇਤਾ ਨਾਲ ਇਸ ਨੂੰ ਗੱਦੀ ਮਿਲੀ ਸੀ । ਇਹ ਸਿਕੰਦਰ ਮਹਾਨ ਦੀ ਮਾਂ ਓਲਿੰਪੀਆਸ ਦਾ ਭਰਾ ਵੀ ਸੀ ਅਤੇ ਸਿਕੰਦਰ ਮਹਾਨ ਦੀ ਭੈਣ ਨਾਲ ਵਿਆਹਿਆ ਹੋਇਆ ਵੀ ਸੀ । ਇਸ ਨੇ 342 ਤੋਂ 430 ਈ. ਪੂ. ਤੱਕ ਰਾਜ ਕੀਤਾ । ਇਹ ਪੈਂਡੋਸ਼ੀਆ ਦੀ ਲੜਾਈ ਵਿਚ ਮਾਰਿਆ ਗਿਆ ਸੀ । ਰੋਮ ਨਾਲ ਇਸ ਦੀ ਦੋਸਤੀ ਸੀ ਅਤੇ ਦੱਖਣੀ ਇਟਲੀ ਦੇ ਬਹੁਤੇ ਹਿੱਸੇ ਉੱਤੇ ਇਸ ਦਾ ਕਬਜ਼ਾ ਸੀ । ਇਸ ਦੇ ਰਾਜ ਦੇ ਸਮੇਂ ਵਿਚ ਏਪੈਰਸ ਦੀ ਤਾਕਤ ਦਾ ਸਿੱਕਾ ਬੈਠਿਆ । ਇਸ ਨੇ ਸੋਨੇ ਅਤੇ ਚਾਂਦੀ ਦੇ ਸਿੱਕੇ ਵੀ ਚਲਾਏ ਸਨ।

ਹ. ਪੁ.- ਹਿੰ. ਵਿ. ਕੋ. 1 : 249

**ਅਲੈਗਜ਼ੈਂਡਰ (ਪਹਿਲਾ)** : ਪਾਵਲੋ ਵਿਚ ਇਹ ਰੂਸ ਦਾ ਜ਼ਾਰ ਸੀ ਅਤੇ ਪਾਲ ਪਹਿਲੇ ਦਾ ਪੁੱਤਰ ਸੀ । ਇਸ ਦਾ ਜਨਮ 28 ਦਸੰਬਰ, 1777 ਈ. ਨੂੰ ਸੇਂਟ ਪੀਟਰਜ਼ਬਰਗ ਵਿਚ ਹੋਇਆ । ਇਹ 4 ਮਾਰਚ, 1801 ਨੂੰ ਤਖ਼ਤ ਉਤੇ ਬੈਠਿਆ । ਪਿਉ ਤੋਂ ਦੂਰ ਰਹਿਣ ਅਤੇ ਪਾਲ ਤੇ ਕੈਥਰੀਨ ਵਿਚ ਖਟਪਟੀ ਰਹਿਣ ਦੇ ਕਾਰਨ ਇਹ ਵਿਹਾਰ ਵਿਚ ਸਦਾ ਹੀ ਸੱਚ ਤੋਂ ਪਰੇ-ਪਰੇ ਰਿਹਾ । ਨੈਪੋਲੀਅਨ ਇਸ ਨੂੰ ਉੱਤਰ ਦਾ ਸਫ਼ਿੰਕਸ ਕਿਹਾ ਕਰਦਾ ਸੀ।



ਅਲੈਗਜ਼ੈਂਡਰ ਪਹਿਲਾ

ਪਿਉ ਦੇ ਕਤਲ ਪਿੱਛੋਂ ਇਹ ਗੱਦੀ ਉਤੇ ਬੈਠਾ ਤੇ ਗੱਦੀ ਉੱਤੇ ਬੈਠਣ ਸਾਰ ਹੀ ਇਸ ਨੇ ਇੰਗਲੈਂਡ ਨਾਲ ਸੰਧੀ (19 ਜੂਨ, 1801) ਕੀਤੀ ਅਤੇ ਫ਼ਰਾਂਸ ਤੇ ਸਪੇਨ ਨਾਲ ਦੋਸਤੀ ਗੰਢੀ । ਰਾਜ- ਪ੍ਰਬੰਧ ਦੇ ਪਹਿਲੇ ਚਾਰ ਸਾਲ ਇਸਨੇ ਮੁਲਕ ਦੇ ਅੰਦਰੂਨੀ ਸੁਧਾਰ ਤੇ ਲਾਏ। ਇਸ ਨੇ ਰੂਸ ਨੂੰ ਸੰਵਿਧਾਨ ਦੇਣ ਦਾ ਯਤਨ ਕੀਤਾ, ਟੈਕਸ ਹਟਾਏ, ਕਰਜ਼ਦਾਰਾਂ ਨੂੰ ਕਰਜ਼ਾ ਮਾਫ਼ ਕੀਤਾ, ਕੋੜੇ ਮਾਰਨ ਦੀ ਸਜ਼ਾ ਬੰਦ ਕੀਤੀ ਅਤੇ ਇਸ ਤਰ੍ਹਾਂ ਨੀਮ-ਗ਼ੁਲਾਮੀ ਨੂੰ ਦੂਰ ਕਰਨ ਦਾ ਰਾਹ ਬਣਾਇਆ । ਨਾਲ ਹੀ ਇਸ ਨੇ ਸੈਨਿਟ ਦੇ ਕੰਮ ਅਤੇ ਅਧਿਕਾਰ ਮੁਕਰਰ ਕੀਤੇ । ਵਜ਼ਾਰਤ ਨੂੰ ਮੁੜ ਕੇ ਸੰਗਠਤ ਕੀਤਾ ਅਤੇ ਸਮੁੰਦਰੀ ਬੇੜਾ, ਬਦੇਸ਼ ਵਿਭਾਗ, ਗ੍ਰਿਹ, ਨਿਆਂ, ਵਿੱਤ, ਉਦਯੋਗ, ਵਪਾਰ, ਸਿੱਖਿਆ ਆਦਿ ਦੇ ਮਹਿਕਮੇ ਕਾਇਮ ਕੀਤੇ । ਸੇਂਟ ਪੀਟਰਜ਼ਬਰਗ ਵਿਚ ਵਿਗਿਆਨ ਅਕਾਦਮੀ ਕਾਇਮ ਕੀਤੀ ਅਤੇ ਕਾਜ਼ਾਨ ਅਤੇ ਕਾਰਕਾਫ਼ ਯੂਨੀਵਰਸਿਟੀਆਂ ਕਾਇਮ ਕੀਤੀਆਂ । ਸ਼ਾਂਤੀ ਦੇ ਸਮੇਂ ਵਿਚ ਸਿੱਖਿਆ, ਸਾਹਿਤ ਅਤੇ ਸੰਸਕ੍ਰਿਤੀ ਨੂੰ ਉਤਸ਼ਾਹ ਦਿੱਤਾ।

ਅਪ੍ਰੈਲ, 1805 ਵਿਚ ਅਲੈਗਜ਼ੈਂਡਰ ਨੇ ਫ਼ਰਾਂਸ ਦੇ ਵਿਰੁੱਧ ਇੰਗਲੈਂਡ ਨਾਲ ਸੰਧੀ ਕੀਤੀ । ਪਿੱਟ ਦੇ ਅਸਰ ਹੇਠਾਂ ਆ ਕੇ ਇਸ ਨੇ ਆਸਟ੍ਰੀਆ, ਇੰਗਲੈਂਡ ਅਤੇ ਪ੍ਰਸ਼ੀਆ ਦੀ ਸਰਕਾਰ ਦੇ ਨਾਲ ਮਿਲ ਕੇ ਫ਼ਰਾਂਸ ਦੇ ਵਿਰੁੱਧ ਲੜਾਈ ਦਾ ਐਲਾਨ ਕਰ ਦਿੱਤਾ । ਨਤੀਜੇ ਵਜੋਂ ਕਈ ਲੜਾਈਆਂ ਵਿਚ ਰੂਸ ਨੂੰ ਫ਼ਰਾਂਸ ਤੋਂ ਹਾਰਨਾ ਪਿਆ । ਫਿਰ ਟਿਲਸਿਟ

ਦੀ ਸੰਧੀ ਰਾਹੀਂ ਦੋਵੇਂ, ਫਿਰ ਦੁਬਾਰਾ ਮਿੱਤਰ ਬਣੇ ਅਤੇ ਨੈਪੋਲੀਅਨ ਨੇ ਵਾਲਾਚੀਆ ਤੇ ਮਾਲਡੇਵੀਆ ਉਤੇ ਰੂਸ ਦਾ ਅਧਿਕਾਰ ਮੰਨ ਲਿਆ।

ਯੂਰਪ ਦਾ ਦਬਦਬੇ ਵਾਲਾ ਸ਼ਹਿਨਸ਼ਾਹ ਬਣਨ ਦੀ ਚਾਹ ਨਾਲ ਨੈਪੋਲੀਅਨ ਨੇ ਰੂਸ ਉਤੇ ਹਮਲਾ ਕੀਤਾ । ਸੱਤ ਸਤੰਬਰ, 1812 ਨੂੰ ਬੋਰੋਡੀਨੋ ਵਿਚ ਰੂਸੀ ਫ਼ੌਜ ਹਾਰ ਗਈ ਪਰ ਛੇਤੀ ਹੀ ਪਾਸਾ ਪਲਟ ਗਿਆ। ਰੂਸੀ ਮਾਸਕੋ ਨੂੰ ਅੱਗ ਦੇ ਹਵਾਲੇ ਕਰ ਕੇ ਪਿੱਛੇ ਹੱਟ ਗਏ ਤੇ 14 ਸਤੰਬਰ, 1812 ਨੂੰ ਨੈਪੋਲੀਅਨ ਅੱਗ ਵਿਚ ਸੜਦੇ ਮਾਸਕੋ ਵਿਚ ਦਾਖ਼ਲ ਹੋਇਆ । ਨਿਰਾਸ਼, ਨਿਰਉਤਸ਼ਾਹ, ਸਰਦੀ ਤੇ ਭੁੱਖ ਨਾਲ ਔਖੀ ਫ਼ਰਾਂਸੀਸੀ ਫ਼ੌਜ ਵਾਪਸ ਪਰਤੀ ਅਤੇ ਥੱਕੀ-ਟੁੱਟੀ ਫ਼ੌਜ ਨੂੰ ਕਮਾਂਡਰ ਮਿਖਾਇਲ ਅਦਰੇਜ਼ੇਵਿਚ ਮਿਲੋਰਾਦੋਵਿਚ ਨੇ ਵਿਆਜ਼ਮਾ ਦੇ ਸਥਾਨ ਤੇ ਹਾਰ ਦੇ ਕੇ ਉਸ ਦਾ ਪਿੱਛਾ ਕੀਤਾ ।

ਅਲੈੱਗਜ਼ੈਂਡਰ ਨੇ ਹੁਣ ਯੂਰਪ ਵਿਚ ਸਥਾਈ ਅਮਨ ਕਾਇਮ ਕਰਨ ਦਾ ਯਤਨ ਕੀਤਾ । ਪ੍ਰਸ਼ੀਆ,ਰੂਸ ਅਤੇ ਆਸਟ੍ਰੀਆ ਦੀ ਸਾਂਝੀ ਫ਼ੌਜ ਨੇ (16-19ਅਕਤੂਬਰ,1813 ਨੂੰ) ਫ਼ਰਾਂਸੀਸੀ ਫ਼ੌਜ ਦਾ ਲਾਈਪਸਿਕ ਵਿਚ ਮੁਕਾਬਲਾ ਕੀਤਾ। 'ਰਾਸ਼ਟਰਾਂ ਦੀ ਜੰਗ' ਨਾਂ ਨਾਲ ਮਸ਼ਹੂਰ ਲੜਾਈ ਵਿਚ ਨੈਪੋਲੀਅਨ ਹਾਰ ਗਿਆ।

ਵਾਟਰਲੂ (18 ਜੂਨ, 1815) ਦੀ ਲੜਾਈ ਵਿਚ ਨੈਪੋਲੀਅਨ ਦੀ ਹਾਰ ਹੋਈ । ਵੀਆਨਾ ਕਾਂਗਰਸ ਦੇ ਫ਼ੈਸਲੇ ਅਨੁਸਾਰ ਰੂਸ ਨੂੰ ਵਾਰਸਾ ਦੇ ਨਾਲ ਪੋਲੈਂਡ ਦਾ ਇਕ ਵੱਡਾ ਹਿੱਸਾ ਮਿਲਿਆ । ਰੂਸ ਨੇ ਆਸਟਰੀਆ ਅਤੇ ਪ੍ਰਸ਼ੀਆ ਨਾਲ ਗੱਠ-ਜੋੜ ਕੀਤਾ, ਜੋ ਇਤਿਹਾਸ ਵਿਚ 'ਹੋਲੀ ਅਲਾਇਨਸ' ਦੇ ਨਾਂ ਨਾਲ ਮਸ਼ਹੂਰ ਹੈ ।

ਪੁਰਾਣੇ ਅਤੇ ਨਵੇਂ ਝਗੜਿਆਂ ਦੇ ਕਾਰਨ ਤੁਰਕੀ ਅਤੇ ਰੂਸ ਵਿਚਕਾਰ ਲੜਾਈ ਛਿੜਦੀ ਛਿੜਦੀ ਅਲੈਗਜ਼ੈਂਡਰ ਦੀ ਸਿਆਣਪ ਸਦਕਾ ਰੁਕ ਗਈ । ਪਹਿਲੀ ਦਸੰਬਰ, 1825 ਨੂੰ ਤਾਗਾਨਰਾਕ ਨਾਂ ਦੇ ਸਥਾਨ ਤੇ ਅਜ਼ੋਵ ਸਾਗਰ ਦੇ ਕੰਢੇ ਉਤੇ ਅਲੈਗਜ਼ੈਂਡਰ ਦੀ ਮੌਤ ਹੋ ਗਈ ।

ਹ. ਪੁ.- ਹਿ. ਵਿ. ਕੋ. 1:248

**ਅਲੈਗਜ਼ੈਂਡਰ (ਤੀਜਾ)** : ਇਹ ਰੂਸ ਦਾ ਜ਼ਾਰ ਸੀ ਜੋ 1865 ਵਿਚ ਵੱਡੇ ਭਰਾ ਨਿਕੋਲਸ ਦੀ ਮੌਤ ਹੋ ਜਾਣ ਤੇ ਤਖ਼ਤ ਦਾ ਵਾਰਸ ਬਣਿਆ ਅਤੇ ਪਿਉ ਦੀ ਮੌਤ ਤੇ 13 ਮਾਰਚ, 1881 ਨੂੰ ਗੱਦੀ ਉਤੇ ਬੈਠਾ ।

ਇਹ ਪੜ੍ਹਿਆ-ਲਿਖਿਆ ਨਹੀਂ ਸੀ ਅਤੇ ਇਸ ਦਾ ਦ੍ਰਿਸ਼ਟੀਕੋਣ ਤਾ ਸੀਮਿਤ ਜਿਹਾ ਹੀ ਸੀ ਪਰ ਇਹ ਈਮਾਨਦਾਰ, ਹਿੰਮਤੀ ਅਤੇ ਪੱਕੇ ਇਰਾਦੇ ਵਾਲਾ ਸੀ।

ਇਸ ਦਾ ਸਲਾਹਕਾਰ ਪੋਬੀਦੋਨੋਸਤਸੇਵ (Pobedon-ostsev) ਸੀ ਜੋ ਮਜ਼ਹਬੀ ਆਜ਼ਾਦੀ, ਲੋਕ-ਰਾਜ ਅਤੇ ਸੰਸਦੀ ਸਰਕਾਰ ਨੂੰ ਸਭ ਅਨਰਥਾਂ ਦੀ ਜੜ੍ਹ ਮੰਨਦਾ ਸੀ। ਗੱਦੀ ਉਤੇ ਬੈਠਦੇ ਸਾਰ ਹੀ ਇਸ ਨੇ ਪਿਉ ਵੱਲੋਂ ਬਣਾਇਆ ਗਿਆ ਸੰਵਿਧਾਨ ਵਾਪਸ ਲੈ ਲਿਆ ਜੋ ਇਸ ਦੇ ਪਿਉ ਦੀ ਮੌਤ ਦੇ ਦਿਨ ਪ੍ਰਕਾਸ਼ਿਤ ਹੋਣ ਵਾਲਾ ਸੀ ।

ਅਲੈਗਜ਼ੈਂਡਰ ਚਾਹੁੰਦਾ ਸੀ ਕਿ ਇੰਨੇ ਵੱਡੇ ਰੂਸੀ ਸਾਮਰਾਜ ਵਿਚ ਇੱਕੋ ਦੇਸ਼ (ਰੂਸ), ਇੱਕੋ ਧਰਮ, ਇੱਕੋ ਸੰਸਕ੍ਰਿਤੀ ਅਤੇ ਇੱਕੋ ਸ਼ਹਿਨਸ਼ਾਹ ਹੋਣਾ ਚਾਹੀਦਾ ਹੈ । ਇਸ ਲਈ ਰਾਜ ਦੇ ਗ਼ੈਰ-ਰੂਸੀ ਇਲਾਕਿਆਂ ਉਤੇ ਰੂਸੀ ਬੋਲੀ ਠੋਸੀ ਗਈ। ਯਹੂਦੀਆਂ ਨੂੰ ਤੰਗ ਕੀਤਾ ਗਿਆ ਅਤੇ ਸਖ਼ਤ ਸਜ਼ਾਵਾਂ ਦੇ ਕੇ ਨਾਈਹਿਲਿਸਟ ਪਾਰਟੀ ਦੀਆਂ ਚਾਲਾਂ ਨੂੰ ਕੁਚਲ ਦਿਤਾ ਗਿਆ ।

ਇਸ ਦੇ ਰਾਜ ਵਿਚ ਰੇਲਾਂ ਦਾ ਵਿਸਤਾਰ ਹੋਇਆ, ਉਦਯੋਗਿਕ ਵਪਾਰ ਨੂੰ ਉਤਸ਼ਾਹ ਮਿਲਿਆ, ਸਿੱਕੇ ਵਿਚ ਸੁਧਾਰ ਹੋਇਆ, ਫ਼ਰਾਂਸ



ਅਲੈਗਜ਼ੈਂਡਰ ਤੀਜਾ

ਨਾਲ ਦੋਸਤੀ ਦੀ ਸੰਧੀ ਕੀਤੀ ਗਈ ਅਤੇ ਮੱਧ-ਏਸ਼ੀਆ ਵਿਚ ਰੂਸ ਦੀ ਹਾਲਤ ਚੰਗੀ ਹੋਈ । ਇਸ ਕਾਰਨ ਬਰਤਾਨੀਆ ਦੀ ਹਿੰਦੁਸਤਾਨ ਵਿਚ ਆਪਣੇ ਰਾਜ ਲਈ ਚਿੰਤਾ ਵੱਧ ਗਈ ।

ਹ. ਪੁ.- ਹਿੰ. ਵਿ. ਕੋ. 1:249

**ਅਲੈਪੀ** : ਦੱਖਣੀ ਭਾਰਤ ਦੇ ਕੇਰਲ ਰਾਜ ਦੀ ਬੰਦਰਗਗਾਹ ਅਤੇ ਇਸੇ ਨਾਂ ਦੇ ਜ਼ਿਲ੍ਹੇ ਦਾ ਸਦਰ-ਮੁਕਾਮ ਹੈ । ਇਹ ਕਵੀਲਨ ਤੋਂ 80 ਕਿ. ਮੀ. ਉੱਤਰ ਵਿਚ ਅਤੇ ਅਰਨਾਕਲਮ ਤੋਂ 56 ਕਿ. ਮੀ. ਅਤੇ ਕੋਚੀਨ ਤੋਂ 41 ਕਿ.ਮੀ. ਦੱਖਣ ਵੱਲ ਹੈ । ਅਠਾਰ੍ਹਵੀਂ ਸਦੀ ਦੇ ਅੰਤ ਤਕ ਇਹ ਇਲਾਕਾ ਜੰਗਲ ਤੇ ਰੇਤਲਾ ਮੈਦਾਨ ਸੀ । ਮਹਾਰਾਜ ਰਾਮ ਵਰਮਾ ਨੇ ਉੱਤਰੀ ਟ੍ਰਾਵਨਕੋਰ-ਕੋਚੀਨ ਖੇਤਰ ਵਿਚ ਡੱਚਾਂ ਦੀ ਵਪਾਰਕ ਮਹੱਤਤਾ ਅਤੇ ਤਜਾਰਤੀ ਅਜਾਰੇਦਾਰੀ ਨੂੰ ਖ਼ਤਮ ਕਰਨ ਲਈ ਇਥੇ ਬੰਦਰਗਾਹ ਬਣਵਾਈ ਸੀ। ਸਹੂਲਤ ਵੇਖ ਕੇ ਇਥੇ ਦੇਸ਼ੀ ਤੇ ਬਦੇਸ਼ੀ ਵਪਾਰੀ ਆ ਗਏ ਅਤੇ ਬਾਹਰਲੇ ਦੇਸ਼ਾਂ ਨਾਲ ਇਸ ਬੰਦਰਗਾਹ ਰਾਹੀਂ ਵਪਾਰ ਹੋਣ ਲੱਗਾ । ਵਪਾਰ ਦੀ ਤਰੱਕੀ ਲਈ ਪਿਛਲੇ ਇਲਾਕੇ ਨਾਲ ਨਹਿਰਾਂ ਰਾਹੀਂ ਬੰਦਰਗਾਹ ਦਾ ਸਬੰਧ ਜੋੜਿਆ ਗਿਆ । ਅਠਾਰ੍ਹਵੀਂ ਸਦੀ ਦੇ ਅੰਤ ਵਿਚ ਵੱਡੇ ਵੱਡੇ ਗੁਦਾਮ ਅਤੇ ਦੁਕਾਨਾਂ ਸਰਕਾਰ ਵੱਲੋਂ ਬਣਾਈਆਂ ਗਈਆਂ। ਇਸ ਤਰ੍ਹਾਂ 19ਵੀਂ ਸਦੀ ਦੇ ਪਹਿਲੇ ਤਿੰਨ ਦਹਾਕਿਆਂ ਦੇ ਅੰਤ ਤੱਕ ਇਹ ਟ੍ਰਾਵਨਕੋਰ ਦੀ ਉੱਘੀ ਬੰਦਰਗਾਹ ਬਣ ਗਈ ਸੀ । ਸਾਲ ਦੇ ਵਧੇਰੇ ਹਿੱਸੇ ਵਿਚ ਇਹ ਬੰਦਰਗਾਹ ਜਹਾਜ਼ਾਂ ਦੇ ਠਹਿਰਣ ਲਈ ਸੁਰੱਖਿਅਤ ਹੁੰਦੀ ਹੈ ।

ਉਦਯੋਗਕ ਪੱਖ ਤੋਂ ਅਲੈਪੀ ਨਾਰੀਅਲ ਦੀਆਂ ਬਣੀਆਂ ਟਾਈਆਂ ਲਈ ਮਸ਼ਹੂਰ ਹੈ । ਇਥੋਂ ਗਰੀ, ਨਾਰੀਅਲ ਦੇ ਰੇਸ਼ੇ, ਟਾਈਆਂ, ਇਲਾਇਚੀ, ਕਾਲੀ ਮਿਰਚ, ਅਦਰਕ ਆਦਿ ਬਾਹਰ ਭੇਜੇ ਜਾਂਦੇ ਹਨ । ਬਾਹਰੋਂ ਮੰਗਵਾਈਆਂ ਜਾਣ ਵਾਲੀਆਂ ਚੀਜ਼ਾਂ ਵਿਚ ਚਾਵਲ, ਬੰਬਈ ਦਾ ਲੂਣ, ਤਮਾਕੂ, ਧਾਤਾਂ ਅਤੇ ਕੱਪੜੇ ਆਦਿ ਸ਼ਾਮਲ ਹਨ । ਹਾਲੀਂ ਵੀ ਇਹ

ਸਾਹਿਲੀ ਅਤੇ ਦਰਿਆਈ ਆਵਾਜਾਈ ਰਾਹੀਂ ਹੋਣ ਵਾਲੇ ਵਪਾਰ ਲਈ ਮਸ਼ਹੂਰ ਹੈ ।

ਆਬਾਦੀ - 2,64,969 (1991)

9° 25′ ਉ. ਵਿਥ. ; 76° 15′ ਪੂ. ਲੰਬ

ਹ. ਪੁ.- ਹਿੰ. ਵਿ. ਕੋ. 1 : 250

**ਅਲੈਪੋ ਜਾਂ ਹਲਪ** : ਇਹ ਕੁਵੈਕ ਨਾਂ ਦੀ ਨਦੀ ਦੀ ਘਾਟੀ ਵਿਚ ਸੀਰੀਆ ਦਾ ਇਕ ਸ਼ਹਿਰ ਹੈ ਜਿਸਦੀ ਨੀਂਹ ਈਸਾ ਤੋਂ 2,000 ਵਰ੍ਹੇ ਪਹਿਲਾਂ ਰੱਖੀ ਗਈ ਸੀ । ਲਗਭਗ 1758 ਈ. ਪੂ. ਹਿੱਤੀ ਬਾਦਸ਼ਾਹ ਮੁਰਸ਼ੀਲਿਸ਼ ਪਹਿਲੇ ਨੇ ਇਸ ਸ਼ਹਿਰ ਉਤੇ ਕਬਜ਼ਾ ਕੀਤਾ । ਫਿਰ ਫ਼ਰਾਊਨ ਤਤਮੂਸ ਤੀਜੇ ਨੇ 1490 ਈ. ਪੂ. ਵਿਚ ਇਸ ਸ਼ਹਿਰ ਨੂੰ ਜਿੱਤ ਲਿਆ। ਇਸ ਤੋਂ ਪਿੱਛੋਂ ਪੰਦਰ੍ਹਵੀਂ ਸਦੀ ਦੇ ਅੱਧ ਵਿਚ ਅਲੈਪੋ ਦੇ ਬਾਦਸ਼ਾਹ ਨੇ ਖਨੀਗਬਟ ਦੇ ਬਾਦਸ਼ਾਹ ਨਾਲ ਦੋਸਤੀ ਗੰਢ ਲਈ ਪਰ ਹਿੱਤੀ ਬਾਦਸ਼ਾਹ ਤੁਦਖਾਲੀਜਸ਼ ਦੂਜੇ ਨੇ ਇਨ੍ਹਾਂ ਦੋਹਾਂ ਨੂੰ ਹਰਾ ਕੇ ਸ਼ਹਿਰ ਨੂੰ ਲੁੱਟ ਲਿਆ। ਬਾਅਦ ਵਿਚ ਇਹ ਖੱਟੂਸ਼ੀਲਿਸ਼ ਦੂਜੇ ਅਤੇ ਸ਼ੁਪੀਲਲਿਊਮਸ਼ ਦੇ ਕਬਜ਼ੇ ਵਿਚ ਆ ਗਿਆ । ਸ਼ੁਪੀਲਲਿਊਮਸ਼ ਨੇ ਆਪਣੇ ਪੁੱਤਰ ਟੈਲੀਪੀਨਸ਼ ਨੂੰ ਇਸਦਾ ਬਾਦਸ਼ਾਹ ਬਣਾ ਦਿੱਤਾ । ਪਿੱਛੋਂ ਇਸ ਇਲਾਕੇ ਦੇ ਕਬਜ਼ੇ ਬਾਰੇ ਹਿੱਤੀਆਂ ਤੇ ਮਿਸਰੀਆਂ ਵਿਚਕਾਰ ਕਸ਼ਮਕਸ਼ ਚਲਦੀ ਰਹੀ, ਜਿਸ ਦਾ ਪਤਾ 1340 ਈ. ਪੂ. ਦੇ ਮੁਰਸ਼ੀਲਿਸ਼ ਤੇ ਅਲੈਪੋ ਦੇ ਬਾਦਸ਼ਾਹ ਰਿਮੀਸ਼ਰਮਾ ਵਿਚਕਾਰ ਹੋਏ ਅਹਿਦਨਾਮੇ ਦੀ ਭੂਮਿਕਾ ਤੋਂ ਲਗਦਾ ਹੈ । ਫਿਰ ਕਾਦੇਸ਼ ਦੀ ਲੜਾਈ (1288 ਈ. ਪੂ.) ਵਿਚ ਅਲੈਪੋ ਦੇ ਬਾਦਸ਼ਾਹ ਨੇ ਮਿਸਰੀਆਂ ਦੇ ਵਿਰੁੱਧ ਹਿੱਤੀਆਂ ਦਾ ਸਾਥ ਦਿਤਾ ਪਰ ਮਿਸਰ ਦੇ ਬਾਦਸ਼ਾਹ ਰੈਮਸਿਸ ਦੂਜੇ ਦੀ ਜਿੱਤ ਹੋਈ ਅਤੇ ਉਸਨੇ ਸਾਰਿਆਂ ਨੂੰ ਫੜ ਕੇ ਪਾਣੀ ਵਿਚ ਡੋਬ ਦਿੱਤਾ । ਫਿਰ 854 ਈ. ਪੂ. ਵਿਚ ਅਸੀਰੀਆ ਦਾ ਬਾਦਸ਼ਾਹ ਸ਼ਾਲਮਨਸਰ ਦੂਜਾ ਇਥੇ ਆਇਆ ਤੇ ਉਸ ਨੇ ਅਦਾਦ ਨਾਂ ਦੇ ਦੇਵਤੇ ਅੱਗੇ ਕੁਰਬਾਨੀਆਂ ਦਿੱਤੀਆਂ । ਫਿਰ ਸਿਲੂਕਸ ਨਿਕਾਟੋਰ (312-280 ਈ. ਪੂ.) ਨੇ ਅਲੈਪੋ ਨੂੰ ਕਾਫ਼ੀ ਉੱਨਤ ਕੀਤਾ ਤੇ ਇਸ ਦਾ ਨਾਂ ਬਦਲ ਕੇ ਬੇਰੋਇਆ ਰਖਿਆ । 638 ਈ. ਵਿਚ ਇਸ ਸ਼ਹਿਰ ਨੂੰ ਅਬੂਅਬੈਦਾ ਨੇ ਜਿੱਤ ਲਿਆ ਤੇ ਇਸ ਦਾ ਨਾਂ ਅਰਬ ਲੋਕਾਂ ਨੇ 'ਹਲਬ' ਵਿਚ ਵਟਾ ਦਿੱਤਾ । ਸੈਫ਼ੁੱਦੌਲਾ ਹਮਦਾਨੀ (945-967 ਈ.) ਦੇ ਮਾਤਹਿਤ ਇਹ ਸ਼ਹਿਰ ਇਕ ਅਰਬ ਰਿਆਸਤ ਦੀ ਰਾਜਧਾਨੀ ਬਣਿਆ । ਫਿਰ 962 ਈ. ਵਿਚ ਬੈਜ਼ੰਤੀਅਮ ਦੇ ਨਾਈਸਫੋਰਸ ਫੋਕਸ ਨੇ ਇਸ ਉਤੇ ਹਮਲਾ ਕਰ ਕੇ ਇਸ ਨੂੰ ਲੁੱਟਿਆ । ਮਗਰੋਂ 974 ਈ. ਵਿਚ ਬੈਜ਼ੰਤੀਅਮ ਦੇ ਸ਼ਹਿਨਸ਼ਾਹ ਜਾਨ ਜ਼ਿਮਿਸਕਸ ਨੇ ਇਸ ਉਤੇ ਕਬਜ਼ਾ ਕਰ ਲਿਆ । ਫਿਰ ਇਹ ਸ਼ਹਿਰ ਫ਼ਾਤਮੀ ਖ਼ਲੀਫ਼ਿਆਂ ਦੇ ਕਬਜ਼ੇ ਵਿਚ ਆਇਆ ਤੇ ਮਗਰੋਂ 1084 ਤੋਂ 1117 ਈ. ਤੱਕ ਸਲਜੂਕਾ ਦੇ ਮਾਤਹਿਤ ਰਿਹਾ । ਫਿਰ ਈਸਾਈ ਮੁਜਾਹਿਦਾਂ ਨੇ 1118 ਈ. ਅਤੇ 1124 ਈ. ਵਿਚ ਇਸਦੇ ਗਿਰਦ ਘੇਰਾ ਪਾਈ ਰੱਖਿਆ । ਬਾਰ੍ਹਵੀਂ ਸਦੀ ਵਿਚ ਇਥੇ 1114,1139, ਅਤੇ 1170 ਵਿਚ ਭੂਚਾਲ ਆਏ । ਆਖ਼ਰੀ ਭੂਚਾਲ ਇੰਨਾ ਜ਼ਬਰਦਸਤ ਸੀ ਕਿ ਇਸ ਵਿਚ ਸਾਰਾ ਸ਼ਹਿਰ ਢਹਿ-ਢੇਰੀ ਹੋ ਗਿਆ ਤੇ ਇਸ ਪਿੱਛੋਂ ਨਵਾਂ ਬਣਾਇਆ ਗਿਆ । ਫਿਰ 1260 ਈ. ਵਿਚ ਮੰਗੋਲਾਂ ਨੇ ਅਤੇ 1401 ਈ. ਵਿਚ ਤੈਮੂਰ ਨੇ ਇਸ ਨੂੰ ਲੁੱਟਿਆ । ਇਸ ਤੋਂ ਪਿੱਛੋਂ 1516 ਈ. ਵਿਚ ਸਲੀਮ ਪਹਿਲੇ ਨੇ ਇਸ ਤੇ ਕਬਜ਼ਾ ਕੀਤਾ ਤੇ ਤੁਰਕਾਂ ਦਾ ਕਬਜ਼ਾ ਇਸ ਉਤੇ ਉੱਨ੍ਹੀਵੀਂ ਸਦੀ ਤੱਕ ਕਾਇਮ ਰਿਹਾ । ਭੂਚਾਲਾਂ ਨਾਲ ਇਸਨੇ 1822 ਅਤੇ 1830 ਈ. ਵਿਚ ਦੋ ਵਾਰੀ ਤਬਾਹੀਆਂ ਦਾ ਮੂੰਹ ਦੇਖਿਆ। ਇਸ ਸ਼ਹਿਰ ਨੂੰ ਅੰਗਰੇਜ਼ਾਂ ਤੇ ਅਰਬਾਂ ਨੇ 26 ਅਕਤੂਬਰ, 1918 ਈ. ਵਿਚ ਜਿੱਤ ਲਿਆ ਤੇ 1924 ਈ. ਵਿਚ ਇਸਨੂੰ ਸੀਰੀਆ ਦਾ ਹੀ ਹਿੱਸਾ ਬਣਾ ਦਿੱਤਾ ਗਿਆ ।



ਅਲੈਪੋ-ਸੀਰੀਆ ਦਾ ਉੱਘਾ ਸ਼ਹਿਰ

ਅਲੈਪੋ ਪੁਰਾਣੇ ਜ਼ਮਾਨੇ ਵਿਚ ਯੂਰਪ, ਈਰਾਨ ਤੇ ਭਾਰਤ ਦੇ ਵਿਚਕਾਰ ਵਪਾਰਕ ਰਸਤੇ ਉਤੇ ਵਾਕਿਆ ਹੋਣ ਕਰਕੇ ਬਹੁਤ ਮਸ਼ਹੂਰ ਸੀ ਪਰ ਪਿੱਛੋਂ ਸੁਏਜ਼ ਨਹਿਰ ਅਤੇ ਹੋਰ ਰਸਤਿਆਂ ਦੇ ਖੁੱਲ੍ਹ ਜਾਣ ਨਾਲ ਇਸ ਦੀ ਮਹਾਨਤਾ ਨੂੰ ਬਹੁਤ ਧੱਕਾ ਲੱਗਾ । ਅੱਜਕਲ੍ਹ ਇਥੇ ਇਕ ਬਹੁਤ ਸ਼ਾਨਦਾਰ ਹਵਾਈ ਅੱਡਾ ਹੈ । ਸਾਬਣ ਬਣਾਉਣਾ, ਸੂਤੀ, ਊਨੀ ਅਤੇ ਰੇਸ਼ਮੀ ਕੱਪੜੇ ਤਿਆਰ ਕਰਨਾ, ਨਸ਼ਾਸਤਾ ਬਣਾਉਣਾ, ਪਿੱਤਲ, ਤਾਂਬੇ ਦੇ ਬਰਤਨ ਬਣਾਉਣਾ, ਦਰੀਆਂ ਬੁਣਨਾ ਅਤੇ ਰੰਗਸਾਜ਼ੀ ਦਾ ਕੰਮ ਇਥੋਂ ਦੇ ਮੁੱਖ ਉਦਯੋਗ ਹਨ । ਇਨ੍ਹਾਂ ਚੀਜ਼ਾਂ ਤੋਂ ਛੁੱਟ ਇਥੋਂ ਅਨਾਜ, ਤਮਾਕੂ ਉੱਨ ਅਤੇ ਰੂੰ ਬਾਹਰ ਭੇਜੇ ਜਾਂਦੇ ਹਨ। ਇਹ ਰੇਲ ਰਾਹੀਂ ਤੁਰਕੀ ਅਤੇ ਇਰਾਕੀ ਸ਼ਹਿਰਾਂ ਨਾਲ ਮਿਲਿਆ ਹੋਇਆ ਹੈ ।

ਇਸ ਦਾ ਜਲਵਾਯੂ ਰੂਮ ਸਾਗਰੀ ਹੈ। ਗਰਮੀ ਦਾ ਤਾਪਮਾਨ 26.6 ਸੈਂ. ਤੇ ਸਰਦੀ ਦਾ 7.2 ਸੈਂ. ਹੁੰਦਾ ਹੈ । ਬਾਰਸ਼ 50 ਸੈਂ. ਮੀ. ਤੋਂ 75 ਸੈਂ ਮੀ. ਦੇ ਦਰਮਿਆਨ ਅਕਤੂਬਰ ਤੋਂ ਮਾਰਚ ਤੱਕ ਹੁੰਦੀ ਹੈ ਅਤੇ ਗਰਮੀਆਂ ਵਿਚ ਮੌਸਮ ਖੁਸ਼ਕ ਹੀ ਰਹਿੰਦਾ ਹੈ ।

ਆਬਾਦੀ - 9,85,413 (1981)

36° 10′ ਉ. ਵਿਥ.; 37° 18′ ਪੂ. ਲੰਬ.

ਹ. ਪੁ.- ਐਨ. ਬ੍ਰਿ. 1: 557. ਹਿੰ. ਵਿ. ਕੋ.: 1: 261

**ਅਲੌਂਪਰਾ, ਅਲਾਉਂਗ ਪਹਾਉਰਾ** : ਇਹ ਬਰ੍ਹਮਾ ਦਾ ਰਾਜਾ ਸੀ, ਜਿਸ ਦਾ ਜਨਮ 1714 ਈ. ਵਿਚ ਉਪਰਲੇ ਬਰ੍ਹਮਾ ਦੇ ਸ਼ਵੈਬੋ ਵਿਚ ਹੋਇਆ । ਇਸ ਨੇ 1753 ਤੋਂ 1760 ਤੱਕ ਬਰ੍ਹਮਾ ਦੇ ਕੁੱਝ ਇਲਾਕਿਆਂ ਉੱਤੇ ਰਾਜ ਕੀਤਾ । ਵੱਡਾ ਹੋਣ ਤੇ ਇਸਨੂੰ ਪਿਤਾ ਦੀ ਜ਼ਿਮੀਂਦਾਰੀ ਅਤੇ ਸ਼ਿਕਾਰੀਆਂ ਦੀ ਸਰਦਾਰੀ ਦਾ ਖ਼ਾਨਦਾਨੀ ਪਦ ਮਿਲਿਆ । ਸੰਨ 1750 ਦੇ ਲਗਭਗ ਤੇਲੰਗਾਂ ਨੇ ਆਵਾ ਅਤੇ ਉਸ ਦੇ ਨੇੜੇ ਦੇ ਕੁਝ ਇਲਾਕੇ ਉਤੇ ਕਬਜ਼ਾ ਕਰ ਲਿਆ । ਅਲੌਂਪਰਾ ਨੇ ਫ਼ੌਜ ਇਕੱਠੀ ਕੀਤੀ ਅਤੇ ਦੋ ਵਰ੍ਹਿਆਂ ਵਿਚ ਹੀ ਤੇਲੰਗਾਂ ਨੂੰ ਬਹੁਤ ਸਾਰੇ ਇਲਾਕੇ ਵਿਚੋਂ ਕੱਢ ਕੇ 1753 ਵਿਚ ਆਵਾ ਉਤੇ ਕਬਜ਼ਾ ਕਰ ਲਿਆ ਅਤੇ ਦੇਸ਼ ਦਾ ਰਾਜਾ ਹੋਣ ਦਾ ਐਲਾਨ ਕਰ ਦਿੱਤਾ । ਇਸ ਨੇ ਆਪਣੇ ਰਾਜ ਨੂੰ ਵਧਾਇਆ ਅਤੇ ਦੱਖਣ ਵਿਚ ਬਰਮਾ ਦੀ ਰਾਜਧਾਨੀ ਪੇਗੂ ਉਤੇ ਵੀ ਕਬਜ਼ਾ ਜਮਾ ਲਿਆ। ਸੰਨ 1760 ਵਿਚ ਸਿਆਮ ਦੀ ਮੁਹਿੰਮ ਤੇ ਜਾਂਦਿਆਂ ਇਹ ਬੀਮਾਰ ਹੋ ਗਿਆ ਅਤੇ 5 ਮਈ ਨੂੰ ਇਸ ਦੀ ਮੌਤ ਹੋ ਗਈ । ਅਲੌਂਪਰਾ ਫ਼ੌਜੀ ਪ੍ਰਤਿਭਾ ਵਾਲਾ ਬਹਾਦਰ ਜਰਨੈਲ ਅਤੇ ਸਿਆਣਾ ਨੀਤੀਵਾਨ ਸੀ । ਇਸ ਨੇ ਨਿਆਂ ਪ੍ਰਣਾਲੀ ਵਿਚ ਵੀ ਸੁਧਾਰ ਕੀਤਾ । ਇਸ ਦਾ ਖ਼ਾਨਦਾਨ ਸੰਨ 1885 ਤੱਕ ਬਰਮਾ ਵਿਚ ਰਾਜ ਕਰਦਾ ਰਿਹਾ ।

ਹ. ਪੁ.- ਹਿੰ. ਵਿ. ਕੋ 1 : 250

**ਅਲੋਰਾ** : ਇਹ ਭਾਰਤ ਵਿਚ ਮਹਾਰਾਸ਼ਟਰ ਰਾਜ਼ ਦੇ ਔਰੰਗਾਬਾਦ ਜ਼ਿਲ੍ਹੇ ਵਿਚ ਦੌਲਤਾਬਾਦ ਨਗਰ ਦੇ ਲਾਗੇ ਇਕ ਪਿੰਡ ਹੈ। ਅਲੋਰਾ ਠੋਸ ਚਟਾਨਾਂ ਵਿਚ ਬਣੇ ਮੰਦਰਾਂ ਕਰਕੇ ਸਾਰੇ ਜਗਤ ਵਿਚ ਪ੍ਰਸਿੱਧ ਹੈ । ਦੱਖਣ ਅਤੇ ਪੱਛਮੀ ਭਾਰਤ ਵਿਚ ਪਰਬਤ ਦੀ ਖੜ੍ਹੀ ਦੀਵਾਰ ਨੂੰ ਕੱਟ ਕੇ ਗੁਫਾ-ਮੰਦਰ ਬਣਾਉਣ ਦਾ ਬਹੁਤ ਔਖਾ ਯਤਨ ਕੀਤਾ ਗਿਆ ਹੈ । ਉਸ ਵਿਚ ਅਲੋਰਾ ਦੀਆਂ ਗੁਫ਼ਾਵਾਂ ਦੀ ਖ਼ਾਸ ਅਹਿਮੀਅਤ ਹੈ । ਗੁਪਤ ਰਾਜ ਦੇ ਮਗਰੋਂ ਮੂਰਤੀ ਬਣਾਉਣ ਦਾ ਇੰਨਾ ਸਫ਼ਲ ਯਤਨ ਮੁੜ ਕੇ ਨਹੀਂ ਹੋਇਆ ।

ਅਜੰਤਾ ਦੀਆਂ ਗੁਫ਼ਾਵਾਂ ਮੋਰੀਆ ਰਾਜ ਦੇ ਤੁਰੰਤ ਮਗਰੋਂ ਹੀ ਕੱਟੀਆਂ ਜਾਣ ਲੱਗ ਪਈਆਂ ਸਨ ਅਤੇ ਉਨ੍ਹਾਂ ਦੇ ਬਣਾਉਣ ਦੇ ਯਤਨ, ਘੱਟੋ ਘੱਟ ਚਿਤਰਨ ਦੇ ਖੇਤਰ ਵਿਚ ਚਾਲੂਕੀਆ ਰਾਜਿਆਂ ਦੇ ਰਾਜ ਤੱਕ ਜਾਰੀ ਰਹੇ । ਇਹ ਠੀਕ ਹੈ ਕਿ ਅਲੋਰਾ ਦੇ ਗੁਫ਼ਾ-ਘਰਾਂ ਦੇ ਬਣਾਉਣ ਵਿਚ ਸਦੀਆਂ ਲੱਗੀਆਂ ਹਨ, ਤਾਂ ਵੀ ਉਨ੍ਹਾਂ ਦੇ ਸਬੰਧ ਵਿਚ ਇਹ ਯਤਨ ਸਮੇਂ ਦੇ ਪੱਖ ਤੋਂ ਅਕਸਰ ਇੱਕੋ ਸਮੇਂ ਵਿਚ ਅਰਥਾਤ ਪੂਰਵ ਮੱਧ-ਕਾਲ ਤੋਂ ਰਾਸ਼ਟਰਕੂਟਾਂ ਦੇ ਰਾਜ ਤੱਕ ਹੋਇਆ ਹੈ । ਇਨ੍ਹਾਂ ਚਾਰ ਪੰਜ ਸਦੀਆਂ ਵਿਚ ਬੁੱਧ, ਜੈਨ ਅਤੇ ਹਿੰਦੂ ਮੰਦਰ ਬਣਦੇ ਚਲੇ ਗਏ । ਵਿਸ਼ਵਕਰਮਾ ਦਾ ਬੁੱਧ ਮੰਦਰ ਸ਼ਾਇਦ ਛੇਵੀਂ ਸਦੀ ਈਸਵੀ ਦਾ ਹੈ । ਮਸ਼ਹੂਰ ਕੈਲਾਸ਼ ਮੰਦਰ ਅੱਠਵੀਂ ਸਦੀ ਦਾ ਹੈ ਅਤੇ ਬਾਕੀ ਜੈਨ ਅਤੇ ਹਿੰਦੂ ਮੰਦਰ, ਅਕਸਰ 600 ਅਤੇ 750 ਈ. ਦੇ ਵਿਚਕਾਰ ਬਣੇ ਹਨ । ਉਸ ਸਮੇਂ ਦੇ ਇੰਜੀਨੀਅਰਾਂ ਨੇ ਨਦੀ ਦੇ ਵਹਿਣ ਨੂੰ ਮੋੜ ਕੇ ਕੈਲਾਸ਼ ਦੇ ਨੇੜੇ ਤੋਂ ਕੁਝ ਇਸ ਤਰ੍ਹਾਂ ਮੋੜਿਆ ਹੈ ਕਿ ਉਸ ਦਾ ਪਾਣੀ ਬੂੰਦ ਬੂੰਦ ਕਰਕੇ ਸ਼ਿਵਲਿੰਗ ਤੇ ਲਗਾਤਾਰ ਚੋਂਦਾ ਰਹਿੰਦਾ ਹੈ । ਇਹ ਪਾਣੀ ਪਿਛਲੀਆਂ 12 ਸਦੀਆਂ ਤੋਂ ਉਵੇਂ ਹੀ ਚੋਂਦਾ ਆ ਰਿਹਾ ਹੈ । ਮੰਦਰਾਂ ਦੀ ਉਸਾਰੀ ਦੇ ਅਖ਼ੀਰ ਵਿਚ ਠੰਢੇ ਪਾਣੀ ਦੀ ਇਕ ਵੱਡੀ ਸਾਰੀ ਝਲਾਰ ਉਨ੍ਹਾਂ ਦੇ ਦੱਖਣੀ ਸਿਰੇ ਤੇ ਪੈ ਕੇ ਹੇਠਲੇ ਖੇਤਾਂ ਨੂੰ ਸਿੰਜਦੀ ਹੈ ।

ਜਿਵੇਂ ਅਜੰਤਾਂ ਦੀਆਂ ਗੁਫ਼ਾਵਾਂ ਆਪਣੇ ਚਿੱਤਰਾਂ ਲਈ ਮਸ਼ਹੂਰ ਹਨ, ਉਵੇਂ ਹੀ ਅਲੋਰਾ ਦੀਆਂ ਗੁਫ਼ਾਵਾਂ ਆਪਣੀਆਂ ਮੂਰਤੀਆਂ ਲਈ ਪ੍ਰਸਿੱਧ ਹੋਈਆਂ। ਭਾਵੇਂ ਅਜੰਤਾ ਵਿਚ ਮੂਰਤੀਆਂ ਵੀ ਹਨ ਅਤੇ ਅਲੋਰਾ ਦੇ ਚੇਤਯ-ਮੰਦਰਾਂ ਵਿਚ ਚਿੱਤਰ ਵੀ ਹਨ ਪਰ ਅਜੰਤਾ ਦੀ ਖ਼ਾਸ ਚੀਜ਼ ਚਿੱਤਰ ਅਤੇ ਅਲੋਰਾ ਦੀ ਖ਼ਾਸ ਚੀਜ਼ ਮੂਰਤੀਆਂ ਹਨ । ਅਲੋਰਾ ਦੀਆਂ ਮੂਰਤੀਆਂ ਦੀ ਉਹੀ ਅਹਿਮੀਅਤ ਹੈ ਜੋ ਅਜੰਤਾ ਵਿਚ ਚਿੱਤਰਾਂ ਦੀ ਹੈ। ਗੁਪਤ ਰਾਜ ਤੋਂ ਮਗਰਲੇ ਸਮੇਂ ਵਿਚ ਭਾਰਤ ਵਿਚ ਮੂਰਤੀ ਬਣਾਉਣ ਦੀ ਕਲਾ ਵਿਚ ਗ਼ੈਰ-ਮਾਮੂਲੀ ਤਰੱਕੀ ਹੋਈ । ਚਟਾਨਾਂ ਨੂੰ ਕੱਟ ਕੇ ਕਲਾਕਾਰ ਦੀ ਛੈਣੀ ਰੂਪ ਉਘੇੜਦੀ ਚਲੀ ਗਈ ਅਤੇ ਦੇਵੀਆਂ ਤੇ ਦੇਵਤਿਆਂ ਦਾ ਅਟੁੱਟ ਸਿਲਸਿਲਾ ਕਾਇਮ ਹੁੰਦਾ ਗਿਆ। ਮਗਰੋਂ ਜੋ ਮੋਤੀ ਅਤੇ ਰਤਨ ਕਲਾਕਾਰਾਂ ਪਾਸ ਬਚੇ, ਉਹ ਇਉਂ ਲਗਦਾ ਹੈ ਕਿ ਉਨ੍ਹਾਂ ਨੇ ਅਲੋਰਾ ਦੀਆਂ ਗੁਫ਼ਾਵਾਂ ਦੇ ਥੰਮ੍ਹਾਂ ਤੇ ਲਗਾ ਦਿੱਤੇ ਹਨ । ਅਸਲ ਵਿਚ ਭਾਰਤੀ ਕਲਾ ਵਿਚ ਥੰਮ੍ਹ ਇਤਨੇ ਸੁੰਦਰ ਹੋਰ ਕਿਸੇ ਥਾਂ ਨਹੀਂ ਬਣੇ, ਜਿੰਨੇ ਕਿ ਅਲੋਰਾ ਦੇ ਇਨ੍ਹਾਂ ਗੁਫਾ-ਘਰਾਂ ਵਿਚ ਹਨ ।

ਦਸ ਅਵਤਾਰ, ਰਾਮੇਸ਼ਵਰ, ਸੀਤਾ ਦੀ ਕਹਾਣੀ ਆਦਿ ਹੈਰਾਨ ਕਰ ਦਿੰਦੇ ਹਨ । ਇਨ੍ਹਾਂ ਵਿਚ ਇਕ ਪਾਸੇ ਤਾਂ ਸ਼ਿਵ ਦੇ ਪਰਿਵਾਰ ਦੇ ਕਈ ਵਿਅਕਤੀ ਆਪਣੀਆਂ ਮੋਟੀਆਂ ਤਾਜ਼ੀਆਂ ਡਰਾਉਣੀਆਂ, ਕਰੁਣਾਮਈ ਤੇ ਹਸਾਉਣੀਆਂ ਸ਼ਖ਼ਸ਼ੀਅਤਾਂ ਵਿਚ ਖੁਣੇ ਗਏ ਹਨ, ਦੂਜੇ ਪਾਸੇ ਮਹਾਂਦੇਵ ਦਾ ਆਪਣਾ ਤਾਂਡਵ- ਨਾਚ ਸਜੀਵ ਹਰਕਤ ਵਿਚ ਮੂਰਤੀਮਾਨ ਹੈ । ਅਵਤਾਰਾਂ ਦਾ ਰੂਪ ਆਪਣੇ ਆਪ ਵਿਚ ਪੂਰਨ ਹੈ ਅਤੇ ਇਸਤਰੀਆਂ ਦਾ ਰੂਪ ਕਈ ਪ੍ਰਸੰਗਾਂ ਵਿਚ ਪਰਗਟ ਹੋਇਆ ਹੈ । ਇਨ੍ਹਾਂ ਮੰਦਰਾਂ ਵਿਚੋਂ ਸਭ ਤੋਂ ਵਿਸ਼ੇਸ਼ ਕੈਲਾਸ਼ ਮੰਦਰ ਹੈ ।

ਕੈਲਾਸ਼ ਦੇ ਮੰਦਰ ਨੂੰ ਹਿਮਾਲੀਆ ਦੇ ਕੈਲਾਸ਼ ਦਾ ਰੂਪ ਦੇਣ ਵਿਚ ਅਲੋਰਾ ਦੇ ਕਾਰੀਗਰਾਂ ਨੇ ਕੋਈ ਕਸਰ ਨਹੀਂ ਛੱਡੀ । ਮਹਾਂਦੇਵ ਦਾ ਇਹ ਦੋ-ਮੰਜ਼ਲਾ ਮੰਦਰ ਪਹਾੜ ਦੀ ਠੋਸ ਚਟਾਨ ਨੂੰ ਕੱਟ ਕੇ ਬਣਾਇਆ ਗਿਆ ਹੈ ਅਤੇ ਅਨੁਮਾਨ ਹੈ ਕਿ ਤਕਰੀਬਨ 30 ਲੱਖ ਹੱਥ ਪੱਥਰ ਉਸ ਵਿਚੋਂ ਕੱਟ ਕੇ ਕੱਢਿਆ ਗਿਆ ਹੈ । ਸਮੀਖਿਆਕਾਰਾਂ ਦਾ ਅਨੁਮਾਨ ਹੈ ਕਿ ਕੈਲਾਸ਼ ਦੇ ਇਸ ਘੇਰੇ ਵਿਚ ਸਮੁੱਚਾ ਤਾਜ, ਸਣੇ ਆਪਣੇ ਵਿਹੜੇ ਦੇ, ਰੱਖਿਆ ਜਾ ਸਕਦਾ ਹੈ । ਏਥਨਜ਼ ਦਾ ਮਸ਼ਹੂਰ ਮੰਦਰ 'ਪਾਰਥੇਨਨ' ਪੂਰੇ ਦਾ ਪੂਰਾ ਇਸ ਦੀ ਲੰਬਾਈ ਵਿਚ ਆ ਸਕਦਾ ਹੈ ਅਤੇ ਇਸ ਦੀ ਉਚਾਈ ਪਾਰਥੇਨਨ ਤੋਂ ਘੱਟੋ ਘੱਟ ਡੇਢ ਗੁਣਾ ਹੈ । ਕੈਲਾਸ਼ ਦੇ ਮੰਦਰ ਵਿਚਲੀ ਭੈਰੋ ਦੀ ਮੂਰਤੀ ਜਿਤਨੀ ਭਿਆਨਕ ਹੈ, ਪਾਰਵਤੀ ਦੀ ਉਤਨੀ ਹੀ ਪਿਆਰੀ ਹੈ । ਤਾਂਡਵ ਦਾ ਵੇਗ ਤਾਂ ਮੂਰਤੀਕਲਾ ਦਾ ਦੁਰਲੱਭ ਨਮੂਨਾ ਹੈ । ਸ਼ਿਵ ਪਾਰਵਤੀ ਦਾ ਵਿਆਹ ਆਗਾਮੀ ਸੁਖ ਦੀ ਮਰਯਾਦਾ ਨੂੰ ਜਨਮ ਦਿੰਦਾ ਹੈ ਜਿਸ ਤਰ੍ਹਾਂ ਕਿ ਰਾਵਣ ਦੀ ਕੈਲਾਸ਼ ਨੂੰ ਉਠਾਉਣ ਵਾਲੀ ਮੂਰਤੀ ਮਰਦ ਦੇ ਬਲ ਨੂੰ ਮੂਰਤੀਮਾਨ ਕਰ ਦਿੰਦੀ ਹੈ । ਉਸ ਦੀਆਂ ਬਾਹਾਂ ਫੈਲ ਕੇ ਕੈਲਾਸ਼ ਨੂੰ ਆਪਣੀ ਲਪੇਟ ਵਿਚ ਲੈ ਲੈਂਦੀਆਂ ਹਨ ਅਤੇ ਇਤਨੇ ਜ਼ੋਰ ਨਾਲ ਝੰਜੋੜਦੀਆਂ ਹਨ ਕਿ ਉਸ ਦੀਆਂ ਚੂਲਾਂ ਢਿੱਲੀਆਂ ਹੋ ਜਾਂਦੀਆਂ ਹਨ ਅਤੇ ਉਮਾ (ਪਾਰਵਤੀ) ਦੇ ਨਾਲ ਕੈਲਾਸ਼ ਦੇ ਹੋਰ ਦੂਜੇ ਜੀਵ ਵੀ ਡਰ ਨਾਲ ਕੰਬ ਉੱਠਦੇ ਹਨ; ਫਿਰ ਸ਼ਿਵ ਪੈਰ ਦੇ ਅੰਗੂਠੇ ਨਾਲ ਪਹਾੜ ਨੂੰ ਹੌਲੇ ਜਿਹੇ ਦਬਾ ਕੇ ਰਾਵਣ ਦੇ ਮਾਣ ਨੂੰ ਚੂਰ ਚੂਰ ਕਰ ਦਿੰਦਾ ਹੈ । ਕੁਮਾਰ-ਸੰਭਵ ਵਿਚ ਕਾਲੀਦਾਸ ਨੇ ਰਾਵਣ ਦੇ ਇਸ ਯਤਨ ਵਿਚ ਕੈਲਾਸ਼ ਦੇ ਜੋੜਾਂ ਦੇ ਅਡਰੇ ਹੋ ਜਾਣ ਦੀ ਜੋ ਵਾਰਤਾ ਲਿਖੀ ਹੈ, ਨਿਪੁੰਨ ਕਲਾਕਾਰਾਂ ਨੇ ਉਸ ਨੂੰ ਇਸ ਦ੍ਰਿਸ਼ ਵਿਚ ਪੇਸ਼ ਕਰ ਦਿੱਤਾ ਹੈ । ਅਲੋਰਾ ਦੀਆਂ ਮੂਰਤੀਆਂ ਭਾਰਤੀ ਮੂਰਤੀਕਲਾ ਦਾ ਕੀਮਤੀ ਸਰਮਾਇਆ ਹਨ ।

20° 00' ਉ. ਵਿਥ.; 75° 5' ਪੂ. ਲੰਬ.

ਹ. ਪੁ.- ਇੰਪ. ਗ. ਇੰਡ. 21 : 21

**ਅਵਸਤਾ** : ਇਹ ਜ਼ਰਤੁਸ਼ਤਾਂ ਦੀ ਧਾਰਮਿਕ ਪੁਸਤਕ ਹੈ, ਜਿਸ ਦਾ ਸਨਮਾਨ ਪਾਰਸੀ ਲੋਕ ਹੁਣ ਵੀ ਕਰਦੇ ਹਨ । 'ਜ਼ੰਦ-ਅਵਸਤਾ' ਨਾਂ ਐਨਕੈਤਿਲ ਦੂਪੈਰਾਂ (ਲ. 1771) ਦੇ ਸਮੇਂ ਤੋਂ ਯੂਰਪ ਵਿਚ ਪ੍ਰਚੱਲਤ ਸੀ ਪਰ ਪਾਰਸੀ ਇਸ ਨੂੰ ਕੇਵਲ 'ਅਵਸਤਾ' ਆਖਦੇ ਹਨ; ਜ਼ੰਦ (=ਟੀਕਾ) ਪਹਿਲਵੀ ਵਿਚ ਮੌਜੂਦ ਅਵਸਤਾ ਦੇ ਇਕ ਹਿੱਸੇ ਦਾ ਅਨੁਵਾਦ ਅਤੇ ਵਿਆਖਿਆ ਹੈ । ਸ਼ਬਦ ਅਵਸਤਾ (ਜਾਂ ਅਵਿਸਤਕ) ਦੇ ਨਿਕਾਸ ਅਤੇ ਅਰਥਾਂ ਬਾਰੇ ਕੁਝ ਥਹੁ-ਪਤਾ ਨਹੀਂ ਲੱਗ ਸਕਿਆ । ਸਾਸਾਨੀ ਕਾਲ ਤੋਂ ਪਹਿਲੀ ਇਸ ਸ਼ਬਦ ਦੀ ਹੋਂਦ ਦਾ ਪਤਾ ਨਹੀਂ ਲਗਦਾ ।

**ਵਿਸ਼ਾ–ਵਸਤੂ** — ਜਿਹੜੀ ਅਵਸਤਾ ਹੁਣ ਮਿਲਦੀ ਹੈ ਉਸ ਦੇ ਹੇਠ ਲਿਖੇ ਭਾਗ ਹਨ :-

**ਯਸਨ (Yasna)** – ਇਹ ਪਾਰਸੀਆਂ ਦੀ ਪੂਜਾ-ਵਿਧਾਨ ਸਬੰਧੀ ਮੁੱਖ ਪੁਸਤਕ ਹੈ । ਇਸ ਦੇ 72 ਕਾਂਡ ਹਨ । ਸਮੂਹ ਦੇਵਤਿਆਂ ਨੂੰ ਦਿੱਤੀਆਂ ਜਾਣ ਵਾਲੀਆਂ ਕੁਰਬਾਨੀਆਂ ਸਮੇਂ ਪਰੋਹਤਾਂ ਵੱਲੋਂ ਪੜ੍ਹੇ ਜਾਣ ਵਾਲੇ ਮੰਤਰ ਇਸ ਵਿਚ ਦਰਜ ਹਨ । ਇਸ ਦੇ ਤਿੰਨ ਖੰਡ ਹਨ। ਪਹਿਲੇ ਖੰਡ (ਕਾਂਡ 1-27) ਵਿਚ ਮੰਗਲਾਚਰਣ ਹੈ । ਦੂਜੇ ਖੰਡ (28 ਤੋਂ 54 ਵੇਂ ਕਾਂਡ ਤੱਕ) ਵਿਚ ਗਾਥਾਵਾਂ ਹਨ ਜਿਨ੍ਹਾਂ ਵਿਚ ਜ਼ਰਤੁਸ਼ਤ ਪੈਗ਼ੰਬਰ ਦੇ ਭਾਸ਼ਨ, ਭਵਿੱਖ-ਬਾਣੀਆਂ ਅਤੇ ਪ੍ਰੇਰਨਾਵਾਂ ਆਦਿ ਸ਼ਾਮਲ ਹਨ । ਇਹ ਗਾਥਾਵਾਂ ਛੰਦਬੱਧ ਸ਼ੈਲੀ ਵਿਚ ਰਚੀਆਂ ਹੋਈਆਂ ਹਨ। ਤੀਜੇ ਖੰਡ (55 ਤੋਂ 72 ਕਾਂਡ) ਵਿਚ ਪ੍ਰਾਰਥਨਾਵਾਂ ਹਨ । ਇਨ੍ਹਾਂ ਵਿਚ ਸਰੋਸ਼ (ਯਸ਼ਤ 57), ਅਗਨੀ ਦੀ ਪ੍ਰਾਰਥਨਾ (62) ਅਤੇ ਪਾਣੀ ਦੇ ਦੇਵਤਿਆਂ ਨੂੰ ਕੁਰਬਾਨੀ ਦੇਣ ਦੀ ਵਿਧੀ (63-69) ਵਰਣਨਯੋਗ ਹਨ ।

**ਵਿਸਪਰਦ (Vispered)** - ਇਸ ਦੇ 24 ਕਾਂਡ (ਕਰਦ) ਹਨ। ਇਹ ਯਸਨ ਨਾਲ ਮਿਲਦੀ ਜੁਲਦੀ ਅਤੇ ਉਸ ਉੱਤੇ ਆਧਾਰਿਤ ਹੈ । ਵਿਸਪਰਦ ਦਾ ਭਾਗ 'ਸਮੂਹ ਮੁਖੀਏ' (Visperatavo) ਹੈ ਅਤੇ ਇਸ ਦੇ ਪਹਿਲੇ ਕਾਂਡ ਵਿਚ ਅਹੁਰਮਜ਼ਦ ਦੇ ਧਰਮ ਦੇ ਅਧਿਆਤਮਕ ਮੁਖੀਆਂ ਨਾਲ ਸਬੰਧਤ ਪ੍ਰਾਰਥਨਾਵਾਂ ਹਨ ।

**ਵੈਂਦੀਦਾਦ (Vendidad)** — ਇਸ ਵਿਚ ਬਾਈ ਕਾਂਡ ਜਾਂ ਫਰਗਰਦ (Fargard) ਹਨ ਅਤੇ ਇਹ ਪਾਰਸੀ ਲੋਕਾਂ ਦੀ ਨਿਯਮਾਂਵਲੀ ਹੈ। ਇਸ ਵਿਚ ਉਤਪਤੀ ਦਾ ਹਾਲ (ਪਹਿਲਾ ਕਾਂਡ) ਅਤੇ ਯੀਮਾ (Yima) ਅਤੇ ਸੁਨਹਿਰੀ ਕਾਲ ਦੀ ਲੋਕ ਕਥਾ (ਦੂਜਾ ਕਾਂਡ) ਦਿੱਤੀ ਹੋਈ ਹੈ । ਬਾਕੀ ਕਾਂਡਾਂ ਵਿਚ ਕਾਸ਼ਤ, ਲਾਭਦਾਇਕ ਪਸ਼ੂਆਂ ਦੀ ਸੰਭਾਲ, ਧਰਤੀ, ਅਗਨੀ ਤੇ ਪਾਣੀ ਆਦਿ ਪਵਿੱਤਰ ਤੱਤਾਂ ਦੀ ਸੁਰੱਖਿਆ ਅਤੇ ਮਨੁੱਖੀ ਸਰੀਰ ਨੂੰ ਭਿੱਟ ਤੋਂ ਬਚਾਉਣ ਆਦਿ ਸਬੰਧੀ ਧਾਰਮਿਕ ਕਿਰਿਆਵਾਂ ਦਰਜ ਹਨ ਪਰ ਇਸ ਤੋਂ ਇਲਾਵਾ ਇਸ ਵਿਚ ਜਿਹੜੀ ਖ਼ਾਸ ਗੱਲ ਤੇ ਜ਼ੋਰ ਦਿੱਤਾ ਗਿਆ ਹੈ ਉਹ ਹੈ 'ਸ਼ੈਤਾਨ ਵਿਰੁੱਧ ਜਹਾਦ', ਕਿਉਂ ਜੋ ਇਸੇ ਤੋਂ ਇਸ ਪੁਸਤਕ ਦਾ ਨਾਂ ਵੈਂਦੀਦਾਦ ਪਿਆ ਹੈ । ਵੈਂਦੀਦਾਦ ਸ਼ਬਦ 'ਵੀ-ਦਈਵੋ-ਦਾਤਮ' (Vi-daevo-datem) ਦਾ ਵਿਗੜਿਆ ਰੂਪ ਹੈ।

**ਯਸ਼ਤਾਂ (Yashts)** — ਇਨ੍ਹਾਂ ਦੀ ਗਿਣਤੀ 21 ਹੈ । ਇਹ ਅਹੁਰਮਜ਼ਦ (ਰੱਬ), ਅਮਸ਼ਸਮੰਤ (ਛੇ ਫ਼ਰਿਸ਼ਤੇ-Amshaspands) ਅਤੇ ਯਸ਼ਤਾਂ (ਮਹਾਂਪੁਰਖਾਂ) ਦੀ ਉਸਤਤੀ ਦੇ ਗੀਤ ਹਨ । ਯਸ਼ਤਾਂ ਰਿਗਦੇਵ ਦੇ ਸਤੋਤਰਾਂ ਨਾਲ ਮਿਲਦੀਆਂ-ਜੁਲਦੀਆਂ ਹਨ ਅਤੇ ਮਿਥਿਹਾਸ ਤੇ ਲੋਕ-ਕਥਾਵਾਂ ਦਾ ਸੋਮਾ ਹਨ। ਉੱਨ੍ਹੀਵੀਂ ਯਸ਼ਤ ਸਭ ਨਾਲੋਂ ਮਹੱਤਵਪੂਰਨ ਹੈ । ਇਸ ਵਿਚ ਈਰਾਨ ਦੀਆਂ ਬੀਰ-ਰਸੀ ਕਹਾਣੀਆਂ ਹਨ ਅਤੇ ਇਸ ਦੁਨੀਆ ਦੇ ਅੰਤ ਬਾਰੇ ਭਵਿੱਖ-ਬਾਣੀ ਹੈ।

**ਖ਼ੁਰਦਾ ਅਵਸਤਾ (Khordah Avesta** - ਛੋਟੀ ਅਵਸਤਾ) - ਇਹ ਰੋਜ਼ਾਨਾ ਜੀਵਨ ਦੀਆਂ ਘਟਨਾਵਾਂ ਲਈ ਛੋਟੀਆ ਪ੍ਰਾਰਥਨਾਵਾਂ ਦਾ ਸੰਗ੍ਰਹਿ ਹੈ।

ਇਨ੍ਹਾਂ ਤੋਂ ਇਲਾਵਾ 'ਨੀਰੰਗਸਤਾਨ' **(Nirangistan)** ਆਦਿ ਹੋਰ ਅਲੱਭ ਕਿਤਾਬਾਂ ਵਿਚੋਂ ਵੀ ਕਾਫ਼ੀ ਟੋਟਕੇ **ਅਵਸਤਾ** ਵਿਚ ਹਨ ।

**ਵੱਡੀ ਅਵਸਤਾ ਅਤੇ 21 ਨਸਕ** - ਵਰਤਮਾਨ ਅਵਸਤਾ ਪੁਰਾਣੀ ਅਵਸਤਾ ਦਾ ਕੇਵਲ ਇਕ ਹਿੱਸਾ ਹੀ ਹੈ । ਰਵਾਇਤਾ ਤ ਪਤਾ ਚਲਦਾ ਹੈ ਕਿ ਸਾਸਾਨੀ ਕਾਲ ਵਿਚ 21 ਨਸਕਾਂ ਦੀ ਵੱਡੀ ਅਵਸਤਾ ਹੁੰਦੀ ਸੀ। ਇਨ੍ਹਾਂ ਨਸਕਾਂ ਦੇ ਨਾਵਾਂ ਬਾਰੇ ਪਹਿਲਵੀ ਦੀਨਕਰਦ (Dinkard-9ਵੀਂ ਸਦੀ ਈ.) ਅਤੇ ਰਵਾਇਤਾਂ (Rivayats) ਤੋਂ ਵੇਰਵੇ ਸਹਿਤ ਜਾਣਕਾਰੀ ਹੁੰਦੀ ਹੈ । ਇਨ੍ਹਾਂ ਸੋਮਿਆਂ ਤੋਂ ਸਾਨੂੰ ਇਹ ਵੀ ਪਤਾ ਲਗਦਾ ਹੈ ਕਿ ਉਪਰੋਕਤ ਅਵਸਤਾ ਵੀ ਇਕ ਹੋਰ ਵਧੇਰੇ ਵੱਡੀ ਮੁੱਢਲੀ ਅਵਸਤਾ ਦਾ ਇਕ ਹਿੱਸਾ ਹੈ ਜੋ ਸਿਕੰਦਰ ਤੋਂ ਪਹਿਲਾਂ ਮੌਜੂਦ ਸੀ। ਪਰ 9ਵੀਂ ਸਦੀ ਈਸਵੀ ਵਿਚ ਵੀ ਜਿਹੜੀ ਅਵਸਤਾ ਮਿਲਦੀ ਸੀ ਹੁਣ ਉਹ ਵੀ ਨਹੀਂ ਮਿਲਦੀ । ਸਾਰੀਆਂ ਨਸਕਾਂ ਵਿਚੋਂ ਕੇਵਲ 19ਵੀਂ ਨਸਕ (ਵੈਂਦੀਦਾਦ) ਹੀ ਇੰਨ-ਬਿੰਨ ਸਾਡੇ ਤੱਕ ਅੱਪੜੀ ਹੈ।

ਇੱਕੀ ਨਸਕਾਂ ਦੀ ਇਸ ਪੁਰਾਣੀ ਰਵਾਇਤ ਨੂੰ ਗ਼ਲਤ ਕਰਾਰ ਨਹੀਂ ਦਿੱਤਾ ਜਾ ਸਕਦਾ । ਇੱਕੀ ਮੁਤਬੱਰਕ ਹਿੰਦਸਾ ਹੋਣ ਕਾਰਨ ਇਹ ਇਸ ਗ੍ਰੰਥ ਦੇ ਮਜ਼ਮੂਨ ਦੀ ਤਰਤੀਬ ਹੀ ਪ੍ਰਗਟ ਕਰਦਾ ਹੈ । ਇਨ੍ਹਾਂ ਨਸਕਾਂ ਵਿਚ ਯਸਨ ਤੇ ਯਸ਼ਤਾਂ ਦੇ ਨਾਂ ਨਹੀਂ ਹਨ ਪਰ ਅਸੀਂ ਫ਼ਰਜ਼ ਕਰ ਸਕਦੇ ਹਾਂ ਕਿ ਇਹ ਕਿਸੇ ਨਾ ਕਿਸੇ ਨਸਕ ਵਿਚ ਦਰਜ ਸਨ, ਜਿਵੇਂ ਯਸ਼ਤਾਂ 17ਵੀਂ ਨਸਕ (ਜਾਂ ਬਕਾਨ ਯਸ਼ਤ Bakan Yasht) ਵਿਚ ਸਨ । ਜਾਂ ਹੋ ਸਕਦਾ ਹੈ ਕਿ ਹੋਰ ਪੁਸਤਕਾਂ, ਖ਼ਾਸ ਕਰਕੇ ਯਸਨ, ਵੱਖ ਵੱਖ ਨਸਕਾਂ ਵਿਚੋਂ ਲਈਆਂ ਗਈਆਂ ਹੋਣ । ਦੀਨਕਰਦ ਦੇ ਲੇਖਕ ਸਾਹਮਣੇ ਵੀ ਇਹੋ ਨਸਕ ਸਨ ਕਿਉਂਕਿ ਉਹ 11ਵੀਂ ਨਸਕ ਦੇ ਗੁੰਮ ਹੋ ਜਾਣ ਬਾਰੇ ਲਿਖਦਾ ਹੈ ਅਤੇ ਉਹ ਇਸ ਨਸਕ ਬਾਰੇ ਕੁਝ ਨਹੀਂ ਦੱਸ ਸਕਿਆ । ਇਸ ਤੋਂ ਬਿਨਾ ਇਸ ਗੱਲ ਦੇ ਹੋਰ ਸਬੂਤ ਵੀ ਮਿਲਦੇ ਹਨ ਕਿ ਇਹੋ ਜਿਹੀਆਂ ਕਿਤਾਬਾਂ ਪਹਿਲੇ ਸਮੇਂ ਵਿਚ ਮੌਜੂਦ ਸਨ । ਪਹਿਲਵੀ ਅਨੁਵਾਦ ਵਿਚਲੇ ਟੋਟਕੇ ਅਤੇ ਬੁੰਦਾਹਿਸ਼ (Bundahish) ਵਿਚ ਪੁਰਾਣੀ ਅਵਸਤਾ ਦੇ ਪੈਰਿਆਂ ਦੇ ਹਵਾਲੇ ਇਸ ਗੱਲ ਨੂੰ ਸਾਬਤ ਕਰਦੇ ਹਨ ਕਿ ਸ਼ਾਸਾਨੀ ਕਾਲ ਵਿਚ ਵਰਤਮਾਨ ਅਵਸਤਾ ਨਾਲੋਂ ਵਧੇਰੇ ਵੱਡੀ ਅਵਸਤਾ ਮੌਜੂਦ ਸੀ ਅਤੇ ਇਹ ਪੁਸਤਕ 9ਵੀਂ ਸਦੀ ਤੱਕ ਕਾਇਮ ਰਹੀ । ਪਾਰਸੀਆਂ ਦਾ ਇਹ ਕਥਨ ਵਿਸ਼ਵਾਸਯੋਗ ਹੈ ਕਿ ਉਨ੍ਹਾਂ ਦਾ ਸਾਹਿਤ ਤਬਾਹੀ ਦੇ ਕਈ ਪੜਾਵਾਂ ਵਿਚੋਂ ਲੰਘ ਚੁੱਕਾ ਹੈ ।

**ਨਿਕਾਸ ਅਤੇ ਇਤਿਹਾਸ** – ਹੈਰੋਡੋਟਸ ਨੇ ਲਿਖਿਆ ਹੈ ਕਿ ਮੇਜਾਈ (Magi) ਲੋਕ ਬਲੀ ਦੇਣ ਸਮੇਂ ਦੇਵਤਿਆਂ ਦਾ ਕੁਰਸੀਨਾਮਾ (The theogony) ਪੜ੍ਹਦੇ ਹਨ । ਪਾਸਨੀਆਸ (Pausanias) ਨੇ ਕਿਹਾ ਹੈ ਕਿ ਉਹ ਇਕ ਪੁਸਤਕ ਵਿਚੋਂ ਪੜ੍ਹਦੇ ਸਨ । ਪਲਾਇਨੀ ਨੇ ਲਿਖਿਆ ਹੈ ਕਿ ਤੀਜੀ ਸਦੀ ਈ. ਪੂ. ਵਿਚ ਹਰਮੀਪਸ ਨੇ ਇਕ ਸਿਧਾਂਤ ਦੀ ਵਿਆਖਿਆ ਕੀਤੀ ਸੀ ਜਿਸ ਨੂੰ ਜ਼ਰਤੁਸ਼ਤ ਨੇ 20 ਲੱਖ ਸ਼ਲੋਕਾਂ ਵਿਚ ਛੰਦਬੱਧ ਕੀਤਾ । ਅਰਬੀ ਇਤਿਹਾਸਕਾਰ ਤਬਰੀ ਅਨੁਸਾਰ ਇਹ 12 ਹਜ਼ਾਰ ਗਊਆਂ ਦੀਆਂ ਖੱਲਾਂ ਉਤੇ ਲਿਖਿਆ ਹੋਇਆ ਸੀ। ਮਸੂਦੀ ਨੇ ਵੀ ਇਸ ਕਥਨ ਦੀ ਪ੍ਰੋੜ੍ਹਤਾ ਕੀਤੀ ਹੈ ਅਤੇ ਕਿਹਾ ਹੈ ਕਿ ਇਸ ਦੇ

21 ਭਾਗ ਸਨ ਅਤੇ ਜ਼ਰਤੁਸ਼ਤ ਨੇ ਇਸ ਨੂੰ ਪੁਰਾਤਨ ਫ਼ਾਰਸੀ ਵਿਚ ਲਿਖਿਆ ਸੀ । ਇਨ੍ਹਾਂ ਹਵਾਲਿਆਂ ਤੋਂ ਚੰਗੀ ਤਰ੍ਹਾਂ ਸਾਬਤ ਹੋ ਜਾਂਦਾ ਹੈ ਕਿ ਇਨ੍ਹਾਂ ਧਾਰਮਿਕ ਲਿਖਤਾਂ ਦਾ ਆਕਾਰ ਕਾਫ਼ੀ ਵੱਡਾ ਸੀ । ਪਾਰਸੀ ਰਵਾਇਤਾਂ ਨੇ ਉਨ੍ਹਾਂ ਦੇ ਇਤਿਹਾਸ ਨਾਲ ਕਈ ਦਿਲਚਸਪ ਕਹਾਣੀਆਂ ਜੋੜ ਦਿੱਤੀਆਂ ਹਨ। ਦੀਨਕਰਦ ਅਨੁਸਾਰ ਅਵਸਤਾ ਦੀਆਂ ਦੋ ਕਾਪੀਆਂ ਸਨ ਜਿਨ੍ਹਾਂ ਵਿਚੋਂ ਇਕ ਜਲਾ ਦਿੱਤੀ ਗਈ ਅਤੇ ਦੂਜੀ ਯੂਨਾਨੀਆਂ ਦੇ ਹੱਥ ਲੱਗ ਗਈ । ਇਕ ਰਵਾਇਤ ਅਨੁਸਾਰ ਸਿਕੰਦਰ ਵੱਲੋਂ ਕੀਤੀ ਗਈ ਤਬਾਹੀ ਮਗਰੋਂ ਅਵਸਤਾ ਦੇ ਬਚੇ ਖੁਚੇ ਅੰਸ਼ ਕਈ ਲੋਕਾਂ ਨੇ ਇਕੱਠੇ ਕਰ ਲਏ ਅਤੇ ਵਾਲਗਸੀਸ ਪਹਿਲੇ ਜਾਂ ਤੀਜੇ ਨੇ ਇਨ੍ਹਾਂ ਅੰਸ਼ਾਂ ਨੂੰ ਤਰਤੀਬ ਦੇਣ ਦਾ ਹੁਕਮ ਦਿੱਤਾ । ਸਾਸਾਨੀ ਬਾਦਸ਼ਾਹਾਂ ਦੇ ਸਮੇਂ ਤੀਜੀ ਅਤੇ ਚੌਥੀ ਸਦੀ ਈਸਵੀ ਵਿਚ ਨਵੀਂ ਅਵਸਤਾ ਤਿਆਰ ਹੋ ਗਈ ।

ਵਰਤਮਾਨ ਅਵਸਤਾ ਸਾਸਾਨੀ ਕਾਲ ਦੀ ਹੈ ਪਰ ਇਹ ਸਾਸਾਨੀ ਕਾਲ ਦੀ ਲਿਖੀ ਹੋਈ ਨਹੀਂ ਹੈ । ਇਹ ਪੁਰਾਣੇ ਉਘੜ-ਦੁਘੜੇ ਅੰਸ਼ਾਂ ਦਾ ਨਵਾਂ ਰੂਪ ਹੈ । ਇਹ ਫ਼ਰਕ ਕਰਨਾ ਅਸੰਭਵ ਹੈ ਕਿ ਅਸਲ ਕੀ ਸੀ ਅਤੇ ਉਸ ਸਮੇਂ ਇਸ ਵਿਚ ਕੀ ਵਾਧਾ ਕੀਤਾ ਗਿਆ । ਪਰ ਇਹ ਅਨੁਮਾਨ ਗ਼ਲਤ ਨਹੀਂ ਹੈ ਕਿ ਲੇਖਕਾਂ ਨੇ ਕੇਵਲ ਇਸ ਦੀ ਤਰਤੀਬ ਹੀ ਨਹੀਂ ਬਦਲੀ ਸਗੋਂ ਆਪਣੇ ਕੋਲੋਂ ਵੀ ਕੁੱਝ ਵਾਧੇ ਕੀਤੇ ਹਨ । ਉਨ੍ਹਾਂ ਨੇ ਆਪਣੇ ਕੋਲੋਂ ਕਈ ਨਵੇਂ ਸੂਤਰ ਅਤੇ ਅਸਲ ਖਰੜੇ ਨਾਲ ਮਿਲਦੇ ਜੁਲਦੇ ਕਈ ਨਵੇਂ ਪੈਰੇ ਇਸ ਵਿਚ ਸ਼ਾਮਲ ਕਰ ਦਿੱਤੇ । ਗਾਥਾਵਾਂ ਅਤੇ ਵੱਡੀਆਂ ਯਸ਼ਤਾਂ ਤੋਂ ਇਲਾਵਾ ਛੰਦ-ਬੱਧ ਪੈਰੇ ਅਤੇ ਵਿਆਕਰਣਕ ਤੌਰ ਤੇ ਠੀਕ ਖਰੜੇ ਬਿਨਾਂ ਕਿਸੇ ਸ਼ੱਕ-ਸ਼ੁਬੇਹ ਤੋਂ ਪਰਮਾਣੀਕ ਹਨ ਅਤੇ ਅੱਖਰ ਅੱਖਰ ਤੱਕ ਮੁਢਲੀ ਅਵਸਤਾ ਤੋਂ ਲਏ ਗਏ ਹਨ । ਮੁਢਲੇ ਖਰੜਿਆਂ ਦੇ ਸਮੇਂ ਬਾਰੇ ਵੀ ਮਤਭੇਦ ਹੈ । ਕੁਝ ਵਿਦਵਾਨ ਉਨ੍ਹਾਂ ਨੂੰ ਐਕੀਮੀਨੀਅਨ ਕਾਲ ਤੋਂ ਪਹਿਲਾਂ ਦੇ ਕਹਿੰਦੇ ਹਨ । ਡਾਰਮੈਸਟੈਟਰ ਦੀ ਰਾਏ ਹੈ ਕਿ ਇਹ ਮੀਡੀਆ ਵਿਚ ਐਕੀਮੀਨੀਅਨ ਸਾਮਰਾਜ ਸਮੇਂ ਲਿਖੇ ਗਏ । ਕੁਝ ਵਿਦਵਾਨ ਪੂਰਬੀ ਈਰਾਨ ਅਤੇ ਕੁਝ ਪੱਛਮੀ ਈਰਾਨ ਨੂੰ ਇਸ ਦਾ ਸੋਮਾ ਮੰਨਦੇ ਹਨ । ਪਰ ਇਹ ਕਹਿਣਾ ਵਧੇਰੇ ਠੀਕ ਹੈ ਕਿ ਅਵਸਤਾ ਦੀ ਰਚਨਾ ਜ਼ਰਤੁਸ਼ਤ ਦੇ ਸਮੇਂ ਤੋਂ ਲੈ ਕੇ ਸਾਸਾਨੀ ਕਾਲ ਤੱਕ ਹੁੰਦੀ ਰਹੀ। ਇਸ ਦੇ ਪੁਰਾਤਨ ਭਾਗ ਗਾਥਾਵਾਂ ਪੈਗ਼ੰਬਰ ਦੀ ਆਪਣੀ ਰਚਨਾ ਹਨ। ਜ਼ਰਤੁਸ਼ਤ ਨੂੰ ਇਤਿਹਾਸਕ ਵਿਅਕਤੀ ਸਮਝਣ ਵਾਲਾ ਹਰ ਬੰਦਾ ਇਸੇ ਸਿੱਟੇ ਤੇ ਪਹੁੰਚੇਗਾ । ਭਾਵੇਂ ਕੱਟੜ ਪਾਰਸੀ ਇਸ ਵਿਚਾਰ ਨਾਲ ਸਹਿਮਤ ਨਹੀਂ ਹਨ, ਪਰ ਬਾਕੀ ਦੀ ਅਵਸਤਾ ਜ਼ਰਤੁਸ਼ਤ ਦੀ ਰਚਨਾ ਨਹੀਂ ਹੈ ।

ਵਰਤਮਾਨ ਅਵਸਤਾ ਸਾਸਾਨੀਆਂ ਅਧੀਨ ਸੰਪਾਦਿਤ ਹੋਈ ਅਵਸਤਾ ਦਾ ਇਕ ਛੋਟਾ ਜਿਹਾ ਭਾਗ ਹੈ । ਇਸ ਦਾ ਵੱਡਾ ਹਿੱਸਾ ਇਸਲਾਮੀ ਹਕੂਮਤ ਅਤੇ ਤਾਤਾਰੀ ਹਮਲਿਆਂ ਸਮੇਂ ਤਬਾਹ ਹੋ ਗਿਆ। ਪੁਰਾਣੀ ਅਵਸਤਾ ਲੋਕਾਂ ਦੀ ਸਮਝ ਤੋਂ ਦੂਰ ਹੁੰਦੀ ਗਈ । ਇਸ ਲਈ ਇਸ ਦੇ ਅਨੁਵਾਦਾਂ ਦੀ ਲੋੜ ਪੈਣ ਲੱਗੀ । ਪਿਛਲੇਰੇ ਸਾਸਾਨੀਆਂ ਦੇ ਸਮੇਂ ਇਨ੍ਹਾਂ ਪੁਸਤਕਾਂ ਦਾ ਪਹਿਲਵੀ ਵਿਚ ਅਨੁਵਾਦ ਕੀਤਾ ਗਿਆ । ਪਾਰਸੀ ਪਾਦਰੀ ਨਰਯੋਸੰਘ ਨੇ ਇਸ ਦੇ ਕੁਝ ਹਿੱਸੇ ਦਾ ਪਹਿਲਵੀ ਤੋਂ ਸੰਸਕ੍ਰਿਤ ਵਿਚ ਤਰਜਮਾ ਕੀਤਾ ।

ਅਵਸਤਾ ਦੀਆਂ ਹੱਥ-ਲਿਖਤਾਂ ਬਹੁਤੀਆਂ ਪੁਰਾਣੀਆਂ ਨਹੀਂ ਹਨ । ਸਭ ਤੋਂ ਪੁਰਾਣੀ ਹੱਥ-ਲਿਖਤ 'Kopenhagen' 1258 ਦੀ ਪਹਿਲਵੀ ਵਿਸਪਰਦ ਹੈ । ਹਰਬਦ ਮਿਹਿਰਾਪਾਨ ਕੈ ਖੁਸਰੋ (Herbad Mihirapan Kai Khusro) ਦੀਆਂ ਖੰਬਾਇਤ (Cambay) ਵਿਚ 1323-24 ਦੀਆਂ ਚਾਰ ਹੱਥ-ਲਿਖਤਾਂ ਮਿਲਦੀਆਂ ਹਨ, ਦੋ ਵੈਂਦੀਦਾਦ ਪਹਿਲਵੀ ਸਮੇਤ ਲੰਡਨ ਤੇ ਕੋਪਨਹੇਗਨ ਵਿਚ ਅਤੇ ਦੋ ਯਸਨ ਪਹਿਲਵੀ ਸਮੇਤ ਕੋਪਨਹੇਗਨ ਅਤੇ ਆੱਕਸਫ਼ੋਰਡ ਵਿਚ ਹਨ । ਸਭ ਤੋਂ ਪੁਰਾਣੀਆਂ ਹੱਥ-ਲਿਖਤਾਂ ਸਭ ਤੋਂ ਵਧੀਆ ਹਨ, ਭਾਵੇਂ ਉਨ੍ਹਾਂ ਦੇ ਉਤਾਰੇ 17ਵੀਂ, 18ਵੀਂ ਸਦੀ ਵਿਚ ਕਿਰਮਾਨ (Kirman) ਅਤੇ ਯਜ਼ਦ (Yazd) ਵਿਚ ਵੀ ਹੋਏ ਹਨ ।

ਅਵਸਤਾ ਦੀ ਖੋਜ ਵੱਲ ਪਹਿਲਾ ਉੱਦਮ ਆੱਕਸਫ਼ੋਰਡ ਦੇ ਹਾਈਡ ਨੇ ਕੀਤਾ ਪਰ ਇਸ ਪਾਸੇ ਸਭ ਤੋਂ ਪਹਿਲਾ ਪ੍ਰਸਿੱਧ ਵਿਅਕਤੀ ਐਨਕੈਤਿਲ ਦੂਪੈਰਾਂ ਸੀ । ਇਹ ਸ਼ਖ਼ਸ 1755 ਤੋਂ 1761 ਤੱਕ ਹਿੰਦੁਸਤਾਨ ਵਿਚ ਰਿਹਾ ਅਤੇ ਇਸ ਨੇ ਪਾਰਸੀ ਪਾਦਰੀਆਂ ਨਾਲ ਮੇਲ ਜੋਲ ਪੈਦਾ ਕੀਤਾ ਅਤੇ ਜ਼ੰਦ ਅਵਸਤਾ ਦਾ ਉਲਥਾ ਕੀਤਾ ਜੋ ਕਾਫ਼ੀ ਨੁਕਸਦਾਰ ਸੀ । ਅਵਸਤਾ ਦੀ ਵਿਆਖਿਆ ਓਰੀਐਂਟਲ ਭਾਸ਼ਾ ਵਿਗਿਆਨ ਦੀ ਇਕ ਪੇਚੀਦਾ ਸਮੱਸਿਆ ਹੈ। ਇਸ ਸਮੇਂ ਤੱਕ ਵੀ ਕੁਝ ਮਹੱਤਵਪੂਰਨ ਨੁਕਤਿਆਂ ਸਬੰਧੀ ਵਿਦਵਾਨਾਂ ਦੀ ਰਾਏ ਇਕ ਨਹੀਂ ਹੋ ਸਕੀ । ਸੰਸਾਰ ਸਾਹਿਤ ਵਿਚ ਅਵਸਤਾ ਦੇ ਮਹੱਤਵ ਬਾਰੇ ਵੀ ਰਾਵਾਂ ਵਿਚ ਫ਼ਰਕ ਹੈ, ਸਮੁੱਚੇ ਤੌਰ ਤੇ ਅਵਸਤਾ ਦਿਲ ਉਕਤਾ ਦੇਣ ਵਾਲੀ ਪੁਸਤਕ ਹੈ । ਯਸਨ ਅਤੇ ਬਹੁਤ ਸਾਰੀਆਂ ਯਸ਼ਤਾਂ ਵਿਚ ਕੇਵਲ ਪ੍ਰਾਰਥਨਾ ਦੇ ਸੂਤਰ ਹੀ ਹਨ ਜਿਨ੍ਹਾਂ ਦਾ ਵਿਸ਼ਾ ਵਸਤੂ ਕੁਝ ਨਹੀਂ, ਪਰ ਸ਼ਬਦਾਵਲੀ ਔਖੀ ਹੈ । ਵੈਂਦੀਦਾਦ ਵਿਚ ਖ਼ੁਸ਼ਕ ਪ੍ਰਚਾਰ ਹੈ, ਕਿਤੇ ਕਿਤੇ ਵਰਣਨ ਕਾਵਿਕ ਹੈ, ਗਾਥਾਵਾਂ ਦਾ ਆਪਣੀ ਹੀ ਕਿਸਮ ਦਾ ਰੰਗ ਹੈ । ਸਮੁੱਚੇ ਤੌਰ ਤੇ ਵਿਚਾਰਾਂ ਅਤੇ ਸੁੰਦਰਤਾ ਦੇ ਪੱਖੋਂ ਅਵਸਤਾ 'ਓਲਡ ਟੈਸਟਾਮੈਂਟ' ਦੀ ਟੱਕਰ ਦੀ ਨਹੀਂ ਹੈ ਪਰ ਧਾਰਮਿਕ ਪੁਸਤਕ ਵਜੋਂ ਅਵਸਤਾ ਦਾ ਸਥਾਨ ਸੰਸਾਰ ਦੇ ਸਾਹਿਤ ਵਿਚ ਬਹੁਤ ਉੱਚਾ ਹੈ ਕਿਉਂਕਿ ਇਹ ਜ਼ਰਤੁਸ਼ਤੀ ਧਰਮ ਦੀ ਸਭ ਤੋਂ ਵੱਧ ਮਹੱਤਵਪੂਰਨ ਲਿਖਤ ਹੈ ਅਤੇ ਪ੍ਰਾਚੀਨ ਈਰਾਨ ਦੀ ਇਕੋ ਇਕ ਸਾਹਿਤਿਕ ਯਾਦਗਾਰ ਹੈ ।

ਹ. ਪੁ.- ਐਨ. ਬ੍ਰਿ.; ਲਿ. ਹਿ. ਪਰ.-ਬ੍ਰਾਊਨ; ਈਰਾਨ ਬ-ਅਹਦੇ ਸਾਸਾਨੀਆਂ; ਹਿ. ਪਰ.- ਸਾਈਕਸ

**ਅਵਤਲ ਲੈੱਨਜ਼** : ਵੇਖੋ ਲੈੱਨਜ਼

**ਅਵਤਾਰ** : ਇਸ ਦਾ ਸ਼ਬਦੀ ਅਰਥ ਹੈ 'ਉਤਰਨ ਵਾਲਾ' ਪਰ ਪਰਿਭਾਸ਼ਕ ਤੌਰ ਤੇ ਕਿਸੇ ਦੇਵਤੇ, ਖ਼ਾਸ ਕਰਕੇ ਵਿਸ਼ਨੂੰ ਭਗਵਾਨ, ਦੇ ਕਿਸੇ ਮਨੋਰਥ ਲਈ ਸਰੀਰ ਧਾਰ ਕੇ ਇਸ ਧਰਤੀ ਉਤੇ ਆਉਣ ਨੂੰ 'ਅਵਤਾਰ' ਆਖਦੇ ਹਨ । ਇਸ ਸ਼ਬਦ ਦਾ ਸਭ ਤੋਂ ਪਹਿਲਾ ਹਵਾਲਾ ਰਿਗਵੇਦ ਵਿਚ ਮਿਲਦਾ ਹੈ ਜਦੋਂ ਵਿਸ਼ਨੂੰ ਨੇ ਇਸ ਬ੍ਰਹਿਮੰਡ ਨੂੰ ਤਿੰਨ ਕਦਮਾਂ ਵਿਚ ਨਾਪਿਆ ਸੀ ਅਤੇ ਤਿੰਨ ਥਾਵਾਂ ਉਤੇ ਆਪਣੇ ਪੈਰਾਂ ਦੇ ਨਿਸ਼ਾਨ ਲਗਾਏ । ਮੁਢਲੇ ਭਾਸ਼ਕਾਰ ਇਨ੍ਹਾਂ ਤਿੰਨਾਂ ਥਾਵਾਂ ਨੂੰ ਧਰਤੀ, ਵਾਯੂ ਮੰਡਲ ਅਤੇ ਆਸਮਾਨ ਸਮਝਦੇ ਸਨ ਅਤੇ ਇਸ ਤਰ੍ਹਾਂ ਵਿਸ਼ਨੂੰ ਨੂੰ ਧਰਤੀ ਉੱਤੇ ਅੱਗ, ਵਾਯੂ-ਮੰਡਲ ਵਿਚ ਬਿਜਲੀ ਅਤੇ ਆਸਮਾਨ ਉੱਤੇ ਸੂਰਜ ਦੇ ਰੂਪ ਵਿਚ ਮੌਜੂਦ ਮੰਨਦੇ ਸਨ । ਭਾਸ਼ਕਾਰ ਔਰਣਵਾਭ ਇਸ ਨੁਕਤੇ ਨੂੰ ਫ਼ਿਲਾਸਫੀ ਦੀ ਰੰਗਣ ਚਾੜ੍ਹਦਾ ਹੈ ਅਤੇ ਇਨ੍ਹਾਂ 'ਤਿੰਨਾਂ ਕਦਮਾਂ' ਨੂੰ ਸੂਰਜ ਦੇ ਚੜ੍ਹਨ, ਸਿਖਰ ਤੇ ਆਉਣ ਅਤੇ ਡੁੱਬਣ ਦੀਆਂ ਤਿੰਨ ਵੱਖ ਵੱਖ ਅਵਸਥਾਵਾਂ ਕਰਾਰ ਦਿੰਦਾ ਹੈ । ਮਹਾਨ ਭਾਸ਼ਕਾਰਨ ਸਾਯਨ, ਜੋ ਉਸ ਸਮੇਂ ਹੋਇਆ ਹੈ ਜਦੋਂ ਵਿਸ਼ਨੂੰ ਦੀ ਮਾਨਤਾ ਬੜੇ ਜ਼ੋਰਾਂ ਉੱਤੇ ਪੁੱਜੀ ਹੋਈ ਸੀ, ਇਨ੍ਹਾਂ ਤਿੰਨਾਂ ਕਦਮਾਂ ਨੂੰ ਵਿਸ਼ਨੂੰ ਦੇ ਵਾਮਨ ਅਵਤਾਰ ਦੇ ਤਿੰਨ ਕਦਮ ਮੰਨਦਾ

ਹੈ । ਤੈਤਿਰੀਯ ਸੰਘਤਾ ਵਿਚ ਤਿੰਨ ਕਦਮਾਂ ਅਤੇ ਅਵਤਾਰ ਸਬੰਧੀ ਇਕ ਹੋਰ ਸੰਕੇਤ ਮਿਲਦਾ ਹੈ ਜਿਸ ਅਨੁਸਾਰ ਇੰਦਰ ਨੇ ਇਕ ਗਿਦੜੀ ਦਾ ਰੂਪ ਧਾਰ ਕੇ ਤਿੰਨ ਕਦਮਾਂ ਵਿਚ ਸਾਰੀ ਧਰਤੀ ਮਾਪੀ ।

**ਵਰਾਹ ਅਵਤਾਰ** - ਤੈਤਿਰੀਯ ਸੰਘਤਾ, ਤੈਤਿਰੀਯ ਬ੍ਰਾਹਮਣ ਅਤੇ ਸ਼ਤਪਥ ਬ੍ਰਾਹਮਣ ਵਿਚ ਆਉਂਦਾ ਹੈ ਕਿ ਸਿਰਜਣਹਾਰ ਪ੍ਰਜਾਪਤੀ ਨੇ ਇਸ ਪ੍ਰਿਥਵੀ ਨੂੰ, ਜੋ ਪਹਿਲਾਂ ਅਥਾਹ ਪਾਣੀ ਵਿਚ ਡੁੱਬੀ ਹੋਈ ਸੀ, ਬਾਹਰ ਕੱਢਣ ਲਈ ਸੂਰ ਦਾ ਰੂਪ ਧਾਰਨ ਕੀਤਾ । ਇਸ ਬ੍ਰਹਿਮੰਡ ਵਿਚ ਪਹਿਲਾਂ ਪਾਣੀ ਹੀ ਪਾਣੀ ਸੀ । ਪ੍ਰਜਾਪਤੀ ਇਸ ਉੱਤੇ ਹਵਾ ਬਣ ਕੇ ਉੱਡਿਆ । ਉਸ ਨੇ ਇਸ (ਧਰਤੀ) ਨੂੰ ਵੇਖਿਆ ਅਤੇ ਸੂਰ ਦਾ ਰੂਪ ਧਾਰ ਕੇ ਇਸਨੂੰ ਪਾਣੀ ਵਿੱਚੋਂ ਕੱਢਿਆ। ਵਿਸ਼ਵਕਰਮਾ ਬਣ ਕੇ ਉਸ ਨੇ ਇਸ ਨੂੰ ਸੁਕਾਇਆ ਅਤੇ ਇਹ ਫੈਲ ਕੇ ਪ੍ਰਿਥਵੀ ਬਣ ਗਈ । ਇਸੇ ਤੋਂ ਹੀ ਪ੍ਰਿਥਵੀ (ਫੈਲੀ ਹੋਈ) ਸ਼ਬਦ ਦੀ ਵਿਉਤਪੱਤੀ ਹੋਈ ਹੈ । ਬ੍ਰਾਹਮਣ ਗ੍ਰੰਥਾਂ ਅਨੁਸਾਰ ਵੀ ਇਸ ਬ੍ਰਹਿਮੰਡ ਵਿਚ ਅਥਾਹ ਪਾਣੀ ਹੀ ਪਾਣੀ ਸੀ। ਪ੍ਰਜਾਪਤੀ ਨੇ ਇਹ ਧਿਆਨ ਕਰ ਕੇ ਕਿ ਇਹ ਸ੍ਰਿਸ਼ਟੀ ਕਿਸ ਤਰ੍ਹਾਂ ਸਿਰਜੀ ਜਾਵੇ, ਬੜੀ ਕਠਿਨ ਤਪੱਸਿਆ ਕੀਤੀ । ਉਸ ਨੇ ਇਕ ਕੰਵਲ ਦੇ ਪੱਤੇ ਨੂੰ ਖੜ੍ਹੇ ਹੋਏ ਵੇਖਿਆ । ਉਸ ਨੇ ਸੋਚਿਆ ਕਿ ਇਸ ਕੰਵਲ ਦੇ ਹੇਠਾਂ ਜ਼ਰੂਰ ਹੀ ਕੋਈ ਚੀਜ਼ ਹੈ ਜਿਸ ਉੱਤੇ ਇਹ ਕੰਵਲ ਟਿਕਿਆ ਹੋਇਆ ਹੈ । ਉਸ ਨੇ ਵਰਾਹ ਦਾ ਰੂਪ ਧਾਰ ਕੇ ਉਸ ਦੇ ਹੇਠਾਂ ਟੁੱਭੀ ਮਾਰੀ ਅਤੇ ਇਸ ਤਰ੍ਹਾਂ ਉਸ ਨੇ ਪ੍ਰਿਥਵੀ ਨੂੰ ਲੱਭ ਲਿਆ । ਉਹ ਉਸ ਦਾ ਕੁਝ ਹਿੱਸਾ ਤੋੜ ਕੇ ਸਤ੍ਹਾ ਤੇ ਲੈ ਆਇਆ ਅਤੇ ਉਸ ਨੂੰ ਕੰਵਲ ਦੇ ਪੱਤੇ ਉੱਤੇ ਫੈਲਾ ਦਿੱਤਾ। ਜਿਥੋਂ ਤੱਕ ਉਹ ਇਸ ਨੂੰ ਫੈਲਾ ਸਕਿਆ, ਉੱਥੋਂ ਤੱਕ ਹੀ ਪ੍ਰਿਥਵੀ ਦਾ ਵਿਸਤਾਰ ਹੋ ਗਿਆ । ਤੈਤਿਰੀਯ ਆਰਣਯਕ ਵਿਚ ਆਉਂਦਾ ਹੈ ਕਿ ਇਸ ਪ੍ਰਿਥਵੀ ਨੂੰ "ਸੌ ਬਾਹਾਂ ਵਾਲੇ ਕਾਲੇ ਸੂਰ ਨੇ ਕੱਢਿਆ ।" ਸ਼ਤਪਥ ਬ੍ਰਾਹਮਣ ਅਨੁਸਾਰ "ਪ੍ਰਿਥਵੀ ਦਾ ਆਕਾਰ ਕੇਵਲ ਗਿੱਠ ਭਰ ਹੀ ਸੀ । ਏਮੂਸ਼ ਨਾਂ ਦੇ ਇਕ ਸੂਰ ਨੇ ਇਸ ਨੂੰ ਉਪਰ ਉਠਾਇਆ । ਸਿੱਟੇ ਵਜੋਂ ਇਸ ਪ੍ਰਿਥਵੀ ਦੇ ਸੁਆਮੀ ਪ੍ਰਜਾਪਤੀ ਨੇ ਉਸ ਨੂੰ ਦੰਪਤੀ ਬਣਾ ਕੇ ਮੁਕੰਮਲ ਕਰ ਦਿੱਤਾ । ਰਾਮਾਇਣ ਵਿਚ ਵਰਣਨ ਮਿਲਦਾ ਹੈ ਕਿ ਬ੍ਰਹਮਾ ਨੇ ਵਰਾਹ ਦਾ ਰੂਪ ਧਾਰਨ ਕੀਤਾ ਅਤੇ ਪ੍ਰਿਥਵੀ ਨੂੰ ਉੱਪਰ ਚੁੱਕਿਆ ।

**ਕੂਰਮ ਜਾਂ ਕੱਛ** - ਸ਼ਤਪਥ ਬ੍ਰਾਹਮਣ ਵਿਚ ਲਿਖਿਆ ਹੈ ਕਿ ਪ੍ਰਜਾਪਤੀ ਨੇ ਕੱਛੂਏ (ਕੂਰਮ) ਦਾ ਰੂਪ ਧਾਰ ਕੇ ਸੰਤਾਨ ਪੈਦਾ ਕੀਤੀ । ਜੋ ਉਸ ਨੇ ਚਿਤਵਿਆ ਉਹ ਉਸ ਨੇ ਬਣਾਇਆ (ਅਕਰੋਤ); ਇਸੇ ਲਈ ਕੂਰਮ ਸ਼ਬਦ ਦੀ ਉਤਪਤੀ ਹੋਈ ।

**ਮੱਛ ਅਵਤਾਰ** - ਮੱਛ ਅਵਤਾਰ ਦਾ ਸਭ ਤੋਂ ਪਹਿਲਾ ਸੰਕੇਤ ਸ਼ਤਪਥ ਬ੍ਰਾਹਮਣ ਵਿਚ ਮਿਲਦਾ ਹੈ, ਜਿਹੜਾ ਹਿੰਦੂ ਮਿਥਿਹਾਸ ਦੇ ਜਲ ਪਰਲੋ ਨਾਲ ਸਬੰਧਤ ਹੈ । ਮਨੂ ਨੇ ਇਸ਼ਨਾਨ ਕਰਨ ਲਈ ਲਿਆਂਦੇ ਗਏ ਜਲ ਵਿਚ ਇਕ ਨਿੱਕੀ ਜਿਹੀ ਮੱਛੀ ਵੇਖੀ, ਜਿਸ ਨੇ ਉਸ ਨੂੰ ਆਖਿਆ ਕਿ ਮੈਂ ਤੈਨੂੰ ਉਸ ਹੜ੍ਹ ਤੋਂ ਬਚਾਵਾਂਗੀ, ਜਿਹੜਾ ਬਾਕੀ ਦੇ ਸਭ ਜੀਵ ਜੰਤੂਆਂ ਨੂੰ ਰੋੜ੍ਹ ਕੇ ਲੈ ਜਾਵੇਗਾ । ਇਹ ਮੱਛੀ ਵੱਡੇ ਆਕਾਰ ਦੀ ਬਣ ਗਈ, ਜਿਸ ਕਰਕੇ ਇਸ ਨੂੰ ਸਮੁੰਦਰ ਵਿਚ ਭੇਜਣਾ ਪਿਆ । ਉਸ ਨੇ ਮਨੂ ਨੂੰ ਸਮਝਾਇਆ ਕਿ ਉਹ ਇਕ ਕਿਸ਼ਤੀ ਤਿਆਰ ਕਰੇ ਅਤੇ ਹੜ੍ਹ ਆਉਣ ਤੇ ਉਸ ਦੀ ਸ਼ਰਨ ਲਵੇ । ਪਰਲੋ ਆਉਣ ਤੇ ਮਨੂ ਕਿਸ਼ਤੀ ਵਿਚ ਬੈਠ ਗਿਆ । ਮੱਛੀ ਤਰ ਕੇ ਉਸ ਕੋਲ ਗਈ। ਉਸ ਨੇ ਆਪਣੀ ਕਿਸ਼ਤੀ ਨੂੰ ਮੱਛੀ ਦੇ ਸਿੰਗ ਨਾਲ ਬੰਨ੍ਹ ਦਿੱਤਾ ਅਤੇ ਇਸ ਤਰ੍ਹਾਂ ਉਹ ਸੁਰੱਖਿਅਤ ਹੋ ਗਿਆ । ਮਹਾਂਭਾਰਤ ਵਿਚ ਇਹ ਕਹਾਣੀ ਕੁਝ ਬਦਲ ਕੇ ਵਰਣਨ ਕੀਤੀ ਗਈ ਹੈ ।

ਮੁਢਲੀਆਂ ਲਿਖਤਾਂ ਵਿਚ ਵਰਾਹ, ਕੱਛ ਅਤੇ ਮੱਛ ਅਵਤਾਰਾਂ ਨੂੰ ਪ੍ਰਜਾਪਤੀ ਅਰਥਾਤ ਬ੍ਰਹਮਾ ਦੇ ਪ੍ਰਕਾਸ਼ਾਂ ਦਾ ਰੂਪ ਹੀ ਦਰਸਾਇਆ ਗਿਆ ਹੈ। 'ਤਿੰਨ ਕਦਮ' ਜਿਹੜੇ ਵਾਮਨ ਅਵਤਾਰ ਦੀ ਕਥਾ ਦਾ ਆਧਾਰ ਹਨ, ਵਿਸ਼ਨੂੰ ਨਾਲ ਸਬੰਧਤ ਕੀਤੇ ਜਾਂਦੇ ਹਨ ਪਰ ਇਹ ਕਿਸੇ ਵਿਸ਼ੇਸ਼ ਦੇਵਤੇ ਦੀ ਸ਼ੋਭਾ ਵਧਾਉਣ ਨਾਲੋਂ ਖਗੋਲਕ ਜਾਂ ਮਿਥਿਹਾਸਕ ਤੱਤ ਵਾਲੇ ਵਧੇਰੇ ਪ੍ਰਤੀਤ ਹੁੰਦੇ ਹਨ। ਮਹਾਭਾਰਤ ਕਾਲ ਵਿਚ ਆ ਕੇ ਵਿਸ਼ਨੂੰ ਸਭ ਦੇਵਤਿਆਂ ਨਾਲੋਂ ਵਧੇਰੇ ਪ੍ਰਸਿੱਧ ਹੋ ਗਿਆ ਸੀ ਅਤੇ ਉਸ ਦੇ ਕੁਝ ਅਵਤਾਰਾਂ ਨੂੰ ਥੋੜ੍ਹੀ ਬਹੁਤ ਮਹੱਤਤਾ ਹੀ ਪ੍ਰਾਪਤ ਹੋਈ ਸੀ, ਪਰ ਪੁਰਾਣਾਂ ਦੀ ਪ੍ਰਚੱਲਤ ਵਿਚਾਰਧਾਰਾ ਅਨੁਸਾਰ ਵਿਸ਼ਨੂੰ ਦੇ ਦਸ ਅਵਤਾਰ ਹਨ ਅਤੇ ਜਗਤ ਦੀ ਰੱਖਿਆ ਕਰਨ ਵਾਲੇ ਵਿਸ਼ਨੂੰ ਨੇ ਹਰ ਅਵਤਾਰ ਸੰਸਾਰ ਨੂੰ ਕਿਸੇ ਮਹਾਂ ਹੋਣੀ ਤੋਂ ਬਚਾਉਣ ਲਈ ਹੀ ਧਾਰਿਆ ਸੀ ।

**ਮਤੱਸਯ (ਮੱਛ)** - ਸ਼ਤਪਥ ਬ੍ਰਾਹਮਣ ਵਿਚ ਵਰਣਨ ਕੀਤੀ ਗਈ ਮੱਛ ਤੇ ਪਰਲੋ ਦੀ ਮਿਥਿਹਾਸਕ ਕਥਾ ਅਨੁਸਾਰ, ਜਿਸ ਦਾ ਸੰਕੇਤ ਉੱਪਰ ਵੀ ਕੀਤਾ ਗਿਆ ਹੈ, ਇਹ ਵਿਸ਼ਨੂੰ ਦਾ ਅਵਤਾਰ ਹੈ । ਪੁਰਾਣਾਂ ਵਿਚ ਆਏ ਇਸ ਅਵਤਾਰ ਦੇ ਵਰਣਨਾਂ ਵਿਚ ਥੋੜ੍ਹਾ ਬਹੁਤ ਹੀ ਫ਼ਰਕ ਮਿਲਦਾ ਹੈ । ਇਸ ਅਵਤਾਰ ਦਾ ਪ੍ਰਯੋਜਨ ਮਨੁੱਖ ਜਾਤੀ ਦੇ ਸਿਰਜਣਹਾਰ ਵੈਵਸਵਤ (ਸੱਤਵੇਂ ਮਨੂ) ਨੂੰ ਜਲ-ਪਰਲੋ ਤੋਂ ਬਚਾਉਣਾ ਸੀ । ਮਨੂ ਦੇ ਹੱਥਾਂ ਵਿਚ ਇਕ ਛੋਟੀ ਜਿਹੀ ਮੱਛੀ ਆ ਗਈ, ਜਿਸ ਨੇ ਆਪਣੀ ਰੱਖਿਆ ਲਈ ਬੇਨਤੀ ਕੀਤੀ । ਮਨੂ ਨੇ ਬੜੀ ਚੰਗੀ ਤਰ੍ਹਾਂ ਉਸ ਦੀ ਰੱਖਿਆ ਕੀਤੀ । ਹੌਲੀ ਹੌਲੀ ਮੱਛੀ ਦਾ ਆਕਾਰ ਏਡਾ ਵੱਡਾ ਹੋ ਗਿਆ ਕਿ ਉਸ ਨੂੰ ਕੇਵਲ ਸਮੁੰਦਰ ਹੀ ਸਾਂਭ ਸਕਦਾ ਸੀ । ਇਸ ਤੋਂ ਮਨੂ ਨੇ ਇਸ ਦਾ ਦੇਵਤਵ ਪਛਾਣ ਲਿਆ ਅਤੇ ਵਿਸ਼ਨੂੰ ਦਾ ਅਵਤਾਰ ਸਮਝ ਕੇ ਇਸ ਦੀ ਅਰਾਧਨਾ ਕੀਤੀ । ਵਿਸ਼ਨੂੰ ਨੇ ਮਨੂ ਨੂੰ ਆਉਣ ਵਾਲੀ ਜਲ-ਪਰਲੋ ਤੋਂ ਜਾਣੂੰ ਕਰਵਾਇਆ ਅਤੇ ਉਸ ਨੂੰ ਤਿਆਰ ਰਹਿਣ ਲਈ ਕਿਹਾ। ਜਦੋਂ ਪਰਲੋ ਆਈ ਤਾਂ ਮਨੂ ਰਿਸ਼ੀਆਂ ਅਤੇ ਜੀਵ-ਜੰਤੂਆਂ ਦੇ ਬੀਜਾਂ ਸਮੇਤ ਕਿਸ਼ਤੀ ਵਿਚ ਬੈਠ ਗਿਆ । ਉਸ ਵੇਲੇ ਵਿਸ਼ਨੂੰ ਇੱਕ ਬੜੇ ਵੱਡੇ ਸਿੰਗ ਵਾਲੇ ਮੱਛ ਦੇ ਰੂਪ ਵਿਚ ਪ੍ਰਗਟ ਹੋਇਆ ਅਤੇ ਉਹ ਕਿਸ਼ਤੀ ਵਿਚ ਵੱਡੇ ਸੱਪ ਨੂੰ ਰੱਸੀ ਬਣਾ ਕੇ ਮੱਛ ਦੇ ਸਿੰਗ ਨਾਲ ਬੰਨ੍ਹ ਦਿੱਤੀ ਗਈ । ਇਸ ਤਰ੍ਹਾਂ ਕਰਨ ਨਾਲ ਕਿਸ਼ਤੀ ਸੁਰੱਖਿਅਤ ਹੋ ਗਈ ਅਤੇ ਤੂਫ਼ਾਨ ਗੁਜ਼ਰ ਗਿਆ । ਭਾਗਵਤ ਪੁਰਾਣ ਵਿਚ ਇਸ ਅਵਤਾਰ ਸਬੰਧੀ ਇਕ ਹੋਰ ਵੀ ਗੱਲ ਦਾ ਉਲੇਖ ਕੀਤਾ ਗਿਆ ਹੈ । ਇਸ ਅਨੁਸਾਰ ਇਕ ਰਾਤ ਜਦੋਂ ਬ੍ਰਹਮਾ ਬਿਸਰਾਮ ਕਰ ਰਿਹਾ ਸੀ, ਇਹ ਪ੍ਰਿਥਵੀ ਅਤੇ ਦੂਸਰੇ ਲੋਕ ਸਮੁੰਦਰ ਵਿਚ ਡੁੱਬ ਗਏ । ਉਸ ਸਮੇਂ 'ਹਯ-ਗ੍ਰੀਵ' ਨਾਂ ਦਾ ਦੈਂਤ ਬ੍ਰਹਮਾ ਕੋਲ ਆਇਆ ਅਤੇ ਬ੍ਰਹਮਾ ਦੇ ਮੁੱਖ ਤੋਂ ਉਚਾਰੇ ਹੋਏ ਵੇਦਾਂ ਨੂੰ ਚੁਰਾ ਕੇ ਲੈ ਗਿਆ । ਇਸ ਤਰ੍ਹਾਂ ਗੁਆਚੇ ਹੋਏ ਵੇਦਾਂ ਨੂੰ ਪ੍ਰਾਪਤ ਕਰਨ ਲਈ ਵਿਸ਼ਨੂੰ ਨੇ ਮੱਛ ਦਾ ਅਵਤਾਰ ਧਾਰਿਆ ਅਤੇ ਮਨੂ ਨੂੰ ਉਪਰੋਕਤ ਵਰਣਨ ਅਨੁਸਾਰ ਪਰਲੋ ਤੋਂ ਬਚਾਇਆ । ਇਸ ਪੁਰਾਣ ਵਿਚ ਅੱਗੇ ਜਾ ਕੇ ਲਿਖਿਆ ਹੈ ਕਿ ਮੱਛ ਅਵਤਾਰ ਨੇ ਮਨੂ ਅਤੇ ਰਿਸ਼ੀਆਂ ਨੂੰ "ਬ੍ਰਹਮ ਗਿਆਨ ਦਾ ਉਪਦੇਸ਼ ਦਿੱਤਾ ।" ਜਦੋਂ ਬ੍ਰਹਮਾ ਵਿਚ ਬ੍ਰਹਿਮੰਡ ਦੇ ਵਿਸਰਜਨ ਤੋਂ ਬਾਦ ਸੁਚੇਤ ਹੋਇਆ, ਉਦੋਂ ਵਿਸ਼ਨੂੰ ਨੇ ਹਯਗ੍ਰੀਵ ਨੂੰ ਮਾਰ ਕੇ ਵੇਦ ਬ੍ਰਹਮਾਂ ਨੂੰ ਵਾਪਸ ਕਰ ਦਿੱਤੇ ।

**ਕੂਰਮ (ਕਛੂਆ)** - ਜਿਵੇਂ ਉਪਰ ਦੱਸਿਆ ਗਿਆ ਹੈ, ਇਸ ਅਵਤਾਰ ਦਾ ਮੁੱਢ ਸ਼ਤਪਥ ਬ੍ਰਾਹਮਣ ਵਿਚ ਹੀ ਮਿਲ ਜਾਂਦਾ ਹੈ । ਵਿਸ਼ਨੂੰ

ਪਿਛਲੇਰੇ ਅਤੇ ਵਿਕਸਤ ਰੂਪ ਵਿਚ ਮੱਛ ਦਾ ਰੂਪ ਧਾਰ ਕੇ ਸਤਿਯੁਗ (ਪਹਿਲੇ ਯੁਗ) ਵਿਚ ਜਲ-ਪਰਲੋ ਦੁਆਰਾ ਗੁਆਚੀਆਂ ਹੋਈਆਂ ਕੀਮਤੀ ਚੀਜ਼ਾਂ ਨੂੰ ਲੱਭਣ ਲਈ ਪਰਗਟ ਹੋਇਆ । ਇਸ ਤਰ੍ਹਾਂ ਕੂਰਮ ਦੇ ਰੂਪ ਵਿਚ ਇਹ ਦੁਧ ਸਾਗਰ ਥੱਲੇ ਖੜੇ ਗਿਆ ਅਤੇ ਮੰਦਰ ਪਰਬਤ ਨੂੰ ਆਪਣੀ ਪਿੱਠ ਉਤੇ ਰੱਖ ਲਿਆ । ਦੇਵਾਂ ਅਤੇ ਦਾਨਵਾਂ ਨੇ ਮਹਾਂ ਨਾਗ ਵਾਸੁਕੀ ਨੂੰ ਇਸ ਪਰਬਤ ਦੇ ਆਲੇ ਦੁਆਲੇ ਲਪੇਟ ਲਿਆ ਤੇ ਰੱਸੇ ਵਾਂਗ ਇਸ ਦਾ ਇਕ ਇਕ ਸਿਰਾ ਫੜ ਕੇ ਸਮੁੰਦਰ ਰਿੜਕਿਆ । ਸਮੁੰਦਰ ਰਿੜਕਦਿਆਂ ਹੋਇਆਂ ਇਨ੍ਹਾਂ ਨੂੰ ਹੇਠ ਲਿਖੀਆਂ ਵਸਤਾਂ ਮਿਲੀਆਂ:- 1. ਅੰਮ੍ਰਿਤ; 2. ਧਨਵੰਤਰੀ, ਦੇਵਤਿਆਂ ਦਾ ਵੈਦ ਅਤੇ ਅੰਮ੍ਰਿਤ ਦੇ ਕਟੋਰੇ ਨੂੰ ਸਾਂਭਣ ਵਾਲਾ; 3. ਲਕਸ਼ਮੀ, ਕਿਸਮਤ ਤੇ ਸੁੰਦਰਤਾ ਦੀ ਦੇਵੀ ਅਤੇ ਵਿਸ਼ਨੂੰ ਦੀ ਪਤਨੀ; 4. ਸੁਰਾ, ਮਦਿਰਾ ਦੀ ਦੇਵੀ; 5. ਚੰਦਰਮਾ; 6. ਰੰਭਾ, ਅਪੱਛਰਾ, ਸੁੰਦਰ ਅਤੇ ਸੁਸ਼ੀਲ ਇਸਤਰੀ; 7. ਉਚਸ੍ਰਵਾ, ਇਕ ਅਦੁੱਤੀ ਤੇ ਆਦਰਸ਼ ਘੋੜਾ; 8. ਕੌਸਤੁਭ, ਇਕ ਪ੍ਰਸਿੱਧ ਮਣੀ; 9. ਪਾਰਿਜਾਤ, ਸਵਰਗੀ ਬਿਰਛ; 10. ਸੁਰਭੀ, ਖ਼ੁਸ਼ਹਾਲੀ ਦੇਣ ਵਾਲੀ ਗਊ; 11. ਐਰਾਵਤ, ਇਕ ਅਦੁੱਤੀ ਤੇ ਆਦਰਸ਼ ਹਾਥੀ; 12. ਸੰਖ, ਜਿੱਤ ਦਾ ਸੰਖ; 13. ਧਨੁਸ਼, ਇਕ ਪ੍ਰਸਿੱਧ ਧਨੁੱਖ ਅਤੇ 14. ਵਿਸ਼ ।

**ਵਰਾਹ (ਸੂਰ)** - ਬ੍ਰਾਹਮਣ ਗ੍ਰੰਥਾਂ ਵਿਚ ਆਈ ਵਰਾਹ ਦੀ ਪੁਰਾਤਨ ਮਿਥਿਹਾਸਕ ਕਥਾ ਜਿਸ ਅਨੁਸਾਰ ਵਰਾਹ ਨੇ ਪ੍ਰਿਥਵੀ ਨੂੰ ਸਮੁੰਦਰ ਵਿਚੋਂ ਕੱਢਿਆ ਸੀ, ਵਿਸ਼ਨੂੰ ਨਾਲ ਸਬੰਧਤ ਕੀਤੀ ਜਾਂਦੀ ਹੈ । ਇਸ ਕਥਾ ਅਨੁਸਾਰ ਹਿਰਨਾਖਸ਼ ਨਾਂ ਦਾ ਦੈਂਤ ਪ੍ਰਿਥਵੀ ਨੂੰ ਘਸੀਟ ਕੇ ਸਮੁੰਦਰ ਦੇ ਡੂੰਘੇ ਪਾਣੀ ਵਿਚ ਲੈ ਗਿਆ । ਇਸ ਨੂੰ ਵਾਪਸ ਲਿਆਉਣ ਲਈ ਵਿਸ਼ਨੂੰ ਨੇ ਵਰਾਹ (ਸੂਰ) ਦਾ ਰੂਪ ਧਾਰਨ ਕੀਤਾ ਅਤੇ ਇਕ ਹਜ਼ਾਰ ਸਾਲ ਦੇ ਯੁੱਗ ਪਿੱਛੋਂ ਉਸ ਦੈਂਤ ਨੂੰ ਮਾਰ ਕੇ ਪ੍ਰਿਥਵੀ ਨੂੰ ਕਢ ਲਿਆਂਦਾ।

**ਨਰ ਸਿੰਹ (ਨਰ ਸਿੰਘ)** - ਇਹ ਅਵਤਾਰ ਵਿਸ਼ਨੂੰ ਨੇ ਹਿਰਣਯਕਸ਼ਿਪ ਨਾਂ ਦੇ ਦੈਂਤ ਦੇ ਅਤਿਆਚਾਰਾਂ ਤੋਂ ਪ੍ਰਿਥਵੀ ਨੂੰ ਬਚਾਉਣ ਲਈ ਧਾਰਨ ਕੀਤਾ ਸੀ । ਇਹ ਦੈਂਤ ਬ੍ਰਹਮਾ ਦੇ ਵਰ ਨਾਲ ਅਜਿੱਤ ਹੋ ਗਿਆ ਸੀ ਅਤੇ ਦੇਵਤਿਆਂ, ਮਨੁੱਖਾਂ, ਪਸ਼ੂਆਂ ਆਦਿ ਕਿਸੇ ਤੋਂ ਵੀ ਮਾਰਿਆ ਨਹੀਂ ਜਾ ਸਕਦਾ ਸੀ । ਇਸ ਦਾ ਪੁੱਤਰ ਪ੍ਰਹਿਲਾਦ ਵਿਸ਼ਨੂੰ ਦਾ ਭਗਤ ਸੀ, ਜਿਸ ਕਰਕੇ ਉਸ ਦਾ ਪਿਤਾ ਉਸ ਤੇ ਬਹੁਤ ਗੁੱਸੇ ਰਹਿੰਦਾ ਸੀ । ਹਿਰਣਯਕਸ਼ਿਪ ਨੇ ਪ੍ਰਹਿਲਾਦ ਨੂੰ ਮਾਰਨ ਦੀ ਬੜੀ ਕੋਸ਼ਿਸ਼ ਕੀਤੀ, ਪਰ ਉਹ ਅਸਫ਼ਲ ਹੀ ਰਿਹਾ । ਉਸ ਨੇ ਵਿਸ਼ਨੂੰ ਦੇ ਸਰਵ-ਸ਼ਕਤੀਮਾਨ ਅਤੇ ਸਰਵ-ਵਿਆਪਕ ਹੋਣ ਤੋਂ ਮੁਨਕਰ ਹੁੰਦਿਆਂ ਪ੍ਰਹਿਲਾਦ ਨੂੰ ਇਕ ਪੱਥਰ ਦੇ ਥੰਮ੍ਹ ਨਾਲ ਬੰਨ੍ਹ ਦਿੱਤਾ ਅਤੇ ਕਿਹਾ ਕਿ ਇਸ ਵਿੱਚੋਂ ਵਿਸ਼ਨੂੰ ਪ੍ਰਗਟ ਹੋ ਕੇ ਵਿਖਾਵੇ । ਪ੍ਰਹਿਲਾਦ ਦਾ ਬਦਲਾ ਚੁਕਾਉਣ ਅਤੇ ਦੈਂਤ ਵੱਲੋਂ ਆਪਣੇ ਅਪਮਾਨ ਨੂੰ ਦੂਰ ਕਰਨ ਲਈ ਥੰਮ੍ਹ ਵਿਚੋਂ ਨਰਸਿੰਹ (ਅੱਧਾ ਮਨੁੱਖ ਤੇ ਅੱਧਾ ਸ਼ੇਰ) ਦੇ ਰੂਪ ਵਿਚ ਵਿਸ਼ਨੂੰ ਪ੍ਰਗਟ ਹੋਇਆ ਅਤੇ ਹੰਕਾਰੀ ਦੈਂਤ ਨੂੰ ਮਾਰ ਦਿੱਤਾ ।

ਉਪਰੋਕਤ ਚਾਰ ਅਵਤਾਰ ਸਤਿਯੁਗ ਅਰਥਾਤ ਸ੍ਰਿਸ਼ਟੀ ਦੇ ਪ੍ਰਥਮ ਯੁੱਗ ਵਿਚ ਹੋਏ ਖ਼ਿਆਲ ਕੀਤੇ ਜਾਂਦੇ ਹਨ ।

**ਵਾਮਨ (ਬੌਣਾ)** - ਜਿਸ ਤਰ੍ਹਾਂ ਕਿ ਪਹਿਲਾਂ ਵਰਣਨ ਕੀਤਾ ਜਾ ਚੁੱਕਾ ਹੈ ਇਸ ਅਵਤਾਰ ਦਾ ਜਨਮ ਰਿਗ ਵੇਦ ਵਿਚ ਵਰਣਨ ਕੀਤੇ ਗਏ 'ਵਿਸ਼ਨੂੰ ਦੇ ਤਿੰਨ ਕਦਮਾਂ' ਵਿੱਚੋਂ ਮੰਨਿਆ ਜਾਂਦਾ ਹੈ । ਤ੍ਰੇਤਾ ਯੁੱਗ (ਦੂਸਰੇ ਯੁੱਗ) ਵਿਚ ਦੈਂਤ ਰਾਜੇ ਬਲੀ ਨੇ ਆਪਣੀ ਭਗਤੀ ਤੇ ਤਪੱਸਿਆ ਨਾਲ ਤਿੰਨਾਂ ਲੋਕਾਂ ਦੀ ਬਾਦਸ਼ਾਹੀ ਪ੍ਰਾਪਤ ਕਰ ਲਈ ਅਤੇ ਇਸ ਕਾਰਨ ਦੇਵਤਾ ਲੋਕ ਆਪਣੀ ਸ਼ਕਤੀ ਤੇ ਸਤਿਕਾਰ ਤੋਂ ਵਾਂਝੇ ਹੋ ਗਏ ਸਨ । ਇਸ ਨੂੰ ਦੂਰ ਕਰਨ ਲਈ ਵਿਸ਼ਨੂੰ ਨੇ ਕਸ਼ਯਪ ਤੇ ਅਦਿਤੀ ਦੇ ਘਰ ਛੋਟੇ ਪੁੱਤਰ ਦੇ ਰੂਪ ਵਿਚ ਜਨਮ ਲਿਆ । ਇਹ ਵਾਮਨ ਅਵਤਾਰ ਬਲੀ ਕੋਲ ਗਿਆ ਅਤੇ ਉਸ ਕੋਲੋਂ ਆਪਣੇ ਰਹਿਣ ਲਈ ਤਿੰਨ ਕਦਮ ਧਰਤੀ ਦੀ ਮੰਗ ਕੀਤੀ । ਦਾਨੀ ਰਾਜੇ ਨੇ ਉਸ ਦੀ ਬੇਨਤੀ ਮੰਨ ਲਈ। ਵਿਸ਼ਨੂੰ ਨੇ ਪ੍ਰਿਥਵੀ ਤੇ ਸਵਰਗ ਨੂੰ ਦੋ ਕਦਮਾਂ ਵਿਚ ਹੀ ਮਿਣ ਲਿਆ, ਪਰ ਬਲੀ ਦੀ ਦਾਨਸ਼ੀਲਤਾ ਦਾ ਖ਼ਿਆਲ ਕਰਦਿਆਂ ਹੋਇਆਂ ਉਨ੍ਹਾਂ ਨੇ ਪਤਾਲ ਦੀ ਬਾਦਸ਼ਾਹੀ ਉਸ ਕੋਲ ਹੀ ਰਹਿਣ ਦਿੱਤੀ ।

ਉਪਰੋਕਤ ਪੰਜੇ ਅਵਤਾਰ ਨਰੋਲ ਮਿਥਿਹਾਸਕ ਹਨ । ਅਗਲੇ ਤਿੰਨ ਅਵਤਾਰਾਂ ਵਿਚ ਬੀਰ ਰਸ ਅਤੇ ਨੌਵੇਂ ਵਿਚ ਧਾਰਮਿਕਤਾ ਦਾ ਪ੍ਰਗਟਾਵਾ ਹੁੰਦਾ ਹੈ ।

**ਪਰਸਰਾਮ** — ਅਰਥਾਤ ਉਹ ਰਾਮ ਜਿਸ ਦੇ ਹੱਥ ਵਿਚ ਕੁਹਾੜਾ ਫੜਿਆ ਹੋਇਆ ਹੈ । ਇਹ ਅਵਤਾਰ ਤ੍ਰੇਤਾ ਯੁੱਗ ਵਿਚ ਜਮਦਗਨੀ ਰਿਸ਼ੀ ਦੇ ਘਰ ਬ੍ਰਾਹਮਣਾਂ ਨੂੰ ਹੰਕਾਰੀ ਕਸ਼ੱਤਰੀਆਂ ਦੀ ਅਧੀਨਤਾ ਤੋਂ ਛੁਡਾਉਣ ਲਈ ਹੋਇਆ।

**ਰਾਮ ਜਾਂ ਰਾਮ ਚੰਦਰ** (ਚੰਦ੍ਰਮਾ ਵਰਗਾ ਜਾਂ ਕੁਲੀਨ ਰਾਮ) - ਇਹ ਰਾਮਾਇਣ ਦਾ ਨਾਇਕ ਹੈ । ਇਹ ਅਯੁੱਧਿਆ ਦੇ ਸੂਰਜ-ਬੰਸੀ ਰਾਜਾ ਦਸ਼ਰਥ ਦਾ ਪੁੱਤਰ ਸੀ । ਇਸ ਦਾ ਅਵਤਾਰ ਤ੍ਰੇਤਾ ਯੁੱਗ ਵਿਚ ਰਾਵਣ ਦਾ ਨਾਸ਼ ਕਰਨ ਲਈ ਹੋਇਆ ।

**ਕ੍ਰਿਸ਼ਨ** (ਕਾਲਾ ਜਾਂ ਸਾਂਵਲੇ ਰੰਗ ਵਾਲਾ) - ਕ੍ਰਿਸ਼ਨ ਦੇ ਉੱਤਰਕਾਲੀ ਸਾਰੇ ਦੇਵਤਿਆਂ ਨਾਲੋਂ ਸਭ ਤੋਂ ਵਧੇਰੇ ਹਰਮਨ ਪਿਆਰਾ ਤੇ ਮਹੱਤਵਪੂਰਨ ਹੋਣ ਕਾਰਨ ਇਸ ਦੇ ਸ਼ਰਧਾਲੂ ਇਸ ਨੂੰ ਨਿਰਾ ਅਵਤਾਰ ਹੀ ਨਹੀਂ, ਸਗੋਂ ਵਿਸ਼ਨੂੰ ਦੀਆਂ ਸੰਪੂਰਨ ਕਲਾਵਾਂ ਦਾ ਅਵਤਾਰ ਸਮਝਦੇ ਹਨ । ਇਸ ਤਰ੍ਹਾਂ ਜਦੋਂ ਕ੍ਰਿਸ਼ਨ ਨੂੰ ਵਿਸ਼ਨੂੰ ਰੂਪ ਹੀ ਸਮਝਿਆ ਜਾਣ ਲੱਗ ਪਿਆ ਤਾਂ ਉਸ ਵੇਲੇ ਉਨ੍ਹਾਂ ਦੇ ਵੱਡੇ ਭਰਾ ਬਲਰਾਮ ਨੂੰ ਉਨ੍ਹਾਂ ਦੀ ਥਾਂ ਅੱਠਵਾਂ ਅਵਤਾਰ ਮੰਨ ਲਿਆ ਗਿਆ ।

**ਬੁੱਧ** — ਬੁੱਧ ਦੀ ਧਾਰਮਿਕ ਗੁਰੂ ਦੇ ਰੂਪ ਵਿਚ ਮਹਾਨ ਸਫ਼ਲਤਾ ਕਾਰਨ ਹੀ ਬ੍ਰਾਹਮਣਾਂ ਨੇ ਉਸ ਨੂੰ ਵਿਰੋਧੀ ਸਮਝਦਿਆਂ ਹੋਇਆਂ ਅਵਤਾਰ ਦੇ ਰੂਪ ਵਿਚ ਸਵੀਕਾਰ ਕੀਤਾ । ਸੋ ਇਸ ਤਰ੍ਹਾਂ ਬੁੱਧ ਦੇ ਰੂਪ ਵਿਚ ਵਿਸ਼ਨੂੰ, ਦੈਂਤਾਂ ਤੇ ਪਾਪੀ ਮਨੁੱਖਾਂ ਨੂੰ ਵੇਦਾਂ ਦੀ ਅਵੱਗਿਆ ਕਰਨ, ਜਾਤ ਪਾਤ ਤੋੜਨ ਅਤੇ ਦੇਵਤਿਆਂ ਦੀ ਹੋਂਦ ਤੋਂ ਮੁਨਕਰ ਹੋਣ ਦਾ ਉਤਸ਼ਾਹ ਦੇਣ ਲਈ ਅਤੇ ਇਸ ਤਰ੍ਹਾਂ ਉਨ੍ਹਾਂ ਆਪਣੇ ਵਿਨਾਸ਼ ਵੱਲ ਪ੍ਰੇਰਨ ਲਈ ਪਰਗਟ ਹੋਏ ।

**ਕਲਕੀ ਅਰਥਾਤ ਕਲਕਿਨ** (ਚਿੱਟਾ ਘੋੜਾ) — ਵਿਸ਼ਨੂੰ ਦਾ ਇਹ ਅਵਤਾਰ ਚਿੱਟੇ ਘੋੜੇ ਉਤੇ ਸਵਾਰ ਹੋ ਕੇ, ਹੱਥ ਵਿਚ ਬੋਦੀ ਵਾਲੇ ਤਾਰੇ ਵਾਂਗੂੰ ਚਮਕਦੀ ਤਲਵਾਰ ਲੈ ਕੇ ਅਧਰਮੀਆਂ ਦਾ ਨਾਸ਼ ਕਰਨ ਲਈ ਅਤੇ ਇਸ ਜਗਤ ਦੇ ਉਦਾਰ ਤੇ ਧਰਮ ਦੀ ਪੁਨਰ-ਸਥਾਪਨਾ ਲਈ ਕਲਜੁਗ ਦੇ ਅੰਤ ਵਿਚ ਪਰਗਟ ਹੋਵੇਗਾ ।

ਉਪਰੋਕਤ ਅਵਤਾਰ ਲਗਭਗ ਸਾਰੇ ਦੇ ਸਾਰੇ ਪ੍ਰਵਾਨਤ ਹਨ, ਪਰ ਕਈ ਵਾਰੀ ਇਨ੍ਹਾਂ ਦੀ ਗਿਣਤੀ ਵੱਧ ਮੰਨੀ ਜਾਂਦੀ ਹੈ । ਭਾਗਵਤ ਪੁਰਾਣ ਨੇ, ਜਿਸ ਵਿਚ ਵਿਸ਼ਨੂੰ ਦੀ ਮਹਿਮਾ ਪ੍ਰਧਾਨ ਰੂਪ ਵਿਚ ਵਰਣਨ ਹੈ, ਅਵਤਾਰਾਂ ਦੀ ਗਿਣਤੀ ਨਿਮਨ 22 ਮੰਨੀ ਹੈ :-

1. ਪੁਰਸ਼ (ਨਰ ਸਿਰਜਣਹਾਰ), 2. ਵਰਾਹ (ਸੂਰ), 3. ਨਾਰਦ (ਇਕ ਮਹਾਨ ਰਿਸ਼ੀ), 4. ਨਰ ਤੇ ਨਾਰਾਇਣ, 5. ਕਪਿਲ (ਇਕ ਮਹਾਨ

ਰਿਸ਼ੀ), 6. ਦੱਤਾਤ੍ਰੇਯ (ਇਕ ਰਿਸ਼ੀ), 7. ਯਜਨ (ਯੱਗ), 8. ਰਿਸ਼ਭ (ਇਕ ਧਰਮੀ ਰਾਜਾ ਜੋ ਭਰਤ ਦਾ ਪਿਤਾ ਸੀ), 9. ਪ੍ਰਿਥੂ (ਇਕ ਰਾਜਾ), 10. ਮਤੱਸਯ (ਮੱਛ), 11. ਕੂਰਮ (ਕੱਛੂਆ), 12. ਤੇ 13. ਧਨਵੰਤਰੀ, ਦੇਵਤਿਆਂ ਦਾ ਵੈਦ, 14. ਨਰਸਿੰਹ (ਨਰ ਸਿੰਘ), 15. ਵਾਮਨ (ਬੌਣਾ), 16. ਪਰਸਰਾਮ,17. ਵੇਦਵਯਾਸ, 18. ਰਾਮ, 19. ਬਲਰਾਮ, 20. ਕ੍ਰਿਸ਼ਨ, 21. ਬੁੱਧ, 22. ਕਲਕੀ ।

ਅੱਗੇ ਜਾ ਕੇ ਲਿਖਿਆ ਹੈ ਕਿ ਜਿਵੇਂ 'ਅਮੁੱਕ ਝੀਲ ਵਿੱਚੋਂ ਨਦੀਆਂ ਫੁੱਟਦੀਆਂ ਹਨ ਇਸੇ ਤਰ੍ਹਾਂ ਵਿਸ਼ਨੂੰ ਦੇ ਅਵਤਾਰ ਵੀ ਅਣਗਿਣਤ ਹਨ। ਰਿਸ਼ੀ, ਮਨੂ, ਦੇਵਤੇ, ਮਨੂ ਦੇ ਪੁੱਤਰ ਅਤੇ ਪ੍ਰਜਾਪਤੀ ਸਭ ਉਸ ਦੇ ਅੰਸ਼ ਹਨ ।

ਹ. ਪੁ.- ਹਿੰ. ਮਿ. ਕੋ.

**ਅਵਤਾਰ ਸਿੰਘ, ਭਾਈ** : ਗੁਰਬਾਣੀ ਦੇ ਇਸ ਪ੍ਰਸਿੱਧ ਕੀਰਤਨੀਏ ਦਾ ਜਨਮ 8 ਜਨਵਰੀ, 1926 ਨੂੰ ਪੰਜਾਬ ਦੇ ਕਪੂਰਥਲਾ ਜ਼ਿਲ੍ਹੇ ਵਿਚ ਸੈਦਪੁਰ (ਠੱਠਾ ਟਿੱਬਾ) ਵਿਖੇ ਸੁਪ੍ਰਸਿੱਧ ਰਾਗੀ ਭਾਈ ਸਾਹਿਬ ਭਾਈ ਜਵਾਲਾ ਸਿੰਘ ਦੇ ਘਰ ਹੋਇਆ । ਭਾਈ ਸਾਹਿਬ ਦਾ ਖ਼ਾਨਦਾਨ ਲਗਭਗ ਦਸਮ ਪਾਤਸ਼ਾਹ ਦੇ ਸਮੇਂ ਤੋਂ ਹੀ ਪੁਸ਼ਤ ਦਰ ਪੁਸ਼ਤ ਗੁਰਬਾਣੀ ਕੀਰਤਨ ਦੁਆਰਾ ਲੋਕਾਂ ਦੀ ਆਤਮਿਕ ਤ੍ਰਿਪਤੀ ਕਰ ਰਿਹਾ ਹੈ । ਭਾਈ ਅਵਤਾਰ ਸਿੰਘ ਨੇ ਆਪਣੇ ਵੱਡੇ ਭਰਾ ਭਾਈ ਗੁਰਚਰਨ ਸਿੰਘ ਨਾਲ ਮਿਲ ਕੇ 'ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ' ਗ੍ਰੰਥ ਦੀ ਰਚਨਾ ਕੀਤੀ । ਇਸ ਵਿਚ ਪਹਿਲੀ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਮੂਹ ਰਾਗਾਂ ਦੀਆਂ 492 ਪ੍ਰਾਚੀਨ ਸ਼ਬਦ ਰੀਤਾਂ ਦੀ ਸੁਰ-ਲਿਪੀ ਤਿਆਰ ਕਰਕੇ ਕੀਰਤਨ-ਜਗਿਆਸੂਆਂ ਦਾ ਪਥ-ਪ੍ਰਦਰਸ਼ਨ ਕੀਤਾ ਗਿਆ ਹੈ।


ਭਾਈ ਅਵਤਾਰ ਸਿੰਘ

ਭਾਈ ਅਵਤਾਰ ਸਿੰਘ 15 ਜਨਵਰੀ, 1953 ਤੋਂ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਧੀਨ ਗੁਰਬਾਣੀ ਕੀਰਤਨ ਦੀ ਸੇਵਾ ਕਰ ਰਿਹਾ ਹੈ । ਇਸ ਦੀ ਅਦੁੱਤੀ ਅਤੇ ਵਡਮੁੱਲੀ ਸੇਵਾ ਕਾਰਨ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਇੰਡੀਅਨ ਕੌਂਸਲ ਫ਼ਾਰ ਸਿੱਖ ਅਫ਼ੇਅਰਜ਼ ਵੱਲੋਂ ਇਸ ਨੂੰ ਸਨਮਾਨ ਮਿਲ ਚੁੱਕੇ ਹਨ । ਪੰਜਾਬ ਦੇ ਭਾਸ਼ਾ ਵਿਭਾਗ ਨੇ ਵੀ 1984 ਵਿਚ ਇਸ ਨੂੰ ਸ਼੍ਰੋਮਣੀ ਰਾਗੀ ਵਜੋਂ ਸਨਮਾਨਿਤ ਕੀਤਾ ।

ਹ. ਪੁ.- ਸੁਵਿਨਰ ਸਾ. ਸਨ. ਸਮਾ. 1984- ਭਾ. ਵਿ. ਪੰ.

**ਅਵਤਾਰਵਾਦ** : ਸੰਸਾਰ ਦੇ ਵੱਖ ਵੱਖ ਦੇਸ਼ਾਂ ਅਤੇ ਧਰਮਾਂ ਵਿਚ ਅਵਤਾਰਵਾਦ ਨੂੰ ਧਾਰਮਿਕ ਨੇਮਾਂ ਵਾਂਗ ਆਦਰ ਤੇ ਸ਼ਰਧਾ ਦੀ ਦ੍ਰਿਸ਼ਟੀ ਨਾਲ ਵੇਖਿਆ ਜਾਂਦਾ ਹੈ । ਆਮ ਤੌਰ ਤੇ ਬਹੁਤ ਸਾਰੇ ਪੂਰਬੀ ਅਤੇ ਪੱਛਮੀ ਧਰਮਾਂ ਵਿਚ ਅਵਤਾਰ ਹੋਣਾ ਇੱਜ਼ਤ ਵਾਲੀ ਗੱਲ ਮੰਨਿਆ ਗਿਆ ਹੈ ।

ਹਿੰਦੂ ਧਰਮ ਵਿਚ ਅਵਤਾਰ ਹੋਣਾ ਬੜੀ ਇੱਜ਼ਤ ਵਾਲੀ ਗੱਲ ਹੈ । ਪੁਰਾਣੇ ਸਮਿਆਂ ਤੋਂ ਹੁਣ ਤੱਕ ਅਵਤਾਰਵਾਦ ਹਿੰਦੂ ਧਰਮ ਦੇ ਬੁਨਿਆਦੀ ਸਿਧਾਂਤਾਂ ਵਿਚ ਮਹਾਨ ਮੰਨਿਆ ਚਲਿਆ ਆਉਂਦਾ ਹੈ । ਅਵਤਾਰ ਦਾ ਸਮਾਨਅਰਥੀ ਸ਼ਬਦ, ਜੋ ਬਹੁਤ ਪੁਰਾਣੇ ਸਮੇਂ ਵਿਚ ਪ੍ਰਚੱਲਤ ਸੀ, ਉਹ 'ਪ੍ਰਾਦਰ- ਭਵ' ਸੀ । ਸ੍ਰੀਮਦ ਭਾਗਵਤ ਵਿਚ 'ਵਿਅਕਤੀ' ਸ਼ਬਦ ਇਸੇ ਅਰਥ ਵਿਚ ਵਰਤਿਆ ਗਿਆ ਹੈ (10/29/14)। ਵੈਸ਼ਨੋ ਧਰਮ ਵਿਚ ਅਵਤਾਰ ਵਾਲੀ ਗੱਲ ਖ਼ਾਸ ਤੌਰ ਤੇ ਮਹੱਤਵਪੂਰਨ ਮੰਨੀ ਜਾਂਦੀ ਹੈ ਕਿਉਂਕਿ ਵਿਸ਼ਨੂੰ (ਜਾਂ ਨਾਰਾਇਣ), ਦੇ ਪਰ, ਵਿਊਹ, ਵਿਭਵ ਅੰਤਰਯਾਮੀ ਅਤੇ ਅਰਚਾ (ਪੂਜਾ) ਨਾਂ ਦੇ ਪੰਜ ਰੂਪ ਧਾਰਨ ਕਰਨ ਦਾ ਸਿਧਾਂਤ ਪਾਂਚਰਾਤਰ ਦਾ ਮੌਲਿਕ ਰੂਪ ਹੈ । ਇਸੇ ਲਈ ਆਪਣੀ ਰੁਚੀ ਅਤੇ ਪ੍ਰੀਤ ਅਨੁਸਾਰ ਵੈਸ਼ਨੋ-ਭਗਤ ਅਕਸਰ ਭਗਵਾਨ ਦੇ ਇਨ੍ਹਾਂ ਵੱਖ ਵੱਖ ਰੂਪਾਂ ਦੀ ਉਪਾਸ਼ਨਾ ਕਰਦੇ ਰਹਿੰਦੇ ਹਨ। ਸ਼ੈਵ-ਮਤ ਵਿਚ ਭਗਵਾਨ ਸ਼ੰਕਰ ਦੀ ਲੀਲ੍ਹਾ ਦਾ ਬਹੁਤ ਵਰਣਨ ਮਿਲਦਾ ਹੈ (ਦੇਖੋ ਨੀਲਕੰਠ ਦੀਕਸ਼ਤ ਦਾ 'ਸ਼ਿਵਲੀ ਲਾਰਣਵ' ਕਾਵਿ) ਪਰ ਭਗਵਾਨ ਸ਼ੰਕਰ ਅਤੇ ਭਗਵਤੀ ਪਾਰਵਤੀ ਦੇ ਮੂਲ ਰੂਪ ਦੀ ਉਪਾਸ਼ਨਾ ਹੀ ਇਸ ਮਤ ਵਿਚ ਹਰ ਥਾਂ ਪ੍ਰਚੱਲਤ ਹੈ ।

ਨੈਤਿਕ ਸੰਤੁਲਨ-ਸੱਤ ਕਾਇਮ ਰਹਿਣ ਨਾਲ ਹੀ ਸੰਸਾਰ ਦੀ ਹੋਂਦ ਬਣੀ ਰਹਿੰਦੀ ਹੈ ਅਤੇ ਇਸ ਸੰਤੁਲਨ ਦੀ ਅਣਹੋਂਦ ਕਾਰਨ ਸੰਸਾਰ ਦਾ ਵਿਨਾਸ਼ ਹੋ ਜਾਣਾ ਜ਼ਰੂਰੀ ਹੈ । ਸ੍ਰਿਸ਼ਟੀ ਦੀ ਰੱਖਿਆ ਕਰਨ ਵਾਲਾ ਭਗਵਾਨ ਇਸ ਸੰਤੁਲਨ ਦੇ ਕਾਇਮ ਰੱਖਣ ਦਾ ਸਦਾ ਖ਼ਿਆਲ ਰੱਖਦਾ ਹੈ । ਜਦੋਂ ਕਦੀ ਵੀ 'ਸੱਤ' ਦੀ ਥਾਂ 'ਅਸੱਤ' , 'ਧਰਮ' ਦੀ ਥਾਂ 'ਅਧਰਮ' ਵਧ ਜਾਂਦਾ ਹੈ ਤਾਂ ਭਗਵਾਨ ਅਵਤਾਰ ਧਾਰਦਾ ਹੈ । ਸਾਧੂਆਂ ਦੀ ਰੱਖਿਆ, ਪਾਪੀਆਂ ਦਾ ਨਾਸ਼, ਅਧਰਮ ਦਾ ਨਾਸ਼ ਅਤੇ ਧਰਮ ਦੀ ਸਥਾਪਨਾ ਕਰਨਾ ਆਦਿ ਮਹਾਨ ਉਦੇਸ਼ਾਂ ਦੀ ਪੂਰਤੀ ਲਈ ਭਗਵਾਨ ਅਵਤਾਰ ਲੈਂਦਾ ਹੈ । ਗੀਤਾ ਦਾ ਇਹ ਸ਼ਲੋਕ ਅਵਤਾਰਵਾਦ ਦਾ ਮਹਾਂਮੰਤਰ ਮੰਨਿਆ ਜਾਂਦਾ ਹੈ ।

परित्राणाय साधूनां विनाशाय च दुष्कृताम् ।
धर्म संस्थापनाथाय संभवामि युगे युगे

ਅਵਤਾਰ ਦੇ ਸਿਲਸਲੇ ਵਿਚ ਇਹ ਉਦੇਸ਼ ਵੀ ਗੌਣ ਮੰਨੇ ਜਾਂਦੇ ਹਨ। ਅਵਤਾਰ ਦਾ ਮੁੱਖ ਮੰਤਵ ਇਸ ਨਾਲੋਂ ਹਰ ਪੱਖ ਤੋਂ ਵੱਖਰਾ ਹੈ । ਸਰਬ ਕਲਾ ਸੰਪੂਰਨ, ਸੁਤੰਤਰ, ਕਰਮ, ਕਾਲ ਆਦਿਕ ਦੇ ਨਿਯਮ ਬਣਾਉਣ ਵਾਲੇ ਅਤੇ ਸਰਵ-ਨਿਰਪੱਖ ਭਗਵਾਨ ਵਾਸਤੇ ਜੋ ਇਹ ਕਿਹਾ ਜਾਂਦਾ ਹੈ ਕਿ ਭਗਵਾਨ ਦੁਸ਼ਟਾਂ ਦਾ ਨਾਸ਼ ਕਰਨ ਲਈ ਅਤੇ ਸ੍ਰਿਸ਼ਟੀ ਦੀ ਰੱਖਿਆ ਲਈ ਅਵਤਾਰ ਧਾਰਦਾ ਹੈ, ਕੁਝ ਵਧੇਰੇ ਠੀਕ ਨਹੀਂ ਜਾਪਦਾ ਕਿਉਂਕਿ ਇਹ ਕੰਮ ਤਾਂ ਉਹ ਹੋਰ ਸਾਧਨਾਂ ਰਾਹੀਂ ਵੀ ਕਰਵਾ ਸਕਦਾ ਹੈ । ਇਸ ਲਈ ਉਸਦੇ ਅਵਤਾਰ ਧਾਰਨ ਦਾ ਮੁੱਖ ਮੰਤਵ ਸ੍ਰੀਮਦ ਭਾਗਵਤ ਦੇ ਹੇਠਾਂ ਲਿਖੇ ਸ਼ਲੋਕ (10/29/14) ਅਨੁਸਾਰ ਕੁਝ ਹੋਰ ਹੀ ਹੈ :-

नृणां निः श्रेयसार्थाय व्यक्तिर्भगवतो भुवि ।
अव्ययस्याप्रमेयस्य निर्गुणस्य गुणात्मनः ॥

ਮਨੁੱਖਾਂ ਨੂੰ ਬਿਨਾਂ ਸਾਧਨ ਮੁਕਤੀ ਦਾ ਦਾਨ ਦੇਣਾ ਹੀ ਭਗਵਾਨ ਦੇ ਪਰਗਟ ਹੋਣ ਦਾ ਪ੍ਰਤੱਖ ਉਦੇਸ਼ ਹੈ। ਭਗਵਾਨ ਆਪਣੇ ਆਪ ਹੀ ਆਪਣੇ ਕੌਤਕਾਂ ਰਾਹੀਂ ਆਪਣੀ ਕਿਰਪਾ ਨਾਲ ਜਗਿਆਸੂਆਂ ਨੂੰ ਬਿਨਾਂ ਕਿਸੇ ਸਾਧਨਾਂ ਦੀ ਲੋੜ ਦੇ ਮੁਕਤੀ ਬਖ਼ਸ਼ਦਾ ਹੈ । ਅਵਤਾਰ ਦਾ ਇਹੀ ਮੌਲਿਕ ਤੇ ਮੁੱਖ ਉਦੇਸ਼ ਹੈ ।

ਪੁਰਾਣਾਂ ਵਿਚ ਸਾਨੂੰ ਅਵਤਾਰਵਾਦ ਦਾ ਵਿਸ਼ਾਲ ਅਤੇ ਆਮ ਵਰਣਨ ਮਿਲਦਾ ਹੈ । ਇਸ ਲਈ ਇਸ ਤੱਤ ਦੀ ਕਲਪਨਾ ਨੂੰ ਪੁਰਾਣਾਂ ਦੀ ਦੇਣ ਮੰਨ ਲੈਣਾ ਕਿਸੇ ਤਰ੍ਹਾਂ ਵੀ ਠੀਕ ਨਹੀਂ । ਵੇਦਾਂ ਵਿਚ ਸਾਨੂੰ ਅਵਤਾਰਵਾਦ ਦਾ ਮੌਲਿਕ ਅਤੇ ਪ੍ਰਾਚੀਨ ਆਧਾਰ ਮਿਲਦਾ ਹੈ । ਵੇਦਾਂ ਅਨੁਸਾਰ ਪ੍ਰਜਾਪਤੀ ਨੇ ਜੀਵ-ਜੰਤੂਆਂ ਦੀ ਰੱਖਿਆ ਲਈ ਅਤੇ ਸ੍ਰਿਸ਼ਟੀ ਦੇ ਕਲਿਆਣ ਲਈ ਕਈ ਰੂਪ ਧਾਰੇ । ਸ਼ਤਪਥ ਬ੍ਰਾਹਮਣ (2/8/1/1)

ਵਿਚ ਮੱਛ ਰੂਪ ਧਾਰਨ ਦਾ ਹਵਾਲਾ ਮਿਲਦਾ ਹੈ, ਕੂਰਮ ਦਾ ਸ਼ਤਪਥ (7/5/1/5) ਅਤੇ ਜੈਮਨੀਯ ਬ੍ਰਾਹਮਣ (3/272) ਵਿਚ, ਵਰਾਹ ਦਾ ਤੈਤਿਰੀਯ ਸੰਘਿਤਾ (7/1/5/1) ਅਤੇ ਸ਼ਤਪਥ (14/1/2/11) ਵਿਚ, ਨਰਸਿੰਘ ਦਾ ਤੈਤਿਰੀਯ ਅਰਣਿਅਕ ਵਿਚ ਅਤੇ ਬਾਵਨ ਦਾ ਤੈਤਿਰੀਯ ਸੰਘਿਤਾ (2/1/3/1) ਵਿਚ ਸ਼ਾਬਦਿਕ, ਅਤੇ ਰਿਗਵੇਦ ਵਿਚ ਅਤੇ ਵਿਸ਼ਨੂੰ ਸੂਤਰਾਂ ਵਿਚ ਅਰਥ-ਸਹਿਤ ਸੰਕੇਤ ਮਿਲਦਾ ਹੈ। ਰਿਗਵੇਦ ਵਿਚ ਤ੍ਰਿਵਿਕ੍ਰਮ ਵਿਸ਼ਨੂੰ ਨੂੰ ਤਿੰਨਾਂ ਕਦਮਾਂ ਨਾਲ ਹੀ ਸਾਰੇ ਸੰਸਾਰ ਨੂੰ ਨਾਪਣ ਦਾ ਬੜਾ ਮਾਣ ਦਿੱਤਾ ਗਿਆ ਹੈ।

एको विषमे त्रिभिरित् पदेभि : ऋग्वेद 1/154/3

ਇਸ ਤੋਂ ਅੱਗੇ ਜਦੋਂ ਪ੍ਰਜਾਪਤੀ ਦੀ ਥਾਂ ਵਿਸ਼ਨੂੰ ਨੂੰ ਪ੍ਰਧਾਨਤਾ ਮਿਲੀ ਤਾਂ ਇਹ ਵਿਸ਼ਨੂੰ ਦਾ ਅਵਤਾਰ ਮੰਨਿਆ ਜਾਣ ਲੱਗਾ। ਪੁਰਾਣਾਂ ਵਿਚ ਇਸ ਪ੍ਰਕਾਰ ਅਵਤਾਰਾਂ ਦੇ ਰੂਪ, ਲੀਲ੍ਹਾ ਅਤੇ ਅਜੀਬ ਘਟਨਾਵਾਂ ਦਾ ਵਰਣਨ ਵਧੇਰੇ ਕਰਕੇ ਵੇਦਾਂ ਉੱਤੇ ਹੀ ਨਿਰਭਰ ਹੈ।

ਭਾਗਵਤ ਅਨੁਸਾਰ ਸੱਤ ਦੇ ਭੰਡਾਰ ਹਰੀ ਦੇ ਅਵਤਾਰਾਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ, ਜਿਸ ਤਰ੍ਹਾਂ ਨਾ ਸੁੱਕਣ ਵਾਲੇ (ਅਵਿਦਾਸੀ) ਸਰੋਵਰ ਵਿਚੋਂ ਹਜ਼ਾਰਾਂ ਹੀ ਛੋਟੀਆਂ ਛੋਟੀਆਂ ਕੂਲਾਂ ਨਿਕਲਦੀਆਂ ਹਨ, ਉਸੇ ਤਰ੍ਹਾਂ ਸਤੋ ਗੁਣਾਂ ਦੇ ਆਸਰੇ ਹਰੀ ਤੋਂ ਵੀ ਕਈ ਅਵਤਾਰ ਉਪਜਦੇ ਹਨ :-

अवतारा ह्यासंख्येया हरेः सत्वनिधेर्द्विजा :
यथाठविदासिनः कुल्याः सरसः स्युः सहस्रशः ॥

ਪਾਂਚਰਾਤ੍ਰ ਮਤ ਅਨੁਸਾਰ ਮੁੱਖ ਰੂਪ ਵਿਚ ਚਾਰ ਪ੍ਰਕਾਰ ਦੇ ਅਵਤਾਰ ਹੁੰਦੇ ਹਨ- ਵਯੂਹ (ਸੰਕ੍ਰਸ਼ਨ, ਪ੍ਰਦੁਯੁਮਨ ਅਤੇ ਅਨਿਰੁਧ), ਵਿਭਵ, ਅੰਤਰਯਾਮੀ ਅਤੇ ਅਰੀਯਅਵਤਾਰ ਹੈ। ਵਿਸ਼ਨੂੰ ਦੇ 24 ਅਵਤਾਰ ਮੰਨੇ ਜਾਂਦੇ ਹਨ। (ਸ੍ਰੀਮਦ ਭਾਗਵਤ 2/6) ਪਰ ਲੋਕ ਬਹੁਤ ਕਰਕੇ ਦਸ ਅਵਤਾਰ ਹੀ ਮੰਨਦੇ ਹਨ। ਇਨ੍ਹਾਂ ਅਵਤਾਰਾਂ ਦੇ ਪ੍ਰਸਿਧ ਰੂਪ ਇਸ ਤਰ੍ਹਾਂ ਹਨ-ਦੋ ਪਾਣੀ ਵਾਲੇ ਜੀਵ (ਮੱਛ ਤੇ ਕੱਛ), ਦੋ ਜਲਥਲੀ (ਵਰਾਹ ਤੇ ਨਰ ਸਿੰਘ), ਵਾਮਨ (ਛੋਟਾ), ਤਿੰਨ ਰਾਮ (ਪਰਸਰਾਮ, ਦਸਰਥ ਦਾ ਪੁੱਤਰ ਰਾਮ, ਅਤੇ ਬਲਰਾਮ), ਬੁੱਧ (ਸਕ੍ਰਿਪਹ-ਦਿਆਲੂ) ਅਤੇ ਕਲਕੀ (ਅਕ੍ਰਿਪਹ-ਜ਼ਾਲਮ)

वनजौ वनजौ खर्वस्त्रिण्मी सकृयोष्कृय : ।
अवतारा दशौवेते कृष्णास्तु भगवान् स्वयम् ॥

ਮਹਾਭਾਰਤ ਵਿਚ ਦਸ ਅਵਤਾਰਾਂ ਵਿੱਚੋਂ ਬੁੱਧ ਨੂੰ ਛੱਡ ਦਿੱਤਾ ਗਿਆ ਹੈ ਅਤੇ ਹੰਸ ਨੂੰ ਅਵਤਾਰ ਮੰਨ ਕੇ ਗਿਣਤੀ ਪੂਰੀ ਰੱਖੀ ਗਈ ਹੈ। ਭਾਗਵਤ ਅਨੁਸਾਰ ਬਲਰਾਮ ਨੂੰ ਦਸਾਂ ਅਵਤਾਰਾਂ ਵਿਚ ਗਿਣਿਆ ਜਾਂਦਾ ਹੈ, ਕਿਉਂਕਿ ਸ੍ਰੀ ਕ੍ਰਿਸ਼ਨ ਜੀ ਤਾਂ ਆਪ ਭਗਵਾਨ ਹੋਏ। ਉਹ ਅਵਤਾਰ ਨਹੀਂ, ਅਵਤਾਰੀ ਹਨ, ਅੰਸ਼ ਨਹੀਂ, ਅੰਸ਼ੀ ਹਨ। ਇਸ ਤਰ੍ਹਾਂ ਅਵਤਾਰ ਦੀ ਗਿਣਤੀ ਅਤੇ ਰੂਪ ਵਿਚ ਚੋਖਾ ਵਿਕਾਸ ਹੋਇਆ ਹੈ।

ਬੁੱਧ ਅਤੇ ਹੋਰ ਧਰਮਾਂ ਜਿਵੇਂ ਪਾਰਸੀ, ਸਾਮੀ, ਮਿਸਰੀ, ਯਹੂਦੀ, ਯੂਨਾਨੀ, ਇਸਲਾਮ ਅਤੇ ਬੁੱਧ ਧਰਮ ਦੇ ਮਹਾਯਾਨ ਪੰਥ ਵਿਚ ਅਵਤਾਰ ਨੂੰ ਮੰਨਿਆ ਜਾਂਦਾ ਹੈ। ਪੂਰੀ ਤਰ੍ਹਾਂ ਬੋਧਿਸੱਤਵ (ਜੋ ਬੁੱਧ ਬਣਨ ਦਾ ਅਧਿਕਾਰੀ ਹੋਵੇ) ਕਰਮ ਫ਼ਲ ਦੇ ਪੂਰਾ ਹੋਣ ਉੱਤੇ ਬੁੱਧ ਦੇ ਰੂਪ ਵਿਚ ਅਵਤਾਰ ਧਾਰਦੇ ਹਨ ਅਤੇ ਨਿਰਵਾਨ ਦੀ ਪ੍ਰਾਪਤੀ ਮਗਰੋਂ ਬੁੱਧ ਵੀ ਭਵਿੱਖ ਵਿਚ ਅਵਤਾਰ ਧਾਰਨ ਕਰਦੇ ਹਨ। ਮਹਾਯਾਨੀ ਉਪਰੋਕਤ ਵਿਚਾਰ ਮੰਨਦੇ ਹਨ। ਬੋਧਿਸਤਵ ਤੁਸ਼ਿਤ ਨਾਂ ਦੇ ਸਵਰਗ ਵਿਚ ਨਿਵਾਸ ਕਰਦੇ ਹੋਏ ਆਪਣੇ ਕਰਮ ਫਲ ਪੱਕਣ ਦੀ ਉਡੀਕ ਕਰਦੇ ਹਨ ਅਤੇ ਯੋਗ ਅਵਸਰ ਆਉਣ ਉੱਤੇ ਜਗਤ ਵਿਚ ਅਵਤਾਰ ਧਾਰਦੇ ਹਨ। ਥੇਰਵਾਦੀ (थेरवादी) ਇਸ ਗੱਲ ਨੂੰ ਨਹੀਂ ਮੰਨਦੇ। ਬੁੱਧ-ਅਵਤਾਰਾਂ ਦਾ ਪ੍ਰਗਟ ਹੋਣਾ ਤਿੱਬਤ ਦੇ 'ਦਲਾਈਲਾਮਾ' ਦੀ ਕਲਪਨਾ ਵਿਚ ਮਿਲਦਾ ਹੈ। ਤਿੱਬਤ ਵਿਚ ਦਲਾਈਲਾਮਾ ਨੂੰ ਅਵਿਲੋਕਿਤੇਸ਼ਵਰ (ਅੱਖੀਂ ਡਿੱਠਾ ਈਸ਼ਵਰ)·ਬੁੱਧ ਦਾ ਅਵਤਾਰ ਮੰਨਿਆ ਜਾਂਦਾ ਹੈ। ਤਿੱਬਤੀ ਪਰੰਪਰਾ ਅਨੁਸਾਰ ਗ੍ਰੇਦੇਨ ਦ੍ਰੁਪ (ग्रेदैनद्रुप् 1473 ਈ.) ਨਾਮੀ ਲਾਮਾ ਨੇ ਇਹ ਕਲਪਨਾ ਪਹਿਲੀ ਵਾਰ ਪ੍ਰਗਟ ਕੀਤੀ ਜਿਸ ਅਨੁਸਾਰ ਦਲਾਈਲਾਮਾ ਧਾਰਮਿਕ ਗੁਰੂ ਤੇ ਰਾਜਾ ਮੰਨਿਆ ਗਿਆ। ਇਤਿਹਾਸਕ ਪੱਖ ਤੋਂ ਲੋਜੰਗ-ਗਯਾ-ਮਤਸੋ (लोजंग-ग्या-सत्सो 1615-1682) ਨਾਮੀ ਲਾਮਾ ਨੇ ਹੀ ਇਸ ਪਰੰਪਰਾ ਨੂੰ ਜਨਮ ਦਿੱਤਾ ਸੀ। ਤਿੱਬਤੀ ਲੋਕਾਂ ਦਾ ਪੱਕਾ ਵਿਸ਼ਵਾਸ ਹੈ ਕਿ ਦਲਾਈਲਾਮਾ ਦੇ ਮਰਨ ਉੱਤੇ ਉਸ ਦੀ ਆਤਮਾ ਕਿਸੇ ਬਾਲਕ ਵਿਚ ਪ੍ਰਵੇਸ਼ ਕਰਦੀ ਹੈ, ਜਿਹੜਾ ਉਸ ਮੱਠ ਦੇ ਨੇੜੇ ਹੀ ਜਨਮ ਲੈਂਦਾ ਹੈ। ਇਸ ਮਤ ਦਾ ਪ੍ਰਚਾਰ ਮੰਗੋਲੀਆ ਦੇ ਮੱਠਾਂ ਵਿਚ ਵੀ ਵਿਸ਼ੇਸ਼ ਰੂਪ ਵਿਚ ਹੁੰਦਾ ਹੈ। ਪਰ ਚੀਨ ਵਿਚ ਅਵਤਾਰ ਨੂੰ ਨਹੀਂ ਸੀ ਮੰਨਿਆ ਜਾਂਦਾ। ਚੀਨੀ ਲੋਕਾਂ ਦਾ ਪਹਿਲਾ ਰਾਜਾ ਸ਼ਾਂਗਤੀ (शांगती) ਉੱਚੇ ਸਦਾਚਾਰ ਅਤੇ ਚੰਗੇ ਗੁਣਾਂ ਦਾ ਨਮੂਨਾ ਮੰਨਿਆ ਜਾਂਦਾ ਸੀ ਪਰ ਉਸ ਦੇ ਦੇਵਤਾ ਹੋਣ ਸਬੰਧੀ ਵਿਚਾਰ ਕਿਤੇ ਵੀ ਨਹੀਂ ਮਿਲਦਾ।

ਪਾਰਸੀਆਂ ਵਿਚ ਕਈ ਸਿਧਾਂਤ ਹਿੰਦੂਆਂ ਅਤੇ ਖ਼ਾਸ ਕਰ ਵੈਦਿਕ ਆਰੀਆਂ ਵਾਲੇ ਹੀ ਹਨ, ਪਰ ਇਸ ਵਿਚ ਅਵਤਾਰ ਦੀ ਕਲਪਨਾ ਨਹੀਂ ਮਿਲਦੀ। ਪਾਰਸੀਆਂ ਦਾ ਕਥਨ ਹੈ ਕਿ ਇਸ ਧਰਮ ਦੇ ਜ਼ਰਤੁਸ਼ਤ ਅਹੁਰਮਜ਼ਦ ਨੂੰ ਕਿਤੇ ਵੀ ਅਵਤਾਰ ਨਹੀਂ ਮੰਨਿਆ ਗਿਆ, ਫਿਰ ਵੀ ਇਹ ਲੋਕ ਬਾਦਸ਼ਾਹ ਨੂੰ ਪਵਿੱਤਰ ਅਤੇ ਰੱਬੀ ਸ਼ਕਤੀ ਦਾ ਮਾਲਕ ਮੰਨਦੇ ਸਨ। 'ਹਵਰੇਨਾਹ' ਨਾਂ ਦੀ ਇਕ ਤੇਜ ਵਾਲੀ ਸ਼ਕਤੀ ਮੰਨੀ ਜਾਂਦੀ ਸੀ ਜੋ ਬਾਦਸ਼ਾਹ ਅਰਦਸ਼ਿਰ ਅਤੇ ਮਗਰੋਂ ਦੇ ਸਾਸਾਨੀ ਬਾਦਸ਼ਾਹਾਂ ਵਿਚ ਮੌਜੂਦ ਸੀ। ਅਜਿਹੀ ਕਲਪਨਾ ਪਾਰਸੀ ਗ੍ਰੰਥਾਂ ਵਿਚ ਬਹੁਤ ਮਿਲਦੀ ਹੈ। ਸਾਮੀ ਲੋਕਾਂ ਵਿਚ ਵੀ ਅਵਤਾਰਵਾਦ ਦੀ ਕਲਪਨਾ ਥੋੜ੍ਹੀ ਪ੍ਰਚੱਲਤ ਹੈ। ਇਹ ਲੋਕ ਬਾਦਸ਼ਾਹ ਨੂੰ ਦੁਨਿਆਵੀ ਸ਼ਕਤੀ ਦੀ ਅੰਤਿਮ ਸੀਮਾ ਦਾ ਮਾਲਕ ਹੋਣ ਦੇ ਨਾਲ ਹੀ ਰੱਬੀ ਸ਼ਕਤੀ ਦਾ ਪੂਰਨ ਪ੍ਰਤੀਕ ਵੀ ਮੰਨਦੇ ਸਨ। ਇਸ ਲਈ ਇਥੇ ਬਾਦਸ਼ਾਹ ਨੂੰ ਦੇਵਤਾ ਦਾ ਅਵਤਾਰ ਮੰਨਣਾ ਸੁਭਾਵਿਕ ਹੀ ਠੀਕ ਸਿਧਾਂਤ ਮੰਨਿਆ ਜਾਂਦਾ ਸੀ। ਪੁਰਾਤਨ ਬਾਈਬਲ ਵਿਚ ਸਾਨੂੰ ਇਸ ਮਨੌਤ ਦਾ ਪੂਰਾ ਵਿਕਾਸ ਵਿਖਾਈ ਦਿੰਦਾ ਹੈ। ਕਿਸ਼ ਦੇ ਬਾਦਸ਼ਾਹ ਉਰੂਮੁਸ਼ ਨੂੰ ਆਪਣੇ ਜੀਵਨ ਵਿਚ ਹੀ ਈਸ਼ਵਰ ਦਾ ਅਵਤਾਰ ਮੰਨਿਆ ਜਾਂਦਾ ਸੀ। ਬਾਦਸ਼ਾਹ ਨਰਾਮਸਿਨ ਆਪਣੇ ਸਰੀਰ ਦੀਆਂ ਰਗਾਂ ਵਿਚ ਦੇਵਤੇ ਦਾ ਲਹੂ ਵਗਦਾ ਮੰਨਦਾ ਸੀ। ਇਸੇ ਲਈ ਉਸ ਨੇ ਆਪਣੇ ਮੱਥੇ ਉੱਤੇ ਸਿੰਗ ਨਾਲ ਜੁੜਿਆ ਹੋਇਆ ਚਿੱਤਰ ਅੰਕਿਤ ਕਰਵਾ ਰੱਖਿਆ ਸੀ। ਉਹ 'ਅੱਕਾਦ ਦਾ ਦੇਵਤਾ' ਨਾਂ ਨਾਲ ਵਧੇਰੇ ਮਸ਼ਹੂਰ ਸੀ। ਮਿਸਰੀ ਵੀ ਕੁਝ ਇਸੇ ਤਰ੍ਹਾਂ ਹੀ ਮੰਨਦੇ ਸਨ। ਉਥੋਂ ਦੇ ਬਾਦਸ਼ਾਹ ਫਰਊਨ ਮਸ਼ਹੂਰ ਸਨ, ਜਿਨ੍ਹਾਂ ਨੂੰ ਮਿਸਰੀ ਲੋਕ ਰੱਬੀ ਸ਼ਕਤੀ ਦਾ ਭੰਡਾਰ ਮੰਨਦੇ ਸਨ। ਮਿਸਰ ਵਾਲੇ ਇਹ ਵੀ ਮੰਨਦੇ ਸਨ ਕਿ 'ਰਾ' ਨਾਂ ਦਾ ਦੇਵਤਾ ਮਲਕਾ ਨਾਲ ਸਹਿਵਾਸ ਕਰਕੇ ਰਾਜ-ਪੁੱਤਰ ਪੈਦਾ ਕਰਦਾ ਹੈ, ਇਸੇ ਲਈ ਉਹ ਰੱਬੀ ਸ਼ਕਤੀ ਵਾਲਾ ਹੈ। ਯਹੂਦੀ ਵੀ ਈਸ਼ਵਰ ਦੇ ਅਵਤਾਰ ਮੰਨਣ ਦੇ ਪੱਖ ਵਿਚ ਹਨ। ਬਾਈਬਲ ਵਿਚ ਸਾਫ਼ ਲਿਖਿਆ ਹੈ ਕਿ ਈਸ਼ਵਰ ਹੀ ਮਨੁੱਖ ਦਾ ਰੂਪ ਧਾਰਨ ਕਰਦਾ ਹੈ। ਇਸ ਦੀਆਂ ਕਾਫ਼ੀ ਉਦਾਹਰਨਾਂ ਵੀ ਉਥੇ ਮਿਲਦੀਆਂ ਹਨ। ਯੂਨਾਨੀਆਂ ਵਿਚ ਅਵਤਾਰ ਦੀ ਕਲਪਨਾ ਆਰੀਆ ਲੋਕਾਂ ਵਾਂਗ ਨਹੀਂ ਸੀ ਪਰ

ਸੂਰਮੇ ਵੱਖ ਵੱਖ ਦੇਵਤਿਆਂ ਦੇ ਪੁੱਤਰਾਂ ਦੇ ਰੂਪ ਵਿਚ ਮੰਨੇ ਜਾਂਦੇ ਸਨ। ਪ੍ਰਸਿੱਧ ਯੋਧਾ ਹਰਕੁਲੀਸ ਜ਼ਿਊਸ ਦਾ ਪੁੱਤਰ ਮੰਨਿਆ ਜਾਂਦਾ ਸੀ, ਪਰ ਦੇਵਤਾ ਦੇ ਮਨੁੱਖ ਰੂਪ ਵਿਚ ਪ੍ਰਿਥਵੀ ਉੱਤੇ ਜਨਮ ਲੈਣ ਦਾ ਵਿੱਚਾਰ ਯੂਨਾਨ ਵਿਚ ਨਹੀਂ ਸੀ ਮੰਨਿਆ ਜਾਂਦਾ ।

ਸ਼ੀਆ ਮੁਸਲਮਾਨਾਂ ਵਿਚ ਅਵਤਾਰ ਨਾਲ ਮਿਲਦੇ-ਜੁਲਦੇ ਸਿਧਾਂਤ ਦਾ ਪ੍ਰਚਾਰ ਹੈ । ਸ਼ੀਆ ਲੋਕਾਂ ਦਾ ਇਹ ਮੰਨਣਾ ਕਿ ਅਲੀ (ਮੁਹੰਮਦ ਸਾਹਿਬ ਦੇ ਚਾਚੇ ਦਾ ਪੁੱਤਰ) ਅਤੇ ਫ਼ਾਤਿਮਾ (ਮੁਹੰਮਦ ਸਾਹਿਬ ਦੀ ਪੁੱਤਰੀ) ਦੀ ਔਲਾਦ ਵਿਚ ਹੀ ਖ਼ਲੀਫ਼ਾ ਬਣਨ ਦੀ ਯੋਗਤਾ ਮੌਜੂਦ ਹੈ, ਅਵਤਾਰ ਮੰਨਣ ਵਿਚ ਯਕੀਨ ਰੱਖਣ ਦੇ ਨੇੜੇ ਪੁੱਜ ਜਾਂਦਾ ਹੈ । ਇਮਾ ਦੀ ਕਲਪਨਾ ਵਿਚ ਵੀ ਇਹ ਗੱਲ ਸਾਫ਼ ਤੌਰ ਤੇ ਦੇਖੀ ਜਾ ਸਕਦੀ ਹੈ । ਉਹ ਮੁਹੰਮਦ ਸਾਹਿਬ ਦੀ ਕੇਵਲ ਸੰਤਾਨ ਵਿਚੋਂ ਹੀ ਨਹੀਂ ਹਨ ਸਗੋਂ ਉਨ੍ਹਾਂ ਵਿਚ ਦੈਵੀ-ਜੋਤ ਦੀ ਸ਼ਕਤੀ ਵੀ ਹੈ ਅਤੇ ਉਨ੍ਹਾਂ ਦੀ ਉੱਚਤਾ ਦਾ ਇਹੀ ਕਾਰਨ ਹੈ ।

**ਈਸਾਈ ਧਰਮ –** ਇਨ੍ਹਾਂ ਦਾ ਬੁਨਿਆਦੀ ਵਿਸ਼ਵਾਸ ਹੈ ਕਿ ਈਸ਼ਵਰ ਨੇ ਮਨੁੱਖ ਜਾਤੀ ਦੇ ਪਾਪਾਂ ਦਾ ਪ੍ਰਾਸ਼ਚਿਤ ਕਰਨ ਅਤੇ ਮਨੁੱਖਾਂ ਨੂੰ ਮੁਕਤੀ ਦੇ ਉਪਾ ਦੱਸਣ ਦੇ ਉਦੇਸ਼ ਨਾਲ ਈਸਾ ਦੇ ਰੂਪ ਵਿਚ ਅਵਤਾਰ ਧਾਰਿਆ (ਈਸਾ ਦੀ ਸੰਖੇਪ ਜੀਵਨੀ ਲਈ ਵੇਖੋ-ਈਸਾ) ।

ਬਾਈਬਲ ਨੂੰ ਵਿਚਾਰਨ ਤੋਂ ਪਤਾ ਲਗਦਾ ਹੈ ਕਿ ਕਿਵੇਂ ਈਸਾ ਦੇ ਚੇਲੇ ਉਨ੍ਹਾਂ ਦੀ ਜ਼ਿੰਦਗੀ ਵਿਚ ਹੀ ਸਹਿਜੇ ਸਹਿਜੇ ਉਨ੍ਹਾਂ ਦੇ ਈਸ਼ਵਰ ਹੋਣ ਤੇ ਵਿਸ਼ਵਾਸ ਕਰਨ ਲੱਗ ਪਏ ਸਨ । ਇਤਿਹਾਸ ਇਸ ਗੱਲ ਦੀ ਸਾਖੀ ਭਰਦਾ ਹੈ ਕਿ ਈਸਾ ਦੀ ਮੌਤ ਪਿੱਛੋਂ ਅਰਥਾਤ ਈਸਾਈ ਧਰਮ ਦੇ ਆਰੰਭ ਤੋਂ ਹੀ ਈਸਾ ਨੂੰ ਪੂਰਨ ਰੂਪ ਵਿਚ ਈਸ਼ਵਰ ਅਤੇ ਪੂਰਨ ਰੂਪ ਵਿਚ ਮਨੁੱਖ ਵੀ ਮੰਨਿਆ ਗਿਆ ਹੈ । ਇਸ ਮੁਢਲੇ ਅਵਤਾਰਵਾਦੀ ਵਿਸ਼ਵਾਸ ਦੇ ਸੂਤਰੀਕਰਨ ਵਿਚ ਲਗਾਤਾਰ ਸਪਸ਼ਟਤਾ ਆਉਂਦੀ ਗਈ ਹੈ । ਅਸਲ ਵਿਚ ਅਵਤਾਰਵਾਦ ਦਾ ਵਿਚਾਰ ਵੱਖਰੀਆਂ ਵੱਖਰੀਆਂ ਭਰਮਾਂ ਭਰੀਆਂ ਧਾਰਨਾਵਾਂ ਦੇ ਵਿਰੋਧ ਵਿਚੋਂ ਨਿਕਲਿਆ ਹੈ । ਉਸ ਵਿਕਾਸ ਦੇ ਕਾਰਨ ਹੇਠ ਲਿਖੇ ਅਨੁਸਾਰ ਹਨ :-

ਬਾਈਬਲ ਵਿਚ ਅਵਤਾਰ ਸਬੰਧੀ ਕੋਈ ਠੀਕ ਪਰਮਾਣਿਕ ਵਿਆਖਿਆ ਨਹੀਂ ਮਿਲਦੀ, ਫਿਰ ਵੀ ਇਸ ਵਿਚ ਈਸਾਈ ਅਵਤਾਰਵਾਦ ਦੇ ਮੂਲ ਤੱਤ ਮੌਜੂਦ ਹਨ । ਇਕ ਪਾਸੇ ਈਸਾ ਨੂੰ ਪੂਰੀ ਤਰ੍ਹਾਂ ਮਨੁੱਖ ਦੇ ਰੂਪ ਵਿਚ ਚਿੱਤਰਿਆ ਗਿਆ ਹੈ, ਉਨ੍ਹਾਂ ਦਾ ਜਨਮ ਅਤੇ ਬਾਲਪਣ, ਤੀਹ ਸਾਲ ਦੀ ਉਮਰ ਤੱਕ ਤਰਖਾਣਾ ਕਿੱਤਾ, ਦੁੱਖ ਭੋਗਣੇ ਅਤੇ ਮੌਤ, ਇਹ ਸਭ ਕੁਝ ਅਜਿਹੇ ਸ਼ਬਦਾਂ ਵਿਚ ਬਿਆਨ ਕੀਤਾ ਗਿਆ ਹੈ ਕਿ ਪਾਠਕ ਦੇ ਮਨ ਵਿਚ ਈਸਾ ਦੇ ਮਨੁੱਖ ਹੋਣ ਬਾਰੇ ਕੋਈ ਸ਼ੱਕ ਨਹੀਂ ਰਹਿ ਜਾਂਦਾ । ਦੂਜੇ ਪਾਸੇ ਈਸਾ ਨੂੰ ਈਸ਼ਵਰ ਦੇ ਰੂਪ ਵਿਚ ਵੀ ਚਿਤਰਿਆ ਗਿਆ ਹੈ । ਇਸ ਸਬੰਧੀ ਅਸਲੀ ਗੱਲ ਸਮਝਣ ਲਈ ਈਸ਼ਵਰ ਦੇ ਸਰੂਪ ਦੇ ਵਿਸ਼ੇ ਵਿਚ ਬਾਈਬਲ ਦੀ ਵਿਚਾਰਧਾਰਾ ਨੂੰ ਜਾਣਨਾ ਜ਼ਰੂਰੀ ਹੈ । ਇਸ ਅਨੁਸਾਰ ਇਕ ਹੀ ਈਸ਼ਵਰ ਵਿਚ, ਇਕ ਹੀ ਈਸ਼ਵਰੀ ਤੱਤ ਵਿਚ ਤਿੰਨ ਵਿਅਕਤੀ ਹਨ-ਪਿਤਾ, ਪੁੱਤਰ ਅਤੇ ਪਵਿੱਤਰ ਆਤਮਾ । ਤਿੰਨੇ ਹੀ ਇਕੋ ਜਿਹੇ ਅਨਾਦੀ ਅਤੇ ਅਨੰਤ ਹਨ । ਬਾਈਬਲ ਵਿਚ ਕਈ ਥਾਂ ਸਪੱਸ਼ਟ ਸ਼ਬਦਾਂ ਵਿਚ ਲਿਖਿਆ ਗਿਆ ਹੈ ਕਿ ਈਸਾ ਈਸ਼ਵਰ ਦੇ ਪੁੱਤਰ ਹਨ ਜੋ ਪਿਤਾ ਵਾਂਗ ਪੂਰਨ ਰੂਪ ਵਿਚ ਈਸ਼ਵਰ ਹੀ ਹਨ ।

ਪਹਿਲੀਆਂ ਤਿੰਨ ਸਦੀਆਂ ਵਿਚ ਬਾਈਬਲ ਦੇ ਇਸ ਅਵਤਾ-ਰਵਾਦ ਦੇ ਵਿਰੁੱਧ ਕੋਈ ਮਹੱਤਵਪੂਰਨ-ਲਹਿਰ ਨਹੀਂ ਚਲੀ । ਕਈ ਭਰਮਾਂ ਭਰੀਆਂ ਧਾਰਨਾਵਾਂ ਦਾ ਅਚੇਤ ਜ਼ਰੂਰ ਹੋਇਆ ਸੀ, ਪਰ ਉਨ੍ਹਾਂ ਵਿਚੋਂ ਕੋਈ ਵੀ ਧਾਰਨਾ ਵਧੇਰੇ ਸਮੇਂ ਤੱਕ ਚਲਦੀ ਨਾ ਰਹਿ ਸਕੀ । ਪਹਿਲੀ ਸਦੀ ਵਿਚ ਦੋ ਪਰਸਪਰ ਵਿਰੋਧੀ ਵਾਦਾਂ ਦਾ ਪ੍ਰਚਾਰ ਹੋਇਆ ਸੀ । ਈਬਿਉਨਿਟਿਜ਼ਮ ਦੇ ਅਨੁਸਾਰ ਈਸਾ ਈਸ਼ਵਰ ਨਹੀਂ ਸਨ ਅਤੇ ਡੋਸੀਟਿਜ਼ਮ ਦੇ ਅਨੁਸਾਰ ਉਹ ਮਨੁੱਖ ਨਹੀਂ ਸਨ । ਡੋਸੀਟਿਜ਼ਮ ਦਾ ਅਰਥ ਹੈ ਪ੍ਰਤੀਯਮਾਨਵਾਦ, ਕਿਉਂਕਿ ਇਸ ਵਾਦ ਦੇ ਅਨੁਸਾਰ ਈਸਾ ਮਨੁੱਖ ਦੇ ਰੂਪ ਵਿਚ ਨਜ਼ਰ ਭਾਵੇਂ ਆਏ, ਪਰ ਉਨ੍ਹਾਂ ਦੀ ਮਾਨਵਤਾ ਵਾਸਤਵਿਕ ਨਹੀਂ ਸੀ, ਪ੍ਰਤੀਯਮਾਨ ਮਾਤਰ (ਉਪਰੋਂ ਉਪਰੋਂ ਵਿਖਾਈ ਦੇਣ ਵਾਲੀ) ਸੀ । ਇਨ੍ਹਾਂ ਮੱਤਾਂ ਦੇ ਵਿਰੋਧ ਵਿਚ ਕੈਥੋਲਿਕ ਗਿਆਨੀ ਬਾਈਬਲ ਵਿਚੋਂ ਉਦਾਹਰਣਾਂ ਦੇ ਕੇ ਸਿੱਧ ਕਰਦੇ ਹਨ ਕਿ ਈਸਾਈ ਧਰਮ ਦੇ ਸਹੀ ਵਿਸ਼ਵਾਸ ਅਨੁਸਾਰ ਈਸਾ ਵਿਚ ਈਸ਼ਵਰੀ-ਤੱਤ ਅਤੇ ਮਨੁੱਖੀ-ਤੱਤ ਦੋਵੇਂ ਹੀ ਮੌਜੂਦ ਹਨ।

ਚੌਥੀ ਸਦੀ ਈਸਵੀ ਵਿਚ ਆਰੀਅਸ ਨੇ ਤ੍ਰਿਤਵ ਅਤੇ ਅਵਤਾਰਵਾਦ ਦੇ ਵਿਸ਼ੇ ਵਿਚ ਇਕ ਨਵਾਂ ਵਿਚਾਰ ਪ੍ਰਚੱਲਤ ਕਰਨ ਦਾ ਸਫ਼ਲ ਯਤਨ ਕੀਤਾ ਜਿਸ ਨਾਲ ਬਹੁਤ ਸਮੇਂ ਤੱਕ ਸਾਰੇ ਈਸਾਈ ਸੰਸਾਰ ਵਿਚ ਅਸ਼ਾਂਤੀ ਫੈਲੀ ਰਹੀ। ਆਰੀਅਸ ਅਨੁਸਾਰ ਈਸ਼ਵਰ ਦੇ ਪੁੱਤਰ ਨੇ ਤਾਂ ਈਸਾ ਵਿਚ ਅਵਤਾਰ ਧਾਰਿਆ ਪਰ ਪੁੱਤਰ ਈਸ਼ਵਰੀ ਨਾ ਹੋ ਕੇ ਪਿਤਾ ਦੀ ਰਚਨਾ ਮਾਤਰ ਹੈ (ਵੇਖੋ ਆਰੀਅਸ)। ਇਸ ਸਿਖਿਆ ਦੇ ਵਿਰੋਧ ਵਿਚ ਈਸਾਈ ਗਿਰਜੇ ਦੀ ਪਹਿਲੀ ਮਹਾਂਸਭਾ ਨੇ ਐਲਾਨ ਕੀਤਾ, "ਪਿਤਾ ਅਤੇ ਪੁੱਤਰ ਅਸਲ ਵਿਚ ਇਕ ਹੀ ਹਨ ਅਰਥਾਤ ਦੋਵੇਂ ਸਮਾਨ ਰੂਪ ਵਿਚ ਈਸ਼ਵਰ ਹਨ ।" ਇਸ ਮਹਾਂਸਭਾ ਦੀ ਬੈਠਕ 325 ਈ. ਵਿਚ ਨਿਸੀਆ ਨਾਂ ਦੇ ਸ਼ਹਿਰ ਹੋਈ ਸੀ ।

ਆਰੀਅਸ ਤੋਂ ਪਿਛੋਂ ਅਪੋਲੀਨਾਰਿਸ ਨੇ ਈਸਾ ਦੇ ਪੂਰਨ ਮਨੁੱਖ ਹੋਣ ਦਾ ਸਿਧਾਂਤ ਪੇਸ਼ ਕੀਤਾ । ਅਪੋਲੀਨਾਰਿਸ ਅਨੁਸਾਰ ਈਸਾ ਇਕ ਮਨੁੱਖੀ ਸਰੀਰ ਅਤੇ ਪ੍ਰਾਣਧਾਰੀ ਜੀਵ ਸੀ ਪਰ ਉਸ ਵਿਚ ਬੌਧਕ ਆਤਮਾ ਨਹੀਂ ਸੀ । ਮਨੁੱਖੀ ਆਤਮਾ ਦੀ ਥਾਂ ਉਨ੍ਹਾਂ ਵਿਚ ਈਸ਼ਵਰ ਦੇ ਪੁੱਤਰ ਨੇ ਲਈ ਹੋਈ ਸੀ । ਕੁਸਤੁਨਤੁਨੀਆ ਦੀ ਮਹਾਂਸਭਾ ਨੇ ਸੰਨ 381 ਵਿਚ ਅਪੋਲੀਨਾਰਿਸ ਦੇ ਵਿਰੁਧ ਐਲਾਨ ਕੀਤਾ ਕਿ ਈਸਾ ਦੇ ਵਾਸਤਵਿਕ ਮਨੁੱਖੀ ਸਰੀਰ ਵਿਚ ਇਕ ਬੌਧਿਕ ਵਾਸਤਵਿਕ ਮਨੁੱਖੀ ਆਤਮਾ ਮੌਜੂਦ ਸੀ ।

ਪੰਜਵੀਂ ਸਦੀ ਵਿਚ ਕੁਸਤੁਨਤੁਨੀਆ ਦੇ ਬਿਸ਼ਪ ਨੈਸਤੋਰੀਅਸ ਨੇ ਅਵਤਾਰਵਾਦ ਸਬੰਧੀ ਇਕ ਨਵੀਂ ਧਾਰਨਾ ਦਾ ਪ੍ਰਚਾਰ ਕੀਤਾ ਜਿਸ ਦੇ ਸਿੱਟੇ ਵਜੋਂ ਕੈਥੋਲਿਕ ਗਿਰਜੇ ਦੀ ਤੀਜੀ ਮਹਾਂ ਸਭਾ ਦੀ ਬੈਠਕ ਐਫ਼ੇਸਸ ਵਿਚ ਸੰਨ 431 ਵਿਚ ਹੋਈ ਸੀ । ਨੈਸਤੋਰੀ ਅਸ ਦੇ ਅਨੁਸਾਰ ਈਸਾ ਵਿਚ ਦੋ ਵਿਅਕਤਿਤਵ ਮੌਜੂਦ ਸਨ- ਇਕ ਮਨੁੱਖੀ ਅਤੇ ਦੂਜਾ ਈਸ਼ਵਰੀ। ਮਨੁੱਖੀ-ਵਿਅਕਤਿਤਵ ਤਾਂ ਪੂਰਨ ਮਾਨਵੀ ਸੁਭਾ ਅਰਥਾਤ ਸਰੀਰ ਅਤੇ ਆਤਮਾ ਨਾਲ ਭਰਪੂਰ ਸੀ ਤੇ ਈਸ਼ਵਰੀ ਵਿਅਕਤਿਤਵ (ਈਸ਼ਵਰ ਦਾ ਪੁੱਤਰ) ਵਿਚ ਈਸ਼ਵਰੀ ਸੁਭਾ ਭਰਿਆ ਹੋਇਆ ਸੀ । ਇਸ ਲਈ ਈਸ਼ਵਰ ਮਨੁੱਖ ਨਹੀਂ ਬਣਿਆ, ਸਗੋਂ ਉਸ ਨੇ ਆਪਣੇ ਆਪ ਹੀ ਇਕ ਪੂਰਨ ਮਨੁੱਖ ਵਿਚ ਨਿਵਾਸ ਕੀਤਾ ਹੈ । ਐਫ਼ੇਸਸ ਦੀ ਮਹਾਂਸਭਾ ਨੇ ਨੈਸਤੋਰੀਅਸ ਨੂੰ ਉਸ ਦੀ ਪਦਵੀ ਤੋਂ ਹਟਾ ਦਿੱਤਾ ਅਤੇ ਉਸ ਦੀ ਸਿਖਿਆ ਦੇ ਵਿਰੋਧ ਵਿਚ ਐਲਾਨ ਕੀਤਾ ਕਿ ਈਸਾ ਵਿਚ ਕੇਵਲ ਇਕ ਹੀ ਵਿਅਕਤਿਤਵ, ਅਰਥਾਤ 'ਈਸ਼ਵਰ ਦਾ ਪੁੱਤਰ ਹੋਣਾ' ਮੌਜੂਦ ਹੈ । ਅਨਾਦੀ ਕਾਲ ਤੋਂ ਈਸ਼ਵਰੀ ਸੁਭਾਅ ਨਾਲ ਭਰਪੂਰ ਹੋ ਕੇ ਈਸ਼ਵਰ ਦੇ ਪੁੱਤਰ ਨੇ ਮਨੁੱਖੀ ਸੁਭਾ (ਸਰੀਰ ਅਤੇ ਆਤਮਾ) ਨੂੰ ਅਪਣਾ ਲਿਆ ਅਤੇ

ਇਸ ਤਰ੍ਹਾਂ ਇਕ ਹੀ ਵਿਅਕਤੀ ਵਿਚ ਰੱਬ ਅਤੇ ਮਨੁੱਖ ਦੋਵੇਂ ਹੋਣ ਦਾ ਸੰਜੋਗ ਹੋਇਆ ।

ਨੈਸਤੋਰੀਅਸ ਦੇ ਵਿਚਾਰ ਦੇ ਪ੍ਰਤਿਕਰਮ ਵਜੋਂ ਕੁਝ ਵਿਦਵਾਨਾਂ ਨੇ ਈਸਾ ਵਿਚ ਨਾ ਕੇਵਲ ਇਕ ਹੀ ਵਿਅਕਤੀਤਵ ਸਗੋਂ ਇਕ ਹੀ ਸੁਭਾਅ ਵੀ ਮੰਨ ਲਿਆ ਹੈ । ਇਸ ਵਾਦ ਦਾ ਨਾਂ ਮਾਨੋਫਿਸਿਟਿਜ਼ਮ ਅਰਥਾਤ ਇਕ-ਸੁਭਾਅਵਾਦ ਹੈ । ਯੂਤਿਕੇਸ (Eutyches) ਨੂੰ ਇਸ ਵਿਚਾਰ ਦੇ ਆਰੰਭ ਕਰਨ ਵਾਲਾ ਮੰਨਿਆ ਜਾਂਦਾ ਹੈ । ਇਸ ਵਾਦ ਅਨੁਸਾਰ ਅਵਤਾਰ ਧਾਰਨ ਕਰਨ ਤੋਂ ਪਿੱਛੋਂ ਈਸਾ ਦਾ ਈਸ਼ਵਰ ਮਨੁੱਖ ਹੋਣਾ ਦੋਵੇਂ ਇਸ ਤਰ੍ਹਾਂ ਇਕ ਹੋ ਗਏ ਕਿ ਇਕ ਨਵਾਂ ਸੁਭਾਅ, ਇਕ ਨਵਾਂ ਤੱਤ ਪੈਦਾ ਹੋਇਆ, ਜੋ ਨਾ ਸਾਰੇ ਦਾ ਸਾਰਾ ਈਸ਼ਵਰੀ ਅਤੇ ਨਾ ਸਾਰੇ ਦਾ ਸਾਰਾ ਮਨੁੱਖੀ ਸੀ। ਦੂਜਿਆਂ ਦੇ ਵਿਚਾਰ ਅਨੁਸਾਰ ਈਸਾ ਦਾ ਮਨੁੱਖਤਵ ਉਸ ਦੇ ਈਸ਼ਵਰਤਵ ਵਿਚ ਪੂਰੀ ਤਰ੍ਹਾਂ ਸਮਾ ਗਿਆ ਜਿਸ ਨਾਲ ਈਸਾ ਵਿਚ ਈਸ਼ਵਰੀ ਸੁਭਾਅ ਬਾਕੀ ਰਿਹਾ । ਇਸ ਇਕ-ਸੁਭਾ-ਵਾਦ ਦੇ ਵਿਰੁਧ ਚੌਥੀ ਮਹਾਂਸਭਾ ਕਾਲਸੇਡੋਨ - (Chalcedon) 459 ਨੇ ਰਵਾਇਤੀ ਅਵਤਾਰਵਾਦ ਦੀ ਪੂਰੀ ਪੂਰੀ ਹਮਾਇਤ ਕਰਦਿਆਂ ਹੋਇਆਂ ਫ਼ੈਸਲਾ ਕੀਤਾ ਕਿ ਈਸਾ ਵਿਚ ਈਸ਼ਵਰਤਵ ਅਤੇ ਮਨੁੱਖਤਵ ਦੋਵੇਂ ਸੰਪੂਰਨ ਅਤੇ ਵੱਖ ਵੱਖ ਹਨ।

ਇਸ ਤੋਂ ਪਿਛੋਂ ਇਕ-ਸੁਭਾਅਵਾਦ ਦਾ ਬਦਲਿਆ ਹੋਇਆ ਰੂਪ ਪ੍ਰਚੱਲਤ ਹੋਇਆ । ਇਹ ਨਵਾਂ ਵਾਦ ਈਸਾ ਦੇ ਈਸ਼ਵਰਤਵ ਅਤੇ ਮਨੁੱਖਤਵ ਦੋਹਾਂ ਨੂੰ ਸਵੀਕਾਰ ਕਰਦਾ ਹੋਇਆ ਇਹ ਵੀ ਮੰਨਦਾ ਸੀ ਕਿ ਉਨ੍ਹਾਂ ਦਾ ਮਨੁੱਖਤਵ ਪੂਰੀ ਤਰ੍ਹਾਂ ਕਰਮ ਰਹਿਤ ਸੀ । ਇਥੋਂ ਤੱਕ ਕਿ ਉਨ੍ਹਾਂ ਵਿਚ ਮਨੁੱਖੀ ਇੱਛਾ ਸ਼ਕਤੀ ਵੀ ਨਹੀਂ ਸੀ । ਈਸਾ ਦੇ ਸਾਰੇ ਦੇ ਸਾਰੇ ਕਾਰਜ ਉਨ੍ਹਾਂ ਦੀ ਈਸ਼ਵਰ ਇੱਛਾ ਸ਼ਕਤੀ ਦੀ ਪ੍ਰੇਰਨਾ ਅਨੁਸਾਰ ਸਨ । ਇਸ ਵਿਚਾਰ ਦੇ ਵਿਰੋਧ ਵਿਚ ਕਸਤੁਨਤੁਨੀਆ ਦੀ ਇਕ ਨਵੀਂ ਮਹਾਂਸਭਾ ਨੇ 680 ਈ. ਵਿਚ ਈਸਾ ਦਾ ਪੂਰਨ ਮਨੁੱਖਤਵ ਦਲੀਲਾਂ ਨਾਲ ਸਾਬਤ ਕਰਦੇ ਹੋਏ ਐਲਾਨ ਕੀਤਾ ਕਿ ਈਸਾ ਵਿਚ ਈਸ਼ਵਰੀ ਇੱਛਾ ਸ਼ਕਤੀ ਅਤੇ ਕਾਰਜ-ਸਮੂਹ ਤੋਂ ਇਲਾਵਾ ਮਨੁੱਖੀ ਇੱਛਾ ਸ਼ਕਤੀ ਅਤੇ ਕਾਰਜ ਸਮੂਹ ਦਾ ਇਕ ਵੱਖਰਾ ਵਜੂਦ ਸੀ ।

ਇਸ ਤਰ੍ਹਾਂ ਮੁਢਲੇ ਅਵਤਾਰਵਾਦੀ ਵਿਸ਼ਵਾਸ ਦੀ ਪੂਰਨ ਰੱਖਿਆ ਕਰਦੇ ਹੋਏ ਇਸ ਦੇ ਸਿਧਾਂਤਕ ਸੂਤਰੀਕਰਨ ਦਾ ਕਈ ਸਦੀਆਂ ਤੱਕ ਵਿਕਾਸ ਹੁੰਦਾ ਰਿਹਾ । ਅਖ਼ੀਰ ਵਿਚ ਇਹ ਮੰਨਿਆ ਗਿਆ ਕਿ ਈਸ਼ਵਰ ਦੇ ਪੁੱਤਰ ਨੇ ਪੂਰੀ ਤਰ੍ਹਾਂ ਈਸ਼ਵਰ ਰਹਿੰਦੇ ਹੋਏ ਮਨੁੱਖਤਵ ਨੂੰ ਅਪਣਾ ਲਿਆ ਹੈ । ਇਸ ਲਈ ਇਕ ਹੀ ਈਸ਼ਵਰੀ ਵਿਅਕਤੀ ਵਿਚ ਈਸ਼ਵਰਤਵ ਅਤੇ ਮਨੁੱਖਤਵ ਦੋ ਸੁਭਾਵਾਂ ਦਾ ਸੰਜੋਗ ਹੋਇਆ, ਉਸ ਦਾ ਮਨੁੱਖਤਵ ਬਿਲਕੁਲ ਠੀਕ ਅਤੇ ਪੂਰਨ ਸੀ । ਇਕ ਪਾਸੇ ਉਸ ਦਾ ਸਰੀਰ ਅਤੇ ਉਹਦਾ ਦੁੱਖ ਸੁੱਖ ਵਾਸਤਵਿਕ ਸੀ; ਦੂਜੇ ਪਾਸੇ ਉਸ ਦੀ ਮਨੁੱਖੀ ਆਤਮਾ ਦੀ ਆਪਣੀ ਬੁਧੀ ਅਤੇ ਇੱਛਾ-ਸ਼ਕਤੀ ਦਾ ਵੱਖਰਾ ਵਜੂਦ ਅਤੇ ਜੀਵਨ ਸੀ । ਈਸਾਈ-ਅਵਤਾਰਵਾਦ ਨੂੰ ਅਕਸਰ ਇਨਕਾਰਨੇਸ਼ਨ ਕਿਹਾ ਜਾਂਦਾ ਹੈ । ਅਸਲ ਵਿਚ ਇਹ ਈਸ਼ਵਰ ਦਾ ਮਨੁੱਖੀ ਜਾਮੇ ਵਿਚ ਪਰਗਟ ਹੋਣਾ ਹੀ ਹੈ ।

**ਅਵੰਤੀ** : ਇਹ ਮਾਲਵਾ ਰਾਜ ਦਾ ਪੁਰਾਣਾ ਨਾਂ ਹੈ । ਇਸ ਦਾ ਜ਼ਿਕਰ ਮਹਾਂ ਭਾਰਤ ਵਿਚ ਵੀ ਮਿਲਦਾ ਹੈ । ਅਵੰਤੀ ਦੇ ਰਾਜੇ ਨੇ ਲੜਾਈ ਵਿਚ ਕੌਰਵਾਂ ਦੀ ਸਹਾਇਤਾ ਕੀਤੀ ਸੀ । ਇਹ ਅੱਜਕਲ੍ਹ ਦੇ ਮਾਲਵੇ ਦਾ ਪੱਛਮੀ ਹਿੱਸਾ ਹੈ, ਜਿਸਦੀ ਰਾਜਧਾਨੀ ਉਜੈਨੀ ਸੀ । ਉਜੈਨੀ ਦਾ ਦੂਜਾ ਨਾਂ ਅਵੰਤੀ ਵੀ ਸੀ । ਪੁਰਾਣਾਂ ਵਿਚਲੀ ਹੈਹਜ (हैहय) ਜਾਤੀ ਨੇ ਇਸੇ ਰਾਜ ਦੀ ਦੱਖਣੀ ਰਾਜਧਾਨੀ ਮਾਹਿਸ਼ਮਤ (ਮਾਨਧਤਾ) ਵਿਚ ਰਾਜ ਕੀਤਾ ਸੀ । ਸਹੰਸਰਬਾਹੂ ਅਰਜਨ ਇਥੋਂ ਦਾ ਹੀ ਰਾਜਾ ਦੱਸਿਆ ਜਾਂਦਾ ਹੈ । ਬੁੱਧ ਦੇ ਸਮੇਂ ਵਿਚ ਅਵੰਤੀ ਇਕ ਬਹੁਤ ਵੱਡਾ ਰਾਜ ਬਣ ਗਿਆ ਸੀ ਅਤੇ ਉਥੇ ਪ੍ਰਦਯੋਤ (प्रद्योत) ਖ਼ਾਨਦਾਨ ਰਾਜ ਕਰਨ ਲੱਗ ਪਿਆ ਸੀ । ਉਸ ਖ਼ਾਨਦਾਨ ਦਾ ਸਭ ਤੋਂ ਵੱਧ ਤਕੜਾ ਰਾਜਾ ਚੰਡ ਪ੍ਰਦਯੋਤ ਮਹਾਂਸੈਨ ਸੀ । ਚੰਡ ਨੇ ਪਹਿਲੇ ਤਾਂ ਵੱਤਸ ਦੇ ਰਾਜੇ ਉਦੈਨ ਨੂੰ ਨਕਲੀ ਹਾਥੀ ਦਾ ਛਲ ਕਰਕੇ ਕੈਦ ਕਰ ਲਿਆ, ਪਰ ਉਦੈਨ ਚੰਡ ਦੀ ਧੀ 'ਵਾਸਵੱਦਤਾ' ਨੂੰ ਕੱਢ ਲਿਆਇਆ । ਅਵੰਤੀ ਦੇ ਰਾਜੇ ਨੇ ਵੱਤਸ ਨੂੰ ਜਿੱਤ ਲਿਆ ਸੀ ਪਰ ਪਿੱਛੋਂ ਅਵੰਤੀ ਦਾ ਰਾਜ ਮਗਧ ਦੀਆਂ ਪਸਰ ਰਹੀਆਂ ਹੱਦਾਂ ਵਿਚ ਸਮਾ ਗਿਆ। ਬਿੰਦੂਸਾਰ ਅਤੇ ਅਸ਼ੋਕ ਦੇ ਸਮੇਂ ਅਵੰਤੀ ਉਨ੍ਹਾਂ ਦੇ ਰਾਜ ਦਾ ਮਸ਼ਹੂਰ ਅਤੇ ਕੇਂਦਰੀ ਹਿੱਸਾ ਸੀ, ਜਿਸ ਦੀ ਰਾਜਧਾਨੀ 'ਉਜੈਨੀ' ਵਿਚ ਮਗਧ ਦਾ ਸੂਬੇਦਾਰ ਰਹਿੰਦਾ ਸੀ । ਬਚਪਨ ਵਿਚ ਅਸ਼ੋਕ ਆਪ ਅਵੰਤੀ ਵਿਚ ਰਹਿ ਚੁੱਕਿਆ ਸੀ। ਇਸੇ ਰਾਜ ਵਿਚ ਵਿਦਿਸ਼ਾ (विदिशा) ਵਿਚ ਸ਼ੁੰਗ ਤੰਸੀਆਂ ਦੀ ਵੀ ਇਕ ਰਾਜਧਾਨੀ ਸੀ ਜਿੱਥੇ ਸੈਨਾਪਤੀ ਪੁਸ਼ਿਆ-ਮਿੱਤਰ ਸ਼ੁੰਗ ਦਾ ਪੁੱਤਰ ਅਗਨੀ ਮਿੱਤਰ ਰਾਜ ਕਰਦਾ ਸੀ । ਜਦੋਂ ਮਾਲਵੇ ਵਾਲੇ ਸਿਕੰਦਰ ਅਤੇ ਚੰਦਰਗੁਪਤ ਤੋਂ ਡਰਦੇ ਰਾਵੀ ਦੇ ਕੰਢਿਉਂ ਉੱਖੜ ਕੇ ਜੈਪੁਰ ਦੇ ਰਾਹ ਦੇਖਣ ਵੱਲ ਵੱਧ ਰਹੇ ਸਨ ਤਾਂ ਸ਼ਾਇਦ ਸ਼ੱਕਾਂ ਨੂੰ ਹਰਾ ਕੇ ਅਵੰਤੀ ਵਿਚ ਵਸ ਗਏ ਸਨ ਤੇ ਉਨ੍ਹਾਂ ਦੇ ਕਬਜ਼ੇ ਵਿਚ ਆ ਜਾਣ ਪਿੱਛੋਂ ਹੀ ਅਵੰਤੀ ਦਾ ਨਾਂ ਮਾਲਵਾ ਹੋਇਆ ਸੀ ।

ਹ. ਪੁ.- ਹਿੰ. ਵਿ. ਕੋ. 1:258

**ਅਵੰਤੀਪੁਰ** : ਇਹ ਕਸ਼ਮੀਰ ਦਾ ਇਕ ਕਸਬਾ ਹੈ, ਜੋ ਸ੍ਰੀ ਨਗਰ ਤੋਂ 29 ਕਿ. ਮੀ. ਦੱਖਣ-ਪੂਰਬ ਵੱਲ ਜੰਮੂ ਨੂੰ ਜਾਣ ਵਾਲੀ ਸੜਕ ਉਤੇ, ਜਿਹਲਮ ਦਰਿਆ ਦੇ ਸੱਜੇ ਕੰਢੇ ਵਸਿਆ ਹੋਇਆ ਹੈ । ਇਸ ਦੇ ਆਲੇ-ਦੁਆਲੇ ਖਿੰਡੇ ਪੁੰਡੇ ਖੰਡਰਾਂ ਤੋਂ ਪਤਾ ਲਗਦਾ ਹੈ ਕਿ ਪੁਰਾਣੇ ਸਮਿਆਂ ਵਿਚ ਇਹ ਇਕ ਬਹੁਤ ਵੱਡਾ ਸ਼ਹਿਰ ਹੁੰਦਾ ਸੀ ।

ਅਵੰਤੀਪੁਰ ਦਾ ਸ਼ਹਿਰ ਉੱਤਪਲ ਖ਼ਾਨਦਾਨ ਦੇ ਰਾਜੇ ਅਵੰਤੀ-ਵਰਮਨ ਨੇ ਆਪਣੇ ਨਾਂ ਤੇ ਵਸਾਇਆ ਸੀ । ਇਸ ਰਾਜੇ ਨੇ 855 ਤੋਂ 883 ਤੱਕ ਰਾਜ ਕੀਤਾ ਸੀ । ਉਸ ਨੇ ਗੱਦੀ ਉਤੇ ਬੈਠਣ ਤੋਂ ਪਹਿਲਾਂ ਹੀ ਇਸ ਥਾਂ ਵਿਸ਼ਨੂੰ ਅਵੰਤੀ ਸਵਾਮੀ ਦਾ ਇਕ ਮੰਦਰ ਬਣਵਾਇਆ ਸੀ । ਇਸਨੇ ਰਾਜਾ ਬਣ ਕੇ ਸ਼ਿਵ ਅਵੰਤੀਸ਼ਵਰ ਦਾ ਇਕ ਹੋਰ ਵੱਡਾ ਮੰਦਰ ਇਸੇ ਥਾਂ ਬਣਵਾਇਆ । ਇਨ੍ਹਾਂ ਮੰਦਰਾਂ ਦੇ ਹੁਣ ਖੰਡਰ ਹੀ ਬਾਕੀ ਹਨ ਜੋ ਪੁਰਾਤਨ ਕਸ਼ਮੀਰ ਦੀ ਕਾਰੀਗਰੀ ਦੇ ਵੱਡਮੁੱਲੇ ਅਜੂਬੇ ਹਨ ।

ਕਿਹਾ ਜਾਂਦਾ ਹੈ ਕਿ ਕਸ਼ਮੀਰ ਦੇ ਦੂਜੇ ਮੁਸਲਮਾਨ ਬਾਦਸ਼ਾਹ ਸੁਲਤਾਨ ਸਿਕੰਦਰ ਨੇ ਹੋਰ ਮੰਦਰਾਂ ਦੇ ਨਾਲ ਅਵੰਤੀਪੁਰ ਦੇ ਮੰਦਰ ਵੀ ਢਾਹ ਦਿੱਤੇ ਸਨ। ਉਹ 1389 ਵਿਚ ਗੱਦੀ ਉਤੇ ਬੈਠਾ ਸੀ । ਉਹ ਬਹੁਤ ਕੱਟੜ ਸੀ । ਉਸ ਨੇ ਕਸ਼ਮੀਰ ਵਿਚੋਂ ਹਿੰਦੂਆਂ ਦਾ ਖੁਰਾ ਖੋਜ ਮਿਟਾਉਣ ਵਿਚ ਕੋਈ ਕਸਰ ਨਾ ਛੱਡੀ।

ਇਹ ਸ਼ਹਿਰ ਵਸਤਰਵਾਨ ਦੀ ਪਹਾੜੀ ਦੀ ਖੁਸ਼ਕ, ਅੱਗੇ ਵਧੀ ਹੋਈ ਸ਼ਾਖ ਉਤੇ ਵਸਾਇਆ ਗਿਆ ਸੀ । ਇਸ ਥਾਂ ਤੋਂ ਦਰਿਆ ਦੇ ਇਕ ਮੋੜ ਦੀ ਨਿਗਰਾਨੀ ਸੌਖਿਆਂ ਹੀ ਹੋ ਸਕਦੀ ਹੈ । ਇਸ ਕਾਰਨ ਇਸ ਦੀ ਫ਼ੌਜੀ ਮਹੱਤਤਾ ਬਹੁਤ ਜ਼ਿਆਦਾ ਸੀ ਅਤੇ ਇਸੇ ਲਈ ਰਾਜਾ ਅਵੰਤੀਵਰਮਨ ਨੇ ਇਸ ਨੂੰ ਆਪਣੀ ਰਾਜਧਾਨੀ ਬਣਾ ਲਿਆ ਸੀ ।

ਸ਼ਿਵ ਅਵੰਤੀਸ਼ਵਰ ਮੰਦਰ ਦੇ ਖੰਡਰ, ਅਵੰਤੀਪੁਰ ਤੋਂ ਇਕ ਕਿ. ਮੀ. ਹੇਠਾਂ ਜੌਬਰੋਰ ਪਿੰਡ ਤੋਂ ਬਾਹਰ ਇਸ ਦੀ ਪੁਰਾਣੀ ਸ਼ਾਨ ਦੀ ਗਵਾਹੀ

ਦੇ ਰਹੇ ਹਨ । ਇਹ ਮੰਦਰ ਇਕ ਵਲਗਣ ਵਿਚ ਬਣਿਆ ਹੋਇਆ ਸੀ। ਪੱਥਰਾਂ ਦੀਆਂ ਬਣੀਆਂ ਹੋਈਆਂ ਵਲਗਣ ਦੀਆਂ ਭਾਰੀਆਂ ਅਤੇ ਮੋਟੀਆਂ ਕੰਧਾਂ ਹਾਲੀਂ ਵੀ ਖੜ੍ਹੀਆਂ ਹਨ । ਪੱਛਮ ਵੱਲ ਦੀ ਕੰਧ ਬਾਹਰ ਵੱਲੋਂ ਪਤਲੇ ਪਤਲੇ ਥੰਮ੍ਹਲਿਆਂ ਨਾਲ ਸਜਾਈ ਹੋਈ ਹੈ, ਪਰ ਉਨ੍ਹਾਂ ਦੇ ਪਿੱਛੇ ਆਲੇ ਕੋਈ ਨਹੀਂ ਛੱਡੇ ਹੋਏ ।

ਵੱਡਾ ਦਰਵਾਜ਼ਾ, ਵਲਗਣ ਦੀ ਪੱਛਮੀ ਕੰਧ ਦੇ ਵਿਚਕਾਰ ਹੈ। ਇਕ ਥਮ੍ਹਲੇ ਨਾਲ ਦਰਵਾਜ਼ੇ ਦੇ ਦੋ ਹਿੱਸੇ ਕੀਤੇ ਹੋਏ ਹਨ । ਇਸ ਦੀਆਂ ਕੰਧਾਂ ਉਕਰਾਈ ਨਾਲ ਸਜੀਆਂ ਹੋਈਆਂ ਹਨ ਪਰ ਮਹਿਰਾਬਾਂ ਆਦਿ ਉੱਕਾ ਹੀ ਖਾਲੀ ਅਤੇ ਸਾਦੀਆਂ ਹਨ ।

ਵਲਗਣ ਦੇ ਵਿਚਕਾਰ ਜਿਸ ਥੜ੍ਹੇ ਉਤੇ ਮੰਦਰ ਬਣਿਆ ਹੋਇਆ ਸੀ, ਉਸ ਦਾ ਹਰ ਪਾਸਾ 23 ਮੀਟਰ ਲੰਬਾ ਹੈ ਅਤੇ ਉਚਾਈ 3 ਮੀਟਰ ਹੈ । ਉਸ ਦੀ ਹਰ ਨੁੱਕਰ ਨਾਲ ਜੁੜਵਾਂ ਇਕ ਥੜ੍ਹਾ ਪੌਣੇ ਪੰਜ ਮੀਟਰ ਵਰਗ ਦਾ ਹੈ । ਇਨ੍ਹਾਂ ਛੋਟੇ ਥੜ੍ਹਿਆਂ ਉਤੇ ਵੀ ਸ਼ਾਇਦ ਛੋਟੇ ਸਹਾਇਕ ਮੰਦਰ ਬਣੇ ਹੋਏ ਸਨ ।

ਵੱਡੇ ਥੜ੍ਹੇ ਦੇ ਚੌਹੀਂ ਪਾਸੀਂ ਸਾਢੇ ਅੱਠ ਮੀਟਰ ਚੌੜੀਆਂ ਪੌੜੀਆਂ ਬਣੀਆਂ ਹੋਈਆਂ ਸਨ । ਉਨ੍ਹਾਂ ਦੇ ਦੋਹੀਂ ਪਾਸੀਂ ਸਾਢੇ ਪੰਜ ਮੀਟਰ ਲੰਬੀਆਂ ਕੰਧਾਂ ਉਸਰੀਆਂ ਹੋਈਆਂ ਹਨ । ਮੰਦਰ ਦਾ ਖ਼ਾਸ ਕਮਰਾ ਬੁਰੀ ਤਰ੍ਹਾਂ ਢਹਿ ਕੇ ਖੰਡਰ ਬਣ ਚੁੱਕਾ ਹੈ ।

ਉਕਰਾਈ ਦੇ ਵਧੀਆ ਨਮੂਨਿਆਂ ਵਾਲੇ ਕੁਝ ਟੁੱਟੇ ਹੋਏ ਹਿੱਸੇ ਵਲਗਣ ਵਿਚ ਇਧਰ ਉਧਰ ਖਿੰਡੇ ਹੋਏ ਹਨ । ਇਨ੍ਹਾਂ ਵਿਚੋਂ ਬਹੁਤ ਧਿਆਨਯੋਗ ਇਹ ਹਨ -

1. ਇਹ ਮਹਿਰਾਬ ਦਾ ਉਪਰਲਾ ਤਿਕੋਨਾ ਹਿੱਸਾ ਜਿਹੜਾ ਕਿ ਦੱਖਣੀ ਪੌੜੀਆਂ ਅੱਗੇ ਪਿਆ ਹੈ ।

2. ਇਕ ਥੰਮ੍ਹੀ ਦੇ ਉਪਰਲੇ ਸਿਰੇ ਤੇ ਬਣਿਆ ਹੋਇਆ ਫੂਲਦਾਨ।

3. ਇਸ ਦੇ ਨੇੜੇ ਹੀ ਪਈ ਇਕ ਹੋਰ ਮਹਿਰਾਬ ਦੀ ਉਪਰਲੀ ਤਿਕੋਨ।

4. ਇਕ ਥੰਮ੍ਹੀ ਦਾ ਹੇਠਲਾ ਹਿੱਸਾ ਜਿਸ ਉਤੇ ਬੈਠੇ ਹੋਏ ਦੋ ਮੈਂਢਿਆਂ ਅਤੇ ਡਮਰੂ ਵਜਾਉਂਦੀ ਇਕ ਨਾਚੀ ਕੁੜੀ ਦੀਆਂ ਤਸਵੀਰਾਂ ਬਣੀਆਂ ਹੋਈਆਂ ਹਨ । ਨਾਚੀ ਕੁੜੀ ਇਕ ਤਖ਼ਤ ਉੱਤੇ ਖੜ੍ਹੀ ਹੈ ਜਿਸ ਦੇ ਦੋਵੇਂ ਪਾਸੇ ਸ਼ੇਰਾਂ ਨਾਲ ਸਜਾਏ ਹੋਏ ਹਨ ਅਤੇ ਵਿਚਕਾਰ ਇਕ ਹਾਥੀ ਬਣਿਆ ਹੋਇਆ ਹੈ ।

ਦਾਣੇ ਰੱਖਣ ਲਈ ਬਣਾਏ, ਮਿੱਟੀ ਦੇ ਵੱਡੇ ਵੱਡੇ ਭੜੋਲੇ ਅਤੇ ਹੋਰ ਭਾਂਡੇ ਅਵੰਤੀਪੁਰ ਦੇ ਖੰਡਰਾਂ ਵਿਚੋਂ ਮਿਲੇ ਹਨ । ਇਹ ਇਸ ਗੱਲ ਦੇ ਗਵਾਹ ਹਨ ਕਿ ਪੁਰਾਤਨ ਕਸ਼ਮੀਰ ਵਿਚ ਘੁਮਿਆਰ ਦਾ ਕੰਮ ਬਹੁਤ ਉੱਨਤ ਸੀ ।

ਛੋਟੇ ਮੰਦਰ ਦਾ ਦਰਵਾਜ਼ਾ ਅਜੇ ਤੱਕ ਕਾਇਮ ਹੈ । ਇਸ ਦੀਆਂ ਥੰਮ੍ਹੀਆਂ ਜੋ ਧਰਤੀ ਵਿਚ ਦੱਬੀਆਂ ਹੋਈਆ ਸਨ, ਹੁਣ ਪੁੱਟ ਕੇ ਕੱਢ ਲਈਆਂ ਗਈਆਂ ਹਨ । ਇਨ੍ਹਾਂ ਦੋਹਾਂ ਦਾ ਨਮੂਨਾ ਮਾਰਤੰਡ ਦੇ ਮੰਦਰ ਵਰਗਾ ਹੀ ਹੈ ਪਰ ਇਨ੍ਹਾਂ ਵਿਚ ਵਾਧਾ ਇਹ ਹੈ ਕਿ ਮਹਿਰਾਬਾਂ ਡੂੰਘੀ ਅਤੇ ਵੰਨ-ਸੁਵੰਨੀ ਉਕਰਾਈ ਨਾਲ ਸਜਾਈਆਂ ਹੋਈਆਂ ਹਨ ।

33° 55′ ਉ. ਵਿਥ.; 75° 00′ ਪੂ. ਲੰਬ.

ਹ. ਪੁ.- ਐਨ. ਜੰਮੂ-ਵਾ-ਕਸ਼ਮੀਰ (ਉਰਦੂ); ਪੀ. ਐੱਨ. ਕੇ. ਬਾਮਜ਼ਈ, ਹਿਸਟਰੀ ਆਫ਼ ਕਸ਼ਮੀਰ; ਪੀਅਰਸ ਸਰਵਿਸ ਦਿਸ ਇਜ਼ ਕਸ਼ਮੀਰ; ਕਸ਼ਮੀਰ ਐਟ ਏ ਗਲਾਂਸ ਡਾਕਟਰ ਜੀ. ਐੱਮ. ਡੀ. ਸੂਫੀ, ਕਸ਼ਮੀਰ, 2

**ਅਵੰਤੀਵਰਧਨ** : ਇਹ ਅਵੰਤੀ ਦੇ ਪ੍ਰਦਯੋਤ ਕੁਲ ਦਾ ਅੰਤਮ ਰਾਜਾ ਸੀ ਜੋ ਸ਼ਾਇਦ ਮਗਧ ਦੇ ਰਾਜੇ ਸ਼ਿਸ਼ੂਨਾਗ ਦਾ ਸਮਕਾਲੀ ਸੀ । ਉਂਜ ਪੁਰਾਣਾਂ ਅਨੁਸਾਰ ਸ਼ਿਸ਼ੂਨਾਗ ਵੰਸ਼ ਦਾ ਮੋਢੀ ਰਾਜਾ ਸ਼ਿਸ਼ੂਨਾਗ ਇਸ ਤੋਂ ਚੋਖਾ ਚਿਰ ਪਹਿਲਾਂ ਹੋਇਆ ਸੀ ਪਰ ਸਿੰਨ੍ਹਾਲੀ ਦੇ ਇਤਿਹਾਸ ਅਨੁਸਾਰ ਜੋ ਸ਼ਾਇਦ ਵਧੇਰੇ ਸਹੀ ਹੈ, ਉਹ ਰਾਜਾ ਬਿੰਬਸਾਰ ਤੋਂ ਕਈ ਪੀੜ੍ਹੀਆਂ ਪਿੱਛੋਂ ਹੋਇਆ ਸੀ। ਮਗਧ ਅਤੇ ਅਵੰਤੀ ਵਿਚਕਾਰ ਵਤਸ ਦਾ ਰਾਜ ਸੀ ਤੇ ਬੜਾ ਚਿਰ ਮਗਧ-ਕੌਸ਼ਲ -ਵਤਸ-ਅਵੰਤੀ ਵਿਚਕਾਰ ਖਿੱਚੋਤਾਣ ਬਣੀ ਰਹੀ । ਫਿਰ ਜਦੋਂ ਅਵੰਤੀ ਨੇ ਵਤਸ ਨੂੰ ਜਿੱਤ ਲਿਆ ਤਾਂ ਮਗਧ ਅਤੇ ਅਵੰਤੀ ਦੇ ਰਾਜੇ ਮਿੱਤਰ ਬਣ ਗਏ । ਬਾਅਦ ਵਿਚ ਫਿਰ ਮਗਧ ਅਤੇ ਅਵੰਤੀ ਵਿਚਕਾਰ ਖਿੱਚੋਤਾਣ ਪੈਦਾ ਹੋ ਗਈ। ਜਿਸ ਦੇ ਅੰਤ ਵਿਚ ਮਗਧ ਦੀਆਂ ਫ਼ੌਜਾਂ ਹੱਥੋਂ ਅਵੰਤੀਵਰਧਨ ਨੂੰ ਹਾਰ ਹੋਈ ਅਤੇ ਮੱਧ ਪ੍ਰਦੇਸ਼ ਦਾ ਇਹ ਹਿੱਸਾ ਵੀ ਮਗਧਾਂ ਦੇ ਹੱਥ ਵਿਚ ਆ ਗਿਆ।

ਹ. ਪੁ.- ਹਿੰ. ਵਿ. ਕੋ. 1:257

**ਅਵੰਤੀਵਰਮਨ** (ਲ. 855-833 ਈ.) : ਇਹ ਉਤਪਲ ਖ਼ਾਨਦਾਨ ਦਾ ਪਹਿਲਾ ਰਾਜਾ ਸੀ । ਜਦੋਂ ਇਹ ਕਸ਼ਮੀਰ ਦੀ ਰਾਜਗੱਦੀ ਤੇ ਬੈਠਾ ਤਾਂ ਕਸ਼ਮੀਰ ਘਰੇਲੂ ਜੰਗ ਨਾਲ ਬਰਬਾਦ ਹੋ ਰਿਹਾ ਸੀ ਅਤੇ ਕਰਕੋਟਕ ਰਾਜਿਆਂ ਦੀ ਕਮਜ਼ੋਰੀ ਕਾਰਨ ਪਿੰਡਾਂ ਦੇ ਡਾਇਰ ਜ਼ਿਮੀਂਦਾਰ ਜ਼ੋਰ ਫੜ ਗਏ ਸਨ ਅਤੇ ਉਨ੍ਹਾਂ ਦੇ ਹੱਥੋਂ ਪਰਜਾ ਤਬਾਹ ਹੋ ਰਹੀ ਸੀ । ਨਾ ਜਾਨ ਦੀ ਰੱਖਿਆ ਹੋ ਸਕਦੀ ਸੀ ਅਤੇ ਨਾ ਹੀ ਧਨ ਮਾਲ ਦੀ । ਅੰਨ ਦੀ ਉਪਜ ਇੰਨੀ ਘਟ ਗਈ ਸੀ ਕਿ ਅੰਨ ਸੋਨੇ ਦੇ ਭਾਅ ਵਿਕਣ ਲੱਗਾ ਸੀ । ਅਵੰਤੀਵਰਮਨ ਨੇ ਦੇਸ਼ ਵਿਚ ਸ਼ਾਂਤੀ ਕਾਇਮ ਕਰਨ ਦਾ ਉੱਦਮ ਕੀਤਾ । ਡਾਇਰਾਂ ਨੂੰ ਦਬਾ ਕੇ ਉਸ ਨੇ ਆਪਣੇ ਵੱਡੇ ਵਜ਼ੀਰ ਸੁੱਯਾ ਦੀ ਮਦਦ ਨਾਲ ਦੇਸ਼ ਦੀ ਮਾਲੀ ਹਾਲਤ ਸੰਭਾਲੀ, ਨਹਿਰਾਂ ਕੱਢ ਕੇ ਸਿੰਜਾਈ ਦਾ ਪ੍ਰਬੰਧ ਕੀਤਾ ਅਤੇ ਜਿਹਲਮ ਦਰਿਆ ਦਾ ਰੁਖ਼ ਬਦਲ ਦਿੱਤਾ ।

ਅਵੰਤੀਵਰਮਨ ਨੇ ਅਵੰਤੀਵਰਮਨ ਨਾਂ ਦਾ ਸ਼ਹਿਰ ਵਸਾਇਆ ਜੋ ਵੰਤਪੁਰ ਨਾਂ ਨਾਲ ਅੱਜ ਵੀ ਵੱਸਦਾ ਹੈ । ਇਸ ਨੇ ਕਈ ਮੰਦਰ ਬਣਵਾਏ ਅਤੇ ਉਨ੍ਹਾਂ ਦੇ ਨਾਂ ਜਾਗੀਰਾਂ ਲਾ ਕੇ ਉਨ੍ਹਾਂ ਨੂੰ ਮਾਲਾ ਮਾਲ ਕੀਤਾ । ਇਹ ਪੰਡਤਾਂ ਦਾ ਬੜਾ ਆਦਰ ਕਰਦਾ ਸੀ । ਇਸ ਦੇ ਦਰਬਾਰ ਵਿਚ ਰਹਿ ਕੇ ਪ੍ਰਸਿੱਧ ਸਾਹਿਤਕਾਰ ਤੇ ਆਲੋਚਕ ਅਨੰਦਵਰਧਨ ਨੇ ਆਪਣੀ ਪੁਸਤਕ ਧ੍ਵਨਯਾਲੋਕ (ध्वन्यालोक) ਰਚੀ ਸੀ ।

ਹ. ਪੁ.- ਹਿੰ. ਵਿ. ਕੋ. 1:258

**ਅਵਦਾਨ ਸ਼ਾਹਿਤ** : ਇਹ ਸੰਸਕ੍ਰਿਤ ਵਿਚ ਲਿਖਿਆ ਬੋਧੀਆਂ ਦਾ ਇਕ ਗੁੰਦਵਾਂ ਚਰਿਤ੍ਰ ਪ੍ਰਧਾਨ ਸਾਹਿਤ ਹੈ । ਅਮਰਕੋਸ਼ ਅਨੁਸਾਰ ਅਵਦਾਨ (ਪ੍ਰਾਕ੍ਰਿਤਅਪਦਾਨ) ਦਾ ਅਰਥ ਹੈ-ਪ੍ਰਾਚੀਨ ਜੀਵਨੀ, ਪੁਰਾਤਨ ਕਹਾਣੀ (अवदान कर्मवृत्तं स्यात्= ਅਵਦਾਨ ਕ੍ਰਮਵ੍ਰਿਤੰ ਸਯਾਤ) । 'ਅਵਦਾਨ' ਦਾ ਭਾਵ ਉਨ੍ਹਾਂ ਪ੍ਰਾਚੀਨ ਕਥਾਵਾਂ ਤੋਂ ਹੈ ਜਿਨ੍ਹਾਂ ਰਾਹੀਂ ਕਿਸੇ ਵਿਅਕਤੀ ਦੇ ਗੁਣਾਂ ਦੀ ਮਹਿਮਾ ਅਤੇ ਸ਼ਲਾਘਾਯੋਗ ਚਰਿੱਤਰ ਦੀ ਜਾਣਕਾਰੀ ਮਿਲਦੀ ਹੈ । ਕਾਲੀਦਾਸ ਨੇ 'ਅਵਦਾਨ' ਸ਼ਬਦ ਨੂੰ ਇਸੇ ਅਰਥ ਵਿਚ ਵਰਤਿਆ ਹੈ । (ਰਘੂਵੰਸ਼ 11-21)। ਬੋਧੀ ਸਾਹਿਤ ਵਿਚ ਇਸੇ ਅਰਥ ਵਿਚ 'ਜਾਤਕ' ਸ਼ਬਦ ਵੀ ਬਹੁਤ ਕਰਕੇ ਪ੍ਰਚਲਤ ਹੈ, ਪਰ 'ਅਵਦਾਨ' ਨਾਲੋਂ 'ਜਾਤਕ' ਕਈ ਵਿਸ਼ਿਆਂ ਵਿਚ ਵੱਖਰਾ ਹੈ। 'ਜਾਤਕ' ਭਗਵਾਨ ਬੁੱਧ ਦੀਆਂ ਪਹਿਲੇ ਜਨਮ ਦੀਆਂ ਕਥਾਵਾਂ ਨਾਲ ਪੂਰੀ ਤਰ੍ਹਾਂ ਸਬੰਧਤ ਹੁੰਦੇ ਹਨ, ਜਿਨ੍ਹਾਂ ਵਿਚ ਬੁੱਧ ਹੀ ਪਹਿਲੇ ਜਨਮ ਵਿਚ ਪ੍ਰਧਾਨ ਪਾਤਰ ਦੇ ਰੂਪ ਵਿਚ ਚਿਤਰੇ ਹੋਏ ਹਨ । ਅਵਦਾਨ ਵਿਚ ਇਹ ਗੱਲ

ਨਹੀਂ ਹੁੰਦੀ । ਵਧੇਰੇ ਕਰਕੇ ਅਵਦਾਨ ਬੁੱਧ ਦੇ ਉਪਾਸ਼ਕ ਕਿਸੇ ਖ਼ਾਸ ਵਿਅਕਤੀ ਦਾ ਆਦਰਸ਼ਕ ਚਰਿੱਤਰ ਹੁੰਦਾ ਹੈ । ਬੋਧੀਆਂ ਨੇ ਆਮ ਲੋਕਾਂ ਵਿਚ ਆਪਣੇ ਧਰਮ ਦੇ ਅਸੂਲਾਂ ਦਾ ਪ੍ਰਚਾਰ ਕਰਨ ਲਈ ਸੌਖੀ ਸੰਸਕ੍ਰਿਤ ਗੱਦ ਤੇ ਪਦ ਵਿਚ ਇਹ ਸੁੰਦਰ ਸਾਹਿਤ ਰਚਿਆ ਹੈ ।

ਇਸ ਸਾਹਿਤ ਦਾ ਪ੍ਰਸਿੱਧ ਗਰੰਥ 'ਅਵਦਾਨ ਸ਼ਤਕ' ਹੈ ਜੋ ਦਸ ਹਿੱਸਿਆਂ ਵਿਚ ਵੰਡਿਆ ਹੋਇਆ ਹੈ ਅਤੇ ਹਰ ਇਕ ਹਿੱਸੇ ਵਿਚ ਦਸ-ਦਸ ਕਥਾਵਾਂ ਹਨ । ਇਨ੍ਹਾਂ ਕਥਾਵਾਂ ਦਾ ਰੂਪ ਥੇਰਵਾਦੀ (ਹੀਨਯਾਨੀ) ਹੈ । ਇਸ ਵਿਚ ਮਹਾਂਯਾਨ ਧਰਮ ਦੇ ਮੁੱਖ ਲੱਛਣਾਂ ਦਾ ਵਿਸ਼ੇਸ਼ ਅਭਾਵ ਨਜ਼ਰ ਆਉਂਦਾ ਹੈ । ਇਸ ਵਿਚ ਬੋਧਿਸੱਤਵ ਸੰਪਰਦਾਇ ਦੀਆਂ ਗੱਲਾਂ ਬਹੁਤ ਘੱਟ ਹਨ । ਭਗਵਾਨ ਬੁੱਧ ਦੀ ਉਪਾਸਨਾ ਤੇ ਦ੍ਰਿੜ੍ਹ ਰਹਿਣਾ ਹੀ ਇਨ੍ਹਾਂ ਕਥਾਵਾਂ ਦਾ ਉਦੇਸ਼ ਹੈ । ਇਨ੍ਹਾਂ ਕਥਾਵਾਂ ਦੀ ਵੰਡ ਇਕ ਸਿਧਾਂਤ ਦੇ ਆਧਾਰ ਉੱਤੇ ਕੀਤੀ ਗਈ ਹੈ । ਪਹਿਲੇ ਹਿੱਸੇ ਦੀਆਂ ਕਥਾਵਾਂ ਵਿਚ ਭਗਵਾਨ ਬੁੱਧ ਦੀ ਉਪਾਸਨਾ ਕਰਨ ਨਾਲ ਬ੍ਰਾਹਮਣ, ਵਪਾਰੀ, ਰਾਜ-ਕੰਨਿਆ, ਸੇਠ ਆਦਿ ਵੱਖ ਵੱਖ ਤਰ੍ਹਾਂ ਦੇ ਮਨੁੱਖਾਂ ਦੇ ਜੀਵਨ ਵਿਚ ਚਮਤਕਾਰ ਪੈਦਾ ਹੁੰਦਾ ਹੈ ਅਤੇ ਉਹ ਅਗਲੇ ਜਨਮ ਵਿਚ ਬੁੱਧਤਵ ਪ੍ਰਾਪਤ ਕਰਦੇ ਹਨ । ਪ੍ਰੇਤ ਦੀ ਵਰਤਮਾਨ ਹਾਲਤ ਨੂੰ ਵੇਖ ਕੇ ਕਿਤੇ ਉਸ ਦੇ ਪਹਿਲੇ ਜਨਮ ਦਾ ਵਰਨਣ ਹੈ, ਤਾਂ ਕਿਤੇ ਪੂਜਾ ਯੋਗ ਬਣਨ ਵਾਲੇ ਵਿਅਕਤੀਆਂ ਦੇ ਸ਼ੁਭ ਜੀਵਨ ਦਾ ਜ਼ਿਕਰ ਹੈ । 'ਅਵਦਾਨ ਸ਼ਤਕ' ਦਾ ਚੀਨੀ ਭਾਸ਼ਾ ਵਿਚ ਅਨੁਵਾਦ ਤੀਜੀ ਸਦੀ ਦੇ ਪਹਿਲੇ ਅੱਧ ਵਿਚ ਹੋਇਆ ਸੀ । ਇਸ ਲਈ ਇਸ ਦੀ ਰਚਨਾ ਦਾ ਸਮਾਂ ਦੂਜੀ ਸਦੀ ਮੰਨਿਆ ਜਾਂਦਾ ਹੈ ।

**ਦਵਿਯਾਵਦਾਨ** - ਦਵਿਯਾਵਦਾਨ ਇਕ ਹਰਮਨ ਪਿਆਰਾ ਗਰੰਥ ਹੈ ਜਿਸ ਦਾ ਉਦੇਸ਼ ਉਨ੍ਹਾਂ ਕਥਾਵਾਂ ਦਾ ਸੁਆਦੀ ਵਰਨਣ ਕਰਨਾ ਹੈ ਜਿਨ੍ਹਾਂ ਦਾ ਆਧਾਰ ਮਹਾਯਾਨੀ ਸਿਧਾਂਤ ਹਨ । ਇਸ ਦੇ 34ਵੇਂ ਅਧਿਆਇ ਦਾ ਨਾਂ 'ਮਹਾਯਾਨ ਸੂਤਰ' ਹੈ। ਇਹ ਅਧਿਆਇ ਗਰੰਥ ਦੇ ਮੂਲ ਸਿਧਾਂਤਾਂ ਦਾ ਹਾਲ ਦੱਸਣ ਲਈ ਲਾਭਦਾਇਕ ਮੰਨਿਆ ਜਾ ਸਕਦਾ ਹੈ । ਦਵਿਯਾਵਦਾਨ, ਅਵਦਾਨ ਸ਼ਤਕ ਦੀਆਂ ਕਥਾਵਾਂ ਅਤੇ ਕਾਵਿ ਸ਼ੈਲੀ ਤੋਂ ਖ਼ਾਸ ਤੌਰ 'ਤੇ ਪ੍ਰਭਾਵਿਤ ਹੋਇਆ ਹੈ । ਇਸ ਦੀਆਂ ਅੱਧੀਆਂ ਕਥਾਵਾਂ ਵਿਨੈਪਿਟਕ ਤੋਂ ਅਤੇ ਬਾਕੀ 'ਸੂਤ੍ਰਲੰਕਾਰ' ਤੋਂ ਇਕੱਠੀਆਂ ਕੀਤੀਆਂ ਗਈਆਂ ਹਨ। ਸਾਰੇ ਗਰੰਥ ਦਾ ਤਾਂ ਨਹੀਂ ਪਰ ਕੁਝ ਕੁ ਕਥਾਵਾਂ ਦਾ ਅਨੁਵਾਦ ਚੀਨੀ ਭਾਸ਼ਾ ਵਿਚ ਤੀਜੀ ਸਦੀ ਵਿਚ ਕੀਤਾ ਗਿਆ ਸੀ। ਸ਼ੁੰਗ ਬੰਸ ਦੇ ਰਾਜੇ ਪੁਸ਼ਯਮਿਤਰ (178 ਈ. ਪੂ.) ਤੱਕ ਦਾ ਵਰਨਣ ਇਸ ਵਿਚ ਮਿਲਦਾ ਹੈ । ਇਸ ਲਈ ਇਸ ਦੇ ਕਈ ਹਿੱਸਿਆਂ ਦੀ ਰਚਨਾ ਦਾ ਸਮਾਂ ਦੂਜੀ ਸਦੀ ਮੰਨਣਾ ਮੁਨਾਸਬ ਹੋਵੇਗਾ। ਪਰ ਸਾਰੇ ਗਰੰਥ ਦੀ ਰਚਨਾ ਦਾ ਸਮਾਂ ਵੀ ਤੀਜੀ ਸਦੀ ਤੋਂ ਪਿੱਛੋਂ ਦਾ ਨਹੀਂ ਹੈ ।

**ਅਸ਼ੋਕਾਵਦਾਨ** - ਦਵਿਯਾਵਦਾਨ ਦੇ ਹੀ ਕੁਝ ਕੁ ਅਵਦਾਨਾਂ (26- 29 ਅਵਦਾਨ) ਦਾ ਉੱਚ ਆਦਰਸ਼ੀ ਮਹਾਰਾਜਾ ਅਸ਼ੋਕ ਨਾਲ ਸਬੰਧ ਹੋਣ ਕਰਕੇ ਇਨ੍ਹਾਂ ਨੂੰ 'ਅਸ਼ੋਕਾਵਦਾਨ' ਕਿਹਾ ਜਾਂਦਾ ਹੈ । ਇਤਿਹਾਸਕ ਪੱਖ ਤੋਂ ਮਹੱਤਵਪੂਰਨ ਇਨ੍ਹਾਂ ਕਥਾਵਾਂ ਦਾ ਕੇਂਦਰ ਉੱਚ-ਆਦਰਸ਼ ਵਾਲਾ ਅਸ਼ੋਕ ਹੀ ਹੈ ਜਿਸ ਦੇ ਵਿਅਕਤੀਗਤ ਘਰੇਲੂ ਜੀਵਨ, ਧਾਰਮਕ ਨਿਸ਼ਚੇ ਤੇ ਸ਼ਰਧਾ ਅਤੇ ਧਰਮ-ਪ੍ਰਚਾਰ ਦੇ ਪ੍ਰਬਲ ਉਤਸ਼ਾਹ ਦੀ ਜਾਣਕਾਰੀ ਲਈ ਇਨ੍ਹਾਂ ਕਥਾਵਾਂ ਦੀ ਲੋੜ ਹੈ । ਇਸ ਅਵਦਾਨ ਵਿਚ ਦੋ ਕਥਾਵਾਂ ਆਪਣੀ ਰੌਚਕਤਾ ਦੇ ਕਾਰਨ ਖ਼ਾਸ ਮਹਤੱਤਾ ਰੱਖਦੀਆਂ ਹਨ । ਅਸ਼ੋਕ ਦੇ ਪੁੱਤਰ ਕੁਨਾਲ ਦੀ ਦਰਦਭਰੀ ਕਥਾ ਬੋਧੀ ਯੁਗ ਦੀਆਂ ਰੋਮਾਂਚਿਕ ਕਥਾਵਾਂ ਵਿਚ ਬੜੀ ਪ੍ਰਸਿੱਧ ਹੈ । ਬੁੱਧ ਦਾ ਰੂਪ ਧਾਰ ਕੇ ਕਾਮਦੇਵ ਦਾ ਆਚਾਰੀਆ ਉਪਗੁਪਤ ਪਾਸ ਸਿਖਿਆ ਲਈ ਬੇਨਤੀ ਕਰਨਾ ਬਹੁਤ ਹੀ ਰੌਚਕ ਹੈ। ਇਹ ਪ੍ਰਸੰਗ ਨਾਟਕ ਵਾਂਗ ਮਨਮੋਹਣਾ ਹੈ ।

ਇਸ ਤੋਂ ਮਗਰੋਂ ਦੇ ਸਮੇਂ ਵਿਚ ਅਵਦਾਨਸ਼ਤਕ ਦੀਆਂ ਕਥਾਵਾਂ ਦਾ ਹੀ ਸ਼ਲੋਕਬੱਧ ਸੰਖੇਪ ਰੂਪ ਕਈ ਗਰੰਥਾਂ ਵਿਚ ਮਿਲਦਾ ਹੈ । 'ਕਲਪਦ੍ਰੂਮਾਵਦਾਨਮਾਲਾ', ਜਿਸ ਦਾ ਆਧਾਰ ਅਵਦਾਨ ਸ਼ਤਕ ਹੈ, ਸਭ ਤੋਂ ਪੁਰਾਣੀ ਪ੍ਰਤੀਤ ਹੁੰਦੀ ਹੈ । ਇਸ ਗ੍ਰੰਥ ਦੀ ਪਹਿਲੀ ਅਤੇ ਅਵਦਾਨਸ਼ਤਕ ਦੀ ਅੰਤਲੀ ਕਥਾ ਇੱਕੋ ਹੀ ਹੈ । ਆਚਾਰੀਆ ਉਪਗੁਪਤ ਨੇ ਇਹ ਕਥਾਵਾਂ ਅਸ਼ੋਕ ਨੂੰ ਉਪਦੇਸ਼ ਦੇਣ ਲਈ ਕਹੀਆਂ ਹਨ । ਇਥੇ ਅਵਦਾਨ ਸ਼ਤਕ ਦੇ ਹਰੇਕ ਹਿੱਸੇ ਦੀ ਪਹਿਲੀ ਅਤੇ ਦੂਜੀ ਕਥਾ ਸ਼ਬਦਾਂ ਦੇ ਕੁਝ ਫ਼ਰਕ ਨਾਲ ਬਿਆਨ ਕੀਤੀ ਹੋਈ ਹੈ । 'ਰਤਨਾਵਦਾਨ-ਮਾਲਾ' ਵਿਚ ਇਸੇ ਤਰ੍ਹਾਂ ਹਰੇਕ ਵਰਗ ਦੀ ਤੀਜੀ ਤੇ ਚੌਥੀ ਕਥਾ ਦਾ ਸੰਖੇਪ ਹੈ। ਅਸ਼ੋਕਾਵਦਾਨਮਾਲਾ, ਦ੍ਵਿੰਸ਼ਤਿਆਵਾਦਾਨ, ਭਦ੍ਰਕਲਪਾਵਦਾਨ, ਵ੍ਰਤਾਵ੍ਦਾਨਮਾਲਾ, ਵਿਚਿਤਰਕਰਣਿਕਾਵਦਾਨ ਅਤੇ ਸੁਮੋਗਧਾਵਦਾਨ ਇਸ ਸਾਹਿਤ ਦੇ ਹੋਰ ਗ੍ਰੰਥ ਹਨ । ਕਸ਼ਮੀਰੀ ਕਵੀ ਕਸ਼ੇਮੇਂਦਰ (11ਵੀਂ ਸਦੀ) ਦਾ ਲਿਖਿਆ ਅਤੇ ਉਸ ਦੇ ਪੁੱਤਰ ਸੋਮੇਂਦ੍ਰ ਹੱਥੋਂ ਸੰਪੂਰਨ ਹੋਇਆ ਅਵਦਾਨਕਲਪਲਤਾ ਇਸ ਸਾਹਿਤ ਦਾ ਸੱਚ-ਮੁੱਚ ਇਕ ਬਹੁਮੁੱਲਾ ਰਤਨ ਹੈ ਜਿਸ ਦੀ ਚਮਕ ਤਿੱਬਤੀ ਅਨੁਵਾਦ ਵਿਚ ਵੀ ਕਿਸੇ ਤਰ੍ਹਾਂ ਫਿੱਕੀ ਨਹੀਂ ਪਈ ।

**ਅਵਧ** : ਉੱਤਰ ਪ੍ਰਦੇਸ਼ ਦੇ ਇਕ ਹਿੱਸੇ ਦਾ ਨਾਂ ਹੈ, ਜਿਸ ਨੂੰ ਪੁਰਾਣੇ ਜ਼ਮਾਨੇ ਵਿਚ ਕੌਸ਼ਲ ਕਹਿੰਦੇ ਸਨ । ਇਸ ਦੀ ਰਾਜਧਾਨੀ ਅਯੁੱਧਿਆ ਸੀ । 'ਅਵਧ' ਅਯੋਧਿਆ(अयोध्या) ਸ਼ਬਦ ਤੋਂ ਹੀ ਨਿਕਲਿਆ ਹੈ । ਅਵਧ ਦੀ ਰਾਜਧਾਨੀ ਸ਼ੁਰੂ ਸ਼ੁਰੂ ਵਿਚ ਫ਼ੈਜ਼ਾਬਾਦ ਸੀ ਪਰ ਮਗਰੋਂ ਲਖਨਊ ਨੂੰ ਰਾਜਧਾਨੀ ਬਣਾਇਆ ਗਿਆ । ਅਵਧ ਉਤੇ ਲਗਭਗ ਸੁਤੰਤਰ ਨਵਾਬਾਂ ਦਾ ਕਬਜ਼ਾ ਸੀ। ਇਹ ਨਵਾਬ ਸ਼ੀਆ ਮੁਸਲਮਾਨ ਸਨ, ਇਸ ਲਈ ਅਵਧ ਵਿਚ ਸ਼ੀਆ ਮੁਸਲਮਾਨਾਂ ਨੂੰ ਵਿਸ਼ੇਸ਼ ਰੱਖਿਆ ਪ੍ਰਾਪਤ ਹੋਈ । ਲਖਨਊ ਉਰਦੂ ਕਵਿਤਾ ਦਾ ਵੀ ਪ੍ਰਸਿੱਧ ਕੇਂਦਰ ਰਿਹਾ ਹੈ । ਦਿੱਲੀ ਕੇਂਦਰ ਦੇ ਖ਼ਤਮ ਹੋ ਜਾਣ ਤੇ ਇਥੋਂ ਦੇ ਵੀ ਬਹੁਤ ਸਾਰੇ ਪ੍ਰਸਿੱਧ ਉਰਦੂ ਕਵੀ ਲਖਨਊ ਚਲੇ ਗਏ ਸਨ ।

ਸੰਨ 1464 ਵਿਚ ਬਕਸਰ ਦੀ ਲੜਾਈ ਵਿਚ ਅਵਧ ਦਾ ਨਵਾਬ ਹਾਰ ਗਿਆ ਪਰ ਲਾਰਡ ਕਲਾਈਵ ਨੇ ਅਵਧ ਦਾ ਇਲਾਕਾ ਉਸ ਨੂੰ ਵਾਪਸ ਦੇ ਦਿਤਾ । ਕਲਾਈਵ ਨੇ ਸਿਰਫ਼ ਇਲਾਹਾਬਾਦ ਅਤੇ ਕੜਾ ਦੇ ਜ਼ਿਲ੍ਹੇ ਮੁਗ਼ਲ ਬਾਦਸ਼ਾਹ ਸ਼ਾਹ ਆਲਮ ਨੂੰ ਦੇ ਦਿੱਤੇ । ਮਗਰੋਂ ਵਾਰਨ ਹੇਸਟਿੰਗਜ਼ ਨੇ ਨਵਾਬ ਦੀ ਸਹਾਇਤਾ ਕਰ ਕੇ ਰੁਹੇਲਖੰਡ ਵੀ ਅਵਧ ਵਿਚ ਸ਼ਾਮਲ ਕਰਵਾ ਦਿੱਤਾ ਅਤੇ ਸ਼ਾਹ ਆਲਮ ਨਾਲ ਨਰਾਜ਼ ਹੋ ਕੇ ਇਲਾਹਾਬਾਦ ਅਤੇ ਕੜਾ ਦੇ ਜ਼ਿਲ੍ਹਿਆਂ ਨੂੰ ਅਵਧ ਦੇ ਨਵਾਬ ਦੇ ਹਵਾਲੇ ਕਰ ਦਿੱਤਾ । ਅੰਗਰੇਜ਼ਾਂ ਨੇ ਅਵਧ ਦੇ ਨਵਾਬ ਕੋਲੋਂ ਸੰਨ 1775 ਵਿਚ ਬਨਾਰਸ ਦਾ ਜ਼ਿਲ੍ਹਾ ਅਤੇ ਸੰਨ 1801 ਵਿਚ ਰੁਹੇਲਖੰਡ ਵੀ ਲੈ ਲਿਆ। ਇਸ ਤਰ੍ਹਾਂ ਅਵਧ ਕਦੀ ਵੱਡਾ ਤੇ ਕਦੀ ਛੋਟਾ ਹੁੰਦਾ ਰਿਹਾ ।

ਸੰਨ 1856 ਵਿਚ ਅੰਗਰੇਜ਼ਾਂ ਨੇ ਅਵਧ ਆਪਣੇ ਕਬਜ਼ੇ ਵਿਚ ਕਰ ਲਿਆ । ਸੰਨ 1857 ਦੀ ਆਜ਼ਾਦੀ ਦੀ ਲਹਿਰ ਸਮੇਂ ਅਵਧ ਅੰਗਰੇਜ਼ਾਂ ਦੇ ਹੱਥੋਂ ਨਿਕਲ ਗਿਆ ਸੀ, ਪਰ ਡੇਢ ਸਾਲ ਦੀ ਲੜਾਈ ਵਿਚ ਆਖ਼ਰ ਜਿੱਤ ਅੰਗਰੇਜ਼ਾਂ ਦੀ ਹੋਈ । ਸੰਨ 1902 ਵਿਚ ਆਗਰਾ ਅਤੇ ਅਵਧ ਦੇ ਪ੍ਰਾਂਤਾਂ ਨੂੰ ਇਕੱਠਾ ਕਰ ਕੇ ਨਵਾਂ ਪ੍ਰਾਂਤ ਬਣਾਇਆ

ਗਿਆ, ਜਿਸ ਦਾ ਨਾਂ ਆਗਰਾ ਅਤੇ ਅਵਧ ਦੇ ਸੰਯੁਕਤ ਪ੍ਰਾਂਤ ਰੱਖਿਆ ਗਿਆ, ਜਿਸ ਨੂੰ ਸੰਖੇਪ ਵਿਚ 'ਸੰਯੁਕਤ ਪ੍ਰਾਂਤ' ਅਤੇ ਅੰਗਰੇਜ਼ੀ ਵਿਚ ਯੂ. ਪੀ. ਕਿਹਾ ਜਾਂਦਾ ਸੀ । ਇਸੇ ਪ੍ਰਾਂਤ ਦਾ ਨਾਂ ਸੁਤੰਤਰਤਾ ਤੋਂ ਪਿੱਛੋਂ ਉੱਤਰ ਪ੍ਰਦੇਸ਼ ਰੱਖਿਆ ਗਿਆ ਹੈ, ਜਿਸ ਨੂੰ ਅੰਗਰੇਜ਼ੀ ਵਿਚ ਲਿਖੇ ਨਾਂ ਦੇ ਪਹਿਲੇ ਅੱਖਰਾਂ ਦੇ ਆਧਾਰ ਉੱਤੇ ਯੂ. ਪੀ. ਕਿਹਾ ਜਾਂਦਾ ਹੈ ।

ਹ. ਪੂ.- ਹਿੰ. ਵਿ. ਕੋ. 1:267

**ਅਵਧੀ ਗਿਆਨ** : ਜੈਨਮਤ ਅਨੁਸਾਰ ਅਵਧੀ ਗਿਆਨ ਅਜਿਹਾ ਸਾਪੇਖ ਗਿਆਨ ਹੈ ਜਿਸ ਨੂੰ ਆਤਮਾ ਦੁਆਰਾ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ ਅਤੇ ਜੋ ਇੰਦਰੀਆਂ ਦੀ ਰਸਾਈ ਤੋਂ ਬਾਹਰ ਹੁੰਦਾ ਹੈ । ਪਰਮਾਣੂੰ ਤੱਕ ਦਾ ਸੂਖਮ ਰੂਪ ਵਾਲਾ ਪਦਾਰਥ ਇਸ ਗਿਆਨ ਦਾ ਵਿਸ਼ਾ ਹੈ । ਇਸ ਦਾ ਉਲਟ ਵਿਭੰਗ ਗਿਆਨ (ਅਪੂਰਨ ਗਿਆਨ) ਹੈ। ਅਵਧੀ ਗਿਆਨ ਦਾ ਲਾਭ ਜਨਮ ਤੋਂ ਹੀ ਨਰਕਾਂ ਵਿਚ ਰਹਿਣ ਵਾਲੇ ਬੰਦਿਆਂ ਅਤੇ ਦੇਵਤਿਆਂ ਨੂੰ ਹੁੰਦਾ ਹੈ । ਇਸ ਲਈ ਉਨ੍ਹਾਂ ਦਾ ਅਵਧੀ ਗਿਆਨ ਭਵਪ੍ਰਤਯ (ਸੰਸਾਰਕ ਗਿਆਨ) ਅਤੇ ਬਾਕੀ ਪੰਜ ਇੰਦਰੀਆਂ ਪਸ਼ੂ, ਪੰਛੀਆਂ ਅਤੇ ਮਨੁੱਖਾਂ ਦਾ ਕਸ਼ਾਯੋਪਸ਼ਮਿਕ ਅਥਵਾ ਗੁਣ-ਪ੍ਰਤਯ ਹੈ ਅਰਥਾਤ ਤਪੱਸਿਆ ਆਦਿ ਗੁਣਾਂ ਦੇ ਕਾਰਨ ਉਨ੍ਹਾਂ ਦੇ ਅਨੁਸਾਰ ਪ੍ਰਾਪਤ ਹੋਣ ਵਾਲੇ ਅਵਧੀ ਗਿਆਨ ਦੇ ਇਹ ਛੇ ਭੇਦ ਹਨ - ਆਨੁਗਾਮਿਕ, ਅਨਾਨੁਗਾਮਿਕ, ਵਰਧਮਾਨ, ਹੀਯਮਾਨ, ਅਵਸਥਿਤ ਅਤੇ ਅਨਵਸਥਿਤ ।

**ਅਵਧੀ ਭਾਸ਼ਾ ਤੇ ਸਾਹਿਤ** : ਭਾਸ਼ਾ - ਇਹ ਭਾਸ਼ਾ ਹਿੰਦੀ ਦੀ ਇਕ ਉਪਭਾਸ਼ਾ ਹੈ ਜੋ ਉੱਤਰ ਪ੍ਰਦੇਸ਼ ਵਿਚ ਅਵਧ ਦੇ ਜ਼ਿਲ੍ਹਿਆਂ ਵਿਚ ਅਤੇ ਫ਼ਤਹਿਪੁਰ, ਮਿਰਜ਼ਾਪੁਰ, ਜੌਨਪੁਰ ਆਦਿ ਕੁਝ ਹੋਰ ਜ਼ਿਲ੍ਹਿਆਂ ਵਿਚ ਵੀ ਬੋਲੀ ਜਾਂਦੀ ਹੈ । ਇਸ ਤੋਂ ਛੁੱਟ ਇਸ ਦਾ ਇਕ ਰੂਪ ਬਘੇਲ ਖੰਡ ਵਿਚ ਬਘੇਲੀ ਨਾਂ ਨਾਲ ਪ੍ਰਚੱਲਤ ਹੈ । ਅਵਧ ਸ਼ਬਦ ਦੀ ਉਤਪਤੀ 'ਅਯੋਧਯਾ' ਤੋਂ ਹੈ । ਇਸ ਨਾਂ ਦਾ ਇਕ ਸੂਬਾ ਮੁਗ਼ਲਾਂ ਦੇ ਰਾਜ ਸਮੇਂ ਵੀ ਸੀ । ਤੁਲਸੀ ਦਾਸ ਨੇ ਆਪਣੇ 'ਮਾਨਸ' ਵਿਚ ਅਯੁਧਿਆ ਨੂੰ ਅਵਧਪੁਰੀ ਕਿਹਾ ਹੈ । ਇਸੇ ਇਲਾਕੇ ਦਾ ਪੁਰਾਣਾ ਨਾਂ ਕੌਸ਼ਲ ਵੀ ਸੀ ਜਿਸ ਦੀ ਵਡਿਆਈ ਪ੍ਰਾਚੀਨ ਕਾਲ ਤੋਂ ਚਲੀ ਆ ਰਹੀ ਹੈ । ਬਣਤਰ ਦੇ ਪੱਖੋਂ ਹਿੰਦੀ ਦੀਆਂ ਉਪਭਾਸ਼ਾਵਾਂ ਨੂੰ ਪੱਛਮੀ ਅਤੇ ਪੂਰਬੀ ਦੋ ਹਿੱਸਿਆਂ ਵਿਚ ਵੰਡਿਆ ਜਾਂਦਾ ਹੈ । ਅਵਧੀ ਪੂਰਬੀ ਹਿੰਦੀ ਵਿਚ ਸ਼ਾਮਲ ਹੈ । ਪੂਰਬੀ ਦੀ ਦੂਜੀ ਉਪਭਾਸ਼ਾ ਛੱਤੀਸਗੜ੍ਹੀ ਹੈ । ਅਵਧੀ ਨੂੰ ਕਦੀ ਕਦੀ ਬੈਸਵਾੜੀ ਵੀ ਕਹਿੰਦੇ ਹਨ ਪਰ ਬੈਸਵਾੜੀ ਅਵਧੀ ਦੀ ਇਕ ਬੋਲੀ ਮਾਤਰ ਹੈ, ਜੋ ਉਨਾਵ, ਲਖਨਊ, ਰਾਏ-ਬਰੇਲੀ ਅਤੇ ਫ਼ਤਿਹਪੁਰ ਦੇ ਕੁਝ ਹਿੱਸਿਆਂ ਵਿਚ ਬੋਲੀ ਜਾਂਦੀ ਹੈ ।

ਅਵਧੀ ਦੇ ਪੱਛਮ ਵਿਚ ਪੱਛਮੀ ਹਿੱਸੇ ਦੀ ਬੁੰਦੇਲੀ ਅਤੇ ਬ੍ਰਜ ਦਾ, ਦੱਖਣ ਵਿਚ ਛੱਤੀਸਗੜ੍ਹੀ ਦਾ ਅਤੇ ਪੂਰਬ ਵਿਚ ਭੋਜਪੁਰੀ ਬੋਲੀ ਦਾ ਖੇਤਰ ਹੈ। ਇਸ ਦੇ ਉੱਤਰ ਵਿਚ ਨੇਪਾਲ ਦੀ ਤਰਾਈ ਹੈ ਜਿਸ ਵਿਚ ਥਾਰੂ ਆਦਿ ਆਦਿਵਾਸੀਆਂ ਦੀਆਂ ਬਸਤੀਆਂ ਹਨ, ਜਿਨ੍ਹਾਂ ਦੀ ਭਾਸ਼ਾ ਅਵਧੀ ਨਾਲੋਂ ਬਿਲਕੁਲ ਵੱਖਰੀ ਹੈ ।

ਖੜੀ ਬੋਲੀ ਹਿੰਦੀ ਨਾਲੋਂ ਅਵਧੀ ਦਾ ਵੱਖਰਾਪਨ ਮੁੱਖ ਰੂਪ ਵਿਚ ਵਿਆਕਰਣ ਕਰਕੇ ਹੈ । ਇਸ ਵਿਚ ਕਰਤਾ ਕਾਰਕ ਦਾ ਪਰਸਰਗ ਬਿਲਕੁਲ ਹੀ ਨਹੀਂ ਵਰਤਿਆ ਜਾਂਦਾ । ਹੋਰਨਾਂ ਪਰਸਰਗਾਂ ਦੇ ਜ਼ਿਆਦਾਤਰ ਦੋ ਰੂਪ ਮਿਲਦੇ ਹਨ । ਹ੍ਰੱਸਵ ਅਤੇ ਦੀਰਘ (ਕਰਮ-ਸੰਪ੍ਰ-ਦਾਨ-ਸੰਬੰਧ-ਕ, ਕਾ; ਕਰਣ-ਅਪਾਦਾਨ-ਸ-ਤ, ਸੇ-ਤੇ; ਅਧਿਕਰਣ ਮ, ਮਾ) ।

ਖੜੀ ਬੋਲੀ ਵਾਂਗ ਸੰਗਿਆਵਾਂ ਦੀਆਂ ਵੀ ਦੋ ਵਿਭਕਤੀਆਂ ਹੁੰਦੀਆਂ ਹਨ, ਵਿਕਾਰੀ (dectinable) ਅਤੇ ਅਵਿਕਾਰੀ (Undec-tinable) । ਅਵਿਕਾਰੀ ਵਿਭਕਤੀ ਵਿਚ ਸੰਗਿਆ ਦਾ ਮੂਲ ਰੂਪ (ਰਾਮ, ਲਰਿਕਾ, ਬਿਟੀਆ, ਮੇਹਰਾਰੂ) ਰਹਿੰਦਾ ਹੈ ਅਤੇ ਵਿਕਾਰੀ ਵਿਚ ਬਹੁਵਚਨ ਬਣਾਉਣ ਲਈ ਪਿਛੇ ਨਾ ਜੋੜ ਦਿੱਤਾ ਜਾਂਦਾ ਹੈ (ਜਿਵੇਂ ਰਾਮਨ, ਲਰਿਕਨ, ਬਿਟੀਅਨ, ਮੇਹਰਾਰੂਨ) । ਕਰਤਾ ਅਤੇ ਕਰਮ ਦੇ ਅਵਿਕਾਰੀ ਰੂਪ ਵਿਚ ਵਿਅੰਜਨ-ਅੰਤ ਵਾਲੀਆਂ ਸੰਗਿਆਵਾਂ ਦੇ ਅਖ਼ੀਰ ਵਿਚ ਕੁਝ ਬੋਲੀਆਂ ਵਿਚ ਇਕ ਹ੍ਰੱਸਵ 'ਉ' ਦੀ ਆਵਾਜ਼ ਹੁੰਦੀ ਹੈ ਜਿਵੇਂ ਰਾਮੁ, ਪੂਤੁ, ਚੋਰੁ ਪਰ ਇਹ ਪੂਰਨ ਸੁਰ ਬਿਲਕੁਲ ਨਹੀਂ ਹੈ ਅਤੇ ਭਾਸ਼ਾ ਵਿਗਿਆਨੀ ਇਸੇ ਹਲਕੀ ਜਿਹੀ ਆਵਾਜ਼ ਦਾ ਇਕ ਵੱਖਰਾ ਸੁਰ (Whistle of vowel) ਮੰਨਦੇ ਹਨ ।

ਇਸ ਕਿਸਮ ਦੇ ਦੋ ਹੋਰ ਸੁਰ-ਸਿਹਾਰੀ ਅਤੇ 'ਲਾਂ' ਹਨ (ਸਾਂਝਿ, ਖਾਨਿ, ਠੇਲੁਆ) । ਸੰਗਿਆਵਾਂ ਦੇ ਆਮ ਤੌਰ ਤੇ ਦੋ ਰੂਪ ਹ੍ਰੱਸਵ ਅਤੇ ਦੀਰਘ (ਜਿਵੇਂ ਨਦੀ, ਨਦੀਆਂ; ਘੋੜਾ, ਘੋੜਵਾਂ; ਨਾਊ, ਨਾਊਆ; ਕੁੱਤਾ, ਕੁਤਵਾ) ਮਿਲਦੇ ਹਨ। ਇਨ੍ਹਾਂ ਤੋਂ ਬਿਨਾਂ ਅਵਧੀ ਖੇਤਰ ਦੇ ਪੂਰਬੀ ਹਿੱਸੇ ਵਿਚ ਸੰਗਿਆਵਾਂ ਦਾ ਇਕ ਹੋਰ ਰੂਪ ਦੀਰਘਤਰ ਮਿਲਦਾ ਹੈ (ਜਿਵੇਂ ਕੁਤਉਨਾ) । ਕਿਤੇ ਕਿਤੇ ਅਵਧੀ ਵਿਚ ਖੜੀ ਬੋਲੀ ਦਾ ਆਮ ਰੂਪ ਬਿਲਕੁਲ ਅਲੋਪ ਹੋ ਗਿਆ ਹੈ ਜਿਵੇਂ ਬਿੱਲੀ, ਡਿੱਬੀ ਆਦਿ ਰੂਪ ਨਹੀਂ ਮਿਲਦੇ ਸਗੋਂ ਬੇਲਇਯਾ, ਡੇਬਿਯਾ ਆਦਿ ਹੀ ਪ੍ਰਚੱਲਤ ਹਨ।

ਪੜਨਾਵਾਂ ਦੇ ਵਿਚ ਖੜੀ ਬੋਲੀ ਅਤੇ ਬ੍ਰਜ ਦੇ 'ਮੇਰਾ ਤੇਰਾ' ਅਤੇ 'ਮੇਰੋ ਤੇਰੋ' ਰੂਪਾਂ ਲਈ ਅਵਧੀ ਵਿਚ 'ਮੋਰ ਤੋਰ' ਰੂਪ ਹਨ । ਇਨ੍ਹਾਂ ਤੋਂ ਇਲਾਵਾ ਪੂਰਬੀ ਅਵਧੀ ਵਿਚ ਪੱਛਮੀ ਅਵਧੀ ਦੇ 'ਸੋ, ਜੋ, ਕੋ,' ਦੇ ਟਾਕਰੇ ਉੱਤੇ 'ਸੇ, ਜੇ, ਕੇ' ਰੂਪ ਮਿਲਦੇ ਹਨ । ਕ੍ਰਿਆ ਵਿਚ ਭਵਿਖਤ ਕਾਲ ਦੇ ਰੂਪਾਂ ਦੇ ਕਿਰਿਆ ਰੂਪ ਖੜੀ ਬੋਲੀ ਤੋਂ ਬਿਲਕੁਲ ਵੱਖਰੇ ਹਨ । ਖੜੀ ਬੋਲੀ ਵਿਚ ਵਧੇਰੇ ਕਰਕੇ ਪ੍ਰਾਚੀਨ ਵਰਤਮਾਨ (ਲਟ) ਦੇ ਤਦਭਵ ਰੂਪਾਂ ਵਿਚ ਗਾ, ਗੀ, ਗੇ ਜੋੜ ਕੇ (ਜਿਵੇਂ ਹੋਗਾ, ਹੋਗੀ, ਹੋਂਗੇ ਆਦਿ) ਰੂਪ ਬਣਾਏ ਜਾਂਦੇ ਹਨ । ਬ੍ਰਜ ਵਿਚ ਭਵਿਖਤ ਦੇ ਰੂਪ ਪ੍ਰਾਚੀਨ ਭਵਿਖਤ ਕਾਲ (ਲਟ) ਦੇ ਰੂਪ ਉੱਤੇ ਆਧਾਰਿਤ ਹਨ (ਜਿਵੇਂ ਹੋਇ ਹੈ=ਭਵਿਸ਼ਯਤਿ, ਹੋਇ ਹੋ=ਭਵਿਸ਼ਯਾਮਿ) । ਅਵਧੀ ਵਿਚ ਅਕਸਰ ਭਵਿਖਤ ਦੇ ਰੂਪ ਤਵਯਤ ਪ੍ਰਤਿਐ-ਅੰਤ ਪ੍ਰਾਚੀਨ ਰੂਪਾਂ ਉੱਤੇ ਆਧਾਰਿਤ ਹਨ (ਹੋਇਬਾ=ਭਵਿਤਵਯਮ) । ਅਵਧੀ ਦੀਆਂ ਪੱਛਮੀ ਬੋਲੀਆਂ ਵਿਚ ਸਿਰਫ਼ ਉੱਤਮ ਪੁਰਖ ਬਹੁਬਚਨ ਦੇ ਰੂਪ ਤਵਯਤ-ਅੰਤ (तव्यतांत) ਰੂਪਾਂ ਉੱਤੇ ਨਿਰਭਰ ਹਨ, ਬਾਕੀ ਬ੍ਰਜ ਵਾਂਗ ਹੀ ਪ੍ਰਾਚੀਨ ਭਵਿਖਤ ਉੱਤੇ । ਪਰ ਕੇਂਦਰੀ ਅਤੇ ਪੂਰਬੀ ਬੋਲੀਆਂ ਵਿਚ ਕ੍ਰਮਵਾਰ ਤਵਯਤਅੰਤ ਰੂਪਾਂ ਦੀ ਬਹੁਲਤਾ ਵਧਦੀ ਗਈ ਹੈ । ਕਿਰਿਆ ਆਰਥਕ ਸੰਗਿਆ ਲਈ ਖੜੀ ਬੋਲੀ ਵਿਚ 'ਨਾ' ਪਿੱਛੇ ਲਗਾਇਆ ਜਾਂਦਾ ਹੈ (ਜਿਵੇਂ ਹੋਨਾ, ਕਰਨਾ, ਚਲਨਾ) ਅਤੇ ਬ੍ਰਿਜ ਵਿਚ 'ਨੋ' (ਜਿਵੇਂ ਹੋਨੋ, ਕਰਨੋ, ਚਲਨੋ) ਪਰ ਅਵਧੀ ਵਿਚ ਇਸ ਦੇ ਲਈ 'ਬ' ਪਿਛੇਤਰ ਲਗਾਇਆ ਜਾਂਦਾ ਹੈ (ਜਿਵੇਂ ਹੋਬ, ਕਰਬ, ਚਲਬ)। ਅਵਧੀ ਵਿਚ ਇਕਵਚਨ ਦੇ ਅੰਤ ਵਿਚ 'ਵਾ' ਹੁੰਦਾ ਹੈ (ਜਿਵੇਂ ਭਵਾ, ਗਵਾ, ਖਾਵਾ)। ਭੋਜਪੁਰੀ ਵਿਚ ਇਸ ਦੀ ਥਾਂ ਤੇ 'ਲ' ਵਿਚ ਅੰਤ ਹੋਣ ਵਾਲੇ ਰੂਪ ਮਿਲਦੇ ਹਨ (ਜਿਵੇਂ ਭਇਲ, ਗਇਲ)। ਅਵਧੀ ਦਾ ਇਕ ਮੁੱਖ ਲੱਛਣ ਹੈ ਅਨਯ-ਪੁਰਖ ਇਕਵਚਨ ਦੀ ਸ਼ਕਰਮਕ ਕਿਰਿਆ ਦੇ ਭੂਤਕਾਲ ਦਾ ਰੂਪ (ਜਿਵੇਂ ਕਰਿਸਿ, ਖਾਇਸਿ, ਮਾਰਿਸਿ)। ਇਹ 'ਸਿ' ਵਿਚ ਅੰਤ ਹੋਣ ਵਾਲੇ ਰੂਪ ਅਵਧੀ ਤੋਂ ਸਿਵਾ ਹੋਰ ਕਿਸੇ ਬੋਲੀ ਵਿਚ ਨਹੀਂ ਮਿਲਦੇ। ਅਵਧੀ ਦੀ ਸਹਾਇਕ ਕ੍ਰਿਆ ਦੇ

ਰੂਪ 'ਹ' (ਜਿਵੇਂ ਹਇ, ਹਈਂ), 'ਅਹ' (ਅਹਇ, ਅਹਈ) ਅਤੇ 'ਬਾਟਇ' (ਜਿਵੇਂ ਬਾਟਇ, ਬਾਟਈਂ) ਉੱਤੇ ਆਧਾਰਿਤ ਹਨ ।

ਉਪਰ ਲਿਖੇ ਲੱਛਣਾਂ ਅਨੁਸਾਰ ਅਵਧੀ ਦੀਆਂ ਬੋਲੀਆਂ ਦੇ ਤਿੰਨ ਹਿੱਸੇ ਮੰਨੇ ਜਾਂਦੇ ਹਨ- ਪੱਛਮੀ, ਮੱਧ-ਵਰਤੀ ਅਤੇ ਪੂਰਬੀ. । ਨੇੜੇ ਹੋਣ ਦੇ ਕਾਰਨ ਪੱਛਮੀ ਬੋਲੀ ਉੱਤੇ ਬ੍ਰਜ ਦਾ ਅਤੇ ਪੂਰਬੀ ਉੱਤੇ ਭੋਜਪੁਰੀ ਦਾ ਪ੍ਰਭਾਵ ਹੈ । ਇਨ੍ਹਾਂ ਤੋਂ ਇਲਾਵਾ ਬਘੇਲੀ ਬੋਲੀ ਦੀ ਆਪਣੀ ਹੋਂਦ ਹੈ ।

ਵਿਕਾਸ ਦੇ ਪੱਖ ਤੋਂ ਅਵਧੀ ਦਾ ਸਥਾਨ ਬ੍ਰਜ ਅਤੇ ਭੋਜਪੁਰੀ ਦੇ ਵਿਚਕਾਰ ਆਉਂਦਾ ਹੈ । ਬ੍ਰਜ ਦੀ ਉਤਪਤੀ ਸ਼ੌਰਸੈਨੀ ਤੋਂ ਅਤੇ ਭੋਜਪੁਰੀ ਦੀ ਮਾਗਧੀ ਪ੍ਰਾਕ੍ਰਿਤ ਤੋਂ ਹੋਈ । ਅਵਧੀ ਦੀ ਸਥਿਤੀ ਇਨ੍ਹਾਂ ਦੋਹਾਂ ਦੇ ਵਿਚਕਾਰ ਹੋਣ ਕਰਕੇ ਇਸ ਦਾ ਨਿਕਾਸ ਅਰਧ-ਮਾਗਧੀ ਤੋਂ ਹੋਇਆ ਮੰਨਣਾ ਉਚਿੱਤ ਹੋਵੇਗਾ। ਸ਼ੋਕ ਦੀ ਗੱਲ ਇਹ ਹੈ ਕਿ ਅਰਧ-ਮਾਗਧੀ ਦਾ ਸਾਨੂੰ ਜਿਹੜਾ ਸਭ ਤੋਂ ਪੁਰਾਣਾ ਰੂਪ ਮਿਲਦਾ ਹੈ ਉਹ ਪੰਜਵੀਂ ਸਦੀ ਈਸਵੀ ਦਾ ਹੈ ਅਤੇ ਉਸ ਤੋਂ ਅਵਧੀ ਦੇ ਰੂਪ ਜਾਣਨ ਵਿਚ ਔਖਿਆਈ ਹੁੰਦੀ ਹੈ । ਪਾਲੀ ਵਿਚ ਵਧੇਰੇ ਕਰਕੇ ਅਜਿਹੇ ਰੂਪ ਮਿਲਦੇ ਹਨ ਜਿਨ੍ਹਾਂ ਤੋਂ ਅਵਧੀ ਦੇ ਰੂਪਾਂ ਦਾ ਵਿਕਾਸ ਸਿੱਧ ਕੀਤਾ ਜਾ ਸਕਦਾ ਹੈ । ਹੋ ਸਕਦਾ ਹੈ ਇਹ ਰੂਪ ਪੁਰਾਣੀ ਅਰਧ ਮਾਗਧੀ ਵਿਚ ਵੀ ਰਹੇ ਹੋਣ ।

**ਸਾਹਿਤ** - ਪ੍ਰਾਚੀਨ ਅਵਧੀ ਸਾਹਿਤ ਦੀਆਂ ਦੋ ਸ਼ਾਖ਼ਾਵਾਂ ਹਨ- ਇਕ ਭਗਤੀ ਕਾਵਿ ਅਤੇ ਦੂਜੀ ਪ੍ਰੀਤ-ਕਾਵਿ । ਭਗਤੀ ਕਾਵਿ ਵਿਚ ਗੋਸਵਾਮੀ ਤੁਲਸੀ ਦਾਸ ਦਾ 'ਰਾਮ ਚਰਿਤ ਮਾਨਸ' (1631-33 ਬਿਕ੍ਰਮੀ ਅਰਥਾਤ 1574-76 ਈ.) ਅਵਧੀ ਸਾਹਿਤ ਦੀ ਪ੍ਰਮੁੱਖ ਕਿਰਤ ਹੈ । ਇਸ ਦੀ ਭਾਸ਼ਾ ਸੰਸਕ੍ਰਿਤ ਸ਼ਬਦਾਂ ਨਾਲ ਭਰੀ ਪਈ ਹੈ । 'ਰਾਮ ਚਰਿਤ ਮਾਨਸ' ਤੋਂ ਇਲਾਵਾ ਤੁਲਸੀ ਦਾਸ ਨੇ ਹੋਰ ਕਈ ਗ੍ਰੰਥ ਅਵਧੀ ਵਿਚ ਲਿਖੇ ਹਨ। ਇਸੇ ਭਗਤੀ ਸਾਹਿਤ ਵਿਚ ਹੀ ਲਾਲ ਦਾਸ ਦਾ 'ਅਵਧ-ਬਿਲਾਸ' ਆਉਂਦਾ ਹੈ । ਇਸ ਦੀ ਰਚਨਾ 1643 ਵਿਚ ਹੋਈ । ਇਨ੍ਹਾਂ ਤੋਂ ਇਲਾਵਾ ਕਈ ਹੋਰ ਭਗਤ ਕਵੀਆਂ ਨੇ ਰਾਮ ਭਗਤੀ ਦੇ ਵਿਸ਼ੇ ਉੱਤੇ ਗ੍ਰੰਥ ਲਿਖੇ।

ਸੰਤ ਕਵੀਆਂ ਵਿਚ ਬਾਬਾ ਮਲੂਕ ਦਾਸ ਵੀ ਅਵਧੀ ਬੋਲੀ ਦੇ ਖੇਤਰ ਦਾ ਸੀ । ਉਸ ਦੀ ਬਾਣੀ ਦਾ ਵਧੇਰੇ ਹਿੱਸਾ ਅਵਧੀ ਵਿਚ ਹੈ । ਉਸ ਦੇ ਚੌਥੇ ਚੇਲੇ ਬਾਬਾ ਮਥਰਾ ਦਾਸ ਦੀ ਬਾਣੀ ਵੀ ਬਹੁਤ ਕਰਕੇ ਅਵਧੀ ਵਿਚ ਹੈ । ਬਾਬਾ ਧਰਨੀ ਦਾਸ ਭਾਵੇਂ ਛਪਰਾ ਜ਼ਿਲ੍ਹੇ ਦਾ ਸੀ, ਫ਼ਿਰ ਵੀ ਉਸ ਦੀ ਬਾਣੀ ਅਵਧੀ ਵਿਚ ਪ੍ਰਕਾਸ਼ਿਤ ਹੋਈ । ਕਈ ਹੋਰ ਸੰਤ ਕਵੀਆਂ ਨੇ ਵੀ ਆਪਣੇ ਉਪਦੇਸ਼ ਵਾਸਤੇ ਅਵਧੀ ਨੂੰ ਹੀ ਅਪਣਾਇਆ ਹੈ ।

ਪ੍ਰੀਤ-ਕਾਵਿ ਵਿਚ ਸਭ ਤੋਂ ਪ੍ਰਸਿੱਧ ਪੁਸਤਕ ਮਲਿਕ ਮੁਹੰਮਦ ਜਾਇਸੀ ਰਚਿਤ 'ਪਦਮਾਵਤ' ਹੈ ਜਿਸ ਦੀ ਰਚਨਾ 1597 ਵਿਚ ਹੋਈ। ਦੋਹੇ-ਚੌਪਈ ਦਾ ਜੋ ਕ੍ਰਮ 'ਪਦਮਾਵਤ' ਵਿਚ ਹੈ ਅਕਸਰ ਉਹੀ 'ਰਾਮ ਚਰਿਤ ਮਾਨਸ' ਵਿਚ ਮਿਲਦਾ ਹੈ । ਪ੍ਰੀਤ-ਕਾਵਿ ਵਿਚ ਮੁਸਲਮਾਨ ਲੇਖ਼ਕਾਂ ਨੇ ਸੂਫ਼ੀ ਮਤ ਦਾ ਰਹੱਸ ਪਰਗਟ ਕੀਤਾ ਹੈ । ਇਸ ਕਾਵਿ ਦੀ ਪਰੰਪਰਾ ਕਈ ਸੌ ਸਾਲਾਂ ਤੱਕ ਚਲਦੀ ਰਹੀ । ਮੰਝਨ ਦੀ 'ਮਧੁਮਾਲਤੀ' ਉਸਮਾਨ ਦੀ 'ਚਿਤ੍ਰਾਵਲੀ' ਆਲਮ ਦੀ 'ਮਾਧਵਾਨਲ ਕਾਮ ਕੰਦਲਾ' ਨੂਰ ਮੁਹੰਮਦ ਦੀ 'ਇੰਦ੍ਰਾਵਤੀ' ਅਤੇ ਸ਼ੇਖ ਨਿਸਾਰ ਦੀ 'ਯੂਸਫ਼ ਜ਼ੁਲੈਖਾਂ' ਇਸੇ ਪਰੰਪਰਾ ਦੀਆਂ ਰਚਨਾਵਾਂ ਹਨ । ਸ਼ਬਦਾਵਲੀ ਦੇ ਪੱਖ ਤੋਂ ਇਹ ਰਚਨਾਵਾਂ ਹਿੰਦੂ ਕਵੀਆਂ ਦੀਆਂ ਰਚਨਾਵਾਂ ਤੋਂ ਇਸ ਗੱਲ ਵਿਚ ਵੱਖਰੀਆਂ ਹਨ ਕਿ ਇਨ੍ਹਾਂ ਵਿਚ ਸੰਸਕ੍ਰਿਤ ਦੇ ਤਤਸਮ ਸ਼ਬਦਾਂ ਦੀ ਉਤਨੀ ਭਰਮਾਰ ਨਹੀਂ ਹੈ ਜਿਤਨੀ ਕਿ ਹਿੰਦੀ ਕਵੀਆਂ ਦੀਆਂ ਰਚਨਾਵਾਂ ਵਿਚ ਹੈ ।

ਪ੍ਰਾਚੀਨ ਅਵਧੀ ਸਾਹਿਤ ਵਿਚ ਅਕਬਰ ਦੇ ਦਰਬਾਰੀ ਕਵੀ ਅਬਦੁਰਹੀਮ ਖ਼ਾਨਖ਼ਾਨਾ 'ਰਹਿਮਨ', ਜੋ ਕਿ ਹਿੰਦੀ ਦਾ ਪ੍ਰਸਿੱਧ ਕਵੀ ਸੀ, ਦਾ ਨਾਂ ਖ਼ਾਸ ਤੌਰ ਤੇ ਵਰਣਨਯੋਗ ਹੈ । ਇਸ ਦੀ ਪੁਸਤਕ 'ਬਰਵੈ ਨਾਇਕ ਭੇਦ' ਅਵਧੀ ਵਿਚ ਹੈ, ਜਿਸ ਦੀ ਬੋਲੀ ਬਹੁਤ ਹੀ ਮਿੱਠੀ ਅਤੇ ਸ਼ਿੰਗਾਰ-ਰਸ ਨਾਲ ਭਰੀ ਹੋਈ ਹੈ ।

ਆਧੁਨਿਕ ਅਵਧੀ ਸਾਹਿਤ ਵਿਚ ਬਹੁਤੀਆਂ ਰਚਨਾਵਾਂ ਦੇਸ਼-ਪ੍ਰੇਮ, ਸਮਾਜ-ਸੁਧਾਰ ਆਦਿ ਵਿਸ਼ਿਆਂ ਉੱਤੇ ਲਿਖੀਆਂ ਗਈਆਂ ਹਨ। ਇਹ ਮੁੱਖ ਰੂਪ ਵਿਚ ਵਿਅੰਗਆਤਮਕ ਹਨ । ਕਵੀਆਂ ਵਿਚ ਪ੍ਰਤਾਪ ਨਾਰਾਇਣ ਮਿਸ਼ਰ, ਬਲਭਦਰ ਦੀਕਸ਼ਿਤ 'ਪੜੀਸ' ਵੰਸ਼ੀਧਰ ਸ਼ੁਕਲ, ਚੰਦਰ ਭੂਸ਼ਨ ਦਿਵੇਦੀ 'ਰਮਈ ਕਾਕਾ' ਅਤੇ ਸ਼ਾਰਦਾ ਪ੍ਰਸ਼ਾਦ 'ਭੁਸ਼ੁੰਡੀ' ਖ਼ਾਸ ਤੌਰ ਤੇ ਵਰਣਨਯੋਗ ਹਨ ।

ਪ੍ਰਬੰਧ ਕਾਵਿ ਦੀ ਪਰੰਪਰਾ ਵਿਚ 'ਰਾਮ ਚਰਿਤ ਮਾਨਸ' ਦੇ ਢੰਗ ਨਾਲ ਮਹੱਤਵਪੂਰਨ ਆਧੁਨਿਕ ਪੁਸਤਕ ਦੁਆਰਕਾ ਪ੍ਰਸਾਦ ਮਿਸ਼ਰ ਦੀ 'ਕ੍ਰਿਸ਼ਣਾਇਨ' ਹੈ । ਇਸ ਦੀ ਸ਼ੈਲੀ ਤੁਲਸੀ ਰਾਮਾਇਣ ਵਰਗੀ ਹੀ ਹੈ ਪਰ ਬੋਲੀ ਵਿਚ ਕਾਫ਼ੀ ਫ਼ਰਕ ਹੈ । ਲੇਖਕ ਨੇ ਕ੍ਰਿਸ਼ਨ ਚਰਿਤਰ ਉਸੇ ਤਰ੍ਹਾਂ ਮਨ ਲਗਾ ਕੇ ਵਿਸਥਾਰ ਨਾਲ ਲਿਖਿਆ ਹੈ ਜਿਸ ਤਰ੍ਹਾਂ ਤੁਲਸੀ ਦਾਸ ਨੇ 'ਰਾਮ ਚਰਿਤ' ਲਿਖੀ ਹੈ । ਮਿਸਰ ਨੇ ਇਸ ਪੁਸਤਕ ਦੀ ਰਚਨਾ ਕਰਕੇ ਇਹ ਸਿੱਧ ਕਰ ਦਿੱਤਾ ਹੈ ਕਿ ਪ੍ਰਬੰਧ ਕਾਵਿ ਲਿਖਣ ਲਈ ਅਵਧੀ ਦਾ ਸੁਭਾਅ ਅੱਜ ਵੀ ਉਹੋ ਜਿਹਾ ਹੀ ਢੁਕਵਾਂ ਹੈ ਜਿਹੋ ਜਿਹਾ ਤੁਲਸੀ ਦਾਸ ਦੇ ਜ਼ਮਾਨੇ ਵਿਚ ਸੀ ।

**ਅਵਧੂਤ** : ਇਹ ਸਾਧੂਆਂ ਦੀ ਇਕ ਸ਼੍ਰੇਣੀ ਹੈ । 'ਮਹਾਨਿ-ਰਵਾਣ ਤੰਤ੍ਰ' ਵਿਚ ਅਵਧੂਤ ਦੀਆਂ ਚਾਰ ਵੱਡੀਆਂ ਵੱਡੀਆਂ ਕਿਸਮਾਂ ਦੱਸੀਆਂ ਗਈਆਂ ਹਨ :-

(1) 'ਬ੍ਰਹਮਅਵਧੂਤ', ਜੋ ਕਿਸੇ ਵੀ ਵਰਨ ਦਾ ਬ੍ਰਹਮਉਪਾਸ਼ਕ ਹੋਵੇ ਅਤੇ ਕਿਸੇ ਵੀ ਆਸ਼ਰਮ ਵਿਚ ਰਹਿੰਦਾ ਹੋਵੇ; (2) 'ਸ਼ੈਵਅਵਧੂਤ', ਜੋ ਵਿਧੀ ਅਨੁਸਾਰ ਸੰਨਿਆਸ ਧਾਰਨ ਕਰ ਚੁੱਕਾ ਹੋਵੇ, (3) 'ਬੀਰਅਵਧੂਤ', ਜਿਸ ਦੇ ਸਿਰ ਦੇ ਵਾਲ ਲੰਬੇ ਅਤੇ ਖਿਲਰੇ ਹੋਏ ਹੋਣ, ਗਲੇ ਵਿਚ ਹੱਡੀਆਂ ਜਾਂ ਰੁਦਰਾਖ ਦੀ ਮਾਲਾ ਪਈ ਹੋਵੇ, ਲੱਕ ਦੁਆਲੇ ਲੰਗੋਟੀ ਹੋਵੇ, ਸਰੀਰ ਤੇ ਭਸਮ ਜਾਂ ਲਾਲ ਚੰਦਨ ਮਲਿਆ ਹੋਵੇ, ਹੱਥ ਵਿਚ ਲੱਕੜੀ ਦਾ ਡੰਡਾ, ਭਾਲਾ ਅਤੇ ਡਮਰੂ ਹੋਵੇ ਅਤੇ ਨਾਲ ਹੀ ਹਿਰਨ ਦੀ ਖੱਲ ਵੀ ਹੋਵੇ, ਅਤੇ (4) 'ਕੁਲਅਵਧੂਤ' ਜੋ ਪਿਤਾ-ਪੁਰਖੀ ਵਿਚ ਪੱਕਾ ਹੋ ਕੇ ਵੀ ਗ੍ਰਹਿਸਤ ਆਸ਼ਰਮ ਵਿਚ ਰਹੇ । ਵੈਸ਼ਨੋ ਸੰਪ੍ਰਦਾਇ ਵਿਚ ਰਾਮਾ ਨੰਦ ਦੇ ਚੇਲਿਆਂ ਵਿਚ ਕਈ ਅਜਿਹੇ ਸਾਧੂ ਹੁੰਦੇ ਹਨ ਜੋ ਆਪਣੇ ਆਪ ਨੂੰ ਅਵਧੂਤ ਅਖਵਾਉਂਦੇ ਹਨ । ਇਨ੍ਹਾਂ ਦੇ ਸਿਰਾਂ ਉੱਤੇ ਵੱਡੇ ਵੱਡੇ ਵਾਲ ਹੁੰਦੇ ਹਨ, ਗਲੇ ਵਿਚ ਬਲੌਰ ਦੀ ਮਾਲਾ ਹੁੰਦੀ ਹੈ ਤੇ ਸਰੀਰ ਉੱਤੇ ਗੋਦੜੀ ਅਤੇ ਹੱਥ ਵਿਚ ਦਰਿਆਈ ਖੱਪਰ ਹੁੰਦਾ ਹੈ । ਬੰਗਾਲ ਵਿਚ ਇਨ੍ਹਾਂ ਦੇ ਵੱਖ-ਵੱਖ ਅਖਾੜੇ ਹਨ ਅਤੇ ਇਨ੍ਹਾਂ ਵਿਚ ਸਭ ਜਾਤੀਆਂ ਦੇ ਲੋਕ ਇਕੋ ਜਿਹੇ ਮੰਨੇ ਜਾਂਦੇ ਹਨ । ਭਿੱਖਿਆ ਮੰਗਣ ਲਈ ਜਦੋਂ ਇਹ ਲੋਕਾਂ ਦੇ ਘਰਾਂ ਸਾਹਮਣੇ ਬੂਹੇ ਉੱਤੇ ਜਾਂਦੇ ਹਨ ਤਾਂ 'ਬੀਰ ਅਵਧੂਤ' ਨਾਮ ਦਾ ਸਿਮਰਨ ਕਰਦੇ ਤੇ ਇਕਤਾਰਾ ਜਾਂ ਹੋਰ ਕੋਈ ਸਾਜ਼ ਵਜਾ ਕੇ ਗਾਉਣ ਲੱਗ ਜਾਂਦੇ ਹਨ । ਆਮ ਤੌਰ ਤੇ ਇਹ ਲੋਕ ਕਿਸੇ ਇਕ ਥਾਂ ਤੇ ਨਹੀਂ ਰਹਿੰਦੇ । ਬੰਗਾਲ ਵਿਚ ਇਨ੍ਹਾਂ ਨੂੰ ਕਦੀ ਕਦੀ 'ਬਾਊਲ' ਨਾਂ ਨਾਲ ਵੀ ਪੁਕਾਰਿਆ ਜਾਂਦਾ ਹੈ ਪਰ ਬਾਊਲ ਇਨ੍ਹਾਂ ਨਾਲੋਂ ਵੱਖਰੀ ਕਿਸਮ

ਦੇ ਲੋਕਾਂ ਦ੍ਵਾ ਨਾਂ ਹੈ । ਨਾਥ ਪੰਥ ਵਿਚ ਅਵਧੂਤ ਬਹੁਤ ਉੱਚੇ ਮੰਨੇ ਜਾਂਦੇ ਹਨ ਅਤੇ 'ਗੋਰਖ-ਸਿਧਾਂਤ-ਸੰਗ੍ਰਹਿ' ਅਨੁਸਾਰ ਇਹ ਸਭ ਪ੍ਰਕਾਰ ਦੇ ਪ੍ਰਕਿਰਤੀ ਵਿਕਾਰਾਂ ਤੋਂ ਰਹਿਤ ਹੁੰਦੇ ਹਨ । ਅਵਧੂਤ ਮੁਕਤੀ ਪ੍ਰਾਪਤ ਕਰਨ ਲਈ ਆਤਮਸਰੂਪ ਦੀ ਖੋਜ ਵਿਚ ਲੀਨ ਰਹਿੰਦਾ ਹੈ ਅਤੇ ਇਸ ਦਾ ਅਨੁਭਵ ਨਿਰਗੁਣ ਅਤੇ ਸਰਗੁਣ ਤੋਂ ਪਰੇ ਦਾ ਹੁੰਦਾ ਹੈ । ਗੁਰੂ ਦੱਤਾਤ੍ਰੇਯ ਨੂੰ ਵੀ ਅਵਧੂਤ ਕਿਹਾ ਜਾਂਦਾ ਹੈ ਅਤੇ ਦੱਤ ਸੰਪ੍ਰਦਾਇ (ਅਵਧੂਤ ਮਤ) ਵਿਚ ਅਵਧੂਤ ਮਤ ਨੂੰ ਸਭ ਤੋਂ ਉੱਤਮ ਮੰਨਿਆ ਗਿਆ ਹੈ। ਉਸ ਦੀ ਪੁਸਤਕ 'ਅਵਧੂਤ ਗੀਤ' ਵਿਚ ਇਸ ਦਾ ਪੂਰਾ ਬਿਆਨ ਹੈ। ਉੱਤਰ, ਪੱਛਮੀ ਇਲਾਕੇ ਵਿਚ ਉਨ੍ਹਾਂ ਇਸਤਰੀਆਂ ਨੂੰ ਅਵਧੂਤੀ ਕਹਿੰਦੇ ਹਨ ਜੋ ਪੁਰਖ ਸੰਨਿਆਸੀ ਦੇ ਭੇਸ ਵਿਚ ਰਹਿ ਕੇ, ਭਸਮ ਲਗਾਉਂਦੀਆਂ ਤੇ ਰੁਦਰਾਖ ਦੀ ਮਾਲਾ ਆਦਿ ਪਾਉਂਦੀਆਂ ਹਨ ਅਤੇ ਜੋ ਆਮ ਤੌਰ ਤੇ ਕਿਸੇ 'ਗੰਗਾਗਿਰਿ' ਨਾਮ ਦੀ ਇਕ ਅਜਿਹੀ ਹੀ ਸੰਨਿਆਸਣੀ ਜਾਂ ਅਵਧੂਤਣੀ ਦੀ ਪਰੰਪਰਾ ਦੀਆਂ ਸਮਝੀਆਂ ਜਾਂਦੀਆਂ ਹਨ। ਸੁਖਮਨਾ ਨਾੜੀ ਦਾ ਵੀ ਇਕ ਨਾਮ ਅਵਧੂਤੀ ਹੈ, ਜਿਸ ਕਾਰਨ ਉਸ ਦੇ ਮਾਰਗ ਨੂੰ ਵੀ ਅਵਧੂਤੀ ਮਾਰਗ ਜਾਂ ਅਵਧੂਤਿਕਾ ਕਿਹਾ ਜਾਂਦਾ ਹੈ ।

**ਅਵਲੋਕਿਤੇਸ਼ਵਰ** : ਮਹਾਯਾਨ ਬੋਧੀ ਗ੍ਰੰਥ 'ਸੁਧਰਮ ਪੁੰਡਰੀਕ' ਵਿਚ ਅਵਲੋਕਿਤੇਸ਼ਵਰ ਬੋਧਿਸਤਵ ਮਹਾਤਮ ਦਾ ਚਮਤਕਾਰੀ ਵਰਨਣ ਮਿਲਦਾ ਹੈ । ਅਨੰਤ ਕਰੁਣਾ ਦੇ ਅਵਤਾਰ ਬੋਧਿਸਤਵ ਅਵਲੋਕਿਤੇਸ਼ਵਰ ਦਾ ਪ੍ਰਣ ਹੈ ਕਿ ਸੰਸਾਰ ਦੇ ਬੇਸ਼ੁਮਾਰ ਜੀਵਾਂ ਦਾ ਉਧਾਰ ਕੀਤੇ ਬਿਨਾਂ ਉਹ ਆਪ ਵੀ ਨਿਰਵਾਣ ਨਹੀਂ ਪ੍ਰਾਪਤ ਕਰਨਗੇ। ਜਦੋਂ ਚੀਨੀ ਯਾਤਰੀ ਫ਼ਾਹਿਯਾਨ (399 ਈ.-414 ਈ.) ਭਾਰਤ ਵਿਚ ਆਇਆ ਸੀ ਤਾਂ ਉਸ ਨੇ ਸਭ ਥਾਉਂ ਅਵਲੋਕਿਤੇਸ਼ਵਰ ਦੀ ਪੂਜਾ ਹੁੰਦੀ ਵੇਖੀ ।

ਭਗਵਾਨ ਬੁੱਧ ਨੇ ਆਪਣੇ ਆਪ ਨੂੰ ਮਨੁੱਖ ਦੇ ਰੂਪ ਵਿਚ ਪਰਗਟ ਕੀਤਾ ਅਤੇ ਲੋਕਾਂ ਨੂੰ ਪ੍ਰੇਰਿਆ ਕਿ ਉਹ ਉਨ੍ਹਾਂ ਦੇ ਰਸਤੇ ਨੂੰ ਅਪਣਾਉਣ ਪਰ ਉਸ ਉੱਤੇ ਵੀ ਬ੍ਰਾਹਮਣ ਧਰਮ ਦਾ ਅਸਰ ਪਏ ਬਿਨਾਂ ਨਾ ਰਿਹਾ। ਬੋਧਿਸਤਵ ਅਵਲੋਕਿਤੇਸ਼ਵਰ ਦੀ ਕਲਪਨਾ ਉਸ ਪ੍ਰਭਾਵ ਦਾ ਹੀ ਫ਼ਲ ਹੈ । ਬ੍ਰਹਮਾ ਦੇ ਸਮਾਨ ਹੀ ਅਵਲੋਕਿਤੇਸ਼ਵਰ ਦੇ ਵਿਸ਼ੇ ਵਿਚ ਲਿਖਿਆ ਹੈ :-

ਅਵਲੋਕਿਤੇਸ਼ਵਰ ਦੀਆਂ ਅੱਖਾਂ ਤੋਂ ਸੂਰਜ ਤੇ ਚੰਨ, ਭਰਵੱਟਿਆਂ ਤੋਂ ਮਹੇਸ਼ਵਰ, ਮੋਢਿਆਂ ਤੋਂ ਦੇਵਗਣ, ਹਿਰਦੇ ਤੋਂ ਨਾਰਾਇਣ, ਦੰਦਾਂ ਤੋ ਸਰਸਵਤੀ, ਮੂੰਹ ਤੋਂ ਹਵਾ, ਪੈਰਾਂ ਤੋਂ ਪ੍ਰਿਥਵੀ ਅਤੇ ਪੇਟ ਤੋਂ ਜਲ-ਦੇਵਤੇ ਦੀ ਉਤਪਤੀ ਹੋਈ। ਅਵਲੋਕਿਤੇਸ਼ਵਰਾਂ ਵਿਚੋਂ ਮਹੱਤਵਪੂਰਨ ਸਿੰਘ ਨਾਦ ਦੀ ਉੱਤਰ-ਮੱਧਕਾਲੀ (ਲ. 11ਵੀਂ ਸਦੀ) ਦੀ ਬਹੁਤ ਸੁੰਦਰ ਪੱਥਰ ਦੀ ਮੂਰਤੀ ਲਖਨਊ ਦੇ ਅਜਾਇਬ-ਘਰ ਵਿਚ ਸੁਰੱਖਿਤ ਹੈ ।

**ਅਵਾਣ** : ਇਹ ਸ਼ਬਦ ਅਰਬੀ ਔਨ (ਜਿਸਦਾ ਮਤਲਬ ਸਹਾਇਕ) ਸ਼ਬਦ ਦਾ ਬਹੁਵਚਨ ਹੈ । ਅਵਾਣ ਹਜ਼ਰਤ ਅਲੀ ਦੇ ਪੱਕੇ ਹਾਮੀ ਅਤੇ ਈਰਾਨੀ ਤੇ ਅਰਬੀ ਸਭਿਅਤਾ ਨੂੰ ਮੰਨਣ ਵਾਲੇ ਸ਼ੀਆ ਲੀਡਰ ਸਨ । ਸੰਨ 710-1015 ਤੱਕ ਇਨ੍ਹਾਂ ਨੇ ਈਰਾਨ ਦੇ ਪੂਰਬੀ ਇਲਾਕਿਆਂ ਸਫ਼ੇਦਕੋਹ, ਬਲੋਚਿਸਤਾਨ ਤੋਂ ਮੁਲਤਾਨ ਨੂੰ ਇਸਲਾਮੀ ਖ਼ਲੀਫ਼ਿਆਂ ਅਧੀਨ ਕਰਨ ਵਿਚ ਹਿੱਸਾ ਪਾਇਆ । ਇਨ੍ਹਾਂ ਦੀਆਂ ਔਰਤਾਂ ਆਰੀਆਈ ਬੋਲੀਆਂ ਵਾਲੀਆਂ ਜੱਟ ਤੇ ਰਾਜਪੂਤ ਸਨ, ਇਸੇ ਕਰਕੇ ਇਨ੍ਹਾਂ ਦੀ ਬੋਲੀ ਵਿਚ ਪੁਰਾਤਨ ਪੈਸ਼ਾਚੀ ਅਤੇ ਕੈਕੇਯ ਅਪਭ੍ਰੰਸ਼ਾਂ ਦੇ ਕਈ ਰੂਪ ਤੇ ਲਹਿਜੇ ਹਾਲੇ ਤੱਕ ਸੁਰੱਖਿਅਤ ਹਨ । ਇਨ੍ਹਾਂ ਦੇ ਵੱਡੇ-ਵਡੇਰੇ ਕੁਤਬ ਸ਼ਾਹ ਅਲਵੀ ਗ਼ਜ਼ਨੀ ਵਾਸੀ ਤੇ ਔਨ ਬਿਨ ਅਬਦੁੱਲਾ ਸਨ ।

ਅਵਾਣ ਲੋਕ ਕੱਦ ਦੇ ਲੰਬੇ, ਤਿੱਖੀ ਨਿਗਾਹ ਤੇ ਸਾਂਵਲੇ ਰੰਗ ਵਾਲੇ ਹੁੰਦੇ ਹਨ । ਮਰਦ ਤਹਿਮਤ, ਸ਼ਮਲੇਦਾਰ ਪਗੜੀ ਤੇ ਖੁਲ੍ਹਾ ਚੋਲਾ ਪਹਿਨਦੇ ਹਨ ਅਤੇ ਔਰਤਾਂ ਦੇ ਪਹਿਰਾਵੇ ਵਿਚ ਰਾਜਪੂਤ, ਜਾਟ ਤੇ ਪਹਾੜੀ ਕਾਂਟ-ਛਾਂਟ ਦਾ ਮੇਲ ਦਿਸਦਾ ਹੈ । ਅਵਾਣਕਾਰ ਲੜਾਈ, ਸ਼ਿਕਾਰ, ਨੇਜ਼ਾਬਾਜ਼ੀ, ਕਬੱਡੀ ਤੇ ਕੁਸ਼ਤੀ ਦੇ ਬਹੁਤ ਸ਼ੌਕੀਨ ਹਨ । ਦੂਜੀ ਵੱਡੀ ਲੜਾਈ ਵਿਚ ਅਵਾਣਾਂ ਦੇ ਕੇਂਦਰ ਤਲਾਗੰਗ ਦੀ 10% ਆਬਾਦੀ ਫ਼ੌਜ ਵਿਚ ਭਰਤੀ ਹੋ ਚੁੱਕੀ ਸੀ । ਅਰਬਾਂ ਅਤੇ ਬਲੋਚਾਂ ਵਾਂਗ ਅਵਾਣ ਵਪਾਰ ਅਤੇ ਵਹੀ-ਖ਼ਾਤੇ ਦੇ ਕੰਮ ਨੂੰ ਨਖਿੱਧ ਸਮਝਦੇ ਹਨ । ਇਨ੍ਹਾਂ ਤਲਵਾਰ ਅਤੇ ਹਲ ਦੇ ਧਨੀਆਂ ਵਿਚੋਂ ਮੀਆਂ ਚਿਰਾਗ਼ ਵਰਗੇ ਕਲਮ ਦੇ ਧਨੀ ਕਵੀ ਵੀ ਹੋਏ ਹਨ ਜਿਸ ਨੇ ਸੰਨ 1710 ਵਿਚ (ਵਾਰਿਸ ਤੋਂ 60 ਕੁ ਵਰ੍ਹੇ ਪਹਿਲਾਂ) ਕਿੱਸਾ ਹੀਰ ਰਾਂਝਾ ਲਿਖਿਆ ਸੀ । ਕਨਿੰਘਮ ਨੇ ਅਵਾਣ ਦਾ ਸਬੰਧ ਅਨੁ (ਅਜੁ) ਨਾਲ ਜੋੜ ਕੇ, ਅਨੁਵਾਨ ਅਰਥਾਤ ਅਣ-ਆਰੀਆਂ ਦਾ ਇਕ ਰੂਪ ਦੱਸਿਆ ਹੈ ।

ਫ਼ਿਰੋਜ਼ੁਲਲੁਗਾਤ ਵਿਚ ਅਵਾਣਾਂ ਨੂੰ ਰਾਜਪੂਤ ਕੌਮ ਦੱਸਿਆ ਗਿਆ ਹੈ, ਜਿਸ ਦਾ ਭਾਵ ਹੈ ਕਿ ਕੁਝ ਹਿੰਦੂ ਰਾਜਪੂਤ, ਮੁਸਲਮਾਨ ਬਣ ਕੇ ਅਵਾਣ ਕੌਮ ਵਿਚ ਘੁਲ-ਮਿਲ ਗਏ ਸਨ । ਇਨ੍ਹਾਂ ਦੇ ਸਰਦਾਰ ਮਲਿਕ ਅਖਵਾਉਂਦੇ ਹਨ। ਅਵਾਣ ਭਾਵੇਂ ਦੂਰ ਦੂਰ ਦੇ ਇਲਾਕਿਆਂ ਵਿਚ ਵੀ ਰਹਿੰਦੇ ਹਨ ਪਰ ਇਨ੍ਹਾਂ ਦੇ ਕੇਂਦਰ ਸੁਹਾਂ ਨਦੀ ਤੇ ਲੂਣ ਦੇ ਪਹਾੜ ਦੇ ਵਿਚਕਾਰ ਹੈ । ਇਨ੍ਹਾਂ ਦੀ ਕੁੱਲ ਗਿਣਤੀ ਕੋਈ ਇਕ ਲੱਖ ਹੋਵੇਗੀ ।

ਹ. ਪੁ.-ਆਰਕਿਆਲੋਜੀਕਲ ਰਿਪੋਰਟਸ, ਜਿਲਦ II; ਥਾਮਸਨ-ਜਿਹਲਮ ਸੈਟਲਮੈਂਟ ਰਿਪੋਰਟ; ਡਾ: ਹਰਦੇਵ ਬਾਹਰੀ-ਫੋਨੈਟਿਕਸ ਐਂਡ ਫੋਨਾਲੋਜੀ ਆਫ਼ ਲਹਿੰਦੀ; ਹੈਦਰ ਅਲੀ ਅਵਾਣ-ਤਾਰੀਖ ਅਲਵੀ

**ਅਵਾਰਾ, ਦਰਸ਼ਨ ਸਿੰਘ** : ਪੰਜਾਬੀ ਦੇ ਇਸ ਕਵੀ ਦਾ ਜਨਮ 1906 ਈ. ਪਿੰਡ ਕਾਲਾ ਗੁਜਰਾਂ, ਜ਼ਿਲ੍ਹਾ ਜਿਹਲਮ (ਪਾਕਿਸਤਾਨ) ਵਿਚ ਸਰਦਾਰ ਅਤਰ ਵਿਚ ਛਾਬੜਾ ਬਜਾਜ ਦੇ ਘਰ ਹੋਇਆ । ਗੌਰਮਿੰਟ ਹਾਈ ਸਕੂਲ ਜਿਹਲਮ ਵਿਚ ਦਸਵੀਂ ਕਰਦਿਆਂ ਉਸ ਵੇਲੇ ਚੱਲ ਰਹੀਆਂ ਰਾਜਸੀ ਲਹਿਰਾਂ ਦੇ ਪ੍ਰਭਾਵ ਹੇਠ ਇਸਨੇ ਸਰਕਾਰ ਵਿਰੁੱਧ ਕਵਿਤਾਵਾਂ ਲਿਖਣੀਆਂ ਸ਼ੁਰੂ ਕੀਤੀਆਂ।

ਅਵਾਰਾ ਦੇ ਪਹਿਲੇ ਕਾਵਿ-ਸੰਗ੍ਰਹਿ 'ਬਿਜਲੀ ਦੀ ਕੜਕ' ਵਿਚ ਅੰਗਰੇਜ਼ੀ ਸਰਕਾਰ ਵਿਰੁੱਧ ਖੁੱਲ੍ਹੀ ਬਗ਼ਾਵਤ ਤੇ ਦਲੇਰਾਨਾ ਵੰਗਾਰ ਸੀ। ਇਹ ਪੁਸਤਕ ਸਰਕਾਰ ਵੱਲੋਂ 1923 ਵਿੱਚ ਜ਼ਬਤ ਕਰ ਲਈ ਗਈ । ਫਿਰ ਕਈ ਨਾਵਾਂ ਹੇਠ ਇਹ 'ਫੁਲਵਾੜੀ','ਪ੍ਰੀਤਮ', 'ਅਕਾਲੀ' ਆਦਿ ਵਿਚ ਸਰਕਾਰ ਵਿਰੁੱਧ ਕਵਿਤਾਵਾਂ ਛਪਵਾਉਂਦਾ ਰਿਹਾ । ਕਈ ਵਰ੍ਹਿਆਂ ਬਾਅਦ ਇਸਦੀ ਕਵਿਤਾ ਵਿਚ ਰੱਬ ਵਿਰੁੱਧ ਬਗ਼ਾਵਤ ਦਾ ਰੰਗ ਉਘੜਿਆ । 'ਬਗ਼ਾਵਤ' (1940), 'ਬਾਗ਼ੀ' (1941), 'ਇਨਕਲਾਬ ਦੇ ਰਾਹੇ', 'ਹਲਚਲ' ਅਤੇ 'ਗੁਸਤਾਖ਼ੀਆਂ' ਵਿਚ ਇਹ ਰੰਗ ਵਧੇਰੇ ਹੈ । ਧਰਮ ਤੇ ਰੱਬ ਬਾਰੇ ਜਿਹੜੀਆਂ ਗੱਲਾਂ ਨੂੰ ਲੋਕੀ ਜ਼ਬਾਨ ਤੇ ਲਿਆਉਣੋਂ ਝਿਜਕਦੇ ਸਨ, ਉਨ੍ਹਾਂ ਨੂੰ ਇਸ ਕਵੀ ਨੇ ਬੇਝਿਜਕ ਹੋ ਪ੍ਰਗਟਾਇਆ ਹੈ। ਇਸ ਨੇ ਕਵਿਤਾ ਤੋਂ ਇਲਾਵਾ ਸਾਹਿਤ ਦੇ ਹੋਰ ਖੇਤਰਾਂ ਵਿਚ ਵੀ ਕਲਮ ਅਜ਼ਮਾਈ ਕੀਤੀ। ਇਸ ਦੀਆਂ ਕਿਰਤਾਂ ਨਿਮਨ ਅਨੁਸਾਰ ਹਨ:-

**ਬਾਲ ਸਾਹਿਤ** - ਲਾਡੂ ਤੇ ਮਿਠੂ, ਨੰਦਾ ਤੇ ਬਿੰਬੋ, ਅਸ਼ੋਕ ਚੱਕਰ, ਮਾਸਟਰ ਜੀ, ਸਾਡਾ ਦੇਸ਼, ਗਾਂਧੀ ਜੀ ਦੇ ਸਿਧਾਂਤ, ਮਹਾਤਮਾ ਗਾਂਧੀ ਜੀ ਦੀ ਕਹਾਣੀ ।

**ਕਹਾਣੀਆਂ** - ਜੀਵਨ ਚੋਂ

**ਨਾਵਲ** - 'ਸਵਰਗ ਨਰਕ', 'ਪਰਦੇਸੀ ਸਜਣ ਆਏ' (1940) ਤੇ 'ਦਿਲ ਨਾ ਵਿਕਣ ਬਜ਼ਾਰੀਂ ।

**ਰਚਨਾ** – ਅਖਾਣ ਤੇ ਮੁਹਾਵਰਾ ਕੋਸ਼, ਚੋਹੇ ਸਾਹਿਬ ਦੀ ਵਾਰ, ਕਿੱਸਾ ਲੁੱਚੀ ਪੂੜੀ, ਕਸ਼ਮੀਰ ਮੇਰੇ ਸੁਪਨ ਦੇਸ਼ ।

**ਅਨੁਵਾਦ** - ਤੁਜ਼ਕਿ ਜਹਾਂਗੀਰੀ, ਤੁਜ਼ਕਿ ਬਾਬਰੀ, ਆਇਨਿ-ਅਕਬਰੀ, ਮਆਸਿਰਿ ਆਲਮਗੀਰੀ ।

**ਸੰਪਾਦਨ** - ਪਾਕਿਸਤਾਨੀ ਕਹਾਣੀ-ਸੰਗ੍ਰਹਿ, ਪਾਕਿਸਤਾਨੀ ਕਵਿਤਾ -ਸੰਗ੍ਰਹਿ ।

ਰਾਜਨੀਤਿਕ ਪੀੜਤ ਹੋਣ ਕਰਕੇ ਪੰਜਾਬ ਸਰਕਾਰ ਇਸ ਨੂੰ 200ਰੁਪਏ ਮਹੀਨੇ ਦੀ ਮਾਲੀ ਸਹਾਇਤਾ ਦਿੰਦੀ ਸੀ ਅਤੇ ਭਾਸ਼ਾ ਵਿਭਾਗ ਵੱਲੋਂ 400 ਰੁਪਏ ਮਹੀਨਾ ਮਿਲਦਾ ਸੀ । 10 ਦਸੰਬਰ, 1982 ਨੂੰ ਪਟਿਆਲਾ ਵਿਖੇ ਇਸ ਦਾ ਦੇਹਾਂਤ ਹੋ ਗਿਆ ।

**ਅਵੀਲਾ** : ਸਪੇਨ ਦਾ ਇਹ ਸ਼ਹਿਰ ਹੈ ਜੋ ਕੈਸਟੀਲੀ ਮੈਦਾਨ ਦੀ ਇਕ ਛੋਟੀ ਜਿਹੀ ਪਹਾੜੀ ਉੱਤੇ ਵਸਿਆ ਹੋਇਆ ਹੈ । ਇਹ ਸ਼ਹਿਰ ਹਾਲੇ ਵੀ ਪੁਰਾਣੇ ਸਮਿਆਂ ਦੇ ਕਿਲੇਬੰਦ ਸ਼ਹਿਰਾਂ ਦੇ ਪੂਰਨ ਨਮੂਨੇ ਦੇ ਤੌਰ ਤੇ ਵੇਖਿਆ ਜਾ ਸਕਦਾ ਹੈ । ਇਹ ਸਾਰੇ ਪਾਸਿਆਂ ਤੋਂ ਕੰਧਾਂ ਨਾਲ ਪੂਰੀ ਤਰ੍ਹਾਂ ਘਿਰਿਆ ਹੋਇਆ ਹੈ । ਇਨ੍ਹਾਂ ਕੰਧਾਂ ਦੀ ਲੰਬਾਈ ਦਾ ਜੋੜ 2.4 ਕਿ. ਮੀ. ਬਣਦਾ ਹੈ । ਇਨ੍ਹਾਂ ਕੰਧਾਂ ਵਿਚ ਅੱਸੀ ਤੋਂ ਵੱਧ ਗੋਲ ਬੁਰਜ ਬਣੇ ਹੋਏ ਹਨ । ਇਨ੍ਹਾਂ ਦੇ ਵਿਚਾਲੇ ਗਿਰਜੇ ਦੀ ਇਕ ਕਿਲੇ ਵਾਂਗ ਉਭਰੀ ਹੋਈ ਬਹੁਤ ਵੱਡੀ ਅਤੇ ਭਾਰੀ ਇਮਾਰਤ ਇਸ ਗੱਲ ਦੀ ਸਾਖੀ ਭਰਦੀ ਹੈ ਕਿ ਪੁਰਾਣੇ ਸਮਿਆਂ ਵਿਚ ਗਿਰਜੇ ਆਮ ਤੌਰ ਤੇ ਕਿਲਿਆਂ ਦਾ ਕੰਮ ਦਿੰਦੇ ਸਨ ਅਤੇ ਲਾਟ-ਪਾਦਰੀ ਲੜਾਕੇ ਹੁੰਦੇ ਸਨ।

ਅਵੀਲਾ ਖ਼ਾਸ ਕਰਕੇ ਇਸ਼ ਲਈ ਮਸ਼ਹੂਰ ਹੈ ਕਿ ਇਥੇ ਸੰਨ 1515 ਈ. ਵਿਚ ਸੇਂਟ ਥਰੀਸਾ ਦਾ ਜਨਮ ਹੋਇਆ ਸੀ । ਜਿਸ ਬਗੀਚੇ ਵਿਚ ਉਹ ਨਿੱਕੇ ਹੁੰਦਿਆਂ ਖੇਲ੍ਹਿਆ ਕਰਦੀ ਸੀ, ਉਹ ਅਜੇ ਤੱਕ ਵੀ ਮੌਜੂਦ ਹੈ । ਇਹ ਬਗੀਚਾ ਉਸ ਦੀ ਯਾਦ ਵਿਚ ਬਣਾਏ ਹੋਏ ਇਕ ਗਿਰਜੇ ਦੀ ਹੱਦ ਦੇ ਅੰਦਰ ਹੈ। ਸੇਂਟ ਥਰੀਸਾ ਨੇ ਕਈ ਥਾਈਂ ਪੂਜਾ-ਘਰ ਬਣਾਏ ਸਨ ।

ਆਬਾਦੀ – 84,787 (1991)

40° 39′ ਉ. ਵਿਥ.; 4° 42′ ਪੂ. ਲੰਬ.

ਹ. ਪੁ.- ਐਨ. ਬ੍ਰਿ. 2:916

-ਵੀਰ ਸਿੰਘ

**ਅੜੂਸਾ** : ਇਹ ਇਕ ਪੌਦਾ ਹੈ ਜੋ ਭਾਰਤ ਵਿਚ ਲਗਭਗ ਹਰ ਥਾਂ ਹੁੰਦਾ ਹੈ । ਇਹ 1,400 ਮੀ. ਦੀ ਉਚਾਈ ਤੱਕ ਮਿਲਦਾ ਹੈ । ਇਹ 1.2 ਤੋਂ 2.4 ਮੀ. ਤੱਕ ਉੱਚਾ ਹੁੰਦਾ ਹੈ । ਇਹ ਪੂਰਬੀ ਭਾਰਤ ਵਿਚ ਵਧੇਰੇ ਕਰਕੇ ਅਤੇ ਹੋਰਨਾਂ ਭਾਗਾਂ ਵਿਚ ਕੁਝ ਘੱਟ ਮਿਲਦਾ ਹੈ । ਕਿਤੇ ਕਿਤੇ ਤਾਂ ਇਸ ਦੇ ਨਾਲ ਜੰਗਲ ਹੀ ਭਰੇ ਪਏ ਹਨ । ਕਈ ਥਾਈਂ ਖਾਦ ਦੇ ਮੰਤਵ ਲਈ ਇਸ ਦੀ ਖੇਤੀ ਵੀ ਹੁੰਦੀ ਹੈ । ਇਸ ਦੇ ਪੱਤੇ ਅਮਰੂਦ ਦੇ ਪੱਤਿਆਂ ਵਾਂਗ ਲੰਬੇ ਹੁੰਦੇ ਹਨ । ਅੜੂਸਾ ਕਾਲਾ ਅਤੇ ਚਿੱਟਾ, ਦੋ ਕਿਸਮਾਂ ਦਾ ਹੁੰਦਾ ਹੈ । ਚਿੱਟੇ ਅੜੂਸੇ ਦੇ ਪੱਤੇ ਹਰੇ ਅਤੇ ਚਿੱਟੇ ਟਿਮਕਣਿਆਂ ਵਾਲੇ ਹੁੰਦੇ ਹਨ । ਫ਼ੁੱਲ ਦੋਹਾਂ ਦੇ ਚਿੱਟੇ ਹੁੰਦੇ ਹਨ, ਜਿਨ੍ਹਾਂ ਵਿਚ ਲਾਲ ਜਾਂ ਵੈਂਗਣੀ ਰੰਗ ਦੀਆਂ ਧਾਰੀਆਂ ਹੁੰਦੀਆਂ ਹਨ।

ਅੜੂਸੇ ਦੀ ਜੜ੍ਹ, ਪੱਤੇ ਅਤੇ ਫ਼ੁੱਲ ਤਿੰਨੇ ਦਵਾਈਆਂ ਵਿਚ ਵਰਤੇ ਜਾਂਦੇ ਹਨ । ਆਯੁਰਵੈਦਿਕ ਪੁਸਤਕਾਂ ਵਿਚ ਖੰਘ, ਦਮਾ ਅਤੇ ਇਕ (ਖਈ) ਆਦਿ ਰੋਗਾਂ ਲਈ ਇਸ ਨੂੰ ਗੁਣਕਾਰੀ ਮੰਨਿਆ ਗਿਆ ਹੈ । ਇਸ ਦੇ ਪੱਤਿਆਂ ਤੋਂ ਸਿਗਰਟ ਬਣਾ ਕੇ ਪੀਣ ਨਾਲ ਦਮਾ ਹਟਦਾ ਹੈ। ਰਸਾਇਣਿਕ ਵਿਸ਼ਲੇਸ਼ਣ ਤੋਂ ਪਤਾ ਲੱਗਾ ਹੈ ਕਿ ਇਸ ਵਿਚ ਵਾਇਸੀਨ (Vasicine) ਨਾਮਕ ਐੱਲਕਈ ਅਤੇ ਅਟੋਡਿਨ ਨਾਮੀ ਤੇਜ਼ਾਬ ਹੁੰਦਾ ਹੈ ।

**ਆਉਲਾ** : ਇਹ ਇਸੇ ਨਾਂ ਦੇ ਦਰਖ਼ਤ ਦਾ ਫ਼ਲ ਹੈ । ਇਸ ਦੀ ਕੁਲ ਯੂਫ਼ੋਰਬੀਏਸੀ, ਪ੍ਰਜਾਤੀ ਫ਼ਾਇਲੈਂਥਸ ਅਤੇ ਜਾਤੀ ਐਂਬਲਿਕਾ ਹੈ । ਇਸ ਦਾ ਸੁਆਦ ਬਕਬਕਾ ਤੇ ਖੱਟਾ ਹੁੰਦਾ ਹੈ । ਤਾਜ਼ਾ ਫ਼ਲ ਅਲੂਚੇ ਵਰਗਾ ਗੋਲ ਗੋਲ ਹੁੰਦਾ ਹੈ । ਬਨਾਰਸੀ ਆਉਲਾ ਅਖਰੋਟ ਜਿੰਨਾ ਵੱਡਾ ਹੁੰਦਾ ਹੈ । ਕਈ ਆਉਲੇ ਛੋਟੇ ਵੀ ਹੁੰਦੇ ਹਨ । ਵੱਡਾ ਆਉਲਾ ਵਧੀਆ ਸਮਝਿਆ ਜਾਂਦਾ ਹੈ। ਇਸ ਵਿਚ ਰੇਸ਼ੇ ਨਹੀਂ ਹੁੰਦੇ । ਇਸ ਦਾ ਦਰਖ਼ਤ ਅਖਰੋਟ ਦੇ ਦਰਖ਼ਤ ਜਿੰਨਾ ਵੱਡਾ ਹੁੰਦਾ ਹੈ । ਇਸ ਦੇ ਪੱਤੇ ਹਰੇ ਅਤੇ ਬਹੁਤ ਛੋਟੇ ਹੁੰਦੇ ਹਨ । ਪੱਤੇ ਪੱਤਝੜੀ ਤੇ ਡੰਡੀ-ਰਹਿਤ ਹੁੰਦੇ ਹਨ, ਇਹ ਛੋਟੀਆਂ ਟਾਹਣੀਆਂ ਦੇ ਦੋਵੇਂ ਪਾਸੇ ਦੋ ਲਾਈਨਾਂ ਵਿਚ ਇਸ ਤਰ੍ਹਾਂ ਲੱਗੇ ਹੁੰਦੇ ਹਨ ਜਿਵੇਂ ਖੰਭ ਆਕਾਰੀ (ਪਿੰਨੇਟ) ਪੱਤੇ ਵਿਚ ਪੱਤੀਆਂ ਲੱਗੀਆਂ ਹੁੰਦੀਆਂ ਹਨ । ਫ਼ੁੱਲ ਪੀਲੇ ਹੁੰਦੇ ਹਨ ਪਰ ਰੰਗਦਾਰ ਪੱਤੀਆਂ ਨਹੀਂ ਹੁੰਦੀਆਂ । ਹਰੀਆਂ ਪੱਤੀਆਂ 6 ਹੁੰਦੀਆਂ ਹਨ । ਪੁੰਕੇਸਰ 3 ਹੁੰਦੇ ਹਨ ਜਿਹੜੇ ਇਕ ਦੂਜੇ ਨਾਲ ਜੁੜ ਕੇ ਇਕ ਥੰਮ੍ਹ ਬਣਾਉਂਦੇ ਹਨ । ਬੀਜ 6 ਹੁੰਦੇ ਹਨ । ਅੰਡ-ਕੋਸ਼ ਦੇ ਹਰ ਖਾਨੇ ਵਿਚ ਦੋ ਦੋ ਬੀਜ ਅਤੇ ਫ਼ਲ ਬਾਹਰੋਂ 6 ਭਾਗਾਂ ਵਿਚ ਵੰਡਿਆ ਹੋਇਆ ਲਗਦਾ ਹੈ ।

**ਗੁਣ** – ਗਿਟਕ ਕੱਢ ਕੇ ਦੁੱਧ ਵਿਚ ਭਿਉਂ ਕੇ ਖ਼ੁਸ਼ਕ ਕੀਤਾ ਆਉਲਾ ਕਬਜ਼ ਵਾਸਤੇ ਬਹੁਤ ਗੁਣਕਾਰੀ ਹੈ । ਇਹ ਦੂਜੇ ਦਰਜੇ ਵਿਚ ਠੰਢਾ ਹੈ ਤੇ ਪਹਿਲੇ ਤੇ ਤੀਸਰੇ ਦਰਜੇ ਵਿਚ ਖ਼ੁਸ਼ਕ ਹੁੰਦਾ ਹੈ । ਦੁੱਧ ਵਿਚ ਭਿਉਂ ਕੇ ਵਰਤਿਆ ਆਉਲਾ ਪਹਿਲੇ ਦਰਜੇ ਵਿਚ ਠੰਢਾ ਤੇ ਦੂਜੇ ਦਰਜੇ ਵਿਚ ਖ਼ੁਸ਼ਕ ਹੁੰਦਾ ਹੈ । ਆਉਲਾ ਮਿਹਦੇ ਅਤੇ ਅੰਤੜੀਆਂ ਉੱਤੇ ਮੈਲ ਨੂੰ ਡਿੱਗਣ ਤੋਂ ਰੋਕਦਾ ਹੈ ਅਤੇ ਖ਼ਿਲਤਾਂ ਵਿਚ ਸੜਾਂਦ ਨਹੀਂ ਪੈਣ ਦਿੰਦਾ । ਪੇਟ ਵਿਚੋਂ ਸੁੱਡਿਆਂ ਨੂੰ ਕੱਢਦਾ ਹੈ। ਇਸ ਦੇ ਖਾਣ ਨਾਲ ਬੁੱਧੀ ਤੇਜ਼ ਹੁੰਦੀ ਹੈ । ਇਹ ਦਿਲ ਨੂੰ ਖ਼ੁਸ਼ੀ ਤੇ ਤਾਕਤ ਦਿੰਦਾ ਹੈ । ਜੇ ਸਰਦ ਸੁਭਾਅ ਵਾਲਾ ਇਸ ਦੀ ਵਰਤੋਂ ਕਰਨੀ ਚਾਹੇ ਤਾਂ ਆਉਲੇ ਨੂੰ ਸ਼ਹਿਦ ਜਾਂ ਦਾਲਚੀਨੀ ਨਾਲ ਰਲਾਕੇ ਖਾਣਾ ਚਾਹੀਦਾ ਹੈ । ਇਹ ਮੈਥੁਨ-ਸ਼ਕਤੀ ਵਧਾਉਂਦਾ ਹੈ । ਕੈ, ਪਿਆਸ ਤੇ ਮੂੰਹ ਵਿਚੋਂ ਪਾਣੀ ਦੇ ਵਗਣ ਨੂੰ ਰੋਕਦਾ ਹੈ। ਇਹ ਬਵਾਸੀਰ ਦੇ ਖ਼ੂਨ ਨੂੰ ਬੰਦ ਕਰਦਾ ਹੈ । ਇਹ ਸੁੱਦਾ ਅਤੇ ਬਲਗਮ ਦਾ ਮੁਸਹਲ ਹੈ । ਮਿਹਦੇ ਤੇ ਅੰਤੜੀਆਂ ਨੂੰ ਤਾਕਤ ਦਿੰਦਾ ਹੈ ਅਤੇ ਭੁੱਖ ਲਾਉਂਦਾ ਹੈ ।

ਬੇਰ ਦੇ ਆਟੇ ਤੇ ਦਹੀਂ ਦੇ ਪਾਣੀ ਵਿਚ ਆਉਲਾ ਖਾਣ ਨਾਲ ਪੁਰਾਣੇ ਦਸਤ ਰੁਕ ਜਾਂਦੇ ਹਨ । ਇਹ ਖ਼ੂਨ ਦੀ ਗਰਮੀ ਨੂੰ ਸ਼ਾਂਤ ਕਰਦਾ ਹੈ ਤੇ ਅੱਖਾਂ ਤੇ ਦਿਲ ਨੂੰ ਤਾਕਤ ਦਿੰਦਾ ਹੈ । ਇਹ ਪੱਠਿਆਂ ਨੂੰ ਤਕੜਾ ਕਰਦਾ ਹੈ । ਖ਼ਾਸ ਕਰ ਖ਼ਾਲੀ-ਖੋਲੀਆ ਅਤੇ ਮਿਰਗੀ ਲਈ ਜੋ ਸਫ਼ਰਾ ਦੇ ਜਲਣ ਕਾਰਨ ਪੈਦਾ ਹੋਵੇ, ਲਈ ਵੀ ਗੁਣਕਾਰੀ ਹੈ । ਇਹ ਯਾਦਸ਼ਕਤੀ ਦੀ ਕਮਜ਼ੋਰੀ, ਅਧਰੰਗ, ਲਕਵਾ ਤੇ ਅੰਗਾਂ ਦੇ ਢਿੱਲਾ ਹੋ ਜਾਣ ਆਦਿ ਰੋਗਾਂ ਲਈ ਲਾਭਦਾਇਕ ਹੈ । ਆਉਲੇ ਦਾ ਖ਼ਿਸ਼ਾਂਦਾ ਮਿਹਦੇ ਤੋਂ ਸਿਰ ਵੱਲ ਨੂੰ ਬੁਖ਼ਾਰ ਚੜ੍ਹਨ ਤੋਂ ਰੋਕਦਾ ਹੈ। ਜੇ ਆਉਲੇ ਨੂੰ ਬਾਰੀਕ ਕੁੱਟ ਕੇ ਤੇ ਪਾਣੀ ਵਿਚ ਭਿਉਂਕੇ ਮੱਥੇ ਤੇ ਲੇਪ ਕੀਤਾ ਜਾਵੇ ਤਾਂ ਇਹ ਨੱਕਸੀਰ ਨੂੰ ਬੰਦ ਕਰਦਾ ਹੈ । ਆਉਲਿਆਂ ਦਾ ਦਰੜ ਕਰ ਕੇ ਜੇ ਪਾਣੀ ਵਿਚ ਖ਼ਿਸਾਂਦਾ ਕੀਤਾ ਜਾਵੇ ਅਤੇ ਪਾਣੀ ਨੂੰ ਅੱਖ ਵਿਚ ਟਪਕਾਇਆ ਜਾਵੇ ਤਾਂ ਅੱਖ ਦਾ ਚਿੱਟਾ ਮੋਤੀਆ ਦੂਰ ਹੋ ਜਾਂਦਾ ਹੈ । ਇਸ ਕੰਮ ਲਈ

ਆਉਲਿਆਂ ਨੂੰ ਦੋ ਤਿੰਨ ਘੰਟੇ ਮਗਰੋਂ ਬਦਲ ਦੇਣਾ ਚਾਹੀਦਾ ਹੈ । ਖੰਡ ਅਤੇ ਆਉਲੇ ਮਿਲਾ ਕੇ ਜੇ ਬਦਾਮ ਰੋਗਨ ਵਿਚ ਭੱਸਕੇ ਪੰਜ ਦਿਰਮ ਨੂੰ 16 ਮਾਸੇ ਪਾਣੀ ਨਾਲ ਨਿਰਨੇ ਕਾਲਜੇ ਖਾਧਾ ਜਾਵੇ ਤਾਂ ਅੱਖਾਂ ਦੀ ਕਮਜ਼ੋਰੀ ਦੂਰ ਹੋ ਜਾਂਦੀ ਹੈ । ਜ਼ੀਰੇ ਅਤੇ ਸ਼ਹਿਦ ਵਿਚ ਕੁੱਟੇ ਹੋਏ ਆਉਲਿਆਂ ਦੀ ਚਟਣੀ ਖਾਣ ਨਾਲ ਬਿਸਤਰੇ ਵਿਚ ਪਿਸ਼ਾਬ ਕਰਨ ਦਾ ਰੋਗ ਦੂਰ ਹੁੰਦਾ ਹੈ । ਮਹਿੰਦੀ ਨਾਲ ਆਉਲੇ ਦਾ ਕੀਤਾ ਖ਼ਿਸਾਂਦਾ ਵਾਲਾਂ ਨੂੰ ਕਾਲਾ ਕਰਦਾ ਹੈ । ਆਉਲੇ ਦਾ ਤੇਲ ਵੀ ਵਾਲਾਂ ਨੂੰ ਕਾਲੇ ਤੇ ਲੰਮੇ ਕਰਦਾ ਹੈ ।

ਇਸ ਦੀ ਖ਼ੁਰਾਕ ਤਿੰਨ ਦਿਰਮ ਤੋਂ ਪੰਜ ਦਿਰਮ ਤੱਕ ਅਤੇ ਜੋਸ਼ਾਂਦੇ ਵਿਚ 10 ਦਿਰਮ ਤੱਕ ਹੈ । ਆਉਲਾ ਤਿੱਲੀ ਨੂੰ ਨੁਕਸਾਨ ਪਹੁੰਚਾਉਂਦਾ ਹੈ । ਇਸ ਦੇ ਸੋਧਕ ਸ਼ਹਿਦ ਤੇ ਬਾਲਛੜ ਹਨ । ਆਉਲੇ ਦੀ ਖ਼ੁਸ਼ਕੀ ਨੂੰ ਦੂਰ ਕਰਨ ਵਾਸਤੇ ਬਦਾਮ-ਰੋਗਨ ਵਰਤਣਾ ਚਾਹੀਦਾ ਹੈ । ਆਉਲਾ ਨੋਸ਼ ਦਾਰੂਆਂ, ਜਵਾਰਸ਼ਾਂ, ਗਲੀਆਂ, ਚੂਰਨਾਂ, ਜੋਸ਼ਾਂਦਿਆਂ, ਅਤਰੀਫ਼ਲਾਂ ਤੇ ਮਾਜੂਨਾਂ ਵਿਚ ਆਮ ਵਰਤਿਆ ਜਾਂਦਾ ਹੈ । ਇਸ ਤੋਂ ਸ਼ਰਾਬ ਵੀ ਬਣਦੀ ਹੈ । ਆਉਲੇ ਦਾ ਅਚਾਰ ਤੇ ਮੁਰੱਬਾ ਵੀ ਤਿਆਰ ਕੀਤਾ ਜਾਂਦਾ ਹੈ ।

ਹ. ਪੁ.- ਮਖ਼ਜ਼ੁਨੁਲ ਅਦਵੀਆ-ਨੂਰ ਕਰੀਮ.

**ਆਉਲਾਸਾਰ ਗੰਧਕ** : ਇਹ ਇਕ ਖਣਿਜ ਹੈ ਜੋ ਜਾਪਾਨ, ਉਮਾਨ ਟਾਪੂ, ਇਟਲੀ ਅਤੇ ਭਾਰਤ ਦੇ ਜਵਾਲਾਮੁਖੀ ਪਹਾੜਾਂ ਵਿਚ ਮਿਲਦੀ ਹੈ । ਕੁਝ ਚਸ਼ਮਿਆਂ ਦੇ ਪਾਣੀ ਵਿਚ ਵੀ ਹੁੰਦੀ ਹੈ । ਇਸ ਦੀ ਸ਼ਕਲ ਚਮਕਦਾਰ ਪੀਲੀ ਅਤੇ ਪੱਕੇ ਹੋਏ ਆਉਲੇ ਵਰਗੀ ਹੁੰਦੀ ਹੈ । ਇਸੇ ਕਰਕੇ ਹੀ ਇਸ ਨੂੰ ਆਉਲਾਸਾਰ ਗੰਧਕ ਕਹਿੰਦੇ ਹਨ। ਇਹ 231° ਸੈਂ. ਤਾਪਮਾਨ ਉੱਤੇ ਪਿਘਲ ਜਾਂਦੀ ਹੈ । ਇਸ ਤੋਂ ਜ਼ਿਆਦਾ ਸੇਕ ਉੱਤੇ ਗਾੜ੍ਹੀ ਹੋਣੀ ਸ਼ੁਰੂ ਹੋ ਜਾਂਦੀ ਹੈ ਅਤੇ 280° ਤੋਂ 480° ਸੈਂ. ਵਿਚਕਾਰ ਇੰਨੀ ਗਾੜ੍ਹੀ ਅਤੇ ਲੇਸਦਾਰ ਹੋ ਜਾਂਦੀ ਹੈ ਕਿ ਬਰਤਨ ਨੂੰ ਉਲਟਾਉਣ ਨਾਲ ਵੀ ਡਿਗਦੀ ਨਹੀਂ । ਇਹ 750° ਸੈਂ. ਤੇ ਸੁਰਖ਼ ਰੰਗ ਦੇ ਬੁਖ਼ਾਰਾਤ ਬਣਕੇ ਉੱਡਣ ਲੱਗ ਜਾਂਦੀ ਹੈ ।

ਦੁੱਧ ਅਤੇ ਘਿਉ ਨਾਲ ਇਸ ਨੂੰ ਸ਼ੁੱਧ ਕੀਤਾ ਜਾਂਦਾ ਹੈ । ਲੋਹੇ ਦੇ ਕੜਛੇ ਵਿਚ ਗੰਧਕ ਦੇ ਵਜ਼ਨ ਦਾ ਗੋਕਾ ਘਿਉ ਪਾ ਕੇ ਤੇ ਪਿਘਲਾ ਕੇ ਉਸ ਨੂੰ ਗੰਧਕ ਨਾਲੋਂ ਚੌਗਣੇ ਦੁੱਧ ਵਿਚ ਪਾ ਦਿੰਦੇ ਹਨ। ਗੰਧਕ ਦੇ ਜੰਮ ਜਾਣ ਤੇ ਘਿਉ ਨੂੰ ਵੱਖਰਾ ਕਰਕੇ ਕੜਛੇ ਵਿਚ ਨਵਾਂ ਘਿਉ ਤੇ ਗੰਧਕ ਦੇ ਟੁਕੜੇ ਪਾਏ ਜਾਂਦੇ ਹਨ । ਫਿਰ ਮੱਠੀ ਅੱਗ ਉੱਤੇ ਇਸ ਨੂੰ ਪਿਘਲਾ ਕੇ ਪਹਿਲਾਂ ਵਾਂਗ ਨਵੇਂ ਦੁੱਧ ਵਿਚ ਪਾਉਂਦੇ ਹਨ । ਇਹ ਅਮਲ ਘੱਟ ਤੋਂ ਘੱਟ ਤਿੰਨ ਵਾਰ ਅਤੇ ਵੱਧ ਤੋਂ ਵੱਧ 7 ਵਾਰ ਦੁਹਰਾਇਆ ਜਾਂਦਾ ਹੈ । ਆਖ਼ਰੀ ਵਾਰ ਮਲਮਲ ਦੇ ਕੱਪੜੇ ਨਾਲ ਪੁਣ ਕੇ ਮੈਲ ਉਪਰ ਰਹਿ ਜਾਵੇਗੀ ਅਤੇ ਗੰਧਕ ਦੁੱਧ ਵਿਚ ਨੁੱਚੜ ਜਾਵੇਗੀ। ਫਿਰ ਇਸ ਨੂੰ ਉਬਲਦੇ ਪਾਣੀ ਵਿਚ ਧੋ ਕੇ ਧੁੱਪ ਵਿਚ ਸੁਕਾਇਆ ਜਾਂਦਾ ਹੈ ਅਤੇ ਬਰੀਕ ਪੀਹ ਕੇ ਸ਼ੀਸ਼ੀ ਵਿਚ ਪਾ ਲਿਆ ਜਾਂਦਾ ਹੈ । ਜਿੰਨੀ ਬਾਰੀਕ ਕੀਤੀ ਜਾਵੇਗੀ ਉਂਨੀ ਹੀ ਗੁਣਕਾਰੀ ਹੋਵੇਗੀ ।

ਇਸ ਦੀ ਤਾਸੀਰ ਤੀਜੇ ਦਰਜੇ ਵਿਚ ਗਰਮ-ਖ਼ੁਸ਼ਕ ਹੈ । ਇਸ ਦੀ ਖ਼ੁਰਾਕ 486 ਮਿ. ਗ੍ਰਾ. ਤੋਂ 1.5 ਗ੍ਰਾ. ਤੱਕ ਹੈ । ਇਹ ਛਾਤੀ ਦੀਆਂ ਬੀਮਾਰੀਆਂ ਲਈ ਅਤੇ ਜ਼ਹਿਰਾਂ ਦੇ ਅਸਰ ਨੂੰ ਮਾਰਨ ਲਈ ਬੜੀ ਲਾਭਦਾਇਕ ਹੈ । ਦਮੇ ਅਤੇ ਖਾਂਸੀ ਨੂੰ ਹਟਾਉਂਦੀ ਹੈ । ਯੋਗ ਤਰੀਕੇ ਨਾਲ ਵਰਤੋਂ ਕਰਨ ਨਾਲ ਯਰਕਾਨ ਹਟ ਜਾਂਦਾ ਹੈ । ਜੇ ਕਰ ਰਸੌਂਤ ਨਾਲ ਖਾਧੀ ਜਾਵੇ ਤਾਂ ਬਵਾਸੀਰ (ਬਾਦੀ ਅਤੇ ਖ਼ੂਨੀ ਦੋਹਾਂ) ਨੂੰ ਹਟਾ ਦੇਂਦੀ ਹੈ । ਇਸ ਦੀ ਨਸਵਾਰ ਮਿਰਗੀ, ਸਕਤੇ ਅਤੇ ਸਿਰਦਰਦ ਲਈ ਲਾਭਦਾਇਕ ਹੈ । ਇਸ ਦਾ ਧੂੰਆਂ ਹਮਲ ਨੂੰ ਗਿਰਾਉਂਦਾ ਹੈ। ਸਰ੍ਹੋਂ ਦੇ ਤੇਲ ਵਿਚ ਮਿਲਾ ਕੇ ਮਾਲਸ਼ ਕਰਨ ਨਾਲ ਖੁਜਲੀ ਅਤੇ ਗੰਜ ਦੂਰ ਹੋ ਜਾਂਦੀ ਹੈ । ਇਸ ਦੀ ਵਰਤੋਂ ਹਾਜ਼ਮੇ ਲਈ ਬਹੁਤ ਲਾਭਦਾਇਕ ਹੈ । ਇਹ ਜਿਗਰ ਨੂੰ ਠੀਕ ਕਰਦੀ ਹੈ ।

-ਹਕੀਮ ਦੁਰਗਾ ਪ੍ਰਸਾਦ

**ਆਇਓਡੀਨ** : ਇਹ ਇਕ ਤੱਤ ਹੈ ਜਿਸ ਦੇ ਰਵੇ ਚਮਕਦਾਰ ਅਤੇ ਲੋਹੇ ਰੰਗੇ ਹੁੰਦੇ ਹਨ । ਇਸ ਦੇ ਬੁਖ਼ਾਰਾਤ ਜਾਮਨੀ ਹੁੰਦੇ ਹਨ । ਇਸ ਤੱਤ ਦੀ ਖੋਜ ਬਰਨਾਰਡ ਕੂਰਤਵਾ ਨੇ 1811 ਵਿਚ ਕੀਤੀ । ਇਸ ਦੇ ਜਾਮਨੀ ਰੰਗ ਦੇ ਕਾਰਨ ਬਰਨਾਰਡ ਨੇ ਇਸ ਦਾ ਨਾਂ ਆਇਓਡੀਨ ਰੱਖਿਆ ।

ਆਇਓਡੀਨ ਯੋਗਿਕ ਰੂਪ ਵਿਚ ਕਈ ਚੀਜ਼ਾਂ ਵਿਚ ਮਿਲਦੀ ਹੈ । ਸਮੁੰਦਰ ਦੇ ਪਾਣੀ ਵਿਚ ਇਹ ਥੋੜ੍ਹੀ ਮਿਕਦਾਰ ਵਿਚ ਹੀ ਹੁੰਦੀ ਹੈ ਪਰ ਸਪੰਜਾਂ ਅਤੇ ਲੈਮੀਨੇਰੀਆ ਨਾਂ ਦੇ ਇਕ ਸਮੁੰਦਰੀ ਬੂਟੇ ਵਿਚ ਇਹ ਕਾਫ਼ੀ ਮਿਕਦਾਰ ਵਿਚ ਹੁੰਦੀ ਹੈ । ਇਸ ਦਾ ਸਾਰਿਆਂ ਨਾਲੋਂ ਚੰਗਾ ਸੋਮਾ ਚਿੱਲੀ (ਦੱਖਣੀ ਅਮਰੀਕਾ) ਦਾ ਅਸ਼ੁੱਧ ਸ਼ੋਰਾ ਹੈ । ਇਹ ਥਾਈਰਾਇਡ ਅਤੇ ਜਿਗਰ ਵਿਚ ਵੀ ਮਿਲਦਾ ਹੈ।

ਜਦ ਕਿਸੇ ਆਇਓਡਾਈਡ (ਜਿਵੇਂ ਕਿ ਪੋਟਾਸ਼ੀਅਮ ਆਇਓ-ਡਾਈਡ) ਦੇ ਘੋਲ ਵਿਚੋਂ ਕਲੋਰੀਨ ਲੰਘਾਈ ਜਾਂਦੀ ਹੈ ਤਾਂ ਆਇਓਡੀਨ ਬਾਹਰ ਨਿਕਲਦੀ ਹੈ ਅਤੇ ਜਦ ਕਿਸੇ ਆਇਓਡਾਈਡ ਨੂੰ ਮੈਂਗਨੀਜ਼ ਡਾਈਆਕਸਾਈਡ ਅਤੇ ਗੰਧਕ ਦੇ ਤੇਜ਼ਾਬ ਨਾਲ ਗਰਮ ਕੀਤਾ ਜਾਂਦਾ ਹੈ ਤਾਂ ਵੀ ਆਇਓਡੀਨ ਨਿਕਲਦੀ ਹੈ ।

ਸਮੁੰਦਰੀ-ਬੂਟੀਆਂ ਤੋਂ ਆਇਓਡੀਨ ਹੇਠ ਲਿਖੇ ਤਰੀਕੇ ਨਾਲ ਪਰਾਪਤ ਹੁੰਦੀ ਹੈ । ਸਮੁੰਦਰੀ ਤੂਫ਼ਾਨਾਂ ਵਿਚ ਇਹ ਬੂਟੀਆਂ ਕਿਨਾਰੇ ਤੇ ਆ ਲਗਦੀਆਂ ਹਨ । ਇਨ੍ਹਾਂ ਨੂੰ ਇਕੱਠਾ ਕਰਕੇ ਤੇ ਸੁਕਾ ਕੇ ਸਾੜ ਲਿਆ ਜਾਂਦਾ ਹੈ । ਇਸ ਸੁਆਹ ਨੂੰ ਜਿਸ ਨੂੰ ਕੈਲਪ ਕਹਿੰਦੇ ਹਨ, ਪਾਣੀ ਵਿਚ ਘੋਲ ਕੇ ਪੁਣ ਲਿਆ ਜਾਂਦਾ ਹੈ ਅਤੇ ਇਸ ਕੈਲਪ ਤੋਂ ਆਇਓਡੀਨ ਤਿਆਰ ਕੀਤੀ ਜਾਂਦੀ ਹੈ ।

ਚਿੱਲੀ ਦੇ ਸ਼ੋਰੇ ਵਿੱਚ ਸੋਡੀਅਮ ਨਾਈਟ੍ਰੇਟ ਵੱਖ ਕਰਨ ਨਾਲ ਮੂਲ ਦ੍ਰਵ ਵਿਚ ਸੋਡੀਅਮ ਆਇਓਡੇਟ ਰਹਿ ਜਾਂਦਾ ਹੈ । ਇਸ ਵਿਚ ਸੋਡੀਅਮ ਬਾਈ-ਸਲਫ਼ਾਈਟ ਪਾਉਣ ਨਾਲ ਆਇਓਡੀਨ ਅਲੱਗ ਹੋ ਜਾਂਦੀ ਹੈ, ਜਿਸ ਨੂੰ ਪਾਣੀ ਨਾਲ ਸਾਫ਼ ਕਰਕੇ ਸੁਕਾ ਲਿਆ ਜਾਂਦਾ ਹੈ ।

ਆਇਓਡੀਨ ਪਾਣੀ ਵਿਚ ਬਹੁਤੀ ਘੁਲਣ ਵਾਲੀ ਸ਼ੈਅ ਨਹੀਂ ਹੈ ਪਰ ਇਹ ਪੋਟਾਸ਼ੀਅਮ ਆਇਓਡਾਈਡ ਦੇ ਘੋਲ ਵਿੱਚ ਬੜੀ ਆਸਾਨੀ ਨਾਲ ਘੁਲ ਜਾਂਦੀ ਹੈ । ਫ਼ੱਸਫ਼ੋਰਿਕ, ਐਸਿਟਿਕ ਅਤੇ ਟੈਨਿਕ ਤੇਜ਼ਾਬਾਂ ਵਿਚ ਵੀ ਆਇਓਡੀਨ ਘੁਲ ਜਾਂਦੀ ਹੈ, ਗੰਧਕ ਦੇ ਤੇਜ਼ਾਬ ਵਿਚ ਆਇਓਡੀਨ ਦੇ ਘੋਲ ਦਾ ਰੰਗ ਪਾਣੀ ਦੀ ਮਿਕਦਾਰ ਤੇ ਨਿਰਭਰ ਹੈ। ਕਾਰਬਨ ਡਾਈਸਲਫ਼ਾਈਡ, ਕਾਰਬਨ ਟੈੱਟ੍ਰਾ-ਕਲੋਰਾਈਡ, ਬੈੱਨਜ਼ੀਨ, ਟੱਲੂਈਨ, ਮਿੱਟੀ ਦੇ ਤੇਲ ਆਦਿ ਵਿਚ ਕਾਫੀ ਮਿਕਦਾਰ ਵਿਚ ਆਇਓਡੀਨ ਘੁਲ ਜਾਂਦੀ ਹੈ ।

ਆਇਓਡੀਨ ਦੀ ਭਾਫ਼ ਵਿਚ ਕਈ ਧਾਤਾਂ, ਜਿਵੇਂ ਸੋਡੀਅਮ ਅਤੇ ਐਂਟੀਮਨੀ, ਬਲ ਉਠਦੀਆਂ ਹਨ ਅਤੇ ਆਇਓਡਾਈਡ ਵਿਚ ਤਬਦੀਲ ਹੋ ਜਾਂਦੀਆਂ ਹਨ :-


$$2Na + I_2 \rightarrow 2NaI$$


$$2Sb + 3I_2 \rightarrow 2SbI_3$$

ਕਾਸਟਿਕ ਸੋਡੇ ਨਾਲ ਇਹ ਸਧਾਰਨ ਤਾਪਮਾਨ ਤੇ ਸੋਡੀਅਮ ਆਇਓਡਾਈਡ ਤੇ ਸੋਡੀਅਮ ਹਾਈਪੋਆਇਓਡਾਈਟ ਬਣਾਉਂਦੀ ਹੈ ਅਤੇ ਗਰਮ ਕਰਨ ਤੇ ਸੋਡੀਅਮ ਆਇਓਡਾਈਡ ਅਤੇ ਆਇਓਡੇਟ ਬਣਾਉਂਦੀ ਹੈ।


$$2NaOH+I_2 \rightarrow NaI+NaIO+H_2O$$


$$6NaOH+3I_2 \rightarrow 5NaI+NaIO_3+3H_2O$$

ਆਇਓਡੀਨ ਵਿਚ ਆਕਸੀਕਰਨ ਦੀ ਸ਼ਕਤੀ ਵੀ ਹੈ ਜਿਵੇਂ ਕਿ ਹੇਠ ਲਿਖੀਆਂ ਸਮੀਕਰਨਾਂ ਤੋਂ ਸ਼ਪਸਟ ਹੈ :-


$$H_2S+I_2 \rightarrow 2HI+S$$


$$Na_2SO_3+H_2O+I_2 \rightarrow Na_2SO_4+2HI$$


$$2Na_2S_2O_3+I_2 \rightarrow Na_2S_4O_6+2NaI$$

ਕੁਝ ਲੂਣ ਵੀ ਆਇਓਡੀਨ ਨਾਲ ਅਮਲ ਕਰਦੇ ਹਨ । ਸਿਲਵਰ ਨਾਈਟ੍ਰੇਟ ਤੋਂ ਸਿਲਵਰ ਆਇਓਡਾਈਡ ਮਿਲਦਾ ਹੈ । ਪੋਟਾਸ਼ੀਅਮ ਆਇਓਡਾਈਡ ਦੇ ਘੋਲ ਵਿਚ ਆਇਓਡੀਨ ਤੋਂ ਪੋਟਾਸ਼ੀਅਮ ਪਾਲੀ ਆਇਓਡਾਈਡ ਬਣਦਾ ਹੈ । ਸੋਡੀਅਮ ਥਾਇਓਸਲਫ਼ੇਟ ਦੇ ਅਮਲ ਨਾਲ ਆਇਓਡੀਨ ਆਇਓਡਾਈਡ ਬਣਾਉਂਦੀ ਹੈ ।

ਸਟਾਰਚ ਦੇ ਨਾਲ ਆਇਓਡੀਨ ਇਕ ਨੀਲੇ ਰੰਗ ਦੀ ਚੀਜ਼ ਪੈਦਾ ਕਰਦੀ ਹੈ । ਇਸ ਲਈ ਜੇ ਆਇਓਡੀਨ ਥੋੜ੍ਹੀ ਮਿਕਦਾਰ ਵਿਚ ਵੀ ਹੋਵੇ ਤਾਂ ਵੀ ਸਟਾਰਚ ਨਾਲ ਮਿਲਾ ਕੇ ਇਸ ਦੀ ਪਛਾਣ ਕੀਤੀ ਜਾ ਸਕਦੀ ਹੈ ।

ਐਂਟੀਸੈਪਟਿਕ ਦੇ ਤੌਰ ਤੇ ਇਸ ਦੀ ਵਰਤੋਂ ਟਿੰਚਰ ਆਇਓਡੀਨ ਜਾਂ ਆਇਓਡੋਲ ਆਦਿ ਮਲ੍ਹਮਾਂ ਦੀ ਸ਼ਕਲ ਵਿਚ ਕੀਤੀ ਜਾਂਦੀ ਹੈ । ਫ਼ੋਟੋਗ੍ਰਾਫ਼ੀ ਵਿਚ ਅਤੇ ਕਈ ਕਿਸਮ ਦੇ ਰੰਗ ਬਣਾਉਣ ਵਿਚ ਵੀ ਇਸ ਦੀ ਵਰਤੋਂ ਕੀਤੀ ਜਾਂਦੀ ਹੈ ।

**ਆਇਓਨੀਆ** : ਪੁਰਾਣੇ ਭੂਗੋਲ ਵਿਚ ਏਸ਼ੀਆ ਕੋਚਕ ਦੇ ਪੱਛਮੀ ਕੰਢੇ ਦੇ ਇਲਾਕੇ ਅਤੇ ਨੇੜੇ ਦੇ ਟਾਪੂਆਂ ਨੂੰ ਆਇਓਨੀਆ ਆਖਿਆ ਜਾਂਦਾ ਸੀ । ਪੂਰਬ ਵੱਲ ਇਸਦੀ ਹੱਦ ਲੀਡੀਆ ਤੱਕ, ਉੱਤਰ ਵੱਲ ਦਰਿਆ ਹਰਮਸ ਤੱਕ ਅਤੇ ਦੱਖਣ ਵੱਲ ਦਰਿਆ ਮੀਆਡਰ ਤੱਕ ਸੀ । ਉੱਤਰ ਤੋਂ ਦੱਖਣ ਵੱਲ ਇਹ 44 ਕਿ.ਮੀ. ਲੰਬਾ ਅਤੇ 32 ਤੋਂ 48 ਕਿ. ਮੀ. ਤੱਕ ਚੌੜਾ ਸੀ।

ਯੂਨਾਨੀ ਰਵਾਇਤ ਅਨੁਸਾਰ ਆਇਓਨੀਆ ਦੇ ਸ਼ਹਿਰ ਯੂਨਾਨ ਤੋਂ ਆਏ ਆਇਓਨੀਆ ਕਬੀਲੇ ਦੇ ਆਬਾਦਕਾਰਾਂ ਨੇ ਵਸਾਏ ਸਨ । ਇਸੇ ਕਾਰਨ ਹੀ ਇਸ ਇਲਾਕੇ ਦਾ ਨਾਂ ਆਇਓਨੀਆ ਪੈ ਗਿਆ ਸੀ। ਬਾਕੀ ਦੇ ਇਲਾਕੇ ਵਿਚ ਆ ਕੇ ਵੱਸਣ ਵਾਲੇ ਯੂਨਾਨੀ ਵਿਰੋਧੀ ਕਬੀਲੇ ਦੇ ਸਨ।

ਨਵੀਂ ਯੂਨਾਨੀ ਵਿਚਾਰਧਾਰਾ ਅਨੁਸਾਰ ਆਇਓਨੀਆ ਵਿਚ ਯੂਨਾਨੀ ਤੱਤ ਕਾਫ਼ੀ ਚਿਰ ਪਿਛੋਂ ਜਾ ਕੇ ਰਲਿਆ ਹੈ । ਹੈਰੋਡੋਟਸ ਦੱਸਦਾ ਹੈ ਕਿ ਆਬਾਦਕਾਰ ਯੂਨਾਨ ਦੇ ਵੱਖ-ਵੱਖ ਸ਼ਹਿਰਾਂ ਅਤੇ ਕਬੀਲਿਆਂ ਦੇ ਸਨ ਅਤੇ ਸਥਾਨਕ ਲੋਕਾਂ ਨਾਲ ਵਿਆਹ-ਸ਼ਾਦੀਆਂ ਕਰ ਕੇ ਇਹ ਹੌਲੀ ਹੌਲੀ ਉਨ੍ਹਾਂ ਵਿਚ ਰਲ-ਮਿਲ ਗਏ ।

ਪੁਰਾਣੇ ਜ਼ਮਾਨਿਆਂ ਵਿਚ ਆਇਓਨੀਆ ਦੇ ਬਾਰਾਂ ਸ਼ਹਿਰ, ਮਾਈਲੀਟਸ, ਮਾਈਅਸ, ਪਰਾਈਨ, ਐਫ਼ੀਸੱਸ, ਕਾਲੋਫਾਨ, ਲੈਬੈਡੱਸ, ਟੀਅੱਸ, ਐਰੀਥਰੀ, ਕਲਾਜ਼ਾਮੈਨੀ, ਫੋਸੀਆ, ਸੇਮਾਸ ਤੇ ਕਾਈਆਸ ਸਨ । ਇਹ ਸ਼ਹਿਰ ਰਾਜ-ਪ੍ਰਬੰਧ ਵਿਚ ਸੁਤੰਤਰ ਸਨ । ਇਨ੍ਹਾਂ ਦੀ ਇਕ ਸਾਂਝੀ ਸਭਾ ਸੀ ਜੋ ਰਾਜਨੀਤਕ ਨਹੀਂ ਸਗੋਂ ਧਾਰਮਿਕ ਸੀ । ਹਰ ਖ਼ਤਰੇ ਸਮੇਂ ਇਹ ਸ਼ਹਿਰ ਇਕ-ਮੁੱਠ ਹੋ ਜਾਂਦੇ ਸ਼ਨ ।

ਪਰਾਈਨ ਦੇ ਨੇੜੇ, ਮਾਊਂਟ ਮਾਈਕਲ ਉੱਤੇ ਪੈਨੀਉਨੀਅਮ ਦੇ ਮੰਦਰ ਵਿਚ ਖ਼ਾਸ ਸਮੇਂ ਇਕ ਮੇਲਾ ਲਗਦਾ ਹੁੰਦਾ ਸੀ, ਜਿਸ ਵਿਚ ਪੂਜਾ ਕੀਤੀ ਜਾਂਦੀ ਸੀ ਅਤੇ ਖੇਡਾਂ ਦੇ ਮੁਕਾਬਲੇ ਵੀ ਹੁੰਦੇ ਸਨ ।

ਆਇਓਨੀਆ ਦਾ ਪਹਾੜੀ ਇਲਾਕਾ ਵੀ 1,220 ਮੀਟਰ ਤੋਂ ਉੱਚਾ ਨਹੀਂ । ਇਸ ਵਿਚ ਹਰਨਸ, ਕੇਸਤਰ ਅਤੇ ਮੀਆਂਡਰ ਨਾਂ ਦੇ ਤਿੰਨ ਦਰਿਆ ਵਹਿੰਦੇ ਹਨ । ਇਨ੍ਹਾਂ ਦੀਆਂ ਘਾਟੀਆਂ ਬਹੁਤ ਉਪਜਾਊ ਹਨ। ਹਾਲੇ ਵੀ ਇਥੇ ਭਾਂਤ-ਭਾਂਤ ਦੇ ਫ਼ਲਾਂ ਦੀ ਬਹੁਤ ਉਪਜ ਹੁੰਦੀ ਹੈ।

ਇਹ ਬਸਤੀਆਂ ਹੌਲੀ ਹੌਲੀ ਵਧਦੀਆਂ ਗਈਆ ਅਤੇ ਮਾਈਲੀਟਸ ਤਾਂ ਖਾਸ ਤੌਰ ਤੇ ਇਕ ਬਹੁਤ ਵੱਡਾ ਤਜ਼ਾਰਤੀ ਸ਼ਹਿਰ ਬਣ ਗਿਆ। ਇੰਨ੍ਹੀ ਦਿਨੀਂ ਹੀ ਕਾਲੋਫਾਨ ਦੇ ਵਾਸੀਆਂ ਨੇ ਸਮਿਰਨ ਉੱਤੇ ਕਬਜ਼ਾ ਕਰਕੇ ਇਸ ਨੂੰ ਵੀ ਆਇਓਨੀਆ ਵਿਚ ਸ਼ਾਮਲ ਕਰ ਲਿਆ ।

ਈਸਾ ਤੋਂ ਸੱਤ ਸਦੀਆਂ ਪਹਿਲਾਂ ਤੋਂ ਲੈ ਕੇ ਤਕਰੀਬਨ ਡੇਢ ਸੌ ਸਾਲ ਵਿਚ ਆਇਓਨੀਆ ਦੇ ਸ਼ਹਿਰ ਇਕ-ਇਕ ਕਰਕੇ ਸਾਰੇ ਹੀ ਲੀਡੀਆ ਵਾਲਿਆਂ ਨੇ ਜਿੱਤ ਲਏ । ਈਰਾਨ ਦੇ ਬਾਦਸ਼ਾਹ ਸਾਇਰਸ ਨੇ 546 ਈ. ਪੂ. ਵਿਚ ਲੀਡੀਆ ਦੇ ਬਾਦਸ਼ਾਹ ਕਰੀਹਸਸ ਨੂੰ ਹਰਾ ਕੇ ਇਹ ਸਾਰੇ ਸ਼ਹਿਰ ਆਪਣੇ ਅਧੀਨ ਕਰ ਲਏ ਪਰ ਫਿਰ ਵੀ ਰਾਜ-ਪ੍ਰਬੰਧ ਵਿਚ ਇਹ ਸ਼ਹਿਰ ਕਾਫ਼ੀ ਸੁਤੰਤਰ ਰਹੇ । ਲਗਭਗ 500 ਈ. ਪੂ. ਵਿਚ ਇਹ ਸ਼ਹਿਰ ਫਿਰ ਬਾਗੀ ਹੋ ਗਏ । ਈਰਾਨ ਦੇ ਬਾਦਸ਼ਹ ਨੇ ਮੁੜ ਜਿੱਤ ਲਏ । ਯੂਨਾਨੀਆਂ ਨੇ 479 ਈ. ਪੂ. ਵਿਚ ਆਇਓਨੀਆ ਵਾਲਿਆਂ ਦੀ ਸਹਾਇਤਾ ਨਾਲ ਮਾਈਕੇਟ ਦੀ ਲੜਾਈ ਵਿਚ ਈਰਾਨ ਦੇ ਬਾਦਸ਼ਾਹ ਨੂੰ ਬਹੁਤ ਬੁਰੀ ਤਰ੍ਹਾਂ ਹਰਾਇਆ ਅਤੇ ਇਹ ਸਾਰੇ ਸ਼ਹਿਰ ਫਿਰ ਆਜ਼ਾਦ ਹੋ ਗਏ । ਇਸ ਪਿਛੋਂ ਆਇਓਨੀਆ ਵਾਲਿਆਂ ਨੇ ਏਥਨਜ਼ ਵਾਲਿਆਂ ਨਾਲ ਪੱਕੀ ਮਿੱਤਰਤਾ ਗੰਢ ਲਈ ਪਰ 387 ਈ. ਪੂ. ਦੀ ਸੰਧੀ ਅਨੁਸਾਰ ਹੋਰ ਯੂਨਾਨੀ ਸ਼ਹਿਰਾਂ ਨਾਲ ਆਇਓਨੀਆ ਵੀ ਇਕ ਵਾਰ ਫੇਰ ਈਰਾਨ ਅਧੀਨ ਹੋ ਗਿਆ । ਇਸ ਤੋਂ ਪਿੱਛੋਂ ਸਿਕੰਦਰ ਮਹਾਨ ਨੇ ਆਇਓਨੀਆ ਨੂੰ ਜਿੱਤ ਲਿਆ ਅਤੇ ਕਾਫ਼ੀ ਚਿਰ ਇਹ ਮਕਦੂਨੀਆ ਦੇ ਰਾਜ ਵਿਚ ਰਿਹਾ ਪਰ 64 ਈ. ਪੂ. ਤੋਂ ਇਹ ਰੋਮਨ ਰਾਜ ਹੇਠ ਆ ਗਿਆ । ਅਖੀਰ ਤੁਰਕਾਂ ਨੇ ਇਸ ਨੂੰ ਜਿੱਤ ਲਿਆ ਅਤੇ ਹੁਣ ਤੱਕ ਇਹ ਤੁਰਕੀ ਦਾ ਹੀ ਹਿੱਸਾ ਹੈ ।

**ਆਇਓਨੀਆ (ਸ.ਰ.ਅ.)** : ਸੰਯੁਕਤ ਰਾਜ ਅਮਰੀਕਾ ਦੇ ਮਿਸ਼ੀਗਨ ਰਾਜ ਦਾ ਇਹ ਸ਼ਹਿਰ, ਦਰਿਆ ਗ੍ਰੈਂਡ ਦੇ ਉੱਤਰੀ ਕੰਢੇ ਉੱਤੇ ਗ੍ਰੈਂਡ ਰੈਪਿਡਜ਼ ਤੋਂ 57 ਕਿ. ਮੀ. ਪੂਰਬ ਵੱਲ ਵਾਕਿਆ ਹੈ । ਇਹ 1833 ਈ. ਵਿਚ ਵੱਸਿਆ ਅਤੇ 1873 ਈ. ਵਿਚ ਸੰਯੁਕਤ ਰਾਜ ਨਾਲ ਰਲਿਆ ਸੀ । ਇਸ ਦਾ ਪ੍ਰਬੰਧ ਮੇਅਰ ਇਕ ਸਭਾ ਦੀ ਸਹਾਇਤਾ ਨਾਲ ਕਰਦਾ ਹੈ । ਆਇਓਨੀਆ ਕਾਊਂਟੀ ਦੇ ਦਫ਼ਤਰ ਵੀ ਇਥੇ ਹਨ । ਮਿਸ਼ੀਗਨ ਰਾਜ ਦਾ ਸੁਧਾਰ ਘਰ ਵੀ ਇਸ ਸ਼ਹਿਰ ਵਿਚ ਹੈ । ਤਿੰਨ ਕਿ. ਮੀ. ਬਾਹਰ ਪਾਗਲਾਂ ਲਈ ਇਕ ਬਹੁਤ ਵੱਡਾ ਹਸਪਤਾਲ ਹੈ ।

ਇਸ ਸ਼ਹਿਰ ਤੋਂ ਰੇਲ ਦੀਆਂ ਸੜਕਾਂ ਕਈ ਪਾਸਿਆਂ ਨੂੰ ਜਾਂਦੀਆਂ ਹਨ । ਇਥੇ ਮਾਸ ਨੂੰ ਡੱਬਿਆਂ ਵਿਚ ਬੰਦ ਕਰਨ ਦਾ ਇਕ ਬਹੁਤ ਵੱਡਾ ਕਾਰਖ਼ਾਨਾ ਹੈ । ਫ਼ਰਨੀਚਰ ਅਤੇ ਧਾਤ ਦੇ ਛੋਟੇ ਕਲ-ਪੁਰਜ਼ੇ ਬਣਾਉਣ ਅਤੇ ਆਟਾ ਪੀਹਣ ਦੇ ਕਾਰਖ਼ਾਨੇ ਵੀ ਹਨ ।

ਆਬਾਦੀ -5,920 (1980)

43° 00' ਉ. ਵਿਥ.; 85° 10' ਪੱ. ਲੰਬ.

ਹ. ਪੁ.- ਕੋਲੀ. ਐਨ. ; ਐਨ. ਬ੍ਰਿ.

-ਵੀਰ ਸਿੰਘ

**ਆਇਸ਼ਾ ਸਿੱਦੀਕਾ** : ਇਹ ਹਜ਼ਰਤ ਮੁਹੰਮਦ ਸਾਹਿਬ ਦੀ ਤੀਜੀ ਪਤਨੀ ਤੇ ਹਜ਼ਰਤ ਅਬੂਬਕਰ ਦੀ ਧੀ ਸੀ । ਇਸ ਦਾ ਜਨਮ ਮੱਕੇ ਵਿਚ 613-14 ਈ. ਵਿਚ ਹੋਇਆ । ਇਹ ਛੋਟੀ ਉਮਰ ਵਿਚ ਹੀ ਹਜ਼ਰਤ ਮੁਹੰਮਦ ਨਾਲ ਮੰਗੀ ਗਈ ਸੀ । ਹਜ਼ਰਤ ਮੁਹੰਮਦ ਦੀਆਂ ਪਤਨੀਆਂ ਵਿਚੋਂ ਕੇਵਲ ਇਹੋ ਹੀ ਸ਼ਾਦੀ ਤੋਂ ਪਹਿਲਾਂ ਕੰਵਾਰੀ ਸੀ । ਇਹ ਸਭ ਤੋਂ ਵੱਧ ਪੜ੍ਹੀ ਲਿਖੀ ਅਤੇ ਸੁੰਦਰ ਸੀ । ਇਹ ਨੌਂ ਸਾਲ ਦੀ ਉਮਰ ਵਿਚ ਮਦੀਨੇ ਆ ਕੇ ਹਜ਼ਰਤ ਮੁਹੰਮਦ ਕੋਲ ਰਹਿਣ ਲੱਗ ਪਈ ਸੀ ਤੇ ਆਪਣੇ ਖਿਡਾਉਣੇ ਵੀ ਨਾਲ ਲੈ ਆਈ ਸੀ । ਇਹ ਅਠਾਰਾਂ ਸਾਲ ਦੀ ਉਮਰ ਵਿਚ ਵਿਧਵਾ ਹੋ ਗਈ । ਬਨੁਉਲ ਮੁਸਤਲਕ ਦੇ ਵਿਰੁੱਧ 627 ਈ. ਵਿਚ ਕੀਤੀ ਗਈ ਚੜ੍ਹਾਈ ਸਮੇਂ ਇਹ ਹਜ਼ਰਤ ਮੁਹੰਮਦ ਦੇ ਨਾਲ ਸੀ । ਰਸਤੇ ਵਿਚ ਜੰਗਲ-ਪਾਣੀ ਜਾਣ ਲਈ ਊਠ ਦੇ ਪਰਦੇ ਨਾਲ ਢਕੇ ਹੋਏ ਕਚਾਵੇ ਵਿਚੋਂ ਨਿਕਲ ਕੇ ਬਾਹਰ ਗਈ । ਇਸ ਸਮੇਂ ਇਸ ਦਾ ਹਾਰ ਕਿਤੇ ਡਿੱਗ ਪਿਆ, ਜਿਸਨੂੰ ਲੱਭਣ ਵਿਚ ਇਸ ਦਾ ਕੁਝ ਸਮਾਂ ਲੱਗ ਗਿਆ । ਕਚਾਵੇ ਨੂੰ ਊਠ ਉੱਤੇ ਲੱਦਣ ਵਾਲਿਆਂ ਨੇ ਇਹ ਖ਼ਿਆਲ ਕਰਕੇ ਕਿ ਬੀਬੀ ਆਇਸ਼ਾ ਆ ਕੇ ਕਚਾਵੇ ਵਿਚ ਬੈਠ ਗਈ ਹੈ, ਕਚਾਵਾ ਲੱਦ ਲਿਆ ਅਤੇ ਕਾਫ਼ਲਾ ਅੱਗੇ ਤੁਰ ਪਿਆ।

ਮਗਰੋਂ ਬੀਬੀ ਆਇਸ਼ਾ ਸਫ਼ਵਾਨ ਨਾਂ ਦੇ ਇਕ ਨੌਜਵਾਨ ਨਾਲ ਮਦੀਨੇ ਪੁੱਜੀ । ਇਸ ਬਾਰੇ ਲੋਕਾਂ ਨੇ ਬਹੁਤ ਚਰਚਾ ਸ਼ੁਰੂ ਕਰ ਦਿੱਤੀ । ਹਜ਼ਰਤ ਅਲੀ ਨੇ ਹਜ਼ਰਤ ਮੁਹੰਮਦ ਨੂੰ ਮਸ਼ਵਰਾ ਦਿੱਤਾ ਕਿ ਉਹ ਆਇਸ਼ਾ ਨੂੰ ਛੱਡ ਦੇਣ । ਇਸ ਤੇ ਆਇਸ਼ਾ ਦੇ ਦਿਲ ਵਿਚ ਹਜ਼ਰਤ ਅਲੀ ਲਈ ਘਿਰਣਾ ਦਾ ਮੁੱਢ ਬੱਝਾ। ਹਜ਼ਰਤ ਮੁਹੰਮਦ ਦੀ ਵਫ਼ਾਤ ਤੋਂ ਪਿਛੋਂ ਆਇਸ਼ਾ ਨੇ ਮੁਲਕੀ ਮਾਮਲਿਆਂ ਵਿਚ ਕੋਈ ਹਿੱਸਾ ਨਾ ਲਿਆ । ਜੰਗਿ-ਜਮਲ ਵਿਚ, ਜੋ 656 ਈ. ਵਿਚ ਬਸਰੇ ਦੇ ਨੇੜੇ ਹਜ਼ਰਤ ਅਲੀ ਪਾਸੋਂ ਹਜ਼ਰਤ ਉਸਮਾਨ ਦੇ ਕਤਲ ਦਾ ਬਦਲਾ ਲੈਣ ਲਈ ਹੋਇਆ ਸੀ, ਤਲਹਾ, ਜ਼ੁਬੈਰ ਅਤੇ ਬੀਬੀ ਆਇਸ਼ਾ ਰਲ ਕੇ ਹਜ਼ਰਤ ਅਲੀ ਦੇ ਵਿਰੁੱਧ ਲੜੇ। ਊਠ ਉੱਤੇ ਸਵਾਰ ਹੋ ਕੇ ਬੀਬੀ ਆਇਸ਼ਾ ਨੇ ਇਸ ਲੜਾਈ ਵਿਚ ਹਿੱਸਾ ਲਿਆ । ਹਜ਼ਰਤ ਅਲੀ ਦੀ ਜਿੱਤ ਹੋਈ, ਤਲਹਾ ਅਤੇ ਜ਼ੁਬੇਰ ਮਾਰੇ ਗਏ ਅਤੇ ਬੀਬੀ ਆਇਸ਼ਾ ਨੂੰ ਸਤਿਕਾਰ ਨਾਲ ਮਦੀਨੇ ਵਾਪਸ ਭਿਜਵਾ ਦਿੱਤਾ ਗਿਆ । ਇਸ ਦੀ ਵਫ਼ਾਤ 678 ਈ. ਵਿਚ ਹੋਈ ।

ਆਇਸ਼ਾ ਇਸਲਾਮ ਦੇ ਹਦੀਸ ਬਿਆਨ ਕਰਨ ਵਾਲਿਆਂ ਵਿਚੋਂ ਸਭ ਤੋਂ ਜ਼ਿਆਦਾ ਇਤਬਾਰੀ ਮੰਨੀ ਜਾਂਦੀ ਹੈ । ਤਕਰੀਬਨ 1210 ਹਦੀਸਾਂ ਸਿੱਧੀਆਂ ਇਸ ਰਾਹੀਂ ਮਿਲੀਆਂ ਦੱਸੀਆਂ ਜਾਂਦੀਆਂ ਹਨ ਜੋ ਇਸ ਨੇ ਹਜ਼ਰਤ ਮੁਹੰਮਦ ਸਾਹਿਬ ਦੇ ਮੂੰਹੋਂ ਸੁਣੀਆਂ ਹੋਈਆਂ ਸਨ ਪਰ ਇਨ੍ਹਾਂ ਵਿਚੋਂ ਸਿਰਫ਼ 300 ਦਾ ਹੀ ਵੇਰਵਾ 'ਸਹੀਹ ਬੁਖ਼ਾਰੀ' ਅਤੇ 'ਸਹੀਹ ਮੁਸਲਿਮ' ਨੇ ਦਿੱਤਾ ਹੈ । ਕਹਿੰਦੇ ਹਨ ਕਿ ਇਸ ਕੋਲ ਕੁਰਾਨ ਦਾ ਕੋਈ ਖ਼ਾਸ ਪੁਰਾਣਾ ਖਰੜਾ ਵੀ ਮੌਜੂਦ ਸੀ ।

ਹ. ਪੁ.- ਐਨ. ਇਸ.

**ਆਇਕ ਜਾਂ ਐਕ ਨਦੀ** : ਪੱਛਮੀ ਪੰਜਾਬ ਦੀ ਇਕ ਨਦੀ ਹੈ ਜੋ ਜੰਮੂ ਦੀਆਂ ਪਹਾੜੀਆਂ ਵਿਚੋਂ ਨਿਕਲਦੀ ਹੈ ਅਤੇ ਉਮਰਾਂਵਾਲੀ ਪਿੰਡ ਦੇ ਨੇੜੇ ਸਿਆਲਕੋਟ ਸ਼ਹਿਰ ਤੋਂ 10 ਕਿ. ਮੀ. ਦੀ ਵਿਥ ਤੇ ਸਿਆਲਕੋਟ ਜ਼ਿਲ੍ਹੇ ਵਿਚ ਦਾਖ਼ਲ ਹੁੰਦੀ ਹੈ । ਇਸਦਾ ਵਹਿਣ ਦੱਖਣ-ਪੱਛਮ ਵੱਲ ਹੈ । ਇਹ ਨਦੀ ਆਲੇ-ਦੁਆਲੇ ਦੇ ਪਿੰਡਾਂ ਲਈ ਬਹੁਤ ਲਾਭਦਾਇਕ ਹੈ । ਉਪਜਾਊ ਮਿੱਟੀ ਵਿਛਾ ਕੇ ਇਸ ਨਦੀ ਨੇ ਇਸ ਇਲਾਕੇ ਨੂੰ ਸਾਰੇ ਜ਼ਿਲ੍ਹੇ ਨਾਲੋਂ ਵੱਧ ਉਪਜਾਊ ਬਣਾ ਦਿੱਤਾ ਹੈ ।

ਵਰਖਾ ਦੀ ਰੁੱਤ ਵਿਚ ਇਸ ਨਦੀ ਵਿਚ ਪਾਣੀ ਦੀ ਮਿਕਦਾਰ ਬਹੁਤ ਜ਼ਿਆਦਾ ਹੁੰਦੀ ਹੈ । ਸਿਆਲਕੋਟ ਦੇ ਨੇੜੇ ਇਸ ਉੱਤੇ ਚਾਰ ਪੁਲ ਬਣੇ ਹੋਏ ਹਨ । ਇਕ ਸ਼ਹਿਰ ਦੇ ਨੇੜੇ ਅਤੇ ਦੂਜਾ ਬਹੁਤ ਵੱਡਾ ਪੁਲ ਛਾਉਣੀ ਦੇ ਨੇੜੇ ਬਣਿਆ ਹੋਇਆ ਹੈ । ਗੁੱਜਰਾਂਵਾਲੇ ਨੂੰ ਜਾਣ ਵਾਲੀ ਸੜਕ ਉੱਤੇ ਇਕ ਲੱਕੜ ਦਾ ਪੁਲ ਬਣਿਆ ਹੋਇਆ ਹੈ ।

ਗੁੱਜਰਾਂਵਾਲੇ ਜ਼ਿਲ੍ਹੇ ਵਿਚ ਵਜ਼ੀਰਾਬਾਦ ਤਹਿਸੀਲ ਦੇ ਅਰਾਈਂ-ਵਾਲਾ ਪਿੰਡ ਕੋਲ ਇਸ ਨਦੀ ਦੀਆਂ ਦੋ ਸ਼ਾਖਾਂ ਹੋ ਜਾਂਦੀਆਂ ਹਨ । ਉੱਤਰੀ ਸ਼ਾਖ ਵਜ਼ੀਰਾਬਾਦ ਕਸਬੇ ਦੇ ਨੇੜੇ ਪਲਖੂ ਦਰਿਆ ਵਿਚ ਡਿਗ ਪੈਂਦੀ ਹੈ ਅਤੇ ਦੱਖਣੀ ਸ਼ਾਖ਼ ਗੁੱਜਰਾਂਵਾਲਾ ਤਹਿਸੀਲ ਵਿਚ ਦਾਖ਼ਲ ਹੋ ਕੇ ਅਲੋਪ ਹੋ ਜਾਂਦੀ ਹੈ ।

**ਆਇਡਨ** : ਦੱਖਣ-ਪੱਛਮੀ ਤੁਰਕੀ ਦਾ ਇਹ ਇਕ ਮਸ਼ਹੂਰ ਸ਼ਹਿਰ ਹੈ ਜਿਹੜਾ ਸਮਿਰਨਾ ਤੋਂ ਪੂਰਬ-ਦੱਖਣ-ਪੂਰਬ ਵਿਚ 112 ਕਿ. ਮੀ. ਦੂਰ ਵਾਕਿਆ ਹੈ । ਸਮਿਰਨਾ-ਦਿਨੇਰ ਰੇਲਵੇ ਇਥੋਂ ਹੋ ਕੇ ਜਾਂਦੀ ਹੈ । ਤੇਰ੍ਹਵੀਂ ਸਦੀ ਵਿਚ ਇਹ ਸ਼ਹਿਰ ਆਇਡਨ ਅਤੇ ਮਿੰਤੇਸ ਨਾਂ ਦੇ ਸਲਜੂਕ-ਤੁਰਕਾਂ ਦੇ ਕਬਜ਼ੇ ਵਿਚ ਆ ਗਿਆ ਸੀ । ਸੰਨ 1390 ਦੇ ਲਗਭਗ ਇਥੇ ਈਸਬੇ ਰਾਜ ਕਰਦਾ ਸੀ । ਸਲਜੂਕਾਂ ਦੇ ਸਮੇਂ ਇਹ ਸ਼ਹਿਰ ਸੂਬੇ ਦੀ ਰਾਜਧਾਨੀ ਤਿਰੇ ਤੋਂ ਦੂਜੇ ਨੰਬਰ ਦਾ ਸ਼ਹਿਰ ਸੀ । ਸਤਾਰ੍ਹਵੀਂ ਸਦੀ ਵਿਚ ਇਹ ਮੀਨੀਸਾ ਦੇ ਕਰਾਉਸਮਾ ਦੇ ਅਧਿਕਾਰ ਵਿਚ ਆ ਗਿਆ ਸੀ ਤੇ 1820 ਤੱਕ ਇਹ ਉਸੇ ਹਾਲਤ ਵਿਚ ਰਿਹਾ। ਨੇੜੇ ਹੀ ਉੱਚੇ ਭਾਗ ਉੱਤੇ ਕਦੀਮ ਸ਼ਹਿਰ ਟਰਾਲਸ ਦੇ ਖੰਡਰ ਮੌਜੂਦ ਹਨ । ਆਇਡਨ ਨੂੰ ਯੂਨਾਨ-ਤੁਰਕੀ ਯੁੱਧ (1919-1922) ਵਿਚ ਬਹੁਤ ਨੁਕਸਾਨ ਉਠਾਉਣਾ ਪਿਆ ਸੀ ।

ਆਬਾਦੀ - 1,07,011 (1990)

37° 51′ ਉ. ਵਿਥ.; 27° 51′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 1:692

**ਆਇਰਸ਼ ਭਾਸ਼ਾ ਦੇ ਸਾਹਿਤ** : ਇਹ ਆਇਰਲੈਂਡ ਦੀ ਭਾਸ਼ਾ ਤੇ ਸਾਹਿਤ ਦਾ ਨਾਂ ਹੈ । ਆਇਰਲੈਂਡ ਵਿਚ ਅੰਗਰੇਜ਼ਾਂ ਦੇ ਰਾਜ ਸਮੇਂ ਅੰਗਰੇਜ਼ੀ ਹੀ ਪ੍ਰਧਾਨ ਰਹੀ ਪਰ ਦੇਸ਼ ਦੀ ਆਜ਼ਾਦੀ ਮਗਰੋਂ ਉਥੋਂ ਦੀ ਆਪਣੀ ਭਾਸ਼ਾ ਆਇਰਸ਼ ਗੈਲਕ ਨੂੰ ਫਿਰ ਮਹੱਤਤਾ ਦਿੱਤੀ ਗਈ। ਗੈਲਕ ਦਾ ਸਾਹਿਤ ਪੰਜਵੀਂ ਸਦੀ ਤੱਕ ਦਾ ਮਿਲਦਾ ਹੈ । ਆਇਰਸ਼ ਇੰਡੋ-ਯੂਰਪੀ ਕੁਲ ਦੀ ਕੈਲਟਿਕ ਸ਼ਾਖ਼ਾ ਦੇ ਗੋਇਡੇਲਿਕ ਵਰਗ ਦੇ ਨਾਲ ਸਬੰਧ ਰੱਖਦੀ ਮੰਨੀ ਜਾਂਦੀ ਹੈ । ਵਿਕਾਸ ਦੇ ਪੱਖ ਤੋਂ ਆਇਰਸ਼ ਦੇ ਇਤਿਹਾਸ ਨੂੰ ਤਿੰਨ ਕਾਲਾਂ ਵਿੱਚ ਵੰਡਿਆ ਜਾਂਦਾ ਹੈ -(1) ਪ੍ਰਾਚੀਨ-ਆਇਰਸ਼ ਸੱਤਵੀਂ ਸਦੀ ਤੋਂ ਨੌਵੀਂ ਸਦੀ ਦੇ ਮੱਧ ਤੱਕ; (2) ਮੱਧ-ਕਾਲੀਨ ਆਇਰਸ਼ ਨੌਵੀਂ ਤੋਂ ਬਾਰ੍ਹਵੀਂ ਸਦੀ ਤੱਕ ਅਤੇ (3) ਆਧੁਨਿਕ ਆਇਰਸ਼ ਤੇਰ੍ਹਵੀਂ ਸਦੀ ਤੋਂ ਪਿੱਛੋਂ । ਅੱਗੇ ਚੱਲ ਕੇ ਆਧੁਨਿਕ ਆਇਰਸ਼ ਨੂੰ ਦੋ ਕਾਲਾਂ ਵਿਚ ਵੰਡਿਆ ਜਾਂਦਾ ਹੈ- ਸਤਾਰ੍ਹਵੀਂ ਸਦੀ ਤੋਂ ਪਹਿਲਾਂ ਦੀ ਅਤੇ ਸਤਾਰ੍ਹਵੀਂ ਸਦੀ ਤੋਂ ਪਿੱਛੋਂ ਦੀ ਆਇਰਸ਼ । ਰਾਸ਼ਟਰੀ ਪੁਨਰ-ਜਾਗ੍ਰਤੀ ਦੇ ਸਿੱਟੇ ਵਜੋਂ ਆਇਰਸ਼ ਨੂੰ ਦੇਸ਼ ਵਿਚ ਫਿਰ ਤੋਂ ਲਾਗੂ ਤਾਂ ਕੀਤਾ ਗਿਆ ਹੈ ਪਰ ਆਧੁਨਿਕ ਆਇਰਸ਼ ਦਾ ਕੋਈ ਇਕ ਸਥਿਰ ਰੂਪ ਨਹੀਂ ਬਣ ਸਕਿਆ । ਆਇਰਸ਼ ਦੀਆਂ ਕਈ ਉਪ ਬੋਲੀਆਂ ਅਜੇ ਵੀ ਮਹਾਨ ਮੰਨੀਆਂ ਜਾਂਦੀਆਂ ਹਨ । ਸੰਨ 1946 ਵਿਚ ਆਇਰਸ਼ ਬੋਲੀ ਬੋਲਣ ਵਾਲਿਆਂ ਦੀ ਗਿਣਤੀ 1,92,963 ਸੀ, ਜਦੋਂ ਕਿ ਸਾਰੇ ਆਇਰਲੈਂਡ ਦੀ ਆਬਾਦੀ 588,725 ਸੀ । ਇਨ੍ਹਾਂ ਵਿਚ ਕਾਫ਼ੀ ਗਿਣਤੀ ਅਜਿਹੇ ਲੋਕਾਂ ਦੀ ਹੈ, ਜਿਹੜੇ ਸੌਖ ਲਈ ਆਪਣੀ ਮਰਜ਼ੀ ਨਾਲ ਅੰਗਰੇਜ਼ੀ ਦੀ ਵਰਤੋਂ ਕਰਦੇ ਹਨ ।

ਮੁਢਲੇ ਆਇਰਸ਼ ਸਾਹਿਤ ਵਿਚ ਵੀਰ-ਗਾਥਾਵਾਂ ਦੀ ਪ੍ਰਧਾਨਤਾ ਰਹੀ ਹੈ ਜਿਹੜੀਆਂ ਗੱਦ ਅਤੇ ਪਦ ਦੇ ਮਿਲੇ-ਜੁਲੇ ਰੂਪ ਵਿਚ ਲਿਖੀਆਂ ਗਈਆਂ ਸਨ । ਇਨ੍ਹਾਂ ਗਾਥਾਵਾਂ ਵਿਚ ਅਲਸਟਰ ਦਾ ਨਾਂ ਖ਼ਾਸ ਕਰਕੇ ਵਰਣਨਯੋਗ ਹੈ। ਇਸ ਤੋਂ ਬਿਨਾਂ ਮੁਢਲੀ ਆਇਰਸ਼ ਕਵਿਤਾ ਵਿੱਚ ਗੀਤ ਵੀ ਪ੍ਰਧਾਨ ਰਹੇ ਹਨ। ਕਾਵਿ ਮੁੱਖ ਤੌਰ ਤੇ ਧਾਰਮਿਕ ਅਤੇ ਪ੍ਰਕਿਰਤੀ ਸਬੰਧੀ ਪ੍ਰੇਰਨਾਵਾਂ ਦੇ ਪਿਛੋਕੜ ਵਿਚ ਲਿਖਿਆ ਗਿਆ । ਧਾਰਮਿਕ ਗੀਤਾਂ ਵਿੱਚ ਸੇਂਟ ਪੈਟਰਿਕ ਦਾ ਗੀਤ ਅਤੇ ਉਲਟਾਨ ਦਾ ਸੇਂਟ ਬ੍ਰੀਜਿਟ ਵਾਸਤੇ ਗੀਤ ਵਿਸ਼ੇਸ਼ ਤੌਰ ਤੇ ਵਰਣਨਯੋਗ ਹਨ। ਨੌਵੀਂ ਅਤੇ ਦਸਵੀਂ ਸਦੀ ਦੇ ਨੇੜੇ ਇਤਿਹਾਸਕ ਸਾਹਿਤ ਦਾ ਜਨਮ ਹੋਇਆ । ਧਾਰਮਿਕ ਸਾਹਿਤ ਦੇ ਖੇਤਰ ਵਿਚ ਉਪਦੇਸ਼, ਸੰਤਾਂ ਦੇ ਚਰਿੱਤਰ ਅਤੇ ਇਲਹਾਮ ਆਦਿ ਆਉਂਦੇ ਹਨ । ਇਸ ਵਰਗ ਦੇ ਲੇਖਕਾਂ ਵਿਚ ਮਾਈਕਲ-ਓ-ਕਲੈਰੀ (17 ਵੀਂ ਸਦੀ) ਦਾ ਨਾਂ ਮਹੱਤਵਪੂਰਨ ਹੈ । ਇਸ ਯੁੱਗ ਵਿਚ ਇਤਿਹਾਸਕ ਰਚਨਾਵਾਂ ਵੀ ਲਿਖੀਆਂ ਗਈਆਂ ।

ਮੁਢਲੇ ਆਧੁਨਿਕ ਆਇਰਸ਼ ਸਾਹਿਤ ਦੇ ਯੁੱਗ ਨੂੰ ਕਲਾਸੀਕਲ ਯੁੱਗ ਵੀ ਕਹਿੰਦੇ ਹਨ । ਤੇਰ੍ਹਵੀਂ ਤੋਂ ਸਤਾਰ੍ਹਵੀਂ ਸਦੀ ਦਾ ਕਾਵਿ ਦਰਬਾਰੀ ਪੇਸ਼ਾਵਰ ਕਵੀਆਂ ਨੇ ਰਚਿਆ । ਇਸ ਸਮੇਂ ਦੀਆਂ ਕੁਝ ਰਚਨਾਵਾਂ ਗੱਦ ਵਿਚ ਵੀ ਲਿਖੀਆਂ ਮਿਲਦੀਆਂ ਹਨ । ਇਸ ਦਰਬਾਰੀ ਕਵਿਤਾ ਦਾ ਅੰਤ ਸਤਾਰ੍ਹਵੀਂ ਸਦੀ ਵਿਚ ਹੋ ਜਾਂਦਾ ਹੈ । ਨਵੀਂ ਕਾਵਿ-ਪਰੰਪਰਾ ਵਿਚ ਸਟਰੈਸ ਉੱਤੇ ਆਧਾਰਤ ਛੰਦ-ਪ੍ਰਬੰਧ ਚਾਲੂ ਹੋਇਆ । ਇਸ ਯੁੱਗ ਦੇ ਪ੍ਰਮੁੱਖ ਕਵੀ ਈਗਾਨਓ-ਰਾਹਿਲੀ (18ਵੀਂ ਸਦੀ) ਅਤੇ ਧਾਰਮਿਕ ਕਵੀ ਤਾਗਗੈਲੈਉ ਸੁਈਲੀਆ ਸਨ। ਰੀਵਾਈਵ -ਲਿਸਟ ਅੰਦੋਲਨ ਦੇ ਮਸ਼ਹੂਰ ਲੇਖਕਾਂ ਵਿਚ ਥਾਮਸਉਨਰੀਮਥਾਂ (ਮੌਤ 1937), ਥਾਮਸ-ਓ-ਸੁਈਲੀਆਂ, ਪੈਪਲੇ ਟਿਊਕੋਨਰ ਅਤੇ ਮਾਹਰੇ ਸ਼ਾਮਲ ਹਨ।

ਆਇਰਲੈਂਡ ਦੇ ਅੰਗਰੇਜ਼ੀ ਲੇਖਕਾਂ ਨੇ ਆਪਣੀਆਂ ਰਚਨਾਵਾਂ ਵਿਚ ਆਇਰਸ਼ ਲੋਕ ਤੁੱਤ, ਸ਼ਬਦਾਂ ਅਤੇ ਚਿੰਨ੍ਹਾਂ ਦੀ ਸਫ਼ਲ ਵਰਤੋਂ ਕੀਤੀ ਹੈ । ਇਸ ਅੰਦੋਲਨ ਨੂੰ ਆਇਰਸ਼ ਜਾਂ ਕੈਲਟਿਕ ਪੁਨਰ-ਜਾਗ੍ਰਿਤੀ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ ।

**ਆਇਰਕੂਟ, ਸਰ** : ਇਸ ਅੰਗਰੇਜ਼ ਸਿਪਾਹੀ ਦਾ ਜਨਮ 1726 ਈ. ਨੂੰ ਲਿਮਰਿਕ ਵਿਚ ਹੋਇਆ । ਸੰਨ 1745 ਵਿਚ ਇਹ ਫ਼ੌਜ ਵਿਚ ਭਰਤੀ ਹੋ ਕੇ 1754 ਵਿਚ ਹਿੰਦੁਸਤਾਨ ਆਇਆ ਤੇ 1755 ਈ. ਵਿਚ ਕਪਤਾਨ ਬਣ ਗਿਆ । ਸਿਰਾਜੁੱਦੌਲਾ ਦੇ ਖਿਲਾਫ਼ ਲੜਨ ਲਈ ਇਸ ਨੂੰ ਮਦਰਾਸ ਤੋਂ ਕਲਕੱਤੇ ਭੇਜਿਆ ਗਿਆ । ਇਹ ਕਲਕੱਤੇ ਦੀ ਫ਼ਤਹਿ ਤੇ ਚੰਦਰਨਗਰ ਉੱਤੇ ਕਬਜ਼ੇ ਸਮੇਂ ਅਤੇ ਪਲਾਸੀ ਦੀ ਲੜਾਈ ਵਿਚ ਮੌਜੂਦ ਸੀ । ਸੰਨ 1759 ਵਿਚ ਇਹ ਲੈਫਟੀਨੈਂਟ ਕਰਨਲ ਬਣ ਗਿਆ ਅਤੇ ਮਦਰਾਸ ਵਾਪਸ ਆ ਗਿਆ । ਫ਼ਰਾਂਸੀਸੀ ਜਰਨੈਲ ਲਾਲੀ ਦੇ ਵਿਰੁੱਧ ਇਸ ਨੇ 1760 ਵਿਚ ਵੰਦੀਵਾਸ਼ ਦੀ ਲੜਾਈ ਜਿੱਤੀ ਅਤੇ ਅਰਕਾਟ ਨੂੰ ਵੀ ਜਿੱਤਿਆ, ਫਿਰ ਲਾਲੀ ਨੂੰ ਪਾਂਡੀਚਰੀ ਵਿਚ ਘੇਰ ਲਿਆ ਅਤੇ 1761 ਵਿਚ ਉਸਨੂੰ ਜਿੱਤ ਲਿਆ । ਇਸ ਨਾਲ ਫ਼ਰਾਂਸੀਸੀਆਂ ਦੀ ਤਾਕਤ ਹਿੰਦੁਸਤਾਨ ਵਿਚੋਂ ਖ਼ਤਮ ਹੋ ਗਈ । ਸੰਨ 1762 ਵਿਚ ਕੂਟ ਇੰਗਲੈਂਡ ਵਾਪਸ ਚਲਾ ਗਿਆ ਅਤੇ 1765 ਵਿਚ ਇਹ ਕਰਨਲ ਅਤੇ ਮੈਂਬਰ ਪਾਰਲੀਮੈਂਟ ਬਣਿਆ । ਸੰਨ 1769 ਵਿਚ ਫੇਰ ਮਦਰਾਸ ਆਇਆ ਪਰ ਅਗਲੇ ਸਾਲ ਵਾਪਸ ਚਲਾ ਗਿਆ । ਸੰਨ 1775 ਵਿਚ ਇਹ ਮੇਜਰ ਜਨਰਲ, 1777 ਵਿਚ ਲੈਫਟੀਨੈਂਟ ਜਨਰਲ ਅਤੇ ਫਿਰ ਹਿੰਦੁਸਤਾਨ ਦਾ ਕਮਾਂਡਰ-ਇਨ-ਚੀਫ਼ ਬਣਿਆ । ਸੰਨ 1779 ਵਿਚ ਜਨਰਲ ਕਲੈਵਰਿੰਗ ਦੀ ਥਾਂ ਤੇ ਕਲਕੱਤੇ ਵਿਚ ਸੁਪਰੀਮ ਕੌਂਸਲ ਦਾ ਮੈਂਬਰ ਬਣ ਗਿਆ । ਸੰਨ 1780 ਵਿਚ ਹੈਦਰ ਅਲੀ ਨੇ ਕਰਨਾਟਕ ਤੇ ਧਾਵਾ ਬੋਲ ਦਿੱਤਾ ਅਤੇ ਕਰਨਲ ਬੇਲੀ ਨੂੰ ਹਰਾ ਦਿੱਤਾ । ਵਾਰਨ ਹੇਸਟਿੰਗਜ਼ ਨੇ ਕੂਟ ਨੂੰ ਹੈਦਰ ਅਲੀ ਦੇ ਖਿਲਾਫ਼ ਲੜਨ ਲਈ ਭੇਜਿਆ ਜਿਸ ਵਿਚ ਹੈਦਰ ਅਲੀ ਨੂੰ ਹਾਰ ਹੋਈ । ਸਰ ਆਇਰਕੂਟ ਦੀ ਮੌਤ ਮਦਰਾਸ ਵਿਚ 1783 ਈ. ਵਿਚ ਹੋਈ ।

ਹ. ਪੁ.- ਡਿ. ਇੰਡ. ਬਾ.

-ਹਰੀ ਰਾਮ ਗੁਪਤਾ

**ਆਇਰਨ ਪਰਬਤ** : ਸੰਯੁਕਤ ਰਾਜ ਅਮਰੀਕਾ ਦੇ ਮਿਜ਼ੂਰੀ ਰਾਜ ਦੇ ਪੂਰਬ ਵਿਚ ਸਥਿਤ ਸੇਂਟ ਫ਼ਰੈਂਕੋ ਪਰਬਤ ਦੇ ਦੱਖਣੀ ਭਾਗ ਦੀ 328 ਮੀ. ਉੱਚੀ ਚੋਟੀ ਹੈ । ਦਰਿਆ ਮਿਸਿਸਿੱਪੀ ਇਥੋਂ ਪੂਰਬ ਦੇ ਪਾਸੇ 61 ਕਿ. ਮੀ. ਦੀ ਦੂਰੀ ਤੇ ਹੈ ।

ਆਇਰਨ ਪਰਬਤ ਹੈਮੇਟਾਈਟ ਨਾਂ ਦੇ ਕੱਚੇ ਲੋਹੇ ਦਾ ਬੜਾ ਵੱਡਾ ਭੰਡਾਰ ਹੈ । ਖਾਲਸ ਹੋਣ ਦੇ ਪੱਖੋਂ ਇਹ ਕੱਚਾ ਲੋਹਾ ਸਾਰੇ ਸੰਯੁਕਤ ਰਾਜ ਵਿਚ ਅਵੱਲ ਦਰਜੇ ਤੇ ਮੰਨਿਆ ਜਾਂਦਾ ਹੈ । ਇਥੇ ਖੁਦਾਈ ਦਾ ਕੰਮ ਸਭ ਤੋਂ ਪਹਿਲਾ 1845 ਈ. ਵਿਚ ਸ਼ੁਰੂ ਹੋਇਆ । ਉਸ ਵੇਲੇ ਇਹ ਬੁੰਬ ਖੂਹ 45.6 ਮੀ. ਦੀ ਡੂੰਘਾਈ ਤੱਕ ਖੋਦਿਆ ਗਿਆ ਸੀ ਜਿਸ ਵਿਚੋਂ ਪ੍ਰਾਪਤ ਹੋਈਆਂ ਚਟਾਨਾਂ ਦੀਆਂ ਤਹਿਆਂ ਇਸ ਪ੍ਰਕਾਰ ਸਨ- ਮਿੱਟੀ ਮਿਲਿਆ ਕੱਚਾ ਲੋਹਾ 4.8 ਮੀ., ਬਾਲੂ-ਪੱਥਰ 10.2 ਮੀ., ਮੈਗਨੀਸ਼ੀਅਮ ਲਾਈਮਸਟੋਨ 18.7 ਸੈਂ. ਮੀ., ਭੂਰਾ ਰੇਤ-ਪੱਥਰ 18.7 ਸੈਂ. ਮੀ., ਸਖ਼ਤ ਨੀਲੀ ਚਟਾਨ 11 ਮੀ., ਸ਼ੁੱਧ ਹੈਮੇਟਾਈਟ ਚਟਾਨ 1.5 ਮੀ., ਪਾਰਫਿਰਿਟਿਕ ਚਟਾਨ 2 ਮੀ. ਅਤੇ ਹੈਮੇਟਾਈਟ ਚਟਾਨ 15 ਮੀ. ਤੋਂ ਲੈ ਕੇ ਅੰਤ ਤੱਕ। ਇਸ ਤੋਂ ਇਹ ਪਤਾ ਚਲਦਾ ਹੈ ਕਿ ਸਾਰਾ ਖੇਤਰ ਲੋਹੇ ਦਾ ਹੀ ਬਣਿਆ ਹੋਇਆ ਹੈ ।

**ਆਇਰਲੈਂਡ** : ਬਰਤਾਨੀਆ ਦੇ ਪੱਛਮ ਵਿਚ ਇਹ ਇਕ ਦੇਸ਼ ਹੈ ਜਿਸਨੇ ਬਰਤਾਨੀਆ ਟਾਪੂ ਦਾ ਇਕ ਵੱਡਾ ਹਿੱਸਾ ਰੋਕਿਆ ਹੋਇਆ ਹੈ। ਇਸ ਦਾ ਖੇਤਰਫ਼ਲ ਲਗਭਗ 70,285 ਵ. ਕਿ. ਮੀ. ਹੈ। ਸੇਂਟ ਜਾਰਜ ਚੈਨਲ, ਆਇਰਸ਼ ਸਾਗਰ ਅਤੇ ਨਾਰਥ ਚੈਨਲ ਇਸ ਨੂੰ ਬਰਤਾਨੀਆ ਤੋਂ ਵੱਖ ਕਰਦੇ ਹਨ । ਉੱਤਰ-ਉੱਤਰ-ਪੂਰਬ ਤੋਂ ਦੱਖਣ-ਦੱਖਣ-ਪੱਛਮ, ਫੇਅਰ ਹੈੱਡ ਤੋਂ ਸਰੋ ਹੈਡ ਤੱਕ ਵਧ ਤੋਂ ਵਧ ਲੰਬਾਈ 190 ਕਿ. ਮੀ. ਹੈ ਅਤੇ ਇਹ ਲੰਬਾਈ ਪੂਰਬ ਤੋਂ ਪੱਛਮ ਤੱਕ 290 ਕਿ. ਮੀ. ਹੈ । ਆਇਰਲੈਂਡ ਦੀ ਔਸਤ ਚੌੜਾਈ 176 ਕਿ. ਮੀ. ਅਤੇ ਔਸਤ ਲੰਬਾਈ 352 ਕਿ. ਮੀ. ਹੈ । ਭੌਤਿਕ ਪੱਖ ਤੋਂ ਇਹ ਇੰਗਲੈਂਡ ਨਾਲ ਕਾਫੀ ਮੇਲ ਖਾਂਦਾ ਹੈ । ਸੰਨ 1921 ਤੋਂ ਇਸਦੀ ਵੰਡ ਦੋ ਰਾਜਨੀਤਕ ਹਿੱਸਿਆਂ ਵਿਚ ਕਰ ਦਿੱਤੀ ਗਈ ਹੈ - ਉੱਤਰ ਆਇਰਲੈਂਡ ਜੋ ਬਰਤਾਨੀਆ ਦਾ ਹਿੱਸਾ ਹੈ ਅੱਜ ਕਲ੍ਹ ਇਸ ਦੀ ਆਬਾਦੀ 3,550,000 (1992) ਹੈ ।

ਭੂ-ਆਕ੍ਰਿਤੀ ਵਿਗਿਆਨ

**ਧਰਾਤਲ** - ਇਸ ਟਾਪੂ ਦਾ ਉੱਤਰੀ ਤੇ ਦੱਖਣੀ ਭਾਗ ਪਹਾੜੀ ਹੈ ਅਤੇ ਮੱਧ ਵਿਚ ਇਹ ਚੌੜਾ ਤੇ ਨੀਵਾਂ ਮੈਦਾਨ ਹੈ । ਪਰਬਤ ਲੜੀਆਂ ਦਾ ਸਿਲਸਿਲਾ ਨੀਵੇਂ ਮੈਦਾਨਾਂ ਅਤੇ ਨੀਵੀ ਜ਼ਮੀਨ ਦੇ ਕਾਰਨ ਕਈ ਥਾਵਾਂ ਤੋਂ ਟੁੱਟਿਆ ਹੋਇਆ ਹੈ । ਇਸ ਲਈ ਇਸ ਦਾ ਧਰਾਤਲ ਭਿੰਨ ਭਿੰਨ ਭੂਗੋਲਕ ਇਕਾਈਆਂ ਵਿਚ ਵੰਡਿਆ ਹੋਇਆ ਹੈ । ਗਲੇਸ਼ੀਅਰ ਯੁਗ ਵਿਚ ਕੁਝ ਕੁ ਪਹਾੜੀ ਸਥਾਨਾਂ ਨੂੰ ਛੱਡ ਕੇ ਸਾਰਾ ਆਇਰਲੈਂਡ ਬਰਫ਼ ਨਾਲ ਢੱਕਿਆ ਹੋਇਆ ਹੈ । ਮੱਧ ਦੇ ਮੈਦਾਨਾਂ ਵਿਚ ਗੋਲ ਪੱਧਰ ਅਤੇ ਗਲੇਸ਼ੀਅਰ ਗਰੇਵਲ ਆਦਿ ਹਰ ਸਥਾਨ ਤੇ ਮਿਲਦੇ ਹਨ ।

ਪਹਾੜੀਆਂ ਦੇ ਚਾਰੇ ਪਾਸੇ ਗਲੇਸ਼ੀਅਰਾਂ ਨਾਲ ਲਿਆਂਦੀ ਮਿੱਟੀ ਦੇ ਨਿਖੇਪ ਮਿਲਦੇ ਹਨ । ਇਸ ਤਰ੍ਹਾਂ ਸਮੁੰਦਰ ਤਲ ਤੋਂ 360 ਮੀ. ਤੱਕ ਦੀ ਤਿਹਾਈ ਜ਼ਮੀਨ ਗਲੇਸ਼ੀਅਰਾਂ ਰਾਹੀਂ ਬਣੀ ਹੋਈ ਹੈ ।

ਮੱਧ ਦਾ ਮੈਦਾਨ ਚੂਨੇ ਦੇ ਪੱਥਰ ਦਾ ਬਣਿਆ ਹੋਇਆ ਹੈ । ਇਸ ਦੀ ਸਮੁੰਦਰ ਤਲ ਤੋਂ ਔਸਤ ਉਚਾਈ 60 ਮੀ. ਹੈ । ਇਹ ਇੰਨਾ ਨੀਵਾਂ ਅਤੇ ਪੱਧਰਾ ਹੈ ਕਿ ਥਾਂ ਥਾਂ ਤੇ ਪਾਣੀ ਤਲ ਸਮੁੰਦਰ ਤਲ ਤੱਕ ਪਹੁੰਚ ਜਾਂਦਾ ਹੈ । ਇਸਦੇ ਸਿੱਟੇ ਵਜੋਂ ਕਈ ਵੱਡੀਆਂ ਵੱਡੀਆਂ ਝੀਲਾਂ ਬਣ ਗਈਆਂ ਹਨ । ਕਦੇ ਕਦੇ ਇਨ੍ਹਾਂ ਝੀਲਾਂ ਵਿਚ ਪਾਣੀ ਇੰਨਾ ਜ਼ਿਆਦਾ ਜਮ੍ਹਾਂ ਹੋ ਜਾਂਦਾ ਹੈ ਕਿ ਆਸ ਪਾਸ ਦੀਆਂ ਝੀਲਾਂ ਰਲ ਕੇ ਨੇੜੇ ਦੇ ਮੈਦਾਨੀ ਹਿੱਸੇ ਨੂੰ ਢਕ ਲੈਂਦੀਆਂ ਹਨ । ਆਮ ਕਰਕੇ ਆਇਰਲੈਂਡ ਦਾ ਚੌਥਾ ਹਿੱਸਾ ਪਾਣੀ ਵਿਚ ਢਕਿਆ ਰਹਿੰਦਾ ਹੈ ਜਿਸ ਵਿਚ ਗਲੇ ਸੜੇ ਘਾਹ ਵਾਲੀਆਂ ਦਲਦਲਾਂ ਹਨ । ਲਗਭਗ ਸਤਵੇਂ ਕੁ ਹਿੱਸੇ ਵਿਚ ਪੀਟ ਨਾਂ ਦਾ ਪੌਦਾ ਮਿਲਦਾ ਹੈ । ਅਜਿਹੇ ਦੇਸ਼ ਵਿਚ ਜਿੱਥੇ ਜੰਗਲ ਜਾਂ ਕੋਲਾ ਪ੍ਰਾਪਤ ਨਹੀਂ, ਹਰ ਘਰ ਵਿਚ ਇਸਨੂੰ ਬਾਲਣ ਦੇ ਤੌਰ ਤੇ ਵਰਤਿਆ ਜਾਂਦਾ ਹੈ ।

**ਜਲਵਾਯੂ** - ਇਥੋਂ ਦਾ ਜਲਵਾਯੂ ਪੱਛਮੀ ਯੂਰਪ ਵਰਗਾ ਹੈ। ਸਮੁੰਦਰ ਦੇ ਨੇੜੇ ਹੋਣ ਕਰਕੇ ਸਰਦੀ ਅਤੇ ਗਰਮੀ ਦੇ ਤਾਪਮਾਨ ਵਿਚ ਬਹੁਤਾ ਅੰਤਰ ਨਹੀਂ ਹੁੰਦਾ । ਉਦਾਹਰਣ ਲਈ ਵੇਲੈਂਸ਼ੀਆ ਦਾ ਤਾਪਮਾਨ ਜਨਵਰੀ (ਸਰਦੀਆਂ) ਵਿਚ 7° ਸੈਂ. ਅਤੇ ਜੁਲਾਈ (ਗਰਮੀਆਂ) ਵਿਚ 14.5° ਸੈਂ. ਰਹਿੰਦਾ ਹੈ । ਵਰਖਾ ਸਾਰਾ ਸਾਲ ਹੁੰਦੀ ਰਹਿੰਦੀ ਹੈ। ਉੱਚੇ ਪਹਾੜਾਂ ਤੇ ਵਰਖਾ 2 ਮੀ. ਤੱਕ ਤੇ ਬਾਕੀ ਦੇ ਮੱਧ ਦੇ ਮੈਦਾਨ ਵਿਚ 75 ਸੈਂ. ਮੀ. ਤੋਂ 1.25 ਸੈਂ. ਮੀ. ਤੱਕ ਹੁੰਦੀ ਹੈ ।

ਇਥੇ ਧੁੱਪ ਬਹੁਤ ਘੱਟ ਨਿਕਲਦੀ ਹੈ । ਜੂਨ ਦੇ ਮਹੀਨੇ ਕਾਫ਼ੀ ਧੁੱਪ ਹੁੰਦੀ ਹੈ । ਜਲਵਾਯੂ ਦੇ ਸਬੰਧ ਵਿਚ ਲੋਕਾਂ ਨੂੰ ਇਕ ਮੁਸ਼ਕਲ ਇਹ ਪੇਸ਼ ਆਉਂਦੀ ਹੈ ਕਿ ਵਰਖਾ ਸਾਰਾ ਸਾਲ ਹੁੰਦੀ ਰਹਿੰਦੀ ਹੈ । ਕਈ ਵਾਰ ਤਾਂ ਬਾਰਸ਼ ਫ਼ਸਲਾਂ ਲਈ ਵੀ ਹਾਨੀਕਾਰਕ ਸਿੱਧ ਹੁੰਦੀ ਹੈ। ਪੂਰਬੀ ਹਿੱਸੇ ਵਿਚ ਸਾਲ ਵਿਚ ਔਸਤਨ 175 ਦਿਨ ਬਾਰਸ਼ ਹੁੰਦੀ ਹੈ ਪਰ ਪੱਛਮ ਦੇ ਜ਼ਿਆਦਾ ਬਾਰਸ਼ ਵਾਲੇ ਹਿੱਸਿਆ ਵਿਚ 250 ਦਿਨ ਤੱਕ ਬਾਰਸ਼ ਹੁੰਦੀ ਰਹਿੰਦੀ ਹੈ ।

ਪੌਣਾਂ ਦੀ ਦਿਸ਼ਾ ਵਧੇਰੇ ਕਰਕੇ ਪੱਛਮੀ ਹੈ ਅਤੇ ਭਾਰੀ ਤੂਫਾਨ ਅਤੇ ਹਨੇਰੀਆਂ ਆਉਣ ਕਰਕੇ ਜਹਾਜ਼ਾਂ ਨੂੰ ਵੀ ਨੁਕਸਾਨ ਪਹੁੰਚਣ ਦਾ ਖਤਰਾ ਬਣਿਆ ਰਹਿੰਦਾ ਹੈ । ਤੇਜ਼ ਹਵਾ ਅਤੇ ਭਾਰੀ ਬਾਰਸ਼ਾਂ ਕਾਰਨ ਕਈ ਵਾਰ ਫ਼ਸਲਾਂ ਨੂੰ ਭਾਰੀ ਨੁਕਸਾਨ ਪਹੁੰਚਦਾ ਹੈ ।

ਭਾਵੇਂ ਬਰਤਾਨੀਆ ਜਿੰਨਾ ਕੋਰਾ ਤਾਂ ਇੱਥੇ ਨਹੀਂ ਜੰਮਦਾ ਫਿਰ ਵੀ ਅਪ੍ਰੈਲ ਦੇ ਅਖੀਰ ਜਾਂ ਮਈ ਦੇ ਮੁੱਢ ਵਿਚ ਕਦੀ ਕਦੀ ਫ਼ਲਾਂ ਅਤੇ ਫ਼ਸਲਾਂ ਲਈ ਨੁਕਸਾਨਦੇਹ ਸਾਬਤ ਹੁੰਦਾ ਹੈ ।

**ਬਨਸਪਤੀ ਅਤੇ ਜੀਵ ਜੰਤੂ** - ਇਥੋਂ ਦੀ ਬਨਸਪਤੀ ਬਰਤਾਨੀਆ ਦੀ ਬਨਸਪਤੀ ਤੋਂ ਵੱਖ ਕਿਸਮ ਦੀ ਹੈ । ਬਹੁਤ ਸਾਰੇ ਅਜਿਹੇ ਬ੍ਰਿਛ ਅਤੇ ਪੌਦੇ ਜਿਹੜੇ ਬਰਤਾਨੀਆ ਵਿਚ ਮਿਲਦੇ ਹਨ, ਉਹ ਆਇਰਲੈਂਡ ਵਿਚ ਨਹੀਂ ਮਿਲਦੇ। ਪੁਰਾਣੇ ਸਮਿਆਂ ਵਿਚ ਆਇਰਲੈਂਡ ਵਿਚ ਭਾਰੀ ਜੰਗਲ ਹੁੰਦੇ ਸਨ ਪਰ ਹੁਣ ਉਹ ਨਸ਼ਟ ਹੋ ਚੁੱਕੇ ਹਨ । ਹੁਣ ਥਾਂ ਥਾਂ ਚਰਾਗਾਹਾਂ ਦਿਖਾਈ ਦਿੰਦੀਆਂ ਹਨ। ਵਿਸ਼ੇਸ਼ ਕਰਕੇ ਪੱਛਮ ਵਿਚ ਤਾਪਮਾਨ ਸਮਾਨ ਰਹਿੰਦਾ ਹੈ ਤੇ ਸਿੱਲ੍ਹ ਜ਼ਿਆਦਾ ਹੁੰਦੀ ਹੈ ਇਸ ਲਈ ਇਥੇ ਬਨਸਪਤੀ ਕਾਫ਼ੀ ਜ਼ਿਆਦਾ ਹੋ ਸਕਦੀ ਹੈ ਜੇਕਰ ਤੇਜ਼ ਹਵਾਵਾਂ ਤੋਂ ਬਚਾਉ ਰੱਖਿਆ ਜਾਵੇ ।

ਇਥੇ ਜਾਨਵਰ ਲਗਭਗ ਉਸੇ ਕਿਸਮ ਦੇ ਮਿਲਦੇ ਹਨ ਜਿਸ ਕਿਸਮ ਦੇ ਬਰਤਾਨੀਆ ਵਿਚ, ਪਰ ਭਿੰਨਤਾ ਦੇ ਪੱਖ ਤੋਂ ਇਹ ਬਰਤਾਨੀਆ ਤੋਂ ਪਿੱਛੇ ਹੈ । ਇਥੇ ਖਰਗੋਸ਼, ਨਿਉਲੇ, ਲਾਲ ਰੰਗ ਦੇ ਜੰਗਲੀ ਕੁਕੱੜ ਆਦਿ ਹੁੰਦੇ ਹਨ। ਕਿਰਲੀਆਂ, ਡੱਡੂ ਅਤੇ ਕਈ ਕਿਸਮਾਂ ਦੇ ਕੀੜੇ ਆਦਿ ਵੀ ਇਥੇ ਆਮ ਦਿਖਾਈ ਦਿੰਦੇ ਹਨ ।

ਇਤਿਹਾਸ

ਪੁਰਾਤੱਤਵ ਵਿਗਿਆਨੀਆਂ ਅਨੁਸਾਰ ਇਥੇ ਮਨੁੱਖੀ ਆਬਾਦੀ ਸਭ ਤੋਂ ਪਹਿਲਾਂ ਮੁੱਢਲੇ ਅਤੇ ਪਿਛਲੇ ਪੱਥਰ-ਯੁਗ ਦੇ ਵਿਚਕਾਰਲੇ ਸਮੇਂ ਦੌਰਾਨ ਹੋਈ । ਇਸ ਤੋਂ ਪਹਿਲਾਂ ਇਥੇ ਚੌਹੀਂ ਪਾਸੀਂ ਗਲੇਸ਼ੀਅਰ ਹੀ ਹੁੰਦੇ ਸਨ । ਇਤਿਹਾਸਕ ਸਮੇਂ ਦੌਰਾਨ ਆਇਰਲੈਂਡ ਕੈੱਲਟਿਕ ਦੇਸ਼ ਹੁੰਦਾ ਸੀ । ਕੈੱਲਟਿਕ ਸੱਭਿਅਤਾ ਦੇ ਫੈਲਾਉ ਤੋਂ ਹੀ ਪਤਾ ਲਗਦਾ ਹੈ ਕਿ ਇਸ ਥਾਂ ਨੂੰ ਬਸਤੀ ਦੇ ਤੌਰ ਤੇ ਵਰਤਿਆ ਜਾਂਦਾ ਰਿਹਾ ਸੀ । ਕੈੱਲਟਿਕਾਂ ਦੇ ਆਉਣ ਦਾ ਸਮਾਂ ਇਤਿਹਾਸਕਾਰ 1000 ਈ. ਪੂ. ਦੇ ਲਗਭਗ ਨਿਸ਼ਚਿਤ ਕਰਦੇ ਹਨ । ਕੈੱਲਟਿਕ ਲੋਕਾਂ ਨੇ ਇੱਥੇ ਛੋਟੇ ਛੋਟੇ ਰਾਜ ਸਥਾਪਿਤ ਕੀਤੇ ਹੋਏ ਸਨ। ਈਸਵੀ-ਸੰਨ ਸ਼ੁਰੂ ਹੋਣ ਤੱਕ ਛੋਟੇ ਛੋਟੇ ਸਮੂਹਾਂ ਨੇ ਆਪਣੇ ਆਪ ਨੂੰ ਪੰਜ ਮੁੱਖ ਰਾਜਾਂ ਵਿਚ ਸੰਗਠਤ ਕਰ ਲਿਆ ਸੀ ।

ਪੰਜਵੀਂ ਸਦੀ-ਈਸਵੀ ਵਿਚ ਈਸਾਈ ਪਰਚਾਰਕ ਆਇਰਲੈਂਡ ਗਏ ਅਤੇ ਉਨ੍ਹਾਂ ਨੇ ਪ੍ਰਚਾਰ ਦਾ ਕੰਮ ਆਰੰਭ ਕਰ ਦਿੱਤਾ । ਹੌਲੀ ਹੌਲੀ ਇੱਥੇ ਵੱਖ ਵੱਖ ਕਿਸਮਾਂ ਦੇ ਮੱਠ ਬਣ ਗਏ । ਕਾਫ਼ੀ ਗਿਣਤੀ ਵਿਚ ਲੋਕਾਂ ਨੇ ਈਸਾਈ ਧਰਮ ਅਪਣਾ ਲਿਆ । ਭਾਵੇਂ ਹਾਲੇ ਵੀ ਧਾਰਮਿਕ ਰਹੁ-ਰੀਤ ਵਿਚ ਕਾਫ਼ੀ ਅੰਤਰ ਸੀ, ਰਾਜਨੀਤਿਕ ਪੱਖ ਤੋਂ ਵੱਖ ਵੱਖ ਸਟੇਟਾਂ ਕ਼ਾਇਮ ਰਹੀਆਂ ਅਤੇ ਇਹ ਆਪਣਾ ਆਪਣਾ ਦਾਬਾ ਕਾਇਮ ਕਰਨ ਲਈ ਲੜਦੀਆਂ ਰਹੀਆਂ ।

1155 ਈ. ਵਿਚ ਪੋਪ ਐਡਰੀਏਨ ਚੌਥੇ ਨੇ ਇੰਗਲੈਂਡ ਦੇ ਹੈਨਰੀ ਦੂਜੇ ਨੂੰ ਆਇਰਲੈਂਡ ਵਿਰਾਸਤ ਵਿਚ ਇਸ ਸ਼ਰਤ ਤੇ ਦਿੱਤਾ ਕਿ ਉਹ ਆਇਰਲੈਂਡ ਦੇ ਚਰਚ ਅਤੇ ਰਾਜ ਦੀ ਵਿਗੜੀ ਹਾਲਤ ਨੂੰ ਸੁਧਾਰ ਦੇਵੇਗਾ । ਆਇਰਲੈਂਡ ਵਿਚ ਹੈਨਰੀ ਵਿਰੁੱਧ ਬਹੁਤ ਬਗ਼ਾਵਤਾਂ ਹੋਈਆਂ। ਬਾਦਸ਼ਾਹ ਆਪ ਭਾਰੀ ਫ਼ੌਜ ਲੈ ਕੇ ਆਇਰਲੈਂਡ ਗਿਆ ਪਰ ਉਸ ਨੂੰ ਲੜਨ ਦੀ ਲੋੜ ਨਾ ਪਈ ਅਤੇ ਬਾਗ਼ੀਆਂ ਨੇ ਹਥਿਆਰ ਸੁੱਟ ਦਿੱਤੇ । ਇਸ ਤੋਂ ਬਾਅਦ ਵੀ ਕਾਫ਼ੀ ਲੰਮੇ ਸਮੇਂ ਤੱਕ ਅੰਦਰੂਨੀ ਗੜਬੜ ਜਾਰੀ ਰਹੀ ਤੇ ਬਾਹਰੋਂ ਵੀ ਹਮਲੇ ਹੁੰਦੇ ਰਹੇ ।

ਹੈਨਰੀ ਦੂਜੇ ਤੋਂ ਬਾਅਦ ਉਸਦਾ ਲੜਕਾ ਜਾਨ ਆਇਰਲੈਂਡ ਦਾ ਸਭ ਤੋਂ ਵੱਡਾ ਲਾਰਡ ਘੋਸ਼ਿਤ ਕਰ ਦਿੱਤਾ ਗਿਆ । ਹੁਣ ਆਇਰਲੈਂਡ ਦੀ ਲੀਡਰਸ਼ਿਪ ਨੂੰ ਸਿੱਧੇ ਤੌਰ ਤੇ ਇੰਗਲਿਸ਼ ਕਰਾਊਨ ਨਾਲ ਜੋੜ ਦਿੱਤਾ ਗਿਆ ਅਤੇ ਪਹਿਲੀ ਵਾਰ ਇੱਥੇ ਸਿਵਲ ਗਵਰਨਮੈਂਟ ਸਥਾਪਿਤ ਕੀਤੀ ਗਈ । ਹੈਨਰੀ ਤੀਜੇ ਦੇ ਸਮੇਂ ਇੱਥੇ ਹੌਲੀ ਹੌਲੀ ਕੇਂਦਰੀ ਸਰਕਾਰ ਸਥਾਪਿਤ ਹੋਈ । ਅੰਗਰੇਜ਼ੀ ਕਾਨੂੰਨ ਲਾਗੂ ਕੀਤੇ ਗਏ ਅਤੇ ਨਾਲ ਹੀ ਪੀਅਰਾਂ ਦੀ ਪਾਰਲੀਮੈਂਟ ਵੀ ਸਥਾਪਿਤ ਕਰ ਦਿੱਤੀ ਗਈ । ਨਿਆਂ ਲਈ ਜੱਜਾਂ ਦੀ ਨਿਯੁਕਤੀ ਕੀਤੀ ਗਈ ।

ਰਾਬਰਟ ਬਰੂਸ ਪਹਿਲੇ, ਜੋ ਸਕਾਟਲੈਂਡ ਦਾ ਬਾਦਸ਼ਾਹ ਸੀ, ਨੇ ਆਪਣੇ ਭਰਾ ਐਡਵਰਡ ਨੂੰ ਫ਼ੌਜ ਦੇ ਕੇ ਆਇਰਲੈਂਡ ਨੂੰ ਜਿੱਤਣ ਲਈ ਭੇਜਿਆ । ਉਸ ਐਲਸਟਰ ਨੂੰ ਜਿੱਤ ਲਿਆ ਅਤੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ ਪਰ ਅੰਗਰੇਜ਼ਾਂ ਦੀ ਪੁਜ਼ੀਸ਼ਨ ਮੁੜ ਕੇ ਬਹਾਲ ਹੋ ਗਈ ਕਿਉਂਕਿ ਬਰੂਸ ਡਬਲਿਨ ਤੇ ਕਬਜ਼ਾ ਨਾ ਕਰ ਸਕਿਆ ਅਤੇ ਹਾਰ ਖਾ ਕੇ ਵਾਪਸ ਚਲਾ ਗਿਆ ।

ਅੰਗਰੇਜ਼ਾਂ ਨੇ ਆਪਣੀ ਪੁਜ਼ੀਸ਼ਨ ਨੂੰ ਮਜ਼ਬੂਤ ਬਣਾਉਣ ਲਈ ਕਈ ਨਵੇਂ ਅਰਲ ਬਣਾਏ ਪਰ ਇਸ ਨਾਲ ਵੀ ਸੁਧਾਰ ਨਾ ਹੋ ਸਕਿਆ ਅਤੇ ਹਾਲਾਤ ਵਿਗੜਦੇ ਗਏ । ਇਸ ਤਰ੍ਹਾਂ ਦੀ ਸਥਿਤੀ ਪੈਦਾ ਹੋ ਗਈ ਜਿਵੇਂ ਆਇਰਲੈਂਡ ਇੰਗਲੈਂਡ ਦੇ ਹੱਥੋਂ ਨਿਕਲ ਗਿਆ ਹੋਵੇ । ਆਇਰਲੈਂਡ ਵਿਚ ਅਜਿਹੇ ਲੋਕ ਭਾਰੀ ਗਿਣਤੀ ਵਿਚ ਸਨ ਜੋ ਫ਼ਰਾਂਸੀਸੀ ਭਾਸ਼ਾ ਬੋਲਦੇ ਸਨ ਅਤੇ ਇਸ ਗੱਲ ਤੇ ਮਾਣ ਕਰਦੇ ਸਨ ਕਿ ਉਹ ਫ਼ਰਾਂਸੀਸੀ ਨਸਲ ਵਿਚੋਂ ਹਨ । ਐਡਵਰਡ ਤੀਜੇ ਦਾ ਖ਼ਿਆਲ ਇਹ ਸੀ ਕਿ ਉਹ ਭਾਰੀ ਫ਼ੌਜ ਲੈ ਕੇ ਆਇਰਲੈਂਡ ਨੂੰ ਜਿੱਤਣ ਦੇ ਲਈ ਜਾਵੇ ਪਰ ਉਸ ਨੇ ਇਹ ਖ਼ਿਆਲ ਛੱਡ ਦਿੱਤਾ । ਸਕਾਟਲੈਂਡ ਅਤੇ ਫ਼ਰਾਂਸ, ਆਇਰਲੈਂਡ ਵਿਚ ਦਿਲਚਸਪੀ ਲੈਣ ਲੱਗ ਪਏ । ਕੇਵਲ ਕੁਝ ਇਲਾਕਾ ਹੀ ਹੁਣ ਅੰਗਰੇਜ਼ੀ ਪ੍ਰਭਾਵ ਅਧੀਨ ਰਹਿ ਗਿਆ ।

ਲੰਕਾਸਟਰੀਅਨ ਕਾਲ (1399-1461 ਈ.) ਦੌਰਾਨ ਕਿਸੇ ਮਹੱਤਵਪੂਰਨ ਘਟਨਾ ਹੋਣ ਦਾ ਪਤਾ ਨਹੀਂ ਲਗਦਾ । ਕੇਵਲ ਇਕੋ ਹੀ ਗੱਲ ਦਾ ਪਤਾ ਲਗਦਾ ਹੈ ਕਿ ਬਾਗ਼ੀਆਂ ਨੂੰ ਦਬਾਉਣ ਦੀ ਪੂਰੀ ਪੂਰੀ ਕੋਸ਼ਿਸ਼ ਕੀਤੀ ਗਈ ਪਰ ਕੋਈ ਵਿਸ਼ੇਸ਼ ਸਫ਼ਲਤਾ ਪ੍ਰਾਪਤ ਨਾ ਹੋਈ । ਵਾਸਤਵ ਵਿਚ ਉਥੇ ਅੰਗਰੇਜ਼ਾਂ ਦਾ ਦਾਬਾ ਨਾਂਮਾਤਰ ਸੀ ਅਤੇ ਕੇਵਲ ਤਿੰਨ ਵੱਡੇ ਵੱਡੇ ਅਰਲ ਹੀ ਆਇਰਲੈਂਡ ਤੇ ਹਕੂਮਤ ਕਰਦੇ ਸਨ ।

ਸੰਨ 1485 ਵਿਚ ਇੰਗਲੈਂਡ ਉੱਤੇ ਟਿਊਡਰ ਬੰਸ ਦਾ ਰਾਜ ਹੋ ਗਿਆ। ਹੈਨਰੀ ਸੱਤਵਾਂ ਇੰਗਲੈਂਡ ਉੱਪਰ ਆਪਣਾ ਕੰਟਰੋਲ ਮਜ਼ਬੂਤ ਕਰਨਾ ਚਾਹੁੰਦਾ ਸੀ। ਇਸ ਮੰਤਵ ਲਈ ਉਸ ਨੇ ਲਾਰਡ ਪਾਇਨਿੰਗਜ਼ ਨੂੰ ਆਪਣੇ ਨੁਮਾਇੰਦੇ ਦੇ ਰੂਪ ਵਿਚ ਆਇਰਲੈਂਡ ਭੇਜਿਆ । ਲਾਰਡ ਪਾਇਨਿੰਗਜ਼ ਭਾਵੇਂ ਬਗ਼ਾਵਤਾਂ ਨੂੰ ਪੂਰੀ ਤਰ੍ਹਾਂ ਖ਼ਤਮ ਨਾ ਕਰ ਸਕਿਆ ਪਰ ਉਹ ਪਾਇਨਿੰਗਜ਼ ਕਾਨੂੰਨ ਲਾਗੂ ਕਰਨ ਵਿਚ ਸਫ਼ਲ ਜ਼ਰੂਰ ਹੋਇਆ। ਇਨ੍ਹਾਂ ਕਾਨੂੰਨਾਂ ਅਨੁਸਾਰ ਇੰਗਲੈਂਡ ਦੁਆਰਾ ਪਾਸ ਕੀਤੇ ਹੋਏ ਕਾਨੂੰਨ ਆਇਰਲੈਂਡ ਤੇ ਲਾਗੂ ਹੋ ਸਕਦੇ ਸਨ ਅਤੇ ਆਇਰਸ਼ ਪਾਰਲੀਮੈਂਟ ਦੁਆਰਾ ਪਾਸ ਕੀਤੇ ਗਏ ਕਾਨੂੰਨਾਂ ਬਾਰੇ ਅੰਤਮ ਪ੍ਰਵਾਨਗੀ ਇੰਗਲੈਂਡ ਦੀ ਪਾਰਲੀਮੈਂਟ ਤੋਂ ਲੈਣੀ ਪੈਂਦੀ ਸੀ । ਇਸ ਨਾਲ ਟਿਊਡਰ ਬੰਸ ਦੇ ਪਹਿਲੇ ਬਾਦਸ਼ਾਹ ਦਾ ਆਇਰਲੈਂਡ ਉੱਤੇ ਪਹਿਲਾਂ ਨਾਲੋਂ ਵਧੇਰੇ ਮਜ਼ਬੂਤ ਕੰਟਰੋਲ ਹੋ ਗਿਆ । ਹੈਨਰੀ ਅੱਠਵੇਂ ਨੇ ਇਸ ਪਾਸੇ ਵੱਲ ਇਕ ਹੋਰ ਕਦਮ ਵਧਾਇਆ ਅਤੇ ਇਹ ਫ਼ੈਸਲਾ ਕਰ ਲਿਆ ਕਿ ਅੱਗੇ ਤੋਂ ਆਇਰਲੈਂਡ 'ਚ ਜੰਮੇ ਕਿਸੇ ਵਿਅਕਤੀ ਨੂੰ ਡਿਪਟੀ ਦੇ ਤੌਰ ਤੇ ਨਿਯੁਕਤ ਨਾ ਕੀਤਾ ਜਾਵੇ । ਐਲਿਜ਼ਬਥ ਸਿਆਣੀ ਸੀ । ਉਸਨੇ ਆਪਣੀ ਧਾਰਮਿਕ ਨੀਤੀ ਲਾਗੂ ਕਰਨ ਵਿਚ ਨਰਮੀ ਵਰਤੀ ਤਾਂ ਜੋ ਬਗ਼ਾਵਤਾਂ ਨਾ ਹੋਣ ਪਰ ਉਸਦਾ ਕਾਲ ਵੀ ਬਗ਼ਾਵਤਾਂ ਤੋਂ ਰਹਿਤ ਨਹੀਂ ਸੀ ਅਤੇ ਉਸਦੇ ਕਾਲ ਵਿਚ ਬਹੁਤ ਵੱਡੀਆਂ ਤਿੰਨ ਬਗ਼ਾਵਤਾਂ ਹੋਈਆਂ। ਇਨ੍ਹਾਂ ਬਗ਼ਾਵਤਾਂ ਨੂੰ ਸਖ਼ਤੀ ਨਾਲ ਦਬਾ ਦਿੱਤਾ ਗਿਆ ਅਤੇ ਐਲਿਜ਼ਬਥ ਦਾ ਦਬਦਬਾ ਪੂਰੀ ਤਰ੍ਹਾਂ ਕਾਇਮ ਹੋ ਗਿਆ ।

ਟਿਊਡਰ ਬੰਸ ਤੋਂ ਬਾਅਦ ਸਟੂਅਰਟ ਬੰਸ ਦਾ ਰਾਜ ਆਰੰਭ ਹੋ ਗਿਆ। ਜੇਮਜ਼ ਪਹਿਲੇ ਨੇ ਆਇਰਲੈਂਡ ਵਿਚ ਅੰਗਰੇਜ਼ ਵਸਾਉਣ ਦੀ ਨੀਤੀ ਅਪਣਾਈ । ਅਲਸਟਰ ਵਿਚ ਅਜਿਹਾ ਤਜ਼ਰਬਾ ਕੀਤਾ ਗਿਆ। ਹੋਰ ਥਾਵਾਂ ਤੇ ਵੀ ਅਜਿਹੇ ਤਜ਼ਰਬੇ ਦੁਹਰਾਏ ਗਏ । ਇਸ ਤਰ੍ਹਾਂ ਕਰਨ ਦਾ ਮੰਤਵ ਇਹ ਸੀ ਕਿ ਆਇਰਲੈਂਡ ਪੂਰੀ ਤਰ੍ਹਾਂ ਇੰਗਲੈਂਡ ਦੇ ਕੰਟਰੋਲ ਅਧੀਨ ਰਹੇ । ਜੇਮਜ਼ ਪਹਿਲੇ ਤੋਂ ਬਾਅਦ ਚਾਰਲਸ ਪਹਿਲੇ ਨੇ ਆਇਰਲੈਂਡ ਦੇ ਲੋਕਾਂ ਨੂੰ ਧਾਰਮਿਕ ਰਿਆਇਤਾਂ ਦੇਣੀਆਂ ਸ਼ੁਰੂ ਕਰ ਦਿੱਤੀਆਂ ਤਾਂ ਜੋ ਉਸ ਨੂੰ ਆਇਰਲੈਂਡ ਤੋਂ ਮਾਲੀ ਅਤੇ ਫ਼ੌਜੀ ਸਹਾਇਤਾ ਪ੍ਰਾਪਤ ਹੋ ਸਕੇ। ਉਸਨੂੰ ਸੰਸਦ ਵਿਰੁੱਧ ਕਾਫ਼ੀ ਸਹਾਇਤਾ ਆਇਰਲੈਂਡ ਵੱਲੋਂ ਮਿਲੀ ਪਰ ਬਾਦਸ਼ਾਹ ਦੇ ਹਾਰ ਖਾ ਜਾਣ ਤੋਂ ਬਾਅਦ ਆਇਰਲੈਂਡ ਦੀਆਂ ਫ਼ੌਜਾਂ ਨੇ ਵੀ ਹਥਿਆਰ ਸੁੱਟ ਦਿੱਤੇ । ਸੰਨ 1652 ਤੱਕ ਆਇਰਲੈਂਡ ਵੱਲੋਂ ਸੰਸਦੀ ਪਾਰਟੀ ਦਾ ਕੀਤਾ ਜਾਣ ਵਾਲਾ ਵਿਰੋਧ ਖ਼ਤਮ ਹੋ ਗਿਆ।

ਹੁਣ ਇੰਗਲੈਂਡ ਨੂੰ ਕਾਮਨਵੈੱਲਥ ਘੋਸ਼ਿਤ ਕੀਤਾ ਗਿਆ । ਕਰਾਮਵੈੱਲ ਸਰਕਾਰ ਨੂੰ ਕਰਜ਼ੇ ਉਤਾਰਨ ਲਈ ਪੈਸਿਆਂ ਦੀ ਬੜੀ ਲੋੜ ਸੀ । ਸੰਨ 1652 ਵਿਚ ਸਰਕਾਰ ਨੇ ਇਕ ਐਕਟ ਪਾਸ ਕਰ ਦਿੱਤਾ ਕਿ ਆਇਰਲੈਂਡ ਦੇ ਉਨ੍ਹਾਂ ਵਿਅਕਤੀਆਂ ਦੀ, ਜਿਹੜੇ ਕਾਮਨਵੈੱਲਥ ਦੇ ਵਫ਼ਾਦਾਰ ਸਿੱਧ ਨਾ ਹੋਣ, ਜਾਇਦਾਦ ਜ਼ਬਤ ਕਰ ਲਈ ਜਾਵੇ ਜਾਂ ਉਨ੍ਹਾਂ ਨੂੰ ਮੌਤ ਦੀ ਸਜ਼ਾ ਦਿੱਤੀ ਜਾਵੇ। ਇਸ ਤਰ੍ਹਾਂ ਨਾਲ ਇੰਗਲੈਂਡ ਦਾ ਵਿਰੋਧ ਕਰਨ ਵਾਲਿਆਂ ਨੂੰ ਸਜ਼ਾਵਾਂ ਦਿੱਤੀਆਂ ਗਈਆਂ। ਚਾਰਲਸ ਦੂਜੇ ਦੇ ਤਖ਼ਤ ਪ੍ਰਾਪਤ ਕਰਨ ਤੇ ਆਰਮਾਂਡ (Ormonde) ਨੂੰ ਲਾਰਡ ਲੈਫ਼ਟੀਨੈਂਟ ਦੇ ਤੌਰ ਤੇ ਜੁਲਾਈ, 1662 ਵਿਚ ਆਇਰਲੈਂਡ ਭੇਜ ਦਿੱਤਾ ਗਿਆ। ਚਾਰਲਸ ਦੂਜੇ ਨੇ ਉਨ੍ਹਾਂ ਕੈਥੋਲਿਕਾਂ ਨੂੰ ਵੀ ਕੁਝ ਰਿਆਇਤਾਂ ਦਿਤੀਆਂ ਜਿਨ੍ਹਾਂ ਨੇ ਉਸਦੀ ਹਿਮਾਇਤ ਕੀਤੀ ਸੀ ਅਤੇ ਉਨ੍ਹਾਂ ਕਰਾਮਵੈੱਲ ਪੱਖੀਆਂ ਨੂੰ ਵੀ ਜਿਨ੍ਹਾਂ ਨੇ ਉਸਦਾ ਸਾਥ ਦਿੱਤਾ ਸੀ । ਕੈਥੋਲਿਕਾਂ ਦੀਆਂ ਉਹ ਜ਼ਮੀਨਾਂ, ਜਿਹੜੀਆਂ ਸਰਕਾਰ ਨੇ ਖੋਹ ਲਈਆਂ ਸਨ ਜਾਂ ਜਿਹੜੀਆਂ ਕਰਾਮਵੈੱਲ ਪੱਖੀਆਂ ਨੂੰ ਦੇ ਦਿਤੀਆਂ ਗਈਆਂ ਸਨ, ਉਨ੍ਹਾਂ ਨੂੰ ਵਾਪਸ ਕਰ ਦਿੱਤੀਆਂ ਗਈਆਂ । ਜੇਮਜ਼ ਦੂਜੇ ਦੇ 1685 ਈ. ਵਿਚ ਤਖ਼ਤ ਤੇ ਆਉਣ ਨਾਲ ਸਥਿਤੀ ਵਿਚ ਕਾਫ਼ੀ ਫ਼ਰਕ ਪੈ ਗਿਆ । ਆਰਮਾਂਡ ਨੂੰ ਵਾਪਸ ਬੁਲਾ ਲਿਆ ਗਿਆ ਅਤੇ ਉਸਦੀ ਥਾਂ ਇਕ ਕੈਥੋਲਿਕ ਵਿਅਕਤੀ ਨੂੰ ਨਿਯੁਕਤ ਕਰ ਦਿੱਤਾ ਗਿਆ। ਫ਼ੌਜ, ਸਿਵਲ ਪ੍ਰਬੰਧ, ਅਦਾਲਤਾਂ ਆਦਿ ਵਿਚੋਂ ਪ੍ਰੋਟੈਸਟੈਂਟਾਂ ਨੂੰ ਬਾਹਰ ਕੱਢ ਦਿੱਤਾ ਗਿਆ ਅਤੇ ਉਨ੍ਹਾਂ ਦੀ ਥਾਂ ਰੋਮਨ-ਕੈਥੋਲਿਕ ਨਿਯੁਕਤ ਕਰ ਦਿੱਤੇ ਗਏ । ਬਹੁਤ ਸਾਰੇ ਪ੍ਰੋਟੈਸਟੈਂਟ ਆਇਰਲੈਂਡ ਛੱਡ ਕੇ ਇੰਗਲੈਂਡ ਨੂੰ ਨੱਸ ਗਏ । ਜਿਸ ਸਮੇਂ ਜੇਮਜ਼ ਦੂਜੇ ਨੂੰ ਤਖ਼ਤ ਛੱਡ ਕੇ ਫ਼ਰਾਂਸ ਦੌੜਨਾ ਪਿਆ, ਆਇਰਲੈਂਡ ਵਿਚ ਉਸਦੇ ਨਾਂ ਤੇ ਟਿਰਕਾਨਲ ਦਾ ਕੈਥੋਲਿਕ ਅਰਲ ਪ੍ਰਸ਼ਾਸਨ ਨੂੰ ਚਲਾਉਂਦਾ ਰਿਹਾ। ਰੋਮਨ-ਕੈਥੋਲਿਕਾਂ ਨੇ ਜੇਮਜ਼ ਦੀ ਸਹਾਇਤਾ ਉਸ ਸਮੇਂ ਕੀਤੀ ਜਦੋਂ ਉਹ ਫ਼ਰਾਂਸ ਤੋਂ ਆਇਰਲੈਂਡ ਇਸ ਖ਼ਿਆਲ ਨਾਲ ਆਇਆ ਕਿ ਇੰਗਲੈਂਡ ਤੇ ਹਮਲੇ ਕਰੇ। ਜੇਮਜ਼ ਨੂੰ ਬਹੁਤ ਮੁਸ਼ਕਲਾਂ ਪੇਸ਼ ਆਈਆਂ ਅਤੇ ਉਸ ਨੂੰ ਵਾਪਸ ਫ਼ਰਾਂਸ ਦੌੜਨਾ ਪਿਆ । ਹੁਣ ਪ੍ਰੋਟੈਸਟੈਂਟਾਂ ਦਾ ਜ਼ੋਰ ਵਧ ਗਿਆ ਅਤੇ ਰੋਮਨ-ਕੈਥੋਲਿਕਾਂ ਤੇ ਬਹੁਤ ਸਾਰੀਆਂ ਬੰਦਸ਼ਾਂ ਲਾ ਦਿੱਤੀਆਂ ਗਈਆਂ । ਸੰਨ 1715 ਅਤੇ 1745 ਵਿਚ ਹੋਈਆਂ ਜੈਕੋਬਾਈਟ ਬਗ਼ਾਵਤਾਂ ਵਿਚ ਆਇਰਲੈਂਡ ਦੇ ਲੋਕਾਂ ਨੇ ਕੋਈ ਦਿਲਚਸਪੀ ਨਾ ਲਈ ਪਰ ਫਿਰ ਵੀ ਉਨ੍ਹਾਂ ਤੇ ਲੱਗੀਆਂ ਬੰਦਸ਼ਾਂ ਕਾਰਨ ਉਨ੍ਹਾਂ ਦੇ ਮਨਾਂ ਵਿਚ ਇੰਗਲੈਂਡ ਲਈ ਭਾਰੀ ਨਫ਼ਰਤ ਪਲਦੀ ਰਹੀ । ਇਸ ਸਮੇਂ ਦੌਰਾਨ ਇੰਗਲੈਂਡ ਦੀ ਪਾਰਲੀਮੈਂਟ ਇਸ ਗੱਲ ਤੇ ਜ਼ੋਰ ਦਿੰਦੀ ਰਹੀ ਕਿ ਉਹ ਆਇਰਲੈਂਡ ਲਈ ਕਾਨੂੰਨ ਬਣਾ ਸਕਦੀ ਹੈ । ਆਇਰਲੈਂਡ ਦੇ ਸਬੰਧ ਵਿਚ ਅੰਤਮ ਅਪੀਲੀ ਅਦਾਲਤ ਲਾਰਡਜ਼ ਸਦਨ ਹੀ ਸੀ ।

ਆਇਰਲੈਂਡ ਦੀ ਸੰਸਦ ਇਸ ਸਮੇਂ ਇਕ ਗੈਰ-ਪ੍ਰਤਿਨਿਧ ਸੰਸਥਾ ਸੀ। ਇਸਦੇ ਸਾਰੇ ਮੈਂਬਰ ਪ੍ਰੋਟੈਸਟੈਂਟ ਸਨ । ਸੰਸਦ ਵਿਚ ਜੋ ਕਾਰਵਾਈ ਹੁੰਦੀ ਸੀ ਉਹ ਇੰਗਲੈਂਡ ਵਾਲਿਆਂ ਦੀ ਮਰਜ਼ੀ ਨਾਲ ਹੀ ਹੁੰਦੀ ਸੀ । ਸੰਨ 1750 ਤੋਂ ਬਾਅਦ ਆਇਰਲੈਂਡ ਦੇ ਕਾਮਨਜ਼ ਸਦਨ ਵਿਚ ਇਕ ਮਜ਼ਬੂਤ ਵਿਰੋਧੀ ਦਲ ਸਥਾਪਿਤ ਹੋ ਗਿਆ ਅਤੇ ਦੋ ਵਾਰ ਸਰਕਾਰ ਨੂੰ

ਬਹੁਤ ਭਾਰੀ ਦਿੱਕਤ ਦਾ ਸਾਹਮਣਾ ਕਰਨਾ ਪਿਆ । ਅਮਰੀਕੀ ਇਨਕਲਾਬ ਦਾ ਆਇਰਲੈਂਡ ਦੀ ਰਾਜਨੀਤੀ ਤੇ ਭਾਰੀ ਅਸਰ ਪਿਆ । ਹੌਲੀ ਹੌਲੀ ਸਰਕਾਰ ਨੂੰ ਮਜ਼ਬੂਰ ਹੋ ਕੇ ਆਇਰਲੈਂਡ ਤੇ ਲੱਗੀਆਂ ਬੰਦਸ਼ਾਂ ਨੂੰ ਹਟਾਉਣਾ ਪਿਆ । ਹੋਰ ਵੀ ਬਹੁਤ ਸਾਰੀਆਂ ਰਿਆਇਤਾਂ ਆਇਰਲੈਂਡ ਨੂੰ ਮਿਲ ਗਈਆਂ । ਸੰਨ 1782 ਦੀਆਂ ਸੰਵਿਧਾਨਕ ਤਬਦੀਲੀਆਂ ਤੋਂ ਬਾਅਦ ਆਇਰਲੈਂਡ ਸਿਧਾਂਤਕ ਤੌਰ ਤੇ ਇੱਕ ਸੁਤੰਤਰ ਰਾਜ ਬਣ ਗਿਆ। ਹੁਣ ਇੰਗਲੈਂਡ ਅਤੇ ਆਇਰਲੈਂਡ ਵਿਚਕਾਰ ਕਰਾਊਨ ਇਕ ਕੜੀ ਦਾ ਕੰਮ ਦਿੰਦਾ ਸੀ । ਇਸ ਦੇ ਬਾਵਜੂਦ ਵੀ ਆਇਰਲੈਂਡ ਉੱਤੇ ਇੰਗਲੈਂਡ ਦਾ ਬਹੁਤ ਜ਼ਿਆਦਾ ਪ੍ਰਭਾਵ ਰਿਹਾ ।

ਸੰਨ 1785 ਵਿਚ ਵਿਲੀਅਮ ਪਿੱਟ ਨੇ ਬਰਤਾਨੀਆ ਅਤੇ ਆਇਰਲੈਂਡ ਵਿਚਕਾਰ ਸੁਤੰਤਰ ਵਪਾਰ ਸਥਾਪਿਤ ਕਰਨ ਦੀ ਤਜਵੀਜ਼ ਰੱਖੀ । ਆਇਰਲੈਂਡ ਦੇ ਕਾਮਨਜ਼ ਸਦਨ ਨੇ ਇਸ ਨੂੰ ਪਰਵਾਨ ਕਰ ਲਿਆ ਪਰ ਜਿਸ ਸਮੇਂ ਇਸ ਵਿਚ ਬਰਤਾਨਵੀ ਵਪਾਰੀਆਂ ਦੇ ਹਿੱਤਾਂ ਨੂੰ ਮੁੱਖ ਰੱਖਦਿਆਂ ਸੋਧ ਦਾ ਮਤਾ ਪੇਸ਼ ਕੀਤਾ ਗਿਆ ਤਾਂ ਆਇਰਲੈਂਡ ਦੀ ਪਾਰਲੀਮੈਂਟ ਨੇ ਇਸ ਨੂੰ ਅਪਰਵਾਨ ਕਰ ਦਿਤਾ । ਸੰਨ 1788 ਵਿਚ ਜਾਰਜ਼ ਤੀਜੇ ਦੇ ਪਾਗਲ ਹੋ ਜਾਣ ਤੇ ਰੀਜੰਟ ਨਿਯੁਕਤ ਕਰਨ ਦੇ ਸਬੰਧ ਵਿਚ ਇੰਗਲੈਂਡ ਅਤੇ ਆਇਰਲੈਂਡ ਵਿਚਕਾਰ ਕਾਫ਼ੀ ਮਤਭੇਦ ਸੀ । ਫ਼ਰਾਂਸੀਸੀ ਇਨਕਲਾਬ ਦਾ ਵੀ ਆਇਰਲੈਂਡ ਤੇ ਕਾਫ਼ੀ ਅਸਰ ਪਿਆ । ਨਤੀਜੇ ਵਜੋਂ ਕੈਥੋਲਿਕ ਅਤੇ ਰੈਡੀਕਲ ਆਪੋ ਵਿਚ ਮਿਲ ਗਏ ਅਤੇ ਉਨ੍ਹਾਂ ਸੰਸਦ ਦੇ ਸਬੰਧ ਵਿਚ ਬਹੁਤ ਸਾਰੇ ਸੁਧਾਰਾਂ ਅਤੇ ਹੋਰ ਸਹੂਲਤਾਂ ਦੀ ਮੰਗ ਆਰੰਭ ਕਰ ਦਿੱਤੀ । ਸੰਨ 1794 ਵਿਚ ਲਾਰਡ ਫਿਟਜ਼ ਵਿਲੀਅਮ ਨੂੰ ਲਾਰਡ ਲੈਫ਼ਟੀਨੈਂਟ ਨਿਯੁਕਤ ਕਰ ਦਿੱਤਾ ਗਿਆ । ਇਹ ਰੋਮਨ-ਕੈਥੋਲਿਕਾਂ ਨੂੰ ਬੰਦਸ਼ਾਂ ਤੋਂ ਮੁਕਤ ਕਰਨ ਦੇ ਹੱਕ ਵਿਚ ਸੀ ਪਰ ਇਸਨੂੰ ਛੇਤੀ ਹੀ ਵਾਪਸ ਬੁਲਾ ਲਿਆ ਗਿਆ । ਇਸ ਦੇ ਜਾਣ ਨਾਲ ਆਇਰਲੈਂਡ ਦੇ ਉਦਾਰਵਾਦੀਆਂ ਨੂੰ ਕਾਫ਼ੀ ਧੱਕਾ ਪਹੁੰਚਿਆ । ਹੌਲੀ ਹੌਲੀ ਆਇਰਲੈਂਡ ਦੇ ਅੰਦਰੂਨੀ ਹਾਲਾਤ ਖ਼ਰਾਬ ਹੋਣ ਲੱਗ ਪਏ ਅਤੇ ਬਗ਼ਾਵਤ ਹੋ ਗਈ । ਫ਼ਰਾਂਸ ਨੇ ਇੰਗਲੈਂਡ ਦੇ ਵਿਰੁੱਧ ਬਾਗ਼ੀਆਂ ਨੂੰ ਸਹਾਇਤਾ ਵੀ ਦਿੱਤੀ ਪਰ ਇੰਗਲੈਂਡ ਨੇ ਸਮੇਂ ਸਿਰ ਕਾਰਵਾਈ ਕਰਕੇ ਬਾਗ਼ੀਆਂ ਨੂੰ ਹਾਰ ਦਿੱਤੀ ਅਤੇ ਫ਼ਰਾਂਸੀਸੀ ਫ਼ੌਜ ਨੇ ਵੀ ਹਥਿਆਰ ਸੁੱਟ ਦਿੱਤੇ । ਬਗ਼ਾਵਤ ਹੋਣ ਨਾਲ ਆਇਰਲੈਂਡ ਦੀ ਸਮੱਸਿਆ ਵੱਲ ਬ੍ਰਿਟਿਸ਼ ਮੰਤਰੀ-ਮੰਡਲ ਨੇ ਧਿਆਨ ਦੇਣਾ ਆਰੰਭ ਕਰ ਦਿੱਤਾ । ਪਿੱਟ ਨੇ ਇਹ ਫ਼ੈਸਲਾ ਕੀਤਾ ਕਿ ਇਸ ਸਮੱਸਿਆ ਦਾ ਸਭ ਤੋਂ ਵਧੀਆ ਹਲ ਯੂਨੀਅਨ ਸਥਾਪਿਤ ਕਰਨਾ ਸੀ । ਉਸ ਦੇ ਵਿਚਾਰ ਅਨੁਸਾਰ ਇਸ ਤਰ੍ਹਾਂ ਨਾਲ ਆਇਰਲੈਂਡ ਅਤੇ ਇੰਗਲੈਂਡ ਵਿਚਕਾਰ ਬਹੁਤ ਚੰਗੇ ਸਬੰਧ ਕਾਇਮ ਹੋ ਸਕਦੇ ਹਨ । ਅੰਤ ਵਿਚ ਪਹਿਲੀ ਅਗਸਤ, 1800 ਈ. ਨੂੰ ਯੂਨੀਅਨ ਹੋਂਦ ਵਿਚ ਆ ਗਈ । ਪਿੱਟ ਨੇ ਇਹ ਯੂਨੀਅਨ ਸਥਾਪਿਤ ਕਰਨ ਦੇ ਸਬੰਧ ਵਿਚ ਰੋਮਨ-ਕੈਥੋਲਿਕਾਂ ਨਾਲ ਬਹੁਤ ਵਾਅਦੇ ਕੀਤੇ ਸਨ । ਉਹ ਵਾਅਦੇ ਪੂਰੇ ਨਾ ਕਰ ਸਕਿਆ ਅਤੇ ਨਤੀਜੇ ਵਜੋਂ ਉਸ ਨੂੰ ਪ੍ਰਧਾਨ ਮੰਤਰੀ ਦੇ ਪਦ ਤੋਂ ਅਸਤੀਫ਼ਾ ਦੇਣਾ ਪਿਆ । ਜਦੋਂ ਉਸ ਨੇ ਦੋਬਾਰਾ ਆਪਣਾ ਪਦ ਗ੍ਰਹਿਣ ਕੀਤਾ ਤਾਂ ਉਸ ਨੇ ਕੈਥੋਲਿਕਾਂ ਦਾ ਪ੍ਰਸ਼ਨ ਦੂਜੀ ਵਾਰ ਖੜ੍ਹਾ ਕਰਨ ਤੋਂ ਇਨਕਾਰ ਕਰ ਦਿੱਤਾ । ਆਰਥਿਕ ਅਤੇ ਸਮਾਜਿਕ ਪੱਖ ਤੋਂ ਵੀ ਯੂਨੀਅਨ ਦਾ ਕੋਈ ਲਾਭ ਆਇਰਲੈਂਡ ਨੂੰ ਨਾ ਪੁੱਜਿਆ ।

ਸੰਨ 1813 ਵਿਚ ਓਕਾਨਲ (O' Connell) ਨੇ ਕੈਥੋਲਿਕ ਲਹਿਰ ਨੂੰ ਮੁੜ ਕੇ ਸੁਰਜੀਤ ਕਰ ਦਿੱਤਾ ਅਤੇ ਇਕ ਕੈਥੋਲਿਕ ਐਸੋਸੀਏਸ਼ਨ ਕਾਇਮ ਕੀਤੀ। ਇਹ ਇਸ ਦੀਆਂ ਕੋਸ਼ਿਸ਼ਾਂ ਦਾ ਹੀ ਨਤੀਜਾ ਸੀ ਕਿ ਡਿਊਕ ਆਫ਼ ਵਲਿੰਗਟਨ ਅਤੇ ਸਰ ਰਾਬਰਟ ਪੀਲ ਨੂੰ 1829 ਈ. ਵਿਚ ਐਮੈਨਸੀਪੇਸ਼ਨ ਐਕਟ ਪਾਸ ਕਰਨਾ ਪਿਆ । ਸੰਨ 1830 ਵਿਚ ਓਕਾਨਲ ਨੇ ਯੂਨੀਅਨ ਨੂੰ ਖ਼ਤਮ ਕਰਨ ਲਈ ਅੰਦੋਲਨ ਆਰੰਭ ਕੀਤਾ । ਇਸ ਅੰਦੋਲਨ ਨੂੰ ਸਰਕਾਰ ਨੇ ਸਖ਼ਤੀ ਨਾਲ ਦਬਾਅ ਦਿੱਤਾ । ਇਸ ਤੋਂ ਬਾਅਦ ਕਾਲ ਪੈਣੇ ਆਰੰਭ ਹੋ ਗਏ ਅਤੇ ਅੰਦੋਲਨ ਆਪਣੇ ਆਪ ਹੀ ਮੱਠੇ ਪੈ ਗਏ । ਗਲੈਡਸਟੋਨ ਨੇ 1893 ਈ. ਵਿਚ ਹਾਲਾਤ ਨੂੰ ਭਾਂਪਦੇ ਹੋਏ ਦੂਜਾ ਹੋਮ ਰੂਲ ਬਿਲ ਪੇਸ਼ ਕੀਤਾ । ਹਾਊਸ ਆਫ਼ ਕਾਮਨਜ਼ ਨੇ ਇਸ ਨੂੰ ਪਾਸ ਕਰ ਦਿੱਤਾ ਪਰ ਲਾਰਡਜ਼ ਸਦਨ ਨੇ ਇਸ ਨੂੰ ਅਪਰਵਾਨ ਕਰ ਦਿੱਤਾ । ਇਹ ਗੱਲ ਸਪੱਸ਼ਟ ਹੋ ਗਈ ਸੀ ਕਿ ਲਾਰਡਜ਼ ਸਦਨ ਹਮੇਸ਼ਾਂ ਹੀ ਹੋਮ ਰੂਲ ਦੀ ਵਿਰੋਧਤਾ ਕਰੇਗਾ । ਆਇਰਲੈਂਡ ਵਿਚ ਇਕ ਨਵੀਂ ਪਾਰਟੀ ਸ਼ਿਨ ਫੀਇਨ 1900 ਈ. ਵਿਚ ਬਣੀ ਜਿਹੜੀ ਬਰਤਾਨਵੀ ਪਾਰਲੀਮੈਂਟ ਨਾਲੋਂ ਨਾਤਾ ਤੋੜਨ ਦੇ ਅਤੇ ਆਇਰਲੈਂਡ ਵਿਚ ਇਕ ਰਾਸ਼ਟਰੀ ਕੌਂਸਲ ਬਣਾਉਣ ਦੇ ਹੱਕ ਵਿਚ ਸੀ। ਸੰਨ 1909 ਵਿਚ ਲਾਰਡਜ਼ ਸਦਨ ਅਤੇ ਕਾਮਨਜ਼ ਵਿਚਕਾਰ ਅੜਿੱਚਣ ਪੈਦਾ ਹੋ ਜਾਣ ਕਾਰਨ ਹੋਮ ਰੂਲ ਦੀ ਗੱਲ ਫਿਰ ਚੱਲ ਪਈ । ਐਚ.ਐਚ. ਐਸਕੁਇਥ ਨੇ ਹੋਮ ਰੂਲ ਦਾ ਵਾਅਦਾ ਇਸ ਸ਼ਰਤ ਤੇ ਕੀਤਾ ਕਿ ਨੈਸ਼ਨਲਿਸਟ ਉਸਦੀ ਹਿਮਾਇਤ ਕਰਨ । ਸੰਨ 1911 ਦੇ ਸੰਸਦੀ ਐਕਟ ਪਾਸ ਹੋਣ ਤੋਂ ਬਾਅਦ ਇਸ ਦੀ ਆਸ ਬੱਝ ਗਈ ਸੀ ਕਿ ਹੋਮ ਰੂਲ ਬਿੱਲ ਪਾਸ ਹੋ ਜਾਵੇਗਾ । ਇਸ ਤੋਂ ਬਾਅਦ ਪਹਿਲੀ ਵੱਡੀ ਲੜਾਈ ਛਿੜ ਗਈ। ਆਇਰਲੈਂਡ ਵਾਲਿਆਂ ਨੇ ਲੜਾਈ ਲਈ ਆਪਣੇ ਵਾਲੰਟੀਅਰ ਵੀ ਭੇਜੇ ਪਰ ਅੰਗਰੇਜ਼ਾਂ ਨੂੰ ਇਨ੍ਹਾਂ ਵਾਲੰਟੀਅਰਾਂ ਤੇ ਬਹੁਤਾ ਵਿਸ਼ਵਾਸ ਨਹੀਂ ਸੀ। ਇਸ ਨਾਲ ਆਇਰਲੈਂਡ ਵਾਲਿਆਂ ਦੇ ਰਾਜ ਵਿਚ ਵੀ ਇੰਗਲੈਂਡ ਦੇ ਵਿਰੁੱਧ ਭਾਵਨਾ ਪੈਦਾ ਹੋ ਗਈ । ਹੋਮ ਰੂਲ ਬਿੱਲ ਭਾਵੇਂ 1914 ਈ. ਦੇ ਅੰਤ ਵਿਚ ਪਾਸ ਹੋ ਗਿਆ ਫਿਰ ਵੀ ਇਸ ਨੂੰ ਲਾਗੂ ਕਰਨਾ ਅੱਗੇ ਪਾ ਦਿਤਾ ਗਿਆ । ਹੁਣ ਹੌਲੀ ਹੌਲੀ ਗਣਤੰਤਰਵਾਦ ਦੀ ਲਹਿਰ ਜ਼ੋਰ ਫੜ ਗਈ । ਆਇਰਸ਼ ਗਣਤੰਤਰ ਫ਼ੌਜ ਖੜ੍ਹੀ ਕੀਤੀ ਗਈ ਜਿਸ ਦਾ ਕੰਮ ਆਇਰਲੈਂਡ ਨੂੰ ਗਣਤੰਤਰੀ ਬਣਾਉਣ ਦੇ ਮੰਤਵ ਲਈ ਲੜਨਾ ਸੀ। 6 ਦਸੰਬਰ, 1921 ਨੂੰ ਬਰਤਾਨੀਆ ਅਤੇ ਆਇਰਲੈਂਡ ਦੇ ਨੁਮਾਇੰਦਿਆਂ ਨੇ ਲੰਡਨ ਵਿਚ ਹੋਈ ਇਕੱਤਰਤਾ ਵਿਚ ਸੁਲਾਹ ਕਰ ਲਈ । ਹੋਏ ਮੁਆਹਿਦੇ ਅਨੁਸਾਰ ਆਇਰਲੈਂਡ ਨੂੰ ਰਾਸ਼ਟਰਾਂ ਦੀ ਬਰਾਦਰੀ ਵਿਚ ਉਹੀ ਸਥਾਨ ਦਿੱਤਾ ਗਿਆ ਜਿਹੜਾ ਕਿ ਬਰਤਾਨੀਆ ਦਾ ਸੀ । ਹੁਣ ਇਸ ਨਵੀਂ ਡੋਮੀਨੀਅਨ ਦਾ ਨਾਂ ਆਇਰਸ਼ ਫ਼ਰੀ ਸਟੇਟ ਰੱਖ ਦਿੱਤਾ ਗਿਆ । ਇਸ ਨਵੇਂ ਰਾਜ ਵਿਚ 32 ਆਇਰਸ਼ ਕਾਊਂਟੀਆਂ ਵਿਚੋਂ 21 ਨੂੰ ਸ਼ਾਮਲ ਕੀਤਾ ਗਿਆ ਕਿਉਂਕਿ ਉੱਤਰ-ਪੂਰਬੀ ਇਲਾਕੇ (ਉੱਤਰੀ ਆਇਰਲੈਂਡ) ਨੇ ਇਹ ਫ਼ੈਸਲਾ ਹਾਲੀਂ ਕਰਨਾ ਸੀ ਕਿ ਇਹ ਡੋਮੀਨੀਅਨ ਵਿਚ ਦਾਖ਼ਲ ਹੋਵੇ ਜਾਂ ਨਾ । ਉੱਤਰੀ ਆਇਰਲੈਂਡ ਬਰਤਾਨੀਆ ਨਾਲ ਮਿਲਕੇ ਬਣਾਏ ਸੰਘ ਵਿਚ ਹੈ ।

ਆਰਥਿਕਤਾ

**ਖੇਤੀਬਾੜੀ** - ਆਇਰਲੈਂਡ ਛੋਟੇ ਕਿਸਾਨਾਂ ਦਾ ਦੇਸ਼ ਹੈ । ਪੇਂਡੂ ਲੋਕਾਂ ਦਾ ਗੁਜ਼ਾਰਾ ਵਧੇਰੇ ਕਰਕੇ ਖੇਤੀ ਤੇ ਹੈ । ਕੁਦਰਤ ਨੇ ਇਸ ਦੇਸ਼ ਨੂੰ ਪਸ਼ੂ-ਪਾਲਣ ਦੇ ਵਧੇਰੇ ਯੋਗ ਬਣਾਇਆ ਹੈ । ਅਠਾਰ੍ਹਵੀਂ ਸਦੀ ਦੇ ਆਰੰਭ ਤੋਂ ਹੀ ਇਸ ਦੇਸ਼ ਵਿਚ ਪਸ਼ੂ-ਪਾਲਣ ਨੂੰ ਵਧੇਰੇ ਮਹੱਤਤਾ ਦਿੱਤੀ ਜਾਂਦੀ ਰਹੀ ਹੈ । ਸਾਲ 1980 ਵਿਚ ਇਥੋਂ ਦਾ ਪੰਜਵਾਂ ਹਿੱਸਾ ਆਬਾਦੀ ਖੇਤੀਬਾੜੀ ਵਿਚ ਲਗਿਆ ਹੋਇਆ ਸੀ ਅਤੇ ਸਾਰੇ ਉਤਪਾਦਨਾਂ ਦਾ ਅੱਠਵਾਂ ਹਿੱਸਾ ਜ਼ਰਾਇਤੀ ਉਤਪਾਦਨ ਸਨ । ਆਲੂ ਇਥੋਂ ਦੀ ਮੁੱਖ

ਉਪਜ ਹਨ । ਜਵੀ ਦੀ ਖੇਤੀ ਹਰੇਕ ਕਿਸਾਨ ਕਰਦਾ ਹੈ ਕਿਉਂਕਿ ਉਸਨੂੰ ਆਪਣੇ ਘੋੜਿਆਂ ਲਈ ਜਵੀ ਦੀ ਲੋੜ ਹੁੰਦੀ ਹੈ। ਆਲੂ ਇਥੋਂ ਦੇ ਲੋਕਾਂ ਦੀ ਖ਼ੁਰਾਕ ਹਨ । ਜੌਂ ਅਤੇ ਫ਼ਲੈਕਸ (ਸਣ ਦੀ ਕਿਸਮ ਦਾ ਪੌਦਾ) ਥੋੜ੍ਹੇ ਜਿਹੇ ਇਲਾਕੇ ਵਿਚ ਬੀਜੇ ਜਾਂਦੇ ਹਨ । ਆਇਰਲੈਂਡ, ਬਰਤਾਨੀਆ ਨੂੰ ਪਸ਼ੂ, ਮੱਖਣ, ਪਨੀਰ, ਅੰਡੇ, ਆਲੂ, ਗਾੜ੍ਹਾ ਕੀਤਾ ਦੁੱਧ ਅਤੇ ਸੂਰ ਦਾ ਮਾਸ ਆਦਿ ਭੇਜਦਾ ਹੈ । ਇਹ ਚੀਜ਼ਾਂ ਇਥੇ ਕਾਫ਼ੀ ਮਾਤਰਾ ਵਿਚ ਪੈਦਾ ਹੁੰਦੀਆਂ ਹਨ ।

**ਖਣਿਜ ਪਦਾਰਥ** - ਆਇਰਲੈਂਡ ਦੇ ਦੋਹਾਂ ਹਿੱਸਿਆਂ ਦੇ ਕੁਦਰਤੀ ਸਾਧਨ ਲਗਭਗ ਇਕੋ ਜਿਹੇ ਹਨ । ਆਇਰਲੈਂਡ ਦੇ ਕੇਂਦਰੀ ਮੈਦਾਨ ਦਾ ਬਹੁਤਾ ਭਾਗ ਆਇਰਲੈਂਡ ਗਣਤੰਤਰ ਵਿਚ ਆ ਜਾਂਦਾ ਹੈ ਅਤੇ ਇਹ ਭਾਗ ਅਜਿਹਾ ਹੈ ਜਿਥੇ ਪੀਟ ਕਾਫ਼ੀ ਜ਼ਿਆਦਾ ਹੁੰਦਾ ਹੈ । ਪੀਟ ਨੂੰ ਬਾਲਣ ਦੇ ਤੌਰ ਤੇ ਵਰਤਿਆ ਜਾਂਦਾ ਹੈ । ਕੋਲਾ ਆਇਰਲੈਂਡ ਵਿਚ ਬਹੁਤ ਘੱਟ ਮਿਲਦਾ ਹੈ । ਆਇਰਲੈਂਡ ਦੇ ਦੋਹਾਂ ਭਾਗਾਂ ਵਿਚੋਂ ਕਿਸੇ ਵਿਚ ਵੀ ਚੰਗਾ ਕੋਲਾ ਨਹੀਂ ਮਿਲਦਾ । ਲੋਹੇ ਦੇ ਸਬੰਧ ਵਿਚ ਵੀ ਲਗਭਗ ਇਹੀ ਸਥਿਤੀ ਹੈ । ਨਤੀਜੇ ਵਜੋਂ, ਦੋਵਾਂ ਭਾਗਾਂ ਦੇ ਲੋਹਾ ਅਤੇ ਤਾਂਬਾ, ਗੰਧਕ ਜਿਪਸਮ, ਡੋਲੋਮਾਈਟ ਇਥੋਂ ਦੇ ਮੁੱਖ ਖਣਿਜ ਹਨ। ਫ਼ੌਲਾਦ ਆਪਣੀ ਲੋੜ ਅਨੁਸਾਰ ਬਾਹਰੋਂ ਮੰਗਵਾਉਣਾ ਪੈਂਦਾ ਹੈ ।

ਲੋਕ

ਆਇਰਲੈਂਡ ਵਿਚ ਨਾਰਵੇਵਾਸੀ, ਨਾਰਮਨ, ਅੰਗਰੇਜ਼ ਅਤੇ ਸਕਾਟਲੈਂਡ ਦੇ ਵਸਨੀਕਾਂ ਨੇ ਹਮਲੇ ਕੀਤੇ ਅਤੇ ਇਥੇ ਅਬਾਦ ਹੋ ਗਏ। ਪਰ ਫਿਰ ਵੀ ਨਸਲੀ ਅਤੇ ਜਾਤੀਗਤ, ਭਿੰਨ ਭੇਦ ਕੋਈ ਨਹੀਂ ਹੈ । ਇਥੇ ਕੋਈ ਸਥਾਪਿਤ ਚਰਚ ਨਹੀਂ ਹੈ ਪਰ ਇਥੋਂ ਦੀ ਆਬਾਦੀ ਦਾ ਤਕਰੀਬਨ 95 ਪ੍ਰਤੀਸ਼ਤ ਹਿੱਸਾ ਰੋਮਨ ਕੈਥੋਲਿਕ ਧਰਮ ਵਿਚ ਯਕੀਨ ਰੱਖਦਾ ਹੈ । ਇਸ ਤੋਂ ਬਿਨਾਂ ਹੋਰ ਧਾਰਮਿਕ ਗਰੁੱਪ ਜਿਵੇਂ:-ਇਪਿਸਕੋਪੇਲਿਅਨ (ਬਿਸ਼ਪਤੰਤਰੀ), ਪ੍ਰੈਸਬੀਟਰੀ, ਮੈਥੋਡਿਸਟ ਅਤੇ ਯਹੂਦੀ ਆਇਰਲੈਂਡ ਦੇ ਚਰਚ ਵੀ ਹਨ । ਇਥੋਂ ਦੇ ਸੰਵਿਧਾਨ ਅਨੁਸਾਰ ਇਨ੍ਹਾਂ ਦੀ ਮੁਢਲੀ ਭਾਸ਼ਾ ਆਇਰਿਸ਼ ਹੈ ਜੋ ਸਾਰੇ ਦਫ਼ਤਰਾਂ ਵਿਚ ਲਾਗੂ ਹੁੰਦੀ ਹੈ ਅਤੇ ਦੂਜੀ ਭਾਸ਼ਾ ਅੰਗਰੇਜ਼ੀ ਹੈ ਜੋ ਕਿ ਸਰਬ-ਵਿਆਪਕ ਜਾਂ ਅੰਤਰ-ਰਾਸ਼ਟਰੀ ਭਾਸ਼ਾ ਹੋਣ ਕਰਕੇ ਸਾਰੇ ਸਕੂਲਾਂ ਵਿਚ ਪੜ੍ਹਾਈ ਜਾਂਦੀ ਹੈ ।

ਆਇਰਲੈਂਡ ਦੀ ਆਬਾਦੀ 51 ਆਦਮੀ ਪ੍ਰਤੀ ਵ. ਕਿ. ਮੀ. ਹੈ। ਅਨੁਮਾਨ ਲਾਇਆ ਗਿਆ ਹੈ ਕਿ ਆਦਮੀਆਂ ਦੀ ਗਿਣਤੀ ਔਰਤਾਂ ਨਾਲੋਂ ਥੋੜ੍ਹੀ ਜਿਹੀ ਜ਼ਿਆਦਾ ਹੈ ਭਾਵ ਆਦਮੀ ਅਤੇ ਔਰਤਾਂ ਦਾ ਅਨੁਪਾਤ 104 : 100 ਦਾ ਹੈ । ਆਬਾਦੀ ਦਾ ਸਾਲਾਨਾ ਵਾਧਾ (1970-80) 1% ਹੈ ।

ਆਇਰਲੈਂਡ ਵਿਚ ਪਰਵਾਸੀਆਂ ਦੀ ਗਿਣਤੀ ਬਹੁਤ ਜ਼ਿਆਦਾ ਹੈ ਜੋ ਯੂਰਪ ਵਿਚ ਦੂਜੇ ਨੰਬਰ ਤੇ ਹੈ । ਇਸ ਤਰ੍ਹਾਂ ਪਰਵਾਸੀ ਗਿਣਤੀ ਵਿਚ ਇਥੋਂ ਦੀ ਵਸੋਂ ਦਾ ਤਕਰੀਬਨ ਅੱਧ ਹੈ । ਇਥੋਂ ਦੇ ਵੱਡੇ ਵੱਡੇ ਨਗਰਾਂ ਦੀ ਆਬਾਦੀ (1981)ਇਸ ਤਰ੍ਹਾਂ ਹੈ:- ਡਬਲਿਨ ਦੀ 5,44,586, ਕਾਰਕ ਦੀ 1,38,267, ਵਾਟਰਫਾਰਡ ਦੀ 32,617 ਅਤੇ ਗਾਲਵੇ ਦੀ ਆਬਾਦੀ 1,67,838 ਹੈ । ਖੇਤੀ ਬਾੜੀ ਦਾ ਕੰਮ ਪਹਿਲਾਂ ਨਾਲੋਂ ਘਟ ਜਾਣ ਕਾਰਨ ਲੋਕ ਪਿੰਡਾਂ ਵਿਚੋਂ ਨਿਕਲ ਕੇ ਸ਼ਹਿਰਾਂ ਵਿਚ ਚਲੇ ਗਏ ਹਨ। ਖਾਸ ਕਰਕੇ ਪੱਛਮ ਤੱਟ ਦੇ ਗ਼ਰੀਬ ਜ਼ਿਲ੍ਹਿਆਂ ਦੇ ਲੋਕ ਸ਼ਹਿਰੀ ਕੇਂਦਰਾਂ ਵਿਚ ਆ ਕੇ ਵਸ ਗਏ ਹਨ ।

**ਪ੍ਰਸ਼ਾਸਨ** - ਆਇਰਲੈਂਡ ਦਾ ਰਿਪਬਲਿਕ ਸੰਸਦੀ ਲੋਕਰਾਜ ਹੈ ਜੋ ਦੇਸ਼ ਦੇ ਸੰਵਿਧਾਨ ਅਨੁਸਾਰ 1937 ਵਿਚ ਲੋਕ ਰਾਏ ਰਾਹੀਂ ਅਪਣਾਇਆ ਗਿਆ । ਆਇਰਲੈਂਡ ਦਾ ਰਾਸ਼ਟਰਪਤੀ ਰਾਜ ਦਾ ਮੁਖੀ ਅਤੇ ਪਹਿਲਾ ਨਾਗਰਿਕ ਹੁੰਦਾ ਹੈ । ਰਾਸ਼ਟਰਪਤੀ ਲੋਕਾਂ ਦੀਆਂ ਸਿੱਧੀਆਂ ਵੋਟਾਂ ਰਾਹੀਂ ਚੁਣਿਆ ਜਾਂਦਾ ਹੈ ਜਿਸ ਦੀ ਮਿਆਦ ਸੱਤ ਸਾਲ ਹੁੰਦੀ ਹੈ ਅਤੇ ਇਹ ਦੂਜੀ ਵਾਰ ਵੀ ਚੋਣ ਲੜ ਸਕਦਾ ਹੈ । ਰਾਸ਼ਟਰਪਤੀ 17 ਮੈਂਬਰੀ ਕੈਬਨਿਟ ਜਾਂ ਸਰਕਾਰ ਦੀ ਸਲਾਹ ਨਾਲ ਕੰਮ ਕਰਦਾ ਹੈ । ਕੈਬਨਿਟ ਦਾ ਮੁਖੀ ਟੀਸ਼ਚ (ਪ੍ਰਧਾਨ ਮੰਤਰੀ) ਹੁੰਦਾ ਹੈ ਪਰ ਉਹ ਕਈ ਵਿਸ਼ੇਸ਼ ਕੰਮ ਰਾਜ ਦੀ ਐਡਵਾਈਜ਼ਰੀ ਕੌਂਸਲ ਦੀ ਸਲਾਹ ਨਾਲ ਕਰਦਾ ਹੈ । ਪ੍ਰਧਾਨ ਮੰਤਰੀ ਦੀ ਸਲਾਹ ਨਾਲ ਉਹ ਸੰਸਦ ਨੂੰ ਬੁਲਾ ਸਕਦਾ ਹੈ ਤੇ ਭੰਗ ਕਰ ਸਕਦਾ ਹੈ । ਕਈ ਖਾਸ ਹਾਲਾਤਾਂ ਵਿਚ ਸੰਸਦ ਦਾ ਪਾਸ ਕੀਤਾ ਬਿਲ ਜਨਤਾ ਅਗੇ ਪੇਸ਼ ਕਰ ਸਕਦਾ ਹੈ ।

ਫੇਰ ਸੰਸਦ ਦੇ ਦੋ ਹਾਊਸ ਹੁੰਦੇ ਹਨ- ਡਾਇਲ (ਪ੍ਰਤਿਨਿਧ ਸਦਨ) ਅਤੇ ਸੈਨੇਟ (ਸੰਸਦ ਦਾ ਉੱਚ ਸਦਨ) । ਡਾਇਲ ਦੇ 166 ਮੈਂਬਰ ਗੁਪਤ ਪਰਚੀ ਦੀ ਵਰਤੋਂ ਨਾਲ ਬਾਲਗ ਵੋਟ ਅਧਿਕਾਰ ਰਾਹੀਂ ਚੁਣੇ ਜਾਂਦੇ ਹਨ। ਇਨ੍ਹਾਂ ਦਾ ਸਮਾਂ ਪੰਜ ਸਾਲ ਦਾ ਹੁੰਦਾ ਹੈ । ਪ੍ਰਧਾਨ ਮੰਤਰੀ ਸਮੇਤ ਸੈਨੇਟ ਦੇ 60 ਮੈਂਬਰ ਪੇਸ਼ਾਵਰ, ਆਰਥਿਕ ਤੇ ਸਭਿਆਚਾਰਕ ਖੇਤਰਾਂ ਵਿਚੋਂ ਚੁਣੇ ਜਾਂਦੇ ਹਨ । ਡਾਇਲ ਵਿਧਾਨ ਸ਼ੁਰੂ ਕਰਦਾ ਹੈ ਤੇ ਸੈਨੇਟ ਸਿਰਫ ਦੇਰੀ ਹੀ ਕਰ ਸਕਦਾ ਹੈ ।

ਦੇਸ਼ ਵਿਚ ਵੱਡੇ ਤਿੰਨ ਰਾਜਨੀਤਿਕ ਸੰਗਠਨ - ਰੀਪਬਲਿਕ ਪਾਰਟੀ, ਯੂਨਾਈਟਡ ਆਇਰਲੈਂਡ ਪਾਰਟੀ ਅਤੇ ਲੇਬਰ ਪਾਰਟੀ ਹਨ । ਇਥੋਂ ਦਾ ਸੋਸ਼ਲ ਵੈਲਫ਼ੇਅਰ ਵਿਭਾਗ ਵਿਧਵਾਵਾਂ, ਯਤੀਮਾਂ ਤੇ ਬੁੱਢਿਆਂ ਨੂੰ ਪੈਨਸ਼ਨਾਂ ਅਤੇ ਬੇਰੋਜ਼ਗਾਰਾਂ ਤੇ ਅਪਾਹਜਾਂ ਨੂੰ ਭੱਤਾ ਦਿੰਦਾ ਹੈ । ਇਥੋਂ ਦੀਆਂ ਸਿਹਤ ਸੇਵਾਵਾਂ ਸੁਚਾਰੂ ਰੂਪ ਨਾਲ ਚੱਲ ਰਹੀਆਂ ਹਨ । ਇਸ ਲਈ ਸਿਹਤ ਦੀ ਦਸ਼ਾ ਬਹੁਤ ਚੰਗੀ ਹੈ । ਇਥੇ ਬਹੁਤ ਜ਼ਿਆਦਾ ਹਸਪਤਾਲ ਅਤੇ ਡਾਕਟਰ ਹਨ । ਇਥੋਂ ਦੇ ਲੋਕਾਂ ਦੀ ਉਮਰ 72 ਸਾਲ ਤੱਕ ਆਮ ਹੈ । ਆਮਦਨ ਦੇ ਪੱਧਰ ਅਨੁਸਾਰ ਲੋਕਾਂ ਤੋਂ ਸਿਹਤ ਸੇਵਾਵਾਂ ਲਈ ਖ਼ਰਚ ਲਿਆ ਜਾਂਦਾ ਹੈ ।

**ਸਿੱਖਿਆ** - ਆਇਰਲੈਂਡ ਵਿਚ 6 ਤੋਂ 15 ਸਾਲ ਦੇ ਬੱਚਿਆਂ ਲਈ ਸਿੱਖਿਆ ਮੁਫ਼ਤ ਅਤੇ ਲਾਜ਼ਮੀ ਹੈ । ਮੁਢਲੀ ਸਿੱਖਿਆ 6 ਸਾਲ ਦੀ ਹੈ । ਗ੍ਰੈਜੂਏਟ ਬਣਨ ਲਈ ਵਿਦਿਆਰਥੀ ਸੈਕੰਡਰੀ ਸਕੂਲ ਪ੍ਰਣਾਲੀ ਵਿਚ ਦਾਖ਼ਲ ਹੁੰਦੇ ਹਨ ਅਤੇ 15 ਤੋਂ 16 ਸਾਲ ਦੀ ਉਮਰ ਵਿਚ ਇੰਟਰਮੀਡੀਏਟ ਦਾ ਸਰਟੀਫ਼ਿਕੇਟ ਲੈ ਲੈਂਦੇ ਹਨ ਅਤੇ 17 ਤੋਂ 18 ਸਾਲ ਦੀ ਉਮਰ ਵਿਚ ਲਰਨਿੰਗ ਸਰਟੀਫ਼ਿਕੇਟ ਮਿਲ ਜਾਂਦਾ ਹੈ । ਸੈਕੰਡਰੀ ਸਕੂਲ ਪ੍ਰਾਈਵੇਟ ਤੌਰ ਤੇ ਚਲਾਏ ਜਾਂਦੇ ਹਨ । ਪ੍ਰਾਇਮਰੀ ਤੇ ਸੈਕੰਡਰੀ ਸਕੂਲਾਂ ਦਾ ਪ੍ਰਬੰਧ ਤਕਰੀਬਨ ਧਾਰਮਿਕ ਫ਼ਿਰਕੇ ਹੀ ਕਰਦੇ ਹਨ।

ਆਇਰਲੈਂਡ ਦੇ ਸੰਵਿਧਾਨ ਅਨੁਸਾਰ ਪ੍ਰੈੱਸ ਨੂੰ ਪੂਰੀ ਆਜ਼ਾਦੀ ਹੈ । ਸੈਂਸਰਸ਼ਿੱਪ ਆਫ਼ ਪਬਲੀਕੇਸ਼ਨ ਐਕਟ ਮੈਟਰ ਦੀ ਅਜਿਹੀ ਪ੍ਰਕਾਸ਼ਨਾਂ ਨੂੰ ਰੋਕਦਾ ਹੈ ਜੋ ਰੋਮਨ ਕੈਥੋਲਿਕ ਚਰਿੱਤਰ ਨੂੰ ਨੁਕਸਾਨ ਪਚਾਉਂਦਾ ਹੋਵੇ ।

ਮੁਢਲੀ ਸਿੱਖਿਆ ਲਈ 1986 ਵਿਚ ਤਕਰੀਬਨ 3387 ਨੈਸ਼ਨਲ (118 ਸਪੈਸ਼ਲ ਸਕੂਲਾਂ ਸਮੇਤ) ਸਨ । ਸਪੈਸ਼ਲ ਸਕੂਲਾਂ ਵਿਚ ਗ਼ਰੀਬ ਅਤੇ ਅਪਾਹਜ ਵਿਦਿਆਰਥੀਆਂ ਲਈ ਖਾਸ ਪ੍ਰਬੰਧ ਹੁੰਦੇ ਹਨ । ਸੰਨ 1986-87 ਵਿਚ ਮਨਜ਼ੂਰ ਸ਼ੁਦਾ ਸੈਕੰਡਰੀ ਸਕੂਲ 503 ਸਨ । ਇਹ ਸਕੂਲ ਰਾਜ ਤੋਂ ਗਰਾਂਟ ਪ੍ਰਾਪਤ ਕਰਦੇ ਹਨ ਅਤੇ ਇਨ੍ਹਾਂ ਦਾ ਨਿਰੀਖਣ ਸਿੱਖਿਆ ਵਿਭਾਗ ਕਰਦਾ ਹੈ । ਜਨਰਲ ਤੇ ਤਕਨੀਕੀ ਸਿੱਖਿਆ ਵੋਕੇਸ਼ਨਲ ਐਜੂਕੇਸ਼ਨ ਕਮੇਟੀ ਸਕੂਲਾਂ ਵਿਚੋਂ ਮਿਲਦੀ ਹੈ। ਇਨ੍ਹਾਂ ਸਕੂਲਾਂ ਦਾ ਕੰਟਰੋਲ ਵੋਕੇਸ਼ਨਲ ਐਜੂਕੇਸ਼ਨ

ਕਮੇਟੀਆਂ ਕਰਦੀਆਂ ਹਨ। ਇਸੇ ਤਰ੍ਹਾਂ ਕੰਪਰੀਹੈਨਸਿਵ ਸਕੂਲ ਅਤੇ ਕਮਿਊਨਿਟੀ ਸਕੂਲਾਂ ਦਾ ਪ੍ਰਬੰਧ ਵੀ ਹੈ । ਯੂਨੀਵਰਸਿਟੀ ਸਿੱਖਿਆ ਨੈਸ਼ਨਲ ਯੂਨੀਵਰਸਿਟੀ ਆਫ਼ ਆਇਰਲੈਂਡ ਤੋਂ ਪ੍ਰਾਪਤ ਕੀਤੀ ਜਾਂਦੀ ਹੈ। ਡਬਲਿਨ ਵਿਖੇ ਯੂਨੀਵਰਸਿਟੀ 1908 ਵਿਚ ਸਥਾਪਿਤ ਕੀਤੀ ਗਈ ਜਿਸ ਦੇ ਅਧੀਨ ਅਣਗਿਣਤ ਕਾਲਜ ਚੱਲ ਰਹੇ ਹਨ ।

ਲੋਕ

ਇਸ ਦੇਸ਼ ਵਿਚ 95 ਫੀਸਦੀ ਲੋਕ ਰੋਮਨ ਕੈਥੋਲਿਕ ਹਨ । ਅੰਗਰੇਜ਼ੀ ਇਥੋਂ ਦੀ ਭਾਸ਼ਾ ਹੈ । ਅੰਗਰੇਜ਼ੀ ਹੀ ਇਥੋਂ ਦੇ ਲੋਕਾਂ ਦੀ ਜ਼ਬਾਨ ਹੈ ।

ਲੋਕ ਖੇਡਾਂ ਵਿਚ ਦਿਲਚਸਪੀ ਲੈਂਦੇ ਹਨ । ਪੁਰਾਣੇ ਰੀਤੀ ਰਿਵਾਜ਼ਾਂ ਨੂੰ ਹਾਲੇ ਵੀ ਮੰਨਦੇ ਹਨ । ਉੱਤਰੀ ਆਇਰਲੈਂਡ ਦੀ ਅੱਧੇ ਤੋਂ ਵੱਧ ਆਬਾਦੀ ਸ਼ਹਿਰਾਂ ਵਿਚ ਰਹਿੰਦੀ ਹੈ । ਉੱਤਰੀ ਆਇਰਲੈਂਡ ਵਿਚ ਲੋਕ ਮੱਛੀਆਂ ਫੜਨ ਦਾ ਕੰਮ ਵੀ ਕਰਦੇ ਹਨ ।

ਆਇਰਲੈਂਡ ਕਿਸਾਨਾਂ ਦਾ ਦੇਸ਼ ਰਿਹਾ ਹੈ । ਆਇਰਲੈਂਡ ਦੇ ਲੋਕ ਇਕ ਸਦੀ ਪਹਿਲਾਂ ਕੇਵਲ ਖੇਤੀਬਾੜੀ ਤੇ ਹੀ ਨਿਰਭਰ ਕਰਦੇ ਸਨ ਪਰ ਹੁਣ ਹਾਲਤ ਕਾਫ਼ੀ ਬਦਲ ਗਈ ਹੈ । ਇਥੇ ਕਈ ਕਿਸਮਾਂ ਦੇ ਕਾਰਖ਼ਾਨੇ ਖੁੱਲ੍ਹ ਰਹੇ ਹਨ । ਇਸ ਦਾ ਅਸਰ ਲੋਕਾਂ ਦੇ ਜੀਵਨ ਅਤੇ ਸੱਭਿਆਚਾਰ ਤੇ ਵੀ ਪਿਆ ਹੈ ।

ਫਾਰਮਾਂ ਦੇ ਰਕਬੇ ਨੂੰ ਵਧਾਉਣ ਲਈ ਭਾਵੇਂ ਬਹੁਤ ਵਾਰ ਜਤਨ ਹੋਏ ਹਨ ਪਰ ਅੱਜ ਵੀ ਦੋ-ਤਿਹਾਈ ਫਾਰਮਾਂ ਦਾ ਰਕਬਾ 12 ਹੈਕਟੇਅਰ ਤੋਂ ਵੱਧ ਨਹੀਂ ਹੈ । ਪੇਂਡੂ ਲੋਕਾਂ ਦਾ ਗੁਜ਼ਾਰਾ ਖੇਤੀ ਤੇ ਹੋਣ ਕਾਰਨ ਉਹ ਗ਼ਰੀਬ ਹਨ । ਬਹੁਤ ਸਾਰੇ ਲੋਕਾਂ ਨੂੰ ਰੋਜ਼ੀ ਕਮਾਉਣ ਲਈ ਬਦੇਸ਼ਾਂ ਵਿਚ ਜਾਣਾ ਪੈਂਦਾ ਹੈ । ਉੱਨ੍ਹੀਵੀਂ ਸਦੀ ਵਿਚ ਲੱਖਾਂ ਆਇਰਿਸ਼ ਹਰ ਸਾਲ ਦੇਸ਼ ਛੱਡ ਕੇ ਬਾਹਰ ਜਾਂਦੇ ਸਨ ਪਰ ਹੁਣ ਬਦੇਸ਼ਾਂ ਵਿਚ ਜਾਣ ਵਾਲਿਆਂ ਦੀ ਗਿਣਤੀ ਮੁਕਾਬਲਤਨ ਘਟ ਗਈ ਹੈ । ਆਇਰਲੈਂਡ ਦੀ ਸਮੱਸਿਆ ਆਬਾਦੀ ਦੇ ਵਾਧੇ ਦੀ ਨਹੀਂ ਸਗੋਂ ਘਾਟੇ ਦੀ ਹੈ ।

**ਆਇਲਰ ਸੰਖਿਆਵਾਂ** : ਨਿਮਨਲਿਖਤ ਪਸਾਰ

$$\sec x = \frac{1}{\cos x} = 1 + A_1 x^2 + A_2 x^4 + A_3 x^6 + \ldots\ldots\ldots\ldots$$

ਵਿਚਲੇ ਗੁਣਾਂਕਾਂ ਨੂੰ ਆਇਲਰ ਸੰਖਿਆਵਾਂ ਆਖਿਆ ਜਾਂਦਾ ਹੈ । ਇਹ ਨਾਂ ਜਰਮਨੀ ਦੇ ਗਣਿਤ ਵਿਗਿਆਨੀ ਐੱਚ. ਐੱਫ. ਸ਼ਰਕ ਨੇ ਉਸ ਆਦਮੀ ਦੇ ਨਾਂ ਤੇ ਰੱਖਿਆ ਜਿਸਨੇ ਸਭ ਤੋਂ ਪਹਿਲਾਂ ਵਿਸ਼ਲੇਸ਼ਣ ਵਿਚ ਇਨ੍ਹਾਂ ਸੰਖਿਆਵਾਂ ਦੀ ਮਹੱਤਤਾ ਬਾਰੇ ਪਤਾ ਕੀਤਾ । ਭਾਵੇਂ ਇਹ ਬਰਨਾਲੀ ਸੰਖਿਆਵਾਂ ਵਾਂਗ ਜ਼ਿਆਦਾ ਉਪਯੋਗੀ ਨਹੀਂ ਹਨ ਫਿਰ ਵੀ ਕਈ ਵਿਸ਼ੇਸ਼ਤਾਈਆਂ ਕਰਕੇ ਦਿਲਚਸਪ ਹਨ । ਕਈ ਲੜੀਆਂ ਦੇ ਜੋੜ ਵਿਚ ਇਹ ਵਰਤੀਆਂ ਜਾਂਦੀਆਂ ਹਨ । ਇਨ੍ਹਾਂ ਵਿਚੋਂ ਪਹਿਲੀਆਂ ਨੌਂ ਸੰਖਿਆਵਾਂ ਦੀ ਗਿਣਤੀ ਲਿਉਨਾਰਡ ਆਇਲਰ ਨੇ ਕੀਤੀ ਸੀ । ਨੌਵੀਂ ਸੰਖਿਆ ਨੂੰ ਆਰ.ਰੂਬੇ ਨੇ ਗ਼ਲਤ ਸਾਬਤ ਕੀਤਾ ਅਤੇ ਠੀਕ ਕੀਮਤ ਲੱਭੀ । ਸ਼ਰਕ (1825) ਨੇ ਛੇ ਹੋਰ ਸੰਖਿਆਵਾਂ ਲੱਭੀਆਂ । ਜੇ. ਡਬਲਯੂ. ਐੱਲ. ਗਲੇਸ਼ਰ ਨੇ 27 ਤੱਕ ਸੰਖਿਆਵਾਂ ਦਾ ਪਤਾ ਲਗਾਇਆ ਅਤੇ ਐਸ. ਏ. ਜ਼ੱਫ਼ ਨੇ ਅੱਗੇ 23 ਹੋਰ ਸੰਖਿਆਵਾਂ ਦਾ ਪਤਾ ਲਾਇਆ । ਇਸ ਤਰ੍ਹਾਂ 50 ਤੀਕ ਸੰਖਿਆਵਾਂ ਦਾ ਪਤਾ ਲੱਗ ਗਿਆ । ਆਇਲਰ ਨੇ ਆਵਰਤੀ ਫ਼ਾਰਮੂਲੇ

$$\frac{A_n}{1} - \frac{A_{n-1}}{2!} + \frac{A_{n-2}}{4!} - \frac{A_{n-3}}{6!} + \ldots = 0$$

ਦੀ ਵਰਤੋਂ ਕੀਤੀ ਅਤੇ ਗਲੇਸ਼ਰ ਨੇ ਡਿਟਰਮੀਨੈਂਟਾਂ ਦੀ ਸ਼ਕਲ

$$E_n = \begin{vmatrix} \frac{1}{2!} & 1 & \ldots & 0 & 0 \\ \frac{1}{4!} & \frac{1}{2!} & \ldots & 0 & 0 \\ . & . & \ldots & . & . \\ . & . & \ldots & . & . \\ . & . & \ldots & . & . \\ . & . & \ldots & 1 & 0 \\ . & . & \ldots & \frac{1}{2!} & 1 \\ \frac{1}{2_n!} & \frac{1}{2aubn-2!} & \ldots & \frac{1}{4!} & \frac{1}{2!} \end{vmatrix}$$

ਵਿਚ ਇਨ੍ਹਾਂ ਨੂੰ ਸੁਤੰਤਰ ਨਿਰੂਪਣ ਦਿਤਾ ਅਤੇ ਐਮ. ਹੌਸਨਰ ਨੇ ਹੇਠਾਂ ਦਿੱਤੇ ਡਿਟਰਮੀਨੈਂਟ ਅਨੁਸਾਰ ਸੰਖਿਆਵਾਂ ਪ੍ਰਗਟਾਈਆਂ :

$$E_n = \begin{vmatrix} 1 & 1 & 0 & \ldots & 0 \\ 1 & \binom{4}{2} & 1 & \ldots & 0 \\ 1 & \binom{6}{2} & \binom{6}{4} & \ldots & 0 \\ . & . & . & \ldots & . \\ . & . & . & \ldots & . \\ . & . & . & \ldots & . \\ 1 & \binom{2m-2}{2} & \binom{2m-2}{4} & \ldots & 1 \\ 1 & \binom{2m}{2} & \binom{2m}{4} & \ldots & \binom{2m}{2m-2} \end{vmatrix}$$

ਹੇਠ ਲਿਖਿਆ ਫ਼ਾਰਮੂਲਾ

$$E_n = (2n)! - B_1(2n-2)! + B_2(2n-4)! + \ldots\ldots$$

ਇਸ ਵਿਸ਼ੇ ਤੇ ਛਪੇ ਪੇਪਰਾਂ ਵਿਚ ਦਿੱਤਾ ਨਹੀਂ ਜਾਪਦਾ । ਇਸ ਵਿਚ Bi ਪਹਿਲੀਆਂ n-i+1 ਬਿਖ਼ਮ ਸੰਖਿਆਵਾਂ ਦੇ (ਇਕੋ ਵੇਲੇ i ਵਾਰ ਗੁਣਨ ਲੈ ਕੇ ਜੋ ਦੁਹਰਾਏ ਵੀ ਜਾ ਸਕਦੇ ਹਨ( ਵਰਗਾਂ ਦੇ ਗੁਣਨਫਲ ਦੇ ਜੋੜਫਲ ਨੂੰ ਦਰਸਾਉਂਦਾ ਹੈ ਜਿਵੇਂ :-

$$E_4 = 8! - 6!\,(1^2+3^2+5^2+7^2) + 4!\,(1^4+3^4+5^4+1^2.3^2+1^2.5^2+3^2.5^2) - 2!\,(1^6+1^4.3^2+1^2.3^4+3^6)+1$$

ਜੇ. ਬੀਨੈ ਨੇ ਪਤਾ ਲਗਾਇਆ ਕਿ n ਵੀਂ ਆਇਲਰ ਸੰਖਿਆ 2n ਅੰਸ਼ਾਂ $a_1, a_2, a_3, \ldots\ldots 3_{2n}$ ਤੋਂ ਬਣਾਏ ਇਹੋ ਜਿਹੇ ਕ੍ਰਮ-ਸੰਚਣਾਂ ਦੀ ਸੰਖਿਆ ਦੇ ਬਰਾਬਰ ਹੁੰਦੀ ਹੈ, ਜਿਨ੍ਹਾਂ ਵਿਚ ਕਿਸੇ ਵੀ ਅੰਸ਼ ਦਾ

ਸੂਚਕ ਆਲੇ ਦੁਆਲੇ ਦੇ ਅੰਸ਼ਾਂ ਦੇ ਸੂਚਕਾਂ ਨਾਲੋਂ ਵੱਡਾ ਜਾਂ ਛੋਟਾ ਹੋਵੇ। ਉਦਾਹਰਨ ਵਜੋਂ $a_1, a_2, a_3, a_4$ ਤੋਂ ਬਣੇ 24 ਕ੍ਰਮ-ਸੰਚਣਾਂ ਵਿਚੋਂ ਹੇਠ ਲਿਖੇ ਪੰਜ ਕ੍ਰਮ-ਸੰਚਣ ਉੱਪਰ ਲਾਏ ਗਏ ਪ੍ਰਤਿਬੰਧ ਨੂੰ ਸੰਤੁਸ਼ਟ ਕਰਦੇ ਹਨ :

a2 a3 a1 a4
a3 a1 a4 a2
a4 a2 a3 a1
a1 a4 a2 a3
a2 a1 a4 a3

ਇਸ ਲਈ $E_2=5$

ਆਇਲਰ ਸੰਖਿਆਵਾਂ ਦੀਆਂ ਸਿਧਾਂਤਕ ਵਿਸ਼ੇਸ਼ਤਾਈਆਂ ਵਿਚੋਂ ਹੇਠ ਲਿਖੀਆਂ ਦਿਲਚਸਪ ਹਨ :

1. ਹਰ ਇਕ ਆਇਲਰ ਸੰਖਿਆ ਧਨ ਬਿਖ਼ਮ ਪੂਰਨ ਸੰਖਿਆ ਹੁੰਦੀ ਹੈ ।
2. ਲਗਾਤਾਰ ਦੋ ਆਇਲਰ ਸੰਖਿਆਵਾਂ ਦਾ ਜੋੜਫਲ 3 ਨਾਲ ਵੰਡਿਆ ਜਾ ਸਕਦਾ ਹੈ ।
3. ਜਦੋਂ n ਸਮ ਸੰਖਿਆ ਹੋਵੇ, ਤਦ $E_n+1=0$ (mod. 3)
4. ਜਦੋਂ n ਬਿਖ਼ਮ ਸੰਖਿਆ ਹੋਵੇ, ਤਦ $E_n-1=0$ (mod. 3)
5. En ਦੇ ਅਖ਼ੀਰ ਵਿਚ ਸਦਾ 1 ਜਾਂ 5 ਅੰਕ ਆਉਂਦਾ ਹੈ ।

ਪਹਿਲੀਆਂ 10 ਆਇਲਰ ਸੰਖਿਆਵਾਂ ਇਹ ਹਨ :-

1, 5, 61, 1385, 50521, 2702765, 199360981, 1939 1512145, 2404879675441, 370371188237525 ਅਤੇ $E_{50}$, 127 ਅੰਕਾਂ ਵਾਲੀ ਸੰਖਿਆ ਹੈ ।

ਹ. ਪੁ.- ਐਨ. ਬ੍ਰਿ. 8:820

**ਆਇਲਰ, ਲਿਊਨਾਰਡ** : ਸਵਿਟਜ਼ਰਲੈਂਡ ਦੇ ਇਸ ਮਸ਼ਹੂਰ ਗਣਿਤ-ਵਿਗਿਆਨੀ ਦਾ ਜਨਮ ਬੇਸਲ ਵਿਖੇ 15 ਅਪ੍ਰੈਲ, 1707 ਈ. ਨੂੰ ਹੋਇਆ । ਜਾਨ ਬਰਨੱਲੀ ਇਸ ਦਾ ਅਧਿਆਪਕ ਸੀ। 1727 ਈ. ਵਿਚ ਸੇਂਟ ਪੀਟਰਜ਼ਬਰਗ ਵਿਖੇ ਅਕੈਡਮੀ ਆਫ਼ ਸਾਇੰਸਜ਼ ਦਾ ਐਸੋਸ਼ੀਏਟ ਨਿਯੁਕਤ ਕੀਤਾ ਗਿਆ । 1730 ਈ. ਵਿਚ ਭੌਤਿਕ-ਵਿਗਿਆਨ ਦਾ ਪ੍ਰੋਫ਼ੈਸਰ ਬਣਿਆ ਅਤੇ ਇਸ ਨੂੰ 1733 ਈ. ਵਿਚ ਡੇਨੀਅਲ ਬਰਨੱਲੀ ਦੀ ਥਾਂ ਚੇਅਰ ਆਫ਼ ਮੈਥੇਮੈਟਿਕਸ ਦੀ ਆਸਾਮੀ ਤੇ ਨਿਯੁਕਤ ਕੀਤਾ ਗਿਆ। ਜ਼ਿਆਦਾ ਕੰਮ ਕਰਨ ਕਾਰਨ 1735 ਈ. ਵਿਚ ਆਪਣੀ ਇਕ ਅੱਖ ਦੀ ਨਜ਼ਰ ਵੀ ਗੁਆ ਬੈਠਾ । 1741 ਈ. ਵਿਚ ਬਰਲਿਨ ਵਿਖੇ ਅਕੈਡਮੀ ਆਫ਼ ਸਾਇੰਸਜ਼ ਦਾ ਮੈਂਬਰ ਬਣਿਆ ਜਿਥੇ ਉਸ ਨੇ 25 ਸਾਲ ਸਖ਼ਤ ਮਿਹਨਤ ਕੀਤੀ । 1766 ਈ. ਵਿਚ ਰੂਸ ਵਾਪਸ ਆ ਗਿਆ ।

ਗਣਿਤ-ਵਿਗਿਆਨ ਨੂੰ ਇਸ ਦੀ ਅਦੁੱਤੀ ਦੇਣ ਹੈ । ਇਸ ਦੀਆਂ ਕੁਝ ਮਹਾਨ ਰਚਨਾਵਾਂ ਹੇਠ ਦਿਤੀਆਂ ਹਨ :-

*Introductio in Analysin Infinitorum (1748),*
*Institutiones Calculi differentialis (1755),*
*Institationes Calculi Integralis (1768-1770),*
*Lettres a' une princesse d' Allemagne (1768-1772).*

ਮੌਲਿਕ ਅਤੇ ਮਹੱਤਵ-ਪੂਰਨ ਖੋਜਾਂ ਕਾਰਨ ਆਇਲਰ ਨੂੰ ਬਹੁਤ ਮਸ਼ਹੂਰੀ ਮਿਲੀ ।

ਗਣਿਤ ਦੇ ਸੰਕੇਤ ਚਿੰਨ੍ਹਾਂ ਨੂੰ ਵੀ ਆਇਲਰ ਦੀ ਬੜੀ ਦੇਣ ਹੈ। ਇਸ ਨੇ ਸੰਕੇਤਾਂ ਵਿਚ ਕਈ ਸੋਧਾਂ ਕਰਕੇ ਤਿਕੋਣ-ਮਿਤੀ ਸੂਤਰਾਂ ਨੂੰ ਕ੍ਰਮਬੱਧ ਕੀਤਾ । ਸੰਨ 1734 ਵਿਚ ਆਇਲਰ ਨੇ x ਦੇ ਕਿਸੇ ਫ਼ੰਕਸ਼ਨ ਲਈ f(x), 1728 ਈ. ਵਿਚ ਲਾੱਗੇਰਿਥਮਾਂ ਦੇ ਕੁਦਰਤੀ ਸਿਸਟਮ ਦੇ ਅਧਾਰ ਲਈ 'e', 1750 ਈ. ਵਿਚ ਅਰਧ ਪਰੀਮਿਤੀ ਲਈ 's', 1755 ਈ. ਵਿਚ ਯੋਗਫਲ ਲਈ E ਅਤੇ 1777 ਈ. ਵਿਚ $\sqrt{-1}$ ਲਈ ਆਇਓਟਾਂ 'i' ਸੰਕੇਤ-ਚਿੰਨ੍ਹ ਪ੍ਰਚੱਲਤ ਕੀਤੇ ।

ਸੰਨ 1766 ਵਿਚ ਇਸ ਦੀਆਂ ਅੱਖਾਂ ਦੀ ਰੌਸ਼ਨੀ ਪੂਰਨ ਤੌਰ ਤੇ ਜਾਂਦੀ ਰਹੀ ਪਰ ਫਿਰ ਵੀ 18 ਸਤੰਬਰ, 1783 ਈ. ਨੂੰ ਮੌਤ ਹੋਣ ਤੱਕ ਖੋਜ ਦੇ ਕੰਮ ਵਿਚ ਲਗਾ ਰਿਹਾ ।

**ਆਈਸ ਕਰੀਮ** : ਦੁੱਧ, ਕਰੀਮ ਤੇ ਖੰਡ ਨੂੰ ਮਿਲਾ ਕੇ ਜਮਾ ਦੇਣ ਨਾਲ ਆਈਸ ਕਰੀਮ ਬਣ ਜਾਂਦੀ ਹੈ । ਸਫ਼ਾਈ ਨਾਲ ਤਿਆਰ ਕੀਤੀ ਆਈਸ ਕਰੀਮ ਸਿਹਤ ਲਈ ਚੰਗੀ ਖ਼ੁਰਾਕ ਹੈ । ਸੰਯੁਕਤ ਰਾਜ ਅਮਰੀਕਾ ਵਿਚ ਇਸ ਦੀ ਸਾਲਾਨਾ ਖ਼ਪਤ ਲਗਭਗ $2\frac{1}{2}$ ਕਰੋੜ ਕੁਇੰਟਲ ਹੈ ।

ਘਰ ਵਿਚ ਆਈਸ ਕਰੀਮ ਬਣਾਉਣ ਲਈ ਜਮਾਉਣ ਵਾਲੀ ਮਸ਼ੀਨ ਵਰਤੀ ਜਾਂਦੀ ਹੈ ਜਿਸ ਨੂੰ ਫ਼ਰੀਜ਼ਰ ਕਹਿੰਦੇ ਹਨ । ਇਹ ਕਲੀ ਕੀਤੀ ਹੋਈ ਲੋਹੇ ਦੀ ਚਾਦਰ ਦਾ ਗੋਲ ਢੱਕਣ ਵਾਲਾ ਵੇਲਣੇ ਵਰਗਾ ਡੱਬਾ ਹੁੰਦਾ ਹੈ ਜਿਸ ਨੂੰ ਲੱਕੜੀ ਦੀ ਬਾਲਟੀ ਵਿਚ ਰੱਖਿਆ ਜਾਂਦਾ ਹੈ ਅਤੇ ਇਸ ਵਿਚ ਲੱਗੇ ਲੱਕੜੀ ਦੇ ਫ਼ੁੱਲ ਉਲਟੇ ਪਾਸੇ ਨੂੰ ਘੁੰਮਦੇ ਹਨ। ਡੱਬੇ ਵਿਚ ਦੁੱਧ, ਕਰੀਮ, ਖੰਡ ਆਦਿ ਪਾਉਂਦੇ ਹਨ ਅਤੇ ਡੱਬੇ ਦੇ ਬਾਹਰ ਬਾਲਟੀ ਵਿਚ ਬਰਫ਼ ਅਤੇ ਲੂਣ ਮਿਲਾ ਕੇ ਪਾ ਦੇਂਦੇ ਹਨ । ਲੂਣ ਮਿਲੀ ਬਰਫ਼ ਬਹੁਤ ਜ਼ਿਆਦਾ ਠੰਢੀ ਹੁੰਦੀ ਹੈ ਅਤੇ ਉਸ ਦੀ ਠੰਢਕ ਨਾਲ ਡੱਬੇ ਵਿਚਲਾ ਦੁੱਧ ਆਦਿ ਜੰਮਣਾ ਸ਼ੁਰੂ ਹੋ ਜਾਂਦਾ ਹੈ । ਸ਼ੁਰੂ ਵਿਚ ਇਹ ਡੱਬੇ ਦੇ ਪਾਸਿਆਂ ਨਾਲ ਜੰਮਦਾ ਹੈ ਪਰ ਡੱਬੇ ਵਿਚ ਲੱਗੇ ਲੱਕੜੀ ਦੇ ਫ਼ੁੱਲ ਇਸ ਨੂੰ ਖੁਰਚ-ਖੁਰਚ ਕੇ ਦੁੱਧ ਵਿਚ ਮਿਲਾ ਦੇਂਦੇ ਹਨ । ਇਸ ਤਰ੍ਹਾਂ ਦੁੱਧ ਜੰਮ ਜੰਮ ਕੇ ਬਾਕੀ ਦੁੱਧ ਵਿਚ ਰਲਦਾ ਜਾਂਦਾ ਹੈ । ਕੁਝ ਸਮੇਂ ਪਿੱਛੋਂ ਸਾਰਾ ਦੁੱਧ ਜੰਮ ਜਾਂਦਾ ਹੈ ਪਰ ਲੱਕੜੀ ਦੇ ਫ਼ੁੱਲਾਂ ਦੇ ਘੁੰਮਦੇ ਰਹਿਣ ਕਰਕੇ ਇਹ ਸਖ਼ਤ ਨਹੀਂ ਹੁੰਦਾ । ਇਸ ਤੋਂ ਪਿੱਛੋਂ ਹੈਂਡਲ ਨੂੰ ਫੇਰਨ ਦੀ ਲੋੜ ਨਹੀਂ ਰਹਿੰਦੀ।

ਵਧੀਆ ਆਈਸ ਕਰੀਮ ਬਣਾਉਣ ਲਈ ਇਸ ਵਿਚ ਹੇਠ ਲਿਖੀਆਂ ਚੀਜ਼ਾਂ ਪਾਉਣੀਆਂ ਚਾਹੀਦੀਆਂ ਹਨ : -

466 ਗ੍ਰਾ. ਕਰੀਮ, 233 ਗ੍ਰਾ. ਦੁੱਧ, 233 ਗ੍ਰਾ. ਗਾੜ੍ਹਾ ਕੀਤਾ ਹੋਇਆ ਦੁੱਧ (ਕਨਡੈਂਸਡ ਮਿਲਕ) ਜਾਂ ਇਸ ਦੀ ਥਾਂ ਇਤਨੀ ਹੀ ਰਬੜੀ, 175 ਗ੍ਰਾ. ਚੀਨੀ ਅਤੇ ਮਰਜ਼ੀ ਅਨੁਸਾਰ ਸੁਗੰਧੀ (ਗੁਲਾਬ ਦਾ ਅਰਕ ਜਾਂ ਵੈਨਿਲਾ ਜਾਂ ਸਟਰਾਬੈਰੀ ਦੀ ਖ਼ੁਸ਼ਬੋ ਆਦਿਕ) ਅਤੇ ਸਾਉਗੀ, ਪਿਸਤਾ, ਬਦਾਮ ਤੇ ਕਾਜੂ ਜਾਂ ਫ਼ਲ । ਜੇਕਰ ਉੱਪਰ ਲਿਖੇ 233 ਗ੍ਰਾ. ਦੁੱਧ ਵਿਚ ਇਕ ਚੁਟਕੀ ਅਰਾਰੋਟ (ਇਸ ਨੂੰ ਪਹਿਲੋਂ ਥੋੜ੍ਹੇ ਜਿਹੇ ਦੁੱਧ ਵਿਚ ਘੋਲ ਲਵੋ) ਮਿਲਾ ਕੇ ਇਸ ਨੂੰ ਉਬਾਲ ਲਿਆ ਜਾਵੇ ਤਾਂ ਬਹੁਤ ਅੱਛਾ ਹੋਵੇਗਾ । ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਗਾੜ੍ਹੇ ਕੀਤੇ ਹੋਏ ਦੁੱਧ ਦੀ ਥਾਂ ਰਬੜੀ ਪਾਉਣ ਨਾਲ ਇਹ ਉਤਨੀ ਸੁਆਦਲੀ ਨਹੀਂ ਬਣਦੀ । ਦੁੱਧ ਨੂੰ ਠੰਢਾ ਕਰਕੇ ਬਾਕੀ ਚੀਜ਼ਾਂ ਵਿਚ ਮਿਲਾਈਆਂ ਜਾਣ ਅਤੇ ਫਿਰ ਸੁਗੰਧੀ ਮਿਲਾਈ ਜਾਏ । ਕਰੀਮ ਨਾ ਮਿਲੇ ਤਾਂ ਉਬਲੇ ਹੋਏ ਦੁੱਧ ਨੂੰ ਕੁਝ ਘੰਟੇ ਰੱਖ ਛੱਡਣ ਮਗਰੋਂ ਜੋ ਮਲਾਈ ਅਥਵਾ ਥਿੰਧਿਆਈ, ਜਿਹੀ ਦੁੱਧ ਦੇ ਉੱਪਰ ਆ ਜਾਂਦੀ ਹੈ ਉਸ ਨੂੰ ਵਰਤਿਆ ਜਾ ਸਕਦਾ ਹੈ ਪਰ ਅਜਿਹਾ ਕਰਨ ਨਾਲ ਸੁਆਦ ਵਿਚ ਫ਼ਰਕ ਪੈ ਜਾਂਦਾ ਹੈ ।

ਬਾਹਰ ਵਾਲੀ ਬਾਲਟੀ ਵਿਚ ਪਾਉਣ ਵਾਲੀ ਬਰਫ਼ ਦੇ ਹਥੌੜੀ ਨਾਲ ਛੋਟੇ ਛੋਟੇ ਟੁਕੜੇ ਕਰ ਲੈਣੇ ਚਾਹੀਦੇ ਹਨ । ਇਹ ਟੁਕੜੇ ਅੱਧ ਜਾਂ ਪੌਣੇ ਇੰਚ ਦੇ ਹੋਣੇ ਚਾਹੀਦੇ ਹਨ । ਇਹ ਟੁਕੜੇ 2.5 ਸੈਂ. ਮੀ. ਤੋਂ ਵੱਡੇ ਨਹੀਂ ਹੋਣੇ ਚਾਹੀਦੇ। ਦੋ ਹਿੱਸੇ ਬਰਫ਼ ਵਿਚ ਇਕ ਹਿੱਸਾ ਪੀਸਿਆ ਹੋਇਆ ਲੂਣ ਮਿਲਾਉਣਾ ਚਾਹੀਦਾ ਹੈ । ਪਹਿਲੋਂ ਥੋੜ੍ਹੀ ਜਿਹੀ ਬਰਫ਼ ਤੇ ਥੋੜ੍ਹਾ ਜਿਹਾ ਲੂਣ ਮਿਲਾਇਆ ਜਾਏ ਤੇ ਫਿਰ ਥੋੜ੍ਹੀ ਥੋੜ੍ਹੀ ਬਰਫ਼ ਤੇ ਥੋੜ੍ਹਾ ਲੂਣ ਮੁੜ ਮੁੜ ਪਾਉਂਦੇ ਜਾਣਾ ਚਾਹੀਦਾ ਹੈ। ਬਰਫ਼ ਤੇ ਲੂਣ ਦੇ ਘੁਲ ਜਾਣ ਨਾਲ ਹੀ ਠੰਢਕ ਪੈਦਾ ਹੁੰਦੀ ਹੈ। ਇਹ ਖ਼ਿਆਲ ਰੱਖਣ ਦੀ ਲੋੜ ਹੈ ਕਿ ਦੁੱਧ ਵਾਲੇ ਡੱਬੇ ਵਿਚ ਲੂਣ ਨਾ ਪੈ ਜਾਏ।

ਬਹੁਤੀ ਆਈਸ ਕਰੀਮ ਬਣਾਉਣ ਲਈ ਮਸ਼ੀਨਾਂ ਦੀ ਵਰਤੋਂ ਕੀਤੀ ਜਾਂਦੀ ਹੈ । ਇਸ ਵਿਚ 17.5 ਤੋਂ 20 ਸੈਂ. ਮੀ. ਵਿਆਸ ਦੀ ਇਕ ਨਾਲੀ ਹੁੰਦੀ ਹੈ ਜਿਸ ਦੇ ਅੰਦਰ ਖੁਰਚਣ ਵਾਲੀਆਂ ਲੱਕੜਾਂ ਲੱਗੀਆਂ ਹੁੰਦੀਆਂ ਹਨ । ਇਸ ਨਾਲੀ ਦੇ ਇਕ ਪਾਸੇ ਦੁੱਧ ਦਾ ਘੋਲ ਪਾਇਆ ਜਾਂਦਾ ਹੈ ਅਤੇ ਦੂਜੇ ਪਾਸੇ ਤੇ ਤਿਆਰ ਆਈਸ ਕਰੀਮ ਨਿਕਲਦੀ ਹੈ ਜਿਸ ਵਿਚ ਸੌਂਗੀ ਪਿਸਤਾ ਆਦਿ ਪਾਉਣੇ ਬਾਕੀ ਰਹਿ ਜਾਂਦੇ ਹਨ । ਇਸ ਦਾ ਕਾਰਨ ਇਹ ਹੈ ਕਿ ਮਸ਼ੀਨ ਦੀ ਨਾਲੀ ਦੇ ਉੱਤੇ ਇਕ ਖੋਲ ਹੁੰਦਾ ਹੈ ਅਤੇ ਇਸ ਖੋਲ ਦੀ ਨਾਲੀ ਦੇ ਵਿਚਕਾਰਲੇ ਥਾਂ ਵਿਚੋਂ ਬਹੁਤ ਠੰਢੀ ਕੀਤੀ ਅਮੋਨੀਆ ਜਾਂ ਹੋਰ ਕਿਸੇ ਗੈਸ ਦੀ ਰੌਅ ਚਲਦੀ ਰਹਿੰਦੀ ਹੈ ਜੋ ਦੁੱਧ ਨੂੰ ਜਮਾਅ ਦੇਂਦੀ ਹੈ ।

ਹੋਰ ਦੇਸ਼ਾਂ ਵਿਚ ਅਰਾਰੂਟ ਦੀ ਥਾਂ ਆਮ ਤੌਰ ਤੇ ਜਿਲੇਟੀਨ ਵਰਤੀ ਜਾਂਦੀ ਹੈ । ਇਸ ਦਾ ਮੰਤਵ ਇਹ ਹੁੰਦਾ ਹੈ ਕਿ ਦੁੱਧ ਦੀ ਬਰਫ਼ ਜੰਮ ਜਾਵੇ ਅਤੇ ਰਿੜਕਣ ਨਾਲ ਕਰੀਮ ਤੋਂ ਮੱਖਣ ਵੱਖਰਾ ਨਾ ਹੋਵੇ (ਭਾਵੇਂ ਇਹ ਵੀ ਠੀਕ ਹੈ ਕਿ ਆਈਸ ਕਰੀਮ ਜਮਾਉਣ ਸਮੇਂ ਜੇ ਕਰ ਇਸ ਨੂੰ ਚੰਗੀ ਤਰ੍ਹਾਂ ਰਿੜਕਿਆ ਨਾ ਜਾਏ ਤਾਂ ਇਸ ਦੇ ਅੰਦਰ ਕਾਫ਼ੀ ਹਵਾ ਨਾ ਰਹਿ ਜਾਣ ਕਾਰਨ ਇਹ ਸੁਆਦਲੀ ਨਹੀਂ ਹੋਵੇਗੀ) ਜਮਾਉਣ ਤੋਂ ਪਹਿਲਾਂ ਮਿਲੇ ਹੋਏ ਘੋਲ ਨੂੰ ਅੱਧਾ ਘੰਟਾ 155 ਦਰਜੇ ਦੀ ਗਰਮੀ ਪਹੁੰਚਾ ਕੇ ਫ਼ੌਰਨ ਬਿਲਕੁਲ ਠੰਢਾ ਕਰ ਲਿਆ ਜਾਂਦਾ ਹੈ ਤਾਂ ਜੋ ਉਸ ਵਿਚਲੇ ਜੀਵਾਣੂ ਨਿਸ਼ਕ੍ਰਿਆ ਖ਼ਤਮ ਹੋ ਜਾਣ । ਇਸ ਅਮਲ ਨੂੰ ਪੇਸਚਿਊਰਾਈਜ਼ੇਸ਼ਨ ਕਹਿੰਦੇ ਹਨ । ਫਿਰ ਘੋਲ ਨੂੰ, ਲਗਭਗ 200 ਕਿ. ਗ੍ਰਾ. ਪ੍ਰਤੀ ਵਰਗ ਸੈਂ. ਮੀ. ਦੇ ਹਿਸਾਬ ਦਬਾਅ ਕੇ ਫ਼ਿਲਟਰਾਂ ਦੁਆਰਾ ਪੁਣਿਆ ਜਾਂਦਾ ਹੈ । ਇਸ ਨਾਲ ਦੁੱਧ ਦੀ ਥਿੰਧਿਆਈ ਦੇ ਬਹੁਤ ਬਰੀਕ ਕਣ ਬਣ ਜਾਂਦੇ ਹਨ ਜੋ ਕੁਦਰਤੀ ਮਾਪ ਦੇ ਜ਼ਰਿਆਂ ਦੇ ਅੱਠਵੇਂ ਹਿੱਸੇ ਦੇ ਬਰਾਬਰ ਹੁੰਦੇ ਹਨ । ਇਸ ਨਾਲ ਆਈਸ ਕਰੀਮ ਬਹੁਤ ਚਿਕਨਾਹਟ ਵਾਲੀ ਤੇ ਸੁਆਦਲੀ ਬਣ ਜਾਂਦੀ ਹੈ ।

ਇਸ ਜਮਾਉਣ ਵਾਲੀ ਮਸ਼ੀਨ ਵਿਚੋਂ ਕੱਢਣ ਮਗਰੋਂ ਆਈਸ ਕਰੀਮ ਨੂੰ ਬਹੁਤ ਠੰਢੀ ਕੋਠੜੀ ਵਿਚ ਜੋ ਬਰਫ਼ ਤੋਂ ਵੀ ਜ਼ਿਆਦਾ ਠੰਢੀ ਹੁੰਦੀ ਹੈ, ਕਈ ਘੰਟੇ ਰੱਖਿਆ ਜਾਂਦਾ ਹੈ । ਇਸ ਨਾਲ ਆਈਸ ਕਰੀਮ ਸਖ਼ਤ ਹੋ ਜਾਂਦੀ ਹੈ । ਫੇਰ ਹੋਟਲਾਂ ਅਤੇ ਫੇਰੀ ਵਾਲਿਆਂ ਰਾਹੀਂ ਗਾਹਕਾਂ ਪਾਸ ਵੇਚਣ ਲਈ ਇਸ ਨੂੰ ਉਨ੍ਹਾਂ ਮੋਟਰ-ਲਾਰੀਆਂ ਵਿਚ ਭੇਜਿਆ ਜਾਂਦਾ ਹੈ ਜੋ ਖ਼ਾਸ ਤੌਰ ਤੇ ਇਸ ਮੰਤਵ ਲਈ ਬਣੀਆਂ ਹੁੰਦੀਆਂ ਹਨ । ਜਦੋਂ ਤੱਕ ਇਹ ਵਿਕ ਨਹੀਂ ਜਾਂਦੀ ਇਸ ਨੂੰ ਰੈਫ਼ਰਿਜਰੇਟਰਾਂ ਜਾਂ ਗਰਮੀ ਤੋਂ ਬਚਾਉਣ ਵਾਲੀਆਂ ਪੇਟੀਆਂ ਵਿਚ ਰੱਖਿਆ ਜਾਂਦਾ ਹੈ ।

-ਸੋਹਨ ਸਿੰਘ

**ਆਈਸਬਰਗ** : ਇਹ ਇਕ ਬਰਫ਼ ਦਾ ਵਹਿੰਦਾ ਹੋਇਆ ਵੱਡਾ ਟੁੱਕੜਾ ਹੁੰਦਾ ਹੈ ਜੋ ਕਿਸੇ ਗਲੇਸ਼ੀਅਰ ਜਾਂ ਧਰੁਵੀ ਬਰਫ਼ ਦੀ ਤਹਿ ਨਾਲੋਂ ਟੁੱਟ ਕੇ ਵਗ ਨਿਕਲਦਾ ਹੈ । ਇਸ ਨੂੰ ਬਰਫ਼ ਦਾ ਪਹਾੜ ਵੀ ਕਹਿੰਦੇ ਹਨ । ਇਹ ਬਰਫ਼ ਦੇ ਪਹਾੜ ਸਮੁੰਦਰੀ ਰੌਆਂ ਦੇ ਅਨੁਕੂਲ ਵਗਦੇ ਹਨ । ਇਹ ਅਕਸਰ ਧਰੁਵੀ ਦੇਸ਼ਾਂ ਵੱਲੋਂ ਵਹਿੰਦੇ ਹੋਏ ਆਉਂਦੇ ਹਨ ਅਤੇ ਕਈ ਵੇਰਾਂ ਇਨ੍ਹਾਂ ਇਲਾਕਿਆਂ ਵਿਚ ਬਹੁਤ ਦੂਰ ਤੱਕ ਚਲੇ ਜਾਂਦੇ ਹਨ । ਜਦੋਂ ਗਲੇਸ਼ੀਅਰ ਸਮੁੰਦਰ ਵਿਚ ਦਾਖ਼ਲ ਹੁੰਦਾ ਹੈ ਤਾਂ ਉਸ ਦੇ ਟੁਕੜੇ ਹੋ ਜਾਂਦੇ ਹਨ ਅਤੇ ਉਹ ਬਰਫ਼ ਦੀਆਂ ਵੱਖੋ ਵੱਖ ਪਹਾੜੀਆਂ ਦੇ ਰੂਪ ਵਿਚ ਸਮੁੰਦਰ ਵਿਚ ਵਹਿਣ ਲੱਗ ਜਾਂਦੇ ਹਨ । ਇਨ੍ਹਾਂ ਬਰਫ਼ਾਨੀ ਪਹਾੜੀਆਂ ਦਾ ਕੇਵਲ ਉੱਪਰੇਲਾ ਨੌਂਵਾਂ ਹਿੱਸਾ ਪਾਣੀ ਦੇ ਉੱਪਰ ਤਰਦਾ ਦਿਸਦਾ ਹੈ ਅਤੇ ਬਾਕੀ ਦਾ ਪਾਣੀ ਵਿਚ ਡੁੱਬਿਆ ਰਹਿੰਦਾ ਹੈ। ਇਨ੍ਹਾਂ ਬਰਫ਼ ਦੀਆਂ ਪਹਾੜੀਆਂ ਅੰਦਰ ਵੱਡੇ ਵੱਡੇ ਪੱਥਰ ਜੰਮੇ ਹੋਏ ਹੁੰਦੇ ਹਨ ਜੋ ਬਰਫ਼ ਦੇ ਪੰਘਰ ਜਾਣ ਤੇ ਸਮੁੰਦਰ ਦੀ ਤਹਿ ਤੇ ਵਹਿ ਜਾਂਦੇ ਹਨ।

ਇਹ ਬਰਫ਼ ਦੀਆਂ ਪਹਾੜੀਆਂ ਬਹੁਤ ਕਰਕੇ 42° 45' ਉੱਤਰੀ ਵਿਥਕਾਰ ਅਤੇ 47° 52' ਪੱਛਮੀ ਲੰਬਕਾਰ ਤੇ ਮਿਲਦੀਆਂ ਹਨ ਜਿੱਥੇ ਲੰਬਰੇਡਾਰ ਦੀ ਠੰਢੀ ਰੌ ਗਰਮ ਖ਼ਲੀਜੀ ਰੌ ਨਾਲ ਮਿਲਦੀ ਹੈ । ਗਰਮ ਤੇ ਠੰਢੀਆਂ ਰੌਆਂ ਦੇ ਮੇਲ ਤੋਂ ਇਥੋਂ ਬਹੁਤ ਜ਼ਿਆਦਾ ਧੁੰਦ ਪੈਦਾ ਹੁੰਦੀ ਹੈ ਜਿਸ ਕਰਕੇ ਸਮੁੰਦਰੀ ਜਹਾਜ਼ਾਂ ਦੇ ਚੱਲਣ ਵਿਚ ਬਹੁਤ ਮੁਸ਼ਕਲਾਂ ਪੇਸ਼ ਆਉਂਦੀਆਂ ਹਨ । ਬਰਫ਼ ਦੀਆਂ ਪਹਾੜੀਆਂ ਆਮ ਤੌਰ ਤੇ ਬੇਹਿਸਾਬੇ ਵੱਡੇ ਆਕਾਰ ਦੀਆਂ ਹੁੰਦੀਆਂ ਹਨ ਅਤੇ ਜਹਾਜ਼ ਦਾ ਉਨ੍ਹਾਂ ਨਾਲ ਟਕਰਾ ਜਾਣਾ ਬਹੁਤ ਖ਼ਤਰਨਾਕ ਹੁੰਦਾ ਹੈ। ਟਾਈਟੈਨਿਕ ਨਾਂ ਦਾ ਇਕ ਬਹੁਤ ਵੱਡਾ ਅਤੇ ਬਿਲਕੁਲ ਨਵਾਂ ਜਹਾਜ਼ ਇਕ ਵੱਡੀ ਬਰਫ਼ ਦੀ ਪਹਾੜੀ ਨਾਲ ਛੋਹ ਕੇ ਲੰਘਿਆ ਜਿਸ ਨਾਲ ਜਹਾਜ਼ ਦਾ ਟਕਰਾਉਣ ਵਾਲਾ ਪਾਸਾ ਕੱਟਿਆ ਗਿਆ ਅਤੇ 2 ਘੰਟੇ 40 ਮਿੰਟਾਂ ਵਿਚ ਜਹਾਜ਼ ਸਮੁੰਦਰ ਦੀ ਭੇਟਾ ਹੋ ਗਿਆ । ਇਸ ਜਹਾਜ਼ ਵਿਚ ਸਾਰੇ ਦੇ ਸਾਰੇ 1,513 ਆਦਮੀ ਮਾਰੇ ਗਏ ।

**ਆਈਸ਼ਮਨ ਐਡੋਲਫ** : ਪਹਿਲੀ ਵੱਡੀ ਲੜਾਈ ਵਿਚ ਜਰਮਨੀ ਦੀ ਹਾਰ ਪਿੱਛੋਂ ਹੋਈ ਸੰਧੀ ਵਿਚ ਜਰਮਨਾਂ ਨਾਲ ਵਿਤਕਰੇ ਭਰਿਆ ਸਲੂਕ ਕੀਤਾ ਗਿਆ ਸੀ ਅਤੇ ਕਈ ਸਾਲ ਇਹ ਲੋਕ ਆਰਥਿਕ ਮੰਦਹਾਲੀ ਰਹਿਣ ਕਾਰਨ ਬੁਰੀ ਤਰ੍ਹਾਂ ਪਿਸਦੇ ਵੀ ਰਹੇ ਸਨ, ਇਸ ਲਈ ਉਨ੍ਹਾਂ ਨੇ ਆਪਣੀ ਅਗਵਾਈ ਲਈ ਕਿਸੇ ਮਹਾਨ ਨੇਤਾ ਦੀ ਲੋੜ ਅਨੁਭਵ ਕੀਤੀ । ਹਿਟਲਰ ਦੀ ਅਗਵਾਈ ਹੇਠਾਂ ਨਾਜ਼ੀ ਪਾਰਟੀ ਨੇ ਕਾਫ਼ੀ ਜ਼ੋਰ ਫੜਿਆ । ਪਾਰਟੀ 'ਇਕ ਦੇਸ਼, ਇਕ ਪਾਰਟੀ ਤੇ ਇਕ ਨੇਤਾ' ਦੇ ਸਿਧਾਂਤ ਦੀ ਹਾਮੀ ਸੀ ਅਤੇ ਐਡੋਲਫ਼ ਆਈਸ਼ਮਨ ਇਸ ਪਾਰਟੀ ਦਾ ਇਕ ਸਰਗਰਮ ਮੈਂਬਰ ਸੀ ।

ਹਿਟਲਰ ਨਸਲੀ ਸਿਧਾਂਤ ਦਾ ਹਾਮੀ ਸੀ ਅਤੇ ਉਹ ਜਰਮਨ ਆਰੀਆ ਲੋਕਾਂ ਨੂੰ ਸਭ ਤੋਂ ਚੰਗਾ ਸਮਝਦਾ ਸੀ । ਇਸੇ ਸਿਧਾਂਤ ਕਰਕੇ ਉਹ ਯਹੂਦੀਆਂ ਨੂੰ ਜਰਮਨ ਆਰੀਆਂ ਦਾ ਵੈਰੀ ਸਮਝਦਾ ਸੀ ਅਤੇ ਉਨ੍ਹਾਂ ਦਾ ਖੁਰਾ-ਖੋਜ ਮਿਟਾਉਣ ਲਈ ਉਤਾਵਲਾ ਸੀ । ਤਾਕਤ ਵਿਚ ਆਉਂਦਿਆਂ ਸਾਰ ਹੀ ਉਸ ਨੇ ਇਹ ਕੰਮ ਹਿਟਲਰ ਦੇ ਸਪੁਰਦ ਕੀਤਾ ਪਰ ਅਸਲ ਵਿਚ ਇਸ ਕੰਮ ਨੂੰ ਨੇਪਰੇ ਚੜ੍ਹਾਉਣਾ ਆਈਸ਼ਮਨ ਦੇ ਜ਼ਿੰਮੇ ਲੱਗਾ ।

ਦੂਜੀ ਵੱਡੀ ਲੜਾਈ ਵਿਚ ਹਿਟਲਰ ਜਿਉਂ ਜਿੱਤਾਂ ਜਿੱਤਦਾ ਗਿਆ ਇਸ ਪ੍ਰੋਗਰਾਮ ਨੂੰ ਕਬਜ਼ੇ ਹੇਠ ਆਏ ਇਲਾਕਿਆਂ ਵਿਚ ਸ਼ੁਰੂ ਕਰ ਦਿੱਤਾ ਗਿਆ। ਲੜਾਈ ਦੇ ਖ਼ਾਤਮੇ ਤੇ ਲੱਖਾਂ ਦੀ ਗਿਣਤੀ ਵਿਚ ਮਾਸੂਮ ਤੇ ਬੇਗੁਨਾਹ ਯਹੂਦੀਆਂ ਉੱਤੇ ਜ਼ੁਲਮ ਕਰਨ ਅਤੇ ਉਨ੍ਹਾਂ ਨੂੰ ਮੌਤ ਦੇ ਘਾਟ ਉਤਾਰਨ ਦੇ ਜੁਰਮ ਵਿਚ ਹੋਰਨਾਂ ਸਮੇਤ ਆਈਸ਼ਮਨ ਤੇ

ਵੀ ਮੁਕੱਦਮਾ ਚਲਾਇਆ ਗਿਆ ਪਰ ਇਸ ਨੂੰ ਗ੍ਰਿਫ਼ਤਾਰ ਨਾ ਕੀਤਾ ਜਾ ਸਕਿਆ । ਪੂਰੇ ਪੰਦਰਾਂ ਵਰ੍ਹੇ ਦੀ ਭਾਲ ਮਗਰੋਂ 1960 ਵਿਚ ਆਈਸ਼ਮਨ ਅਰਜਨਟਾਈਨਾ ਦੀ ਇਕ ਪਾਣੀ ਸਪਲਾਈ ਕੰਪਨੀ ਵਿਚ ਕੰਮ ਕਰਦਾ ਫੜਿਆ ਗਿਆ ਅਤੇ ਇਸਰਾਈਲੀਆਂ ਨੇ ਇਸ ਨੂੰ ਅਗਵਾ ਕਰ ਕੇ ਇਸਰਾਈਲ ਦੀ ਸਰਕਾਰ ਪਾਸ ਪੇਸ਼ ਕਰ ਦਿੱਤਾ ਜਿੱਥੇ ਇਸ ਉੱਤੇ ਮੁਕੱਦਮਾ ਚਲਾਇਆ ਗਿਆ ।

ਯਹੂਦੀਆਂ ਵਿਰੁੱਧ ਜਬਰ ਤੇ ਉਨ੍ਹਾਂ ਨੂੰ ਅਸਹਿ ਤੇ ਅਕਹਿ ਕਸ਼ਟ ਪਹੁੰਚਾਉਣ ਦੇ ਇਲਜ਼ਾਮ ਤੇ ਫੜੇ ਆਈਸ਼ਮਨ ਨਾਲ ਇਨਸਾਫ਼ ਹੋਣ ਬਾਰੇ ਸੰਸਾਰ ਵਿਚ ਸ਼ੱਕ ਪੈਦਾ ਹੋਣ ਲੱਗੇ । ਅਰਜਨਟਾਈਨਾ ਸਰਕਾਰ ਨੇ ਵੀ ਆਈਸ਼ਮਨ ਦੇ ਅਗ਼ਵਾ ਨੂੰ ਨਾਵਾਜਬ ਕਰਾਰ ਦਿੱਤਾ ਅਤੇ ਸੰਯੁਕਤ ਰਾਸ਼ਟਰ ਦੀ ਸੁਰੱਖਿਆ ਕੌਂਸਲ ਵਿਚ ਰੋਸ ਵੀ ਪਰਗਟ ਕੀਤਾ। ਇਸਰਾਈਲ ਵੱਲੋਂ ਦੋਸਤੀ ਦਾ ਭਰੋਸਾ ਹੋ ਜਾਣ ਅਤੇ ਇਸਰਾਈਲ ਰਾਜਦੂਤ ਨੂੰ ਵਾਪਸ ਬੁਲਾਏ ਜਾਣ ਤੇ ਇਨ੍ਹਾਂ ਦਾ ਆਪਸੀ ਸਮਝੌਤਾ ਹੋ ਗਿਆ।

11 ਅਪ੍ਰੈਲ, 1961 ਨੂੰ ਇਜ਼ਰਾਈਲੀ ਅਦਾਲਤ ਸਾਹਮਣੇ ਮੁਕੱਦਮਾ ਸ਼ੁਰੂ ਹੋਇਆ ਜੋ 11 ਦਸੰਬਰ, 1961 ਤੱਕ ਚਲਦਾ ਰਿਹਾ । ਆਈਸ਼ਮਨ ਨੇ ਆਖਿਆ ਕੇ ਮੈਂ ਦੋਸ਼ੀ ਨਹੀਂ ਅਤੇ ਜੋ ਕੁਝ ਕੀਤਾ ਗਿਆ ਸੀ, ਸਿਰਫ਼ ਇਕ ਆਗਿਆਕਾਰੀ ਮੁਲਾਜ਼ਮ ਦੀ ਹੈਸੀਅਤ ਵਿਚ ਕੀਤਾ ਗਿਆ ਸੀ ਪਰ ਮਨੁੱਖਤਾ ਦੇ ਵਿਰੁੱਧ ਵੱਡੇ ਪਾਪ ਬਦਲੇ 15 ਦਸੰਬਰ, 1961 ਨੂੰ ਇਸ ਨੂੰ ਮੌਤ ਦੀ ਸਜ਼ਾ ਦੇ ਦਿੱਤੀ ਗਈ ।

ਹ. ਪੁ.- ਦੀ ਟਰਾਇਲ ਆਫ਼ ਆਈਸ਼ਮਨ-ਰਸਲ ਆਫ਼ ਲਿਵਰਪੂਲ

-ਹਰਮੰਦਰ ਸਿੰਘ

**ਆਈਸਲੈਂਡ** : ਉੱਤਰੀ ਅੰਧ ਮਹਾਂਸਾਗਰ ਵਿਚ ਨਾਰਵੇ ਅਤੇ ਗ੍ਰੀਨਲੈਂਡ ਵਿਚਾਲੇ ਇਹ ਇਕ ਆਜ਼ਾਦ ਦੇਸ਼ ਹੈ । ਇਸ ਦੇਸ਼ ਚਾਰੇ ਪਾਸੇ ਸਮੁੰਦਰ ਹੈ । ਦੱਖਣ ਅਤੇ ਪੱਛਮ ਵਿਚ ਅੰਧ ਮਹਾਂਸਾਗਰ ਦੇ ਅਤੇ ਉੱਤਰ ਪੱਛਮ ਵਿਚ ਡੈਨਮਾਰਕ ਜਲ-ਡਮਰੂ ਹੈ । ਆਰਕਟਿਕ ਘੇਰੇ ਦੇ ਨੇੜੇ ਵੱਸੇ ਇਸ ਟਾਪੂ ਦੇਸ਼ ਦਾ ਸਭ ਤੋਂ ਨੇੜੇ ਦਾ ਗਵਾਂਢੀ ਦੇਸ਼ ਬਰਤਾਨੀਆ ਦਾ ਸਕਾਟਲੈਂਡ ਹੈ। ਇਹ ਵੀ ਇਸ ਤੋਂ 800 ਕਿ. ਮੀ. ਦੱਖਣ-ਪੂਰਬ ਵਿਚ ਹੈ। ਇਸ ਦਾ ਖੇਤਰਫਲ 103,000 ਵ.ਕਿ.ਮੀ. ਅਤੇ ਆਬਾਦੀ 259,577 (1991) ਹੈ । ਰੇਕਯਾਵੀਕ ਇਸ ਦੀ ਰਾਜਧਾਨੀ ਹੈ।

ਭੂ-ਆਕ੍ਰਿਤੀ ਵਿਗਿਆਨ

**ਧਰਾਤਲ** - ਟਾਪੂ ਦੀ ਤੱਟ ਰੇਖਾ 4800 ਕਿ. ਮੀ. ਲੰਬੀ ਹੈ। ਉੱਤਰ ਵੱਲ ਇਹ ਗ੍ਰੀਨਲੈਂਡ ਸਾਗਰ ਅਤੇ ਆਰਕਟਿਕ ਚੱਕਰ ਨਾਲ ਹੀ ਮਿਲ ਜਾਂਦਾ ਹੈ । ਆਈਸਲੈਂਡ ਨੂੰ ਧਰਾਤਲ ਪੱਖੋਂ ਦੋ ਮੁੱਖ ਭਾਗਾਂ ਉੱਤਰੀ ਅਤੇ ਦੱਖਣੀ ਭਾਗਾਂ ਵਿਚ ਵੰਡਿਆ ਜਾਂਦਾ ਹੈ । ਉੱਤਰੀ ਖੰਡ ਬਰਫ਼ ਨਾਲ ਢਕਿਆ ਹੋਇਆ ਹੈ । ਇਸ ਦੀ ਤੱਟ-ਰੇਖਾ ਕੱਟੀ ਵੱਢੀ ਹੈ ਅਤੇ ਤੱਟ ਦੇ ਨਾਲ ਨਾਲ ਬਣੇ ਹੋਏ ਹਨ। ਖੇਤਰਾਂ ਦੀ ਤੱਟ ਰੇਖਾ ਘੱਟ ਕਟੀ ਵੱਡੀ ਹੋਣ ਕਾਰਨ ਇਕਸਾਰ ਜਿਹੀ ਹੈ। ਇਥੇ ਵਧੀਆ ਬੀਚਾਂ ਵੀ ਹਨ । ਉੱਤਰੀ ਖੇਤਰ ਨੂੰ ਅੱਗੇ ਤਿੰਨ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ ਜਿਸਦਾ ਇਕ ਹਿੱਸਾ ਉੱਤਰ-ਪੱਛਮੀ ਪ੍ਰਾਇਦੀਪ ਪਠਾਰ ਹੈ, ਇਸ ਵਿਚ ਡੂੰਘੀਆਂ ਘਾਟੀਆਂ ਹਨ । ਉੱਤਰੀ ਕੇਂਦਰੀ ਖੰਡ ਵਿਚ ਚੌੜੀਆਂ ਵਾਦੀਆਂ ਅਤੇ ਘਾਹ ਵਾਲੇ ਨੀਵੇਂ ਮੈਦਾਨ ਵੀ ਹਨ । ਉੱਤਰ-ਪੂਰਬ ਹਿੱਸੇ ਵਿਚ ਅਣਗਿਣਤ ਫਯੋਰਡਸ ਹਨ ਜਿਥੇ ਵਧੀਆ ਬੰਦਰਗਾਹਾਂ ਹਨ । ਦੱਖਣੀ ਖੰਡ ਦਾ ਧਰਾਤਲ ਹੋਰ ਤਰ੍ਹਾਂ ਦੀ ਹੈ । ਇਹ ਨੀਵਾਂ ਖੇਤਰ ਹੈ । ਇਹ ਵੀ ਬਰਫ਼ ਦੇ ਹੇਠਾਂ ਹੀ ਹੈ । ਇਸ ਵੱਡੇ ਗਲੇਸ਼ੀਅਰ ਉੱਤੇ 200 ਦੇ ਲਗਭਗ ਜਵਾਲਾਮੁਖੀ ਹਨ । ਇਨ੍ਹਾਂ ਵਿਚੋਂ 30 ਵਿਚੋਂ ਲਾਵਾ ਫੁੱਟਦਾ ਰਿਹਾ ਹੈ । ਇਸੇ ਕਰਕੇ ਇਥੇ ਭੂਚਾਲ ਵੀ ਆਮ ਆਉਂਦੇ ਹਨ ਪਰ ਭੂਚਾਲਾਂ ਨਾਲ ਬਹੁਤਾ ਨੁਕਸਾਨ ਕਦੇ ਨਹੀਂ ਹੋਇਆ। ਇਥੋਂ ਦੇ ਵਟਨਾਜੋਕੁਲ ਗਲੇਸ਼ੀਅਰ ਨੇ ਟਾਪੂ ਦਾ 8486 ਵ. ਕਿ. ਮੀ. ਖੇਤਰ ਰੋਕਿਆ ਹੋਇਆ ਹੈ ।

**ਜਲ ਪ੍ਰਵਾਹ** - ਆਈਸਲੈਂਡ ਦਾ ਸਭ ਤੋਂ ਲੰਬਾ ਦਰਿਆ ਥਯੋਰਸਾਉ (Thjorsa) ਹੈ । 229 ਕਿ. ਮੀ. (143 ਮੀਲ) ਲੰਬਾ ਇਹ ਦਰਿਆ 7116 ਕਿ. ਮੀ. (2780 ਵ. ਮੀਲ) ਰਕਬੇ ਦੀ ਜਲ-ਨਿਕਾਸੀ ਕਰਦਾ ਹੈ । ਟਾਪੂ ਦੇ ਹੋਰਨਾਂ ਦਰਿਆਵਾਂ ਵਾਂਗ ਇਹ ਵੀ ਗਲੇਸ਼ੀਅਰ ਦੀ ਪਿਘਲੀ ਬਰਫ਼ ਦੇ ਵਹਿੰਦੇ ਨਾਲੇ ਦੇ ਰੂਪ ਵਿਚ ਪਰਗਟ ਹੁੰਦਾ ਹੈ। ਇਸ ਦਾ ਸ੍ਰੋਤ ਟਾਪੂ ਦੇ ਵੱਡੇ ਗਲੇਸ਼ੀਅਰ ਵਟਨਾ-ਜੋਕੁਲ ਅਤੇ ਹਾਫਸਜੋਕੁਲ ਦੇ ਵਿਚਕਾਰ ਹੈ । ਇਸ ਦੇਸ਼ ਵਿਚ 250 ਦੇ ਕਰੀਬ ਚਸ਼ਮੇ ਹਨ ਜਿਹੜੇ ਕੁਦਰਤੀ ਤਾਪ ਊਰਜਾ ਦਾ ਵੱਡਾ ਸਾਧਨ ਹਨ ।



**ਆਈਸਲੈਂਡ ਦੇ ਵਿਚ ਫੈਲਿਆ ਵਟਨਾਜੋਕੁਲ ਗਲੇਸ਼ੀਅਰ ਜਿਸ ਵਿਚੋਂ ਅਨੇਕਾਂ ਹੋਰ ਗਲੇਸ਼ੀਅਰ ਵੀ ਨਿਕਲਦੇ ਹਨ ।**

**ਜਲਵਾਯੂ** - ਇਥੋਂ ਦੀ ਜਲਵਾਯੂ ਸ਼ੀਤ-ਊਸ਼ਣੀ ਹੈ ਪਰ ਬਦਲਵੀਂ ਵੀ ਹੈ । ਖਲਿਜੀ ਰੌ ਅਤੇ ਦੱਖਣ-ਪੱਛਮੀ ਹਵਾਵਾਂ ਇਥੋਂ ਦੀ ਜਲਵਾਯੂ ਨੂੰ ਇਨ੍ਹਾਂ ਅਕਸ਼ਾਂਸਾਂ ਵਿਚ ਵਾਕਿਆ ਹੋਰਨਾ ਦੇਸ਼ਾਂ ਦੇ ਮੁਕਾਬਲੇ ਘੱਟ ਠੰਡਾ ਕਰਦੀਆਂ ਹਨ । ਜਨਵਰੀ ਦਾ ਤਾਪਮਾਨ 10° ਸੈਂ. ਤੇ ਜੁਲਾਈ ਦਾ 11° ਸੈਂ. ਹੁੰਦਾ ਹੈ । ਉੱਚੇ ਪਰਬਤੀ ਖੇਤਰਾਂ ਉੱਤੇ ਵਰਖਾ ਵੱਧ ਹੁੰਦੀ ਹੈ ਤੇ ਇਹ ਬਰਫ਼ ਦੀ ਤਰ੍ਹਾਂ ਹੀ ਡਿਗਦੀ ਹੈ। ਸਾਲ ਭਰ ਵਿਚ ਵਰਖਾ ਦੀ ਔਸਤ 860 ਮਿਲੀ ਮੀਟਰ ਹੈ।

**ਬਨਸਪਤੀ ਅਤੇ ਜੀਵ ਜੰਤੂ** - ਇਥੋਂ ਦੀ ਬਨਸਪਤੀ ਪੱਛਮੀ ਯੂਰਪ ਦੇ ਮੁਲਕਾਂ ਅਤੇ ਇਲਾਕਿਆਂ ਦੀ ਬਨਸਪਤੀ ਨਾਲ ਮਿਲਦੀ-ਜੁਲਦੀ

ਹੈ। ਭੋਜਪੱਤਰ ਇਥੋਂ ਦਾ ਮੁੱਖ ਦਰਖਤ ਹੈ । ਇਥੇ ਜੀਵ-ਜੰਤੂ ਘੱਟ ਹੀ ਹੁੰਦੇ ਹਨ। ਧਰੁਵੀ ਇਲਾਕਿਆਂ ਦੇ ਜਾਨਵਰ ਜਿਵੇਂ ਰਿੱਛ, ਲੂੰਬੜੀ ਆਦਿ ਕਿਧਰੇ ਕਿਧਰੇ ਨਜ਼ਰ ਆਉਂਦੇ ਹਨ । ਆਲੇ-ਦੁਆਲੇ ਦੇ ਸਮੁੰਦਰਾਂ ਵਿਚ ਸੀਲ, ਵੇਲ੍ਹ, ਕਾਡ, ਹੈਰਿੰਗ ਆਦਿ ਮੱਛੀਆਂ ਕਾਫ਼ੀ ਮਾਤਰਾ ਵਿਚ ਮਿਲਦੀਆਂ ਹਨ ।

ਇਤਿਹਾਸ

ਇਸ ਦੇਸ਼ ਦਾ ਇਤਿਹਾਸ ਨੌਵੀਂ ਸਦੀ ਦੇ ਵਿਚਕਾਰਲੇ ਸਾਲਾਂ ਵਿਚ ਨਾਰਵੇ ਵਾਸੀਆਂ ਦੇ ਇਥੇ ਆ ਕੇ ਵਸਣ ਨਾਲ ਆਰੰਭ ਹੁੰਦਾ ਹੈ। ਇਨ੍ਹਾਂ ਨੇ 930 ਵਿਚ ਇਥੋਂ ਦੀ ਨੈਸ਼ਨਲ ਅਸੈਂਬਲੀ ਵੀ ਕਾਇਮ ਕੀਤੀ ਸੀ । 1262 ਈ. ਵਿਚ ਇਸ ਦੇਸ਼ ਦਾ ਰਾਜ-ਪ੍ਰਬੰਧ ਸਾਂਝਾ ਹੀ ਕਰ ਦਿੱਤਾ ਗਿਆ । ਪਿਛੋਂ 1380 ਵਿਚ ਨਾਰਵੇ ਦੇ ਡੈਨਮਾਰਕ ਅਧੀਨ ਆਉਣ ਤੇ ਆਈਸਲੈਂਡ ਡੈਨਮਾਰਕ ਦੇ ਰਾਜਿਆਂ ਦੇ ਅਧੀਨ ਆ ਗਿਆ । ਇਸ ਪਿਛੋਂ 1918 ਈ. ਵਿਚ 'ਐਕਟ ਆਫ਼ ਯੂਨੀਅਨ' ਦੇ ਅਧੀਨ ਇਹ ਡੈਨਮਾਰਕ ਦੇ ਅਧੀਨ ਰਹਿੰਦੇ ਹੋਏ ਹੀ ਇਕ ਵੱਖਰਾ ਗਣਰਾਜ ਬਣ ਗਿਆ । 17 ਜੂਨ, 1944 ਨੂੰ ਇਹ ਡੈਨਮਾਰਕ ਦੀ ਅਧੀਨਗੀ ਤੋਂ ਵੀ ਮੁਕਤ ਹੋ ਕੇ ਅਜ਼ਾਦ ਗਣਰਾਜ ਦੇ ਤੌਰ ਤੇ ਸਥਾਪਿਤ ਹੋ ਗਿਆ । ਸਾਲ 1949 ਵਿਚ ਇਹ ਨਾਟੋ (NATO) ਨਾਰਥ ਐਟਲਾਂਟਿਕ ਟ੍ਰੀਟੀ ਆਰਗੇਨਾਈਜ਼ੇਸ਼ਨ ਵਿਚ ਸ਼ਾਮਲ ਹੋਇਆ । 1951 ਵਿਚ ਇਸਨੇ ਸੰਯੁਕਤ ਰਾਜ ਅਮਰੀਕਾ ਨਾਲ ਵੀ ਸੁਰੱਖਿਆ ਸੰਧੀ ਕਰ ਲਈ। 1970 ਵਿਚ ਇਹ ਯੂਰਪੀਅਨ ਫ੍ਰੀ ਟ੍ਰੇਡ ਐਸੋਸੀਏਸ਼ਨ ਵਿਚ ਮਿਲ ਗਿਆ।

ਆਰਥਿਕਤਾ

ਇਸ ਦੇਸ਼ ਦੀ ਆਰਥਿਕਤਾ ਦਾ ਮੁੱਖ ਆਧਾਰ ਸੱਨਅਤ ਅਤੇ ਮੱਛੀ- ਪਾਲਣ ਹਨ । ਸੱਨਅਤੀ ਅਦਾਰਿਆਂ ਦੀ ਗਿਣਤੀ ਵਧ ਰਹੀ ਹੈ ਤੇ ਦੇਸ਼ ਦੇ ਕੁੱਲ ਉਤਪਾਦਕ ਅੱਜਕਲ੍ਹ ਵਧ ਰਹੇ ਹਨ। ਇਥੋਂ ਦੇ ਲੋਕਾਂ ਦੀ ਪ੍ਰਤੀ ਵਿਅਕਤੀ ਆਮਦਨ ਵੀ ਕਾਫ਼ੀ ਹੈ ਜੋ ਯੂਰਪ ਦੇ ਦੇਸ਼ਾਂ ਦੇ ਮੁਕਾਬਲੇ ਵੱਧ ਹੈ । ਇਹ ਦੇਸ਼ ਮਾਸ ਅਤੇ ਦੁੱਧ ਦੇ ਉਤਪਾਦਨਾਂ ਵਿਚ ਆਤਮ ਨਿਰਭਰ ਹੈ। ਊਨੀ ਉਦਯੋਗ ਵੀ ਉੱਨਤ ਹੋ ਰਿਹਾ ਹੈ। ਮੱਛੀ ਪਾਲਣਾ ਇਸ ਦੇਸ਼ ਦਾ ਵੱਡਾ ਧੰਦਾ ਹੈ । ਕੁੱਲ ਉਤਪਾਦਨਾਂ ਦੀ 3/4 ਹਿੱਸਾ ਮੱਛੀ ਦਾ ਨਿਰਯਾਤ ਹੈ ।

ਇਸ ਦੇਸ਼ ਵਿਚ ਖੇਤੀ ਥੋੜ੍ਹੀ ਜਿਹੀ ਜ਼ਮੀਨ ਉੱਤੇ ਹੀ ਹੁੰਦੀ ਹੈ। ਇਸ ਦਾ ਸਿਰਫ 1.1 ਹਿੱਸਾ ਵੀ ਵਾਹੀਯੋਗ ਹੈ । ਇਸ ਖੇਤਰ ਉੱਤੇ ਚਾਰਾ, ਆਲੂ ਆਦਿ ਦੀ ਖੇਤੀ ਕੀਤੀ ਜਾਂਦੀ ਹੈ । ਇਸ ਤੋਂ ਇਲਾਵਾ ਪਸ਼ੂ ਵੀ ਪਾਲੇ ਜਾਂਦੇ ਹਨ ।

ਇਸ ਦੇਸ਼ ਵਿਚ ਤਾਪ-ਊਰਜਾ ਕੁਦਰਤ ਦਾ ਦਿੱਤਾ ਅਨਮੋਲ ਭੰਡਾਰ ਹੈ । ਇਸ ਦੀ ਬਹੁਤ ਮਹੱਤਤਾ ਹੈ । 1985 ਵਿਚ 3837 ਮਿਲੀਅਨ ਕਿਲੋਵਾਟ ਬਿਜਲੀ ਸਰਕਾਰੀ ਪਲਾਂਟਾਂ ਤੋਂ ਅਤੇ 15 ਮਿਲੀਅਨ ਕਿਲੋਵਾਟ ਬਿਜਲੀ ਨਿੱਜੀ ਪਲਾਂਟਾਂ ਤੋਂ ਪੈਦਾ ਕੀਤੀ ਗਈ ।

ਐਲਮੀਨੀਅਮ ਫੈਰੋ-ਸਿਲੀਕਨ ਅਤੇ ਕੱਪੜੇ ਇਥੋਂ ਦੇ ਮੁੱਖ ਸਨਅਤੀ ਉਤਪਾਦਨ ਹਨ । ਇਸ ਦੇਸ਼ ਵਿਚ 90 ਫ਼ੀ ਸਦੀ ਤੋਂ ਵੱਧ ਸਨਅਤੀ ਕਾਮੇ ਟ੍ਰੇਡ ਯੂਨੀਅਨਾਂ ਜਾਂ ਕਾਮਿਆਂ ਦੇ ਸੰਗਠਨਾਂ ਵਿਚ ਸ਼ਾਮਲ ਹਨ । ਬੇਰੋਜ਼ਗਾਰੀ ਨਾਂ ਮਾਤਰ ਹੀ ਹੈ ।

**ਵਪਾਰ** – ਬਾਹਰ ਭੇਜੀਆਂ ਜਾਣ ਵਾਲੀਆਂ ਵਸਤਾਂ ਵਿਚ ਸਮੁੰਦਰੀ ਉਤਪਾਦਨ ਵਰਣਨਯੋਗ ਹਨ । ਮਸ਼ੀਨਰੀ, ਖਣਿਜ-ਭੋਜਨ ਜਿਹੀਆਂ ਚੀਜ਼ਾਂ ਬਾਹਰੋਂ ਮੰਗਵਾਈਆਂ ਜਾਂਦੀਆਂ ਹਨ । ਜਰਮਨੀ, ਕਾਮਨਵੈੱਲਥ ਆਫ਼ ਇੰਡੀਪੈਂਡੈਂਟ ਸਟੇਟਸ, ਬਰਤਾਨੀਆ, ਸੰਯੁਕਤ ਰਾਜ ਅਮਰੀਕਾ ਅਤੇ ਡੈਨਮਾਰਕ ਨਾਲ ਇਸ ਦਾ ਵਪਾਰ ਕੀਤਾ ਜਾਂਦਾ ਹੈ।

**ਆਵਾਜਾਈ** – ਇਸ ਦੇਸ਼ ਵਿਚ ਰੇਲਾਂ ਨਹੀਂ ਹਨ । ਸੜਕਾਂ ਦੀ ਸਾਹਿਲੀ ਖੇਤਰ ਵਿਚ ਤੱਟ ਦੇ ਨਾਲ ਨਾਲ ਹੀ ਚਲਦੀਆਂ ਹਨ। ਰੇਲਾਂ, ਸੜਕਾਂ ਦੀ ਘਾਟ ਹਵਾਈ ਸੇਵਾਵਾਂ ਰਾਹੀਂ ਪੂਰੀ ਕੀਤੀ ਜਾਂਦੀ ਹੈ।

ਲੋਕ

ਇਸ ਦੇਸ਼ ਦੇ ਲੋਕ ਨਾਰਵੇ ਤੋਂ ਆਏ ਹੋਏ ਹਨ । 60 ਤੋਂ 80 ਫ਼ੀਸਦੀ ਆਬਾਦੀ ਨਾਰਵੇ ਲੋਕਾਂ ਦੀ ਹੈ ਤੇ ਬਾਕੀ ਸਕਾਟਲੈਂਡ, ਆਇਰਲੈਂਡ ਤੋਂ ਆਏ ਹੋਏ ਹਨ। ਇਹ ਲੋਕ ਕੈਲਟਿਕ ਮੂਲ ਦੇ ਹਨ। ਆਈਸਲੈਂਡੀ ਭਾਸ਼ਾ ਬੋਲਦੇ ਹਨ।

**ਧਰਮ** - ਇਥੋਂ ਦੇ 93 ਫ਼ੀਸਦੀ ਲੋਕ ਲੂਥਰਪੰਥੀ ਮਤ ਦੇ ਅਨੁਆਈ ਹਨ ਭਾਵੇਂ ਇਹ ਇਥੋਂ ਦਾ ਰਾਸ਼ਟਰੀ ਧਰਮ ਨਹੀਂ ਹੈ । ਲੋਕਾਂ ਨੂੰ ਕੋਈ ਵੀ ਧਰਮ ਅਪਣਾਉਣ ਦੀ ਖੁੱਲ੍ਹ ਹੈ ।

**ਸਿੱਖਿਆ** - ਇਸ ਦੇਸ਼ ਵਿਚ ਸਿੱਖਿਆ ਦੀਆਂ ਸਹੂਲਤਾਂ ਮੁਹੱਈਆ ਹਨ । 1907 ਵਿਚ ਬੱਚਿਆਂ ਦੀ ਪੜ੍ਹਾਈ ਸਰਕਾਰੀ ਤੌਰ ਤੇ ਲਾਜ਼ਮੀ ਕਰ ਦਿੱਤੀ ਗਈ ਸੀ । ਇਸ ਦੇਸ਼ ਵਿਚ ਪ੍ਰਾਇਮਰੀ ਤੋਂ ਲੈ ਕੇ ਯੂਨੀਵਰਸਿਟੀ ਪੱਧਰ ਤੱਕ ਦੀ ਸਿੱਖਿਆ ਮੁਫ਼ਤ ਹੈ । 16 ਸਾਲ ਦੀ ਉਮਰ ਤੱਕ ਸਿੱਖਿਆ ਲਾਜ਼ਮੀ ਹੈ । ਉੱਚੀ ਸਿੱਖਿਆ ਰੇਕਯਾਵੀਕ ਯੂਨੀਵਰਸਿਟੀ ਹੀ ਮੁਹੱਈਆ ਕਰਦੀ ਹੈ। ਇਥੇ ਸਿਹਤ ਦੀਆਂ ਸਹੂਲਤਾਂ ਵੀ ਕਾਫ਼ੀ ਹਨ । ਇਸੇ ਕਰਕੇ ਇਥੋਂ ਦੇ ਲੋਕਾਂ ਦੀ ਉਮਰ ਬੜੀ ਜ਼ਿਆਦਾ ਹੈ । ਆਦਮੀਆਂ ਦੀ ਔਸਤ ਉਮਰ 73 ਸਾਲ ਤੇ ਔਰਤਾਂ ਦੀ 79 ਸਾਲ ਹੈ । ਬੇਰੋਜ਼ਗਾਰੀ ਭੱਤਾ, ਪਰਿਵਾਰਕ ਭੱਤੇ ਅਤੇ ਹੋਰ ਕਈ ਤਰ੍ਹਾਂ ਦੀਆਂ ਪੈਨਸ਼ਨਾਂ ਆਦਿ ਦਿੱਤੀਆਂ ਜਾਂਦੀਆਂ ਹਨ ।

ਆਈਸਲੈਂਡ ਦੀ ਥੋੜ੍ਹੀ ਜਿਹੀ ਵਸੋਂ ਵਿਚ ਕਈ ਲਿਖਾਰੀ ਅਤੇ ਨਾਵਲਕਾਰ ਵੀ ਹੋਏ ਹਨ । ਮਧਕਾਲੀਨ ਸਮਿਆਂ ਵਿਚ ਇਥੇ ਕਈ ਮਹਾਨ ਲੇਖਕ ਹੋਏ ਹਨ । 20 ਵੀਂ ਸਦੀ ਵਿਚ ਹਲਦਰ ਲੈਕਨੈਸ ਨਾਵਲਕਾਰ ਨੂੰ ਅੰਤਰ-ਰਾਸ਼ਟਰੀ ਪ੍ਰਸਿੱਧੀ ਪ੍ਰਾਪਤ ਹੋਈ ।

ਰਾਜ ਪ੍ਰਬੰਧ

ਇਹ ਲੋਕਰਾਜੀ ਦੇਸ਼ ਹੈ । ਦੇਸ਼ ਦਾ ਮੁਖੀ ਪ੍ਰੈਜ਼ੀਡੈਂਟ ਹੁੰਦਾ ਹੈ ਤੇ ਇਹ 4 ਸਾਲਾਂ ਲਈ ਚੁਣਿਆ ਜਾਂਦਾ ਹੈ । ਪ੍ਰੈਜ਼ੀਡੈਂਟ ਅਗੋਂ ਪ੍ਰਧਾਨ ਮੰਤਰੀ ਦੀ ਨਿਯੁਕਤੀ ਕਰਦਾ ਹੈ ।

ਇਸ ਦੇਸ਼ ਵਿਚ ਦੋ-ਸਦਨੀ ਵਿਧਾਨ ਸਭਾ ਕਾਇਮ ਹੈ ਜਿਹੜੀ ਸੰਸਾਰ ਦੀਆਂ ਸਭ ਤੋਂ ਪੁਰਾਣੀਆਂ ਵਿਧਾਨ ਸਭਾਵਾਂ ਵਿਚੋਂ ਇਕ ਹੈ । ਇਸ ਦੇ 60 ਮੈਂਬਰ ਹੁੰਦੇ ਹਨ । ਵਿਧਾਨ ਸਭਾ ਦੇ ਦੋ ਸਦਨ ਹਨ ਉੱਪਰਲਾ ਅਤੇ ਹੇਠਲਾ । ਉੱਪਰਲੇ ਸਦਨ ਵਿਚ ਕੁੱਲ ਮੈਂਬਰਾਂ ਦੇ 1/3 ਮੈਂਬਰ ਹੁੰਦੇ ਹਨ । ਦੋਨਾਂ ਸਦਨਾਂ ਦੇ ਕੁੱਲ 60 ਮੈਂਬਰਾਂ ਵਿਚੋਂ 49 ਮੈਂਬਰ ਚੋਣਾਂ ਰਾਹੀਂ ਚੁਣੇ ਜਾਂਦੇ ਹਨ ।

ਇਸ ਦੇਸ਼ ਵਿਚ 4 ਮੁੱਖ ਸਿਆਸੀ ਪਾਰਟੀਆਂ-ਇੰਡੀਪੈਂਡੈਂਸ, ਪ੍ਰਾਗਰੈੱਸਿਵ, ਪੀਪਲਜ਼ ਅਲਾਇੰਸ ਅਤੇ ਸੋਸ਼ਲ ਡੈਮੋਕ੍ਰੈਟਸ ਹਨ ।

ਆਈਸਲੈਂਡ ਅੱਜਕਲ੍ਹ 223 ਕਮਿਊਨਾਂ ਵਿਚ ਵੰਡਿਆ ਪਿਆ ਹੈ । ਇਨ੍ਹਾਂ ਵਿਚੋਂ 23 ਨੂੰ ਸ਼ਹਿਰਾਂ ਦਾ ਦਰਜਾ ਮਿਲਿਆ ਹੋਇਆ ਹੈ । 200 ਕਮਿਊਨਾਂ 23 ਕਾਊਂਟੀਆਂ ਵਿਚ ਗਰੁੱਪ ਕੀਤੀਆਂ ਹੋਈਆਂ ਹਨ। ਸਥਾਨਕ-ਪ੍ਰਸ਼ਾਸਨ ਸਥਾਨਕ-ਸਰਕਾਰ ਅਧੀਨ ਹੈ ।

**ਕਰੰਸੀ** - ਆਈਸਲੈਂਡ ਦੀ ਕਰੰਸੀ ਕ੍ਰੋਨਾ ਹੈ ਸਿੱਕੇ ਅਤੇ ਨੋਟ ਦੋਨੋਂ ਹੀ ਪ੍ਰਚੱਲਤ ਹਨ ।

ਹ. ਪੁ.- ਐਨ. ਬ੍ਰਿ. ਮਾ. 6 : 235; ਸਟੇ. ਯੀ. ਬੁ. 1987

**ਆਈਸੋਟੋਪ** : ਵੇਖੋ, ਸਮਸਥਾਨਕ ।

**ਆਈਸੋਬਾਰ** : ਵੇਖੋ, ਸਮਭਾਰੀ ।

**ਆਈਸੋ ਮੈਰਿਜਮ** : ਵੇਖੋ, ਸਮ-ਅੰਗਤਾ ।

**ਆਈਕ, ਜਾਨ ਵਾਨ (Eyck, Jan Van)** : ਇਸ ਦਾ ਦੂਜਾ ਨਾਂ ਰਾਨ ਬਰਗ ਹੈ । ਇਸ ਦਾ ਜਨਮ ਮਸਾਈਕ ਵਿਖੇ 1385 ਈ. ਵਿਚ ਹੋਇਆ । ਇਹ ਹਿਊਬਰਟ ਆਈਕ ਦਾ ਛੋਟਾ ਭਰਾ ਸੀ। ਇਹ ਦੋਵੇਂ ਭਰਾ ਚਿੱਤਰਕਾਰੀ ਦੇ ਇਤਿਹਾਸ ਵਿਚ ਪ੍ਰਸਿੱਧ ਹੋਏ ਹਨ। ਭਾਵੇਂ ਜਾਨ ਨੇ ਸ਼ੁਰੂ ਸ਼ੁਰੂ ਵਿਚ ਚਿੱਤਰਕਾਰੀ ਦਾ ਕੰਮ ਆਪਣੇ ਭਰਾ ਤੋਂ ਹੀ ਸਿੱਖਿਆ ਸੀ ਪਰ ਇਹ ਛੇਤੀ ਹੀ ਇਸ ਕੰਮ ਵਿਚ ਆਪਣੇ ਭਰਾ ਤੋਂ ਅੱਗੇ ਲੰਘ ਗਿਆ । ਆਪਣੀ ਅਸਾਧਾਰਣ ਸਮਝ ਦੇ ਸਦਕੇ ਇਹ ਚਿੱਤਰਕਾਰੀ ਵਿਚ ਸਭ ਤੋਂ ਬਾਜ਼ੀ ਲੈ ਗਿਆ ਅਤੇ ਅੱਜ ਇਹ ਸਭ ਤੋਂ ਉੱਤਮ ਚਿੱਤਰਕਾਰਾਂ ਵਿਚ ਗਿਣਿਆ ਜਾਂਦਾ ਹੈ ।



ਜਾਨ ਵਾਨ ਆਈਕ

ਪਹਿਲੇ ਪਹਿਲ ਬਹੁਤ ਸਾਰੇ ਚਿੱਤਰ ਇਨ੍ਹਾਂ ਦੋਹਾਂ ਭਰਾਵਾਂ ਨੇ ਰਲ ਕੇ ਬਣਾਏ । ਅਜਿਹੇ ਚਿੱਤਰਾਂ ਵਿਚੋਂ ਇਕ ਗੈਂਟ (Ghent) ਦੇ ਗਿਰਜੇ ਦਾ 'ਵਰਸ਼ਿਪ ਆਫ਼ ਦੀ ਲੈਂਬ' ਨਾਂ ਦਾ ਮਸ਼ਹੂਰ ਚਿੱਤਰ ਹੈ, ਜਿਸ ਵਿਚ ਤਿੰਨ ਸੌ ਤੋਂ ਵੱਧ ਸ਼ਕਲਾਂ ਚਿੱਤਰੀਆਂ ਹੋਈਆਂ ਹਨ । ਇਹ ਸੰਸਾਰ ਦੇ ਸਭ ਤੋਂ ਵਧੀਆ ਚਿੱਤਰਾਂ ਵਿਚ ਗਿਣਿਆ ਜਾਂਦਾ ਹੈ । ਇਹ ਚਿੱਤਰ ਗਿਰਜੇ ਦੀ ਕੰਧ ਵਿਚ ਜੜੇ ਤਖ਼ਤੇ ਉੱਪਰ ਚਿੱਤਰਿਆ ਹੋਇਆ ਹੈ ਅਤੇ ਇਸ ਦੇ ਦੋਹਾਂ ਪਾਸਿਆਂ ਤੇ ਇਨ੍ਹਾਂ ਚਿੱਤਰਕਾਰਾਂ ਅਤੇ ਇਨ੍ਹਾਂ ਦੀ ਭੈਣ ਦੀਆਂ ਮੂਰਤਾਂ ਉਲੀਕੀਆਂ ਹੋਈਆਂ ਹਨ ।

ਚਿੱਤਰਕਾਰੀ ਦੇ ਇਤਿਹਾਸ ਵਿਚ ਜਾਨ ਆਈਕ ਦੀ ਨਵੀਂ ਕਾਢ ਚਿੱਤਰਾਂ ਦੀ ਸਾਮੱਗਰੀ ਵਿਚ ਇਤਿਹਾਸ ਦੀ ਵਰਤੋਂ ਕਰਨਾ ਸੀ ਜਿਸ ਨੇ ਚਿੱਤਰਕਾਰੀ ਵਿਚ ਇਕ ਵੱਡਾ ਇਨਕਲਾਬ ਲਿਆਂਦਾ । ਇਹ ਦੋਹਾਂ ਭਰਾਵਾਂ ਦੀ ਮਿਲਵੀਂ ਕਾਢ ਸੀ । ਉਂਜ ਅਸਲ ਵਿਚ ਇਸ ਕਾਢ ਦੇ ਮੋਢੀ ਇਨ੍ਹਾਂ ਨੂੰ ਨਹੀਂ ਕਿਹਾ ਜਾ ਸਕਦਾ, ਕਿਉਂਕਿ ਇਨ੍ਹਾਂ ਤੋਂ ਪਹਿਲਾਂ ਵੀ ਦੀਵਾਰਾਂ ਤੇ ਚਿੱਤਰ ਉਲੀਕਣ ਦੀ ਇਹੋ ਪਰੰਪਰਾ ਚਲੀ ਆ ਰਹੀ ਸੀ । ਬਣਾਈਆਂ ਜਾਣ ਵਾਲੀਆਂ ਸ਼ਕਲਾਂ ਨੂੰ ਸੁਨਹਿਰੇ ਸਮਤਲ ਪਿਛੋਕੜ ਤੋਂ ਪਰਸਪੈੱਕਟਿਵ ਦੇ ਬਗ਼ੈਰ ਉਭਾਰ ਲਿਆ ਜਾਂਦਾ ਸੀ ਅਤੇ ਵਾਨ ਆਈਕ ਨੇ ਖ਼ੁਦ ਵੀ ਪਹਿਲੇ ਪਹਿਲ ਇਸ ਤਕਨੀਕ ਨੂੰ ਅਪਣਾਇਆ ਪਰ ਜਿਉਂ ਜਿਉਂ ਇਸ ਦੇ ਅਭਿਆਸ ਅਤੇ ਇਸ ਦੀ ਸੂਝ ਵਿਚ ਵਾਧਾ ਹੁੰਦਾ ਗਿਆ ਇਸ ਦੇ ਗਰੁੱਪਾਂ ਦੇ ਚਿੱਤਰ ਕੁਦਰਤੀ ਰੰਗ ਫੜਦੇ ਗਏ। ਪਹਿਲਾਂ ਪਾਣੀ ਵਿਚ ਘੋਲੇ ਰੰਗਾਂ ਤੋਂ ਬਣੇ ਚਿੱਤਰਾਂ ਦੇ ਰੰਗ ਫਟ ਜਾਂਦੇ ਸਨ ਤੇ ਉਨ੍ਹਾਂ ਅੰਦਰ ਤ੍ਰੇੜਾਂ ਪੈ ਜਾਂਦੀਆਂ ਸਨ ਪਰ ਹੁਣ ਤੇਲ ਦੀ ਮਿਲਾਵਟ ਨਾਲ ਪਿਛੋਕੜ ਵਿਚ ਰੰਗ ਜੰਮੇ ਰਹਿੰਦੇ ਹਨ । ਚਿੱਤਰਨ ਸ਼ੈਲੀ ਵਿਚ ਇਹ ਇਕ ਨਵਾਂ ਕਦਮ ਸੀ ।

ਆਪਣੇ ਬਣਾਏ ਚਿੱਤਰਾਂ ਵਿਚ ਪਰਸਪੈੱਕਟਿਵ ਜਾਂ ਗਹਿਰਾਈ ਦੇਣ ਦੀ ਜਿਹੜੀ ਕਾਢ ਇਸ ਨੇ ਕੱਢੀ ਉਸ ਕਾਰਨ ਬਹੁਤ ਸਾਰੇ ਕਲਾ-ਆਲੋਚਕਾਂ ਨੇ ਇਸ ਨੂੰ ਆਧੁਨਿਕ ਚਿੱਤਰਕਾਰੀ ਦਾ ਮੋਢੀ ਕਿਹਾ ਹੈ । ਕਿਉਂਕਿ ਆਪਣੀ ਨਵੀਂ ਸ਼ੈਲੀ ਰਾਹੀਂ ਇਸ ਨੇ ਚਿੱਤਰਕਾਰੀ ਦੀ ਤਕਨੀਕ ਨੂੰ ਨਵੀਂ ਸੇਧ ਦਿੱਤੀ ਜਿਸ ਨੇ ਨੀਦਰਲੈਂਡ ਤੇ ਨਵੀਂ ਪੀੜ੍ਹੀ ਦੇ ਅਤੇ ਇਟਲੀ ਦੇ ਪੁਨਰ-ਜਾਗ੍ਰਿਤੀ ਕਾਲ ਦੇ ਕਲਾਕਾਰਾਂ ਦੀਆਂ ਰਚਨਾਵਾਂ ਨੂੰ ਹਮੇਸ਼ਾਂ ਲਈ ਅਮਰ ਕਰ ਦਿੱਤਾ । ਜਾਨ ਆਈਕ ਦੀਆਂ ਕਾਢਾਂ ਦੀ ਵਰਤੋਂ ਉਨ੍ਹਾਂ ਨੇ ਹੀ ਕੀਤੀ ਹੈ । ਕੱਚ ਉੱਤੇ ਚਿੱਤਰੀਆਂ ਤਸਵੀਰਾਂ ਵਿਚ ਜੋ ਤਕਨੀਕ ਇਸ ਨੇ ਵਰਤੀ ਹੈ, ਇਹ ਉਸ ਦੀ ਆਪਣੀ ਕਾਢ ਸੀ । ਇਸ ਦੇ ਰੰਗ ਬੜੇ ਹਲਕੇ ਹੁੰਦੇ ਸਨ ਪਰ ਇਹ ਚਿੱਤਰ ਉੱਤੇ ਇਸ ਤਰ੍ਹਾਂ ਚਿਮਟ ਜਾਂਦੇ ਸਨ ਕਿ ਕਦੀ ਮਿਟਦੇ ਹੀ ਨਹੀਂ ਸਨ । ਹੁਣ ਤੱਕ ਰੰਗ ਨਾਲ ਮੀਨਾਕਾਰੀ ਕਰਨ ਦੀ ਥਾਂ ਵੱਖੋ ਵੱਖ ਰੰਗਾਂ ਦੇ ਸ਼ੀਸ਼ਿਆਂ ਦੇ ਟੁਕੜਿਆਂ ਨੂੰ ਜੋੜ ਲਿਆ ਜਾਂਦਾ ਸੀ । ਇਹ ਗੱਲ ਠੀਕ ਹੈ ਕਿ ਸਰੀਰ ਦੀਆਂ ਕਈ ਹਰਕਤਾਂ ਨੂੰ ਪਰਗਟ ਕਰਨ ਲਈ ਤੇ ਖ਼ਾਸ ਕਰ ਨੰਗੀਆਂ ਤਸਵੀਰਾਂ ਦੇ ਬਣਾਉਣ ਵਿਚ ਇਹ ਤਕਨੀਕ ਹਮੇਸ਼ਾਂ ਸਫਲ ਨਹੀਂ ਹੁੰਦੀ ਰਹੀ ਪਰ ਆਈਕ ਨੇ ਤਸਵੀਰਾਂ ਦੇ ਚਿਹਰਿਆਂ, ਕੱਪੜਿਆਂ ਅਤੇ ਉਨ੍ਹਾਂ ਦੇ ਅੰਕਣ ਵਿਚ ਅਤੇ ਉਨ੍ਹਾਂ ਉੱਤੇ ਰੌਸ਼ਨੀ ਤੇ ਸ਼ੇਡ ਪਾਉਣ ਦੇ ਪੱਖੋਂ ਆਪਣੀ ਸ਼ੈਲੀ ਵਿਚ ਜੋ ਵਿਲੱਖਣਤਾ ਲਿਆਂਦੀ ਉਸ ਨਾਲ ਇਹ ਚਿੱਤਰ ਵਧੇਰੇ ਸੁੰਦਰ ਲੱਗਣ ਲੱਗ ਪਏ । ਇਸ ਦਾ ਸਬੂਤ ਇਸ ਦੇ ਆਪਣੇ ਅਤੇ ਇਸ ਦੇ ਸ਼ਾਗਿਰਦਾਂ ਦੇ ਚਿੱਤਰ ਹਨ । ਜਾਨ ਆਈਕ ਦੇ ਕਈ ਚਿੱਤਰ ਅੱਜ ਵੀ ਗਿਰਜਾ-ਘਰਾਂ ਅਤੇ ਨਿੱਜੀ ਸੰਗ੍ਰਹਿਆਂ ਵਿਚ ਸਾਂਭੇ ਹੋਏ ਹਨ। ਇਸ ਦੀ ਮੌਤ ਬ੍ਰੂਗਸ ਵਿਚ 1441 ਈ. ਵਿਚ ਹੋਈ ।

**ਆਈਜ਼ਨਹਾਵਰ, ਡਵਾਈਟ ਡੇਵਿਡ** : ਇਹ ਸੰਯੁਕਤ ਰਾਜ ਅਮਰੀਕਾ ਦਾ 34ਵਾਂ ਪ੍ਰੈਜ਼ੀਡੈਂਟ ਹੋਇਆ ਹੈ ਜੋ 14 ਅਕਤੂਬਰ,



ਆਈਜ਼ਨਹਾਵਰ

1890 ਨੂੰ ਟੈਕਸਾਸ ਰਾਜ ਦੇ ਡੇਨੀਸਨ ਸ਼ਹਿਰ ਵਿਚ ਡੇਵਿਡ ਆਈਜ਼ਨਹਾਵਰ ਦੇ ਘਰ ਪੈਦਾ ਹੋਇਆ। ਮਾਤਾ-ਪਿਤਾ ਦੀਆਂ ਧਾਰਮਿਕ ਰੁਚੀਆਂ ਅਤੇ ਥੋੜ੍ਹੀ ਆਮਦਨੀ ਦਾ ਆਈਜ਼ਨਹਾਵਰ ਦੇ ਜੀਵਨ ਤੇ ਡੂੰਘਾ ਅਸਰ ਪਿਆ। ਮੁੱਢ ਤੋਂ ਹੀ ਇਸ ਦਾ ਨਾਂ 'ਆਈਕ' ਪੈ ਗਿਆ। ਇਸ ਦੀ ਰੁਚੀ ਪੜ੍ਹਾਈ ਨਾਲੋਂ ਖੇਡਾਂ ਵਿਚ ਵਧੇਰੇ ਸੀ।

ਪੜ੍ਹਾਈ ਖ਼ਤਮ ਕਰਨ ਮਗਰੋਂ ਇਹ ਮਿਲਟਰੀ ਅਕੈਡਮੀ ਵਿਚ ਦਾਖ਼ਲ ਹੋਇਆ ਅਤੇ ਸਤੰਬਰ, 1915 ਵਿਚ ਸੈਕੰਡ ਲੈਫ਼ਟੀਨੈਂਟ ਬਣਿਆ। ਪਹਿਲੀ ਜੁਲਾਈ, 1916 ਨੂੰ ਮੈਮੀ ਜੈਨੀਵਾ ਦਾਉਦ ਨਾਲ ਇਸ ਦੀ ਸ਼ਾਦੀ ਹੋਈ। ਪਹਿਲੀ ਵੱਡੀ ਲੜਾਈ ਵੇਲੇ ਫ਼ੌਜਾਂ ਨੂੰ ਟ੍ਰੇਨਿੰਗ ਦੇਣ ਵਿਚ ਇਸ ਨੇ ਬਹੁਤ ਹੀ ਕੰਮ ਕੀਤਾ ਜਿਸ ਸਦਕਾ ਇਹ ਬਹੁਤ ਪ੍ਰਸਿੱਧ ਹੋ ਗਿਆ। ਮਾਰਚ, 1918 ਵਿਚ ਇਸ ਨੂੰ ਕੈਂਪ ਕੋਲਟ, ਗੈਟਿਸਬਰਗ ਦੇ ਟ੍ਰੇਨਿੰਗ ਸੈਂਟਰ ਦਾ ਕਮਾਂਡਰ ਬਣਾ ਦਿੱਤਾ ਗਿਆ। ਇਥੇ ਕੀਤੀ ਸੇਵਾ ਦੇ ਬਦਲੇ ਦਸ ਸਾਲ ਮਗਰੋਂ ਇਸ ਨੂੰ 'ਡਿਸਟਿੰਗੁਇਸ਼ਡ ਸਰਵਿਸ ਮੈਡਲ' ਮਿਲਿਆ।

ਸਤੰਬਰ, 1935 ਵਿਚ ਜਨਰਲ ਮੈਕਾਰਥਰ ਨੇ ਇਸ ਨੂੰ ਆਪਣਾ ਅਸਿਸਟੈਂਟ ਮਿਲਟਰੀ ਐਡਵਾਈਜ਼ਰ ਬਣਾ ਕੇ ਫ਼ਿਲਪੀਨ ਭੇਜਿਆ। ਦੂਜੀ ਵੱਡੀ ਲੜਾਈ ਵਿਚ ਇਸ ਨੇ ਬਹੁਤ ਸ਼ਲਾਘਾਯੋਗ ਕੰਮ ਕੀਤੇ। ਇਹ ਬਰਤਾਨਵੀ ਅਤੇ ਅਮਰੀਕੀ ਦੋਹਾਂ ਫ਼ੌਜਾਂ ਵਿਚ ਬੜਾ ਹਰਮਨ ਪਿਆਰਾ ਸੀ। ਜੁਲਾਈ, 1942 ਵਿਚ ਇਹ ਲੈਫ਼ਟੀਨੈਂਟ ਜਨਰਲ ਅਤੇ ਦਸੰਬਰ, 1944 ਵਿਚ 5 ਸਟਾਰਾਂ ਵਾਲਾ ਜਨਰਲ ਬਣ ਗਿਆ। ਪ੍ਰੈਜ਼ੀਡੈਂਟ ਰੂਜ਼ਵੈਲਟ, ਚਰਚਲ ਅਤੇ ਚਿਆਂਗ-ਕਾਈ-ਸ਼ੈਕ ਨੇ ਇਸ ਨੂੰ ਸਰਬਸੰਮਤੀ ਨਾਲ ਮਿੱਤਰ ਫ਼ੌਜਾਂ ਦਾ ਸੁਪਰੀਮ ਕਮਾਂਡਰ ਬਣਾ ਦਿੱਤਾ। ਇਸ ਅਹੁਦੇ ਦਾ ਚਾਰਜ ਇਸ ਨੇ 17 ਜਨਵਰੀ, 1944 ਨੂੰ ਸੰਭਾਲਿਆ ਅਤੇ ਜਨਰਲ ਮਿੰਟਗੁਮਰੀ ਨਾਲ ਮਿਲ ਕੇ ਬਰਤਾਨਵੀ ਅਤੇ ਅਮਰੀਕੀ ਫ਼ੌਜਾਂ ਦੀ ਚੰਗੀ ਤਰ੍ਹਾਂ ਅਗਵਾਈ ਕੀਤੀ।

ਲੜਾਈ ਤੋਂ ਮੁੜਨ ਮਗਰੋਂ ਆਈਜ਼ਨਹਾਵਰ ਦਾ ਲੰਡਨ, ਵਾਸ਼ਿੰਗਟਨ, ਨਿਊਯਾਰਕ ਅਤੇ ਕੈਨਜਾਸ ਸ਼ਹਿਰਾਂ ਵਿਚ ਸ਼ਾਨਦਾਰ ਸੁਆਗਤ ਹੋਇਆ। ਇਕੱਲੇ ਨਿਊਯਾਰਕ ਵਿਚ 40 ਲੱਖ ਲੋਕ ਇਸ ਦੇ ਸੁਆਗਤ ਵਿਚ ਸ਼ਾਮਲ ਹੋਏ। ਸੰਨ 1945 ਵਿਚ ਇਹ ਸੰਯੁਕਤ ਰਾਜ ਦਾ ਚੀਫ਼ ਆਫ਼ ਸਟਾਫ਼ ਬਣ ਗਿਆ। ਅਮਰੀਕਾ ਦੀਆਂ ਦੋਵੇਂ ਰਾਜਸੀ ਪਾਰਟੀਆਂ ਰਿਪਬਲੀਕਨ ਅਤੇ ਡੈਮੋਕ੍ਰੇਟਿਕ ਪ੍ਰੈਜ਼ੀਡੈਂਟ ਬਣਾਉਣ ਸੋਚਣ ਲੱਗੀਆਂ। ਸੰਨ 1947 ਵਿਚ ਇਹ ਕੋਲੰਬੀਆ ਯੂਨੀਵਰਸਿਟੀ ਦਾ ਪ੍ਰੈਜ਼ੀਡੈਂਟ ਨਿਯੁਕਤ ਹੋਇਆ। ਸੰਨ 1948 ਵਿਚ ਇਸ ਨੇ ਜੰਗ ਬਾਰੇ ਆਪਣੀ ਮਸ਼ਹੂਰ ਕਿਤਾਬ 'ਕਰੂਸੇਡ ਇਨ ਯੂਰਪ' ਲਿਖੀ। ਦਸੰਬਰ, 1950 ਵਿਚ ਇਸ ਨੇ ਨਾਟੋ ਫ਼ੌਜਾਂ ਦੀ ਕਮਾਂਡ ਸੰਭਾਲੀ।

ਸੰਨ 1952 ਵਿਚ ਆਈਜ਼ਨਹਾਵਰ ਪਹਿਲੀ ਵਾਰ ਰਿਪਬਲੀਕਨ ਪਾਰਟੀ ਵੱਲੋਂ ਅਮਰੀਕਾ ਦਾ ਪ੍ਰੈਜ਼ੀਡੈਂਟ ਚੁਣਿਆ ਗਿਆ। ਸੰਨ 1956 ਵਿਚ ਇਹ ਮੁੜ ਪ੍ਰੈਜ਼ੀਡੈਂਟ ਚੁਣਿਆ ਗਿਆ। ਇਸ ਸਮੇਂ ਵਿਚ ਉਹ ਭਾਰਤ ਦੇ ਦੌਰੇ ਤੇ ਵੀ ਆਇਆ। ਆਪਣੇ ਅਹਿਦ ਵਿਚ ਇਸ ਨੇ ਬਹੁਤ ਸਾਰੇ ਸ਼ਲਾਘਾਯੋਗ ਕੰਮ ਕੀਤੇ। ਇਸ ਦੀ ਬੁਨਿਆਦੀ ਪਾਲਿਸੀ ਅਮਨ, ਕੌਮੀ-ਰੱਖਿਆ, ਯੂਨਾਈਟਿਡ ਨੇਸ਼ਨਜ਼ ਲਈ ਜ਼ੋਰਦਾਰ ਮਦਦ ਅਤੇ ਸਾਥੀ ਦੇਸ਼ਾਂ ਨੂੰ ਜੰਗੀ ਤੇ ਆਰਥਿਕ ਸਹਾਇਤਾ ਦੇਣਾ ਸੀ। ਇਸ ਨੇ ਰੂਸ ਨਾਲ ਵੀ ਮਿੱਤਰਤਾ ਵਧਾਉਣ ਅਤੇ ਵਿਗੜੇ ਹੋਏ ਸਬੰਧਾਂ ਨੂੰ ਠੀਕ ਕਰਨ ਦੇ ਯਤਨ ਕੀਤੇ।

ਵ੍ਹਾਈਟ ਹਾਊਸ ਛੱਡਣ ਉਪਰੰਤ ਆਈਜ਼ਨਹਾਵਰ ਨੇ ਬਾਕੀ ਜੀਵਨ ਗੈਟਿਸਬਰਗ ਵਿਖੇ ਆਪਣੇ ਫ਼ਾਰਮ ਵਿਚ ਬਤੀਤ ਕੀਤਾ। ਇਸ ਨੇ ਆਪਣਾ ਸਾਰਾ ਸਮਾਂ ਲਿਖਣ ਪੜ੍ਹਨ ਵਿਚ ਲਾਇਆ ਅਤੇ 'ਮੈਨਡੇਟ ਫ਼ਾਰ ਚੇਂਜ (Mandate for Change 1963) ਤੇ 'ਵੇਜਿੰਗ ਪੀਸ' (Waging Peace, 1965) ਆਦਿ ਕਈ ਪੁਸਤਕਾਂ ਲਿਖੀਆਂ। ਇਸ ਦੀ ਮੌਤ ਵਾਸ਼ਿੰਗਟਨ ਵਿਖੇ 28 ਮਾਰਚ, 1969 ਨੂੰ ਹੋਈ।

ਹ. ਪੁ.- ਐਨ. ਬ੍ਰਿ. 8:98

**ਆਈਨਸਟਾਈਨ** : ਇਹ ਮਸ਼ਹੂਰ ਭੌਤਿਕ-ਵਿਗਿਆਨੀ ਸਾਪੇਖਵਾਦ (Theory of Relativity) ਦਾ ਜਨਮ ਦਾਤਾ ਹੈ। ਇਸ ਦਾ ਜਨਮ ਜਰਮਨੀ ਦੇ ਉਲਮ ਨਾਂ ਦੇ ਸ਼ਹਿਰ ਵਿਚ 14 ਮਾਰਚ, 1879 ਨੂੰ ਹੋਇਆ ਜਿਹੜਾ ਦਰਿਆ ਡੈਨਿਊਬ ਦੇ ਖੱਬੇ ਕੰਢੇ ਵਸਿਆ ਹੋਇਆ ਹੈ। ਇਸ ਦੇ ਮਾਂ-ਪਿਉ ਯਹੂਦੀ ਸਨ। ਇਸ ਦਾ ਬਚਪਨ ਮਿਊਨਿਕ ਵਿਚ ਬੀਤਿਆ ਜਿੱਥੇ ਇਸ ਦੇ ਪਿਤਾ ਦਾ ਬਿਜਲੀ ਦੇ ਸਾਮਾਨ ਦਾ ਕਾਰਖ਼ਾਨਾ ਸੀ। ਸੰਨ 1894 ਵਿਚ ਸਾਰਾ ਪਰਿਵਾਰ ਇਟਲੀ ਵਿਚ ਜਾ ਵਸਿਆ ਅਤੇ ਆਈਨਸਟਾਈਨ ਨੂੰ ਸਵਿਟਜ਼ਰਲੈਂਡ ਦੇ ਆਰਊ ਨਾਮੀ ਸ਼ਹਿਰ ਦੇ ਇਕ ਸਕੂਲ ਵਿਚ ਦਾਖ਼ਲ ਕਰਾ ਦਿੱਤਾ ਗਿਆ। ਇਥੇ ਪੜ੍ਹ ਚੁੱਕਣ ਮਗਰੋਂ ਇਹ ਜ਼ਿਊਰਿਕ ਵਿਚ ਹਿਸਾਬ ਅਤੇ ਭੌਤਿਕ-ਵਿਗਿਆਨ ਦੇ ਅਧਿਆਪਕ ਦੀ ਟ੍ਰੇਨਿੰਗ ਲੈਣ ਲਗ ਪਿਆ ਪਰ ਇਹ ਟ੍ਰੇਨਿੰਗ ਇਸ ਨੂੰ ਬਹੁਤੀ ਦਿਲਚਸਪ ਨਾ ਜਾਪੀ। ਇਹ ਬਹੁਤਾ ਕਰਕੇ ਆਪਣੀ ਅਗਲੇਰੀ ਪੜ੍ਹਾਈ ਦੀ ਤਿਆਰੀ ਕਰਦਾ ਰਿਹਾ। ਸੰਨ 1901 ਵਿਚ ਇਹ ਬਰਨ ਦੇ ਪੇਟੈਂਟ ਦਫ਼ਤਰ ਵਿਚ ਨੌਕਰ ਹੋ ਗਿਆ ਅਤੇ 1909 ਤੱਕ ਉੱਥੇ ਰਿਹਾ। ਇਸ ਨੇ 1905 ਵਿਚ ਜ਼ਿਊਰਿਕ ਯੂਨੀਵਰਸਿਟੀ ਤੋਂ ਪੀ. ਐੱਚ. ਡੀ. ਦੀ ਡਿਗਰੀ ਲਈ ਅਤੇ ਭੌਤਿਕ-ਵਿਗਿਆਨ ਸਬੰਧੀ ਆਪਣੇ ਮੁੱਢਲੇ ਲੇਖ ਛਾਪੇ। ਇਹ ਲੇਖ ਇੰਨੇ ਉੱਚ ਕੋਟੀ ਦੇ ਸਮਝੇ ਗਏ ਕਿ 1909 ਵਿਚ ਇਸ ਨੂੰ ਜ਼ਿਊਰਿਕ ਯੂਨੀਵਰਸਿਟੀ ਦਾ ਪ੍ਰੋਫ਼ੈਸਰ ਬਣਾ ਦਿੱਤਾ ਗਿਆ। ਸੰਨ 1910 ਵਿਚ ਇਹ ਪ੍ਰਾਗ ਦੀ ਜਰਮਨ ਯੂਨੀਵਰਸਿਟੀ ਵਿਚ ਭੌਤਿਕ-ਵਿਗਿਆਨ ਦਾ ਪ੍ਰੋਫ਼ੈਸਰ ਲੱਗ ਗਿਆ। ਸੰਨ 1912 ਵਿਚ ਇਹ ਜ਼ਿਊਰਿਕ ਦੇ ਸਵਿਸ ਫ਼ੈਡਰਲ ਪਾਲੀਟੈਕਨਿਕ ਸਕੂਲ ਦਾ ਪ੍ਰੋਫ਼ੈਸਰ ਬਣ ਕੇ ਫਿਰ ਉਸੇ ਸ਼ਹਿਰ ਵਿਚ ਪਰਤ ਆਇਆ। ਅੰਤ ਵਿਚ 1913 ਵਿਚ ਇਹ ਬਰਲਿਨ ਯੂਨੀਵਰਸਿਟੀ ਦਾ ਪ੍ਰੋਫ਼ੈਸਰ, ਕੈਸਰਵਿਲਹਮ ਇੰਸਟੀਚਿਊਟ ਦਾ ਡਾਇਰੈਕਟਰ ਅਤੇ ਪਰਸ਼ੀਅਨ ਅਕਾਡਮੀ ਆਫ਼ ਸਾਇੰਸਿਜ਼ ਦਾ ਮੈਂਬਰ ਬਣਾਇਆ ਗਿਆ ਅਤੇ ਇਸ ਨੂੰ ਕਾਫ਼ੀ ਵਜ਼ੀਫ਼ਾ ਦਿੱਤਾ ਗਿਆ ਤਾਂ ਜੋ ਇਹ ਸਾਰਾ ਸਮਾਂ ਖੋਜ ਵਿਚ ਲਾ ਸਕੇ। ਜਨੀਵਾ, ਮਾਨਚੈਸਟਰ, ਰਾਸਟਾਕ ਅਤੇ ਪ੍ਰਿੰਸਟਨ ਯੂਨੀਵਰਸਿਟੀਆਂ ਨੇ ਇਸ ਨੂੰ ਡਾਕਟਰੇਟ ਦੀਆਂ ਆਨਰੇਰੀ ਡਿਗਰੀਆਂ


ਆਈਨਸਟਾਈਨ

ਦਿੱਤੀਆਂ ਅਤੇ ਐਮਸਟਰਡਮ (ਨੀਦਰਲੈਂਡ) ਅਤੇ ਕੋਪਨ-ਹੇਗਨ (ਡੈਨਮਾਰਕ) ਦੀਆਂ ਅਕਾਡਮੀਆਂ ਨੇ ਇਸ ਨੂੰ ਆਪਣਾ ਆਨਰੇਰੀ ਮੈਂਬਰ ਚੁਣਿਆ । ਸੰਨ 1921 ਵਿਚ ਇਹ ਇੰਗਲੈਂਡ ਦੀ ਰੌਇਲ ਸੁਸਾਇਟੀ ਦਾ ਵੀ ਮੈਂਬਰ ਚੁਣਿਆ ਗਿਆ । ਇਸੇ ਸੁਸਾਇਟੀ ਨੇ ਸੰਨ 1925 ਵਿਚ ਇਸ ਨੂੰ ਕਾਪਲੇ ਮੈਡਲ ਅਤੇ ਸੰਨ 1926 ਵਿਚ ਰੌਇਲ ਐਸਟਰਾਨੋ-ਮੀਕਲ ਸੁਸਾਇਟੀ ਨੇ ਸੋਨੇ ਦਾ ਤਮਗ਼ਾ ਦੇ ਕੇ ਇਸ ਦਾ ਸਨਮਾਨ ਕੀਤਾ। ਸੰਨ 1922 ਵਿਚ ਇਸ ਨੂੰ 1921 ਦੇ ਵਰ੍ਹੇ ਦਾ ਨੋਬਲ ਪੁਰਸ਼ਕਾਰ ਦਿੱਤਾ ਗਿਆ ।

ਸੰਨ 1930 ਵਿਚ ਜਰਮਨੀ ਵਿਚ ਕੁਝ ਖ਼ਾਸ ਰਾਜਨੀਤਿਕ ਹਾਲਾਤ ਪੈਦਾ ਹੋ ਗਏ ਅਤੇ ਆਈਨਸਟਾਈਨ ਨੂੰ ਜਰਮਨੀ ਵਿਚ ਇਹ ਸਮਾਂ ਸਾਇੰਸ ਅਤੇ ਸਾਇੰਸਦਾਨ ਲਈ ਸੰਕਟ ਭਰਿਆ ਜਾਪਿਆ । ਇਸ ਲਈ ਇਹ ਜਰਮਨੀ ਨੂੰ ਛੱਡ ਕੇ ਯੂਰਪ, ਇੰਗਲੈਂਡ ਅਤੇ ਸੰਯੁਕਤ ਰਾਜ ਅਮਰੀਕਾ ਦੇ ਸਫ਼ਰ ਲਈ ਨਿਕਲ ਤੁਰਿਆ ਅਤੇ ਅੰਤ ਵਿਚ ਅਮਰੀਕਾ ਪੁੱਜ ਗਿਆ ਜਿਥੇ ਪ੍ਰਿੰਸਟਨ ਸ਼ਹਿਰ ਵਿਚ ਉਚੇਰੀ ਵਿੱਦਿਆ ਲਈ ਕਾਇਮ ਹੋਈ ਸੰਸਥਾ ਵਿਚ ਪ੍ਰੋਫ਼ੈਸਰ ਲੱਗਣਾ ਇਸ ਨੇ ਮੰਨ ਲਿਆ ਅਤੇ 1933 ਵਿਚ ਉਥੇ ਹੀ ਵਸ ਗਿਆ । ਸੰਨ 1940 ਵਿਚ ਇਹ ਅਮਰੀਕਾ ਦਾ ਸ਼ਹਿਰੀ ਬਣ ਗਿਆ ।

ਆਈਨਸਟਾਈਨ ਦੀਆਂ ਖੋਜਾਂ ਬੜੀ ਉੱਚੀ ਪੱਧਰ ਦੇ ਗਣਿਤ ਤੇ ਅਧਾਰਤ ਹਨ ਅਤੇ ਉਨ੍ਹਾਂ ਦਾ ਘੇਰਾ ਇੰਨਾ ਮੋਕਲਾ ਹੈ ਕਿ ਉਨ੍ਹਾਂ ਦਾ ਵੇਰਵੇ ਨਾਲ ਵਰਣਨ ਕਰਨਾ ਇਥੇ ਸੰਭਵ ਨਹੀਂ । ਜਿਸ ਖੋਜ ਕਾਰਨ ਲੋਕ ਇਸ ਨੂੰ ਖ਼ਾਸ ਤੌਰ ਤੇ ਜਾਣਦੇ ਹਨ ਉਹ ਇਸ ਦਾ ਸਾਪੇਖਵਾਦ ਦਾ ਸਿੱਧਾਂਤ ਹੈ । ਇਸ ਸਿਧਾਂਤ ਨੂੰ ਸੰਖੇਪ ਰੂਪ ਵਿਚ ਇਸ ਨੇ ਪਹਿਲੀ ਵਾਰ ਸੰਨ 1905 ਵਿਚ ਪ੍ਰਕਾਸ਼ਿਤ ਕੀਤਾ । ਇਸ ਸਿੱਧਾਂਤ ਦੀ ਖੋਜ ਕਾਰਨ ਹੀ ਆਈਨਸਟਾਈਨ ਨੂੰ ਨੋਬਲ ਪੁਰਸਕਾਰ ਨਾਲ ਸਨਮਾਨਿਆ ਗਿਆ । ਇਸ ਸਿਧਾਂਤ ਨੇ ਉਸ ਸਮੇਂ ਪ੍ਰਚੱਲਤ ਕਈ ਮੁਢਲੇ ਵਿਚਾਰਾਂ ਵਿਚ ਜਬਰਦਸਤ ਤਬਦੀਲੀ ਲੈ ਆਂਦੀ । ਸ਼ੁਰੂ ਵਿਚ ਤਾਂ ਵਿਗਿਆਨੀ ਇਸ ਸਿਧਾਂਤ ਨੂੰ ਕੇਵਲ ਇਕ ਕਲਪਨਾ ਦੀ ਉਡਾਰੀ ਹੀ ਸਮਝਦੇ ਰਹੇ ਪਰ ਹੌਲੀ ਹੌਲੀ ਸਾਰੀ ਦੁਨੀਆ ਦੇ ਵਿਗਿਆਨੀਆਂ ਨੇ ਇਸ ਦੇ ਹਰ ਇਕ ਨੁਕਤੇ ਨੂੰ ਪੂਰੀ ਤਰ੍ਹਾਂ ਪਰਵਾਨ ਕਰ ਲਿਆ । ਸੰਨ 1916 ਵਿਚ ਆਈਨਸਟਾਈਨ ਨੇ ਇਸ ਸਿਧਾਂਤ ਨੂੰ ਵੇਰਵੇ ਨਾਲ ਪ੍ਰਕਾਸ਼ਿਤ ਕਰ ਦਿੱਤਾ ।

ਸੰਨ 1905 ਵਿਚ ਹੀ ਇਸ ਨੇ ਬਰਾਊਨੀਅਨ ਗਤੀ ਅਰਥਾਤ ਹਵਾ ਅਤੇ ਤਰਲ ਪਦਾਰਥਾਂ ਵਿਚ ਅਨਿਯਮਤ ਢੰਗ ਨਾਲ ਤਰਨ ਵਾਲੇ ਅਣੂਆਂ ਦੀ ਗਤੀ ਸਬੰਧੀ ਇਕ ਸਿਧਾਂਤ ਪੇਸ਼ ਕੀਤਾ । ਇਨ੍ਹਾਂ ਅਣੂਆਂ ਦੀ ਗਤੀ ਨੂੰ ਵਿਗਿਆਨੀ ਯਤਨ ਕਰਨ ਤੇ ਵੀ ਪਿਛਲੇ 30 ਸਾਲਾਂ ਵਿਚ ਨਹੀਂ ਸਨ ਸਮਝ ਸਕੇ । ਇਸ ਨੇ ਧਾਤਾਂ ਦੇ ਤਲ ਉੱਤੇ ਰੌਸ਼ਨੀ ਨੂੰ ਜ਼ੋਰ ਨਾਲ ਸੁੱਟਣ ਉੱਤੇ ਬਿਜਲੀ ਦੇ ਕਰੰਟ ਦੀ ਉਤਪਤੀ ਦੇ ਕਾਰਨ ਤੇ ਵੀ ਚਾਨਣ ਪਾਇਆ ।

ਸੰਨ 1949 ਵਿਚ ਇਸ ਨੇ ਆਪਣੇ ਉਸ ਨਵੇਂ ਸਿਧਾਂਤ ਦਾ ਐਲਾਨ ਕੀਤਾ, ਜਿਸ ਰਾਹੀਂ ਇਸ ਨੇ ਬਿਜਲ-ਚੁੰਬਕੀ ਖੇਤਰ ਅਤੇ ਗੁਰੂਤਵੀ ਖੇਤਰ ਵਿਚ ਸਬੰਧ ਪੈਦਾ ਕਰ ਦਿੱਤਾ । ਇਸ ਨੇ ਇਸੇ ਸਿਧਾਂਤ ਦਾ ਹੋਰ ਵਿਸਥਾਰ ਕੀਤਾ।

ਯੰਤਰ-ਵਿਗਿਆਨ ਦੇ ਨਿਯਮਾਂ ਅਤੇ ਬਿਜਲ-ਚੁੰਬਕੀ ਖੇਤਰ ਦੇ ਨਿਯਮਾਂ ਦੇ ਸੁਮੇਲ ਤੋਂ ਆਈਨਸਟਾਈਨ ਨੇ ਸਾਪੇਖਤਾ ਦੇ ਸਿਧਾਂਤ ਨੂੰ ਜਨਮ ਦਿੱਤਾ । ਉਸ ਨੇ ਅਨੁਭਵ ਕੀਤਾ ਕਿ ਅਜਿਹਾ ਤਦ ਹੀ ਹੋ ਸਕਦਾ ਹੈ ਜੇਕਰ ਅਸੀਂ ਉਨ੍ਹਾਂ ਵਿਧੀਆਂ ਦਾ ਗਹੁ ਨਾਲ ਵਿਸ਼ਲੇਸ਼ਣ ਕਰੀਏ ਜਿਨ੍ਹਾਂ ਨੂੰ ਕਿ ਸਮੇਂ ਅਤੇ ਸਥਾਨ ਦੇ ਮਾਪਾਂ ਨੂੰ ਇਕ ਦੂਜੇ ਨਾਲ ਸਬੰਧਤ ਕਰਨ ਲਈ ਵਰਤਿਆ ਜਾਂਦਾ ਹੈ ਜਦੋਂ ਕਿ ਉਹ ਇਕ ਦੂਜੇ ਪ੍ਰਤਿ ਨਿਰੰਤਰ ਵੇਗ ਨਾਲ ਗਤੀਸ਼ੀਲ ਹੋਣ। ਇਸ ਤਰ੍ਹਾਂ ਉਸ ਨੇ ਕੁਝ ਆਮ ਸ਼ਰਤਾਂ ਨਿਰਧਾਰਤ ਕੀਤੀਆਂ ਅਤੇ ਆਖਿਆ ਕਿ ਜੇ ਕੋਈ ਸਿਧਾਂਤ ਇਹ ਸ਼ਰਤਾਂ ਪੂਰੀਆਂ ਕਰਦਾ ਹੈ ਤਾਂ ਉਸ ਨੂੰ ਪ੍ਰਕ੍ਰਿਤਿਕ ਨਿਯਮ ਮੰਨਿਆ ਜਾ ਸਕਦਾ ਹੈ । ਨਾਲ ਹੀ ਉਸ ਨੇ ਇਹ ਵੀ ਦਰਸਾਇਆ ਹੈ ਕਿ ਉਪਰੋਕਤ ਮੰਤਵ ਦੀ ਪੂਰਤੀ ਲਈ ਯੰਤਰ-ਵਿਗਿਆਨ ਨੂੰ ਕਿਵੇਂ ਢਾਲਿਆ ਜਾਣਾ ਚਾਹੀਦਾ ਹੈ ।

ਇਸ ਤਰ੍ਹਾਂ ਨਿਰੋਲ ਸਿਧਾਂਤਕ ਪੱਖ ਤੋਂ ਇਹ ਵਿਸ਼ੇਸ਼ ਸਿਧਾਂਤ ਪ੍ਰਕ੍ਰਿਤਿਕ ਨਿਯਮਾਂ ਦੀ ਖੋਜ ਵਿਚ ਸ਼ਕਤੀਸ਼ਾਲੀ ਪੱਥ ਪ੍ਰਦਰਸ਼ਕ ਦਾ ਕੰਮ ਕਰਦਾ ਹੈ । ਇਹ ਸਿੱਧਾਂਤ ਇਹ ਵੀ ਦਰਸਾਉਂਦਾ ਹੈ ਕਿ ਸਮੇਂ ਤੇ ਸਥਾਨ ਬਾਰੇ ਸਾਡੀਆਂ ਧਾਰਨਾਵਾਂ ਵਿਚ ਬਹੁਤ ਸੋਧ ਦੀ ਲੋੜ ਹੈ ਜਿਹੜੀਆਂ ਨਿਊਟਨ ਦੇ ਯੰਤਰ-ਵਿਗਿਆਨ ਦੇ ਨਿਯਮਾਂ ਦਾ ਅਧਾਰ ਹਨ । ਇਕ ਮੀ. ਰਾਡ ਦੀ ਲੰਬਾਈ ਅਤੇ ਘੜੀ ਉੱਤੇ ਇਕ ਸੈਕੰਡ ਦਾ ਵਕਫ਼ਾ ਉਨ੍ਹਾਂ ਅਨੁਸਾਰ ਪ੍ਰੇਖਕ ਦੀ ਗਤੀ ਉੱਤੇ ਨਿਰਭਰ ਕਰਦਾ ਹੈ । ਪ੍ਰੇਖਕ ਨੂੰ ਗਤੀਸ਼ੀਲ ਮੀ. ਰਾਡ ਦੀ ਲੰਬਾਈ ਥੋੜ੍ਹੀ ਲਗਦੀ ਹੈ ਅਤੇ ਚੱਲ ਰਹੀ ਘੜੀ ਤੇ ਸੈਕੰਡ ਦੇਰ ਨਾਲ ਵਜਦੇ ਪ੍ਰਤੀਤ ਹੁੰਦੇ ਹਨ । ਸਾਧਾਰਣ ਵੇਗ ਲਈ ਇੰਨੀ ਕੁ ਤਬਦੀਲੀ ਨਾਂਹ ਦੇ ਬਰਾਬਰ ਹੈ ਪਰ ਜੇ ਕੋਈ ਚੀਜ਼ ਰੌਸ਼ਨੀ ਦੀ ਰਫ਼ਤਾਰ ਨਾਲ ਚਲ ਰਹੀ ਹੋਵੇ ਤਾਂ ਇਸ ਦੀ ਮਹੱਤਤਾ ਬਹੁਤ ਵਧ ਜਾਂਦੀ ਹੈ । ਅਮਲੀ ਰੂਪ ਵਿਚ ਇਨ੍ਹਾਂ ਸਿੱਟਿਆਂ ਦੀ ਬੇਹੱਦ ਮਹੱਤਤਾ ਹੈ । ਇਸ ਸਿਧਾਂਤ ਤੋਂ ਨਿਕਲੇ ਸਿੱਟਿਆਂ ਨੇ ਸਾਨੂੰ ਨਾ ਕੇਵਲ ਡੂੰਘਾ ਗਿਆਨ ਹੀ ਪ੍ਰਦਾਨ ਕੀਤਾ ਹੈ ਸਗੋਂ ਅੰਸ਼ਕ ਰੂਪ ਵਿਚ ਕੁਝ ਨਿਯਮ ਵੀ ਦਿੱਤੇ ਹਨ ਜੋ ਭੌਤਿਕ-ਵਿਗਿਆਨ ਦੀਆਂ ਖੋਜਾਂ ਵਿਚ ਆਉਣ ਵਾਲੇ ਮੂਲ ਕਣਾਂ ਦੇ ਲੱਛਣਾਂ ਦਾ ਵੇਰਵਾ ਦਿੰਦੇ ਹਨ ।

ਇਸ ਵਿਸ਼ੇਸ਼ ਸਿਧਾਂਤ ਦੇ ਸਿੱਟਿਆਂ ਵਿਚੋਂ ਇਕ ਸਿੱਟਾ ਇਹ ਵੀ ਸੀ ਕਿ ਪੁੰਜ ਅਤੇ ਊਰਜਾ ਇਕ ਦੂਜੇ ਨਾਲ ਸਬੰਧਤ ਹਨ । ਪਹਿਲਾਂ ਇਹ ਸੋਚਿਆ ਜਾਂਦਾ ਸੀ ਕਿ ਪੁੰਜ ਵਿਨਾਸ਼ਕਾਰੀ ਹੈ ਪਰ ਆਈਨਸਟਾਈਨ ਅਨੁਸਾਰ ਪੁੰਜ ਵਿਚ ਹੋਇਆ ਵਿਨਾਸ਼ ਊਰਜਾ ਵਿਚ ਬਦਲ ਜਾਂਦਾ ਹੈ। ਆਈਨਸਟਾਈਨ ਅਨੁਸਾਰ $E=mc^2$, m ਵਿਨਾਸ਼ ਹੋਇਆ ਪੁੰਜ, E ਇਸ ਦੇ ਸਿੱਟੇ ਵਜੋਂ ਉਤਪੰਨ ਹੋਈ ਊਰਜਾ ਤੇ 'c' ਰੌਸ਼ਨੀ ਦਾ ਵੇਗ ਹੈ। ਇਸੇ ਤਰ੍ਹਾਂ ਜਦੋਂ ਨਿਊਕਲੀਅਸ ਵਿਚ ਕੋਈ ਪ੍ਰਤਿਕਿਰਿਆ ਹੁੰਦੀ ਹੈ ਤਾਂ ਊਰਜਾ ਨਿਕਲਦੀ ਹੈ ਤੇ ਨਿਊਕਲੀਅਸ ਦੇ ਪੁੰਜ ਬਹੁਤ ਸਾਰੀ ਸ਼ਕਤੀ ਪੈਦਾ ਕਰਦੇ ਹਨ । ਕੁਦਰਤ ਵਿਚ ਵੀ ਅਜਿਹੀਆਂ ਪ੍ਰਤਿਕਿਰਿਆਵਾਂ ਦੁਆਰਾ ਹੀ ਸ਼ਕਤੀ ਪੈਦਾ ਹੁੰਦੀ ਹੈ ।

1907 ਈ. ਵਿਚ ਆਈਨਸਟਾਈਨ ਇਸ ਸਿੱਟੇ ਤੇ ਪਹੁੰਚ ਚੁੱਕਿਆ ਸੀ ਕਿ ਗੁਰੂਤਵੀ ਖੇਤਰਾਂ ਦਾ ਪ੍ਰਭਾਵ ਬਿਜਲ-ਚੁੰਬਕੀ ਖੇਤਰ ਤੇ ਜ਼ਰੂਰ ਪੈਂਦਾ ਹੈ । ਆਪਣੀ ਖੋਜ ਦੇ ਦੌਰਾਨ ਉਸ ਨੇ ਮਸ਼ਹੂਰ ਤੁਲਤਾ ਨਿਯਮ (Equivalence Principle) ਵਿਕਸਤ ਕੀਤਾ, ਜਿਸ ਦੁਆਰਾ ਇਕ ਪ੍ਰਵੇਗਿਤ ਪ੍ਰੇਖਕ ਉਸੇ ਤਰ੍ਹਾਂ ਕਿਸੇ ਭੌਤਿਕ ਕਿਰਿਆ ਨੂੰ ਹੁੰਦਾ ਵੇਖਦਾ ਹੈ ਜਿਵੇਂ ਉਹ ਆਪ ਪ੍ਰਵੇਗਿਤ ਨਾ ਹੋਇਆ ਹੋਵੇ, ਪਰੰਤੂ ਉੱਨਾ ਹੀ ਪ੍ਰਵੇਗ ਗੁਰੂਤਵੀ ਖੇਤਰ ਦੀ ਹੋਂਦ ਕਾਰਨ ਪੈਦਾ ਹੋਇਆ ਹੋਵੇ । ਉਦਾਹਰਣ ਵਜੋਂ ਮੰਨ ਲਓ ਕਿ ਦੋ ਪ੍ਰੇਖਕ ਹੋਣ, ਪਹਿਲੇ ਪ੍ਰੇਖਕ ਦਾ ਪ੍ਰਵੇਗ 'g' ਹੋਵੇ ਅਤੇ ਉਹ ਗੁਰੂਤਵੀ ਖੇਤਰ ਵਿਚ ਨਾ ਹੋਵੇ, ਦੂਜਾ ਪ੍ਰੇਖਕ ਅਪ੍ਰਵੇਗਿਤ ਹੋਵੇ ਪਰ ਉਹ ਗੁਰੂਤਵੀ ਖੇਤਰ 'g' ਵਿਚ ਹੋਵੇ ਤਾਂ ਦੋਵੇਂ

ਪ੍ਰੇਖਕਾਂ ਦੁਆਰਾ ਕੀਤੇ ਤਜਰਬਿਆਂ ਦਾ ਸਿੱਟਾ ਉਹੀ ਹੋਵੇਗਾ । ਆਈਨਸਟਾਈਨ ਨੇ ਇਹ ਅਨੁਭਵ ਕੀਤਾ ਕਿ ਜੇ ਇਸ ਸਿਧਾਂਤ ਦੀ ਜੁਮੈਟਰੀਕਲ ਵਿਆਖਿਆ ਕਰਨੀ ਹੋਵੇ ਤਾਂ ਇਸ ਵਿਚ ਗੁਰੂਤਾ-ਖਿੱਚ ਦਾ ਗਿਆਨ ਵੀ ਸ਼ਾਮਲ ਕਰਨਾ ਚਾਹੀਦਾ ਹੈ । ਹੌਲੀ ਹੌਲੀ ਇਸ ਨੇ ਸਾਪੇਖਤਾ-ਸਿਧਾਂਤ ਬਣਾਇਆ । ਇਸ ਅਨੁਸਾਰ ਭੌਤਿਕ-ਵਿਗਿਆਨ ਦੇ ਨਿਯਮ ਚਾਰ ਪੱਖੀ ਵਿਸਤਾਰ ਦੇ ਰੂਪ ਵਿਚ ਜੁਮੈਟਰੀ ਦੇ ਨਿਯਮ ਹੀ ਹਨ ਅਤੇ ਇਹ ਨਿਯਮ ਬ੍ਰਹਿਮੰਡ ਵਿਚ ਊਰਜਾ ਅਤੇ ਪਦਾਰਥ ਦੀ ਵੰਡ ਦੁਆਰਾ ਨਿਸ਼ਚਿਤ ਕੀਤੇ ਜਾਂਦੇ ਹਨ । ਅਮਲੀ ਰੂਪ ਵਿਚ ਇਸ ਨੇ ਦੋ ਨਵੇਂ ਕਾਰਜਾਂ ਨੂੰ ਦਰਸਾਇਆ। ਪ੍ਰਕਾਸ਼ ਕਿਰਨਾਂ ਦਾ ਗੁਰੂਤਵੀ ਖੇਤਰ ਵਿਚ ਮੁੜਨਾ ਅਤੇ ਪ੍ਰਕਾਸ਼-ਕਿਰਨਾਂ ਦੀ ਆਵ੍ਰਿੱਤੀ ਦਾ ਗੁਰੂਤਵੀ ਖੇਤਰ ਵਿਚ ਬਦਲਣਾ । ਆਈਨਸਟਾਈਨ ਨੇ ਵੱਖੋ ਵੱਖ ਢੰਗਾਂ ਨਾਲ ਸਮੇਂ ਅਤੇ ਸਥਾਨ ਦੇ ਜੁਮੈਟਰੀਕਲ ਗੁਣਾਂ ਤੋਂ ਗੁਰੂਤਵੀ ਅਤੇ ਬਿਜਲੱਈ ਚੁੰਬਕੀ ਖੇਤਰ ਕੱਢਣ ਦੀ ਸੰਭਾਵਨਾ ਤੇ ਵਿਚਾਰ ਕੀਤਾ ਪਰ ਇਹ ਅਜਿਹਾ ਕਰਨ ਵਿਚ ਸਫ਼ਲ ਨਾ ਹੋਇਆ ।

ਆਈਨਸਟਾਈਨ ਨੇ ਅੰਕੜਾ-ਭੌਤਿਕ-ਵਿਗਿਆਨ ਤੇ ਵੀ ਕੰਮ ਕੀਤਾ ਅਤੇ ਬਾਅਦ ਵਿਚ ਅਜਿਹੀਆਂ ਸਮੱਸਿਆਵਾਂ ਤੇ ਕੰਮ ਕੀਤਾ ਜਿਨ੍ਹਾਂ ਵਿਚ ਕੁਆਂਟਮ ਸਿਧਾਂਤ ਅਤੇ ਅੰਕੜਾ-ਯੰਤਰ-ਵਿਗਿਆਨ ਇਕੱਠੇ ਲਾਗੂ ਹੁੰਦੇ ਹਨ। ਇਸ ਨੇ ਕੁਆਂਟਮ ਸਿੱਧਾਂਤ ਦੇ ਕਈ ਨਿਯਮ ਇਸ ਖੋਜ ਦੇ ਅਧਾਰ ਤੇ ਬਣਾਏ ਕਿ ਉਹ ਤਾਪ-ਸੰਤੁਲਨ ਨੂੰ ਠੀਕ ਰੱਖਣ । ਇਸ ਨੇ ਅੰਕੜਾ-ਯੰਤਰ-ਵਿਗਿਆਨ ਤੇ ਪਹਿਲਾ ਖੋਜ ਪੱਤਰ ਲਿਖਿਆ। ਬਹੁਤ ਸਮੇਂ ਤੋਂ ਇਹ ਹੀ ਪਤਾ ਸੀ ਕਿ ਬਹੁਤ ਛੋਟੇ ਕਣ, ਜਿਹੜੇ ਸਿਰਫ਼ ਖ਼ੁਰਦਬੀਨ ਦੁਆਰਾ ਹੀ ਦੇਖੇ ਜਾ ਸਕਦੇ ਹਨ, ਜਦੋਂ ਕਿਸੇ ਤਰਲ ਵਿਚ ਰੱਖੇ ਜਾਂਦੇ ਹਨ ਤਾਂ ਇਕਦਮ ਹਲਚਲ ਪੈਦਾ ਕਰ ਦੇਂਦੇ ਹਨ। ਇਸ ਹਲਚਲ ਨੂੰ ਬ੍ਰਾਊਨੀ ਗਤੀ ਆਖਦੇ ਹਨ । ਆਈਨਸਟਾਈਨ ਦੇ ਕਥਨ ਅਨੁਸਾਰ ਇਹ ਹਲਚਲ ਤਰਲ ਵਿਚ ਅਣੂਆਂ ਦੀ ਤਾਪਗਤੀ ਕਰਕੇ ਹੁੰਦੀ ਹੈ। ਇਸ ਤਰ੍ਹਾਂ ਆਈਨਸਟਾਈਨ ਨੇ ਬ੍ਰਾਊਨੀ ਗਤੀ ਦੀ ਸਿੱਧਾਂਤਕ ਵਿਆਖਿਆ ਤੋਂ ਪਹਿਲੀ ਵਾਰ ਪਦਾਰਥ ਦੀ ਅਣਵੀਂ ਬਣਤਰ ਦੀ ਵਿਆਖਿਆ ਕੀਤੀ ।

ਘੱਟ ਵਿਕੀਰਣ ਘਣਤਾ ਵਾਲੇ ਪ੍ਰਕਾਸ਼ ਦੇ ਤਾਪ-ਲੱਛਣਾਂ ਦੀ ਖੋਜ ਤੋਂ ਇਸ ਨੇ ਪ੍ਰਕਾਸ਼ ਦੇ ਸਰੂਪ ਬਾਰੇ ਖੋਜ ਕੀਤੀ । ਇਸ ਨੇ ਸਿੱਟਾ ਕੱਢਿਆ ਕਿ ਘੱਟ ਤੀਬਰਤਾ ਸਮੇਂ ਪ੍ਰਕਾਸ਼ ਦੇ ਤਾਪ-ਲੱਛਣ ਅਜਿਹੇ ਹੁੰਦੇ ਹਨ ਜਿਨ੍ਹਾਂ ਤੋਂ ਪ੍ਰਤੀਤ ਹੁੰਦਾ ਹੈ ਕਿ ਪ੍ਰਕਾਸ਼ ਊਰਜਾ ਦੇ ਸੁਤੰਤਰ ਕੁਆਂਟਮ ਦਾ ਬਣਿਆ ਹੋਇਆ ਹੈ । ਅੱਗੇ ਚਲ ਕੇ ਇਸ ਨੇ ਕਈ ਤਜਰਬੇ ਕੀਤੇ ਅਤੇ ਸਿੱਧ ਕੀਤਾ ਕਿ ਪ੍ਰਕਾਸ਼ ਦਾ ਉਤਸਰਜਨ ਅਤੇ ਸੋਖਣ ਕੁਝ ਨਿਯਮਾਂ ਅਧੀਨ ਹੁੰਦਾ ਹੈ । ਇਹੋ ਨਿਯਮ ਪਦਾਰਥ ਦੇ ਕੁਆਂਟਮਵਾਦ ਦੇ ਸਭ ਤੋਂ ਪਹਿਲੇ ਨਿਯਮਾਂ ਦਾ ਆਧਾਰ ਬਣੇ ।

ਇਕ-ਪ੍ਰਮਾਣਵੀ ਗੈਸ ਦੇ ਕੁਆਂਟਮ ਸਿਧਾਂਤ ਦਾ ਵਿਕਾਸ, ਅੰਕੜਾ-ਯੰਤਰ-ਵਿਗਿਆਨ ਨੂੰ ਆਈਨਸਟਾਈਨ ਦੀ ਅੰਤਿਮ ਦੇਣ ਸੀ ਜਿਸ ਦਾ ਆਧਾਰ ਭਾਰਤੀ ਭੌਤਿਕ-ਵਿਗਿਆਨੀ ਸਰ ਜਗਦੀਸ਼ ਚੰਦਰ ਬੋਸ ਦੇ ਵਿਚਾਰ ਸਨ । ਇਨ੍ਹਾਂ ਦੋਹਾਂ ਦੇ ਖੋਜ ਪੱਤਰਾਂ ਨੇ ਸ਼ਰੋਡਿੰਗਰ ਨੂੰ ਤਰੰਗ-ਯੰਤਰ-ਵਿਗਿਆਨ ਦੇ ਵਿਕਾਸ ਲਈ ਪ੍ਰੇਰਨਾ ਦਿੱਤੀ ਜੋ ਕੁਆਂਟਮ ਸਿਧਾਂਤ ਦੇ ਪੂਰਨ ਰੂਪ ਵਿਚ ਵਿਕਸਿਤ ਹੋਣ ਦਾ ਸੂਚਕ ਸੀ ।

ਇਸਦੀ ਮੌਤ ਨਿਊ ਜਰਸੀ ਦੇ ਪ੍ਰਿੰਸਟਨ ਸ਼ਹਿਰ ਵਿਖੇ 18 ਅਪ੍ਰੈਲ, 1955 ਨੂੰ ਹੋਈ ।

**ਆਸਟ੍ਰਿਕ ਭਾਸ਼ਾਵਾਂ** : ਆਸਟ੍ਰਿਕ ਜਾਂ ਅਗਨੇਯ ਜਾਤੀ ਦੇ ਲੋਕ ਕਿਸੇ ਸਮੇਂ ਸਾਰੇ ਭਾਰਤ ਵਿਚ ਪ੍ਰਸਿੱਧ ਤੇ ਪ੍ਰਬਲ ਸਨ । ਇਨ੍ਹਾਂ ਨੂੰ ਹੀ ਰਾਮਾਇਣ ਤੇ ਮਹਾਂਭਾਰਤ ਵਿਚ ਨਿਸ਼ਾਦ ਆਖਿਆ ਗਿਆ ਹੈ । ਇਨ੍ਹਾਂ ਦਾ ਪੁਰਾਣਾ ਵਤਨ ਪੰਜਾਬ ਦੇ ਪੂਰਬ ਵੱਲ ਹੀ ਸੀ । ਇਨ੍ਹਾਂ ਦੇ ਕਿਰਸਾਣੀ ਕੰਮ ਤੇ ਪੇਂਡੂ ਸੰਸਕ੍ਰਿਤੀ ਦਾ ਪ੍ਰਭਾਵ ਦੂਰ-ਦੂਰ ਤਕ ਪਿਆ ਜਾਪਦਾ ਹੈ । ਜੌਂ, ਜਵਾਰ, ਚੌਲੈ ਨਲਗੇਰਾ (ਨਰੇਲ), ਕੇਲਾ, ਤਾਂਬੂਲ (ਪਾਨ), ਹਲਦੀ (ਹਰਿਦ੍ਰਾ), ਸੁੰਢ (ਸ਼੍ਰਿੰਗਵੇਰ= ਅਰਬੀ ਜ਼ੰਜਬੀਲ ; ਅੰਗ੍ਰੇਜ਼ੀ- ਜਿੰਜਰ), ਵੈਂਗਣ, ਲੌਕੀ ਤੇ ਪੇਠਾ ਇਨ੍ਹਾਂ ਦੀ ਪੁਰਾਤਨ ਕਿਰਸਾਣੀ ਕਲਾ ਦੇ ਫ਼ਲ ਹਨ ਅਤੇ ਇਨ੍ਹਾਂ ਦੇ ਨਾਮ ਕਈ ਤਰ੍ਹਾਂ ਨਾਲ ਆਸਟ੍ਰਿਕ ਭਾਸ਼ਾ ਪਰਿਵਾਰ ਨਾਲ ਮੇਲ ਖਾਂਦੇ ਹਨ ।

ਹਾਥੀ ਪਾਲਣ, ਮੱਛੀਆਂ ਫੜਨ ਅਤੇ ਭੇਡ-ਬੱਕਰੀਆਂ ਚਾਰਨ ਦਾ ਕਸਬ ਵੀ ਉਹ ਬਹੁਤ ਪੁਰਾਣੇ ਕਾਲ ਤੋਂ ਕਰਦੇ ਆਏ ਹਨ ।

ਆਸਟ੍ਰਿਕ ਭਾਸ਼ਾਵਾਂ ਨੂੰ ਦ੍ਰਾਵਿੜ ਭਾਸ਼ਾਵਾਂ ਤੋਂ ਵੱਖਰਿਆਂ ਕਰਨ ਲਈ ਸਭ ਤੋਂ ਪਹਿਲਾਂ ਮੈਕਸਮੂਲਰ ਨੇ ਇਨ੍ਹਾਂ ਦੇ ਪਰਿਵਾਰ ਦਾ ਨਾਉਂ 'ਮੁੰਡਾ' ਰੱਖਿਆ ਸੀ । ਸਾਡੇ ਇਤਿਹਾਸਕ ਕਾਲ ਤੋਂ ਪਹਿਲਾਂ ਪ੍ਰਸ਼ਾਂਤ ਸਾਗਰ ਦੇ ਆਸਟ੍ਰਿਕ ਕਬੀਲੇ ਮਲਾਇਆ, ਪਾਲੀਨੇਸ਼ੀਆ, ਹਿੰਦ, ਚੀਨੀ ਤੇ ਅੰਡੇਮਾਨ ਟਾਪੂਆਂ ਤੋਂ ਛੁੱਟ ਆਸਟ੍ਰੇਲੀਆ ਦੀ ਪਪੁਅਨ ਭਾਸ਼ਾ ਬੋਲਣ ਵਾਲੇ ਪ੍ਰਦੇਸ਼ਾਂ ਨੀਊ ਗਿਨੀ ਅਤੇ ਮੇਲਨੇਸ਼ੀਆ ਵਿਚ ਆਬਾਦ ਹੋਏ ਸਨ। ਸਮੁੰਦਰੀ ਯਾਤਰਾ ਦੇ ਸ਼ੌਕ ਨੇ ਉਨ੍ਹਾਂ ਨੂੰ ਦੂਰ ਦੂਰ ਭੇਜ ਦਿੱਤਾ । ਉਨ੍ਹਾਂ ਦਾ ਸਬੰਧ ਹਿੰਦ ਚੀਨੀ ਦੀ ਮੋਨ-ਖ਼ਮੇਰ ਅਤੇ ਭਾਰਤ ਦੀਆਂ ਖਾਸੀ ਅਤੇ ਮੁੰਡਾ ਭਾਸ਼ਾਵਾਂ ਨਾਲ ਹੈ ।

ਮੋਨ-ਖ਼ਮੇਰ ਬੋਲਣ ਵਾਲੇ ਕੁਝ ਆਦਿ ਵਾਸੀ ਲੋਕ ਥਾਈ ਦੇਸ਼, ਬਰ੍ਹਮਾ ਅਤੇ ਆਸਾਮ ਦੇ ਪੂਰਬੀ ਭਾਗ ਵਿਚ ਰਹਿੰਦੇ ਹਨ । ਆਸਾਮ ਦੀ ਖਾਸੀ ਬੋਲੀ ਮੋਨ-ਖ਼ਮੇਰ ਦੀ ਇਕ ਸ਼ਾਖ਼ਾ ਹੀ ਹੈ । ਬੰਗਾਲ ਬਿਹਾਰ ਤੋਂ ਲੈ ਕੇ ਕਨੌਰ ਤੇ ਸ਼ਿਮਲਾ ਪਹਾੜੀਆਂ ਤੱਕ ਮੁੰਡਾ ਭਾਸ਼ਾਵਾਂ ਕਈ ਜੰਗਲਾਂ ਵਿਚ ਬੋਲੀਆਂ ਜਾਂਦੀਆਂ ਹਨ । ਛੋਟਾ ਨਾਗਪੁਰ ਤਾਂ ਇਨ੍ਹਾਂ ਦਾ ਗੜ੍ਹ ਹੈ । ਮੱਧ ਪ੍ਰਦੇਸ਼, ਉੜੀਸਾ, ਉੱਤਰ ਪ੍ਰਦੇਸ਼, ਮਦਰਾਸ ਤੇ ਰਾਜਸਥਾਨ ਦੇ ਕੁਝ ਜੰਗਲੀ ਇਲਾਕਿਆਂ ਵਿਚ ਵੀ ਆਸਟ੍ਰਿਕ ਭਾਸ਼ਾਵਾਂ ਬੋਲੀਆਂ ਜਾਂਦੀਆਂ ਹਨ । ਸੰਥਾਲ, ਮੁੰਡਾਰੀ, ਹੋ, ਕੁਰਕੂ, ਸਵਰ, ਭੂਮਿਜ ਆਦਿ ਕਬੀਲਿਆਂ ਦੇ ਪਚਵੰਜਾ ਲੱਖ ਲੋਕ 19 ਪ੍ਰਕਾਰ ਦੀਆਂ ਆਸਟ੍ਰਿਕ ਬੋਲੀਆਂ ਭਾਰਤ ਵਿਚ ਬੋਲਦੇ ਹਨ ।

**ਆਸਟ੍ਰਿਕ ਬੋਲੀਆਂ ਦੇ ਗੁਣ ਵਿਸ਼ੇਸ਼** - ਇਹ ਬੋਲੀਆਂ ਯੋਗਾਤਮਕ ਅਸ਼ਲਿਸ਼ਟ ਹਨ । ਕਿਰਿਆਵਾਂ ਦੀ ਬਣਤਰ ਵਧੇਰੇ ਜਟਿਲ ਹੈ । ਜਿਸਦਾ ਪ੍ਰਭਾਵ ਬਿਹਾਰ ਦੀਆਂ ਭੋਜਪੁਰੀ, ਮਗਹੀ ਅਤੇ ਮੈਥਿਲੀ ਬੋਲੀਆਂ ਉੱਤੇ ਸਪੱਸ਼ਟ ਪਿਆ ਹੈ । 'ਅਪਨ ਬਜਾਰ ਜਾਏਂਗੇ' (ਮਾਲਵੀ ਹਿੰਦੀ), 'ਆਪਾਂ ਜਾਵਾਂਗੇ' (ਮਲਵਈ ਪੰਜਾਬੀ) ਇਹ ਸਰਵਨਾਮ 'ਅਸੀਂ' ਤੇ 'ਹਮ' ਨਾਲੋਂ ਵੱਖਰਾ ਹੈ । ਇਸ ਵਿਚ ਸੁਣਨ ਵਾਲਾ ਵੀ ਸ਼ਾਮਲ ਹੁੰਦਾ ਹੈ । ਇਹ ਪ੍ਰਯੋਗ ਮੁੰਡਾ ਬੋਲੀਆਂ ਦੇ ਪ੍ਰਭਾਵ ਦੇ ਕਾਰਨ ਹੈ । ਧੁਨੀਆਂ ਹਿੰਦੀ ਬੋਲੀਆਂ ਨਾਲ ਮੇਲ ਖਾਂਦੀਆਂ ਹਨ। ਕ, ਚ, ਤ, ਪ ਦਾ ਉਚਾਰਨ ਅਰਧ-ਵਿਅੰਜਨ ਵਰਗਾ ਵੀ ਹੈ ਅਰਥਾਤ ਇਨ੍ਹਾਂ ਦੇ ਬੋਲਣ ਵੇਲੇ ਸਾਹ ਅੰਦਰ ਨੂੰ ਖਿੱਚਿਆ ਜਾਂਦਾ ਹੈ, ਫਿਰ ਸਪਰਸ਼ ਬਣਦਾ ਹੈ, ਅੰਤ ਵਿਚ ਸਫ਼ੋਟ । ਕਦੇ ਕਦੇ ਅਨੁਨਾਸਕ ਆਵਾਜ਼ ਵੀ ਬਣ ਜਾਂਦੀ ਹੈ ।

ਵਿਆਕਰਣ ਦੇ ਰੂਪ ਅਭਿਆਸ ਤੇ ਨਿਰਭਰ ਹਨ । ਅਗੇਤਰ ਪਿਛੇਤਰ ਲਾਉਣ ਤੋਂ ਛੁਟ ਮਾਝੇ (ਵਿਚਕਾਰ ਲੱਗਣ ਵਾਲੇ) ਅਰਥ ਤਤਵ

ਵੀ ਵਰਤੇ ਜਾਂਦੇ ਹਨ, ਜਿਵੇਂ ਦਲ=ਮਾਰਨਾ, ਦਪਲ=ਆਪੋ ਵਿਚ ਮਾਰਕੁਟਾਈ, ਮੰਝੀ=ਪੰਚ, ਮਪੰਝੀ=ਪੰਚਗਣ ।

ਚੇਤਨ, ਅਚੇਤਨ ਤੇ ਲਿੰਗ-ਭੇਦ ਵਰਤਮਾਨ ਹੈ- ਕੁੜਾ ਕੁੜੀ; ਗੁੱਡਾ ਗੁੱਡੀ । ਨਰ (ਆਂਡਿਆ-ਮੁੰਡਾ ਬੋਲੀ), ਮਾਦਾ (ਏਂਗਾ-ਮੁੰਡਾ) ਸ਼ਬਦ ਲਾ ਕੇ ਵੀ ਕੰਮ ਸਾਰਿਆ ਜਾਂਦਾ ਹੈ ।

ਖੇਰਵਾਰੀ ਦਾ ਦ੍ਵਿਵਚਨ,- 'ਕੀਨ' ਜਾਂ -'ਕੀਡ' ਲਾ ਕੇ ਬਣਦਾ ਹੈ ਅਤੇ ਬਹੁ-ਵਚਨ-'ਕੋ' ਜਾਂ -'ਕੂ' ਪਿਛੇਤਰ ਲਾ ਕੇ ਬਣਦਾ ਹੈ 'ਕਿੰਤੂ' ਲਈ ਜੋ ਸ਼ਬਦ ਵਰਤਿਆ ਜਾਂਦਾ ਹੈ ਉਹ ਸਬੰਧਕ ਨਹੀਂ ਸਗੋਂ ਵਾਕਾਂਸ਼ ਹੈ -'ਮੈਨ-ਖਨ' =ਜੇ ਕਰ ਤੁਸੀ ਆਖੋ ।

ਕਿਰਿਆਵਾਂ ਦਾ ਵਿਕਾਸ ਠੀਕ ਨਹੀਂ ਹੋਇਆ । 'ਅ' ਦਾ ਪ੍ਰਯੋਗ ਵਾਕ ਦੇ ਨਿਸ਼ਚਿਤ ਕਾਲ ਲਈ ਹੁੰਦਾ ਹੈ ਪਰ ਅਸਥਿਰ ਹੈ- 'ਹਾੜ ਅ ਮਰਙ ਅ' = ਆਦਮੀ ਵੱਡਾ ਹੈ, 'ਹੈਂ ਕੇਤੰ ਆ' = ਹਾਂ ਕਿਹਾ । ਧਾਤੂ ਦੁਹਰਾ ਕੇ ਭਾਵ ਨੂੰ ਤੀਬਰ ਦੱਸਿਆ ਜਾਂਦਾ ਹੈ । 'ਦਲ' = ਮਾਰਨਾ ; 'ਦਲ ਦਲ' = ਘੜੀ ਮੁੜੀ ਮਾਰਨਾ, ਪਰ 'ਦਦਲ' = ਚੰਗੀ ਤਰ੍ਹਾਂ ਮਾਰਨਾ। ਸੁਰ ਵਾਲੀ ਧਾਤੂ ਨਾਲ 'ਕ' ਲਾ ਕੇ ਉਹੋ ਭਾਵ ਦੱਸਿਆ ਜਾਂਦਾ ਹੈ 'ਅਕ ਗ' = ਘੜੀ ਮੁੜੀ ਲਈ ਜਾਣਾ, 'ਅ ਗੁ' = ਲੈ ਜਾਣਾ, 'ਦਲ ਓਚੀ' =ਮਰਵਾਉਣਾ, 'ਅੰਜਮ-ਕਕ ਮ' =ਸੁਣ ਰੱਖੋ । ਹੋਰ ਰੂਪਾਂ ਲਈ ਵੇਖੋ 'ਸੰਥਾਲੀ' ।

ਪੰਜਾਬ ਵਿਚ ਕੌੜੀ (20 ਦੀ ਗਿਣਤੀ) ਦਾ ਰਿਵਾਜ ਉਸੇ ਬੋਲੀ ਦੀ ਪ੍ਰਵਿਰਤੀ ਦਾ ਪ੍ਰਭਾਵ ਹੈ । 'ਡਾਢੇ ਦਾ ਸੱਤੇ ਵੀਹਾਂ ਸੌ' ਮੁਹਾਵਰਾ ਆਸਟ੍ਰਿਕ ਭਾਸ਼ਾ ਦੇ ਕਿਸੇ ਵਾਕ ਦਾ ਅਨੁਵਾਦ ਜਾਪਦਾ ਹੈ । 'ਕੁੜੀ', 'ਗੁੱਡਾ' ਆਦਿ ਕੁਝ ਪੰਜਾਬੀ ਸ਼ਬਦ ਉਸ ਪੁਰਾਣੀ ਬੋਲੀ ਦੇ ਵਿਦਾਈ ਚਿੰਨ੍ਹ ਹਨ । ਹਾਲੀ ਇਸ ਵਿਸ਼ੇ ਤੇ ਗੰਭੀਰ ਕੰਮ ਨਹੀਂ ਹੋਇਆ । ਕੇਵਲ ਸਿਲਵਾਂ ਲੇਵੀ, ਹਾਜਸਨ, ਜਿਆਂ ਪ੍ਰਿਜ਼ਿਲਸਕੀ, ਬਾਗਚੀ ਤੇ ਪ੍ਰੋ. ਕੂਟਪਰ ਨੇ ਆਸਟ੍ਰਿਕ ਬੋਲੀਆਂ ਦੀ ਭੂਮਿਕਾ ਉਘਾੜਨ ਦਾ ਕੰਮ ਕੀਤਾ ਹੈ ।

ਹ. ਪੁ.- ਹਿੰਦੀ-ਉਦਗਮ, ਵਿਕਾਸ ਤੇ ਰੂਪ : ਡਾ. ਹਰਦੇਵ ਬਾਹਰੀ; ਸਾਮਾਨਯ ਭਾਸ਼ਾ ਵਿਗਿਆਨ (ਅਧਿਆਇ 23)- ਡਾ. ਬਾਬੂਰਾਮ ਸਕਸੈਨਾ; ਲਿੰਗੁਇਸਟਿਕ ਸਰਵੇ ਆਫ਼ ਇੰਡੀਆ-ਜੀ. ਏ. ਗ੍ਰੀਅਰਸਨ ।

-ਸੀਤਾ ਰਾਮ ਬਾਹਰੀ

**ਆਸਟ੍ਰੀਆ** : ਇਹ ਮੱਧ ਯੂਰਪ ਦੇ ਦੱਖਣੀ ਪੂਰਬੀ ਭਾਗ ਵਿਚ ਇਕ ਛੋਟਾ ਜਿਹਾ ਗਣਤੰਤਰ ਰਾਜ ਹੈ । ਇਸ ਦੇ ਉੱਤਰ ਵਿਚ ਜਰਮਨੀ ਅਤੇ ਚੈਕੋਸਲੋਵਾਕੀਆ, ਦੱਖਣ ਵਿਚ ਯੂਗੋਸਲਾਵੀਆ ਤੇ ਇਟਲੀ, ਪੂਰਬ ਵਿਚ ਹੰਗਰੀ ਅਤੇ ਪੱਛਮ ਵਿਚ ਸਵਿਟਜ਼ਰਲੈਂਡ ਤੇ ਬਾਵੇਰੀਆ ਦੇਸ਼ ਹਨ । ਇਸ ਦਾ ਰਕਬਾ 83,859 ਵ. ਕਿ. ਮੀ. ਅਤੇ ਵਸੋਂ 7,812,100 (1991) ਹੈ । ਯੂਰਪ ਦੇ ਮੱਧ ਵਿਚ ਹੋਣ ਕਰਕੇ ਇਸ ਦੀ ਵਿਸ਼ੇਸ਼ ਮਹੱਤਤਾ ਹੈ । ਕੇਂਦਰੀ ਯੂਰਪ ਦੇ ਮੁੱਖ ਉੱਤਰੀ-ਦੱਖਣੀ ਅਤੇ ਪੂਰਬੀ-ਪੱਛਮੀ ਸ਼ਾਹਰਾਹ ਇਸ ਦੇਸ਼ ਵਿਚੋਂ ਲੰਘਦੇ ਹਨ । ਇਸਦੀ ਰਾਜਧਾਨੀ ਵੀਆਨਾ ਹੈ ।

ਭੂ-ਆਕ੍ਰਿਤੀ-ਵਿਗਿਆਨ

**ਧਰਾਤਲ** - ਇਹ ਪਹਾੜੀ ਦੇਸ਼ ਹੈ ਅਤੇ ਇਸ ਦੀ 92.3 ਫੀਸਦੀ ਭੂਮੀ ਨੂੰ ਪਹਾੜੀ ਕਿਹਾ ਜਾ ਸਕਦਾ ਹੈ । ਇਸ ਵਿਚ ਐਲਪਸ ਪਹਾੜ ਦੀਆਂ ਉੱਤਰੀ ਸ਼ਾਖਾਂ ਫੈਲੀਆਂ ਹੋਈਆਂ ਹਨ । ਇਸ ਦੇ ਪੱਛਮੀ ਭਾਗ ਵਿਚ ਜੋ ਲਗਭਗ ਸਾਰਾ ਹੀ ਪਹਾੜੀ ਹੈ, ਓਟਜ਼ਟੇਲਰ ਸਟੂਬਈ, ਜ਼ਿਲਰਤਲ ਐਲਪਸ ਆਦਿ ਪਹਾੜੀਆਂ ਹਨ । ਪੂਰਬੀ ਭਾਗ ਦੀਆਂ ਪਹਾੜੀਆਂ ਵਧੇਰੇ ਉੱਚੀਆਂ ਨਹੀਂ । ਦੇਸ਼ ਦੇ ਉੱਤਰ-ਪੂਰਬੀ ਹਿੱਸੇ ਵਿਚ ਡੈਨਿਊਬ ਦਰਿਆ ਪੱਛਮ ਤੋਂ ਪੂਰਬ ਵੱਲ (350 ਕਿ. ਮੀ. ਲੰਬਾ) ਵਗਦਾ ਹੈ । ਈਨ, ਦ੍ਰਵਾ ਆਦਿ ਦਰਿਆ ਡੈਨਿਊਬ ਦੇ ਸਹਾਇਕ ਹਨ। ਉੱਤਰੀ-ਪੱਛਮੀ ਸਰਹੱਦ ਉੱਤੇ ਕਾਂਸਟੈਂਸ, ਦੱਖਣੀ-ਪੂਰਬੀ ਸਰਹੱਦ ਉੱਤੇ ਨਿਊਜ਼ੀ ਡਲਰ ਅਤੇ ਹੋਰ ਝੀਲਾਂ ਦੇਸ਼ ਦੀ ਕੁਦਰਤੀ ਸੁੰਦਰਤਾ ਵਿਚ ਵਾਧਾ ਕਰਦੀਆਂ ਹਨ । ਇਹ ਦੇਸ਼ ਮਨਮੋਹਣੇ ਦ੍ਰਿਸ਼ਾਂ ਨਾਲ ਭਰਪੂਰ ਹੈ। ਪਹਾੜਾਂ ਤੇ ਆਮ ਕਰਕੇ ਬਰਫ਼ ਜੰਮੀ ਰਹਿੰਦੀ ਹੈ । ਇਥੋਂ ਦੇ ਕੁਦਰਤੀ ਦ੍ਰਿਸ਼ ਸੈਲਾਨੀਆਂ ਲਈ ਬਹੁਤ ਖਿੱਚ ਦੇ ਕਾਰਨ ਬਣੇ ਹੋਏ ਹਨ। ਇਸ ਤੋਂ ਇਲਾਵਾ ਇਥੇ ਪਾਣੀ ਦੇ ਬਹੁਤ ਸਾਰੇ ਅਜਿਹੇ ਚਸ਼ਮੇ ਹਨ, ਜਿਨ੍ਹਾਂ ਦਾ ਪਾਣੀ ਪੀਣ ਨਾਲ ਜਾਂ ਪਾਣੀ ਨਾਲ ਨਹਾਉਣ ਤੇ ਕਈ ਪ੍ਰਕਾਰ ਦੇ ਰੋਗੀਆਂ ਦੇ ਰੋਗ ਕੱਟ ਜਾਂਦੇ ਹਨ । ਵੀਆਨਾ ਦੇ ਨੇੜੇ ਦੇ ਬੇਡਨ ਦੇ ਗੰਧਕ ਦੇ ਚਸ਼ਮੇ ਵਿਸ਼ੇਸ਼ ਤੌਰ ਤੇ ਪ੍ਰਸਿੱਧ ਹਨ । ਬਰਫ਼ ਤੇ ਸਕੇਟਿੰਗ ਕਰਨ ਲਈ ਵੀ ਇਥੇ ਬਹੁਤ ਜ਼ਿਆਦਾ ਸਹੂਲਤਾਂ ਪ੍ਰਾਪਤ ਹਨ । ਇਹ ਸਹੂਲਤ ਵੀ ਸੈਲਾਨੀਆਂ ਲਈ ਖਿੱਚ ਦਾ ਕਾਰਨ ਹੈ ।

**ਜਲਵਾਯੂ** - ਇਥੋਂ ਦੀ ਜਲਵਾਯੂ ਕਾਫ਼ੀ ਹੱਦ ਤੱਕ ਇਸ ਦੀ ਸਥਿਤੀ ਅਤੇ ਇਸ ਦੇ ਧਰਾਤਲ ਤੇ ਨਿਰਭਰ ਕਰਦੀ ਹੈ । ਇਥੋਂ ਦਾ ਪੌਣ-ਪਾਣੀ ਇਕਸਾਰ ਨਹੀਂ । ਗਰਮੀਆਂ ਵਿਚ ਵਧੇਰੇ ਗਰਮੀ ਅਤੇ ਸਰਦੀਆਂ ਵਿਚ ਵਧੇਰੇ ਸਰਦੀ ਹੁੰਦੀ ਹੈ । ਇਥੇ ਪੱਛਮੀ ਅਤੇ ਉੱਤਰ-ਪੱਛਮੀ ਹਵਾਵਾਂ ਮੀਂਹ ਵਰ੍ਹਾਉਂਦੀਆਂ ਹਨ । ਐਲਪਸ ਦੀਆਂ ਢਲਾਣਾਂ ਉੱਤੇ ਕਾਫ਼ੀ ਜ਼ਿਆਦਾ ਅਤੇ ਦੇਸ਼ ਦੇ ਵਿਚਲੇ ਹਿੱਸਿਆਂ ਵਿਚ ਘੱਟ ਮੀਂਹ ਪੈਂਦਾ ਹੈ । ਸਾਲਾਨਾ ਵਰਖਾ ਦੀ ਔਸਤ 60 ਸੈਂ. ਮੀ. ਤੋਂ 150 ਸੈਂ. ਮੀ. ਦੇ ਵਿਚਕਾਰ ਹਰੇਕ ਇਲਾਕੇ ਦੇ ਧਰਾਤਲ ਅਤੇ ਉਸ ਦੇ ਐਲਪਸ ਦੇ ਨੇੜੇ ਜਾਂ ਦੂਰ ਹੋਣ ਅਨੁਸਾਰ ਹੁੰਦੀ ਹੈ ।

ਐਲਪਸ ਦੀ ਜਲਵਾਯੂ ਦੇ ਕੁਝ ਆਪਣੇ ਵਿਸ਼ੇਸ਼ ਲੱਛਣ ਹਨ। ਸਾਧਾਰਣ ਤੌਰ ਤੇ ਹਰੇਕ 300 ਮੀ. ਪਿੱਛੇ 16. 1° ਸੈਂ. ਦੀ ਕਮੀ ਹੁੰਦੀ ਜਾਂਦੀ ਹੈ ਪਰ ਸਰਦੀਆਂ ਵਿਚ ਹਵਾ ਦੇ ਨਿਕਾਸ ਕਾਰਨ ਸਥਿਤੀ ਇਸ ਤੋਂ ਉਲਟ ਵੀ ਸਕਦੀ ਹੈ । ਦਿਨ ਵਿਚ ਡੂੰਘੀਆਂ ਘਾਟੀਆਂ ਵਿਚ ਕੁਹਰਾ ਜੰਮਿਆ ਹੁੰਦਾ ਹੈ, ਸਰਦੀਆਂ ਵਿਚ ਘਾਟੀਆਂ ਤੋਂ ਉੱਪਰ ਦੇ ਪਹਾੜਾਂ ਤੇ ਤਾਪਮਾਨ ਕਾਫ਼ੀ ਉੱਚਾ ਹੁੰਦਾ ਹੈ । ਐਲਪਾਈਨ ਦਾ ਇਕ ਹੋਰ ਲੱਛਣ ਉਸ ਤੇ ਚੱਲਣ ਵਾਲੀਆਂ ਹਵਾਵਾਂ ਹਨ । ਵਧੇਰੇ ਦਬਾਅ ਵਾਲੇ ਮੌਸਮ ਵਾਲੀਆਂ ਘਾਟੀਆਂ ਵਿਚ ਹਮੇਸ਼ਾਂ ਤੇਜ਼ ਹਵਾਵਾਂ ਚਲਦੀਆਂ ਹਨ। ਵਧੇਰੇ ਮਹੱਤਤਾ ਵਾਲੀ ਹਵਾ 'ਫਾਹਨ' ਹੈ, ਜਿਸ ਨੂੰ ਗਰਮ ਅਤੇ ਬਹੁਤ ਹੀ ਜ਼ਿਆਦਾ ਖੁਸ਼ਕ ਦੱਖਣੀ ਹਵਾ ਕਿਹਾ ਜਾ ਸਕਦਾ ਹੈ। ਇਹ ਦਬਾਅ ਕਾਰਨ ਪੈਦਾ ਹੁੰਦੀ ਹੈ ਅਤੇ ਬਹੁਤ ਨੁਕਸਾਨ ਕਰਦੀ ਹੈ। ਇਹ ਹਵਾ ਬਰਫ ਨੂੰ ਤੇਜ਼ੀ ਨਾਲ ਪਿਘਲਾਉਣ ਵਿਚ ਬਹੁਤ ਸਹਾਇਤਾ ਦਿੰਦੀ ਹੈ ।

**ਬਨਸਪਤੀ** - ਇਥੇ ਮੱਧ ਯੂਰਪੀ ਕਿਸਮ ਦੀ ਬਨਸਪਤੀ ਹੈ। ਦੇਸ਼ ਦੇ 38 ਫ਼ੀਸਦੀ ਹਿੱਸੇ ਵਿਚ ਜੰਗਲ ਹਨ, ਜਿਨ੍ਹਾਂ ਵਿਚੋਂ 71% ਸਪਰੂਸ ਦੇ, 19 ਫ਼ੀਸਦੀ ਪਤਝੜ ਵਾਲੇ ਅਤੇ 10 ਫ਼ੀਸਦੀ ਹੋਰ ਮਿਲੇ-ਜੁਲੇ ਜੰਗਲ ਹਨ । ਐਲਪਸ ਦੇ ਕਈ ਭਾਗਾਂ ਵਿਚ ਸਪਰੂਸ, ਦਿਉਦਾਰ ਅਤੇ ਮਹਾਗਨੀ ਆਦਿ ਜੰਗਲੀ ਰੁੱਖ ਮਿਲਦੇ ਹਨ । ਕਿਹਾ ਜਾਂਦਾ ਹੈ ਕਿ ਆਸਟ੍ਰੀਆ ਦਾ ਹਰ ਦੂਜਾ ਰੁਖ ਸਪਰੂਸ ਹੈ । ਪਹਾੜ ਦੀਆਂ ਹੇਠਲੀਆਂ ਢਲਾਣਾਂ ਨੂੰ ਖੇਤੀਬਾੜੀ ਲਈ ਸਾਫ਼ ਕਰ ਲਿਆ ਗਿਆ ਹੈ । ਆਸਟ੍ਰੀਆ ਦੇ ਪੂਰਬੀ ਭਾਗਾਂ ਵਿਚ ਕਿਸੇ ਸਮੇਂ ਭਾਰੀ ਜੰਗਲ ਹੁੰਦੇ ਸਨ ਪਰ ਹੁਣ ਉਹ ਜੰਗਲ ਕਾਫ਼ੀ ਹੱਦ ਤੱਕ ਸਾਫ਼ ਕਰ ਦਿੱਤੇ ਗਏ ਹਨ, ਤਾਂ ਜੋ ਉਥੇ ਖੇਤੀਬਾੜੀ ਕੀਤੀ ਜਾ ਸਕੇ । ਐਲਪਸ ਦੇ ਸਭ ਤੋਂ ਉੱਚੇ ਭਾਗ ਵਿਚ ਛੋਟੇ ਕੱਦ ਦੇ ਚੀੜ੍ਹ ਦੇ ਬ੍ਰਿਛ ਅਤੇ ਕਈ ਪ੍ਰਕਾਰ

ਦੀਆਂ ਝਾੜੀਆਂ ਜਿਵੇਂ ਪਾਈਨ ਰੋਜ਼ਿਜ਼, ਕ੍ਰੇਨ ਬੈਰੀਜ਼, ਬਿਲ ਬੈਰੀਜ਼ ਆਦਿ ਮਿਲਦੀਆਂ ਹਨ । ਵਿਚਕਾਰ ਜਿਹੇ ਕਿਤੇ ਕੁਦਰਤੀ ਚਰਾਗਾਹਾਂ ਵੀ ਆ ਜਾਂਦੀਆਂ ਹਨ ।

ਇਤਿਹਾਸ

ਆਸਟ੍ਰੀਆ ਦੇ ਇਤਿਹਾਸ ਦਾ ਵਰਣਨ ਕਰਨ ਸਮੇਂ ਯੂਰਪ ਦੇ ਕਈ ਦੇਸ਼ਾਂ ਦਾ ਇਤਿਹਾਸ ਸਾਹਮਣੇ ਆ ਜਾਂਦਾ ਹੈ- ਮੁੱਖ ਰੂਪ ਵਿਚ ਇਟਲੀ, ਚੈਕੋਸਲੋਵਾਕੀਆ, ਪੋਲੈਂਡ, ਹੰਗਰੀ, ਰੋਮਾਨੀਆ, ਯੂਗੋਸੁਲਾ-ਵੀਆ ਅਤੇ ਰੂਸ ਦਾ। ਇਸ ਦਾ ਕਾਰਨ ਇਹ ਹੈ ਕਿ ਹੈਬਸਬਰਗ ਜਿਹੇ ਮਹਾਨ ਘਰਾਣੇ ਨੇ ਇਕ ਲੰਬੇ ਸਮੇਂ ਤੱਕ ਇਨ੍ਹਾਂ ਦੇ ਥਾਂ ਉੱਤੇ ਰਾਜ ਕੀਤਾ ਹੈ ।

ਆਸਟ੍ਰੀਆ ਇਤਿਹਾਸ ਦੇ ਮੁੱਢਲੇ ਕਾਲ ਤੋਂ ਹੀ ਮਨੁੱਖਾਂ ਨਾਲ ਆਬਾਦ ਰਿਹਾ ਹੈ । ਪੁਰਾਣੀ ਸਭਿਅਤਾ ਦੇ ਚਿੰਨ੍ਹ ਹਾਲਜ਼ਟੈਟ ਵਿਚ ਮਿਲਦੇ ਹਨ । ਈਸਾ ਤੋਂ 400 ਸਾਲ ਪਹਿਲਾਂ ਆਸਟ੍ਰੀਆ ਵਿਚ ਕੁਝ ਕਬੀਲਿਆਂ ਦੀ ਵਸੋਂ ਸੀ । ਇਨ੍ਹਾਂ ਕਬੀਲਿਆਂ ਨੇ ਬੋਹੇਮੀਆ ਹੰਗਰੀ ਤੇ ਐਲਪਸ ਦੀਆਂ ਪਹਾੜੀਆਂ ਉੱਤੇ ਆਪਣਾ ਅਧਿਕਾਰ ਜਮਾ ਲਿਆ । ਪਹਿਲੀ ਸਦੀ ਈ. ਪੂ. ਵਿਚ ਰੋਮਨਾਂ ਨੇ ਐਲਪਸ ਦਾ ਪਹਾੜ ਪਾਰ ਕੀਤਾ ਅਤੇ ਇਸ ਨੂੰ ਆਪਣੇ ਪੈਰਾਂ ਹੇਠਾਂ ਕੁਚਲ ਦਿਤਾ । ਸੰਨ 432 ਵਿਚ ਹਨਾਂ ਨੇ ਇਸ ਉੱਤੇ ਹਮਲਾ ਕੀਤਾ । ਇਸ ਤੋਂ ਪਿਛੋਂ ਜਰਮਨ ਤੇ ਸਲਾਵ ਕਬੀਲਿਆਂ ਨੇ ਇਸ ਉਤੇ ਕਬਜ਼ਾ ਕਰ ਲਿਆ । ਸ਼ਾਰਲਮੇਨ ਨੇ ਇਸ ਨੂੰ ਫਿਰ ਆਪਣੇ ਰਾਜ ਵਿਚ ਮਿਲਾ ਲਿਆ । ਇਹ ਸਮਾਂ 811 ਈ. ਦਾ ਸੀ । ਇਸ ਤਰ੍ਹਾਂ ਇਹ ਇਕ ਸਦੀ ਤਕ ਜਰਮਨ ਰਾਜ ਵਿਚ ਰਿਹਾ । ਸੰਨ 976 ਵਿਚ ਇਥੇ ਬੈਬਿਨਬਰਗ ਘਰਾਣੇ ਦਾ ਅਸਰ ਰਸੂਖ ਵਧਣ ਲੱਗਾ । ਇਥੋਂ ਹੀ ਆਸਟ੍ਰੀਆ ਦਾ ਰਾਜਨੀਤਿਕ ਇਤਿਹਾਸ ਸ਼ੁਰੂ ਹੁੰਦਾ ਹੈ । ਇਸ ਘਰਾਣੇ ਦੀ ਹਕੂਮਤ 1246 ਈ. ਤੱਕ ਰਹੀ ਅਤੇ ਲਿਓਪੋਲਡ ਛੇਵੇਂ ਦੇ ਪੁੱਤਰ ਫ੍ਰੈਡਰਿਕ ਦੂਜੇ ਦੀ ਮੌਤ ਤੋਂ ਪਿਛੋਂ ਇਸ ਘਰਾਣੇ ਦਾ ਅੰਤ ਹੋ ਗਿਆ ।

ਸੰਨ 1279 ਵਿਚ ਆਸਟ੍ਰੀਆ ਉੱਤੇ ਹੈਬਸਬਰਗ ਘਰਾਣੇ ਦਾ ਕਬਜ਼ਾ ਹੋ ਗਿਆ ਜਿਹੜਾ 1918 ਈ. ਤੱਕ ਰਿਹਾ । ਇਸ ਲੰਬੇ ਸਮੇਂ ਵਿਚ ਇਹ ਵੱਖ ਵੱਖ ਰੂਪ ਧਾਰਨ ਕਰਦਾ ਰਿਹਾ ਜਿਸ ਦੇ ਕਾਰਨ ਇਸ ਦਾ ਇਤਿਹਾਸ ਬੜਾ ਹੀ ਅਨੋਖਾ ਤੇ ਰੁਮਾਂਟਿਕ ਹੋ ਗਿਆ । ਆਸਟ੍ਰੀਆ ਦੀ ਮਹੱਤਤਾ ਇਸੇ ਗੱਲ ਤੋਂ ਜਾਣੀ ਜਾ ਸਕਦੀ ਹੈ ਕਿ ਜਿਸ ਸਮੇਂ ਆਸਟ੍ਰੀਆ ਦੇ ਰਾਜ ਕੁਮਾਰ ਨੂੰ ਕਤਲ ਕੀਤਾ ਗਿਆ ਤਾਂ ਸਾਰੇ ਯੂਰਪ ਵਿਚ ਹਲਚਲ ਮਚ ਗਈ ਤੇ ਇਸੇ ਕਾਰਨ ਹੀ ਪਹਿਲੇ ਮਹਾਂ ਯੁੱਧ ਦਾ ਮੁੱਢ ਬੱਝਾ ।

**ਰਾਜਗੱਦੀ ਲਈ ਲੜਾਈ** – ਅਕਤੂਬਰ, 1740 ਈ. ਵਿਚ ਛੇਵੇਂ ਚਾਰਲਸ ਦੀ ਮੌਤ ਹੋ ਗਈ । ਪ੍ਰਸ਼ਾਅ ਦੇ ਫ੍ਰੈਡਰਿਕ ਨੇ ਮੌਕਾ ਪਾ ਕੇ ਉਸ ਦੇ ਉੱਤਰੀ ਹਿੱਸੇ ਉੱਤੇ ਹਮਲਾ ਕਰ ਦਿੱਤਾ । ਫ਼ਰਾਂਸ ਪ੍ਰਸ਼ਾਅ ਨਾਲ ਮਿਲ ਗਿਆ। ਬਰਤਾਨੀਆ ਨੇ ਮੇਰੀਆ ਥੇਰੇਸਾ ਦੀ ਮਦਦ ਕਰਨ ਦਾ ਇਕਰਾਰ ਕਰ ਲਿਆ। ਇਧਰ ਪ੍ਰਸ਼ਾਅ ਤੇ ਫ਼ਰਾਂਸ ਨੇ ਚਾਰਲਸ ਦੇ ਖੂਬ ਕੰਨ ਭਰੇ ।

ਅੰਤ ਲੜਾਈ ਛਿੜ ਪਈ । ਮੇਰੀਆ ਥੇਰੇਸਾ ਦੇ ਫ਼ੌਜੀਆਂ ਨੇ ਬੜੀ ਬਹਾਦਰੀ ਦਿਖਾਈ ਪਰ ਸਲੀਸ਼ੀਆ ਵਿਚ ਉਨ੍ਹਾਂ ਨੂੰ ਮੂੰਹ ਦੀ ਖਾਣੀ ਪਈ । ਹੰਗਰੀ ਦੀ ਸਹਾਇਤਾ ਵੀ ਉਨ੍ਹਾਂ ਨੂੰ ਸਮੇਂ ਸਿਰ ਮਿਲ ਗਈ, ਜਿਸ ਕਰਕੇ ਆਸਟ੍ਰੀਆ ਵੱਲੋਂ ਲੜੇ ਫ਼ਰਾਂਸੀਸੀਆਂ ਨੇ ਬੜੀ ਮੁਸ਼ਕਲ ਨਾਲ ਆਪਣੀ ਜਾਨ ਬਚਾਈ ।

ਆਸਟ੍ਰੀਆ ਅਤੇ ਫ਼ਰਾਂਸ ਦੀ ਦੁਸ਼ਮਣੀ ਯੂਰਪ ਭਰ ਵਿਚ ਮਸ਼ਹੂਰ ਰਹੀ ਹੈ । ਫਿਰ ਵੀ ਇਹ ਦੁਸ਼ਮਨੀ ਸਮੇਂ ਦੀ ਕਠਨਾਈ ਦੇਖ ਕੇ ਮਿੱਤਰਤਾ ਵਿਚ ਬਦਲ ਗਈ । ਇਧਰ ਫ਼ਰਾਂਸ ਤੇ ਆਸਟ੍ਰੀਆ ਇਕ ਹੋਏ ਤੇ ਉੱਧਰ ਬਰਤਾਨੀਆ ਤੇ ਪ੍ਰਸ਼ਾਅ ਦਾ ਬਾਦਸ਼ਾਹ ਫ੍ਰੈਡਰਿਕ ਇਕ ਹੋ ਗਏ । ਇਸ ਤਰ੍ਹਾਂ ਵੱਖੋ ਵੱਖ ਧੜੇ ਬਣ ਗਏ । ਵੱਡੀਆਂ ਵੱਡੀਆਂ ਤਾਕਤਾਂ ਵਾਲੇ ਇਨ੍ਹਾਂ ਦੋਹਾਂ ਧੜਿਆਂ ਨੇ ਯੂਰਪ ਭਰ ਵਿਚ ਹਲਚਲ ਮਚਾ ਦਿੱਤੀ ਜਿਸ ਨੇ ਇਕ ਸੰਕਟ ਤੇ ਲੜਾਈ ਦਾ ਰੂਪ ਧਾਰਨ ਕਰ ਲਿਆ ਅਤੇ ਯੂਰਪ ਵਿਚ ਤੀਹ-ਸਾਲਾ ਜੰਗ ਨੂੰ ਜਨਮ ਦਿੱਤਾ ।

**ਆਸਟ੍ਰੀਆ ਤੇ ਪ੍ਰਸ਼ਾਅ** – ਆਸਟ੍ਰੀਆ ਤੇ ਪ੍ਰਸ਼ਾਅ ਦੇ ਇਕੱਠੇ ਮੋਰਚੇ ਦੀ ਵੀ ਯੂਰਪ ਦੇ ਇਤਿਹਾਸ ਵਿਚ ਬੜੀ ਮਹੱਤਤਾ ਹੈ। ਇਨ੍ਹਾਂ ਨੇ ਮਿਲ ਕੇ ਫ਼ਰਾਂਸ ਉੱਤੇ ਕਬਜ਼ਾ ਕੀਤਾ । ਇਨ੍ਹਾਂ ਦੀ ਫ਼ੌਜ ਦੀ ਵਾਗਡੋਰ ਡਿਊਕ-ਔਫ਼-ਬਰਨਜ਼ਵਿਕ ਦੇ ਹੱਥਾਂ ਵਿਚ ਸੀ । ਫ਼ਰਾਂਸ ਨੂੰ ਮਾਰ ਖਾਣੀ ਪਈ ਅਤੇ ਸਰਹੱਦੀ ਇਲਾਕੇ ਇਨ੍ਹਾਂ ਦੇ ਕਬਜ਼ੇ ਵਿਚ ਆ ਗਏ ਪਰ ਕੋਈ ਖ਼ਾਸ ਸਫਲਤਾ ਪ੍ਰਾਪਤ ਨਾ ਹੋਈ । ਅਜੇ ਇਹ ਆਰਗੋਨ ਦੀਆਂ ਪਹਾੜੀਆਂ ਦੇ ਨੇੜੇ ਹੀ ਪਹੁੰਚੇ ਸਨ ਕਿ ਉਨ੍ਹਾਂ ਦੀ ਵਾਲਮੀ ਦੇ ਸਥਾਨ ਤੇ ਉਸ ਫ਼ੌਜ ਨਾਲ ਲੜਾਈ ਹੋ ਗਈ, ਜਿਸ ਦਾ ਸੈਨਾਪਤੀ ਡਯੂਮੋਰੀਜ਼ ਸੀ । ਇਸ ਸਮੇਂ ਬਰਨਜ਼ਵਿਕ ਦੀ ਫ਼ੌਜ ਬੀਮਾਰ ਪੈ ਗਈ। ਉਸ ਨੇ ਸੁਲ੍ਹਾ ਦੀ ਗੱਲ-ਬਾਤ ਲਈ ਜਰਮਨੀ ਦੀ ਸਰਹੱਦ ਵਿਚੋਂ ਲੰਘ ਕੇ ਰਾਈਨ ਪਾਰ ਕਰ ਲਿਆ । ਇਸ ਲੜਾਈ ਦਾ ਕੋਈ ਖ਼ਾਸ ਸਿੱਟਾ ਨਾ ਨਿਕਲਿਆ, ਫਿਰ ਵੀ ਨੈਪੋਲੀਅਨ ਲਈ ਇਸ ਨੇ ਰਸਤੇ ਜ਼ਰੂਰ ਖੋਲ੍ਹ ਦਿੱਤੇ ।

**ਆਸਟ੍ਰੀਆ ਤੇ ਫਰਾਂਸ** – ਹੌਲੀ ਹੌਲੀ ਇੰਜ ਲੱਗਿਆ ਕਿ ਫ਼ਰਾਂਸ ਦੇ ਵਿਰੁੱਧ ਜਿਹੜਾ ਇਕੱਠਾ ਮੋਰਚਾ ਬਣਿਆ ਸੀ ਉਹ ਟੁੱਟ ਗਿਆ ਹੈ । ਸੰਨ 1794 ਦੀ ਫ਼ਰਾਂਸੀਸੀ ਸਫਲਤਾ ਨੇ ਪ੍ਰਸ਼ਾਅ ਦੀਆਂ ਅੱਖਾਂ ਖੋਲ੍ਹ ਦਿੱਤੀਆਂ ਅਤੇ 1795 ਈ. ਵਿਚ ਬੈਸਲ ਦੀ ਸੰਧੀ ਹੋਈ ਜਿਸ ਵਿਚ ਪ੍ਰਸ਼ਾਅ ਦੀ ਸ਼ਕਤੀ ਉੱਤਰੀ ਜਰਮਨੀ ਵਿਚ ਮੰਨ ਲਈ ਗਈ । ਸਪੇਨ ਵੀ ਵੱਖਰਾ ਹੋ ਗਿਆ ਤੇ ਬਾਕੀ ਕੇਵਲ ਬਰਤਾਨੀਆ ਤੇ ਆਸਟ੍ਰੀਆ ਰਹਿ ਗਏ । ਹੁਣ ਫ਼ਰਾਂਸੀਸੀਆਂ ਨੇ ਆਪਣੀ ਸਾਰੀ ਸ਼ਕਤੀ ਆਸਟ੍ਰੀਆ ਵੱਲ ਲਾ ਦਿੱਤੀ ।

ਇਕ ਫ਼ੌਜ ਡੈਨਯੂਬ ਹੁੰਦੀ ਹੋਈ ਵੀਆਨਾ ਵੱਲ ਨੂੰ ਵਧੀ ਅਤੇ ਦੂਜੀ ਆਸਟ੍ਰੀਆ ਦੇ ਇਟਲੀ ਵਾਲੇ ਹਿੱਸੇ ਵੱਲੋਂ ਦੀ ਚੱਲੀ । ਨੈਪੋਲੀਅਨ ਨੇ ਆਪਣੀ ਸਾਰੀ ਤਾਕਤ ਖ਼ਰਚ ਕਰ ਦਿੱਤੀ । ਉਸ ਨੇ ਸਾਰਡੀਨੀਆ ਦੇ ਡਿਊਕ ਨੂੰ ਮਜਬੂਰ ਕਰ ਦਿੱਤਾ ਕਿ ਉਹ ਆਸਟ੍ਰੀਆ ਦੀ ਗਠਬੰਦੀ ਵਿਚੋਂ ਨਿਕਲ ਜਾਏ । ਉਸ ਤੋਂ ਪਿਛੋਂ ਉਸ ਨੇ ਮਿਲਾਨ ਉੱਤੇ ਕਬਜ਼ਾ ਕਰ ਲਿਆ । ਇਟਲੀ ਦੇ ਲੋਕਾਂ ਨੇ ਉਸ ਨੂੰ ਜੀ ਆਇਆਂ ਕਿਹਾ ਅਤੇ ਉਹ ਆਸਟ੍ਰੀਆ ਦੇ ਵਿਰੋਧੀ ਹੋ ਗਏ । ਇਸ ਤੋਂ ਪਿਛੋਂ ਨੈਪੋਲੀਅਨ ਨੇ ਮੈਂਟੂਆ ਸ਼ਹਿਰ ਉੱਤੇ ਵੀ ਕਬਜ਼ਾ ਕਰ ਲਿਆ । ਇਥੇ ਆਸਟ੍ਰੀਆ ਦਾ ਕਿਲਾ ਸੀ । ਪੰਜ ਵੱਖ ਵੱਖ ਫ਼ੌਜਾਂ ਕਿਲੇ ਨੂੰ ਬਚਾਉਣ ਲਈ ਭੇਜੀਆਂ ਗਈਆਂ ਪਰ ਸਭ ਨੂੰ ਹਾਰ ਹੋਈ । ਰੀਵੋਲੀ ਦੇ ਸਥਾਨ ਉੱਤੇ ਜਨਵਰੀ, 1797 ਦੀ ਇਸ ਹਾਰ ਨਾਲ ਆਸਟ੍ਰੀਆ ਦੇ ਪੈਰ ਉੱਖੜ ਗਏ । ਇਸ ਮਹੀਨੇ ਫ਼ਰਾਂਸੀਸੀਆਂ ਦਾ ਕਬਜ਼ਾ ਮੈਂਟੂਆ ਤੇ ਹੋ ਗਿਆ ਪਰ ਨੈਪੋਲੀਅਨ ਨੇ ਆਪਣੀ ਹਾਲਤ ਸੁਰੱਖਿਅਤ ਨਾ ਦੇਖ ਕੇ ਇਕ ਸੰਧੀ ਕੀਤੀ ਜੋ ਅਕਤੂਬਰ, 1797 ਦੀ ਟ੍ਰੀਟੀ-ਆਫ਼ ਕੈਂਪੋਫਾਰਮਿਉ ਦੇ ਨਾਂ ਨਾਲ ਮਸ਼ਹੂਰ ਹੈ । ਇਸ ਵਿਚ ਆਸਟ੍ਰੀਆ ਨੂੰ ਵੈਨੀਸ਼ੀਆ ਦਾ ਰਾਜ ਦੇ ਦਿੱਤਾ ਗਿਆ। ਫਿਰ ਵੀ ਇਹ ਦੋਸਤੀ ਬਹੁਤ ਦਿਨਾਂ ਤੱਕ ਨਾ ਚਲ ਸਕੀ । ਆਸਟ੍ਰੀਆ

ਵਾਲੇ ਤੇ ਉਨ੍ਹਾਂ ਦੇ ਸਾਥੀ ਇਟਲੀ ਦੇ ਉੱਤਰੀ ਹਿੱਸੇ ਉੱਤੇ ਆਪਣਾ ਕਬਜ਼ਾ ਜਮਾਈ ਬੈਠੇ ਸਨ । ਨੈਪੋਲੀਅਨ ਨੇ 1796 ਈ. ਵਿਚ ਇਟਲੀ ਉੱਤੇ ਹਮਲਾ ਕਰਨ ਦੀ ਸੋਚੀ ਜਿਸ ਵਿਚ ਜਨਰਲ ਮੋਰੀਏ ਡੈਨਯੂਬ ਵੱਲੋਂ ਆਸਟ੍ਰੀਆ ਉੱਤੇ ਹਮਲਾ ਕੀਤਾ ਸੀ । ਅੰਤ ਵਿਚ ਨੈਪੋਲੀਅਨ ਦੀ ਜਿੱਤ ਹੋਈ । ਉਸਨੇ ਮਿਲਾਨ ਉੱਤੇ ਕਬਜ਼ਾ ਕਰ ਲਿਆ ਤੇ ਜਨੋਆ ਵੱਲ ਵਧਿਆ । ਜੂਨ ਵਿਚ ਮਰੈਂਜ (Marange) ਨਾਂ ਦੀ ਥਾਂ ਉੱਤੇ ਲੜਾਈ ਛਿੜੀ । ਇਹ ਦੇਖ ਕੇ ਆਸਟ੍ਰੀਆ ਨੇ ਸੰਧੀ ਦਾ ਸੁਨੇਹਾ ਭੇਜਿਆ। ਫ਼ਰਵਰੀ, 1801 ਈ. ਵਿਚ ਲੂਨੇਵੀਲ ਦੀ ਸੁੱਧੀ ਹੋਈ ਅਤੇ ਸੰਧੀ ਦੀ ਸ਼ਰਤ ਅਨੁਸਾਰ ਆਸਟ੍ਰੀਆ ਆਪਣੇ ਇਟਲੀ ਵਾਲੇ ਇਲਾਕੇ ਤੋਂ ਹੱਥ ਧੋ ਬੈਠਾ ।

ਇਸ ਪਿਛੋਂ 2 ਦਸੰਬਰ, 1805 ਨੂੰ ਨੈਪੋਲੀਅਨ ਨੇ ਫਿਰ ਆਸਟਰਲਿਟਜ਼ ਦੀ ਲੜਾਈ ਵਿਚ ਆਸਟ੍ਰੀਆ ਨੂੰ ਹਰਾਇਆ ਅਤੇ ਵੀਆਨਾ ਉਸ ਦੇ ਕਬਜ਼ੇ ਵਿਚ ਆ ਗਿਆ । ਆਸਟ੍ਰੀਆ ਦਸੰਬਰ, 1805 ਈ. ਵਿਚ ਪ੍ਰੈਸਬੁਰਗ ਦੀ ਸੰਧੀ ਕਰਨ ਤੇ ਮਜ਼ਬੂਰ ਹੋ ਗਿਆ । ਇਸ ਤਰ੍ਹਾਂ ਆਸਟ੍ਰੀਆ ਦੀ ਲਗਾਤਾਰ ਹਾਰ ਨਾਲ ਪਵਿੱਤਰ ਰੋਮ ਸਾਮਰਾਜ ਦਾ ਵੀ ਅੰਤ ਹੋ ਗਿਆ ਜੋ ਆਟੋ ਦੇ ਸਮੇਂ ਅਰਥਾਤ ਦਸਵੀਂ ਸਦੀ ਤੋਂ ਚਲਿਆ ਆ ਰਿਹਾ ਸੀ । ਇਸ ਤੋਂ ਪਿੱਛੋਂ ਸਾਰਡੀਨੀਆ ਦੇ ਡਿਊਕ ਐਲਬਰਟ ਦੀ ਲੜਾਈ ਆਸਟ੍ਰੀਆ ਦੇ ਜਰਨੈਲ ਰਾਦੇਜ਼ਕੀ ਨਾਲ ਹੋਈ । ਅੰਤ ਵਿਚ ਉਹ ਹਾਰ ਗਿਆ । ਜੁਲਾਈ 1818 ਵਿਚ ਉਸ ਦੀ ਹਾਰ ਕਸਟੋਜ਼ਾ ਨਾਂ ਦੇ ਥਾਂ ਉੱਤੇ ਹੋਈ । ਇਸ ਲਈ ਆਸਟ੍ਰੀਆ ਨੂੰ ਆਪਣੇ ਇਟਲੀ ਦੇ ਇਲਾਕੇ ਵਾਪਸ ਮਿਲ ਗਏ ।

**ਆਸਟ੍ਰੀਆ ਅਤੇ ਹੰਗਰੀ** - ਆਸਟ੍ਰੀਆ ਤੇ ਹੰਗਰੀ ਦੀ ਸਮੱਸਿਆ ਵੀ ਬੜੀ ਮਹੱਤਤਾ ਵਾਲੀ ਹੈ । ਇਸ ਮਸਲੇ ਉੱਤੇ ਵਿਰੋਧ ਹੁੰਦਾ ਰਿਹਾ ਹੈ ਕਿ ਇਨ੍ਹਾਂ ਦੋਹਾਂ ਵਿਚ ਵੋਟਾਂ ਕਿਵੇਂ ਪਵਾਈਆਂ ਜਾਣ । ਬਹੁਤ ਸੋਚਣ ਪਿਛੋਂ ਦਸੰਬਰ, 1906 ਵਿਚ ਇਕ ਬਿਲ ਪਾਸ ਹੋਇਆ ਜਿਸ ਨਾਲ ਆਸਟ੍ਰੀਆ ਦੇ ਰਹਿਣ ਵਾਲਿਆਂ ਨੂੰ ਜਿਨ੍ਹਾਂ ਦੀ ਉਮਰ 24 ਸਾਲ ਤੋਂ ਉੱਤੇ ਸੀ, ਵੋਟ ਦਾ ਅਧਿਕਾਰ ਦਿੱਤਾ ਗਿਆ । ਇਸ ਦੇ ਸਿੱਟੇ ਵਜੋਂ ਜਰਮਨਾਂ ਨੂੰ ਵਧੇਰੇ ਸੀਟਾਂ ਮਿਲ ਗਈਆਂ ਅਤੇ ਚੈੱਕ ਬਹੁਤ ਥੋੜ੍ਹੀ ਗਿਣਤੀ ਵਿਚ ਚੁਣੇ ਗਏ । ਇਸੇ ਲਈ ਚੈੱਕਾਂ ਨੂੰ ਬੋਹੀਮੀਆ ਵਿਚ ਅਤੇ ਪੋਲਾਂ ਨੂੰ ਗਾਲੀਸ਼ੀਆ ਵਿਚ ਇਹ ਅਧਿਕਾਰ ਦਿੱਤਾ ਗਿਆ ਪਰ ਹੰਗਰੀ ਦੀ ਇਹੀ ਇੱਛਾ ਸੀ ਕਿ ਮਰਿਆਰ ਲੋਕਾਂ ਦੀ ਮਹੱਤਤਾ ਛੋਟੀ ਕੌਮ ਉੱਤੇ ਬਣੀ ਰਹੇ ਪਰ ਇਹ ਵੀ ਨਾ ਹੋ ਸਕਿਆ ।

**ਆਸਟ੍ਰੀਆ ਅਤੇ ਤੁਰਕੀ** - ਆਸਟ੍ਰੀਆ ਦਾ ਸਬੰਧ ਤੁਰਕੀ ਨਾਲ ਵੀ ਰਿਹਾ ਹੈ । ਸਿਆਸਤਦਾਨਾਂ ਦੇ ਵਿਚਾਰ ਅਨੁਸਾਰ ਬਲਕਾਨ ਦੀ ਬੜੀ ਮਹੱਤਤਾ ਹੈ । ਇਸ ਦੇ ਗੁਆਂਢੀ ਹੋਣ ਕਾਰਨ ਰੂਸ ਅਤੇ ਆਸਟ੍ਰੀਆ ਇਸ ਵਿਚ ਦਿਲਚਸਪੀ ਰਖਦੇ ਸਨ ਅਤੇ ਬਰਤਾਨੀਆ ਆਪਣੇ ਵਪਾਰ ਕਾਰਨ ਰੂਮ ਸਾਗਰ ਵਿਚ ਦਿਲਚਸਪੀ ਰੱਖਦਾ ਸੀ। ਇਹ ਦੇਸ਼ ਆਪਸ ਵਿਚ ਮਿਲੇ ਅਤੇ 1877 ਈ. ਵਿਚ ਰੂਸ ਨੇ ਤੁਰਕੀ ਨੂੰ ਚੇਤਾਵਨੀ ਦੇ ਦਿੱਤੀ । ਅੰਤ ਵਿਚ ਲੜਾਈ ਹੋਈ ਅਤੇ ਤੁਰਕੀ ਆਪਣੀ ਬਹਾਦਰੀ ਦੇ ਬਾਵਜੂਦ ਹਾਰ ਗਿਆ । ਇਸ ਦੇ ਸਿੱਟੇ ਵਜੋਂ ਸਾਨ-ਸਟਿਫਨੋ ਦੀ ਸੰਧੀ ਹੋਈ ਅਤੇ ਬੁਲਗਾਰੀਆ, ਮਾਂਟੀਨਿਗਰੋ (Montenegro) ਤੇ ਸਰਬੀਆ ਸੁਤੰਤਰ ਦੇਸ਼ ਬਣ ਗਏ ਅਤੇ ਬਾਸਨੀਆ, ਹਰਸੀਗੋਵਿਨਾ ਆਦਿ ਆਸਟ੍ਰੀਆ ਦੇ ਅਧੀਨ ਹੋ ਗਏ ।

ਪਹਿਲੇ ਮਹਾਂਯੁੱਧ ਦੀ ਨੀਂਹ ਵੀ ਆਸਟ੍ਰੀਆ ਨੇ ਹੀ ਰੱਖੀ । 28 ਜੂਨ, 1914 ਨੂੰ ਆਸਟ੍ਰੀਆ ਦੀ ਰਾਜ ਗੱਦੀ ਉੱਤੇ ਬੈਠਣ ਵਾਲਾ ਰਾਜ ਕੁਮਾਰ, ਸਾਰਾਯੇਵੋ ਵਿਚ ਕਤਲ ਕਰ ਦਿੱਤਾ ਗਿਆ । ਰੂਸ ਸਲਾਵ ਦੇਸ਼ਾਂ ਦੀ ਬਲਕਾਨ ਵਿਚ ਰੱਖਿਆ ਦਾ ਜ਼ਿੰਮੇਵਾਰ ਸੀ । ਜਰਮਨੀ ਆਸਟ੍ਰੀਆ ਦੀ ਸਹਾਇਤਾ ਕਰਨ ਲਗ ਪਿਆ । ਫ਼ਰਾਂਸ ਦੀ ਰੂਸ ਨਾਲ ਦੋਸਤੀ ਸੀ। ਇਸੇ ਲਈ ਉਹ ਵੱਖਰਾ ਵੀ ਨਹੀਂ ਹੋ ਸਕਦਾ ਸੀ । ਪਹਿਲੀ ਵੱਡੀ ਲੜਾਈ ਦਾ ਇਹੋ ਹੀ ਕਾਰਨ ਬਣਿਆ।

**ਆਸਟ੍ਰੀਆ ਅਤੇ ਇਟਲੀ** – ਆਸਟ੍ਰੀਆ ਦੇ ਇਤਿਹਾਸ ਦਾ ਇਟਲੀ ਦੇ ਇਤਿਹਾਸ ਨਾਲ ਵੀ ਸਬੰਧ ਹੈ । ਸੰਨ 1916 ਦਾ ਸਮਾਂ ਇਟਲੀ ਦੇ ਇਤਿਹਾਸ ਵਿਚ ਉਸ ਦੀ ਹਾਰ-ਜਿੱਤ ਦੀ ਕਹਾਣੀ ਹੈ । ਆਸਟ੍ਰੀਆ ਨੇ ਪਹਿਲਾਂ ਇਟਲੀ ਨੂੰ ਟ੍ਰੇਨਟੀਨੋ ਤੱਕ ਪਿਛੇ ਹਟਾ ਦਿੱਤਾ ਪਰ ਪਿਛੋਂ ਆਪ ਹੀ ਪਿੱਛੇ ਹਟ ਗਏ । ਇਸੇ ਸਾਲ ਅਗਸਤ ਵਿਚ ਜਨਰਲ ਕੈਡੋਰਨਾ ਨੇ ਬੈਨਸੀਜ਼ਾ ਦੇ ਇਕ ਹਿੱਸੇ ਉੱਤੇ ਕਬਜ਼ਾ ਕਰ ਲਿਆ ਅਤੇ ਬਹੁਤ ਸਾਰੇ ਲੋਕਾਂ ਨੂੰ ਕੈਦੀ ਬਣਾ ਲਿਆ ਪਰ ਇਨ੍ਹਾਂ ਦਾ ਨੁਕਸਾਨ ਬਹੁਤ ਹੋਇਆ । ਆਸਟ੍ਰੀਆ ਨੇ ਕਮਜ਼ੋਰੀ ਨੂੰ ਦੇਖਦੇ ਹੋਏ ਜਨਰਲ ਕੈਡੋਰਨਾ ਉੱਤੇ ਕੈਪੋਰਟੋ ਨਾਂ ਦੀ ਥਾਂ ਉੱਤੇ ਹਮਲਾ ਕੀਤਾ। ਇਟਲੀ ਦੀ ਹਾਰ ਹੋਈ । ਆਸਟ੍ਰੀਆ ਨੇ ਇਸ ਲੜਾਈ ਵਿਚ ਢਾਈ ਲੱਖ ਆਦਮੀ ਕੈਦੀ ਬਣਾਏ ਅਤੇ ਵੀਨਸ ਤੱਕ ਚੜ੍ਹ ਆਇਆ । ਬਰਤਾਨੀਆ ਤੇ ਫਰਾਂਸ ਦੀ ਸਮੇਂ ਸਿਰ ਸਹਾਇਤਾ ਪਹੁੰਚ ਜਾਣ ਤੇ ਵੀਨਸ ਹੱਥੋਂ ਨਾ ਜਾ ਸਕਿਆ।

**ਆਸਟ੍ਰੀਆ ਦੀ ਗਿਰਾਵਟ** – ਸੰਨ 1866 ਤੋਂ ਜਰਮਨੀ ਦੀ ਜਿਹੜੀ ਮਹੱਤਤਾ ਚਲੀ ਆ ਰਹੀ ਸੀ, ਉਹ ਖ਼ਤਮ ਹੋ ਗਈ । ਜਿਹੜੀ ਨਵੀਂ ਸਰਕਾਰ ਬਣੀ ਉਸ ਨੇ ਨਵੰਬਰ, 1918 ਵਿਚ ਸੁਲ੍ਹਾਨਾਮੇ ਤੇ ਦਸਖ਼ਤ ਕੀਤੇ। ਆਸਟ੍ਰੀਆ ਦੀ ਸ਼ਕਤੀ ਉਸ ਸਮੇਂ ਤੱਕ ਖ਼ਤਮ ਹੋ ਗਈ ਸੀ । ਇਟਲੀ ਹੁਣ ਫਿਰ ਜਿੱਤ ਪ੍ਰਾਪਤ ਕਰ ਚੁੱਕਾ ਸੀ । ਅਕਤੂਬਰ ਵਿਚ ਜਨਰਲ ਡਿਆਜ਼ (Diaz) ਨੇ ਇਸ ਉੱਤੇ ਹਮਲਾ ਕਰ ਦਿੱਤਾ ਅਤੇ ਆਸਟ੍ਰੀਅਨ ਮੈਦਾਨ ਛੱਡ ਗਏ । ਹਜ਼ਾਰਾਂ ਦੀ ਗਿਣਤੀ ਵਿਚ ਕੈਦੀ ਇਟਲੀ ਦੇ ਹੱਥ ਆਏ । ਇਸ ਤਰ੍ਹਾਂ ਆਸਟ੍ਰੀਆ ਦੀ ਹਾਰ ਹੋ ਗਈ ।

**ਆਸਟ੍ਰੀਆ ਦੇ ਰਾਜ ਦਾ ਅੰਤ** – ਸੰਨ 1918 ਦੇ ਮਗਰੋਂ ਇਸ ਵੱਡੇ ਰਾਜ ਦਾ ਬਿਲਕੁਲ ਹੀ ਅੰਤ ਹੋ ਗਿਆ । ਇੰਨਾ ਵੱਡਾ ਰਾਜ ਸੰਸਾਰ ਦੇ ਨਕਸ਼ੇ ਤੋਂ ਦੇਖਦੇ ਹੀ ਉਡ ਗਿਆ । ਹੈਬਸਬਰਗ ਘਰਾਣਾ ਜੋ ਆਸਟ੍ਰੀਆ, ਹੰਗਰੀ, ਯੂਗੋਸਲਾਵੀਆ, ਰੋਮਾਨੀਆ, ਪੋਲੈਂਡ ਤੇ ਚੈਕੋਸਲੋਵਾਕੀਆ ਜਿਹੇ ਵੱਡੇ ਰਾਜਾਂ ਉੱਤੇ ਹਕੂਮਤ ਕਰਦਾ ਆ ਰਿਹਾ ਸੀ, ਖ਼ਤਮ ਹੋ ਗਿਆ । ਸੰਨ 1919 ਵਿਚ ਆਸਟ੍ਰੀਆ ਦੇ ਲੋਕਾਂ ਦੀ ਪਹਿਲੀ ਸਰਕਾਰ ਸਮਾਜਵਾਦੀ ਨੇਤਾ ਕਾਰਲਰੇਨਰ ਦੀ ਅਗਵਾਈ ਹੇਠ ਬਣੀ । ਸੰਨ 1938 ਵਿਚ ਹਿਟਲਰ ਨੇ ਇਸ ਨੂੰ ਮਹਾਨ ਜਰਮਨ ਰਾਜ ਦਾ ਇਕ ਹਿੱਸਾ ਬਣਾ ਲਿਆ । ਦੂਜੇ ਸੰਸਾਰ ਯੁੱਧ ਵਿਚ ਇੰਗਲੈਂਡ ਆਦਿ ਦੇਸ਼ਾਂ ਨੇ ਆਸਟ੍ਰੀਆ ਨੂੰ ਸੁਤੰਤਰ ਕਰਨ ਦਾ ਇਰਾਦਾ ਕੀਤਾ ਪਰ ਇਸ ਨੂੰ ਅਸਲ ਸੁਤੰਤਰਤਾ 27 ਜੁਲਾਈ, 1955 ਈ. ਨੂੰ ਮਿਲੀ । 15 ਦਸੰਬਰ, 1955 ਈ. ਨੂੰ ਆਸਟ੍ਰੀਆ ਯੂ.ਐਨ. ਓ. ਦਾ ਮੈਂਬਰ ਬਣ ਗਿਆ।

ਆਸਟ੍ਰੀਆ ਇਕ ਗਣਤੰਤਰ ਰਾਜ ਹੈ । ਯੂਰਪ ਦੇ 36 ਦੇਸ਼ਾਂ ਵਿਚ ਖੇਤਰਫਲ ਅਨੁਸਾਰ ਇਸ ਦੀ ਉੱਨੀਵੀਂ ਥਾਂ ਹੈ । ਇਹ ਨੌਂ ਪ੍ਰਾਂਤਾਂ ਵਿਚ ਵੰਡਿਆ ਹੋਇਆ ਹੈ । ਵੀਆਨਾ ਪ੍ਰਾਂਤ ਵਿਚ ਵੀਆਨਾ ਸ਼ਹਿਰ ਦੇਸ਼ ਦੀ ਰਾਜਧਾਨੀ ਹੈ। ਆਸਟ੍ਰੀਆ ਦੀ ਵਸੋਂ ਦਾ ਚੌਥਾ ਹਿੱਸਾ ਵੀਆਨਾ ਵਿਚ ਰਹਿੰਦਾ ਹੈ, ਜੋ ਸੰਸਾਰ ਦਾ 22ਵਾਂ ਵੱਡਾ ਸ਼ਹਿਰ ਹੈ ।

**ਆਸਟ੍ਰੀਆਈ ਸਾਹਿਤ** : ਇਸ ਸਾਹਿਤ ਦਾ ਜਰਮਨ ਸਾਹਿਤ ਨਾਲ ਨਾਂ-ਮਾਤਰ ਸਬੰਧ ਹੁੰਦਿਆਂ ਹੋਇਆਂ ਵੀ ਆਸਟ੍ਰੀਅਨ ਸਾਹਿਤ ਦੀਆਂ ਆਪਣੀਆਂ ਨਿੱਜੀ ਵਿਸ਼ੇਸ਼ਤਾਈਆਂ ਹਨ ਜਿਨ੍ਹਾਂ ਨੂੰ ਇਹ ਰੂਪ ਦੇਣ ਵਿਚ ਆਸਟ੍ਰੀਆ ਦੇ ਭੂਗੋਲਿਕ ਅਤੇ ਇਤਿਹਾਸਕ ਹਾਲਾਤ ਤੋਂ ਇਲਾਵਾ ਕਾਊਂਟਰ ਰੈਫ਼ਰਮੇਸ਼ਨ (16ਵੀਂ ਸਦੀ ਦੇ ਪ੍ਰੋਟੈਸਟੈਂਟ ਈਸਾਈਆਂ ਦੀ ਸੁਧਾਰਵਾਦੀ ਲਹਿਰ ਦੇ ਵਿਰੁੱਧ ਯੂਰਪ ਵਿਚ ਈਸਾਈ ਧਰਮ ਦੀ ਕੈਥੋਲਿਕ ਸੰਪ੍ਰਦਾਇ ਦੇ ਪੁਨਰ-ਵਿਕਾਸ ਲਈ ਚੱਲੀ ਲਹਿਰ) ਅਤੇ ਗੁਆਂਢੀ ਦੇਸ਼ਾਂ ਨਾਲ ਜੁੜੇ ਪਰ ਦੁਸ਼ਮਣੀ ਵਾਲੇ ਸਬੰਧਾਂ ਦਾ ਵੀ ਹੱਥ ਰਿਹਾ । ਇਸ ਦੇ ਨਾਲ ਨਾਲ ਆਸਟ੍ਰੀਆ ਉੱਪਰ ਇਟਲੀ ਅਤੇ ਸਪੇਨ ਦੇ ਸਭਿਆਚਾਰਾਂ ਦਾ ਵੀ ਡੂੰਘਾ ਅਸਰ ਪਿਆ, ਜਿਸ ਦੇ ਸਿੱਟੇ ਵਜੋਂ ਇਹ ਦੇਸ਼ ਇਕ ਬਹੁਤ ਸੁੰਦਰ ਸਾਹਿਤ ਅਤੇ ਸਭਿਆਚਾਰ ਦਾ ਕੇਂਦਰ ਬਣ ਗਿਆ ਹੈ ।

ਕਾਊਂਟਰ ਰੈਫ਼ਰਮੇਸ਼ਨ ਦੇ ਸਮੇਂ ਵਿਚ ਵੀਆਨਾ ਦੀ ਜਨਤਾ ਦਾ ਰਾਸ਼ਟਰੀ ਸੁਭਾਅ ਅਤੇ ਮਨੋ-ਬਿਰਤੀਆਂ ਸੁਚੇਤ ਹੋ ਕੇ ਨਿਖਰ ਆਈਆਂ ਸਨ । ਇਸ ਨਵੀਂ ਚੇਤਨਾ ਨੇ ਆਸਟ੍ਰੀਆਈ ਸਾਹਿਤ ਦੇ ਜਰਮਨੀ ਚੋਲੇ ਨੂੰ ਲਾਹ ਸੁੱਟਿਆ । ਭਾਵਨਾ, ਹਾਸਰਸ ਅਤੇ ਸੁੰਦਰਤਾ ਦੀ ਪ੍ਰੇਮੀ ਵੀਆਨਾ ਦੀ ਜਨਤਾ ਪ੍ਰਕ੍ਰਿਤੀ, ਸੰਗੀਤ ਅਤੇ ਹਰ ਤਰ੍ਹਾਂ ਦੇ ਦਰਸ਼ਨੀ ਸੁਹੱਪਣ ਦੀ ਵੀ ਪੁਜਾਰੀ ਹੈ। ਉਸ ਦੀ ਕਲਾ ਦੀ ਸੂਝ-ਪਰਖ ਬਹੁਤ ਤੇਜ਼ ਹੈ । ਜੀਵਨ ਦੀਆਂ ਦੁਖਦਾਈ ਹਾਲਤਾਂ ਤੋਂ ਉਹ ਦੂਰ ਨਸਦੀ ਹੈ । ਜੀਵਨ ਦੇ ਸੁਖਦਾਈ ਰੰਗ ਉਨ੍ਹਾਂ ਦੀ ਲਗਨ ਅਤੇ ਖਿੱਚ ਦੇ ਕੇਂਦਰ ਹਨ । ਆਤਮਾ, ਪਰਮਾਤਮਾ, ਜਨਮ-ਮਰਨ, ਲੋਕ-ਪਰਲੋਕ ਦੇ ਗੰਭੀਰ, ਦਾਰਸ਼ਨਿਕ ਵਿਚਾਰ ਤੋਂ ਉਹ ਨਿਰਲੇਪ ਹਨ ਪਰ ਫਿਰ ਵੀ ਇਹ ਅਤਿਕਥਨੀ ਤੋਂ ਦੂਰ ਰਹਿ ਕੇ ਸੁਮੇਲ ਅਤੇ ਸਾਵੇਂਪਣ ਵਿਚ ਵਿਸ਼ਵਾਸ ਰੱਖਦੇ ਹਨ । ਪਹਿਲੀ ਵੱਡੀ ਲੜਾਈ ਤੋਂ ਪਹਿਲਾਂ ਅਤੇ ਪਿਛੋਂ ਜੀਵਨ ਦੇ ਲਈ ਇਹ ਗੂੜ੍ਹਾ ਪਿਆਰ ਆਸਟ੍ਰੀਆ ਦੇ ਸਾਹਿਤ ਵਿਚ ਮੌਜੂਦ ਸੀ, ਪਰ ਦੂਜੀ ਵੱਡੀ-ਲੜਾਈ ਨੇ ਇਸ ਨੂੰ ਬੜਾ ਧੱਕਾ ਲਾਇਆ । ਫਿਰ ਵੀ ਆਸਟ੍ਰੀਆਈ ਸਾਹਿਤ ਅੱਜ ਤੱਕ ਉਦਾਰ ਅਤੇ ਮਾਨਵਵਾਦੀ ਹੈ ।

ਮੱਧ ਕਾਲ ਵਿਚ ਆਸਟ੍ਰੀਆ ਦੇ ਕੈਰਿੰਥੀਆ ਅਤੇ ਸਟੀਰੀਆ ਨਾਂ ਦੇ ਇਲਾਕੇ ਅਧਿਆਤਮਕ ਕਵਿਤਾ ਅਤੇ ਬੀਰ-ਕਾਵਿ ਦਾ ਮੁੱਖ ਸਥਾਨ ਰਹੇ । ਬੀਰ-ਕਾਵਿ ਨੂੰ ਵੀਆਨਾ ਦੇ ਰਾਜ-ਦਰਬਾਰ ਵਿਚ ਆਸਰਾ ਮਿਲਿਆ ਪਰ ਕਵਿਤਾ ਦਰਬਾਰੀ ਨਹੀਂ ਬਣੀ । ਮੱਧ ਕਾਲ ਦੇ ਕੌਮੀ ਮਹਾਂਕਾਵਿ ਦੀ ਰਚਨਾ ਵਿਚ ਖ਼ਾਸ ਆਸਟ੍ਰੀਆ ਦੇ ਨਾਲ ਨਾਲ ਸਟੀਰੀਆ ਅਤੇ ਟੀਰੋਲ ਪ੍ਰਦੇਸ਼ਾਂ ਨੇ ਵੀ ਖ਼ਾਸ ਹਿੱਸਾ ਪਾਇਆ । ਵਾਲਥਰ ਵਾਨ ਡੇਅਰ ਵੋਗਲਵੀਡ ਅਤੇ ਨੀਥਾਰਟ ਇਸ ਯੁੱਗ ਦੇ ਮਹਾਨ ਮਹਾਂਕਾਵਿ ਲੇਖਕ ਹੋਏ ਹਨ । ਮੱਧ ਯੁੱਗ ਦੇ ਮਹਾਂਕਾਵਿ ਦੇ ਸਮੇਂ ਨੂੰ ਸ਼ਹਿਨਸ਼ਾਹ ਮੈਕਸੀਮੀਲੀਅਨ ਪਹਿਲੇ (ਮੌਤ ਸੰਨ 1516) ਨੇ ਬਿਨਾ ਲੋੜ ਤੋਂ ਹੋਰ ਲਮਕਾ ਦਿੱਤਾ, ਭਾਵੇਂ ਸਾਹਿਤ ਵਿਚ ਮਾਨਵਵਾਦ ਦੀ ਚੇਤਨਾ ਜਗਾਉਣ ਦਾ ਸਿਹਰਾ ਵੀ ਉਸੇ ਦੇ ਸਿਰ ਹੈ । ਮੱਧ ਯੁੱਗ ਦਾ ਅੰਤ ਹੁੰਦਿਆਂ ਹੀ ਆਸਟ੍ਰੀਆਈ ਸਾਹਿਤ ਉੱਪਰ ਯਥਾਰਥਵਾਦ ਅਤੇ ਵਿਅੰਗ ਦਾ ਵੀ ਰੰਗ ਚੜ੍ਹਨ ਲੱਗ ਪਿਆ ।

ਲਗਾਤਾਰ ਧਾਰਮਿਕ ਲਹਿਰਾਂ ਦੇ ਅੰਦਰੂਨੀ ਅਤੇ ਬਦੇਸ਼ੀ ਰਾਜਨੀਤਿਕ ਮੁਸ਼ਕਲਾਂ ਦੇ ਕਾਰਨ ਆਸਟ੍ਰੀਆਈ ਸਾਹਿਤ ਵਿਚ ਇਕ ਲੰਮੇ ਸਮੇਂ ਤੱਕ ਠਹਿਰਾ ਜਿਹਾ ਆ ਗਿਆ । ਇਸ ਤੋਂ ਪਿਛੋਂ ਉਸ ਸ਼ਿੰਗਾਰੀ-ਸੰਵਾਰੀ ਸ਼ੈਲੀ ਦਾ ਯੁੱਗ ਆਇਆ ਜਿਹੜੀ ਦੱਖਣੀ ਜਰਮਨੀ ਦੀ ਦੇਣ ਸੀ ਅਤੇ ਜੋ ਸਾਹਿਤ-ਉਸਾਰੀ, ਚਿੱਤਰਕਲਾ, ਮੂਰਤੀ-ਕਲਾ, ਸੰਗੀਤ-ਕਲਾ ਆਦਿ ਸਭ ਕੋਮਲ ਹੁਨਰਾਂ ਉੱਪਰ ਛਾ ਗਈ । ਧਾਰਮਿਕ ਖੇਤਰ ਵਿਚ ਇਹ ਜੈਜ਼ਵਿਟਸ ਦੀ ਸੱਤਾ ਦਾ ਯੁੱਗ ਸੀ ਅਤੇ ਰਾਜਨੀਤਿਕ ਖੇਤਰ ਵਿਚ ਸ਼ਹਿਨਸ਼ਾਹ ਦੀ ਕੱਟੜ ਤਾਨਾਸ਼ਾਹੀ ਦਾ ਸਮਾਂ ਸੀ । ਇਹ ਹਾਲਾਤ ਸਪੇਨ ਦੇ ਅਸਰ ਦੇ ਸਿੱਟੇ ਵਜੋਂ ਸੀ । ਨਾਟਕ ਉੱਪਰ ਇਟਲੀ ਦਾ ਅਸਰ ਪਿਆ ਜੋ 19ਵੀਂ ਸਦੀ ਤੱਕ ਰਿਹਾ । ਇਸੇ ਅਸਰ ਦੇ ਕਾਰਨ ਆਸਟ੍ਰੀਆਈ ਨਾਟਕ ਪਹਿਲੀ ਵਾਰ ਆਪਣੇ ਸਾਹਿਤਕ ਰੂਪ ਵਿਚ ਉੱਭਰ ਕੇ ਸਾਹਮਣੇ ਆਇਆ ।

ਅਠਾਰ੍ਹਵੀਂ ਸਦੀ ਦੇ ਮੱਧ ਵਿਚ ਆਫ਼ਕਲੇਅਰੁੰਗ ਲਹਿਰ ਆਸਟ੍ਰੀਆ ਵਿਚ ਆਈ ਜਿਸ ਨੇ ਉੱਤਰੀ ਅਤੇ ਦੱਖਣੀ ਜਰਮਨੀ ਦੇ ਕਾਊਂਟਰ-ਰੈਫ਼ਰਮੇਸ਼ਨ ਨਾਲ ਚਲੇ ਆਏ ਸਾਹਿਤਕ ਮਤ-ਭੇਦਾਂ ਨੂੰ ਘਟਾਇਆ । ਇਸ ਸੁਮੇਲ ਦੀ ਭਾਵਨਾ ਦਾ ਇਤਿਹਾਸਕ ਪ੍ਰਤਿਨਿਧ ਸੋਨੈਨਫੈਲਸ (1733-1817) ਹੈ ਜਿਸ ਦੇ ਸਾਹਿਤ ਵਿਚ ਸਥਾਈ ਤੱਤ ਦੇ ਨਾ ਹੁੰਦਿਆਂ ਹੋਇਆਂ ਵੀ ਉਸ ਦੀ ਸ਼ੁਭ ਭਾਵਨਾ ਦਾ ਮਹੱਤਵ ਹੈ । ਇਸ ਲਹਿਰ ਦਾ ਇਕ ਹੋਰ ਚੰਗਾ ਸਿੱਟਾ 1776 ਵਿਚ ਬੁਰਗ ਥੀਏਟਰ ਦੀ ਸਥਾਪਨਾ ਹੈ ਜਿਸ ਦਾ ਮਸ਼ਹੂਰ ਨਾਟਕਕਾਰ ਕਾਲਿਨ ਹੋਇਆ ਸੀ।

ਆਸਟ੍ਰੀਆਈ ਸਾਹਿਤ ਦਾ ਸੁਨਹਿਰੀ ਸਮਾਂ ਫ਼ਾਰਮੇਅਰਜ਼ (ਰੋਮਾਨੀ) ਅੰਦਲੋਨ ਨਾਲ ਸ਼ੁਰੂ ਹੋਇਆ ਜਿਸ ਦੇ ਸੰਚਾਲਕ ਸ਼ਲੈਗੈਲ ਭਰਾ ਸਨ । ਇਹ ਰੋਮਾਨੀ ਅੰਦੋਲਨ ਅੰਗਰੇਜ਼ੀ ਅਤੇ ਹੋਰ ਯੂਰਪੀ ਸਾਹਿਤਾਂ ਵਿਚ ਪਿਛੋਂ ਸ਼ੁਰੂ ਹੋਇਆ । ਬਾਰਨਫ਼ੈਲਡ ਰੈਮਡ, ਨੇਸਟ੍ਰਾਏ, ਗਰੂਇਨ ਲੈਨਾਫ਼, ਸਟੈਲਜ਼ਹਾਮਰ ਆਦਿ ਇਸ ਯੁੱਗ ਦੇ ਹੋਰ ਪ੍ਰਸਿੱਧ ਲੇਖਕ ਹਨ । ਸਟਿਫ਼ਟਰ (ਮੌਤ 1868 ਈ.) ਅਤੇ ਸੰਸਾਰ ਪ੍ਰਸਿੱਧ ਗ੍ਰਿਲਪਾਰਜ਼ਰ (ਮੌਤ 1872 ਈ.) ਰੋਮਾਨੀ ਯੁੱਗ ਅਤੇ ਆਉਣ ਵਾਲੇ ਸੰਵਿਧਾਨਕ ਉਦਾਰਤਾਵਾਦੀ ਯੁੱਗ ਨੂੰ ਮਿਲਾਉਣ ਵਾਲੀ ਇਕ ਕੜੀ ਸਨ । ਆਸਟ੍ਰੀਆ ਵਿਚ ਵਸਣ ਵਾਲੇ ਜਰਮਨ ਹੈਬਲ, ਲਾਊਬੇ, ਵਿੱਲਬ੍ਰਾਂਟ ਅਤੇ ਆਸਟ੍ਰੀਆਈ ਕਰੁਨ ਬਰਗਾਰ, ਸ਼ਿੰਡਲਰ, ਹੈਮਰਲਿੰਗ, ਐਬਨੇਰ-ਅਸ਼ਿਨਬਾਖ, ਸਾਰ ਰੋਜ਼ੇਗੇਅਰ, ਆਂਟਸੈੱਨਗਰੁਬਰ ਆਦਿ ਸੰਵਿਧਾਨਕ ਉਦਾਰਤਾਵਾਦੀ ਲਹਿਰ ਦੇ ਪ੍ਰਮੁੱਖ ਲੇਖਕ ਹੋਏ ਹਨ ।

ਆਧੁਨਿਕ ਆਸਟ੍ਰੀਆਈ ਸਾਹਿਤ ਦੀ ਉਤਪਤੀ ਨਵੀਆਂ ਰੋਮਾਨੀ ਰੁਚੀਆਂ ਨੂੰ ਲੈ ਕੇ 1880 ਵਿਚ ਹੋਈ । ਇਸ ਨਵੀਂ ਰੁਚੀ ਦਾ ਜ਼ੋਰ 1900 ਈ. ਤੱਕ ਹੀ ਰਿਹਾ, ਪਰ ਇਸ ਯੁੱਗ ਨੇ ਇਕ ਮਹਾਨ ਪ੍ਰਤਿਭਾਸ਼ਾਲੀ ਲੇਖਕ ਹੈਰਮਾਨ ਬੇਅਰ ਨੂੰ ਜਨਮ ਦਿੱਤਾ ।

ਸੰਨ 1900 ਤੋਂ 1919 ਤੱਕ ਦਾ ਸਮਾਂ ਯਥਾਰਥਵਾਦ ਅਤੇ ਰੋਮਾਂਸਵਾਦ ਦੇ ਸੁਮੇਲ ਦਾ ਯੁੱਗ ਰਿਹਾ । ਸੰਨ 1919 ਈ. ਵਿਚ ਪਰਗਟਾਵਾਦ ਆਰੰਭ ਹੋਇਆ । ਉਪਰਲੀਆਂ ਤਿੰਨੇ ਰੁਚੀਆਂ ਸਮਕਾਲੀ ਜਰਮਨੀ ਸਾਹਿਤ ਦੇ ਅਸਰ ਹੇਠ ਸਨ ਪਰ ਆਸਟ੍ਰੀਆਈ ਯਥਾਰਥਵਾਦ, ਸੁਭਾਵਕ ਅਤੇ ਸੀਤਲ ਸੀ । ਜਰਮਨ ਯਥਾਰਥਵਾਦੀ ਹੋਲਟਸ ਅਤੇ ਸ਼ਲਾਫ਼ ਦੇ ਸਾਹਿਤ ਵਾਂਗ ਇਹ ਸਾਹਿਤ ਬਹੁਤ ਭੜਕਾਊ ਨਹੀਂ ਸੀ ।

ਆਸਟ੍ਰੀਆਈ ਗੀਤ-ਕਾਵਿ ਦੇ ਪ੍ਰੌੜ ਆਧੁਨਿਕ ਕਵੀਆਂ ਵਿਚੋਂ ਹਿਊਗੋ ਹਾਫਮਾਂਸਟਾਲ ਸਭ ਤੋਂ ਮਹਾਨ ਗੀਤਕਾਰ ਹੋਇਆ ਹੈ । ਇਹ ਰਾਈਨਲੈਂਡ ਦੇ ਸਟੀਫਨ ਜਾਰਜ (1868-1933 ਈ.) ਵੱਲੋਂ ਚਲਾਏ ਗਏ ਔਖੜ ਪ੍ਰਕ੍ਰਿਤੀਵਾਦ ਦੇ ਵਿਰੋਧੀ ਸਕੂਲ ਦਾ ਪ੍ਰਮੁੱਖ ਕਵੀ ਸੀ । ਅੰਗਰੇਜ਼ੀ ਕਵੀ ਸਵਿਨਬਰਨ ਨਾਲ ਇਸ ਦੀ ਤੁਲਨਾ ਕੀਤੀ ਜਾ ਸਕਦੀ ਹੈ । ਉੱਚ ਸ਼ਰੇਣੀ ਨਾਲ ਸਬੰਧਤ ਹੋਣ ਕਾਰਨ ਰੋਜ਼ਾਨਾ ਜੀਵਨ ਵਿਚੋਂ ਉਪਜੀ ਉਦਾਸੀਨਤਾ ਅਤੇ ਅਸਾਧਾਰਣ ਅਧਿਆਤਮਕ ਤੱਤ-ਗਿਆਨ ਦੀ ਪ੍ਰਾਪਤੀ ਲਈ ਵਿਆਕੁਲਤਾ ਅਤੇ ਸੂਖਮ ਸੌਂਦਰਯ ਦੀ ਖੋਜ ਇਸ ਦੀ

ਕਵਿਤਾ ਦੀਆਂ ਵਿਸ਼ੇਸ਼ਤਾਈਆਂ ਹਨ । ਇਸ ਦੀ ਕਲਪਨਾ ਬੜੀ ਵਿਸ਼ਾਲ ਅਤੇ ਬੜੀ ਸੁਚੱਜੀ ਸੀ । ਇਹ ਆਪਣੀ ਸ਼ੈਲੀ ਦਾ ਉਸਤਾਦ ਕਵੀ ਸੀ। ਇਸ ਤੋਂ ਪ੍ਰਭਾਵਿਤ ਹੋਏ ਗੀਤਕਾਰਾਂ ਵਿਚੋਂ ਸਟੀਫ਼ਨ ਜ਼ਵਾਈਗ, ਵਲਾਦੀਮੀਰ ਹਾਰਟਲੀਬ, ਹਾਂਸ ਮੂਰਲ ਐਲਫ਼ਰੈਡ ਗਰੂਨੇਵਾਲਟ, ਆਟੋ ਹੱਸਰ, ਫ਼ੈਲਿਕਸ ਬ੍ਰਾਊਨ, ਪਾਲ ਵਰਟਹਾਈਮਰ, ਮੈਕਸ ਮੈਲ ਅਤੇ ਵੇਗ ਦਾ ਕਵੀ ਆਂਟੋਨ ਵੀਲਡਗਾਂਸ ਪ੍ਰਸਿੱਧ ਹਨ ।

ਪਰਗਟਾਵੀ ਵਰਗ ਦੇ ਅਲਬਰਟ ਐਰੈਂਸਟੀਨ ਫ਼ਾਂਟਸ ਵਰਫ਼ਲ, ਗਿਉਰਗ ਟ੍ਰਾਕਲ, ਕਾਰਲ ਸ਼ਾਸਲਾਈਟਨਰ, ਫ਼੍ਰੀਡ੍ਰਿਕ ਸ਼ਰੇਵੋ-ਗਲ ਆਦਿ ਕਵੀਆਂ ਨੇ ਜਿਥੇ ਛੰਦਾਬੰਦੀ ਅਤੇ ਤਰਕ ਦੇ ਬੰਧਨਾਂ ਨੂੰ ਤੋੜਿਆ, ਉਥੇ ਸਮੁੱਚੇ ਬ੍ਰਹਿਮੰਡ ਅਤੇ ਮਾਨਵਤਾ ਲਈ ਆਪਣੀ ਕਵਿਤਾ ਵਿਚ ਅਥਾਹ ਪਿਆਰ ਦਾ ਵੀ ਪ੍ਰਗਟਾਵਾ ਕੀਤਾ । ਵਾਲਟ ਵਿਟਮੈਨ ਅਤੇ ਫ਼੍ਰਾਂਸੀਸੀ ਸਰਬ ਸਵੀਕ੍ਰਿਤੀਵਾਦੀਆਂ ਵਾਂਗ ਪ੍ਰਬਲ ਵਿਅੰਗਕਾਰ ਕਵੀ ਕਾਰਲ ਕ੍ਰਾਊਸ, ਚਿੱਤਰਕਾਰ ਕਵੀ ਯੁਰਿਲ ਬਿਰਨਬਾਊਮ, ਮਜ਼ਦੂਰ ਕਵੀ ਆਲਫੋਨਜ਼ ਪੈਟਜ਼ੋਲਡ ਅਤੇ ਪੀਟਰ ਐਲੰਟਨਬਰਗ ਜਿਸ ਦੇ ਛੋਟੇ ਛੋਟੇ ਗੱਦ-ਗੀਤ ਅਕਹਿ ਸੁੰਦਰਤਾ ਅਤੇ ਸਾਦਗੀ ਭਰਪੂਰ ਹਨ ਅਤੇ ਜਿਹੜੇ ਆਪਣੇ ਵਿਚਾਰ ਅਤੇ ਰੂਪ ਦੇ ਲਿਹਾਜ਼ ਨਾਲ ਮੌਲਿਕ ਵੀ ਹਨ, ਦੀਆਂ ਕਵਿਤਾਵਾਂ ਦੀ ਵਿਚਾਰਧਾਰਾ ਵਿਚ ਉੱਪਰ ਦਿੱਤੇ ਕਵੀਆਂ ਦੇ ਜੁਟ ਨਾਲ ਬਹੁਤ ਸਮਾਨਤਾ ਹੈ ।

ਉਪਰੋਕਤ ਵਾਦਾਂ ਤੋਂ ਸੁਤੰਤਰ ਹਸਤੀ ਰੱਖਣ ਵਾਲੇ ਪਰ ਪੁਰਾਣੇ ਰੁਮਾਂਸਵਾਦੀਆਂ ਦੇ ਅਨੁਆਈ ਕਵੀਆਂ ਵਿਚੋਂ ਰਿਚਰਡ ਕਰਾਲਿਕ, ਕਾਰਲ ਐੱਫ਼, ਗਿੰਜਕੇ, ਰਿਚਰਡ ਸ਼ਾਕਲ, ਧਾਰਮਕ ਕਵਿਤਰੀ ਐਨਰਿਕਾ ਹਾਂਡਿਲ-ਮਜ਼ੇਟੀ, ਐਰੀਕਾ ਸਪਾਨਰਾਈਨਸ਼ ਅਤੇ ਟੀਰੋਲੀਜ਼, ਕਵੀ ਆਰਥਰ ਵਾਲਪਾਖ, ਕਾਰਲ ਡਲਾਗੋ ਅਤੇ ਹਾਈਨਰਿਕ ਸੂਲਰਨ ਮਹੱਤਵਪੂਰਨ ਹਨ ।

ਕਿਰਤੀਵਾਦੀ ਨਾਵਲਕਾਰਾਂ ਵਿਚੋਂ ਸ਼ਨਿਤਜ਼ਲਰ (1862-1931 ਈ.) ਅਤੇ ਜੈਕਬ ਵਾਸਰਮਾਨ (1873-1934) ਅਦੁੱਤੀ ਅਤੇ ਅਮਰ ਹਨ । ਵੱਡੇ ਵੱਡੇ ਸ਼ਹਿਰਾਂ ਦਾ ਆਧੁਨਿਕ ਜੀਵਨ ਹੀ ਉਨ੍ਹਾਂ ਦੇ ਨਾਵਲਾਂ ਦਾ ਵਿਸ਼ਾ ਹੈ ਪਰ ਜਿਥੇ ਸ਼ਨਿਤਜ਼ਲਰ ਕੇਵਲ ਵਿਅਕਤੀਗਤ ਸਮੱਸਿਆਵਾਂ ਦਾ ਕਲਾਕਾਰ ਸੀ ਉਥੇ ਵਾਸਰਮਾਨ ਸਮਾਜਕ ਗੁੰਝਲਾਂ ਨੂੰ ਪੇਸ਼ ਕਰਦਾ ਸੀ ।

ਆਸਟ੍ਰੀਆਈ ਨਾਵਲ ਦਾ ਦੂਜਾ ਦੌਰ 1908 ਵਿਚ ਸ਼ਨਿਤ-ਜ਼ਲਰ ਦੇ ਵਿਰੁੱਧ ਕੇਲਯਾਰਡ ਲਹਿਰ ਦੇ ਰੂਪ ਵਿਚ ਸ਼ੁਰੂ ਹੋਇਆ । ਇਸ ਵਰਗ ਦੇ ਨਾਵਲਕਾਰਾਂ ਨੇ ਸ਼ਹਿਰਾਂ ਤੋਂ ਆਪਣੀ ਨਜ਼ਰ ਹਟਾ ਕੇ ਕਸਬਿਆਂ ਅਤੇ ਪਿੰਡਾਂ ਵਿਚ ਰਹਿਣ ਵਾਲੇ ਸਾਧਾਰਣ ਲੋਕਾਂ ਉੱਤੇ ਕੇਂਦਰਿਤ ਕਰ ਦਿੱਤੀ । ਸਟੀਰੀਆ ਦਾ ਰਹਿਣ ਵਾਲਾ ਰੋਡਾਲਫ਼ ਹਾਂਸ ਬਾਰਟਸ਼ ਇਸ ਨਵੀਨ ਦੌਰ ਦਾ ਮਹਾਨ ਨਾਵਲਕਾਰ ਸੀ । ਮਹਾਨ ਕਵੀ ਹਾਫ਼ਮਾਂਸਥਾਲ ਵਾਂਗ ਹੀ ਬਾਰਟਸ਼ ਵੀ ਵਿਸ਼ਾਲ ਕਲਪਨਾ ਅਤੇ ਸੁੰਦਰ ਸ਼ੈਲੀ ਦਾ ਮਾਲਕ ਸੀ । ਕੁਦਰਤੀ ਨਜ਼ਾਰਿਆਂ ਦੇ ਸ਼ਬਦ ਚਿੱਤਰ ਉਲੀਕਣ ਵਿਚ ਤਾਂ ਇਹ ਨਾਵਲਕਾਰ ਆਸਟ੍ਰੀਆਈ ਸਾਹਿਤ ਵਿਚ ਬੇਜੋੜ ਹੈ ।

ਪ੍ਰਕਿਰਤੀਵਾਦੀਆਂ ਦੇ ਜ਼ੋਰ ਕਾਰਨ ਆਸਟ੍ਰੀਆ ਵਿਚ ਇਤਿ-ਹਾਸਕ ਨਾਵਲ ਨੂੰ ਉਤਸ਼ਾਹ ਨਾ ਮਿਲ ਸਕਿਆ । ਪਹਿਲੇ ਮਹਾਂ ਯੁੱਧ ਤੋਂ ਥੋੜ੍ਹਾ ਚਿਰ ਪਹਿਲਾਂ ਦੇ ਦਾਰਸ਼ਨਿਕ ਲੇਖਕਾਂ ਇਰਵਿਨ ਜੀ. ਕੋਲਬੈਨਹੇਅਰ ਅਤੇ ਅਮਿਲ-ਲੁਕਾ ਨੇ ਇਸ ਵਿਸ਼ੇ ਉੱਤੇ ਆਪਣੀ ਕਲਮ ਚਲਾਈ । ਵਿਚਾਰਾਂ ਦੀ ਡੂੰਘਾਈ, ਜਗਮਗਾਉਂਦੀ ਚਿੱਤਰਮਈ ਸ਼ੈਲੀ ਅਤੇ ਕਹਾਣੀ ਦੇ ਸੁੰਦਰ ਸੁਮੇਲ ਨੇ ਇਨ੍ਹਾਂ ਇਤਿਹਾਸਕ ਨਾਵਲਾਂ ਨੂੰ ਮਹਾਨ ਸਾਹਿਤ ਦੀ ਕਤਾਰ ਵਿਚ ਲਿਆ ਖੜ੍ਹਾ ਕੀਤਾ। ਹੋਲਬਾਊਮ ਨੇ ਜਰਮਨ 'ਗਾਈਸਟ' (ਰਾਸ਼ਟਰੀ ਭਾਵਨਾ) ਦੇ ਇਤਿਹਾਸਕ ਵਿਕਾਸ ਉੱਪਰ ਸਫ਼ਲ ਨਾਵਲਾਂ ਦੀ ਇਕ ਲੜੀ ਲਿਖੀ ।

ਪਹਿਲੇ ਮਹਾਂ-ਯੁੱਧ ਅਤੇ ਇਸ ਤੋਂ ਪਿਛੋਂ ਦੇ ਨਾਵਲਕਾਰ ਜੀਵਨ ਦੇ ਲਈ ਉਦਾਸੀਨਤਾ, ਉਤੇਜਕ ਨਕਾਰਾਤਮਕਤਾ ਨੂੰ ਸ਼ਹਿ ਦੇਣ ਵਾਲੀਆਂ ਰੁਚੀਆਂ ਅਤੇ ਦੂਜੇ ਪਾਸੇ ਜੀਵਨ ਸ਼ਕਤੀ ਵਿਚ ਵਿਸ਼ਵਾਸ ਦੀ ਪ੍ਰੋੜ੍ਹਤਾ ਆਦਿ ਵਰਗੀਆਂ ਪਰਸਪਰ ਵਿਰੋਧੀ ਰੁਚੀਆਂ ਦੇ ਪੱਖੀ ਸਨ । ਧਾਰਮਿਕ, ਅਧਿਆਤਮਕ ਅਤੇ ਰਹੱਸਵਾਦੀ ਵਿਸ਼ੇ ਮੁੜ ਨਾਵਲ ਦੇ ਆਧਾਰ ਬਣ ਗਏ । ਭੈਅ ਅਤੇ ਵੈਲਸਵਾਦ ਨਾਲ ਭਰੇ ਹੋਏ ਨਾਵਲ ਵੀ ਲਿਖੇ ਜਾਣ ਲੱਗੇ । ਆਟੋ-ਸੋਇਕਾ, ਫ਼੍ਰਾਂਟਸ, ਸਪੰਡਾ, ਪਾਲ ਬ੍ਰੱਸੋਨ ਆਦਿ ਨਾਵਲਕਾਰ ਇਸ ਕਿਸਮ ਦੇ ਵਰਗ ਦੇ ਹਨ ਪਰ ਇਸੇ ਯੁੱਗ ਵਿਚ ਰੋਡੋਲਫ਼ ਜੇ. ਕ੍ਰੀਉਤਜ਼ ਵੀ ਹੋਇਆ ਜਿਸ ਨੇ ਲੜਾਈ ਦੇ ਉੱਕਾ ਵਿਨਾਸ਼ ਅਤੇ ਸ਼ਾਂਤੀ ਨੂੰ ਪੇਸ਼ ਕੀਤਾ । ਇਸ ਪੱਖ ਤੋਂ ਕ੍ਰੀਉਤਜ਼ ਨੂੰ ਅਸੀਂ ਟਾਲਸਟਾਇ ਦੀ ਪਰੰਪਰਾ ਦਾ ਅਤਿ-ਆਧੁਨਿਕ ਨਾਵਲਕਾਰ ਕਹਿ ਸਕਦੇ ਹਾਂ।

ਆਸਟ੍ਰੀਆਈ ਨਾਟਕ-ਸਾਹਿਤ ਵਿਚ ਦੋ ਗਰੁੱਪ ਸਪੱਸ਼ਟ ਰਹੇ। ਪਹਿਲਾ ਤਾਂ ਪ੍ਰਕਿਰਤੀਵਾਦੀ ਸ਼ਨਿਤਜ਼ਲਰ ਦਾ ਸੀ ਜਿਸ ਦੇ ਮੁੱਖ ਸਾਧਨ ਨਵਾਂ-ਰੁਮਾਂਸਵਾਦ ਜਾਂ ਹਾਫ਼ਮਾਂਸਟਾਲ ਦੀ ਨਵੀਂ ਸ਼ਿੰਗਾਰੀ ਸੰਵਾਰੀ ਸ਼ੈਲੀ ਸੀ ਅਤੇ ਜਿਹੜੇ ਉਚੇਰੀ ਅਤੇ ਉਪਰਲੀ ਮੱਧ ਸ਼੍ਰੇਣੀ ਦੇ ਸਮਾਜ ਸਬੰਧੀ ਮਨ-ਪਰਚਾਵੇ ਦੇ ਨਾਟਕ ਲਿਖਦੇ ਸਨ । ਬਹਰ, ਸਾਲਟਿਨ, ਮੂਲਰ, ਵਰਟਹਾਈਮਰ, ਸੀਗਫ਼੍ਰੀਡ ਟ੍ਰੈਬਿਟਸ਼ ਅਤੇ ਕੁਰਤ ਫ਼੍ਰਾਈਬਰਗਰ ਇਸੇ ਗਰੁੱਪ ਦੇ ਉੱਘੇ ਨਾਟਕਕਾਰ ਸਨ । ਦੂਜਾ ਗਰੁੱਪ ਮੱਧ ਕਾਲ ਦੇ ਮੋਰੈਲਿਟੀ ਨਾਟਕ ਦੀ ਪੁਨਰ-ਜਾਗ੍ਰਿਤੀ ਵਿਚ ਵਿਸ਼ਵਾਸ ਰੱਖਦਾ ਸੀ ਅਤੇ ਅਤਿ-ਯਥਾਰਥਵਾਦੀ ਨਾਟਕ ਦੀ ਰਚਨਾ ਕਰਦਾ ਸੀ । ਇਸ ਦਾ ਮੋਢੀ ਕਾਰਲ ਸ਼ੋਨਹਰ ਸੀ ।

ਹਾਫ਼ਮਾਂਸਟਾਲ ਦੇ ਨਾਟਕ ਐਵਰੀਮੈਨ (1912 ਈ.) ਤੋਂ ਪ੍ਰਭਾਵਿਤ ਹੋ ਕੇ ਨਾਟਕਕਾਰ ਮੈੱਲ ਅਤੇ ਗਿਉਰਗ ਨੇ ਮੱਧ ਕਾਲ ਦੇ ਮੋਰੈਲਿਟੀ ਨਾਟਕ ਨੂੰ ਮੁੜ ਸੁਰਜੀਤ ਕਰਨ ਦਾ ਯਤਨ ਕੀਤਾ ।

ਅੱਖੜ ਪ੍ਰਕਿਰਤੀਵਾਦ ਦੇ ਵਿਰੋਧੀ ਵਾਈਲਡਗਾਂਸ ਦੇ ਨਾਟਕ ਇਕ ਖੁਸ਼ੀ ਭਰੇ ਪਰਗਟਾਵਾਦ ਦੇ ਜਨਮਦਾਤਾ ਸਨ ਅਤੇ ਭਾਵੇਂ ਲੜਾਈ ਤੋਂ ਪਹਿਲੇ ਸਮੇਂ ਵਿਚ ਸ਼ੁਰੂ ਹੋਏ ਸਨ ਫਿਰ ਵੀ ਆਸਟ੍ਰੀਆਈ ਸਾਮਰਾਜਵਾਦੀ ਪ੍ਰਬੰਧ ਦੀ ਗਿਰਾਵਟ ਦੇ ਮਗਰੋਂ ਤੋਂ ਲੜਾਈ ਤੋਂ ਪਿੱਛੋਂ ਦੇ ਸਮੇਂ ਵਿਚ ਵੀ ਹਰਮਨ ਪਿਆਰੇ ਰਹੇ । ਸਾਹਿਤਕਾਰ ਦੇ ਨਿੱਜੀ ਮਨੋਭਾਵਾਂ ਨੂੰ ਵਿਸ਼ੇਸ਼ ਥਾਂ ਦੇ ਕੇ ਵਾਈਲਡਗਾਂਸ ਨੇ ਆਸਟ੍ਰੀਆਈ ਨਾਟਕ ਨੂੰ ਵਿਸ਼ੇ-ਵਸਤੂ ਅਤੇ ਰੂਪ ਦੀਆਂ ਰਵਾਇਤਾਂ ਦੀ ਜਕੜ ਤੋਂ ਆਜ਼ਾਦ ਕਰ ਦਿੱਤਾ । ਵਰਫ਼ਲ ਇਸ ਨਵੀਂ ਧਾਰਾ ਦਾ ਸਭ ਤੋਂ ਵੱਡਾ ਮੌਲਿਕ ਨਾਟਕਕਾਰ ਮੰਨਿਆ ਗਿਆ ਹੈ । ਇਸ 'ਵੀਆਨਾ' ਬੁਰਗ ਥੀਏਟਰ ਨੇ ਜਰਮਨ ਨਾਟਕ ਸਾਹਿਤ ਅਤੇ ਮੰਚ ਕਲਾ ਦੀ ਅਗਵਾਈ ਕੀਤੀ, ਮੈਕਸ ਰੀਨਹਾਰਟ ਦਾ 'ਥੀਏਟਰ ਇਨ ਡੇਅਰ ਜੋਜ਼ਫਸਟਾਟ' ਉਸ ਦਾ ਵਿਰੋਧੀ ਸਾਬਤ ਹੋਇਆ । ਰਾਈਨਹਾਰਟ ਦੇ ਜਤਨਾਂ ਦੇ ਸਿੱਟਿਆਂ ਕਾਰਨ ਹੀ ਅੱਜ ਸਾਲਜ਼ਬੁਰਗ ਵਿਚ ਵਾਰਸ਼ਿਕ ਨਾਟਕ ਉਤਸਵ ਹੁੰਦਾ ਹੈ ਜਿਹੜਾ ਆਸਟ੍ਰੀਆਈ ਸਾਹਿਤ ਅਤੇ ਸਭਿਆਚਾਰ ਦਾ ਗੌਰਵ ਹੈ ।

ਹ. ਪ੍ਰ.- ਹਿੰ. ਵਿ. ਕੋ. 1:433.

**ਆਸਟ੍ਰੇਲੀਆ** : ਇਹ ਦੁਨੀਆ ਦਾ ਸਭ ਤੋਂ ਛੋਟਾ ਮਹਾਂਦੀਪ ਹੈ ਜਿਹੜਾ ਪ੍ਰਿਥਵੀ ਦੇ ਦੱਖਣੀ ਅਰਧ ਗੋਲੇ ਵਿਚ ਸਥਿਤ ਹੈ । ਆਸਟ੍ਰੇਲੀਆ ਦੇ ਪੂਰਬ ਵਿਚ ਸ਼ਾਂਤ ਮਹਾਂ ਸਾਗਰ ਅਤੇ ਦੱਖਣ ਵਿਚ ਦੱਖਣੀ ਹਿੰਦ ਮਹਾਂ ਸਾਗਰ ਹੈ । ਆਸਟ੍ਰੇਲੀਆ ਦਾ ਰਕਬਾ 7,682,300 ਵ. ਕਿ. ਮੀ. ਅਤੇ ਵਸੋਂ 17,486,300 (1992) ਹੈ । ਪੂਰਬ ਤੋਂ ਪੱਛਮ ਵੱਲ ਇਸ ਦੀ ਵੱਧ ਤੋਂ ਵੱਧ ਲੰਬਾਈ 3340 ਕਿ. ਮੀ. ਅਤੇ ਉੱਤਰ ਤੋਂ ਦੱਖਣ ਵੱਲ ਦੀ ਚੌੜਾਈ 3,152 ਕਿ. ਮੀ. ਹੈ। ਇਸ ਦਾ ਸਾਹਿਲ 19,531 ਕਿ. ਮੀ. ਲੰਬਾ ਹੈ ਅਤੇ ਬਹੁਤਾ ਕਟਿਆ-ਵੱਢਿਆ ਨਹੀਂ । ਉੱਤਰ-ਪੂਰਬੀ ਸਾਹਿਲ ਦੇ ਕੋਲ ਮੂੰਗੇ ਦੀਆਂ ਚਟਾਨਾਂ ਬੜੀ ਦੂਰ ਤੱਕ ਫੈਲੀਆਂ ਹੋਈਆਂ ਹਨ, ਜੋ ਗ੍ਰੇਟ ਬੈਰੀਅਰ ਰੀਫ ਦੇ ਨਾਂ ਨਾਲ ਪ੍ਰਸਿੱਧ ਹਨ । ਕੇਨਬਗ ਇਥੋ ਦਾ ਰਾਜਧਾਨੀ-ਸ਼ਹਿਰ ਹੈ ।

ਭੂ-ਆਕ੍ਰਿਤੀ ਵਿਗਿਆਨ

**ਧਰਾਤਲ –** ਆਸਟ੍ਰੇਲੀਆ ਮਹਾਂਦੀਪ ਦੀ ਕੁਦਰਤੀ ਬਣਤਰ ਹੋਰਨਾਂ ਮਹਾਂਦੀਪਾਂ ਨਾਲੋਂ ਵੱਖਰੀ ਹੈ । ਇਥੋਂ ਦਾ ਬਹੁਤਾ ਹਿੱਸਾ ਕਦੀਮ ਕਰਿਸਟਲ ਚਟਾਨਾਂ ਦਾ ਬਣਿਆ ਹੋਇਆ ਹੈ । ਟਰਸ਼ਰੀ ਯੁੱਗ ਦੀਆਂ ਵਿਸ਼ਾਲ ਪਰਬਤੀ ਰਚਨਾਤਮਕ ਸ਼ਕਤੀਆਂ ਦਾ ਆਸਟ੍ਰੇਲੀਆ ਉੱਤੇ ਅਸਰ ਨਹੀਂ ਪਿਆ, ਜਿਸ ਕਾਰਨ ਇਸ ਮਹਾਂਦੀਪ ਵਿਚ ਕੋਈ ਵੀ ਅਜਿਹੀ ਪਰਬਤਾਂ ਦੀ ਲੜੀ ਨਹੀਂ, ਜੋ ਹੋਰ ਮਹਾਂਦੀਪਾਂ ਦੀਆਂ ਹਜ਼ਾਰਾਂ ਮੀਟਰ ਉੱਚੀਆਂ ਚੋਟੀਆਂ ਦੀ ਬਰਾਬਰੀ ਕਰ ਸਕੇ । ਇਥੋਂ ਦੀ ਸਭ ਤੋਂ ਉੱਚੀ ਚੋਟੀ ਕੋਸੀਉਸਕੋ 2,232 ਮੀਟਰ ਉੱਚੀ ਹੈ। ਇਹ ਹੀ ਨਹੀਂ ਕਿ ਇਥੋਂ ਦੇ ਪਹਾੜ ਬਹੁਤੇ ਉੱਚੇ ਨਹੀਂ ਹਨ, ਇਥੋਂ ਦਾ ਮੈਦਾਨੀ ਹਿੱਸਾ ਵੀ ਇਸ ਦੇ ਸਾਰੇ ਰਕਬੇ ਦਾ ਕੇਵਲ ਇਕ ਚੌਥਾਈ ਹਿੱਸਾ ਹੈ ।

ਮਹਾਂਦੀਪ ਨੂੰ ਇਨ੍ਹਾਂ ਤਿੰਨ ਕੁਦਰਤੀ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ :-

**ਪੱਛਮੀ ਪਠਾਰ –** ਇਸ ਨੇ ਮਹਾਂਦੀਪ ਦਾ ਲਗਭਗ 60 ਫ਼ੀਸਦੀ ਹਿੱਸਾ ਘੇਰਿਆ ਹੋਇਆ ਹੈ । ਆਮ ਤੌਰ ਤੇ ਇਸ ਵਿਚ 135° ਪੂਰਬੀ ਲੰਬਕਾਰ ਦਾ ਪੱਛਮੀ ਹਿੱਸਾ ਆਉਂਦਾ ਹੈ । ਇਥੋਂ ਦੀਆਂ ਬਹੁਤੀਆਂ ਚਟਾਨਾਂ ਪੇਲੀਓਜ਼ੋਇਕ ਤੇ ਆਰਕੀਅਨ ਯੁੱਗਾਂ ਦੀਆਂ ਹਨ ਅਤੇ ਬੜੀਆਂ ਸਖ਼ਤ ਹਨ। ਭਾਵੇਂ ਇਥੋਂ ਦੀ ਔਸਤ ਉਚਾਈ ਲਗਭਗ 300 ਮੀ. ਹੈ ਤਾਂ ਵੀ ਕੁਝ ਪਹਾੜੀਆਂ ਜਿਵੇਂ ਹੈਮਰਸਲੇ ਰੇਂਜ ਮਾਊਂਟ ਵੁੱਡਰਾਫ, ਮੈਕਡਾਨਲ ਰੇਂਜ, ਜੇਮਜ ਰੇਂਜ ਆਦਿ 900 ਮੀ. ਤੋਂ ਵਧੇਰੇ ਉੱਚੀਆਂ ਹਨ । ਵਧੇਰੇ ਖੁਸ਼ਕ ਹੋਣ ਦੇ ਕਾਰਨ ਇਸ ਦਾ ਕਾਫੀ ਹਿੱਸਾ ਰੇਤਲਾ ਹੈ । ਸਾਹਿਲ ਦੇ ਨੇੜੇ ਪਠਾਰ ਦੀ ਢਾਲ ਵਧੇਰੇ ਹੈ ।

**ਵਿਚਕਾਰਲਾ ਮੈਦਾਨ –** ਇਹ ਪੱਛਮੀ ਪਠਾਰ ਦੇ ਪੂਰਬ ਵੱਲ ਹੈ ਅਤੇ ਦੱਖਣ ਦੀ ਐਨਕਾਊਂਟਰ ਖਾੜੀ ਦੇ ਉੱਤਰ ਵੱਲ ਕਾਰਪੈਂਟਰੀਆ ਖਾੜੀ ਤੱਕ ਫੈਲਿਆ ਹੋਇਆ ਹੈ । ਇਸ ਵਿਚ ਮਰੇ-ਡਾਰਲਿੰਗ ਬੇਸਿਨ ਜਾਂ ਰਿਵੇਰੀਨਾ ਅਤੇ ਆਇਰ ਝੀਲ ਦਾ ਬੇਸਿਨ ਤੇ ਕਾਰਪੈਂਟਰੀਆ ਦੀ ਹੇਠਲੀ ਧਰਤੀ ਸ਼ਾਮਲ ਹਨ । ਦੱਖਣ-ਪੱਛਮ ਦੇ ਹਿੱਸੇ ਸਮੁੰਦਰੀ ਤਲ ਤੋਂ ਵੀ ਨੀਵੇਂ ਹਨ । ਆਇਰ ਝੀਲ ਤੇ ਦੂਣ ਬੇਸਿਨ ਦੇ ਦਰਿਆ ਸਮੁੰਦਰ ਤੱਕ ਨਹੀਂ ਪਹੁੰਚਦੇ ਅਤੇ ਉਨ੍ਹਾਂ ਵਿਚ ਪਾਣੀ ਹਮੇਸ਼ਾਂ ਘੱਟ ਰਹਿੰਦਾ ਹੈ। ਗਰਮੀਆਂ ਦੀ ਰੁੱਤ ਵਿਚ ਤਾਂ ਇਹ ਬਿਲਕੁਲ ਹੀ ਸੁੱਕ ਜਾਂਦੇ ਹਨ । ਮਧ ਉੱਤਰੀ ਹਿੱਸੇ ਨੂੰ ਗ੍ਰੇਟ ਆਰਟੀਜ਼ੀਅਨ ਬੇਸਿਨ ਕਹਿੰਦੇ ਹਨ । ਇਥੇ ਬਹੁਤ ਡੂੰਘੇ ਖੂਹਾਂ ਵਿਚੋਂ ਪਾਣੀ ਕੱਢਣਾ ਪੈਂਦਾ ਹੈ। ਮਰੇ-ਡਾਰਲਿੰਗ ਬੇਸਿਨ ਖਾਸ ਤੌਰ ਤੇ ਉਪਜਾਊ ਹੈ ।

**ਪੂਰਬੀ ਉੱਚਾ ਹਿੱਸਾ –** ਇਹ ਪੂਰਬੀ ਸਾਹਿਲ ਦੇ ਬਰਾਬਰ ਰਾਸ ਯਾਰਕ ਤੋਂ ਵਿਕਟੋਰੀਆ ਤੱਕ ਫੈਲਿਆ ਹੋਇਆ ਹੈ । ਇਹ ਸਾਹਿਲ ਤੋਂ ਸਿੱਧਾ ਉੱਠ ਕੇ ਵਿਚਕਾਰਲੇ ਹੇਠਲੇ ਹਿੱਸੇ ਵੱਲ ਨੂੰ ਹੌਲੀ ਹੌਲੀ ਢਾਲੂ ਹੁੰਦਾ ਜਾਂਦਾ ਹੈ। ਇਥੋਂ ਦੀਆਂ ਪਹਾੜੀਆਂ ਬਹੁਤੀਆਂ ਉੱਚੀਆਂ ਨਹੀਂ ਹਨ । ਭਾਵੇਂ ਇਨ੍ਹਾਂ ਨੂੰ ਗ੍ਰੇਟ ਡਿਵਾਈਡਿੰਗ ਰੇਂਜ ਕਹਿੰਦੇ ਹਨ, ਫਿਰ ਵੀ ਵੱਖ ਵੱਖ ਹਿੱਸਿਆਂ ਵਿਚ ਇਨ੍ਹਾਂ ਦੇ ਵੱਖ ਵੱਖ ਨਾਂ ਹਨ । ਨਿਊ ਸਾਊਥ ਵੇਲਜ਼ ਵਿਚ ਇਹ ਲਗਭਗ 915 ਮੀ. ਤੋਂ 1200 ਮੀ. ਤੱਕ ਉੱਚੀਆਂ ਅਤੇ ਬਲੀਊ ਮਾਊਂਟੇਨ ਦੇ ਨਾਂ ਨਾਲ ਮਸ਼ਹੂਰ ਹਨ। ਦੱਖਣ-ਪੂਰਬ ਵਿਚ ਮਹਾਂਦੀਪ ਦੀ ਸਭ ਤੋਂ ਉੱਚੀ ਚੋਟੀ ਕੋਸੀਉਸਕੋ ਹੈ, ਜੋ 2,197 ਮੀ. ਉੱਚੀ ਹੈ । ਵਿਕਟੋਰੀਆ ਵਿਚ ਇਹ ਪਹਾੜੀਆਂ ਪੂਰਬ ਤੋਂ ਪੱਛਮ ਵੱਲ ਨੂੰ ਫੈਲੀਆਂ ਹੋਈਆਂ ਹਨ । ਇਹ ਪੱਛਮ ਵੱਲ ਨੂੰ ਨੀਵੀਆਂ ਹੁੰਦੀਆਂ ਜਾਂਦੀਆਂ ਹਨ । ਮਹਾਂਦੀਪ ਦੇ ਬਹੁਤੇ ਦਰਿਆ ਇਨ੍ਹਾਂ ਹੀ ਪਹਾੜਾਂ ਵਿਚੋਂ ਨਿਕਲਦੇ ਹਨ ।

**ਜਲਵਾਯੂ –** ਮੱਕਰ ਰੇਖਾ ਇਸ ਮਹਾਂਦੀਪ ਦੇ ਲਗਭਗ ਵਿਚਕਾਰੋਂ ਲੰਘਦੀ ਹੈ । ਇਸ ਕਰਕੇ ਇਸ ਦੇ ਉੱਤਰ ਦਾ ਹਿੱਸਾ ਗਰਮ ਰਹਿੰਦਾ ਹੈ । ਦੱਖਣ ਦਾ ਹਿੱਸਾ ਉੱਚੀਆਂ ਥਾਵਾਂ ਤੋਂ ਇਲਾਵਾ ਹੋਰ ਕਿਧਰੇ ਵੀ ਵਧੇਰੇ ਠੰਢਾ ਨਹੀਂ ਰਹਿੰਦਾ । ਭਾਵੇਂ ਮਹਾਂਦੀਪ ਚੌਹਾਂ ਪਾਸਿਆਂ ਤੋਂ ਸਮੁੰਦਰ ਨਾਲ ਘਿਰਿਆ ਹੋਇਆ ਹੈ ਫਿਰ ਵੀ ਇਥੋਂ ਦੇ ਜਲਵਾਯੂ ਨੂੰ ਇਕੋ ਜਿਹਾ ਰੱਖਣ ਵਿਚ ਸਮੁੰਦਰ ਦਾ ਅਸਰ ਬਹੁਤ ਥੋੜ੍ਹਾ ਪੈਂਦਾ ਹੈ। ਇਸ ਦਾ ਕਾਰਨ ਪੂਰਬੀ ਪਹਾੜੀ ਲੜੀਆਂ ਹਨ ਜੋ ਸਮੁੰਦਰ ਦੇ ਅਸਰ ਨੂੰ ਦੇਸ਼ ਦੇ ਵਿਚਕਾਰਲੇ ਹਿੱਸਿਆਂ ਵਿਚ ਨਹੀਂ ਪਹੁੰਚਣ ਦਿੰਦੀਆਂ।

ਗਰਮ ਇਲਾਕੇ ਵਿਚ ਹੋਣ ਦੇ ਕਾਰਨ ਉੱਤਰੀ ਹਿੱਸੇ ਵਿਚ ਗਰਮੀਆਂ ਦੀ ਰੁੱਤ ਵਿਚ ਮਾਨਸੂਨ ਹਵਾਵਾਂ ਨਾਲ ਮੀਂਹ ਪੈਂਦਾ ਹੈ । ਉੱਤਰ-ਪੱਛਮੀ ਸਾਹਿਲ ਦੇ ਨੇੜੇ ਦੇ ਇਲਾਕਿਆਂ ਵਿਚ ਵਿਲੀ-ਵਿਲੀ ਨਾਂ ਦੇ ਸਮੁੰਦਰੀ ਵਾਵਰੋਲਿਆਂ ਦਾ ਵੀ ਅਸਰ ਪੈਂਦਾ ਹੈ । ਤੀਹ ਦਰਜੇ ਦੱਖਣੀ ਵਿਥਕਾਰ ਦੇ ਦੱਖਣ ਦਾ ਹਿੱਸਾ ਸਰਦੀ ਦੇ ਮੌਸਮ ਵਿਚ ਪੱਛਮੀ ਹਵਾਵਾਂ ਦੇ ਰਸਤੇ ਵਿਚ ਆ ਜਾਂਦਾ ਹੈ । ਇਨ੍ਹਾਂ ਹਵਾਵਾਂ ਨਾਲ ਮੀਂਹ ਵੀ ਪੈਂਦਾ ਹੈ । ਇਸ ਲੜੀ ਦੇ ਦੱਖਣ-ਪੱਛਮੀ ਹਿੱਸੇ ਵਿਚ ਜਲਵਾਯੂ ਰੂਮ ਸਾਗਰੀ ਹੈ । ਪੂਰਬੀ ਸਾਹਿਲ ਉੱਤੇ ਮੀਂਹ ਲਗਭਗ ਸਾਰਾ ਸਾਲ ਪੈਂਦਾ ਰਹਿੰਦਾ ਹੈ ਪਰ ਮਹਾਂਦੀਪ ਦਾ ਵਿਚਲਾ ਹਿੱਸਾ ਵਧੇਰੇ ਗਰਮ ਹੈ ਅਤੇ ਮੀਂਹ ਵੀ 25 ਸੈਂ. ਮੀ. ਤੋਂ ਘੱਟ ਪੈਂਦਾ ਹੈ, ਇਸ ਕਾਰਨ ਇਹ ਹਿੱਸਾ ਮਾਰੂਥਲ ਬਣ ਗਿਆ ਹੈ । ਸੰਸਾਰ ਦੇ ਕਿਸੇ ਵੀ ਮਹਾਂਦੀਪ ਵਿਚ ਪਾਣੀ ਦੀ ਇੰਨੀ ਥੁੜ ਨਹੀਂ ਹੈ, ਜਿੰਨੀ ਕਿ ਆਸਟ੍ਰੇਲੀਆ ਵਿਚ ਹੈ। ਦੱਖਣ-ਪੱਛਮੀ ਹਿੱਸੇ ਅਤੇ ਆਰਨਹੈਮਲੈਂਡ ਤੋਂ ਸਿਵਾ ਪੂਰਬੀ ਆਸਟ੍ਰੇਲੀਆ ਹੀ ਅਜਿਹਾ ਹਿੱਸਾ ਹੈ ਜਿੱਥੇ ਮੀਂਹ 63.5 ਸੈਂ. ਮੀ. ਜਾਂ ਇਸ ਤੋਂ ਵਧੇਰੇ ਪੈਂਦਾ ਹੈ । ਬੈਲੇਂਡਨਕਰ ਹਿਲਜ਼ ਜੋ 1,500 ਮੀ. ਉੱਚੀ ਹੈ, ਉੱਤੇ ਮਹਾਂਦੀਪ ਦੀ ਸਭ ਤੋਂ ਵਧੇਰੇ ਵਰਖਾ ਹੁੰਦੀ ਹੈ।

ਦੱਖਣੀ ਅਰਧ-ਗੋਲੇ ਵਿਚ ਹੋਣ ਦੇ ਕਾਰਨ ਆਸਟ੍ਰੇਲੀਆ ਵਿਚ ਜਨਵਰੀ ਤੇ ਫ਼ਰਵਰੀ ਗਰਮੀ ਦੇ ਮਹੀਨੇ ਹੁੰਦੇ ਹਨ । ਗਰਮੀ ਦਾ ਵੱਧ ਤੋਂ ਵੱਧ ਤਾਪਮਾਨ ਬੋਰਕੇ ਵਿਚ 49.5° ਸੈਂ. ਤੱਕ ਜਨਵਰੀ ਵਿਚ ਹੁੰਦਾ ਹੈ ਘੱਟ ਤੋਂ ਘੱਟ ਤਾਪਮਾਨ ਹੋਬਰਟ (ਤਸਮਾਨੀਆ) ਵਿਚ 7.6° ਸੈਂ. ਤੱਕ ਜੁਲਾਈ ਵਿਚ ਹੁੰਦਾ ਹੈ। ਆਸਟ੍ਰੇਲੀਆ ਵਿਚ ਵੱਧ ਤੋਂ ਵੱਧ ਤਾਪਮਾਨ ਸਟੂਆਰਟ ਵਿਚ 55° ਸੈਂ. ਰਿਕਾਰਡ ਕੀਤਾ ਗਿਆ ਹੈ ਅਤੇ ਘੱਟ ਤੋਂ ਘੱਟ ਤਾਪਮਾਨ ਕਿਆਂਦਰਾ ਵਿਚ 30.5° ਸੈਂ. ਹੈ ।

ਜਲਵਾਯੂ ਦੇ ਪੱਖ ਤੋਂ ਆਸਟ੍ਰੇਲੀਆ ਨੂੰ ਗਰਮ ਤੇ ਖੁਸ਼ਕ ਮਹਾਂਦੀਪ ਕਹਿਣਾ ਹੀ ਉਚਿੱਤ ਹੈ ।

**ਬਨਸਪਤੀ –** ਕੁਦਰਤੀ ਬਨਸਪਤੀ ਮੀਂਹ ਤੇ ਨਿਰਭਰ ਹੁੰਦੀ ਹੈ। ਸ਼ੁਰੂ ਵਿਚ ਮਹਾਂਦੀਪ ਦੇ ਦੱਖਣ-ਪੂਰਬੀ ਅਤੇ ਦੱਖਣ-ਪੱਛਮੀ ਹਿੱਸੇ ਵਿਚ ਸਦਾਬਹਾਰ ਜੰਗਲ ਸਨ ਜਿਥੇ ਵਧੇਰੇ ਕਰਕੇ ਵੱਖ ਵੱਖ ਕਿਸਮਾਂ ਦੇ ਸਫੈਦੇ ਦੇ ਰੁੱਖ ਸਨ। ਪੂਰਬ ਤੇ ਦੱਖਣ ਵਿਚ ਸਵਾਰਨਲੈਂਡ ਕਾਠਰੀ ਨਾਂ ਦਾ ਰੁੱਖ ਸੰਸਾਰ ਦੇ ਬਹੁਤ ਲੰਬੇ ਰੁੱਖਾਂ ਵਿਚੋਂ ਹੈ। ਮਹਾਂਦੀਪ ਦੇ ਵਿਚਕਾਰਲੇ ਹਿੱਸਿਆਂ ਵਿਚ ਮੀਂਹ ਬੜੀ ਤੇਜ਼ੀ ਨਾਲ ਘਟਦਾ ਜਾਂਦਾ ਹੈ। ਇਸ ਲਈ ਜੰਗਲਾਂ ਦੀ ਬਜਾਇ ਇਥੇ ਘਾਹ ਦੇ ਮੈਦਾਨ ਹਨ। ਦੱਖਣ ਵਿਚ ਪਾਣੀ ਦੀ ਕਮੀ ਕਰਕੇ ਗ੍ਰੇਟ ਆਸਟ੍ਰੇਲੀਆ ਬਾਈਟ ਦੇ ਸਾਹਿਲੀ ਇਲਾਕਿਆਂ ਵਿਚ ਮਾਲੀ ਨਾਂ ਦੀਆਂ ਝਾੜੀਆਂ ਹਨ। ਵਿਚਕਾਰਲਾ ਹਿੱਸਾ ਵਧੇਰੇ ਕਰਕੇ ਮਾਰੂਥਲ ਹੈ, ਜਿੱਥੇ ਕੰਡੇਦਾਰ ਝਾੜੀਆਂ ਬਹੁਤ ਹੁੰਦੀਆਂ ਹਨ।

ਇਤਿਹਾਸ

ਇਹ ਸੰਸਾਰ ਦੇ ਮਹਾਂਦੀਪਾਂ ਵਿਚੋਂ ਸਭ ਤੋਂ ਛੋਟਾ ਮਹਾਂਦੀਪ ਅਤੇ ਸਭ ਤੋਂ ਵੱਡਾ ਟਾਪੂ ਹੈ। ਯੂਰਪੀਨਾਂ ਨੂੰ ਇਸ ਦਾ ਪਤਾ ਡੱਚਾਂ ਨੇ ਦੱਸਿਆ। ਸਤਾਰ੍ਹਵੀਂ ਸਦੀ ਦੇ ਸ਼ੁਰੂ ਵਿਚ ਡੱਚ ਲੋਕ ਇਸਦੇ ਪੱਛਮੀ ਸਾਹਿਲ ਉੱਤੇ ਪਹੁੰਚੇ। ਉਨ੍ਹਾਂ ਨੇ ਇਸ ਨੂੰ ਨਿਊ ਹਾਲੈਂਡ ਦਾ ਨਾਂ ਦਿੱਤਾ। ਸਭ ਤੋਂ ਮਹੱਤਰਪੂਰਨ ਸਫ਼ਰ 1642 ਈ. ਵਿਚ ਏਬਿਲ ਤਸਮਾਨ ਦਾ ਸੀ। ਉਹ ਡੱਚ ਪੂਰਬੀ ਟਾਪੂ-ਸਮੂਹ ਦੇ ਗਵਰਨਰ ਜਨਰਲ ਡੀਮਨ ਦੇ ਹੁਕਮ ਨਾਲ ਇਸ ਮਹਾਂਦੀਪ ਦੀ ਭਾਲ ਵਿਚ ਨਿਕਲਿਆ ਸੀ, ਉਸਦੇ ਸਫ਼ਰ ਨਾਲ ਲਗਭਗ ਇਹ ਗੱਲ ਨਿਸ਼ਚਿਤ ਹੋ ਗਈ ਕਿ 'ਨਿਊ ਹਾਲੈਂਡ' ਇਕ ਟਾਪੂ ਹੈ। ਤਸਮਾਨ ਦੇ ਨਿਊਜ਼ੀਲੈਂਡ ਪਹੁੰਚ ਜਾਣ ਕਾਰਨ ਉਸ ਨੂੰ ਮਹਾਂਦੀਪ ਦੇ ਮਹੱਤਤਾ ਵਾਲੇ ਪੂਰਬੀ ਸਾਹਿਲ ਦਾ ਪਤਾ ਨਾ ਲੱਗ ਸਕਿਆ। ਲਗਭਗ 130 ਵਰ੍ਹੇ ਪਿੱਛੋਂ 1770 ਈ. ਵਿਚ ਅੰਗਰੇਜ਼ ਸੈਲਾਨੀ ਜੇਮਜ਼ ਕੁੱਕ ਕਈ ਵਿਗਿਆਨੀਆਂ ਸਮੇਤ ਮਹਾਂਦੀਪ ਦੇ ਪੂਰਬੀ ਸਾਹਿਲ ਦਾ ਪਤਾ ਲਗਾਉਣ ਵਿਚ ਸਫਲ ਹੋਇਆ। ਉਸਨੇ ਹੀ 'ਹੋਵੇ ਕੇਪ' ਤੋਂ ਟਾਰੇਸ ਜਲ-ਡਮਰੂ ਮੱਧ ਤੱਕ ਦੇ ਸਾਹਿਲ ਦਾ ਪਤਾ ਲਾਇਆ ਪਰ ਮਹਾਂਦੀਪ ਦੀ ਪਹਿਲੀ ਬਸਤੀ ਦੀ ਨੀਂਹ 1789 ਈ. ਵਿਚ ਰੱਖੀ ਗਈ, ਜਦੋਂ ਕਪਤਾਨ ਫਿਲਿਪ 717 ਕੈਦੀਆਂ ਨੂੰ ਲੈ ਕੇ ਬਾਟਨੀ (ਖਾੜੀ) ਉੱਤੇ ਉਤਰਿਆ। ਇਹ ਬਸਤੀ ਪੋਰਟ ਜੈਕਸਨ ਉੱਤੇ, ਜਿੱਥੇ ਹੁਣ ਸਿਡਨੀ ਹੈ, ਵਸਾਈ ਗਈ ਸੀ। ਮਹਾਂਦੀਪ ਦੀ ਖੋਜ ਕਰਨ ਵਾਲੇ ਸੈਲਾਨੀਆਂ ਵਿਚ ਫਿਲਿੰਡਰਜ਼ ਦਾ ਕੰਮ ਵੀ ਮਹਾਨ ਹੈ। ਇਸ ਨੇ 1801-1803 ਈ. ਵਿਚ 'ਇਨਵੈਸਟੀਗੇਟਰ' ਨਾਮੀ ਜਹਾਜ਼ ਵਿਚ ਆਸਟ੍ਰੇਲੀਆ ਦੇ ਚਾਰੇ ਪਾਸੇ ਚੱਕਰ ਲਾਇਆ। ਜਲਵਾਯੂ ਅਤੇ ਧਰਾਤਲ ਦੇ ਪੱਖ ਤੋਂ ਪੂਰਬੀ ਕੰਢੇ ਦੇ ਸਿਵਾ ਹੋਰ ਹਿੱਸੇ ਗੋਰੇ ਲੋਕਾਂ ਦੇ ਮੁਆਫ਼ਕ ਨਹੀਂ ਹਨ। ਇਸ ਵਾਸਤੇ ਬਹੁਤ ਸਮੇਂ ਤੱਕ ਹੋਰ ਕਿਧਰੇ ਨਵੀਂ ਆਬਾਦੀ ਨਾ ਹੋ ਸਕੀ। ਪੂਰਬੀ ਪਹਾੜੀਆਂ ਨੂੰ ਪਾਰ ਕਰਨ ਵਿਚ ਔਖ ਹੋਣ ਕਰਕੇ ਮਹਾਂਦੀਪ ਦੇ ਵਿਚਲੇ ਹਿੱਸੇ ਦੀ ਵੀ ਖ਼ਾਸ ਜਾਣਕਾਰੀ ਨਾ ਹੋ ਸਕੀ। ਸੰਨ 1813 ਵਿਚ ਲਾਸਨ, ਬਲੈਕਸਲੈਂਡ ਅਤੇ ਵੈਂਟਵਰਥ ਨੇ ਇਨ੍ਹਾਂ ਪਹਾੜੀਆਂ ਨੂੰ ਪਾਰ ਕਰਕੇ ਪੱਛਮੀ ਮੈਦਾਨਾਂ ਦੀ ਖੋਜ ਕੀਤੀ। ਸੰਨ 1828 ਵਿਚ ਕਪਤਾਨ ਸਟਰਟ ਨੇ ਦਰਿਆ ਡਾਰਲਿੰਗ ਦੀ ਖੋਜ ਕੀਤੀ। ਆਸਟ੍ਰੇਲੀਆ ਦੀ ਵਸੋਂ ਸ਼ੁਰੂ ਵਿਚ ਬਹੁਤ ਹੌਲੀ ਹੌਲੀ ਵਧੀ। ਸੰਨ 1851 ਵਿਚ ਸੋਨਾ ਮਿਲਣ ਤੋਂ ਪਹਿਲਾਂ ਇਥੋਂ ਦੀ ਵਸੋਂ ਲਗਭਗ 4,00,000 ਸੀ।



ਪੱਛਮੀ ਆਸਟ੍ਰੇਲੀਆ ਦੇ ਨੇਜ਼ੇ ਅਤੇ ਭਾਲਿਆਂ ਨਾਲ ਸ਼ਿਕਾਰ ਖੇਡਣ ਵਾਲੇ ਆਦਿਵਾਸੀ

ਆਰਥਿਕਤਾ

**ਖਣਿਜ –** ਧਾਤਾਂ ਵਧੇਰੇ ਕਰਕੇ ਪੂਰਵ-ਕੈਂਬਰੀਅਨ ਤੋਂ ਪਹਿਲਾਂ ਦੀਆਂ ਪੇਲੀਉਜ਼ੋਇਕ ਚਟਾਨਾਂ ਵਿਚ ਮਿਲਦੀਆਂ ਹਨ। ਭਾਵੇਂ ਤਾਂਬਾ ਦੱਖਣੀ ਆਸਟ੍ਰੇਲੀਆ ਵਿਚ 1840 ਈ. ਦੇ ਲਗਭਗ ਕਪੂੰਡਾ ਅਤੇ ਬੁਰਬੁਰਾ ਦੀਆਂ ਖਾਣਾਂ ਵਿਚੋਂ ਕੱਢਣਾ ਸ਼ੁਰੂ ਕਰ ਦਿੱਤਾ ਗਿਆ ਸੀ ਪਰ ਪੂਰੀ ਮਿਕਦਾਰ ਵਿਚ ਖਣਿਜਾਂ ਦਾ ਉਤਪਾਦਨ 1851 ਈ. ਤੋਂ ਸ਼ੁਰੂ ਹੋਇਆ ਜਦੋਂ ਐਡਵਰਡ ਹਾਰਗਰੇਵਂ ਨੇ ਬਾਥਰਸਟ ਤੋਂ 32 ਕਿ.ਮੀ. ਉੱਤਰ ਵਿਚ ਲੀਵਸ-ਪਾਂਡ ਵਿਖੇ ਆਪਣੇ ਖੇਤਾਂ ਵਿਚੋਂ ਸੋਨਾ ਲੱਭਿਆ। ਉਸ ਤੋਂ ਛੇਤੀ ਹੀ ਪਿੱਛੋਂ ਮੈਲਬੋਰਨ, ਬਾਥਰਸਟ ਅਤੇ ਬੈਂਡਿਗੋ ਵਿਚ ਵੀ ਸੋਨਾ ਮਿਲਣਾ ਸ਼ੁਰੂ ਹੋ ਗਿਆ। ਪੱਛਮੀ ਆਸਟ੍ਰੇਲੀਆ ਵਿਚ ਸੋਨਾ 1886 ਈ. ਵਿਚ ਕਿੰਬਰਲੇ ਤੋਂ ਮਿਲਿਆ ਤੇ ਅੱਜ ਕਲ੍ਹ ਸਭ ਤੋਂ ਵੱਧ ਸੋਨਾ ਉਥੋਂ ਹੀ ਮਿਲਦਾ ਹੈ। ਮਹਾਂਦੀਪ ਦੇ ਬਹੁਤੇ ਖਣਿਜ ਕੁਝ ਹੀ ਥਾਵਾਂ ਤੋਂ ਕੱਢੇ ਜਾਂਦੇ ਹਨ, ਜਿਨ੍ਹਾਂ ਵਿਚੋਂ ਮਸ਼ਹੂਰ ਥਾਵਾਂ ਇਹ ਹਨ- ਪੱਛਮੀ ਆਸਟ੍ਰੇਲੀਆ ਵਿਚ ਸੋਨੇ ਲਈ ਕਾਲਗੂਰਲੀ ਅਤੇ ਕੂਲਗਾਰਡੀ, ਦੱਖਣੀ ਆਸਟ੍ਰੇਲੀਆ ਵਿਚ ਤਾਂਬੇ ਲਈ ਵਲਾਰੂ, ਮੂੰਟਾ ਅਤੇ ਕਪੂੰਡਾ ਅਤੇ ਲੋਹੇ ਲਈ ਆਇਰਨ ਨਾਬ, ਨਿਊ ਸਾਊਥ ਵੇਲਜ਼ ਵਿਚ ਸ਼ੀਸ਼ੇ, ਜਿਸਤ ਤੇ ਚਾਂਦੀ ਲਈ ਬਰੋਕਨ ਹਿਲ, ਕੁਈਨਜ਼ਲੈਂਡ ਵਿਚ ਸ਼ੀਸ਼ੇ, ਜਿਸਤ ਅਤੇ ਤਾਂਬੇ ਲਈ ਮਾਊਂਟ ਈਸਾ।

ਇਨ੍ਹਾਂ ਤੋਂ ਇਲਾਵਾ ਪੇਲੀਉਜ਼ੋਇਕ ਚਟਾਨਾਂ ਵਿਚ ਧਾਤਾਂ ਮਿਲਦੀਆਂ ਹਨ ਜਿਵੇਂ ਹਰਬਰਟਨ ਵਿਚ ਤਾਂਬਾ, ਚਾਰਟਰਜ਼ ਟਾਵਰ ਵਿਚ ਸੋਨਾ, ਮਾਊਂਟ ਮਾਰਗਨ ਕੋਬਾਰ ਵਿਚ ਤਾਂਬਾ, ਬਾਥਰਸਟ ਵਿਚ ਸੋਨਾ ਅਤੇ ਬੈਂਡਿਗੋ, ਬੈਲਾਰੇਟ ਅਤੇ ਤਸਮਾਨੀਆ ਦੇ ਪੱਛਮੀ ਹਿੱਸੇ ਦੇ ਮਾਊਂਟ ਜ਼ੀਹਨ ਵਿਚ ਸਿੱਕਾ ਅਤੇ ਜਿਸਤ। ਮਾਊਂਟ ਲਾਇਲ ਵਿਚ ਤਾਂਬਾ ਅਤੇ ਮਾਊਂਟ ਬਿਸਚਾਫ ਵਿਚ ਕਲੀ ਮੁਖ ਰੂਪ ਵਿਚ ਮਿਲਦੀਆਂ ਹਨ।

ਕੋਲੇ ਦਾ ਉਤਪਾਦਨ ਦਿਨ-ਬਦਿਨ ਵਾਧੇ ਤੇ ਹੈ। ਸਮੁੱਚੇ ਆਸਟ੍ਰੇਲੀਆ ਵਿਚੋਂ ਨਿਕਲਣ ਵਾਲੇ ਕੋਲੇ ਦਾ ਤੀਜਾ ਹਿੱਸਾ ਫਿਰ ਨਿਊ ਸਾਊਥ ਵੇਲਜ਼ ਵਿਚੋਂ ਹੀ ਨਿਕਲਦਾ ਹੈ। ਭੂਰੇ ਕੋਲੇ ਦਾ ਸਭ ਤੋਂ ਵੱਡਾ

ਭੰਡਾਰ ਵਿਕਟੋਰੀਆ ਦੇ ਇਲਾਕੇ ਵਿਚ ਹੈ । ਨਿਊ ਕੈਸਲ ਦਾ ਕੋਲੇ ਦਾ ਭੰਡਾਰ ਸਮੁੰਦਰ ਦੇ ਕੋਲ ਹੋਣ ਕਰਕੇ ਬੜੀ ਮਹੱਤਤਾ ਰੱਖਦਾ ਹੈ । ਥੋੜ੍ਹੇ ਜਿਹੇ ਸਾਲਾਂ ਤੋਂ ਸਿੱਕੇ ਅਤੇ ਜਿਸਤ ਦੇ ਉਤਪਾਦਨ ਵਿਚ ਵੀ ਬੜਾ ਵਾਧਾ ਹੋਇਆ ਹੈ, ਖਾਸ ਕਰਕੇ ਬਰਕਨ ਹਿੱਲ ਤੇ ਮਾਊਂਟ ਈਸਾ ਦੀ ਸੂਰਤ ਵਿਚ ਇਹ ਗੱਲ ਵਧੇਰੇ ਠੀਕ ਹੈ । ਅੱਜ ਆਸਟ੍ਰੇਲੀਆ ਸੰਸਾਰ ਵਿਚ, ਸਿੱਕੇ ਦੇ ਉਤਪਾਦਨ ਵਿਚ ਸਭ ਤੋਂ ਅੱਗੇ ਅਤੇ ਜਿਸਤ ਵਿਚ ਤੀਜੇ ਦਰਜੇ ਤੇ ਹੈ । ਤਾਂਬੇ ਦੇ ਉਤਪਾਦਨ ਵਿਚ ਆਸਟ੍ਰੇਲੀਆ ਚੰਗੀ ਉੱਨਤੀ ਕਰ ਰਿਹਾ ਹੈ । ਖਾਸ ਕਰਕੇ ਮਾਊਂਟ ਈਸਾ ਦੀਆਂ ਖਾਣਾਂ ਵਿਚੋਂ ਤਾਂਬਾ ਕਾਫ਼ੀ ਮਾਤਰਾ ਵਿਚ ਮਿਲਦਾ ਹੈ । ਸੋਨੇ ਦੇ ਉਤਪਾਦਨ ਵਿਚ ਭਾਵੇਂ ਆਸਟ੍ਰੇਲੀਆ ਵੱਡੀ ਲੜਾਈ ਤੋਂ ਪਹਿਲਾਂ ਵਾਲੇ ਪੱਧਰ ਤੋਂ ਹੇਠਾਂ ਹੀ ਹੈ, ਫਿਰ ਵੀ ਇਸ ਵਿਚ ਚੋਖਾ ਵਾਧਾ ਹੋ ਗਿਆ ਹੈ । ਕਲੀ ਦੇ ਉਤਪਾਦਨ ਵਿਚ ਆਸਟ੍ਰੇਲੀਆ ਇਸ ਸਮੇਂ ਵਧੇਰੇ ਕਰਕੇ ਤਸਮਾਨੀਆ ਅਤੇ ਕੁਈਨਜ਼ਲੈਂਡ ਦੀਆਂ ਖਾਣਾਂ ਉੱਤੇ ਹੀ ਨਿਰਭਰ ਕਰਦਾ ਹੈ ਅਤੇ ਇਹ ਖਾਣਾਂ ਵੀ ਕੇਵਲ ਹੋਰ ਕੁਝ ਇਕ ਸਾਲ ਹੀ ਚੱਲਣਗੀਆਂ । ਜੇ ਕਲੀ ਦੀਆਂ ਹੋਰ ਨਵੀਆਂ ਖਾਣਾਂ ਨਾ ਲੱਭੀਆਂ ਤਾਂ ਆਸਟ੍ਰੇਲੀਆ ਨੂੰ ਇਸ ਵੱਲੋਂ ਇਕ ਨਵੀਂ ਘਾਟ ਦਾ ਸਾਮ੍ਹਣਾ ਕਰਨਾ ਪਵੇਗਾ।

**ਖੇਤੀਬਾੜੀ –** ਆਸਟ੍ਰੇਲੀਆ ਵਿਚ ਸਿਰਫ਼ ਦੋ ਕਰੋੜ ਤੀਹ ਲੱਖ ਏਕੜ (ਲਗਭਗ ਇਕ ਫ਼ੀਸਦੀ) ਜ਼ਮੀਨ ਵਿਚ ਖੇਤੀਬਾੜੀ ਹੁੰਦੀ ਹੈ । ਸਭ ਤੋਂ ਵੱਧ ਉਪਜ ਕਣਕ ਦੀ ਹੈ, ਜਿਸ ਦੀ ਖੇਤੀ ਲਗਭਗ 52,61,000 ਹੈਕ. (ਖੇਤੀ ਵਾਲੀ ਧਰਤੀ ਦਾ ਲਗਭਗ 60 ਫ਼ੀਸਦੀ) ਭੋਂ ਵਿਚ ਹੁੰਦੀ ਹੈ । ਕਣਕ ਨੂੰ ਵਧੇਰੇ ਮੀਂਹ ਦੀ ਲੋੜ ਨਹੀਂ ਹੁੰਦੀ । ਇਸੇ ਕਾਰਨ ਇਥੇ ਇਸ ਦੀ ਉਪਜ ਵਧੇਰੇ ਕਰਕੇ ਦੱਖਣੀ ਹਿੱਸੇ ਵਿਚ ਹੁੰਦੀ ਹੈ ਜਿੱਥੇ ਮੀਂਹ ਸਰਦੀਆਂ ਦੀ ਰੁੱਤ ਵਿਚ ਪੈਂਦਾ ਹੈ। ਲਾਚਲਨ ਅਤੇ ਮੱਰੇ ਦਾ ਦੁਆਬ ਅਤੇ ਸਵਾਨਲੈਂਡ ਕਣਕ ਦੀ ਉਪਜ ਲਈ ਖਾਸ ਤੌਰ ਤੇ ਮਹੱਤਵਪੂਰਨ ਹੈ । ਕਣਕ ਤੇ ਆਟੇ ਨੂੰ ਬਾਹਰ ਭੇਜਣ ਦੇ ਪੱਖ ਤੋਂ ਆਸਟ੍ਰੇਲੀਆ ਦਾ ਸੰਸਾਰ ਵਿਚ ਚੌਥਾ ਨੰਬਰ ਹੈ । ਆਸਟ੍ਰੇਲੀਆ ਦੀ ਵਿਸ਼ੇਸ਼ਤਾ ਇਹ ਹੈ ਕਿ ਇਹ ਉੱਤਰੀ ਅਰਧ ਗੋਲੇ ਦੇ ਦੇਸ਼ਾਂ ਨੂੰ ਅਜਿਹੇ ਸਮੇਂ ਕਣਕ ਭੇਜਦਾ ਹੈ ਜਦੋਂ ਉਨ੍ਹਾਂ ਦੀਆਂ ਆਪਣੀਆਂ ਫ਼ਸਲਾਂ ਤਿਆਰ ਨਹੀਂ ਹੁੰਦੀਆਂ।

ਇਥੇ ਪੈਦਾ ਹੋਣ ਵਾਲੀਆਂ ਪ੍ਰਮੁੱਖ ਫ਼ਸਲਾਂ ਵਿਚ ਜਵੀ, ਜੌਂ, ਮੱਕੀ ਤੇ ਚੌਲ ਹਨ । ਜਵੀ ਠੰਡੇ ਦੱਖਣੀ ਇਲਾਕਿਆਂ ਵਿਚ ਹੁੰਦੀ ਹੈ । ਮੱਕੀ ਆਮ ਕਰਕੇ ਕੁਈਨਜ਼ਲੈਂਡ ਅਤੇ ਨਿਊ ਸਾਊਥ ਵੇਲਜ਼ ਦੇ ਸਾਹਿਲੀ ਭਾਗਾਂ ਵਿਚ ਪੈਦਾ ਕੀਤੀ ਜਾਂਦੀ ਹੈ । ਕੁਈਨਜ਼ਲੈਂਡ ਦੇ ਪੂਰਬੀ ਕੰਢੇ ਤੇ ਕੇਅਰਨਸ ਅਤੇ ਮੈਕੇ ਨਗਰਾਂ ਦੇ ਲਾਗੇ ਗੰਨਾ ਜ਼ਿਆਦਾ ਪੈਦਾ ਕੀਤਾ ਜਾਂਦਾ ਹੈ । ਇਸ ਇਲਾਕੇ ਨੂੰ 'ਗੰਨਾ ਖੇਤਰ' ਆਖਦੇ ਹਨ । ਇਥੋਂ ਦੀ ਧਰਤੀ ਉਪਜਾਊ ਹੈ-ਅਤੇ ਮੀਂਹ ਬਹੁਤ ਪੈਂਦਾ ਹੈ । ਇਨ੍ਹਾਂ ਫ਼ਸਲਾਂ ਤੋਂ ਇਲਾਵਾ ਗਰਮ ਹਿੱਸਿਆਂ ਵਿਚ ਕਪਾਹ ਤੇ ਤਮਾਕੂ ਪੈਦਾ ਹੁੰਦੇ ਹਨ । ਗੰਨੇ ਵਾਲੇ ਇਲਾਕੇ ਵਿਚ, ਗਰਮ ਇਲਾਕੇ ਵਾਲੇ ਫ਼ਲ, ਕੇਲਾ ਅਤੇ ਅਨਾਨਾਸ ਵੀ ਪੈਦਾ ਕੀਤੇ ਜਾਂਦੇ ਹਨ । ਜਲਵਾਯੂ ਵੱਖ ਵੱਖ ਹੋਣ ਦੇ ਕਾਰਨ ਇਸ ਮਹਾਂਦੀਪ ਵਿਚ ਕਈ ਕਿਸਮਾਂ ਦੇ ਫਲ ਹੁੰਦੇ ਹਨ । ਤਸਮਾਨੀਆਂ ਦੀਆਂ ਨਮੀ ਅਤੇ ਖੁਸ਼ਗਵਾਰ ਮੌਸਮ ਵਾਲੀਆਂ ਘਾਟੀਆਂ ਵਿਚ ਬਰਾਮਦ ਕਰਨ ਲਈ ਸੇਬ ਉਗਾਏ ਜਾਂਦੇ ਹਨ । ਡਰਵੈਂਟ ਦੀ ਘਾਟੀ ਵਿਚ ਨਾਸ਼ਪਾਤੀ, ਬੇਰ, ਆੜੂ, ਖੁਰਮਾਨੀ ਅਤੇ ਖ਼ਾਸ ਕਰਕੇ ਸੇਬ ਪੈਦਾ ਕੀਤੇ ਜਾਂਦੇ ਹਨ । ਵਿਕਟੋਰੀਆ, ਨਿਊ ਸਾਊਥ ਵੇਲਜ਼ ਅਤੇ ਦੱਖਣੀ ਆਸਟ੍ਰੇਲੀਆ ਵਿਚ ਵੀ, ਜਿੱਥੇ ਜਿੱਥੇ ਸਿੰਜਾਈ ਦੀ ਸਹੂਲਤ ਹੈ, ਨਾਸ਼ਪਾਤੀ, ਖੁਰਮਾਨੀ ਅਤੇ ਆੜੂ ਹੁੰਦੇ ਹਨ ਅਤੇ ਇਹ ਡੱਬਿਆਂ ਵਿਚ ਬੰਦ ਕਰਕੇ ਯੂਰਪ ਨੂੰ ਭੇਜੇ ਜਾਂਦੇ ਹਨ । ਰੂਮ ਸਾਗਰੀ ਜਲਵਾਯੂ ਵਾਲੇ ਦੱਖਣੀ ਹਿੱਸਿਆਂ ਵਿਚ ਖ਼ਾਸ ਤੌਰ ਤੇ ਵਿਕਟੋਰੀਆ, ਨਿਊ ਸਾਊਥ ਵੇਲਜ਼, ਦੱਖਣੀ ਆਸਟ੍ਰੇਲੀਆ ਅਤੇ ਪੱਛਮੀ ਆਸਟ੍ਰੇਲੀਆ ਦੇ ਕੁਝ ਭਾਗਾਂ ਵਿਚ ਅੰਗੂਰ ਦੀ ਉਪਜ ਹੁੰਦੀ ਹੈ । ਦੱਖਣੀ ਆਸਟ੍ਰੇਲੀਆ ਸ਼ਰਾਬ ਬਣਾਉਣ ਵਿਚ ਬਹੁਤ ਮਸ਼ਹੂਰ ਹੈ । ਵਿਕਟੋਰੀਆ ਤੋਂ ਸੁੱਕੇ ਫ਼ਲ ਬਾਹਰ ਭੇਜੇ ਜਾਂਦੇ ਹਨ । ਸੰਤਰੇ ਸਿਡਨੀ ਦੇ ਨੇੜੇ ਪਾਰਾਮਾਟਾ ਵਿਚ ਬਹੁਤ ਪੈਦਾ ਹੁੰਦੇ ਹਨ ।

**ਪਸ਼ੂ-ਪਾਲਣ –** ਆਸਟ੍ਰੇਲੀਆ ਵਿਚ ਭੇਡਾਂ, ਗਊਆਂ ਤੇ ਸੂਰ ਪਾਲੇ ਜਾਂਦੇ ਹਨ । ਇਨ੍ਹਾਂ ਦੀ ਗਿਣਤੀ 1,73,000,000 (1985) ਹੈ । ਇਨ੍ਹਾਂ ਵਿਚੋਂ ਕੁਝ ਦੁੱਧ ਲਈ ਤੇ ਬਾਕੀ ਦੇ ਸਭ ਮਾਸ ਲਈ ਪਾਲੇ ਜਾਂਦੇ ਹਨ । ਮਾਸ ਲਈ ਪਾਲੇ ਪਸ਼ੂਆਂ ਵਿਚੋਂ ਲਗਭਗ ਅੱਧੇ ਕੁਈਨਜ਼ਲੈਂਡ ਵਿਚ ਹਨ । ਨਿਊ ਸਾਊਥ ਵੇਲਜ਼ ਵਿਚ ਵੀਹ ਫ਼ੀਸਦੀ, ਨਾਰਥ ਟੈਰਿਟਰੀ ਵਿਚ ਦਸ ਫ਼ੀਸਦੀ ਅਤੇ ਵਿਕਟੋਰੀਆ ਤੇ ਪੱਛਮੀ ਆਸਟ੍ਰੇਲੀਆ ਵਿਚ ਕ੍ਰਮਵਾਰ ਸੱਤ-ਸੱਤ ਫ਼ੀਸਦੀ ਪਸ਼ੂ ਮਾਸ ਲਈ ਪਾਲੇ ਜਾਂਦੇ ਹਨ । ਪੂਰਬੀ ਸਾਹਿਲੀ ਇਲਾਕਿਆਂ ਅਤੇ ਵਿਕਟੋਰੀਆ ਵਿਚ ਜਿੱਥੇ ਚੰਗੀ ਕਿਸਮ ਦੀਆਂ ਚਰਾਗਾਹਾਂ ਹਨ ਅਤੇ ਜਿਥੇ ਦੁੱਧ ਦੇਣ ਵਾਲੇ ਪਸ਼ੂਆਂ ਦੀ ਲੋੜ ਵੀ ਵਧੇਰੇ ਹੈ, ਪਸ਼ੂ ਖ਼ਾਸ ਤੌਰ ਤੇ ਪਾਲੇ ਜਾਂਦੇ ਹਨ । ਸਵਾਨਾ ਘਾਹ ਦੇ ਮੈਦਾਨਾਂ ਅਤੇ ਆਰਟੀਜ਼ੀਅਨ ਬੇਸਿਨ ਵਿਚ ਖ਼ਾਸ ਕਰਕੇ, ਪਸ਼ੂ ਮਾਸ ਲਈ ਹੀ ਪਾਲੇ ਜਾਂਦੇ ਹਨ, ਜੋ ਤਿੰਨ ਵਰ੍ਹਿਆਂ ਦੇ ਹੋਣ ਤੇ ਨਿਊ ਸਾਊਥ ਵੇਲਜ਼ ਅਤੇ ਵਿਕਟੋਰੀਆ ਵਿਚ ਮੋਟੇ ਤਾਜ਼ੇ ਕਰਨ ਲਈ ਭੇਜ ਦਿੱਤੇ ਜਾਂਦੇ ਹਨ, ਉਥੇ ਹੀ ਉਨ੍ਹਾਂ ਨੂੰ ਵੱਢਿਆ ਜਾਂਦਾ ਹੈ । ਕੁਈਨਜ਼ਲੈਂਡ ਵਿਚ ਟਾਊਨਜ਼ਵਿਲ, ਰਾਕਹੈਂਪਟਨ, ਬਾਵੇਨ, ਗਲੈਡਸਟੋਨ ਤੇ ਬ੍ਰਿਸਬੇਨ ਵਿਚ ਮਾਸ ਤਿਆਰ ਕਰਨ ਦੇ ਕਾਰਖ਼ਾਨੇ ਹਨ । ਮਾਸ ਬਹੁਤਾ ਬਰਤਾਨੀਆ ਨੂੰ ਭੇਜਿਆ ਜਾਂਦਾ ਹੈ ।

ਆਸਟ੍ਰੇਲੀਆ ਦੀ ਮਾਲੀ ਹਾਲਤ ਉੱਤੇ ਪਸ਼ੂ ਪਾਲਣ ਦਾ ਬਹੁਤ ਅਸਰ ਹੈ । ਦੇਸ਼ ਤੋਂ ਬਾਹਰ ਭੇਜੇ ਜਾਣ ਵਾਲੀਆਂ ਚੀਜ਼ਾਂ ਵਿਚੋਂ ਸਭ ਤੋਂ ਜ਼ਿਆਦਾ ਉੱਨ ਹੈ । ਇਥੋਂ ਦੇ ਲੋਕ ਕਹਿੰਦੇ ਹਨ ਕਿ ਆਸਟ੍ਰੇਲੀਆ ਦੇ ਆਰਥਿਕ ਬੋਝ ਨੂੰ ਭੇਡਾਂ ਹੀ ਆਪਣੇ ਉੱਤੇ ਚੁੱਕੀ ਖੜੀਆਂ ਹਨ । ਸੰਨ 1984-85 ਵਿਚ 815 ਮਿਲੀਅਨ ਟਨ ਉੱਨ ਦਾ ਉਤਪਾਦਨ ਹੋਇਆ। ਇਹੀ ਨਹੀਂ, ਸਗੋਂ ਆਸਟ੍ਰੇਲੀਆ ਸੰਸਾਰ ਵਿਚ ਸਭ ਤੋਂ ਵਧੇਰੇ ਉੱਨ ਪੈਦਾ ਕਰਦਾ ਹੈ ਅਤੇ ਇਥੇ ਭੇਡਾਂ ਦੀ ਗਿਣਤੀ ਸਾਰੀ ਦੁਨੀਆਂ ਦੀਆਂ ਭੇਡਾਂ ਦਾ ਛੇਵਾਂ ਹਿੱਸਾ ਹੈ । ਸੰਸਾਰ ਦੀ ਲਗਭਗ 30% ਆਮ ਉੱਨ ਤੇ 73% ਵਧੀਆ ਮੇਰੀਨੋ ਉੱਨ ਇਥੇ ਹੁੰਦੀ ਹੈ । ਸੰਨ 1986 ਵਿਚ ਇਥੇ 155,567 ਭੇਡਾਂ ਸਨ ਪਰ ਇਹ ਗਿਣਤੀ ਖੁਸ਼ਕ ਸਾਲਾਂ ਵਿਚ ਬਹੁਤ ਘਟ ਜਾਂਦੀ ਹੈ । ਭੇਡਾਂ ਵਧੇਰੇ ਕਰਕੇ 37 ਤੋਂ 62 ਸੈਂ. ਮੀ. ਮੀਂਹ ਵਾਲੇ ਇਲਾਕਿਆਂ ਵਿਚ ਪਾਲੀਆਂ ਜਾਂਦੀਆਂ ਹਨ । ਵਧੇਰੇ ਗਰਮੀ ਇਨ੍ਹਾਂ ਲਈ ਹਾਨੀਕਾਰਕ ਹੁੰਦੀ ਹੈ । ਇਸ ਲਈ ਭੇਡਾਂ ਦਰਿਆ ਮਰੇ-ਡਾਰਲਿੰਗ ਦੇ ਮੈਦਾਨਾਂ ਅਤੇ ਆਰਟੀਜ਼ੀਅਨ ਬੇਸਿਨ ਵਿਚ ਵਧੇਰੇ ਪਾਲੀਆਂ ਜਾਂਦੀਆਂ ਹਨ । 70% ਤੋਂ ਵਧੇਰੇ ਭੇਡਾਂ ਮੇਰੀਨੋ ਨਸਲ ਦੀਆਂ ਹਨ । ਉੱਨ ਦਾ ਵਪਾਰ ਵਧੇਰੇ ਕਰਕੇ ਬਰਤਾਨੀਆ, ਫਰਾਂਸ, ਪੱਛਮੀ ਜਰਮਨੀ, ਜਾਪਾਨ, ਇਟਲੀ ਅਤੇ ਬੈਲਜੀਅਮ ਨਾਲ ਹੁੰਦਾ ਹੈ । ਉੱਨ ਤੋਂ ਛੁੱਟ ਭੇਡਾਂ ਦਾ ਮਾਸ ਵੀ ਖ਼ਾਸ ਕਰ ਕੇ ਬਰਤਾਨੀਆ ਤੇ ਅਮਰੀਕਾ ਨੂੰ ਭੇਜਿਆ ਜਾਂਦਾ ਹੈ ।

**ਉਦਯੋਗ –** ਭਾਵੇਂ ਆਸਟ੍ਰੇਲੀਆ ਸੌ ਤੋਂ ਵੱਧ ਸਾਲਾਂ ਤੱਕ

ਕਿਸਾਨਾਂ ਅਤੇ ਸੋਨਾ ਕੱਢਣ ਵਾਲਿਆਂ ਦਾ ਦੇਸ਼ ਰਿਹਾ ਹੈ, ਫਿਰ ਵੀ ਹੁਣ ਖਣਿਜਾਂ ਅਤੇ ਹੋਰ ਕੱਚੇ ਮਾਲ ਤੋਂ ਚੱਲਣ ਵਾਲੇ ਉਦਯੋਗਾਂ ਦੀ



ਮੈਲਬੌਰਨ-ਆਸਟ੍ਰੇਲੀਆ ਦਾ ਵਪਾਰਕ ਅਤੇ ਸੱਨਅਤੀ ਕੇਂਦਰ

ਉੱਨਤੀ ਦਿਨ ਬਦਿਨ ਹੁੰਦੀ ਜਾ ਰਹੀ ਹੈ । ਸਭ ਤੋਂ ਮਹੱਤਵਪੂਰਨ ਉਦਯੋਗ ਲੋਹੇ ਅਤੇ ਫ਼ੌਲਾਦ ਦੇ ਅਤੇ ਇਨ੍ਹਾਂ ਨਾਲ ਹੀ ਸਬੰਧਤ ਹੋਰ ਉਦਯੋਗ ਹਨ । ਇਹ ਧਾਤਾਂ ਆਮ ਕਰਕੇ ਕੋਲੇ ਦੀਆਂ ਖਾਣਾਂ ਦੇ ਨੇੜੇ ਹੀ ਮਿਲਦੀਆਂ ਹਨ । ਫ਼ੌਲਾਦ ਦਾ ਪਹਿਲਾ ਕਾਰਖ਼ਾਨਾ ਲਿਥਗੋ ਵਿਚ ਨਿਊ ਕਾਸਲ ਨਾਂ ਦੇ ਕੋਲੇ ਦੇ ਖੇਤਰ ਵਿਚ 1907 ਈ. ਵਿਚ ਖੋਲ੍ਹਿਆ ਗਿਆ ਪਰ ਨਵੇਂ ਢੰਗ ਦਾ ਪਹਿਲਾ ਕਾਰਖ਼ਾਨਾ 1915 ਈ. ਵਿਚ ਖੁੱਲ੍ਹਿਆ। ਸਭ ਤੋਂ ਵੱਡਾ ਕਾਰਖ਼ਾਨਾ 1937-41 ਈ. ਵਿਚ ਵਾਇਲਾ (Whyalla) ਵਿਚ ਖੁੱਲ੍ਹਿਆ, ਜਿੱਥੇ ਹੁਣ ਸਮੁੰਦਰੀ ਜਹਾਜ਼ ਬਣਾਉਣ ਦਾ ਇਕ ਵੱਡਾ ਕਾਰਖ਼ਾਨਾ ਵੀ ਹੈ । ਸੰਨ 1985-86 ਵਿਚ 97,700,000 ਟਨ ਲੋਹਾ ਕੱਢਿਆ ਗਿਆ । ਹੰਟਰ ਘਾਟੀ ਆਸਟ੍ਰੇਲੀਆ ਦਾ ਸੱਨਅਤੀ ਕੇਂਦਰ ਹੈ ਜਿਥੇ ਨਿਊ ਕਾਸਲ ਦਾ ਫ਼ੌਲਾਦ ਦਾ ਕਾਰਖ਼ਾਨਾ ਹੈ ਅਤੇ ਕੋਲੇ ਨਾਲ ਸਬੰਧਤ ਕੋਲਤਾਰ, ਬੈਂਜ਼ੋਲ ਅਤੇ ਗੰਧਕ ਦੇ ਤੇਜ਼ਾਬ ਦੀਆਂ ਰਸਾਇਣਕ ਸੱਨਅਤਾਂ ਕਾਇਮ ਹਨ ।

ਮਹਾਂਦੀਪ ਦੀਆਂ ਹੋਰ ਸੱਨਅਤਾਂ ਵਧੇਰੇ ਕਰਕੇ ਪ੍ਰਾਂਤਾਂ ਦੀਆਂ ਰਾਜਧਾਨੀਆਂ ਵਿਚ ਹਨ ਜਿਨ੍ਹਾਂ ਵਿਚ ਊਨੀ, ਸੂਤੀ ਤੇ ਰੇਸ਼ਮੀ ਕੱਪੜੇ ਬੁਣਨ ਦੀਆਂ ਸੱਨਅਤਾਂ, ਹਲਕੀਆਂ ਮਸ਼ੀਨਾਂ, ਮੋਟਰਾਂ, ਟਰੈਕਟਰ,



ਪੱਛਮੀ ਆਸਟ੍ਰੇਲੀਆ ਦੀ ਰਾਜਧਾਨੀ ਪਰਥ

ਹਵਾਈ ਜਹਾਜ਼, ਬਿਜਲੀ ਦਾ ਸਾਮਾਨ, ਖੇਤੀ ਦੇ ਸੰਦ ਤੇ ਮਸ਼ੀਨਾਂ, ਰਸਾਇਣਕ ਚੀਜ਼ਾਂ, ਸ਼ਰਾਬ ਤੇ ਹੋਰ ਚੀਜ਼ਾਂ ਬਣਾਉਣ ਦੀਆਂ ਸੱਨਅਤਾਂ ਸ਼ਾਮਲ ਹਨ । ਇਨ੍ਹਾਂ ਤੋਂ ਇਲਾਵਾ ਆਟਾ ਪੀਹਣ ਅਤੇ ਦੁੱਧ ਦੀਆਂ ਚੀਜ਼ਾਂ ਤਿਆਰ ਕਰਨ ਦੀਆਂ ਸੱਨਅਤਾਂ ਕਣਕ ਅਤੇ ਪਸ਼ੂ ਪਾਲਣ ਵਾਲੇ ਖੇਤਰਾਂ ਵਿਚ ਸਥਾਪਤ ਹਨ । ਕੁਈਨਜ਼ਲੈਂਡ ਵਿਚ ਜ਼ਿਆਦਾਤਰ ਮਾਸ ਅਤੇ ਖੰਡ ਦੇ ਕਾਰਖ਼ਾਨੇ ਹਨ । ਅੱਜਕਲ੍ਹ ਲਗਭਗ ਦਸ ਲੱਖ ਬੰਦੇ ਕਾਰਖ਼ਾਨਿਆਂ ਵਿਚ ਕੰਮ ਕਰਦੇ ਹਨ । ਬਹੁਤੇ ਕਾਰਖ਼ਾਨੇ ਛੋਟੇ ਛੋਟੇ ਹੀ ਹਨ ।

**ਆਵਾਜਾਈ ਦੇ ਸਾਧਨ** – ਉੱਨ੍ਹੀਵੀਂ ਸਦੀ ਦੇ ਅੱਧ ਤੋਂ ਪਹਿਲਾਂ ਜਦੋਂ ਅਜੇ ਰੇਲਾਂ ਨਹੀਂ ਸਨ, ਇਥੇ ਆਵਾਜਾਈ ਦੇ ਵੱਡੇ ਵਸੀਲੇ ਘੋੜੇ, ਊਠ ਤੇ ਬੇੜੀਆਂ ਸਨ ਪਰ ਅੱਜ ਊਠਾਂ ਅਤੇ ਦਰਿਆਵਾਂ ਦੀ ਵਰਤੋਂ ਘਟ ਗਈ ਹੈ, ਅਤੇ ਰੇਲਾਂ ਤੇ ਮੋਟਰਾਂ ਦੀ ਵਰਤੋਂ ਦਿਨ-ਬਦਿਨ ਵਧਦੀ ਜਾ ਰਹੀ ਹੈ । ਆਸਟ੍ਰੇਲੀਆ ਦੇ ਅੰਦਰਲੇ ਹਿੱਸਿਆਂ ਦੇ ਵਿਕਾਸ



ਆਸਟ੍ਰੇਲੀਆ ਦੀ ਪ੍ਰਸਿੱਧ ਬੰਦਰਗਾਹ, ਸਿਡਨੀ ਜਿਥੋਂ ਦਾ ਸਿਡਨੀ ਹਾਰਬਰ ਬ੍ਰਿਜ ਦੁਨੀਆ ਵਿਚੋਂ ਲੋਹੇ ਦੇ ਬਹੁਤ ਵੱਡੇ ਡਾਟਦਾਰ ਪੁਲਾਂ ਵਿਚੋਂ ਇਕ ਹੈ

ਵਿਚ ਆਵਾਜਾਈ ਦੇ ਇਨ੍ਹਾਂ ਸਾਧਨਾਂ ਦੀ ਬਹੁਤ ਮਹੱਤਤਾ ਹੈ । ਆਸਟ੍ਰੇਲੀਆ ਦੀ ਪਹਿਲੀ ਰੇਲ ਦੀ ਪਟੜੀ 1850 ਈ. ਵਿਚ ਸਿਡਨੀ ਅਤੇ ਤਾਰਾਮਾਟਾ ਦੇ ਵਿਚਕਾਰ ਵਿਛਾਈ ਗਈ ਸੀ, ਜੋ 24 ਕਿ. ਮੀ. ਲੰਬੀ ਸੀ । ਸੰਨ 1881 ਈ. ਤੋਂ ਪਿੱਛੋਂ ਰੇਲਾਂ ਵਿਚ ਬੜੀ ਤੇਜ਼ੀ ਨਾਲ ਵਾਧਾ ਹੋਇਆ । ਮਹਾਂਦੀਪ ਦੀ ਟ੍ਰਾਂਸਕਾਂਟੀਨੈਂਟਲ ਰੇਲਵੇ, ਪੋਰਟ ਪੀਰੀ ਤੋਂ ਕਾਲਗੁਰਲੀ ਤੱਕ 1917 ਈ. ਵਿਚ ਵਿਛਾਈ ਗਈ ਸੀ। ਹੁਣ ਤੱਕ ਆਸਟ੍ਰੇਲੀਆ ਵਿਚ ਰੇਲਾਂ ਦੀ ਲੰਬਾਈ 41,989 ਕਿ. ਮੀ. ਹੋ ਗਈ ਹੈ। ਬੇਵਿਉਂਤੇ ਵਿਕਾਸ ਦੇ ਕਾਰਨ ਰੇਲ ਦੀਆਂ ਪਟੜੀਆਂ ਤਿੰਨ ਵੱਖ ਵੱਖ ਕਿਸਮਾਂ ਦੀਆਂ ਹਨ, ਜਿਨ੍ਹਾਂ ਕਾਰਨ ਅੰਤਰ-ਪ੍ਰਾਂਤਿਕ ਆਵਾਜਾਈ ਵਿਚ ਕਾਫ਼ੀ ਤਕਲੀਫ ਹੁੰਦੀ ਹੈ। ਰੇਲਾਂ ਜ਼ਿਆਦਾਤਰ ਬੰਦਰਗਾਹਾਂ ਨੂੰ ਸੁਤੰਤਰ ਰੂਪ ਵਿਚ ਵਿਚਕਾਰਲੇ ਹਿੱਸਿਆਂ ਨਾਲ ਮਿਲਾਉਂਦੀਆਂ ਹਨ। ਵਰਤਮਾਨ ਸਮੇਂ ਵਿਚ ਰੇਲਾਂ ਦੇ ਮੁਕਾਬਲੇ ਤੇ ਮੋਟਰਕਾਰਾਂ, ਟਰੱਕਾਂ ਅਤੇ ਹਵਾਈ ਜਹਾਜ਼ਾਂ ਦੀ ਮਹੱਤਤਾ ਵਧ ਗਈ ਹੈ । ਵਸੋਂ ਦੇ ਪੱਖ ਤੋਂ ਵੇਖਿਆਂ ਮੋਟਰਕਾਰਾਂ ਅਤੇ ਟਰੱਕਾਂ ਦਾ ਅਨੁਪਾਤ ਇਥੇ ਲਗਭਗ ਉਹੀ ਹੈ, ਜੋ ਅਮਰੀਕਾ ਵਿਚ ਹੈ । ਆਸਟ੍ਰੇਲੀਆ ਨਿਵਾਸੀ ਸੰਸਾਰ ਵਿਚ

ਹਵਾਈ ਜਹਾਜ਼ਾਂ ਦੀ ਵਰਤੋਂ ਵੀ ਸਭ ਤੋਂ ਵਧੇਰੇ ਕਰਦੇ ਹਨ । ਸਾਲ 1988 ਵਿਚ ਇਥੇ 107,753 ਕਿ. ਮੀ. ਲੰਬੀਆਂ ਮੁੱਖ ਸੜਕਾਂ ਸਨ ਅਤੇ 38,219 ਕਿ.ਮੀ. ਲੰਬੇ ਰਾਜ ਮਾਰਗ ਅਤੇ ਮਹਾਂ ਮਾਰਗ ਸਨ ।

**ਵਪਾਰ –** ਆਸਟ੍ਰੇਲੀਆ ਇਕ ਵੱਡਾ ਵਪਾਰੀ ਮਹਾਂਦੀਪ ਹੈ ਅਤੇ ਕੱਚਾ ਮਾਲ ਅਤੇ ਖਾਣ ਦੀਆਂ ਚੀਜ਼ਾਂ ਬਹੁਤੀ ਮਿਕਦਾਰ ਵਿਚ ਰੋਮਨ ਦੇਸ਼ਾਂ ਨੂੰ ਭੇਜਦਾ ਹੈ । ਪਹਿਲਾ ਨੰਬਰ ਉੱਨ ਦਾ ਹੈ ਅਤੇ ਅੱਜਕਲ੍ਹ ਵਧੀਆਂ ਹੋਈਆਂ ਕੀਮਤਾਂ ਦੇ ਕਾਰਨ ਉੱਨ ਦਾ ਮੁੱਲ ਲਗਭਗ 41.1 ਫ਼ੀਸਦੀ ਹੈ । ਇਨ੍ਹਾਂ ਤੋਂ ਪਿੱਛੋਂ ਕਾਰਖ਼ਾਨਿਆਂ ਵਿਚ ਬਣੀਆਂ ਚੀਜ਼ਾਂ ਅਤੇ ਉਨ੍ਹਾਂ ਤੋਂ ਪਿਛੋਂ ਮੱਖਣ, ਪਨੀਰ, ਅੰਡੇ ਤੇ ਮੁਰਗੀਆਂ ਆਦਿ ਵੀ ਬਾਹਰ ਭੇਜੇ ਜਾਂਦੇ ਹਨ । ਦੇਸ਼ ਦਾ ਸਭ ਤੋਂ ਵਧੇਰੇ ਵਪਾਰਕ ਸਬੰਧ ਬਰਤਾਨੀਆ ਨਾਲ ਹੈ । ਵੱਡੇ ਵੱਡੇ ਖਰੀਦਾਰ ਲੰਕਾ, ਫ਼ਰਾਂਸ, ਜਰਮਨੀ, ਭਾਰਤ, ਬੈਲਜੀਅਮ, ਨਿਊਜ਼ੀਲੈਂਡ ਤੇ ਅਮਰੀਕਾ ਹਨ ।

ਦਰਾਮਦ ਵਾਲੇ ਮਾਲ ਵਿਚ ਧਾਤਾਂ ਤੇ ਉਨ੍ਹਾਂ ਤੋਂ ਬਣੀਆਂ ਚੀਜ਼ਾਂ, ਬਿਜਲੀ ਦਾ ਸਾਮਾਨ, ਮਸ਼ੀਨਾਂ, ਪੈਟਰੋਲ, ਟਰੱਕ, ਕੱਪੜਾ, ਚਾਹ, ਦਵਾਈਆਂ ਅਤੇ ਰਸਾਇਣ ਹਨ ਜੋ ਵਧੇਰੇ ਕਰਕੇ ਬਰਤਾਨੀਆ,ਅਮਰੀਕਾ, ਜਰਮਨੀ, ਫ਼ਰਾਂਸ, ਨਿਊਜ਼ੀਲੈਂਡ, ਜਾਪਾਨ, ਕੈਨੇਡਾ ਅਤੇ ਭਾਰਤ ਤੋਂ ਆਉਂਦੀਆਂ ਹਨ । ਵਿਸ਼ੇਸ਼ ਕਰਕੇ ਚਾਹ ਭਾਰਤ ਤੋਂ ਆਉਂਦੀ ਹੈ ।

ਲੋਕ

**ਆਬਾਦੀ –** ਜਲਵਾਯੂ ਦੇ ਅਨੁਕੂਲ ਨਾ ਹੋਣ ਕਾਰਨ ਆਸਟ੍ਰੇਲੀਆ ਇਕ ਵਿਸ਼ਾਲ ਮਹਾਂਦੀਪ ਹੁੰਦੇ ਹੋਏ ਵੀ ਵਸੋਂ ਦੇ ਪੱਖ ਤੋਂ ਬਹੁਤ ਪਛੜਿਆ ਹੋਇਆ ਹੈ । ਸਾਰੇ ਆਸਟ੍ਰੇਲੀਆ ਦੀ ਆਬਾਦੀ ਲਗਭਗ ਉੱਤਨੀ ਹੀ ਹੈ ਜਿੰਨੀ ਕਿ ਇਕੱਲੇ ਨਿਊਯਾਰਕ ਸ਼ਹਿਰ ਦੀ ਹੈ। ਆਸਟ੍ਰੇਲੀਆ ਦੀ ਔਸਤ ਵਸੋਂ 201 ਫ਼ੀ 100 ਵ. ਕਿ. ਮੀ. ਹੈ, ਜਿਹੜੀ ਸੰਸਾਰ ਦੀ ਔਸਤ ਆਬਾਦੀ ਨਾਲੋਂ ਘੱਟ ਹੈ । ਮਹਾਂਦੀਪ ਦੀ ਬਹੁਤੀ ਆਬਾਦੀ ਸਾਹਿਲ ਕੋਲ ਹੀ ਹੈ ਅਤੇ ਇਹ ਕੇਵਲ ਪੂਰਬੀ ਸਾਹਿਲ ਉੱਤੇ ਅਤੇ ਦੱਖਣ ਦੇ ਠੰਢੇ ਥਾਵਾਂ ਉੱਤੇ ਹੀ ਬਹੁਤ ਸੰਘਣੀ ਹੈ। ਸ਼ਹਿਰੀ ਵਸੋਂ ਪੇਂਡੂ ਵਸੋਂ ਦੇ ਟਾਕਰੇ ਤੇ ਦਿਨੋਂ ਦਿਨ ਵਧਦੀ ਜਾ ਰਹੀ ਹੈ ਅਤੇ ਕੁੱਲ ਵਸੋਂ ਦੇ ਲਗਭਗ 70% ਲੋਕ ਸ਼ਹਿਰਾਂ ਵਿਚ ਰਹਿੰਦੇ ਹਨ ।

ਸੰਨ 1991 ਵਿਚ ਪ੍ਰਾਂਤਾਂ ਦੀਆਂ ਰਾਜਧਾਨੀਆਂ ਦੀ ਅੰਦਾਜ਼ਨ ਵਸੋਂ ਹੇਠ ਲਿਖੇ ਅਨੁਸਾਰ ਸੀ :-

| | |
|---|---|
| ਕੇਨਬਰਾ | 2,78,894 |
| ਸਿਡਨੀ | 36,98,500 |
| ਮੈਲਬੋਰਨ | 31,53,500 |
| ਬ੍ਰਿਸਬੇਨ (ਇਬਸਵਿਚ ਸਮੇਤ) | 13,27,000 |
| ਐਡੀਲੇਡ | 10,23,617 |
| ਪਰਥ | 11,43,265 |
| ਹੋਬਰਟ | 1,81,838 |
| ਗਰੇਟਰ ਡਾਰਵਿਨ | 78,139 |

ਆਸਟ੍ਰੇਲੀਆ ਵਿਚ ਗੋਰੇ ਲੋਕਾਂ ਦੇ ਪਹੁੰਚਣ ਸਮੇਂ ਲਗਭਗ ਤਿੰਨ ਲੱਖ ਆਦਿ ਵਾਸੀ ਸਨ ਪਰ ਹੁਣ ਇਨ੍ਹਾਂ ਦੀ ਗਿਣਤੀ ਘੱਟ ਕੇ 55,000 ਰਹਿ ਗਈ ਹੈ ।

**ਸਭਿਆਚਾਰ ਅਤੇ ਰਹਿਣ-ਸਹਿਣ –** ਆਸਟ੍ਰੇਲੀਆ ਦੇ ਸਭਿਆਚਾਰਕ ਜੀਵਨ ਉੱਤੇ ਉਥੋਂ ਦੀ ਭੌਤਿਕ ਦਸ਼ਾ, ਅੰਗਰੇਜ਼ੀ ਰਸਮੋਂ-ਰਿਵਾਜ, ਨਵੇਂ ਦੀਪ ਵਿਚ ਰੋਜ਼ਗਾਰ ਕਮਾਉਣ ਲਈ ਵਧੇਰੇ ਮਿਹਨਤ ਦੀ ਲੋੜ, ਪੁਰਾਤਨ ਪਰੰਪਰਾਵਾਂ ਦੇ ਨਾ ਹੋਣ, ਸਭਿਆਚਾਰਕ ਬਹੁ-ਗਿਣਤੀਆਂ ਦੇ ਘੱਟ ਹੋਣ, ਯੂਰਪ ਨਾਲ ਸਭਿਆਚਾਰਕ ਬਰਾਬਰਤਾ ਨਾ ਹੋਣ ਆਦਿ ਨੇ ਬਹੁਤ ਪ੍ਰਭਾਵ ਪਾਇਆ ਹੈ। ਲੋਕ ਖੁਸ਼ਹਾਲ ਹਨ । ਰਹਿਣ-ਸਹਿਣ ਦਾ ਮਿਆਰ ਕਾਫ਼ੀ ਉੱਚਾ ਹੈ । ਬੇਰੁਜ਼ਗਾਰੀ ਬਹੁਤ ਘੱਟ ਹੈ । ਸਿੱਖਿਆ ਦੇ ਖੇਤਰ ਵਿਚ ਇਥੇ ਕਾਫ਼ੀ ਉੱਨਤੀ ਹੋਈ ਹੈ ; ਵਰਕਰਾਂ ਨੂੰ ਪੜ੍ਹਾਉਣ ਦੇ ਪ੍ਰਬੰਧ ਵੀ ਹਨ । ਫਿਰਤੂ ਲਾਇਬ੍ਰੇਰੀਆਂ ਵੀ ਇਥੇ ਹਨ । ਦੇਸ਼ ਉਦਯੋਗਿਕ ਤੌਰ ਤੇ ਬਹੁਤ ਅੱਗੇ ਨਿਕਲ ਗਿਆ ਹੈ। ਇਥੇ ਤਕਨੀਕੀ ਸਕੂਲਾਂ ਅਤੇ ਕਾਲਜਾਂ ਦੀ ਗਿਣਤੀ ਬਹੁਤ ਜ਼ਿਆਦਾ ਹੈ । ਭਾਸ਼ਾ ਅਤੇ ਸਾਹਿਤ ਦੇ ਖੇਤਰ ਵਿਚ ਵੀ ਬਹੁਤ ਉੱਨਤੀ ਹੋਈ ਹੈ।

ਰਾਜ ਪ੍ਰਬੰਧ

ਆਸਟ੍ਰੇਲੀਆ ਵਿਚ ਸੰਘੀ ਸਰਕਾਰ ਹੈ । ਇਸ ਦੀ ਮੁਖੀ ਮਲਕਾ ਹੁੰਦੀ ਹੈ ਜਿਸ ਦੀ ਪ੍ਰਤੀਨਿਧਤਾ ਗਵਰਨਰ ਜਨਰਲ ਕਰਦਾ ਹੈ । ਇਸ ਤੋਂ ਇਲਾਵਾ ਸੰਘੀ ਸੰਸਦ 'ਚ ਸੈਨੇਟ ਅਤੇ ਹਾਊਸ ਆਫ਼ ਰੈਪਰਿਜੈਂਟੇਟਿਵ ਸ਼ਾਮਲ ਹੁੰਦੇ ਹਨ । ਸੰਵਿਧਾਨ ਦੀਆਂ ਨਿਸ਼ਚਿਤ ਸ਼ਰਤਾਂ ਅਨੁਸਾਰ ਸਾਲ ਵਿਚ ਪਾਰਲੀਮੈਂਟ ਦਾ ਘੱਟੋ ਘੱਟ ਇਕ ਇਜਲਾਸ ਹੋਣਾ ਜ਼ਰੂਰੀ ਹੈ ।

ਸੈਨੇਟ ਵਿਚ 76 ਸੈਨੇਟਰ ਹੁੰਦੇ ਹਨ ਜੋ ਵੱਖ ਵੱਖ ਰਾਜਾਂ ਦੀ ਪ੍ਰਤੀਨਿਧਤਾ ਕਰਦੇ ਹਨ । ਇਹ ਛੇ ਸਾਲ ਲਈ ਚੁਣੇ ਜਾਂਦੇ ਹਨ ਅਤੇ ਹਰ ਤਿੰਨ ਸਾਲਾਂ ਪਿਛੋਂ ਸੈਨੇਟ ਦਾ 1/2 ਹਿੱਸਾ ਨਵਾਂ ਚੁਣਿਆ ਜਾਂਦਾ ਹੈ ਪਰ ਹਾਊਸ ਆਫ਼ ਰੈਪਰਿਜੈਂਟੇਟਿਵ ਨਾਲ ਮੱਤਭੇਦ ਹੋ ਜਾਣ ਕਾਰਨ ਸਾਰੀ ਸੈਨੇਟ ਭੰਗ ਭੀ ਕੀਤੀ ਜਾ ਸਕਦੀ ਹੈ ਅਤੇ ਸਾਰੀ ਦੀ ਸਾਰੀ ਹੀ ਦੁਬਾਰਾ ਚੁਣੀ ਜਾਂਦੀ ਹੈ । ਸੰਨ 1922 ਤੋਂ ਨਾਰਦਰਨ ਟੈਰਿਟਰੀ ਦਾ ਇਕ ਮੈਂਬਰ ਹੁੰਦਾ ਸੀ । ਸੰਨ 1947 ਤੋਂ ਆਸਟ੍ਰੇਲੀਅਨ ਕੈਪੀਟਲ ਟੈਰਿਟਰੀ ਦਾ ਇਕ ਮੈਂਬਰ ਪਰ ਅਗਸਤ 1974 ਤੋਂ ਇਨ੍ਹਾਂ ਦੋਹਾਂ ਰਾਜਾਂ ਦੇ 2-2 ਮੈਂਬਰ ਹੁੰਦੇ ਹਨ। ਹਾਊਸ ਆਫ਼ ਰੈਪਰਿਜੈਂਟੇਟਿਵ ਦੀ ਮਿਆਦ ਆਪਣੀ ਪਹਿਲੀ ਮੀਟਿੰਗ ਤੋਂ ਬਾਅਦ ਤਿੰਨ ਸਾਲ ਹੁੰਦੀ ਹੈ ।

ਹਰੇਕ ਸੈਨੇਟਰ ਜਾਂ ਹਾਊਸ ਦੇ ਮੈਂਬਰ ਲਈ ਜ਼ਰੂਰੀ ਹੈ ਕਿ ਉਹ ਮਲਕਾ ਦੀ ਪਰਜਾ ਹੋਵੇ ਅਤੇ ਉਸ ਵਿਚ ਚੋਣਕਾਰਾਂ ਦੀਆਂ ਪੂਰੀਆਂ ਯੋਗਤਾਵਾਂ ਹੋਣ । ਉਸ ਦੀ ਉਮਰ ਸ਼ਰਤਾਂ ਮੁਤਾਬਕ ਪੂਰੀ ਹੋਵੇ ਤੇ ਉਹ ਤਿੰਨ ਸਾਲਾਂ ਤੋਂ ਆਸਟ੍ਰੇਲੀਆ ਵਿਚ ਰਹਿੰਦਾ ਹੋਵੇ । ਦੋਵੇਂ ਹਾਊਸਾਂ ਲਈ ਵੋਟ ਅਧਿਕਾਰ ਇਕੋ ਜਿਹਾ ਹੈ ਭਾਵ 18 ਸਾਲ ਦੀ ਹਰ ਇਸਤਰੀ ਤੇ ਪੁਰਖ ਨੂੰ ਵੋਟ ਦਾ ਅਧਿਕਾਰ ਹੈ । ਜੇ ਕੋਈ ਰਾਜ-ਵਿਧਾਨ ਸਭਾ ਦਾ ਮੈਂਬਰ ਸੰਘੀ ਚੋਣ ਵਿਚ ਮੈਂਬਰ ਬਣਨਾ ਚਾਹੇ ਤਾਂ ਉਸ ਲਈ ਜ਼ਰੂਰੀ ਹੈ ਕੇ ਉਹ ਪਹਿਲਾਂ ਆਪਣੀ ਸਟੇਟ-ਸੀਟ ਤੋਂ ਅਸਤੀਫ਼ਾ ਦੇਵੇ ।

ਆਸਟ੍ਰੇਲੀਆ ਵਿਚ ਕਾਰਜਕਾਰੀ ਅਧਿਕਾਰ ਗਵਰਨਰ-ਜਨਰਲ ਕੋਲ ਹੁੰਦੇ ਹਨ ਅਤੇ ਇਸ ਦੀ ਸਲਾਹਕਾਰ ਕਾਰਜਕਾਰੀ ਕੌਂਸਲ ਹੁੰਦੀ ਹੈ । ਗਵਰਨਰ-ਜਨਰਲ ਕੌਂਸਲ ਦੀ ਪ੍ਰਧਾਨਗੀ ਕਰਦਾ ਹੈ ਅਤੇ ਮੈਂਬਰਾਂ ਨੂੰ ਆਪਣੀ ਮਰਜ਼ੀ ਨਾਲ ਅਹੁਦੇ ਦਿੰਦਾ ਹੈ । ਲੋਅਰ ਹਾਊਸ ਵਿਚ ਬਹੁਮਤ ਪਾਰਟੀ ਦੇ ਸਾਰੇ ਰਾਜ ਦੇ ਮੰਤਰੀ ਕਾਰਜਕਾਰੀ ਕੌਂਸਲ ਦੇ ਮੈਂਬਰ ਹੁੰਦੇ ਹਨ । ਮੀਟਿੰਗਾਂ ਦੀਆਂ ਕਾਰਵਾਈਆਂ ਦਾ ਰਿਕਾਰਡ ਕੌਂਸਲ ਦਾ ਸੈਕਟਰੀ ਰੱਖਦਾ ਹੈ । ਮੰਤਰੀ ਮੰਡਲ ਦੇ ਫ਼ੈਸਲਿਆਂ ਨੂੰ ਕਾਨੂੰਨ ਮੰਨਿਆ ਜਾਂਦਾ ਹੈ ।

ਆਸਟ੍ਰੇਲੀਆ ਵਿਚ ਮੰਤਰੀ ਮੰਡਲ ਦੀ ਨੀਤੀ ਅਮਲੀ ਰੂਪ ਵਿਚ ਰਾਜ ਦੇ ਮੰਤਰੀ ਆਪਣੀਆਂ ਮੀਟਿੰਗਾਂ ਵਿਚ ਨਿਸ਼ਚਿਤ ਕਰਦੇ

ਹਨ । ਇਸ ਗਰੁੱਪ ਨੂੰ ਕੈਬਿਨਟ ਕਰਕੇ ਜਾਣਿਆ ਜਾਂਦਾ ਹੈ । ਕੈਬਿਨਟ ਦੀਆਂ 11 ਸਥਾਈ ਕਮੇਟੀਆਂ ਹਨ ਜੋ ਕੈਬਿਨਟ ਅਤੇ ਗ਼ੈਰ-ਕੈਬਿਨਟ ਵਜ਼ੀਰਾਂ ਦੀਆਂ ਹੁੰਦੀਆਂ ਹਨ। ਲੇਬਰ ਸਰਕਾਰਾਂ ਵਿਚ ਸਾਰੇ ਮੰਤਰੀ ਕੈਬਿਨਟ ਦੇ ਮੈਂਬਰ ਹੁੰਦੇ ਹਨ । ਲਿਬਰਲ ਤੇ ਨੈਸ਼ਨਲ ਕੰਟਰੀ ਪਾਰਟੀ ਸਰਕਾਰ ਵਿਚ ਸਿਰਫ਼ ਸੀਨੀਅਰ ਮੰਤਰੀ ਹੁੰਦੇ ਹਨ। ਕੈਬਿਨਟ ਦੀਆਂ ਮੀਟਿੰਗਾਂ ਪ੍ਰਾਈਵੇਟ ਹੁੰਦੀਆਂ ਹਨ ਅਤੇ ਇਥੇ ਪੂਰੀ ਤਰ੍ਹਾਂ ਵਿਚਾਰ ਵਟਾਂਦਰਾਂ ਕੀਤਾ ਜਾਂਦਾ ਹੈ ਪਰ ਮੀਟਿੰਗਾਂ ਦਾ ਰਿਕਾਰਡ ਸਰਬਜਨਕ ਨਹੀਂ ਬਣਾਇਆ ਜਾਂਦਾ । ਕੈਬਿਨਟ ਦੇ ਫ਼ੈਸਲੇ ਭਾਵੇਂ ਕਾਨੂੰਨੀ ਅਸਰ ਨਹੀਂ ਕਰਦੇ ਪਰ ਮੂਲ ਰੂਪ ਵਿਚ ਪਾਰਲੀਮੈਂਟਰੀ ਕਾਰਵਾਈਆਂ ਉੱਤੇ ਪੂਰਾ ਕੰਟਰੋਲ ਕਰਦੀ ਹੈ । ਅਸਲ ਵਿਚ ਕੈਬਿਨਟ ਮੰਤਰੀ ਕਾਰਜਕਾਰਨੀ ਕੌਂਸਲ ਦੇ ਮੈਂਬਰ ਹੋਣ ਕਰਕੇ ਦੇਸ਼ ਦੀ ਕਾਰਜਕਾਰਨੀ ਸਰਕਾਰ ਵਿਚ ਅਹਿਮ ਸਥਾਨ ਰਖਦੇ ਹਨ ।

ਫੈਡਰਲ ਪਾਰਲੀਮੈਂਟ ਦੀਆਂ ਵਿਧਾਨਕ ਸ਼ਕਤੀਆਂ ਵਿਚ ਵਪਾਰ, ਜਹਾਜ਼ਰਾਨੀ ਕਰ, ਵਿੱਤ. ਬੈਂਕ, ਕਰੰਸੀ, ਬੀਮਾ, ਸੁਰੱਖਿਆ, ਬਦੇਸ਼ੀ ਮਾਮਲੇ, ਆਵਾਜ਼, ਪਰਵਾਸ, ਮਰਦਮਸ਼ੁਮਾਰੀ, ਨਾਪ-ਤੋਲ, ਸਮਾਜਕ ਸੇਵਾਵਾਂ. ਵਿਆਹ, ਤਲਾਕ ਆਦਿ ਦੀਆਂ ਕਾਰਵਾਈਆਂ ਸ਼ਾਮਲ ਹਨ ।

ਆਸਟ੍ਰੇਲੀਆ ਐਕਟ, 1986 ਅਨੁਸਾਰ ਆਸਟ੍ਰੇਲੀਆ ਵਿਚੋਂ ਬਰਤਾਨੀਆ ਦੇ ਸਾਰੇ ਅਧਿਕਾਰ ਖ਼ਤਮ ਕਰ ਦਿੱਤੇ । ਜੁਲਾਈ, 1981 ਵਿਚ ਇਥੋਂ ਦੀ 35 ਵੀਂ ਪਾਰਲੀਮੈਂਟ ਦੀ ਚੋਣ ਹੋਈ ।

ਹ. ਪੁ.- ਐਨ. ਬ੍ਰਿ. ਮੈ. 2:381; ਸਟੈਟਸਮੈਨ ਯੀਅਰ ਬੁਕ 1988-89

## ਆਸਟ੍ਰੇਲੀਆਈ ਭਾਸ਼ਾਵਾਂ ਅਤੇ ਸਾਹਿਤ :

**ਭਾਸ਼ਾਵਾਂ –** ਸੰਨ 1788 ਵਿਚ ਆਸਟ੍ਰੇਲੀਆ ਵਿਚ ਆਦਿ-ਵਾਸੀਆਂ ਦੀ ਗਿਣਤੀ ਤਿੰਨ ਲੱਖ ਸੀ ਪਰੰਤੂ 1930 ਵਿਚ ਕੇਵਲ ਅੱਧਾ ਲੱਖ ਰਹਿ ਗਈ । ਬੋਲੀਆਂ ਤੇ ਉਪ-ਬੋਲੀਆਂ ਦਾ ਲੋਕ ਸਾਹਿਤ ਬਹੁਤ ਜ਼ਿਆਦਾ ਨਸ਼ਟ ਹੋ ਗਿਆ ਹੈ ਅਤੇ ਇਸਦੇ ਬਹੁਤ ਥੋੜ੍ਹੇ ਨਮੂਨੇ ਲੱਭੇ ਹਨ । ਇਹ ਭਾਸ਼ਾਵਾਂ ਆਮ ਕਰਕੇ ਯੋਗਾਤਮਕ ਹਨ ।

**ਧੁਨੀ-ਵਿਚਾਰ –** ਆਸਟ੍ਰੇਲੀਆਈ ਭਾਸ਼ਾਵਾਂ ਵਿਚ ਅਘੋਸ਼ ਆਵਾਜ਼ਾਂ ਦੀ ਪ੍ਰਵਿਰਤੀ ਵਧੇਰੇ ਹੈ, ਇਸੇ ਲਈ ਇਨ੍ਹਾਂ ਭਾਸ਼ਾਵਾਂ ਵਿਚ ਪ, ਬ, ਤ, ਦ ਅਤੇ ਕ, ਗ ਦਾ ਉਚਾਰਣ ਆਪੋ ਵਿਚ ਮਿਲਦਾ ਜੁਲਦਾ ਹੈ । ਸੰਘਰਸ਼ੀ ਵਿਅੰਜਨਾਂ ਵਿਚੋਂ ਕੇਵਲ ਵ ਤੇ ਵਿਲਾਰ ਫ਼ਰੀਕੇਟਿਵ (Velar Fricative) ਹੀ ਕੁਝ ਵਿਕੋਲਿਤਰੀਆਂ ਬੋਲੀਆਂ ਵਿਚ ਵਰਤੇ ਜਾਂਦੇ ਹਨ ਭਾਵੇਂ ਅੰਗਰੇਜ਼ੀ (W) ਧੁਨੀ ਵੀ ਮਿਲਦੀ ਹੈ ।

ਇਨ੍ਹਾਂ ਬੋਲੀਆਂ ਵਿਚ ਨ, ਣ, ਦ, ਡ, ਤ, ਟ, ਲ, ਰ ਦੰਤ, ਮੂਰਧਨ ਤੇ ਲੋੜਿਤ ਧੁਨੀਆਂ ਮਿਲਦੀਆਂ ਹਨ ।

ਙ ਇਕ ਸੁਤੰਤਰ ਧੁਨੀ ਹੈ ਜੋ ਸ਼ਬਦਾਂ ਦੇ ਆਰੰਭ ਵਿਚ ਵੀ ਵਰਤੀ ਜਾਂਦੀ । (ਜ) ਦਾ ਰਲਾ (ਯ) ਨਾਲ ਅਜਿਹਾ ਪੈ ਜਾਂਦਾ ਹੈ ਕਿ ਦਯ, ਤਯ, ਨਯ ਤੇ ਲਯ ਧੁਨੀਆਂ ਵਿਸ਼ੇਸ਼ ਹੋ ਗਈਆਂ ਹਨ ।

ਅ, ਏ, ਇ, ਓ ਸੁਰ ਵੀ ਮਿਲਦੇ ਹਨ ਪਰ ਬੋਲਣ ਵਾਲੇ ਇਨ੍ਹਾਂ ਦੀਆਂ ਮਾਤ੍ਰਾਵਾਂ ਵਿਚ ਬਹੁਤ ਉਚੇਚ ਨਹੀਂ ਕਰਦੇ ।

**ਵਿਆਕਰਣ –** ਇਨ੍ਹਾਂ ਬੋਲੀਆਂ ਦਾ ਵਿਆਕਰਣ ਬਹੁਤ ਕੁਝ ਸਮਾਨਤਾ ਰੱਖਦਾ ਹੈ । ਇਨ੍ਹਾਂ ਵਿਚ ਦੋ ਪ੍ਰਕਾਰ ਦੇ ਕਰਮਵਾਚੀ ਹਨ :-

(1) ਸੰਗਿਆ ਦੇ ਨਾਲ ਅਕਰਮਕ ਕਿਰਿਆ ਹੋਵੇ ।

(2) ਸੰਗਿਆ ਦੇ ਨਾਲ ਸਕਰਮਕ ਕਿਰਿਆ ਹੋਵੇ ।

ਵਿਭਕਤੀਆਂ ਦੇ ਸਾਰੇ ਰੂਪ ਵੱਖਰੇ-ਵੱਖਰੇ ਮਿਲਦੇ ਹਨ । ਫ਼ਾਰਸੀ ਵਾਂਗ ਇਨ੍ਹਾਂ ਭਾਸ਼ਾਵਾਂ ਵਿਚ ਵੀ ਵਿਸ਼ੇਸ਼ਣ ਸੰਗਿਆ (ਨਾਮ) ਦੇ ਮਗਰੋਂ ਆਉਂਦਾ ਹੈ । ਕਰਤਰੀਵਾਚੀ, ਨਕਾਰਵਾਚੀ ਕਿਰਿਆ ਰੂਪ ਤਾਂ ਮਿਲਦੇ ਹਨ ਪਰ ਕਰਮਵਾਚੀ ਨਹੀਂ ਹੈ । ਪੰਜਾਬੀ ਵਾਂਗ ਇਨ੍ਹਾਂ ਭਾਸ਼ਾਵਾਂ ਵਿਚ ਵੀ 'ਸਬੰਧਕ' ਸ਼ਬਦਾਂ ਦੇ ਮਗਰੋਂ ਲਗਦੇ ਹਨ ।

ਕਈ ਸ਼ਬਦ ਦੂਰ ਦੂਰ ਤਕ ਇਕੋ ਜਿਹੇ ਰੂਪ ਵਿਚ ਵਰਤੀਂਦੇ ਹਨ, ਜਿਵੇਂ- ਮਿਲ=ਅੱਖ; ਕੁਤਰ=ਦੋ; ਮਰ=ਹੱਥ; ਆਦਿ ।

**ਦੋ ਭਾਸ਼ਾ ਵਰਗ –** ਪਿਛੇਤਰ ਨਾਲ ਗਰਦਾਨਾਂ ਵਾਲੀਆਂ ਬੋਲੀਆਂ:-

ਉਂਗਾਰਿੰਯਿਨ; ਵੁਨੰਬਲ;
ਵੋਰੋਰਾ; ਲਰਾਕੀਆ;
ਕਕਾਡੂ; ਅੰਜੂਲਾ;
ਐਂਦਿਲ ਯੋਗਵਾ ਆਦਿ ।

ਐਂਦਿਲ ਯੋਗਵਾ ਵਿਚ ਇਕ ਵਚਨ. ਦੁਵਚਨ. ਤ੍ਰਿਵਚਨ ਅਤੇ ਬਹੁਵਚਨ ਚਾਰ ਰੂਪ ਦੀਆਂ ਗਰਦਾਨਾਂ ਹਨ । ਅਜਿਹੀਆਂ ਬੋਲੀਆਂ ਉੱਤਰੀ ਆਸਟ੍ਰੇਲੀਆ ਵਿਚ ਵਧੇਰੇ ਹਨ ।

2. ਅਗੇਤਰ ਲੱਗ ਕੇ ਬਣੀਆਂ ਗ਼ਰਦਾਨਾਂ ਵਾਲੀਆਂ ਬੋਲੀਆਂ ਮੱਧ ਤੇ ਦੱਖਣੀ ਆਸਟ੍ਰੇਲੀਆ ਵਿਚ ਚਲਦੀਆਂ ਹਨ :-

ਪੱਛਮੀ ਰੇਗਿਸਤਾਨ ਵਿਚ ਪ੍ਰਸਿੱਧ ਬੋਲੀਆਂ ਹਨ-ਗਰਜੇਰੀ, ਵੋਲਮੇਰੀ, ਯੁਲਬਰੇ, ਮੁਦਬੁਰਾ. ਪਿਤਯੰਤਯਰਾ, ਕੁਕਤਯਾ ।

ਮੱਧ ਆਸਟ੍ਰੇਲੀਆ ਦੀ ਆਰੰਡਾ ਬੋਲੀ ਬਹੁਤ ਬਲਵਾਨ ਹੈ । ਦੁਵਚਨ ਵਾਲੇ ਸ਼ਬਦਾਂ ਨਾਲ ਤਰ (ਦੋ) ਅਤੇ ਬਹੁਵਚਨ ਵਾਲੇ ਸ਼ਬਦਾਂ ਨਾਲ 'ਇੰਤਜਰ' (ਬਹੁਤ) ਅਗੇਤਰ ਲੱਗਦੇ ਹਨ । ਕ੍ਰਿਆ ਪਦਾਂ ਦਾ ਵਿਸਤਾਰ ਦੱਸਦਾ ਹੈ ਕਿ ਇਹ ਭਾਸ਼ਾ ਬਹੁਤ ਵਿਕਾਸਵਾਨ ਰਹੀ ਹੈ । ਇਸ ਦੇ ਕੁਝ ਗੀਤ ਮੰਤ੍ਰਾਂ ਵਾਂਗ ਹਨ ।

ਵਿਕਟੋਰੀਆ ਇਲਾਕੇ ਦੀਆਂ ਬੋਲੀਆਂ ਵਿਚ ਪੜਨਾਵਾਂ ਦੇ ਮਿਲਵੇਂ ਰੂਪ, ਵਿਚਿਤ੍ਰ ਵਿਅੰਜਨ ਸੰਯੋਗ ਅਤੇ ਕ੍ਰਿਆ ਪਦ ਵਿਚ ਪੜਨਾਂਵ ਤੇ ਵਚਨ ਦੇ ਸੰਕੇਤ ਮਿਲਦੇ ਹਨ ।

**ਆਸਟ੍ਰੇਲੀਆਈ ਸਾਹਿਤ –** ਇਹ ਸਾਹਿਤ ਅੰਗਰੇਜ਼ੀ ਬੋਲੀ ਦਾ ਵਾਰਸ ਹੋਣ ਕਾਰਨ ਬੜੀ ਤੇਜ਼ੀ ਨਾਲ ਵਿਕਸਤ ਹੋਇਆ । ਜਿਉਂ ਜਿਉਂ ਬਦੇਸ਼ੀ ਲੋਕ ਇੱਥੇ ਵਸਦੇ ਗਏ. ਇੱਥੋਂ ਦਾ ਸਾਹਿਤ ਵੀ ਪ੍ਰਫੁੱਲਤ ਹੁੰਦਾ ਗਿਆ । ਹੋਰ ਸਾਹਿਤਾਂ ਵਾਂਗ ਆਸਟ੍ਰੇਲੀਆ ਦੇ ਸਾਹਿਤ ਵਿਚ ਵੀ ਪਹਿਲਾਂ ਕਵਿਤਾ ਲਿਖੀ ਗਈ । ਬੈਰਨ ਫ਼ੀਲਡ ਨੇ ਪਹਿਲੀ ਕਿਤਾਬ 'ਦੀ ਫ਼ਸਟ ਫ਼ਰੂਟਸ ਆਫ਼ ਆਸਟ੍ਰੇਲੀਅਨ ਪੋਇਟਰੀ' 1819 ਵਿਚ ਲਿਖੀ। ਉਸ ਦੇ ਮਗਰੋਂ ਚਾਰਲਸ ਹਾਰਪਰ ਨੇ ਸਥਾਨਕ ਵਿਸ਼ਿਆਂ ਤੇ ਕਵਿਤਾ ਲਿਖੀ । ਹੈਨਰੀ ਕੈਂਡਲ (1841-82) ਨੇ ਬੜੇ ਵਧੀਆ ਸਰੋਦੀ ਗੀਤ ਲਿਖੇ ਪਰ ਐਡਮ ਲਿੰਡਜ਼ੇ ਗੋਰਡਨ (1833-70) ਪਹਿਲਾ ਅਜਿਹਾ ਕਵੀ ਸੀ ਜਿਸ ਨੇ ਆਸਟ੍ਰੇਲੀਆ ਦੇ ਪਾਠਕਾਂ ਦੀ ਕਲਪਨਾ ਨੂੰ ਟੁੰਬਿਆ ਤੇ ਪ੍ਰਭਾਵਿਤ ਕੀਤਾ । ਉਸ ਦੀਆਂ ਕਵਿਤਾਵਾਂ ਦਾ ਘੋੜਿਆਂ, ਕੁੱਤਿਆਂ ਤੇ ਹੋਰ ਪਸ਼ੂਆਂ ਸਬੰਧੀ ਵਿਸ਼ਾ ਉਸ ਸਮੇਂ ਦੇ ਆਸਟ੍ਰੇਲੀਆ ਨਿਵਾਸੀਆਂ ਲਈ ਬੜਾ ਅਸਰ ਭਰਪੂਰ ਸਾਬਤ ਹੋਇਆ ਤੇ ਉਸ ਨੇ ਆਉਣ ਵਾਲੇ ਲੇਖਕਾਂ ਲਈ ਵੀ ਨਮੂਨੇ ਦਾ ਕੰਮ ਕੀਤਾ । ਆਸਟ੍ਰੇਲੀਆਈ ਪਿਛੋਕੜ ਵਾਲਾ ਪਹਿਲਾ ਵਧੀਆ ਨਾਵਲ 'ਦੀ ਰੀਕੂਲੈਕਸ਼ਨਜ਼ ਆਫ ਗਿਊਫਰੇ ਹੈਮਲਿਨ' (1859) ਹੈਨਰੀ ਕਿੰਗਜ਼ਲੇ ਨੇ ਲਿਖਿਆ । ਇਹ ਕਈ ਸਾਲ ਆਸਟ੍ਰੇਲੀਆ ਵਿਚ ਰਿਹਾ। ਹੈਨਰੀ ਦੀ ਲਿਖਤ ਭਾਵੇਂ ਜ਼ੋਰਦਾਰ ਅਤੇ

ਕਲਾ-ਭਰਪੂਰ ਹੈ ਪਰ ਫਿਰ ਵੀ ਉਸਨੇ ਆਸਟ੍ਰੇਲੀਆ ਨੂੰ ਇਕ ਸੈਲਾਨੀ ਵਾਂਗ ਹੀ ਦੇਖਿਆ ਤੇ ਬਿਆਨ ਕੀਤਾ ਹੈ ।

ਸੰਨ 1879 ਵਿਚ ਸਿਡਨੀ ਤੋਂ 'ਸਿਡਨੀ ਬੁਲੇਟਿਨ' ਨਾਂ ਦਾ ਸਪਤਾਹਿਕ ਅਖ਼ਬਾਰ ਚਾਲੂ ਕੀਤਾ ਗਿਆ ਜਿਸ ਦਾ ਪਹਿਲਾ ਸੰਪਾਦਕ ਜੇ. ਐੱਫ. ਆਰਕੀਬਾਲਡ (1856-1919) ਸੀ । ਇਸ ਸਪਤਾਹਿਕ ਨੇ ਆਸਟ੍ਰੇਲੀਆਈ ਸਾਹਿਤਕਾਰਾਂ ਨੂੰ ਉਤਸ਼ਾਹ ਦੇ ਕੇ ਅਜੋਕੇ ਆਸਟ੍ਰੇਲੀਆਈ ਸਾਹਿਤ ਦਾ ਮੂੰਹ-ਮੁਹਾਂਦਰਾ ਨਿਖਾਰਨ ਵਿਚ ਵੱਡਾ ਹਿੱਸਾ ਪਾਇਆ। ਇਸ ਸਪਤਾਹਿਕ ਨਾਲ ਆਸਟ੍ਰੇਲੀਆਈ ਗੱਦ ਬੜੀ ਉੱਨਤ ਹੋਈ ਅਤੇ ਇਸ ਵਿਚ ਵਿਅੰਗ ਭਰਿਆ ਹਾਸ-ਰਸ ਭਰਨ ਦੀ ਲੀਹ ਚੱਲੀ । ਬਾਰਬਰਾ ਬੇਅਨਟਨ (1862-1929) ਇਕ ਤੀਖਣ ਪਰ ਅਸਰ-ਭਰਪੂਰ ਯਥਾਰਥਵਾਦੀ ਲੇਖਕ ਸੀ । ਸੰਨ 1901 ਵਿਚ ਇਕ ਜਵਾਨ ਕੁੜੀ ਮਾਈਲਜ਼ ਫ਼ਰੈਂਕਲਿਨ ਨੇ ਉੱਚਤਮ ਪੱਧਰ ਦੇ ਨਾਵਲ 'ਮਾਈ ਬ੍ਰਿਲੀਐਂਟ ਕੈਰੀਅਰ' ਅਤੇ 'ਆਲ ਦੈਟ ਸਵੈਗਰ' ਲਿਖੇ । ਇਸੇ ਸਮੇਂ ਦੀਆਂ ਹੋਰ ਚੰਗੀਆਂ ਰਚਨਾਵਾਂ ਮਿਸਿਜ਼ ਈਨਿਆਸ ਗੰਨ ਦੀਆਂ ਲਿਖਤਾਂ 'ਲਿਟਲ ਬਲੈਕ ਪ੍ਰਿੰਸੈੱਸ' (1905) ਅਤੇ 'ਵੀ ਆਫ਼ ਦੀ ਨੈਵਰ ਨੈਵਰ' (1908), ਲੂਇਸ ਸਟੋਨ ਦੀ ਲਿਖੀ 'ਜੋਨਾਹ' (1911) ਆਦਿ ਹਨ । ਕੈਥੇਰੀਨ ਸੂਸਨਾਹ ਪ੍ਰਿਚਰਡ ਆਪਣੇ ਸਮੇਂ ਦੀ ਇਕ ਮਹਾਨ ਨਾਵਲਕਾਰ ਸਾਬਤ ਹੋਈ। ਉਸ ਨੇ 1915 ਵਿਚ 'ਦੀ ਪਾਇਉਨੀਅਰਜ਼' ਨਾਵਲ ਲਿਖ ਕੇ ਇਕ ਹਜ਼ਾਰ ਪੌਂਡ ਦਾ ਇਨਾਮ ਜਿੱਤਿਆ । ਇਸ ਤੋਂ ਪਿੱਛੋਂ ਉਸ ਨੇ 'ਵਰਕਿੰਗ ਬਲੌਕਸ' (1926), 'ਕੂਨਾਰਡੂ' (1929), 'ਅਨਟੈਪਡ ਸਟਰੇਂਜਰਜ਼' (1937), 'ਮੂਨ ਆਫ਼ ਡਿਜ਼ਾਇਰ' (1942) ਅਤੇ 'ਦੀ ਰੋਰਿੰਗ ਨਾਇਨਟੀਜ਼' (1946) ਨਾਵਲ ਲਿਖ ਕੇ ਆਪਣੀ ਲੇਖਣੀ ਦਾ ਸਿੱਕਾ ਜਮਾਇਆ । ਫ੍ਰੈਂਕਡੈਲੇਬੀ ਡੇਵੀਸਨ ਨੇ 'ਮੈਨ-ਸਾਈ' (1931) ਅਤੇ 'ਡਿਊਟੀ' (1946) ਪਸ਼ੂਆਂ ਸਬੰਧੀ ਵਧੀਆ ਪੁਸਤਕਾਂ ਲਿਖੀਆਂ । ਲਾਘਸਨ ਗੈਲਜ਼ਪ ਨੇ 'ਦੀ ਵਰ ਦੀ ਰੈਟਸ' (1944) ਨਾਵਲ ਵਿਚ ਵੱਡੀ ਲੜਾਈ ਸਮੇਂ ਆਸਟ੍ਰੇਲੀਆ ਵੱਲੋਂ ਰੁਬਰੂਕ ਦੀ ਕੀਤੀ ਸੁਰੱਖਿਆ ਨੂੰ ਬੜੇ ਕਮਾਲ ਨਾਲ ਬਿਆਨਿਆ ਹੈ । ਆਸਟ੍ਰੇਲੀਆ ਦੀ ਛੋਟੀ ਕਹਾਣੀ ਵਿਚ ਭਾਵੇਂ ਪੱਛਮੀ ਉੱਨਤ ਦੇਸ਼ਾਂ ਦੀ ਛੋਟੀ ਕਹਾਣੀ ਦੀ ਵੰਨਗੀ ਤੇ ਕਲਾਤਮਕਤਾ ਨਹੀਂ ਆਈ ਪਰ ਫਿਰ ਵੀ ਆਸਟ੍ਰੇਲੀਆ ਦੀ ਥੋੜ੍ਹੀ ਜਿਹੀ ਵਸੋਂ ਅਤੇ ਹੋਰ ਹਾਲਾਤ ਦੇਖ ਕੇ ਇਹ ਮੰਨਣਾ ਪੈਂਦਾ ਹੈ ਕਿ ਮਾਰਗਰੇਟ ਟ੍ਰਿਸਟ, ਡਾਲ ਸਟੀਵਨਜ਼(1911), ਐਲਨ ਮਾਰਸ਼ਲ (1902), ਡਨ ਐਡਵਰਡਜ਼, ਜੇਮਜ਼ ਹੈਕਸਟਨ ਅਤੇ ਗੇਵਿਨ ਕੇਸੀ (1907) ਵਰਗੇ ਲੇਖਕਾਂ ਨੇ ਆਸਟ੍ਰੇਲੀਆਈ ਛੋਟੀ ਕਹਾਣੀ ਨੂੰ ਉੱਨਤ ਅਤੇ ਭਰਪੂਰ ਕਰਨ ਵਿਚ ਕੋਈ ਕਸਰ ਨਹੀਂ ਛੱਡੀ।

**ਆਸਟਿਨ** : ਸੰਯੁਕਤ ਰਾਜ ਅਮਰੀਕਾ ਦੇ ਟੈਕਸਾਸ ਰਾਜ ਦੀ ਰਾਜਧਾਨੀ ਤੇ ਮਸ਼ਹੂਰ ਸ਼ਹਿਰ ਹੈ । ਇਹ ਹਿਊਸਟਨ ਤੋਂ ਲਗਭਗ 125 ਕਿ. ਮੀ. ਉੱਤਰ-ਪੂਰਬ ਵਿਚ 150 ਤੋਂ 210 ਮੀ. ਦੀ ਉਚਾਈ ਉੱਤੇ ਕਾਲੋਰਾਡੋ ਦਰਿਆ ਦੇ ਕੰਢੇ ਤੇ ਇਕ ਸ਼ਾਹਰਾਹ ਉਤੇ ਵਸਿਆ ਹੋਇਆ ਹੈ । ਇਸ ਦੇ ਪੱਛਮ ਵਿਚ ਉੱਚੀਆਂ ਪਹਾੜੀਆਂ ਹਨ ਜਿਨ੍ਹਾਂ ਦੀ ਢਲਾਣ ਪੂਰਬ ਵੱਲ ਹੈ । ਇਥੋਂ ਮੋਟਰਾਂ, ਬਸਾਂ ਅਤੇ ਟਰੱਕਾਂ ਨਾਲ ਚਹੁੰ ਪਾਸੇ ਜਾਣ ਦੇ ਵਸੀਲੇ ਹਨ । ਇਥੋਂ ਦਾ ਜਲਵਾਯੂ ਮੋਅਤਦਿਲ ਹੈ । ਇਹ ਸ਼ਹਿਰ ਉਸ ਜ਼ਰਾਇਤੀ ਇਲਾਕੇ ਵਿਚ ਹੈ ਜਿੱਥੇ ਅਨਾਜ, ਕਪਾਹ, ਚਾਰਾ, ਪਸ਼ੂਆਂ ਲਈ ਅਨਾਜ, ਫ਼ਲ ਅਤੇ ਸਬਜ਼ੀਆਂ ਦੀ ਖੇਤੀ ਹੁੰਦੀ ਹੈ ਅਤੇ ਗਊਆਂ, ਭੇਡਾਂ, ਬੱਕਰੀਆਂ ਅਤੇ ਮੁਰਗੀਆਂ ਪਾਲੀਆਂ ਜਾਂਦੀਆਂ ਹਨ ।

ਆਸਟਿਨ ਥੋਕ ਵਪਾਰ ਅਤੇ ਦਸਤਕਾਰੀਆਂ ਦਾ ਇਕ ਉੱਘਾ ਕੇਂਦਰ ਹੈ । ਮਾਸ ਨੂੰ ਡੱਬਿਆਂ ਵਿਚ ਬੰਦ ਕਰਨਾ, ਚੂਨੇ ਦਾ ਪੱਥਰ ਖੋਦਣਾ, ਮਕਾਨਾਂ ਲਈ ਪੱਥਰ, ਇੱਟਾਂ ਅਤੇ ਖਪਰੈਲ ਤਿਆਰ ਕਰਨਾ, ਲੱਕੜੀ ਦਾ ਸਾਮਾਨ, ਕੰਕਰੀਟ ਦੇ ਪਾਈਪ, ਡੀਜ਼ਲ-ਇੰਜਣ, ਖ਼ੁਰਾਕ ਅਤੇ ਚਮੜੇ ਦਾ ਸਾਮਾਨ ਬਣਾਉਣਾ ਇਥੋਂ ਦੇ ਮੁੱਖ ਉਦਯੋਗਕ ਕਿੱਤੇ ਹਨ । ਇਥੇ ਪੜ੍ਹਾਈ ਅਤੇ ਦਿਲ-ਪਰਚਾਵੇ ਦੀਆਂ ਸਹੂਲਤਾਂ ਵੀ ਹਨ। ਇਸ ਸਦੀ ਦੇ ਸ਼ੁਰੂ ਤੋਂ ਹੀ ਇਸ ਸ਼ਹਿਰ ਨੇ ਬਹੁਤ ਤਰੱਕੀ ਕੀਤੀ ਹੈ ।

ਆਬਾਦੀ - ਸ਼ਹਿਰ - 465,622 (1990)

30° 16′ ਉ. ਵਿਥ.; 97° 45′ ਪੱ. ਲੰਬ

ਹ. ਪੁ.- ਐਨ. ਬ੍ਰਿ. ਮਾ. 1:660

**ਆਸਟਿਨ, ਜਾਨ** : ਇਹ ਇਕ ਅੰਗਰੇਜ਼ ਕਾਨੂੰਨਦਾਨ ਸੀ। ਇਸ ਦਾ ਜਨਮ 1790 ਵਿਚ ਇੰਗਲੈਂਡ ਵਿਚ ਇਪਸਵਿਚ ਨਾਂ ਦੀ ਥਾਂ ਤੇ ਹੋਇਆ । ਇਹ ਮਾਤਾ-ਪਿਤਾ ਦਾ ਜੇਠਾ ਪੁੱਤਰ ਸੀ । ਇਸ ਨੇ 1812 ਈ. ਤੱਕ ਫ਼ੌਜ ਦੀ ਨੌਕਰੀ ਕੀਤੀ । ਸੰਨ 1818 ਵਿਚ ਇਹ ਵਕੀਲ ਬਣਿਆ ਅਤੇ ਨਾਰਫ਼ੱਕ ਸਰਕਟ ਵਿਚ ਪ੍ਰਵੇਸ਼ ਕੀਤਾ ।

ਜਾਨ ਆਸਟਿਨ ਨੇ 1825 ਈ. ਵਿਚ ਵਕਾਲਤ ਛੱਡ ਦਿੱਤੀ । ਉਸ ਤੋਂ ਪਿੱਛੋਂ ਲੰਡਨ ਯੂਨੀਵਰਸਿਟੀ ਕਾਇਮ ਹੋਣ ਤੇ ਇਹ ਕਾਨੂੰਨ ਦਾ ਪ੍ਰੋਫ਼ੈਸਰ ਲੱਗਿਆ । ਕਾਨੂੰਨ ਦੀ ਜਰਮਨ ਪ੍ਰਣਾਲੀ ਦਾ ਅਧਿਐਨ ਕਰਨ ਲਈ ਇਹ ਜਰਮਨ ਗਿਆ । ਇਸ ਦਾ ਮੇਲ ਆਪਣੇ ਸਮੇਂ ਦੇ ਵੱਡੇ-ਵੱਡੇ ਵਿਚਾਰਵਾਨਾਂ ਨਾਲ ਹੋਇਆ, ਜਿਨ੍ਹਾਂ ਵਿਚ ਸਵਿਗਨੀ ਮਿੱਟਰਮਾਇਅਰ ਅਤੇ ਸ਼ਲੇਗੈੱਲ ਵੀ ਸਨ । ਆਸਟਿਨ ਦੇ ਮਸ਼ਹੂਰ ਸ਼ਾਗਿਰਦਾਂ ਵਿਚੋਂ ਜਾਨ ਸਟੂਅਰਟ ਮਿੱਲ ਸੀ । ਸੰਨ 1832 ਵਿਚ ਇਸ ਨੇ ਆਪਣੀ ਪੁਸਤਕ 'The Province of Jurisprudence Determined' ਪ੍ਰਕਾਸ਼ਿਤ ਕੀਤੀ । ਸੰਨ 1834 ਵਿਚ ਆਸਟਿਨ ਨੇ ਇੰਨਰ ਟੈਂਪਲ ਵਿਚ ਕਾਨੂੰਨ ਦੇ ਸਾਧਾਰਣ ਸਿਧਾਂਤਾਂ ਅਤੇ ਅੰਤਰ-ਰਾਸ਼ਟਰੀ ਕਾਨੂੰਨ ਉਤੇ ਭਾਸ਼ਨ ਦਿੱਤੇ । ਦਸੰਬਰ, 1859 ਵਿਚ ਆਪਣੇ ਨਿਵਾਸ ਸਥਾਨ ਵੇਬ੍ਰਿਜ ਵਿਚ ਇਸ ਦੀ ਮੌਤ ਹੋਈ ।

ਆਸਟਿਨ ਨੇ ਇਕ ਅਜਿਹੀ ਸੰਪ੍ਰਦਾ ਕਾਇਮ ਕੀਤੀ ਜਿਸ ਨੂੰ ਮਗਰੋਂ ਵਿਸ਼ਲੇਸ਼ਣੀ ਸੰਪ੍ਰਦਾ ਕਿਹਾ ਜਾਣ ਲੱਗਾ । ਇਸ ਦੀ ਕਾਨੂੰਨ ਸਬੰਧੀ ਵਿਚਾਰਧਾਰਾ ਨੂੰ ਭਾਵੇਂ ਕੋਈ ਵੀ ਨਾਂ ਦਿੱਤਾ ਜਾਵੇ, ਇਹ ਨਿਰਸੰਦੇਹ ਇਕ ਸ਼ੁੱਧ ਕਾਨੂੰਨ ਵਿਧੀ ਦਾ ਸੰਚਾਲਕ ਸੀ । ਆਸਟਿਨ ਦਾ ਵਿਚਾਰ ਸੀ ਕਿ ਰਾਜਸੀ ਤਾਕਤ ਉੱਚੀ ਕੁਲ ਵਾਲੇ ਜਾਂ ਧਨਾਢਾਂ ਦੇ ਹੱਥਾਂ ਵਿਚ ਪੂਰੇ ਤੌਰ ਤੇ ਸੁਰੱਖਿਅਤ ਰਹਿੰਦੀ ਹੈ । ਇਸ ਦਾ ਵਿਚਾਰ ਸੀ ਕਿ ਧਨ ਤੋਂ ਬਗ਼ੈਰ ਬੁੱਧੀ ਅਤੇ ਗਿਆਨ ਇਕੱਲੇ ਤੌਰ ਤੇ ਰਾਜਨੀਤਿਕ ਸੱਤਾ ਨਹੀਂ ਪੈਦਾ ਕਰ ਸਕਦੇ । ਆਸਟਿਨ ਦੇ ਮੂਲ ਪ੍ਰਕਾਸ਼ਿਤ ਵਿਖਿਆਨ ਅਕਸਰ ਭੁਲਾਏ ਜਾ ਚੁੱਕੇ ਸਨ ਪਰ ਸਰ ਹੈਨਰੀ ਮੈਨ ਨੇ ਇੰਨਰ ਟੈਂਪਲ ਵਿਚ ਕਾਨੂੰਨ ਉੱਤੇ ਦਿੱਤੇ ਗਏ ਆਪਣੇ ਭਾਸ਼ਣਾਂ ਨਾਲ ਆਸਟਿਨ ਸਬੰਧੀ ਦਿਲਚਸਪੀ ਫਿਰ ਪੈਦਾ ਕਰ ਦਿੱਤੀ। ਮੈਨ ਇਸ ਵਿਚਾਰ ਦਾ ਹਾਮੀ ਸੀ ਕਿ ਆਸਟਿਨ ਦੀ ਦੇਣ ਦੇ ਫ਼ਲਸਰੂਪ ਹੀ ਕਾਨੂੰਨ ਦਾ ਦਾਰਸ਼ਨਿਕ ਰੂਪ ਪ੍ਰਗਟ ਹੋਇਆ ਕਿਉਂਕਿ ਆਸਟਿਨ ਨੇ ਕਾਨੂੰਨ ਅਤੇ ਨੀਤੀ ਦੇ ਭੇਦ ਨੂੰ ਸਮਝਿਆ ਅਤੇ ਉਨ੍ਹਾਂ ਮਨੋਭਾਵਾਂ ਨੂੰ ਸਮਝਾਉਣ ਦਾ ਜਤਨ ਕੀਤਾ ਜੋ ਕਰਤੱਵ, ਅਧਿਕਾਰ, ਸੁਤੰਤਰਤਾ, ਨੁਕਸਾਨ, ਦੰਡ ਅਤੇ ਪ੍ਰਤਿਕਰਮ ਤੇ ਆਧਾਰਿਤ ਸਨ । ਆਸਟਿਨ ਨੇ ਰਾਜ ਸੱਤਾ ਦੇ ਸਿਧਾਂਤ ਨੂੰ ਵੀ ਜਨਮ ਦਿੱਤਾ ਅਤੇ

ਪੂੰਜੀ ਅਧਿਕਾਰ ਅਤੇ ਵਿਅਕਤੀਗਤ ਅਧਿਕਾਰਾਂ ਦੇ ਅੰਤਰ ਨੂੰ ਸਮਝਾਇਆ ।

ਹ. ਪੁ. - ਐਨ. ਬ੍ਰਿ. 2 : 772

**ਆੱਸਟਿਨ, ਜੇਨ** : ਇਸ ਦਾ ਅੰਗਰੇਜ਼ੀ ਗਲਪ ਸਾਹਿਤ ਵਿਚ ਵਿਸ਼ੇਸ਼ ਸਥਾਨ ਹੈ । ਇਸ ਦਾ ਜਨਮ 16 ਦਸੰਬਰ, 1775 ਨੂੰ ਇੰਗਲੈਂਡ ਦੇ ਸਟੀਵੈਂਟਨ ਨਾਂ ਦੇ ਇਕ ਛੋਟੇ ਜਿਹੇ ਪਿੰਡ ਵਿਚ ਹੋਇਆ ਸੀ । ਆਪਣੇ ਮਾਪਿਆਂ ਦੇ ਅੱਠ ਬੱਚਿਆਂ ਵਿਚੋਂ ਇਹ ਸੱਤਵਾਂ ਬੱਚਾ ਸੀ। ਇਸ ਦਾ ਲਗਭਗ ਸਾਰਾ ਹੀ ਜੀਵਨ ਪੇਂਡੂ ਇਲਾਕੇ ਦੇ ਸ਼ਾਂਤ ਵਾਤਾ-ਵਰਣ ਵਿਚ ਬੀਤਿਆ । 'ਪ੍ਰਾਈਡ ਐਂਡ ਪ੍ਰੈਜੂਡਿਸ' (1813), 'ਸੈਨਸ ਐਂਡ ਸੈਨਸਿਬਿਲਿਟੀ' (1811),'ਨਾਰਥੇਂਜਰ ਐਬੀ' (1818), 'ਐਮਾ' (1816), 'ਮੈਨਸਫੀਲਡ ਪਾਰਕ' (1814) ਅਤੇ 'ਪਰਸੂਏਸ਼ਨ' (1818) ਇਸ ਦੇ ਛੇ ਮਸ਼ਹੂਰ ਨਾਵਲ ਹਨ। ਕੁਝ ਛੋਟੀਆਂ ਮੋਟੀਆਂ ਰਚਨਾਵਾਂ 'ਦੀ ਵਾਟਸਨਜ਼', 'ਲੇਡੀ ਸੂਸਨ', 'ਸੈਂਡੀਟਨ'ਅਤੇ 'ਲਵ ਐਂਡ ਫ੍ਰੈਂਡਸ਼ਿਪ'-ਇਸ ਦੀ ਮੌਤ ਤੋਂ ਸੌ ਸਾਲ ਪਿਛੋਂ 1922 ਅਤੇ 1927 ਦੇ ਵਿਚਕਾਰ ਛਪੀਆਂ ।



ਜੇਨ ਆਸਟਿਨ

ਜੇਨ ਆਸਟਿਨ ਦੇ ਨਾਵਲਾਂ ਵਿਚ ਸਾਨੂੰ 18ਵੀਂ ਸਦੀ ਦੀ ਸਾਹਿਤਕ ਪਰੰਪਰਾ ਦੀ ਅੰਤਮ ਝਲਕ ਮਿਲਦੀ ਹੈ । ਵਿਚਾਰਾਂ ਅਤੇ ਭਾਵਾਂ ਦੇ ਖੇਤਰ ਵਿਚ ਸੰਜਮ ਅਤੇ ਸੰਕੋਚ, ਜਿਨ੍ਹਾਂ ਦੇ ਸਹਾਰੇ ਸਾਡੇ ਵਿਅਕਤੀਗਤ ਅਤੇ ਸਮਾਜਕ ਜੀਵਨ ਵਿਚ ਸੰਤੁਲਨ ਆਉਂਦਾ ਹੈ, ਇਸ ਕਲਾਸੀਕਲ ਪਰੰਪਰਾ ਦੀਆਂ ਵਿਸ਼ੇਸ਼ਤਾਈਆਂ ਸਨ । ਠੀਕ ਇਸੇ ਸਮੇਂ ਅੰਗਰੇਜ਼ੀ ਸਾਹਿਤ ਵਿਚ ਇਸ ਪਰੰਪਰਾ ਦੇ ਵਿਰੁੱਧ ਰੋਮਾਨੀ ਪ੍ਰਤਿਕਰਮ ਜ਼ੋਰ ਫੜ ਰਿਹਾ ਸੀ ਪਰ ਜੇਨ ਆਸਟਿਨ ਦੇ ਨਾਵਲਾਂ ਵਿਚ ਇਸ ਦਾ ਜ਼ਰਾ ਜਿੰਨਾ ਵੀ ਇਸ਼ਾਰਾ ਨਹੀਂ ਮਿਲਦਾ । ਫ਼ਰਾਂਸ ਦੇ ਰਾਜਸੀ ਇਨਕਲਾਬ ਤੋਂ ਵੀ, ਜਿਸ ਦਾ ਪ੍ਰਭਾਵ ਇਸ ਯੁਗ ਦੇ ਬਹੁਤੇ ਸਾਹਿਤਕਾਰਾਂ ਦੀਆਂ ਰਚਨਾਵਾਂ ਵਿਚ ਪ੍ਰਤੱਖ ਦਿਖਾਈ ਦਿੰਦਾ ਹੈ, ਇਹ ਲੇਖਕਾ ਨਿਰਲੇਪ ਰਹੀ। ਇੰਗਲੈਂਡ ਦੇ ਪਿੰਡਾਂ ਵਿਚ ਸਾਧਾਰਣ ਢੰਗ ਨਾਲ ਜੀਵਨ ਬਿਤਾ ਰਹੇ ਕੁਝ ਗਿਣੇ ਮਿਥੇ ਪਰਿਵਾਰਾਂ ਦਾ ਰੋਜ਼ਾਨਾ ਜੀਵਨ ਹੀ ਇਸ ਦੇ ਲਈ ਕਾਫ਼ੀ ਸੀ । ਰੋਜ਼ਾਨਾ ਜੀਵਨ ਦਾ ਕਾਰ-ਵਿਹਾਰ ਜਿਸ ਨੂੰ ਅਸੀਂ ਕੋਈ ਮਹੱਤਤਾ ਨਹੀਂ ਦਿੰਦੇ, ਇਸ ਦੇ ਨਾਵਲਾਂ ਦਾ ਆਧਾਰ ਹੈ । ਖ਼ਾਸ ਜਾਂ ਜਜ਼ਬਾਤੀ ਘਟਨਾਵਾਂ ਇਸ ਵਿਚ ਉੱਕਾ ਨਹੀਂ ਮਿਲਦੀਆਂ ।

ਜੇਨ ਆਸਟਿਨ ਦੀਆਂ ਰਚਨਾਵਾਂ ਵਿਚ ਕੋਰੀ ਭਾਵੁਕਤਾ ਉੱਤੇ ਵਿਅੰਗ ਕੀਤਾ ਗਿਆ ਹੈ । ਇਸਤਰੀ-ਪੁਰਖ-ਸਬੰਧ ਇਸ ਦੇ ਨਾਵਲਾਂ ਦਾ ਖ਼ਾਸ ਵਿਸ਼ਾ ਹੈ ਪਰ ਪ੍ਰੇਮ ਦਾ ਜਜ਼ਬਾਤੀ ਰੂਪ ਇਸ ਨੇ ਕਿਧਰੇ ਵੀ ਪੇਸ਼ ਨਹੀਂ ਕੀਤਾ । ਇਸ ਦੇ ਇਸਤਰੀ ਪਾਤਰਾਂ ਦਾ ਦ੍ਰਿਸ਼ਟੀਕੋਣ ਇਸ ਸਬੰਧ ਵਿਚ ਪੂਰਨ ਤੌਰ ਤੇ ਵਿਵਹਾਰਿਕ ਹੈ । ਆਸਟਿਨ ਅਨੁਸਾਰ ਪ੍ਰੇਮ ਦਾ ਸੁਭਾਵਕ ਸਿੱਟਾ ਵਿਆਹ ਅਤੇ ਸੁਖੀ ਦੰਪਤੀ ਜੀਵਨ ਹੀ ਹੈ ।

ਸਿੱਖਿਆ ਦੇਣ ਜਾਂ ਸਮਾਜ-ਸੁਧਾਰ ਦੀ ਰੁਚੀ ਜੇਨ ਆਸਟਿਨ ਵਿਚ ਬਿਲਕੁਲ ਨਹੀਂ ਸੀ । ਆਪਣੇ ਚੌਗਿਰਦੇ ਦੀ ਸਾਧਾਰਣ ਜ਼ਿੰਦਗੀ ਦਾ ਕਲਾਮਈ ਪ੍ਰਗਟਾਅ ਹੀ ਇਸ ਦਾ ਮਨੋਰਥ ਸੀ । ਹੋਰ ਪੱਖਾਂ ਤੋਂ ਵੀ ਇਸ ਦਾ ਖੇਤਰ ਸੀਮਿਤ ਸੀ । ਫਿਰ ਵੀ ਇਸ ਦੇ ਨਾਵਲਾਂ ਵਿਚ ਮਨੁੱਖੀ ਜੀਵਨ ਦੇ ਸੁਭਾਵਿਕ ਅਨੁਭਵਾਂ ਦਾ ਭਰਪੂਰ ਚਿੱਤਰਣ ਮਿਲਦਾ ਹੈ । ਕਲਾ ਅਤੇ ਰੂਪਕ ਦੇ ਪੱਖੋਂ ਵੀ ਇਸ ਦੇ ਨਾਵਲ ਉੱਚ ਕੋਟੀ ਦੇ ਹਨ।

ਜੇਨ ਆਸਟਿਨ ਦੀ ਮੌਤ 18 ਜੁਲਾਈ, 1817 ਨੂੰ ਵਿਨਚੈਸਟਰ ਵਿਖੇ ਹੋਈ ।

ਹ. ਪੁ.- ਐਨ. ਬ੍ਰਿ. ਮੈ. 2 : 377

**ਆਸਣ** : ਆਸਣ ਦਾ ਅਰਥ ਹੈ ਉਹ ਚੀਜ਼ ਜਿਸ ਉੱਤੇ ਬੈਠਿਆ ਜਾਵੇ ਜਾਂ ਬੈਠਣ ਦਾ ਕੋਈ ਖ਼ਾਸ ਢੰਗ । ਯੋਗ ਦਰਸ਼ਨ ਵਿਚ ਆਸਣ ਨੂੰ ਅਸ਼ਟਾਂਗ ਯੋਗ ਦਾ ਤੀਜਾ ਅੰਗ ਮੰਨਿਆ ਗਿਆ ਹੈ । ਬਿਰਤੀ ਦੀ ਇਕਾਗਰਤਾ ਪ੍ਰਾਪਤ ਕਰਨ ਲਈ ਸਰੀਰ ਨੂੰ ਜਤਨਾਂ ਰਾਹੀਂ ਸਿਥਲ ਕਰ ਕੇ ਸਥਿਰ ਹੋਣਾ ਬਹੁਤ ਜ਼ਰੂਰੀ ਹੈ । ਇਸ ਸਥਿਰਤਾ ਤੋਂ ਬਗ਼ੈਰ ਸਮਾਧੀ ਦੀ ਅਵਸਥਾ ਤੱਕ ਪਹੁੰਚਣਾ ਸੰਭਵ ਨਹੀਂ ਪਰ ਸਥਿਰਤਾ ਪ੍ਰਾਪਤ ਕਰਨ ਤੋਂ ਪਿੱਛੋਂ ਜਦ ਤੱਕ ਸੁੱਖ ਦਾ ਅਨੁਭਵ ਨਹੀਂ ਹੁੰਦਾ, ਉਦੋਂ ਤਕ ਸਥਿਰਤਾ ਵਿਚ ਮਨ ਨਹੀਂ ਲਗੇਗਾ । ਇਸ ਲਈ ਆਸਣ ਸਥਿਰਤਾ ਅਤੇ ਸੁਖ ਦੇ ਸੰਜੋਗ ਨਾਲ ਪੈਦਾ ਹੋਈ ਸਰੀਰ ਦੀ ਇਕ ਅਵਸਥਾ ਨੂੰ ਕਹਿੰਦੇ ਹਨ। ਯੋਗ ਸੂਤਰਾਂ ਵਿਚ ਵੱਖ-ਵੱਖ ਆਸਣਾਂ ਦਾ ਵਰਣਨ ਨਹੀਂ ਹੈ ਪਰ ਵਿਆਖਿਆਕਾਰਾਂ ਨੇ ਅਨੇਕ ਆਸਣਾਂ ਦਾ ਵਰਣਨ ਕੀਤਾ ਹੈ, ਜਿਨ੍ਹਾਂ ਵਿਚੋਂ ਵੱਡੇ ਵੱਡੇ ਪੰਜ ਇਹ ਹਨ:-(1) ਪਦਮ-ਆਸਣ, (2) ਭਦ੍ਰ-ਆਸਣ,(3) ਵਜ੍ਰ-ਆਸਣ, (4) ਵੀਰ-ਆਸਣ, (5) ਸਵਸਤਿਕ-ਆਸਣ। ਹਠ-ਯੋਗ ਵਿਚ ਆਸਣਾਂ ਦੀ ਗਿਣਤੀ ਚੌਰਾਸੀ ਤਕ ਪਹੁੰਚ ਗਈ ਹੈ।

तत्सात्म्याद्देशसात्म्याच्च तैस्तैर्भावैः प्रयोजितैः ।
स्त्रीणां स्नेहश्च रागश्च बहुमानश्च जायते ।। 2.6.5 2 ।।

ਕਾਮ-ਸ਼ਾਸਤਰ ਦੇ ਅਨੁਸਾਰ ਭੋਗ ਕਿਰਿਆ ਤੇ ਆਸਣਾਂ ਦੀ ਕਾਮ-ਸਿੱਧੀ ਵਿਚ ਮਹੱਤਤਾ ਹੈ । ਉਨ੍ਹਾਂ ਦੀ ਗਿਣਤੀ ਵੀ ਚੌਰਾਸੀ ਹੈ ਪਰ ਉਨ੍ਹਾਂ ਦੇ ਨਾਵਾਂ ਅਤੇ ਉਨ੍ਹਾਂ ਦੀਆਂ ਕਿਸਮਾਂ ਵਿਚ ਬੜਾ ਫ਼ਰਕ ਮਿਲਦਾ ਹੈ ।

ਬੈਠਣ ਦੀ ਕਿਰਿਆ ਤੋਂ ਇਲਾਵਾ ਬੈਠਣ ਦੇ ਆਧਾਰ ਨੂੰ ਆਸਣ ਕਹਿੰਦੇ ਹਨ ਅਤੇ ਇਨ੍ਹਾਂ ਦੀ ਯੋਗ ਸਾਧਨਾ ਵਿਚ ਬੜੀ ਮਹੱਤਤਾ ਹੈ । ਗੀਤਾ ਵਿਚ ਚੈਲਾਜਿਨਕੁਸ਼ੋਤਰਮ (चैलाजिनकुशोत्तरम्) ਅਰਥਾਤ ਅਜਿਹਾ ਆਸਣ ਜਿਸ ਉੱਤੇ ਕੱਪੜਾ, ਮਿਰਗਛਾਲ ਜਾਂ ਕੁਸ਼ਾ ਵਿਛਾਈ ਹੋਵੇ, ਉੱਤੇ ਬੈਠ ਕੇ ਧਿਆਨ ਲਾਉਣ ਲਈ ਕਿਹਾ ਗਿਆ ਹੈ । ਤਾਂਤ੍ਰਿਕ ਸਾਧਨਾਂ ਵਿਚ ਵੀ ਕਾਮਨਾ ਦੇ ਅਨੁਸਾਰ ਸਿੱਧੀ ਪ੍ਰਾਪਤ ਕਰਨ ਵਿਚ ਆਸਣਾਂ ਦੀ ਮਹੱਤਤਾ ਹੈ ।

ਅਰਥ-ਸ਼ਾਸਤਰ ਵਿਚ 'ਆਸਣ' ਸ਼ਬਦ ਪਰਿਭਾਸ਼ਕ ਹੈ । ਜਦੋਂ ਦੋ ਰਾਜੇ ਇਕ ਦੂਜੇ ਦਾ ਬਲ ਦੇਖ ਕੇ ਆਪਣੀ ਤਾਕਤ ਵਧਾਉਂਦਿਆਂ ਹੋਇਆਂ ਚੁਪ ਚਾਪ ਮੌਕੇ ਦੀ ਤਾਕ ਵਿਚ ਬੈਠੇ ਰਹਿੰਦੇ ਹਨ, ਉਸ ਅਵਸਥਾ ਨੂੰ ਵੀ ਆਸਣ ਕਿਹਾ ਗਿਆ ਹੈ। ਇਹ ਆਸਣ ਰਾਜੇ ਦੇ ਛੇ ਗੁਣਾਂ ਵਿਚੋਂ ਇਕ ਗੁਣ ਹੈ।

ਆਸਣ ਦਾ ਪ੍ਰਯੋਗ 'ਬ੍ਰਾਹਮਣਾਂ' ਵਿਚ ਸਭ ਤੋਂ ਪਹਿਲਾਂ ਮਿਲਦਾ ਹੈ, ਜਿੱਥੇ ਯੋਗ ਦੇ ਅਨੁਸ਼ਠਾਨ-ਅਵਸਰ ਤੇ ਕੁਸ਼ਾ ਦੇ ਆਸਣ

ਦੀ ਵਰਤੋਂ ਹੋਣ ਦਾ ਜ਼ਿਕਰ ਹੈ । ਇਹ ਆਸਣ ਆਮ ਤੌਰ ਤੇ ਇਹ ਹੁੰਦੇ ਹਨ :-

ਕੁਸ਼ਾ-ਆਸਣ
ਮ੍ਰਿਗਚਰਮ-ਆਸਣ (ਮਿਰਗ ਦੀ ਖੱਲ ਦਾ ਆਸਣ)
ਸਿੰਘਚਰਮ-ਆਸਣ (ਸ਼ੇਰ ਦੀ ਖੱਲ ਦਾ ਆਸਣ)

ਰਾਜਿਆਂ ਦੇ ਬੈਠਣ ਵਾਸਤੇ ਵੀ ਜਿਹੜੇ ਤਖ਼ਤ ਵਰਤੋਂ ਵਿਚ ਆਉਂਦੇ ਹਨ ਉਹ ਆਸਣ ਅਖਵਾਉਂਦੇ ਹਨ । ਉਹ ਆਮ ਤੌਰ ਤੇ ਇਹ ਹਨ :-

ਸਿੰਘ-ਆਸਣ (ਸ਼ੇਰ ਦੀ ਸ਼ਕਲ ਦਾ ਆਸਣ ਜਾਂ ਤਖ਼ਤ)
ਮਯੂਰ-ਆਸਣ (ਮੋਰ ਦੀ ਸ਼ਕਲ ਦਾ ਆਸਣ)
ਕੂਰਮ-ਆਸਣ (ਕੱਛੂਕੁਮੇ ਦੀ ਸ਼ਕਲ ਦਾ ਆਸਣ)

ਭਾਰਤੀ ਕਾਮ-ਸ਼ਾਸਤਰ ਵਿਚ ਇਸਤ੍ਰੀ-ਪੁਰਸ਼ ਦੀ ਸੰਭੋਗ-ਕ੍ਰੀੜਾ ਵੇਲੇ ਭੋਗ ਕਰਮ ਨੂੰ ਪੂਰੀ ਤਰ੍ਹਾਂ ਸਫ਼ਲ ਬਣਾਉਣ ਲਈ ਵਿਦਵਾਨ ਆਚਾਰੀਆਂ ਨੇ ਅਨੇਕ ਆਸਣਾਂ ਦੀ ਵਰਤੋਂ ਦੀਆਂ ਵਿਧੀਆਂ ਦੱਸੀਆਂ ਹਨ । ਮਹਾਰਿਸ਼ੀ ਵਾਤਸਾਇਨ ਨੇ ਆਪਣੇ ਕਾਮ-ਸੂਤਰ ਵਿਚ ਆਪਣੇ ਤੇ ਆਪਣੇ ਤੋਂ ਪਹਿਲਾਂ ਦੇ ਕੁਝ ਹੋਰ ਕਾਮ-ਸ਼ਾਸਤਰ ਆਚਾਰੀਆਂ ਦੇ ਵਿਚਾਰ ਅਨੁਸਾਰ ਵੱਖ-ਵੱਖ ਕਿਸ਼ਮ ਦੇ ਆਸਣ ਲਿਖੇ ਹਨ ।

ਵਿਚਿੱਤਰ ਜਾਂ ਚਿੱਤਰਤ ਆਸਣਾਂ ਦੇ ਪ੍ਰਸੰਗ ਦੇ ਅੰਤ ਵਿਚ ਵਾਤਸਾਇਨ ਕਹਿੰਦੇ ਹਨ ਕਿ ਪ੍ਰਕਿਰਤੀ ਵਿਚ ਵਿਹਾਰ ਕਰਨ ਵਾਲੇ ਕਈ ਪ੍ਰਕਾਰ ਦੇ ਪਸ਼ੂ-ਪੰਛੀਆਂ ਦੀ ਸੰਭੋਗ ਕ੍ਰੀੜਾ ਦਾ ਬੜੀ ਬਾਰੀਕੀ ਨਾਲ ਅਧਿਐਨ ਕਰਨਾ ਚਾਹੀਦਾ ਹੈ, ਫਿਰ ਇਸਤ੍ਰੀ ਦੀ ਪ੍ਰਕਿਰਤੀ ਅਤੇ ਰੁਚੀ ਦੇ ਅਨੁਕੂਲ ਉਨ੍ਹਾਂ ਦਾ ਪ੍ਰਯੋਗ ਕਰਨਾ ਚਾਹੀਦਾ ਹੈ ।

ਹ. ਪੁ.- ਮਹਾਂਰਿਸ਼ੀ ਵਾਤਸਾਇਨ ਕ੍ਰਿਤ ਕਾਮ-ਸੂਤਰ, ਹਿੰਦੀ ਅਨੁਵਾਦ ਕਵੀਰਾਜ ਵਿਪਿਨ ਚੰਦ੍ਰ ਬੰਧ-ਕਿਰਨ ਪਬਲੀਕੇਸ਼ਨਜ਼ (ਦਿੱਲੀ); ਯੋਗ ਸੂਤਰ (ਵਿਆਸ ਭਾਸ਼); ਹਠ ਯੋਗ ਪ੍ਰਦੀਪਕਾ; ਰਤੀਰਹੱਸ; ਭਗਵਤ ਗੀਤਾ; ਵਿਰਿਵਧਿਆ ਰਹੱਸ; ਸ਼ੁਕਰਨੀਤੀ

-ਸ਼ਾਕਰ ਪੁਰਸ਼ਾਰਥੀ

**ਆਸਤਕ** : ਭਾਰਤੀ ਦਰਸ਼ਨ ਸ਼ਾਸਤਰ ਵਿਚ ਆਸਤਕ ਉਸ ਨੂੰ ਕਹਿੰਦੇ ਹਨ ਜੋ ਈਸ਼ਵਰ, ਪਰਲੋਕ ਅਤੇ ਧਾਰਮਕ ਗ੍ਰੰਥਾਂ ਦੇ ਪ੍ਰਮਾਣੀਕ ਹੋਣ ਵਿਚ ਵਿਸ਼ਵਾਸ ਰੱਖਦਾ ਹੋਵੇ । ਭਾਰਤ ਵਿਚ ਵੇਦ ਦੀ ਨਿੰਦਿਆ ਕਰਨ ਵਾਲੇ ਨੂੰ ਨਾਸਤਕ ਕਿਹਾ ਜਾਂਦਾ ਹੈ । ਇਸ ਲਈ ਭਾਰਤ ਦੇ ਨੌਂ ਦਰਸ਼ਨਾਂ ਵਿਚੋਂ ਵੇਦ ਨੂੰ ਪ੍ਰਮਾਣ ਮੰਨਣ ਵਾਲੇ ਛੇ ਦਰਸ਼ਨ-ਨਿਆਇ, ਵੈਸ਼ੇਸ਼ਿਕ, ਸਾਂਖ, ਯੋਗ, ਪੂਰਬ ਮੀਮਾਂਸਾ ਅਤੇ ਉੱਤਰ-ਮੀਮਾਂਸਾ-(ਵੇਦਾਂਤ) ਆਸਤਕ ਦਰਸ਼ਨ ਕਹਾਉਂਦੇ ਹਨ ਅਤੇ ਤਿੰਨ ਦਰਸ਼ਨ-ਬੋਧ, ਜੈਨ ਤੇ ਚਾਰਵਕ- ਇਸ ਲਈ ਨਾਸਤਕ ਕਹਾਉਂਦੇ ਹਨ ਕਿਉਂਕਿ ਉਹ ਵੇਦਾਂ ਨੂੰ ਪ੍ਰਮਾਣ ਨਹੀਂ ਮੰਨਦੇ । ਬੋਧ ਅਤੇ ਜੈਨ ਦਰਸ਼ਨ ਅਤੇ ਆਪਣੇ ਆਪ ਨੂੰ ਆਸਤਕ ਦਰਸ਼ਨ ਇਸ ਲਈ ਕਹਿੰਦੇ ਹਨ ਕਿ ਉਹ ਪਰਲੋਕ, ਸਵਰਗ, ਨਰਕ ਅਤੇ ਆਵਾਗੌਣ ਵਿਚ ਵਿਸ਼ਵਾਸ ਰੱਖਦੇ ਹਨ ਭਾਵੇਂ ਇਹ ਵੇਦਾਂ ਤੇ ਈਸ਼ਵਰ ਵਿਚ ਵਿਸ਼ਵਾਸ ਨਹੀਂ ਰੱਖਦੇ । ਵੇਦਾਂ ਨੂੰ ਪ੍ਰਮਾਣ ਮੰਨਣ ਦੇ ਕਾਰਨ ਆਸਤਕ ਕਹਾਉਣ ਵਾਲੇ ਸਾਰੇ ਦੇ ਸਾਰੇ ਭਾਰਤੀ ਦਰਸ਼ਨ ਸੰਸਾਰ ਦੀ ਉਤਪਤੀ ਕਰਨ ਵਾਲੇ ਈਸ਼ਵਰ ਦੀ ਸ਼ਕਤੀ ਵਿਚ ਵਿਸ਼ਵਾਸ ਨਹੀਂ ਰੱਖਦੇ। ਜੇ ਈਸ਼ਵਰ ਦੀ ਸਚਾਈ ਉੱਤੇ ਹੀ ਵਿਸ਼ਵਾਸ ਕਰਨ ਵਾਲੇ ਦਰਸ਼ਨਾਂ ਨੂੰ ਆਸਤਕ ਕਿਹਾ ਜਾਵੇ ਤਾਂ ਕੇਵਲ ਨਿਆਇ, ਵੈਸ਼ੇਸ਼ਕ, ਯੋਗ ਅਤੇ ਉੱਤਰ-ਮੀਮਾਂਸਾ (ਵੇਦਾਂਤ) ਹੀ ਆਸਤਕ ਕਹੇ ਜਾ ਸਕਦੇ ਹਨ । ਪੁਰਾਣੇ ਵੈਸ਼ੇਸ਼ਕ (ਕਨਾਦ ਦੇ ਸੂਤਰਾਂ) ਦਰਸ਼ਨ ਵਿਚ ਵੀ ਈਸ਼ਵਰ ਦੀ ਕੋਈ ਵਿਸ਼ੇਸ਼ ਥਾਂ ਨਹੀਂ ਹੈ। ਪ੍ਰਸ਼ਸਤਪਾਦ ਨੇ ਆਪਣੇ ਭਾਸ਼ਾ ਵਿਚ ਹੀ ਈਸ਼ਵਰ ਦੇ ਕਾਰਜ ਦਾ ਸੰਕੇਤ ਕੀਤਾ ਹੈ । ਯੋਗ ਦਾ ਈਸ਼ਵਰ ਵੀ ਸ੍ਰਿਸ਼ਟੀ ਦਾ ਰਚਣਹਾਰ ਈਸ਼ਵਰ ਨਹੀਂ ਹੈ। ਸਾਂਖ ਅਤੇ ਪੂਰਬ-ਮੀਮਾਸਾਂ ਸ੍ਰਿਸ਼ਟੀ ਦੇ ਰਚਣਹਾਰਾ ਨੂੰ ਈਸ਼ਵਰ ਨਹੀਂ ਮੰਨਦੇ। ਜੇ ਭੌਤਿਕ ਤੇ ਨਾਸ਼ਮਾਨ ਸਰੀਰ ਤੋਂ ਇਲਾਵਾ ਅਤੇ ਸ਼ਰੀਰ ਦੇ ਗੁਣਾਂ ਅਤੇ ਧਰਮਾਂ ਤੋਂ ਇਲਾਵਾ ਹੋਰ ਕਿਸੇ ਵੱਖਰੇ ਗੁਣਾਂ ਅਤੇ ਧਰਮ ਵਾਲੇ ਕਿਸੇ ਕਿਸਮ ਦੇ ਆਤਮ-ਤੱਤ ਵਿਚ ਵਿਸ਼ਵਾਸ ਰੱਖਣ ਵਾਲੇ ਨੂੰ ਆਸਤਕ ਕਿਹਾ ਜਾਵੇ ਤਾਂ ਕੇਵਲ ਚਾਰਵਾਕ ਦਰਸ਼ਨ ਨੂੰ ਛੱਡ ਕੇ ਭਾਰਤ ਦੇ ਹੋਰ ਸਾਰੇ ਦਰਸ਼ਨ ਆਸਤਕ ਹਨ। ਹਾਲਾਂਕਿ ਬੋਧ ਦਰਸ਼ਨ ਵਿਚ ਆਤਮ-ਤੱਤ ਨੂੰ ਵੀ ਨਾਸ਼ਮਾਨ ਮੰਨਿਆ ਗਿਆ ਹੈ । ਬੋਧੀ ਲੋਕ ਵੀ ਸ਼ਰੀਰ ਨੂੰ ਆਤਮਾ ਨਹੀਂ ਮੰਨਦੇ।

ਆਧੁਨਿਕ ਪੱਛਮੀ ਦਰਸ਼ਨ ਵਿਚ ਆਸਤਕ ਉਸ ਨੂੰ ਕਹਿੰਦੇ ਹਨ ਜੋ ਜੀਵਨ ਦੀਆਂ ਉੱਚੀਆਂ ਕੀਮਤਾਂ-ਸੱਤ, ਨੇਕੀ ਅਤੇ ਸੁੰਦਰਤਾ ਦੀ ਹੋਂਦ ਅਤੇ ਇਨ੍ਹਾਂ ਦੀ ਪ੍ਰਾਪਤੀ ਵਿਚ ਵਿਸ਼ਵਾਸ ਰੱਖਦਾ ਹੋਵੇ । ਪੱਛਮੀ ਦੇਸ਼ਾਂ ਵਿਚ ਅੱਜਕੱਲ੍ਹ ਕੁਝ ਅਜਿਹੇ ਮੱਤ ਚਲੇ ਹਨ ਜੋ ਕੇਵਲ ਦਿਸਦੇ ਪਦਾਰਥਾਂ ਵਿਚ ਹੀ ਵਿਸ਼ਵਾਸ ਰੱਖਦੇ ਹਨ ਅਤੇ ਆਤਮਾ, ਪਰਲੋਕ, ਈਸ਼ਵਰ ਅਤੇ ਜੀਵਨ ਤੋਂ ਪਰ੍ਹੇ ਦੀਆਂ ਕੀਮਤਾਂ ਵਿਚ ਵਿਸ਼ਵਾਸ ਨਹੀਂ ਰੱਖਦੇ । ਉਹ ਸਮਝਦੇ ਹਨ ਕਿ ਵਿਗਿਆਨ ਰਾਹੀਂ ਇਨ੍ਹਾਂ ਨੂੰ ਸਾਬਤ ਨਹੀਂ ਕੀਤਾ ਜਾ ਸਕਦਾ ਕਿਉਂਕਿ ਇਹ ਨਿਰੀਆਂ ਦਾਰਸ਼ਨਿਕ ਕਲਪਨਾਵਾਂ ਹੀ ਹਨ ਅਤੇ ਅਸਲੀਅਤ ਨਹੀਂ ਹਨ, ਸਿਰਫ਼ ਮ੍ਰਿਗ ਤ੍ਰਿਸ਼ਨਾ ਵਾਂਗ ਝੂਠਾ ਵਿਸ਼ਵਾਸ ਹਨ । ਉਨ੍ਹਾਂ ਦੇ ਅਨੁਸਾਰ ਆਸਤਕ ਉਹੀ ਹੈ ਜੋ ਦਿਸਦੇ ਸੰਸਾਰ ਦੀ ਸੱਚਾਈ ਉੱਤੇ ਵਿਸ਼ਵਾਸ ਰੱਖਦਾ ਹੋਵੇ ਅਤੇ ਦਰਸ਼ਨ ਦੀਆਂ ਮਿਥਿਆ ਕਲਪਨਾਵਾਂ ਤੋਂ ਮੁਕਤ ਹੋਵੇ । ਇਸ ਦ੍ਰਿਸ਼ਟੀਕੋਣ ਤੋਂ ਭਾਰਤ ਦਾ ਕੇਵਲ ਇਕ ਦਰਸ਼ਨ ਚਾਰਵਾਕ ਹੀ ਆਸਤਕ ਸਾਬਤ ਹੁੰਦਾ ਹੈ ।

**ਆਸਤਕਤਾ** : ਭਾਰਤੀ ਦਰਸ਼ਨ ਵਿਚ ਈਸ਼ਵਰ, ਪਰਲੋਕ, ਆਤਮਾ ਆਦਿ ਅਣਦਿਸਦੇ ਪਦਾਰਥਾਂ, ਖ਼ਾਸ ਕਰਕੇ ਈਸ਼ਵਰ ਦੀ ਹੋਂਦ ਵਿਚ ਵਿਸ਼ਵਾਸ ਰੱਖਣ ਦਾ ਨਾਂ ਆਸਤਕਤਾ ਹੈ । ਪੱਛਮੀ ਦਰਸ਼ਨ ਵਿਚ ਈਸ਼ਵਰ ਦੀ ਹੋਂਦ ਵਿਚ ਵਿਸ਼ਵਾਸ ਦਾ ਹੀ ਨਾਂ ਥੀਇਜ਼ਮ ਅਰਥਾਤ ਈਸ਼ਵਰਵਾਦ ਹੈ । ਸੰਸਾਰ ਦੇ ਵਿਸ਼ਵਾਸਾਂ ਦੇ ਇਤਿਹਾਸ ਵਿਚ ਈਸ਼ਵਰ ਦੀ ਕਲਪਨਾ ਕਈ ਰੂਪਾਂ ਵਿਚ ਕੀਤੀ ਗਈ ਹੈ ਅਤੇ ਉਸ ਦੀ ਹੋਂਦ ਸਿੱਧ ਕਰਨ ਲਈ ਕਈ ਯੁਕਤੀਆਂ ਦਿੱਤੀਆਂ ਗਈਆਂ ਹਨ । ਉਨ੍ਹਾਂ ਵਿਚੋਂ ਮੁੱਖ ਇਹ ਹਨ :-

**(1) ਈਸ਼ਵਰ ਦਾ ਸਰੂਪ –** ਮਨੁੱਖ ਰੂਪੀ ਸ਼ਖ਼ਸੀਅਤ ਵਾਲਾ ਈਸ਼ਵਰ । ਇਸ ਸੰਸਾਰ ਦਾ ਰਚਨਹਾਰਾ, ਸੰਚਾਲਕ ਅਤੇ ਇਸ ਨੂੰ ਨਿਯਮ-ਬੱਧ ਕਰਨ ਵਾਲਾ, ਮਨੁੱਖ ਵਾਂਗ ਦੇਹ-ਧਾਰੀ, ਮਨੋਬਿਰਤੀਆਂ ਦਾ ਮਾਲਕ, ਪਰਮ ਸ਼ਕਤੀਸ਼ਾਲੀ ਪਰਮਾਤਮਾ ਹੈ । ਉਹ ਕਿਸੇ ਇਕ ਥਾਂ ਤੇ ਨਿਵਾਸ ਕਰਦਾ ਹੈ ਅਤੇ ਉਥੋਂ ਹੀ ਸਾਰੇ ਸੰਸਾਰ ਦੀ ਦੇਖ ਭਾਲ ਕਰਦਾ ਹੈ, ਲੋਕਾਂ ਦੇ ਪਾਪ, ਪੁੰਨ ਦਾ ਫ਼ਲ ਉਨ੍ਹਾਂ ਨੂੰ ਦਿੰਦਾ ਹੈ ਅਤੇ ਭਗਤੀ ਤੇ ਪ੍ਰਾਰਥਨਾ ਕਰਨ ਤੇ ਦੁੱਖ ਅਤੇ ਤਕਲੀਫ਼ ਵਿਚ ਲੋਕਾਂ ਦੀ ਸਹਾਇਤਾ ਕਰਦਾ ਹੈ । ਆਪਣੇ ਨਿਵਾਸ-ਅਸਥਾਨ ਤੋਂ ਉਹ ਇਸ ਸੰਸਾਰ ਨੂੰ ਸੱਚੇ ਧਰਮ ਦਾ ਰਸਤਾ ਦਿਖਾਉਣ ਲਈ ਆਪਣੇ ਪੁੱਤਰਾਂ ਭਾਵ ਪੈਗ਼ੰਬਰ ਅਤੇ ਰਿਸ਼ੀਆਂ ਮੁਨੀਆਂ ਨੂੰ ਸਮੇਂ ਸਮੇਂ ਤੇ ਭੇਜਦਾ ਰਹਿੰਦਾ ਹੈ। ਕਦੇ ਕਦੇ ਆਪ ਵੀ ਕਿਸੇ ਨਾ ਕਿਸੇ ਰੂਪ ਵਿਚ ਅਵਤਾਰ ਧਾਰਦਾ ਹੈ। ਦੁਸ਼ਟਾਂ ਦਾ ਨਾਸ਼ ਅਤੇ ਸੱਜਣਾਂ ਦਾ ਕਲਿਆਣ ਕਰਦਾ ਹੈ । ਇਸ ਮੱਤ ਨੂੰ ਪੱਛਮੀ ਦਰਸ਼ਨ ਵਿਚ ਥੀਇਜ਼ਮ ਕਹਿੰਦੇ ਹਨ ।

**(2) ਸ੍ਰਿਸ਼ਟੀ ਕਰਤਾ ਮਾਤਰ ਈਸ਼ਵਰਵਾਦ –** ਕੁਝ ਫ਼ਿਲਾਸਫ਼ਰ ਇਹ ਮੰਨਦੇ ਹਨ ਕਿ ਈਸ਼ਵਰ ਤਾਂ ਕੇਵਲ ਸ੍ਰਿਸ਼ਟੀ ਦਾ

ਰਚਨਹਾਰਾ ਹੀ ਹੈ ਅਤੇ ਉਸ ਨੇ ਅਜਿਹੀ ਸ੍ਰਿਸ਼ਟੀ ਰਚ ਦਿੱਤੀ ਹੈ ਕਿ ਉਹ ਆਪ ਹੀ ਆਪਣੇ ਨਿਯਮਾਂ ਅਨੁਸਾਰ ਚੱਲ ਰਹੀ ਹੈ । ਉਸ ਨੂੰ ਹੁਣ ਇਸ ਨਾਲ ਕੋਈ ਮਤਲਬ ਨਹੀਂ, ਜਿਵੇਂ ਘੜੀ ਬਣਾਉਣ ਵਾਲੇ ਦਾ ਆਪਣੀ ਬਣਾਈ ਹੋਈ ਘੜੀ ਨਾਲ ਬਣਾਉਣ ਪਿੱਛੋਂ ਕੋਈ ਸਬੰਧ ਨਹੀਂ ਰਹਿੰਦਾ, ਉਹ ਚਲਦੀ ਰਹਿੰਦੀ ਹੈ । ਵੈਸ਼ਨਵਾਂ ਦੀ ਇਸ ਕਲਪਨਾ ਵਿਚ, ਕਿ ਵਿਸ਼ਨੂੰ ਖੀਰ-ਸਾਗਰ ਵਿਚ ਸੁੱਤੇ ਰਹਿੰਦੇ ਹਨ ਅਤੇ ਸ਼ੈਵਾਂ ਦੀ ਇਸ ਕਲਪਨਾ ਵਿਚ, ਕਿ ਭਗਵਾਨ ਸ਼ੰਕਰ ਕੈਲਾਸ਼ ਪਰਬਤ ਉੱਤੇ ਸਮਾਧੀ ਲਗਾਈ ਬੈਠੇ ਰਹਿੰਦੇ ਹਨ ਅਤੇ ਸੰਸਾਰ ਦਾ ਕੰਮ ਚਲਦਾ ਰਹਿੰਦਾ ਹੈ, ਉਪਰੋਕਤ ਵਿਚਾਰ ਦੀ ਕੁਝ ਝਲਕ ਮਿਲਦੀ ਹੈ ।

**(3) ਸਰਬ ਸੰਸਾਰ ਹੀ ਬ੍ਰਹਮ ਹੈ –** ਇਹ ਸਾਰਾ ਸੰਸਾਰ ਬ੍ਰਹਮ ਹੀ ਹੈ । ਇਸ ਸਿਧਾਂਤ ਅਨੁਸਾਰ ਸੰਸਾਰ ਅਤੇ ਭਗਵਾਨ ਕੋਈ ਵੱਖਰੀ ਵੱਖਰੀ ਵਸਤੂ ਨਹੀਂ, ਇਹ ਇਕ ਹੀ ਹਨ । ਇਹ ਸੰਸਾਰ ਭਗਵਾਨ ਦਾ ਸਰੀਰ ਹੀ ਹੈ ਜਿਸ ਦੇ ਜ਼ੱਰੇ-ਜ਼ੱਰੇ ਵਿੱਚ ਉਹ ਰਮਿਆ ਹੋਇਆ ਹੈ। ਬ੍ਰਹਮ ਜਗਤ ਹੈ ਅਤੇ ਜਗਤ ਬ੍ਰਹਮ ਹੈ । ਇਸ ਨੂੰ ਅਦਵੈਤਵਾਦ ਵੀ ਕਹਿੰਦੇ ਹਨ । ਪੱਛਮੀ ਦੇਸ਼ਾਂ ਵਿਚ ਇਸ ਤਰ੍ਹਾਂ ਦੇ ਮਤ ਦਾ ਨਾਮ ਪੈਨਥੀਇਜ਼ਮ ਅਰਥਾਤ ਸਰਵ-ਈਸ਼ਵਰਵਾਦ ਹੈ ।

**(4) ਬ੍ਰਹਮ ਜਗਤ ਤੋਂ ਪਰ੍ਹਾਂ ਵੀ ਹੈ –** ਇਸ ਮਤ ਨੂੰ ਮੰਨਣ ਵਾਲੇ, ਜਿਨ੍ਹਾਂ ਨੂੰ ਪੱਛਮੀ ਦੇਸ਼ਾਂ ਵਿਚ ਪੈਨਥੀਇਸਟ ਕਹਿੰਦੇ ਹਨ, ਇਹ ਮੰਨਦੇ ਹਨ ਕਿ ਸੰਸਾਰ ਵਿਚ ਈਸ਼ਵਰ ਦੀ ਸਮਾਪਤੀ ਨਹੀਂ ਹੁੰਦੀ । ਸੰਸਾਰ ਤਾਂ ਉਸ ਦਾ ਇਕ ਅੰਸ਼ ਮਾਤਰ ਹੈ । ਸੰਸਾਰ ਨਾਸ਼ਵਾਨ ਹੈ, ਸੀਮਿਤ ਹੈ ਅਤੇ ਇਸ ਵਿਚ ਈਸ਼ਵਰ ਦੇ ਸਾਰੇ ਗੁਣਾਂ ਦਾ ਪ੍ਰਕਾਸ਼ ਨਹੀਂ ਹੁੰਦਾ। ਈਸ਼ਵਰ ਅਨਾਦੀ ਅਨੰਤ ਅਤੇ ਕਲਪਨਾ ਤੋਂ ਪਰ੍ਹੇ ਹੈ । ਸੰਸਾਰ ਵਿਚ ਉਸ ਦੀ ਸੱਤਾ ਅਤੇ ਸਰੂਪ ਦਾ ਬਹੁਤ ਥੋੜ੍ਹਾ ਹੀ ਪ੍ਰਕਾਸ਼ ਹੁੰਦਾ ਹੈ । ਇਸ ਮੱਤ ਅਨੁਸਾਰ ਸਾਰਾ ਸੰਸਾਰ ਹੀ ਬ੍ਰਹਮ ਹੈ ਪਰ ਸਾਰਾ ਬ੍ਰਹਮ ਸੰਸਾਰ ਨਹੀਂ ਹੈ ।

**(5) ਅਜਾਤਵਾਦ (Acosmism) –** ਇਸ ਮਤ ਅਨੁਸਾਰ ਈਸ਼ਵਰ ਤੋਂ ਇਲਾਵਾ ਹੋਰ ਕੋਈ ਸੱਤਾ ਹੀ ਨਹੀਂ ਹੈ । ਸਭ ਥਾਂ ਬ੍ਰਹਮ ਹੀ ਬ੍ਰਹਮ ਹੈ । ਜਗਤ ਨਾਂ ਦੀ ਚੀਜ਼ ਨਾ ਕਦੇ ਪੈਦਾ ਹੋਈ ਸੀ ਨਾ ਹੈ ਅਤੇ ਨਾ ਹੀ ਹੋਵੇਗੀ। ਜਿਸ ਨੂੰ ਅਸੀਂ ਜਗਤ ਦੇ ਰੂਪ ਵਿਚ ਦੇਖਦੇ ਹਾਂ ਉਹ ਕਲਪਨਾ ਮਾਤਰ, ਮਿਥਿਆ ਅਤੇ ਭਰਮ ਮਾਤਰ ਹੀ ਹੈ ਜਿਸ ਦੀ ਹਸਤੀ ਗਿਆਨ ਨਾਲ ਲੋਪ ਹੋ ਜਾਂਦੀ ਹੈ। ਵਾਸਤਵਿਕ ਸੱਤਾ ਕੇਵਲ ਵਿਕਾਰ-ਰਹਿਤ ਸ਼ੁੱਧ ਸੱਚਦਾਨੰਦ ਬ੍ਰਹਮ ਦੀ ਹੀ ਹੈ, ਜਿਸ ਵਿਚ ਸ੍ਰਿਸ਼ਟੀ ਨਾ ਕਦੇ ਹੋਈ ਹੈ ਤੇ ਨਾ ਹੋਵੇਗੀ ।

ਆਸਤਕਤਾ ਵਿਚ ਇਕ ਇਹ ਪ੍ਰਸ਼ਨ ਵੀ ਉਠਦਾ ਹੈ ਕਿ ਈਸ਼ਵਰ ਇਕ ਹੈ ਜਾਂ ਅਨੇਕ-। ਕੁਝ ਲੋਕ ਕਈ ਦੇਵੀ ਦੇਵਤਿਆਂ ਨੂੰ ਮੰਨਦੇ ਹਨ। ਉਨ੍ਹਾਂ ਨੂੰ ਬਹੁ-ਦੇਵਵਾਦੀ (Polytheist) ਕਹਿੰਦੇ ਹਨ । ਉਹ ਇਕ ਦੇਵ ਨੂੰ ਨਹੀਂ ਜਾਣਦੇ । ਕੁਝ ਲੋਕ ਜਗਤ ਦੀ ਵਿਵਸਥਾ ਕਰਨ ਵਾਲੀਆਂ ਦੋ ਸ਼ਕਤੀਆਂ ਨੂੰ ਮੰਨਦੇ ਹਨ-ਇਕ ਈਸ਼ਵਰ ਤੇ ਦੂਜੀ ਸ਼ੈਤਾਨ । ਪਹਿਲੀ ਸ਼ਕਤੀ ਤਾਂ ਚੰਗਿਆਈਆਂ ਦੀ ਪੁੰਜ ਹੈ ਅਤੇ ਦੂਜੀ ਬੁਰਾਈਆਂ ਦੀ । ਕੁਝ ਲੋਕ ਇਹ ਮੰਨਦੇ ਹਨ ਕਿ ਬੁਰਾਈ ਈਸ਼ਵਰ ਦਾ ਪਰਛਾਵਾਂ ਹੈ । ਭਗਵਾਨ ਇਕ ਹੀ ਹੈ, ਸ਼ੈਤਾਨ ਉਸ ਦੀ ਮਾਇਆ ਦਾ ਨਾਂ ਹੈ ਜਿਸ ਰਾਹੀਂ ਸੰਸਾਰ ਵਿਚ ਸਭ ਬੁਰਾਈਆਂ ਫੈਲੀਆਂ ਹੋਈਆਂ ਹਨ ਪਰ ਉਹ ਮਾਇਆ ਆਪ ਭਗਵਾਨ ਦੇ ਹੁਕਮ ਵਿਚ ਬੱਝੀ ਹੋਈ ਹੈ । ਕੁਝ ਲੋਕ ਮਾਇਆ-ਰਹਿਤ ਸ਼ੁੱਧ ਬ੍ਰਹਮ ਦੀ ਸੱਤਾ ਵਿਚ ਵਿਸ਼ਵਾਸ ਰੱਖਦੇ ਹਨ । ਉਨ੍ਹਾਂ ਦੇ ਵਿਚਾਰ ਅਨੁਸਾਰ ਸੰਸਾਰ ਸ਼ੁੱਧ ਬ੍ਰਹਮ ਦਾ ਪ੍ਰਕਾਸ਼ ਹੈ, ਉਸ ਦਾ ਆਪਣਾ ਕੋਈ ਦੋਸ਼ ਨਹੀਂ । ਸਾਡੀ ਅਗਿਆਨਤਾ ਕਾਰਨ ਹੀ ਸਾਨੂੰ ਦੋਸ਼ ਦਿਖਾਈ ਦਿੰਦੇ ਹਨ । ਪੂਰਨ ਗਿਆਨ ਪ੍ਰਾਪਤ ਹੋ ਜਾਣ ਤੇ ਸਭ ਨੂੰ ਚੰਗਿਆਈ ਹੀ ਦਿਖਾਈ ਦੇਵੇਗੀ । ਇਸੇ ਨੂੰ ਅਦਵੈਤਵਾਦ ਅਥਵਾ ਏਕਵਾਦ (Monism) ਕਹਿੰਦੇ ਹਨ ।

**ਆਸਤਕਤਾ ਦੇ ਪੱਖ ਵਿਚ ਦਲੀਲਾਂ –** ਪੱਛਮੀ ਤੇ ਭਾਰਤੀ ਦਰਸ਼ਨ ਵਿਚ ਆਸਤਕਤਾ ਨੂੰ ਸਿੱਧ ਕਰਨ ਲਈ ਜੋ ਬਹੁਤ ਸਾਰੀਆਂ ਯੁਕਤੀਆਂ ਦਿੱਤੀਆਂ ਜਾਂਦੀਆਂ ਹਨ ਉਨ੍ਹਾਂ ਵਿਚੋਂ ਕੁਝ ਇਹ ਹਨ :-

(1) ਮਨੁੱਖ ਦੇ ਮਨ ਵਿਚ ਈਸ਼ਵਰ ਦਾ ਵਿਚਾਰ ਅਤੇ ਉਸ ਵਿਚ ਵਿਸ਼ਵਾਸ ਮੁੱਢ ਤੋਂ ਹੀ ਚਲਿਆ ਆਉਂਦਾ ਹੈ । ਉਸ ਨੂੰ ਖ਼ਤਮ ਕਰਨਾ ਔਖਾ ਹੈ, ਇਸ ਲਈ ਈਸ਼ਵਰ ਵਾਸਤਵ ਵਿਚ ਹੋਣਾ ਚਾਹੀਦਾ ਹੈ (Ontological Argument) |

(2) ਸੰਸਾਰ ਵਿਚ ਹੁੰਦੇ ਕੰਮਾਂ ਨੂੰ ਵੇਖ ਕੇ ਇਹ ਕਿਹਾ ਜਾਂਦਾ ਹੈ ਕਿ ਹਰ ਕੰਮ ਦੇ ਹੋਣ ਦਾ ਕੋਈ ਕਾਰਨ ਹੁੰਦਾ ਹੈ। ਇਸੇ ਤਰ੍ਹਾਂ ਸਾਰੇ ਸੰਸਾਰ ਦੇ ਪੈਦਾ ਹੋਣ ਦਾ ਵੀ ਕੋਈ ਨਾ ਕੋਈ ਕਾਰਨ ਹੋਣਾ ਚਾਹੀਦਾ ਹੈ ਅਤੇ ਸੰਸਾਰ ਦੇ ਪੈਦਾ ਕਰਨ ਵਾਲਾ ਇਹੀ ਕਾਰਨ ਈਸ਼ਵਰ ਹੈ (Cosmological Argument)|

(3) ਸੰਸਾਰ ਦੇ ਸਭ ਕੰਮਾਂ ਦਾ ਕੋਈ ਨਾ ਕੋਈ ਮਕਸਦ ਜਾਂ ਉਦੇਸ਼ ਹੁੰਦਾ ਹੈ ਅਤੇ ਇਸ ਦੇ ਸਭ ਕੰਮ ਨਿਯਮ ਅਨੁਸਾਰ ਅਤੇ ਸੰਗਠਤ ਢੰਗ ਨਾਲ ਚੱਲ ਰਹੇ ਹਨ । ਜੋ ਇਸ ਸੰਸਾਰ ਨੂੰ ਚਲਾਉਣ ਵਾਲਾ ਕੋਈ ਭਗਵਾਨ ਜ਼ਰੂਰ ਹੋਵੇਗਾ (Teleological Argument)|

(4) ਜਿਸ ਤਰ੍ਹਾਂ ਮਨੁੱਖੀ ਸਮਾਜ ਵਿਚ ਸਭ ਲੋਕਾਂ ਨੂੰ ਨਿਯਮ ਵਿਚ ਰੱਖਣ ਲਈ ਅਤੇ ਅਪਰਾਧਾਂ ਦਾ ਦੰਡ ਅਤੇ ਉਪਕਾਰਾਂ ਤੇ ਸੇਵਾ ਦਾ ਇਵਜ਼ਾਨਾ ਦੇਣ ਲਈ ਰਾਜਾ ਜਾਂ ਸਰਕਾਰ ਹੁੰਦੀ ਹੈ ਉਸੇ ਤਰ੍ਹਾਂ ਸਾਰੀ ਸ੍ਰਿਸ਼ਟੀ ਨੂੰ ਨਿਯਮਾਂ ਅਨੁਸਾਰ ਚਲਾਉਣ ਅਤੇ ਪੁੰਨ ਪਾਪ ਦਾ ਫਲ ਦੇਣ ਵਾਲੇ ਕਿਸੇ ਘਟ-ਘਟ ਦੇ ਜਾਣਨਹਾਰ, ਸਰਬ-ਸ਼ਕਤੀਮਾਨ ਅਤੇ ਨਿਆਂਕਾਰੀ ਪਰਮਾਤਮਾ ਦੀ ਹੋਂਦ ਹੋਣੀ ਲਾਜ਼ਮੀ ਹੈ । ਇਸ ਨੂੰ ਨੈਤਿਕ ਦਲੀਲ ਕਹਿੰਦੇ ਹਨ (Moral Argument)।

(5) ਜੋਗੀ ਤੇ ਭਗਤ ਲੋਕ ਆਪਣੇ ਧਿਆਨ ਅਤੇ ਸਿਮਰਨ ਵਿਚ ਮਗਨ ਹੋ ਕੇ ਭਗਵਾਨ ਦਾ ਕਿਸੇ ਨਾ ਕਿਸੇ ਰੂਪ ਵਿਚ ਦਰਸ਼ਨ ਕਰਦੇ ਖੀਵੇ ਤੇ ਤ੍ਰਿਪਤ ਹੁੰਦੇ ਵਿਖਾਈ ਦਿੰਦੇ ਹਨ । ਸੋ ਈਸ਼ਵਰ ਦੀ ਹਸਤੀ ਜ਼ਰੂਰ ਕਿਸੇ ਨਾ ਕਿਸੇ ਰੂਪ ਵਿਚ ਹੋਵੇਗੀ । ਇਸ ਨੂੰ ਰਹੱਸਵਾਦੀ ਦਲੀਲ ਕਹਿੰਦੇ ਹਨ ।

(6) ਸੰਸਾਰ ਦੇ ਸਭ ਧਾਰਮਕ ਗ੍ਰੰਥਾਂ ਵਿਚ ਈਸ਼ਵਰ ਦੀ ਹੋਂਦ ਬਾਰੇ ਗਿਆਨ ਮਿਲਦਾ ਹੈ ।

ਇਸ ਲਈ ਆਮ ਲੋਕਾਂ ਦਾ ਈਸ਼ਵਰ ਵਿਚ ਵਿਸ਼ਵਾਸ ਹੈ । ਇਸ ਨੂੰ ਸ਼ਬਦ-ਪ੍ਰਮਾਣ ਢੰਗ ਕਹਿੰਦੇ ਹਨ ਪਰ ਨਾਸਤਕਾਂ ਨੇ ਇਨ੍ਹਾਂ ਸਭ ਦਲੀਲਾਂ ਦੇ ਵਿਰੁਧ ਆਪਣੀਆਂ ਯੁਕਤੀਆਂ ਦੇ ਕੇ ਇਨ੍ਹਾਂ ਨੂੰ ਰੱਦ ਕਰਨ ਦਾ ਜਤਨ ਕੀਤਾ ਹੈ ।

**ਆਸੰਦੀਵੰਤ** : ਇਹ ਪਿਛਲੇਰੇ ਵੈਦਿਕ ਕਾਲ ਦਾ ਇਕ ਸ਼ਹਿਰ ਹੈ ਜਿਹੜਾ ਪੁਰਾਣੇ ਜ਼ਮਾਨੇ ਵਿਚ ਕੌਰਵਾਂ ਦੀ ਰਾਜਧਾਨੀ ਸੀ । ਵੱਡੇ ਅਤੇ ਪਹਿਲੇ ਕੌਰਵ ਰਾਜੇ ਪਰੀਖਿਅਤ ਦਾ ਜ਼ਿਕਰ ਅਥਰਵਵੇਦ ਵਿਚ ਅਤਿ ਸ਼ਲਾਘਾਯੋਗ ਰੂਪ ਵਿਚ ਕੀਤਾ ਗਿਆ ਹੈ । ਪਰੀਖਿਅਤ ਦੀ ਰਾਜਧਾਨੀ ਆਸੰਦੀਵੰਤ ਦੱਸੀ ਗਈ ਹੈ । ਇਸ ਸਬੰਧ ਵਿਚ ਵਿਦਵਾਨਾਂ ਵਿਚ ਮਤ-ਭੇਦ ਹੈ ਕਿ ਪਹਿਲੀ ਰਾਜਧਾਨੀ ਆਸੰਦੀਵੰਤ ਸੀ

ਹਸਤਨਾਪੁਰ । ਇਕ ਪਰੰਪਰਾ ਅਨੁਸਾਰ ਕੌਰਵਾਂ ਦੀ ਰਾਜਧਾਨੀ ਪਹਿਲਾਂ ਆਸੰਦੀਵੰਤ ਹੋਣੀ ਚਾਹੀਦੀ ਹੈ । ਕੌਰਵ ਅਤੇ ਪੰਚਾਲ ਦੋ ਨਿਕਟਵਰਤੀ ਕਸ਼ੱਤਰੀ ਸ਼ਾਖ਼ਾ ਸਨ ਜਿਨ੍ਹਾਂ ਵਿੱਚੋਂ ਪੰਚਾਲ ਗੰਗਾ-ਯਮਨਾ ਦੁਆਬ ਵਿਚ ਰਹਿੰਦੇ ਸਨ ਅਤੇ ਉਨ੍ਹਾਂ ਦੀ ਰਾਜਧਾਨੀ ਕਾਂਪਿਲਯ ਜਾਂ ਕਪਿਲਾ ਸੀ ।

**ਆਸਨਸੋਲ** : ਪੱਛਮੀ ਬੰਗਾਲ ਦੇ ਬਰਦਵਾਨ ਜ਼ਿਲ੍ਹੇ ਵਿਚ ਇਕ ਉਪ-ਮੰਡਲ ਅਤੇ ਇਸੇ ਨਾਂ ਦਾ ਇਕ ਵੱਡਾ ਸ਼ਹਿਰ ਹੈ । ਇਹ ਕਲਕੱਤੇ ਤੋਂ 210 ਕਿ. ਮੀ. ਉੱਤਰ-ਪੱਛਮ ਵਿਚ ਸਥਿਤ ਹੈ ਅਤੇ ਪੂਰਬੀ ਰੇਲਵੇ ਦਾ ਇਕ ਮਸ਼ਹੂਰ ਜੰਕਸ਼ਨ ਹੈ । ਬਿਹਾਰ-ਬੰਗਾਲ ਦੇ ਕੋਲੇ ਦੇ ਇਲਾਕੇ ਵਿਚ ਵਾਕਿਆ ਹੋਣ ਕਰਕੇ ਅਤੇ ਵੱਡਾ ਜੰਕਸ਼ਨ ਹੋਣ ਦੇ ਕਾਰਨ ਇਹ ਕੋਲੇ ਦੇ ਵਪਾਰ ਦਾ ਸਭ ਤੋਂ ਵੱਡਾ ਕੇਂਦਰ ਬਣ ਗਿਆ ਹੈ । ਜਮਸ਼ੇਦਪੁਰ-ਆਸਨਸੋਲ ਖੇਤਰ ਲੋਹੇ, ਫ਼ੌਲਾਦ, ਮਸ਼ਹੂਰ ਰਸਾਇਣਿਕ ਸੱਨਅਤਾਂ ਅਤੇ ਦੂਜੀਆਂ ਸਬੰਧਤ ਸੱਨਅਤਾਂ ਦੇ ਕਾਰਨ ਭਾਰਤ ਵਿਚ ਸਭ ਤੋਂ ਪ੍ਰਸਿੱਧ ਹੋ ਗਿਆ ਹੈ । ਦਮੋਦਰ ਦੇ ਤਾਸ ਵਿਚ ਆਸਨਸੋਲ ਸਭ ਤੋਂ ਵੱਡਾ ਸ਼ਹਿਰ ਹੈ ।

ਆਬਾਦੀ - 262,188 (1991)

23° 41′ ਉ. ਵਿਥ.; 86° 59′ ਪੂ. ਲੰਬ.

**ਆਸਫ਼ ਅਲੀ** : ਇਸ ਦਾ ਜਨਮ ਦਿੱਲੀ ਦੇ ਇਕ ਪੁਰਾਣੇ ਅਤੇ ਉੱਘੇ ਘਰਾਣੇ ਵਿਚ 1888ਈ. ਵਿਚ ਹੋਇਆ । ਇਸ ਨੇ ਐਂਗਲੋ-ਅਰੈਬਿਕ ਸਕੂਲ ਅਤੇ ਸੇਂਟ ਸਟੀਫ਼ਨਜ਼ ਕਾਲਜ, ਦਿੱਲੀ ਤੋਂ ਵਿੱਦਿਆ ਪ੍ਰਾਪਤ ਕੀਤੀ । ਸੰਨ 1909 ਤੋਂ 1914 ਤੱਕ ਇਹ ਇੰਗਲੈਂਡ ਵਿਚ ਰਿਹਾ ਜਿੱਥੇ ਇਸ ਨੇ ਵਕਾਲਤ ਪਾਸ ਕੀਤੀ । ਇੰਗਲੈਂਡ ਵਿਚ ਰਹਿੰਦਿਆਂ ਹੋਇਆਂ ਇਹ ਬੰਬੇ ਕਰਾਨੀਕਲ ਅਤੇ ਭਾਰਤ ਦੇ ਹੋਰ ਮਸ਼ਹੂਰ ਅਖ਼ਬਾਰਾਂ ਲਈ ਮਜ਼ਮੂਨ ਲਿਖ ਕੇ ਭੇਜਿਆ ਕਰਦਾ ਸੀ । ਸੰਨ 1914 ਵਿਚ ਹਿੰਦੁਸਤਾਨ ਵਾਪਸ ਆਉਣ ਤੇ ਇਸਨੇ ਵਕਾਲਤ ਸ਼ੁਰੂ ਕੀਤੀ ਅਤੇ ਅਦਾਲਤਾਂ ਵਿਚ ਆਪਣੀਆਂ ਦਲੀਲ ਭਰੀਆਂ ਬਹਿਸਾਂ ਕਾਰਨ ਬਹੁਤ ਮਸ਼ਹੂਰ ਹੋ ਗਿਆ ।

ਸੰਨ 1916 ਵਿਚ ਆਸਫ਼ ਅਲੀ ਰਾਜਸੀ ਸੰਗਰਾਮ ਵਿਚ ਕੁੱਦ ਪਿਆ ਅਤੇ ਇਸ ਸਮੇਂ ਤੋਂ ਮਗਰੋਂ ਦਿੱਲੀ ਵਿਚ ਹੋਈ ਹਰ ਲਹਿਰ ਵਿਚ ਵੱਧ ਚੜ੍ਹ ਕੇ ਹਿੱਸਾ ਲੈਂਦਾ ਰਿਹਾ । ਸੰਨ 1918 ਵਿਚ ਦਿੱਲੀ ਵਿਚ ਰੋਲਟ ਐਕਟ ਦੇ ਵਿਰੁੱਧ ਚਲ ਰਹੀ ਲਹਿਰ ਵੇਲੇ ਕਾਂਗਰਸ ਦੇ ਸੈਸ਼ਨ ਦੇ ਬੰਦੋਬਸਤ ਲਈ ਇਸ ਨੇ ਬੜਾ ਮਹਾਨ ਕੰਮ ਕੀਤਾ। ਸੰਨ 1921-22 ਵਿਚ ਦਿੱਲੀ ਵੱਲੋਂ ਨਾ ਮਿਲਵਰਤਣ ਲਹਿਰ ਸਮੇਂ ਦਿੱਲੀ ਨੇ ਜੋ ਵੱਧ ਚੜ੍ਹ ਕੇ ਹਿੱਸਾ ਪਾਇਆ ਉਸ ਦਾ ਸਿਹਰਾ ਵੀ ਆਸਫ਼ ਅਲੀ ਦੇ ਸਿਰ ਤੇ ਹੀ ਹੈ ।

ਰੋਲਟ ਐਕਟ ਐਜੀਟੇਸ਼ਨ ਦੇ ਦੌਰਾਨ ਦਿੱਲੀ ਦੇ ਚੀਫ਼ ਕਮਿਸ਼ਨਰ ਨੇ ਡੀਫ਼ੈਂਸ ਆਫ਼ ਇੰਡੀਆ ਐਕਟ ਅਧੀਨ ਇਸ ਨੂੰ ਜ਼ਬਾਨ-ਬੰਦੀ ਦਾ ਹੁਕਮ ਦਿੱਤਾ ਪਰ ਕੁਝ ਚਿਰ ਮਗਰੋਂ ਇਸ ਹੁਕਮ ਦੇ ਵਿਰੁੱਧ ਲਕਸ਼ਮੀ ਨਾਰਾਇਣ ਧਰਮਸ਼ਾਲਾ ਵਿਚ ਇਸਨੇ ਲੈਕਚਰ ਦਿਤਾ । ਇਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਪਰ ਏ. ਡੀ. ਐਮ. ਨੇ ਰਿਹਾਅ ਕਰ ਦਿੱਤਾ । ਨਾ-ਮਿਲਵਰਤਣ ਲਹਿਰ ਸਮੇਂ ਫਿਰ ਇਹ ਗ੍ਰਿਫ਼ਤਾਰ ਕੀਤਾ ਗਿਆ ਅਤੇ 1922ਈ. ਵਿਚ ਇਸਨੂੰ ਡੇਢ ਸਾਲ ਦੀ ਕੈਦ ਹੋ ਗਈ ।

ਸੰਨ 1924 ਤੋਂ 1928 ਤੱਕ ਆਸਫ਼ ਅਲੀ ਫ਼ਿਰਕਾ-ਪ੍ਰਸਤੀ ਦੇ ਵਿਰੁੱਧ ਲੜਿਆ ਅਤੇ 1928 ਈ. ਵਿਚ ਇਸ ਨੇ ਅਰੁਣਾ ਗੰਗੁਲੀ ਨਾਲ ਵਿਆਹ ਕੀਤਾ।

ਸੰਨ 1940 ਵਿਚ ਆਸਫ਼ ਅਲੀ ਨੂੰ ਕਾਂਗਰਸ ਵਰਕਿੰਗ ਕਮੇਟੀ ਦਾ ਮੈਂਬਰ ਬਣਾਇਆ ਗਿਆ । ਮਹਾਤਮਾ ਗਾਂਧੀ ਦੀ ਅਗਵਾਈ ਹੇਠ ਚੱਲ ਰਹੀ 1930 ਈ. ਅਤੇ 1932 ਈ. ਵਾਲੀ ਸਿਵਲ ਨਾ-ਫ਼ਰਮਾਨੀ ਲਹਿਰ ਵਿਚ ਇਸ ਨੇ ਵਧ ਚੜ੍ਹ ਕੇ ਹਿੱਸਾ ਲਿਆ । ਇਹ ਗ੍ਰਿਫ਼ਤਾਰ ਹੋਇਆ ਅਤੇ ਕਈ ਵਾਰ ਕੈਦ ਕੱਟੀ। ਸੰਨ 1934 ਵਿਚ ਇਸਨੂੰ ਭਾਰੀ ਬਹੁ-ਸੰਮਤੀ ਨਾਲ ਸੈਂਟਰਲ ਲੈਜਿਸਲੇਟਿਵ ਅਸੈਂਬਲੀ ਦਾ ਮੈਂਬਰ ਚੁਣਿਆ ਗਿਆ । ਇਸ ਨੇ ਪਾਰਟੀ ਦੇ ਵ੍ਹਿਪ, ਸਕੱਤਰ ਅਤੇ ਸਵਰਗਵਾਸੀ ਭੋਲਾ ਭਾਈ ਡਿਸਾਈ ਦੇ ਅਧੀਨ ਡਿਪਟੀ ਲੀਡਰ ਦੇ ਤੌਰ ਤੇ ਕੰਮ ਕੀਤਾ। ਅਸੈਂਬਲੀ ਵਿਚ ਇਹ ਬਦੇਸ਼ੀ ਸਰਕਾਰ ਦੇ ਵਿਰੁੱਧ ਚਲਦਾ ਸੀ ।

ਸੈਂਟਰਲ ਵਰਕਿੰਗ ਕਮੇਟੀ ਦੇ ਬਾਕੀ ਮੈਂਬਰਾਂ ਸਮੇਤ ਇਹ 9 ਅਗਸਤ, 1942ਈ. ਨੂੰ ਬੰਬਈ ਵਿਚ ਗ੍ਰਿਫ਼ਤਾਰ ਕੀਤਾ ਗਿਆ ਅਤੇ ਇਸਨੂੰ 3 ਸਾਲ ਦੀ ਕੈਦ ਹੋਈ । ਸੰਨ 1945-46 ਵਿਚ ਇਹ ਆਜ਼ਾਦ ਹਿੰਦ ਫ਼ੌਜ ਦੀ ਡੀਫ਼ੈਂਸ ਕਮੇਟੀ ਦਾ ਕਨਵੀਨਰ ਸੀ । ਸੰਨ 1940 ਤੋਂ 1946 ਤੱਕ ਦਿੱਲੀ ਪ੍ਰਦੇਸ਼ ਕਾਂਗਰਸ ਕਮੇਟੀ ਦਾ ਪਰਧਾਨ ਰਿਹਾ ।

ਆਸਫ਼ ਅਲੀ 20 ਸਾਲਾਂ ਤੋਂ ਵੱਧ ਸਮੇਂ ਤੱਕ ਦਿੱਲੀ ਮਿਉਂਸਪਲ ਕਮੇਟੀ ਦਾ ਮੈਂਬਰ ਰਿਹਾ ਅਤੇ ਕਿੰਨੇ ਹੀ ਸੁਧਾਰ ਇਸਦੇ ਜਤਨਾਂ ਨਾਲ ਹੋਏ ।

ਸੰਨ 1946 ਵਿਚ ਆਸਫ਼ ਅਲੀ ਨੂੰ ਅੰਤਰਿਮ ਸਰਕਾਰ ਵਿਚ ਟ੍ਰਾਂਸਪੋਰਟ ਮੰਤਰੀ ਲਗਾਇਆ ਗਿਆ ਪਰ ਫ਼ਰਵਰੀ, 1947ਈ. ਵਿਚ ਇਸ ਨੂੰ ਸੰਯੁਕਤ ਰਾਜ ਅਮਰੀਕਾ ਵਿਚ ਭਾਰਤੀ ਰਾਜਦੂਤ ਬਣਾ ਕੇ ਭੇਜ ਦਿੱਤਾ ਗਿਆ । ਸੰਨ 1948 ਵਿਚ ਇਸ ਨੂੰ ਭਾਰਤੀ ਨੁਮਾਇੰਦਾ ਬਣਾ ਕੇ ਯੂ. ਐਨ. ਓ. ਵਿਚ ਭੇਜਿਆ ਗਿਆ ।

ਅਕਤੂਬਰ, 1948ਈ. ਤੋਂ 1952ਈ. ਤੱਕ ਇਹ ਉੜੀਸਾ ਦਾ ਗਵਰਨਰ ਰਿਹਾ। ਇਸ ਤੋਂ ਮਗਰੋਂ ਇਸ ਨੂੰ ਰਾਜਦੂਤ ਬਣਾ ਕੇ ਸਵਿਟਜ਼ਰਲੈਂਡ ਭੇਜਿਆ ਗਿਆ। ਇਸ ਨੂੰ ਵੈਟੀਕਨ ਅਤੇ ਆਸਟ੍ਰੀਆ ਵਿਚ ਵੀ ਭਾਰਤੀ ਨੁਮਾਇੰਦਾ ਬਣਾਇਆ ਗਿਆ । ਇਸ ਦੀ ਮੌਤ ਬਰਨ (ਸਵਿਟਜ਼ਰਲੈਂਡ) ਵਿਚ ਹੀ 2 ਅਪ੍ਰੈਲ, 1953ਈ. ਨੂੰ ਹੋਈ ਤੇ ਇਸਦੇ ਮਿਰਤਕ ਸਰੀਰ ਨੂੰ 7 ਅਪ੍ਰੈਲ ਨੂੰ ਦਿੱਲੀ ਲਿਆਂਦਾ ਗਿਆ ਜਿੱਥੇ ਲੱਖਾਂ ਹੀ ਲੋਕ ਇਸਦੇ ਜਨਾਜ਼ੇ ਵਿਚ ਸ਼ਾਮਲ ਹੋਏ ।

ਦੇਸ਼ ਭਗਤ ਤੇ ਪੱਤਰਕਾਰ ਹੋਣ ਤੋਂ ਇਲਾਵਾ ਆਸਫ਼ ਅਲੀ ਉਰਦੂ ਸ਼ਾਇਰ ਵੀ ਸੀ । ਵਕੀਲ ਦੇ ਤੌਰ ਤੇ ਇਸ ਨੇ ਰਾਜਸੀ ਪੀੜਤਾਂ ਦੀ ਬੜੀ ਮਦਦ ਕੀਤੀ ।

ਆਸਫ਼ ਅਲੀ ਦਾ ਜੱਦੀ ਮਕਾਨ ਕੂਚਾ ਚੇਲਾਂ ਵਿਚ ਹੈ, ਜਿਹੜਾ ਅੱਜਕਲ੍ਹ ਕਾਰਪੋਰੇਸ਼ਨ ਦੇ ਗਰਲਜ਼ ਸਕੂਲ ਦੇ ਤੌਰ ਤੇ ਵਰਤਿਆ ਜਾਂਦਾ ਹੈ ।

ਭਾਵੇਂ ਆਸਫ਼ ਅਲੀ ਮਹਾਤਮਾ ਗਾਂਧੀ ਦੀ ਨਾ-ਮਿਲਵਰਤਣ ਲਹਿਰ ਦਾ ਪੱਕਾ ਹਿਮਾਇਤੀ ਸੀ ਤਾਂ ਵੀ ਸਵਰਾਜ ਪਾਰਟੀ ਦੀ ਸਥਾਪਨਾ ਵਿਚ ਇਸ ਨੇ ਪੰਡਤ ਮੋਤੀ ਲਾਲ ਨਹਿਰੂ ਅਤੇ ਸੀ. ਆਰ. ਦਾਸ ਦਾ ਹੱਥ ਵਟਾਇਆ । ਜਦੋਂ ਸਰ ਸਟੈਫ਼ਰਡ ਕ੍ਰਿਪਸ ਭਾਰਤ ਆਇਆ ਤਾਂ ਕਾਂਗਰਸ ਵੱਲੋਂ ਉਸ ਨਾਲ ਗੱਲਬਾਤ ਕਰਨ ਲਈ ਕਾਂਗਰਸ ਦੇ ਪ੍ਰਧਾਨ ਮੌਲਾਨਾ ਅਜ਼ਾਦ ਨਾਲ ਆਸਫ਼ ਅਲੀ ਵੀ ਸੀ । ਤਿਬੀਆ ਕਾਲਜ ਅਤੇ ਜਾਮਿਆ ਮਿਲੀਆ ਆਦਿ ਕਈ ਸੰਸਥਾਵਾਂ ਦੀ ਇਸ ਨੇ ਬੜੀ ਮਦਦ ਕੀਤੀ ।

ਹ. ਪੁ.- ਲਾਈਫ਼ ਸਕੈੱਚ ਆਫ਼ ਆਸਫ਼ ਅਲੀ-ਮਿਸਿਜ਼ ਅਰੁਣਾ ਆਸਫ਼ ਅਲੀ ।

**ਆਸਫ਼ ਜਾਹ** : ਇਹ ਔਰੰਗਜ਼ੇਬ ਦਾ ਪੰਜ ਹਜ਼ਾਰੀ ਦਰਬਾਰੀ ਸੀ ਜਿਸ ਦਾ ਪਿਉ 1669 ਈ. ਵਿਚ ਬੁਖਾਰੇ ਤੋਂ

ਹਿੰਦੁਸਤਾਨ ਆਇਆ । ਇਸ ਦਾ ਜਨਮ 1671ਈ. ਵਿਚ ਹੋਇਆ । ਇਸ ਦੀ ਮਾਂ ਸ਼ਾਹ ਜਹਾਨ ਦੇ ਪ੍ਰਸਿੱਧ ਪ੍ਰਧਾਨ ਮੰਤਰੀ ਸਅਦੁੱਲਾ ਖ਼ਾਂ ਦੀ ਧੀ ਸੀ। ਇਸ ਨੂੰ 1700 ਈ. ਵਿਚ ਔਰੰਗਜ਼ੇਬ ਨੇ ਪੰਜ ਹਜ਼ਾਰੀ ਦਾ ਖ਼ਿਤਾਬ ਦੇ ਕੇ ਬੀਜਾਪੁਰ ਦਾ ਗਵਰਨਰ ਬਣਾ ਦਿੱਤਾ ਸੀ। ਦੋ ਸਾਲ ਮਗਰੋਂ ਕਰਨਾਟਕ ਵੀ ਇਸ ਦੇ ਅਧਿਕਾਰ ਵਿਚ ਆ ਗਿਆ। ਬਹਾਦਰ ਸ਼ਾਹ ਨੇ ਇਸ ਨੂੰ ਅਵਧ ਦਾ ਗਵਰਨਰ ਬਣਾਇਆ। ਫ਼ਰੁਖ਼ਸਿਅਰ ਨੇ 1713 ਈ. ਵਿਚ ਇਸ ਨੂੰ 'ਸੱਤ ਹਜ਼ਾਰੀ' ਤੇ 'ਨਿਜ਼ਾਮੁਲ-ਮੁਲਕ ਫ਼ਤਹਿ ਜੰਗ' ਦੇ ਖ਼ਿਤਾਬ ਦਿੱਤੇ ਅਤੇ ਦੱਖਣ ਦਾ ਵਾਇਸਰਾਇ ਬਣਾਇਆ।

ਮੁਹੰਮਦ ਸ਼ਾਹ ਨੇ 1722 ਈ. ਵਿਚ ਇਸ ਨੂੰ ਮੁਗ਼ਲ ਰਾਜ ਦਾ ਵਜ਼ੀਰੇ-ਆਜ਼ਮ ਬਣਾਇਆ । ਸੰਨ 1724 ਵਿਚ ਇਹ ਮੁਹੰਮਦ ਸ਼ਾਹ ਨਾਲ ਨਾਰਾਜ਼ ਹੋ ਕੇ ਦੱਖਣ ਵਾਪਸ ਚਲਾ ਗਿਆ ਤੇ ਹੈਦਰਾਬਾਦ ਨੂੰ ਆਪਣੀ ਰਾਜਧਾਨੀ ਬਣਾ ਕੇ ਆਜ਼ਾਦ ਹਾਕਮ ਬਣ ਬੈਠਾ । ਇਸ ਨੇ ਬਰਾਰ ਦਾ ਸੂਬਾ ਵੀ ਆਪਣੇ ਰਾਜ ਵਿਚ ਸ਼ਾਮਲ ਕਰ ਲਿਆ । ਮੁਹੰਮਦ ਸ਼ਾਹ ਨੇ ਇਸ ਨੂੰ 'ਆਸਫ਼ ਜਾਹ' ਦਾ ਖ਼ਿਤਾਬ ਦਿੱਤਾ ਤੇ 1738 ਈ. ਵਿਚ ਇਸ ਨੂੰ 'ਅੱਠ ਹਜ਼ਾਰੀ' ਬਣਾ ਕੇ ਦੂਜੀ ਵਾਰੀ ਵਜ਼ੀਰੇ-ਆਜ਼ਮ ਮੁਕੱਰਰ ਕੀਤਾ । ਨਾਦਰ ਸ਼ਾਹ ਦੇ ਹਮਲੇ ਵੇਲੇ 1739 ਈ. ਵਿਚ ਇਹ ਦਿੱਲੀ ਵਿਚ ਹੀ ਸੀ ਪਰ 1740 ਈ. ਵਿਚ ਫਿਰ ਦੱਖਣ ਦਾ ਆਜ਼ਾਦ ਨਿਜ਼ਾਮ ਬਣਿਆ । ਭਾਵੇਂ ਉਸ ਵੇਲੇ ਮਰਹੱਟੇ ਕਾਫ਼ੀ ਜ਼ੋਰਾਂ ਵਿਚ ਸਨ ਪਰ ਆਸਫ਼ ਜਾਹ ਦਾ ਉਹ ਕੁਝ ਵੀ ਨਾ ਵਿਗਾੜ ਸਕੇ ।

1748 ਈ. ਵਿਚ 78 ਸਾਲ ਦੀ ਉਮਰ ਵਿਚ ਇਸ ਦੀ ਮੌਤ ਹੋ ਗਈ।

ਹ. ਪੁ.- ਤਾਰੀਖ਼ਿ ਦੱਕਨ ਹੈਦਰਾਬਾਦ-ਯੂਸਫ਼ ਹੁਸੈਨ ।

-ਹਰੀ ਰਾਮ ਗੁਪਤਾ

**ਆਸਫ਼ੀਆ ਬੰਸ** : ਇਸ ਬੰਸ ਦਾ ਮੋਢੀ ਔਰੰਗਜ਼ੇਬ ਦਾ ਇਕ ਮਸ਼ਹੂਰ ਤੁਰਕਮਾਨੀ ਜਰਨੈਲ ਤੇ ਹਾਕਮ ਆਸਫ਼ ਜਾਹ ਨਿਜ਼ਾ-ਮੁਲ-ਮੁਲਕ ਸੀ, ਜਿਸ ਨੇ ਇਸ ਦੀ ਨੀਂਹ 1724 ਈ. ਵਿਚ ਰੱਖੀ ।

ਆਸਫ਼ ਜਾਹ ਦੀ ਮੌਤ ਮਗਰੋਂ ਇਸ ਦੇ ਪੁੱਤਰ ਨਾਸਿਰ ਜੰਗ ਅਤੇ ਦੋਹਤਰੇ ਮੁਜ਼ੱਫ਼ਰ ਜੰਗ ਵਿਚਕਾਰ ਗੱਦੀ ਲਈ ਝਗੜਾ ਚਲ ਪਿਆ। ਉਨ੍ਹਾਂ ਦਿਨਾਂ ਵਿਚ ਅੰਗਰੇਜ਼ ਅਤੇ ਫ਼ਰਾਂਸੀਸੀ ਦੱਖਣ ਵਿਚ ਆਪਣਾ ਰਸੂਖ਼ ਵਧਾਉਣ ਲਈ ਵਧ ਚੜ੍ਹ ਕੇ ਜਤਨ ਕਰ ਰਹੇ ਸਨ । ਅੰਗਰੇਜ਼ਾਂ ਨੇ ਨਾਸਿਰ ਜੰਗ ਦੀ ਮਦਦ ਕੀਤੀ ਅਤੇ ਫ਼ਰਾਂਸੀਸੀਆਂ ਨੇ ਮੁਜ਼ੱਫ਼ਰ ਜੰਗ ਦੀ। ਮੁਜ਼ੱਫ਼ਰ ਜੰਗ ਕੈਦ ਹੋ ਗਿਆ ਤੇ ਕੁਝ ਹੀ ਸਮੇਂ ਮਗਰੋਂ ਨਾਸਿਰ ਜੰਗ ਕਤਲ ਕਰ ਦਿੱਤਾ ਗਿਆ। ਫਿਰ ਫ਼ਰਾਂਸੀਸੀਆਂ ਨੇ ਨਾਸਿਰ ਜੰਗ ਦੇ ਇਕ ਭਰਾ ਸਲਾਬਤ ਜੰਗ ਨੂੰ ਨਿਜ਼ਾਮ ਬਣਾ ਕੇ ਗੱਦੀ ਉੱਤੇ ਬਿਠਾ ਦਿੱਤਾ। ਅੰਗਰੇਜ਼ਾਂ ਨੇ 1761 ਈ. ਵਿਚ ਸਲਾਬਤ ਜੰਗ ਨੂੰ ਗੱਦੀਉਂ ਲਾਹ ਕੇ ਆਸਫ਼ ਜਾਹ ਦੇ ਚੌਥੇ ਪੁੱਤਰ ਨਿਜ਼ਾਮ ਅਲੀ ਖ਼ਾਂ ਨੂੰ ਗੱਦੀ ਤੇ ਬਿਠਾ ਦਿੱਤਾ ਤੇ ਇਸ ਦੇ ਬਦਲੇ ਵਿਚ ਉੱਤਰੀ ਸਰਕਾਰ ਦਾ ਸੂਬਾ ਛੇ ਲੱਖ ਰੁਪਿਆ ਲੈ ਕੇ ਅੰਗਰੇਜ਼ਾਂ ਨੂੰ ਦੇ ਦਿੱਤਾ। ਸੰਨ 1790 ਵਿਚ ਅੰਗਰੇਜ਼ਾਂ ਅਤੇ ਮੈਸੂਰ ਦੇ ਟੀਪੂ ਸੁਲਤਾਨ ਵਿਚਕਾਰ ਲੜਾਈ ਛਿੜ ਪਈ । ਇਸ ਲੜਾਈ ਵਿਚ ਨਿਜ਼ਾਮ ਨੇ ਅੰਗਰੇਜ਼ਾਂ ਦਾ ਸਾਥ ਦਿੱਤਾ । ਟੀਪੂ ਸੁਲਤਾਨ ਨੇ ਆਪਣੀ ਰਿਆਸਤ ਦੇ ਕੁਝ ਇਲਾਕੇ ਅੰਗਰੇਜ਼ਾਂ ਦੇ ਹਵਾਲੇ ਕਰ ਕੇ ਸੁਲ੍ਹਾ ਕਰ ਲਈ। ਟੀਪੂ ਦੇ ਅੰਗਰੇਜ਼ਾਂ ਨੂੰ ਦਿੱਤੇ ਗਏ ਇਲਾਕਿਆਂ ਵਿਚੋਂ ਕੁਝ ਇਲਾਕੇ ਨਿਜ਼ਾਮ ਨੂੰ ਮਿਲੇ । ਅੰਗਰੇਜ਼ਾਂ ਨੇ 1798 ਈ. ਵਿਚ ਨਿਜ਼ਾਮ ਨਾਲ ਇਕ ਸੰਧੀ ਕੀਤੀ, ਜਿਸ ਰਾਹੀਂ ਅੰਗਰੇਜ਼ਾਂ ਨੇ ਨਿਜ਼ਾਮ ਤੇ ਉਸ ਦੀ ਔਲਾਦ ਨੂੰ ਸਦਾ ਲਈ ਗੱਦੀ ਉੱਤੇ ਕਾਇਮ ਰੱਖਣ ਅਤੇ ਰਿਆਸਤ ਨੂੰ ਅੰਦਰਲੇ ਤੇ ਬਾਹਰਲੇ ਖ਼ਤਰਿਆਂ ਤੋਂ ਬਚਾ ਕੇ ਰੱਖਣ ਦੀ ਜ਼ਿੰਮੇਵਾਰੀ ਆਪਣੇ ਉਪਰ ਲੈ ਲਈ। ਨਿਜ਼ਾਮ ਦੀ ਸੁਰੱਖਿਆ ਲਈ ਤੋਪਖ਼ਾਨੇ ਸਮੇਤ ਛੇ ਹਜ਼ਾਰ ਸਿਪਾਹੀਆਂ ਦੀ ਅੰਗਰੇਜ਼ੀ ਫ਼ੌਜ ਹੈਦਰਾਬਾਦ ਵਿਚ ਰੱਖੀ ਗਈ ਤੇ ਨਿਜ਼ਾਮ ਨੇ ਇਸ ਫ਼ੌਜ ਦੇ ਖ਼ਰਚ ਵਜੋਂ ਛੇ ਲੱਖ ਰੁਪਿਆ ਸਾਲਾਨਾ ਦੇਣਾ ਮੰਨਿਆ। ਟੀਪੂ ਸੁਲਤਾਨ ਦੀ 1799 ਈ. ਵਿਚ ਇਕ ਹੋਰ ਲੜਾਈ ਹੋਈ ਜਿਸ ਵਿਚ ਟੀਪੂ ਮਾਰਿਆ ਗਿਆ ਤੇ ਅੰਗਰੇਜ਼ਾਂ ਨੇ ਮੈਸੂਰ ਦਾ ਹਿੱਸਾ ਨਿਜ਼ਾਮ ਨੂੰ ਦੇ ਦਿੱਤਾ। ਸੰਨ 1800 ਵਿਚ ਅੰਗਰੇਜ਼ਾਂ ਨੇ ਨਿਜ਼ਾਮ ਨਾਲ ਇਕ ਸੰਧੀ ਕੀਤੀ ਜਿਸ ਰਾਹੀਂ ਸਹਾਇਕ ਫ਼ੌਜ ਦੀ ਗਿਣਤੀ ਵਧਾ ਦਿੱਤੀ ਗਈ ਤੇ 1792 ਈ. ਅਤੇ 1799 ਈ. ਵਿਚ ਮੈਸੂਰ ਦੇ ਜਿਹੜੇ ਇਲਾਕੇ ਨਿਜ਼ਾਮ ਨੂੰ ਦਿੱਤੇ ਗਏ ਸਨ, ਉਹ ਨਿਜ਼ਾਮ ਨੇ ਅੰਗਰੇਜ਼ਾਂ ਨੂੰ ਵਾਪਸ ਕਰ ਦਿੱਤੇ। ਨਿਜ਼ਾਮ ਅਲੀ ਖ਼ਾਂ ਦੀ ਮੌਤ 1803 ਈ. ਵਿਚ ਹੋਈ, ਜਿਸ ਦੇ ਪਿੱਛੋਂ ਉਸ ਦਾ ਪੁੱਤਰ ਸਿਕੰਦਰ ਜਾਹ ਨਿਜ਼ਾਮ ਬਣਿਆ। ਇਸ ਨੇ 1829 ਈ. ਤੱਕ ਰਾਜ ਕੀਤਾ। ਇਸ ਦੇ ਮਗਰੋਂ ਇਸ ਦਾ ਪੁੱਤਰ ਨਾਸਿਰਦੌਲਾ ਨਿਜ਼ਾਮ ਦੀ ਗੱਦੀ ਉੱਤੇ ਬੈਠਾ। ਸੰਨ 1839 ਵਿਚ ਮੁਬਾਰਿਜ਼ੁਲਦੌਲਾ ਨਾਂ ਦਾ ਇਕ ਵਹਾਬੀ ਹੈਦਰਾਬਾਦ ਵਿਚ ਅੰਗਰੇਜ਼ਾਂ ਦੇ ਵਿਰੁੱਧ ਸਾਜ਼ਸ਼ ਕਰਦਾ ਹੋਇਆ ਫੜਿਆ ਗਿਆ । ਇਸ ਨੂੰ ਨਿਜ਼ਾਮ ਨੇ ਗੋਲਕੰਡੇ ਦੇ ਕਿਲੇ ਵਿਚ ਕੈਦ ਕਰ ਦਿੱਤਾ ਤੇ ਉਹ ਉਥੇ ਹੀ ਮਰ ਗਿਆ। ਨਾਸਿਰਦੌਲਾ ਬਹਾਦਰ ਦੀ ਮੌਤ 1857 ਈ. ਵਿਚ ਹੋਈ ਤੇ ਉਸ ਦਾ ਪੁੱਤਰ ਅਫ਼ਜ਼ੁਲਦੌਲਾ ਗੱਦੀ ਉੱਤੇ ਬੈਠਾ। ਇਸ ਨੇ ਗ਼ਦਰ ਦੇ ਦਿਨਾਂ ਵਿਚ ਅੰਗਰੇਜ਼ਾਂ ਦੀ ਰੱਜ ਕੇ ਮਦਦ ਕੀਤੀ। ਇਸ ਸੇਵਾ ਦੇ ਬਦਲੇ ਅੰਗਰੇਜ਼ਾਂ ਨੇ ਨਿਜ਼ਾਮ ਦੇ ਜ਼ਿੰਮੇ ਨਿਕਲਦਾ ਪੰਜਾਹ ਲੱਖ ਰੁਪਏ ਦਾ ਕਰਜ਼ਾ ਮਾਫ਼ ਕਰ ਦਿੱਤਾ, ਨਾਲੇ ਉਸਮਾਨਾਬਾਦ (ਨਾਲਦੁਰਗ) ਤੇ ਰਾਇਚੂਰ ਦਾ ਦੁਆਬਾ, (ਜਿਨ੍ਹਾਂ ਦੇ ਮਾਮਲੇ ਦੀ ਸਾਲਾਨਾ ਆਮਦਨ 21 ਲੱਖ ਰੁਪਏ ਸੀ ਅਤੇ ਬਰਾਰ ਵਿਚ ਗੋਦਾਵਰੀ ਦਰਿਆ ਦੇ ਖੱਬੇ ਕੰਢੇ ਦੇ ਕੁਝ ਇਲਾਕੇ ਜਿਨ੍ਹਾਂ ਦੀ ਸਾਲਾਨਾ ਆਮਦਨ 32 ਲੱਖ ਰੁਪਏ ਸੀ) ਨਿਜ਼ਾਮ ਨੂੰ ਮੋੜ ਦਿੱਤੇ। ਨਿਜ਼ਾਮ ਅਤੇ ਉਸਦੇ ਵਜ਼ੀਰਾਂ ਆਦਿ ਨੂੰ ਡੇਢ ਲੱਖ ਰੁਪਏ ਦੇ ਇਨਾਮ ਦਿੱਤੇ ਤੇ ਅਫ਼ਜ਼ੁੱਲਾਦੌਲਾ ਨੂੰ ਜੀ.ਸੀ.ਐਸ. ਆਈ. ਦਾ ਖ਼ਿਤਾਬ ਦਿੱਤਾ। ਇਸ ਦੀ ਮੌਤ 1869 ਈ. ਵਿਚ ਹੋਈ ਤੇ ਇਸ ਦਾ ਪੁੱਤਰ ਮੀਰ ਮਹਿਬੂਬ ਅਲੀ ਖ਼ਾਂ ਜਦੋਂ ਨਿਜ਼ਾਮ ਬਣਿਆ ਤਾਂ ਉਸ ਦੀ ਉਮਰ ਅਜੇ ਤਿੰਨ ਸਾਲ ਦੀ ਹੀ ਸੀ। ਇਸ ਲਈ ਰਾਜ-ਕਾਜ ਦੀ ਵਾਗਡੋਰ ਸਰ ਸਾਲਾਰ ਜੰਗ ਪਹਿਲੇ ਦੇ ਹੱਥਾਂ ਵਿਚ ਰਹੀ। ਜਦੋਂ 1884 ਈ. ਵਿਚ ਮੀਰ ਮਹਿਬੂਬ ਅਲੀ ਖ਼ਾਂ ਬਾਲਗ਼ ਹੋ ਗਿਆ ਤਾਂ ਲਾਰਡ ਰਿਪਨ ਨੇ ਜਾ ਕੇ ਉਸ ਨੂੰ ਗੱਦੀ ਉਤੇ ਬਿਠਾਇਆ। ਇਸ ਨੇ 1902 ਈ. ਵਿਚ 25 ਲੱਖ ਰੁਪਏ ਸਾਲਾਨਾ ਲੈਣੇ ਕਰ ਕੇ ਬਰਾਰ ਦਾ ਇਲਾਕਾ ਅੰਗਰੇਜ਼ਾਂ ਨੂੰ ਦੇ ਦਿੱਤਾ। ਮੀਰ ਮਹਿਬੂਬ ਅਲੀ ਦੀ ਮੌਤ 1911 ਈ. ਵਿਚ ਹੋਈ ਤੇ ਮੀਰ ਉਸਮਾਨ ਅਲੀ ਖ਼ਾਂ ਨਿਜ਼ਾਮ ਬਣਿਆ। ਹਿੰਦੁਸਤਾਨ ਦੇ ਆਜ਼ਾਦ ਹੋਣ ਮਗਰੋਂ ਜਦੋਂ ਸਾਰੀਆਂ ਦੇਸੀ ਰਿਆਸਤਾਂ ਖ਼ਤਮ ਹੋਈਆਂ ਤਾਂ 1948 ਈ. ਵਿਚ ਨਿਜ਼ਾਮ ਦਾ ਰਾਜ ਵੀ ਖ਼ਤਮ ਹੋ ਗਿਆ ਤੇ ਉਸ ਨੂੰ ਰਾਜ-ਪ੍ਰਮੁੱਖ ਬਣਾ ਦਿੱਤਾ ਗਿਆ। ਸੰਨ 1956 ਵਿਚ ਰਿਆਸਤ ਹੈਦਰਾਬਾਦ ਨੂੰ ਤੋੜ ਕੇ ਅੱਜਕਲ੍ਹ ਦੇ ਆਂਧਰਾ ਪ੍ਰਦੇਸ਼ ਵਿਚ ਮਿਲਾ ਦਿੱਤਾ ਗਿਆ ਤੇ ਇਸ ਤਰ੍ਹਾਂ ਮੁਗ਼ਲ ਰਾਜ ਦੀ ਆਖ਼ਰੀ ਨਿਸ਼ਾਨੀ ਵੀ ਮਿਟ ਗਈ ।

ਹ. ਪੁ.- ਦੀ ਰੂਲਿੰਗ ਚੀਫਸ, ਨੋਬਲਜ਼ ਐਂਡ ਜ਼ਿਮੀਂਦਾਰਜ਼ ਆਫ਼ ਇੰਡੀਆ-ਏ ਵੇਡੀਵੇਲ; ਇੰਪ. ਗ. ਇੰਡ. 13:227; ਹੈਦਰਾਬਾਦ ਸਟੇਟ ਗਜ਼ਟੀਅਰ; ਕੈਲੈਂਡਰ ਆਫ਼ ਪਰਸ਼ੀਅਨ ਕਾਰਿਸਪਾਨਡੈਂਸ-ਜਿ. 7; ਅਲਬਾਨਾਮਾ-ਜਿ. 1; ਦੀ ਐਂਡ ਆਫ਼ ਐਨ ਈਰਾ-ਕੇ. ਐਮ. ਮੁਨਸ਼ੀ ।

-ਹਰੀ ਰਾਮ ਗੁਪਤਾ

**ਆਸਫ਼ੁੱਦੌਲਾ** **(1775-1797)** : ਇਹ ਅਵਧ ਦੇ ਨਵਾਬ ਵਜ਼ੀਰ ਸ਼ੁਜਾਉੱਦੌਲਾ ਅਤੇ ਉਸ ਦੀ ਬੇਗ਼ਮ ਉਮਤੁਲਜ਼ੌਹਰ ਦਾ ਜੇਠਾ ਪੁੱਤਰ ਸੀ । ਪਿਉ ਨੇ ਪੁੱਤਰ ਨੂੰ ਪੜ੍ਹਾਉਣ ਅਤੇ ਸਭਿਆਚਾਰਕ ਸਿੱਖਿਆ ਦੇਣ ਦੀ ਪੂਰੀ ਕੋਸ਼ਿਸ਼ ਕੀਤੀ । ਆਸਫ਼ੁੱਦੌਲਾ ਅਯਾਸ਼ੀ ਸੁਭਾਅ ਦਾ ਸੀ। ਗੱਦੀ ਉੱਤੇ ਬੈਠਦਿਆਂ ਹੀ ਇਸ ਨੇ ਤਜਰਬੇਕਾਰ ਅਧਿਕਾਰੀਆਂ ਨੂੰ ਨੌਕਰੀਓਂ ਹਟਾ ਕੇ ਆਪਣੇ ਖ਼ਾਸ ਬੰਦਿਆਂ ਨੂੰ ਉਨ੍ਹਾਂ ਦੀ ਥਾਂ ਤੇ ਲਾ ਦਿੱਤਾ, ਜਿਸ ਨਾਲ ਹਕੂਮਤ ਦੇ ਕਾਰ-ਵਿਹਾਰ ਵਿਚ ਖ਼ਰਾਬੀ ਆਉਣੀ ਸ਼ੁਰੂ ਹੋ ਗਈ । ਆਪਣੀ ਮਾਂ ਦੀ ਦਖ਼ਲ-ਅੰਦਾਜ਼ੀ ਤੋਂ ਬਚਣ ਲਈ ਇਸ ਨੇ ਆਪਣੀ ਰਾਜਧਾਨੀ ਫ਼ੈਜ਼ਾਬਾਦ ਤੋਂ ਲਖਨਊ ਵਿਚ ਬਦਲ ਦਿੱਤੀ । ਲਖਨਊ ਨੂੰ ਇਸ ਨੇ ਬੜੇ ਚਾਅ ਨਾਲ ਸਜਾਇਆ ਅਤੇ ਛੇਤੀ ਹੀ ਇਹ ਅਵਧ ਦੀ ਕਲਾ ਅਤੇ ਸਭਿਆਚਾਰ ਦਾ ਮਸ਼ਹੂਰ ਕੇਂਦਰ ਬਣ ਗਿਆ ਪਰ ਦਰਬਾਰੀਆਂ ਦੀਆਂ ਕੋਝੀਆਂ ਚਾਲਾਂ ਹੋਰ ਜ਼ੋਰ ਫੜਨ ਲਗੀਆਂ, ਇਸ ਨੇ ਆਪਣੀ ਸਾਰੀ ਤਾਕਤ ਅਤੇ ਜ਼ਿੰਮੇਵਾਰੀ ਪਹਿਲਾਂ ਆਪਣੇ ਸਭ ਤੋਂ ਵੱਡੇ ਵਜ਼ੀਰ ਮੁਰਤਜ਼ਾ ਖ਼ਾਂ (ਜਿਸ ਨੂੰ ਮਾਰ ਦਿਤਾ ਗਿਆ) ਅਤੇ ਫਿਰ ਆਪਣੇ ਚੌਥੇ ਵਜ਼ੀਰ ਹੈਦਰ ਅਲੀਬੇਗ ਨੂੰ ਜਿਹੜਾ ਪੂਰੀ ਤਰ੍ਹਾਂ ਵਾਰਨ ਹੇਸਟਿੰਗਜ਼ ਦੇ ਪ੍ਰਭਾਵ ਅਧੀਨ ਸੀ, ਸੌਂਪ ਦਿੱਤੀ । ਨਵਾਬ ਦਾ ਈਸਟ ਇੰਡੀਆ ਕੰਪਨੀ ਨਾਲ ਸਬੰਧ ਅਤੇ ਉਸ ਦੇ ਕਾਰਨ ਨਿਕਲੇ ਨਤੀਜੇ ਇਸ ਹਕੂਮਤ ਦੀਆਂ ਖ਼ਾਸ ਘਟਨਾਵਾਂ ਸਨ । ਗਵਰਨਰ ਜਨਰਲ ਵਾਰਨ ਹੇਸਟਿੰਗਜ਼ ਦਾ ਅਵਧ ਦੀਆਂ ਬੇਗ਼ਮਾਂ ਨਾਲ ਭੈੜਾ ਸਲੂਕ ਇਤਿਹਾਸ ਵਿਚ ਮਸ਼ਹੂਰ ਹੈ । ਇਹ ਖ਼ਾਸ ਕਰਕੇ ਇਸ ਲਈ ਵੀ ਹੈ ਕਿ ਹੇਸਟਿੰਗਜ਼ ਦੇ ਇਸ ਨੀਤੀ ਦੇ ਵਿਰੁੱਧ ਕੰਮ ਦੀ ਉਸ ਸਮੇਂ ਬ੍ਰਿਟਿਸ਼ ਪਾਰਲੀਮੈਂਟ ਵਿਚ ਬੜੀ ਸਖ਼ਤ ਨੁਕਤਾਚੀਨੀ ਹੋਈ । ਆਪਣੇ ਐਬਾਂ ਦੇ ਕਾਰਨ ਆਸਫ਼ੁੱਦੌਲਾ ਉੱਤੇ ਈਸਟ ਇੰਡੀਆ ਕੰਪਨੀ ਦਾ ਕਰਜ਼ਾ ਵਧ ਗਿਆ। ਉਧਰ ਕੰਪਨੀ ਦੀ ਆਰਥਿਕ ਹਾਲਤ ਵੀ ਕਮਜ਼ੋਰ ਹੋ ਗਈ । ਇਸ ਲਈ ਹੇਸਟਿੰਗਜ਼ ਨੇ ਕੰਪਨੀ ਦੀ ਆਰਥਿਕ ਹਾਲਤ ਨੂੰ ਸੁਧਾਰਨ ਲਈ ਬੇਗ਼ਮਾਂ ਦੀ ਨਿੱਜੀ ਦੌਲਤ ਨੂੰ ਹਾਸਲ ਕਰਨ ਦਾ ਫ਼ੈਸਲਾ ਕਰ ਲਿਆ । ਇਸ ਮਤਲਬ ਲਈ ਇਕਰਾਰਨਾਮੇ ਦੇ ਵਿਰੁੱਧ ਉਸ ਨੇ ਆਸਫ਼ੁੱਦੌਲਾ ਨੂੰ ਬੇਗ਼ਮਾਂ ਦਾ ਵਾਧੂ ਧਨ ਲੈਣ ਲਈ ਮਜ਼ਬੂਰ ਕੀਤਾ । ਕਮਜ਼ੋਰ ਨਵਾਬ ਦੀ ਹਕੂਮਤ ਵਿਚ ਹੇਸਟਿੰਗਜ਼ ਦੀ ਵਧਦੀ ਦਖ਼ਲ-ਅੰਦਾਜ਼ੀ ਦੇ ਕਾਰਨ ਅਤੇ ਗੁਪਤ ਅਤੇ ਪਰਗਟ ਰੂਪ ਵਿਚ ਅੰਗਰੇਜ਼ੀ ਲੁਟੇਰਿਆਂ ਦੀਆਂ ਵਧੀਕੀਆਂ ਕਰਕੇ ਹਕੂਮਤ ਦਾ ਢਾਂਚਾ ਹੋਰ ਵੀ ਕਮਜ਼ੋਰ ਹੋ ਗਿਆ ਪਰ ਇਸ ਵਿਚ ਸ਼ੱਕ ਨਹੀਂ ਕਿ ਆਸਫ਼ੁੱਦੌਲਾ ਨੇ ਸਭਿਆਚਾਰ, ਸਾਹਿਤ ਅਤੇ ਕਲਾ ਨੂੰ, ਖ਼ਾਸ ਤੌਰ ਤੇ ਇਮਾਰਤਸਾਜ਼ੀ ਨੂੰ ਬਹੁਤ ਉਤਸ਼ਾਹ ਦਿਤਾ । ਲਖਨਊ ਦੇ ਠਾਠ-ਬਾਠ ਨੇ ਦਿੱਲੀ ਨੂੰ ਵੀ ਮਾਤ ਕਰ ਦਿਤਾ । ਇਸ ਨੇ ਚਾਰ ਸੌ ਦੇ ਲਗਭਗ ਬਾਗ਼ ਲਗਵਾਏ ਅਤੇ ਕਈ ਇਮਾਰਤਾਂ ਬਣਾਈਆਂ ਜਿਨ੍ਹਾਂ ਵਿਚੋਂ ਵੱਡਾ ਇਮਾਮਬਾੜਾ ਮਸ਼ਹੂਰ ਹੈ । "ਜਿਸ ਨੂੰ ਨਾ ਦੇਵੇ ਮੌਲਾ ਉਸ ਨੂੰ ਦੇਵੇ ਆਸਫ਼ੁੱਦੌਲਾ" ਦੀ ਲੋਕ ਪ੍ਰਸਿੱਧ ਕਹਾਵਤ ਤੋਂ ਹੀ ਇਸ ਦੀ ਉਦਾਰਤਾ ਦਾ ਅੰਦਾਜ਼ਾ ਲਗਾਇਆ ਜਾ ਸਕਦਾ ਹੈ।

**ਆਸਮੀਅਮ** : ਇਹ ਪਲੈਟਿਨਮ ਸਮੂਹ ਦੀਆਂ ਛੇ ਧਾਤਾਂ ਵਿਚੋਂ ਇਕ ਧਾਤ ਹੈ ਅਤੇ ਬਾਕੀ ਸਾਰੀਆਂ ਧਾਤਾਂ ਤੋਂ ਵਧੇਰੇ ਔਖੀ ਮਿਲਦੀ ਹੈ । ਇਸਨੂੰ ਸਭ ਤੋਂ ਪਹਿਲਾਂ ਸਮਿਥਸਨ ਟੈਨੈਂਟ ਨੇ 1804 ਵਿਚ ਔਸਮੀਰੀਡੀਅਮ ਤੋਂ ਪ੍ਰਾਪਤ ਕੀਤਾ । ਆਸਮੀਰੀਡੀਅਮ ਨੂੰ ਸੋਡੀਅਮ ਕਲੋਰਾਈਡ ਦੇ ਨਾਲ ਕਲੋਰੀਨ ਗੈਸ ਵਿਚ ਪਿਘਲਾਉਣ ਤੇ ਆਸਮੀਅਮ ਟੈਟ੍ਰਾਕਲੋਰਾਈਡ ($Os\,Cl_4$) ਬਣ ਜਾਂਦਾ ਹੈ ਜੋ ਉੱਡ ਕੇ ਇਕ ਜਗ੍ਹਾ ਇਕੱਠਾ ਹੋ ਜਾਂਦਾ ਹੈ । ਅਮੋਨੀਅਮ ਕਲੋਰਾਈਡ ਦੀ ਪ੍ਰਤਿਕਿਰਿਆ ਨਾਲ ਅਮੋਨੀਅਮ ਆਸਮੀਕਲੋਰਾਈਡ ਬਣ ਜਾਂਦਾ ਹੈ, ਜਿਸ ਨੂੰ ਹਵਾ ਦੀ ਅਣਹੋਂਦ ਵਿਚ ਗਰਮ ਕਰਨ ਤੇ ਆਸਮੀਅਮ ਧਾਤ ਮਿਲਦੀ ਹੈ । ਇਸ ਦਾ ਰਸਾਇਣਕ ਚਿੰਨ੍ਹ Os, ਪਰਮਾਣੂ ਭਾਰ 190.2 ਅਤੇ ਪਰਮਾਣੂ ਸੰਖਿਆ 76 ਹੈ ।

ਆਸਮੀਅਮ ਖ਼ਾਸ ਤੌਰ ਤੇ ਰੂਸ, ਤਸਮਾਨੀਆ ਅਤੇ ਦੱਖਣੀ ਅਫ਼ਰੀਕਾ ਵਿਚ ਮਿਲਦੀ ਹੈ । ਇਹ ਹੁਣ ਤਕ ਮਿਲੀਆਂ ਧਾਤਾਂ ਵਿਚੋਂ ਸਭ ਤੋਂ ਭਾਰੀ ਹੈ। ਇਸ ਦੀ ਸਾਪੇਖੀ ਘਣਤਾ ਐਨ. ਬ੍ਰਿ. ਅਨੁਸਾਰ 22.56 ਹੈ ਅਤੇ ਇਹ 2700° ਸੈਂ. ਤੇ ਪਿਘਲਦੀ ਹੈ । ਇਹ ਬਹੁਤ ਕਠੋਰ ਧਾਤ ਹੈ ਅਤੇ ਵਿਕਰ ਦੀ ਕਠੋਰਤਾ ਦੇ ਮਾਪ ਅਨੁਸਾਰ ਇਸ ਦੀ ਕਠੋਰਤਾ 400 ਹੈ । ਇਹ ਕਿਸੇ ਸਮੇਂ ਸੋਨੇ ਦੇ ਪੈੱਨਾਂ ਦੀਆਂ ਨਿੱਬਾਂ ਦੀਆਂ ਚੁੰਝਾਂ ਬਣਾਉਣ ਵਿਚ ਬਹੁਤ ਵਰਤੀ ਜਾਂਦੀ ਸੀ ।

ਆਸਮੀਅਮ ਦੇ ਕਈ ਆੱਕਸਾਈਡਾਂ ਵਿਚੋਂ ਚਾਰ ਆੱਕਸਾਈਡ ਨਿਸ਼ਚਿਤ ਰੂਪ ਵਿਚ ਪਤਾ ਹਨ ਜਿਵੇਂ ਮਾਨੋ ਆੱਕਸਾਈਡ, ਡਾਈਆੱਕਸਾਈਡ, ਸੈਸਕੀਆੱਕਸਾਈਡ ਤੇ ਟੈਟ੍ਰਾਆੱਕਸਾਈਡ । ਆਸਮੀਅਮ ਟੈਟ੍ਰਾਆੱਕਸਾਈਡ ਦਾ ਵਪਾਰਕ ਨਾਂ ਐਸਮਿਕ ਐਸਿਡ ਹੈ । ਇਹ ਬੜੀ ਸੌਖੀ ਤਰ੍ਹਾਂ ਸ਼ੁੱਧ ਰੂਪ ਵਿਚ ਤਿਆਰ ਹੋ ਸਕਦਾ ਹੈ ਅਤੇ ਆਮ ਤੌਰ ਤੇ ਆਸਮੀਅਮ ਦੇ ਦੂਜੇ ਮਿਸ਼ਰਨ ਬਣਾਉਣ ਦੇ ਕੰਮ ਆਉਂਦਾ ਹੈ । ਆਸਮੀਅਮ ਟੈਟ੍ਰਾਆੱਕਸਾਈਡ ਦੀ ਬੂ ਕਲੋਰੀਨ ਵਰਗੀ ਤੀਖਣ ਹੁੰਦੀ ਹੈ ਤੇ ਉਂਜ ਵੀ ਜ਼ਹਿਰੀਲੀ ਹੁੰਦੀ ਹੈ । ਇਸ ਤੋਂ ਛੁੱਟ ਇਹ ਚਮੜੀ ਨੂੰ ਸਾੜ ਦਿੰਦੀ ਹੈ ਤੇ ਉਸ ਥਾਂ ਆਸਮੀਅਮ ਧਾਤੂ ਬਣਨ ਦੇ ਕਾਰਨ ਦਾਗ਼ ਪੈ ਜਾਂਦੇ ਹਨ । ਇਸ ਨੂੰ ਵਧੇਰੇ ਕਰ ਕੇ ਖ਼ੁਰਦਬੀਨ ਦੀਆਂ ਸਲਾਈਡਾਂ ਤਿਆਰ ਕਰਨ ਲਈ ਵਰਤਿਆ ਜਾਂਦਾ ਹੈ ਕਿਉਂ ਜੋ ਇਹ ਤੰਤੂਆਂ ਦੇ ਵਿਸ਼ੇਸ਼ ਭਾਗਾਂ ਨੂੰ ਕਾਲਾ ਕਰ ਦਿੰਦੀ ਹੈ ।

ਆਸਮੀਅਮ ਦੇ ਕਲੋਰਾਈਡ ਵੀ ਕਈ ਹੁੰਦੇ ਹਨ ਜਿਵੇਂ ਡਾਈਕਲੋਰਾਈਡ, ਟ੍ਰਾਈਕਲੋਰਾਈਡ, ਟੈਟ੍ਰਾਕਲੋਰਾਈਡ ਆਦਿ । ਇਨ੍ਹਾਂ ਵਿਚੋਂ ਖ਼ਾਸ ਕਰਕੇ ਪਿਛਲੇ ਦੋਵੇਂ ਸੋਡੀਅਮ ਜਾਂ ਪੋਟਾਸ਼ੀਅਮ ਦੇ ਕਲੋਰਾਈਡ ਨਾਲ ਮਿਲਣ ਦੀ ਰੁਚੀ ਰਖਦੇ ਹਨ । ਇਨ੍ਹਾਂ ਨੂੰ ਅਸੀਂ ਆਸਮੀਅਮ ਟੈਟ੍ਰਾਆੱਕਸਾਈਡ ਤੋਂ ਯੋਗ ਲਘੂਕਾਰਕ ਵਰਤ ਕੇ ਬਣਾ ਸਕਦੇ ਹਾਂ । ਆਸਮੀਅਮ ਧਾਤ ਨੂੰ ਹਵਾ ਵਿਚ ਸਖ਼ਤ ਗਰਮ ਕਰਨ ਤੇ ਇਸ ਵਿਚੋਂ ਆਸਮੀਅਮ ਟੈਟ੍ਰਾਆੱਕਸਾਈਡ ਵਾਲੀ ਤੀਖਣ ਬੂ ਆਉਂਦੀ ਹੈ ਜਿਸ ਤੋਂ ਇਸ ਦੀ ਪਰਖ ਕੀਤੀ ਜਾ ਸਕਦੀ ਹੈ । ਇਕ ਹੋਰ ਸੂਖ਼ਮ ਪਰਖ ਇਹ ਹੈ ਕਿ ਆਸਮੀਅਮ ਟੈਟ੍ਰਾਆੱਕਸਾਈਡ ਦੇ ਪਾਣੀ ਦੇ ਘੋਲ ਅਤੇ ਥਾਇਓਕਾਰਬੋਮਾਈਡ ਨੂੰ ਹਲਕੇ ਲੂਣ ਦੇ ਤੇਜ਼ਾਬ ਨਾਲ ਗਰਮ ਕਰਨ ਨਾਲ ਇਕ ਲਾਲ ਜਿਹਾ ਰੰਗ ਪੈਦਾ ਹੁੰਦਾ ਹੈ ।

ਹ. ਪੁ.- ਐਨ. ਬ੍ਰਿ. 16 : 950

**ਆਸ਼ਰਮ** : ਵਰਣ ਤੇ ਆਸ਼ਰਮ ਪ੍ਰਾਚੀਨ ਭਾਰਤ ਵਿਚ ਸਮਾਜਕ ਢਾਂਚੇ ਦੇ ਦੋ ਥੰਮ੍ਹ ਸਨ । ਮਨੁੱਖ ਦੀ ਪ੍ਰਕਿਰਤੀ, ਗੁਣ, ਕਰਮ ਅਤੇ ਸੁਭਾਅ ਦੇ ਆਧਾਰ ਤੇ ਮਨੁੱਖ ਜਾਤੀ ਦੀ ਵੰਡ ਚਾਰ ਵਰਣਾਂ ਵਿਚ ਕੀਤੀ ਗਈ ਸੀ । ਜਾਤੀਗਤ ਸੰਸਕਾਰ ਲਈ ਉਸ ਦੇ ਜੀਵਨ ਦੀ ਵੰਡ ਚਾਰ ਆਸ਼ਰਮਾਂ ਵਿਚ ਕੀਤੀ ਗਈ ਸੀ । ਇਹ ਚਾਰ ਆਸ਼ਰਮ ਸਨ- (1) ਬ੍ਰਹਮਚਰਜ, (2) ਗ੍ਰਿਹਸਤ, (3) ਬਾਨਪ੍ਰਸਥ (4) ਸੰਨਿਆਸ । ਅਮਰਕੋਸ਼ (7.4) ਉੱਤੇ ਟੀਕਾ ਕਰਦਿਆਂ ਹੋਇਆਂ ਭਾਨੂੰਜੀ ਦੀਕਸ਼ਿਤ ਨੇ 'ਆਸ਼ਰਮ' ਸ਼ਬਦ ਦੀ ਵਿਆਖਿਆ ਇਉਂ ਕੀਤੀ ਹੈ :- ਆਸ੍ਰਾਮਯਨਤਯਤ੍ਰ ਅਨੇਨ ਵਾ । ਸ੍ਰਮੁ ਤਪਸਿ । ਘਲ । ਯਦ੍ਵਾ ਆ ਸਮੰਤਾਛ੍ਰਮੋਗਤ੍ਰਸ੍ਵਧਰਮਸਾਧਨ ਕਲੇਸ਼ਤ। ਅਰਥਾਤ ਜਿਸ ਵਿਚ ਹਰ ਤਰ੍ਹਾਂ ਨਾਲ

ਮਿਹਨਤ ਕੀਤੀ ਜਾਵੇ ਉਹ ਆਸ਼ਰਮ ਹੈ, ਜਾਂ ਆਸ਼ਰਮ ਜੀਵਨ ਦੀ ਉਹ ਸਥਿਤੀ ਹੈ ਜਿਸ ਵਿਚ ਕਰਤੱਵ-ਪਾਲਣ ਲਈ ਪੂਰੀ ਮਿਹਨਤ ਕੀਤੀ ਜਾਵੇ। ਆਸ਼ਰਮ ਦਾ ਅਰਥ 'ਅਵਸਥਾ ਵਿਸ਼ੇਸ਼', 'ਵਿਸ਼ਰਾਮ ਦਾ ਸਥਾਨ', 'ਰਿਸ਼ੀਆਂ ਮੁਨੀਆਂ ਦੇ ਰਹਿਣ ਦੀ ਪਵਿੱਤਰ ਥਾਂ' ਆਦਿ ਵੀ ਕੀਤਾ ਗਿਆ ਹੈ ।

ਆਸ਼ਰਮ ਸੰਸਥਾ ਦਾ ਆਰੰਭ ਵੈਦਿਕ ਕਾਲ ਵਿਚ ਹੋ ਚੁੱਕਿਆ ਸੀ ਪਰ ਉਸ ਦੇ ਵਿਕਸਿਤ ਅਤੇ ਸਥਾਪਤ ਹੋਣ ਵਿਚ ਕਾਫ਼ੀ ਸਮਾਂ ਲੱਗਿਆ। ਵੈਦਿਕ-ਸਾਹਿਤ ਵਿਚ ਬ੍ਰਹਮਚਰਜ ਅਤੇ ਗ੍ਰਿਹਸਤ ਆਸ਼ਰਮਾਂ ਦਾ ਸੁਤੰਤਰ ਵਿਕਾਸ ਹੋਇਆ ਪਰ ਬਾਨਪ੍ਰਸਥ ਅਤੇ ਸੰਨਿਆਸ, ਇਨ੍ਹਾਂ ਦੋਹਾਂ ਆਸ਼ਰਮਾਂ ਦੇ ਸੁਤੰਤਰ ਵਿਕਾਸ ਦਾ ਹਵਾਲਾ ਨਹੀਂ ਮਿਲਦਾ । ਇਨ੍ਹਾਂ ਦੋਹਾਂ ਦੀ ਸਾਂਝੀ ਹਸਤੀ ਕਾਫ਼ੀ ਸਮੇਂ ਤਕ ਕਾਇਮ ਰਹੀ ਅਤੇ ਇਨ੍ਹਾਂ ਨੂੰ ਵੈਖਾਨਸ, ਪਰਿਵ੍ਰਾਟ, ਯਤੀ, ਮੁਨੀ, ਸ੍ਰਮਣ ਆਦਿ ਨਾਂ ਦਿੱਤੇ ਜਾਂਦੇ ਹਨ । ਵੈਦਿਕ ਕਾਲ ਵਿਚ ਕਰਮ ਅਤੇ ਕਰਮ-ਕਾਂਡ ਦੀ ਪ੍ਰਧਾਨਤਾ ਹੋਣ ਦੇ ਕਾਰਨ ਨਿਵਿਰਤੀ ਮਾਰਗ ਜਾਂ ਸੰਨਿਆਸ ਨੂੰ ਖ਼ਾਸ ਉਤਸ਼ਾਹ ਨਹੀਂ ਸੀ ਮਿਲ ਸਕਿਆ। ਵੈਦਿਕ ਸਾਹਿਤ ਦੇ ਅਖ਼ੀਰਲੇ ਭਾਗ ਉਪਨਿਸ਼ਦਾਂ ਵਿਚ ਨਿਵਿਰਤੀ ਅਤੇ ਸੰਨਿਆਸ ਉੱਪਰ ਜ਼ੋਰ ਦਿੱਤਾ ਜਾਣ ਲਗ ਪਿਆ ਅਤੇ ਇਹ ਮੰਨ ਲਿਆ ਗਿਆ ਸੀ ਕਿ ਜਦੋਂ ਜੀਵਨ ਵਿਚ ਵੈਰਾਗ ਚੰਗੀ ਤਰ੍ਹਾਂ ਪੈਦਾ ਹੋ ਜਾਵੇ ਉਸ ਸਮੇਂ ਤੋਂ ਵੈਰਾਗ ਦੀ ਪ੍ਰੇਰਨਾ ਨਾਲ ਸੰਨਿਆਸ ਲਿਆ ਜਾ ਸਕਦਾ ਹੈ। ਫਿਰ ਵੀ ਸੰਨਿਆਸ ਵੱਲ ਬੇਰੁਖ਼ੀ ਦੀ ਰੁਚੀ ਬਣੀ ਹੀ ਰਹੀ।

ਸੂਤਰਾਂ ਦੇ ਯੁੱਗ ਵਿਚ ਚਾਰ ਆਸ਼ਰਮਾਂ ਦੀ ਗਿਣਤੀ ਹੋਣ ਲੱਗ ਪਈ ਸੀ, ਭਾਵੇਂ ਉਨ੍ਹਾਂ ਦੇ ਨਾਮ-ਕ੍ਰਮ ਵਿਚ ਅਜੇ ਵੀ ਮੱਤ-ਭੇਦ ਸੀ । ਆਪਸਤੰਬ ਧਰਮ ਸੂਤਰ (2.9.21.1) ਅਨੁਸਾਰ ਗ੍ਰਿਹਸਤ, ਆਚਾ-ਰੀਆ-ਕੁਲ (ਬ੍ਰਹਮਚਰਜ), ਮੌਨ ਅਤੇ ਬਾਨਪ੍ਰਸਥ ਚਾਰ ਆਸ਼ਰਮ ਸਨ। ਗੌਤਮ ਧਰਮ-ਸੂਤਰ (3.2) ਵਿਚ ਬ੍ਰਹਮਚਾਰੀ, ਗ੍ਰਿਹਸਤੀ, ਭਿਕਸ਼ੂ ਅਤੇ ਵੈਖਾਨਸ ਚਾਰ ਆਸ਼ਰਮ ਦੱਸੇ ਗਏ ਹਨ । ਵਸ਼ਿਸ਼ਠ ਧਰਮ-ਸੂਤਰ (7.1.2) ਵਿਚ ਗ੍ਰਿਹਸਤੀ, ਬ੍ਰਹਮਚਾਰੀ, ਬਾਨਪ੍ਰਸਥ ਅਤੇ ਪਰਿਵਰਾਜਕ ਚਾਰ ਆਸ਼ਰਮਾਂ ਦਾ ਵਰਣਨ ਹੈ। ਬੌਧਾਯਨ ਧਰਮ-ਸੂਤਰ (2.6.17) ਨੇ ਵਸ਼ਿਸ਼ਠ ਦਾ ਅਨੁਸਰਣ ਕੀਤਾ ਹੈ ਪਰ ਆਸ਼ਰਮ ਦੀ ਉੱਤਪਤੀ ਦੇ ਸਬੰਧ ਵਿਚ ਦੱਸਿਆ ਹੈ ਕਿ ਅਖ਼ੀਰਲੇ ਦੋ ਆਸ਼ਰਮਾਂ ਦਾ ਭੇਦ ਪ੍ਰਹਿਲਾਦ ਦੇ ਪੁੱਤਰ ਕਪਿਲ ਨੇ ਇਸ ਲਈ ਕੀਤਾ ਸੀ ਕਿ ਦੇਵਤਿਆਂ ਨੂੰ ਯੱਗਾਂ ਤੋਂ ਮਿਲਣ ਵਾਲਾ ਹਿੱਸਾ ਨਾ ਮਿਲੇ ਅਤੇ ਉਹ ਕਮਜ਼ੋਰ ਹੋ ਜਾਣ (6.29-31)। ਇਸ ਦਾ ਇਹ ਅਰਥ ਹੋ ਸਕਦਾ ਹੈ ਕਿ ਸਰੀਰਕ ਕਸ਼ਟ ਵਾਲਾ ਨਿਵਿਰਤੀ ਮਾਰਗ ਪਹਿਲਾਂ ਦੈਂਤਾਂ ਵਿਚ ਪ੍ਰਚਲਤ ਸੀ ਅਤੇ ਆਰੀਆਂ ਨੇ ਉਨ੍ਹਾਂ ਤੋਂ ਇਸ ਮਾਰਗ ਦਾ ਕੁਝ ਅੰਸ਼ ਗ੍ਰਹਿਣ ਕੀਤਾ ਪਰ ਫਿਰ ਵੀ ਉਨ੍ਹਾਂ ਨੂੰ ਇਹ ਆਸ਼ਰਮ ਪੂਰੀ ਤਰ੍ਹਾਂ ਪਸੰਦ ਅਤੇ ਪਰਵਾਨ ਨਹੀਂ ਸਨ ।

ਬੋਧੀ ਅਤੇ ਜੈਨੀ ਵਿਚਾਰਾਂ ਨੇ ਆਸ਼ਰਮ ਦਾ ਵਿਰੋਧ ਨਹੀਂ ਕੀਤਾ ਪਰ ਪਹਿਲੇ ਦੋ ਆਸ਼ਰਮਾਂ ਬ੍ਰਹਮਚਰਜ ਅਤੇ ਗ੍ਰਿਹਸਤ ਨੂੰ ਲਾਜ਼ਮੀ ਨਹੀਂ ਮੰਨਿਆ, ਜਿਸ ਦਾ ਸਿੱਟਾ ਇਹ ਹੋਇਆ ਕਿ ਮੁਨੀ ਅਤੇ ਯਤੀ ਬਿਰਤੀ ਨੂੰ ਬੜਾ ਉਤਸ਼ਾਹ ਮਿਲਿਆ ਅਤੇ ਸਮਾਜ ਵਿਚ ਭਿਕਸ਼ੂਆਂ ਦਾ ਬਹੁਤ ਵਾਧਾ ਹੋਇਆ । ਇਸ ਨਾਲ ਸਮਾਜ ਤਾਂ ਕਮਜ਼ੋਰ ਹੋਇਆ ਹੀ, ਨਾਲ ਨਾਲ ਇਸ ਤੁਰਤ ਸੰਨਿਆਸ ਅਤੇ ਤਿਆਗ ਨਾਲ ਭ੍ਰਿਸ਼ਟਾਚਾਰ ਵੀ ਵਧਿਆ । ਇਸ ਦੇ ਉਲਟ ਵਿਚਾਰ ਅਤੇ ਪ੍ਰਤਿਕਰਮ ਦੂਸਰੀ ਸਦੀ ਈ. ਪੂ. ਅਥਵਾ ਸ਼ੁੰਗ ਬੰਸ ਦੀ ਸਥਾਪਨਾ ਨਾਲ ਹੋਇਆ । ਮਨੂ ਆਦਿ ਸਿਮ੍ਰਿਤੀਆਂ ਵਿਚ ਆਸ਼ਰਮ ਧਰਮ ਦਾ ਪੂਰਾ ਜ਼ੋਰ ਅਤੇ ਸੰਗਠਨ ਦਿਖਾਈ ਦਿੰਦਾ ਹੈ । ਪੂਰੇ ਆਸ਼ਰਮ ਧਰਮ ਦੀ ਪਰਤਿਸ਼ਠਾ ਅਤੇ ਉਨ੍ਹਾਂ ਦੇ ਕੰਮ ਦੀ ਅਟੱਲਤਾ ਵੀ ਸਵੀਕਾਰ ਕਰ ਲਈ ਗਈ। 'ਆਸ਼੍ਰਮਾਤ ਆਸ਼੍ਰਮ ਗਚਛੇਤ' ਅਰਥਾਤ ਇਕ ਆਸ਼ਰਮ ਤੋਂ ਦੂਜੇ ਆਸ਼ਰਮ ਵੱਲ ਜਾਣਾ ਚਾਹੀਦਾ ਹੈ, ਇਸ ਸਿਧਾਂਤ ਨੂੰ ਮਨੂ ਨੇ ਦ੍ਰਿੜ੍ਹ ਕਰ ਦਿੱਤਾ ਹੈ ।

ਸਿਮ੍ਰਿਤੀਆਂ ਵਿਚ ਚਾਰੇ ਆਸ਼ਰਮਾਂ ਦੇ ਕਰਤਵਾਂ ਦਾ ਵਿਸਥਾਰ ਨਾਲ ਵਰਨਣ ਮਿਲਦਾ ਹੈ । ਮਨੂ ਨੇ ਮਨੁੱਖੀ ਉਮਰ ਔਸਤਨ ਇਕ ਸੌ ਸਾਲ ਦੀ ਮੰਨ ਕੇ ਉਸ ਨੂੰ ਚਾਰ ਬਰਾਬਰ ਹਿੱਸਿਆਂ (ਆਸ਼ਰਮਾਂ) ਵਿਚ ਵੰਡਿਆ ਹੈ । ਪਹਿਲਾ ਹਿੱਸਾ ਬ੍ਰਹਮਚਰਜ ਹੈ । ਇਸ ਆਸ਼ਰਮ ਵਿਚ ਗੁਰੂਕੁਲ ਵਿਚ ਰਹਿ ਕੇ ਬ੍ਰਹਮਚਰਜ ਦਾ ਪਾਲਣ ਕਰਨਾ ਹੀ ਕਰਤੱਵ ਹੈ । ਇਸ ਦਾ ਮੁੱਖ ਉਦੇਸ਼ ਵਿੱਦਿਆ ਪ੍ਰਾਪਤ ਕਰਨਾ ਅਤੇ ਵਰਤ ਦਾ ਪਾਲਣ ਕਰਨਾ ਹੈ । ਮਨੂ ਨੇ ਬ੍ਰਹਮਚਾਰੀ ਦੇ ਜੀਵਨ ਅਤੇ ਉਸ ਦੇ ਕਰਤਵਾਂ ਦਾ ਵਰਣਨ ਵਿਸਥਾਰ ਨਾਲ ਕੀਤਾ ਹੈ (ਅਧਿਆਇ 2, ਸ਼ਲੋਕ 41-244) । ਬ੍ਰਹਮਚਰਜ ਆਸ਼ਰਮ ਜਨੇਊ ਪਹਿਨਣ ਦੇ ਸਮੇਂ ਤੋਂ ਸ਼ੁਰੂ ਹੁੰਦਾ ਹੈ ਅਤੇ ਸਿੱਖਿਆ ਲੈ ਕੇ ਮੁੜਨ ਨਾਲ ਸਮਾਪਤ ਹੁੰਦਾ ਹੈ । ਇਸ ਤੋਂ ਪਿੱਛੋਂ ਵਿਆਹ ਕਰਾ ਕੇ ਮਨੁੱਖ ਦੂਜੇ ਆਸ਼ਰਮ ਅਰਥਾਤ ਗ੍ਰਿਹਿਸਤ ਵਿਚ ਦਾਖ਼ਲ ਹੁੰਦਾ ਹੈ । ਗ੍ਰਿਹਿਸਤ ਸਮਾਜ ਦੀ ਆਧਾਰ-ਸ਼ਿਲਾ ਹੈ । "ਜਿਸ ਤਰ੍ਹਾਂ ਹਵਾ ਦੇ ਸਹਾਰੇ ਸਾਰੇ ਪ੍ਰਾਣੀ ਜੀਉਂਦੇ ਹਨ, ਉਸੇ ਤਰ੍ਹਾਂ ਗ੍ਰਿਹਿਸਤ ਆਸ਼ਰਮ ਦੇ ਸਹਾਰੇ ਹੋਰ ਸਾਰੇ ਆਸ਼ਰਮ ਕਾਇਮ ਰਹਿੰਦੇ ਹਨ" (ਮਨੂ-377)। ਇਸ ਆਸ਼ਰਮ ਵਿਚ ਮਨੁੱਖ ਰਿਸ਼ੀਆਂ ਦਾ ਕਰਜ਼ਾ ਵੇਦਾਂ ਦਾ ਅਧਿਐਨ ਕਰਕੇ, ਦੇਵਤਿਆਂ ਦਾ ਕਰਜ਼ਾ ਯੱਗ ਕਰ ਕੇ ਅਤੇ ਆਪਣੇ ਪਿਤਰਾਂ ਦਾ ਕਰਜ਼ਾ ਸੰਤਾਨ ਉਤਪਤੀ ਕਰ ਕੇ ਚੁਕਾਉਂਦਾ ਹੈ। ਇਸ ਤਰ੍ਹਾਂ ਲਗਾਤਾਰ ਪੰਜ ਮਹਾਂਯੱਗ- ਬ੍ਰਹਮ-ਯੱਗ, ਦੇਵ-ਯੱਗ, ਪਿਤ੍ਰੀ-ਯੱਗ, ਅਤਿਥੀ-ਯੱਗ ਅਤੇ ਭੂਤ-ਯੱਗ-ਕਰ ਕੇ ਉਹ ਸੰਸਾਰ ਅਤੇ ਸਮਾਜ ਪ੍ਰਤੀ ਆਪਣੇ ਕਰਤੱਵ ਪੂਰੇ ਕਰਦਾ ਹੈ । ਮਨੂ ਸਿਮ੍ਰਿਤੀ ਦੇ ਚੌਥੇ ਅਤੇ ਪੰਜਵੇਂ ਅਧਿਆਇ ਵਿਚ ਗ੍ਰਿਹਿਸਤ ਦੇ ਕਰਤੱਵ ਦਾ ਵਰਣਨ ਮਿਲਦਾ ਹੈ । ਉਮਰ ਦਾ ਚੌਥਾਈ ਹਿੱਸਾ ਗ੍ਰਹਿਸਤ ਵਿਚ ਬਿਤਾ ਕੇ ਮਨੁੱਖ ਜਦੋਂ ਦੇਖਦਾ ਹੈ ਕਿ ਉਸ ਦੇ ਸਿਰ ਦੇ ਵਾਲ ਸਫ਼ੈਦ ਹੋ ਰਹੇ ਹਨ ਅਤੇ ਉਸ ਦੇ ਸ਼ਰੀਰ ਉੱਪਰ ਝੁਰੜੀਆਂ ਪੈ ਰਹੀਆਂ ਹਨ ਤਾਂ ਉਹ ਜੀਵਨ ਦੇ ਤੀਜੇ ਆਸ਼ਰਮ, ਬਾਨਪ੍ਰਸਥ ਵਿਚ ਦਾਖ਼ਲ ਹੁੰਦਾ ਹੈ (ਮਨੂ 5,169)। ਨਿਵਿਰਤੀ-ਮਾਰਗ ਦਾ ਇਹ ਪਹਿਲਾ ਅੰਗ ਹੈ । ਇਸ ਵਿਚ ਤਿਆਗ ਦਾ ਥੋੜ੍ਹਾ ਜਿਹਾ ਪਾਲਣ ਹੁੰਦਾ ਹੈ । ਮਨੁੱਖ ਅਮਲੀ ਜੀਵਨ ਤੋਂ ਦੂਰ ਹੋ ਜਾਂਦਾ ਹੈ ਪਰ ਉਸ ਦੇ ਗ੍ਰਿਹਿਸਤ ਦਾ ਮੂਲ, ਪਤਨੀ, ਉਸ ਦੇ ਨਾਲ ਰਹਿੰਦੀ ਹੈ ਅਤੇ ਉਹ ਯੱਗ ਆਦਿ ਗ੍ਰਿਹਿਸਤ ਧਰਮ ਦਾ ਕੁਝ ਪਾਲਣ ਵੀ ਕਰਦਾ ਹੈ ਪਰ ਨਾਲ ਹੀ ਸੰਸਾਰ ਦਾ ਹੌਲੀ ਹੌਲੀ ਤਿਆਗ ਅਤੇ ਜਤੀ-ਕਰਮ ਦਾ ਆਰੰਭ ਹੋ ਜਾਂਦਾ ਹੈ (ਮਨੂ-6) । ਬਾਨਪ੍ਰਸਥ ਤੋਂ ਪਿੱਛੋਂ ਸ਼ਾਂਤ-ਚਿਤ, ਪੱਕੀ ਉਮਰ ਵਾਲੇ ਮਨੁੱਖ ਦਾ ਸੰਨਿਆਸ ਆਰੰਭ ਹੁੰਦਾ ਹੈ (ਮਨੂ-6,33) । ਜਿਵੇਂ ਪਹਿਲਾਂ ਦੱਸਿਆ ਗਿਆ ਹੈ, ਪਹਿਲੇ ਤਿੰਨ ਆਸ਼ਰਮਾਂ ਅਤੇ ਉਨ੍ਹਾਂ ਦੇ ਕਰਤੱਵਾਂ ਦੇ ਪਾਲਣ ਦੇ ਪਿੱਛੋਂ ਹੀ ਮਨੂ ਅਨੁਸਾਰ ਸੰਨਿਆਸ ਦੀ ਅਵਸਥਾ ਸ਼ੁਰੂ ਹੁੰਦੀ ਹੈ । "ਇਕ ਆਸ਼ਰਮ ਤੋਂ ਦੂਜੇ ਆਸ਼ਰਮ ਵਿਚ ਜਾ ਕੇ ਇੰਦਰੀਆਂ ਨੂੰ ਜਿਤ ਕੇ, ਬ੍ਰਹਮਚਰਜ, ਗ੍ਰਿਹਸਤ ਅਤੇ ਬਾਨਪ੍ਰਸਥ ਵਿਚੋਂ ਲੰਘ ਕੇ ਜਿਹੜਾ ਮਨੁੱਖ ਸੰਨਿਆਸ ਧਾਰਨ ਕਰਦਾ ਹੈ, ਉਹ ਮੌਤ ਤੋਂ ਪਿੱਛੋਂ ਮੁਕਤ ਹੋ ਕੇ ਆਪਣੀ ਪਰਮਾਰਥਕ ਉੱਨਤੀ ਕਰਦਾ ਹੈ ।" (ਮਨੂ-6,34)। "ਜਿਹੜਾ ਸਭ ਪ੍ਰਾਣੀਆਂ ਨੂੰ ਆਸਰਾ ਦੇ ਕੇ ਸੰਨਿਆਸ ਲੈ ਲੈਂਦਾ ਹੈ ਉਸ ਬ੍ਰਹਮਵਾਦੀ ਦੇ ਤੇਜ ਨਾਲ

ਸਾਰੇ ਲੋਕ ਪ੍ਰਕਾਸ਼ਮਾਨ ਹੁੰਦੇ ਹਨ" (ਮਨੂ-6, 39)। "ਇਕਾਂਤ ਵਿਚ ਹੀ ਮਨੁੱਖ ਨੂੰ ਮੁਕਤੀ ਮਿਲਦੀ ਹੈ, ਇਹ ਸਮਝਦਾ ਹੋਇਆ ਸੰਨਿਆਸੀ ਸਿੱਧੀ ਪ੍ਰਾਪਤ ਕਰਨ ਲਈ ਸਦਾ ਬਿਨਾਂ ਕਿਸੇ ਸਹਾਇਕ ਦੇ ਇਕੱਲਾ ਹੀ ਫਿਰੇ। ਇਸ ਤਰ੍ਹਾਂ ਨਾ ਉਹ ਕਿਸੇ ਨੂੰ ਛੱਡਦਾ ਹੈ ਅਤੇ ਨਾ ਕਿਸੇ ਤੋਂ ਛੱਡਿਆ ਜਾਂਦਾ ਹੈ" (ਮਨੂ-6,42) ।

"ਕਪਾਲ (ਮਿੱਟੀ ਦੇ ਟੁੱਟੇ ਹੋਏ ਭਾਂਡਿਆਂ ਦੇ ਟੁਕੜੇ) ਵਿਚ ਖਾਣਾ ਦਰਖ਼ਤਾਂ ਹੇਠ ਰਹਿਣਾ, ਪਾਟੇ ਕੱਪੜੇ ਪਹਿਨਣਾ, ਇਕੱਲਿਆਂ-ਘੁੰਮਣਾ ਅਤੇ ਸਾਰੇ ਪ੍ਰਾਣੀਆਂ ਨਾਲ ਬਰਾਬਰ ਦਾ ਸਲੂਕ ਕਰਨਾ-ਸੰਨਿਆਸੀ ਦੇ ਲੱਛਣ ਹਨ" (ਮਨੂ-6, 44) ।

ਆਸ਼ਰਮ-ਪ੍ਰਬੰਧ ਦਾ ਜਿੱਥੇ ਸਰੀਰਕ ਅਤੇ ਸਮਾਜਕ ਆਧਾਰ ਹੈ, ਉੱਥੇ ਉਸ ਦਾ ਅਧਿਆਤਮਕ ਅਤੇ ਦਾਰਸ਼ਨਿਕ ਆਧਾਰ ਵੀ ਹੈ। ਭਾਰਤੀ ਰਿਸ਼ੀਆਂ ਨੇ ਮਨੁੱਖੀ ਜੀਵਨ ਨੂੰ ਕੇਵਲ ਇਕ ਵਹਿਣ ਹੀ ਨਹੀਂ ਸੀ ਮੰਨਿਆ, ਸਗੋਂ ਉਹ ਇਸ ਦਾ ਕੋਈ ਉਦੇਸ਼ ਮੰਨਦੇ ਸਨ, ਇਸ ਲਈ ਉਨ੍ਹਾਂ ਨੇ ਇਸ ਦਾ ਇਕ ਉਦੇਸ਼ ਮਿਥਿਆ ਸੀ । ਜੀਵਨ ਨੂੰ ਸਾਰਥਕ ਬਣਾਉਣ ਲਈ ਉਨ੍ਹਾਂ ਨੇ ਚਾਰ ਪੁਰਸ਼ਾਰਥਾਂ-ਧਰਮ, ਅਰਥ, ਕਾਮ ਅਤੇ ਮੋਖ ਦੀ ਕਲਪਨਾ ਕੀਤੀ ਸੀ । ਪਹਿਲੇ ਤਿੰਨ ਤਾਂ ਸਾਧਨ ਸਨ ਪਰ ਅਖ਼ੀਰਲੇ ਨੂੰ ਨਿਸ਼ਾਨਾ ਮਿਥਿਆ ਗਿਆ । ਮੋਖ ਮਨੁੱਖੀ ਜੀਵਨ ਦਾ ਅੰਤਮ ਲਕਸ਼ ਸੀ ਪਰ ਉਹ ਐਵੇਂ ਜਾਂ ਕਲਪਨਾ ਨਾਲ ਨਹੀਂ ਸੀ ਪ੍ਰਾਪਤ ਹੋ ਸਕਦਾ । ਉਹਦੇ ਲਈ ਸਾਧਨਾ ਰਾਹੀਂ ਇਕ ਸਿਲਸਲੇਵਾਰ ਜੀਵਨ ਦਾ ਵਿਕਾਸ ਅਤੇ ਪਰਪੱਕਤਾ ਜ਼ਰੂਰੀ ਹੈ । ਇਸੇ ਉਦੇਸ਼ ਦੀ ਪੂਰਤੀ ਲਈ ਭਾਰਤੀ ਸਮਾਜ-ਸ਼ਾਸਤ੍ਰੀਆਂ ਨੇ ਆਸ਼ਰਮ ਸੰਸਥਾ ਦਾ ਪ੍ਰਬੰਧ ਕੀਤਾ ਸੀ। ਆਸ਼ਰਮ ਅਸਲ ਵਿਚ ਮਨੁੱਖ ਦਾ ਸਿੱਖਿਆ-ਸਥਾਨ ਜਾਂ ਵਿਦਿਆਲਾ ਹੈ । ਬ੍ਰਹਮਚਰਜ ਆਸ਼ਰਮ ਵਿਚ ਧਰਮ ਦੀ ਪਾਲਣਾ ਕੀਤੀ ਜਾਂਦੀ ਹੈ । ਬ੍ਰਹਮਚਾਰੀ ਸਰੀਰੋਂ ਤਕੜਾ, ਅਕਲੋਂ ਬਲਵਾਨ, ਮਨੋਂ ਸ਼ਾਂਤ, ਸ਼ਰਧਾਲੂ ਤੇ ਸਾਊ ਹੋਣ ਦੇ ਨਾਲ ਨਾਲ ਨਿਮਰ ਹੋ ਕੇ ਜੁੱਗਾਂ ਤੋਂ ਪੈਦਾ ਹੋਏ ਗਿਆਨ, ਸ਼ਾਸਤਰ, ਵਿੱਦਿਆ ਅਤੇ ਅਨੁਭਵ ਨੂੰ ਪ੍ਰਾਪਤ ਕਰਦਾ ਹੈ । ਸਨਿਮਰ ਅਤੇ ਪਵਿੱਤਰ ਆਤਮਾ ਵਾਲਾ ਮਨੁੱਖ ਹੀ ਮੁਕਤੀ-ਮਾਰਗ ਦਾ ਪਾਂਧੀ ਬਣ ਸਕਦਾ ਹੈ । ਗ੍ਰਹਿਸਤ ਵਿਚ ਧਰਮ ਪੂਰਵਕ ਕੀਤੀ ਕਮਾਈ ਅਤੇ ਕਾਮ ਦੀ ਪੂਰਤੀ ਹੁੰਦੀ ਹੈ । ਸੰਸਾਰ ਵਿਚ ਅਰਥ ਅਤੇ ਕਾਮ ਦੀ ਪ੍ਰਾਪਤੀ ਅਤੇ ਇਸ ਨੂੰ ਭੋਗਣ ਤੋਂ ਪਿੱਛੋਂ ਹੀ ਤਿਆਗ ਅਤੇ ਸੰਨਿਆਸ ਦੀ ਭੂਮਿਕਾ ਬਝਦੀ ਹੈ । ਸੰਜਮ ਦੇ ਅਭਿਆਸ ਤੋਂ ਬਗ਼ੈਰ ਤਿਆਗ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ । ਬਾਨਪ੍ਰਸਥ ਆਸ਼ਰਮ ਵਿਚ ਅਰਥ ਅਤੇ ਕਾਮ ਦੇ ਕ੍ਰਮਵਾਰ ਤਿਆਗ ਰਾਹੀਂ ਮੁਕਤੀ ਦਾ ਪਿਛੋਕੜ ਤਿਆਰ ਹੁੰਦਾ ਹੈ । ਸੰਨਿਆਸ ਵਿਚ ਸੰਸਾਰ ਦੇ ਸਾਰੇ ਬੰਧਨਾਂ ਦਾ ਤਿਆਗ ਕਰ ਕੇ ਪੂਰੀ ਤਰ੍ਹਾਂ ਮੋਖ ਧਰਮ ਦਾ ਪਾਲਣ ਹੁੰਦਾ ਹੈ । ਇਸ ਤਰ੍ਹਾਂ ਆਸ਼ਰਮ-ਸੰਸਥਾ ਵਿਚ ਜੀਵਨ ਦੀ ਪੂਰੀ ਖੁਲ੍ਹ ਪਰ ਉਸ ਦੀ ਸੰਜਮ ਭਰਪੂਰ ਵਿਉਂਤ ਸੀ ।

ਸ਼ਾਸਤਰਾਂ ਵਿਚ ਆਸ਼ਰਮ ਦੇ ਸਬੰਧ ਵਿਚ ਕਈ ਦ੍ਰਿਸ਼ਟੀਕੋਣ ਮਿਲਦੇ ਹਨ ਜਿਨ੍ਹਾਂ ਨੂੰ ਤਿੰਨ ਵਰਗਾਂ ਵਿਚ ਵੰਡਿਆ ਜਾ ਸਕਦਾ ਹੈ-(1) ਸਮੁੱਚਾ (2) ਵਿਕਲਪ ਅਤੇ (3) ਬਾਧ । 'ਸਮੁੱਚਾ' ਦਾ ਅਰਥ ਹੈ ਸਾਰੇ ਆਸ਼ਰਮਾਂ ਦਾ ਸਮੁੱਚਾ ਮੇਲ ਅਰਥਾਤ ਆਸ਼ਰਮਾਂ ਦੀ ਕ੍ਰਮਵਾਰ ਅਤੇ ਉਚਿਤ ਪਾਲਣਾ ਹੋਣੀ ਚਾਹੀਦੀ ਹੈ । ਇਸ ਦੇ ਅਨੁਸਾਰ ਗ੍ਰਹਿਸਤ ਆਸ਼ਰਮ ਵਿਚ ਅਰਥ ਅਤੇ ਕਾਮ ਸਬੰਧੀ ਨਿਯਮਾਂ ਦੀ ਪਾਲਣਾ ਉਨੀ ਹੀ ਜ਼ਰੂਰੀ ਹੈ ਜਿੰਨੀ ਬ੍ਰਹਮਚਰਜ, ਬਾਨਪ੍ਰਸਥ ਅਤੇ ਸੰਨਿਆਸ ਵਿਚ ਧਰਮ ਅਤੇ ਮੋਖ ਸਬੰਧੀ ਧਰਮਾਂ ਦੀ ਪਾਲਣਾ । ਇਸ ਸਿਧਾਂਤ ਦਾ ਸਭ ਤੋਂ ਵੱਡਾ ਸੰਚਾਲਕ ਅਤੇ ਸਮਰਥਕ ਮਨੂ (ਅ. 4 ਅਤੇ 6) ਹੈ। ਦੂਜੇ ਸਿਧਾਂਤ 'ਵਿਕਲਪ' ਦਾ ਅਰਥ ਇਹ ਹੈ ਕਿ ਬ੍ਰਹਮਚਰਜ ਆਸ਼ਰਮ ਤੋਂ ਪਿੱਛੋਂ ਵਿਅਕਤੀ ਨੂੰ ਇਹ ਨਿਸ਼ਚਾ ਕਰਨ ਦੀ ਖੁੱਲ੍ਹ ਹੁੰਦੀ ਹੈ ਕਿ ਉਹ ਗ੍ਰਹਿਸਤ ਆਸ਼ਰਮ ਵਿਚ ਪ੍ਰਵੇਸ਼ ਕਰੇ ਜਾਂ ਸਿੱਧਾ ਸੰਨਿਆਸ ਧਾਰਨ ਕਰੇ। ਸਮਾਵਰਤਨ (ਵਿੱਦਿਆ ਪ੍ਰਾਪਤੀ ਮਗਰੋਂ ਪਿੱਛੇ ਮੁੜਨਾ) ਦੇ ਪ੍ਰਸੰਗ ਵਿਚ ਬ੍ਰਹਮਚਾਰੀ ਦੋ ਤਰ੍ਹਾਂ ਦੇ ਦੱਸੇ ਗਏ ਹਨ : (1) ਉਪਕੁਰਵਾਣ ਅਰਥਾਤ ਉਹ ਜੋ ਬ੍ਰਹਮਚਰਜ ਸਮਾਪਤ ਕਰ ਕੇ ਗ੍ਰਹਿਸਤ ਆਸ਼ਰਮ ਵਿਚ ਪ੍ਰਵੇਸ਼ ਕਰਨਾ ਚਾਹੁੰਦਾ ਹੈ ਅਤੇ (2) ਨੈਸ਼ਠਿਕ ਅਰਥਾਤ ਉਹ ਜਿਹੜਾ ਜ਼ਿੰਦਗੀ ਭਰ ਗੁਰੁਕੁਲ ਵਿਚ ਰਹਿ ਕੇ ਬ੍ਰਹਮਚਰਜ ਦਾ ਪਾਲਣ ਕਰਨਾ ਚਾਹੁੰਦਾ ਹੈ । ਇਸੇ ਤਰ੍ਹਾਂ ਇਸਤਰੀਆਂ ਵਿਚ ਬ੍ਰਹਮਚਰਜ ਤੋਂ ਪਿੱਛੋਂ ਤੁਰਤ ਵਿਆਹੁਣਯੋਗ ਅਤੇ ਬ੍ਰਹਮਵਾਦਿਨੀਆਂ (ਜੀਵਨ ਭਰ ਰੱਬੀ ਭਜਨ ਵਿਚ ਲੀਨ) ਹੁੰਦੀਆਂ ਸਨ । ਇਹ ਸਿਧਾਂਤ ਜਾਬਾਲ ਉਪਨਿਸ਼ਦ ਅਤੇ ਕਈ ਧਰਮ ਸੂਤਰਾਂ (ਵਸ਼ਿਸ਼ਠ ਅਤੇ ਆਪਸਤੰਬ) ਅਤੇ ਕੁਝ ਕੁ ਸਿਮਰਤੀਆਂ (ਯਾਗਯ, ਲਘੂ, ਹਾਰੀਤ) ਵਿਚ ਪੇਸ਼ ਕੀਤਾ ਗਿਆ ਹੈ । 'ਬਾਧ' ਦਾ ਅਰਥ ਹੈ, ਸਾਰੀ ਆਸ਼ਰਮ ਸੰਸਥਾ ਨੂੰ ਹੀ ਸਵੀਕਾਰ ਨਾ ਕਰਨਾ । ਗੌਤਮ ਅਤੇ ਬੌਧਾਯਨ ਧਰਮ-ਸੂਤਰਾਂ ਵਿਚ ਇਹ ਕਿਹਾ ਗਿਆ ਹੈ ਕਿ ਅਸਲ ਵਿਚ ਇੱਕੋ ਹੀ ਆਸ਼ਰਮ-ਗ੍ਰਹਿਸਤ ਹੈ । ਬ੍ਰਹਮਚਰਜ ਉਸ ਦੀ ਭੂਮਿਕਾ ਹੈ । ਬਾਨਪ੍ਰਸਥ ਅਤੇ ਸੰਨਿਆਸ ਮਹੱਤਤਾ ਵਿਚ ਦੂਜੇ ਦਰਜੇ ਤੇ (ਅਤੇ ਅਕਸਰ ਇੱਛਾ ਅਨੁਸਾਰ) ਹਨ । ਮਨੂ ਨੇ ਵੀ ਸਭ ਤੋਂ ਜ਼ਿਆਦਾ ਮਹੱਤਤਾ ਗ੍ਰਹਿਸਤ ਦੀ ਹੀ ਮੰਨੀ ਹੈ, ਜੋ ਸਭਨਾਂ ਕਰਮਾਂ ਅਤੇ ਆਸ਼ਰਮਾਂ ਦਾ ਸੋਮਾ ਹੈ । ਇਸ ਮਤ ਨੂੰ ਮੰਨਣ ਵਾਲੇ ਆਪਣੇ ਪੱਖ ਵਿਚ ਸ਼ਤਪਥ ਬ੍ਰਾਹਮਣ ਦੇ ਵਾਕ एतद्वै जरा मर्यसतं यदग्निहोत्रम् ਅਰਥਾਤ ਸਾਰਾ ਜੀਵਨ ਅਗਨੀਹੋਤ੍ਰ ਆਦਿ ਯੱਗ ਕਰਨਾ ਚਾਹੀਦਾ ਹੈ (ਸ਼ਤ. 12,4,1,1) ਅਤੇ ਈਸ਼ ਉਪਨਿਸ਼ਦ ਦੇ ਵਾਕ कुर्वन्नेवेह कर्माणि जिजीविषेच्छतं समाः। (ਈਸ਼ 2) ਆਦਿ ਦਾ ਹਵਾਲਾ ਦਿੰਦੇ ਹਨ । ਗੀਤਾ ਦਾ ਕਰਮਯੋਗ ਵੀ ਕਰਮ ਦਾ ਸੰਨਿਆਸ ਨਹੀਂ, ਸਗੋਂ ਕਰਮ ਵਿਚ ਸੰਨਿਆਸ ਨੂੰ ਹੀ ਉੱਤਮ ਸਮਝਦਾ ਹੈ । ਆਸ਼ਰਮ ਸੰਸਥਾ ਦਾ ਸਭ ਤੋਂ ਵੱਡਾ ਵਿਰੋਧ ਪਰੰਪਰਾ ਵਿਰੋਧੀ ਬੁੱਧ ਅਤੇ ਜੈਨ ਮੱਤ ਵੱਲੋਂ ਹੋਇਆ ਜਿਹੜੇ ਆਸ਼ਰਮ-ਪ੍ਰਬੰਧ ਦੀ ਸਮੁੱਚਤਾ ਅਤੇ ਸੰਤੁਲਨ ਨੂੰ ਹੀ ਨਹੀਂ ਮੰਨਦੇ ਅਤੇ ਜੀਵਨ ਦਾ ਅਨੁਭਵ ਪ੍ਰਾਪਤ ਕੀਤੇ ਬਗੈਰ ਅਪਰਿਪੱਕ ਸੰਨਿਆਸ ਜਾਂ ਜਤੀ-ਧਰਮ ਨੂੰ ਬਹੁਤ ਜ਼ਿਆਦਾ ਮਹੱਤਤਾ ਦਿੰਦੇ ਹਨ । ਮਨੂ. (6,35) ਦਾ ਟੀਕਾ ਕਰਦੇ ਹੋਏ ਮਹਾਂ ਵਿਦਵਾਨ ਨਾਰਾਇਣ ਨੇ ਉਪਰੋਕਤ ਤਿੰਨਾਂ ਮਤਾਂ ਵਿਚ ਸੁਮੇਲ ਪੈਦਾ ਕਰਨ ਦਾ ਜਤਨ ਕੀਤਾ ਹੈ । ਆਮ ਤੌਰ ਤੇ ਤਾਂ ਉਨ੍ਹਾਂ ਨੂੰ 'ਸਮੁੱਚੇ' ਦਾ ਸਿਧਾਂਤ ਪਰਵਾਨ ਹੈ । 'ਵਿਕਲਪ' ਵਿਚ ਉਹ ਅਧਿਕਾਰ ਭੇਦ ਮੰਨਦੇ ਹਨ ਅਰਥਾਤ ਜਿਸ ਨੂੰ ਤੀਬਰ ਵੈਰਾਗ ਹੋ ਜਾਵੇ ਉਹ ਬ੍ਰਹਮਚਰਜ ਤੋਂ ਪਿੱਛੋਂ ਹੀ ਸੰਨਿਆਸ ਧਾਰਨ ਕਰ ਸਕਦਾ ਹੈ । ਉਨ੍ਹਾਂ ਦੇ ਵਿਚਾਰ ਅਨੁਸਾਰ 'ਬਾਧ' ਦਾ ਸਿਧਾਂਤ ਉਨ੍ਹਾਂ ਵਿਅਕਤੀਆਂ ਲਈ ਹੈ ਜਿਹੜੇ ਆਪਣੇ ਪਿਛਲੇ ਸੰਸਕਾਰਾਂ ਦੇ ਕਾਰਨ ਸੰਸਾਰਕ ਕੰਮਾਂ ਵਿਚ ਸਾਰਾ ਜੀਵਨ ਖਚਿਤ ਰਹਿੰਦੇ ਹਨ ਅਤੇ ਜਿਨ੍ਹਾਂ ਦੇ ਅੰਦਰ ਵਿਵੇਕ ਅਤੇ ਵੈਰਾਗ ਦਾ ਉਦੈ ਉਚਿਤ ਸਮੇਂ ਤੇ ਨਹੀਂ ਹੁੰਦਾ ।

ਸੰਗਠਿਤ ਆਸ਼ਰਮ ਸੰਸਥਾ ਭਾਰਤਵਰਸ਼ ਦੀ ਆਪਣੀ ਹੀ ਵਿਸ਼ੇਸ਼ਤਾ ਹੈ ਪਰ ਇਸ ਦੀ ਇਕ ਬਹੁਤ ਵੱਡੀ ਸਰਬ ਸਾਂਝੀ ਅਤੇ ਸ਼ਾਸਤਰੀ ਮਹੱਤਤਾ ਹੈ । ਭਾਵੇਂ ਇਤਿਹਾਸਕ ਕਾਰਨਾਂ ਕਰਕੇ ਇਸ ਦੇ ਆਦਰਸ਼ ਅਤੇ ਵਿਵਹਾਰ ਵਿਚ ਫ਼ਰਕ ਪੈਂਦਾ ਰਿਹਾ ਹੈ ਪਰ ਮਨੁੱਖੀ ਸੁਭਾਅ ਅਨੁਸਾਰ ਇਹ ਇਕ ਸੁਭਾਵਕ ਜਿਹੀ ਗੱਲ ਹੈ । ਕੁਝ ਵੀ ਹੋਵੇ

ਇਸ ਦੀ ਕਲਪਨਾ ਅਤੇ ਇਸ ਉਪਰ ਥੋੜ੍ਹਾ ਬਹੁਤ ਅਮਲ ਆਪਣੇ ਆਪ ਵਿਚ ਬਹੁਤ ਮਹਾਨਤਾ ਰੱਖਦੇ ਹਨ। ਇਸ ਵਿਸ਼ੇ ਉੱਤੇ ਡਾਇਸਨ (ਐਨਸਾਈਕਲੋਪੀਡੀਆ ਆਫ਼ ਰਿਲੀਜਨ ਐਂਡ-ਐਥਿਕਸ) ਦੀ 'ਆਸ਼-ਰਮ' ਸ਼ਬਦ ਦੀ ਹੇਠ ਲਿਖੀ ਰਾਇ ਵਰਣਨਯੋਗ ਹੈ: "ਮਨੂ ਅਤੇ ਹੋਰ ਧਰਮ ਸ਼ਾਸਤਰਾਂ ਵਿਚ ਦੱਸੇ ਆਸ਼ਰਮ ਦੀ ਸਥਾਪਨਾ ਅਤੇ ਵਿਵਹਾਰ ਵਿਚ ਕਿਤਨਾ ਕੁ ਮੇਲ ਸੀ ਇਹ ਕਹਿਣਾ ਕਠਿਨ ਹੈ ਪਰ ਇਹ ਮੰਨਣ ਵਿਚ ਅਸੀਂ ਆਜ਼ਾਦ ਹਾਂ ਕਿ ਸਾਡੇ ਵਿਚਾਰ ਵਿਚ ਸੰਸਾਰ ਦੇ ਮਾਨਵ-ਇਤਿਹਾਸ ਵਿਚ ਹੋਰ ਕਿਧਰੇ ਵੀ ਅਜਿਹਾ ਤੱਤ (ਜਾਂ ਸੰਸਥਾ) ਨਹੀਂ ਹੈ ਜੋ ਇਸ ਸਿਧਾਂਤ ਦੇ ਗੌਰਵ ਦੇ ਤੁੱਲ ਹੋਵੇ।"

ਹ. ਪੂ.- ਹਿੰ. ਵਿ. ਕੋ. 1:427

**ਆਸ਼ਰਵ** : ਬੋਧੀ ਅਧਿਆਤਮਕ ਤੱਤ ਦੇ ਅਨੁਸਾਰ ਆਸ਼-ਰਵ ਚਾਰ ਹੁੰਦੇ ਹਨ-ਕਾਮ-ਆਸ਼ਰਵ, ਭਵ-ਆਸ਼ਰਵ, ਦ੍ਰਿਸ਼ਟੀ-ਆਸ਼ਰਵ ਅਤੇ ਅਵਿੱਦਿਆ-ਆਸ਼ਰਵ। ਇਹ ਪ੍ਰਾਣੀ ਦੇ ਮਨ ਵਿਚ ਆ ਜਾਂਦੇ ਹਨ ਅਤੇ ਉਸ ਨੂੰ ਭਵ-ਚੱਕਰ ਵਿਚ ਬੰਨ੍ਹੀ ਰੱਖਦੇ ਹਨ। ਮੁਕਤੀ ਦਾ ਚਾਹਵਾਨ ਯੋਗੀ ਇਨ੍ਹਾਂ ਤੋਂ ਛੁਟਕਾਰਾ ਪਾ ਕੇ ਅਰਹਤ ਪਦ ਪ੍ਰਾਪਤ ਕਰਦਾ ਹੈ।

ਭਾਰਤੀ ਦਰਸ਼ਨ ਦੀਆਂ ਦੂਜੀਆਂ ਪਰੰਪਰਾਵਾਂ ਵਿਚ ਵੀ ਆਤਮਾ ਨੂੰ ਮਲੀਨ ਕਰਨ ਵਾਲੇ ਤੱਤਾਂ ਨੂੰ ਆਸ਼ਰਵ ਕਿਹਾ ਗਿਆ ਹੈ। ਉਨ੍ਹਾਂ ਦੇ ਸਰੂਪ ਦੇ ਵਿਸਥਾਰ ਵਿਚ ਭੇਦ ਹੁੰਦਿਆਂ ਹੋਇਆਂ ਵੀ ਇਹ ਸਮਾਨਤਾ ਹੈ ਕਿ ਆਸ਼ਰਵ ਮਨ ਦੀ ਮੈਲ ਹਨ ਜਿਨ੍ਹਾਂ ਦਾ ਤਿਆਗ ਜ਼ਰੂਰੀ ਹੈ।

**ਆਸਾ ਦੀ ਵਾਰ** : 'ਜਪੁਜੀ' ਤੋਂ ਮਗਰੋਂ 'ਆਸਾ ਦੀ ਵਾਰ' ਗੁਰੂ ਨਾਨਕ ਦੇਵ ਜੀ ਦੀ ਦੂਜੀ ਪ੍ਰਸਿੱਧ ਰਚਨਾ ਹੈ ਜਿਸ ਵਿਚ ਕੁਝ ਸ਼ਲੋਕ ਗੁਰੂ ਅੰਗਦ ਦੇਵ ਜੀ ਦੇ ਵੀ ਹਨ। ਗੁਰੂ ਜੀ ਦੀਆਂ ਮਾਝ ਅਤੇ ਮਲ੍ਹਾਰ ਰਾਗ ਵਿਚ ਲਿਖੀਆਂ ਹੋਈਆਂ ਦੋ ਹੋਰ ਵਾਰਾਂ ਵੀ ਮਿਲਦੀਆਂ ਹਨ ਪਰ 'ਆਸਾ ਦੀ ਵਾਰ' ਦਾ ਸਿੱਖਾਂ ਦੇ ਧਰਮ-ਅਸਥਾਨਾਂ ਵਿਚ ਹਰ ਰੋਜ਼ ਅੰਮ੍ਰਿਤ ਵੇਲੇ ਕੀਰਤਨ ਹੁੰਦਾ ਹੈ। ਜਿਸ ਤਰ੍ਹਾਂ ਹਰ ਸਿੱਖ ਲਈ ਅੰਮ੍ਰਿਤ ਵੇਲੇ 'ਜਪੁਜੀ' ਦਾ ਪਾਠ ਕਰਨ ਦਾ ਹੁਕਮ ਹੈ, ਇਵੇਂ ਹੀ ਹਰ ਸਿੱਖ ਲਈ ਹਰ ਰੋਜ਼ 'ਆਸਾ ਦੀ ਵਾਰ' ਦਾ ਕੀਰਤਨ ਕਰਨਾ ਜਾਂ ਸੁਣਨਾ ਵੀ ਜ਼ਰੂਰੀ ਹੈ।

ਇਹ ਬਾਣੀ ਕਦੋਂ ਅਤੇ ਕਿਸ ਪਰਥਾਇ ਉਚਾਰੀ ਗਈ ਇਸ ਬਾਰੇ ਨਿਸ਼ਚੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ ਪਰ ਜਨਮ-ਸਾਖੀਆਂ ਵਿਚ ਲਿਖਿਆ ਹੈ ਕਿ ਇਸ ਵਾਰ ਦੀਆਂ ਪਹਿਲੀਆਂ ਨੌਂ ਪਉੜੀਆਂ ਸ਼ੇਖ਼ ਬ੍ਰਹਮ ਦੇ ਪਰਥਾਇ ਉਚਾਰਣ ਕੀਤੀਆਂ ਗਈਆਂ। ਇਸ ਵਾਰ ਨਾਲ ਪੰਜਾਬੀ ਸਾਹਿਤ ਵਿਚ ਇਕ ਨਵੀਂ ਪਰੰਪਰਾ ਸ਼ੁਰੂ ਹੋਈ। ਇਸ ਤੋਂ ਪਹਿਲਾਂ ਕੇਵਲ ਬੀਰ-ਰਸੀ ਵਾਰਾਂ ਲਿਖੀਆਂ ਜਾਂਦੀਆਂ ਸਨ। ਪੰਜਾਬੀ ਸਾਹਿਤ ਵਿਚ ਇਹ ਪਹਿਲੀ ਅਧਿਆਤਮਕ ਵਾਰ ਹੈ। ਮਗਰੋਂ ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ, ਭਾਈ ਗੁਰਦਾਸ ਅਤੇ ਹੋਰ ਮਹਾਂ ਪੁਰਸ਼ਾਂ ਨੇ ਅਧਿਆਤਮਕ ਵਾਰਾਂ ਲਿਖੀਆਂ।

ਇਸ ਵਾਰ ਦੀਆਂ 24 ਪਉੜੀਆਂ ਹਨ। ਹਰ ਪਉੜੀ ਤੋਂ ਪਹਿਲਾਂ ਦੋ ਜਾਂ ਵਧੀਕ ਸ਼ਲੋਕ ਹਨ। ਪਉੜੀਆਂ ਨਾਲ ਸ਼ਲੋਕ ਲਾਉਣ ਦੀ ਪ੍ਰਥਾ ਵੀ ਇਸੇ ਵਾਰ ਤੋਂ ਸ਼ੁਰੂ ਹੋਈ ਜਾਪਦੀ ਹੈ। ਇਸ ਵਾਰ ਵਿਚ ਵਰਤਿਆ ਪਉੜੀ ਰੂਪ (13,16 ਮਾਤਰਾਂ) ਮਗਰੋਂ ਸੱਤੇ ਬਲਵੰਡ ਦੀ ਵਾਰ ਅਤੇ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਵਰਤਿਆ ਮਿਲਦਾ ਹੈ। ਪੂਰਵ-ਨਾਨਕ-ਕਾਲ ਵਿਚ ਪਉੜੀ ਰੂਪ 13,10 ਮਾਤਰਾਂ ਦਾ ਸੀ ਜਿਸ ਨੂੰ ਨਿਸ਼ਾਨੀ ਛੰਦ ਵੀ ਕਿਹਾ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਦੇ ਵਰਤੇ ਪਉੜੀ ਰੂਪ ਦੀ ਉਨ੍ਹਾਂ ਤੋਂ ਪਹਿਲੇ ਦੀ ਕੋਈ ਵੀ ਉਦਾਹਰਣ ਨਹੀਂ ਮਿਲਦੀ। ਇਸ ਦਾ ਖ਼ਾਸਾ ਇਹ ਹੈ ਕਿ ਇਸ ਦੀ ਅਖ਼ੀਰਲੀ ਤੁਕ ਅੱਧੀ ਹੁੰਦੀ ਹੈ ਜਿਸ ਦੀਆਂ ਮਾਤਰਾਂ ਪੂਰੀ ਤੁਕ ਦੇ ਦੂਜੇ ਅੱਧ ਜਿੰਨੀਆਂ ਹੁੰਦੀਆਂ ਹਨ। ਸ਼ਲੋਕ ਗੁਰੂ ਜੀ ਤੋਂ ਪਹਿਲਾਂ ਬਾਬਾ ਫ਼ਰੀਦ ਅਤੇ ਭਗਤ ਕਬੀਰ ਦੇ ਮਿਲਦੇ ਹਨ ਪਰ ਉਨ੍ਹਾਂ ਨੇ ਬਹੁਤਾ ਦੋ ਪਾਲਾਂ ਦਾ ਸ਼ਲੋਕ ਹੀ ਲਿਖਿਆ ਹੈ। ਇਸਦਾ ਛੰਦ ਦੋਹਰਾ ਹੈ ਪਰ ਗੁਰੂ ਜੀ ਨੇ ਸ਼ਲੋਕ ਦੀ ਬਣਤਰ ਵਿਚ ਵੀ ਨਵੀਨਤਾ ਲਿਆਂਦੀ। ਬਹੁਤੇ ਸ਼ਲੋਕਾਂ ਵਿਚ ਉਨ੍ਹਾਂ ਨੇ ਦੋ ਤੋਂ ਵਧੀਕ ਪਾਲਾਂ ਰੱਖੀਆਂ ਅਤੇ ਛੰਦ ਵੀ ਦੋਹਰੇ ਤੋਂ ਛੁੱਟ ਚੌਪਈ, ਦਵੈਯਾ ਆਦਿ ਵਰਤੇ।

ਇਸ ਵਾਰ ਵਿਚ ਗੁਰੂ ਜੀ ਨੇ ਸਮਕਾਲੀ ਧਾਰਮਿਕ, ਸਮਾਜਕ ਅਤੇ ਰਾਜਨੀਤਿਕ ਆਗੂਆਂ ਅਤੇ ਕੁਰੀਤੀਆਂ ਦੀ ਕਰੜੀ ਆਲੋਚਨਾ ਕੀਤੀ ਹੈ। ਉਨ੍ਹਾਂ ਦੀਆਂ ਬੁਰਾਈਆਂ ਨੂੰ ਉਘਾੜ ਕੇ ਉਨ੍ਹਾਂ ਦੇ ਮੱਤ ਦਾ ਖੰਡਨ ਕੀਤਾ ਹੈ ਅਤੇ ਇਕ ਨਰੋਏ ਸਮਾਜ ਦੀ ਉਸਾਰੀ ਲਈ ਪਰੇਰਿਆ ਹੈ। ਕੂੜ ਦੀਆਂ ਕੰਧਾਂ ਕਰੁਣ ਅਤੇ ਸੱਚ ਨੂੰ ਪਛਾਣਨ ਦਾ ਉਪਦੇਸ਼ ਦਿੱਤਾ ਹੈ। ਸੰਸਾਰ ਦੇ ਬਹੁਤੇ ਰੋਗਾਂ ਦਾ ਕਾਰਨ ਮਨੁੱਖ ਦੀ 'ਹਉਂ' ਨੂੰ ਦੱਸਿਆ ਹੈ। 'ਹਉਂ' ਵਿਚ ਕੀਤੇ ਕਰਮ ਬੰਧਨ ਰੂਪ ਹਨ। ਇਸੇ ਲਈ ਹੀ ਗੁਰੂ ਜੀ ਨੇ ਕਰਮ-ਕਾਂਡ ਅਤੇ ਉਪਾਸਨਾ-ਕਾਂਡ ਤੋਂ ਉੱਚਿਆਂ ਉੱਠਣ ਲਈ ਉਪਦੇਸ਼ ਦਿੱਤਾ। ਉਨ੍ਹਾਂ ਨੇ ਗਿਆਨ-ਕਾਂਡ ਉੱਤੇ ਸਭ ਤੋਂ ਵੱਧ ਜ਼ੋਰ ਦਿੱਤਾ ਹੈ। ਵੇਦਾਂ ਦਾ ਗਿਆਨ-ਕਾਂਡ ਉਪਨਿਸ਼ਦ ਹਨ। ਇਸ ਲਈ ਉਪਨਿਸ਼ਦਾਂ ਅਤੇ ਗੁਰੂ ਨਾਨਕ ਜੀ ਦੀ ਬਾਣੀ ਵਿਚ ਸਾਂਝ ਹੈ। 'ਆਸਾ ਦੀ ਵਾਰ' ਦੀ ਬਹੁਤੀ ਸਾਂਝ ਕਠ-ਉਪਨਿਸ਼ਦ ਨਾਲ ਹੈ। ਕਠ-ਉਪਨਿਸ਼ਦ ਵਿਚ ਸਰੀਰ ਨੂੰ ਰਥ, ਆਤਮਾ ਨੂੰ ਰਥ ਦਾ ਮਾਲਕ ਅਤੇ ਬੁੱਧੀ ਨੂੰ ਰਥਵਾਹ ਮੰਨਿਆ ਗਿਆ ਹੈ। ਇਹ ਰਥ ਵਾਲਾ ਵਿਚਾਰ 'ਆਸਾ ਦੀ ਵਾਰ' ਵਿਚ 'ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ' ਵਾਲੇ ਸ਼ਲੋਕ ਵਿਚ ਮਿਲਦਾ ਹੈ। ਕਠ-ਉਪਨਿਸ਼ਦ ਦੇ ਅਖ਼ੀਰਲੇ ਭਾਗ ਵਿਚ ਧਰਮ-ਰਾਜ ਨਚਿਕੇਤਾ ਨੂੰ ਕਹਿੰਦਾ ਹੈ, "ਉਸ (ਬ੍ਰਹਮ) ਦੇ ਭੈ ਵਿਚ ਅਗਨੀ ਬਲਦੀ ਹੈ, ਸੂਰਜ ਚਮਕਦਾ ਹੈ, ਇੰਦਰ ਅਤੇ ਵਾਯੂ ਭੈ ਦੇ ਅੰਦਰ ਹਨ ਅਤੇ ਕਾਲ ਵੀ ਭੈ ਵਿਚ ਤੁਰ ਰਿਹਾ ਹੈ"। 'ਆਸਾ ਦੀ ਵਾਰ' ਵਿਚ ਇਸ ਬਾਰੇ ਇਕ ਪੂਰਾ ਸ਼ਲੋਕ ਮਿਲਦਾ ਹੈ:

"ਭੈ ਵਿਚਿ ਪਵਣੁ ਵਹੈ ਸਦਵਾਉ।
ਭੈ ਵਿਚਿ ਚਲਹਿ ਲਖ ਦਰੀਆਉ।
ਭੈ ਵਿਚਿ ਅਗਨਿ ਕਢੈ ਵੇਗਾਰਿ।
ਭੈ ਵਿਚ ਧਰਤੀ ਦਬੀ ਭਾਰਿ।
ਭੈ ਵਿਚਿ ਇੰਦੁ ਫਿਰੈ ਸਿਰ ਭਾਰ।
ਭੈ ਵਿਚਿ ਰਾਜਾ ਧਰਮ ਦੁਆਰ।
ਭੈ ਵਿਚਿ ਸੂਰਜੁ ਭੈ ਵਿਚਿ ਚੰਦੁ।
ਕੋਹ ਕਰੋੜੀ ਚਲਤ ਨ ਅੰਤੁ।......."

ਉਪਨਿਸ਼ਦਾਂ ਵਿਚ ਬ੍ਰਹਮ-ਵਿੱਦਿਆ ਹੈ ਅਤੇ ਗੁਰੂ ਜੀ ਦੀਆਂ ਰਚਨਾਵਾਂ ਵਿਚ ਬ੍ਰਹਮ-ਗਿਆਨ ਬਾਰੇ ਵਿਚਾਰ ਪ੍ਰਗਟ ਕੀਤੇ ਹਨ। 'ਆਸਾ ਦੀ ਵਾਰ' ਵਿਚ ਬ੍ਰਹਮ ਲਈ ਨਿਰੰਕਾਰ, ਕਾਦਰ, ਨਿਰਭਉ, ਸੱਚ, ਕਰਤਾ, ਵੱਡਾ, ਕਰੀਮ ਆਦਿਕ ਸ਼ਬਦਾਂ ਦੀ ਵਰਤੋਂ ਮਿਲਦੀ ਹੈ। ਕਾਦਰ ਦੀ ਕੁਦਰਤ ਦਾ ਅੰਤ ਨਹੀਂ, ਉਹ ਆਪ ਸੱਚਾ ਹੈ ਅਤੇ ਉਸ ਦਾ ਜਗਤ ਵੀ ਸੱਚ ਹੈ। ਇਹ ਨਿਰਾ ਭਰਮ ਨਹੀਂ। ਜਗਤ ਨਾਸ਼ਮਾਨ ਤੇ ਥੋੜ੍ਹ-ਚਿਰਾ ਹੈ, ਇਸ ਲਈ ਰਚਨਾ ਦੀ ਥਾਂ ਰਚਣਹਾਰ ਨਾਲ ਪਿਆਰ ਕੀਤਾ ਜਾਵੇ ਕਿਉਂ ਜੋ ਉਹ ਸਦੀਵੀ ਹੋਂਦ ਵਾਲਾ ਹੈ ਪਰ ਉਸ ਦਾ

ਗਿਆਨ ਗੁਰੂ ਤੋਂ ਮਿਲਦਾ ਹੈ । 'ਗੁਰੂ' ਸ਼ਬਦ ਅਥਵਾ ਨਾਮ ਦਾ ਜਾਪ ਕਰ ਕੇ ਅਸੀਂ ਹਉਮੈ ਦੀ ਕੰਧ ਨੂੰ ਤੋੜ ਸਕਦੇ ਹਾਂ ਅਤੇ ਸਾਨੂੰ ਸੱਚ ਦੀ ਪ੍ਰਾਪਤੀ ਹੋ ਸਕਦੀ ਹੈ। ਸੱਚੀ ਜੀਵਨ ਜੁਗਤੀ ਹੀ ਇਹੋ ਹੈ ਕਿ ਸਰੀਰ ਰੂਪੀ ਧਰਤੀ ਨੂੰ ਸਾਧ ਕੇ ਇਹਦੇ ਵਿਚ ਕਰਤਾ ਦੇ ਨਾਮ ਦਾ ਬੀਜ ਪਾਇਆ ਜਾਏ।

'ਸਭ ਤੇਰੀ ਕੁਦਰਤ ਤੂੰ ਕਾਦਰ ਕਰਤਾ' ਕਹਿ ਕੇ ਗੁਰੂ ਜੀ ਨੇ ਸਾਂਖ ਦੇ 'ਦਵੈਤ-ਵਾਦ' ਦਾ ਖੰਡਨ ਕੀਤਾ ਹੈ । ਉਨ੍ਹਾਂ ਦੇ ਅਨੁਸਾਰ ਪੁਰਸ਼ ਤੇ ਪ੍ਰਕਿਰਤੀ ਅਨਾਦੀ ਨਹੀਂ । ਪ੍ਰਕਿਰਤੀ ਦਾ ਰਚਣਹਾਰ ਕਾਦਰ ਆਪ ਹੈ । ਇਸ ਪ੍ਰਕਿਰਤੀ ਵਿਚ ਵਿਚਰਦੇ ਜੀਵਾਂ ਨੂੰ ਪੈਦਾ ਕਰਨ ਵਾਲਾ ਵੀ ਉਹ ਆਪ ਹੀ ਹੈ । ਲੇਖਾ ਲਿਖਣ ਵਾਲਾ ਅਤੇ ਬਖ਼ਸ਼ਸ਼ ਕਰਨ ਵਾਲਾ ਵੀ ਉਹ ਆਪ ਹੀ ਹੈ । ਸਭ ਸ਼ਕਤੀ ਉਸੇ ਦੀ ਹੀ ਹੈ । ਸਭ ਜੀਵ ਉਸੇ ਦੇ ਹੁਕਮ ਅੰਦਰ ਕਿਰਤ ਵਿਚ ਬੱਧੇ ਹੋਏ ਹਨ । ਉਹ 'ਤਾਕੋ ਤਾਕ' ਵਰਤਦਾ ਹੈ । ਉਸ ਦੇ ਚਲਾਏ ਨਿਯਮ ਅਟੱਲ ਹਨ। ਉਸ ਦੀ ਬਖ਼ਸ਼ਸ਼ ਦਾ ਪਾਤਰ ਬਣਨ ਲਈ ਗੁਣਾਂ ਦਾ ਧਾਰਨੀ ਹੋਣਾ ਜ਼ਰੂਰੀ ਹੈ। ਨਿਮਰਤਾ ਸਭ ਤੋਂ ਵੱਡਾ ਗੁਣ ਹੈ: "ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ।" "ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ।" ਨਿਮਰਤਾ ਹਉਮੈ ਨੂੰ ਦੂਰ ਕਰਦੀ ਹੈ - ਰਾਜੇ ਨੂੰ ਪਰਜਾ ਦਾ ਸੇਵਕ ਬਣਾਉਂਦੀ ਹੈ, ਧਾਰਮਿਕ ਆਗੂ ਨੂੰ ਅਸਲੀ ਗਿਆਨ ਦੇ ਪ੍ਰਚਾਰ ਲਈ ਪ੍ਰੇਰਦੀ ਹੈ । ਸਮਾਜ ਵਿਚ ਬਰਾਬਰੀ ਦੇ ਭਾਵ ਨੂੰ ਜਗਾਉਂਦੀ ਹੈ, ਬ੍ਰਾਹਮਣ ਤੇ ਸ਼ੂਦਰ ਦਾ ਵਿਤਕਰਾ ਮਿਟ ਜਾਂਦਾ ਹੈ ਅਤੇ ਇਸਤਰੀ ਨੂੰ ਮਰਦ ਦੇ ਨਾਲ ਬਰਾਬਰ ਦੇ ਹੱਕ ਪ੍ਰਾਪਤ ਹੁੰਦੇ ਹਨ । ਮੰਦਾ ਕਰਨ ਜਾਂ ਮੰਦਾ ਚਿਤਵਣ ਦਾ ਆਧਾਰ 'ਹਉਮੈ' ਹੈ ਜੋ ਸਾਨੂੰ ਰੱਬ ਤੋਂ ਦੂਰ ਲੈ ਜਾਂਦੀ ਹੈ। ਕਿਸੇ ਜੀਵ ਨਾਲ ਫਿੱਕਾ ਨਾ ਬੋਲੋ, ਨਾ ਕਿਸੇ ਨੂੰ ਮੰਦਾ ਆਖੋ । ਇਸਤਰੀ ਜਾਤੀ ਨੂੰ ਮੰਦਾ ਕਹਿਣਾ ਤਾਂ ਬਹੁਤ ਹੀ ਬੁਰਾ ਹੈ : "ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ।"

'ਆਸਾ ਦੀ ਵਾਰ' ਵਿਚ ਇਹੋ ਜਿਹੀਆਂ ਕਈ ਅਟੱਲ ਸਚਾਈਆਂ ਤੇ ਉਪਦੇਸ਼ ਦਰਜ ਹਨ ।

-ਸੁਰਿੰਦਰ ਸਿੰਘ ਕੋਹਲੀ

**ਆਸ਼ਾ ਭੋਂਸਲੇ** : ਆਸ਼ਾ ਭੋਂਸਲੇ ਅੱਜਕੱਲ੍ਹ ਭਾਰਤੀ ਫ਼ਿਲਮਾਂ ਦੀ ਇਕ ਮਸ਼ਹੂਰ ਗਾਇਕਾ ਹੈ । ਮਹਾਰਾਸ਼ਟਰ ਦੇ ਮੰਗੇਸ਼ ਸਥਾਨ ਨਾਲ ਇਸ ਦਾ ਸਬੰਧ ਹੈ । ਇਸ ਨੂੰ ਬਚਪਨ ਤੋਂ ਹੀ ਸੰਗੀਤ ਦੀ ਸਿੱਖਿਆ ਮਿਲੀ । ਇਸ ਦਾ ਪਿਤਾ ਮਾਸਟਰ ਦੀਨਾ ਨਾਥ ਇਕ ਚੰਗਾ ਸੰਗੀਤਕਾਰ ਸੀ । ਉਹ ਮਰਾਠੀ ਨਾਟਕਾਂ ਵਿਚ ਵੀ ਕੰਮ ਕਰਦਾ ਸੀ । ਆਸ਼ਾ ਭੋਂਸਲੇ ਦੇ ਪਰਿਵਾਰ ਵਿਚ ਕਈ ਪੀੜ੍ਹੀਆਂ ਤੋਂ ਸੰਗੀਤ ਦੀ ਰੁਚੀ ਚਲੀ ਆਉਂਦੀ ਹੈ । ਇਸ ਨੇ ਜਿਨ੍ਹਾਂ ਮਸ਼ਹੂਰ ਸੰਗੀਤਕਾਰਾਂ ਤੋਂ ਸੰਗੀਤ ਦੀ ਸਿੱਖਿਆ ਲਈ ਹੈ ਉਨ੍ਹਾਂ ਵਿਚੋਂ ਮਾਸਟਰ ਨਵਰੰਗ ਵੀ ਹੈ । ਇਸ ਨੇ ਕਈ ਭਾਰਤੀ ਫ਼ਿਲਮਾਂ ਵਿਚ ਗਾਣੇ ਗਾਏ ਹਨ ਜਿਹੜੇ ਕਿ ਬਹੁਤ ਹੀ ਹਰਮਨ ਪਿਆਰੇ ਹੋਏ ਹਨ । ਆਸ਼ਾ ਭੋਂਸਲੇ ਦੀ ਆਵਾਜ਼ ਤਿੰਨਾਂ ਸਪਤਕਾਂ ਵਿਚ ਬੜੀ ਸੌਖ ਨਾਲ ਅਤੇ ਸੁਰ ਵਿਚ ਜਾਂਦੀ ਹੈ । ਇਸ ਨੇ ਮਰਾਠੀ, ਗੁਜਰਾਤੀ, ਹਿੰਦੀ, ਪੰਜਾਬੀ ਆਦਿ ਕਈ ਭਾਸ਼ਾਵਾਂ ਵਿਚ ਗਾਣੇ ਗਾਏ ਹਨ । ਮਸ਼ਹੂਰ ਫ਼ਿਲਮੀ ਗਾਇਕਾ 'ਲਤਾ ਮੰਗੇਸ਼ਕਰ' ਇਸ ਦੀ ਵੱਡੀ ਭੈਣ ਹੈ ।



ਆਸ਼ਾ ਭੋਂਸਲੇ

-ਐਨ. ਕੇ. ਸ਼ਰਮਾ

**ਆਸਾ ਰਾਗ** : ਇਹ ਬਿਲਾਵਲ ਥਾਟ ਦਾ ਰਾਗ ਹੈ ਜਿਸ ਵਿਚ ਮੱਧਮ (ਮਾ) ਵਾਦੀ ਅਤੇ ਸ਼ੜਜ (ਸਾ) ਸੰਵਾਦੀ ਹਨ । ਆਰੋਹੀ ਵਿਚ ਗੰਧਾਰ ਅਤੇ ਨਿਸ਼ਾਧ ਸੁਰ ਵਰਜਿਤ ਕੀਤੇ ਜਾਂਦੇ ਹਨ । ਇਸ ਕਰਕੇ ਇਸ ਦੀ ਜਾਤੀ ਔੜਵ ਸੰਪੂਰਨ ਹੀ ਮੰਨੀ ਜਾਂਦੀ ਹੈ । ਇਸ ਰਾਗ ਨੂੰ ਗਾਉਣ ਦਾ ਵੇਲਾ ਰਾਤ ਦਾ ਦੂਜਾ ਪਹਿਰ ਹੈ । ਇਸ ਦੀ ਆਰੋਹੀ ਤੇ ਅਵਰੋਹੀ ਇਸ ਪ੍ਰਕਾਰ ਹੈ :

ਆਰੋਹ-ਸਾ ਰੇ ਮਾ ਪਾ ਧਾ ਸਾਂ

ਅਵਰੋਹ-ਸਾਂ ਨੀ ਸਾ ਪਾ ਮਾ ਗਾ ਰੇ ਸਾ

ਆਸਾ ਰਾਗ ਖ਼ਾਸ ਤੌਰ ਤੇ ਪੰਜਾਬ ਵਿਚ ਬਹੁਤ ਦੇਰ ਤੋਂ ਪ੍ਰਚੱਲਿਤ ਹੈ। ਅਸਲ ਵਿਚ ਇਹ ਇਕ ਰਾਗ ਦੇ ਰੂਪ ਵਿਚ ਤਾਂ ਬਹੁਤ ਘੱਟ ਗਾਇਆ ਜਾਂਦਾ ਸੀ, ਸਗੋਂ ਇਕ ਧੁਨ ਦੇ ਰੂਪ ਵਿਚ ਹੀ ਪ੍ਰਚੱਲਿਤ ਰਿਹਾ ਹੈ । ਜੈਪੁਰ ਵੱਲ ਗਾਈ ਜਾਣ ਵਾਲੀ ਇਕ ਮਾਂਡ ਨਾਂ ਦੀ ਧੁਨ ਦਾ ਰੂਪ ਲਗਭਗ ਪੰਜਾਬ ਵਿਚ ਗਾਈ ਜਾਣ ਵਾਲੀ ਆਸਾ ਨਾਲ ਹੀ ਮਿਲਦਾ ਹੈ । ਅੱਜਕੱਲ੍ਹ ਦੀ ਸਵੇਰ ਵੇਲੇ ਪੰਜਾਬ ਦੇ ਮੰਦਰਾਂ ਅਤੇ ਗੁਰਦੁਆਰਿਆਂ ਵਿਚ ਗਾਈਆਂ ਜਾਣ ਵਾਲੀਆਂ ਭਗਤੀ ਰਸ ਦੀਆਂ ਬਹੁਤ ਸਾਰੀਆਂ ਰਚਨਾਵਾਂ ਦਾ ਆਧਾਰ ਆਸਾ ਰਾਗ ਹੀ ਹੁੰਦਾ ਹੈ। 'ਆਦਿ ਗ੍ਰੰਥ' ਵਿਚ ਆਸਾ ਦੀ ਵਾਰ ਵੀ ਆਰੰਭ ਵਿਚ ਸ਼ੁੱਧ ਆਸਾ ਰਾਗ ਵਿਚ ਹੀ ਗਾਈ ਜਾਂਦੀ ਸੀ ।

-ਐਨ. ਕੇ. ਸ਼ਰਮਾ

**ਆਸਾਵਰੀ** : ਇਹ ਸਵੇਰ ਵੇਲੇ ਦਾ ਇਕ ਮਿੱਠਾ ਰਾਗ ਹੈ। ਰਾਗ ਅਤੇ ਰਾਗਣੀ ਪਰੰਪਰਾ ਦੇ ਮੰਨਣ ਵਾਲੇ 'ਦਰਪਨ' ਆਦਿ ਗ੍ਰੰਥਾਂ ਨੇ ਇਸ ਨੂੰ ਰਾਗਣੀ ਮੰਨਿਆ ਹੈ । ਇਸ ਵਿਚ ਗੰਧਾਰ, ਧੈਵਤ ਤੇ ਨਿਸ਼ਾਦ ਦੇ ਸੁਰ ਕੋਮਲ ਲਗਦੇ ਹਨ ।

ਪੰਡਤ ਭਾਤਖੰਡੇ ਜੀ ਨੇ ਆਸਾਵਰੀ ਨੂੰ ਇਕ ਥਾਟ ਜਾਂ ਮੇਲ ਮੰਨਿਆ ਹੈ । ਆਸਾਵਰੀ ਰਾਗ ਵਿਚ ਇਸੇ ਹੀ ਥਾਟ ਦਾ ਇਕ ਔੜਵ-ਸੰਪੂਰਨ ਰਾਗ ਹੈ । ਆਰੋਹੀ ਵਿਚ ਗੰਧਾਰ ਤੇ ਨਿਸ਼ਾਦ ਸੁਰ ਵਰਜਿਤ ਹਨ ਅਤੇ ਅਵਰੋਹੀ ਸੰਪੂਰਨ ਹੈ । ਵਾਦੀ ਸੁਰ ਵਿਚ ਦਾ ਧੈਵਤ (ਧਾ) ਹੈ । ਮੱਧਮ ਗ੍ਰਹਿ ਅਤੇ ਪੰਚਮ ਨਿਆਸ ਦੇ ਸੁਰ ਹਨ ਕਿਉਂਕਿ ਇਹ ਇਕ ਉਤਰਾਂਗ ਪ੍ਰਧਾਨ ਰਾਗ ਹੈ ਇਸ ਲਈ ਇਸ ਦਾ ਰੂਪ ਅਵਰੋਹੀ ਵਿਚ ਹੀ ਖਿੜਦਾ ਹੈ । ਅਵਰੋਹੀ ਵਿਚ ਮੱਧਮ ਸੁਰ ਕਮਜ਼ੋਰ ਹੈ । ਗੰਧਾਰ ਅਤੇ ਪੰਚਮ ਦਾ ਮੇਲ ਬਹੁਤ ਹੀ ਜਚਦਾ ਹੈ । ਇਸ ਦੇ ਗਾਉਣ ਦਾ ਵੇਲਾ ਦਿਨ ਦਾ ਦੂਜਾ ਪਹਿਰ ਹੈ । ਇਸ ਦੀ ਆਰੋਹੀ ਸਾਰੇ ਮਾ ਪਾ ਧਾ ਸਾਂ ਅਤੇ ਅਵਰੋਹੀ ਸਾਂ ਨੀ ਧਾ ਪਾ ਮਾ ਗਾ ਰੇ ਸਾ ਹੈ ।

ਕੁਝ ਲੋਕ ਆਸਾਵਰੀ ਦੀ ਆਰੋਹੀ ਵਿਚ ਕੋਮਲ ਨਿਸ਼ਾਦ ਦੀ ਵਰਤੋਂ ਕਰਦੇ ਤੇ ਉਸ ਨੂੰ ਜੌਨਪੁਰੀ ਕਹਿ ਕੇ ਗਾਉਂਦੇ ਹਨ ਪਰ

ਆਸਾਵਰੀ ਤੇ ਜੌਨਪੁਰੀ ਨੂੰ ਇਕੋ ਰਾਗ ਮੰਨਿਆ ਜਾਣਾ ਚਾਹੀਦਾ ਹੈ ਕਿਉਂਕਿ ਇਨ੍ਹਾਂ ਦੋਹਾਂ ਦੇ ਸਾਰ ਅਤੇ ਭਾਵ ਵਿਚ ਕੋਈ ਫ਼ਰਕ ਨਹੀਂ ।

ਧ੍ਰਪਦ ਗਾਇਕ ਤਾਂ ਪਹਿਲਾਂ ਤੋਂ ਹੀ ਕੋਮਲ ਰਿਸ਼ਭ ਦੀ ਆਸਾਵਰੀ ਗਾਉਂਦੇ ਸਨ ਪਰ ਅੱਜਕੱਲ੍ਹ ਵੱਡੇ ਵੱਡੇ ਖ਼ਿਆਲ-ਗਾਇਕ ਵੀ ਕੋਮਲ ਰਿਸ਼ਭ ਦੀ ਆਸਾਵਰੀ ਗਾਉਣ ਲੱਗ ਪਏ ਹਨ ।

ਗਾਇਕਾਂ ਦੇ ਪੁਰਾਣੇ ਘਰਾਣੇ ਜਿਵੇਂ ਆਗਰਾ ਵਗੈਰਾ ਜੌਨਪੁਰੀ ਤੇ ਆਸਾਵਰੀ ਵਿਚ ਭੇਦ ਇਸ ਪ੍ਰਕਾਰ ਨਹੀਂ ਮੰਨਦੇ । ਇਹ ਕੇਵਲ ਭਾਤਖੰਡੇ ਆਦਿ ਕਿਤਾਬੀ ਸੰਗੀਤਕਾਰਾਂ ਨੇ ਹੀ ਫ਼ਰਕ ਪਾਇਆ ਹੈ ਜੋ ਨਿਰਮੂਲ ਤੇ ਗ਼ਲਤ ਹੈ ।

ਅਸਲ ਵਿਚ ਆਸਾਵਰੀ, ਪੁਰਾਣੇ ਮੱਤਾਂ ਅਨੁਸਾਰ ਕੋਮਲ ਰਿਸ਼ਭ ਨਾਲ ਗਾਈ ਜਾਣ ਵਾਲੀ ਆਸਾਵਰੀ ਹੀ ਹੈ । ਸ਼ੁੱਧ ਰਿਸ਼ਭ ਨਾਲ ਆਸਾਵਰੀ ਮੰਨੀ ਹੀ ਨਹੀਂ ਜਾਂਦੀ । ਪੁਰਾਣੇ ਧ੍ਰਪਦ ਆਦਿ ਬੰਦਸ਼ਾਂ ਤੋਂ ਇਹ ਗੱਲ ਸਪੱਸ਼ਟ ਹੈ। ਸ਼ੁੱਧ ਰਿਸ਼ਭ ਨਾਲ ਗਾਇਆ ਜਾਂ ਵਜਾਇਆ ਜਾਣ ਵਾਲਾ ਇਹ ਰਾਗ ਜੌਨਪੁਰੀ ਹੀ ਹੈ ।

-ਐਨ. ਕੇ. ਸ਼ਰਮਾ

**ਅੱਸੈੱਨ, ਈਵਰ (Aasen, Ivar)** : ਇਹ ਨਾਰਵੇ ਦਾ ਭਾਸ਼ਾ ਵਿਗਿਆਨੀ ਸੀ । ਇਸ ਦਾ ਜਨਮ ਸੌਂਡਮੋਰ (Sondmore) ਜ਼ਿਲ੍ਹੇ ਵਿਚ ਅੱਸੈੱਨ ਅਰਸਟੇਨ (Aasen i Orstan) ਵਿਖੇ 1813 ਈ. ਵਿਚ ਹੋਇਆ । ਉਥੋਂ ਦੇ ਲੋਕ-ਜੀਵਨ, ਸਾਹਿਤ ਅਤੇ ਗੀਤਾਂ ਦਾ ਈਵਰ ਨੇ ਡੂੰਘਾ ਅਧਿਐਨ ਕੀਤਾ । ਉਥੋਂ ਦੀ ਲੋਕ-ਭਾਸ਼ਾ ਵਿਚ ਮਾੜੀ-ਮੋਟੀ ਤਬਦੀਲੀ ਕਰਕੇ ਇਸ ਨੇ ਇਕ ਨਵੀਂ ਲੋਕ-ਭਾਸ਼ਾ ਨੂੰ ਜਨਮ ਦਿੱਤਾ ਜਿਹੜੀ ਬਹੁਤ ਜ਼ਿਆਦਾ ਹਰਮਨ ਪਿਆਰੀ ਹੋਈ। ਲੋਕ-ਜੀਵਨ ਉੱਤੇ ਲਿਖਣ ਵਾਲੇ, ਬਾਅਦ ਦੇ ਸਾਰੇ ਵਿਦਵਾਨਾਂ ਨੇ ਇਸੇ ਭਾਸ਼ਾ ਨੂੰ ਅਪਣਾਇਆ । ਕੁਝ ਉਤਸ਼ਾਹੀ ਲੋਕ ਤਾਂ ਇਸ ਨੂੰ ਰਾਜ ਭਾਸ਼ਾ ਬਣਾਉਣ ਦੇ ਪੱਖ ਵਿਚ ਸਨ । ਸਾਹਿਤ ਦੇ ਇਤਿਹਾਸ ਵਿਚ ਅੱਸੈੱਨ ਹੀ ਇਕ ਅਜਿਹਾ ਵਿਅਕਤੀ ਹੈ ਜਿਸ ਨੇ ਇਕ ਅਜਿਹੀ ਨਵੀਂ ਭਾਸ਼ਾ ਦੀ ਸਿਰਜਨਾ ਕੀਤੀ ਜਿਹੜੀ ਕਾਫ਼ੀ ਹਰਮਨ ਪਿਆਰੀ ਵੀ ਹੋਈ ।

1896 ਈ. ਵਿਚ ਇਸ ਦੀ ਮੌਤ ਹੋ ਗਈ ।

**ਆਹਣ** : ਵੇਖੋ, ਟਿੱਡੀ ਦਲ ।

**ਆਹਲੂਵਾਲੀਆ ਮਿਸਲ** : ਹਿੰਦੂਆਂ ਦੀ ਇਕ ਜਾਤੀ ਦਾ ਨਾਂ ਕਲਾਲ ਹੈ ਜਿਨ੍ਹਾਂ ਦਾ ਪੇਸ਼ਾ ਸ਼ਰਾਬ ਕੱਢਣਾ ਅਤੇ ਵੇਚਣਾ ਸੀ। ਬਦਰ ਸਿੰਘ ਕਲਾਲ ਲਾਹੌਰ ਦੇ ਪੂਰਬ ਵੱਲ 12 ਕਿ. ਮੀ. ਦੀ ਵਿੱਥ ਤੇ ਇਕ ਪਿੰਡ 'ਆਹਲੂ' ਵਿਚ ਰਹਿੰਦਾ ਸੀ । ਬਦਰ ਸਿੰਘ ਦੀ ਵਹੁਟੀ ਮਸ਼ਹੂਰ ਸਿੱਖ ਸਰਦਾਰ ਭਾਗ ਸਿੰਘ ਦੀ ਭੈਣ ਸੀ ਜਿਸ ਦੀ ਕੁੱਖੋਂ 1718 ਈ. ਵਿਚ ਜੱਸਾ ਸਿੰਘ ਪੈਦਾ ਹੋਇਆ । ਜਦੋਂ ਇਹ ਪੰਜਾਂ ਸਾਲਾਂ ਦਾ ਹੋਇਆ ਤਾਂ ਇਸ ਦਾ ਪਿਉ ਮਰ ਗਿਆ। ਵਿਧਵਾ ਮਾਂ ਇਸ ਬੱਚੇ ਨੂੰ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਦੀ ਧਰਮ ਪਤਨੀ ਮਾਤਾ ਸੁੰਦਰੀ ਦੀ ਸੇਵਾ ਵਿਚ ਦਿੱਲੀ ਪਹੁੰਚੀ ਅਤੇ ਕੁਝ ਦਿਨ ਉਥੇ ਰਹੀ । ਮਾਤਾ ਜੀ ਨੇ ਇਸ ਬੱਚੇ ਨੂੰ ਹੋਣਹਾਰ ਦੇਖ ਕੇ ਆਸ਼ੀਰਵਾਦ ਦਿੱਤੀ । ਫੇਰ ਮਾਂ ਅਤੇ ਪੁੱਤਰ ਜਲੰਧਰ ਆ ਗਏ ਅਤੇ ਸਰਦਾਰ ਭਾਗ ਸਿੰਘ ਦੇ ਪਾਸ ਰਹਿਣ ਲੱਗੇ । ਇਕ ਦਿਨ ਸਿੱਖਾਂ ਦਾ ਮਸ਼ਹੂਰ ਲੀਡਰ ਸਰਦਾਰ ਕਪੂਰ ਸਿੰਘ ਉਥੇ ਆਇਆ । ਬੱਚੇ ਨੂੰ ਦੇਖ ਕੇ ਬਹੁਤ ਖੁਸ਼ ਹੋਇਆ ਅਤੇ ਉਸ ਨੂੰ ਆਪਣੇ ਨਾਲ ਲੈ ਗਿਆ । ਕੁਝ ਦਿਨ ਮਗਰੋਂ ਭਾਗ ਸਿੰਘ ਲੜਾਈ ਵਿਚ ਮਾਰਿਆ ਗਿਆ। ਭਾਗ ਸਿੰਘ ਦਾ ਆਪਣਾ ਕੋਈ ਪੁੱਤਰ ਨਾ ਹੋਣ ਕਰਕੇ ਉਸ ਦੀ ਜਾਇਦਾਦ ਦਾ ਵਾਰਸ ਜੱਸਾ ਸਿੰਘ ਬਣਿਆ ।



ਜੱਸਾ ਸਿੰਘ ਆਹਲੂਵਾਲੀਆ

ਕਪੂਰ ਸਿੰਘ ਦੀ ਨਿਗਰਾਨੀ ਵਿਚ ਨੌਜਵਾਨ ਜੱਸਾ ਸਿੰਘ ਇੱਕ ਕੱਦਾਵਰ ਸੂਰਮਾ ਸਰਦਾਰ ਬਣ ਗਿਆ । ਕਿਹਾ ਜਾਂਦਾ ਹੈ ਕਿ ਉਹ ਸਵੇਰ ਵੇਲੇ ਇਕ ਸੇਰ ਮੱਖਣ ਖਾ ਜਾਂਦਾ ਸੀ ਅਤੇ ਦੁਪਹਿਰ ਅਤੇ ਰਾਤ ਦੇ ਖਾਣੇ ਵਿਚ ਅੱਧਾ ਬੱਕਰਾ ਚੱਟ ਕਰ ਜਾਂਦਾ ਸੀ । ਬਹਾਦਰੀ ਦੇ ਖੇਤਰ ਵਿਚ ਉਸ ਨੇ ਆਪਣਾ ਨਾਂ ਉੱਘਾ ਕਰ ਲਿਆ ਸੀ । ਵੈਸੇ ਵੀ ਉਹ ਬਹੁਤ ਖ਼ੂਬਸੂਰਤ ਜਵਾਨ ਸੀ । ਮੁੱਢਲੀ ਉਮਰ ਵਿਚ ਦਿੱਲੀ ਵਿਚ ਰਹਿਣ ਦੇ ਕਾਰਨ ਸ਼ੁੱਧ ਹਿੰਦੁਸਤਾਨੀ ਬੋਲਦਾ ਸੀ, ਸਾਫ਼ ਸੁਥਰੀ ਅਤੇ ਵਧੀਆ ਪੁਸ਼ਾਕ ਪਹਿਨਦਾ ਸੀ, ਬੜੇ ਸਲੀਕੇ ਵਾਲਾ ਬੰਦਾ ਸੀ ਅਤੇ ਸਿੱਖਾਂ ਦੇ ਸਭ ਤੋਂ ਵੱਡੇ ਸਰਦਾਰ ਦੀ ਹਿਮਾਇਤ ਹਾਸਲ ਹੋਣ ਕਾਰਨ 1748 ਈ. ਵਿਚ ਜਦੋਂ 'ਦਲ ਖ਼ਾਲਸਾ' ਦੀ ਨੀਂਹ ਰੱਖੀ ਗਈ ਤਾਂ ਜੱਸਾ ਸਿੰਘ ਉਸ ਦਾ ਪਹਿਲਾ ਜਰਨੈਲ ਚੁਣਿਆ ਗਿਆ । ਉਸ ਦੇ ਮਗਰੋਂ ਕੋਈ ਹੀ ਅਜੇਹੀ ਵੱਡੀ ਲੜਾਈ ਹੋਵੇਗੀ ਜਿਸ ਵਿਚ ਜੱਸਾ ਸਿੰਘ ਮੌਜੂਦ ਨਹੀਂ ਹੁੰਦਾ ਸੀ।

ਅਪ੍ਰੈਲ, 1758 ਈ. ਵਿਚ ਮਰਾਠਿਆਂ ਅਤੇ ਸਿੱਖਾਂ ਨੇ ਅਦੀਨਾ ਬੇਗ ਖ਼ਾਂ ਦੇ ਨਾਲ ਮਿਲ ਕੇ ਅਹਿਮਦ ਸ਼ਾਹ ਅਬਦਾਲੀ ਦੇ ਪੁੱਤਰ ਤੈਮੂਰ ਸ਼ਾਹ ਅਤੇ ਜਰਨੈਲ ਜਹਾਂ ਖ਼ਾਂ ਨੂੰ ਪੰਜਾਬ ਤੋਂ ਬਾਹਰ ਕੱਢ ਦਿੱਤਾ । ਮਰਾਠਿਆਂ ਨੇ ਅਦੀਨਾ ਬੇਗ ਨੂੰ ਪੰਜਾਬ ਦਾ ਗਵਰਨਰ ਬਣਾਇਆ ਅਤੇ ਆਪ ਮਹਾਰਾਸ਼ਟਰ ਵਾਪਸ ਚਲੇ ਗਏ । ਉਨ੍ਹਾਂ ਦੀਆਂ ਕੁਝ ਚੌਕੀਆਂ ਸਰਹੱਦ ਉੱਤੇ ਰਹੀਆਂ ਸਨ । ਅਦੀਨਾ ਬੇਗ ਸਤੰਬਰ, 1758 ਈ. ਵਿਚ ਮਰ ਗਿਆ । ਅਕਤੂਬਰ ਦੇ ਅਖ਼ੀਰ ਵਿਚ ਦਲ ਖ਼ਾਲਸਾ ਦੀਵਾਲੀ ਮਨਾਉਣ ਲਈ ਅੰਮ੍ਰਿਤਸਰ ਵਿਚ ਇਕੱਤਰ ਹੋਇਆ ਅਤੇ ਉਥੋਂ ਦੇ ਫ਼ੈਸਲੇ ਅਨੁਸਾਰ ਜੱਸਾ ਸਿੰਘ ਨੇ ਲਾਹੌਰ ਉੱਤੇ ਧਾਵਾ ਬੋਲ ਦਿੱਤਾ ਅਤੇ

ਜਿੱਤ ਪ੍ਰਾਪਤ ਕਰਕੇ ਆਪਣੇ ਨਾਂ ਦਾ ਸਿੱਕਾ ਚਲਾਇਆ ਜਿਸ ਉੱਤੇ ਇਹ ਸ਼ਿਅਰ ਉੱਕਰਿਆ ਹੋਇਆ ਸੀ -



**ਨਵਾਬ ਕਪੂਰ ਸਿੰਘ**

ਸਿੱਕਾ ਜ਼ਦ ਦਰ ਜਹਾਂ ਬਫ਼ਜ਼ਲਿ ਅਕਾਲ
ਮੁਲਕਿ ਅਹਿਮਦ ਗਰਿਫ਼ਤ ਜੱਸਾ ਕਲਾਲ

ਜੱਸਾ ਸਿੰਘ ਉਹ ਪਹਿਲਾ ਆਦਮੀ ਸੀ ਜਿਸ ਨੇ ਬੰਦਾ ਬਹਾਦਰ ਤੋਂ ਮਗਰੋਂ ਸਿੱਖਾਂ ਨੂੰ ਸਮੁੱਚੇ ਤੌਰ ਤੇ ਇਕ ਹਾਕਮ ਕੌਮ ਦਾ ਰੂਪ ਦਿੱਤਾ। ਖ਼ੁਦ-ਮੁਖ਼ਤਾਰ ਹੁਕਮਰਾਨ ਬਣਨ ਉੱਤੇ ਆਮ ਲੋਕਾਂ ਨੇ ਇਸ ਨੂੰ ਸਰਦਾਰ ਜੱਸਾ ਸਿੰਘ ਰਾਮਗੜ੍ਹੀਏ ਤੋਂ ਅਲੱਗ ਰੱਖਣ ਲਈ ਜੱਸਾ ਸਿੰਘ ਨੂੰ 'ਕਲਾਲ' ਕਹਿਣਾ ਪਸੰਦ ਨਾ ਕੀਤਾ ਅਤੇ ਮੁਲਕ ਦੇ ਆਮ ਰਿਵਾਜ ਅਨੁਸਾਰ ਉਸ ਨੂੰ ਉਸਦੇ ਪੈਦਾਇਸ਼ੀ ਪਿੰਡ ਦੇ ਨਾਂ ਉੱਤੇ 'ਆਹਲੂਵਾ-ਲੀਆ' ਕਹਿਣ ਲੱਗ ਪਏ। ਉਸ ਦੀ ਮਿਸਲ ਦਾ ਨਾਂ 'ਆਹਲੂਵਾਲੀਆ ਮਿਸਲ' ਪੈ ਗਿਆ। ਉਸ ਦੀ ਦੇਖਾ ਦੇਖੀ ਸਾਰੇ ਕਲਾਲ ਹੀ ਆਪਣੇ ਆਪ ਨੂੰ ਆਹਲੂਵਾਲੀਏ ਕਹਿਣ ਲੱਗੇ ਅਤੇ ਅੱਜਕਲ੍ਹ ਤਾਂ ਇਸ ਲੰਬੇ ਨਾਂ ਨੂੰ ਛੱਡ ਕੇ ਕੇਵਲ 'ਵਾਲੀਆ' ਕਹਿਣ ਦਾ ਰਿਵਾਜ ਵੱਧਦਾ ਜਾ ਰਿਹਾ ਹੈ।

ਜਨਵਰੀ, 1764 ਈ. ਵਿਚ ਦਲ ਖ਼ਾਲਸਾ ਨੇ ਜੱਸਾ ਸਿੰਘ ਦੀ ਕਮਾਨ ਹੇਠ ਅਬਦਾਲੀ ਦੇ ਗਵਰਨਰ ਜ਼ੈਨ ਖਾਂ ਨੂੰ ਸਰਹੰਦ ਵਿਚ ਮਾਰ ਦਿੱਤਾ ਅਤੇ ਸਰਹੰਦ ਦਾ ਸੂਬਾ ਆਪਸ ਵਿਚ ਵੰਡ ਲਿਆ। ਸੰਨ 1765 ਵਿਚ ਦਲ ਖ਼ਾਲਸਾ ਨੇ ਅਹਿਮਦ ਸ਼ਾਹ ਅਬਦਾਲੀ ਦਾ ਪੰਜਾਬ ਵਿਚੋਂ ਲੰਘਦੇ ਸਮੇਂ ਨੱਕ ਵਿਚ ਦਮ ਕਰ ਦਿੱਤਾ। ਅਬਦਾਲੀ ਦੇ ਇਸ ਹਮਲੇ ਦਾ ਅੱਖੀਂ ਦੇਖਿਆ ਹਾਲ ਲਿਖਣ ਵਾਲਾ ਕਾਜ਼ੀ ਨੂਰ ਮੁਹੰਮਦ ਜੱਸਾ ਸਿੰਘ ਦਾ ਕੱਦ ਬੁੱਤ, ਸ਼ਕਲ ਸੂਰਤ ਅਤੇ ਰੋਹਬ-ਦਾਬ ਦੇਖ ਕੇ ਲਿਖਦਾ ਹੈ, ਕਿ ਜੱਸਾ ਸਿੰਘ ਕਲਾਲ ਮੈਦਾਨ ਵਿਚ ਪਹਾੜ ਵਾਂਗ ਖੜ੍ਹਾ ਸੀ। ਜੱਸਾ ਸਿੰਘ ਦੀ ਮੌਤ 1783 ਈ. ਵਿਚ ਅੰਮ੍ਰਿਤਸਰ ਵਿਖੇ ਹੋਈ। ਉਸਦੀ ਰਾਜਧਾਨੀ ਕਪੂਰਥਲਾ ਸੀ।

ਕਪੂਰਥਲੇ ਦਾ ਰਾਜਾ ਫ਼ਤਹਿ ਸਿੰਘ ਆਹਲੂਵਾਲੀਆ ਅਤੇ ਮਹਾਰਾਜਾ ਰਣਜੀਤ ਸਿੰਘ ਪੱਗ-ਵਟ ਭਰਾ ਸਨ। ਮਹਾਰਾਜਾ ਰਣਜੀਤ ਸਿੰਘ ਦੀ ਉੱਨਤੀ ਵਿਚ ਫ਼ਤਹਿ ਸਿੰਘ ਦਾ ਕਾਫ਼ੀ ਹੱਥ ਸੀ। ਡਾਕਟਰ ਗੋਕਲ ਚੰਦ ਨਾਰੰਗ ਲਿਖਦਾ ਹੈ ਕਿ ਫ਼ਤਹਿ ਸਿੰਘ ਬਹੁਤ ਹੀ ਕਾਬਲ ਹੁਕਮਰਾਨ ਸੀ। ਜੇਕਰ ਉਹ ਮਹਾਰਾਜਾ ਰਣਜੀਤ ਸਿੰਘ ਵਾਂਗ ਨਿੱਡਰ ਅਤੇ ਜ਼ਬਰਦਸਤ ਹੁੰਦਾ ਤਾਂ ਮਹਾਰਾਜਾ ਰਣਜੀਤ ਸਿੰਘ ਦੀ ਥਾਂ ਫ਼ਤਹਿ ਸਿੰਘ ਪੰਜਾਬ ਦਾ ਮਹਾਰਾਜਾ ਹੁੰਦਾ। ਫ਼ਤਹਿ ਸਿੰਘ ਪੰਜਾਬ ਦਾ ਪਹਿਲਾ ਰਾਜਾ ਸੀ ਜਿਸ ਨੇ 1806. ਈ. ਵਿਚ ਅੰਗਰੇਜ਼ਾਂ ਨਾਲ ਦੋਸਤੀ ਦਾ ਇਕਰਾਰਨਾਮਾ ਲਿਖਿਆ। ਸੰਨ 1848-49 ਦੀ ਸਿੱਖਾਂ ਦੀ ਦੂਜੀ ਲੜਾਈ ਵਿਚ ਕਪੂਰਥਲੇ ਦੇ ਸਰਦਾਰ ਨਿਹਾਲ ਸਿੰਘ ਨੇ ਅੰਗਰੇਜ਼ਾਂ ਦੀ ਮਦਦ ਕੀਤੀ ਜਿਸ ਦੇ ਬਦਲੇ ਉਸ ਨੂੰ ਰਾਜੇ ਦਾ ਖ਼ਿਤਾਬ ਮਿਲਿਆ। ਸੰਨ 1857 ਦੇ ਗ਼ਦਰ ਵਿਚ ਫ਼ੌਜ, ਅਸਲੇ ਅਤੇ ਰਸਦ ਆਦਿ ਨਾਲ ਮਦਦ ਕਰਨ ਦੇ ਬਦਲੇ ਕਪੂਰਥਲੇ ਦੇ ਰਾਜੇ ਨੂੰ ਯੂ.ਪੀ. ਵਿਚ ਵੀਹ ਲੱਖ ਰੁਪਏ ਸਾਲਾਨਾ ਦੀ ਆਮਦਨੀ ਵਾਲਾ ਇਕ ਬਹੁਤ ਵੱਡਾ ਇਲਾਕਾ ਦਿੱਤਾ ਗਿਆ।

ਕਪੂਰਥਲੇ ਦੇ ਰਾਜੇ ਆਪਣੇ ਆਪ ਨੂੰ ਇਕ ਅਰਧ-ਇਤਿਹਾਸਕ ਵਿਅਕਤੀ ਰਾਣਾ ਕਪੂਰ ਦੀ ਔਲਾਦ ਵਿਚੋਂ ਦਸਦੇ ਹਨ ਜੋ ਜੈਸਲਮੇਰ ਦੇ ਰਾਜਪੂਤਾਂ ਵਿਚੋਂ ਸੀ। ਰਾਣਾ ਕਪੂਰ ਨੇ ਜੈਸਲਮੇਰ ਤੋਂ ਕੋਈ ਇਕ ਹਜ਼ਾਰ ਈਸਵੀ ਦੇ ਨੇੜੇ ਤੇੜੇ ਉੱਜੜ ਕੇ ਕਪੂਰਥਲਾ ਆਬਾਦ ਕੀਤਾ ਸੀ ਪਰ ਇਸ ਮਿਸਲ ਦਾ ਨਾਂ 'ਆਹਲੂ' ਪਿੰਡ ਦੇ ਵਸਨੀਕ ਜੱਸਾ ਸਿੰਘ ਕਲਾਲ ਨਾਲ ਜੁੜਿਆ ਹੋਇਆ ਹੈ। ਕਪੂਰਥਲੇ ਦੇ ਮੁੱਢਲੇ ਨਵਾਬਾਂ ਦਾ ਰਾਜ ਸਤਲੁਜ ਦੇ ਆਰ ਪਾਰ ਦੋਹੀਂ ਪਾਸੀਂ ਸੀ। ਬਾਰੀ ਦੁਆਬ ਦੇ ਇਲਾਕੇ 1780 ਈ. ਵਿਚ ਤਲਵਾਰ ਦੇ ਜ਼ੋਰ ਨਾਲ ਜਿੱਤੇ ਗਏ ਸਨ। ਸਤਲੁਜ ਦੇ ਪਾਰ ਦੇ ਇਲਾਕੇ ਕੁਝ ਜੱਸਾ ਸਿੰਘ ਨੇ ਜਿੱਤੇ ਅਤੇ ਕੁਝ ਇਲਾਕੇ ਮਹਾਰਾਜਾ ਰਣਜੀਤ ਸਿੰਘ ਨੇ 1808 ਈ. ਤੋਂ ਪਹਿਲਾਂ ਕਪੂਰਥਲੇ ਵਾਲਿਆਂ ਨੂੰ ਦੇ ਦਿੱਤੇ। ਸੰਨ 1809 ਦੀ ਸੰਧੀ ਅਨੁਸਾਰ ਮਹਾਰਾਜਾ ਕਪੂਰਥਲਾ ਨੇ ਅੰਗਰੇਜ਼ੀ ਫ਼ੌਜਾਂ ਦੀ ਹਿਮਾਇਤ ਕਰਨ ਅਤੇ ਉਨ੍ਹਾਂ ਨੂੰ ਰਸਦ ਪਹੁੰਚਾਉਣ ਦਾ ਇਕਰਾਰ ਕੀਤਾ ਅਤੇ 1826 ਈ. ਵਿਚ ਸਰਦਾਰ ਫ਼ਤਹਿ ਸਿੰਘ ਮਹਾਰਾਜਾ ਰਣਜੀਤ ਸਿੰਘ ਦੇ ਡਰ ਤੋਂ ਅੰਗਰੇਜ਼ਾਂ ਦੀ ਹਿਮਾਇਤ ਕਰਨ ਲਗ ਪਿਆ ਪਰ ਸਿੱਖਾਂ ਦੀ ਪਹਿਲੀ ਲੜਾਈ ਵਿਚ ਕਪੂਰਥਲੇ ਦੀਆਂ ਫ਼ੌਜਾਂ ਅਲੀਵਾਲ ਦੇ ਸਥਾਨ ਤੇ ਅੰਗਰੇਜ਼ਾਂ ਵਿਰੁੱਧ ਲੜੀਆਂ। ਇਸ ਤੇ ਫ਼ਤਹਿ ਸਿੰਘ ਦੇ ਪੁੱਤਰ ਨਿਹਾਲ ਸਿੰਘ ਦੇ ਸਤਲੁਜ ਦੇ ਦੱਖਣ ਵੱਲ ਦੇ ਸਾਰੇ ਇਲਾਕੇ ਜ਼ਬਤ ਕਰ ਲਏ ਗਏ। ਜਦੋਂ 1846 ਈ. ਵਿਚ ਅੰਗਰੇਜ਼ਾਂ ਦਾ ਕਬਜ਼ਾ ਦੁਆਬਾ ਜਲੰਧਰ ਤੇ ਹੋ ਗਿਆ ਤਾਂ ਕਪੂਰਥਲੇ ਦੀ ਰਿਆਸਤ ਦੇ ਸਤਲੁਜ ਦੇ ਉੱਤਰ ਵੱਲ ਦੇ ਇਲਾਕੇ ਬਰਕਰਾਰ ਰਹਿਣ ਦਿੱਤੇ ਗਏ। ਸੰਨ 1849 ਵਿਚ ਸਰਦਾਰ ਨਿਹਾਲ ਸਿੰਘ ਨੂੰ ਰਾਜੇ ਦਾ ਖ਼ਿਤਾਬ ਦਿੱਤਾ ਗਿਆ ਪਰ 1852 ਈ. ਵਿਚ ਉਹ ਮਰ ਗਿਆ। ਉਸ ਦੀ ਥਾਂ ਤੇ ਉਸ ਦਾ ਪੁੱਤਰ ਰਣਧੀਰ ਸਿੰਘ ਗੱਦੀ ਉੱਤੇ ਬੈਠਿਆ। ਸੰਨ 1858 ਵਿਚ ਕਪੂਰਥਲੇ ਦੀਆਂ ਫ਼ੌਜਾਂ ਨੇ ਅਵਧ ਵਿਚ ਚੰਗੇ ਮਾਹਰਕੇ ਮਾਰੇ ਜਿਸ ਦੇ ਬਦਲੇ ਰਾਜੇ ਨੂੰ ਬੂੰਦੀ ਤੇ ਇਕੌਨਾ (ਜ਼ਿਲ੍ਹਾ ਵੜਾਇਚ) ਅਤੇ ਪੀਧੌਲੀ (ਜ਼ਿਲ੍ਹਾ ਬਾਰਾਬਾਂਕੀ) ਦਾ 700 ਵ. ਮੀਲ ਦਾ ਰਕਬਾ ਬਖ਼ਸ਼ਿਆ ਗਿਆ। ਇਸ ਉੱਤੇ ਭਾਵੇਂ ਰਾਜੇ ਦਾ ਹੁਕਮ ਅਧਿਕਾਰ ਕੋਈ ਨਹੀਂ ਸੀ ਪਰ 13.5 ਲੱਖ ਮਾਲੀਆ ਉਸ ਨੂੰ

ਮਿਲਦਾ ਸੀ । ਰਣਧੀਰ ਸਿੰਘ 1870 ਈ. ਵਿਚ ਮਰ ਗਿਆ ਅਤੇ ਉਸ ਦੀ ਥਾਂ ਖੜਕ ਸਿੰਘ ਗੱਦੀ ਤੇ ਬੈਠਿਆ । ਖੜਕ ਸਿੰਘ ਦੀ ਥਾਂ 1877 ਈ. ਵਿਚ ਜਗਤਜੀਤ ਸਿੰਘ ਗੱਦੀ-ਨਸ਼ੀਨ ਹੋਇਆ ਜੋ 1890 ਈ. ਵਿਚ ਬਾਲਗ਼ ਹੋਇਆ । ਭਾਰਤ ਦੇ ਆਜ਼ਾਦ ਹੋਣ ਤੇ 20 ਅਗਸਤ, 1948 ਨੂੰ ਕਪੂਰਥਲੇ ਦਾ ਇਲਾਕਾ ਪੈਪਸੂ ਵਿਚ ਮਿਲਾ ਦਿੱਤਾ ਗਿਆ ।

ਆਹਲੂਵਾਲੀਆ ਮਿਸਲ ਦਾ ਕੁਰਸੀਨਾਮਾ

ਗੰਡਾ ਸਿੰਘ
|
ਸਧਾਵਾ ਸਿੰਘ
|
ਗੋਪਾਲ ਸਿੰਘ
|
ਦੇਵਾ ਸਿੰਘ
|

ਗੁਰਬਖ਼ਸ਼ ਸਿੰਘ — ਸਦਰ ਸਿੰਘ — ਬਦਰ ਸਿੰਘ

ਕਿਰਪਾਲ ਸਿੰਘ (ਪੁੱਤਰ ਗੁਰਬਖ਼ਸ਼ ਸਿੰਘ) — ਲਾਲ ਸਿੰਘ, ਮੰਨਾ ਸਿੰਘ (ਪੁੱਤਰ ਸਦਰ ਸਿੰਘ) — ਸ. ਜੱਸਾ ਸਿੰਘ (ਪੁੱਤਰ ਬਦਰ ਸਿੰਘ)

ਲੱਧਾ ਸਿੰਘ — ਮੋਹਰ ਸਿੰਘ — ਲੜਕੀ — ਲੜਕੀ

ਲੱਧਾ ਸਿੰਘ
|
ਭਾਗ ਸਿੰਘ
|
ਫ਼ਤਹਿ ਸਿੰਘ
|

ਰਾਜਾ ਨਿਹਾਲ ਸਿੰਘ — ਅਮਰ ਸਿੰਘ

ਰਾਜਾ ਰਣਧੀਰ ਸਿੰਘ — ਬਿਕ੍ਰਮ ਸਿੰਘ — ਸੁਚੇਤ ਸਿੰਘ

ਰਾਜਾ ਖੜਕ ਸਿੰਘ — ਹਰਨਾਮ ਸਿੰਘ

ਰਾਜਾ ਖੜਕ ਸਿੰਘ
|
ਮਹਾਰਾਜਾ ਜਗਤਜੀਤ ਸਿੰਘ

ਹ. ਪੁ.– ਇੰਪ. ਗ. ਇੰਡ. 14:408; ਸਿ. ਮਿ.–ਸ. ਸ. ਸੀਤਲ

–ਹਰੀ ਰਾਮ ਗੁਪਤਾ

**ਆਹਵਮਲ, ਸੋਮੇਸ਼ਵਰ ਪਹਿਲਾ** : ਇਹ ਪ੍ਰਸਿੱਧ ਚਾਲੂਕੀਆ ਰਾਜਾ ਜੈ ਸਿੰਘ ਦੂਜੇ ਜਗਦੇਕ ਮੱਲ ਦਾ ਪੁੱਤਰ ਸੀ ਜੋ 1042 ਈ. ਵਿਚ ਗੱਦੀ ਉੱਤੇ ਬੈਠਾ । ਪਿਤਾ ਦਾ ਖੁਸ਼ਹਾਲ ਰਾਜ ਮਿਲ ਜਾਣ ਤੇ ਇਸ ਨੇ ਦਿਗਵਿਜੈ ਕਰਨ ਦਾ ਇਰਾਦਾ ਕੀਤਾ । ਚੋਲ ਅਤੇ ਪਰਮਾਰ ਦੋਵੇਂ ਇਸ ਦੇ ਵੱਡੇ ਵੈਰੀ ਸਨ । ਪਹਿਲਾਂ ਇਹ ਪਰਮਾਰਾਂ ਵਲ ਵਧਿਆ। ਰਾਜਾ ਭੋਜ ਧਾਰਾ ਅਤੇ ਮਾਂਡੂ ਨੂੰ ਛੱਡ ਕੇ ਉੱਜੈਨ ਭੱਜ ਗਿਆ । ਸੋਮੇਸ਼ਵਰ ਦੋਹਾਂ ਸ਼ਹਿਰਾਂ ਨੂੰ ਲੁੱਟਦਾ ਹੋਇਆ ਉੱਜੈਨ ਉੱਤੇ ਜਾ ਚੜ੍ਹਿਆ । ਉੱਜੈਨ ਦੀ ਵੀ ਉਹੀ ਹਾਲਤ ਹੋਈ । ਭੋਜ ਸੈਨਾ ਤਿਆਰ ਕਰ ਕੇ ਵਾਪਸ ਆਇਆ ਤਾਂ ਉਸ ਨੇ ਖੁੱਸੇ ਹੋਏ ਸੂਬੇ ਵਾਪਸ ਲੈ ਲਏ । ਕੁਝ ਦਿਨਾਂ ਪਿੱਛੋਂ ਜਦੋਂ ਅਹਨਿਲਵਾੜਾ ਦੇ ਪਹਿਲੇ ਕਲਚੂਰੀ ਰਾਜੇ ਲਕਸ਼ਮੀਕਰਣ ਨਾਲ ਲੜਾਈ ਵਿਚ ਭੋਜ ਮਰ ਗਿਆ ਤਾਂ ਉਸ ਦੇ ਉੱਤਰਾਧਿਕਾਰੀ ਜੈ ਸਿੰਘ ਨੇ ਸੋਮੇਸ਼ਵਰ ਤੋਂ ਮਦਦ ਮੰਗੀ । ਸੋਮੇਸ਼ਵਰ ਨੇ ਉਸ ਨੂੰ ਮਾਲਵੇ ਦੀ ਗੱਦੀ ਉੱਤੇ ਬਿਠਾ ਦਿੱਤਾ ਅਤੇ ਚੋਲਾਂ ਨਾਲ ਜਾ ਟੱਕਰ ਲਈ। ਸੰਨ 1052 ਵਿਚ ਕ੍ਰਿਸ਼ਨਾ ਅਤੇ ਪੰਚ-ਗੰਗਾ ਦੇ ਸੰਗਮ ਉੱਤੇ ਕੋਪਮ ਦੀ ਮਸ਼ਹੂਰ ਲੜਾਈ ਵਿਚ ਚੋਲਾਂ ਨੂੰ ਹਰਾਇਆ । ਬਿਲਹਣ ਦੇ ਵਿਕ੍ਰਮਾਦੇਵ ਚਰਿਤ ਦੇ ਅਨੁਸਾਰ ਤਾਂ ਸੋਮੇਸ਼ਵਰ ਇਕ ਵਾਰ ਚੋਲਾਂ ਦੀ ਸ਼ਕਤੀ ਦੇ ਕੇਂਦਰ ਤੱਕ ਜਾ ਪਹੁੰਚਿਆ ਸੀ । ਸੋਮੇਸ਼ਵਰ ਦੱਖਣ ਅਤੇ ਨੇੜੇ ਦੇ ਰਾਜਾਂ ਨਾਲ ਸਫ਼ਲ ਟਾਕਰਾ ਕਰ ਕੇ ਹੁਣ ਉੱਤਰ ਵੱਲ ਨੂੰ ਵਧਿਆ । ਮੱਧ ਭਾਰਤ ਵਿਚ ਚੰਦੇਲਾਂ ਅਤੇ ਕਛਪਘਾਟਾਂ ਨੂੰ ਕੁਚਲਦਾ ਹੋਇਆ ਇਹ ਗੰਗਾ-ਜਮਨਾ ਦੇ ਵੱਲ ਵਧਿਆ ਅਤੇ ਕਨੌਜ ਦੇ ਰਾਜੇ ਨੇ ਡਰ ਕੇ ਕੰਦਰਾਂ ਵਿਚ ਜਾ ਸ਼ਰਨ ਲਈ । ਇਸ ਦੀ ਤਾਕਤ ਇਸ ਤਰ੍ਹਾਂ ਵਧਦੀ ਦੇਖ ਕੇ ਲਕਸ਼ਮੀਕਰਣ ਕਲਚੂਰੀ ਨੇ ਇਸ ਦਾ ਰਸਤਾ ਰੋਕਿਆ ਪਰ ਉਸ ਨੂੰ ਹਾਰ ਖਾ ਕੇ ਮੈਦਾਨ ਛੱਡਣਾ ਪਿਆ । ਇਸ ਸਮੇਂ ਸੋਮੇਸ਼ਵਰ ਦੇ ਪੁੱਤਰ ਵਿਕਰਮਾਦਿਤ ਛੇਵੇਂ ਨੇ ਮਿਥਲਾ, ਮਗਧ, ਅੰਗ, ਵੰਗ ਅਤੇ ਗੌੜ ਨੂੰ ਕੁਚਲ ਛੱਡਿਆ ਤਦ ਕਿਤੇ ਕਾਮਰੂਪ ਪਹੁੰਚਣ ਤੇ ਉਥੋਂ ਦੇ ਰਾਜੇ ਰਤਨ ਪਾਲ ਨੇ ਚਾਲੂਕੀਆ ਦਾ ਰਾਹ ਰੋਕਿਆ ਅਤੇ ਸੋਮੇਸ਼ਵਰ ਕੌਸ਼ਲ ਦੇ ਰਸਤੇ ਘਰ ਪਰਤਿਆ । ਹੈਦਰਾਬਾਦ ਵਿਚ ਕਲਿਆਣੀ ਨਾਂ ਦਾ ਸ਼ਹਿਰ ਉਸੇ ਦਾ ਵਸਾਇਆ ਹੋਇਆ ਪ੍ਰਾਚੀਨ ਸ਼ਹਿਰ ਹੈ ਜਿਸ ਨੂੰ ਉਸ ਨੇ ਆਪਣੀ ਰਾਜਧਾਨੀ ਬਣਾਇਆ ਸੀ । ਸੰਨ 1068 ਵਿਚ ਬੀਮਾਰ ਹੋਣ ਤੇ ਜਦੋਂ ਸੋਮੇਸ਼ਵਰ ਨੂੰ ਆਪਣੇ ਬਚਣ ਦੀ ਕੋਈ ਆਸ ਨਾ ਦਿੱਸੀ ਤਾਂ ਇਹ ਤੁੰਗਭਦਰਾ ਵਿਚ ਆਪਣੀ ਮਰਜ਼ੀ ਨਾਲ ਹੀ ਡੁੱਬ ਕੇ ਮਰ ਗਿਆ।

**ਆਹੂਜਾ, ਰੋਸ਼ਨ ਲਾਲ** : ਡਾ. ਰੋਸ਼ਨ ਲਾਲ ਆਹੂਜਾ ਪੰਜਾਬ ਦੇ ਪ੍ਰਸਿੱਧ ਨਾਟਕਕਾਰਾਂ ਵਿਚੋਂ ਹੈ । ਜਿੱਥੇ ਇਸ ਨੇ ਪੱਛਮੀ ਵਿਚਾਰਧਾਰਾ ਦਾ ਅਧਿਐਨ ਕੀਤਾ ਹੈ, ਉਥੇ ਇਹ ਪੂਰਬੀ ਵਿਚਾਰਧਾਰਾ ਤੋਂ ਵੀ ਭਲੀ ਪ੍ਰਕਾਰ ਜਾਣੂੰ ਸੀ।



ਡਾ. ਰੋਸ਼ਨ ਲਾਲ ਆਹੂਜਾ

ਆਹੂਜਾ ਦਾ ਜਨਮ 9 ਨਵੰਬਰ, 1904 ਨੂੰ ਟਿਬੀ ਕਸਰਾਨੀ, ਜ਼ਿਲ੍ਹਾ ਡੇਰਾ ਗਾਜ਼ੀ ਖ਼ਾਂ ਵਿਖੇ ਸ੍ਰੀ ਤੁਲਾ ਰਾਮ ਦੇ ਘਰ ਹੋਇਆ । ਇਹ ਅੰਗਰੇਜ਼ੀ ਦੀ ਐਮ.ਏ. ਤੇ ਪੀ ਐਚ. ਡੀ. ਸੀ । ਇਹ ਇਕ ਚੰਗਾ

ਅਧਿਆਪਕ ਤੇ ਸੁਲਝਿਆ ਹੋਇਆ ਸਾਹਿੱਤਕਾਰ ਸੀ । ਸਮੇਂ ਸਮੇਂ ਸਿਰ ਇਹ ਪੜ੍ਹਾਉਣ ਦਾ ਕੰਮ ਐਸ.ਡੀ. ਹਾਈ ਸਕੂਲ ਲਾਹੌਰ, ਵੈਦਿਕ ਬਰਾਦਰੀ ਕਾਲਜ, ਡੀ. ਏ. ਵੀ. ਕਾਲਜ ਹੁਸ਼ਿਆਰਪੁਰ ਅਤੇ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਖੇ ਕਰਦਾ ਰਿਹਾ । ਇਹ ਸੋਹਨ ਲਾਲ ਟਰੇਨਿੰਗ ਕਾਲਜ ਅੰਬਾਲਾ ਦਾ ਪ੍ਰਿੰਸੀਪਲ, ਕੁਰੂਕਸ਼ੇਤਰ ਯੂਨੀਵਰਸਿਟੀ ਵਿਚ ਸੀਨੀਅਰ ਲੈਕਚਰਾਰ ਅਤੇ ਗੁਰੂ ਗੋਬਿੰਦ ਸਿੰਘ ਫਾਊਂਡੇਸ਼ਨ ਦਾ ਪ੍ਰਕਾਸ਼ਨ ਸਕੱਤਰ ਵੀ ਰਿਹਾ। ਪੰਜਾਬੀ ਯੂਨੀਵਰਸਿਟੀ ਵਿਚ ਵੀ ਇਹ ਅਧਿਆਪਕ ਦੇ ਨਾਤੇ ਸੇਵਾ ਕਰਦਾ ਰਿਹਾ ।

**ਰਚਨਾਵਾਂ** – ਡਾ. ਆਹੂਜਾ ਨੇ ਵਧੇਰੇ ਕਰਕੇ ਨਾਟਕ ਤੇ ਇਕਾਂਗੀ ਲਿਖੇ ਸਨ । ਇਸ ਤੋਂ ਇਲਾਵਾ ਪੱਛਮੀ ਤੇ ਪੂਰਬੀ ਆਲੋਚਨਾ ਦੇ ਖੇਤਰ ਵਿਚ ਵੀ ਇਸ ਨੇ ਸ਼ਲਾਘਾਯੋਗ ਕੰਮ ਕੀਤਾ :-

**ਇਕਾਂਗੀ-ਸੰਗ੍ਰਹਿ** – ਜੌਹਰ (1952), ਪਰੀਵਰਤਨ (1953), ਵਿਕਾਸ (1954), ਗਾਂਧੀ ਨਾਟਕ (1954), ਮੇਰੇ ਨੌਂ ਇਕਾਂਗੀ (1955), ਨਵੇਂ ਘੋਲ (1955), ਸੱਪ ਤੇ ਮੋਰ (1965) |

**ਪੂਰੇ ਨਾਟਕ** - ਹੜਤਾਲ (1954), ਤਲਾਕ (1955), ਸਹਿਯੋਗ (1955), ਭੂਮੀ ਅੰਦੋਲਨ (1955), ਕਾਲਿੰਗਾ ਦਾ ਦੁਖਾਂਤ (1960), ਦਾਰਾ ਸ਼ਿਕੋਹ ਦਾ ਦੁਖਾਂਤ (1972), ਕਲੀਓਪੈਤਰਾ ਦਾ ਦੁਖਾਂਤ (1972)।

**ਆਲੋਚਨਾ** – ਆਧੁਨਿਕ ਪੰਜਾਬੀ ਨਾਟਕ (1952), ਆਲੋਚਨਾ ਦੇ ਸਿੱਧਾਂਤ (1956), ਸਾਹਿਤ ਸ਼ਾਸਤਰ (1961), ਸ਼ੈਕਸਪੀਅਰ ਦੇ ਦੁਖਾਂਤ (1969), ਤ੍ਰਿਮੂਰਤੀ (1971), ਸੰਸਕ੍ਰਿਤ ਨਾਟਕ ਦਾ ਸਰਵੇਖਣ (1973)

**ਅਨੁਵਾਦ** – ਪੱਛਮੀ ਆਲੋਚਨਾ ਦੀ ਪਰੰਪਰਾ (1960), ਅਰਸਤੂ ਦਾ ਕਾਵਿ-ਸ਼ਾਸਤਰ (1969), ਸਿੱਖਿਆ ਸਾਮਗ੍ਰੀ ਤੇ ਸਿੱਧਾਂਤ (1971) ।

**ਸੰਪਾਦਨ** – ਸੱਸੀ-ਪੁੰਨੂੰ, ਸੋਹਣੀ ਮਹੀਂਵਾਲ, ਚਾਤ੍ਰਿਕ (ਸਹਿ-ਕਰਤਾ ਦੀਵਾਨ ਸਿੰਘ)

**ਬਾਲ ਸਾਹਿਤ** – ਮਹਾਰਾਜਾ ਰਣਜੀਤ ਸਿੰਘ

**ਸਿੱਖਿਆ** – ਮਾਤ ਭਾਸ਼ਾ ਦੀ ਸਿੱਖਿਆ

ਇਸ ਸਾਹਿਤਕ ਸੇਵਾ ਸਦਕਾ ਭਾਸ਼ਾ ਵਿਭਾਗ, ਪੰਜਾਬ ਨੇ ਇਸ ਨੂੰ 1973 ਵਿਚ ਸ਼੍ਰੋਮਣੀ ਸਾਹਿਤਕਾਰ ਵਜੋਂ ਸਨਮਾਨਿਤ ਕੀਤਾ ।

27 ਮਾਰਚ, 1990 ਨੂੰ ਇਸ ਦਾ ਦੇਹਾਂਤ ਹੋ ਗਿਆ ।

**ਆਕ** : ਇਹ ਕਾਰੈਡ੍ਰੀਈਫ਼ਾਰਮੀਜ਼ (Charadriiformes) ਵਰਗ ਦਾ ਬੱਤਖ਼ ਜਿੱਡਾ ਸਮੁੰਦਰ ਵਿਚ ਰਹਿਣ ਵਾਲਾ ਪੰਛੀ ਹੈ। ਇਸ ਦਾ ਸਰੀਰ ਗੁੰਦਵਾਂ ਤੇ ਖੰਭ ਛੋਟੇ, ਪਤਲੇ ਅਤੇ ਘੱਟ ਚੌੜੇ ਹੁੰਦੇ ਹਨ । ਇਸ ਦੇ 12 ਤੋਂ 18 ਪਰ ਹੁੰਦੇ ਹਨ ਜਿਹੜੇ ਪਿਛਲੇ ਹਿੱਸੇ ਵਿਚ ਝਿੱਲੀ ਨਾਲ ਆਪਸ ਵਿਚ ਜੁੜੇ ਹੁੰਦੇ ਹਨ । ਪੈਰ ਸਰੀਰ ਦੇ ਪਿਛਲੇ ਹਿੱਸੇ ਤੇ ਲਗੇ ਹੋਣ ਕਾਰਨ ਆਕ ਜ਼ਮੀਨ ਉੱਤੇ ਸਿੱਧਾ ਹੋ ਕੇ ਚਲ ਸਕਦਾ ਹੈ । ਆਮ ਤੌਰ ਤੇ ਇਸ ਦੇ ਸਰੀਰ ਦੇ ਉਪਰਲੇ ਹਿੱਸੇ ਦਾ ਰੰਗ ਕਾਲਾ ਅਤੇ ਹੇਠਲੇ ਹਿੱਸੇ ਦਾ ਸਫ਼ੈਦ ਹੁੰਦਾ ਹੈ ।

ਆਕ ਕਈ ਕਿਸਮਾਂ ਦੇ ਹੁੰਦੇ ਹਨ । ਇਨ੍ਹਾਂ ਦਾ ਵਾਸਾ ਅੰਧ ਅਤੇ ਸ਼ਾਂਤ ਮਹਾਸਾਗਰਾਂ ਦੇ ਉੱਤਰੀ ਭਾਗਾਂ ਅਤੇ ਧਰੁਵੀ ਮਹਾਸਾਗਰਾਂ ਵਿਚ ਸੀਮਤ ਹੈ । ਸਾਲ ਦਾ ਬਹੁਤਾ ਹਿੱਸਾ ਇਹ ਕੰਢੇ ਦੇ ਲਾਗੇ ਵਾਲੇ ਸਮੁੰਦਰ ਵਿਚ ਬਿਤਾਉਂਦੇ ਹਨ । ਇਨ੍ਹਾਂ ਦੀ ਖ਼ੁਰਾਕ ਖ਼ਾਸ ਤੌਰ ਤੇ ਮੱਛੀ, ਕੇਕੜਾ, ਝੀਂਗਾ, ਅਤੇ ਲੋਬਸਟਰ ਆਦਿ ਕ੍ਰਾਸਟੇਸ਼ੀਅਨ ਜੀਵ ਹੁੰਦੇ ਹਨ ਜਿਨ੍ਹਾਂ ਨੂੰ ਇਹ ਪਾਣੀ ਵਿਚ ਗੋਤਾ ਮਾਰ ਕੇ ਫੜਦੇ ਹਨ । ਟਾਪੂਆਂ ਅਤੇ ਸਮੁੰਦਰੀ ਕੰਢੇ ਦੇ ਨੇੜੇ ਦੀਆਂ ਪਹਾੜੀਆਂ ਵਿਚ ਇਹ ਅੰਡੇ ਦੇਣ ਲਈ ਟਿਕ ਜਾਂਦੇ ਹਨ । ਆਮ ਤੌਰ ਤੇ ਇਨ੍ਹਾਂ ਦੀਆਂ ਸਾਰੀਆਂ ਜਾਤੀਆਂ



ਆਕ ਪੰਛੀ

ਆਲ੍ਹਣੇ ਨਹੀਂ ਬਣਾਉਂਦੀਆਂ ਅਤੇ ਸਿਰਫ਼ ਇਕ ਜਾਤੀ ਨੂੰ ਛੱਡ ਕੇ ਬਾਕੀ ਸਾਰੀਆਂ ਜਾਤੀਆਂ ਦੇ ਆਕ ਸਾਲ ਵਿਚ ਸਿਰਫ਼ ਇਕ ਅੰਡਾ ਦਿੰਦੇ ਹਨ। ਅੰਡੇ ਤੋਂ ਬਾਹਰ ਨਿਕਲਣ ਤੇ ਬੱਚੇ ਕਾਲੇ, ਰੂੰਦਾਰ ਪਰਾਂ ਨਾਲ ਢਕੇ



ਆਕ ਪੰਛੀ (ਅੰਤਿਮ)

ਰਹਿੰਦੇ ਹਨ । ਸਮੁੰਦਰ ਵਿਚ ਤਾਂ ਆਕ ਚੁਪ ਚਾਪ ਰਹਿੰਦੇ ਹਨ ਪਰ ਅੰਡੇ ਦੇਣ ਲਈ ਬਸਤੀਆਂ ਵਿਚ ਵੱਸੇ ਹੋਏ ਇਹ ਤਰ੍ਹਾਂ ਤਰ੍ਹਾਂ ਦੀਆਂ ਅਵਾਜ਼ਾਂ ਕੱਢਦੇ ਹਨ ।

ਵੱਡਾ ਆਕ 75 ਸੈਂ. ਮੀ. ਦੇ ਕਰੀਬ ਲੰਬਾ ਹੁੰਦਾ ਸੀ । ਇਨ੍ਹਾਂ ਦੇ ਖੰਭ ਪ੍ਰਾਪਤ ਕਰਨ ਲਈ ਇਨ੍ਹਾਂ ਦਾ ਅੰਨ੍ਹੇਵਾਹ ਸ਼ਿਕਾਰ ਕੀਤਾ ਗਿਆ, ਜਿਸ ਕਰਕੇ ਉਨ੍ਹਾਂ ਦੀ ਇਹ ਜਾਤੀ 19ਵੀਂ ਸਦੀ ਵਿਚ ਹੀ ਖ਼ਤਮ ਹੋ ਗਈ ਸੀ ।

ਹ.ਪੁ.-ਐਨ. ਬ੍ਰਿ. 2 : 763

**ਆਕਸਫ਼ੋਰਡ** : ਇਹ ਇੰਗਲੈਂਡ ਦੇ ਆਕਸਫ਼ੋਰਡਸ਼ਿਰ ਦਾ ਮੁੱਖ ਨਗਰ ਹੈ, ਜਿੱਥੇ ਸੰਸਾਰ ਪ੍ਰਸਿੱਧ ਆਕਸਫ਼ੋਰਡ ਯੂਨੀਵਰਸਿਟੀ ਹੈ। ਇਹ ਲੰਡਨ ਤੋਂ ਪੱਛਮ-ਉੱਤਰ-ਪੱਛਮ ਦਿਸ਼ਾ ਵਲ ਰੇਲ ਰਾਹੀਂ ਲਗਭਗ 90 ਕਿ. ਮੀ. ਅਤੇ ਸੜਕ ਦੇ ਰਸਤੇ ਲਗਭਗ 85 ਕਿ. ਮੀ. ਦੀ ਦੂਰੀ ਤੇ ਦਰਿਆ ਟੇਮਜ਼ ਅਤੇ ਉਸ ਦੇ ਸਹਾਇਕ ਦਰਿਆ ਚਾਰਵੈੱਲ ਦੇ ਵਿਚਕਾਰਲੇ ਕੰਕਰੀਲੇ ਮੈਦਾਨ ਵਿਚ ਵਾਕਿਆ ਹੈ ।

ਪਹਿਲੇ ਪਹਿਲ ਇਸ ਸ਼ਹਿਰ ਦੇ ਦੁਆਲੇ ਇਕ ਕੰਧ ਬਣੀ ਹੋਈ ਸੀ। ਇਸ ਕੰਧ ਦਾ ਕੁੱਝ ਹਿੱਸਾ ਨਿਊ ਕਾਲਜ ਦੇ ਬਗ਼ੀਚੇ ਵਿਚ ਅਜੇ ਵੀ ਮੌਜੂਦ ਹੈ। ਇਥੋਂ ਦੀ ਬੋਡਲੀਅਨ ਲਾਇਬ੍ਰੇਰੀ ਵੇਖਣਯੋਗ ਹੈ । ਰੈਡਕਲਿਫ਼ ਕੈਮਰਾ, ਕਲੈਰੰਡਨ ਪ੍ਰੈਸ ਅਤੇ ਸ਼ੈਲਡੋਨੀਅਨ ਥੀਏਟਰ ਜਿਸ ਵਿਚ ਚਾਰ ਹਜ਼ਾਰ ਵਿਅਕਤੀਆਂ ਦੇ ਬੈਠਣ ਦਾ ਪ੍ਰਬੰਧ ਹੈ, ਹੋਰ ਮਹੱਤਵਪੂਰਣ ਥਾਵਾਂ ਹਨ । ਇਸ ਸ਼ਹਿਰ ਦੇ ਕਈ ਕਾਲਜਾਂ ਵਿਚੋਂ ਕ੍ਰਾਈਸਟ ਚਰਚ ਕਾਲਜ, ਨਿਊ ਕਾਲਜ, ਮੈਗਡਾ-ਲਿਨ ਕਾਲਜ ਹਾਲ, ਸੋਲਜ਼ ਕਾਲਜ ਅਤੇ ਸੇਂਟ ਜੋਨਜ਼ ਕਾਲਜ ਵੰਰਣਨ ਯੋਗ ਹਨ ।

ਆਕਸਫ਼ੋਰਡ ਸ਼ਹਿਰ ਵਿਚ ਸੱਨਅਤਾਂ ਬਹੁਤੀਆਂ ਨਹੀਂ ਹਨ । ਸ਼ਰਾਬ, ਬਿਜਲੀ ਦਾ ਸਾਮਾਨ, ਦਸਤਾਨੇ, ਕਾਗਜ਼ ਅਤੇ ਸਾਈਕਲ ਦੀਆਂ ਸੱਨਅਤਾਂ ਵਰਣਨਯੋਗ ਹਨ । ਇਨ੍ਹਾਂ ਤੋਂ ਬਿਨਾਂ ਵਿਸ਼ਵ-ਵਿਦਿਆਲੇ ਨਾਲ ਸਬੰਧਤ ਸੱਨਅਤਾਂ ਵਿਚ ਆਕਸਫ਼ੋਰਡ ਯੂਨੀਵਰਸਿਟੀ ਪ੍ਰੈਸ, ਖ਼ਾਸ ਤੌਰ ਤੇ ਮਹੱਤਤਾ ਰੱਖਦੀ ਹੈ ।

ਆਬਾਦੀ - 119,909 (1981)

51° 46′ ਉ. ਵਿਥ.; 1° 15′ ਪ. ਲੰਬ.

ਹ. ਪੁ.- ਐਨ. ਬ੍ਰਿ. ਮਾ. 7 : 646

**ਆੱਕਸਾਈਡ** : ਕਿਸੇ ਤੱਤ ਦੇ ਆੱਕਸੀਜਨ ਯੋਗਿਕ ਨੂੰ ਆੱਕਸਾਈਡ ਦਾ ਨਾਂ ਦਿੱਤਾ ਜਾਂਦਾ ਹੈ । ਆੱਕਸਾਈਡ ਹਰ ਥਾਂ ਬਹੁਤ ਮਿਕਦਾਰ ਵਿਚ ਮਿਲਦੇ ਹਨ । ਹਾਈਡ੍ਰੋਜਨ ਦਾ ਆੱਕਸਾਈਡ ਪਾਣੀ ($H_2O$) ਧਰਤੀ ਤੇ ਬਹੁਤ ਮਾਤਰਾ ਵਿਚ ਉਪਲੱਬਧ ਹੈ । ਇਸ ਤੋਂ ਬਿਨਾਂ ਹਵਾ ਵਿਚ ਕਈ ਕਿਸਮ ਦੇ ਆੱਕਸਾਈਡ ਗੈਸ ਦੀ ਸ਼ਕਲ ਵਿਚ ਮਿਲਦੇ ਹਨ ਜਿਵੇਂ ਕਾਰਬਨ-ਡਾਈਆੱਕਸਾਈਡ ($CO_2$), ਸਲਫ਼ਰ ਡਾਈਆੱਕਸਾਈਡ ($SO_2$) ਆਦਿ । ਖਾਣਾਂ, ਚਟਾਨਾਂ ਤੇ ਧਰਤੀ ਦੀ ਉਪਰਲੀ ਪਰਤ ਵਿਚ ਕਈ ਕਿਸਮ ਦੇ ਆੱਕਸਾਈਡ ਹਨ । ਆੱਕਸੀਜਨ ਕੁਝ ਤੱਤਾਂ ਨੂੰ ਛੱਡ ਕੇ ਲਗਭਗ ਸਾਰੇ ਤੱਤਾਂ ਉੱਤੇ ਪਰਤੱਖ ਜਾਂ ਅਪਰਤੱਖ ਕਿਰਿਆ ਕਰਦੀ ਹੈ ਅਤੇ ਆੱਕਸਾਈਡ ਬਣਾਉਂਦੀ ਹੈ । ਆੱਕਸਾਈਡ ਬਣਾਉਣ ਲਈ ਉਂਜ ਤਾਂ ਕਈ ਤਰੀਕੇ ਹਨ ਪਰ ਆਮ ਤੌਰ ਤੇ ਹੇਠ ਲਿਖੇ ਤਰੀਕੇ ਵਰਤੇ ਜਾਂਦੇ ਹਨ :

**(1) ਆੱਕਸੀਜਨ ਦੇ ਸਿੱਧੇ ਮੇਲ ਤੋਂ** – ਸੋਡੀਅਮ, ਫ਼ਾੱਸ-ਫ਼ੋਰਸ, ਲੋਹਾ, ਕਾਰਬਨ, ਗੰਧਕ, ਮੈਗਨੀਸ਼ੀਅਮ ਆਦਿ ਹਵਾ ਜਾਂ ਆੱਕਸੀਜਨ ਵਿਚ ਗਰਮ ਕਰਨ ਨਾਲ ਆੱਕਸਾਈਡ ਬਣਾਉਂਦੇ ਹਨ । ਇਨ੍ਹਾਂ ਵਿਚੋਂ ਸੋਡੀਅਮ, ਫ਼ਾੱਸਫ਼ੋਰਸ ਆਦਿ ਤਾਂ ਸਾਧਾਰਣ ਤਾਪ ਤੇ ਹੀ ਆੱਕਸਾਈਡ ਬਣਾ ਦਿੰਦੇ ਹਨ:


$$4Na+O_2 \rightarrow 2Na_2O$$

$$P_4 + 5O_2 \rightarrow 2P_2O_5$$

$$C+O_2 \rightarrow CO_2$$

$$S+O_2 \rightarrow SO_2$$

**(2) ਪਾਣੀ ਦੇ ਅਮਲ ਰਾਹੀਂ** – ਜ਼ੰਗ ਲੱਗਣ ਨਾਲ ਜਾਂ ਗਰਮ ਲੋਹੇ ਤੇ ਭਾਫ਼ ਦੇ ਅਮਲ ਨਾਲ ਲੋਹੇ ਦਾ ਆੱਕਸਾਈਡ ਬਣਦਾ ਹੈ :


$$3Fe+2O_2 \rightarrow Fe_3O_4$$

ਕੁਝ ਧਾਤਾਂ ਦੇ ਨਾਈਟ੍ਰੇਟ ਜਾਂ ਕਾਰਬੋਨੇਟ ਨੂੰ ਜ਼ਿਆਦਾ ਗਰਮ ਕਰਨ ਨਾਲ (ਲੂਣ ਦੇ ਨਿਖੇੜ ਤੋਂ) ਆੱਕਸਾਈਡ ਬਣਦਾ ਹੈ, ਜਿਵੇਂ ਕਾਪਰ ਨਾਈਟ੍ਰੇਟ ਜਾਂ ਕੈਲਸ਼ੀਅਮ ਕਾਰਬੋਨੇਟ ਤੋਂ ਕ੍ਰਮਵਾਰ ਤਾਂਬੇ ਤੇ ਨਾਈਟ੍ਰੇਟ ਦੇ ਅਤੇ ਕੈਲਸੀਅਮ ਤੇ ਕਾਰਬਨ ਦੇ ਆੱਕਸਾਈਡ ਬਣਦੇ ਹਨ :


$$2Cu(NO_3)_2 \rightarrow 2CuO+4NO_2+O_2$$

$$CaCO_3 \rightarrow CaO+CO_2$$

ਇਸੇ ਤਰੀਕੇ ਨਾਲ ਕੁਝ ਹਾਈਡ੍ਰੋਆੱਕਸਾਈਡ (ਜਿਵੇਂ ਫ਼ੈਰਿਕ ਹਾਈਡ੍ਰੋਆੱਕਸਾਈਡ) ਵੀ ਆੱਕਸਾਈਡ ਦਿੰਦੇ ਹਨ :


$$2Fe(OH)_3 \rightarrow Fe_2O_3+3H_2O$$

ਰਸਾਇਣਕ ਗੁਣਾਂ ਦੇ ਆਧਾਰ ਤੇ ਆੱਕਸਾਈਡ ਹੇਠਾਂ ਦਿੱਤੇ ਵਰਗਾਂ ਵਿਚ ਵੰਡੇ ਜਾ ਸਕਦੇ ਹਨ :

**(1) ਤੇਜ਼ਾਬੀ ਆੱਕਸਾਈਡ** – ਇਹ ਪਾਣੀ ਨਾਲ ਮਿਲ ਕੇ ਤੇਜ਼ਾਬ ਬਣਾਉਂਦੇ ਹਨ ਜਿਵੇਂ ਕਾਰਬਨ ਡਾਈਆੱਕਸਾਈਡ ਅਤੇ ਸਲਫ਼ਰ ਡਾਈਆੱਕਸਾਈਡ ਪਾਣੀ ਨਾਲ ਕਾਰਬਾਨਿਕ ਐਸਿਡ ਤੇ ਸਲਫ਼ਿਊਰਸ ਐਸਿਡ ਬਣਉਂਦੇ ਹਨ ।


$$CO_2+H_2O \rightarrow H_2CO_3$$

$$SO_2+H_2O \rightarrow H_2SO_3$$

ਕੁਝ ਆੱਕਸਾਈਡ ਮਿਸ਼ਰਿਤ ਐਨਹਾਈਡ੍ਰਾਈਡ ਹੁੰਦੇ ਹਨ ਜਿਵੇਂ ਨਾਈਟ੍ਰੋਜਨ ਪਰ-ਆੱਕਸਾਈਡ ਪਾਣੀ ਦੇ ਨਾਲ ਨਾਈਟ੍ਰਸ ਤੇ ਨਾਈਟ੍ਰਿਕ ਦੋਵੇਂ ਤੇਜ਼ਾਬ ਬਣਾਉਂਦਾ ਹੈ :-


$$N_2O_4+H_2O \rightarrow HNO_2+HNO_3$$

**2. ਖਾਰੀ ਆੱਕਸਾਈਡ** – ਇਹ ਪਾਣੀ ਨਾਲ ਮਿਲਕੇ ਖਾਰ ਬਣਾਉਂਦੇ ਹਨ, ਜਿਵੇਂ ਸੋਡੀਅਮ, ਪੋਟਾਸ਼ੀਅਮ, ਕੈਲਸੀਅਮ ਦੇ ਆੱਕਸਾਈਡ। ਇਹ ਪਾਣੀ ਨਾਲ ਮਿਲ ਕੇ ਸੋਡੀਅਮ ਹਾਈਡ੍ਰੋਆੱਕਸਾ-ਈਡ, ਪੋਟਾਸ਼ੀਅਮ ਹਾਈਡ੍ਰੋਆੱਕਸਾਈਡ ਤੇ ਕੈਲਸੀਅਮ ਹਾਈਡ੍ਰੋਆੱਕ-ਸਾਈਡ ਬਣਾਉਂਦੇ ਹਨ:


$$Na_2O+H_2O \rightarrow 2NaOH$$

$$K_2O+H_2O \rightarrow 2KOH$$

$$CaO+H_2O \rightarrow Ca(OH)_2$$

**3. ਨਿਊਟ੍ਰਲ ਆੱਕਸਾਈਡ** – ਇਨ੍ਹਾਂ ਦੇ ਅਮਲ ਤੋਂ ਨਾ ਤਾਂ ਤੇਜ਼ਾਬ ਬਣਦੇ ਹਨ ਤੇ ਨਾ ਹੀ ਖਾਰ ਜਿਵੇਂ ਨਾਈਟ੍ਰਸਆੱਕਸਾਈਡ, ਕਾਰਬਨਮਾਨੋਆੱਕਸਾਈਡ । ਉਂਜ ਤਾਂ ਨਾਈਟ੍ਰਸ ਆੱਕਸਾਈਡ ਹਾਈ-

ਪੇਨਾਈਟ੍ਰਸ ਤੇਜ਼ਾਬ ਦਾ ਐਨਹਾਈਡ੍ਰਾਈਡ ਹੈ ਪਰ ਪਾਣੀ ਨਾਲ ਮਿਲ ਕੇ ਤੇਜ਼ਾਬ ਨਹੀਂ ਬਣਾਉਂਦਾ ।

**ਐਮਫੋਟੈਰਿਕ ਆੱਕਸਾਈਡ** – ਇਹ ਤੇਜ਼ਾਬ ਨਾਲ ਖਾਰੇ ਆੱਕਸਾਈਡ ਵਾਂਗ ਅਤੇ ਖਾਰ ਨਾਲ ਤੇਜ਼ਾਬੀ ਆੱਕਸਾਈਡ ਵਾਂਗ ਅਮਲ ਕਰਦੇ ਹਨ, ਜਿਵੇਂ ਜ਼ਿੰਕ ਆੱਕਸਾਈਡ, ਤੇਜ਼ਾਬ ਅਤੇ ਖਾਰ ਦੋਹਾਂ ਤੋਂ ਲੂਣ ਬਣਾਉਂਦਾ ਹੈ :


$$ZnO+2HCl \rightarrow ZnCl_2+H_2O$$


$$ZnO+2NaOH \rightarrow Na_2ZnO_2+H_2O$$

**ਪਰਆੱਕਸਾਈਡ** – ਇਨ੍ਹਾਂ ਵਿਚ ਸਾਧਾਰਣ ਤੋਂ ਵੱਧ ਆੱਕ-ਸੀਜਨ ਹੁੰਦੀ ਹੈ । ਇਹ ਤੇਜ਼ਾਬ ਨਾਲ ਹਾਈਡ੍ਰੋਜਨ ਪਰਆੱਕਸਾਈਡ ਬਣਾਉਂਦੇ ਹਨ (ਜਿਵੇਂ ਸੋਡੀਅਮ ਜਾਂ ਬੇਰੀਅਮ ਪਰਆੱਕਸਾਈਡ) :


$$Na_2O_2+H_2SO_4 \rightarrow Na_2SO_4+H_2O_2$$


$$BaO_2+H_2SO_4 \rightarrow BaSO_4+H_2O_2$$

**ਮਿਸ਼ਰਿਤ ਆੱਕਸਾਈਡ** – ਕੁੱਝ ਧਾਤਾਂ ਦੇ ਅਜਿਹੇ ਦੋ ਆੱਕਸਾਈਡ, ਜਿਨ੍ਹਾਂ ਵਿਚੋਂ ਇਕ ਵਿਚ ਆੱਕਸੀਜਨ ਦੀ ਮਿਕਦਾਰ ਘੱਟ ਹੈ ਤੇ ਦੂਜੇ ਵਿਚ ਵੱਧ, ਮਿਲ ਕੇ ਮਿਸ਼ਰਿਤ ਆੱਕਸਾਈਡ ਬਣਾਉਂਦੇ ਹਨ, ਜਿਵੇਂ $FeO$ ਅਤੇ $Fe_2O_3$ ਮਿਲਕੇ $Fe_3O_4$ ਬਣਾਉਂਦੇ ਹਨ ।

ਆੱਕਸਾਈਡ ਦੇ ਨਾਂ ਰੱਖਣ ਵਿਚ ਆੱਕਸੀਜਨ ਦੀ ਮਿਕਦਾਰ ਅਨੁਸਾਰ ਮੱਨੋ (Mono ਇਕ) ਡਾਈ (Di-ਦੋ), ਸੈੱਸਕੁਈ (Sesqui-ਡੇਢ) ਆਦਿ ਦੀ ਵਰਤੋਂ ਹੁੰਦੀ ਹੈ ।

ਆੱਕਸਾਈਡ ਦੀ ਵਰਤੋਂ ਬਹੁਤ ਤਰ੍ਹਾਂ ਦੇ ਰਸਾਇਣਿਕ ਯੋਗਿਕਾਂ ਦੇ ਬਣਾਉਣ ਵਿਚ ਹੁੰਦੀ ਹੈ । ਕਈ ਕਿਸਮ ਦੇ ਉਤਪ੍ਰੇਰਕ ਅਤੇ ਉਨ੍ਹਾਂ ਦੇ ਵਰਧਕ ਵੀ ਆੱਕਸਾਈਡ ਹੀ ਹੁੰਦੇ ਹਨ ।

ਹ. ਪੁ.- ਐਨ. ਬ੍ਰਿ. 16 : 994

**ਆੱਕਸਿਮ** : ਇਹ ਉਹ ਯੋਗਿਕ ਹਨ ਜੋ ਐਲਡਿਹਾਈਡਾਂ ਜਾਂ ਕੀਟੋਨਾਂ ਉੱਤੇ ਹਾਈਡ੍ਰੱਕਸਿਲ ਐਮੀਨ ਦੀ ਕਿਰਿਆ ਤੋਂ ਪ੍ਰਾਪਤ ਹੁੰਦੇ ਹਨ । ਐਲਡਿਹਾਈਡਾਂ ਤੋਂ ਬਣੇ ਯੋਗਿਕ, ਐਲਡਆੱਕਸਿਮ ਅਤੇ




(ਐਸੀਟੋਨ ਆੱਕਸਿਮ)

ਕੀਟੋਨਾਂ ਤੋਂ ਬਣੇ ਯੋਗਿਕ ਕੀਟੋ-ਆੱਕਸਿਮ ਕਹਾਉਂਦੇ ਹਨ । ਇਨ੍ਹਾਂ ਦੇ ਫ਼ਾਰਮੂਲੇ ਹੇਠ ਲਿਖੇ ਹਨ:-

ਸਭ ਤੋਂ ਪਹਿਲਾਂ ਆੱਕਸਿਮ ਵਿਕਟਰ ਮੇਅਰ ਨੇ ਸੰਨ 1878 ਵਿਚ ਬਣਾਇਆ ਸੀ । ਇਸ ਤੋਂ ਪਿਛੋਂ ਐਲਡਿਹਾਈਡ ਤੇ ਕੀਟੋਨਾਂ ਨੂੰ ਸ਼ੁੱਧ ਕਰਨ ਅਤੇ ਉਨ੍ਹਾਂ ਦੀ ਪਛਾਣ ਵਿਚ ਆੱਕਸਿਮ ਦੀ ਮਹੱਤਤਾ ਦੇ ਕਾਰਨ ਰਸਾਇਣ-ਵਿਗਿਆਨੀਆਂ ਨੇ ਇਨ੍ਹਾਂ ਦੇ ਅਧਿਐਨ ਵਿਚ ਖ਼ਾਸ ਦਿਲਚਸਪੀ ਲਈ ਹੈ ਜਿਸ ਦੇ ਨਤੀਜੇ ਦੇ ਤੌਰ ਤੇ ਇਨ੍ਹਾਂ ਨਾਲ ਸਬੰਧਤ ਬਹੁਤ ਮਹੱਤਵਪੂਰਨ ਖੋਜ ਹੋਈ ।

ਐਲਡਿਹਾਈਡਾਂ ਅਤੇ ਕੀਟੋਨਾਂ ਨੂੰ ਸ਼ੁੱਧ ਕਰਨ ਅਤੇ ਪਛਾਣਨ ਲਈ ਆੱਕਸਿਮਾਂ ਦੀ ਵਰਤੋਂ ਦਾ ਖ਼ਾਸ ਕਾਰਨ ਇਹ ਹੈ ਕਿ ਇਹ ਠੋਸ ਹਾਲਤ ਵਿਚ ਰਵੇਦਾਰ ਪਦਾਰਥ ਹੁੰਦੇ ਹਨ ਤੇ ਪਾਣੀ ਵਿਚ ਘੁਲਦੇ ਨਹੀਂ। ਇਨ੍ਹਾਂ ਨੂੰ ਸ਼ੁੱਧ ਰੂਪ ਵਿਚ ਪ੍ਰਾਪਤ ਕੀਤਾ ਜਾ ਸਕਦਾ ਹੈ । ਨਮਕ ਜਾਂ ਗੰਧਕ ਦੇ ਤੇਜ਼ਾਬ ਵਿੱਚ ਘੋਲ ਕੇ ਗਰਮ ਕਰਨ ਨਾਲ ਆੱਕਸਿਮਾਂ ਦਾ ਜਲ-ਵਿਸ਼ਲੇਸ਼ਣ ਹੋ ਜਾਂਦਾ ਹੈ । ਇਸ ਦੇ ਸਿੱਟੇ ਵਜੋਂ ਐਲਡਿਹਾਈਡ ਜਾਂ ਕੀਟੋਨ ਆਪਣੇ ਅਸਲ ਰੂਪ ਵਿਚ ਦੁਬਾਰਾ ਪ੍ਰਾਪਤ ਹੋ ਜਾਂਦੇ ਹਨ।

ਆੱਕਸਿਮ ਤੋਂ ਐਮੀਨ ਵੀ ਪ੍ਰਾਪਤ ਹੁੰਦੇ ਹਨ ਜਿਵੇਂ


$$CH_3{:}CH{=}N{-}OH+4H \rightarrow CH_3CH_2NH_2+H_2O$$

ਕੁੱਝ ਆੱਕਸਿਮ ਧਾਤਾਂ ਦੇ ਤੱਤਾਂ ਨਾਲ ਮਿਲ ਕੇ ਸਥਾਈ ਕੋ-ਆਰਡੀਨੇਟ ਯੋਗਿਕ ਬਣਾਉਂਦੇ ਹਨ । ਲਗਭਗ ਇਕੋ ਜਿਹੇ ਗੁਣਾਂ ਵਾਲੇ ਅਤੇ ਸਬੰਧਤ ਵੱਖ ਵੱਖ ਤੱਤਾਂ ਤੋਂ ਇਸ ਤਰ੍ਹਾਂ ਬਣਨ ਵਾਲੇ ਯੋਗਿਕਾਂ ਦੀ ਘੁਲਣਸ਼ੀਲਤਾ ਇਕ ਦੂਜੇ ਤੋਂ ਵੱਖਰੀ ਹੁੰਦੀ ਹੈ । ਇਸ ਲਈ ਵਿਸ਼ਲੇਸ਼ਕ-ਰਸਾਇਣ ਵਿਚ ਇਨ੍ਹਾਂ ਦੀ ਬੜੀ ਮਹੱਤਤਾ ਹੈ । ਸੈਲਿਸਿਲ ਐਲਡਆੱਕਸਿਮ ਕਈ ਧਾਤਾਂ ਤੋਂ ਇਸੇ ਤਰ੍ਹਾਂ ਦੇ ਯੋਗਿਕ ਬਣਾਉਂਦਾ ਹੈ ਪ੍ਰੰਤੂ ਤਾਂਬੇ ਨਾਲ ਬਣੇ ਯੋਗਿਕਾਂ ਨੂੰ ਛੱਡ ਕੇ ਬਾਕੀ ਧਾਤਾਂ ਤੋਂ ਬਣੇ ਸਾਰੇ ਯੋਗਿਕ ਹਲਕੇ ਐਸੀਟਿਕ ਐਸਿਡ ਵਿਚ ਘੁਲ ਜਾਂਦੇ ਹਨ। ਤਾਂਬੇ ਨਾਲ ਬਣਿਆ ਯੋਗਿਕ ਹਰੇ ਪੀਲੇ ਰੰਗ ਦਾ ਇਕ ਚੂਰਨ ਜਿਹਾ ਹੁੰਦਾ ਹੈ ਅਤੇ ਇਸਨੂੰ 110° ਸੈਂ. ਤੇ ਸੁਕਾ ਕੇ ਰੱਖਿਆ ਜਾ ਸਕਦਾ ਹੈ । ਈਫ੍ਰੇਮ ਨੇ ਇਸ ਦਾ ਆੱਕਸਿਮ ਹੋਰ ਤੱਤਾਂ ਤੋਂ ਤਾਂਬੇ ਨੂੰ ਵੱਖਰਾ ਕਰਨ ਜਾਂ ਉਸਦੇ ਮਾਪਣ ਲਈ ਵਰਤੋਂ ਕਰਨ ਦੀ ਸਿਫ਼ਾਰਸ਼ ਕੀਤੀ ਹੈ । ਇਸੇ ਤਰ੍ਹਾਂ ਡਾਈਮੀਥਾਈਲ-ਗਲਾਈਆੱਕਸਿਮ ਜਿਹੜਾ ਡਾਈਕੀਟੋਨ ਡਾਈਐਸੀ-ਟਾਈਲ ਦਾ ਡਾਈਆੱਕਸਿਮ, ਕਈ ਧਾਤਾਂ ਨਾਲ ਮਿਲਵੇਂ ਯੋਗਿਕ ਬਣਾਉਂਦਾ ਹੈ । ਇਨ੍ਹਾਂ ਵਿਚੋਂ ਕੇਵਲ ਨਿਕਲ ਅਤੇ ਪਲੈਡੀਅਮ ਤੋਂ ਬਣੇ ਯੋਗਿਕ ਹਲਕੇ ਤੇਜ਼ਾਬਾਂ ਤੇ ਹਲਕੇ ਖਾਰਾਂ ਵਿਚ ਨਹੀਂ ਘੁਲਦੇ । ਨਿਕਲ ਤੇ ਪਲੈਡੀਅਮ ਦੇ ਮਾਪਣ ਵਿਚ ਅਤੇ ਨਿਕਲ ਨੂੰ ਕੋਬਾਲਟ ਤੋਂ ਪੂਰੀ ਤਰ੍ਹਾਂ ਵੱਖ ਕਰਨ ਵਿਚ ਇਸ ਆੱਕਸਿਮ ਦੀ ਬਹੁਤ ਵਰਤੋਂ ਹੁੰਦੀ ਹੈ। ਬੀਟਾ-ਨੈੱਪਥਾ ਕੁਇਨੋਨ ਇਕ ਆੱਕਸਿਮ ਕੋਬਾਲਟ ਦੇ ਨਾਲ ਇਸ ਤਰ੍ਹਾਂ ਦਾ ਅਘੁਲਣਸ਼ੀਲ ਯੋਗਿਕ ਬਣਾਉਂਦਾ ਹੈ ਜਿਸ ਨਾਲ ਕੋਬਾਲਟ ਦੀ ਮਿਕਦਾਰ ਕੱਢਣ ਵਿਚ ਉਸ ਆੱਕਸਿਮ ਦੀ ਵਰਤੋਂ ਹੁੰਦੀ ਹੈ ।

ਆੱਕਸਿਮਾਂ ਦੀ ਸਮਮਿਤ ਸਮ-ਅੰਗਤਾ ਸਮਮਿਤ ਰਸਾਇਣ ਦੇ ਵਿਕਾਸ ਵਿਚ ਆੱਕਸਿਮਾਂ ਦੀ ਮਹੱਤਤਾ ਕੋਈ ਘੱਟ ਨਹੀਂ । ਸੰਨ 1883 ਵਿਚ ਹਾਂਸ ਗੋਲਡਸ਼ਮਿੱਟ ਨੇ ਸਾਬਤ ਕੀਤਾ ਕਿ ਬੈਂੱਨਜ਼ਾਈਲ ਦਾ ਡਾਈਆੱਕਸਿਮ ਦੋ ਰੂਪਾਂ ਵਿਚ ਮਿਲਦਾ ਹੈ । ਉਸੇ ਸਾਲ ਬੈੱਕਮੈਨ ਨੇ ਦੱਸਿਆ ਕਿ ਬੈਂੱਨਜ਼ੈਲਡਿਹਾਈਡ ਦਾ ਆੱਕਸਿਮ ਵੀ ਦੋ ਰੂਪਾਂ ਵਿਚ ਮਿਲਦਾ ਹੈ । ਵਾਂਟ ਹਾਫ਼ ਨੇ $>C:C<$ ਵਾਲੇ ਯੋਗਿਕਾਂ ਦੀ

ਜੁਮੈਟਰੱਈ ਸਮਅੰਗਤਾਂ ਪੂਰੀ ਤਰ੍ਹਾਂ ਨਾਲ ਸਾਬਤ ਕਰ ਦਿੱਤੀ । ਅੰਤ ਵਿਚ ਆਰਥਰ ਹਾਂ ਤੇ ਐਲਫਰੈਡ ਵਰਨਰ ਨੇ ਇਨ੍ਹਾਂ ਸਿੱਧਾਂਤਾਂ ਨੂੰ >C :N—ਵਾਲੇ ਯੋਗਿਕਾਂ ਤੇ ਵਰਤ ਕੇ ਇਹ ਦਿਖਾਇਆ ਕਿ ਆੱਕਸਿਮਾਂ ਦੇ ਆਈਸੋਮੈਰਿਜ਼ਮ ਜੁਮੈਟਰੱਈ ਆਈਸੋਮੈਰਿਜ਼ਮ ਹਨ। ਉਨ੍ਹਾਂ ਦੇ ਵਿਚਾਰ ਅਨੁਸਾਰ ਐਲਡਿਹਾਈਡਾਂ ਤੇ ਅਸਮਮਿਤ ਕੀਟੋਨਾਂ ਦੇ ਆੱਕਸਿਮ ਦੋ ਰੂਪਾਂ ਵਿਚ ਮਿਲਣਗੇ, ਜਿਨ੍ਹਾਂ ਨੂੰ ਇਸ ਤਰ੍ਹਾਂ ਲਿਖ ਸਕਦੇ ਹਾਂ :




ਇਹ ਆਈਸੋਮੈਰਿਜ਼ਮ ਠੀਕ ਉਸੇ ਤਰ੍ਹਾਂ ਦੀ ਹੈ ਜਿਹੋ ਜਿਹੀ ਮੈਲਿਕ ਜਾਂ ਫਿਊਮੈਰਿਕ ਤੇਜ਼ਾਬ ਦੀ > C : C <ਉੱਤੇ ਹੁੰਦੀ ਹੈ । ਕੀਟੋਨਾਂ ਵਿਚ ਇਹ ਸਿਰਫ਼ ਆਈਸੋਮੈਰਿਕ ਕੀਟੋਨਾਂ ਵਿਚ ਸੰਭਵ ਹੈ ਕਿਉਂਕਿ R ਤੇ R' ਦੇ ਇਕ ਹੋ ਜਾਣ ਨਾਲ ਇਨ੍ਹਾਂ ਦੋ ਰੂਪਾਂ ਵਿਚ ਕੋਈ ਫ਼ਰਕ ਨਹੀਂ ਰਹਿ ਜਾਂਦਾ । ਇਸ ਦੇ ਅਧਾਰ ਤੇ ਬੈਂਜ਼ਾਈਲ ਡਾਈਆੱਕਸਿਮ ਦੇ ਰੂਪ ਵੀ ਲਿਖੇ ਜਾ ਸਕਦੇ ਹਨ:




ਕੀਟੋਨਾਂ ਦੇ ਆੱਕਸਿਮਾਂ ਦੀ ਫ਼ਾੱਸਫ਼ੋਰਸ ਪੈਂਟਾੱਕਸਾਈਡ ਦੇ ਨਾਲ ਈਥਰ ਵਿਚ ਕਿਰਿਆ ਕਰਨ ਨਾਲ ਜੋ ਪਦਾਰਥ ਮਿਲਦਾ ਹੈ, ਉਸ ਉਤੇ ਪਾਣੀ ਦੀ ਕਿਰਿਆ ਨਾਲ ਪ੍ਰਤਿਸਥਾਪਿਤ ਐਸਿਡ ਐਮਾਈਡ ਮਿਲਦੇ ਹਨ । ਇਸ ਕਿਰਿਆ ਨੂੰ ਬੈੱਕਮੈਨ ਤਬਦੀਲੀ ਕਹਿੰਦੇ ਹਨ । ਇਸ ਕਿਰਿਆ ਵਿਚ ਰੈਡੀਕਲ ਬਦਲ ਜਾਂਦੇ ਹਨ । ਜਿਹੜੇ ਰੈਡੀਕਲ ਪਹਿਲਾਂ ਕਾਰਬਨ ਨਾਲ ਜੁੜੇ ਹੋਏ ਸਨ, ਹੁਣ ਉਹ ਨਾਈਟ੍ਰੋਜਨ ਦੇ ਨਾਲ ਜੁੜੇ ਰੈਡੀਕਲ ਦੀ ਥਾਂ ਲੈਂਦੇ ਹਨ :



ਬੈੱਕਮੈਨ ਰੂਪਾਂਤਰਣ ਦੇ ਨਤੀਜੇ ਦੇ ਤੌਰ ਤੇ ਇਨ੍ਹਾਂ ਚੀਜ਼ਾਂ ਦਾ ਇਸ ਤਰ੍ਹਾਂ ਬਣਨਾ ਇਸ ਗੱਲ ਦੀ ਪੁਸ਼ਟੀ ਕਰਦਾ ਹੈ ਕਿ ਆਈਸੋਮੈਰਿਕ ਆੱਕਸਿਮਾਂ ਦੀ ਬਣਾਵਟ ਤਾਂ ਇਕੋ ਜਿਹੀ ਹੈ ਪਰ ਉਸ ਦੀ ਆਈਸੋਮੈਰਿਜ਼ਮ ਰੈਡੀਕਲਾਂ ਦੇ ਹੇਠਾਂ ਵੱਖ ਵੱਖ ਤਰ੍ਹਾਂ ਨਾਲ ਜੁੜਨ ਦੇ ਕਾਰਨ ਹੁੰਦੀ ਹੈ ।

ਇਸ ਤੋਂ ਪਿਛੋਂ ਇਨ੍ਹਾਂ ਗੱਲਾਂ ਦੀ ਪੁਸ਼ਟੀ ਕਰਨ ਲਈ ਹਾਂਸ ਵਰਨਰ; ਡਬਲਿਊ. ਐਚ. ਮਿਲਜ਼; ਜੇ. ਮਾਈਸੇਨਹਾਈਮਰ; ਟੀ. ਡਬਲਿਊ; ਜੇ.. ਟੇਲਰ ਅਤੇ ਐਲ. ਐਫ. ਸੱਟਨ ਆਦਿ ਰਸਾਇਣ ਵਿਗਿਆਨੀਆਂ ਨੇ ਕਈ ਤਜਰਬਿਆਂ ਦੇ ਆਧਾਰ ਤੇ ਸਮੇਂ ਸਮੇਂ ਆਪਣੇ ਵਿਚਾਰ ਪਰਗਟ ਕੀਤੇ ਹਨ ਪਰ ਆੱਕਸਿਮਾਂ ਦੇ ਸਬੰਧ ਵਿਚ ਅਜੇ ਤੱਕ ਬਹੁਤ ਸਾਰੀਆਂ ਗੱਲਾਂ ਬਾਰੇ ਕੋਈ ਪੱਕਾ ਫ਼ੈਸਲਾ ਨਹੀਂ ਹੋ ਸਕਿਆ ।

ਹ. ਪ੍ਰ.- ਐਨ. ਬ੍ਰਿ. 16 : 995

**ਆੱਕਸੀਜਨ** : ਇਹ ਰੰਗ, ਸੁਆਦ ਤੇ ਬੂ-ਰਹਿਤ ਗੈਸ ਹੈ। ਇਸ ਦੀ ਖੋਜ ਅਤੇ ਮੁੱਢਲੇ ਅਧਿਐਨ ਵਿਚ ਜੋਜ਼ਫ ਪ੍ਰੀਸਟਲੇ ਅਤੇ ਕੇ. ਡਬਲਿਊ ਸ਼ੈਲੇ ਨੇ ਬੜਾ ਮਹੱਤਵਪੂਰਨ ਕੰਮ ਕੀਤਾ ਹੈ ।

ਆੱਕਸੀਜਨ ਕਈ ਚੀਜ਼ਾਂ ਵਿਚ ਹੁੰਦੀ ਹੈ ਅਤੇ ਹੋਰਨਾਂ ਤੱਤਾਂ ਦੇ ਮੁਕਾਬਲੇ ਤੇ ਇਸ ਦੀ ਮਿਕਦਾਰ ਸਭ ਤੋਂ ਜ਼ਿਆਦਾ ਹੈ । ਆੱਕਸੀਜਨ ਵਾਯੂ ਮੰਡਲ ਦਾ ਇਕ ਜ਼ਰੂਰੀ ਅੰਗ ਹੈ ਅਤੇ ਉਸ ਵਿਚ ਇਹ ਆਇਤਨ ਅਨੁਸਾਰ 20.9% ਮਿਲਦੀ ਹੈ । ਇਸ ਤਰ੍ਹਾਂ ਪਾਣੀ ਵਿਚ ਜਿਸ ਨੇ ਧਰਤੀ ਦਾ 3/4 ਹਿੱਸਾ ਘੇਰਿਆ ਹੋਇਆ ਹੈ ਇਸ ਦੀ ਮਿਕਦਾਰ (ਭਾਰ ਅਨੁਸਾਰ) ਕੁਲ ਪਾਣੀ ਦਾ 1/9 ਹਿੱਸਾ ਹੈ । ਇਹ ਬਨਸਪਤੀ ਅਤੇ ਜੀਵਾਂ ਦੇ ਸਰੀਰ ਦਾ ਵੀ ਇਕ ਜ਼ਰੂਰੀ ਤੱਤ ਹੈ ।

**ਪ੍ਰਾਪਤੀ** – ਪਾਰਾ, ਚਾਂਦੀ ਆਦਿ ਕਈ ਕਿਸਮ ਦੇ ਆੱਕਸਾਈਡਾਂ ਅਤੇ ਸਿੱਕਾ, ਮੈਂਗਨੀਜ਼, ਬੇਰੀਅਮ ਦੇ ਡਾਈਆੱਕਸਾਈਡਾਂ ਅਤੇ ਆੱਕਸੀਜਨ ਵਾਲੇ ਪੋਟਾਸ਼ੀਅਮ ਨਾਈਟ੍ਰੇਟ, ਕਲੋਰੇਟ, ਪਰਮੈਂਗਨੇਟ ਅਤੇ ਡਾਈਕ੍ਰੋਮੇਟ ਆਦਿ ਬਹੁਤ ਸਾਰੇ ਲੂਣਾਂ ਨੂੰ ਗਰਮ ਕਰਨ ਨਾਲ ਆੱਕਸੀਜਨ ਪ੍ਰਾਪਤ ਹੋ ਸਕਦੀ ਹੈ।


$2HgO \rightarrow 2Hg+O_2$


$2Ag2O \rightarrow 4Ag+O_2$


$3MnO_2 \rightarrow Mn_3O_4+O_2$


$2BaO_2 \rightarrow 2BaO+O_2$


$2KClO_3 \rightarrow 2KCl+3O_2$


$2KNO_3 \rightarrow 2KNO_2+O_2$


$2KMnO_4 \rightarrow K_2MnO_4+MnO_2+O_2$

ਕੁਝ ਪਰਆੱਕਸਾਈਡ ਜਦ ਪਾਣੀ ਦੇ ਨਾਲ ਅਮਲ ਕਰਦੇ ਹਨ

ਤਾਂ ਵੀ ਆੱਕਸੀਜਨ ਪੈਦਾ ਹੁੰਦੀ ਹੈ । ਇਸੇ ਲਈ ਹਾਈਪੋਕਲੋਰਾਈਟ ਅਤੇ ਹਾਈਪੋਬ੍ਰੋਮਾਈਟ (ਜਿਹਾ ਕਿ ਬਲੀਚਿੰਗ ਪਾਊਡਰ) ਦੇ ਨਖੇੜ ਨਾਲ ਜਾਂ ਗੰਧਕ ਦੇ ਤੇਜ਼ਾਬ ਅਤੇ ਮੈਂਗਨੀਜ਼ ਡਾਈਆੱਕਸਾਈਡ ਜਾਂ ਪੋਟਾਸ਼ੀਅਮ ਪਰਮੈਂਗਨੇਟ ਦੇ ਅਮਲ ਤੋਂ ਵੀ ਆੱਕਸੀਜਨ ਮਿਲਦੀ ਹੈ ।



$2Na_2O_2+2H_2O \rightarrow 4NaOH+O_2$



$Ca(C1O)_2+H_2SO_4 \rightarrow CaSO_4+2HC1+O_2$



$2MnO_2+2H_2SO_4 \rightarrow 2MnSO_4+2H_2O+O_2$



$4KMnO_4+6H_2SO_4 \rightarrow 2K_2SO_4+4MnSO4+6H_2O+5O_2$

ਥੋੜ੍ਹੀ ਜਿਹੀ ਗੈਸ ਤਿਆਰ ਕਰਨ ਲਈ ਹਾਈਡ੍ਰੋਜਨ ਪਰਆੱਕਸਾਈਡ ਇਕੱਲੀ ਜਾਂ ਕੈਟਾਲਿਸਟ ਦੇ ਨਾਲ ਵਰਤੀ ਜਾ ਸਕਦੀ ਹੈ ।



$2H_2O_2 \rightarrow 2H_2O+O_2$

ਜਦੋਂ ਬੇਰੀਅਮ ਆੱਕਸਾਈਡ ਨੂੰ ਗਰਮ ਕੀਤਾ ਜਾਂਦਾ ਹੈ (ਲਗਭਗ 500° ਸੈਂ. ਤੱਕ) ਤਾਂ ਇਹ ਹਵਾ ਤੋਂ ਆੱਕਸੀਜਨ ਲੈ ਕੇ ਪਰਆੱਕਸਾਈਡ ਬਣਾਉਂਦੀ ਹੈ ।



$2BaO+O_2 \rightarrow 2BaO_2$

ਜ਼ਿਆਦਾ ਗਰਮ ਕਰਨ (ਲਗਭਗ 800° ਸੈਂ.) ਨਾਲ ਉਸਦੇ ਨਖੇੜ ਤੋਂ ਆੱਕਸੀਜਨ ਮਿਲਦੀ ਹੈ ਅਤੇ ਦੁਬਾਰਾ ਵਰਤੋਂ ਲਈ ਬੇਰੀਅਮ ਆੱਕਸਾਈਡ ਬਚ ਜਾਂਦਾ ਹੈ ।



$2BaO_2 \rightarrow 2BaO+O_2$

ਸੱਨਅਤੀ ਉਤਪਾਦਨ ਲਈ ਬਰਿਨ ਵਿਧੀ ਦਾ ਆਧਾਰ ਇਹੋ ਅਮਲ ਸੀ । ਆੱਕਸੀਜਨ ਪ੍ਰਾਪਤ ਕਰਨ ਦੇ ਖ਼ਿਆਲ ਨਾਲ ਤਾਂਬਾ, ਪਾਰਾ ਆਦਿ ਕੁਝ ਹੋਰ ਆੱਕਸਾਈਡ ਵੀ ਇਸੇ ਤਰ੍ਹਾਂ ਲਾਭਦਾਇਕ ਹੁੰਦੇ ਹਨ । ਹਵਾ ਤੋਂ ਆੱਕਸੀਜਨ ਨਿਖੇੜਨ ਲਈ ਹੁਣ ਤਰਲ ਹਵਾ ਦੀ ਵਧੇਰੇ ਵਰਤੋਂ ਹੁੰਦੀ ਹੈ । ਜਦ ਤਰਲ ਹਵਾ ਨੂੰ ਹੌਲੀ ਹੌਲੀ ਉੱਡਣ ਦਿੱਤਾ ਜਾਂਦਾ ਹੈ ਤਾਂ ਨਾਈਟ੍ਰੋਜਨ ਪਹਿਲਾਂ ਨਿਕਲ ਜਾਂਦੀ ਹੈ ਤੇ ਬਾਕੀ ਤਰਲ ਆੱਕਸੀਜਨ ਰਹਿ ਜਾਂਦੀ ਹੈ । ਪਾਣੀ ਦੇ ਬਿਜਲੱਈ ਵਿਸ਼ਲੇਸ਼ਣ ਤੋਂ ਹਾਈਡ੍ਰੋਜਨ ਪੈਦਾ ਕਰਨ ਨਾਲ ਆੱਕਸੀਜਨ ਵੀ ਫਾਲਤੂ ਪਦਾਰਥ ਦੇ ਰੂਪ ਵਿਚ ਪੈਦਾ ਹੁੰਦੀ ਹੈ :-



$2H_2O \rightarrow 2H2+O_2$

ਆੱਕਸੀਜਨ ਦੀ ਘਣਤਾ 0° ਸੈਂ. ਅਤੇ 750 ਮਿ. ਮੀ. ਦਬਾਉ ਤੇ 1.4290 ਗ੍ਰਾ. ਪ੍ਰਤਿ ਲਿਟਰ ਹੈ । ਹਵਾ ਦੇ ਟਾਕਰੇ ਤੇ ਇਹ ਗੈਸ 1.10527 ਗੁਣਾਂ ਭਾਰੀ ਹੈ । ਸਥਿਰ ਦਬਾਉ ਅਤੇ 15° ਸੈਂ. ਤੇ ਇਸ ਦਾ ਵਿਸ਼ਿਸ਼ਟ ਤਾਪ 0.2178 ਕੈਲੋਰੀ ਪ੍ਰਤਿ ਗ੍ਰਾ. ਹੈ ਅਤੇ ਸਥਿਰ ਗਣਫਲ ਤੇ ਵਿਸ਼ਿਸ਼ਟ ਤਾਪ ਨਾਲ ਇਸ ਦੀ ਨਿਸਬਤ 15° ਸੈਂ. ਤੇ 1.401 ਹੈ ।

ਆੱਕਸੀਜਨ ਨੂੰ ਤਰਲ ਕਰਨ ਵਿਚ ਸਾਇੰਸਦਾਨਾਂ ਨੂੰ ਬਹੁਤ ਔਖ ਹੋਈ ਕਿਉਂ ਜੋ ਇਸ ਦਾ ਕ੍ਰਾਂਤਿਕ ਤਾਪਮਾਨ-118.8° ਸੈਂ., ਦਬਾਉ 49.7 ਵਾਯੂਮੰਡਲ ਅਤੇ ਘਣਤਾ 0.430 ਗ੍ਰਾ. ਪ੍ਰਤਿ ਸੈ. ਮੀ.$^3$ ਹੈ। ਤਰਲ ਆੱਕਸੀਜਨ ਹਲਕੇ ਨੀਲੇ ਰੰਗ ਦੀ ਹੁੰਦੀ ਹੈ । ਇਸ ਦਾ ਉਬਾਲ ਦਰਜਾ -182° ਸੈਂ. ਅਤੇ ਠੋਸ ਆੱਕਸੀਜਨ ਦਾ ਪਿਘਲਾਉ ਦਰਜਾ -218.4° ਸੈਂ. ਹੈ ।

ਆੱਕਸੀਜਨ ਪਾਣੀ ਵਿਚ ਘੁਲ ਜਾਂਦੀ ਹੈ ਅਤੇ ਪਾਣੀ ਵਿਚ ਰਹਿਣ ਵਾਲੇ ਜੀਵਾਂ ਦੀ ਜ਼ਿੰਦਗੀ ਇਸੇ ਘੁਲੀ ਹੋਈ ਆੱਕਸੀਜਨ ਤੇ ਨਿਰਭਰ ਹੁੰਦੀ ਹੈ। ਪਿਘਲੀ ਹੋਈ ਚਾਂਦੀ ਆਦਿ ਕੁਝ ਧਾਤਾਂ ਅਤੇ ਕੋਲਾ ਆਦਿ ਦੂਜੀਆਂ ਚੀਜ਼ਾਂ ਆੱਕਸੀਜਨ ਨੂੰ ਬੜੀ ਮਿਕਦਾਰ ਵਿਚ ਹੱਲ ਕਰ ਲੈਂਦੇ ਹਨ ।

ਬਹੁਤ ਸਾਰੇ ਤੱਤਾਂ ਦਾ ਆੱਕਸੀਜਨ ਨਾਲ ਸਿੱਧਾ ਸੰਯੋਗ ਹੋ ਜਾਂਦਾ ਹੈ। ਇਨ੍ਹਾਂ ਵਿਚੋਂ ਫ਼ੌਸਫ਼ੋਰਸ, ਸੋਡੀਅਮ ਅਤੇ ਲੋਹਾ ਆਦਿ ਕੁਝ ਤਾਂ ਸਾਧਾਰਣ ਤਾਪਮਾਨ ਉੱਤੇ ਹੀ ਹੌਲੀ ਹੌਲੀ ਅਮਲ ਕਰਦੇ ਹਨ ਪਰ ਕਾਰਬਨ, ਗੰਧਕ, ਮੈਗਨੀਸ਼ੀਅਮ ਆਦਿ ਬਹੁਤ ਸਾਰੇ ਗਰਮ ਕਰਨ ਤੇ ਅਮਲ ਕਰਦੇ ਹਨ :



$P4+5O_2 \rightarrow 2P_2O_5$



$4Na+O_2 \rightarrow 2Na_2O$



$4Fe+3O_2 \rightarrow 2Fe_2O_3$



$C+O_2 \rightarrow CO_2$



$S+O_2 \rightarrow SO_2$

ਜਦ ਕੋਈ ਧੁਖਦੀ ਹੋਈ ਚੀਜ਼ ਆੱਕਸੀਜਨ ਵਿਚ ਰੱਖੀ ਜਾਂਦੀ ਹੈ, ਤਾਂ ਉਹ ਇਕ ਦਮ ਹੀ ਬਲ ਪੈਂਦੀ ਹੈ ਅਤੇ ਬਲਣ ਨਾਲ ਆੱਕਸਾਈਡ ਬਣਾਉਂਦੀ ਹੈ । ਆੱਕਸੀਜਨ ਨਾਲ ਹਾਈਡ੍ਰੋਜਨ ਗੈਸ ਬਲਦੀ ਹੈ ਅਤੇ ਪਾਣੀ ਬਣਦਾ ਹੈ। ਇਹ ਅਮਲ ਇਨ੍ਹਾਂ ਦੋਹਾਂ ਦੇ ਗੈਸੀ ਮਿਸ਼ਰਨ ਵਿਚ ਬਿਜਲੀ ਦੀ ਚੰਗਿਆੜੀ ਜਾਂ ਉਤਪ੍ਰੇਰਕ ਨਾਲ ਵੀ ਹੁੰਦਾ ਹੈ ।



$2H_2+O_2 \rightarrow 2H_2O$

ਆੱਕਸੀਜਨ ਬਹੁਤ ਸਾਰੇ ਯੋਗਿਕਾਂ ਨਾਲ ਵੀ ਅਮਲ ਕਰਦੀ ਹੈ । ਨਾਈਟ੍ਰਿਕ ਆੱਕਸਾਈਡ, ਫ਼ੈਰਸ ਅਤੇ ਮੈਂਗਨਸ ਹਾਈਡ੍ਰਾੱਕਸਾਈਡ ਦਾ ਆੱਕਸੀਕਰਨ ਸਾਧਾਰਣ ਤਾਪਮਾਨ ਉੱਤੇ ਹੀ ਹੁੰਦਾ ਹੈ । ਹਾਈਡ੍ਰੋਜਨ ਫ਼ੌਸਫ਼ਾਈਡ, ਸਿਲਿਕਾੱਨ ਹਾਈਡ੍ਰਾਈਡ ਅਤੇ ਜ਼ਿੰਕ ਈਥਾਈਲ ਦੇ ਅਮਲ ਵਿਚ ਇੰਨੀ ਗਰਮੀ ਪੈਦਾ ਹੋ ਜਾਂਦੀ ਹੈ ਕਿ ਸਾਰੀਆਂ ਚੀਜ਼ਾਂ ਹੀ ਚਮਕ ਉਠਦੀਆਂ ਹਨ । ਲੋਹਾ, ਨਿਕਲ ਆਦਿ ਮਹੀਨ ਰੂਪ ਵਿਚ ਹੋਣ ਤੇ ਅਤੇ ਲੈੱਡ ਸਲਫ਼ਾਈਡ ਅਤੇ ਕਾਰਬਨ ਕਲੋਰਾਈਡ ਸੂਰਜ ਦੇ ਚਾਨਣ ਵਿਚ ਅਮਲ ਕਰਦੇ ਹਨ । ਇਨ੍ਹਾਂ ਅਮਲਾਂ ਵਿਚ ਪਾਣੀ (ਭਾਵੇਂ ਉਹ ਕਿੰਨੀ ਵੀ ਥੋੜ੍ਹੀ ਮਾਤਰਾ ਵਿਚ ਕਿਉਂ ਨਾ ਹੋਵੇ) ਦਾ ਹੋਣਾ ਬਹੁਤ ਜ਼ਰੂਰੀ ਹੈ ।

ਜਿਉਂਦੇ ਜੀਵਾਂ ਲਈ ਆੱਕਸੀਜਨ ਬਹੁਤ ਹੀ ਜ਼ਰੂਰੀ ਹੈ । ਇਸ ਨੂੰ ਸਾਹ ਰਾਹੀਂ ਅੰਦਰ ਖਿੱਚਿਆ ਜਾਂਦਾ ਹੈ । ਤਰਲ ਆੱਕਸੀਜਨ ਅਤੇ ਕਾਰਬਨ, ਪੈਟਰੋਲੀਅਮ ਆਦਿ ਦਾ ਮਿਸ਼ਰਨ ਜਾਂ ਮੇਲ ਬਹੁਤ ਵਿਸਫੋਟਕ ਹੈ । ਇਸ ਲਈ ਇਨ੍ਹਾਂ ਦੀ ਵਰਤੋਂ ਚਟਾਨਾਂ ਆਦਿ ਸਖ਼ਤ ਚੀਜ਼ਾਂ ਨੂੰ ਤੋੜਨ ਲਈ ਕੀਤੀ ਜਾਂਦੀ ਹੈ । ਲੋਹੇ ਦੀ ਮੋਟੀ ਚਾਦਰ ਕੱਟਣ ਜਾਂ ਮਸ਼ੀਨਾਂ ਦੇ ਟੁੱਟੇ ਹਿੱਸਿਆਂ ਨੂੰ ਜੋੜਨ ਲਈ ਆੱਕਸੀਜਨ ਤੇ ਬਲਣ ਵਾਲੀ ਗੈਸ ਨੂੰ ਬਲੋ-ਪਾਈਪ ਵਿਚ ਬਾਲਿਆ ਜਾਂਦਾ ਹੈ । ਇਸ ਤਰ੍ਹਾਂ ਪੈਦਾ ਹੋਈ ਅੱਗ ਦਾ ਸੇਕ ਬਹੁਤ ਹੁੰਦਾ ਹੈ । ਆਮ ਤੌਰ ਤੇ ਆੱਕਸੀਜਨ ਦੇ ਨਾਲ ਹਾਈਡ੍ਰੋਜਨ ਜਾਂ ਐਸਿਟਿਲੀਨ ਬਾਲੀ ਜਾਂਦੀ ਹੈ। ਇਸ ਲਈ ਇਹ ਗੈਸਾਂ ਇਸਪਾਤ ਦੇ ਸਿਲਿੰਡਰਾਂ ਵਿਚ ਬਹੁਤ ਸਖ਼ਤ ਦੱਬੀ ਅਵਸਥਾ ਵਿਚ ਵਿਕਦੀਆਂ ਹਨ । ਸਿਰਕਾ ਬਣਾਉਣ ਵਿਚ ਅਤੇ ਅਸਾਧ ਰੋਗੀਆਂ ਦੇ ਸਾਹ ਲੈਣ ਲਈ ਆੱਕਸੀਜਨ ਵਰਤੀ ਜਾਂਦੀ ਹੈ ।

ਤੀਲੀ ਦੇ ਬਲ ਉੱਠਣ ਨਾਲ ਆੱਕਸੀਜਨ ਦੀ ਪਛਾਣ ਹੁੰਦੀ ਹੈ । ਨਾਈਟ੍ਰਸ ਆੱਕਸਾਈਡ ਤੋਂ ਇਸ ਦਾ ਫ਼ਰਕ ਨਾਈਟ੍ਰਿਕ ਆੱਕਸਾਈਡ ਦੇ ਵਰਤਣ ਨਾਲ ਜਾਣਿਆ ਜਾ ਸਕਦਾ ਹੈ । ਆੱਕਸੀਜਨ ਦੀ ਮਿਕਦਾਰ ਕਿਊਪ੍ਰਸ ਕਲੋਰਾਈਡ, ਪਾਇਰੋਗੈਲੱਲ ਦੇ ਖਾਰੇ ਘੋਲ, ਤਾਂਬਾ ਅਤੇ ਅਜਿਹੀਆਂ ਹੋਰ ਚੀਜ਼ਾਂ ਦੇ ਚੂਸਣ ਨਾਲ ਜਾਣੀ ਜਾ ਸਕਦੀ ਹੈ ।

ਫ਼ੱਸਫ਼ਾਈਡ, ਸਿਲਿਕੱਾਨ ਹਾਈਡ੍ਰਾਈਡ ਅਤੇ ਜ਼ਿੰਕ ਈਥਾਈਲ ਦੇ ਅਮਲ ਵਿਚ ਇੰਨੀ ਗਰਮੀ ਪੈਦਾ ਹੋ ਜਾਂਦੀ ਹੈ ਕਿ ਸਾਰੀਆਂ ਚੀਜ਼ਾਂ ਹੀ ਚਮਕ ਉਠਦੀਆਂ ਹਨ। ਲੋਹਾ, ਨਿਕਲ ਆਦਿ ਮਹੀਨ ਰੂਪ ਵਿਚ ਹੋਣ ਤੇ ਅਤੇ ਲੈੱਡ ਸਲਫ਼ਾਈਡ ਅਤੇ ਕਾਰਬਨ ਕਲੋਰਾਈਡ ਸੂਰਜ ਦੇ ਚਾਨਣ ਵਿਚ ਅਮਲ ਕਰਦੇ ਹਨ । ਇਨ੍ਹਾਂ ਅਮਲਾਂ ਵਿਚ ਪਾਣੀ (ਭਾਵੇਂ ਉਹ ਕਿੰਨੀ ਵੀ ਥੋੜ੍ਹੀ ਮਾਤਰਾ ਵਿਚ ਕਿਉਂ ਨਾ ਹੋਵੇ) ਦਾ ਹੋਣਾ ਬਹੁਤ ਜ਼ਰੂਰੀ ਹੈ ।

ਜਿਉਂਦੇ ਜੀਵਾਂ ਲਈ ਆੱਕਸੀਜਨ ਬਹੁਤ ਹੀ ਜ਼ਰੂਰੀ ਹੈ । ਇਸ ਨੂੰ ਸਾਹ ਰਾਹੀਂ ਅੰਦਰ ਖਿੱਚਿਆ ਜਾਂਦਾ ਹੈ । ਤਰਲ ਆੱਕਸੀਜਨ ਅਤੇ ਕਾਰਬਨ, ਪੈਟਰੋਲੀਅਮ ਆਦਿ ਦਾ ਮਿਸ਼ਰਨ ਜਾਂ ਮੇਲ ਬਹੁਤ ਵਿਸਫ਼ੋਟਕ ਹੈ । ਇਸ ਲਈ ਇਨ੍ਹਾਂ ਦੀ ਵਰਤੋਂ ਚਟਾਨਾਂ ਆਦਿ ਸਖ਼ਤ ਚੀਜ਼ਾਂ ਨੂੰ ਤੋੜਨ ਲਈ ਕੀਤੀ ਜਾਂਦੀ ਹੈ । ਲੋਹੇ ਦੀ ਮੋਟੀ ਚਾਦਰ ਕੱਟਣ ਜਾਂ ਮਸ਼ੀਨਾਂ ਦੇ ਟੁੱਟੇ ਹਿੱਸਿਆਂ ਨੂੰ ਜੋੜਨ ਲਈ ਆੱਕਸੀਜਨ ਤੇ ਬਲਣ ਵਾਲੀ ਗੈਸ ਨੂੰ ਬਲੋ-ਪਾਈਪ ਵਿਚ ਬਾਲਿਆ ਜਾਂਦਾ ਹੈ । ਇਸ ਤਰ੍ਹਾਂ ਪੈਦਾ ਹੋਈ ਅੱਗ ਦਾ ਸੇਕ ਬਹੁਤ ਹੁੰਦਾ ਹੈ । ਆਮ ਤੌਰ ਤੇ ਆੱਕਸੀਜਨ ਦੇ ਨਾਲ ਹਾਈਡ੍ਰੋਜਨ ਜਾਂ ਐਸਿਟਿਲੀਨ ਬਾਲੀ ਜਾਂਦੀ ਹੈ। ਇਸ ਲਈ ਇਹ ਗੈਸਾਂ ਇਸਪਾਤ ਦੇ ਸਿਲਿੰਡਰਾਂ ਵਿਚ ਬਹੁਤ ਸਖ਼ਤ ਦੱਬੀ ਅਵਸਥਾ ਵਿਚ ਵਿਕਦੀਆਂ ਹਨ । ਸਿਰਕਾ ਬਣਾਉਣ ਵਿਚ ਅਤੇ ਅਸਾਧ ਰੋਗੀਆਂ ਦੇ ਸਾਹ ਲੈਣ ਲਈ ਆੱਕਸੀਜਨ ਵਰਤੀ ਜਾਂਦੀ ਹੈ ।

ਤੀਲੀ ਦੇ ਬਲ ਉੱਠਣ ਨਾਲ ਆੱਕਸੀਜਨ ਦੀ ਪਛਾਣ ਹੁੰਦੀ ਹੈ । ਨਾਈਟ੍ਰਸ ਆੱਕਸਾਈਡ ਤੋਂ ਇਸ ਦਾ ਫ਼ਰਕ ਨਾਈਟ੍ਰਿਕ ਆੱਕਸਾਈਡ ਦੇ ਵਰਤਣ ਨਾਲ ਜਾਣਿਆ ਜਾ ਸਕਦਾ ਹੈ । ਆੱਕਸੀਜਨ ਦੀ ਮਿਕਦਾਰ ਕਿਊਪ੍ਰਸ ਕਲੋਰਾਈਡ, ਪਾਇਰੋਗੈਲਾੱਲ ਦੇ ਖਾਰੇ ਘੋਲ, ਤਾਂਬਾ ਅਤੇ ਅਜਿਹੀਆਂ ਹੋਰ ਚੀਜ਼ਾਂ ਦੇ ਚੂਸਣ ਨਾਲ ਜਾਣੀ ਜਾ ਸਕਦੀ ਹੈ ।

**ਆਕਰਸ਼ਣ ਸ਼ਕਤੀ** : ਵੇਖੋ, ਗੁਰੂਤਾ ਖਿੱਚ ।

**ਆਕਲ ਖ਼ਾਨ ਰਾਜ਼ੀ, ਨਵਾਬ** : ਇਹ ਔਰੰਗਜ਼ੇਬ ਦੇ ਦਰਬਾਰੀਆਂ ਵਿਚੋਂ ਸੀ । ਇਸ ਨੂੰ ਔਰੰਗਜ਼ੇਬ ਨੇ 'ਮੀਰ-ਅਸਕਰੀ' ਦਾ ਖ਼ਿਤਾਬ ਦੇ ਰੱਖਿਆ ਸੀ । ਇਸ ਦੇ ਬਜ਼ੁਰਗ ਖ਼ੁਰਾਸਾਨ ਦੇ ਇਲਾਕੇ ਖ਼ਵਾਫ਼ ਦੇ ਵਸਨੀਕ ਸਨ ਪਰ ਇਸਦਾ ਜਨਮ ਹਿੰਦੁਸਤਾਨ ਵਿਚ ਹੀ ਹੋਇਆ ਸੀ । ਇਸ ਨੇ ਔਰੰਗਜ਼ੇਬ ਦੀਆਂ ਸਾਜ਼ਸ਼ਾਂ ਤੋਂ ਲਾਂਭੇ ਰਹਿ ਕੇ ਸੁਲ੍ਹਾਕੁਨ ਜੀਵਨ ਬਿਤਾਇਆ । ਇਸ ਨੇ ਦੋ ਵਾਰੀ ਨਵਾਬੀ ਛੱਡ ਕੇ ਤਿਆਗੀਆਂ ਵਾਲਾ ਜੀਵਨ ਬਤੀਤ ਕਰਨਾ ਚਾਹਿਆ ਪਰ ਔਰੰਗਜ਼ੇਬ ਨੇ ਇਸ ਨੂੰ ਮੁੜ ਆਪਣੀ ਮੁਲਾਜ਼ਮਤ ਵਿਚ ਲੈ ਆਂਦਾ । ਇਹ ਸਾਹਿਤਕ ਰੁਚੀਆਂ ਵਾਲਾ ਤੇ ਆਪਣੇ ਸਮੇਂ ਦਾ ਚੰਗਾ ਕਵੀ ਸੀ । ਸੂਫ਼ੀ ਬੁਰਹਾਨੁੱਦੀਨ ਰਾਜ਼ਿਇਲਾਹੀ ਨਾਲ ਇਸ ਨੂੰ ਬਹੁਤ ਅਕੀਦਤ ਸੀ ਜੋ ਉਸ ਦੇ ਲਕਬ ਤੇ ਇਸ ਨੇ ਆਪਣਾ ਉਪਨਾਮ 'ਰਾਜ਼ੀ' ਰੱਖਿਆ । ਇਸ ਨੇ ਤਿੰਨ ਕਿਤਾਬਾਂ ਦੇ ਰੂਪ ਵਿਚ ਇਕ ਦੀਵਾਨ, ਕੁਝ ਮਸਨਵੀਆਂ ਤੇ ਵਾਰਤਕ ਵਿਚ 'ਵਾਕਿਆਤਿ-ਆਲਮਗੀਰੀ' ਆਪਣੀਆਂ ਯਾਦਗਾਰਾਂ ਛੱਡੀਆਂ ਹਨ। ਇਸ ਦੀ ਮੌਤ 1696 ਜਾਂ 97 ਈ. ਵਿਚ ਹੋਈ । ਕਹਿੰਦੇ ਹਨ ਕਿ ਇਹ ਆਪਣਾ ਫ਼ਰਜ਼ ਪਾਲਣ ਵਿਚ ਕਠੋਰ ਅਤੇ ਦਲੇਰ ਸੀ ਪਰ ਇਸ ਦੇ ਨਾਲ ਹੀ ਖੁੱਲ੍ਹ-ਦਿਲਾ ਅਤੇ ਸਖ਼ੀ ਵੀ ਸੀ । ਔਰੰਗਜ਼ੇਬ ਦੀ ਧੀ ਜ਼ੇਬੁੱਨਿਸਾ ਨਾਲ ਇਸ ਦੇ ਇਸ਼ਕ ਦੇ ਕਿੱਸੇ ਮਸ਼ਹੂਰ ਹਨ ਜੋ ਬਹੁਤੇ ਮਨ-ਘੜਤ ਹੀ ਜਾਪਦੇ ਹਨ । ਇਨ੍ਹਾਂ ਪ੍ਰੇਮ-ਘਟਨਾਵਾਂ ਦਾ ਜ਼ਿਕਰ ਕਿਸੇ ਇਤਿਹਾਸਕਾਰ ਨੇ ਤਾਂ ਨਹੀਂ ਕੀਤਾ ਪਰ ਜ਼ੇਬੁੱਨਿਸ਼ਾ ਦੇ ਜੀਵਨੀ-ਲੇਖਕ ਅਹਿਮਦੁੱਦੀਨ ਨੇ ਆਪਣੀ ਕਿਤਾਬ 'ਦੁਰਿ-ਮਕਤੂਮ' ਵਿਚ ਅਤੇ 'ਹਯਾਤਿ ਜ਼ੇਬੁੱਨਿਸਾ' ਦੇ ਕਰਤਾ ਨੇ ਆਪਣੀ ਪੁਸਤਕ ਵਿਚ ਅਤੇ ਮਿਸਿਜ਼ ਵੈਸਟ ਬ੍ਰੂਕ ਨੇ 'ਦੀਵਾਨਿ-ਜ਼ੇਬੁੱਨਿਸਾ' ਦੇ ਅੰਗਰੇਜ਼ੀ ਅਨੁਵਾਦ ਦੀ ਭੂਮਿਕਾ ਵਿਚ ਇਸਦਾ ਜ਼ਿਕਰ ਜ਼ਰੂਰ ਕੀਤਾ ਹੈ । ਇਨ੍ਹਾਂ ਹਵਾਲਿਆਂ ਨੇ ਇਸ ਦੇ ਪਿਆਰ ਨੂੰ ਸੱਚੀ ਜਾਂ ਝੂਠੀ ਪਰ ਰੰਗੀਨ ਕਹਾਣੀ ਬਣਾ ਦਿੱਤਾ ਹੈ ।

ਲਾਹੌਰ ਦਾ ਸੂਬੇਦਾਰ ਆਕਲ ਖ਼ਾਨ ਜ਼ੇਬੁੱਨਿਸਾ ਦੇ ਸ਼ਿਅਰ ਸੁਣ ਕੇ ਉਸ ਤੇ ਆਸ਼ਿਕ ਹੋ ਗਿਆ । ਸੰਨ 1662 ਵਿਚ ਔਰੰਗਜ਼ੇਬ ਕਸ਼ਮੀਰ ਜਾਂਦਿਆਂ ਲਾਹੌਰ ਵਿਖੇ ਆਕਲ ਖ਼ਾਨ ਕੋਲ ਠਹਿਰਿਆ । ਜ਼ੇਬੁੱਨਿਸਾ ਉਸ ਦੇ ਨਾਲ ਸੀ। ਇਸ਼ਕ ਦੇ ਪੱਟੇ ਆਕਲ ਖ਼ਾਨ ਨੇ ਉਸ ਦੇ ਦੀਦਾਰ ਲਈ ਸ਼ਾਹੀ ਮਹਿਲ ਦੇ ਚੱਕਰ ਲਾਏ । ਹਰੇ ਕੱਪੜਿਆਂ ਵਿਚ ਸਜੀ ਜ਼ੇਬੁੱਨਿਸਾ ਇਸ ਨੂੰ ਛੱਤ ਤੇ ਨਜ਼ਰੀ ਪਈ । ਆਕਲ ਖ਼ਾਨ ਦੇ ਮੂੰਹੋਂ ਸਹਿਜ-ਸੁਭਾਅ ਨਿਕਲ ਗਿਆ 'ਸਬਜ਼ ਪੋਸ਼ੇ ਬ-ਲਬਿ-ਬਾਮ ਨਜ਼ਰ ਮੀ ਆਯਦ' ਅੱਗੋਂ ਉਹਨੇ ਜਵਾਬ ਦਿੱਤਾ 'ਨ ਬ-ਜ਼ਾਰੀ ਨ ਬ-ਜ਼ੋਰੇ ਨ ਬ-ਜ਼ਰ ਮੀ ਆਯਦ ।' ਇਸ ਤਰ੍ਹਾਂ ਦੋਹਾਂ ਦਾ ਪਿਆਰ ਪੈ ਗਿਆ। ਦੂਜੀ ਮੁਲਾਕਾਤ ਸੰਗਮਰਮਰ ਦੇ ਕਿਸੇ ਗੁੰਬਦ ਹੇਠ ਹੋਈ ਜੋ ਸ਼ਾਇਰਾਨਾ ਨੋਕ-ਝੋਕ ਤੇ ਖ਼ਤਮ ਹੋਈ । ਹੌਲੀ ਹੌਲੀ ਉਨ੍ਹਾਂ ਦਾ ਪਿਆਰ ਵਧਦਾ ਗਿਆ ਜਿਸ ਦੀ ਸੂਹ ਔਰੰਗਜ਼ੇਬ ਤੱਕ ਪੁੱਜੀ । ਔਰੰਗਜ਼ੇਬ ਛੇਤੀ ਛੇਤੀ ਲਾਹੌਰ ਪਹੁੰਚਿਆ ਤੇ ਉਸ ਨੇ ਕੰਮ ਵਿਗੜਿਆ ਦੇਖ ਕੇ ਦੋਹਾਂ ਨੂੰ ਵਿਆਹ ਦੇ ਰਿਸ਼ਤੇ ਵਿਚ ਪਰੋਣਾ ਚਾਹਿਆ । ਆਕਲ ਖ਼ਾਨ ਸ਼ਹਿਨਸ਼ਾਹ ਤੋਂ ਡਰ ਗਿਆ ਅਤੇ ਅਸਤੀਫ਼ਾ ਦੇ ਕੇ ਚਲਾ ਗਿਆ । ਸ਼ਹਿਜ਼ਾਦੀ ਪਾਸੋਂ ਮਾਫ਼ੀ ਮੰਗਦਿਆ ਇਸ ਨੇ ਲਿਖਿਆ : 'ਚਿਰਾ ਕਰੇ ਕੁਨਦ ਆਕਲ ਬਾਜ਼ ਆਯਦ ਪਸ਼ੇਮਾਨੀ ।' ਕੁਝ ਸਮੇਂ ਪਿੱਛੋਂ ਇਸ ਦਾ ਇਸ਼ਕ ਫੇਰ ਜਾਗਿਆ ਤੇ ਇਹ ਚੋਰੀ ਚੋਰੀ ਦਿੱਲੀ ਪਹੁੰਚਿਆ । ਇਹ ਕਿਲੇ ਦੇ ਅੰਦਰ ਜ਼ੇਬੁੱਨਿਸਾ ਦੇ ਕਮਰੇ ਵਿਚ ਮਿਲਦੇ ਰਹੇ । ਇਕ ਪਹਿਰੇਦਾਰ ਨੇ ਇਸ ਨੂੰ ਦੇਖ ਲਿਆ । ਇਸਦੀ ਸ਼ਿਕਾਇਤ ਔਰੰਗਜ਼ੇਬ ਪਾਸ ਪੁੱਜੀ । ਔਰੰਗਜ਼ੇਬ ਚੁਪ-ਚੁਪੀਤੇ ਜ਼ੇਬੁੱਨਿਸਾ ਦੇ ਕਮਰੇ ਵੱਲ ਆਇਆ । ਸ਼ਹਿਜ਼ਾਦੀ ਨੇ ਆਕਲ ਖ਼ਾਨ ਨੂੰ ਇਕ ਦੇਗ ਵਿਚ ਲੁਕਾ ਦਿੱਤਾ । ਔਰੰਗਜ਼ੇਬ ਸਾਰਾ ਮਾਮਲਾ ਤਾੜ ਗਿਆ ਤੇ ਨੌਕਰਾਂ ਨੂੰ ਹੁਕਮ ਦਿੱਤਾ ਕਿ ਦੇਗ ਵਿਚ ਪਏ ਪਾਣੀ ਨੂੰ ਗਰਮ ਕਰਨ ਲਈ ਅੱਗ ਤੇ ਰੱਖੋ । ਜਿਸ ਵੇਲੇ ਦੇਗ਼ ਨੂੰ ਚੁਲ੍ਹੇ ਤੇ ਰੱਖਿਆ ਗਿਆ ਤਾਂ ਸ਼ਹਿਜ਼ਾਦੀ ਨੇ ਆਕਲ ਖ਼ਾਨ ਕੋਲ ਜਾ ਕੇ ਮਿੰਨਤ ਕੀਤੀ ਕਿ ਮੇਰੀ ਲਾਜ ਰੱਖੀਂ। ਆਸ਼ਿਕ ਨੇ ਉਸ ਨੂੰ ਯਕੀਨ ਦਿਵਾਇਆ ਪਰ ਨਾਲ ਹੀ ਸ਼ਿਕਾਇਤ ਕੀਤੀ –

"ਬਾਅਦਿ-ਮੁਰਦਨ ਜ਼ਿ ਜ਼ਫਾਇ ਤ ਅਗਰ ਯਾਦ ਕੁਨਮ ।
ਅਜ਼ ਕਫ਼ਨ ਦਸਤ ਬਿਰੂ ਆਰਮੁ ਫ਼ਰਯਾਦ ਕੁਨਮ ॥"

ਇਸ ਤਰ੍ਹਾਂ ਆਸ਼ਿਕ ਮਰ ਗਿਆ ਤੇ ਜ਼ੇਬੁੱਨਿਸਾ ਨੂੰ ਸਲੀਮਗੜ੍ਹ ਦੇ ਕਿਲੇ ਵਿਚ ਕੈਦ ਕਰ ਦਿੱਤਾ ਗਿਆ ।

ਹ: ਪੁ.- ਵਾਕਿਆਤਿ-ਆਲਮਗੀਰੀ ; ਮਆਸਰੁਲੁ ਉਲਮਾ-ਓਰੀਐਂਟਲ ਬਾਇਓਗ੍ਰਾਫ਼ੀਕਲ ਡਿਕਸ਼ਨਰੀ; ਵਿਸ਼ਵ-ਭਾਰਤੀ ਕੁਆਰਟਰਲੀ ਮੈਗਜ਼ੀਨ (ਨਵੰਬਰ 42-ਜਨਵਰੀ, 43); ਜ਼ੇਬ-ਉਲ-ਨਿਸਾ ਬੇਗ਼ਮ ਅਤੇ ਦੀਵਾਨਿ ਮਖ਼ਫੀ

– ਪਿਆਰ ਸਿੰਘ

**ਆਕਲੈਂਡ** : ਨਿਊਜ਼ੀਲੈਂਡ ਦਾ ਦੂਜਾ ਵੱਡਾ ਸ਼ਹਿਰ ਅਤੇ ਸਭ ਤੋਂ ਵੱਡੀ ਬੰਦਰਗਾਹ ਹੈ । ਇਹ ਸ਼ਹਿਰ ਉੱਤਰੀ ਟਾਪੂ ਦੇ ਥਲ-ਡਮਰੂ ਉੱਪਰ ਵੱਸਿਆ ਹੋਇਆ ਹੈ ਅਤੇ ਬੰਦਰਗਾਹ ਇਸਦੇ ਪੂਰਬੀ ਪਾਸੇ ਵਾਕਿਆ ਹੈ । ਆਸਟ੍ਰੇਲੀਆ ਤੋਂ ਅਮਰੀਕਾ ਨੂੰ, ਖ਼ਾਸ ਕਰਕੇ ਸਿਡਨੀ ਤੋਂ ਵੈਨਕੂਵਰ ਨੂੰ ਜਾਣ ਵਾਲੇ ਜਹਾਜ਼ ਇਥੇ ਠਹਿਰਦੇ ਹਨ । ਇਹ ਆਧੁਨਿਕ ਬੰਦਰਗਾਹ ਹੈ । ਇਥੇ ਇਕ ਯੂਨੀਵਰਸਿਟੀ, ਇਕ

ਕਲਾ-ਭਵਨ ਅਤੇ ਇਕ ਲਾਇਬ੍ਰੇਰੀ ਹੈ ਜਿਸ ਨੂੰ ਬੜੀਆਂ ਸੋਹਣੀਆਂ ਤਸਵੀਰਾਂ ਨਾਲ ਸਜਾਇਆ ਗਿਆ ਹੈ । ਇਸ ਸ਼ਹਿਰ ਦੇ ਆਲੇ-ਦੁਆਲੇ ਨਿਊਟਨ, ਪਾਰਨੇਲ, ਨਿਊ ਮਾਰਕਿਟ, ਨਾਰਥ ਕੋਟ ਆਦਿ ਛੋਟੇ ਛੋਟੇ ਕਸਬੇ ਵੱਸੇ ਹੋਏ ਹਨ । ਆਕਲੈਂਡ ਦੀ ਵਸੋਂ ਦਿਨੋਂ ਦਿਨ ਵਧਦੀ ਜਾ ਰਹੀ ਹੈ । ਇਸ ਦਾ ਵੱਡਾ ਕਾਰਨ ਦੁੱਧ ਦਾ ਕੰਮ, ਸੱਨਅਤਾਂ ਤੇ ਹੋਰ ਵਪਾਰਾਂ ਦਾ ਚਾਲੂ ਹੋਣਾ ਹੈ । ਆਕਲੈਂਡ ਜਹਾਜ਼ਾਂ ਰਾਹੀਂ ਆਸਟ੍ਰੇਲੀਆ, ਸ਼ਾਂਤ ਮਹਾਂਸਾਗਰੀ ਟਾਪੂਆਂ, ਦੱਖਣੀ ਅਮਰੀਕਾ, ਬਰਤਾਨੀਆ ਅਤੇ ਸੰਯੁਕਤ ਰਾਜ ਅਮਰੀਕਾ ਨਾਲ ਅਤੇ ਰੇਲਾਂ ਰਾਹੀਂ ਨਿਊਜ਼ੀਲੈਂਡ ਦੇ ਹੋਰ ਸ਼ਹਿਰਾਂ ਨਾਲ ਜੁੜਿਆ ਹੋਇਆ ਹੈ । ਇਥੋਂ ਦੀਆਂ ਵੱਡੀਆਂ ਸੱਨਅਤਾਂ ਚੀਨੀ ਸਾਫ਼ ਕਰਨ, ਜਹਾਜ਼ ਅਤੇ ਲੜਾਈ ਦਾ ਸਾਮਾਨ ਬਣਾਉਣ ਦੀਆਂ ਹਨ । ਇਸ ਤੋਂ ਇਲਾਵਾ ਇਥੇ ਲੱਕੜੀ ਦੀਆਂ ਅਤੇ ਖਾਣ ਵਾਲੀਆਂ ਚੀਜ਼ਾਂ ਤਿਆਰ ਕਰਨ ਦੀਆਂ ਸੱਨਅਤਾਂ ਵੀ ਕਾਇਮ ਹਨ। ਇਥੋਂ ਲੱਕੜੀ ਤੇ ਦੁੱਧ ਦੀਆਂ ਬਣੀਆਂ ਚੀਜ਼ਾਂ, ਉੱਨ, ਚਮੜਾ, ਸੋਨਾ ਤੇ ਫ਼ਲ ਬਾਹਰ ਭੇਜੇ ਜਾਂਦੇ ਹਨ ।

ਆਬਾਦੀ –3,15,925 (1991)

36° 53′ ਦੱ. ਵਿਥ.; 147° 45′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 1 : 641

**ਆਕਲੈਂਡ, ਲਾਰਡ** : ਇਹ ਮਾਰਚ 1836 ਤੋਂ 1842 ਤੱਕ ਹਿੰਦੁਸਤਾਨ ਦਾ ਗਵਰਨਰ-ਜਨਰਲ ਰਿਹਾ । ਇਹ ਪਹਿਲੇ ਬੈਰਨ ਆਕਲੈਂਡ ਦਾ ਦੂਜਾ ਪੁੱਤਰ ਸੀ । ਇਹ ਵਿੱਗ ਪਾਰਟੀ ਦਾ ਲਗਾਤਾਰ ਹਿਮਾਇਤੀ ਸੀ ਅਤੇ ਲਾਰਡ ਗ੍ਰੇ ਨੇ ਇਸ ਨੂੰ 1830 ਈ. ਦੀ ਉੱਘੀ ਸੁਧਾਰਕ ਵਜ਼ਾਰਤ ਵਿਚ ਬੋਰਡ ਆਫ਼ ਟ੍ਰੇਡ ਦਾ ਪ੍ਰੈਜ਼ੀਡੈਂਟ ਅਤੇ ਟਕਸਾਲ ਦਾ ਇੰਚਾਰਜ ਬਣਾ ਦਿੱਤਾ । ਇਨ੍ਹਾਂ ਦੋਹਾਂ ਅਹੁਦਿਆਂ ਤੇ ਇਹ ਲਾਰਡ ਗ੍ਰੇ ਦੇ ਰਿਟਾਇਰ ਹੋਣ ਸਮੇਂ 1834 ਤੱਕ ਰਿਹਾ । ਉਸ ਤੋਂ ਮਗਰੋਂ ਲਾਰਡ ਮੈਲਬੌਰਨ ਨੇ ਇਸ ਨੂੰ ਐਡਮਿਰਲਟੀ ਦਾ ਪਹਿਲਾ ਲਾਰਡ ਬਣਾ ਦਿੱਤਾ ਪਰ ਉਸ ਵਜ਼ਾਰਤ ਦੇ ਖ਼ਤਮ ਹੋਣ ਤੇ ਇਹ ਅਹੁਦਾ ਇਸ ਪਾਸੋਂ ਉਸੇ ਸਾਲ ਖੁਸ ਗਿਆ । ਸੰਨ 1835 ਵਿਚ ਜਦੋਂ ਲਾਰਡ ਮੈਲਬੌਰਨ ਮੁੜ ਪ੍ਰਧਾਨ-ਮੰਤਰੀ ਬਣਿਆ ਤਾਂ ਉਸ ਨੇ ਆਕਲੈਂਡ ਨੂੰ ਭਾਰਤ ਦਾ ਗਵਰਨਰ-ਜਨਰਲ ਬਣਾ ਕੇ ਭੇਜ ਦਿੱਤਾ । ਇਸ ਨੇ ਆਪਣਾ ਧਿਆਨ ਇਥੋਂ ਦੇ ਸਕੂਲਾਂ ਨੂੰ ਸੁਧਾਰਨ, ਹਿੰਦੁਸਤਾਨ ਦੀ ਮਾਲੀ ਉੱਨਤੀ ਅਤੇ ਖ਼ਾਸ ਕਰਕੇ ਉੱਤਰ-ਪੱਛਮ ਵਿਚ ਕਾਲ ਮਿਟਾਉਣ ਵਲ ਲਾਇਆ । ਜੇਕਰ ਇਹ ਅਫ਼ਗਾਨਿਸਤਾਨ ਦੇ ਮਾਮਲਿਆਂ ਵਿਚ ਦਖ਼ਲ ਦੇਣ ਦੀ ਵੱਡੀ ਗ਼ਲਤੀ ਨਾ ਕਰਦਾ ਤਾਂ ਇਹ ਇਕ ਮਿਹਨਤੀ ਅਤੇ ਸਫ਼ਲ ਪ੍ਰਬੰਧਕ ਦੇ ਤੌਰ ਤੇ ਯਾਦ ਕੀਤਾ ਜਾਂਦਾ । ਗ਼ਲਤ ਸਲਾਹ ਮੰਨ ਕੇ ਇਸ ਨੇ ਅਕਤੂਬਰ, 1838 ਈ. ਵਿਚ ਦੋਸਤ ਮੁਹੰਮਦ ਖ਼ਾਂ ਨੂੰ ਤਖ਼ਤੋਂ ਲਾਹੁਣ ਦਾ ਹੁਕਮ ਦਿੱਤਾ ਅਤੇ ਸਰ ਜਾਨ ਕੀਨ ਜੇਤੂ ਦੇ ਅਧੀਨ ਕਾਬਲ ਨੂੰ ਇਕ ਮੁਹਿੰਮ ਭੇਜੀ । ਸਰ ਜਾਨ ਕੀਨ ਦੇ ਤੌਰ ਤੇ ਕਾਬਲ ਸ਼ਹਿਰ ਵਿਚ ਦਾਖ਼ਲ ਹੋਇਆ ਅਤੇ ਅਗਸਤ, 1839 ਵਿਚ ਸ਼ਾਹ ਸ਼ੁਜਾ ਨੂੰ ਤਖ਼ਤ ਤੇ ਬਿਠਾ ਦਿੱਤਾ । ਇਸ ਜਿੱਤ ਲਈ ਆਕਲੈਂਡ ਨੂੰ ਲਾਰਡ ਈਡਨ ਆਫ਼ ਨਾਰਵੁੱਡ ਅਤੇ ਅਰਲ ਆਫ਼ ਆਕਲੈਂਡ ਦੇ ਖ਼ਿਤਾਬ ਮਿਲੇ ।

ਸੰਨ 1841 ਦੇ ਅੰਤ ਵਿਚ ਇਕ ਸਥਾਨਕ ਬਗ਼ਾਵਤ ਨੇ ਕਾਬਲ ਵਿਚੋਂ ਪਰਤ ਰਹੀ ਨਾਕਾਫ਼ੀ ਫ਼ੌਜ ਨੂੰ ਹੈਰਾਨੀ ਭਰੀ ਹਾਰ ਦਿੱਤੀ । ਇਸ ਦੇ ਪਿੱਛੋਂ ਹੋਰ ਕਈ ਤਬਾਹੀਆਂ ਹੋਈਆਂ ਜਿਸ ਦੇ ਸਿੱਟੇ ਵਜੋਂ ਬਹੁਤ ਥੋੜ੍ਹੇ ਅੰਗਰੇਜ਼ ਸਿਪਾਹੀ ਜਿਊਂਦੇ ਹਿੰਦੁਸਤਾਨ ਵਾਪਸ ਆਏ । ਫ਼ਰਵਰੀ, 1842 ਈ. ਵਿਚ ਜਦੋਂ ਹਾਲਾਤ ਬਹੁਤ ਹੀ ਖ਼ਰਾਬ ਸਨ ਤਾਂ ਸਰ ਰਾਬਰਟ ਪੀਲ ਨੇ ਲਾਰਡ ਆਕਲੈਂਡ ਨੂੰ ਵਾਪਸ ਬੁਲਾ ਲਿਆ । ਇਹ ਸਿਆਸਤ ਵਿਚ ਦਾਖ਼ਲ ਹੋ ਗਿਆ ਅਤੇ ਲਾਰਡ ਜਾਨ ਰੱਸਲ ਨੇ 1846 ਈ. ਵਿਚ ਇਸ ਨੂੰ ਮੁੜ ਐਡਮਿਰਲਟੀ ਦਾ ਪਹਿਲਾ ਲਾਰਡ ਨੀਯਤ ਕਰ ਦਿੱਤਾ। ਇਸ ਦੀ ਮੌਤ ਇਕ ਜਨਵਰੀ, 1849 ਵਿਚ ਅਚਾਨਕ ਹੀ ਹੋ ਗਈ ।

ਹ. ਪੁ.- ਐਨ. ਬ੍ਰਿ. 2:741

**ਆਕਾਸ਼** : ਇਹ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਇਕ ਅਰਥ ਪੁਲਾੜ ਹੈ ਜੋ ਪੰਜਾਂ ਤੱਤਾਂ ਵਿਚੋਂ ਇਕ ਤੱਤ ਹੈ ।

ਆਮ ਤੌਰ ਤੇ ਆਕਾਸ਼ ਦਾ ਨੀਲਾ ਰੰਗ ਕਾਫ਼ੀ ਬਦਲਦਾ ਰਹਿੰਦਾ ਹੈ, ਜੇ ਅਸੀਂ ਧਰਤੀ ਤੋਂ ਆਕਾਸ਼ ਵਲ ਜਾਈਏ ਤਾਂ ਨੀਲਾ ਰੰਗ ਕਾਲੇ ਵਿਚ ਬਦਲ ਜਾਂਦਾ ਹੈ । ਹਵਾਈ ਜਹਾਜ਼ ਵਿਚ ਉੱਤੇ ਜਾਣ ਤੇ ਇਹ ਸਾਫ਼ ਤੌਰ ਤੇ ਕਾਲਾ ਦਿਸਦਾ ਹੈ ।

ਕੀ ਆਕਾਸ਼ ਦਾ ਰੰਗ ਵਾਯੂ-ਮੰਡਲ ਵਿਚਲੇ ਮਿੱਟੀ ਦੇ ਕਿਣਕਿਆਂ ਜਾਂ ਪਾਣੀ ਦੇ ਬਹੁਤ ਹੀ ਛੋਟੇ ਛੋਟੇ ਕਣਾਂ ਦੇ ਕਾਰਨ ਹੈ ? ਇਸ ਬਾਰੇ ਵੱਖ ਵੱਖ ਵਿਚਾਰ ਹਨ । ਕੁਝ ਵਿਗਿਆਨੀਆਂ ਦਾ ਕਹਿਣਾ ਹੈ ਕਿ ਆਕਾਸ਼ ਦਾ ਨੀਲਾ ਰੰਗ ਹਵਾ ਵਿਚ ਓਜ਼ੋਨ ਗੈਸ ਦੀ ਮੌਜੂਦਗੀ ਕਾਰਨ ਹੈ ਪਰ ਜੇ ਇਹ ਇਸ ਤਰ੍ਹਾਂ ਹੋਵੇ ਤਾਂ ਸ਼ਾਮ ਜਾਂ ਸਵੇਰੇ ਆਕਾਸ਼ ਹੋਰ ਵੀ ਨੀਲਾ ਹੋਣਾ ਚਾਹੀਦਾ ਹੈ । ਕਲਾਜ਼ੀਉਸ (Clausius) ਨਾਂ ਦੇ ਵਿਗਿਆਨੀ ਨੇ ਪਾਣੀ ਦੇ ਛੋਟੇ ਛੋਟੇ ਬੁਲਬਲਿਆਂ ਰਾਹੀਂ ਪੈਦਾ ਹੋਏ ਰੌਸ਼ਨੀ ਦੇ ਪ੍ਰਤੀਬਿੰਬ ਦੇ ਆਧਾਰ ਤੇ ਇਕ ਸਿਧਾਂਤ ਪੇਸ਼ ਕੀਤਾ ਸੀ ਜਿਹੜਾ ਕੁਝ ਚਿਰ ਬਹੁਤ ਪ੍ਰਚੱਲਿਤ ਰਿਹਾ । ਇਸ ਦੇ ਵਿਰੁੱਧ ਪਹਿਲੀ ਗੱਲ ਇਹ ਹੈ ਕਿ ਪਾਣੀ ਦੇ ਬੁਲਬੁਲੇ ਹਵਾ ਵਿਚ ਕਿਵੇਂ ਪੈਦਾ ਹੋਏ ਤੇ ਦੂਜਾ ਵਿਰੋਧ ਈ. ਡਬਲਿਊ. ਬ੍ਰੂਕ ਨਾਮੀ ਵਿਗਿਆਨੀ ਦੀ ਇਸ ਗੱਲ ਤੋਂ ਹੋਇਆ ਕਿ ਆਕਾਸ਼ ਦਾ ਨੀਲਾ ਰੰਗ ਕਲਾਜ਼ੀਉਸ ਦੇ ਸਿੱਧਾਂਤ ਦੇ ਦਰਸਾਏ ਹੋਏ ਰੰਗ ਨਾਲੋਂ ਕਾਫ਼ੀ ਗਹਿਰਾ ਹੈ । ਬ੍ਰੂਕ ਤੇ ਉਸ ਤੋਂ ਮਗਰੋਂ ਜਾਹਨ ਟਿੰਡਲ ਨੇ ਬਣਾਉਟੀ ਬੱਦਲਾਂ ਨਾਲ ਕਈ ਤਜਰਬੇ ਕੀਤੇ । ਟਿੰਡਲ ਨੇ ਦੱਸਿਆ ਕਿ ਧ੍ਰੁਵਣ (polarization) ਦਾ ਕੋਣ 90 ਹੋ ਜਾਂਦਾ ਹੈ ਪਰ ਫਿਰ ਵੀ ਆਕਾਸ਼ ਦੇ ਨੀਲੇ ਰੰਗ ਜਿੰਨਾ ਗਹਿਰਾ ਰੰਗ ਨਹੀਂ ਦਰਸਾਇਆ ਜਾ ਸਕਦਾ ।

ਦੂਜਾ ਵਿਚਾਰ ਰੌਸ਼ਨੀ ਦੇ ਖਿੰਡਾਅ ਤੇ ਨਿਰਭਰ ਹੈ । ਇਸ ਤੇ ਲਾਰਡ ਰੈਲੇ ਨੇ ਕਾਫ਼ੀ ਪੜਚੋਲ ਕੀਤੀ । ਇਹ ਵਿਚਾਰ ਅਜੇ ਤੱਕ ਪ੍ਰਚੱਲਿਤ ਹੈ ।

ਚਾਨਣ ਦੀਆਂ ਰਿਸ਼ਮਾਂ ਗੈਸ, ਧੂੜ ਅਤੇ ਪਾਣੀ ਦੇ ਕਣਾਂ ਰਾਹੀਂ ਖਿੰਡਰਦੀਆਂ ਹਨ, ਇਸ ਫੈਲੇ ਹੋਏ ਚਾਨਣ ਦੀ ਤੇਜ਼ੀ ਤਰੰਗ-ਲੰਬਾਈ ਦੇ ਉਲਟ ਹੁੰਦੀ ਹੈ, ਅਰਥਾਤ :

$$v \propto \frac{1}{\lambda^4}$$

ਜ਼ੱਰੇ ਦੇ ਘੱਟ ਤੋਂ ਘੱਟ ਵਿਸਤਾਰ ਲਈ ਲਾਰਡ ਰੈਲੇ ਨੇ ਸਿੱਧ ਕੀਤਾ ਹੈ ਕਿ ਨੀਲੀਆਂ ਰਿਸ਼ਮਾਂ, ਜਿਨ੍ਹਾਂ ਦੀ ਤਰੰਗ-ਲੰਬਾਈ ਅਲਟ੍ਰਾ-ਰੈੱਡ ਰਿਸ਼ਮਾਂ ਦੀ ਤਰੰਗ-ਲੰਬਾਈ ਤੋਂ ਅੱਧੀ ਹੁੰਦੀ ਹੈ, ਲਗਭਗ ਦਸ ਗੁਣਾਂ ਵੱਧ ਫੈਲੀਆਂ ਹੁੰਦੀਆਂ ਹਨ । ਜੇ ਜ਼ੱਰੇ ਇਨ੍ਹਾਂ ਰਿਸ਼ਮਾਂ ਦੀ ਤਰੰਗ-ਲੰਬਾਈ ਤੋਂ ਬਹੁਤ ਵੱਡੇ ਹੋਣ ਤਾਂ ਕਿਰਨਾਂ ਦਾ ਪ੍ਰਾਵਰਤਨ ਨਿਯਮਿਤ ਰੂਪ ਵਿਚ ਨਹੀਂ ਹੁੰਦਾ ਅਤੇ ਚਾਨਣ ਚਿੱਟਾ ਜਿਹਾ ਦਿਸਦਾ ਹੈ । ਧੂੜ ਦੇ ਹਲਕੇ ਜ਼ੱਰੇ ਹਨੇਰੀ ਆਉਣ ਤੇ ਬਹੁਤ ਉੱਚੇ ਚਲੇ ਜਾਂਦੇ ਹਨ । ਇਨ੍ਹਾਂ ਨਾਲ ਪੀਲੀਆਂ ਰਿਸ਼ਮਾਂ ਫੈਲਦੀਆਂ ਹਨ ਤੇ ਆਕਾਸ਼ ਪੀਲਾ ਪੀਲਾ ਦਿਸਣ ਲੱਗ ਪੈਂਦਾ ਹੈ । ਜਵਾਲਾ-ਮੁਖੀ ਦੇ ਫਟਣ ਤੋਂ ਪਿਛੋਂ ਵੀ ਆਕਾਸ਼ ਦਾ ਰੰਗ ਅਜਿਹਾ ਹੀ ਦਿਸਦਾ ਹੈ । ਵਾਯੂ ਮੰਡਲ ਦੇ ਨਿਰਮਲ

ਰਹਿਣ ਤੇ ਰਿਸ਼ਮਾਂ ਸਿਰਫ ਵਾਯੂ ਜਾਂ ਜਲ ਅਣੂਆਂ ਰਾਹੀਂ ਹੀ ਫੈਲਦੀਆਂ ਹਨ। ਇਸ ਕਰਕੇ ਛੋਟੀ ਤਰੰਗ-ਲੰਬਾਈ ਵਾਲੀਆਂ ਨੀਲੀਆਂ ਰਿਸ਼ਮਾਂ ਬਹੁਤ ਜ਼ਿਆਦਾ ਫੈਲਦੀਆਂ ਹਨ ਉਨ੍ਹਾਂ ਦੇ ਰੰਗ ਅਨੁਸਾਰ ਉਪਰਲੀ ਖਾਲੀ ਥਾਂ ਵੀ ਨੀਲੀ ਦਿਸਦੀ ਹੈ । ਗਰਮੀਆਂ ਦੇ ਦਿਨ ਵਿਚ ਜਦ ਹਵਾ ਵਿਚ ਧੂੜ ਦੇ ਜ਼ਰੇ ਵੱਧ ਹੁੰਦੇ ਹਨ ਤਾਂ ਇਨ੍ਹਾਂ ਵੱਡੇ ਵੱਡੇ ਜ਼ਰਿਆਂ ਰਾਹੀਂ ਜ਼ਿਆਦਾ ਤਰੰਗ-ਲੰਬਾਈ ਵਾਲੀਆਂ ਚਾਨਣ ਦੀਆਂ ਕਿਰਨਾਂ ਜ਼ਿਆਦਾ ਫੈਲਦੀਆਂ ਹਨ ਜਿਸ ਕਰ ਕੇ ਆਕਾਸ਼ ਦਾ ਰੰਗ ਉਂਨਾ ਨੀਲਾ ਨਹੀਂ ਰਹਿ ਜਾਂਦਾ, ਕੁਝ ਭੂਰਾ ਜਿਹਾ ਹੋ ਜਾਂਦਾ ਹੈ । ਜਦ ਹਨੇਰੀ ਆਦਿ ਦੇ ਕਾਰਨ ਧੂੜ ਹੋਰ ਵੀ ਜ਼ਿਆਦਾ ਹੋ ਜਾਂਦੀ ਹੈ ਤਾਂ ਵੱਡੇ ਵੱਡੇ ਜ਼ਰਿਆਂ ਰਾਹੀਂ ਕਿਰਨਾਂ ਦੇ ਅਨਿਯਮਿਤ ਪ੍ਰਾਵਰਤਨ ਨਾਲ ਅਸਮਾਨ ਸਫ਼ੈਦ ਦਿਖਾਈ ਦਿੰਦਾ ਹੈ । ਪਹਾੜਾਂ ਦੀਆਂ ਚੋਟੀਆਂ ਤੋਂ ਆਕਾਸ਼ ਸਾਰਾ ਹੀ ਨੀਲਾ ਲਗਦਾ ਹੈ। ਬਹੁਤ ਉੱਚਾਈ ਤੇ ਜਾਣ ਵਾਲੇ ਰੌਕਿਟਾਂ ਤੋਂ ਹਵਾਈ ਜਹਾਜ਼ ਵਿਚੋਂ ਵੇਖਿਆਂ ਆਕਾਸ਼ ਕਾਲਾ ਦਿਸਦਾ ਹੈ, ਕਿਉਂਕਿ ਬਹੁਤ ਉੱਚਾਈ ਤੇ ਹਵਾ ਦੇ ਤੱਤਾਂ ਦੇ ਅਣੂ ਬਹੁਤ ਹੀ ਘੱਟ ਰਹਿ ਜਾਂਦੇ ਹਨ ਤੇ ਕਿਰਨਾਂ ਦਾ ਫੈਲਾਉ ਬਹੁਤ ਥੋੜਾ ਹੋ ਜਾਂਦਾ ਹੈ, ਜਿਸ ਨਾਲ ਉਪਰਲਾ ਖਾਲੀ ਹਿੱਸਾ ਚਾਨਣ-ਰਹਿਤ ਅਰਥਾਤ ਕਾਲਾ ਦਿਖਾਈ ਦਿੰਦਾ ਹੈ ।

ਸਵੇਰ ਸਾਰ ਅਤੇ ਤ੍ਰਿਕਾਲਾਂ ਵੇਲੇ ਸੂਰਜ ਦੀਆਂ ਕਿਰਨਾਂ ਧਰਤੀ ਦੇ ਲਗਭਗ ਸਮਾਂਤਰ ਆਉਂਦੀਆਂ ਹਨ ਅਤੇ ਉਨ੍ਹਾਂ ਨੂੰ ਵਾਯੂਮੰਡਲ ਦੇ ਵਿਚੋਂ ਦੀ ਟੇਢੇ ਰੁੱਖ ਜ਼ਿਆਦਾ ਚਲਣਾ ਪੈਂਦਾ ਹੈ । ਅੱਖ ਤੇ ਜ਼ਿਆਦਾ ਤਰੰਗ-ਲੰਬਾਈ ਵਾਲੀਆਂ ਲਾਲ ਰਿਸ਼ਮਾਂ ਸਿੱਧੀਆਂ ਪੈਂਦੀਆਂ ਹਨ ਪਰ ਬਾਕੀ ਦੀਆਂ ਹੋਰ ਛੋਟੀਆਂ ਰਿਸ਼ਮਾਂ ਖਿੰਡ ਕੇ ਹੇਠਾਂ ਵੱਲ ਨੂੰ ਜਾਂ ਆਲੇ ਦੁਆਲੇ ਕਿਸੇ ਵੀ ਪਾਸੇ ਵਲ ਨੂੰ ਮੁੜ ਜਾਂਦੀਆਂ ਹਨ, ਜਿਸ ਕਰਕੇ ਆਕਾਸ਼ ਲਾਲ ਦਿਸਦਾ ਹੈ । ਸੂਰਜ ਜਿੰਨਾ ਦੂਮੇਲ ਦੇ ਕੋਲ ਹੇਠ ਰਹਿੰਦਾ ਹੈ, ਲਾਲੀ ਉਂਨੀ ਹੀ ਜ਼ਿਆਦਾ ਦਿਸਦੀ ਹੈ ।

**ਆਕਾਸ਼ ਗੰਗਾ** : ਇਹ ਅਣਗਿਣਤ ਤਾਰਿਆਂ ਦਾ ਇਕ ਅਜਿਹਾ ਸਮੂਹ ਹੈ ਜਿਹੜਾ ਹਨੇਰੀ ਰਾਤ ਵਿਚ ਬਿਲਕੁਲ ਸਪੱਸ਼ਟ ਨਜ਼ਰ ਆਉਂਦਾ ਹੈ । ਆਕਾਸ਼ ਗੰਗਾ ਦੀ ਸ਼ਕਲ ਅੱਧ-ਚੱਕਰ ਵਰਗੀ ਹੁੰਦੀ ਹੈ । ਇਹ ਅੱਧ-ਚੱਕਰ ਅਸਲ ਵਿਚ ਇਕ ਪੂਰੇ ਚੱਕਰ ਦਾ ਅੰਗ ਹੈ ਜਿਸ ਦਾ ਬਾਕੀ ਅੱਧਾ ਹਿੱਸਾ ਜੋ ਦਿਸਹੱਦੇ ਤੋਂ ਹੇਠਾਂ ਰਹਿੰਦਾ ਹੈ, ਦਿਖਾਈ







ਆਕਾਸ਼ ਗੰਗਾ

ਨਹੀਂ ਦਿੰਦਾ । ਇਸ ਨੂੰ ਛੜਿਆਂ ਦਾ ਰਾਹ ਜਾਂ ਦੇਵਤਿਆਂ ਦਾ ਰਾਹ ਵੀ ਕਹਿੰਦੇ ਹਨ । ਇਸ ਦੀ ਚੌੜਾਈ ਤੇ ਚਮਕ ਹਰ ਥਾਂ ਤੇ ਇਕੋ ਜਿਹੀ ਨਹੀਂ ਹੁੰਦੀ । ਧਨ ਰਾਸ਼ੀ (Sagittarius) ਤਾਰਾ-ਮੰਡਲ (constellation) ਵਿਚ ਇਹ ਸਭ ਤੋਂ ਵੱਧ ਚੌੜੀ ਤੇ ਚਮਕੀਲੀ ਹੈ ।

ਇਸ ਵਿਚ 30,000,000,000 ਤਾਰੇ ਤੇ ਕਈ ਗੈਸਾਂ ਦੇ ਬੱਦਲ ਹਨ। ਇਹ ਇਕ ਪਾਸੇ ਤੋਂ ਦੇਖਣ ਤੇ ਇਕ ਪੱਧਰੇ ਗੋਲ ਪਹੀਏ ਵਰਗੀ ਹੈ, ਜਿਸ ਦੇ ਧੁਰੇ ਦੇ ਕੋਲ ਵਾਲਾ ਹਿੱਸਾ ਕੁਝ ਫੁੱਲਿਆ ਹੋਇਆ ਹੈ । ਉਪਰ ਦਿੱਤਾ ਗਿਆ ਚਿੱਤਰ ਆਕਾਸ਼ ਗੰਗਾ ਦਾ ਇਕ ਪਾਸਾ ਹੈ । ਉਪਰੋਂ ਦੇਖਣ ਨਾਲ ਆਕਾਸ਼ ਗੰਗਾ ਬਿਲਕੁਲ ਗੋਲ ਘੇਰੇ ਵਰਗੀ ਦਿਖਾਈ ਦੇਵੇਗੀ । ਇਸ ਘੇਰੇ ਦਾ ਵਿਆਸ, ਲਗਭਗ ਇਕ ਲੱਖ ਪ੍ਰਕਾਸ਼ ਸਾਲ ਹੈ (ਇਕ ਪ੍ਰਕਾਸ਼ ਸਾਲ=$9.46X10^{12}$ ਕਿ. ਮੀ. ਜਾਂ ਧਰਤੀ ਤੋਂ ਸੂਰਜ ਦੇ ਫਾਸਲੇ ਦਾ 63 ਹਜ਼ਾਰ ਗੁਣਾ) ਅਤੇ ਮੋਟਾਈ 3000 ਤੋਂ 7000 ਪ੍ਰਕਾਸ਼ ਸਾਲਾਂ ਦੇ ਵਿਚਕਾਰ ਹੈ ।

ਸਾਡਾ ਸੂਰਜ ਆਕਾਸ਼ ਗੰਗਾ ਦੀ ਇਕ ਸੱਪਕੁੰਡਲੀ ਵਾਂਗ ਹੈ । ਅਗਲੀਆਂ ਸਤਰਾਂ ਵਿਚ ਆਕਾਸ਼ ਗੰਗਾ ਦਾ ਵਰਣਨ ਪੁਲਾੜ ਵਿਚ ਉਸ ਦੇ ਰੂਪ ਬਾਰੇ ਕੀਤਾ ਜਾਵੇਗਾ ਅਤੇ ਆਕਾਸ਼ ਗੰਗਾ ਤੋਂ ਭਾਵ ਉਹ ਆਕਾਸ਼ ਗੰਗਾ ਸਮਝੀ ਜਾਵੇਗੀ ਜਿਹੜੀ ਸਾਨੂੰ ਧਰਤੀ ਤੋਂ ਦਿਸਦੀ ਹੈ। ਸਾਡੀ ਆਕਾਸ਼ ਗੰਗਾ ਵਰਗੀਆਂ ਅਸਮਾਨ ਵਿਚ ਕਈ ਹੋਰ ਵੀ ਆਕਾਸ਼ ਗੰਗਾ ਹਨ । ਸਾਡੀ ਆਕਾਸ਼ ਗੰਗਾ ਵਿਚ ਤਾਰੇ ਬਾਕਾਇਦਾ ਤੌਰ ਤੇ ਵੰਡੇ ਹੋਏ ਨਹੀਂ ਹਨ । ਵਿਚ ਵਿਚ ਕਈ ਤਾਰਿਆਂ ਦੇ ਗੁੱਛੇ ਤੇ ਸਮੂਹ ਹਨ । ਇਹ ਸੰਭਵ ਹੈ ਕਿ ਦੇਵਯਾਨੀ (Andromeda nebula) ਵਾਂਗ ਸਾਡੀ ਆਕਾਸ਼ ਗੰਗਾ ਵਿਚ ਵੀ ਸੱਪ ਕੁੰਡਲੀਆਂ ਹੋਣ । ਤਾਰਿਆਂ ਦੇ ਵਿਚਕਾਰ ਸੂਖ਼ਮ ਧੂੜ ਤੇ ਗੈਸ ਫੈਲੀ ਹੋਈ ਹੈ ਜੋ ਦੂਰ ਦੇ ਤਾਰਿਆਂ ਦੇ ਚਾਨਣ ਨੂੰ ਮੱਧਮ ਕਰ ਦਿੰਦੀ ਹੈ । ਧੂੜ ਤੇ ਗੈਸ ਦੀ ਘਣਤਾ ਆਕਾਸ਼ ਗੰਗਾ ਦੇ ਵਿਚਕਾਰਲੇ ਹਿੱਸੇ ਵਿਚ ਵਧੇਰੇ ਹੈ । ਕਿਤੇ ਕਿਤੇ ਧੂੜ ਦੇ ਸੰਘਣੇ ਬੱਦਲ ਜਿਹੇ ਬਣ ਜਾਣ ਨਾਲ ਕਾਲੀਆਂ ਧੁੰਦਕੀਆਂ ਬਣ ਗਈਆਂ ਹਨ । ਕਿਤੇ ਗੈਸ ਦੇ ਬੱਦਲ ਲਾਗੇ ਦੇ ਤਾਰਿਆਂ ਦੀ ਲੋਅ ਨਾਲ ਚਮਕ ਕੇ ਚਮਕੀਲੀਆਂ ਚਾਨਣ-ਲਹਿਰਾਂ ਵਾਂਗ ਦਿਸਦੇ ਹਨ । ਸਾਡੀ ਆਕਾਸ਼ ਗੰਗਾ ਦਾ ਪੁੰਜ ਸੂਰਜ ਦੇ ਪੁੰਜ ਦਾ ਲਗ ਭਗ ਇਕ ਖਰਬ ਗੁਣਾ ਹੈ ਇਸ ਵਿਚੋਂ ਲਗ ਭਗ ਅੱਧਾ ਤਾਂ ਤਾਰਿਆਂ ਦਾ ਪੁੰਜ ਹੈ ਅਤੇ ਅੱਧਾ ਧੂੜ ਤੇ ਗੈਸ ਦਾ ।



ਆਕਾਸ਼ ਗੰਗਾ ਦਾ ਕਰਾੱਸ ਸੈਕਸ਼ਨ

ਆਕਾਸ਼ ਗੰਗਾ ਦੇ ਵਿਚਕਾਰਲੇ ਹਿੱਸੇ ਦੇ ਨੇੜੇ ਤਾਰੇ ਗਿਣਤੀ ਵਿਚ ਬਹੁਤੇ ਅਤੇ ਸੰਘਣੇ ਹਨ ਅਤੇ ਪਾਸਿਆਂ ਵੱਲ ਨੂੰ ਉਸ ਦੇ ਮੁਕਾਬਲੇ ਤੇ ਜ਼ਿਆਦਾ ਖਿੰਡੇ ਹੋਏ ਹਨ । ਸਾਰੇ ਤਾਰੇ ਕੇਂਦਰ ਦੁਆਲੇ ਘੁੰਮ ਰਹੇ ਹਨ । ਕੇਂਦਰ ਦੇ ਨੇੜੇ ਵਾਲੇ ਤਾਰੇ ਵਧੇਰੇ ਤਿੱਖੀ ਅਤੇ ਦੂਰ ਵਾਲੇ ਕੁਝ ਮੱਧਮ ਚਾਲ ਨਾਲ ਚਲਦੇ ਹਨ।

ਇਹ ਆਕਾਸ਼ ਗੰਗਾ ਵਿਚੋਂ ਫੁੱਲੀ ਹੋਈ ਗੋਲ ਪੂੜੀ ਵਰਗੀ ਹੈ। ਚਿੱਤਰ ਵਿਚ ਇਸ ਦਾ ਇਕ ਕਰਾੱਸ ਸੈਕਸ਼ਨ ਵਿਖਾਇਆ ਗਿਆ ਹੈ। ਸੂਰਜ ਨਾਲ ਸੂਚਤ ਘੇਰੇ ਦੇ ਵਿਚਕਾਰ ਹੀ ਉਸ ਦੇ ਸਭ ਤਾਰੇ ਹਨ, ਜਿਹੜੇ ਸਾਨੂੰ ਆਕਾਸ਼ ਵਿਚ ਵੱਖਰੇ ਵੱਖਰੇ ਦਿਸਦੇ ਹਨ ।

ਧਰਤੀ ਤੋਂ ਆਕਾਸ਼ ਗੰਗਾ ਦਾ ਕੇਂਦਰ ਧਨ ਰਾਸ਼ੀ ਤਾਰਾ-ਮੰਡਲ ਵੱਲ ਨੂੰ ਹੈ, ਇਸ ਲਈ ਆਕਾਸ਼ ਗੰਗਾ ਧਨ ਰਾਸ਼ੀ ਵੱਲ ਨੂੰ ਸਾਨੂੰ ਜ਼ਿਆਦਾ ਚਮਕੀਲੀ ਜਾਪਦੀ ਹੈ । ਸੂਰਜ ਵੀ ਆਕਾਸ਼ ਗੰਗਾ ਦੇ ਕੇਂਦਰ ਦੁਆਲੇ ਘੁੰਮਦਾ ਹੈ । ਇਹ ਚੱਕਰ ਕੱਟਣ ਸਮੇਂ ਉਸ ਦੀ ਚਾਲ 240 ਕਿ. ਮੀ. ਪ੍ਰਤੀ ਸੈਕਿੰਡ ਹੈ । ਇਸ ਚਾਲ ਨਾਲ ਵੀ ਪੂਰਾ ਚੱਕਰ ਕੱਟਣ ਵਿਚ ਸੂਰਜ ਨੂੰ 20 ਕਰੋੜ ਸਾਲ ਲੱਗ ਜਾਂਦੇ ਹਨ ।




ਆਕਾਸ਼ ਗੰਗਾ ਦਾ ਕਰਾੱਸ ਸੈਕਸ਼ਨ

ਸਾਡੀ ਆਕਾਸ਼ ਗੰਗਾ ਵਿਚ ਤਾਰਿਆਂ ਦੇ ਬਹੁਤ ਗੁੱਛੇ ਹਨ ਪਰ ਫਿਰ ਵੀ ਆਕਾਸ਼ ਗੰਗਾ ਨਾਲ ਸਬੰਧਤ ਲਗ ਭਗ 100 ਤਾਰਿਆਂ ਦੇ ਗੋਲਾਕਾਰ ਗੁੱਛਿਆਂ ਨਾਲ ਆਕਾਸ਼-ਗੰਗਾ ਦਾ ਕੇਂਦਰ ਪਤਾ ਕੀਤਾ ਜਾ ਸਕਦਾ ਹੈ । ਤਾਰਿਆਂ ਦੀ ਚਾਲ ਨਾਪਣ ਨਾਲ ਵੀ ਕੇਂਦਰ ਨੂੰ ਜਾਣਨ ਵਿਚ ਸਹਾਇਤਾ ਮਿਲਦੀ ਹੈ । ਰੂਪ ਤੇ ਵਿਸਥਾਰ ਵਿਚ ਸਾਡੀ ਆਕਾਸ਼ ਗੰਗਾ ਬਹੁਤ ਸਾਰੀਆਂ ਐਕਸਟਰਾ ਗਲੈਕਟਿਕ ਨੀਹਾਰਿਕਾਂ ਨਾਲ (ਅਰਥਾਤ ਉਹ ਆਕਾਸ਼ ਗੰਗਾ ਜਿਹੜੀਆਂ ਸਾਡੀ ਆਕਾਸ਼ ਗੰਗਾ ਸੰਸਥਾ ਤੋਂ ਪੂਰੀ ਤਰ੍ਹਾਂ ਬਾਹਰ ਹਨ) ਮਿਲਦੀ ਜੁਲਦੀ ਹੈ ।

**ਆਕਾਸ਼-ਬਾਣੀ** : ਅਕਸਰ ਧਰਮਾਂ ਵਿਚ ਇਹ ਮੰਨਿਆ ਜਾਂਦਾ ਹੈ ਕਿ ਮਹਾਪੁਰਸ਼ਾਂ ਨੂੰ ਰੱਬੀ ਸ਼ਕਤੀਆਂ ਜਾਂ ਪਰਮਾਤਮਾ ਜਾਂ ਦੇਵਗਣ ਸਮੇਂ ਸਮੇਂ ਪ੍ਰੇਰਨਾ, ਚੇਤਾਵਨੀ ਜਾਂ ਸਿੱਖਿਆ ਵਜੋਂ ਨਾ-ਦਿਸਣ ਵਾਲੇ ਅਤੇ ਅਜੀਬ ਢੰਗਾਂ ਨਾਲ ਸੂਚਨਾ ਦਿੰਦੇ ਰਹਿੰਦੇ ਹਨ ਤਾਂ ਜੋ ਉਨ੍ਹਾਂ ਮਹਾਂਪੁਰਸ਼ਾਂ ਅਤੇ ਹੋਰ ਸਬੰਧਤ ਜੀਵਾਂ ਨੂੰ ਇਲਾਹੀ ਰਜ਼ਾ ਦਾ ਗਿਆਨ

ਹੋ ਜਾਵੇ । ਇਹ ਵਿਸ਼ਵਾਸ ਇਨਸਾਨ ਦੇ ਮਨ ਵਿਚ ਇਤਿਹਾਸ ਅਤੇ ਧਾਰਮਿਕ ਕਥਾਵਾਂ ਰਾਹੀਂ ਇੰਨਾ ਪ੍ਰਚੱਲਤ ਅਤੇ ਪੱਕਾ ਹੋ ਗਿਆ ਹੈ ਕਿ ਹਰ ਇਕ ਧਰਮ ਵਿਚ ਇਸ ਦੀ ਕੋਈ ਨਾ ਕੋਈ ਘਟਨਾ, ਚਮਤਕਾਰ, ਕਰਾਮਤ ਜਾਂ ਮੁਅਜਜ਼ਾ ਸੁਣਨ ਪੜ੍ਹਨ ਵਿਚ ਆ ਜਾਂਦਾ ਹੈ । ਇਹ ਫ਼ੈਸਲਾ ਕਰਨਾ ਤਾਂ ਔਖਾ ਹੈ ਕਿ ਅਜਿਹੇ ਨਿਸਚੇ ਦਾ ਆਧਾਰ ਕੋਈ ਹਕੀਕਤ ਹੈ ਜਾਂ ਅਲੰਕਾਰ ਵਜੋਂ ਮਨ ਜਾਂ ਆਤਮਾ ਦੀ ਪ੍ਰੇਰਨਾ ਨੂੰ ਹੀ ਰੱਬੀ ਆਵਾਜ਼ ਜਾਂ ਆਕਾਸ਼-ਬਾਣੀ ਕਿਹਾ ਜਾਂਦਾ ਹੈ- ਕਿਉਂਕਿ ਅਜਿਹੇ ਸਵਾਲ ਦਾ ਉੱਤਰ ਦੇਣ ਵਾਲੇ ਦੀ ਆਪਣੀ ਧਾਰਮਕ ਅਤੇ ਰਹੱਸਵਾਦੀ ਰੁਚੀ, ਉਸ ਦੇ ਵਿਗਿਆਨਕ ਵਿਚਾਰਾਂ ਅਤੇ ਹੋਰ ਵਿਗਿਆਨਕ ਜਾਂ ਅਵਿਗਿਆਨਕ ਰੁਚੀਆਂ ਉਪਰ ਨਿਰਭਰ ਹੋਵੇਗੀ ।

ਧਾਰਮਿਕ ਇਤਿਹਾਸ ਵਿਚ ਆਕਾਸ਼-ਬਾਣੀ ਦੇ ਕਈ ਤਰ੍ਹਾਂ ਦੇ ਰੂਪ ਦੱਸੇ ਅਤੇ ਮੰਨੇ ਗਏ ਹਨ । ਬਹੁਤ ਸਾਰੀਆਂ ਧਰਮ ਪੁਸਤਕਾਂ ਦੀ ਰਚਨਾ ਹੀ ਰੱਬੀ ਆਵਾਜ਼ ਅਤੇ ਇਲਾਹੀ ਸ਼ਬਦ ਰਾਹੀਂ ਹੋਈ ਬਿਆਨ ਕੀਤੀ ਜਾਂਦੀ ਹੈ । ਵੇਦ ਦੀ ਰਚਨਾ ਬ੍ਰਹਮਾ ਤੋਂ ਹੋਈ ਦੱਸੀ ਜਾਂਦੀ ਹੈ ਜਿਸ ਦਾ ਸ਼ਬਦ ਉਨ੍ਹਾਂ ਰਿਸ਼ੀਆਂ ਦੇ ਕੰਨੀ ਪਿਆ ਜਿਨ੍ਹਾਂ ਨੇ ਵੇਦਾਂ ਨੂੰ ਰਚਿਆ । ਜ਼ਰਤੁਸ਼ਤ ਨੂੰ, ਜੋ ਈਰਾਨ ਦੇ ਅਗਨੀ-ਪੂਜ ਧਰਮ ਦਾ ਮੋਢੀ ਸੀ, ਸਰੁਸ਼ ਜਾਂ ਫ਼ਰਿਸ਼ਤਾ ਆ ਕੇ ਅਹਰਮੁਜ਼ਦ (ਪਰਮਾਤਮਾ) ਦਾ ਪੈਗ਼ਾਮ ਦਿੰਦਾ ਸੀ ਜਿਸ ਤੋਂ ਜ਼ੰਦ ਅਵਸਤਾ ਅਤੇ ਗਾਥਾ ਦੇ ਉਪਦੇਸ਼ ਹੋਂਦ ਵਿਚ ਆਏ । ਯਹੂਦੀ ਨਬੀਆਂ ਨੂੰ ਕੋਈ ਫ਼ਰਿਸ਼ਤਾ ਰੱਬ ਵੱਲੋਂ ਪੈਗ਼ਾਮ ਦੇ ਕੇ ਜਾਂਦਾ ਰਿਹਾ ਹੈ ਜਿਵੇਂ ਇਬਰਾਹੀਮ ਨੂੰ ਪੁੱਤਰ ਦੀ ਕੁਰਬਾਨੀ ਦੇਣ ਲਈ ਜਾਂ ਮੂਸਾ ਨੂੰ ਯਹੂਦੀਆਂ ਨੂੰ ਮਿਸਰ ਤੋਂ ਇਸਰਾਈਲ ਲੈ ਜਾਣ ਲਈ ਜਾਂ ਮਰੀਅਮ ਨੂੰ ਈਸਾ ਉਸ ਦੀ ਕੁੱਖ ਵਿਚ ਰੱਬ ਵੱਲੋਂ ਪੈ ਜਾਣ ਬਾਰੇ । ਮੂਸਾ ਨੂੰ ਕੋਹਤੂਰ ਉਪਰ ਨਾ ਕੇਵਲ ਰੱਬ ਦਾ ਜਲਵਾ ਦਿੱਸਿਆ ਸਗੋਂ ਰੱਬ ਦੀ ਬਾਣੀ ਵੀ ਸੁਣਾਈ ਦਿੱਤੀ । ਹਜ਼ਰਤ ਮੁਹੰਮਦ ਪਾਸ ਅੱਲਾ ਦਾ ਕਲਾਮ ਜਾਂ ਵਹੀ ਇਬਰਾਈਲ ਫ਼ਰਿਸ਼ਤੇ ਰਾਹੀਂ ਉਤਰਦੀ ਮੰਨੀ ਜਾਂਦੀ ਹੈ ਅਤੇ ਕੁਰਾਨ ਦੇ ਵੱਖ-ਵੱਖ ਸੂਰਿਆਂ ਬਾਰੇ ਦਰਜ ਹੈ ਕਿ ਕੋਈ ਸੂਰਤ ਕਿਸ ਥਾਂ ਨਾਜ਼ਲ ਹੋਈ- ਮੱਕੇ ਜਾਂ ਮਦੀਨੇ । ਹੋਰ ਪੈਗ਼ੰਬਰਾਂ ਵਿੱਚੋਂ ਜਿਨ੍ਹਾਂ ਨੂੰ ਰੱਬ ਵੱਲੋਂ ਬਸ਼ਾਰਤ ਜਾਂ ਗਿਆਨ ਹੁੰਦਾ ਸੀ, ਯੂਸਫ਼ ਦਾ ਜ਼ਿਕਰ ਆਉਂਦਾ ਹੈ ਉਸ ਨੂੰ ਪਹਿਲਾਂ ਸੁਪਨਾ ਆਇਆ ਕਿ ਉਸ ਨੂੰ ਗਿਆਰਾਂ ਸਤਾਰੇ ਸਲਾਮ ਕਰਦੇ ਹਨ- ਇਹ ਉਸ ਦੇ ਗਿਆਰਾਂ ਭਰਾਵਾਂ ਦੀ ਈਰਖਾ ਦਾ ਕਾਰਨ ਬਣਿਆ । ਮਿਸਰ ਦੇ ਕੈਦਖ਼ਾਨੇ ਵਿਚ ਫ਼ਰਊਨ ਦੇ ਆਉਣ ਵਾਲੇ ਚੰਗੇ ਸਮੇਂ ਅਤੇ ਕਾਲ ਬਾਰੇ ਵੀ ਯੂਸਫ਼ ਨੇ ਰੱਬ ਦੀ ਪ੍ਰੇਰਨਾ ਨਾਲ ਸੁਪਨੇ ਦੀ ਵਿਆਖਿਆ ਕੀਤੀ ।

ਭਾਰਤ ਵਿਚ ਸੰਤਾਂ ਸਾਧੂਆਂ ਪਾਸੋਂ ਪੁੱਛਾਂ ਜਾਂ ਪ੍ਰਸ਼ਨ ਕਰਨ ਦਾ ਆਧਾਰ ਆਕਾਸ਼-ਬਾਣੀ ਨਾਲ ਸਬੰਧਤ ਹੈ । ਆਮ ਕਰਕੇ ਅਜਿਹੇ ਸਾਧੂ ਸੱਚੀ ਮੁੱਚੀ ਮਸਤ-ਅਲਮਸਤ ਅਰਥਾਤ ਕਮਲੇ ਰਮੇਲ ਹੁੰਦੇ ਹਨ ਜਾਂ ਜਾਣ ਬੁੱਝ ਕੇ ਇਉਂ ਬਣ ਜਾਂਦੇ ਹਨ । ਇਹ ਸਮਝਿਆ ਜਾਂਦਾ ਹੈ ਕਿ ਰੱਬ ਕਮਲਿਆਂ ਰਮਲਿਆਂ ਦੀ ਜ਼ਬਾਨੀ ਬੋਲਦਾ ਹੈ ਜੋ ਵਲ-ਛਲ ਤੋਂ ਰਹਿਤ ਹੁੰਦੇ ਹਨ । ਉਹ ਸਵਾਲਾਂ ਦਾ ਜਵਾਬ ਰਲਵੀਂ ਬੋਲੀ ਵਿਚ ਗੋਲ ਮੋਲ ਜਿਹਾ, ਗੁੜ੍ਹੇ ਇਸ਼ਾਰਿਆਂ ਵਿਚ ਹੀ ਦਿੰਦੇ ਹਨ ਤਾਂ ਜੋ ਆਉਣ ਵਾਲੀ ਹਰ ਇਕ ਘਟਨਾ ਉਪਰ ਘਟ ਸਕੇ । ਇੰਜ ਬਹੁਤ ਸਾਰਾ ਇਹ ਨਿਸ਼ਚਾ ਫ਼ਰੇਬ ਦਾ ਜਾਲ ਹੁੰਦਾ ਹੈ ਜਿਸ ਦਾ ਆਧਾਰ ਖ਼ਾਸ ਕਰਕੇ ਦੁੱਖੀ ਅਤੇ ਭੋਲੇ ਲੋਕਾਂ ਨੂੰ ਫ਼ਾਹ ਕੇ ਠੱਗਣਾ ਹੁੰਦਾ ਹੈ ।

ਸੁਪਨਿਆਂ ਰਾਹੀਂ ਪ੍ਰੇਰਨਾ ਹੋਣਾ ਆਮ ਮੰਨਿਆ ਜਾਂਦਾ ਹੈ । ਇਸ ਦੀਆਂ ਮਿਸਾਲਾਂ ਆਮ ਮਿਲ ਜਾਂਦੀਆਂ ਹਨ ਕਈ ਥਾਵੇਂ ਧਰਮ ਪੁਸਤਕਾਂ ਤੋਂ ਰੱਬੀ ਮਨਸ਼ਾ ਜਾਂ ਹਦਾਇਤ ਲੱਭਣ ਦਾ ਚਾਰਾ ਕੀਤਾ ਜਾਂਦਾ ਹੈ । ਸਿੱਖਾਂ ਵਿਚ ਸ਼ੁੱਧ ਮਨ ਨਾਲ ਗੁਰੂ ਗ੍ਰੰਥ ਸਾਹਿਬ ਦਾ ਪੱਤਰਾ ਸੁਤੇ-ਸਿਧ ਪਲਟਣ ਨਾਲ ਪਹਿਲੇ ਆਉਣ ਵਾਲੀ ਤੁਕ ਕਿਸੇ ਸਥਿਤੀ ਵਿਚ ਉਤਸ਼ਾਹ ਜਾਂ ਪ੍ਰੇਰਨਾ ਦੀ ਸੂਚਕ ਮੰਨੀ ਜਾਂਦੀ ਹੈ । ਇਟਲੀ ਦੇ ਲੋਕਾਂ ਵਿਚਕਾਰ ਵਰਜਿਲ ਕਵੀ (ਪਹਿਲੀ ਸਦੀ ਈ. ਪੂ.) ਦੀਆਂ ਰਚਨਾਵਾਂ ਤੋਂ ਇੰਜ ਹੀ ਭਵਿੱਖ ਬਾਣੀ ਲੱਭਣ ਦਾ ਰਿਵਾਜ ਮੱਧ ਕਾਲ ਤੱਕ ਜਾਰੀ ਰਿਹਾ ਹੈ । ਸ਼ੀਰਾਜ਼ ਦੇ ਫ਼ਾਰਸੀ ਕਵੀ ਹਾਫ਼ਿਜ਼ ਨੂੰ ਲਿਸਾਨੁੱਲਗ਼ੈਬ ਜਾਂ ਰੱਬੀ ਆਵਾਜ਼ ਕਿਹਾ ਜਾਂਦਾ ਹੈ । ਉਸ ਦੇ ਦੀਵਾਨ ਵਿੱਚੋਂ ਫ਼ਾਲ ਲਿਆ ਜਾਂਦਾ ਹੈ । ਫ਼ਾਲ ਕੱਢਣ ਦਾ ਢੰਗ ਬ੍ਰਾਊਨ ਦੀ 'ਲਿਟਰੇਰੀ ਹਿਸਟਰੀ ਆਫ਼ ਪਰਸ਼ੀਆ' ਜਿਲਦ ਤੀਜੀ ਦੇ ਪੰਨਾ 311 ਤੋਂ 319 ਤੱਕ ਦਿੱਤਾ ਗਿਆ ਹੈ । ਅਜਿਹੇ ਵਿਚਾਰ ਹੋਰਾਂ ਲੋਕਾਂ ਵਿਚਕਾਰ ਵੀ ਮਿਲ ਜਾਂਦੇ ਹਨ ।

ਕਦੀਮ ਯੂਨਾਨ ਵਿਚ ਦੇਵਤਾ ਅਪਾਲੋ ਦਾ ਮੰਦਰ ਡੈਲਫ਼ੀ ਵਿਚ ਸੀ। ਉਥੋਂ ਦੀ ਭਗਤਣੀ, ਜਿਸ ਨੂੰ ਸਿਬਿਲ ਆਖਦੇ ਸਨ, ਪੁੱਛਾਂ ਦਾ ਜਵਾਬ ਦਿੰਦੀ ਸੀ । ਕਿਹਾ ਜਾਂਦਾ ਸੀ ਕਿ ਉਹ ਦੇਵਤੇ ਦੇ ਪ੍ਰੇਮ ਵਿਚ ਬੌਰਾਨੀ ਹੁੰਦੀ ਸੀ ਅਤੇ ਪੁੱਛਾਂ ਦਾ ਉੱਤਰ ਦੇਵਤੇ ਦੀ ਪ੍ਰੇਰਨਾ ਅਨੁਸਾਰ ਦਿੰਦੀ ਸੀ । ਇਹ ਈਸਾਈਅਤ ਤੋਂ ਪਹਿਲਾਂ ਦੇ ਧਰਮ ਦੀ ਹਾਲਤ ਸੀ। ਇਟਲੀ ਵਿਚ ਜੀਵ ਬਲੀ ਅਤੇ ਹੋਮਯੱਗ ਰਾਹੀਂ ਦੇਵਤੇ ਦੀ ਪ੍ਰੇਰਨਾ ਲੱਭੀ ਜਾਂਦੀ ਰਹੀ ਹੈ ।

-ਗੁਰਬਚਨ ਸਿੰਘ ਤਾਲਿਬ

**ਆਕਾਸ਼-ਵਾਣੀ** : ਇਹ ਸ਼ਬਦ ਆਲ ਇੰਡੀਆ ਰੇਡੀਓ ਅਰਥਾਤ ਸਰਕਾਰ ਵੱਲੋਂ ਚਲਾਏ ਜਾ ਰਹੇ ਪ੍ਰੋਗਰਾਮ ਨੂੰ ਪ੍ਰਸਾਰਤ ਕਰਨ ਵਾਲੀ, ਸਾਰੇ ਦੇਸ਼ ਵਿਚ ਫੈਲੀ, ਸਰਬ-ਭਾਰਤੀ ਰਾਸ਼ਟਰੀ ਸੰਸਥਾ ਲਈ ਵਰਤਿਆ ਜਾਂਦਾ ਹੈ । 8 ਜੂਨ, 1936 ਨੂੰ ਇਸ ਸੰਸਥਾ ਨੂੰ ਸਥਾਪਤ ਕਰਨ ਸਮੇਂ ਇਸ ਦਾ ਅੰਗਰੇਜ਼ੀ ਨਾਂ ਆਲ ਇੰਡੀਆ ਰੇਡੀਓ ਰਖਿਆ ਗਿਆ ਪਰ ਇਸ ਤੋਂ ਪਹਿਲਾਂ ਸੰਨ 1935 ਵਿਚ ਉਸ ਸਮੇਂ ਦੀ ਭਾਰਤੀ ਰਿਆਸਤ ਮੈਸੂਰ ਵਿਚ ਇਕ ਵੱਖਰਾ ਰੇਡੀਓ ਸਟੇਸ਼ਨ ਬਣਾਇਆ ਗਿਆ ਸੀ, ਜਿਸ ਦਾ ਨਾਂ ਮੈਸੂਰ ਦੀ ਸਰਕਾਰ ਨੇ 'ਅਕਾਸ਼-ਵਾਣੀ' ਰੱਖਿਆ ਸੀ । ਭਾਰਤ ਦੇ ਆਜ਼ਾਦ ਹੋ ਜਾਣ ਤੋਂ ਕੁਝ ਚਿਰ ਪਿੱਛੋਂ, ਜਦ ਦੇਸੀ ਰਿਆਸਤਾਂ ਦੇ ਰੇਡੀਓ ਸਟੇਸ਼ਨ ਆਲ ਇੰਡੀਆ ਰੇਡੀਓ ਨਾਲ ਮਿਲਾ ਲਏ ਗਏ ਤਾਂ ਮੈਸੂਰ ਰੇਡਿਓ ਸਟੇਸ਼ਨ ਦੇ ਨਾਂ ਤੇ ਆਲ ਇੰਡੀਆ ਰੇਡਿਓ ਲਈ ਹਿੰਦੁਸਤਾਨੀ ਨਾਂ ਆਕਾਸ਼-ਵਾਣੀ ਰੱਖਿਆ ਗਿਆ । ਅੱਜਕਲ੍ਹ ਅੰਗਰੇਜ਼ੀ ਵਿਚ 'ਆਲ ਇੰਡੀਆ ਰੇਡੀਓ' ਤੇ ਭਾਰਤੀ ਬੋਲੀਆਂ ਵਿਚ 'ਆਕਾਸ਼-ਵਾਣੀ' ਦੋਵੇਂ ਹੀ ਨਾਂ ਵਰਤੇ ਜਾਂਦੇ ਹਨ ।

ਆਲ ਇੰਡੀਆ ਰੇਡੀਓ ਸੰਨ 1936 ਵਿਚ ਸਥਾਪਤ ਹੋਇਆ, ਭਾਵੇਂ ਭਾਰਤ ਵਿਚ ਰੇਡੀਓ ਪ੍ਰੋਗਰਾਮ ਦਾ ਬਾਕਾਇਦਾ ਪ੍ਰਸਾਰਨ, 23 ਜੁਲਾਈ, 1927 ਤੋਂ ਹੀ ਸ਼ੁਰੂ ਹੋ ਚੁੱਕਾ ਸੀ । ਆਕਾਸ਼-ਵਾਣੀ ਦਾ ਵਿਭਾਗ ਕੇਂਦਰੀ ਸਰਕਾਰ ਦੀ ਪ੍ਰਸਾਰ ਅਤੇ ਸੂਚਨਾ ਵਜ਼ਾਰਤ ਦੇ ਅਧੀਨ ਹੈ । ਕੇਂਦਰੀ ਸੂਚਨਾ ਅਤੇ ਪ੍ਰਸਾਰ-ਮੰਤਰੀ ਅਤੇ ਉਨ੍ਹਾਂ ਦੀ ਵਜ਼ਾਰਤ ਰਾਹੀਂ ਸੰਸਦ ਆਲ ਇੰਡੀਆ ਰੇਡੀਓ ਉੱਤੇ ਆਪਣਾ ਕੰਟਰੋਲ ਰੱਖਦੀ ਹੈ । ਆਲ ਇੰਡੀਆ ਰੇਡੀਓ ਦਾ ਮੁੱਖ ਅਧਿਕਾਰੀ ਡਾਇਰੈਕਟਰ ਜਨਰਲ ਹੈ। ਜਿਸ ਦੇ ਮਾਤਹਿਤ ਦੇਸ਼ ਦੇ ਵੱਖ ਵੱਖ ਹਿੱਸਿਆਂ ਵਿਚ ਸੰਨ 1977 ਤੱਕ 80 ਰੇਡੀਓ ਸਟੇਸ਼ਨ, 151 ਟ੍ਰਾਂਸਮਿਟਰ ਅਤੇ ਕਈ ਹੋਰ ਕਿਸਮ ਦੇ ਕੇਂਦਰ ਤੇ ਦਫ਼ਤਰ ਹਨ, ਜਿਵੇਂ ਕਿ ਸਮਾਚਾਰ ਵਿਭਾਗ, ਵਿਦੇਸ਼ੀ ਪ੍ਰੋਗਰਾਮ ਵਿਭਾਗ, ਟੈਲੀਵਿਜ਼ਨ ਕੇਂਦਰ, ਇਨਸਟਾਲੇਸ਼ਨ ਵਿਭਾਗ ਆਦਿ । ਇਨ੍ਹਾਂ ਸਾਰੇ ਕੇਂਦਰਾਂ ਤੇ ਦਫ਼ਤਰਾਂ ਉੱਤੇ ਕੰਟਰੋਲ ਰੱਖਣ ਲਈ ਇਕ ਕੇਂਦਰੀ

ਦਫ਼ਤਰ ਹੈ ਜਿਸ ਦੇ ਇੰਜੀਨੀਅਰਿੰਗ ਭਾਗ ਦਾ ਮੁੱਖ ਅਧਿਕਾਰੀ ਚੀਫ਼ ਇੰਜੀਨੀਅਰ ਹੈ । ਇਸ ਦੇ ਪ੍ਰੋਗਰਾਮ, ਦਫ਼ਤਰੀ ਪ੍ਰਬੰਧ ਅਤੇ ਜਾਂਚ ਪੜਤਾਲ ਭਾਗਾਂ ਵਿਚ ਡਿਪਟੀ ਡਾਇਰੈਕਟਰ ਜਨਰਲ ਨਿਯੁਕਤ ਹਨ । ਆਲ ਇੰਡੀਆ ਰੇਡੀਓ ਦਾ ਵੱਡਾ ਦਫ਼ਤਰ ਨਵੀਂ ਦਿੱਲੀ ਦੇ ਬ੍ਰਾਡਕਾਸਟਿੰਗ ਹਾਊਸ ਅਤੇ ਆਕਾਸ਼-ਵਾਣੀ ਭਵਨ ਵਿਚ ਹੈ ।

ਆਲ ਇੰਡੀਆ ਰੇਡੀਓ ਦਾ ਮੁੱਖ ਉਦੇਸ਼, ਰੇਡੀਓ ਨੂੰ ਆਮ ਲੋਕਾਂ ਦੀ ਸਿੱਖਿਆ, ਜਾਣਕਾਰੀ ਅਤੇ ਦਿਲ ਪਰਚਾਵੇ ਦਾ ਸਾਧਨ ਬਣਾਉਣਾ ਹੈ । ਰੇਡੀਓ ਸਟੇਸ਼ਨ ਦਿੱਲੀ ਤੋਂ ਭਾਰਤ ਵਾਸੀਆਂ ਲਈ ਅੰਗ੍ਰੇਜ਼ੀ ਅਤੇ ਹੋਰ ਭਾਸ਼ਾਵਾਂ ਵਿਚ ਵੱਖ ਵੱਖ ਕਿਸਮਾਂ ਦੇ ਪ੍ਰੋਗਰਾਮ ਪ੍ਰਸਾਰਤ ਕਰਦਾ ਹੈ । ਆਲ ਇੰਡੀਆ ਰੇਡੀਓ ਤੋਂ 91 ਇਲਾਕਾਈ ਭਾਸ਼ਾਵਾਂ ਵਿਚ ਪ੍ਰੋਗਰਾਮ ਪ੍ਰਸਾਰਤ ਕੀਤੇ ਜਾਂਦੇ ਹਨ। ਪ੍ਰੋਗਰਾਮ ਨੂੰ ਮੁੱਖ ਤੌਰ ਤੇ 5 ਭਾਗਾਂ ਵਿਚ ਵੰਡਿਆ ਜਾ ਸਕਦਾ ਹੈ । ਪਹਿਲੇ ਭਾਗ ਵਿਚ ਇਲਾਕਾਈ ਬੋਲੀਆਂ ਦੇ ਉਹ ਪ੍ਰੋਗਰਾਮ ਆਉਂਦੇ ਹਨ ਜਿਹੜੇ ਵੱਖ ਵੱਖ ਸਟੇਸ਼ਨਾਂ ਤੋਂ ਪ੍ਰਸਾਰਤ ਕੀਤੇ ਜਾਂਦੇ ਹਨ ਅਤੇ ਜਿਨ੍ਹਾਂ ਵਿਚ ਸੰਗੀਤ, ਭਾਸ਼ਣ, ਨਾਟਕ ਅਤੇ ਆਮ ਲੋਕਾਂ ਨਾਲ ਸਬੰਧਤ ਹਰ ਕਿਸਮ ਦੇ ਪ੍ਰੋਗਰਾਮ ਸ਼ਾਮਲ ਹੁੰਦੇ ਹਨ । ਦੂਜਾ ਭਾਗ ਕੌਮੀ ਪ੍ਰੋਗਰਾਮਾਂ ਦਾ ਹੈ ਜਿਨ੍ਹਾਂ ਵਿਚ ਸੰਗੀਤ, ਭਾਸ਼ਣ, ਨਾਟਕ ਆਦਿ ਦੇ ਉਹ ਪ੍ਰੋਗਰਾਮ ਸ਼ਾਮਲ ਹੁੰਦੇ ਹਨ ਜਿਹੜੇ ਦਿੱਲੀ ਤੋਂ ਪ੍ਰਸਾਰਤ ਕੀਤੇ ਜਾਂਦੇ ਹਨ ਅਤੇ ਬਾਕੀ ਸਾਰੇ ਸਟੇਸ਼ਨਾਂ ਤੋਂ ਰੀਲੇਅ ਕੀਤੇ ਜਾਂਦੇ ਹਨ ਜਾਂ ਜਿਨ੍ਹਾਂ ਦੇ ਮੂਲ ਲਿਖਤ ਦੇ ਆਧਾਰ ਤੇ ਬਾਕੀ ਬੋਲੀਆਂ ਵਿਚ ਇੱਕੋ ਜਿਹੇ ਪ੍ਰੋਗਰਾਮ ਪ੍ਰਸਾਰਤ ਕੀਤੇ ਜਾਂਦੇ ਹਨ । ਇਨ੍ਹਾਂ ਕੌਮੀ ਪ੍ਰੋਗਰਾਮਾਂ ਰਾਹੀਂ ਦੇਸ਼ ਵਿਚ ਸਭਿਆਚਾਰਕ ਮੇਲ ਜੋਲ ਵਧਿਆ ਹੈ । ਤੀਜਾ ਭਾਗ ਹੈ ਸਮਾਚਾਰ ਬੁਲਿਟਿਨ । ਸਮਾਚਾਰ ਦਰਸ਼ਨ ਅਤੇ ਉਨ੍ਹਾਂ ਨਾਲ ਸਬੰਧਤ ਪ੍ਰੋਗਰਾਮਾਂ ਦੇ ਆਲ ਇੰਡੀਆ ਰੇਡੀਓ ਰਾਹੀਂ ਰੋਜ਼ਾਨਾ 12 ਬੁਲਿਟਿਨ ਪ੍ਰਸਾਰਤ ਹੁੰਦੇ ਹਨ ਤੇ ਖ਼ਬਰਾਂ ਦੇ ਰੋਜ਼ਾਨਾ ਬੁਲਿਟਿਨਾਂ ਦੀ ਗਿਣਤੀ 242 ਹੈ । ਇਨ੍ਹਾਂ ਸਾਰੇ ਹੀ ਬੁਲਿਟਿਨਾਂ ਦਾ ਦਿੱਲੀ ਵਿਚ ਸੰਪਾਦਨ ਹੁੰਦਾ ਹੈ ਤੇ ਇਹ ਵੱਖ ਵੱਖ ਬੋਲੀਆਂ ਦੇ ਇਲਾਕਾਈ ਸਟੇਸ਼ਨਾਂ ਤੋਂ ਰੀਲੇਅ ਕੀਤੇ ਜਾਂਦੇ ਹਨ । ਇਨ੍ਹਾਂ ਤੋਂ ਛੁੱਟ ਸਥਾਨਕ ਸਟੇਸ਼ਨਾਂ ਤੋਂ ਵੀ ਸਮਾਚਾਰ ਪ੍ਰਸਾਰਤ ਕੀਤੇ ਜਾਂਦੇ ਹਨ । ਚੌਥਾ ਭਾਗ 'ਵਿਵਿਧ ਭਾਰਤੀ' ਪ੍ਰੋਗਰਾਮ ਹੈ ਜੋ ਮੁੱਖ ਤੌਰ ਤੇ ਹਲਕਾ ਫੁਲਕਾ ਦਿਲ-ਪਰਚਾਵਾ ਚਾਹੁਣ ਵਾਲੇ ਸਰੋਤਿਆਂ ਲਈ ਸੰਪਾਦਤ ਕੀਤਾ ਜਾਂਦਾ ਹੈ ਅਤੇ ਕੁਝ ਸ਼ਕਤੀਸ਼ਾਲੀ ਟ੍ਰਾਂਸਮਿਟਰਾਂ ਰਾਹੀਂ ਹਰ ਰੋਜ਼ ਪ੍ਰਸਾਰਤ ਕੀਤਾ ਜਾਂਦਾ ਹੈ । ਉਥੋਂ ਹੀ ਇਹ ਪ੍ਰੋਗਰਾਮ ਸਾਰੇ ਦੇਸ਼ ਵਿਚ ਸੁਣਿਆ ਜਾ ਸਕਦਾ ਹੈ । ਪੰਜਵਾਂ ਹਿੱਸਾ, ਜੋ ਇਕ ਤਰ੍ਹਾਂ ਨਾਲ ਪਹਿਲੇ ਹਿੱਸੇ ਵਿਚ ਸ਼ਾਮਲ ਹੈ, ਕਿਸੇ ਖ਼ਾਸ ਕਿਸਮ ਦੇ ਪ੍ਰੋਗਰਾਮ ਸੁਣਨ ਵਾਲਿਆਂ ਲਈ ਹੁੰਦਾ ਹੈ ਜਿਵੇਂ ਦਿਹਾਤੀ ਲੋਕਾਂ, ਸੱਨਅਤੀ ਖੇਤਰਾਂ, ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ, ਫ਼ੌਜੀ ਭਰਾਵਾਂ, ਇਸਤਰੀਆਂ ਅਤੇ ਬੱਚਿਆ ਲਈ । ਇਨ੍ਹਾਂ ਪੰਜਾਂ ਹਿੱਸਿਆਂ ਵਿਚ ਕੁੱਲ ਮਿਲਾ ਕੇ ਆਲ ਇੰਡੀਆ ਰੇਡੀਓ ਸਾਲ ਭਰ ਵਿਚ ਜੋ ਪ੍ਰੋਗਰਾਮ ਪ੍ਰਸਾਰਤ ਕਰਦਾ ਹੈ ਉਸ ਵਿਚੋਂ ਲਗਭਗ 38 ਫ਼ੀ ਸਦੀ ਸੰਗੀਤ ਦੇ, 23.5 ਫ਼ੀ ਸਦੀ ਖ਼ਬਰਾਂ ਦੇ ਅਤੇ ਬਾਕੀ ਭਾਸ਼ਣਾਂ ਤੇ ਨਾਟਕ ਆਦਿ ਵਾਂਗ ਹੋਰ ਕਿਸਮਾਂ ਦੇ ਪ੍ਰੋਗਰਾਮ ਸ਼ਾਮਲ ਹੁੰਦੇ ਹਨ ।

ਦੂਜੇ ਮੁਲਕਾਂ ਲਈ ਆਲ ਇੰਡੀਆ ਰੇਡੀਓ ਦਾ ਇਕ ਵੱਖਰਾ ਵਿਭਾਗ ਹੈ, ਜਿਹੜਾ 25 ਬੋਲੀਆਂ ਵਿਚ ਹਰ ਰੋਜ਼ ਪ੍ਰੋਗਰਾਮ ਪ੍ਰਸਾਰਤ ਕਰਦਾ ਹੈ । ਇਸ ਦਾ ਮੁੱਖ ਉਦੇਸ਼ ਬਦੇਸ਼ੀ ਲੋਕਾਂ ਨੂੰ ਅਤੇ ਬਦੇਸ਼ਾਂ ਵਿਚ ਰਹਿ ਰਹੇ ਭਾਰਤੀਆਂ ਨੂੰ ਭਾਰਤੀ ਨੀਤੀ ਅਤੇ ਭਾਰਤੀ ਸਭਿਆਚਾਰ ਤੋਂ ਜਾਣੂ ਕਰਵਾਉਣਾ ਹੈ ।

ਇਸ ਵੇਲੇ ਆਲ ਇੰਡੀਆ ਰੇਡੀਓ ਦੇ ਕੁੱਲ 155 ਸਟੇਸ਼ਨ ਹਨ ਜਿਨ੍ਹਾਂ ਵਿਚੋਂ 122 ਮੀਡੀਅਮ ਵੇਵ ਟ੍ਰਾਂਸਮਿਟਰਾਂ ਰਾਹੀਂ ਦੇਸ਼ ਦੇ ਲਗਭਗ 76.2 ਫ਼ੀ ਸਦੀ ਇਲਾਕੇ ਵਿਚ ਕੁੱਲ ਮਿਲਾ ਕੇ ਦੇਸ਼ ਦੇ 87.75 ਫ਼ੀ ਸਦੀ ਲੋਕ ਰੇਡੀਓ ਪ੍ਰੋਗਰਾਮਾਂ ਨੂੰ ਚੰਗੀ ਤਰ੍ਹਾਂ ਸੁਣ ਸਕਦੇ ਹਨ ਪ੍ਰੰਤੂ ਸ਼ਾਰਟ ਵੇਵ ਟ੍ਰਾਂਸਮਿਟਰਾਂ ਤੋਂ ਦਿੱਤੀ ਜਾਣ ਵਾਲੀ ਸੇਵਾ ਦਾ ਲਗਭਗ ਸਾਰੇ ਦੇਸ਼ ਦੇ ਲੋਕ ਲਾਭ ਉਠਾਉਂਦੇ ਹਨ । ਆਜ਼ਾਦੀ ਮਿਲਣ ਤੋਂ ਪਿੱਛੋਂ 1977 ਤੱਕ ਰੇਡੀਓ ਸਟੇਸ਼ਨਾਂ ਦੀ ਗਿਣਤੀ 6 ਤੋਂ ਵਧ ਕੇ 82 ਹੋ ਗਈ। ਰੇਡੀਓ ਸੈੱਟਾਂ ਦੀ ਗਿਣਤੀ 1947 ਵਿਚ 2,76,000 ਸੀ, 1959 ਈ. ਵਿਚ ਇਹ 17,25,000 ਹੋ ਗਈ । 31 ਦਸੰਬਰ, 1977 ਨੂੰ ਪ੍ਰਸਾਰਤ ਰਿਸੀਵਰ ਲਾਇਸੰਸਾਂ ਦੀ ਗਿਣਤੀ 2 ਕਰੋੜ 90 ਹਜ਼ਾਰ ਸੀ । ਫਿਰ ਵੀ ਦੇਸ਼ ਦੀ ਆਬਾਦੀ ਅਤੇ ਦੇਸ਼ ਭਰ ਵਿਚ ਫੈਲੇ ਹੋਏ ਆਲ ਇੰਡੀਆ ਰੇਡੀਓ ਦੇ ਸਟੇਸ਼ਨਾਂ ਨੂੰ ਵੇਖਦਿਆਂ ਹੋਇਆਂ ਰੇਡੀਓ ਸੈੱਟਾਂ ਦੀ ਗਿਣਤੀ ਵਧੇਰੇ ਚਾਹੀਦੀ ਹੈ ।

ਆਲ ਇੰਡੀਆ ਰੇਡੀਓ ਨੇ ਆਪਣੀ ਵਪਾਰਕ ਸੇਵਾ 1967 ਵਿਚ ਸ਼ੁਰੂ ਕੀਤੀ ਸੀ । ਇਸ ਤੋਂ 1976-77 ਦੌਰਾਨ ਲਗਭਗ 6.80 ਕਰੋੜ ਦੀ ਆਮਦਨੀ ਪ੍ਰਾਪਤ ਹੋਈ ।

ਆਪਣੇ ਮਿਥੇ ਹੋਏ ਉਦੇਸ਼ਾਂ ਨੂੰ ਪੂਰਾ ਕਰਨ ਤੋਂ ਇਲਾਵਾ ਆਲ ਇੰਡੀਆ ਰੇਡੀਓ ਦੇਸ਼ ਨੂੰ ਇਕ ਸਭਿਆਚਾਰਕ ਲੜੀ ਵਿਚ ਪ੍ਰੋਣ ਦਾ ਯਤਨ ਵੀ ਕਰਦਾ ਰਿਹਾ ਹੈ । ਆਕਾਸ਼ਵਾਣੀ ਦੇ ਪ੍ਰੋਗਰਾਮਾਂ ਨੇ ਸ਼ਾਸਤਰੀ ਤੇ ਉਪ-ਸ਼ਾਸਤਰੀ ਸੰਗੀਤ ਨੂੰ ਉਤਸ਼ਾਹ ਦਿੱਤਾ ਹੈ ਅਤੇ 10,000 ਗੀਤਕਾਰ ਤੇ ਕਲਾਕਾਰ ਇਨ੍ਹਾਂ ਪ੍ਰੋਗਰਾਮਾਂ ਵਿਚ ਹਰ ਸਾਲ ਹਿੱਸਾ ਲੈਂਦੇ ਰਹੇ ਹਨ । ਲੋਕ-ਸੰਗੀਤ ਦੇ ਰਿਕਾਰਡ ਦਾ ਇਕ ਵਿਸ਼ਾਲ ਸੰਗ੍ਰਹਿ ਵੀ ਤਿਆਰ ਕੀਤਾ ਗਿਆ ਹੈ ਅਤੇ ਨਵੀਂ ਕਿਸਮ ਦੇ ਹਲਕੇ ਫੁਲਕੇ ਸੰਗੀਤ ਤੇ ਆਰਕੈਸਟਰਾ ਦਾ ਵੀ ਪ੍ਰਬੰਧ ਕੀਤਾ ਗਿਆ ਹੈ । ਸਾਹਿਤ ਸਮਾਰੋਹ, ਰਾਸ਼ਟਰੀ ਕਵੀ ਸੰਮੇਲਨ, ਸੰਗੀਤ ਸੰਮੇਲਨ ਆਦਿ ਪ੍ਰੋਗਰਾਮ ਅਨੇਕ ਸਰੋਤਿਆਂ ਨੂੰ ਵੱਖ-ਵੱਖ ਇਲਾਕਿਆਂ ਦੇ ਸਭਿਆਚਾਰਾਂ ਬਾਰੇ ਵਾਕਫ਼ੀਅਤ ਦਿੰਦੇ ਹਨ । ਆਕਾਸ਼ਵਾਣੀ ਰਾਹੀਂ ਸਭ ਤੋਂ ਵੱਧ ਸੇਵਾ ਪੇਂਡੂ ਜਨਤਾ ਦੀ ਹੋ ਰਹੀ ਹੈ । ਲਗਭਗ 1,42,451 ਰੇਡੀਓ ਸੈੱਟ ਭਾਰਤ ਦੇ ਵੱਖ ਵੱਖ ਪਿੰਡਾਂ ਦੇ ਕੇਂਦਰਾਂ ਵਿਚ ਵੰਡਣ ਲਈ ਵੱਖ ਵੱਖ ਰਾਜਾਂ ਨੂੰ ਦਿੱਤੇ ਗਏ ਹਨ ਅਤੇ ਰੋਜ਼ਾਨਾ ਦਿਹਾਤੀ ਪ੍ਰੋਗਰਾਮ ਆਮ ਜਨਤਾ ਲਈ ਬੜੇ ਰੌਚਕ ਤੇ ਸਿੱਖਿਆਦਾਇਕ ਸਾਬਤ ਹੋਏ ਹਨ । ਦਿਹਾਤੀ ਰੇਡੀਓ ਕੇਂਦਰ ਕਾਇਮ ਕੀਤੇ ਜਾਣ ਨਾਲ ਪਿੰਡਾਂ ਦੀ ਜਨਤਾ ਵਿਚ ਨਵੀਂ ਜਾਗ੍ਰਿਤੀ ਤੇ ਚੇਤਨਤਾ ਪਰਗਟ ਹੋ ਰਹੀ ਹੈ । ਇਨ੍ਹਾਂ ਸਾਰਿਆਂ ਪੱਖਾਂ ਵਿਚ ਉੱਨਤੀ ਕਰਨ ਲਈ ਆਲ ਇੰਡੀਆ ਰੇਡੀਓ ਨੂੰ ਨਾ ਸਿਰਫ਼ ਸੰਗੀਤਕਾਰਾਂ ਤੇ ਸਾਹਿਤਕਾਰਾਂ ਦਾ ਸਹਿਯੋਗ ਹੀ ਪ੍ਰਾਪਤ ਹੋਇਆ ਹੈ ਸਗੋਂ ਕਈ ਕਿਸਮ ਦੀਆਂ ਸਲਾਹਕਾਰ ਸੰਮਤੀਆਂ ਦਾ ਵੀ ਮਿਲਵਰਤਨ ਮਿਲਿਆ ਹੋਇਆ ਹੈ । ਇਨ੍ਹਾਂ ਸੰਮਤੀਆਂ ਨੂੰ ਸੂਚਨਾ ਤੇ ਪ੍ਰਸਾਰਨ ਮੰਤ੍ਰਾਲਾ ਕਾਇਮ ਕਰਦਾ ਹੈ। ਭਾਰਤ ਵਿਚ ਟੈਲੀਵਿਜ਼ਨ (ਦੂਰਦਰਸ਼ਨ) ਦਾ ਆਰੰਭ ਦਿੱਲੀ ਵਿਚ ਸਤੰਬਰ 1959 ਤੋਂ ਕੀਤਾ ਗਿਆ ਸੀ । ਪਿਛਲੇ ਕੁਝ ਸਾਲਾਂ ਤਕ ਟੈਲੀਵਿਜ਼ਨ ਦਾ ਲਾਭ 60 ਕਿ.ਮੀ. ਦੇ ਘੇਰੇ ਤਕ ਹੀ ਸੀਮਤ ਸੀ । ਇਸ ਸੇਵਾ ਵਿਚ ਲਗਾਤਾਰ ਵਾਧਾ ਹੋ ਰਿਹਾ ਹੈ । ਸਕੂਲ ਟੈਲੀਵਿਜ਼ਨ ਸੈਕਸ਼ਨ ਵੀ 1961 ਵਿਚ ਆਰੰਭ ਕੀਤਾ ਗਿਆ ਸੀ। ਵਿਦਿਆਰਥੀਆਂ ਅਤੇ ਅਧਿਆਪਕਾਂ

ਲਈ ਬਹੁਤ ਚੰਗੇ ਚੰਗੇ ਪ੍ਰੋਗਰਾਮ ਇਸ ਤੇ ਪੇਸ਼ ਕੀਤੇ ਜਾਂਦੇ ਹਨ (ਵਿਸਥਾਰ ਲਈ ਵੇਖੋ ਦੂਰਦਰਸ਼ਨ) ।

**ਆਕਾਸ਼ੀ ਰੱਸਾ ਮਾਰਗ** : ਇਹ ਉੱਚੀ ਨੀਵੀਂ, ਪਹਾੜੀ ਅਤੇ ਚਿੱਕੜ ਵਾਲੀ ਥਾਂ ਨੂੰ ਪਾਰ ਕਰ ਕੇ ਕਿਸੇ ਨਿਯਤ ਥਾਂ ਤੇ ਸਾਮਾਨ



ਚਿੱਤਰ ੳ : ਖੰਭਾ, ਰੱਸਾ ਤੇ ਡੋਲ (ਚੱਲਣ ਦੀ ਹਾਲਤ ਵਿਚ)

ਪਹੁੰਚਾਉਣ ਲਈ ਇਕ ਅਨੋਖਾ ਸਾਧਨ ਹੈ । ਕਾਰਖ਼ਾਨਿਆਂ ਵਿਚ ਅਤੇ ਬੰਨ੍ਹ ਆਦਿ ਬਣਾਉਣ ਸਮੇਂ ਇਕ ਥਾਂ ਤੋਂ ਦੂਜੀ ਥਾਂ ਤੱਕ ਕੱਚੇ ਮਾਲ ਨੂੰ ਲੈ ਜਾਣ ਲਈ ਇਸ ਨੂੰ ਬਹੁਤ ਵਰਤਿਆ ਜਾਂਦਾ ਹੈ ।




ਚਿੱਤਰ ੲ: ਡੋਲ (ਪਾਸੇ ਤੋਂ) (4) ਸ਼ੰਟ-ਰੇਲ ਤੇ ਚੱਲਣ ਵਾਲਾ ਪਹੀਆ (5) ਰੱਸਾ ।

ਚਿੱਤਰ ਸ: ਡੋਲ (ਸਾਹਮਣੇ ਤੋਂ) (6) ਚਲਦਾ ਰੱਸਾ (7) ਡੋਲ ਲਟਕਾਉਣ ਵਾਲਾ ਫ਼੍ਰੇਮ ।

ਆਕਾਸ਼ੀ ਰੱਸਾ ਮਾਰਗ ਦੋ ਕਿਸਮਾਂ ਦੇ ਹੁੰਦੇ ਹਨ: ਇਕ ਰੱਸੇ ਵਾਲੇ (Monocable) ਅਤੇ ਦੋ ਰੱਸਿਆਂ ਵਾਲੇ (bicable) । ਪਹਿਲੀ ਕਿਸਮ ਵਿਚ ਇਕੋ ਹੀ ਰੱਸਾ ਹੁੰਦਾ ਹੈ ਜੋ ਲਗਾਤਾਰ ਚਲਦਾ ਰਹਿੰਦਾ ਹੈ । ਇਹ ਰੱਸਾ ਆਪਣੇ ਨਾਲ ਖ਼ਾਲੀ ਜਾਂ ਭਰੇ ਹੋਏ ਡੋਲ ਜਾਂ ਬਾਲਟੀਆਂ ਨੂੰ ਮਿਥੀ ਹੋਈ ਥਾਂ ਉੱਤੇ ਪਹੁੰਚਾਉਂਦਾ ਰਹਿੰਦਾ ਹੈ । ਇਹ ਡੋਲ ਇਸੇ ਰੱਸੇ ਨਾਲ ਆਪਣੇ ਕੈਰੀਅਰ ਨਾਲ ਬੱਝੇ ਰਹਿੰਦੇ ਹਨ (ਚਿੱਤਰ ੳ) । ਇਸ ਵਿਚ ਲੋਹੇ ਦਾ ਇਕ ਖੰਭਾ ਦਿਖਾਇਆ ਗਿਆ ਹੈ । ਇਸੇ ਤੇ ਰੱਸਾ ਟਿਕਾਇਆ ਹੁੰਦਾ ਹੈ । ਰੱਸੇ ਉੱਤੇ ਡੋਲ-ਆਪਣੇ ਕੈਰੀਅਰ ਨਾਲ ਕਾਠੀ ਦੇ ਕੁੰਡਿਆਂ ਨਾਲ ਬੱਝਾ ਰਹਿੰਦਾ ਹੈ। ਰੱਸਾ ਲਗਾਤਾਰ ਘੁੰਮਦਾ ਰਹਿੰਦਾ ਹੈ ਅਤੇ ਆਪਣੇ ਨਾਲ ਡੋਲਾਂ ਨੂੰ ਵੀ ਖਿੱਚੀ ਲਈ ਜਾਂਦਾ ਹੈ । ਇਸ ਰੱਸਾ ਮਾਰਗ ਦੇ ਦੋਹਾਂ ਸਿਰਿਆਂ ਤੇ ਘੁੰਮਦੀਆਂ ਹੋਈਆਂ ਭੌਣੀਆਂ ਜਾਂ ਚਰਖੜੀਆਂ ਹੁੰਦੀਆਂ ਹਨ ਜਿਨ੍ਹਾਂ ਉੱਤੇ ਰੱਸਾ ਚੜ੍ਹਿਆ ਹੁੰਦਾ ਹੈ। ਚਿਤਰ 'ਅ' ਵਿਚ ਮਾਲ ਲੱਦਣ ਦੀ ਥਾਂ ਦਿਖਾਈ ਗਈ ਹੈ । ਰੱਸਾ ਮਾਰਗ ਦੇ ਦੋਹਾਂ ਸਿਰਿਆਂ ਤੇ ਇਕ ਵੱਖਰੀ ਪਟੜੀ ਹੁੰਦੀ ਹੈ । ਡੋਲ ਆਪਣਾ ਮਾਲ ਲੱਦਣ ਜਾਂ ਖ਼ਾਲੀ ਕਰਨ ਲਈ ਇਸ ਸ਼ੰਟ-ਰੇਲ ਤੇ ਚੜ੍ਹ ਜਾਂਦਾ ਹੈ । ਭਰੇ ਜਾਣ ਜਾਂ ਖ਼ਾਲੀ ਹੋ ਜਾਣ ਮਗਰੋਂ ਡੋਲ ਨੂੰ ਫਿਰ ਰੱਸੇ ਉਤੇ ਤੋਰ ਦਿੱਤਾ ਜਾਂਦਾ ਹੈ। ਸ਼ੰਟ-ਰੇਲ ਅਤੇ ਰੱਸਾ ਇਸ ਤਰ੍ਹਾਂ ਲਗਾਇਆ ਹੁੰਦਾ ਹੈ ਕਿ ਡੋਲ ਨੂੰ ਇਕ ਤੋਂ ਦੂਜੇ ਥਾਂ ਤੇ ਭੇਜਣ ਵਿਚ ਕੋਈ ਔਖ ਨਾ ਆਵੇ ਅਤੇ ਰੱਸੇ ਨੂੰ ਜ਼ਰਾ ਵੀ ਝਟਕਾ ਨਾ ਲੱਗੇ । ਇਸ ਰੱਸੇ ਨੂੰ ਪੱਕਾ ਤੇ ਪਾਇਦਾਰ ਰੱਖਣ ਲਈ ਅਜਿਹਾ ਕਰਨਾ ਜ਼ਰੂਰੀ ਹੈ । ਚਿਤਰ 'ੲ' ਤੇ 'ਸ' ਵਿਚ ਡੋਲ ਕੈਰੀਅਰ ਸ਼ੰਟ-ਰੇਲ ਪਟੜੀਆਂ ਉੱਤੇ ਚੱਲਣ ਵਾਲੇ ਪਹੀਆਂ ਅਤੇ ਕਾਠੀ ਦੇ ਕਲਿੱਪਾਂ (ਜਿਹੜੇ ਰੱਸੇ ਨੂੰ ਫੜਦੇ ਹਨ) ਦੇ ਦੋ ਚਿੱਤਰ ਵਿਖਾਏ ਗਏ ਹਨ। ਕੈਰੀਅਰ ਨਾਲ ਡੋਲ ਇਸ ਤਰ੍ਹਾਂ ਜੁੜਿਆ ਹੁੰਦਾ ਹੈ ਕਿ ਭਾਰ ਲੱਦਣ ਜਾਂ ਖ਼ਾਲੀ ਕਰਨ ਵਾਲੇ ਸਿਰੇ ਉੱਤੇ ਉਹ ਆਰਾਮ ਨਾਲ ਉਲਟਾਇਆ ਜਾ ਸਕੇ ।




ਚਿੱਤਰ ਅ : ਮਾਲ ਲੱਦਣ ਦੀ ਥਾਂ (1) ਚਲਦਾ ਰੱਸਾ (2) ਘੁੰਮਦੀ ਭੌਣੀ (3) ਪਟੜੀ (ਸ਼ੰਟ ਰੇਲ) ।

ਜੇ ਰੱਸਾ ਮਾਰਗ ਜ਼ਿਆਦਾ ਲੰਮਾ ਹੋਵੇ ਤਾਂ ਹਰ ਤਿੰਨ ਜਾਂ ਚਾਰ ਕਿ. ਮੀ. ਦੇ ਫ਼ਾਸਲੇ ਤੇ ਸਟੇਸ਼ਨ ਬਣਾ ਦਿੱਤਾ ਜਾਂਦਾ ਹੈ ਜਿੱਥੇ ਡੋਲ



ਚਿੱਤਰ ਹ: ਦੋ ਰੱਸਿਆਂ ਵਾਲਾ ਰੱਸਾ ਮਾਰਗ

ਪਹਿਲੇ ਰੱਸੇ ਨੂੰ ਛੱਡ ਦਿੰਦੇ ਹਨ ਤੇ ਉਨ੍ਹਾਂ ਦੇ ਪਹੀਏ ਸਥਿਰ ਪਟੜੀਆਂ ਉੱਤੇ ਚੜ੍ਹ ਜਾਂਦੇ ਹਨ। ਇਸ ਤੋਂ ਪਿੱਛੋਂ ਇਹ ਦੂਜੇ ਰੱਸੇ ਤੇ ਚੜ੍ਹਣ ਲਈ ਅੱਗੇ ਧੱਕ ਦਿੱਤੇ ਜਾਂਦੇ ਹਨ । ਜੇ ਰੱਸਾ ਮਾਰਗ ਵਿਚ ਰੁਖ਼ ਬਦਲਾਉਣ ਦੀ ਲੋੜ ਪਵੇ ਤਾਂ ਦਿਸ਼ਾ ਬਦਲੀ ਜਾਣ ਵਾਲੀ ਥਾਂ ਤੇ ਇਕ ਪਲੇਟਫ਼ਾਰਮ ਬਣਾ ਦਿੱਤਾ ਜਾਂਦਾ ਹੈ ਜਿਥੇ ਲੇਟਵੇਂ ਦਾਅ ਦੋ ਭੌਣੀਆਂ ਹੁੰਦੀਆਂ ਹਨ। ਰੱਸਾ ਇਨ੍ਹਾਂ ਭੌਣੀਆਂ ਦੇ ਉਪਰੋਂ ਦੀ ਹੋ ਕੇ ਲੰਘਦਾ ਹੈ ਅਤੇ ਉਸ ਦਾ ਰੁਖ਼ ਸੌਖਿਆਂ ਹੀ ਬਦਲ ਜਾਂਦਾ ਹੈ । ਇਸ ਨੂੰ ਐਂਗਲ ਸਟੇਸ਼ਨ ਕਹਿੰਦੇ ਹਨ ।

**ਰੱਸੇ ਦੀ ਚੋਣ** – ਰੱਸਾ ਇਸਪਾਤ ਦੀਆਂ ਤਾਰਾਂ ਨੂੰ ਵੱਟ ਕੇ ਬਣਿਆ ਹੁੰਦਾ ਹੈ । ਰੱਸੇ ਦੀ ਚੋਣ ਕਰਨ ਸਮੇਂ ਹੇਠ ਲਿਖੀਆਂ ਗੱਲਾਂ ਦਾ ਧਿਆਨ ਰਖਣਾ ਜ਼ਰੂਰੀ ਹੈ : (1) ਹਰੇਕ ਡੋਲ ਵਿਚ ਕਿੰਨਾ ਭਾਰ ਲੱਦਿਆ ਜਾਵੇਗਾ, (2) ਮਾਲ ਲੱਦਣ ਤੇ ਉਤਾਰਨ ਵਿਚ ਕਿੰਨੀ ਦੇਰ ਲੱਗੇਗੀ ਅਤੇ (3) ਰੱਸਾ ਚੱਲਣ ਦੀ ਰਫ਼ਤਾਰ ਕਿੰਨੀ ਹੋਵੇਗੀ । ਇਨ੍ਹਾਂ ਗੱਲਾਂ ਨੂੰ ਧਿਆਨ ਵਿਚ ਰੱਖ ਕੇ ਇਹ ਮਿਥਿਆ ਜਾਂਦਾ ਹੈ ਕਿ ਇਸ ਰੱਸਾ ਮਾਰਗ ਰਾਹੀਂ ਇਕ ਘੰਟੇ ਵਿਚ ਕਿੰਨਾ ਮਾਲ ਢੋਇਆ ਜਾ ਸਕੇਗਾ। ਮਾਲ ਲੱਦਣ ਲਈ ਆਮ ਤੌਰ ਤੇ 20 ਤੋਂ 30 ਸੈਕਿੰਡ ਹੀ ਲਗਦੇ ਹਨ । ਲੋੜ ਅਨੁਸਾਰ ਇਕ ਜਾਂ ਇਕ ਤੋਂ ਵੱਧ ਡੋਲ ਇੱਕੋ ਵੇਲੇ ਭਰੇ ਜਾ ਸਕਦੇ ਹਨ । ਰੱਸੇ ਦੀ ਚਾਲ ਰੱਸਾ ਮਾਰਗ ਦੀ ਢਾਲ ਉੱਤੇ ਵੀ ਨਿਰਭਰ ਹੈ। ਆਮ ਤੌਰ ਤੇ ਇਸ ਦੀ ਚਾਲ 3 ਤੋਂ 7 ਕਿ. ਮੀ. ਪ੍ਰਤੀ ਘੰਟਾ ਰਖੀ ਜਾਂਦੀ ਹੈ ਪਰ ਇਹ 10 ਕਿ. ਮੀ. ਪ੍ਰਤੀ ਘੰਟਾ ਤੱਕ ਵੀ ਵਧਾਈ ਜਾ ਸਕਦੀ ਹੈ । ਇਸ ਗੱਲ ਦਾ ਧਿਆਨ ਰੱਖਣਾ ਪੈਂਦਾ ਹੈ ਕਿ ਚਾਲ ਜਿੰਨੀ ਤੇਜ਼ ਹੋਵੇਗੀ ਉਂਨੀ ਹੀ ਰੁਖ਼ ਬਦਲਣ ਵਾਲੀ ਥਾਂ ਤੇ ਇਸ ਨੂੰ ਜ਼ਿਆਦਾ ਝਟਕੇ ਲੱਗਣਗੇ । ਇਸ ਲਈ ਜ਼ਿਆਦਾ ਦੂਰੀ ਜਾਂ ਵੱਧ ਭਾਰ ਢੋਣ ਲਈ ਦੋ ਰੱਸਿਆਂ ਵਾਲਾ ਮਾਰਗ ਵਰਤਣਾ ਚਾਹੀਦਾ ਹੈ । ਇਸੇ ਤਰ੍ਹਾਂ ਰੱਸੇ ਦੀ ਮੋਟਾਈ, ਖੰਭਿਆਂ ਵਿਚਲੀ ਆਪਸੀ ਦੂਰੀ, ਉਨ੍ਹਾਂ ਦੇ ਵਿਚਕਾਰਲੇ ਰੱਸੇ ਤੇ ਇਕੋ ਵਾਰ ਪੈਣ ਵਾਲਾ ਵੱਧ ਤੋਂ ਵੱਧ ਭਾਰ ਅਤੇ ਪ੍ਰਤੀ ਸੈਂ. ਮੀ. ਮੋਟਾਈ ਦੇ ਅਨੁਸਾਰ ਰੱਸੇ ਦੀ ਮਜ਼ਬੂਤੀ ਤੇ ਨਿਰਭਰ ਹੈ । ਰੱਸੇ ਮੋਟਾਈ ਵਿਚ 1.5 ਸੈਂ. ਮੀ. ਤੋਂ 3.75 ਸੈਂ. ਮੀ. ਤੱਕ ਦੇ ਵਿਆਸ ਦੇ ਹੁੰਦੇ ਹਨ। ਰੱਸਾ ਪਹਿਲਾਂ ਇੰਨਾ ਹੀ ਤਾਣਿਆ ਜਾਂਦਾ ਹੈ ਕਿ ਸਪੈਨ ਅਰਥਾਤ ਇਕ ਖੰਭੇ ਤੋਂ ਦੂਜੇ ਖੰਭੇ ਤੱਕ ਦੀ ਦੂਰੀ ਦੇ ਕੇਂਦਰ ਉੱਤੇ ਉਸ ਦਾ ਝੁਕਾਅ ਵੱਧ ਤੋਂ ਵੱਧ ਦੂਰੀ ਦਾ 1/20 ਹਿੱਸਾ ਹੋਵੇ । ਇਸ ਲਈ ਅਚੱਲ ਭਾਰ, ਹਵਾ ਦਾ ਦਬਾਉ, ਝਟਕਿਆਂ ਤੇ ਕੰਪਨਾਂ ਦੇ ਅਸਰ ਆਦਿ ਨੂੰ ਧਿਆਨ ਵਿਚ ਰੱਖ ਕੇ ਹੀ ਰੱਸਾ ਮਾਰਗ ਦੇ ਅੰਤਮ ਰੂਪ ਦਾ ਫ਼ੈਸਲਾ ਕੀਤਾ ਜਾਂਦਾ ਹੈ । ਅਚੱਲ ਭਾਰ ਤੇ ਦਬਾਉ ਆਦਿ ਨੂੰ ਕੁੱਲ ਭਾਰ ਦਾ 25% ਮੰਨਿਆ ਜਾ ਸਕਦਾ ਹੈ ।

**ਲੋੜੀਂਦੀ ਤਾਕਤ** – ਰੱਸੇ ਨੂੰ ਪਹਿਲਾਂ ਨਿਯਤ ਕੀਤੀ ਰਫ਼ਤਾਰ ਉੱਤੇ ਚਲਾਉਣ ਲਈ ਇੰਜਣ ਦੀ ਲੋੜ ਹੁੰਦੀ ਹੈ ਅਤੇ ਉਸ ਦੀ ਸ਼ਕਤੀ ਰੱਸੇ ਦੀ ਢਾਲ ਤੇ ਨਿਰਭਰ ਹੁੰਦੀ ਹੈ । ਕਦੇ ਕਦੇ ਮਾਲ ਲੱਦਣ ਦੀ ਥਾਂ, ਉਤਾਰਨ ਵਾਲੀ ਥਾਂ ਦੇ ਮੁਕਾਬਲੇ ਤੇ ਇੰਨੀ ਜ਼ਿਆਦਾ ਉਚਾਈ ਤੇ ਹੁੰਦੀ ਹੈ ਕਿ ਧਰਤੀ ਦੀ ਖਿੱਚ ਕਾਰਨ ਲੱਦੇ ਹੋਏ ਡੋਲ ਆਪਣੇ ਆਪ ਹੀ ਹੇਠਾਂ ਉਤਰਦੇ ਹਨ ਅਤੇ ਇਸ ਤੋਂ ਇਲਾਵਾ ਉਨ੍ਹਾਂ ਤੋਂ ਪੈਦਾ ਹੋਈ ਵਾਧੂ ਸ਼ਕਤੀ ਹੋਰ ਕੰਮਾਂ ਲਈ ਵੀ ਵਰਤੀ ਜਾ ਸਕਦੀ ਹੈ । ਆਮ ਅੰਦਾਜ਼ੇ ਲਈ ਇਹ ਕਿਹਾ ਜਾ ਸਕਦਾ ਹੈ ਕਿ ਭਾਰ ਲੱਦਣ ਤੇ ਉਤਾਰਨ ਦੀਆਂ ਥਾਵਾਂ ਉੱਤੇ ਰਗੜ ਦੇ ਕਾਰਨ ਚਾਰ, ਪੰਜ ਹਾਰਸ-ਪਾਵਰ ਤਕ ਦੀ ਲੋੜ ਹੋ ਸਕਦੀ ਹੈ । ਖੰਭਿਆਂ ਉੱਤੇ ਅਤੇ ਰੱਸੇ ਦੇ ਘਸਣ ਲਈ $\frac{\text{ਸ}\times\text{ਲ}}{12}$ ਹਾਰਸ-ਪਾਵਰ ਚਾਹੀਦੀ ਹੈ । 'ਸ' ਪ੍ਰਤੀ ਘੰਟਾ ਪ੍ਰਤੀ ਟਨ ਵਿਚ ਰੱਸਾ ਮਾਰਗ ਦੀ ਸਮਰੱਥਾ ਹੈ ਅਤੇ 'ਲ' ਮਾਰਗ ਦੀ ਲੰਬਾਈ ਮੀਲਾਂ ਵਿਚ ਹੈ । ਚਲਾਉਣ ਵਾਲੇ ਚੱਕਰਾਂ ਵਿਚ ਵੀ ਕੁਝ ਸ਼ਕਤੀ ਖ਼ਰਚ ਹੁੰਦੀ ਹੈ, ਜਿਹੜੀ ਪਹਿਲਾਂ ਦੱਸੀ ਰਗੜ ਦੇ 25% ਦੇ ਲਗਭਗ ਹੋ ਸਕਦੀ ਹੈ।

ਖੰਭਿਆਂ ਦੇ ਗੱਡਣ ਸਮੇਂ ਉਨ੍ਹਾਂ ਦੀ ਆਪੋ ਵਿਚਲੀ ਦੂਰੀ ਦੇ ਨਾਲ ਨਾਲ ਹੋਰਨਾਂ ਗੱਲਾਂ ਦਾ ਵੀ ਧਿਆਨ ਰੱਖਣਾ ਪੈਂਦਾ ਹੈ ਜਿਵੇਂ ਕਿ (1) ਸਥਾਈ ਭਾਰ, (2) ਖੰਭਿਆਂ, ਰੱਸੇ ਅਤੇ ਡੋਲ ਉੱਤੇ ਪੈਣ ਵਾਲਾ ਹਵਾ ਦਾ ਦਬਾਉ, (3) ਭਾਰ ਦਾ ਉਹ ਹਿੱਸਾ ਜੋ ਹੇਠਲੇ ਪਾਸੇ ਵਲ ਰੱਸੇ ਦੀ ਖਿੱਚ ਦੇ ਕਾਰਨ ਪੈਦਾ ਹੋਵੇ, (4) ਖੰਭਿਆਂ ਦੀਆਂ ਭੌਣੀਆਂ ਦੇ ਫਸ ਜਾਣ ਕਾਰਨ ਇਕ ਪਾਸੇ ਦੇ ਰੱਸੇ ਉੱਤੇ ਪਏ ਭਾਰ ਅਤੇ ਦੂਜੇ ਪਾਸੇ ਕੁਝ ਨਾ ਰਹਿਣ ਨਾਲ ਦੋਹਾਂ ਪਾਸਿਆਂ ਦੇ ਰੱਸਿਆਂ ਦੀ ਸਿੱਧੀ ਲੇਟਵੀਂ ਖਿੱਚ ਦਾ ਫ਼ਰਕ ਅਤੇ (5) ਇਕ ਪਾਸੇ ਦਾ ਰੱਸਾ ਟੁੱਟ ਜਾਣ ਕਾਰਨ ਖੰਭੇ ਉੱਤੇ ਪੈਣ ਵਾਲੀ ਸਿੱਧੀ ਲੇਟਵੀਂ ਖਿੱਚ ਅਤੇ ਰੱਸੇ ਦਾ ਤਣਿਆ ਤੇ ਲਪੇਟਿਆ ਜਾਣਾ ।

**ਦੋ ਰੱਸਿਆਂ ਵਾਲਾ ਮਾਰਗ** – ਦੋ ਰੱਸਿਆਂ ਵਾਲੇ ਮਾਰਗ ਵਿਚ ਇਕ ਰੱਸਾ ਟ੍ਰੈਕ ਰੋਪ ਹੁੰਦਾ ਹੈ, ਜ਼ਿਹੜਾ ਡੋਲ-ਕੈਰੀਅਰਾਂ ਦਾ ਭਾਰ ਸੰਭਾਲਦਾ ਹੈ ਅਤੇ ਉਨ੍ਹਾਂ ਨੂੰ ਠੀਕ ਰਾਹ ਤੋਂ ਥਿੜਕਣ ਨਹੀਂ ਦਿੰਦਾ । ਦੂਸਰਾ ਰੱਸਾ ਚਲਦਾ ਰਹਿੰਦਾ ਹੈ ਅਤੇ ਉਹੀ ਡੋਲਾਂ ਨੂੰ ਵੀ ਆਪਣੇ ਨਾਲ ਖਿੱਚ ਕੇ ਲੈ ਜਾਂਦਾ ਹੈ, ਜਿਵੇਂ ਕਿ ਚਿਤਰ 'ਹ' ਵਿਚ ਦਿਖਾਇਆ ਗਿਆ ਹੈ । ਖਿੱਚਣ ਵਾਲਾ ਰੱਸਾ ਬਿਲਕੁਲ ਉਸੇ ਤਰ੍ਹਾਂ ਦਾ ਹੁੰਦਾ ਹੈ ਜਿਹੋ ਜਿਹਾ ਇਕ ਰੱਸੇ ਵਾਲੇ ਮਾਰਗ ਵਿਚ। ਇਹ ਦੱਸਣਾ ਬਹੁਤਾ ਔਖਾ ਹੈ ਕਿ ਇਨ੍ਹਾਂ ਦੋਹਾਂ ਪ੍ਰਣਾਲੀਆਂ ਵਿਚੋਂ ਕਿਹੜੀ ਪ੍ਰਣਾਲੀ ਚੁਣਨੀ ਚਾਹੀਦੀ ਹੈ । ਦੋ ਰੱਸਿਆਂ ਵਾਲਾ ਮਾਰਗ ਲਗਾਉਣ ਸਮੇਂ ਸ਼ੁਰੂ ਵਿਚ ਜ਼ਿਆਦਾ ਖ਼ਰਚ ਜ਼ਰੂਰ ਪੈਂਦਾ ਹੈ ਪਰ ਜ਼ਿਆਦਾ ਦੂਰੀ ਤੱਕ ਜਾਂ ਜ਼ਿਆਦਾ ਢਲਾਣ ਉੱਤੇ ਬਹੁਤ ਜ਼ਿਆਦਾ ਭਾਰ ਢੋਣ ਲਈ ਇਹੀ ਤਰੀਕਾ ਠੀਕ ਰਹਿੰਦਾ ਹੈ । ਇਕ ਰੱਸੇ ਵਾਲੀ ਪ੍ਰਣਾਲੀ ਜ਼ਿਆਦਾ ਸੌਖੀ ਰਹਿੰਦੀ ਹੈ । ਹਲਕੇ ਭਾਰ ਅਤੇ ਆਰਜ਼ੀ ਕੰਮਾਂ ਲਈ ਇਹ ਸਸਤੀ ਵੀ ਪੈਂਦੀ ਹੈ ।

ਰੇਲਵੇ ਲਾਈਨ ਦੇ ਮੁਕਾਬਲੇ ਆਕਾਸ਼ੀ ਰੱਸਾ ਮਾਰਗ ਦੀਆਂ ਸਹੂਲਤਾਂ ਜ਼ਿਆਦਾ ਹਨ । ਪਹਾੜੀ ਇਲਾਕਿਆਂ ਵਿਚ ਰੇਲਵੇ ਲਾਈਨ ਦੀ ਵੱਧ ਤੋਂ ਵੱਧ 3% ਢਲਾਣ ਰੱਖੀ ਜਾ ਸਕਦੀ ਹੈ ਪਰ ਰੱਸਾ ਮਾਰਗ ਤੇ 40% ਢਲਾਨ ਹੋਣ ਤੇ ਵੀ ਕੰਮ ਕੀਤਾ ਜਾ ਸਕਦਾ ਹੈ । ਜੇ ਕਿਸੇ ਪਹਾੜੀ ਇਲਾਕੇ ਵਿਚ ਦੋ ਥਾਵਾਂ ਦੇ ਤਲਾਂ ਦਾ ਫ਼ਰਕ 792 ਮੀ. ਹੈ ਤੇ ਉਹ ਇਕ ਦੂਜੀ ਤੋਂ 3.2 ਕਿ. ਮੀ. ਦੇ ਫ਼ਾਸਲੇ ਤੇ ਹਨ ਤਾਂ 3.2 ਕਿ. ਮੀ. ਲੰਬਾ ਰੱਸਾ ਮਾਰਗ ਨਾਲ ਹੀ ਕੰਮ ਚਲ ਜਾਏਗਾ, ਪਰ 2.5% ਢਲਾਣ ਦੇ ਹਿਸਾਬ ਨਾਲ ਰੇਲਵੇ ਲਾਈਨ ਦੀ ਲੰਬਾਈ 32 ਕਿ. ਮੀ. ਰੱਖਣੀ ਪਵੇਗੀ । ਇਸ ਤੋਂ ਇਲਾਵਾ ਕਈ ਵਾਰੀ ਰੇਲ ਲਈ ਰਸਤੇ ਵਿਚ ਆਉਂਦੇ ਨਾਲਿਆਂ ਨੂੰ ਪਾਰ ਕਰਨ ਅਤੇ ਥਾਂ ਥਾਂ ਤੇ ਪੁਲ ਅਤੇ ਬੰਨ੍ਹ ਆਦਿ ਬਣਾਉਣ ਦੀਆਂ ਔਖਿਆਈਆਂ ਵੀ ਬਹੁਤ ਜ਼ਿਆਦਾ ਹੁੰਦੀਆਂ ਹਨ ।

**ਆਖਿਆਖਾਰਸ ਜਾਂ ਅਹਿਕਾਰ (Achiacharus) :** ਇਹ ਇਕ ਪੁਰਾਤਨ ਵਿਦਵਾਨ ਸੀ ਜੋ ਕਿ ਅਸੀਰੀਆ ਦੇ ਬਾਦਸ਼ਾਹ ਸੇਨਾਚਰਬ ਦਾ ਸਲਾਹਕਾਰ ਸੀ । ਇਸ ਦੀ ਜੀਵਨ ਕਥਾ ਤੇ ਸ਼ੁਭ ਬਚਨ ਸੀਰੀਆ, ਅਰਬ, ਈਥੋਪੀਆ, ਆਰਮੀਨੀਆ, ਰੋਮਾਨੀਆ ਅਤੇ ਤੁਰਕੀ ਦੀਆਂ ਕਦੀਮ ਬੋਲੀਆਂ ਵਿਚ ਮਿਲਦੇ ਹਨ। ਇਸ ਨੇ ਆਪਣੇ ਭਤੀਜੇ ਨਾਦਾਨ ਨੂੰ ਆਪਣਾ ਮੁਤਬੰਨਾ ਬਣਾਇਆ ਹੋਇਆ ਸੀ । ਨਾਦਾਨ ਨੇ ਇਸ ਨੂੰ ਮਰਵਾਉਣ ਦਾ ਜਤਨ ਕੀਤਾ ਪਰ ਇਹ ਇਕ ਤਹਿਖ਼ਾਨੇ ਵਿਚ ਲੁਕ ਕੇ ਕਿਸੇ ਤਰ੍ਹਾਂ ਬਚ ਗਿਆ । ਮਗਰੋਂ ਜਦ ਬਾਦਸ਼ਾਹ ਨੂੰ ਇਸ ਦੇ ਸਲਾਹ ਮਸ਼ਵਰੇ ਦੀ ਫਿਰ ਲੋੜ ਪਈ ਤਾਂ ਇਹ ਤਹਿਖ਼ਾਨੇ ਵਿਚੋਂ ਨਿਕਲਿਆ ਅਤੇ ਬਾਦਸ਼ਾਹ ਦੇ ਦਰਬਾਰ ਵਿਚ ਮੁੜ ਇਸ ਨੇ ਆਪਣਾ ਅਸਰ ਰਸੂਖ਼ ਬਣਾ ਲਿਆ। ਕਿਹਾ ਜਾਂਦਾ ਹੈ ਇਸ ਨੇ ਹਵਾ ਵਿਚ ਮਹੱਲ ਬਣਾ ਕੇ ਅਤੇ ਰੇਤ ਦੀ ਰੱਸੀ ਵੱਟ ਕੇ ਮਿਸਰ ਦੇ ਬਾਦਸ਼ਾਹ ਨੂੰ ਸੰਤੁਸ਼ਟ ਕੀਤਾ ਜਿਸ ਤੋਂ ਪਿੱਛੋਂ ਬਾਦਸ਼ਾਹ ਨੇ ਨਾਦਾਨ ਨੂੰ ਮੁਨਾਸਬ ਦੰਡ ਦਿੱਤਾ ਤੇ ਉਸ ਦਾ ਲਗਾਤਾਰ ਨਿਰਾਦਰ ਕੀਤਾ । ਆਖਿਆਖਾਰਸ ਦੀ ਕਥਾ ਪੰਜਵੀਂ ਸਦੀ ਈ. ਪੂ. ਤੋਂ ਵੀ ਵੱਧ ਪੁਰਾਣੀ ਹੈ ।

**ਆਗਸਟਾ** : ਇਹ ਸੰਯੁਕਤ ਰਾਜ਼ ਅਮਰੀਕਾ ਦੇ ਜਾਰਜੀਆ ਰਾਜ ਦਾ ਇਕ ਸ਼ਹਿਰ ਅਤੇ ਰਿਚਮੰਡ ਕਾਉਂਟੀ ਦਾ ਸਦਰ ਮੁਕਾਮ ਹੈ ਜਿਹੜਾ ਦਰਿਆ ਸਵਾਨਾ ਦੇ ਕਿਨਾਰੇ, ਉਸ ਦੇ ਮੁਹਾਨੇ ਤੋਂ 176 ਕਿ. ਮੀ. ਦੀ ਦੂਰੀ ਉੱਤੇ ਵਸਿਆ ਹੋਇਆ ਹੈ । ਇਹ ਇਕ ਅੰਦਰੂਨੀ ਬੰਦਰਗਾਹ ਹੈ । ਆਗਸਟਾ ਦਾ ਔਸਤ ਤਾਪਮਾਨ ਜਨਵਰੀ ਵਿਚ 4.4° ਸੈਂ. ਅਤੇ ਜੁਲਾਈ ਵਿਚ 27.2° ਸੈਂ. ਰਹਿੰਦਾ ਹੈ।

ਇਸ ਸ਼ਹਿਰ ਦਾ ਵਿਕਾਸ ਖੇਤੀਬਾੜੀ, ਉਦਯੋਗ ਅਤੇ ਵਧੀਆ ਕੇਅਲਿਨ (ਚੀਨੀ ਮਿੱਟੀ) ਦੇ ਕਾਫ਼ੀ ਮਿਕਦਾਰ ਵਿਚ ਮਿਲਣ ਕਰਕੇ ਹੋਇਆ ਹੈ। ਇਸ ਇਲਾਕੇ ਵਿਚ ਕਪਾਹ, ਅਨਾਜ, ਫ਼ਲ ਸਬਜ਼ੀਆਂ ਆਦਿ ਪੈਦਾ ਹੁੰਦੇ ਹਨ। ਲੱਕੜੀ ਦਾ ਗੁੱਦਾ ਤੇ ਮਾਸ ਤਿਆਰ ਕਰਨ ਦੀ ਸੱਨਅਤ ਆਮ ਹੈ । ਇਥੇ ਅਕਸਰ ਸਰਦੀ ਦਾ ਮੌਸਮ ਰਹਿੰਦਾ ਹੈ।

ਆਬਾਦੀ - ਸ਼ਹਿਰ - 47,532; ਮੈ.ਖੇ 327,372 (1981)

33° 29′ ਉ. ਵਿਥ.; 81° 57′ ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 1:648

**ਆਗਰਾ** : **ਜ਼ਿਲ੍ਹਾ** – ਇਹ ਭਾਰਤ ਦੇ ਉੱਤਰ ਪ੍ਰਦੇਸ਼ ਰਾਜ ਦਾ ਇਕ ਉੱਘਾ ਜ਼ਿਲ੍ਹਾ ਹੈ । ਇਸਦਾ ਰਕਬਾ 4,816 ਵ. ਕਿ. ਮੀ. ਅਤੇ ਆਬਾਦੀ 27,51,021 (1991) ਹੈ । ਇਸੇ ਹੀ ਨਾਂ ਦਾ ਸ਼ਹਿਰ ਇਸ ਦਾ ਸਦਰ ਮੁਕਾਮ ਹੈ। ਇਸ ਦੇ ਉੱਤਰ ਵਿਚ ਮਥੁਰਾ ਅਤੇ ਏਟਾਹ, ਪੂਰਬ ਵਿਚ ਮੇਨਪੁਰੀ ਅਤੇ ਇਟਾਵਾ, ਦੱਖਣ ਵਿਚ ਗਵਾਲੀਅਰ ਅਤੇ ਧੌਲਪੁਰ ਅਤੇ ਪੱਛਮ ਵਿਚ ਭਰਤਪੁਰ ਹੈ । ਜਮਨਾ ਦਰਿਆ ਤੋਂ ਇਲਾਵਾ ਚੰਬਲ, ਅਤੇ ਬਾਣਗੰਗਾ ਇਥੋਂ ਦੇ ਮੁੱਖ ਦਰਿਆ ਹਨ । ਜ਼ਿਲ੍ਹੇ ਦਾ ਵਧੇਰੇ ਹਿੱਸਾ ਦਰਿਆ ਜਮਨਾ ਦੇ ਦੱਖਣ-ਪੱਛਮ ਵਿਚ ਵੱਸਿਆ ਹੋਇਆ ਹੈ । ਇਥੋਂ ਦੀ ਜ਼ਮੀਨ ਬੜੀ ਜ਼ਰਖੇਜ਼ ਹੈ । ਦੱਖਣ-ਪੱਛਮੀ ਇਲਾਕਾ ਪਹਾੜੀ ਹੈ । ਸਾਰੇ ਜ਼ਿਲ੍ਹੇ ਦਾ ਪੌਣਪਾਣੀ ਲਗਭਗ ਇਕ ਜਿਹਾ ਹੀ ਹੈ । ਇਥੇ ਸਰਦੀਆਂ ਵਿਚ ਕਾਫ਼ੀ ਠੰਡ ਅਤੇ ਗਰਮੀਆਂ ਵਿਚ ਕੜਾਕੇ ਦੀ ਗਰਮੀ ਪੈਂਦੀ ਹੈ । ਇਥੇ ਔਸਤਨ 65 ਸੈਂ. ਮੀ. ਸਾਲਾਨਾ ਦੇ ਕਰੀਬ ਬਾਰਸ਼ ਹੁੰਦੀ ਹੈ ।

ਸੰਨ 1501 ਵਿਚ ਦਿੱਲੀ ਦੇ ਸੁਲਤਾਨ ਸਿਕੰਦਰ ਲੋਧੀ ਨੇ ਇਥੇ ਜਮਨਾ ਦੇ ਖੱਬੇ ਕੰਢੇ ਤੇ ਆਪਣਾ ਮਹੱਲ ਬਣਵਾਇਆ ਅਤੇ ਇਹ ਦਿੱਲੀ ਸਲਤਨਤ ਦੀ ਰਾਜਧਾਨੀ ਬਣਿਆ । ਸੰਨ 1526 ਵਿਚ ਮੁਗ਼ਲ ਬਾਦਸ਼ਾਹ ਬਾਬਰ ਨੇ ਇਬਰਾਹੀਮ ਲੋਧੀ ਨੂੰ ਹਰਾ ਕੇ ਆਪਣਾ ਰਾਜ ਕਾਇਮ ਕੀਤਾ ਅਤੇ ਇਸ ਜ਼ਿਲ੍ਹੇ ਨੂੰ ਵੀ ਆਪਣੇ ਅਧੀਨ ਕਰ ਲਿਆ । ਸੰਨ 1527 ਵਿਚ ਫ਼ਤਹਿਪੁਰ ਸੀਕਰੀ ਕੋਲ ਕਨਵਾਹਾ ਵਿਖੇ ਬਾਬਰ ਅਤੇ ਰਾਜਪੂਤਾਂ ਵਿਚਕਾਰ ਫੈਸਲਾਕੁੰਨ ਲੜਾਈ ਹੋਈ । ਬਾਦਸ਼ਾਹ ਹੁਮਾਯੂੰ ਵੀ ਸੰਨ 1540 ਤੀਕ ਇਥੇ ਹੀ ਰਿਹਾ । ਬਾਦਸ਼ਾਹ ਅਕਬਰ ਨੇ ਜਮਨਾ ਦੇ ਸੱਜੇ ਕੰਢੇ ਤੇ ਆਗਰਾ ਸ਼ਹਿਰ ਵਸਾਇਆ । ਮਗਰੋਂ 1569-70 ਦੌਰਾਨ ਅਕਬਰ ਨੇ ਇਸੇ ਜ਼ਿਲ੍ਹੇ ਵਿਚ ਫ਼ਤਹਿਪੁਰ ਸੀਕਰੀ ਸ਼ਹਿਰ ਆਬਾਦ ਕੀਤਾ । ਆਗਰੇ ਤੋਂ 3 ਕਿ. ਮੀ. ਦੀ ਦੂਰੀ ਤੇ ਸਿਕੰਦਰਾ ਵਿਖੇ ਇਸੇ ਮਹਾਨ ਬਾਦਸ਼ਾਹ ਦਾ ਮਕਬਰਾ ਹੈ । ਜਹਾਂਗੀਰ ਨੇ ਆਪਣਾ ਵਧੇਰੇ ਸਮਾਂ ਆਗਰੇ ਤੋਂ ਬਾਹਰ ਦਿੱਲੀ, ਪੰਜਾਬ ਅਤੇ ਕਾਬਲ ਵਿਚ ਗੁਜ਼ਾਰਿਆ ਜਿਸ ਕਾਰਨ ਉਸ ਕਾਲ ਵਿਚ ਇਸ ਦਾ ਵਧੇਰੇ ਵਿਕਾਸ ਨਾ ਹੋ ਸਕਿਆ । ਸ਼ਾਹਜਹਾਨ ਨੇ ਇਥੇ ਤਾਜ ਮਹਿਲ ਅਤੇ ਹੋਰ ਮਹੱਤਵਪੂਰਨ ਤੇ ਸੁੰਦਰ ਇਮਾਰਤਾਂ ਬਣਵਾ ਕੇ ਇਸਦੀ ਮਕਬੂਲੀਅਤ ਨੂੰ ਵਧਾ ਦਿੱਤਾ । ਸੰਨ 1658 ਵਿਚ ਔਰੰਗਜ਼ੇਬ ਨੇ ਇਸੇ ਜ਼ਿਲ੍ਹੇ ਵਿਚ ਸਾਮੂਗੜ੍ਹ ਵਿਖੇ ਆਪਣੇ ਪਿਤਾ ਸ਼ਾਹਜਹਾਨ ਵਿਰੁੱਧ ਕੀਤੀ ਬਗ਼ਾਵਤ ਵਿਚ ਜਿੱਤ ਪ੍ਰਾਪਤ ਕੀਤੀ ਅਤੇ ਦਿੱਲੀ ਦਾ ਤਖ਼ਤ ਹਾਸਲ ਕਰ ਲਿਆ। ਸੰਨ 1666 ਤੋਂ ਇਹ ਜ਼ਿਲ੍ਹਾ ਪ੍ਰਾਂਤਕ ਗਵਰਨਰਾਂ ਅਧੀਨ ਹੀ ਰਿਹਾ ਅਤੇ ਬਰਬਰ ਜਾਟਾਂ ਦੇ ਹਮਲਿਆਂ ਦਾ ਸਾਹਮਣਾ ਕਰਦਾ ਰਿਹਾ । ਔਰੰਗਜ਼ੇਬ ਦੀ ਮੌਤ ਮਗਰੋਂ ਉਸ ਦੇ ਪੁੱਤਰਾਂ ਵਿਚਕਾਰ ਖ਼ਾਨਾਜੰਗੀ ਵੀ ਇਸੇ ਜ਼ਿਲ੍ਹੇ ਵਿਚ ਜਾਜਾਓ ਵਿਖੇ ਹੋਈ। ਸੰਨ 1803 ਵਿਚ ਜ਼ਿਲ੍ਹੇ ਉਪਰ ਬਰਤਾਨਵੀ ਸਾਮਰਾਜ ਦਾ ਕਬਜ਼ਾ ਹੋ ਗਿਆ। ਸੰਨ 1843 ਤੋਂ 1857 ਦੌਰਾਨ ਇਹ ਉੱਤਰ-ਪੱਛਮੀ ਪ੍ਰਾਤਾਂ ਦਾ ਸਦਰ ਮੁਕਾਮ ਰਿਹਾ ।

ਇਥੋਂ ਦੀ ਜ਼ਮੀਨ ਬੜੀ ਉਪਜਾਊ ਹੈ । ਜੌਂ, ਜਵੀ, ਕਣਕ ਅਤੇ ਕਪਾਹ ਇਥੋਂ ਦੀਆਂ ਮੁੱਖ ਫ਼ਸਲਾਂ ਹਨ । ਇਨ੍ਹਾਂ ਤੋਂ ਇਲਾਵਾ ਛੋਲੇ, ਬਾਜਰਾ, ਜਵਾਰ ਆਦਿ ਦੀ ਖੇਤੀ ਵੀ ਹੁੰਦੀ ਹੈ ।

ਆਗਰਾ ਜ਼ਿਲ੍ਹੇ ਦੇ ਖ਼ੈਰਾਬਾਦ ਅਤੇ ਕਿਰੌਲੀ ਦੇ ਖੇਤਰਾਂ ਵਿਚ ਬਲੂਆ ਪੱਥਰ ਕੱਢਿਆ ਜਾਂਦਾ ਹੈ, ਜਿਸ ਦੀ ਵਰਤੋਂ ਇਮਾਰਤਾਂ ਬਣਾਉਣ ਲਈ ਕੀਤੀ ਜਾਂਦੀ ਹੈ । ਸੂਤੀ ਅਤੇ ਊਨੀ ਗ਼ਲੀਚਿਆਂ ਦਾ ਉਦਯੋਗ ਕਾਫ਼ੀ ਉੱਨਤ ਹੈ । ਮੁਗ਼ਲ ਕਾਲ ਦੀਆਂ ਬਣੀਆਂ ਸੁੰਦਰ ਇਮਾਰਤਾਂ ਇਥੇ ਵੱਖ ਵੱਖ ਥਾਵਾਂ ਤੇ ਅੱਜ ਵੀ ਮੌਜੂਦ ਹਨ ਅਤੇ ਸੈਲਾਨੀਆਂ ਨੂੰ ਆਪਣੇ ਵੱਲ ਖਿੱਚਦੀਆਂ ਹਨ ।

ਹ. ਪੁ.- ਐਨ. ਬ੍ਰਿ. ਮਾ. 1:123; ਇੰਪ. ਗ. ਇੰਡ. 5:73

**ਆਗਰਾ : ਸ਼ਹਿਰ** – ਭਾਰਤ ਦਾ ਇਕ ਪ੍ਰਸਿੱਧ ਇਤਿਹਾਸਕ ਸ਼ਹਿਰ ਹੈ ਜਿਹੜਾ ਉੱਤਰ ਪ੍ਰਦੇਸ਼ ਦੇ ਇਸੇ ਨਾਂ ਦੇ ਜ਼ਿਲ੍ਹੇ ਵਿਚ ਜਮਨਾ ਨਦੀ ਦੇ ਕੰਢੇ ਉੱਤੇ ਵਸਿਆ ਹੋਇਆ ਹੈ ।

ਪੁਰਾਣਾ ਆਗਰਾ ਜਮਨਾ ਦੇ ਖੱਬੇ ਕੰਢੇ ਉੱਤੇ ਵਸਿਆ ਹੋਇਆ ਸੀ ਪਰ ਉਹ ਸ਼ਹਿਰ ਹੁਣ ਉੱਜੜ-ਪੁੱਜੜ ਚੁੱਕਾ ਹੈ ਤੇ ਉਸ ਦਾ ਕੋਈ ਖੁਰਾਖੋਜ ਵੀ ਨਹੀਂ ਮਿਲਦਾ । ਇਸ ਦਾ ਕਾਰਨ ਦਰਿਆ ਦਾ ਵਹਿਣ ਬਦਲਣਾ ਹੈ । ਅਜੋਕੇ ਆਗਰੇ ਤੋਂ 25 ਕਿਲੋਮੀਟਰ ਦੱਖਣ ਵਾਲੇ ਪਾਸੇ ਜਮਨਾ ਦਾ ਇਕ ਪੁਰਾਣਾ ਵਹਿਣ ਮਿਲਦਾ ਹੈ । ਹੋ ਸਕਦਾ ਹੈ ਕਿ ਪੁਰਾਣਾ ਆਗਰਾ ਇਸ ਦੇ ਕੰਢੇ ਤੇ ਹੀ ਵਸਿਆ ਹੋਵੇ । ਉਹ ਆਗਰਾ ਤਾਂ ਸ਼ਾਇਦ ਇਕ ਹਿੰਦੂ ਨਗਰੀ ਹੋਵੇ ਪਰ ਅਜੋਕਾ ਸ਼ਹਿਰ ਮੁਸਲਮਾਨਾਂ ਦਾ ਵਸਾਇਆ ਹੋਇਆ ਹੈ ।



ਤਾਜ ਮਹਿਲ

ਆਗਰੇ ਦਾ ਲੜੀਬੱਧ ਇਤਿਹਾਸ ਲੋਧੀਆਂ ਦੇ ਸਮੇਂ ਤੋਂ ਸ਼ੁਰੂ ਹੁੰਦਾ ਹੈ। ਸਿਕੰਦਰ ਲੋਧੀ ਅਤੇ ਇਬਰਾਹੀਮ ਲੋਧੀ ਦੋਹਾਂ ਦੇ ਸਮੇਂ ਵਿਚ ਇਹ ਸ਼ਹਿਰ ਹਿੰਦੁਸਤਾਨ ਦੀ ਰਾਜਧਾਨੀ ਸੀ । ਸੰਨ 1526 ਵਿਚ ਇਹ ਸ਼ਹਿਰ ਮੁਗ਼ਲ ਖ਼ਾਨਦਾਨ ਦੇ ਮੋਢੀ ਬਾਬਰ ਦੇ ਹੱਥਾਂ ਵਿਚ ਚਲਾ ਗਿਆ। ਇਥੋਂ ਹੀ ਕੋਹਿਨੂਰ ਹੀਰਾ ਮੁਗ਼ਲਾਂ ਦੇ ਹੱਥ ਆਇਆ ਪਰ ਇਸ ਸ਼ਹਿਰ ਦੀ ਉੱਨਤੀ ਬਾਬਰ ਦੇ ਪੋਤਰੇ ਅਕਬਰ ਦੇ ਸਮੇਂ ਵਿਚ ਸ਼ੁਰੂ ਹੋਈ । ਅਕਬਰ ਨੇ ਆਗਰੇ ਦੇ ਕਿਲੇ ਦੀ ਉਸਾਰੀ 1566 ਈ. ਵਿਚ ਸ਼ੁਰੂ ਕੀਤੀ ਤੇ ਇਸ ਦਾ ਨਾਂ ਅਕਬਰਾਬਾਦ ਰੱਖਿਆ ਪਰ ਕਿਲੇ ਦੀਆਂ ਬਹੁਤੀਆਂ ਇਮਾਰਤਾਂ ਜਹਾਂਗੀਰ ਅਤੇ ਸ਼ਾਹਜਹਾਨ ਨੇ ਬਣਵਾਈਆਂ । ਉਦੋਂ ਇਸ ਸ਼ਹਿਰ ਦੀ ਹਾਲਤ ਚੰਗੀ ਦੱਸੀ ਜਾਂਦੀ ਸੀ । ਆਗਰਾ ਉਦੋਂ ਇਕ ਚਾਰ ਦੀਵਾਰੀ ਨਾਲ ਘਿਰਿਆ ਹੋਇਆ ਸੀ ਜਿਸ ਵਿਚ ਸੋਲ੍ਹਾਂ ਵੱਡੇ ਦਰਵਾਜ਼ੇ ਅਤੇ ਕਈ ਗੁੰਬਦ ਅਤੇ ਬੁਰਜ ਸਨ । ਸ਼ਹਿਰ ਦਾ ਖੇਤਰਫਲ ਲਗਭਗ 18 ਵ. ਕਿ. ਮੀ. ਸੀ ।

ਔਰੰਗਜ਼ੇਬ ਦੇ ਸਮੇਂ ਜਦੋਂ ਮੁਗ਼ਲ ਹਕੂਮਤ ਦੀ ਰਾਜਧਾਨੀ ਦਿੱਲੀ ਬਣਾ ਦਿੱਤੀ ਗਈ ਤਾਂ ਆਗਰੇ ਦੀ ਢਹਿੰਦੀ ਕਲਾ ਦੇ ਚਿੰਨ੍ਹ ਉੱਭਰਨ ਲੱਗੇ । ਅਠਾਰ੍ਹਵੀਂ ਸਦੀ ਦੇ ਦੂਜੇ ਅੱਧ ਵਿਚ ਜਾਟਾਂ, ਮਰਾਠਿਆਂ ਤੇ ਮੁਸਲਮਾਨਾਂ ਆਦਿ ਕਈ ਕੌਮਾਂ ਨੇ ਆਗਰੇ ਨੂੰ ਆਪਣੇ ਕਬਜ਼ੇ ਵਿਚ ਲੈਣ ਦੇ ਜਤਨ ਕੀਤੇ । ਅੰਤ 1803 ਈ. ਵਿਚ ਇਹ ਸ਼ਹਿਰ ਈਸਟ ਇੰਡੀਆ ਕੰਪਨੀ ਦੇ ਕਬਜ਼ੇ ਵਿਚ ਚਲਾ ਗਿਆ । ਪਿੱਛੋਂ ਜਦੋਂ ਉੱਤਰੀ ਹਿੰਦੁਸਤਾਨ ਵਿਚ ਅੰਗਰੇਜ਼ੀ ਰਾਜ ਦਾ ਪਸਾਰਾ ਹੋ ਗਿਆ ਅਤੇ 1835 ਈ. ਵਿਚ ਆਗਰੇ ਦੀ ਪ੍ਰੈਜ਼ੀਡੈਂਸੀ ਬਣਾਈ ਗਈ, ਤਾਂ ਆਗਰੇ ਨੂੰ ਉਸ ਦਾ ਸਦਰ ਮੁਕਾਮ ਬਣਾਇਆ ਗਿਆ ਪਰ 1857 ਈ. ਦੇ ਗ਼ਦਰ ਦੇ ਪਿੱਛੋਂ ਸਦਰ ਮੁਕਾਮ ਅਲਾਹਾਬਾਦ ਬਣਾ ਦਿੱਤਾ ਗਿਆ । ਤਦ ਤੋਂ ਮੁੜ ਆਗਰੇ ਦੀ ਉਹ ਪੁਰਾਣੀ ਸ਼ਾਨ ਫੇਰ ਕਦੇ ਨਹੀਂ ਦੇਖੀ ਗਈ ।

ਆਗਰੇ ਦੀ ਸਭ ਤੋਂ ਮਸ਼ਹੂਰ ਇਮਾਰਤ ਤਾਜ ਮਹਿਲ ਹੈ ਭਾਂਵੇਂ ਇਥੇ ਹੋਰ ਵੀ ਵੱਡੀਆਂ ਵੱਡੀਆਂ ਤੇ ਸੁੰਦਰ ਇਮਾਰਤਾਂ ਹਨ ਜਿਨ੍ਹਾਂ ਤੋਂ ਮੁਗ਼ਲਾਂ ਦੇ ਸਮੇਂ ਦੀ ਉਸਾਰੀ ਕਲਾ ਦੀ ਮਹੱਤਤਾ ਜ਼ਾਹਰ ਹੁੰਦੀ ਹੈ । ਆਗਰੇ ਦਾ ਕਿਲਾ 2.5 ਕਿ. ਮੀ. ਦੇ ਘੇਰ ਵਿਚ ਹੈ ਅਤੇ ਇਸ ਵਿਚ ਮੋਤੀ ਮਸਜਿਦ ਅਤੇ ਜਹਾਂਗੀਰ ਮਹਿਲ ਬੜੀਆਂ ਸੁੰਦਰ ਇਮਾਰਤਾਂ ਹਨ। ਜਮਨਾ ਦੇ ਦੂਜੇ ਪਾਸੇ ਇਤਮਾਦੁੱਦੌਲਾ ਦਾ ਮਕਬਰਾ ਸੁੰਦਰਤਾ ਵਿਚ ਤਾਜ ਮਹਿਲ ਦਾ ਟਾਕਰਾ ਕਰਦਾ ਹੈ । ਆਗਰੇ ਤੋਂ 8 ਕਿ. ਮੀ. ਪੱਛਮ ਵਲ ਸਿਕੰਦਰਾਬਾਦ ਵਿਚ ਸ਼ਹਿਨਸ਼ਾਹ ਅਕਬਰ ਦਾ ਮਕਬਰਾ ਹੈ । ਇਹ ਇਮਾਰਤ ਅਕਬਰ ਦੇ ਜਿਉਂਦਿਆਂ ਹੀ ਬਣਨੀ ਸ਼ੁਰੂ ਹੋ ਗਈ ਸੀ ਅਤੇ ਜਹਾਂਗੀਰ ਨੇ ਇਸ ਨੂੰ ਪੂਰਾ ਕਰਵਾਇਆ ਸੀ ਤਾਂ ਵੀ ਇਥੋਂ ਦੀ ਸਭ ਤੋਂ ਵੱਧ ਵੇਖਣਯੋਗ ਇਮਾਰਤ ਤਾਜ ਮਹਿਲ ਹੀ ਹੈ ਜਿਸ ਵਿਚ ਸ਼ਾਹ ਜਹਾਨ ਅਤੇ ਉਸ ਦੀ ਬੇਗ਼ਮ ਮੁਮਤਾਜ਼ ਮਹਲ ਦੀਆਂ ਕਬਰਾਂ ਹਨ । ਸਾਰੀ ਇਮਾਰਤ ਸੰਗਮਰਮਰ ਦੀ ਬਣੀ ਹੋਈ ਹੈ ।

ਆਗਰਾ ਪੱਛਮੀ ਉੱਤਰ-ਪ੍ਰਦੇਸ਼ ਦਾ ਸਭ ਤੋਂ ਵੱਡਾ ਵਿੱਦਿਆ ਕੇਂਦਰ ਹੈ । ਇਥੋਂ ਦਾ ਆਗਰਾ ਕਾਲਜ, ਜੋ 1823 ਈ. ਵਿਚ ਕਾਇਮ ਹੋਇਆ ਸੀ, ਦੇਸ਼ ਦੇ ਸਭ ਤੋਂ ਪੁਰਾਣੇ ਕਾਲਜਾਂ ਵਿਚੋਂ ਇਕ ਹੈ । ਹੋਰ ਵਿੱਦਿਅਕ ਸੰਸਥਾਵਾਂ ਵਿੱਚੋਂ ਸੇਂਟ ਜਾਨਜ਼ ਕਾਲਜ ਅਤੇ ਬਲਵੰਤ ਰਾਜਪੂਤ ਕਾਲਜ ਦੇ ਨਾਂ ਵਰਣਨਯੋਗ ਹਨ । ਸ਼ੁਰੂ ਵਿਚ ਇਨ੍ਹਾਂ ਕਾਲਜਾਂ ਦਾ ਸਬੰਧ ਕਲਕੱਤਾ ਅਤੇ ਅਲਾਹਾਬਾਦ ਯੂਨੀਵਰਸਿਟੀਆਂ ਨਾਲ ਸੀ ਪਰ 1927 ਈ. ਵਿਚ ਆਗਰਾ ਯੂਨੀਵਰਸਿਟੀ ਕਾਇਮ ਹੋ ਜਾਣ ਪਿੱਛੋਂ ਇਹ ਕਾਲਜ ਉਸ ਦਾ ਅੰਗ ਬਣ ਗਏ । ਆਗਰੇ ਦੇ ਨੇੜੇ ਇਕ ਛੋਟੀ ਜਿਹੀ ਬਸਤੀ

ਦਿਆਲਬਾਗ਼ ਰਾਧਾਸੁਆਮੀ ਸੰਪਰਦਾਇ ਦਾ ਵੱਡਾ ਕੇਂਦਰ ਹੈ । ਆਗਰੇ ਦੀਆਂ ਬਣੀਆਂ ਹੋਈਆਂ ਦਰੀਆਂ ਅਤੇ ਕਾਲੀਨ ਭਾਰਤ ਵਿਚ ਮਸ਼ਹੂਰ ਹਨ । ਚਮੜੇ ਦਾ ਕੰਮ ਵੀ ਇਥੇ ਚੰਗਾ ਹੁੰਦਾ ਹੈ ।

ਆਬਾਦੀ - 8,99,195 (1991)

27° 10′ ਉ. ਵਿਥ.; 73° 00′ ਪੂ. ਲੰਬ.

**ਆਗਾਸੀ** (Agassiz (Jean) Louis Rodolphe) : ਇਹ ਮਸ਼ਹੂਰ ਪ੍ਰਕਿਰਤੀਵਾਦੀ, ਉੱਘਾ ਭਾਸ਼ਾ ਵਿਗਿਆਨੀ ਅਤੇ ਆਦਰਸ਼ਵਾਦੀ ਸਿੱਖਿਅਕ ਸੀ । ਇਸ ਦਾ ਜਨਮ 28 ਮਈ, 1807 ਨੂੰ ਸਵਿਟਜ਼ਰਲੈਂਡ ਵਿਚ ਮੋਟੀਅਰ (Motier) ਵਿਖੇ ਹੋਇਆ । ਬਚਪਨ ਵਿਚ ਹੀ ਇਸ ਦੀ ਰੁਚੀ ਜੀਵ-ਵਿਗਿਆਨ ਦੇ ਅਧਿਐਨ ਵੱਲ ਸੀ । ਲੋਜ਼ੇਨ ਵਿਚ ਮੁੱਢਲੀ ਪੜ੍ਹਾਈ ਕਰਨ ਪਿੱਛੋਂ ਇਸਨੇ ਜ਼ੂਰਿਕ, ਹਾਈਡਲ-ਬਰਗ ਅਤੇ ਮਿਊਨਿਕ ਯੂਨੀਵਰਸਿਟੀਆਂ ਵਿਚ ਵਿੱਦਿਆ ਪ੍ਰਾਪਤ ਕੀਤੀ। ਇਸ ਨੂੰ ਹਾਈਡਲਬਰਗ ਤੋਂ ਡਾਕਟਰ ਆਫ਼ ਫ਼ਿਲਾਸਫ਼ੀ ਦੀ ਡਿਗਰੀ ਮਿਲੀ । ਸੰਨ 1830ਵਿਚ ਇਸ ਨੂੰ ਮਿਊਨਿਕ ਯੂਨੀਵਰਸਿਟੀ ਤੋਂ ਡਾਕਟਰ ਆਫ਼ ਮੈਡੀਸਨ ਦੀ ਡਿਗਰੀ ਵੀ ਮਿਲੀ।

ਇਸ ਤੋਂ ਪਿੱਛੋਂ ਆਗਾਸੀ ਪੈਰਿਸ ਗਿਆ । ਉਥੇ ਇਸ ਨੂੰ ਕੂਵੀਏ (Cuvier) ਦੇ ਨਾਲ ਕੰਮ ਕਰਨ ਦਾ ਮੌਕਾ ਮਿਲਿਆ । ਛੇਤੀ ਹੀ ਇਸ ਨੂੰ ਨਿਊਸ਼ਾਟੈਲ (Neuchatel) ਵਿਚ ਪ੍ਰੋਫ਼ੈਸਰ ਲਗਾ ਦਿੱਤਾ ਗਿਆ । ਸੰਨ 1846 ਵਿਚ ਇਸ ਨੂੰ ਬੋਸਟਨ ਦੇ ਲੋਵੈਲ ਇੰਨਸਟੀਚਿਊਟ ਤੋਂ ਕੁਝ ਲੜੀਵਾਰ ਭਾਸ਼ਣ ਦੇਣ ਦਾ ਸੱਦਾ ਆਇਆ । ਇਸ ਕੰਮ ਵਿਚ ਇਸ ਨੂੰ ਚੰਗੀ ਸਫ਼ਲਤਾ ਮਿਲੀ ਅਤੇ ਜਲਦੀ ਹੀ ਇਸ ਨੂੰ ਚਾਰਲਸਟਨ ਵਿਚ ਹੋਰ ਭਾਸ਼ਣ ਦੇਣ ਲਈ ਜਾਣਾ ਪਿਆ । ਇਸ ਪਿੱਛੋਂ ਇਸ ਦੀ ਮਸ਼ਹੂਰੀ ਚਾਰੇ ਪਾਸੇ ਫੈਲ ਗਈ । ਹਾਰਵਰਡ ਯੂਨੀਵਰਸਿਟੀ ਨੇ 1848 ਵਿਚ ਇਸ ਨੂੰ ਜੀਵ-ਵਿਗਿਆਨ ਦਾ ਪ੍ਰੋਫ਼ੈਸਰ ਲਗਾ ਦਿੱਤਾ । ਉਦੋਂ ਤੋਂ ਆਪਣੇ ਜੀਵਨ ਦੇ ਅੰਤ (14 ਦਸੰਬਰ, 1873) ਤੱਕ ਇਸ ਨੇ ਤਨ, ਮਨ ਤੇ ਧਨ ਨਾਲ ਇਸ ਯੂਨੀਵਰਸਿਟੀ ਦੀ ਸੇਵਾ ਕੀਤੀ ।

ਇਸ ਦੀ ਸਭ ਤੋਂ ਮਹਾਨ ਪੁਸਤਕ 'Recherches Sur les Poissons Fossiles' ਸੰਨ 1833 ਤੋਂ 1841 ਤੱਕ ਪੰਜਾਂ ਹਿੱਸਿਆਂ ਵਿਚ ਪ੍ਰਕਾਸ਼ਿਤ ਹੋਈ । ਇਸ ਪੁਸਤਕ ਵਿਚ ਇਸ ਨੇ ਫ਼ੌਸਿਲ ਮੱਛੀਆਂ ਅਤੇ ਖ਼ਤਮ ਹੋ ਚੁੱਕੇ ਜੀਵਾਂ ਦਾ ਵਰਣਨ ਕੀਤਾ ਹੈ । ਇਸ ਤੋਂ ਛੁੱਟ ਇਸ ਦੀਆਂ ਹੋਰ ਰਚਨਾਵਾਂ ਇਸ ਪ੍ਰਕਾਰ ਹਨ :-

1. 'Selecta Genera et Species Piscium'
2. 'History of the Fresh Water Fishes of Central Europe'
3. 'Etudes sur les glaciers'
4. 'Contributions to the Natural History of the United States'
5. 'Methods of Studies in Natural History'
6. 'Geological Sketches'
7. 'The Structure of Animale life'
8. 'A Journey in Brazil'
9. 'Essay On Classification'

**ਆਗਾ ਖ਼ਾਂ : ਪਹਿਲਾ** – ਇਹ ਇਕ ਖ਼ਿਤਾਬ ਹੈ ਜੋ ਨਿਜ਼ਾਰੀ ਇਸਮਾਈਲੀਆਂ ਦੇ ਇਮਾਮਾਂ ਲਈ ਵਰਤਿਆ ਜਾਂਦਾ ਹੈ । ਇਹ ਈਰਾਨ ਦੇ ਕਾਚਾਰ ਬਾਦਸ਼ਾਹਾਂ ਦੇ ਦਰਬਾਰ ਦਾ ਇਕ ਸਤਿਕਾਰਵਾਚੀ ਖ਼ਿਤਾਬ ਸੀ ਜੋ ਹਸਨ ਅਲੀ ਸ਼ਾਹ ਨੂੰ ਦਿੱਤਾ ਗਿਆ ਸੀ। ਇਹ ਹਸਨ ਅਲੀ ਸ਼ਾਹ ਪਹਿਲਾ ਆਗ਼ਾ ਖ਼ਾਂ (1800-1881 ਈ.) ਹੈ ।

ਹਸਨ ਅਲੀ ਸ਼ਾਹ ਆਪਣੇ ਪਿਉ ਖ਼ਲੀਲਉੱਲਾ ਦੇ ਕਤਲ ਮਗਰੋਂ 1817 ਈ. ਵਿਚ ਫ਼ਤਹਿ ਅਲੀ ਸ਼ਾਹ ਕਾਚਾਰ ਦਾ ਵਿਸ਼ਵਾਸਪਾਤਰ ਬਣ ਗਿਆ ਅਤੇ ਸ਼ਾਹ ਨੇ ਇਸ ਦੇ ਨਾਲ ਆਪਣੀ ਲੜਕੀ ਦੀ ਸ਼ਾਦੀ ਕਰ ਦਿੱਤੀ । ਮੁਹੰਮਦ ਸ਼ਾਹ ਕਾਚਾਰ ਦੇ ਰਾਜ ਸਮੇਂ ਸ਼ਾਹੀ ਦਰਬਾਰ ਦੀਆਂ ਸਾਜ਼ਸ਼ਾਂ ਕਾਰਨ 1835 ਈ. ਵਿਚ ਹਸਨ ਅਲੀ ਸ਼ਾਹ ਨੇ ਕਿਰਮਾਨ ਸ਼ਹਿਰ ਵਿਚ ਬਗ਼ਾਵਤ ਕਰ ਦਿੱਤੀ ਪਰ ਹਾਰ ਖਾ ਕੇ 1840 ਈ. ਵਿਚ ਸਿੰਧ ਵਲ ਭੱਜ ਆਇਆ । ਇਥੇ ਇਸ ਨੇ ਸਿੰਧ ਦੀ ਮੁਹਿੰਮ ਵਿਚ ਸਰ ਚਾਰਲਸ ਨੈਪੀਅਰ ਦੀ ਵਧ ਚੜ੍ਹ ਕੇ ਸੇਵਾ ਕੀਤੀ। ਕਿਉਂ ਜੋ ਈਰਾਨ ਵਿਚ ਹੁਣ ਇਸ ਲਈ ਕੋਈ ਥਾਂ ਨਹੀਂ ਰਹੀ ਸੀ ਸੋ ਇਸ ਨੇ ਬੰਬਈ ਆ ਕੇ ਆਪਣਾ ਟਿਕਾਣਾ ਕਰ ਲਿਆ ਪਰ ਈਰਾਨ ਦੀ ਸਰਕਾਰ ਦੇ ਕਹਿਣ ਤੇ ਹਿੰਦ ਸਰਕਾਰ ਨੇ ਇਸ ਨੂੰ ਕਲਕੱਤੇ ਭੇਜ ਦਿੱਤਾ । ਫਿਰ 1848 ਈ. ਵਿਚ ਇਹ ਬੰਬਈ ਮੁੜ ਆਇਆ ।

ਸਿੰਧ ਵਿਚ ਇਸ ਦਾ ਧਾਰਮਕ ਅਸਰ ਵੀ ਕਾਫ਼ੀ ਕਾਇਮ ਹੋ ਗਿਆ ਸੀ । ਹਿੰਦ ਸਰਕਾਰ ਨੇ ਇਸ ਨੂੰ ਇਸਲਾਮ ਦੀ ਇਸਮਾਈਲੀ ਜਮਾਇਤ ਦਾ ਇਮਾਮ ਮੰਨ ਕੇ ਇਸ ਨੂੰ ਪੈਨਸ਼ਨ ਦਿੱਤੀ ਸੀ । ਇਹ ਸਪੱਸ਼ਟ ਤੌਰ ਤੇ ਸਿਰਫ਼ ਹਸਨ ਅਲੀ ਸ਼ਾਹ ਦੇ ਮਜ਼ਹਬੀ ਅਸਰ ਦਾ ਹੀ ਫ਼ਲ ਨਹੀਂ ਸੀ ਸਗੋਂ ਅੰਗਰੇਜ਼ਾਂ ਦੀ ਗੁੱਝੀ ਸਹਾਇਤਾ ਦਾ ਸਿੱਟਾ ਵੀ ਸੀ । ਇਹ ਅਖ਼ੀਰ ਤਕ ਹਿੰਦੁਸਤਾਨ ਵਿਚ ਅੰਗਰੇਜ਼ੀ ਰਾਜ ਦਾ ਵੱਡਾ ਹਾਮੀ ਬਣਿਆ ਰਿਹਾ । ਉੱਤਰ-ਪੱਛਮੀ ਸਰਹੱਦੀ ਸੂਬੇ ਵਿਚ ਅਤੇ ਸੰਨ 1857 ਈ. ਦੇ ਗ਼ਦਰ ਵਿਚ ਵੀ ਇਸ ਨੇ ਅੰਗਰੇਜ਼ਾਂ ਦੀ ਬੜੀ ਮਦਦ ਕੀਤੀ । ਅੰਤ ਇਸ ਨੇ ਬੰਬਈ ਵਿਚ ਆਪਣਾ ਪੱਕਾ ਟਿਕਾਣਾ ਕਰ ਲਿਆ ਜਿੱਥੇ ਇਹ ਘੋੜ-ਦੌੜਾਂ ਜਿੱਤਣ ਵਿਚ ਕਾਫ਼ੀ ਸਫ਼ਲ ਹੋਇਆ । ਮੌਤ ਤੋਂ ਪਹਿਲਾਂ ਇਹ ਹਿੰਦ, ਅਫ਼ਗ਼ਾਨਿਸਤਾਨ, ਖ਼ੁਰਾਸਾਨ, ਅਰਬ, ਮੱਧ ਏਸ਼ੀਆ, ਸੀਰੀਆ, ਮਰਾਕੋ ਆਦਿ ਦੇਸ਼ਾਂ ਦੇ ਇਸਮਾਈਲੀ ਪੈਰੋਕਾਰਾਂ ਦੀ ਧਾਰਮਕ ਅਗਵਾਈ ਕਰਦਾ ਰਿਹਾ । ਇਸ ਦੀ ਸ਼ਖ਼ਸੀਅਤ ਇਕ ਦਲੇਰ ਰਾਜਸੀ ਆਗੂ, ਧਾਰਮਕ ਨੇਤਾ ਅਤੇ ਘੋੜ-ਦੌੜਾਂ ਦੇ ਮਾਹਰ ਦਾ ਅਜੀਬ ਜਿਹਾ ਮਿਲਗੋਭਾ ਸੀ।

**ਆਗਾ ਖ਼ਾਂ ਦੂਜਾ** – ਆਗ਼ਾ ਅਲੀ ਸ਼ਾਹ ਪਹਿਲੇ ਆਗ਼ਾ ਖ਼ਾਂ ਦਾ ਵੱਡਾ ਪੁੱਤਰ ਸੀ । ਸੰਨ 1881 ਵਿਚ ਇਸ ਨੂੰ ਦੂਜਾ ਆਗ਼ਾ ਖ਼ਾਂ ਬਣਾਇਆ ਗਿਆ। ਸੰਨ 1885 ਵਿਚ ਇਸ ਦੀ ਮੌਤ ਹੋ ਗਈ । ਇਹ ਬੰਬਈ ਕੌਂਸਲ ਦਾ ਮੈਂਬਰ ਵੀ ਸੀ ।

**ਆਗਾ ਖ਼ਾਂ ਤੀਜਾ** (1877-1957 ਈ.) – ਇਸ ਦਾ ਅਸਲੀ ਨਾਂ ਮੁਹੰਮਦ ਸ਼ਾਹ ਸੀ । ਇਹ ਆਪਣੇ ਪਿਉ ਦਾ ਇਕਲੌਤਾ ਪੁੱਤਰ ਸੀ। ਅੱਠ ਵਰ੍ਹੇ ਦੀ ਉਮਰ ਵਿਚ ਇਸ ਨੂੰ ਆਗ਼ਾ ਖ਼ਾਂ ਬਣਾਇਆ ਗਿਆ । ਨੌਂ ਵਰ੍ਹਿਆਂ ਦੀ ਉਮਰ ਵਿਚ ਹਿੰਦ ਸਰਕਾਰ ਨੇ ਇਸ ਨੂੰ ਜੀਵਨ-ਭਰ ਲਈ ਇਕ ਹਜ਼ਾਰ ਰੁਪਏ ਮਾਹਵਾਰ ਦੀ ਪੈਨਸ਼ਨ ਅਤੇ ਹਿਜ਼ ਹਾਈਨੈੱਸ ਦਾ ਖ਼ਿਤਾਬ ਦਿੱਤਾ । ਇਸ ਦੀ ਮੁੱਢਲੀ ਸਿੱਖਿਆ ਆਪਣੀ ਬਦੇਸ਼ੀ ਮਾਂ ਦੀ ਨਿਗਰਾਨੀ ਵਿਚ ਹੋਈ। ਇਸਨੇ ਪੱਛਮੀ ਵਿੱਦਿਆ ਪੂਰੀ ਤਰ੍ਹਾਂ ਹਾਸਲ ਕੀਤੀ ਅਤੇ ਜਵਾਨੀ ਵਿਚ ਹੀ ਦੇਸ਼ ਦੀ ਰਾਜਨੀਤੀ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ । ਸੰਨ 1906 ਵਿਚ ਇਸ ਨੇ ਮੁਸਲਿਮ-ਪ੍ਰਤਿਨਿਧ ਮੰਡਲ ਦੇ ਮੋਢੀ ਦੀ ਹੈਸੀਅਤ ਵਿਚ ਵਾਇਸਰਾਇ ਲਾਰਡ ਮਿੰਟੋ ਦੇ ਸਾਹਮਣੇ ਹਿੰਦੁਸਤਾਨੀ ਮੁਸਲਮਾਨਾਂ ਦੇ ਰਾਜਨੀਤੀ ਵਿਚ ਵੱਧ ਤੋਂ ਵੱਧ

ਹਿੱਸਾ ਲੈਣ ਬਾਰੇ ਤਜਵੀਜ਼ ਪੇਸ਼ ਕਰਨ ਲਈ ਇਕ ਬੇਨਤੀ-ਪੱਤਰ ਰਖਿਆ ਸੀ । ਇਹ ਆਲ ਇੰਡੀਆ ਮੁਸਲਿਮ ਲੀਗ ਦਾ ਸਦਰ ਵੀ ਬਣ ਗਿਆ ਸੀ । ਇਹ ਅੰਗਰੇਜ਼ੀ ਰਾਜ ਦਾ ਵੱਡਾ ਹਾਮੀ ਸੀ । ਤੁਰਕੀ-ਇਤਾਲਵੀ ਲੜਾਈ ਤੋਂ ਲੈ ਕੇ ਦੂਜੀ ਵੱਡੀ ਲੜਾਈ ਤੱਕ ਅਜਿਹੇ ਕਈ ਮੌਕਿਆਂ ਤੇ ਜਦੋਂ ਅੰਗਰੇਜ਼ੀ ਸਰਕਾਰ ਉੱਤੇ ਔਕੜ ਆਈ, ਆਗ਼ਾ ਖ਼ਾਂ ਨੇ ਅੰਗਰੇਜ਼ਾਂ ਦੀ ਤਨੋ ਮਨੋ ਮਦਦ ਕੀਤੀ ਅਤੇ ਮੁਸਲਮਾਨਾਂ ਨੂੰ ਖ਼ਾਸ ਕਰ ਕੇ ਆਪਣੇ ਪੈਰੋਕਾਰਾਂ ਨੂੰ ਅੰਗਰੇਜ਼ਾਂ ਦਾ ਪੱਖ ਕਰਨ ਲਈ ਪ੍ਰੇਰਿਆ । ਅਲੀਗੜ੍ਹ ਦੀ ਮੁਸਲਿਮ ਯੂਨੀਵਰਸਿਟੀ ਦੇ ਕਾਇਮ ਕਰਨ ਵਿਚ ਆਗ਼ਾ ਖ਼ਾਂ ਦਾ ਵੱਡਾ ਹੱਥ ਸੀ । ਸੰਨ 1919 ਵਿਚ ਇੰਡੀਆ ਐਕਟ



ਆਗ਼ਾ ਖ਼ਾਂ ਤੀਜਾ

ਨੂੰ ਅੰਤਿਮ ਰੂਪ ਦਿੱਤੇ ਜਾਣ ਦੇ ਸਬੰਧ ਵਿਚ ਇਸ ਨੇ ਕਾਫ਼ੀ ਜਤਨ ਕੀਤਾ । ਸੰਨ 1930-31 ਵਿਚ ਇੰਗਲਿਸਤਾਨ ਵਿਚ ਹੋਈ ਗੋਲਮੇਜ਼ ਕਾਨਫ਼ਰੰਸ ਵਿਚ ਇਹ ਬ੍ਰਿਟਿਸ਼ ਇੰਡੀਅਨ ਡੈਪੂਟੇਸ਼ਨ ਦਾ ਲੀਡਰ ਸੀ। ਇਹ ਸੰਨ 1932 ਦੀ ਡਿਸਆਰਮਾਮੈਂਟ ਕਾਨਫ਼ਰੰਸ ਦਾ ਮੈਂਬਰ ਸੀ । ਸੰਨ 1937 ਵਿਚ ਇਸ ਨੂੰ ਜਨੀਵਾ ਵਿਚ ਲੀਗ ਆਫ਼ ਨੇਸ਼ਨਜ਼ ਦੀ ਅਸੈਂਬਲੀ ਦਾ ਪ੍ਰਧਾਨ ਬਣਾਇਆ ਗਿਆ । ਇਸ ਤਰ੍ਹਾਂ ਆਗ਼ਾ ਖ਼ਾਂ ਨੇ ਰਾਸ਼ਟਰੀ ਤੇ ਅੰਤਰ-ਰਾਸ਼ਟਰੀ ਰਾਜਨੀਤੀ ਵਿਚ ਬੜਾ ਹਿੱਸਾ ਲਿਆ ਪਰ ਇਸ ਦੇ ਵਿਚਾਰ ਜਾਂ ਕੰਮ-ਕਾਜ ਦੇ ਢੰਗ ਵਿਚ ਧਾਰਮਕ ਕੱਟੜਪਣ ਦੀ ਛੋਹ ਤੱਕ ਵੀ ਨਹੀਂ ਸੀ ।

ਇਹ ਸਹਿਨਸ਼ੀਲ ਸੀ । ਮੁਸਲਮਾਨਾਂ ਨੂੰ ਇਸ ਨੇ ਹਮੇਸ਼ਾ ਸ਼ਾਂਤਮਈ ਰਹਿਣ ਲਈ ਪ੍ਰੇਰਿਆ । ਇਸੇ ਲਈ ਇਸ ਨੂੰ ਦੇਸ਼ ਦੇ ਪਤਵੰਤੇ ਸਿਆਸਤਦਾਨਾਂ ਵਿਚ ਗਿਣਿਆ ਗਿਆ ਹੈ । ਆਗ਼ਾ ਖ਼ਾਂ ਦੀ ਬਹੁਪੱਖੀ ਸ਼ਖ਼ਸੀਅਤ ਦਾ ਇਕ ਦਿਲ-ਖਿੱਚਵਾਂ ਪੱਖ ਇਹ ਵੀ ਹੈ ਕਿ ਇਹ ਘੋੜ-ਦੌੜਾਂ ਜਿੱਤਣ ਕਰ ਕੇ ਸੰਸਾਰ ਭਰ ਵਿਚ ਮਸ਼ਹੂਰ ਸੀ । ਇਸ ਦਾ ਅਸਤਬਲ ਸੰਸਾਰ ਦੇ ਵਧੀਆ ਅਸਤਬਲਾਂ ਵਿਚੋਂ ਗਿਣਿਆ ਜਾਂਦਾ ਸੀ । ਇਸ ਦੇ ਘੋੜਿਆਂ ਨੇ ਸੰਸਾਰ ਦੀਆਂ ਬਹੁਤ ਮਸ਼ਹੂਰ ਘੋੜ-ਦੌੜਾਂ ਦੇ ਮੁਕਾਬਲਿਆਂ ਵਿਚ ਕਈ ਵਾਰ ਇਨਾਮ ਜਿੱਤੇ ਹਨ । ਇਸ ਦੀ ਮੌਤ ਸਵਿਟਜ਼ਰਲੈਂਡ ਵਿਚ 11 ਜੁਲਾਈ, 1957 ਨੂੰ ਹੋਈ ।

**ਆਗ਼ਾ ਖ਼ਾਂ ਚੌਥਾ** (1936) – ਤੀਜੇ ਆਗ਼ਾ ਖ਼ਾਂ ਦੀ ਮੌਤ ਦੇ ਪਿਛੋਂ ਉਸ ਦੀ ਵਸੀਅਤ ਅਨੁਸਾਰ ਉਸ ਦੇ ਪੁੱਤਰ ਸ਼ਹਿਜ਼ਾਦਾ ਅਲੀ ਖ਼ਾਨ ਨੇ ਆਗ਼ਾ ਖ਼ਾਂ ਬਣਨਾ ਨਾ ਮੰਨਿਆ ਅਤੇ ਅਲੀ ਖ਼ਾਂ ਦੇ ਪੁੱਤਰ ਕਰੀਮੁਲ ਹੁਸੈਨੀ ਨੂੰ 13 ਜੁਲਾਈ, 1957 ਈ. ਨੂੰ ਆਗ਼ਾ ਖ਼ਾਂ ਮੁਕੱਰਰ ਕੀਤਾ ਗਿਆ । ਇਸ ਨੇ ਵਿੱਦਿਆ ਇੰਗਲਿਸਤਾਨ ਅਤੇ ਅਮਰੀਕਾ ਵਿਚ ਪ੍ਰਾਪਤ ਕੀਤੀ ।



ਆਗ਼ਾ ਖ਼ਾਂ ਚੌਥਾ

ਆਗ਼ਾ ਖ਼ਾਂ ਦੇ ਪੈਰੋਕਾਰ ਜਿਨ੍ਹਾਂ ਵਿਚ ਖੋਜਿਆਂ ਅਤੇ ਬਹੁਰਿਆਂ ਦੀ ਬਹੁ-ਗਿਣਤੀ ਹੈ, ਸਮੇਂ ਸਮੇਂ ਆਪਣੇ ਇਮਾਮ ਆਗ਼ਾ ਖ਼ਾਂ ਨੂੰ ਚਾਂਦੀ, ਸੋਨੇ ਅਤੇ ਜਵਾਹਰਾਤ ਵਿਚ ਤੋਲਦੇ ਰਹੇ ਹਨ ।

**ਆਂਗਿਲਬਰਤ** : ਇਹ ਪ੍ਰਾਚੀਨ ਪੱਛਮੀ ਜਰਮਨੀ ਭਾਸ਼ਾ ਦਾ ਕਵੀ ਅਤੇ ਸ਼ਾਰਲਮੇਨ ਦਾ ਵਜ਼ੀਰ ਸੀ । ਇਸ ਦਾ ਜਨਮ ਲ. 740 ਈ. ਵਿਚ ਆਖੈਨ ਵਿਚ ਹੋਇਆ । ਇਹ ਸ਼ਾਰਲਮੇਨ ਦੀ ਧੀ ਬਰਥਾ ਦਾ ਪ੍ਰੇਮੀ ਸੀ ਜਿਸ ਤੋਂ ਇਸ ਦੇ ਦੋ ਬੱਚੇ ਹੋਏ । ਸੰਨ 790 ਵਿਚ ਇਹ ਸੇਂਟ ਰਿਕੁਏਰ ਦੇ ਮੱਠ ਦਾ ਮੁਖੀ ਸੀ । ਸੰਨ 800 ਵਿਚ ਇਹ ਸ਼ਾਰਲਮੇਨ ਦੇ ਨਾਲ ਰੋਮ ਗਿਆ ਅਤੇ 814 ਵਿਚ ਉਸ ਦੀ ਵਸੀਅਤ ਦਾ ਗਵਾਹ ਵੀ ਬਣਿਆ । ਇਸ ਦੀਆਂ ਕਵਿਤਾਵਾਂ ਵਿਚ ਸੰਸਾਰ ਦੇ ਮਨੁੱਖਾਂ ਦੀਆਂ ਰੁਚੀਆਂ ਅਤੇ ਸਭਿਆਚਾਰ ਦੀ ਝਲਕ ਮਿਲਦੀ ਹੈ । ਇਸ ਨੂੰ ਰਾਜ ਦੇ ਵੱਡੇ ਵੱਡੇ ਜਗੀਰਦਾਰਾਂ ਦੇ ਜੀਵਨ ਦਾ ਪੂਰਾ ਗਿਆਨ ਸੀ । ਸ਼ਹਿਨਸ਼ਾਹ ਦੀਆਂ ਸਾਹਿੱਤਕ ਗੋਸ਼ਟੀਆਂ ਵਿਚ ਇਸ ਨੂੰ 'ਹੋਮਰ' ਕਿਹਾ ਜਾਂਦਾ ਸੀ।

18 ਫ਼ਰਵਰੀ, 814 ਈ. ਨੂੰ ਫ਼ਰਾਂਸ ਵਿਚ ਸੈਂਟੂਲਾ ਵਿਖੇ ਇਸ ਦੀ ਮੌਤ ਹੋਈ ।

**ਆਚਰਣ** : ਆਚਰਣ ਦੇ ਸਹੀ ਅਰਥਾਂ ਬਾਰੇ ਮਨੋਵਿਗਿਆਨੀਆਂ ਦੇ ਵਿਚਾਰਾਂ ਵਿਚ ਭਿੰਨਤਾ ਹੈ । ਕਿਸੇ ਵਿਅਕਤੀ ਦੀਆਂ ਮਨੋਵਿਗਿਆਨਕ ਵਿਸ਼ੇਸ਼ਤਾਈਆਂ ਦੱਸਣ ਲਈ ਉਸ ਦੀਆਂ ਬੌਧਿਕ ਅਤੇ ਭਾਵਾਤਮਕ ਵਿਸ਼ੇਸ਼ਤਾਈਆਂ ਨੂੰ ਅਲੱਗ ਅਲੱਗ ਨਿਖੇੜਿਆ ਜਾਂਦਾ ਹੈ । ਭਾਵਾਤਮਕ ਵਿਸ਼ੇਸ਼ਤਾਈਆਂ ਦਾ ਭਾਵ ਉਨ੍ਹਾਂ ਵਿਸ਼ੇਸ਼ਤਾਈਆਂ ਤੋਂ ਹੈ ਜੋ ਵਿਅਕਤੀ ਨੂੰ ਉਸ ਦੇ ਅਸਲੀ ਵਿਵਹਾਰ ਲਈ ਅੰਤਰ ਪ੍ਰੇਰਣਾ ਦਿੰਦੀਆਂ ਹਨ । ਬੌਧਿਕ ਵਿਸ਼ੇਸ਼ਤਾਈਆਂ ਉਸ ਦੀਆਂ ਕਿਰਿਆਵਾਂ ਨੂੰ ਉਸ ਦੇ ਅਚੇਤ ਜਾਂ ਸੁਚੇਤ ਉਦੇਸ਼ਾਂ ਵੱਲ ਪ੍ਰੇਰਦੀਆਂ ਹਨ । ਇਸ ਲਈ ਇਨ੍ਹਾਂ ਵਿਸ਼ੇਸ਼ਤਾਈਆਂ ਨੂੰ ਪ੍ਰੇਰਨਾਤਮਕ ਅਤੇ ਨਿਰਦੇਸ਼ਨਾਤਮਕ ਪ੍ਰੇਰਣਾਵਾਂ ਕਹਿਣਾ ਜ਼ਿਆਦਾ ਉਚਿਤ ਹੋਵੇਗਾ । ਬਾਅਦ ਦੇ ਕੁਝ ਲੇਖਕਾਂ

ਨੇ ਇਨ੍ਹਾਂ ਦੀ ਵੰਡ ਜਮਾਂਦਰੂ ਵਿਸ਼ੇਸ਼ਤਾਈਆਂ ਅਤੇ ਸਿੱਖੀਆਂ ਹੋਈਆਂ ਵਿਸ਼ੇਸ਼ਤਾਈਆਂ ਵਿਚ ਵੀ ਕੀਤੀ ਹੈ । ਇਸ ਤਰ੍ਹਾਂ ਸੁਭਾਅ ਆਮ ਤੌਰ ਤੇ ਜਮਾਂਦਰੂ ਵਿਸ਼ੇਸ਼ਤਾਈਆਂ ਲਈ ਅਤੇ ਆਚਰਣ ਸਿੱਖੀਆਂ ਹੋਈਆਂ ਵਿਸ਼ੇਸ਼ਤਾਈਆਂ ਲਈ ਵਰਤਿਆ ਜਾਂਦਾ ਹੈ ਅਤੇ ਇਹ ਵਿਸ਼ੇਸ਼ਤਾਵਾਂ ਇਕੱਠੀਆਂ ਮਿਲਕੇ ਇਕ ਅਨੋਖਾ ਅਤੇ ਅਨਿੱਖੜਵਾਂ ਸਮੂਹ ਬਣਾਂਦੀਆਂ ਹਨ ਜਿਸ ਨੂੰ ਅਸੀਂ ਸ਼ਖ਼ਸੀਅਤ ਜਾਂ ਵਿਅਕਤੀਤਵ ਕਹਿੰਦੇ ਹਾਂ ।

ਨੈਤਿਕਤਾ ਤੋਂ ਭਾਵ ਵਿਅਕਤੀ ਦਾ ਸਮੇਂ ਅਤੇ ਸਥਾਨ ਅਨੁਸਾਰ ਸਮਾਜ ਦੇ ਆਦਰਸ਼ਾਂ ਉੱਤੇ ਚਲਣ ਤੋਂ ਹੈ ਪਰ ਆਚਰਣ ਇਨ੍ਹਾਂ ਸਿਰਜਣਾਤਮਕ ਆਦਰਸ਼ਾਂ ਤੋਂ ਉੱਚਾ ਅਤੇ ਹਟਵਾਂ ਵੀ ਹੋ ਸਕਦਾ ਹੈ। ਇਤਿਹਾਸ ਵਿਚ ਬਹੁਤ ਸਾਰੇ ਵਿਅਕਤੀ ਜਿਨ੍ਹਾਂ ਨੂੰ ਉੱਚੇ ਆਚਰਣ ਦੇ ਕਿਹਾ ਗਿਆ ਹੈ, ਆਪਣੇ ਸਮੇਂ ਦੇ ਆਦਰਸ਼ਾਂ ਅਤੇ ਰੀਤੀਆਂ ਰਿਵਾਜਾਂ ਨਾਲ ਅਸਹਿਮਤ ਸਨ । ਇਸ ਲਈ ਨੈਤਿਕਤਾ ਅਤੇ ਆਚਰਣ ਤੋਂ ਇਕ ਭਾਵ ਲੈਣਾ ਉਚਿਤ ਨਹੀਂ ਸਗੋਂ ਵਿਅਕਤੀ ਦਾ ਆਚਰਣ ਉਸ ਦੇ ਸੋਚਣ ਅਤੇ ਕਾਰਜ ਵਿਧੀਆਂ ਦਾ ਸੰਗਠਨ ਹੈ ਜਿਸ ਵਿਚ ਕਿ ਮੁੱਲ ਅਤੇ ਸੰਕਲਪੀ ਕਾਰਕਾਂ ਨੂੰ ਪ੍ਰਮੁੱਖਤਾ ਪ੍ਰਾਪਤ ਹੁੰਦੀ ਹੈ ।

ਰੱਸ ਇਸ ਨੂੰ ਕੇਵਲ ਸਾਧਿਆ ਹੋਇਆ ਆਪਾ ਮੰਨਦਾ ਹੈ । ਵਿਅਕਤੀ ਦੇ ਸਵੈ ਕਾਬੂ ਅਨੁਸਾਰ ਉਸ ਦੇ ਆਚਰਣ ਨੂੰ ਚੰਗਾ, ਮਾੜਾ, ਮਜ਼ਬੂਤ ਜਾਂ ਕਮਜ਼ੋਰ ਆਦਿ ਦਸਿਆ ਜਾਂਦਾ ਹੈ । ਜੇ ਕੋਈ ਵਿਅਕਤੀ ਆਪਣੇ ਤੱਤਕਾਲਿਕ ਆਨੰਦ ਨੂੰ ਕਿਸੇ ਅਸੂਲ ਲਈ ਜਾਂ ਭਵਿੱਖ ਦੇ ਕਿਸੇ ਫ਼ਾਇਦੇ ਲਈ ਛੱਡ ਦਿੰਦਾ ਹੈ ਤਾਂ ਉਸ ਨੂੰ ਮਜ਼ਬੂਤ ਆਚਰਣ ਵਾਲਾ ਦਸਿਆ ਜਾਂਦਾ ਹੈ । ਮਜ਼ਬੂਤ ਆਚਰਣ ਦੇ ਲੱਛਣ ਹਨ -

(1)ਵਿਅਕਤੀ ਤਤਕਾਲਿਕ ਆਨੰਦ ਕਰਕੇ ਨਹੀਂ ਸਗੋਂ ਅਸੂਲਨ ਕੰਮ ਕਰਦਾ ਹੈ ;

(2)ਮਜ਼ਬੂਤ ਆਚਰਣ ਵਾਲਾ ਵਿਅਕਤੀ ਕੰਮ ਦੇ ਖ਼ਤਮ ਹੋਣ ਤਕ ਕੰਮ ਕਰਨਾ ਜਾਰੀ ਰੱਖਦਾ ਹੈ ਪਰੰਤੂ ਉਨ੍ਹਾਂ ਵਿਅਕਤੀਆਂ ਵਿਚ ਇਹ ਗੁਣ ਨਹੀਂ ਹੁੰਦਾ ਜਿਹੜੇ ਜਲਦੀ ਗੁੱਸੇ ਹੁੰਦੇ ਹਨ ਅਤੇ ਜਿਨ੍ਹਾਂ ਨੂੰ ਸ਼ਲਾਘਾ ਦੀ ਚਾਹ ਹੁੰਦੀ ਹੈ । ਇਸੇ ਸਿਧਾਂਤ ਨੂੰ ਈ. ਵੈਬ ਨੇ ਕੰਮ ਕਰਨ ਦੀ ਦ੍ਰਿੜ੍ਹਤਾ ਕਿਹਾ ਹੈ;

(3) ਵਿਅਕਤੀ ਮਿਹਨਤੀ, ਈਮਾਨਦਾਰ ਅਤੇ ਜ਼ਮੀਰ ਵਾਲਾ ਹੁੰਦਾ ਹੈ। ਉਹ ਬਿਨਾਂ ਨਿਗਰਾਨੀ ਵੀ ਆਪਣਾ ਕੰਮ ਕਰਨਾ ਜਾਰੀ ਰੱਖਦਾ ਹੈ ;

(4)ਪ੍ਰਸੰਨ, ਆਸ਼ਾਵਾਦੀ ਅਤੇ ਹੌਂਸਲੇ ਵਾਲਾ ਹੋਣਾ ਵੀ ਮਜ਼ਬੂਤ ਆਚਰਣ ਦੇ ਜ਼ਰੂਰੀ ਲੱਛਣ ਹਨ । ਚੰਗਾ ਆਚਰਣ ਸਿੱਖਿਆ ਪ੍ਰਾਪਤੀ ਦਾ ਹੀ ਨਤੀਜਾ ਹੈ ਜਿਸ ਦੁਆਰਾ ਵਿਅਕਤੀ ਆਪਣੀਆਂ ਅਸੱਭਿਜ ਤਰੰਗਾਂ ਤੇ ਕਾਬੂ ਕਰਨਾ ਸਿੱਖਦਾ ਹੈ ।

**ਆਚਾਰ ਸ਼ਾਸਤਰ** : ਇਸ ਨੂੰ ਵਿਵਹਾਰ-ਦਰਸ਼ਨ, ਨੀਤੀ-ਦਰਸ਼ਨ, ਨੀਤੀ-ਵਿਗਿਆਨ ਆਦਿ ਵੀ ਕਿਹਾ ਜਾਂਦਾ ਹੈ । ਮਨੁੱਖੀ ਕਾਰ-ਵਿਹਾਰ ਦਾ ਅਧਿਐਨ ਕਈ ਸ਼ਾਸਤਰਾਂ ਵਿਚੋਂ ਕਈ ਪੱਖਾਂ ਤੋਂ ਕੀਤਾ ਜਾਂਦਾ ਹੈ । ਮਨੁੱਖੀ ਕਾਰ-ਵਿਹਾਰ ਕੁਦਰਤ ਦੇ ਕੰਮਾਂ ਵਾਂਗ ਕਾਰਜ-ਕਾਰਨ ਦੇ ਫ਼ਲਸਫ਼ੇ ਦੇ ਅਧੀਨ ਹੁੰਦਾ ਹੈ ਅਤੇ ਉਸ ਦਾ ਮੂਲ ਕਾਰਨ ਜਾਣਿਆ ਜਾ ਸਕਦਾ ਹੈ ਅਤੇ ਉਸ ਦੀ ਵਿਆਖਿਆ ਵੀ ਕੀਤੀ ਜਾ ਸਕਦੀ ਹੈ। ਮਨੋ-ਵਿਗਿਆਨ ਇਹੋ ਕੁਝ ਕਰਦਾ ਹੈ ਪਰ ਕੁਦਰਤੀ ਕੰਮਾਂ ਨੂੰ ਅਸੀਂ ਚੰਗਾ ਜਾਂ ਮਾੜਾ ਕਹਿ ਕੇ ਵੱਖ-ਵੱਖ ਨਹੀਂ ਕਰਦੇ । ਰਾਹ ਵਿਚ ਅਚਾਨਕ ਮੀਂਹ ਆ ਜਾਣ ਨਾਲ ਭਿੱਜਣ ਤੇ ਅਸੀਂ ਬੱਦਲਾਂ ਨੂੰ ਕੋਸਣ ਨਹੀਂ ਲਗ ਪੈਂਦੇ ਪਰ ਇਸ ਤੋਂ ਉਲਟ ਆਪਣੇ ਸਾਥੀਆਂ ਦੇ ਚੰਗੇ ਜਾਂ ਮਾੜੇ ਕੰਮਾਂ ਬਾਰੇ ਅਸੀਂ ਹਮੇਸ਼ਾਂ ਆਪਣਾ ਨਿਰਣਾ ਦਿੰਦੇ ਰਹਿੰਦੇ ਹਾਂ । ਇਸ ਤਰ੍ਹਾਂ ਮਨੁੱਖਾਂ ਦੀ ਆਪਣੇ ਸਾਥੀਆਂ ਦੇ ਕਾਰ-ਵਿਹਾਰ ਦੇ ਮਾੜਾ ਜਾਂ ਚੰਗਾ ਹੋਣ ਬਾਰੇ ਨਿਰਣਾ ਦੇਣ ਦੀ ਰੁਚੀ ਹੀ ਆਚਾਰ-ਸ਼ਾਸਤਰ ਦੀ ਜਣਨੀ ਹੈ । ਆਚਾਰ-ਸ਼ਾਸਤਰ ਵਿਚ ਅਸੀਂ ਨਿਯਮ-ਬੱਧ ਰੂਪ ਵਿਚ ਵਿਚਾਰ ਕਰਦੇ ਹੋਏ ਇਹ ਜਾਣਨ ਦੀ ਕੋਸ਼ਿਸ਼ ਕਰਦੇ ਹਾਂ ਕਿ ਚੰਗੇ ਮਾੜੇ ਹੋਣ ਸਬੰਧੀ ਸਾਡੇ ਫ਼ੈਸਲਿਆਂ ਦਾ ਬੌਧਿਕ ਆਧਾਰ ਕੀ ਹੈ । ਕਿਹਾ ਜਾਂਦਾ ਹੈ ਕਿ ਆਚਾਰ-ਸ਼ਾਸਤਰ ਤਾਂ ਨਿਯਮ ਅਤੇ ਆਦਰਸ਼ ਕਾਇਮ ਕਰਨ ਵਾਲਾ ਵਿਗਿਆਨ ਹੈ ਪਰ ਮਨੋਵਿਗਿਆਨ ਵਾਸਤਵਿਕਤਾ ਦੀ ਖੋਜ ਕਰਨ ਵਾਲਾ ਸ਼ਾਸਤਰ ਹੈ । ਭਾਵੇਂ ਸ਼ਾਸਤਰਾਂ ਦੀ ਇਸ ਤਰ੍ਹਾਂ ਦੀ ਵੰਡ ਵਿਚ ਕੁਝ ਸਾਰ ਹੈ ਪਰ ਕਦੇ ਕਦੇ ਇਸ ਵਿਚ ਟਪਲਾ ਵੀ ਲੱਗ ਸਕਦਾ ਹੈ। ਇਸ ਵੰਡ ਤੋਂ ਇਹ ਵਿਚਾਰ ਵੀ ਪੈਦਾ ਹੋ ਸਕਦਾ ਹੈ ਕਿ ਆਚਾਰ-ਦਰਸ਼ਨ ਦਾ ਕੰਮ ਨੈਤਿਕ ਨਿਯਮਾਂ ਦੀ ਖੋਜ ਕਰਨਾ ਨਹੀਂ ਸਗੋਂ ਬਣਾਵਟੀ ਢੰਗਾਂ ਨਾਲ ਅਜਿਹੇ ਨਿਯਮਾਂ ਨੂੰ ਮਨੁੱਖੀ ਸਮਾਜ ਉੱਤੇ ਠੋਸਣਾ ਹੈ ਪਰ ਇਹ ਧਾਰਨਾ ਗ਼ਲਤ ਹੈ । ਨੀਤੀ-ਸ਼ਾਸਤਰ ਜਿਹੜੇ ਨਿਯਮਾਂ ਦੀ ਖੋਜ ਕਰਦਾ ਹੈ ਉਹ ਸੁਤੇ ਸਿੱਧ ਹੀ ਮਨੁੱਖ ਦੀ ਮੂਲ ਚੇਤਨਾ ਵਿਚ ਮੌਜੂਦ ਹਨ । ਇਹ ਠੀਕ ਹੈ ਕਿ ਵੱਖ-ਵੱਖ ਸਮਾਜਾਂ ਤੇ ਵੱਖ-ਵੱਖ ਸਮਿਆਂ ਵਿਚ ਚੇਤਨਾ ਦੇ ਵੱਖ-ਵੱਖ ਰੂਪ ਦਿਸਦੇ ਹਨ । ਇਸ ਬਹੁ-ਰੂਪਤਾ ਦਾ ਵੱਡਾ ਕਾਰਨ ਇਹ ਹੈ ਕਿ ਮਨੁੱਖੀ ਸੁਭਾਅ ਗੁੰਝਲਦਾਰ ਅਤੇ ਮਨੁੱਖੀ ਸਦਾਚਾਰ ਬਹੁ-ਪੱਖੀ ਹੈ । ਸਮੇਂ-ਸਮੇਂ ਸਿਰ ਵੱਖ-ਵੱਖ ਦੇਸ਼ਾਂ ਦੇ ਫ਼ਿਲਾਸਫ਼ਰ ਆਪਣੇ ਆਪਣੇ ਸਮਾਜਾਂ ਵਿਚ ਪ੍ਰਚੱਲਤ, ਪਰਵਾਨਤ ਤੇ ਅਪਰਵਾਨਤ ਨਿਯਮਾਂ ਦੇ ਮਿਆਰਾਂ ਦੀ ਹੀ ਖੋਜ ਕਰਦੇ ਹਨ । ਸਾਡੇ ਆਪਣੇ ਸਮੇਂ ਵਿਚ ਵੀ ਕਈ ਨਵੀਆਂ ਤੇ ਪੁਰਾਣੀਆਂ ਸਭਿਆਤਾਵਾਂ ਦੇ ਮੇਲ ਕਾਰਨ ਫ਼ਿਲਾਸਫ਼ਰਾਂ ਲਈ ਇਹ ਸੰਭਵ ਹੋ ਸਕਦਾ ਹੈ ਕਿ ਉਹ ਬੇਸ਼ੁਮਾਰ ਰਵਾਇਤਾਂ ਤੇ ਇਕ ਦੂਜੇ ਉੱਤੇ ਨਿਰਭਰ ਮਨੌਤਾਂ ਤੋਂ ਉੱਪਰ ਉਠ ਕੇ ਸਹੀ ਤੌਰ ਤੇ ਸਾਰੇ ਸੰਸਾਰ ਸਬੰਧੀ ਨੈਤਿਕ ਨਿਯਮ ਕਾਇਮ ਕਰਨ ਵੱਲ ਧਿਆਨ ਦੇਣ।

ਨੀਤੀ-ਸ਼ਾਸਤਰ ਦਾ ਮੂਲ ਪ੍ਰਸ਼ਨ ਕੀ ਹੈ, ਇਸ ਸਬੰਧ ਵਿਚ ਦੋ ਮਹੱਤਵਪੂਰਨ ਮੱਤ ਹਨ । ਇਕ ਮੱਤ ਅਨੁਸਾਰ ਨੀਤੀ-ਸ਼ਾਸਤਰ ਦੀ ਵੱਡੀ ਸਮੱਸਿਆ ਇਹ ਦੱਸਣਾ ਹੈ ਕਿ ਮਨੁੱਖੀ ਜੀਵਨ ਲਈ ਸਰਵਸ੍ਰੇਸ਼ਟ ਕੀ ਹੈ ? ਇਸ ਸਰਵਸ੍ਰੇਸ਼ਟ ਦਾ ਗਿਆਨ ਹੋ ਜਾਣ ਤੇ ਅਸੀਂ ਸ਼ੁਭ ਕਰਮ ਉਨ੍ਹਾਂ ਕੰਮਾਂ ਨੂੰ ਆਖਾਂਗੇ ਜਿਹੜੇ ਸਾਨੂੰ ਉਸ ਸ੍ਰੇਸ਼ਟ ਵਲ ਲੈ ਜਾਣ ਵਾਲੇ ਹਨ । ਇਸ ਤੋਂ ਉਲਟ ਬਾਕੀ ਸਾਰੇ ਕਰਮਾਂ ਨੂੰ ਅਸੀਂ ਮਾੜੇ ਕਰਮ ਕਹਾਂਗੇ । ਦੂਜੇ ਵਿਚਾਰ ਅਨੁਸਾਰ ਨੀਤੀ-ਸ਼ਾਸਤਰ ਦਾ ਪ੍ਰਧਾਨ ਕੰਮ ਸ਼ੁਭ ਅਤੇ ਧਰਮ ਸੰਗਤ ਦੀ ਧਾਰਨਾ ਨੂੰ ਸਪੱਸ਼ਟ ਕਰਨਾ ਹੈ । ਦੂਜੇ ਸ਼ਬਦਾਂ ਵਿਚ ਨੀਤੀ-ਸ਼ਾਸਤਰ ਦਾ ਕੰਮ ਉਸ ਨਿਯਮ ਜਾਂ ਨਿਯਮਾਂ ਦਾ ਰੂਪ ਸਪੱਸ਼ਟ ਕਰਨਾ ਹੈ ਜਿਸ ਜਾਂ ਜਿਨ੍ਹਾਂ ਅਨੁਸਾਰ ਕੀਤੇ ਕੰਮ ਸ਼ੁਭ ਜਾਂ ਧਰਮ-ਅਨੁਕੂਲ ਹੁੰਦੇ ਹਨ । ਇਨ੍ਹਾਂ ਦੋਹਾਂ ਮੱਤਾਂ ਨੇ ਦੋ ਵੱਖ-ਵੱਖ ਵਿਚਾਰਧਾਰਾਵਾਂ ਨੂੰ ਜਨਮ ਦਿੱਤਾ ।

ਸਰਵਸ੍ਰੇਸ਼ਟ ਦੀ ਕਲਪਨਾ ਕਈ ਤਰ੍ਹਾਂ ਨਾਲ ਕੀਤੀ ਗਈ ਹੈ । ਇਨ੍ਹਾਂ ਕਲਪਨਾਵਾਂ ਤੇ ਸਿਧਾਂਤਾਂ ਦਾ ਜ਼ਿਕਰ ਅਸੀਂ ਅੱਗੇ ਚੱਲ ਕੇ ਕਰਾਂਗੇ। ਇਥੇ ਅਸੀਂ ਸੰਖੇਪ ਵਿਚ ਵਿਚਾਰ ਕਰਾਂਗੇ ਕਿ ਨੈਤਿਕਤਾ ਦੇ ਨਿਯਮ ਕਿਸ ਪੱਧਰ ਦੇ ਹੋਣੇ ਚਾਹੀਦੇ ਹਨ । ਨਿਯਮ ਜਾਂ ਕਾਨੂੰਨ ਦੀ ਧਾਰਨਾ ਜਾਂ ਤਾਂ ਰਾਜ ਦੇ ਦੰਡ-ਵਿਧਾਨ ਤੋਂ ਆਉਂਦੀ ਹੈ ਜਾਂ ਭੌਤਿਕ ਵਿਗਿਆਨਾਂ ਤੋਂ, ਜਿਨ੍ਹਾਂ ਵਿਚ ਪ੍ਰਕਿਰਤੀ ਦੇ ਨਿਯਮਾਂ ਦਾ ਵਰਨਣ ਕੀਤਾ ਜਾਂਦਾ ਹੈ । ਰਾਜ ਦੇ ਕਾਨੂੰਨ ਆਮ ਤੌਰ ਤੇ ਹੁਕਮਰਾਨਾਂ ਦੀ ਮਰਜ਼ੀ ਮੁਤਾਬਕ ਬਣਦੇ ਹਨ । ਕਦੀ ਕਦੀ ਤਾਂ ਉਹ ਸਮਾਜ ਦੇ ਕੁਝ ਖ਼ਾਸ ਵਰਗਾਂ ਦੇ ਹਿਤ

ਲਈ ਬਣਾਏ ਜਾਂਦੇ ਹਨ ਅਤੇ ਕੁਝ ਲੋਕਾਂ ਨੂੰ ਉਨ੍ਹਾਂ ਦੇ ਪਾਲਣ ਨਾਲ ਨੁਕਸਾਨ ਪੁੱਜਦਾ ਹੈ । ਸਰਕਾਰ ਦੇ ਕਾਨੂੰਨਾਂ ਨੂੰ ਤਾਂ ਤੋੜਿਆ ਵੀ ਜਾ ਸਕਦਾ ਹੈ ਪਰ ਇਸ ਤੋਂ ਉਲਟ ਕੁਦਰਤ ਦੇ ਨਿਯਮ ਅਟੱਲ ਹੁੰਦੇ ਹਨ। ਰਾਜ ਦੇ ਕਾਨੂੰਨ ਜਾਂ ਨਿਯਮ ਬਦਲੇ ਜਾ ਸਕਦੇ ਹਨ ਪਰ ਕੁਦਰਤ ਦੇ ਨਿਯਮ ਨਹੀਂ ਬਦਲੇ ਜਾ ਸਕਦੇ । ਨੀਤੀ ਜਾਂ ਨੈਤਿਕਤਾ ਦੇ ਨਿਯਮ ਨਾ ਬਦਲੇ ਜਾਣ ਵਾਲੇ ਅਤੇ ਮੰਨਣ ਵਾਲੇ ਲਈ ਕਲਿਆਣਕਾਰੀ ਸਮਝੇ ਜਾਂਦੇ ਹਨ । ਇਸ ਪੱਖੋਂ ਨੀਤੀ-ਸ਼ਾਸਤਰ ਦੇ ਨਿਯਮ ਪੂਰਣ ਰੂਪ ਵਿਚ ਸਿਹਤ-ਵਿਗਿਆਨ ਦੇ ਨਿਯਮਾਂ ਦੇ ਸਮਾਨ ਹੁੰਦੇ ਹਨ । ਇਉਂ ਜਾਪਦਾ ਹੈ ਕਿ ਮਨੁੱਖ ਅਤੇ ਮਨੁੱਖੀ ਸੁਭਾਅ ਦੋ ਵੱਖ-ਵੱਖ ਪੱਧਰ ਦੇ ਨਿਯਮਾਂ ਵਿਚ ਬੱਝੇ ਰਹਿੰਦੇ ਹਨ । ਇਕ ਪਾਸੇ ਤਾਂ ਮਨੁੱਖ ਉਨ੍ਹਾਂ ਕਾਨੂੰਨਾਂ ਦੇ ਅਧੀਨ ਹੁੰਦਾ ਹੈ ਜਿਨ੍ਹਾਂ ਦੀ ਸਥਾਪਨਾ ਭੌਤਿਕ-ਵਿਗਿਆਨ, ਰਸਾਇਣ-ਸ਼ਾਸਤਰ, ਜੀਵ-ਸ਼ਾਸਤਰ, ਮਨੋਵਿਗਿਆਨ ਆਦਿ ਤੱਥਾਂ ਦੀ ਖੋਜ ਕਰਨ ਵਾਲੇ ਵਿਗਿਆਨ ਕਰਦੇ ਹਨ ਅਤੇ ਦੂਜੇ ਪਾਸੇ ਉਹ ਸਿਹਤ-ਵਿਗਿਆਨ, ਤਰਕ-ਸ਼ਾਸਤਰ ਆਦਿ ਆਦਰਸ਼ ਦੀ ਖੋਜ ਕਰਨ ਵਾਲੇ ਵਿਗਿਆਨਾਂ ਦੇ ਨਿਯਮਾਂ ਦੀ ਪਾਲਣਾ ਕਰਦਾ ਹੈ ਭਾਵੇਂ ਇਨ੍ਹਾਂ ਦੀ ਪਾਲਣਾ ਕਰਨ ਲਈ ਉਹ ਤਾਂ ਨਹੀਂ ਹੁੰਦਾ ਪਰ ਉਨ੍ਹਾਂ ਦੀ ਪਾਲਣਾ ਉਸ ਦੇ ਸੁੱਖ ਤੇ ਉੱਨਤੀ ਲਈ ਜ਼ਰੂਰੀ ਹੈ । ਨੀਤੀ-ਸ਼ਾਸਤਰ ਦੇ ਨਿਯਮ ਦੂਜੀ ਸ਼੍ਰੇਣੀ ਦੇ ਹੁੰਦੇ ਹਨ ।

ਨੀਤੀ-ਸ਼ਾਸਤਰ ਦੀਆਂ ਸਮੱਸਿਆਵਾਂ ਨੂੰ ਅਸੀਂ ਤਿੰਨ ਵਰਗਾਂ ਵਿਚ ਵੰਡ ਸਕਦੇ ਹਾਂ: (1) ਸਰਵਸ੍ਰੇਸ਼ਟ ਦਾ ਸਰੂਪ ਕੀ ਹੈ ? (2) ਸਰਵਸ੍ਰੇਸ਼ਟ ਅਥਵਾ ਸ਼ੁਭ-ਅਸ਼ੁਭ ਦੇ ਗਿਆਨ ਦਾ ਸੋਮਾ ਜਾਂ ਸਾਧਨ ਕੀ ਹੈ ? (3) ਨੈਤਿਕ ਆਚਾਰ ਦੀ ਅਵੱਸ਼ਕਤਾ ਦੇ ਆਧਾਰ ਕੀ ਹਨ ?

ਸਰਵਸ੍ਰੇਸ਼ਟ ਦੇ ਬਾਰੇ ਪੂਰਬ ਤੇ ਪੱਛਮ ਵਿਚ ਕਈ ਕਲਪਨਾਵਾਂ ਕੀਤੀਆਂ ਗਈਆਂ ਹਨ । ਭਾਰਤ ਵਿਚ ਤਕਰੀਬਨ ਸਾਰੇ ਫ਼ਲਸਫ਼ੇ ਇਹ ਮੰਨਦੇ ਹਨ ਕਿ ਜੀਵਨ ਦਾ ਮੁੱਖ ਮੰਤਵ ਸੁੱਖ ਹੈ ਪਰ ਸੁੱਖ ਬਾਰੇ ਉਨ੍ਹਾਂ ਵਿਚੋਂ ਬਹੁਤਿਆਂ ਦਾ ਵਿਚਾਰ ਅਖੌਤੀ ਸੁੱਖਵਾਦ ਦੇ ਫ਼ਲਸਫ਼ੇ ਤੋਂ ਬਿਲਕੁਲ ਵੱਖਰਾ ਹੈ । ਪ੍ਰਚੱਲਤ ਅਰਥਾਂ ਵਿਚ ਅਸੀਂ ਕੇਵਲ ਚਾਰਵਾਕ ਦਰਸ਼ਨ ਨੂੰ ਸੁੱਖ ਦਾ ਫ਼ਲਸਫ਼ਾ ਕਹਿ ਸਕਦੇ ਹਾਂ । ਚਾਰਵਾਕ ਦੇ ਸੁੱਖ ਦੇ ਫ਼ਲਸਫ਼ੇ ਵਿਚ ਸਰੀਰਕ ਸੁੱਖ ਨੂੰ ਹੀ ਮਹਾਨਤਾ ਦਿੱਤੀ ਗਈ ਹੈ । ਭਾਰਤ ਦੇ ਦੂਜੇ ਫ਼ਲਸਫ਼ੇ ਜਿਸ ਮਹਾਨ ਸੁੱਖ ਨੂੰ ਜੀਵਨ ਦਾ ਆਦਰਸ਼ ਮੰਨਦੇ ਹਨ ਉਸ ਨੂੰ ਮੁਕਤੀ, ਮੋਖ ਜਾਂ ਨਿਰਵਾਣ ਕਿਹਾ ਗਿਆ ਹੈ । ਨਿਆਇ ਤੇ ਸਾਂਖ ਦਰਸ਼ਨਾਂ ਵਿਚ ਜਿਸ ਮੁਕਤੀ ਦੀ ਕਲਪਨਾ ਕੀਤੀ ਗਈ ਹੈ ਉਸ ਨੂੰ ਭਾਵਾਤਮਕ ਸੁੱਖ ਰੂਪ ਨਹੀਂ ਕਿਹਾ ਜਾ ਸਕਦਾ ਪਰ ਉਪਨਿਸ਼ਦ ਅਤੇ ਵੇਦਾਂਤ ਵਿਚ ਜ਼ਿਕਰ ਕੀਤਾ ਮੁਕਤੀ-ਅਵਸਥਾ ਨੂੰ ਸਾਖਿਆਤ ਆਨੰਦ ਆਖ਼ਿਆ ਜਾ ਸਕਦਾ ਹੈ । ਵੇਦਾਂਤ ਦੀ 'ਮੁਕਤੀ' ਅਤੇ ਬੋਧੀਆਂ ਦਾ 'ਨਿਰਵਾਣ' ਦੋਵੇਂ ਹੀ ਉਸ ਸਥਿਤੀ ਦੇ ਸੂਚਕ ਹਨ ਜਦੋਂ ਕਿ ਮਨੁੱਖ ਦੀ ਆਤਮਾ ਸੁੱਖ-ਦੁੱਖ ਦੇ ਚੱਕਰਾਂ ਤੋਂ ਪਰੇ ਹੋ ਜਾਂਦੀ ਹੈ । ਇਹ ਸਥਿਤੀ ਜੀਵਨ ਵਿਚ ਵੀ ਆ ਸਕਦੀ ਹੈ, ਜਿਸ ਨੂੰ ਭਗਵਤ ਗੀਤਾ ਵਿਚ ਆਤਮ ਸੰਤੋਖ ਕਿਹਾ ਗਿਆ ਹੈ ਅਤੇ ਇਸ ਅਵਸਥਾ ਨੂੰ ਇਕ ਤਰ੍ਹਾਂ ਨਾਲ ਜੀਵਨ-ਮੁਕਤੀ ਹੀ ਕਿਹਾ ਜਾ ਸਕਦਾ ਹੈ । ਪੱਛਮੀ ਦਰਸ਼ਨਾਂ ਵਿਚ ਸਰਵਸ੍ਰੇਸ਼ਟ ਸਬੰਧੀ ਕਈ ਵਿਚਾਰ ਮਿਲਦੇ ਹਨ : (1) ਸੁੱਖ ਦੇ ਫ਼ਲਸਫ਼ੇ ਨੂੰ ਮੰਨਣ ਵਾਲੇ ਸੁੱਖ ਨੂੰ ਹੀ ਜੀਵਨ ਦਾ ਮੰਤਵ ਦਸਦੇ ਹਨ । ਇਸ ਸੁਖਵਾਦ ਦੇ ਫ਼ਲਸਫ਼ੇ ਦੇ ਦੋ ਰੂਪ ਹਨ, ਵਿਅਕਤੀਗਤ ਸੁੱਖ ਦਾ ਫ਼ਲਸਫ਼ਾ ਅਤੇ ਸਰਬ-ਵਿਆਪੀ ਸੁੱਖ ਦਾ ਫ਼ਲਸਫ਼ਾ । ਪਹਿਲੇ ਫ਼ਲਸਫ਼ੇ ਅਨੁਸਾਰ ਮਨੁੱਖ ਦੇ ਜਤਨਾਂ ਦਾ ਟੀਚਾ ਵਿਅਕਤੀਗਤ ਸੁੱਖ ਹੈ ਪਰ ਦੂਜੇ ਫ਼ਲਸਫ਼ੇ ਅਨੁਸਾਰ ਇਹ ਟੀਚਾ ਸਰਬੱਤ ਦਾ ਸੁੱਖ ਅਰਥਾਤ ਵੱਧ ਤੋਂ ਵੱਧ ਮਨੁੱਖਾਂ ਲਈ ਵੱਧ ਤੋਂ ਵੱਧ ਸੁੱਖ ਹੈ । ਕੁਝ ਫ਼ਿਲਾਸਫ਼ਰਾਂ ਦੇ ਵਿਚਾਰ ਅਨੁਸਾਰ ਸੁੱਖਾਂ ਵਿਚ ਸਿਰਫ਼ ਮਾਤਰਾ ਦਾ ਹੀ ਫ਼ਰਕ ਹੁੰਦਾ ਹੈ, ਕਈਆਂ ਦੇ ਵਿਚਾਰ ਅਨੁਸਾਰ ਉਨ੍ਹਾਂ ਵਿਚ ਮਾੜੇ-ਚੰਗੇ ਦਾ ਫ਼ਰਕ ਵੀ ਰਹਿੰਦਾ ਹੈ । (2) ਕੁਝ ਫ਼ਿਲਾਸਫ਼ਰਾਂ ਦੀ ਰਾਇ ਵਿਚ ਜੀਵਨ ਦਾ ਮੁੱਖ ਮੰਤਵ ਮਨੁੱਖ ਦੀਆਂ ਵੱਖ ਵੱਖ ਸ਼ਕਤੀਆਂ ਦਾ ਪੂਰਾ ਪੂਰਾ ਵਿਕਾਸ ਹੈ । (3) ਕੁਝ ਅਧਿਆਤਮਵਾਦੀਆਂ ਨੇ 'ਆਪੇ' ਦੀ ਪਛਾਣ ਨੂੰ ਹੀ ਜੀਵਨ ਦਾ ਰੂਪ ਮੰਨਿਆ ਹੈ । (4) ਕੁਝ ਫ਼ਿਲਾਸਫ਼ਰਾਂ ਦੀ ਰਾਇ ਵਿਚ ਸਰਵਸ੍ਰੇਸ਼ਟ ਕਰਤੱਵ ਰੂਪ ਜਾਂ ਧਰਮ ਰੂਪ ਹੈ; ਨੈਤਿਕ ਕਿਰਿਆ ਦਾ ਮੰਤਵ ਨੈਤਿਕਤਾ ਜਾਂ ਧਰਮ ਹੀ ਹੈ ਅਖ਼ਲਾਕ ਨਹੀਂ ।

ਸਭ ਤੋਂ ਉੱਚੇ ਅਖ਼ਲਾਕ ਜਾਂ ਮਾੜੇ ਕੰਮਾਂ ਦੀ ਜਾਂਚ ਪਰਖ ਕੀ ਹੈ ? ਇਸ ਬਾਰੇ ਵੀ ਵੱਖ ਵੱਖ ਸਿਧਾਂਤ ਹਨ । ਆਮ ਕਰਕੇ ਫ਼ਿਲਾਸਫ਼ਰਾਂ ਦੀ ਰਾਇ ਵਿਚ ਚੰਗੇ-ਮਾੜੇ ਦਾ ਗਿਆਨ ਬੁੱਧੀ ਰਾਹੀਂ ਹੁੰਦਾ ਹੈ । ਹੀਗਲ ਤੇ ਬ੍ਰੈਡਲੇ ਆਦਿ ਦੀ ਰਾਇ ਵੀ ਇਹੋ ਹੈ ਅਤੇ ਕਾਂਤ ਦਾ ਸਿਧਾਂਤ ਵੀ ਇਸ ਦਾ ਵਿਰੋਧੀ ਨਹੀਂ ਹੈ । ਕਾਂਤ ਮੰਨਦਾ ਹੈ ਕਿ ਅਮਲੀ ਦਲੀਲ ਹੀ ਅਖ਼ਲਾਕੀ ਆਦੇਸ਼ਾਂ ਦੇ ਚੰਗੇ ਮਾੜੇ ਹੋਣ ਸਬੰਧੀ ਫ਼ੈਸ਼ਲਾ ਕਰਦੀ ਹੈ । ਅਨੁਭਵ ਵਾਦੀਆਂ ਦੇ ਵਿਚਾਰ ਅਨੁਸਾਰ ਸਾਡੇ ਚੰਗੇ ਮਾੜੇ ਸਬੰਧੀ ਗਿਆਨ ਦਾ ਸੋਮਾ ਅਨੁਭਵ ਹੀ ਹੈ । ਇਹ ਵਿਚਾਰ ਐਥੀਕਲ ਰੈਲੇਟਿਵਿਜ਼ਮ ਨੂੰ ਜਨਮ ਦਿੰਦਾ ਹੈ । ਤੀਜਾ ਸਿਧਾਂਤ ਅਨੁਭਵਵਾਦ ਹੈ। ਇਸ ਅਨੁਸਾਰ ਸਾਡੇ ਅੰਦਰ ਇਕ ਅਜਿਹੀ ਸ਼ਕਤੀ ਹੈ ਜਿਹੜੀ ਚੰਗੇ ਮੰਦੇ ਨੂੰ ਸਾਫ਼ ਤੌਰ ਤੇ ਪਛਾਣ ਜਾਂ ਸਮਝ ਲੈਂਦੀ ਹੈ । ਅਨੁਭਵਵਾਦ ਦੇ ਕਈ ਰੂਪ ਹਨ । ਸ਼ੈਫਟੇਸਬਰੀ ਤੇ ਹਚੇਸਨ ਨਾਂ ਦੇ ਅੰਗਰੇਜ਼ ਫ਼ਿਲਾਸਫ਼ਰਾਂ ਦਾ ਵਿਚਾਰ ਸੀ ਕਿ ਰੂਪ, ਰਸ ਆਦਿ ਨੂੰ ਗ੍ਰਹਿਣ ਕਰਨ ਵਾਲੀਆਂ ਇੰਦਰੀਆਂ ਵਾਂਗ ਹੀ ਸਾਡੇ ਅੰਦਰ ਇਕ ਅਖ਼ਲਾਕੀ ਸੂਝ ਵੀ ਹੁੰਦੀ ਹੈ ਜਿਹੜੀ ਸਿੱਧੀ ਹੀ ਚੰਗੇ ਮਾੜੇ ਨੂੰ ਜਾਂਚ ਪਰਖ ਸਕਦੀ ਹੈ । ਇਕ ਫ਼ਿਲਾਸਫ਼ਰ ਬਿਸ਼ਪ ਬਟਲਰ ਦਾ ਵਿਚਾਰ ਹੈ ਕਿ ਸਾਡੇ ਅੰਦਰ ਇਕ ਪ੍ਰੇਰਨ ਵਾਲੀ ਸ਼ਕਤੀ ਹੁੰਦੀ ਹੈ ਜਿਸ ਨੂੰ ਜ਼ਮੀਰ ਕਹਿੰਦੇ ਹਨ । ਇਹ ਸ਼ਕਤੀ ਖ਼ੁਦਗ਼ਰਜ਼ੀ ਤੇ ਲੋਕ-ਭਲਾਈ ਦੀ ਇੱਛਾ ਦੇ ਵਿਚਕਾਰ ਪੈਦਾ ਹੋਣ ਵਾਲੀ ਕਸ਼ਮਕਸ਼ ਨੂੰ ਖ਼ਤਮ ਕਰਕੇ ਸਾਨੂੰ ਠੀਕ ਰਾਹ ਦਸਦੀ ਹੈ ।

ਸਾਡੇ ਆਚਰਣ ਨੂੰ ਕਈ ਰੁਚੀਆਂ ਪ੍ਰੇਰਦੀਆਂ ਹਨ । ਇਕ ਰੁਚੀ ਤਾਂ ਖ਼ੁਦਗਰਜ਼ੀ ਦੀ ਹੈ ਤੇ ਦੂਜੀ ਪਰ-ਉਪਕਾਰ ਦੀ ਭਾਵਨਾ ਹੈ । ਜ਼ਮੀਰ ਇਨ੍ਹਾਂ ਦੋਹਾਂ ਦੇ ਉਪਰ ਹੈ ਤੇ ਚੰਗੇ ਮੰਦੇ ਦਾ ਫ਼ੈਸਲਾ ਕਰਨ ਦੇ ਸਮਰੱਥ ਹੈ । ਜਰਮਨ ਫ਼ਿਲਾਸਫ਼ਰ 'ਕਾਂਤ' ਅਨੁਭਵਵਾਦੀਆਂ ਵਿਚ ਵੀ ਗਿਣਿਆ ਜਾਂਦਾ ਹੈ । ਅਨੁਭਵਵਾਦੀਆਂ ਦੇ ਅਖ਼ਲਾਕੀ ਸਿਧਾਂਤਾਂ ਦਾ ਇਕ ਆਮ ਲੱਛਣ ਇਹ ਹੈ ਕਿ ਇਹ ਕਿਸੇ ਕੰਮ ਦੇ ਚੰਗਾ ਜਾਂ ਮਾੜਾ ਹੋਣ ਸਬੰਧੀ ਫ਼ੈਸਲੇ ਲਈ ਉਸ ਦੇ ਸਿੱਟਿਆਂ ਵੱਲ ਧਿਆਨ ਦੇਣਾ ਜ਼ਰੂਰੀ ਨਹੀਂ ਸਮਝਦੇ । ਕੋਈ ਕੰਮ ਇਸ ਲਈ ਚੰਗਾ ਜਾਂ ਮਾੜਾ ਨਹੀਂ ਕਿ ਉਸ ਦੇ ਸਿੱਟੇ ਚੰਗੇ ਜਾਂ ਮਾੜੇ ਹਨ । ਕਿਸੇ ਕੰਮ ਦੇ ਸਾਰੇ ਸਿੱਟਿਆਂ ਦਾ ਅਨੁਮਾਨ ਪਹਿਲਾਂ ਹੀ ਲਾਉਣਾ ਉਨ੍ਹਾ ਹੀ ਔਖਾ ਹੈ ਜਿੰਨਾ ਕਿ ਉਨ੍ਹਾਂ ਉੱਤੇ ਕਾਬੂ ਪਾ ਸਕਣਾ । ਕੰਮ ਦੇ ਚੰਗੇ ਮਾੜੇ ਹੋਣ ਸਬੰਧੀ ਫ਼ੈਸਲਾ ਉਸ ਦੇ ਮੰਤਵ ਤੋਂ ਕੀਤਾ ਜਾ ਸਕਦਾ ਹੈ । ਜਿਸ ਕੰਮ ਦੀ ਪ੍ਰੇਰਨਾ ਚੰਗੀ ਹੈ ਉਹ ਕੰਮ ਚੰਗਾ ਹੈ ਅਤੇ ਮਾੜੀ ਪ੍ਰੇਰਨਾ ਵਾਲਾ ਮਾੜਾ ਕੰਮ ਪਾਪ ਹੈ । ਕਾਂਤ ਕਹਿੰਦਾ ਹੈ ਕਿ ਸਦਭਾਵਨਾ ਆਪਣੇ ਆਪ ਵਿਚ ਹੀ ਇਕ ਮਹਾਨ ਵਸਤੂ ਹੈ ਜਿਸ ਦੀ ਚੰਗਿਆਈ ਨਿਰਪੱਖ ਤੇ ਯਕੀਨੀ ਹੈ । ਬਾਕੀ ਸਭ ਚੀਜ਼ਾਂ ਦੀ ਚੰਗਿਆਈ ਸਾਪੇਖ ਹੁੰਦੀ ਹੈ ।

ਅਖ਼ਲਾਕੀ ਤੌਰ ਤੇ ਚੰਗਾ ਜਾਂ ਮਾੜਾ ਹੋਣ ਦੀ ਪਰਖ ਕੀ ਹੈ ? ਇਸ ਬਾਰੇ ਭਾਰਤੀ ਫ਼ਿਲਾਸਫ਼ਰਾਂ ਨੇ ਕਈ ਵਿਚਾਰ ਪੇਸ਼ ਕੀਤੇ ਹਨ । ਮੀਮਾਂਸਾ ਦਰਸ਼ਨ ਅਨੁਸਾਰ ਉਹ ਆਚਾਰ ਹੀ ਧਰਮ ਦੀ ਕਸੌਟੀ ਤੇ ਪੂਰਾ ਉਤਰਦਾ ਹੈ ਜਿਸ ਦਾ ਵਰਣਨ ਸ੍ਰੁਤੀਆਂ ਵਿਚ ਕੀਤਾ ਗਿਆ ਹੈ ਅਤੇ ਸ੍ਰੁਤੀ ਜਾਂ ਵੇਦ ਵਿਚ ਵਰਜਿਆ ਹੋਇਆ ਕੰਮ ਅਧਰਮ ਹੈ । ਇਸ ਤਰ੍ਹਾਂ ਧਰਮ ਅਤੇ ਅਧਰਮ ਦੀ ਕਸੌਟੀ ਸ੍ਰੁਤੀਆਂ ਹਨ । ਭਗਵਤ ਗੀਤਾ ਵਿਚ ਨਿਸ਼ਕਾਮ ਕਰਮਾਂ ਦੀ ਸਿੱਖਿਆ ਦੇ ਨਾਲ ਨਾਲ ਇਹ ਵੀ ਦੱਸਿਆ ਗਿਆ ਹੈ ਕਿ ਸਾਰੇ ਕਰਤੱਵਾਂ ਦੀ ਜਾਣਕਾਰੀ ਲਈ ਸ਼ਾਸ਼ਤਰ ਹੀ ਸਨਦ ਹਨ । ਸ਼ਾਸਤਰਾਂ ਵਿਚ ਸ੍ਰੁਤੀ ਤੇ ਸਿਮਰਤੀ ਦੋਵੇਂ ਸ਼ਾਮਲ ਹਨ । ਹਿੰਦੂ ਧਰਮ ਵਿਚ ਹਰੇਕ ਵਰਣ ਤੇ ਆਸ਼ਰਮ ਲਈ ਵੱਖੋ ਵੱਖ ਕਰਤੱਵ ਨਿਸ਼ਚਿਤ ਕੀਤੇ ਗਏ ਹਨ । ਇਨ੍ਹਾਂ ਕਰਤੱਵਾਂ ਦੀ ਵਿਆਖਿਆ ਧਰਮ-ਸੂਤਰਾਂ ਵਿਚ ਵਿਸਥਾਰ ਨਾਲ ਮਿਲਦੀ ਹੈ । ਇਸ ਤਰ੍ਹਾਂ ਦੇ ਕਰਤੱਵਾਂ ਤੋਂ ਇਲਾਵਾ ਧਰਮ ਜਾਂ ਸਰਬ-ਵਿਆਪੀ ਧਰਮ-ਨਿਯਮਾਂ ਦੀ ਜਾਣਕਾਰੀ ਲਈ ਅੰਤਰ ਆਤਮਾ (ਜ਼ਮੀਰ) ਨੂੰ ਵੀ ਸਨਦ ਮੰਨਦਿਆਂ ਮਹਾਂਪੁਰਸ਼ਾਂ ਦੇ ਆਚਰਣ ਨੂੰ ਆਦਰਸ਼ਕ ਮੰਨਿਆ ਗਿਆ ਹੈ ।

ਅਖ਼ਲਾਕ ਦੀ ਲਾਜ਼ਮੀ ਲੋੜ ਦੇ ਵੀ ਕਈ ਆਧਾਰ ਕਲਪੇ ਗਏ ਹਨ। ਮਨੁੱਖੀ ਇਤਿਹਾਸ ਵਿਚ ਅਖ਼ਲਾਕ ਸਬੰਧੀ ਅਹਿਮ ਨਿਯਮਾਂ ਦਾ ਸਭ ਤੋਂ ਮਹੱਤਵਪੂਰਨ ਆਧਾਰ ਧਰਮ ਹੀ ਰਿਹਾ ਹੈ । ਸਾਨੂੰ ਅਖ਼ਲਾਕੀ ਨਿਯਮਾਂ ਦੀ ਪਾਲਣਾ ਕਰਨੀ ਚਾਹੀਦੀ ਹੈ ਕਿਉਂਕਿ ਈਸ਼ਵਰ ਜਾਂ ਧਰਮ ਦੀ ਇੱਛਾ ਇਹੋ ਹੀ ਹੈ ।

ਸਦਾਚਾਰ ਦੇ ਨਿਯਮ ਬਣਾਉਣ ਵਾਲੀ ਦੂਜੀ ਸ਼ਕਤੀ ਸਰਕਾਰ ਹੈ । ਲੋਕਾਂ ਨੂੰ ਅਖ਼ਲਾਕ ਵਿਰੁੱਧ ਜਾਂ ਅਖ਼ਲਾਕ-ਹੀਨ ਕੰਮਾਂ ਤੋਂ ਦੂਰ ਰੱਖਣ ਵਿਚ ਸਰਕਾਰ ਦੇ ਬਣਾਏ ਕਾਨੂੰਨ ਦਾ ਵੱਡਾ ਹੱਥ ਹੈ । ਇਸੇ ਤਰ੍ਹਾਂ ਸਮਾਜ ਦਾ ਡਰ ਵੀ ਗ਼ੈਰ ਅਖ਼ਲਾਕੀ ਕੰਮ ਕਰਨ ਤੋਂ ਲੋਕਾਂ ਨੂੰ ਰੋਕਦਾ ਹੈ । ਕਾਂਤ ਦੇ ਵਿਚਾਰ ਅਨੁਸਾਰ ਸਾਨੂੰ ਧਰਮੀ ਬਣਨ ਲਈ ਧਰਮ ਦੇ ਅਸੂਲਾਂ ਦੀ ਪਾਲਣਾ ਕਰਨੀ ਚਾਹੀਦੀ ਹੈ । ਕਰਤੱਵਾਂ ਦੀ ਪਾਲਣਾ ਹੀ ਸਾਡਾ ਇਸ਼ਟ ਹੋਣਾ ਚਾਹੀਦਾ ਹੈ । ਜੋ ਫ਼ਿਲਾਸਫ਼ਰ ਆਪਣੇ ਕਰਤੱਵ ਜਾਂ ਫ਼ਰਜ਼ ਦੀ ਪਾਲਣਾ ਨੂੰ ਆਪਣਾ ਪਰਮ ਧਰਮ ਸਮਝਦੇ ਹਨ, ਉਹ ਕਹਿ ਸਕਦੇ ਹਨ ਕਿ ਜਿੰਨਾ ਕੁ ਕੋਈ ਅਖ਼ਲਾਕੀ ਤੌਰ ਤੇ ਉੱਚਾ ਹੈ ਉਤਨਾ ਹੀ ਰੂਹਾਨੀ ਤੌਰ ਤੇ ਵੀ ਉੱਚਾ ਹੈ । ਚੰਗੇ ਕੰਮ ਕਰਨ ਨਾਲ ਅਸੀਂ ਧਾਰਮਕ ਤੌਰ ਤੇ ਉੱਚੇ ਹੋ ਜਾਂਦੇ ਹਾਂ ।

ਕੀ ਮਨੁੱਖ ਕਰਮ ਕਰਨ ਲਈ ਸੁਤੰਤਰ ਹੈ ਜਾਂ ਉਸ ਦੇ ਅਮਲ ਤਕਦੀਰ ਦੇ ਅਧੀਨ ਹਨ ? ਨੀਤੀ-ਸ਼ਾਸਤਰ ਦੀ ਇਹ ਇਕ ਅਹਿਮ ਸਮੱਸਿਆ ਹੈ । ਜਦੋਂ ਅਸੀਂ ਕਿਸੇ ਮਨੁੱਖ ਨੂੰ ਉਸ ਦੇ ਉਸ ਕੰਮ ਲਈ ਚੰਗਾ ਜਾਂ ਮਾੜਾ ਕਹਿੰਦੇ ਹਾਂ ਤਾਂ ਅਸੀਂ ਉਸ ਨੂੰ ਉਸ ਕੰਮ ਲਈ ਜਵਾਬਦੇਹ ਜਾਂ ਜ਼ਿੰਮੇਵਾਰ ਮੰਨ ਲੈਂਦੇ ਹਾਂ । ਇਸ ਦਾ ਭਾਵ ਗੁੱਝੇ ਤੌਰ ਤੇ ਇਹ ਵਿਸ਼ਵਾਸ ਹੁੰਦਾ ਹੈ ਕਿ ਉਹ ਮਨੁੱਖ ਆਪਣੀ ਮਰਜ਼ੀ ਅਨੁਸਾਰ ਕੰਮ ਕਰਨ ਜਾਂ ਨਾ ਕਰਨ ਲਈ ਆਜ਼ਾਦ ਸੀ । ਕਾਂਤ ਕਹਿੰਦਾ ਹੈ- 'ਕਿਉਂਕਿ ਮੈਨੂੰ ਕਰਨਾ ਚਾਹੀਦਾ ਹੈ ਇਸ ਲਈ ਮੈਂ ਕਰਦਾ ਹਾਂ ।' ਇਸ ਦਾ ਭਾਵ ਇਹ ਹੈ ਕਿ ਕੰਮ ਕਰਨ ਵਾਲੇ ਦੀ ਕੰਮ ਕਰਨ ਦੀ ਸੁਤੰਤਰਤਾ ਨੂੰ ਮੰਨੇ ਬਿਨਾਂ ਅਖ਼ਲਾਕੀ ਜੀਵਨ ਅਤੇ ਅਖ਼ਲਾਕੀ ਕੀਮਤਾਂ ਦਾ ਮੂਲਾਂਕਣ ਸੰਭਵ ਨਹੀਂ । ਅਸੀਂ ਕੁਦਰਤ ਦੇ ਕੰਮਾਂ ਨੂੰ ਮਾੜਾ ਜਾਂ ਚੰਗਾ ਨਹੀਂ ਕਹਿੰਦੇ, ਸਿਰਫ਼ ਮਨੁੱਖ ਦੇ ਕੀਤੇ ਕੰਮਾਂ ਬਾਰੇ ਹੀ ਆਪਣਾ ਫ਼ੈਸਲਾ ਦਿੰਦੇ ਹਾਂ । ਇਸ ਤੋਂ ਪਤਾ ਲਗਦਾ ਹੈ ਕਿ ਕੁਦਰਤ ਤੇ ਮਨੁੱਖ ਦੇ ਅਮਲਾਂ ਵਿਚ ਕੁਝ ਫ਼ਰਕ ਹੈ ਤੇ ਇਹ ਫ਼ਰਕ ਮਨੁੱਖ ਦੀ ਸੁਤੰਤਰਤਾ ਦੇ ਕਾਰਨ ਹੈ । ਕਿਸੇ ਕੰਮ ਨੂੰ ਸ਼ੁਰੂ ਕਰਨ ਜਾਂ ਨਾ ਕਰਨ ਸਬੰਧੀ ਮਨੁੱਖ ਦੀ ਇੱਛਾ-ਸ਼ਕਤੀ ਸੁਤੰਤਰ ਹੈ ।

ਤਕਦੀਰ ਦੇ ਮੰਨਣ ਵਾਲਿਆਂ ਨੂੰ ਉਪਰਲੀ ਗੱਲ ਮਨਜ਼ੂਰ ਨਹੀਂ ਹੈ । ਭੌਤਿਕ-ਵਿਗਿਆਨ ਦਸਦਾ ਹੈ ਕਿ ਸੰਸਾਰ ਵਿਚ ਹਰ ਪਾਸੇ ਕਾਰਜ-ਕਰਨ ਦਾ ਨਿਯਮ ਕੰਮ ਕਰ ਰਿਹਾ ਹੈ । ਵਰਤਮਾਨ ਦੀ ਹਰ ਇਕ ਘਟਨਾ ਦਾ ਕਾਰਨ ਭੂਤ-ਕਾਲ ਦੇ ਵਾਕਿਆਤ ਹੁੰਦੇ ਹਨ । ਸਾਰਾ ਸੰਸਾਰ ਕਾਰਜ-ਕਰਨ ਦੀ ਇਕ ਲੜੀ ਵਿਚ ਪਰੋਇਆ ਹੋਇਆ ਹੈ । ਹਰ ਤਰ੍ਹਾਂ ਦੀਆਂ ਘਟਨਾਵਾਂ ਅਖੰਡ ਨਿਯਮਾਂ ਦੇ ਅਧੀਨ ਵਾਪਰਦੀਆਂ ਹਨ । ਅਜਿਹੀ ਹਾਲਤ ਵਿਚ ਇਹ ਗੱਲ ਕਿਵੇਂ ਮੰਨੀ ਜਾ ਸਕਦੀ ਹੈ ਕਿ ਮਨੁੱਖੀ ਸੰਕਲਪ, ਵਿਕਲਪ ਅਤੇ ਅਮਲ ਬਿਨਾਂ ਕਿਸੇ ਕਾਰਨ ਜਾਂ ਨਿਯਮ ਦੇ ਹੁੰਦੇ ਹਨ ? ਮਨੁੱਖੀ ਕੰਮਾਂ ਨੂੰ ਸੰਸਾਰ ਦੀਆਂ ਘਟਨਾਵਾਂ ਨਾਲੋਂ ਨਿਵੇਕਲਾ ਨਹੀਂ ਮੰਨਿਆ ਜਾ ਸਕਦਾ । ਜੇ ਕਈ ਮੌਕਿਆਂ ਤੇ ਅਸੀਂ ਮਨੁੱਖੀ ਕੰਮਾਂ ਦੇ ਸਬੰਧ ਵਿਚ ਕੋਈ ਸਫ਼ਲ-ਭਵਿੱਖ ਬਾਣੀ ਨਹੀਂ ਕਰ ਸਕਦੇ ਤਾਂ ਇਸ ਦਾ ਕਾਰਨ ਸਾਡੀ ਉਨ੍ਹਾਂ ਕੰਮਾਂ ਦੇ ਨਿਯਮ-ਬੱਧ ਕਾਨੂੰਨਾਂ ਦੀ ਅਧੂਰੀ ਜਾਣਕਾਰੀ ਹੈ, ਨਾ ਕਿ ਉਨ੍ਹਾਂ ਕੰਮਾਂ ਦਾ ਬੇਨਿਯਮਾ ਹੋਣਾ ।

ਤਕਦੀਰ ਦੇ ਸਿਧਾਂਤ ਨੂੰ ਭੌਤਿਕ ਸ਼ਾਸਤਰ ਤੋਂ ਤਾਕਤ ਮਿਲੀ ਹੈ। ਇਸ ਨੂੰ ਕੁਦਰਤ ਦੀ ਮਕੈਨਕੀ ਵਿਆਖਿਆ ਤੋਂ ਵੀ ਸਹਾਰਾ ਮਿਲਿਆ ਹੈ । ਇਸ ਦਾ ਮਤਲਬ ਇਹ ਨਹੀਂ ਕਿ ਤਕਦੀਰ ਇਕ ਭੌਤਿਕ-ਵਾਦੀ ਤੇ ਸਿਧਾਂਤ ਹੈ। ਇਹ ਕਿਹਾ ਜਾਂਦਾ ਹੈ ਕਿ ਸਪਾਈਨੋਜ਼ਾ ਹੀਗਲ ਦੇ ਫ਼ਲਸਫ਼ੇ ਵਿਚ ਮਨੁੱਖ ਦੀ ਸੁਤੰਤਰਤਾ ਲਈ ਕੋਈ ਥਾਂ ਨਹੀਂ ਹੈ । ਸਾਂਖ ਦਰਸ਼ਨ ਵਿਚ ਪੁਰਸ਼ ਨੂੰ ਨਿਰਗੁਣ ਤੇ ਕਰਮ-ਰਹਿਤ ਮੰਨਿਆ ਗਿਆ ਹੈ । ਸਭ ਕੰਮਾਂ ਨੂੰ ਬੁੱਧੀ ਨਾਲ ਜੋੜਿਆ ਗਿਆ ਹੈ ਅਤੇ ਦੱਸਿਆ ਗਿਆ ਹੈ ਕਿ ਬੁੱਧੀ ਤਿੰਨਾਂ ਗੁਣਾਂ ਦੇ ਅਧੀਨ ਕੰਮ ਕਰਦੀ ਹੈ । ਗੀਤਾ ਵਿਚ ਲਿਖਿਆ ਹੈ - ਸਾਰੇ ਕੰਮ ਕੁਦਰਤ ਦੇ ਤਿੰਨਾਂ ਗੁਣਾਂ ਰਾਹੀਂ ਕੀਤੇ ਜਾਂਦੇ ਹਨ । ਹੰਕਾਰ ਕਾਰਨ ਮਨੁੱਖ ਆਪਣੇ ਆਪ ਨੂੰ ਕਰਤਾ ਮੰਨ ਲੈਂਦਾ ਹੈ। ਗੀਤਾ ਵਿਚ ਵੀ ਸਾਂਖ ਮਤ ਅਨੁਸਾਰ ਹਰ ਕੰਮ ਦੇ ਪੰਜ ਕਾਰਨ ਗਿਣਵਾਏ ਗਏ ਹਨ ਅਰਥਾਤ ਅਧਿਸ਼ਠਾਨ, ਕਰਤਾ, ਕਰਣ, ਵਿਵਿਧ ਚੇਸ਼ਟਾਵਾਂ ਅਤੇ ਦੈਵ । ਅਜਿਹੀ ਸੂਰਤ ਵਿਚ ਸਿਰਫ਼ ਮਨੁੱਖ ਨੂੰ ਹੀ ਕਿਸੇ ਕੰਮ ਲਈ ਜ਼ਿੰਮੇਵਾਰ ਨਹੀਂ ਠਹਿਰਾਇਆ ਜਾ ਸਕਦਾ ।

ਮੈਕੈਨਜ਼ੀ ਆਦਿ ਕੁਝ ਫ਼ਿਲਾਸਫ਼ਰ ਉਪਰ ਲਿਖੇ ਦੋਹਾਂ ਵਿਚਾਰਾਂ ਤੋਂ ਉਲਟ ਸਵੈ-ਦ੍ਰਿੜ੍ਹਵਾਦ ਦੇ ਸਿਧਾਂਤ ਨੂੰ ਮੰਨਦੇ ਹਨ । ਜਿੱਥੇ ਮਨੁੱਖ ਸੁਤੰਤਰਤਾ ਦੀ ਭਾਵਨਾ ਨਾਲ ਕਰਮ ਕਰਦਾ ਹੈ ਉਥੇ ਕਰਮ ਆਪਣੇ ਆਪ ਉਸ ਦੇ ਵਿਅਕਤੀਤਵ ਦੀ ਸ਼ਕਤੀ ਰਾਹੀਂ ਨੇਪਰੇ ਚੜ੍ਹਦਾ ਹੈ । ਇਸ ਪੱਖ ਤੋਂ ਮਨੁੱਖ ਸੁਤੰਤਰ ਹੈ । ਮਾੜੇ ਕੰਮ ਤੋਂ ਮਗਰੋਂ ਪੈਦਾ ਹੋਣ ਵਾਲੇ ਪਛਤਾਵੇ ਦੀ ਭਾਵਨਾ ਕੰਮ ਕਰਨ ਵਾਲੇ ਦੀ ਸੁਤੰਤਰਤਾ ਨੂੰ ਸਾਬਤ ਕਰਦੀ ਹੈ ।

**ਆਚਾਰ-ਸ਼ਾਸਤਰ ਦਾ ਇਤਿਹਾਸ** – ਭਾਵੇਂ ਆਚਾਰ-ਸ਼ਾਸਤਰ ਦੀ ਪਰਿਭਾਸ਼ਾ ਤੇ ਖੇਤਰ ਸਬੰਧੀ ਹਰ ਇਕ ਜੁੱਗ ਵਿਚ ਮਤ-ਭੇਦ ਰਿਹਾ ਹੈ, ਫਿਰ ਵੀ ਮੋਟੇ ਤੌਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਆਚਾਰ-ਸ਼ਾਸਤਰ ਵਿਚ ਉਨ੍ਹਾਂ ਆਮ ਸਿਧਾਂਤਾਂ ਦੀ ਵਿਵੇਚਨਾ ਹੁੰਦੀ ਹੈ ਜਿਨ੍ਹਾਂ ਦੇ ਆਧਾਰ ਤੇ ਮਨੁੱਖ ਦੇ ਅਮਲਾਂ ਅਤੇ ਉਦੇਸ਼ਾਂ ਦਾ ਮੂਲਾਂਕਣ ਸੰਭਵ ਹੋ ਸਕੇ । ਵਧੇਰੇ ਲੇਖਕ ਤੇ ਫ਼ਿਲਾਸਫ਼ਰ ਇਸ ਗੱਲ ਨਾਲ ਵੀ ਸਹਿਮਤ ਹਨ ਕਿ ਆਚਾਰ-ਸ਼ਾਸਤਰ ਦਾ ਸਬੰਧ ਮੁੱਖ ਰੂਪ ਵਿਚ ਹਾਲਾਤ ਦੇ ਅਧਿਐਨ ਜਾਂ ਖੋਜ ਨਾਲ ਨਹੀਂ, ਸਗੋਂ ਮਿਆਰਾਂ ਅਤੇ ਕੀਮਤਾਂ ਦੇ

ਵਿਸ਼ਲੇਸ਼ਣ ਦੀ ਸੂਰਤ ਵਿਚ ਹੀ ਨਹੀਂ , ਸਗੋਂ ਸਮਾਜਕ ਜੀਵਨ ਦੇ ਵਿਸ਼ਲੇਸ਼ਣ ਵਿਚ ਵੀ ਕੀਤੀ ਜਾਣੀ ਚਾਹੀਦੀ ਹੈ ।

ਅਖ਼ਲਾਕੀ, ਮਤਵਾਦਾਂ ਦਾ ਵਿਕਾਸ ਦੋ ਭਿੰਨ-ਭਿੰਨ ਦਿਸ਼ਾਵਾਂ ਵਿਚ ਹੋਇਆ ਹੈ । ਇਕ ਪਾਸੇ ਤਾਂ ਆਚਾਰ ਸ਼ਾਸਤਰੀਆਂ ਨੇ 'ਨੈਤਿਕ ਨਿਰਣੈ' ਦਾ ਵਿਸ਼ਲੇਸ਼ਣ ਕਰਦੇ ਹੋਏ ਉਚਿਤ ਅਣਉਚਿਤ ਸਬੰਧੀ ਮਨੁੱਖੀ ਵਿਚਾਰਾਂ ਦੇ ਮੂਲ ਆਧਾਰ ਦਾ ਪ੍ਰਸ਼ਨ ਉਠਾਇਆ ਹੈ, ਦੂਜੇ ਪਾਸੇ ਉਨ੍ਹਾਂ ਨੇ ਅਖ਼ਲਾਕੀ ਆਦਰਸ਼ਾਂ ਅਤੇ ਉਨ੍ਹਾਂ ਆਦਰਸ਼ਾਂ ਦੀ ਸਿੱਧੀ ਲਈ ਅਪਨਾਏ ਗਏ ਮਾਰਗਾਂ ਦੀ ਵਿਵੇਚਨਾ ਕੀਤੀ ਹੈ । ਆਚਾਰ-ਸ਼ਾਸਤਰ ਦਾ ਪਹਿਲਾ ਪੱਖ ਚਿੰਤਨਸ਼ੀਲ ਹੈ ਅਤੇ ਦੂਜਾ ਨਿਰਦੇਸ਼ਨਸ਼ੀਲ । ਇਨ੍ਹਾਂ ਦੋਹਾਂ ਤੇ ਸਾਨੂੰ ਇਕੱਠਿਆਂ ਹੀ ਵਿਚਾਰ ਕਰਨੀ ਪਏਗੀ ਕਿਉਂਕਿ ਪਰਤੱਖ ਰੂਪ ਵਿਚ ਇਨ੍ਹਾਂ ਦੋਹਾਂ ਨੂੰ ਨਿਖੇੜਿਆ ਨਹੀਂ ਜਾ ਸਕਦਾ ।

ਪੱਛਮ ਵਿਚ ਜਿਵੇਂ ਆਚਾਰ-ਸ਼ਾਸਤਰ ਦੇ ਸਿਧਾਂਤ ਕਾਲ-ਕ੍ਰਮ ਅਨੁਸਾਰ ਸਿਲਸਿਲੇਵਾਰ ਮਿਲਦੇ ਹਨ, ਪੂਰਬੀ ਦੇਸ਼ਾਂ ਵਿਚ ਇਨ੍ਹਾਂ ਦਾ ਵਿਕਾਸ ਇਉਂ ਨਹੀਂ ਮਿਲਦਾ । ਪੂਰਬ ਵਿਚ ਵੱਖ ਵੱਖ ਨੈਤਿਕ ਦ੍ਰਿਸ਼ਟੀਕੋਣ ਅਤੇ ਕਦੇ ਕਦੇ ਤਾਂ ਪਰਸਪਰ ਵਿਰੋਧੀ ਦ੍ਰਿਸ਼ਟੀਕੋਣ ਵੀ ਨਾਲੋ-ਨਾਲ ਵਿਕਾਸ ਕਰਦੇ ਰਹੇ ਹਨ। ਇਸ ਲਈ ਪੂਰਬ ਤੋਂ ਪੱਛਮ ਦੇ ਆਚਾਰ-ਸ਼ਾਸਤਰ ਦੇ ਇਤਿਹਾਸ ਦਾ ਵੱਖ- ਵੱਖ ਅਧਿਐਨ ਕਰਨਾ ਸੌਖਾ ਰਹੇਗਾ ।

**ਭਾਰਤ** – ਭਾਰਤੀ ਦਰਸ਼ਨ-ਪ੍ਰਣਾਲੀਆਂ ਵਿਚ ਆਚਰਣ ਸਬੰਧੀ ਸਵਾਲਾਂ ਨੂੰ ਮਹੱਤਵਪੂਰਨ ਥਾਂ ਦਿੱਤੀ ਗਈ ਹੈ । ਕਿਸੇ ਨਾ ਕਿਸੇ ਰੂਪ ਵਿਚ ਹਰ ਇਕ ਫ਼ਲਸਫ਼ੇ ਨੇ ਮੁਕਤੀ ਜਾਂ ਮੋਖਸ਼ ਨੂੰ ਮੁੱਖ ਰੱਖਿਆ ਹੈ ਅਤੇ ਮੁਕਤੀ ਦੀ ਪ੍ਰਾਪਤੀ ਲਈ ਸਦਾਚਾਰ ਦੇ ਨਿਯਮਾਂ ਦੀ ਸਮੀਖਿਆ ਕਰਨਾ ਜ਼ਰੂਰੀ ਹੋ ਜਾਂਦਾ ਹੈ । ਇਸ ਗੱਲ ਤੇ ਵੈਦਿਕ ਅਤੇ ਅਣ-ਵੈਦਿਕ ਪਰੰਪਰਾਵਾਂ ਵਿਚ ਕਿਸੇ ਹੱਦ ਤੱਕ ਸੁਮੇਲ ਹੈ । ਭਾਰਤ ਵਿਚ ਸਿਮਰਤੀਆਂ ਅਤੇ ਧਰਮ-ਸ਼ਾਸਤਰ ਆਚਰਣ ਸਬੰਧੀ ਸੇਧ ਦੇਂਦੇ ਹਨ ।

ਜੈਨ ਫ਼ਲਸਫ਼ੇ ਵਿਚ ਜੀਵ-ਆਤਮਾਂ ਨੂੰ ਉਸ ਦੀ ਮੂਲ ਅਤੇ ਸ਼ੁੱਧ ਅਵਸਥਾ ਤੱਕ ਪਹੁੰਚਾਉਣਾ ਹੀ ਜੀਵਨ ਦਾ ਨਿਸ਼ਾਨਾ ਮੰਨਿਆ ਗਿਆ ਹੈ । ਜੀਵ-ਆਤਮਾ ਵਿਚ ਕਰਮਾਂ ਦਾ ਜੜ੍ਹ-ਤੱਤ ਮਿਲਾ ਕੇ ਇਸ ਨੂੰ ਮਲੀਨ ਕਰ ਦੇਣਾ ਹੀ ਇਸ ਰਸਤੇ ਵਿਚ ਸਭ ਤੋਂ ਵੱਡੀ ਰੁਕਾਵਟ ਹੈ । ਜਿਸ ਤਰ੍ਹਾਂ ਬੱਦਲਾਂ ਨਾਲ ਸੂਰਜ ਦੀਆਂ ਕਿਰਨਾਂ ਦੀ ਰੋਸ਼ਨੀ ਮੱਧਮ ਪੈ ਜਾਂਦੀ ਹੈ ਉਸੇ ਤਰ੍ਹਾਂ ਹੀ ਪੁਦਗਲ ਜਾਂ ਜੜ੍ਹ-ਤੱਤ ਦੇ ਪਰਮਾਣੂ ਜੀਵ ਦੀ ਚੇਤਨ-ਆਤਮਾ ਨੂੰ ਅਪਵਿੱਤਰ ਕਰ ਦਿੰਦੇ ਹਨ । ਅਜਿਹੀ ਹਾਲਤ ਤੋਂ ਛੁਟਕਾਰਾ ਪਾਉਣ ਲਈ ਕਰਮਾਂ ਦੇ 'ਆਸ੍ਰਵ' ਭਾਵ ਇੰਦਰੀਆਂ ਦਾ ਉਹ ਅਮਲ, ਜਿਹੜਾ ਆਤਮਾ ਨੂੰ ਬਾਹਰਲੀਆਂ ਚੀਜ਼ਾਂ ਵਲ ਪ੍ਰੇਰਦਾ ਹੈ, ਰੋਕਣਾ ਲਾਜ਼ਮੀ ਹੈ । ਇਹ ਤਾਂ ਹੀ ਸੰਭਵ ਹੈ ਜੇ ਪੂਰਨ ਗਿਆਨ, ਪੂਰਨ ਫ਼ਲਸਫ਼ਾ ਅਤੇ ਪੂਰਨ ਚਰਿੱਤਰ-ਤਿੰਨੇ ਹੀ ਉਪਲਬਧ ਹੋਣ । ਜੈਨ ਧਰਮ ਵਿਚ ਆਚਰਣ ਦੇ ਉਨ੍ਹਾਂ ਨਿਯਮਾਂ ਸਬੰਧੀ ਵਿਸਥਾਰ ਨਾਲ ਜ਼ਿਕਰ ਕੀਤਾ ਗਿਆ ਹੈ ਜਿਨ੍ਹਾਂ ਰਾਹੀਂ ਇਹ ਤਿੰਨ-ਰਤਨ ਪ੍ਰਾਪਤ ਕੀਤੇ ਜਾ ਸਕਦੇ ਹਨ। ਇਨ੍ਹਾਂ ਵਿਚ ਅਹਿੰਸਾ ਮੁੱਖ ਹੈ ।

ਚਾਰਵਾਕ ਦਰਸ਼ਨ ਦਾ ਦ੍ਰਿਸ਼ਟੀਕੋਣ ਪੂਰਾ ਭੌਤਿਕਵਾਦੀ ਹੈ । ਮਨੁੱਖ ਦੀ ਹਸਤੀ ਉਸ ਦਾ ਸਰੀਰ ਹੈ । ਚੇਤਨਾ ਸਰੀਰ ਦਾ ਇਕ ਖ਼ਾਸ ਗੁਣ ਹੈ । ਜੀਵਨ ਦਾ ਮਨੋਰਥ ਸੁੱਖਾਂ ਨੂੰ ਪ੍ਰਾਪਤ ਕਰਨਾ ਹੈ । ਮੌਤ ਤੋਂ ਪਿੱਛੋਂ ਵਿਅਕਤੀ ਦਾ ਕੋਈ ਅੰਸ਼ ਬਾਕੀ ਨਹੀਂ ਰਹਿੰਦਾ, ਇਸ ਲਈ ਪਰਲੋਕ ਦੀ ਚਿੰਤਾ ਫ਼ਜ਼ੂਲ ਹੈ । ਸੁੱਖ ਦੇ ਨਾਲ ਦੁੱਖ ਵੀ ਸ਼ਾਮਲ ਹੈ ਪਰ ਸਿਰਫ਼ ਇਸ ਲਈ ਹੀ ਸੁੱਖ ਨੂੰ ਛਡ ਦੇਣਾ ਮੂਰਖਤਾ ਹੈ । ਹਰ ਵਿਅਕਤੀ ਨੂੰ ਦੂਜਿਆਂ ਦੀ ਬਜਾਇ ਆਪਣੇ ਹੀ ਸੁੱਖ ਪ੍ਰਾਪਤ ਕਰਨ ਲਈ ਸਾਧਨਾ ਕਰਨੀ ਚਾਹੀਦੀ ਹੈ ।

ਬੁੱਧ ਦਰਸ਼ਨ ਦੀਆਂ ਵੱਖ ਵੱਖ ਸੰਪ੍ਰਦਾਵਾਂ ਵਿਚ ਗਿਆਨ-ਮੀਮਾਂਸਾ ਤੇ ਆਦਿ ਤੱਤ ਦੇ ਰੂਪ ਬਾਰੇ ਬਹੁਤ ਮਤ-ਭੇਦ ਹੈ । ਵੈਭਾਸ਼ਿਕ ਤੇ ਸੌਤ੍ਰਾਂਤਿਕ ਦਰਸ਼ਨ ਅਸਲਵਾਦੀ, ਯੋਗਾਚਾਰ ਵਿਗਿਆਨਵਾਦੀ ਅਤੇ ਮਾਧਿਅਮਿਕ ਦਰਸ਼ਨ ਸੁਝਵਾਦੀ (ਈਸ਼ਵਰ ਤੇ ਜੀਵਨ ਦੀ ਹੋਂਦ ਤੇ ਵਿਸ਼ਵਾਸ ਨਾ ਕਰਨ ਵਾਲਾ) ਹੈ। ਆਚਰਣ ਦੇ ਮਾਮਲੇ ਵਿਚ ਸਾਰੇ ਬੋਧੀ ਫ਼ਿਲਾਸਫ਼ਰਾਂ ਨੇ ਗੌਤਮ ਬੁੱਧ ਦੇ ਮੁੱਢਲੇ ਉਪਦੇਸ਼ਾਂ ਨੂੰ ਮੰਨਿਆ ਹੈ । 'ਚਾਰ ਆਰੀਆ ਸਚਾਈਆਂ' ਵਿਚੋਂ ਚੌਥੀ ਅਰਥਾਤ 'ਦੁੱਖ ਨਿਰੋਧ ਮਾਰਗ' ਆਚਾਰ ਸ਼ਾਸਤਰਾਂ ਦਾ ਆਧਾਰ ਹੈ । ਇਸ ਦਾ ਪ੍ਰਚੱਲਤ ਰੂਪ 'ਮਧਿਅਮ ਪ੍ਰਤਿਪਦਾ' ਅਰਥਾਤ ਵਿਚਕਾਰਲਾ ਰਸਤਾ ਹੈ । ਇਕ ਪਾਸੇ ਵਿਅਰਥ ਆਤਮ-ਪੀੜ ਤੇ ਦੂਜੇ ਪਾਸੇ ਥੋੜ੍ਹ-ਚਿਰੇ ਸੁੱਖਾਂ ਦੀ ਅਰਾਧਨਾ ਇਨ੍ਹਾਂ ਦੋਹਾਂ ਨੂੰ ਸੰਤੁਲਤ ਅਵਸਥਾ ਵਿਚ ਰੱਖਣਾ ਹੀ ਚੰਗਾ ਆਚਰਣ ਹੈ । ਸੰਤੁਲਨ ਅਵਸਥਾ ਪੈਦਾ ਕਰਕੇ ਕਾਰਜ-ਕਾਰਨ ਲੜੀ ਨੂੰ ਖ਼ਤਮ ਕੀਤਾ ਜਾ ਸਕਦਾ ਹੈ। ਜਨਮ ਮਰਨ ਦੇ ਕਦੇ ਨਾ ਮੁੱਕਣ ਵਾਲੇ ਚੱਕਰ ਤੋਂ ਛੁਟਕਾਰਾ ਹੀ ਨਿਰਵਾਣ ਹੈ।

ਮਹਾਯਾਨ ਸੰਪ੍ਰਦਾਇ ਨੇ ਮੁਕਤੀ ਦੀ ਹੋਰ ਵੀ ਠੋਸ ਵਿਆਖਿਆ ਕੀਤੀ ਹੈ । ਮਨੁੱਖ ਨੂੰ ਆਪਣੀ ਹੀ ਮੁਕਤੀ ਨਾਲ ਸੰਤੁਸ਼ਟ ਨਹੀਂ ਹੋ ਜਾਣਾ ਚਾਹੀਦਾ। ਬੁੱਧ-ਮੱਤ ਦਾ ਆਦਰਸ਼ ਇਹ ਹੈ ਕਿ ਆਪਣੀ ਮੁਕਤੀ ਪ੍ਰਾਪਤ ਕਰ ਲੈਣ ਮਗਰੋਂ ਦੂਜਿਆਂ ਦੇ ਕਲਿਆਣ ਲਈ ਲਗਾਤਾਰ ਜਤਨ ਕੀਤਾ ਜਾਵੇ । ਪਿਆਰ, ਹਮਦਰਦੀ, ਕਿਰਪਾ ਅਤੇ ਪ੍ਰਾਣੀ ਮਾਤਰ ਲਈ ਮਿੱਤਰਤਾ ਦੀ ਭਾਵਨਾ ਆਦਿ ਚੰਗੇ ਗੁਣਾਂ ਉੱਤੇ ਬੋਧੀ ਆਚਰਣ-ਸ਼ਾਸਤਰ ਵਿਚ ਖ਼ਾਸ ਜ਼ੋਰ ਦਿੱਤਾ ਗਿਆ ਹੈ।

ਜਿਥੋਂ ਤੱਕ ਆਚਰਣ-ਸ਼ਾਸਤਰ ਦਾ ਸਬੰਧ ਹੈ ਹਿੰਦੂ ਫ਼ਿਲਾਸਫ਼ੀ ਦੀਆਂ ਸਾਰੀਆਂ ਸੰਪ੍ਰਦਾਵਾਂ ਨੇ ਉਪਨਿਸ਼ਦਾਂ ਅਤੇ ਭਗਵਤ ਗੀਤਾ ਦੇ ਮੁੱਖ ਸਿਧਾਂਤਾ ਨੂੰ ਪਰਵਾਨ ਕੀਤਾ ਹੈ । ਉਪਨਿਸ਼ਦਾਂ ਨੇ ਜਿੱਥੇ ਇਕ ਪਾਸੇ 'ਪਰਮ ਤੱਤ' ਦਾ ਗੰਭੀਰ ਸਵਾਲ ਉਠਾਇਆ ਹੈ ਅਤੇ ਬ੍ਰਹਮ ਗਿਆਨ ਨੂੰ ਹੀ ਫ਼ਲਸਫ਼ੇ ਦਾ ਅਸਲੀ ਟੀਚਾ ਮੰਨਿਆ ਹੈ, ਉਥੇ ਦੂਜੇ ਪਾਸੇ ਆਤਮ-ਸਾਧਨਾ ਅਤੇ 'ਸ਼ੀਲ' ਦੇ ਵਿਵਹਾਰਕ ਪੱਖ ਉੱਤੇ ਵੀ ਧਿਆਨ ਦਿੱਤਾ ਹੈ । ਭਗਵਤ ਗੀਤਾ ਫ਼ਿਲਾਸਫ਼ੀ ਨਾਲੋਂ ਆਚਾਰ ਸ਼ਾਸਤਰ ਦੇ ਪੱਖੋਂ ਵਧੇਰੇ ਮਹੱਤਵਪੂਰਨ ਹੈ । ਬ੍ਰਹਮ-ਵਿੱਦਿਆ ਤੇ ਯੋਗ-ਸ਼ਾਸਤਰ ਦਾ ਮੇਲ ਕਰਾਉਣ ਦੇ ਮੰਤਵ ਨਾਲ ਗੀਤਾ ਵਿਚ ਨਿਸ਼ਕਾਮ ਕਰਮ ਦਾ ਆਦਰਸ਼ ਪੂਰੀ ਤਰ੍ਹਾਂ ਸਪਸ਼ਟ ਕੀਤਾ ਗਿਆ ਹੈ । ਕਰਮਾਂ ਦਾ ਤਿਆਗ ਸੁਤੰਤਰ ਅਧਿਆਤਮਕ ਗਿਆਨ ਦਾ ਉਦੇਸ਼ ਨਹੀਂ, ਕਰਮਾਂ ਦੇ ਤਿਆਗ ਨਾਲੋਂ ਨਿਸ਼ਕਾਮ ਕਰਮ ਕਰਨਾ ਵਧੇਰੇ ਚੰਗਾ ਹੈ । ਸਦਾਚਾਰ ਲਈ ਸਬਰ, ਮਾਨਸਿਕ-ਸੰਤੁਲਨ ਤੇ ਆਤਮਾ ਸਬੰਧੀ ਵਿਚਾਰ ਕਰਨ ਵਾਲੀ ਬੁੱਧੀ ਦਾ ਹੋਣਾ ਲਾਜ਼ਮੀ ਹੈ । ਪ੍ਰਭੂ-ਭਗਤੀ ਤੇ ਗਿਆਨ ਨਾਲ ਵੀ ਮਨੁੱਖ ਦਾ ਜੀਵਨ ਸ਼ੁੱਧ ਹੋ ਜਾਂਦਾ ਹੈ ਅਤੇ ਇਸ ਨਾਲ ਨਿਸ਼ਕਾਮ ਕਰਮ ਕਰਨ ਵਿਚ ਸਹਾਇਤਾ ਮਿਲਦੀ ਹੈ ।

ਸ਼ੰਕਰਾਚਾਰੀਆ ਦੇ ਵਿਚਾਰ ਅਨੁਸਾਰ ਗੀਤਾ ਦਾ ਮੂਲ ਫ਼ਲਸਫ਼ਾ ਅਦ੍ਵੈਤਵਾਦੀ ਹੈ । ਮੁਕਤੀ ਸਿਰਫ਼ ਗਿਆਨ ਨਾਲ ਹੀ ਪ੍ਰਾਪਤ ਹੋ ਸਕਦੀ ਹੈ । ਗਿਆਨ ਤੇ ਕਰਮ ਵਿਚਕਾਰ ਵਿਰੋਧ ਹੈ ਅਤੇ ਦੋਹਾਂ ਦਾ ਮੇਲ-ਸੰਭਵ ਨਹੀਂ । ਫਿਰ ਵੀ ਸ਼ੰਕਰਾਚਾਰੀਆ ਨੇ ਇਹ ਮੰਨਿਆ ਹੈ ਕਿ ਸ੍ਵੈ-ਸ਼ੁੱਧੀ ਦੀਆਂ ਮੁੱਢਲੀਆਂ ਮੰਜ਼ਲਾਂ ਵਿਚ ਕਰਮਾਂ ਦਾ ਵੀ ਮਹੱਤਵ ਹੈ ।

ਰਾਮਾਨੁਜ ਨੇ ਭਗਤੀ-ਮਾਰਗ ਦੀ ਮਹੱਤਤਾ ਨੂੰ ਹੀ ਉਪਨਿਸ਼ਦਾਂ ਅਤੇ ਗੀਤਾ ਦਾ ਮੁੱਖ ਸੰਦੇਸ਼ ਮੰਨਿਆ ਹੈ । ਮੱਧ-ਕਾਲ ਦੇ ਭਾਰਤੀ ਆਚਾਰ ਸ਼ਾਸਤਰ ਉੱਤੇ ਅਦ੍ਵੈਤ ਵੇਦਾਂਤ ਦੇ ਮੁਕਾਬਲੇ ਵਿਚ ਭਗਤੀ ਮਾਰਗ ਤੋਂ ਪ੍ਰੇਰਨਾ ਲੈਣ ਵਾਲੀ ਵੈਸ਼ਨਵ ਪਰੰਪਰਾ ਦਾ ਹੀ ਵਧੇਰੇ ਅਸਰ ਪਿਆ । ਇਸਲਾਮ ਦੇ ਸੂਫ਼ੀ ਮਤ ਤੋਂ ਇਸ ਰੁਚੀ ਨੂੰ ਤਾਕਤ ਮਿਲੀ । ਮੋਟੇ ਤੌਰ ਤੇ ਕਿਹਾ ਜਾ ਸਕਦਾ ਹੈ ਕਿ ਮੱਧ ਕਾਲ ਦੇ ਆਚਾਰ-ਸ਼ਾਸਤਰ, ਜਿਸ ਦਾ ਪ੍ਰਤਿਬਿੰਬ ਦਰਸ਼ਨ-ਗ੍ਰੰਥਾਂ ਨਾਲੋਂ ਸੰਤ-ਕਾਵਿ ਵਿਚ ਵਧੇਰੇ ਸਪਸ਼ਟ ਰੂਪ ਮਿਲਦਾ ਹੈ, ਮਨੁੱਖ-ਵਾਦ ਹੈ ।

ਆਧੁਨਿਕ ਕਾਲ ਵਿਚ ਗਾਂਧੀਵਾਦ ਵਿਚ ਭਾਰਤੀ ਆਚਾਰ-ਸ਼ਾਸਤਰ ਦੀਆਂ ਸਾਰੀਆਂ ਸੁਸਥ ਪਰੰਪਰਾਵਾਂ ਦਾ ਮੇਲ ਹੈ । ਉਪਨਿਸ਼ਦਾਂ ਦੀ ਸ੍ਵੈਸਾਧਨਾ, ਜੈਨੀਆਂ ਦੀ ਅਹਿੰਸਾ, ਬੁੱਧ ਦੀ ਕਿਰਪਾ ਤੇ ਪ੍ਰੇਮ, ਗੀਤਾ ਦਾ ਕਰਮ-ਯੋਗ, 'ਇਸਲਾਮ ਦਾ ਭ੍ਰਾਤਰੀ ਭਾਵ' ਇਨ੍ਹਾਂ ਸਾਰਿਆਂ ਲਈ ਗਾਂਧੀਵਾਦ ਵਿਚ ਥਾਂ ਹੈ ਕਿਉਂਕਿ ਇਨ੍ਹਾਂ ਆਦਰਸ਼ਾਂ ਨੂੰ ਕੌਮੀ ਆਜ਼ਾਦੀ ਦੇ ਠੋਸ ਦੇ ਪ੍ਰਸੰਗ ਵਿਚ ਪੇਸ਼ ਕੀਤਾ ਗਿਆ ਹੈ, ਇਸ ਲਈ ਮਹਾਤਮਾ ਗਾਂਧੀ ਦਾ ਆਚਾਰ-ਸ਼ਾਸਤਰ ਸਥਾਨ ਤੇ ਸਮੇਂ ਤੋਂ ਪਰ੍ਹੇ ਦੀਆਂ ਸਮੱਸਿਆਵਾਂ ਨੂੰ ਉਠਾਉਂਦੇ ਹੋਏ ਵੀ ਭਾਰਤੀ ਸੱਭਿਆਚਾਰ ਦੀਆਂ ਕੀਮਤਾਂ ਦਾ ਪ੍ਰਤੀਨਿਧ ਹੈ ।

**ਚੀਨ** – ਸਾਰੀਆਂ ਪ੍ਰਾਚੀਨ ਸੱਭਿਅਤਾਵਾਂ ਦਾ ਅਧਿਐਨ ਕਰਨ ਸਮੇਂ ਆਚਾਰ-ਸ਼ਾਸਤਰ ਨੂੰ ਦਰਸ਼ਨ ਤੇ ਧਰਮ-ਸ਼ਾਸਤਰ ਤੋਂ ਵੱਖ ਕਰਨਾ ਔਖਾ ਹੈ ਪਰ ਪੱਛਮ ਨਾਲੋਂ ਪੂਰਬ ਦੇ ਸੰਸਕ੍ਰਿਤਕ ਇਤਿਹਾਸ ਵਿਚ ਔਖਿਆਈ ਹੋਰ ਵੀ ਵਧੇਰੇ ਹੈ ।

ਚੀਨ ਦੀਆਂ ਦਾਰਸ਼ਨਿਕ, ਧਾਰਮਕ, ਅਖ਼ਲਾਕੀ ਤੇ ਆਚਾਰਕ ਕੀਮਤਾਂ ਦੇ ਮੂਲ ਸੋਮੇ ਤਾਓਵਾਦ ਅਤੇ ਕਨਫ਼ਿਊਸ਼ੈਨਿਜ਼ਮ ਹਨ । ਇਨ੍ਹਾਂ ਵਿਚਕਾਰ ਆਪਸੀ ਵਿਰੋਧ ਹੁੰਦੇ ਹੋਏ ਵੀ ਇਨ੍ਹਾਂ ਦੋਹਾਂ ਦਾ ਸੁਮੇਲ ਹੀ ਪਰਤੱਖ ਜਾਂ ਅਪਰਤੱਖ ਰੂਪ ਵਿਚ ਚੀਨੀ ਫ਼ਿਲਾਸਫ਼ਰਾ ਦਾ ਮੰਤਵ ਰਿਹਾ ਹੈ । ਅੱਗੇ ਚਲ ਕੇ ਇਕ ਤੀਜੀ ਵਿਚਾਰਧਾਰਾ ਚੀਨ ਵਿਚ ਹੋਂਦ ਵਿਚ ਆਈ, ਜਿਸ ਨੂੰ ਮੋਟੇ ਤੌਰ ਤੇ ਬੋਧੀ ਵਿਚਾਰਧਾਰਾ ਕਿਹਾ ਜਾ ਸਕਦਾ ਹੈ।

ਲਾਓ ਤਸੂ (604-531 ਈ.ਪੂ.) ਦੇ ਵਿਚਾਰ ਅਨੁਸਾਰ ਕੁਦਰਤ ਨਾਲ ਪਰਸਪਰ ਸਬੰਧ ਸਥਾਪਿਤ ਕਰਨਾ ਹੀ 'ਸ਼ੁਭ' ਹੈ । ਇਸ ਦੇ ਲਈ ਜ਼ਰੂਰੀ ਗੁਣ ਸਰਲਤਾ, ਕੋਮਲਤਾ, ਸੌਂਦਰਯ-ਪ੍ਰੇਮ ਅਤੇ ਸ਼ਾਂਤੀ-ਪ੍ਰੇਮ ਹਨ। ਮਨੁੱਖ ਨੂੰ ਆਪਣਾ ਜੀਵਨ ਸੁਭਾਵਕ ਤੇ ਸਾਦਾ ਬਣਾਉਣਾ ਚਾਹੀਦਾ ਹੈ। ਇਹ ਤਾਓ-ਮਾਰਗ ਲਾਓ-ਤਸੂ ਦਾ ਚਲਾਇਆ ਹੋਇਆ ਸੀ ।

ਕਨਫ਼ਿਊਸ਼ਸ (551-479 ਈ.ਪੂ.) ਦਾ ਦ੍ਰਿਸ਼ਟੀਕੋਣ ਉਪਰੋਕਤ ਤੋਂ ਮੂਲੋਂ ਹੀ ਵਖਰਾ ਹੈ । ਇਸ ਦੇ ਅਨੁਸਾਰ ਜੀਵਨ ਦੀ ਪੂਰਨ ਸਾਧਨਾ ਹੀ ਮਨੁੱਖ ਦਾ ਕਰਤੱਵ ਹੈ । ਇਸ ਕਰਤੱਵ ਨੂੰ ਉਸ ਨੇ ਸਮਾਜ ਦੇ ਮੈਂਬਰ ਦੀ ਹੈਸੀਅਤ ਵਿਚ ਪੂਰਾ ਕਰਨਾ ਹੈ । ਕਾਰਜ-ਸਿੱਧੀ ਦੇ ਉੱਦਮ ਹੀ ਅਸਲ ਵਿਚ 'ਸ਼ੁਭ' ਹਨ । ਸਦਾਚਾਰ ਦਾ ਆਧਾਰ ਸੰਤੁਲਤ ਜੀਵਨ ਹੈ ਅਤੇ ਸੰਤੁਲਤ ਜੀਵਨ ਦੇ ਦੋ ਸਿਧਾਂਤ ਹਨ । ਚੁੰਗ ਆਂਤਜ਼ੂ ਦਾ ਸਿਧਾਂਤ ਹੈ ਕਿ ਆਪਣੀਆਂ ਵੱਡੀਆਂ ਤੋਂ ਵੱਡੀਆਂ ਨਿੱਜੀ ਮੰਗਾਂ ਨੂੰ ਪੂਰਾ ਕਰਦੇ ਰਹੋ ਅਤੇ ਚੂ ਦਾ ਸਿਧਾਂਤ ਹੈ ਕਿ ਦੁਨੀਆ ਨਾਲ ਇਕ-ਸੁਰ ਹੋ ਕੇ ਜੀਵਨ ਬਤੀਤ ਕਰੋ । ਅਰਸਤੂ ਦੇ 'ਸੁਨਹਿਰੇ ਮਧਿਅਮ ਮਾਰਗ ਵਾਂਗ ਕਨਫ਼ਿਊਸ਼ਸ ਦੇ ਆਚਾਰ ਸ਼ਾਸਤਰ ਵਿਚ ਵੀ ਅਤਿ ਦਾ ਵਿਰੋਧ ਹੈ ।

ਮੈਨਸੀਅਸ (Mencius-372-289 ਈ. ਪੂ.) ਦੇ ਆਚਾਰ-ਸ਼ਾਸਤਰ ਦਾ ਆਧਾਰ ਕਨਫ਼ਿਊਸ਼ਸ ਦਾ ਸਿਧਾਂਤ ਹੀ ਹੈ ਪਰ ਉਸ ਵਿਚ ਸਮਾਜ ਦੀ ਭਲਾਈ ਨਾਲੋਂ ਮਨੁੱਖਵਾਦ ਉੱਤੇ ਵਧੇਰੇ ਜ਼ੋਰ ਦਿਤਾ ਗਿਆ ਹੈ ।

ਕਈ ਚੀਨੀ ਫ਼ਿਲਾਸਫ਼ਰ 'ਤਾਓ' ਦੇ ਰਹੱਸਵਾਦ ਅਤੇ ਅਤਿ ਵਿਅਕਤੀਵਾਦ ਤੇ ਕਨਫ਼ਿਊਸ਼ਸ ਦੇ ਪਰੰਪਰਾ-ਪ੍ਰਧਾਨ, ਰਸਮੀ ਉਪਦੇਸ਼ਾਂ ਤੋਂ ਵੀ ਸੰਤੁਸ਼ਟ ਨਹੀਂ ਸਨ । ਇਸ ਲਈ ਬਹੁਤ ਸਾਰੇ ਪੰਥ ਚਲ ਪਏ ਜਿਨ੍ਹਾਂ ਨੇ ਜਾਂ ਤਾਂ ਸਮਝੌਤੇ ਦਾ ਰਾਹ ਅਪਣਾਇਆ ਜਾਂ ਜੀਵਨ ਦੇ ਕਿਸੇ ਖ਼ਾਸ ਪੱਖ ਨੂੰ ਲੈ ਕੇ ਨਵੇਂ ਨਵੇਂ ਆਚਾਰ-ਸ਼ਾਸਤਰ ਤਿਆਰ ਕੀਤੇ । ਮਿਸਾਲ ਵਜੋਂ ਮੌਤਸੂ ਦਾ ਪੰਥ ਉਪਯੋਗਤਾਵਾਦੀ ਸੀ । ਚੰਗੇ ਆਚਰਣ ਦਾ ਮਿਆਰ 'ਵੱਧ ਤੋਂ ਵੱਧ ਉਪਯੋਗ' ਹੈ ਪਰ ਇਸ ਦਾ ਸਾਧਨ ਪ੍ਰੇਮ ਜਾਂ ਮਿੱਤਰਤਾ ਹੈ । ਸੰਘਰਸ਼ ਇਸ ਲਈ ਅਖ਼ਲਾਕ ਦੇ ਵਿਰੁੱਧ ਹੈ ਕਿ ਇਸ ਦਾ ਕੋਈ ਲਾਭ ਨਹੀਂ ਹੈ ਤੇ ਇਸ ਨਾਲ ਧਨ ਦੀ ਬਰਬਾਦੀ ਹੁੰਦੀ ਹੈ । 'ਫਾਜ਼ਿਯਾ' ਪੰਥ ਨੇ ਆਚਾਰ-ਸ਼ਾਸਤਰ ਨੂੰ ਰਾਜਨੀਤੀ ਦੇ ਨੇੜੇ ਪਹੁੰਚਾ ਦਿੱਤਾ ਤੇ ਕਿਹਾ ਕਿ ਰਾਜਸੀ ਤਾਕਤ ਜਾਂ ਵਿਧਾਨ ਰਾਹੀਂ ਹੀ ਸਦਾਚਾਰ ਨੂੰ ਬਚਾਇਆ ਜਾ ਸਕਦਾ ਹੈ ।

ਤਾਓ ਅਤੇ ਕਨਫ਼ਿਊਸ਼ਸ ਦੇ ਸੁਮੇਲ ਦਾ ਵੱਡਾ ਜਤਨ ਯਿਨ-ਯਾਂਗ ਸਿਧਾਂਤ ਵਿਚ ਵੇਖਿਆ ਜਾ ਸਕਦਾ ਹੈ । ਦੁਨੀਆ ਵਿਚ ਦੋ ਸ਼ਕਤੀਆਂ ਲਗਾਤਾਰ ਕੰਮ ਕਰਦੀਆਂ ਰਹਿੰਦੀਆਂ ਹਨ । ਪਹਿਲੀ 'ਯਾਂਗ' ਜਿਹੜੀ ਕ੍ਰਿਆਸ਼ੀਲ, ਸਾਕਾਰ ਤੇ ਮਰਦਾਂ ਲਈ ਉਚਿਤ ਹੈ ਤੇ ਦੂਜੀ 'ਯਿਨ' ਜਿਹੜੀ ਅਕ੍ਰਿਆਸ਼ੀਲ, ਆਕਾਰਹੀਨ ਤੇ ਇਸਤਰੀਆਂ ਲਈ ਉਚਿਤ ਹੈ । ਹਰ ਵਸਤੂ, ਸੰਸਥਾ ਅਤੇ ਸਬੰਧ ਵਿਚ ਇਹ ਦੋਵੇਂ ਹੀ ਰੁਚੀਆਂ ਝਲਕਦੀਆਂ ਹਨ । ਇਨ੍ਹਾਂ ਦੀ ਉਚਿਤ ਮਾਤਰਾ ਵਿਚ ਹੋਂਦ ਹੀ ਸ਼ੁਭ ਸਥਿਤੀ' ਹੈ । ਅਜਿਹੇ ਹਾਲਾਤ ਪੈਦਾ ਕਰਨ ਵਿਚ ਮਦਦ ਕਰਨਾ ਹੀ ਮਨੁੱਖ ਦਾ ਕਰਤੱਵ ਹੈ ।

ਮੱਧ ਯੁੱਗ ਦੇ ਚੀਨੀ ਆਚਾਰ-ਸ਼ਾਸਤਰ ਉੱਤੇ ਬੋਧੀ ਵਿਚਾਰਾਂ ਦਾ ਪ੍ਰਭਾਵ ਸਪਸ਼ੱਟ ਦਿਖਾਈ ਦਿੰਦਾ ਹੈ । ਥੇਰਵਾਦ ਨਾਲੋਂ ਮਹਾਯਾਨ ਦਾ ਅਤੇ ਖ਼ਾਸ ਕਰਕੇ ਮਾਧਮਿਕ ਫ਼ਲਸਫ਼ੇ ਦਾ ਚੀਨ ਵਿਚ ਵਧੇਰੇ ਤੇਜ਼ੀ ਨਾਲ ਵਿਕਾਸ ਹੋਇਆ ਪਰ ਨਾਗਾਰਜੁਨ ਦੇ ਸੁੰਨਵਾਦ ਨੂੰ ਅਮਲੀ ਜੀਵਨ ਦੇ ਸਾਂਚੇ ਵਿਚ ਢਾਲ ਕੇ ਚੀਨੀ ਫ਼ਿਲਾਸਫ਼ਰਾਂ ਨੇ ਬੋਧੀ ਜੀਵਨ-ਫ਼ਲਸਫ਼ੇ ਨੂੰ ਇਕ ਨਵੀਂ ਸੇਧ ਦਿੱਤੀ । ਇਸ ਨਵੇਂ ਫ਼ਲਸਫ਼ੇ ਦਾ ਨਾਹਰਾ ਹੈ "ਸਭ ਵਿਚ ਇੱਕੋ ਅਤੇ ਇੱਕੋ ਵਿਚ ਸਭ ।"

ਮਿੰਗ ਯੁੱਗ(1368-1644 ਈ.) ਬਾਰ੍ਹਵੀਂ ਤੇ ਤੇਰ੍ਹਵੀਂ ਸਦੀ ਦੇ ਆਚਾਰ-ਦਰਸ਼ਨ ਵਿਚ ਸੰਦੇਹਵਾਦ ਅਤੇ ਅਤਿਭੌਤਿਕਵਾਦ ਦੇ ਚਿੰਨ੍ਹ ਸਾਫ਼ ਦਿਸਦੇ ਹਨ ਪਰ ਮਿੰਗ-ਯੁੱਗ ਦੇ ਸਭਿਆਚਾਰ ਦੀ ਮੁੜ-ਸਥਾਪਨਾ ਮਗਰੋਂ ਚੀਨੀ ਵਿਚਾਰਧਾਰਾ ਮੁੜ ਬੁੱਧੀਵਾਦ ਵੱਲ ਝੁਕੀ । ਉਦੋਂ ਤੋਂ ਹੁਣ ਤੱਕ ਚੀਨ ਦਾ ਆਚਾਰ-ਦਰਸ਼ਨ ਮੁੱਖ ਰੂਪ ਵਿਚ ਬੁੱਧੀਵਾਦੀ ਹੀ ਰਿਹਾ ਹੈ ।

ਈਰਾਨ ਦੇ ਜ਼ਰਤੁਸ਼ਤਵਾਦ ਵਿਚ ਆਚਾਰ-ਸਿਧਾਂਤਾਂ ਨੂੰ ਬਹੁਤ ਮਹੱਤਵਪੂਰਨ ਥਾਂ ਦਿੱਤੀ ਗਈ ਹੈ । ਖ਼ੁਦ ਜ਼ਰਤੁਸ਼ਤ ਬਾਰੇ ਯਕੀਨੀ ਤੌਰ ਤੇ ਬਹੁਤ ਜ਼ਿਆਦਾ ਨਹੀਂ ਕਿਹਾ ਜਾ ਸਕਦਾ । 'ਗਾਥਾਵਾਂ' ਵਿਚ ਉਸ ਦੀ ਸ਼ਖ਼ਸੀਅਤ ਇਤਿਹਾਸਕ ਜਾਪਦੀ ਹੈ । ਜ਼ਰਤੁਸ਼ਤ ਧਰਮ ਮੁੱਖ ਤੌਰ ਤੇ ਦ੍ਵੈਤਵਾਦੀ ਹੈ । ਅਵੇਸਤਾ ਵਿਚ 'ਅਹੁਰ' ਨੂੰ ਇਕੋ ਪਰਮ ਸੱਤਾ ਦੇ ਰੂਪ ਵਿਚ ਸਵੀਕਾਰ ਕੀਤਾ ਗਿਆ ਹੈ ਅਤੇ ਕਿਹਾ ਗਿਆ ਹੈ ਕਿ 'ਅਹੁਰ' ਦੋ ਰੂਪਾਂ ਵਿਚ ਪਰਗਟ ਹੁੰਦਾ ਹੈ । ਇਕ ਪਾਸੇ ਤਾਂ ਉਹ ਚਾਨਣ ਹੈ

ਅਤੇ ਦੂਜੇ ਪਾਸੇ ਹਨੇਰਾ, ਇਕ ਪਾਸੇ ਤਾਂ ਉਹ ਜੜ੍ਹ-ਵਸਤੂ ਹੈ ਤੇ ਦੂਜੇ ਪਾਸੇ ਰੂਹਾਨੀਅਤ ਹੈ ਪਰ 'ਅਹੁਰ ਦਾ 'ਇਕ' ਹੋਣਾ ਸਿਰਫ਼ ਰਸਮੀ ਹੀ ਹੈ।

ਮਾਨੀ (ਜਨਮ 215 ਈ. ਪੂ.) ਨੇ ਖੁਲ੍ਹਮ ਖੁਲ੍ਹਾ ਜ਼ਰਤੁਸ਼ਤਵਾਦ ਨੂੰ ਪੂਰੇ ਤੌਰ ਤੇ ਦ੍ਵੈਤਵਾਦ ਬਣਾ ਦਿੱਤਾ। ਉਸ ਦੇ ਵਿਚਾਰ ਅਨੁਸਾਰ ਭੌਤਿਕ ਪਦਾਰਥ ਇਕ ਸੁਤੰਤਰ ਸ਼ਕਤੀ ਹੈ ਜਿਸ ਦੀ ਰੂਹਾਨੀ ਸ਼ਕਤੀ ਨਾਲ ਲਗਾਤਾਰ ਜੰਗ ਜਾਰੀ ਰਹਿੰਦੀ ਹੈ। ਮਨੁੱਖੀ ਸ਼ਖ਼ਸੀਅਤ ਦੇ ਦੋ ਹਿੱਸੇ ਹਨ, ਇਕ ਆਤਮਾ ਜੋ ਪ੍ਰਕਾਸ਼-ਮਈ ਹੈ; ਦੂਜਾ ਸਰੀਰ ਜੋ ਅੰਧਕਾਰ-ਮਈ ਹੈ। ਸੰਕਲਪ-ਸ਼ਕਤੀ ਇਨ੍ਹਾਂ ਦੋਹਾਂ ਦੇ ਵਿਚਾਲੇ ਹੈ ਅਤੇ ਕਿਸੇ ਪਾਸੇ ਵੀ ਝੁਕ ਸਕਦੀ ਹੈ। ਪਰਤੱਖ ਆਚਰਣ ਵਿਚ ਮਨੁੱਖ ਸੁਤੰਤਰ ਹੈ, ਜੇ ਉਹ ਚਾਹੇ ਤਾਂ ਆਪਣੇ ਆਪ ਨੂੰ ਉਸਾਰੂ ਚਾਨਣ-ਸ਼ਕਤੀ ਵੱਲ ਲਿਜਾ ਸਕਦਾ ਹੈ। ਦੁਨਿਆਵੀ ਸੁੱਖਾਂ ਨੂੰ ਤਿਆਗ ਕੇ ਨਾਸ਼ਕਾਰ ਅੰਧਕਾਰ ਸ਼ਕਤੀ ਤੋਂ ਛੁਟਕਾਰਾ ਪਾਉਣਾ ਸੰਭਵ ਹੈ। ਭਵਿੱਖ ਵਿਚ ਚਾਨਣ ਦੀ ਪੂਰੀ ਜਿੱਤ ਯਕੀਨੀ ਹੈ। ਇਸ ਜਿੱਤ ਨੂੰ ਹੋਰ ਨੇੜੇ ਲਿਆਉਣਾ ਕਿਸੇ ਹੱਦ ਤਕ ਮਨੁੱਖੀ ਆਚਰਣ ਉੱਤੇ ਨਿਰਭਰ ਹੈ।

**ਯੂਨਾਨੀ**– ਯੂਨਾਨ ਵਿਚ ਸਭ ਤੋਂ ਪਹਿਲਾਂ ਮਨੁੱਖੀ ਆਚਰਣ ਸਬੰਧੀ ਵਿਗਿਆਨਕ ਢੰਗ ਨਾਲ ਪੜਤਾਲ ਸੋਫਿਸਤਤਾਈ ਫ਼ਿਲਾਸਫ਼ਰ ਨੇ ਕੀਤੀ। ਸੱਤਵੀਂ ਸਦੀ ਈ. ਪੂ. ਤੋਂ ਹੀ ਯੂਨਾਨ ਵਿਚ ਫ਼ਲਸਫ਼ਾ ਠੀਕ ਤਰ੍ਹਾਂ ਆਪਣੇ ਪੈਰਾਂ ਤੇ ਖਲੋ ਚੁੱਕਾ ਸੀ ਪਰ ਪ੍ਰੋਤਾਗੋਰਸ ਤੋਂ ਪਹਿਲੇ ਇਹ ਵਿਸਗ-ਵੰਡ ਕੁਦਰਤੀ ਹੈ ਅਤੇ ਵਰਗਹੀਨ ਸਮਾਜ ਦੀ ਕਲਪਨਾ ਨਿਆਇ ਫ਼ਿਲਾਸਫ਼ਰਾਂ ਨੇ ਮੁੱਖ ਰੂਪ ਵਿਚ ਬਾਹਰਲੇ ਜਗਤ ਉੱਤੇ ਹੀ ਧਿਆਨ ਦਿੱਤਾ ਸੀ। ਥੈਲੀਜ਼ ਤੋਂ ਅਨੈਕਸਾਗੋਰਸ ਤਕ ਸਾਰੇ ਫ਼ਿਲਾਸਫ਼ਰ ਸੰਸਾਰ ਦੇ ਮੂਲ ਤੱਤ ਦੀ ਖੋਜ ਕਰਦੇ ਰਹੇ। ਸੋਫ਼ਿਸਤਾਈਆਂ ਨੇ ਫ਼ਲਸਫ਼ੇ ਦੇ ਟੀਚੇ ਨਵੇਂ ਸਿਰਿਓਂ ਮਿਥੇ ਤੇ ਮਨੁੱਖੀ ਜੀਵਨ ਦੀਆਂ ਪਰਤੱਖ ਸਮੱਸਿਆਵਾਂ ਨੂੰ ਫ਼ਲਸਫ਼ੇ ਦੇ ਨਜ਼ਰੀਏ ਤੋਂ ਜਾਂਚਣ ਦੀ ਕੋਸ਼ਿਸ਼ ਕੀਤੀ।

ਪ੍ਰੋਤਾਗੋਰਸ (ਜਨਮ ਲਗਭਗ 460-421 ਈ. ਪੂ.) ਦਾ ਕਥਨ ਹੈ ਕਿ ਮਨੁੱਖ ਹੀ ਸਭ ਤੋਂ ਚੰਗੀ ਕਸਵੱਟੀ ਹੈ। ਫ਼ਲਸਫ਼ੇ ਦੀ ਪਰਖ ਲਈ ਪ੍ਰੋਤਾਗੋਰਸ ਦੇ ਇਸ ਕਥਨ ਵਿਚ ਸੋਫ਼ਿਸਤਾਈ ਆਚਾਰ ਸ਼ਾਸਤਰ ਦੇ ਚੰਗੇ ਅਤੇ ਮਾੜੇ ਦੋਵੇਂ ਅੰਗ ਪਰਤੱਖ ਦਿਸਦੇ ਹਨ ਜਿਥੇ ਇਕ ਪਾਸੇ ਇਸ ਕਥਨ ਨਾਲ ਆਚਾਰ-ਸ਼ਾਸਤਰ ਠੋਸ ਸਮੱਸਿਆਵਾਂ ਨੂੰ ਹੱਲ ਕਰਨ ਦਾ ਜਤਨ ਕਰਦਾ ਹੈ, ਉਥੇ ਦੂਜੇ ਪਾਸੇ ਉਹ ਨਿੱਜੀ ਅਤੇ ਸਾਪੇਖ ਵੀ ਬਣ ਜਾਂਦਾ ਹੈ।

ਗੋਰਜੀਅਸ (485-380 ਈ. ਪੂ.) ਦੇ ਅਸਰ ਨਾਲ ਪ੍ਰੋਤਾਗੋਰਸ ਦਾ ਮਨੁੱਖਵਾਦ ਨਿਰਾ ਸੰਦੇਹਵਾਦ ਬਣ ਕੇ ਹੀ ਰਹਿ ਗਿਆ ਤੇ ਇਸ ਸੰਦੇਹਵਾਦ ਨਾਲ ਦਾਰਸ਼ਨਿਕ ਪੱਧਰ ਤੇ ਪਰਲੇ ਦਰਜੇ ਦੀ ਖ਼ੁਦਗਰਜ਼ੀ ਤੇ ਐਸ਼ਪ੍ਰਸਤੀ ਦੇ ਫ਼ਲਸਫ਼ੇ ਨੂੰ ਤਾਕਤ ਮਿਲੀ।

ਸੁਕਰਾਤ (470-399 ਈ. ਪੂ.) ਨੇ ਇਨ੍ਹਾਂ ਵਿਕ੍ਰਿਤੀਆਂ ਦੇ ਵਿਰੁੱਧ ਸਭ ਤੋਂ ਪਹਿਲਾਂ ਅਜਿਹਾ ਆਚਾਰ-ਸ਼ਾਸਤਰ ਤਿਆਰ ਕੀਤਾ ਜੋ ਆਦਰਸ਼ਵਾਦੀ ਹੁੰਦੇ ਹੋਏ ਵੀ ਯਥਾਰਥ ਹਾਲਾਤ ਉੱਤੇ ਆਧਾਰਤ ਸੀ। ਸੁਕਰਾਤ ਦਾ ਦ੍ਰਿਸ਼ਟੀਕੋਣ ਬੁੱਧੀਵਾਦੀ ਹੈ। 'ਗਿਆਨ ਹੀ ਸਦਾਚਾਰ' ਹੈ। ਜਿਸ ਮਨੁੱਖ ਨੂੰ ਚੰਗੇ ਕੰਮਾਂ ਦਾ ਠੀਕ ਗਿਆਨ ਹੈ, ਉਸ ਦਾ ਆਚਰਣ ਠੀਕ ਹੋਵੇਗਾ ਹੀ ਅਤੇ ਅਗਿਆਨ ਦਾ ਨਤੀਜਾ ਦੁਰਾਚਾਰ ਹੋਣਾ ਵੀ ਉੱਨਾਂ ਹੀ ਲਾਜ਼ਮੀ ਹੈ। ਸੋਫਿਸਪੰਥੀ 'ਨਿਆਇ', 'ਨਿਯਮ', 'ਸੰਜਮ' ਆਦਿ ਸ਼ਬਦਾਂ ਦੀ ਵਰਤੋਂ ਤਾਂ ਜ਼ਰੂਰ ਕਰਦੇ ਸਨ, ਪਰ ਉਨ੍ਹਾਂ ਨੇ ਇਨ੍ਹਾਂ ਸ਼ਬਦਾਂ ਦੀ ਸੂਖਮ ਵਿਆਖਿਆ ਕਦੇ ਨਹੀਂ ਸੀ ਕੀਤੀ। ਸੁਕਰਾਤ ਨੇ ਇਸ ਗੱਲ ਤੇ ਜ਼ੋਰ ਦਿਤਾ ਕਿ ਵਿਅਕਤੀ ਨਾਲ ਸਬੰਧ ਨਾ ਰੱਖਣ ਵਾਲੇ ਅਖ਼ਲਾਕੀ ਆਦਰਸ਼ਾਂ ਦਾ ਆਧਾਰ ਗਿਆਨ-ਮੀਮਾਂਸਾ ਹੀ ਹੈ ਜੋ ਫ਼ਰਕ 'ਗਿਆਨ' ਤੇ 'ਜਾਣਕਾਰੀ' ਵਿਚ ਹੈ ਉਹੀ ਫ਼ਰਕ ਨਿਯਮ-ਬੱਧ ਆਚਾਰ-ਸ਼ਾਸਤਰ ਦੀਆਂ ਰਵਾਇਤੀ ਅਖ਼ਲਾਕੀ ਧਾਰਨਾਵਾਂ ਵਿਚ ਹੈ। ਸਭ ਦਾ ਮੰਤਵ ਇਕੋ ਅਰਥਾਤ 'ਭਲਾਈ' ਹੈ ਪਰ ਗਿਆਨ ਰਾਹੀਂ ਹੀ 'ਭਲਾਈ' ਤੇ ਪਰਮ ਚੰਗਿਆਈ ਵਿਚ ਸੁਮੇਲ ਕਾਇਮ ਕੀਤਾ ਜਾ ਸਕਦਾ ਹੈ ਅਤੇ ਇਸ ਸੁਮੇਲ ਦਾ ਸਮਾਜਿਕ ਰੂਪ ਸਿਰਫ਼ ਅਜਿਹੇ ਰਾਜ ਵਿਚ ਹੀ ਮਿਲ ਸਕਦਾ ਹੈ ਜਿੱਥੇ ਹੁਕਮਰਾਨ ਚੰਗੇ ਜੀਵਨ ਨੂੰ ਇਕ ਕਲਾ ਸਮਝ ਕੇ ਉਸ ਨੂੰ ਅਪਣਾਉਣ ਦਾ ਜਤਨ ਕਰਨ।

ਅਫ਼ਲਾਤੂਨ (427-347 ਈ. ਪੂ.) ਦੀ ਸੁਕਰਾਤ ਦੇ ਮਹਾਨ ਆਦਰਸ਼ਵਾਦ ਵੱਲ ਸੱਚੀ ਸ਼ਰਧਾ ਸੀ, ਇਸ ਲਈ ਉਸ ਨੇ ਉਸ ਦੇ ਉਪਦੇਸ਼ਾਂ ਨੂੰ ਮਾਂਜ ਸੰਵਾਰ ਕੇ ਪੇਸ਼ ਕੀਤਾ ਅਤੇ ਉਸ ਵਿਚ ਫ਼ਲਸਫ਼ਿਆਂ ਦਾ ਰੰਗ ਭਰਿਆ। ਅਫ਼ਲਾਤੂਨ ਦੇ ਆਚਾਰ-ਸ਼ਾਸਤਰ ਦਾ ਇਕ ਪਹਿਲੂ ਨਿਰੋਲ ਫ਼ਿਲਾਸਫ਼ੀ ਹੈ, ਮਾਦੀ ਸੰਸਾਰ ਦੀਆਂ ਵਸਤਾਂ ਦੀ ਅਖੌਤੀ 'ਸੱਤਾ' ਛਾਂ ਵਰਗੀ ਹੀ ਹੈ। ਅਸਲ ਸੱਤਾ ਤਾਂ ਸਿਰਫ ਭਾਵਾਂ ਜਾਂ ਜਤਨਾਂ ਦੀ ਹੀ ਹੈ ਕਿਉਂਕਿ ਜਤਨ ਵਿਨਾਸ਼ ਨਾ ਹੋਣ ਵਾਲਾ ਅਤੇ ਆਪਣੇ ਆਪ ਵਿਚ ਸੰਪੂਰਨ ਹੈ। ਇਨ੍ਹਾਂ ਵਿਚੋਂ 'ਸ਼ੁਭ' ਹੀ ਸਭ ਤੋਂ ਸ਼ੁੱਧ ਤੇ ਵਧੀਆ ਕਿਸਮ ਦਾ ਜਤਨ ਹੈ। ਇਸ ਤਰ੍ਹਾਂ ਸਦਾਚਾਰ ਦਾ ਆਧਾਰ ਆਦਿ ਸੱਤਾ ਦਾ 'ਸ਼ੁਭ' ਹੋਣਾ ਹੈ ਪਰ ਅਫ਼ਲਾਤੂਨ ਦੇ ਆਚਾਰ-ਦਰਸ਼ਨ ਦਾ ਇਕ ਹੋਰ ਯਥਾਰਥਵਾਦੀ ਪੱਖ ਵੀ ਹੈ। ਇਸ ਵਿਚ ਮਨੁੱਖੀ ਸੁਭਾਅ ਦਾ ਸੂਖਮ ਵਿਸ਼ਲੇਸ਼ਣ ਕੀਤਾ ਗਿਆ ਹੈ। ਮਨੁੱਖੀ ਸੁਭਾਅ ਦੇ (ਅਫ਼ਲਾਤੂਨ ਦੇ ਸ਼ਬਦਾਂ ਵਿਚ ਜੀਵ-ਆਤਮਾ) ਤਿੰਨ ਵਿਭਾਗ ਹਨ ਜਿਨ੍ਹਾਂ ਨੂੰ ਇੱਛਾ, ਸੰਵੇਗ ਅਤੇ ਬੁੱਧੀ ਰਾਹੀਂ ਸੰਚਾਲਨ ਮਿਲਦਾ ਹੈ। ਪਹਿਲੇ ਦੋ ਵਿਭਾਗਾਂ ਉੱਤੇ ਤੀਜੇ ਅਰਥਾਤ ਬੁੱਧੀ ਦਾ ਹਾਵੀ ਹੋਣਾ ਹੀ ਸਦਾਚਾਰ ਦਾ ਆਧਾਰ ਹੈ। ਵਿਅਕਤੀ ਵਿਚ ਨਾ ਸਿਰਫ਼ ਮਨੁੱਖੀ ਪ੍ਰਵਿਰਤੀ ਅਰਥਾਤ ਵਿਵੇਕ-ਸ਼ੀਲਤਾ ਹੈ ਸਗੋਂ ਇਸ ਵਿਚ 'ਪਸ਼ੂਪੁਣਾ ਅਤੇ 'ਬਨਸਪਤੀ' ਵਾਲੀਆਂ ਰੁਚੀਆਂ ਵੀ ਹਨ ਜੋ ਇਸ ਨੂੰ ਹੈਵਾਨੀ ਤੇ ਜਿਸਮਾਨੀ ਪੱਧਰ ਤੋਂ ਉਪਰ ਉੱਠਣ ਤੋਂ ਰੋਕਦੀਆਂ ਹਨ।

ਬੁੱਧੀ ਦਾ ਉਦੇਸ਼ ਇਨ੍ਹਾਂ ਰੁਚੀਆਂ ਨੂੰ ਖ਼ਤਮ ਕਰਨਾ ਨਹੀਂ, ਸਗੋਂ ਇਨ੍ਹਾਂ ਨੂੰ ਜ਼ਬਤ ਕਰਨਾ ਤੇ ਕੰਟਰੋਲ ਵਿਚ ਰੱਖਣਾ ਹੈ। ਇਸ ਉਦੇਸ਼ ਦੀ ਠੀਕ ਵਿਆਖਿਆ ਵਿਅਕਤੀਗਤ ਪੱਧਰ ਤੇ ਨਹੀਂ, ਸਗੋਂ ਸਮਾਜਿਕ ਪੱਧਰ ਤੇ ਹੋ ਸਕਦੀ ਹੈ। ਸਮਾਜ ਵਿਚ ਮਨੁੱਖੀ ਸੁਭਾਅ ਦੇ ਤਿੰਨ ਅੰਗਾਂ ਵਾਂਗ ਹੀ ਤਿੰਨ ਵਰਗ ਹਨ-ਮਜ਼ਦੂਰ, ਸਿਪਾਹੀ ਤੇ ਹਾਕਮ-ਇਨ੍ਹਾਂ ਵਰਗਾਂ ਦੀ ਇਹ ਵਰਗ-ਵੰਡ ਕੁਦਰਤੀ ਹੈ ਅਤੇ ਵਰਗਹੀਨ ਸਮਾਜ ਦੀ ਕਲਪਨਾ ਨਿਆਇ ਅਨੁਸਾਰ ਨਹੀਂ ਹੈ ਕਿਉਂਕਿ ਨਿਆਈ ਦਾ ਆਧਾਰ ਅੰਤ ਵਿਚ ਕੁਦਰਤੀ ਨਿਯਮ ਹੀ ਹੈ। ਆਦਰਸ਼ਕ ਵਿਵਸਥਾ ਉਹ ਹੈ ਜਿਸ ਵਿਚ ਹਰ ਇਕ ਵਰਗ ਦੇ ਲੋਕ ਆਪਣੇ ਆਪਣੇ ਚੰਗੇ ਗੁਣਾਂ ਨੂੰ ਪਰਫੁੱਲਤ ਕਰਦੇ ਰਹਿਣ। ਹਾਕਮ ਸਿਆਣੇ ਹੋਣ, ਸਿਪਾਹੀ ਬਹਾਦਰ ਤੇ ਮਜ਼ਦੂਰ ਮਿਹਨਤੀ ਤੇ ਆਗਿਆਕਾਰੀ ਹੋਣ। ਇਹ ਚੰਗੇ ਗੁਣ ਇਕ ਦੂਜੇ ਦੇ ਪੂਰਕ ਹਨ ਤੇ ਇਨ੍ਹਾਂ ਦੀ ਉਚਿਤ ਵਰਤੋਂ ਹੀ 'ਅਖ਼ਲਾਕੀ ਪਰਿਸਥਿਤੀ' ਹੈ। ਅਜਿਹੀ ਪਰਿਸਥਿਤੀ ਵਧੇਰੇ ਕਰਕੇ ਤੀਜੇ ਵਰਗ ਦੇ ਲੋਕਾਂ ਤੇ ਹੀ ਨਿਰਭਰ ਹੈ ਕਿਉਂਕਿ ਇੱਛਾ ਅਤੇ ਸੰਵੇਗ ਨੂੰ ਬੁੱਧੀ ਹੀ ਕਾਬੂ ਵਿਚ ਰੱਖ ਸਕਦੀ ਹੈ। ਹਾਕਮ ਵਰਗ ਦਾ ਨਜ਼ਰੀਆ ਪੂਰਾ ਪੂਰਾ ਦਾਰਸ਼ਨਿਕ ਤੇ

ਬੁੱਧੀਵਾਦੀ ਹੋਣਾ ਚਾਹੀਦਾ ਹੈ ਅਤੇ ਇਸ ਦੇ ਲਈ ਉਚਿਤ ਸਿੱਖਿਆ ਪ੍ਰਣਾਲੀ ਦਾ ਹੋਣਾ ਬੁਹਤ ਜ਼ਰੂਰੀ ਹੈ ।

ਅਰਸਤੂ (384-322 ਈ. ਪੂ.) ਨੇ ਆਪਣੀ ਰਚਨਾ ਆਚਾਰ ਸ਼ਾਸਤਰ ਵਿਚ ਸੁਕਰਾਤਵਾਦੀ ਪਰੰਪਰਾ ਦੀ ਪੁਸ਼ਟੀ ਕਰਦੇ ਹੋਏ ਆਚਰਣ ਦੇ ਵੱਖ ਵੱਖ ਪਹਿਲੂਆਂ ਦੀ ਵਿਗਿਆਨਕ ਢੰਗ ਨਾਲ ਸਮੀਖਿਆ ਕੀਤੀ ਹੈ । ਇਕ ਸੁਤੰਤਰ ਸ਼ਾਸਤਰ ਦੇ ਰੂਪ ਵਿਚ ਆਚਰਣ-ਦਰਸ਼ਨ ਦਾ ਵਿਕਾਸ ਅਰਸਤੂ ਦੇ 'ਨਾਇਕੋਮੇਕੀਅਨ ਐਥਿਕਸ' ਤੋਂ ਹੀ ਸ਼ੁਰੂ ਹੁੰਦਾ ਹੈ ।

ਅਰਸਤੂ ਦੇ ਕਥਨ ਅਨੁਸਾਰ 'ਸ਼ੁਭ' ਦੀ ਹਾਲਤ ਉਹ ਹੈ ਜਿਸ ਵਿਚ ਅਭਿਆਸ ਤੇ ਜਤਨ ਰਾਹੀਂ ਮਨੁੱਖ ਆਪਣੀਆਂ ਘਟੀਆ ਰੁਚੀਆਂ ਨੂੰ ਬੁੱਧੀ ਦੇ ਕੰਟਰੋਲ ਹੇਠ ਲਿਆਉਂਦਾ ਹੈ । ਇਸ ਅਭਿਆਸ ਦੇ ਨਤੀਜੇ ਵਜੋਂ ਜਿਹੜੇ ਚੰਗੇ ਗੁਣ ਉਤਪੰਨ ਹੁੰਦੇ ਹਨ ਉਹ ਹੀ 'ਅਖ਼ਲਾਕੀ ਸਦਗੁਣ' ਹਨ ਪਰ 'ਸ਼ੁਭ' ਦੀ ਪ੍ਰਾਪਤੀ ਦਾ ਇਕ ਹੋਰ ਵੀ ਸਾਧਨ ਹੈ ਅਰਥਾਤ ਬੁੱਧੀ ਰਾਹੀਂ ਨਿਰੋਲ ਸੱਤਾ ਜਾਂ ਅੰਤਮ ਸੱਤ ਦੀ ਖੋਜ ਕਰਨਾ । ਇਸ ਗਿਆਨ ਅਤੇ ਚਿੰਤਨ ਤੋਂ ਬੌਧਿਕ ਗੁਣ ਪੈਦਾ ਹੁੰਦੇ ਹਨ । ਆਦਰਸ਼ ਜੀਵਨ ਤਾਂ ਅਜਿਹੇ ਹੀ ਚਿੰਤਨ ਦਾ ਜੀਵਨ ਹੈ ।

ਪਰ ਆਚਾਰ-ਸ਼ਾਸਤਰ ਦਾ ਪਰਤੱਖ ਸਬੰਧ ਬੌਧਿਕ ਸਦਗੁਣਾਂ ਦੀ ਬਜਾਇ ਅਖ਼ਲਾਕੀ ਸਦਗੁਣਾਂ ਨਾਲ ਵਧੇਰੇ ਡੂੰਘਾ ਹੈ । ਅਖ਼ਲਾਕੀ ਸਦਗੁਣਾਂ ਦਾ ਆਧਾਰ 'ਮਧਿਅਮ-ਮਾਰਗ' ਦਾ ਸਿਧਾਂਤ ਹੈ । ਇਕ ਪਾਸੇ ਅਤਿ ਅਤੇ ਦੂਜੇ ਪਾਸੇ ਅਭਾਵ । ਇਨ੍ਹਾਂ ਦੋਹਾਂ ਤਰੁੱਟੀਆਂ ਤੋਂ ਬਚਕੇ ਹੀ ਸਦਾਚਾਰ ਸੰਭਵ ਹੈ । ਮਿਸਾਲ ਦੇ ਤੌਰ ਤੇ 'ਸਾਹਸ' ਇਕ ਚੰਗਾ ਅਖ਼ਲਾਕੀ ਗੁਣ ਹੈ । ਜੇ ਸਾਹਸ ਇਕ ਖ਼ਾਸ ਹੱਦ ਤੋਂ ਵੱਧ ਜਾਵੇ ਤਾਂ ਇਹ ਅਸਾਵਧਾਨੀ ਦਾ ਔਗੁਣ ਬਣ ਜਾਂਦਾ ਹੈ ਤੇ ਜੇ ਇਹ ਇਕ ਖ਼ਾਸ ਹੱਦ ਤੋਂ ਘੱਟ ਜਾਵੇ ਤਾਂ ਕਾਇਰਤਾ ਪੈਦਾ ਹੁੰਦੀ ਹੈ ਜੋ ਇਕ ਕਿਸਮ ਦਾ ਔਗੁਣ ਹੈ । ਇਸ ਤਰ੍ਹਾਂ ਹਰ ਇਕ ਚੰਗੇ ਅਖ਼ਲਾਕੀ ਗੁਣ ਦੀਆਂ ਹੱਦਾਂ ਮਿਥੀਆਂ ਜਾ ਸਕਦੀਆਂ ਹਨ ।

ਐਰਿਸਟਿਪਸ (ਜਨਮ 435 ਈ. ਪੂ.) ਅਰਸਤੂ ਤੋਂ ਮਗਰੋਂ ਯੂਨਾਨੀ ਆਚਾਰ-ਸ਼ਾਸਤਰ ਦੀ ਧਾਰਾ ਵਿਰੋਧੀ ਪਾਸਿਆਂ ਵੱਲ ਵਹਿ ਤੁਰੀ । ਇਕ ਪਾਸੇ ਐਪੀਕਿਊਰਸ (**Epicurus**) ਨੇ 'ਸੁਖਵਾਦ' ਨੂੰ ਅਤੇ ਦੂਜੇ ਪਾਸੇ ਜ਼ੀਨੋ ਨੇ 'ਸੰਨਿਆਸਵਾਦ' ਨੂੰ ਆਦਰਸ਼ ਦੇ ਤੌਰ ਤੇ ਸਾਹਮਣੇ ਰੱਖਿਆ । ਅਸਲ ਵਿਚ ਇਨ੍ਹਾਂ ਦੋਹਾਂ 'ਵਾਦਾਂ' ਦੀ ਨੀਂਹ ਸੁਕਰਾਤ ਦੇ ਜ਼ਮਾਨੇ ਵਿਚ ਹੀ ਰੱਖੀ ਜਾ ਚੁਕੀ ਸੀ । ਐਪੀਕਿਊਰਸ ਦੇ ਸੁਖਵਾਦ ਦਾ ਮੂਲ ਸੋਮਾਂ ਸਾਇਰੇਨਿਕ ਆਚਾਰ ਫ਼ਲਸਫ਼ਾ ਹੈ ਤੇ ਜ਼ੀਨੋ ਦੀ 'ਸਟੋਇਕ' ਪ੍ਰਣਾਲੀ ਦਾ ਆਧਾਰ ਸਿਨਿਕ ਪੰਥ ਦਾ ਸੁਖਵਾਦ ਵਿਰੋਧੀ ਫ਼ਲਸਫ਼ਾ ਹੈ ।

ਸਾਇਰੇਨਿਕ ਪੰਥ ਦਾ ਮੋਢੀ ਐਰਿਸਤਿਆਸ ਸੀ । ਸਿਨਿਕ ਪੰਥ ਸੁਕਰਾਤ ਦੇ ਚੇਲੇ ਐਂਟਿਸਥਨੀਜ਼ (ਲ. 444-365 ਈ. ਪੂ.) ਨੇ ਚਲਾਇਆ ਸੀ।

ਐਪੀਕਿਊਤਰਿਸ਼ (ਲ. 341-270ਈ.ਪੂ.) ਦੇ ਆਚਾਰ ਸ਼ਾਸਤਰ ਅਨੁਸਾਰ ਗਿਆਨ ਤੇ ਬੁੱਧੀ ਨੂੰ ਸਾਧਨ ਮਾਤਰ ਸਮਝ ਕੇ ਸੰਤੋਖ ਤੇ ਸ਼ਾਂਤੀ ਨੂੰ ਜੀਵਨ ਦਾ ਉਦੇਸ਼ ਮੰਨਿਆ ਗਿਆ ਹੈ । ਸੁੱਖ ਦੀ ਤਾਂਘ ਤੇ ਦੁੱਖ ਤੋਂ ਬਚੇ ਰਹਿਣ ਦੀ ਚਾਹ, ਇਹ ਸੁਭਾਵਕ ਪ੍ਰਵਿਰਤੀਆਂ ਹਨ । ਸਾਇਰੇਨਿਕ ਪੱਖ ਮੂਲ ਰੂਪ ਵਿਚ ਤਾਂ ਠੀਕ ਸੀ, ਪਰ ਉਸ ਵਿਚ ਸੁੱਖ ਦੀ ਵਿਆਖਿਆ ਬੜੀ ਸੰਕੋਚਵੀਂ ਹੈ । ਸਿਰਫ਼ ਛਿਨ ਭਰ ਦੇ ਸੁੱਖ ਨੂੰ ਹੀ ਸਭ ਕੁਝ ਸਮਝ ਲੈਣਾ ਮੂਰਖਤਾ ਹੈ । ਸਾਡਾ ਟੀਚਾ ਜੀਵਨ ਨੂੰ ਸਮੁੱਚੇ ਤੌਰ ਤੇ ਸੁਖੀ ਬਣਾਉਂਦਾ ਹੈ । ਇਸ ਟੀਚੇ ਤੇ ਪੁੱਜਣ ਲਈ ਕਦੇ-ਕਦੇ ਖ਼ਾਸ ਸੁੱਖਾਂ ਨੂੰ ਵੀ ਛੱਡਣਾ ਪੈਂਦਾ ਹੈ । ਸੁੱਖਾਂ ਦਾ ਤੀਬਰ ਹੋਣਾ ਤਾਂ ਸਿਰਫ਼ ਇਕ ਪੱਖ ਹੈ, ਉਨ੍ਹਾਂ ਦੀ ਸਦੀਵਤਾ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ । ਸਰੀਰ ਦੀਆਂ ਇੱਛਾਵਾਂ ਪੂਰੀਆਂ ਕਰਨ ਨਾਲੋਂ ਮਾਨਸਿਕ ਸ਼ਾਂਤੀ ਵਿਚ ਵਧੇਰੇ ਸੁੱਖ ਹੈ ਕਿਉਂਕਿ ਇਹ ਸਾਨੂੰ ਵਧੇਰੇ ਸਮੇਂ ਤੱਕ ਸੰਤੁਸ਼ਟ ਰੱਖ ਸਕਦੀ ਹੈ । ਸਭ ਤੋਂ ਚੰਗਾ ਗੁਣ ਸਾਵਧਾਨੀ ਹੈ ਕਿਉਂਕਿ ਇਹ ਕਿਸੇ ਹੱਦ ਤੱਕ ਸਾਨੂੰ ਦੁੱਖ-ਦਰਦ ਤੋਂ ਬਚਾਉਂਦਾ ਹੈ ।

ਜ਼ੀਨੋ (ਲ.ਭ. 320-250 ਈ. ਪੂ.) ਸਟੋਇਕਵਾਦ ਦਾ ਸਿਧਾਂਤ ਇਸ ਤੋਂ ਬਿਲਕੁਲ ਉਲਟ ਹੈ । ਜ਼ੀਨੋ ਦੇ ਵਿਚਾਰ ਅਨੁਸਾਰ ਵਿਵੇਕ ਹੀ ਸਭ ਕੁਝ ਹੈ । ਸੁੱਖਾਂ ਦੀ ਪ੍ਰਾਪਤੀ ਆਪਣੇ ਆਪ ਵਿਚ ਕੋਈ ਅਹਿਮੀਅਤ ਨਹੀਂ ਰੱਖਦੀ ਪਰ ਜੇਕਰ ਵਿਵੇਕਸ਼ੀਲ ਜੀਵਨ ਵਿਚ ਸੁੱਖ ਵੀ ਮਿਲੇ ਤਾਂ 'ਸਿਨਿਕ-ਪੰਥੀ' ਦੇ ਕਹਿਣ ਅਨੁਸਾਰ ਉਸ ਨੂੰ ਠੁਕਰਾਉਣਾ ਜ਼ਰੂਰੀ ਨਹੀਂ। ਸੁਆਦ ਤੋਂ ਪੈਦਾ ਹੋਏ ਸੁੱਖਾਂ ਨੂੰ ਮਾਮੂਲੀ ਅਤੇ ਗੌਣ ਸਮਝਣਾ ਕਾਫ਼ੀ ਹੈ। 'ਪ੍ਰਾਕਿਰਤੀ ਦੇ ਅਨੁਸਾਰ ਜੀਵਨ' ਦਾ ਭਾਵ 'ਵਿਵੇਕਸ਼ੀਲ ਜੀਵਨ' ਹੈ ਕਿਉਂਕਿ ਮਨੁੱਖ ਦੇ ਕੋਲ ਚੇਤੰਨ ਤੇ ਸਰਗਰਮ ਵਿਵੇਕ-ਸ਼ਕਤੀ ਹੀ ਕੁਦਰਤੀ ਦਾਤ ਹੈ । ਸ੍ਵੈਕਾਬੂ ਕਰਤੱਵ ਦੀ ਪਾਲਣਾ ਤੇ ਸੁਆਰਥ ਦਾ ਤਿਆਗ ਸਦਾਚਾਰ ਦੇ ਆਧਾਰ ਹਨ । ਅਖ਼ਲਾਕੀ ਵਿਕਾਸ ਦੇ ਰਾਹ ਵਿਚ ਅਸੰਜਮ ਸਭ ਤੋਂ ਵੱਡੀ ਰੁਕਾਵਟ ਹੈ । ਸਟੋਇਕ ਵਿਚਾਰਧਾਰਾ ਵਿਚ ਸੰਨਿਆਸ ਦੀ ਪ੍ਰਵਿਰਤੀ ਦੇ ਕਾਫ਼ੀ ਤਕੜੇ ਹੁੰਦਿਆਂ ਹੋਇਆਂ ਵੀ ਜ਼ੀਨੋ ਅਤੇ ਉਸ ਦੇ ਪੈਰੋਕਾਰਾਂ ਨੇ 'ਸਿਨਿਕਵਾਦੀਆਂ' ਦੇ ਵਿਗੜੇ ਹੋਏ ਵਿਅਕਤੀਵਾਦ ਤੋਂ ਬਚਣ ਦੀ ਲੋੜੀਂਦੀ ਕੋਸ਼ਿਸ਼ ਕੀਤੀ ਹੈ । ਮੱਧ ਕਾਲ ਦੀਆਂ ਜੀਵਨ ਕੀਮਤਾਂ ਉੱਤੇ ਸਟੋਇਕ ਆਚਾਰ ਫ਼ਲਸਫ਼ੇ ਦਾ ਡੂੰਘਾ ਅਸਰ ਪਿਆ । ਸੈਨੇਕਾ ਤੇ ਸ਼ਹਿਨਸ਼ਾਹ ਮਾਰਕਸ ਔਰੇਲੀਅਸ (121-180 ਈ. ਪੂ.) ਨੇ ਇਸ ਫ਼ਲਸਫ਼ੇ ਦੀ ਪੁਸ਼ਟੀ ਕੀਤੀ ।

ਪਲੋਟੀਨਸ (204-5-270 ਈ.) ਮੱਧ ਕਾਲ ਦਾ ਆਚਾਰ-ਸ਼ਾਸ-ਤਰ ਮੁੱਖ ਰੂਪ ਵਿਚ ਧਾਰਮਕ ਜਾਂ ਅਧਿਆਤਮਵਾਦੀ ਹੈ । ਰੋਮਨ ਸਾਮਰਾਜ ਦੇ ਪਤਨ ਤੋਂ ਪਹਿਲਾਂ ਹੀ ਈਸਾਈ ਧਰਮ-ਤੱਤ ਦੇ ਪ੍ਰਸੰਗ ਵਿਚ ਯੂਨਾਨੀ ਫ਼ਲਸਫ਼ੇ ਦਾ ਨਵੇਂ ਸਿਰਿਉਂ ਮੁਲਾਂਕਣ ਕੀਤਾ ਜਾਣ ਲਗਾ ਸੀ । ਇਸ ਤਰ੍ਹਾਂ ਦਾ ਪਹਿਲਾ ਮਹੱਤਵਪੂਰਨ ਜਤਨ ਨਵ-ਅਫ਼ਲਾਤੂਨਵਾਦ ਵਿਚ ਦੇਖਿਆ ਜਾ ਸਕਦਾ ਹੈ । ਸੁਕਰਾਤ ਅਫ਼ਲਾਤੂਨ-ਅਰਸਤੂ ਦੀ ਵਿਚਾਰ ਪਰੰਪਰਾ ਵਿਚ ਜਿਹੜੀਆਂ ਰਹੱਸਵਾਦੀ-ਪ੍ਰਵਿਰਤੀਆਂ ਮਿਲ-ਦੀਆਂ ਸਨ ਉਨ੍ਹਾਂ ਨੂੰ ਪਲੋਟੀਨਸ ਦੇ ਫ਼ਲਸਫ਼ੇ ਵਿਚ ਉਭਾਰਿਆ ਗਿਆ ਹੈ । ਮਨੁੱਖੀ ਜੀਵਨ ਦਾ ਸਭ ਤੋਂ ਵੱਡਾ ਉਦੇਸ਼ 'ਇਕ' ਜਾਂ 'ਪਰਮ ਸੱਤ' ਦਾ ਅਪਰਤੱਖ ਗਿਆਨ ਹੈ । ਇਸ ਉਦੇਸ਼ ਦੀ ਪੂਰਤੀ ਲਈ ਸਾਨੂੰ ਆਪਣੇ ਆਪ ਨੂੰ 'ਯੋਗ' ਬਣਾਉਣਾ ਚਾਹੀਦਾ ਹੈ ਅਤੇ ਇਸ ਲਈ 'ਸਦਾਚਾਰ ਦਾ ਹੋਣਾ ਜ਼ਰੂਰੀ ਹੈ । ਇਸ ਤਰ੍ਹਾਂ ਪਲੋਟੀਨਸ ਲਈ ਆਚਾਰ-ਸ਼ਾਸਤਰ ਦੀ ਮਹੱਤਤਾ ਸੀਮਿਤ ਅਤੇ ਸਾਪੇਖ ਹੈ । ਨਵ-ਅਫ਼-ਲਾਤੂਨਵਾਦ ਦੇ ਹੋਰ ਪ੍ਰਤੀਨਿਧ ਫਾਇਲੋ ਅਤੇ ਪੋਰਫਿਰੀ ਹਨ ।

ਆਗਸਟਿਨ ਦਾ ਪੈਟ੍ਰਿਸਟਿਕ ਫ਼ਲਸਫ਼ਾ ਵੀ ਈਸ਼ਵਰ ਦੇ ਗਿਆਨ ਨੂੰ ਹੀ ਜੀਵਨ ਦਾ ਅੰਤਮ ਨਿਸ਼ਾਨਾ ਮੰਨਦਾ ਹੈ । ਈਸ਼ਵਰ ਦਾ ਪ੍ਰੇਮ ਹੀ ਅਸਲ ਅਖ਼ਲਾਕ ਦਾ ਆਧਾਰ ਹੋ ਸਕਦਾ ਹੈ । ਆਗਸਟਿਨ ਨੇ ਇਹ ਕਹਿਕੇ ਕਿ ਈਸ਼ਵਰ ਵਿਚ ਲੀਨ ਜੀਵਨ ਵਿਚ ਹੀ ਵੱਧ ਤੋਂ ਵੱਧ ਇੱਛਾ-ਪੂਰਤੀ ਸੰਭਵ ਹੈ, ਅਪਰਤੱਖ ਰੂਪ ਵਿਚ ਸੁਖਵਾਦ ਦੇ ਸਿਧਾਂਤ ਨੂੰ ਇਕ ਹੱਦ ਤੱਕ ਸਵੀਕਾਰ ਕੀਤਾ ਹੈ ।

ਟਾਮਸ ਐਕਵਾਈਨੈਸ (1225-26-1274 ਈ.) ਦੀ ਦਰਸ਼ਨ-

ਪ੍ਰਣਾਲੀ ਵਿਚ ਮੱਧ ਕਾਲ ਦੇ ਆਚਾਰ ਫ਼ਲਸਫ਼ੇ ਦਾ ਸਭ ਤੋਂ ਵੱਧ ਵਿਕਸਿਤ ਰੂਪ ਹੈ । ਇਸ ਨੇ ਈਸਾਈਆਂ ਦੀ ਫ਼ਿਲਾਸਫ਼ੀ ਨੂੰ ਅਫ਼ਲਾਤੂਨਵਾਦ ਤੋਂ ਅਰਸਤੂਵਾਦ ਵੱਲ ਲੈ ਜਾਣ ਦੀ ਕੋਸ਼ਿਸ਼ ਕੀਤੀ ਹੈ । ਸੱਤ ਅਤੇ ਸ਼ੁਭ ਦੀ ਖੋਜ ਦੋ ਭਾਗਾਂ ਅਰਥਾਤ ਵਿਸ਼ਵਾਸ ਅਤੇ ਵਿਵੇਕ ਵਿੱਚ ਸੰਭਵ ਹੈ। ਇਹ ਦੋਵੇਂ ਭਾਗ ਸੁੰਤਤਰ ਹਨ ਪਰ ਇਨ੍ਹਾਂ ਵਿਚ ਕੋਈ ਬੁਨਿਆਦੀ ਵਿਰੋਧ ਨਹੀਂ ਹੈ । ਵਿਵੇਕ-ਸ਼ਕਤੀ ਦੀ ਸਭ ਤੋਂ ਵੱਡੀ ਸਫ਼ਲਤਾ ਹੈ ਅਰਸਤੂ ਦਾ ਫ਼ਲਸਫ਼ਾ । ਵਿਸ਼ਵਾਸ ਦੀ ਸਭ ਤੋਂ ਮਹਾਨ ਸਿੱਧੀ ਈਸਾ ਮਸੀਹ ਦਾ 'ਯਥਾਰਥਸੰਗਤ ਅਧਿਆਤਮਵਾਦ' ਹੈ ਪਰ ਇਸ ਤੋਂ ਹੇਠਲੇ ਪੱਧਰ ਤੇ ਜੋ 'ਵਿਵੇਕ' ਅਤੇ 'ਵਿਸ਼ਵਾਸ' ਦੀਆਂ ਸਫ਼ਲਤਾਵਾਂ ਹਨ ਉਨ੍ਹਾਂ ਤੋਂ ਵੀ ਅਖ਼ਲਾਕੀ ਜੀਵਨ ਲਈ ਪ੍ਰੇਰਨਾ ਮਿਲ ਸਕਦੀ ਹੈ । ਈਸ਼ਵਰ ਦਾ ਗਿਆਨ ਹੀ 'ਪਰਮ ਸ਼ੁਭ' ਹੈ ।

ਐਕਵਾਈਨੈਸ ਤੋਂ ਮਗਰੋਂ 'ਸਕਾਲੈਸਟਿਕ' ਵਿਚਾਰਧਾਰਾ ਦਾ ਦਾਇਰਾ ਹੌਲੀ ਹੌਲੀ ਤੰਗ ਹੁੰਦਾ ਗਿਆ ਤੇ ਉਹ ਬੇਜਾਨ ਹੋ ਗਈ । ਆਚਾਰ-ਸ਼ਾਸਤਰਾਂ ਦੀ ਸੁਤੰਤਰ ਹੋਂਦ ਲਗਭਗ ਖ਼ਤਮ ਹੋ ਗਈ ਤੇ ਅਖ਼ਲਾਕੀ ਪ੍ਰਸ਼ਨਾਂ ਦੀ ਵਿਆਖਿਆ ਈਸਾਈ ਧਰਮ-ਸ਼ਾਸਤਰਾਂ ਦੇ ਕੁਝ ਮਤਭੇਦ ਵਾਲੀਆਂ ਸਮੱਸਿਆਵਾਂ ਬਾਰੇ ਲਫ਼ਜ਼ੀ ਬਹਿਸ-ਬਾਜ਼ੀ ਤਕ ਹੀ ਸੀਮਤ ਰਹਿ ਗਈ ।

ਆਚਾਰ-ਸ਼ਾਸਤਰ ਦਾ ਆਧੁਨਿਕ ਕਾਲ 15ਵੀਂ ਅਤੇ 16ਈਂ ਸਦੀ ਦੇ ਧਰਮ-ਨਿਰਪੱਖ ਫ਼ਲਸਫ਼ੇ ਤੋਂ ਸ਼ੁਰੂ ਹੁੰਦਾ ਹੈ । ਇਸ ਫ਼ਲਸਫ਼ੇ ਦਾ ਇਕ ਪੱਖ ਵਿਗਿਆਨਕ ਅਤੇ ਪ੍ਰਕਿਰਤੀਵਾਦੀ ਹੈ ਜਿਸ ਦਾ ਸੁਸਥ ਰੂਪ ਬੇਕਨ ਤੇ ਵਿਗੜਿਆ ਹੋਇਆ ਰੂਪ ਹਾਬਜ਼ ਵਿਚ ਝਲਕਦਾ ਹੈ। ਆਚਾਰ-ਸ਼ਾਸਤਰ ਦੇ ਪੱਖੋਂ ਹਾਬਜ਼ ਦੀ ਮਹੱਤਤਾ ਬੇਕਨ ਤੋਂ ਵਧੇਰੇ ਹੈ ।

ਹਾਬਜ਼ (1588-1679 ਈ.) ਦਾ ਦ੍ਰਿਸ਼ਟੀਕੋਣ ਭੌਤਿਕਵਾਦੀ ਹੈ। ਮਾਦੀ ਚੀਜ਼ਾਂ ਅਤੇ ਉਨ੍ਹਾਂ ਦੀ ਗਤੀ ਨੂੰ ਉਹ ਮੰਨਦਾ ਹੈ ਅਤੇ ਮਨੁੱਖੀ ਆਚਰਣ ਨੂੰ 'ਮਾਦੀ ਚੀਜ਼ਾਂ' ਅਤੇ ਉਨ੍ਹਾਂ ਦੀ ਗਤੀ ਦੇ ਦਾਇਰੇ ਵਿਚ ਹੀ ਵੇਖਦਾ ਹੈ ਕਿਉਂ ਜੋ ਵਸਤੂ ਜਗਤ ਨਾਲ ਮਨੁੱਖ ਦਾ ਸਬੰਧ ਸੰਵੇਦਨ ਦੁਆਰਾ ਹੀ ਸੰਭਵ ਹੈ ਇਸ ਲਈ ਸੰਵੇਦਨ ਹੀ ਮਨੁੱਖੀ-ਜੀਵਨ ਦਾ 'ਮੁੱਖ ਸੰਚਾਲਕ' ਹੈ । ਮਨੁੱਖ ਆਪਣੇ ਜੀਵਨ ਵਿਚ ਸੁੱਖ ਦੀ ਤਾਂਘ ਕਰਦਾ ਹੈ ਤੇ ਦੁੱਖ ਤੋਂ ਬਚਣਾ ਚਾਹੁੰਦਾ ਹੈ । ਇਹ ਹੀ ਮਨੁੱਖੀ ਵਿਵਹਾਰ ਦਾ ਧੁਰਾ ਹੈ । ਮਨੁੱਖ ਦਾ ਇਕੋ ਇਕ ਕਰਤੱਵ ਹੈ ਆਪਣੇ ਲਈ ਸੁੱਖ ਪ੍ਰਾਪਤ ਕਰਨਾ । ਖ਼ੁਦਗਰਜ਼ੀ ਦੀ ਪ੍ਰਵਿਰਤੀ ਸੁਭਾਵਕ ਹੈ ਅਤੇ ਖ਼ੁਦਗਰਜ਼ੀ ਦਾ ਤਿਆਗ ਮਨੁੱਖੀ ਸੁਭਾਅ ਦੇ ਉਲਟ ਹੈ । ਸਮਾਜ ਦੇ ਸੰਗਠਨ ਦਾ ਆਧਾਰ 'ਹਰ ਮਨੁੱਖ ਦਾ ਹਰ ਦੂਜੇ ਮਨੁੱਖ ਤੋਂ ਡਰ' ਹੈ । ਸੁੱਖ ਨੂੰ ਵਰਤਮਾਨ ਵਾਂਗ ਹੀ ਭਵਿੱਖ ਵਿਚ ਵੀ ਪ੍ਰਾਪਤ ਕਰਨ ਲਈ 'ਅਧਿਕਾਰ' ਤੇ 'ਸ਼ਕਤੀ' ਜ਼ਰੂਰੀ ਹੈ । ਇਸ ਲਈ ਅਧਿਕਾਰਾਂ ਦਾ ਪ੍ਰੇਮ ਵੀ ਸੁਭਾਵਕ ਹੈ । ਆਚਰਣ ਇਸ ਦੀ ਅਗਵਾਈ ਹੇਠ ਚਲਦਾ ਹੈ । ਵਿਵਹਾਰ ਦਾ ਅੰਦਰੂਨੀ ਮਾਨ-ਦੰਡ ਸਵਾਰਥ ਹੈ ਅਤੇ ਬਾਹਰੀ ਮਾਨਦੰਡ ਰਾਜਸੀ ਜਾਂ ਸਮਾਜਿਕ ਅਧਿਕਾਰ ਹਨ ।

ਕਲਾਰਕ (1675-1729) ਹਾਬਜ਼ ਦੇ ਸਵਾਰਥ ਭਰਪੂਰ ਸੁਖਵਾਦ ਦੇ ਵਿਰੁੱਧ ਤਿੱਖੀ ਪ੍ਰਤੀਕਿਰਿਆ ਜ਼ਰੂਰੀ ਸੀ । ਇਹ ਪ੍ਰਤੀਕਿਰਿਆ 'ਸਹਿਜ-ਗਿਆਨਵਾਦੀ ਆਚਰਣ ਸ਼ਾਸਤਰ' ਦੇ ਰੂਪ ਵਿਚ ਪ੍ਰਗਟ ਹੋਈ। ਕਡਵਰਥ (1617-1688) ਇਸ ਵਿਚਾਰਧਾਰਾ ਦਾ ਉੱਘੇ ਪ੍ਰਤੀਨਿਧ ਕਲਾਰਕ, ਕਡਵਰਥ, ਸ਼ੈਫ਼ਟਸਬਰੀ, ਹਚੇਸਨ ਤੇ ਬਟਲਰ ਹਨ। ਆਪਸੀ ਮਤਭੇਦ ਹੁੰਦੇ ਹੋਏ ਵੀ ਇਹ ਲੋਕ ਇਸ ਗੱਲ ਤੇ ਸਹਿਮਤ ਹਨ ਕਿ ਅਖ਼ਲਾਕੀ ਨਿਯਮ ਆਪਣੇ ਆਪ ਵਿਚ ਸੱਚ ਹਨ ।

ਸ਼ੈਫ਼ਟਸਬਰੀ (1617-1713) ਨੇ ਆਚਾਰ-ਸ਼ਾਸਤਰ ਵਿਚ ਪਹਿਲੀ ਵਾਰ ਅਖ਼ਲਾਕੀ ਵਿਵੇਕ-ਸ਼ਕਤੀ ਦਾ ਸਿਧਾਂਤ ਸਾਹਮਣੇ ਰੱਖਿਆ। ਬਟਲਰ ਵੀ ਕਹਿੰਦਾ ਹੈ ਕਿ ਅਖ਼ਲਾਕੀ ਨਿਯਮਾਂ ਦਾ ਸਹਿਜ ਗਿਆਨ ਇਸ ਲਈ ਸੰਭਵ ਹੈ ਕਿ ਕੁਦਰਤ ਨੇ ਜਾਂ ਈਸ਼ਵਰ ਨੇ ਇਸ ਤਰ੍ਹਾਂ ਦੇ ਗਿਆਨ ਲਈ ਸਾਨੂੰ ਇਕ ਖ਼ਾਸ ਸਾਧਨ ਬਖ਼ਸ਼ਿਆ ਹੈ ।

ਬਟਲਰ (1692-1752) ਨੇ ਇਸ ਸਾਧਨ ਨੂੰ ਚੰਗੇ ਤੇ ਮਾੜੇ ਦਾ ਨਿਰਣਾ ਕਰਨ ਵਾਲੀ ਸ਼ਕਤੀ ਕਿਹਾ ਹੈ । ਇਹ ਸ਼ਕਤੀ ਹੀ ਸਹੀ ਅਰਥਾਂ ਵਿਚ ਮਨੁੱਖ ਦੀ ਆਤਮਾ ਤੇ ਉਸ ਦੀ ਸ਼ਖ਼ਸੀਅਤ ਦਾ ਕੇਂਦਰ-ਬਿੰਦੂ ਹੈ ।

ਹਿਊਮ (1711-1776) ਦਾ ਆਚਾਰ-ਸ਼ਾਸਤਰ ਫਿਰ ਇਕ ਵਾਰ ਸੈਨਸੇਸ਼ਨਲਿਜ਼ਮ ਵੱਲ ਝੁਕਦਾ ਹੈ । ਹਿਊਮ ਦਾ ਵਿਸ਼ਵਾਸ ਹੈ ਕਿ ਆਚਰਣ ਦਾ ਸਹੀ ਵਿਸ਼ਲੇਸ਼ਣ ਮਨੋਵਿਗਿਆਨਕ ਪੱਖ ਤੋਂ ਹੀ ਸੰਭਵ ਹੈ । ਇਸ ਵਿਸ਼ੇ ਵਿਚ ਮਨੋਵਿਗਿਆਨ ਦਾ ਇਕੋ ਹੀ ਨਿਚੋੜ ਹੋ ਸਕਦਾ ਹੈ, ਉਹ ਇਹ ਹੈ ਕਿ ਆਚਰਣ ਦਾ ਫ਼ੈਸਲਾ ਕਰਨ ਵਾਲੇ ਸੁੱਖ ਦੇ ਦੁੱਖ ਹੀ ਹਨ । ਸਾਡੇ ਅਖ਼ਲਾਕੀ ਫ਼ੈਸਲਿਆਂ ਦਾ ਆਧਾਰ ਅਜਿਹੀਆਂ ਕੁਦਰਤੀ ਸਚਿਆਈਆਂ ਹਨ ਜਿਨ੍ਹਾਂ ਦੀ ਆਪਣੇ ਮੂਲ ਰੂਪ ਵਿਚ ਕੋਈ ਅਖ਼ਲਾਕੀ ਮਹੱਤਤਾ ਨਹੀਂ ।

ਕਾਂਤ (1724-1804) ਦੀ ਮਸ਼ਹੂਰ ਪੁਸਤਕ (ਕ੍ਰਿਟਿਕ ਆਫ਼ ਪ੍ਰੈਕਟੀਕਲ ਰੀਜ਼ਨ) ਅਜੋਕੇ ਵਿਵੇਕਵਾਦੀ ਆਚਾਰ-ਸ਼ਾਸਤਰ ਦੇ ਆਧਾਰ ਸਤੰਭਾਂ ਵਿਚੋਂ ਇਕ ਹੈ । ਕਾਂਤ ਨੇ ਪਹਿਲੇ ਫ਼ਲਾਸਫ਼ਰਾਂ ਦੇ ਇਕ ਅੰਗੀ ਸਿਧਾਂਤਾਂ ਨੂੰ ਸੰਤੁਲਤ ਰੂਪ ਦੇ ਕੇ ਉਨ੍ਹਾਂ ਨੂੰ ਇਕ ਆਚਰਣ ਦਰਸ਼ਨ ਵਿਚ ਲੜੀ-ਬੱਧ ਕਰਨ ਦਾ ਜਤਨ ਕੀਤਾ । 'ਫਰਜ਼' ਤੇ 'ਗਰਜ਼' ਦੋਵੇਂ ਵੱਖ ਵੱਖ ਪ੍ਰੇਰਨਾਵਾਂ ਹਨ । ਇਨ੍ਹਾਂ ਵਿਚੋਂ 'ਫਰਜ਼' ਨੂੰ ਹੀ ਚੰਗਾ ਮੰਨ ਕੇ ਜੀਵਨ ਬਿਤਾਇਆ ਜਾਵੇ ਤਾਂ ਵੱਧ ਤੋਂ ਵੱਧ ਸ਼ਾਂਤੀ ਪ੍ਰਾਪਤ ਹੋ ਸਕਦੀ ਹੈ । ਫ਼ਰਜ਼ ਦੀ ਵਿਆਖਿਆ ਨੇਕ ਵਿਚਾਰਾਂ ਰਾਹੀਂ ਹੀ ਕੀਤੀ ਜਾ ਸਕਦੀ ਹੈ । ਨੇਕ ਵਿਚਾਰ ਹੀ ਇਕੋ ਅਜਿਹੀ ਚੰਗਿਆਈ ਹੈ ਜਿਸ ਦਾ ਮੁੱਲ ਨਿਰਪੇਖ ਹੈ । ਸੁੱਖ, ਯੋਗਤਾ, ਸੁਵਿਧਾ ਆਦਿ ਹੋਰ ਸਾਰੀਆਂ ਇੱਛਾਵਾਂ ਸਾਪੇਖ ਹਨ । ਉਨ੍ਹਾਂ ਦੀ ਮਹਾਨਤਾ ਇਥੋਂ ਤੀਕ ਹੀ ਸੀਮਤ ਹੈ ਕਿ ਨੇਕ ਵਿਚਾਰ ਨੂੰ ਅਮਲੀ ਰੂਪ ਦੇਣ ਵਿਚ ਉਨ੍ਹਾਂ ਤੋਂ ਸਹਾਇਤਾ ਮਿਲ ਸਕਦੀ ਹੈ ।

ਕਾਂਤ ਨੇ ਇਸ ਗੱਲ ਤੇ ਜ਼ੋਰ ਦਿਤਾ ਹੈ ਕਿ ਅਖ਼ਲਾਕੀ ਨਿਯਮ ਵਿਸ਼ਵ-ਵਿਆਪੀ ਤੇ ਬਹੁਤ ਜ਼ਰੂਰੀ ਹਨ ਤੇ ਇਹ ਹਰ ਹਾਲਤ ਵਿਚ ਹਰ ਵਿਅਕਤੀ ਉੱਤੇ ਲਾਗੂ ਹੁੰਦੇ ਹਨ । ਇਸ ਨਿਯਮ ਦਾ ਮੰਤਵ ਇਹ ਹੈ ਕਿ ਅਸੀਂ ਮਨੁੱਖਤਾ ਨੂੰ ਆਪਣੇ ਆਪ ਅਤੇ ਹੋਰ ਲੋਕਾਂ ਵਿਚ ਸਾਧਨ ਦੀ ਥਾਂ ਹਮੇਸ਼ਾ ਸਾਧਯ (proposition) ਦੇ ਤੌਰ ਤੇ ਕਬੂਲ ਕਰੀਏ । ਅਖ਼ਲਾਕੀ ਫ਼ਰਜ਼ ਅਜਿਹਾ ਫ਼ਰਜ਼ ਹੈ ਜੋ ਕਿਸੇ ਬਾਹਰਲੀ ਸ਼ਕਤੀ ਵਲੋਂ ਨਹੀਂ ਠੋਸਿਆ ਜਾ ਸਕਦਾ ਭਾਵੇਂ ਉਹ ਬਾਹਰਲੀ ਸ਼ਕਤੀ 'ਈਸ਼ਵਰ' ਜਾਂ ਸੁੱਖ ਵਧਾਉਣ ਵਾਲੀ ਅਵਸਥਾ ਹੀ ਕਿਉਂ ਨਾ ਹੋਵੇ । ਵਿਵੇਕਸ਼ੀਲ ਵਿਅਕਤੀ ਜਿਸ ਨਿਯਮ ਦੇ ਅਧੀਨ ਹੈ ਉਸ ਨਿਯਮ ਦਾ ਨਿਰਮਾਣ ਵਿਵੇਕ ਹੀ ਕਰਦਾ ਹੈ ।

ਫ਼ਿਕਤੈ (1762-1814) ਦਾ ਆਚਰਣ-ਸ਼ਾਸਤਰ ਅਤੀ ਬੁੱਧੀ-ਵਾਦੀ ਹੈ । ਉਹ ਵਿਅਕਤੀ ਨੂੰ ਸੁਤੰਤਰ ਮੰਨਦਾ ਹੈ ਪਰ ਆਚਰਣ ਦੀ ਸੁਤੰਤਰਤਾ ਨੂੰ ਉਹ ਗਿਆਨ ਉਤੇ ਨਿਰਭਰ ਸਮਝਦਾ ਹੈ । ਕਾਂਤ ਦੀ

ਭੁਲ ਇਹ ਸੀ ਕਿ ਉਸ ਨੇ ਵਿਵੇਕ ਦੇ ਸਿਧਾਂਤਕ ਤੇ ਅਮਲੀ ਅੰਗਾਂ ਦੇ ਵਿਚਕਾਰ ਵਿਰੋਧ ਪੈਦਾ ਕਰ ਦਿੱਤਾ ਸੀ ।

ਹੀਗਲ (1770-831) ਸ਼ੈਲਿੰਗ (1755-1854 ਈ.) ਦੇ ਫ਼ਲਸਫ਼ੇ ਵਿਚ ਆਚਾਰ-ਸ਼ਾਸਤਰ ਨਿਰੋਲ ਦਾ ਅੰਗ ਬਣ ਜਾਂਦਾ ਹੈ । ਹੀਗਲ ਦੇ ਫ਼ਲਸਫ਼ੇ ਦਾਂ ਆਧਾਰ ਵੀ 'ਪਰਮਸੱਤ' ਦੀ ਕਲਪਨਾ ਹੈ ਪਰ ਉਸ ਦੇ 'ਪਰਮਵਾਦ' ਦਾ ਉਸ ਦੇ ਡਾਇਲੈਕਟਿਕਸ ਨਾਲ ਅਜਿਹਾ ਸਬੰਧ ਹੈ ਜਿਸ ਦਾ ਵਿਸ਼ਲੇਸ਼ਣ ਨਹੀਂ ਕੀਤਾ ਜਾ ਸਕਦਾ । ਭਾਵ ਜਗਤ ਵਿਚ ਵਿਰੋਧੀ ਸ਼ਕਤੀਆਂ ਦੀ ਟੱਕਰ ਨਾਲ ਤੇ ਉੱਚੇ ਪੱਧਰ ਤੇ ਉਨ੍ਹਾਂ ਦੇ ਮੇਲ ਨਾਲ ਅਖ਼ਲਾਕੀ ਕੀਮਤਾਂ ਦਾ ਵਿਕਾਸ ਹੁੰਦਾ ਹੈ । ਆਚਾਰ-ਸ਼ਾਸਤਰ ਦਾ ਮੰਤਵ ਉਨ੍ਹਾਂ ਪੜਾਵਾਂ ਦਾ ਅਧਿਐਨ ਕਰਨਾ ਹੈ ਜਿਨ੍ਹਾਂ ਵਿਚ ਸੰਘਰਸ਼ ਅਤੇ ਮੇਲ ਦੀ ਸਥਿਤੀ ਵਿਚੋਂ ਲੰਘਦਿਆਂ ਹੋਇਆਂ ਅਖ਼ਲਾਕੀ ਕੀਮਤਾਂ ਦਾ ਵਿਕਾਸ ਹੋਇਆ ਹੈ ।

ਡਾਰਵਿਨ (1809-1882) ਦੇ ਫ਼ਲਸਫ਼ੇ, ਵਿਕਾਸਵਾਦੀ ਨਜ਼ਰੀਏ ਦੇ ਵਿਗਿਆਨਕ ਪੱਖ ਦਾ ਆਚਾਰ-ਸ਼ਾਸਤਰ ਉੱਤੇ ਡੂੰਘਾ ਅਸਰ ਪਿਆ।

ਸਪੈਂਸਰ (1820-1903)- ਡਾਰਵਿਨ ਦੇ 'ਕੁਦਰਤੀ ਚੋਣ ਦੇ ਨਿਯਮ' ਤੋਂ ਪ੍ਰੇਰਨਾ ਲੈ ਕੇ ਹਰਬਰਟ ਸਪੈਂਸਰ ਨੇ ਇਕ ਨਵਾਂ ਵਿਕਾਸਾਤਮਕ ਸੁੱਖਵਾਦ ਪੇਸ਼ ਕੀਤਾ । ਵਿਅਕਤੀ ਦਾ ਆਪਣੇ ਆਪ ਨੂੰ ਆਲੇ-ਦੁਆਲੇ ਅਨੁਸਾਰ ਢਾਲਣਾ ਹੀ ਜੀਵਨ ਦਾ ਆਧਾਰ ਹੈ । ਬੇਸ਼ਕ ਮਨੁੱਖੀ ਜੀਵਨ ਵਿਚ ਸਮਾਜਿਕ ਅਤੇ ਸਭਿਆਚਾਰਕ ਰਵਾਇਤਾਂ ਦਾ ਜਨਮ ਹੋਇਆ ਹੈ ਤਾਂ ਵੀ ਇਹ ਨਿਯਮ ਮਨੁੱਖ ਲਈ ਵੀ ਉੱਨਾਂ ਹੀ ਠੀਕ ਹੈ ਜਿੰਨਾ ਕਿ ਹੋਰ ਜੀਵਾਂ ਲਈ । ਆਪਣੇ ਆਪ ਨੂੰ ਆਲੇ-ਦੁਆਲੇ ਅਨੁਸਾਰ ਢਾਲਣ ਦਾ ਮਨੋਰਥ ਇਕ ਅਜਿਹੇ ਅਗਾਂਹ-ਵਧੂ ਸਮਾਜ ਦੀ ਸਿਰਜਣਾ ਹੈ ਜਿਸ ਵਿਚ ਨਿਜੀ ਸੁੱਖਾਂ ਦਾ ਲਾਭ ਸਾਰੇ ਸਮਾਜ ਦੇ ਲਾਭ ਨਾਲ ਜੁੜਿਆ ਹੋਵੇ ।

ਬੈਂਥਮ (1748-1832) ਮਿੱਲ (1806-1873)- ਸਪੈਂਸਰ ਦੇ ਸੁੱਖਵਾਦ ਉੱਤੇ ਬੈਂਥਮ ਤੇ ਮਿੱਲ ਦੇ ਉਪਯੋਗਤਾਵਾਦ ਦਾ ਪ੍ਰਭਾਵ ਪ੍ਰਤੱਖ ਹੈ । ਮਿੱਲ ਦੇ ਫ਼ਲਸਫ਼ੇ ਦਾ ਆਧਾਰ ਉਹ ਸ਼ਕਤੀਸ਼ਾਲੀ ਅਨੁਭਵਵਾਦੀ ਪਰੰਪਰਾ ਹੈ ਜਿਸ ਦੀ ਨੀਂਹ ਬੇਕਨ, ਹਾਬਜ਼, ਲਾਕ ਤੇ ਹਿਊਮ ਨੇ ਰੱਖੀ ਸੀ । ਬੈਂਥਮ ਦਾ 'ਵੱਧ ਤੋਂ ਵੱਧ ਲੋਕਾਂ ਲਈ ਵੱਧ ਤੋਂ ਵੱਧ ਸੁੱਖ' ਅਰਥਾਤ 'ਉਪਯੋਗਤਾਵਾਦ' ਦਾ ਪ੍ਰਸਿੱਧ ਸਿਧਾਂਤ ਮਿੱਲ ਦੇ ਸੰਪਰਕ ਨਾਲ ਉਪਯੋਗਤਾਵਾਦ ਦਾ ਇਕ ਸਾਧਨ ਬਣ ਗਿਆ । ਮਿੱਲ ਨੇ ਇਸ ਗੱਲ ਤੇ ਜ਼ੋਰ ਦਿੱਤਾ ਸੀ ਕਿ ਜੀਵਨ ਦੀਆਂ ਸਭਿਆਚਾਰਕ ਤੇ ਬੌਧਿਕ ਕੀਮਤਾਂ ਨੂੰ ਧਿਆਨ ਵਿਚ ਰੱਖਦੇ ਹੋਏ ਵੀ 'ਸੁੱਖ' ਦੀ ਵਿਆਖਿਆ ਕਰਨੀ ਚਾਹੀਦੀ ਹੈ ।

ਉਪਯੋਗਤਾ ਨੂੰ ਪ੍ਰਧਾਨ ਮੰਨਣ ਵਾਲੀਆਂ ਹੋਰ ਵਿਚਾਰਧਾਰਾਵਾਂ ਵਿਚ ਕੋਓਂਟ ਦਾ ਮਨੁੱਖਵਾਦ ਅਤੇ ਵਿਲੀਅਮ ਜੇਮਜ਼ (1842-1910) ਦਾ ਪ੍ਰਤੱਖ ਪ੍ਰੈਗ-ਮੈਟਿਜ਼ਮ ਆਚਾਰ-ਸ਼ਾਸਤਰ ਦੇ ਇਤਿਹਾਸ ਦੇ ਪੱਖੋਂ ਬੜੇ ਮਹੱਤਵਪੂਰਨ ਹਨ ।

ਕੋਓਂਟ (1798-1857) ਨੇ ਮਨੁੱਖੀ ਇਤਿਹਾਸ ਨੂੰ ਤਿੰਨ ਕਾਲਾਂ ਵਿਚ ਵੰਡਿਆ ਹੈ- ਧਾਰਮਕ, ਦਾਰਸ਼ਨਿਕ ਅਤੇ ਵਿਗਿਆਨਿਕ । ਇਨ੍ਹਾਂ ਵਿਚ ਵਿਗਿਆਨ ਕਾਲ ਹੀ ਸਾਕਾਰਾਤਮਕ ਹੈ । ਇਸੇ ਸਮੇਂ ਵਿਚ ਮਨੁੱਖੀ ਜੀਵਨ ਨਾਲ ਖ਼ਾਸ ਤੌਰ ਤੇ ਸਬੰਧ ਰੱਖਣ ਵਾਲਾ ਆਚਰਣ-ਸ਼ਾਸਤਰ ਰਚਿਆ ਜਾ ਸਕਦਾ ਹੈ । ਆਉਣ ਵਾਲੇ ਸਮੇਂ ਵਿਚ ਲੋਕਾਂ ਦਾ ਧਰਮ 'ਮਨੁੱਖਤਾ ਧਰਮ' ਹੋਵੇਗਾ ਅਤੇ ਜਿਸ ਵਿਚ ਅਖ਼ਲਾਕੀ, ਮਜ਼ਹਬੀ ਅਤੇ ਹੋਰ ਪੱਖਾਂ ਸਬੰਧੀ ਅਗਵਾਈ ਸਮਾਜ-ਵਿਗਿਆਨ ਤੋਂ ਮਿਲੇਗੀ । ਸਿਰਫ਼ 'ਮਨੁੱਖਤਾ' ਨੂੰ ਹੀ ਪੂਜਿਆ ਜਾਵੇਗਾ ਅਤੇ ਲੋਕ-ਭਲਾਈ ਅਮਲਾਂ ਦੇ ਪਰਖਣ ਦੀ ਕਸੌਟੀ ਹੋਵੇਗੀ । ਅਜਿਹੀ ਹਾਲਤ ਵਿਚ ਆਚਾਰ-ਸ਼ਾਸਤਰ ਦਾ ਸਮਾਜ-ਸ਼ਾਸਤਰ ਵਿਚ ਜਜ਼ਬ ਹੋ ਜਾਣਾ ਜ਼ਰੂਰੀ ਹੈ ।

ਜੇਮਜ਼ (1842-1910) ਨੇ ਯੂਰਪ ਦੀ ਭਾਵਵਾਦੀ ਦਾਰਸ਼ਨਿਕ ਪਰੰਪਰਾ ਦਾ ਵਿਰੋਧ ਕੀਤਾ । ਨਿਰੋਲ ਫ਼ਲਸਫ਼ੇ ਦੇ ਪੱਧਰ ਤੇ 'ਸੱਤ' ਦੀ ਖੋਜ ਬੇਅਰਥ ਹੈ । 'ਸੱਤ' ਕੋਈ ਬਣੀ ਬਣਾਈ ਚੀਜ਼ ਨਹੀਂ ਹੈ । ਮਨੁੱਖ ਦੇ ਜੀਵਨ ਵਿਚ, ਉਸ ਦੇ ਆਚਰਣ ਤੇ ਵੱਖ ਵੱਖ ਜਤਨਾਂ ਵਿਚ 'ਸੱਤ' ਦਾ ਨਿਰਮਾਣ ਹੁੰਦਾ ਹੈ। ਕਿਸੇ ਅਮਲ ਦਾ ਪਰਤੱਖ ਨਤੀਜੇ ਤੋਂ ਹੀ ਪਤਾ ਲਗ ਸਕਦਾ ਹੈ ਕਿ ਉਹ ਠੀਕ ਜਾਂ ਗ਼ਲਤ ਹੈ, 'ਸੱਚ' ਹੈ ਜਾਂ 'ਝੂਠ' ਹੈ। 'ਸੱਤ' ਦੀ ਕਸੌਟੀ ਉਸ ਦਾ ਪ੍ਰੱਤਖ ਨਤੀਜਾ ਹੈ ।

ਡਿਊਈ (1859-1952) ਨੇ ਉਸ ਦ੍ਰਿਸ਼ਟੀਕੋਣ ਨੂੰ ਜੋ ਪ੍ਰੈਗਮੈ-ਟਿਜ਼ਮ ਦੇ ਨਾਂ ਨਾਲ ਮਸ਼ਹੂਰ ਹੈ, ਹੋਰ ਅੱਗੇ ਤੋਰਿਆ ਹੈ । ਡਿਊਈ ਦੇ ਵਿਚਾਰ ਅਨੁਸਾਰ 'ਪ੍ਰਤੱਖ ਨਤੀਜੇ' ਦੀ ਵਿਆਖਿਆ ਰਾਜਨੀਤਕ ਤੇ ਸਮਾਜਿਕ ਉੱਨਤੀ ਦੇ ਸਿਲਸਲੇ ਵਿਚ ਕੀਤੀ ਜਾਣੀ ਚਾਹੀਦੀ ਹੈ । ਇਸ ਨੇ ਆਪਣੇ ਆਚਾਰ-ਸ਼ਾਸਤਰ ਵਿਚ ਲੋਕਤੰਤਰ ਦੇ ਸਿੱਧਾਂਤ, ਸਮਾਨਤਾ ਤੇ ਨਰੋਏ ਸਮਾਜ ਦੇ ਅਸੂਲਾਂ ਨੂੰ ਮਹੱਤਵਪੂਰਨ ਮੰਨਿਆ ਹੈ।

ਸ਼ੋਪਨਹਾਵਰ (1788-1860) ਜਰਮਨੀ ਵਿਚ ਹੀਗਲ ਦੇ ਮਗਰੋਂ ਸ਼ੋਪਨਹਾਵਰ, ਨਿਤਸ਼ੇ ਤੇ ਮਾਰਕਸ ਨੇ ਤਿੰਨ ਵੱਖ-ਵੱਖ ਰਾਹ ਅਪਣਾਏ ਪਰ ਸ਼ੋਪਨਹਾਵਰ ਦਾ ਦ੍ਰਿਸ਼ਟੀਕੋਣ ਨਿਰਾਸ਼ਾਵਾਦੀ ਹੈ । ਸਾਰੇ ਇਤਿਹਾਸ ਨੂੰ ਉਹ 'ਜੀਵਨ-ਸੰਕਲਪ' ਦਾ ਪ੍ਰਗਟਾਵਾ ਮੰਨਦਾ ਹੈ । ਇਹ ਪ੍ਰਗਟਾਵਾ ਜਿਸ ਜੱਦੋ-ਜਹਿਦ ਦੇ ਦੌਰਾਨ ਹੁੰਦਾ ਹੈ, ਉਹ ਦੁੱਖ ਤੇ ਕਲੇਸ਼ ਨਾਲ ਭਰਿਆ ਹੋਇਆ ਹੈ । ਮਨੁੱਖ ਦੇ 'ਸੁੱਖ' ਕਲਪਤ ਤੇ ਥੋੜ੍ਹੇ ਸਮੇਂ ਲਈ ਹੁੰਦੇ ਹਨ । ਉਨ੍ਹਾਂ ਦੇ ਲਾਲਚ ਵਿਚ ਫਸ ਕੇ 'ਸੰਕਲਪ' ਜੀਵਨ ਧਾਰਾ ਨੂੰ ਹੋਰ ਵੀ ਤੇਜ਼ ਕਰਦਾ ਹੈ ਤੇ ਇਸ ਤਰ੍ਹਾਂ ਹੋਰ ਵੀ ਵਧੇਰੇ 'ਕਲੇਸ਼' ਪੈਦਾ ਹੁੰਦੇ ਹਨ। ਉਂਜ ਤਾਂ ਜੀਵ ਮਾਤਰ ਦੀ ਹੋਂਦ ਹੀ ਦੁੱਖਾਂ ਭਰੀ ਹੈ ਪਰ ਮਨੁੱਖੀ ਜੀਵਨ ਵਿਚ ਤਾਂ ਇਹ ਕਲੇਸ਼ ਆਖ਼ਰੀ ਹੱਦ ਤਕ ਪੁਜ ਜਾਂਦਾ ਹੈ । ਹੁਣ ਤਾਂ ਸਰੀਰਕ ਦੁੱਖਾਂ ਤੋਂ ਇਲਾਵਾ ਮਾਨਸਿਕ ਪੀੜਾ ਵੀ ਪੈਦਾ ਹੁੰਦੀ ਹੈ । ਆਚਾਰ-ਸ਼ਾਸਤਰ ਦਾ ਫ਼ਰਜ਼ ਮਨੁੱਖ ਨੂੰ ਇਹ ਸ਼ਮਝਾਉਣਾ ਹੈ ਕਿ ਜੀਵਨ ਸੰਕਲਪ ਦੇ ਵਿਨਾਸ਼ ਹੋਣ ਨਾਲ ਹੀ ਦੁੱਖ ਦਾ ਅੰਤ ਹੋ ਸਕਦਾ ਹੈ । ਇਸ ਲਈ ਜੀਵਨ ਦੇ ਅਖੌਤੀ ਸੁੱਖਾਂ ਭਰੇ ਅਨੁਭਵਾਂ ਨੂੰ ਅਤੇ ਸਭ ਤੋਂ ਪਹਿਲਾਂ ਉਸ 'ਸੁੱਖ' ਨੂੰ ਜਿਸ ਦੇ ਕਾਰਨ ਮਨੁੱਖ-ਜਾਤੀ ਕਾਇਮ ਹੈ, ਠੁਕਰਾਉਣਾ ਚਾਹੀਦਾ ਹੈ । ਮਨੁੱਖ ਦਾ ਸਭ ਤੋਂ ਪਹਿਲਾ ਪਾਪ ਇਹ ਹੈ ਕਿ ਉਹ ਜਨਮ ਲੈਂਦਾ ਹੈ ।

ਹਾਰਟਮੈਨ (1842-1906) ਦਾ ਨਿਰਾਸ਼ਾਵਾਦ ਸ਼ੋਪਨਹਾਵਰ ਤੋਂ ਵੀ ਇਕ ਕਦਮ ਅੱਗੇ ਹੈ । ਜਿਥੇ ਸ਼ੋਪਨਹਾਵਰ ਵਿਅਕਤੀ ਦਾ ਇਹ ਕਰਤੱਵ ਦਸਦਾ ਹੈ ਕਿ ਉਹ ਆਪਣੇ ਜੀਵਨ ਦੇ ਸੰਕਲਪ ਨੂੰ ਨਾਸ਼ ਕਰੇ ਉੱਥੇ ਹਾਰਟਮੈਨ ਕਹਿੰਦਾ ਹੈ ਕਿ ਸਾਨੂੰ ਸਾਰੇ ਸੰਸਾਰ ਵਿਚ ਜੀਵਨ-ਸ਼ਕਤੀ ਨੂੰ ਖ਼ਤਮ ਕਰਨ ਲਈ ਜਤਨ ਕਰਨਾ ਚਾਹੀਦਾ ਹੈ ।

ਨਿਤਸ਼ੇ (1844-1900)ਦਾ ਆਚਾਰ-ਸ਼ਾਸਤਰ ਵੀ ਅਖ਼ਲਾਕੀ ਰਵਾਇਤੀ ਕੀਮਤਾਂ ਨੂੰ ਠੁਕਰਾਉਂਦਾ ਹੈ । ਇਸ ਦਾ ਸਿਧਾਂਤ ਹਰ ਇਕ ਚੀਜ਼ ਦੀ ਕਦਰ ਕੀਮਤ ਨੂੰ ਖ਼ਤਮ ਕਰਨਾ ਹੈ । ਇਸ ਦੀ ਸ਼ਿਕਾਇਤ ਹੈ ਕਿ ਈਸਾਈ ਧਰਮ ਤੋਂ ਪ੍ਰੇਰਨਾ ਲੈ ਕੇ ਜਿਹੜੇ ਅਖ਼ਲਾਕੀ-ਸਿਧਾਂਤ ਹੋਂਦ ਵਿਚ ਆਏ ਹਨ, ਉਹ ਕਮਜ਼ੋਰਾਂ ਲਈ ਹਨ, ਤਕੜਿਆਂ ਲਈ ਨਹੀਂ। ਅਜਿਹਾ ਆਚਾਰ-ਸ਼ਾਸਤਰ 'ਤਰਸ ਦਾ ਆਚਾਰ-ਸ਼ਾਸਤਰ' ਹੈ । ਅਸਲ ਵਿਚ ਸਿਰਫ਼ 'ਸ਼ਕਤੀ ' ਹੀ ਇਕ ਅਜਿਹੀ ਕੀਮਤ ਹੈ ਜਿਸ

ਉੱਤੇ ਮਨੁੱਖ ਮਾਣ ਕਰ ਸਕਦਾ ਹੈ । ਜਿਸ ਕੰਮ ਤੋਂ 'ਸ਼ਕਤੀ' ਵਿਚ ਵਾਧਾ ਹੁੰਦਾ ਹੈ ਉਹ ਜਾਇਜ਼ ਹੈ ਤੇ ਜਿਸ ਕੰਮ ਤੋਂ ਸ਼ਕਤੀ ਦੀ ਮਹੱਤਤਾ ਘਟਦੀ ਹੈ ਉਸ ਨੂੰ ਛੱਡ ਦੇਣਾ ਹੀ ਉਚਿਤ ਹੈ । ਸ੍ਰੇਸ਼ਠ ਮਨੁੱਖ ਵਿਚ ਇਕੋ ਇਕ ਚੰਗਿਆਈ ਉਸ ਦੀ ਸ੍ਰੇਸ਼ਠਤਾ ਦੀ ਭਾਵਨਾ ਹੈ । ਸ੍ਰੇਸ਼ਠ ਮਨੁੱਖ ਦਾ ਆਦਰਸ਼ ਦੂਜਿਆਂ ਦੀ ਪੈਰਵੀ ਕਰਨਾ ਨਹੀਂ ਹੋ ਸਕਦਾ ਕਿਉਂਕਿ ਦੂਜਿਆਂ ਦੀ ਨਕਲ ਕਰਨਾ ਆਪਣੇ ਆਲੇ-ਦੁਆਲੇ ਅੱਗੇ ਹਥਿਆਰ ਸੁੱਟ ਦੇਣ ਦੇ ਬਰਾਬਰ ਹੈ । ਮਨੁੱਖਤਾ ਦਾ ਆਦਰਸ਼ 'ਸ੍ਰੇਸ਼ਠ ਮਨੁੱਖ' ਦਾ ਨਿਰਮਾਣ ਹੈ-ਇਸ ਸੱਚਾਈ ਨੂੰ ਸਿਰਫ਼ ਕੁਝ ਲੋਕ ਹੀ ਸਮਝ ਸਕਦੇ ਹਨ ਅਤੇ ਉਨ੍ਹਾਂ ਦੇ ਹੱਥਾਂ ਵਿਚ ਹੀ ਮਨੁੱਖ ਜਾਤੀ ਦਾ ਭਵਿੱਖ ਹੈ । ਸ੍ਰੇਸ਼ਠ ਮਨੁੱਖ ਲਈ ਕੋਈ ਅਖ਼ਲਾਕੀ ਨਿਯਮ ਨਹੀਂ ਕਲਪਿਆ ਜਾ ਸਕਦਾ । ਉਹ ਚੰਗੇ ਮੰਦੇ ਦੇ ਵਿਤਕਰੇ ਤੋਂ ਪਰੇ ਹੈ ।

ਮਾਰਕਸ (1818-1883) ਨੇ ਹੀਗਲ ਦੇ ਡਾਇਲੈਕਟਿਕਸ ਨੂੰ ਭੌਤਿਕ ਰੂਪ ਦਿੱਤਾ ਹੈ ਅਤੇ ਕਿਹਾ ਹੈ ਕਿ ਮਨੁੱਖੀ ਜੀਵਨ ਵਿਚ ਆਰਥਕ ਤੇ ਰਾਜਨੀਤਕ ਸ਼ਕਤੀਆਂ ਦੀ ਆਪਸੀ ਟੱਕਰ ਤੋਂ ਹੀ ਆਚਰਣ ਨੂੰ ਅਗਵਾਈ ਮਿਲਦੀ ਹੈ । ਮਨੁੱਖ ਦੀਆਂ ਲੋੜਾਂ ਨੂੰ ਪੈਦਾ ਕਰਨਾ ਹੀ ਦੁਨੀਆ ਦਾ ਸਭ ਤੋਂ ਮਹਾਨ ਕੰਮ ਹੈ। ਪੈਦਾਵਾਰ ਦੇ ਸਾਧਨ ਜਿਸ ਸ਼੍ਰੇਣੀ ਦੇ ਹੱਥਾਂ ਵਿਚ ਹੁੰਦੇ ਹਨ ਉਹੀ ਸ਼੍ਰੇਣੀ ਰਾਜਸੀ ਤਾਕਤ ਸੰਭਾਲ ਲੈਂਦੀ ਹੈ। ਇਸ ਤੋਂ ਛੁਟ ਧਾਰਮਿਕ ਸੰਸਥਾਵਾਂ, ਸਿੱਖਿਆ ਪ੍ਰਣਾਲੀ ਅਤੇ ਸੰਸਕ੍ਰਿਤਕ ਸਾਧਨਾਂ ਤੇ ਵੀ ਹੁਕਮਰਾਨ ਜਮਾਤ ਕਬਜ਼ਾ ਕਰ ਲੈਂਦੀ ਹੈ । ਆਪਣੇ ਹਿੱਤਾਂ ਦੀ ਰੱਖਿਆ ਲਈ ਇਹ ਜਮਾਤ ਕੁਝ ਅਖ਼ਲਾਕੀ ਨਿਯਮ ਬਣਾ ਲੈਂਦੀ ਹੈ ਅਤੇ ਉਨ੍ਹਾਂ ਨਿਯਮਾਂ ਨੂੰ ਅਟੱਲ, ਵਿਸ਼ਵ-ਵਿਆਪੀ ਅਤੇ ਸਦੀਵੀ ਦੱਸਦੀ ਹੈ । ਕੁਦਰਤੀ ਤੌਰ ਤੇ ਮਨੁੱਖ ਦਾ ਸੁਭਾਅ ਪਰਿਵਰਤਨਸ਼ੀਲ ਹੈ ਇਸ ਲਈ ਅਖ਼ਲਾਕੀ ਨਿਯਮ ਵੀ ਅਟੱਲ ਨਹੀਂ ਹੋ ਸਕਦਾ । ਜਿਹੜਾ ਸਮਾਜ ਸ਼੍ਰੇਣੀਆਂ ਵਿਚ ਵੰਡਿਆ ਹੋਇਆ ਹੈ ਉਸ ਵਿਚ ਸ਼ਾਸਕ ਸ਼੍ਰੇਣੀ ਤੇ ਪਰਜਾ ਦੇ ਫ਼ਰਜ਼ ਇੱਕੋ ਜਿਹੇ ਨਹੀਂ ਹੁੰਦੇ ਹਨ । ਇਤਿਹਾਸ ਤੋਂ ਪਹਿਲੇ 'ਕਬੀਲੇ ਦੇ ਸਮਾਜ' ਦੇ ਪਤਨ ਤੋਂ ਲੈ ਕੇ ਹੁਣ ਤੱਕ ਅਖ਼ਲਾਕੀ ਕੀਮਤਾਂ ਵਿਚ ਲਗਾਤਾਰ ਸੰਘਰਸ਼ ਹੁੰਦਾ ਰਿਹਾ ਹੈ । ਜਿਹੜੀ ਸ਼੍ਰੇਣੀ ਵੀ ਤਾਕਤ ਵਿਚ ਆਉਂਦੀ ਉਹ ਸਦਾਚਾਰਕ ਕੀਮਤਾਂ ਨੂੰ ਆਪਣੇ ਹਿਤਾਂ ਅਨੁਸਾਰ ਬਦਲ ਲੈਂਦੀ ਸੀ । ਜਦੋਂ ਦੁਨੀਆ ਭਰ ਵਿਚ ਸਾਮਵਾਦੀ ਸਮਾਜ ਕਾਇਮ ਹੋ ਜਾਏਗਾ ਅਤੇ ਸ਼੍ਰੇਣੀ-ਵੰਡ ਖ਼ਤਮ ਹੋ ਜਾਏਗੀ ਉਦੋਂ ਹੀ ਅਜਿਹਾ ਆਚਾਰ-ਸ਼ਾਸਤਰ ਤਿਆਰ ਹੋ ਸਕੇਗਾ ਜਿਸ ਦੇ ਅਖ਼ਲਾਕੀ ਸਿਧਾਂਤ ਦਾ ਆਧਾਰ ਸਾਰੀ ਮਨੁੱਖ ਜਾਤੀ ਦੀ ਭਲਾਈ ਹੋਵੇਗਾ ।

ਵੀਹਵੀਂ ਸਦੀ ਵਿਚ ਫ਼ਲਸਫ਼ੇ ਦੇ ਕੁਝ ਹੋਰ ਅੰਗਾਂ ਦੇ ਮੁਕਾਬਲੇ ਵਿਚ ਆਚਾਰ-ਸ਼ਾਸਤਰ ਵੱਲ ਲਾਪਰਵਾਹੀ ਵਰਤੀ ਗਈ ਹੈ ਅਤੇ ਆਚਾਰ-ਸ਼ਾਤਰ ਦੀ ਕੋਈ ਨਵੀਂ ਪ੍ਰਣਾਲੀ ਪੇਸ਼ ਨਹੀਂ ਕੀਤੀ ਗਈ । ਇਸ ਦਾ ਭਾਵ ਇਹ ਨਹੀਂ ਕਿ ਅਖ਼ਲਾਕੀ ਮਸਲਿਆਂ ਨੂੰ ਫ਼ਿਲਾਸਫ਼ਰਾਂ ਨੇ ਗੌਣ ਸਮਝਿਆ ਹੈ । ਕ੍ਰੋਚੇ, ਬਰਗਸਾਂ (1859-1941) ਤੇ ਰੱਸਲ ਆਦਿ ਅਜੋਕੇ ਫ਼ਿਲਾਸਫ਼ਰਾਂ ਨੇ ਅਖ਼ਲਾਕ ਦੇ ਅਸੂਲਾਂ ਨੂੰ ਆਪਣੇ ਆਪਣੇ ਨਜ਼ਰੀਏ ਤੋਂ ਸਮਝਣ ਦਾ ਜਤਨ ਕੀਤਾ ਹੈ, ਪਰ ਚੰਗੇ ਮਾੜੇ ਦੀ ਸੂਝੀ ਨੂੰ ਇਕ ਸੁਤੰਤਰ ਵਿਗਿਆਨ ਦਾ ਵਿਸ਼ਾ ਮੰਨਣ ਵਾਲੇ ਫ਼ਿਲਾਸਫ਼ਰਾਂ ਦੀ ਗਿਣਤੀ ਅੱਜਕੱਲ੍ਹ ਬਹੁਤੀ ਨਹੀਂ ਹੈ । ਇਸ ਦਾ ਕਾਰਨ ਇਹ ਹੈ ਕਿ ਆਚਾਰ-ਸ਼ਾਸਤਰ ਉੱਤੇ ਸਮਾਜ-ਸ਼ਾਸਤਰ ਅਤੇ ਮਨੋਵਿਗਿਆਨ ਆਦਿ ਵੱਖ-ਵੱਖ ਪਾਸਿਆਂ ਤੋਂ ਦਬਾਉ ਪੈ ਰਿਹਾ ਹੈ । ਇਕ ਪਾਸੇ ਤਾਂ ਸਮਾਜਕ-ਜੀਵਨ ਦੀਆਂ ਵਧਦੀਆਂ ਹੋਈਆਂ ਪੇਚੀਦਗੀਆਂ ਸਾਨੂੰ ਇਸ ਗੱਲ ਲਈ ਮਜਬੂਰ ਕਰਦੀਆਂ ਹਨ ਕਿ ਆਚਰਣ ਦੇ ਅਖ਼ਲਾਕੀ ਪੱਖ ਨੂੰ ਰਾਜਨੀਤਕ, ਆਰਥਕ ਤੇ ਸਭਿਆਚਾਰਕ ਸਮੱਸਿਆਵਾਂ ਦੇ ਪ੍ਰਸੰਗ ਵਿਚ ਹੀ ਵੇਖਿਆ ਜਾਵੇ । ਦੂਜੇ ਪਾਸੇ ਫ਼ਰਾਇਡਵਾਦ ਨੇ ਮਨੁੱਖੀ ਮਨ ਦੀਆਂ ਜਿਨ੍ਹਾਂ ਅਚੇਤ ਬਿਰਤੀਆਂ ਵੱਲ ਧਿਆਨ ਦਿਵਾਇਆ ਹੈ ਉਨ੍ਹਾਂ ਦੀ ਸਮੀਖਿਆ ਕਰਨਾ ਵੀ ਲਾਜ਼ਮੀ ਹੈ । ਆਚਰਣ ਦਾ ਨਿਰੋਲ ਅਖ਼ਲਾਕੀ ਮੁਲਾਂਕਣ ਔਖਾ ਹੋ ਗਿਆ ਹੈ ਕਿਉਂਕਿ ਅਖ਼ਲਾਕੀ ਵਿਚਾਰ-ਧਾਰਾਵਾਂ ਦੇ ਪਿੱਛੇ ਹੁਣ ਕੁਝ ਅਜਿਹੀਆਂ ਅਚੇਤ ਸ਼ਕਤੀਆਂ ਦਾ ਪਤਾ ਲੱਗਾ ਹੈ ਜਿਨ੍ਹਾਂ ਨੂੰ ਹਾਲਾਂ ਤੀਕ ਚੰਗੀ ਤਰ੍ਹਾਂ ਸਮਝਿਆ ਨਹੀਂ ਗਿਆ ।

**ਆਜ਼ਬਰਨ, ਹੈਨਰੀ ਫ਼ੇਅਰਫ਼ੀਲਡ (Osborn, Henry Fairfield, 1857-1935)** : ਇਸ ਪ੍ਰਸਿੱਧ ਫ਼ੌਸਿਲ-ਵਿਗਿਆਨੀ (Paleontologist) ਦਾ ਜਨਮ ਸੰਯੁਕਤ ਰਾਜ ਅਮਰੀਕਾ ਦੀ ਕਾਨੈਟੀਕਟ ਸਟੇਟ ਵਿਚ ਫ਼ੇਅਰਫ਼ੀਲਡ ਦੇ ਸਥਾਨ ਤੇ ਹੋਇਆ । ਇਸ ਨੇ ਪ੍ਰਿੰਸਟਨ ਯੂਨੀਵਰਸਿਟੀ ਤੋਂ ਸਿੱਖਿਆ ਪ੍ਰਾਪਤ ਕੀਤੀ । ਸੰਨ 1883 ਵਿਚ ਇਹ ਇਸੇ ਯੂਨੀਵਰਸਿਟੀ ਵਿਚ ਜੀਵ-ਵਿਗਿਆਨ ਦਾ ਪ੍ਰੋਫ਼ੈਸਰ ਬਣ ਗਿਆ । ਸੰਨ 1891 ਵਿਚ ਇਹ ਕੋਲੰਬੀਆ ਯੂਨੀਵਰਸਿਟੀ ਵਿਚ ਪ੍ਰੋਫ਼ੈਸਰ ਲਗ ਗਿਆ । ਇਸ ਦੇ ਅਮਰੀਕਨ ਮਿਊਜ਼ੀਅਮ ਆਫ਼ ਨੈਚੁਰਲ ਹਿਸਟਰੀ ਨਿਊਯਾਰਕ, ਜ਼ੂਆਲੋਜ਼ੀਕਲ ਸੋਸਾਇਟੀ ਕਾਰਨੇਗੀ ਇੰਸਟੀਚਿਊਸ਼ਨ ਅਤੇ ਰਾਸ਼ਟਰੀ ਭੂ-ਵਿਗਿਆਨਕ ਸਰਵੇ ਵਿਭਾਗ ਨਾਲ ਬੜੇ ਨੇੜੇ ਦੇ ਸਬੰਧ ਸਨ । ਸੰਨ 1908 ਵਿਚ ਇਹ ਅਮੈਰੀਕਨ ਮਿਊਜ਼ੀਅਮ ਆਫ਼ ਨੈਚੁਰਲ ਹਿਸਟਰੀ ਦਾ ਕਿਊਰੇਟਰ ਬਣਾਇਆ ਗਿਆ । ਇਹ ਬਹੁਤ ਸਾਰੀਆਂ ਵਿਦੇਸ਼ੀ ਵਿਗਿਆਨਕ ਸੰਸਥਾਵਾਂ ਦਾ ਮੈਂਬਰ ਵੀ ਸੀ।

ਇਸ ਦੀ ਖੋਜ ਖ਼ਾਸ ਤੌਰ ਤੇ ਰੀੜ੍ਹ ਦੀ ਹੱਡੀ ਵਾਲੇ ਫ਼ੌਸਿਲਾਂ ਦੇ ਸਬੰਧ ਵਿਚ ਸੀ । ਇਸ ਦੇ ਵਿਗਿਆਨਕ ਲੇਖਾਂ ਦੀ ਗਿਣਤੀ ਲਗਭਗ 750 ਹੈ । ਇਸ ਦੀਆਂ ਕੁਝ-ਕੁ-ਮਸ਼ਹੂਰ ਪ੍ਰਕਾਸ਼ਨਾਂ ਇਹ ਹਨ :-

1. From the Greeks to Darwin ; (1894)
2. Evolution of Mammalian Molar Teeth ; (1907)
3. The Age of Mammals ; (1910)
4. Huxley and Education ; (1910)
5. Origin and Evolution of Life ; (1917)
6. Creative Education ; (1922)
7. Man Rises to Parnassus ; (1927)

**ਆਜ਼ਮਗੜ੍ਹ** : ਜ਼ਿਲ੍ਹਾ - ਇਹ ਗੰਗਾ ਦੇ ਉਪਜਾਊ ਮੈਦਾਨ ਵਿਚ ਵਸਿਆ ਹੋਇਆ ਪੂਰਬੀ ਉੱਤਰ ਪ੍ਰਦੇਸ਼ ਦਾ ਇਕ ਜ਼ਿਲ੍ਹਾ ਹੈ । ਇਥੋਂ ਦਾ ਖੇਤਰਫਲ 5,700 ਵ. ਕਿ. ਮੀ. ਹੈ । ਸੰਨ 1991 ਵਿਚ ਜ਼ਿਲ੍ਹੇ ਦੀ ਕੁੱਲ ਵਸੋਂ 31,53,885 ਸੀ । ਇਥੋਂ ਦੀ ਔਸਤ ਸਾਲਾਨਾ ਵਰਖਾ 105 ਸੈਂ. ਮੀ. ਹੈ। ਇਥੋਂ ਦੀ ਬਹੁਤੀ ਵਸੋਂ ਖੇਤੀ ਕਰਦੀ ਹੈ । ਚਾਵਲ, ਜੌਂ, ਕਣਕ ਤੇ ਗੰਨਾ ਇਥੋਂ ਦੀਆਂ ਮੁੱਖ ਫ਼ਸਲਾਂ ਹਨ ।

**ਆਜ਼ਮਗੜ੍ਹ** : ਸ਼ਹਿਰ - ਭਾਰਤ ਦੇ ਉੱਤਰ-ਪ੍ਰਦੇਸ਼ ਰਾਜ ਵਿਚ ਇਸੇ ਹੀ ਨਾਂ ਦੇ ਜ਼ਿਲ੍ਹੇ ਦਾ ਸਦਰ ਮੁਕਾਮ ਹੈ ਜੋ ਦਰਿਆ ਗੰਗਾ ਦੇ ਸਹਾਇਕ ਦਰਿਆ ਟੌਂਸ ਨਾਲ ਤਿੰਨਾਂ ਪਾਸਿਆਂ ਤੋਂ ਘਿਰਿਆ ਹੋਇਆ ਹੈ । ਹੜ੍ਹ ਤੋਂ ਬਚਣ ਲਈ ਇਥੇ ਇਕ ਉੱਚਾ ਬੰਨ੍ਹ ਬਣਾਇਆ ਹੋਇਆ ਹੈ ਪਰ ਕਦੀ ਕਦੀ ਦਰਿਆ ਦਾ ਪਾਣੀ ਬੰਨ੍ਹ ਤੋੜ ਕੇ ਫੈਲ ਜਾਂਦਾ ਹੈ ਅਤੇ ਸ਼ਹਿਰ ਦਾ ਬਹੁਤ ਨੁਕਸਾਨ ਕਰਦਾ ਹੈ । ਇਹ ਉੱਤਰ-ਪੂਰਬੀ ਰੇਲਵੇ ਦੀ ਮਹੂ ਤੋਂ ਸ਼ਾਹਗੰਜ ਜਾਣ ਵਾਲੀ ਲਾਈਨ ਉਪਰ ਵਾਕਿਆ ਹੈ ਅਤੇ ਪੱਕੀਆਂ ਤੇ ਕੱਚੀਆਂ ਸੜਕਾਂ ਰਾਹੀਂ

ਆਲੇ-ਦੁਆਲੇ ਦੇ ਇਲਾਕਿਆਂ ਨਾਲ ਮਿਲਿਆ ਹੋਇਆ ਹੈ । ਬਨਾਰਸ ਤੋਂ ਦੋਹਰੀ ਘਾਟ ਰਾਹੀਂ ਗੋਰਖ ਪੁਰ ਜਾਣ ਵਾਲੀ ਸੜਕ ਵੀ ਇਸ ਸ਼ਹਿਰ ਦੇ ਲਾਗਿਉਂ ਲੰਘਦੀ ਹੈ । ਇਸ ਸ਼ਹਿਰ ਨੂੰ 1665 ਈ. ਵਿਚ ਆਜ਼ਮ ਖ਼ਾਂ ਨੇ ਵਸਾਇਆ ਸੀ । ਇਸ ਤੋਂ ਪਹਿਲਾਂ ਇਹ ਥਾਂ ਏਲਵਲ ਦੇ ਬਿਸੇਨ ਰਾਜਪੂਤਾਂ ਦੇ ਅਧੀਨ ਸੀ । ਅੱਜਕਲ੍ਹ ਇਥੇ ਦੋ ਡਿਗਰੀ ਕਾਲਜ ਹਨ । ਇਥੇ ਸ਼ਿਬਲੀ ਮੰਜ਼ਿਲ ਅਤੇ ਹਰਿਔਧਕਲਾ ਭਵਨ ਦੋ ਵਿਸ਼ੇਸ਼ ਤੌਰ ਤੇ ਵਰਣਨਯੋਗ ਇਮਾਰਤਾਂ ਹਨ ।

ਆਬਾਦੀ - 78,567 (1991)

26° 05′ ਉ. ਵਿਥ.; 83° 72′ ਪੂ. ਲੰਬ.

**ਆਜ਼ਰਬਾਈਜਾਨ** : ਕੈਸਪੀਅਨ ਸਾਗਰ ਦੇ ਪੱਛਮੀ ਤੱਟ ਉਤੇ ਵਾਕਿਆ ਇਹ ਇਕ ਇਤਿਹਾਸਿਕ ਖੇਤਰ ਹੈ ਜਿਹੜਾ ਆਜ਼ਰ-ਬਾਈਜਾਨ ਅਤੇ ਈਰਾਨ ਦੇ ਪੂਰਬੀ ਅਤੇ ਪੱਛਮੀ ਆਜ਼ਰਬਾਈਜਾਨ ਨਾਂ ਦੇ ਦੋ ਸੂਬਿਆਂ ਵਿਚਕਾਰ ਵੰਡਿਆ ਹੋਇਆ ਹੈ ਅਤੇ ਇਨ੍ਹਾਂ ਨੂੰ ਦਰਿਆ ਅਰਾਸ ਵੱਖ ਕਰਦਾ ਹੈ । ਇਹ ਪਹਾੜੀ ਇਲਾਕਾ ਹੈ ਜਿਸ ਦੀ ਉਚਾਈ 1200 ਮੀ. ਤੋਂ ਕੁਝ ਵੱਧ ਹੈ । ਈਰਾਨ ਦੇ ਪੂਰਬੀ ਤੇ ਪੱਛਮੀ ਆਜ਼ਰਬਾਈਨ ਸੂਬਿਆਂ ਦਾ ਖੇਤਰਫਲ 106,310 ਵ. ਕਿ. ਮੀ. ਹੈ । ਇਸ ਦੀਆਂ ਘਾਟੀਆਂ ਬਹੁਤ ਉਪਜਾਊ ਹਨ ਅਤੇ ਇਨ੍ਹਾਂ ਵਿਚ ਹੀ ਇਸ ਇਲਾਕੇ ਦੇ ਵੱਡੇ ਸ਼ਹਿਰ ਹਨ । ਕਣਕ, ਜੌਂ, ਕਪਾਹ, ਫਲ ਅਤੇ ਤਮਾਕੂ ਇਥੋਂ ਦੀਆਂ ਵੱਡੀਆਂ ਫ਼ਸਲਾਂ ਹਨ ਅਤੇ ਜਿਸਤ, ਗੰਧਕ ਤਾਂਬਾ, ਮਿੱਟੀ ਦਾ ਤੇਲ, ਕਈ ਰੰਗਾਂ ਦੇ ਸੰਗਮਰਮਰ ਆਦਿ ਖਣਿਜ ਵੀ ਮਿਲਦੇ ਹਨ । ਸੰਨ 1981 ਵਿਚ ਈਰਾਨੀ ਆਜ਼ਰਬਾਈਜਾਨ ਦੇ ਦੋਹਾਂ ਹਿੱਸਿਆਂ ਦੀ ਵਸੋਂ 5,367,000 ਸੀ ਜਿਸ ਵਿਚ ਈਰਾਨੀ, ਤੁਰਕ, ਕੁਰਦ, ਆਸੀਰੀ ਅਤੇ ਆਰਮੀਨ ਆਉਂਦੇ ਹਨ । ਤੁਰਕੀ ਭਾਸ਼ਾ ਆਮ ਬੋਲੀ ਜਾਂਦੀ ਹੈ । ਇਥੋਂ ਦੇ ਵਸਨੀਕ ਚੰਗੇ ਸਿਪਾਹੀ ਹਨ । ਇਸ ਇਲਾਕੇ ਦਾ ਮਸ਼ਹੂਰ ਸ਼ਹਿਰ ਤਬਰੇਜ਼ ਹੈ । 5,100 ਮੀਟਰ ਉੱਚਾ ਜਵਾਲਾਮੁਖੀ ਪਹਾੜ ਐਰਾਰਾਤ ਇਸੇ ਪ੍ਰਦੇਸ਼ ਵਿਚ ਹੈ । ਇਸ ਇਲਾਕੇ ਵਿਚ ਉਰਮੀਆ ਨਾਂ ਦੀ ਖਾਰੇ ਪਾਣੀ ਦੀ ਝੀਲ ਹੈ । ਦੂਜੀ ਵੱਡੀ ਲੜਾਈ ਪਿਛੋਂ ਆਜ਼ਰਬਾਈਜਾਨ ਵਿਚ ਖਾਸ ਰਾਜਨੀਤਿਕ ਉਥਲ-ਪੁਥਲ ਹੋਈ । ਸੰਨ 1945 ਵਿਚ ਰੂਸੀ ਫ਼ੌਜਾਂ ਨੇ ਇਸ ਈਰਾਨੀ ਇਲਾਕੇ ਉਤੇ ਕਬਜ਼ਾ ਕਰ ਲਿਆ ਪਰ ਪਿਛੋਂ ਫਿਰ ਈਰਾਨ ਦਾ ਕਬਜ਼ਾ ਹੋ ਗਿਆ । ਰੂਸੀ ਆਜ਼ਰਬਾਈਜਾਨ ਅਰਾਸ ਦਰਿਆ ਦੇ ਉੱਤਰ ਅਤੇ ਆਰਮੀਨੀਆ ਅਤੇ ਜਾਰਜੀਆ ਦੇ ਪੂਰਬ ਵੱਲ ਦਾ ਖੇਤਰ ਹੈ ।

ਹ. ਪੂ.-ਐਨ. ਬ੍ਰਿ. ਮੈ. 2:544; ਐਨ. ਬ੍ਰਿ. ਮੈ. 9:824

**ਆਂਜੁਲਸ ਸਿਲੇਸੀਅਸ** : ਇਹ ਜਰਮਨ ਦਾ ਪ੍ਰਸਿੱਧ ਧਾਰਮਿਕ ਕਵੀ ਸੀ । ਇਸ ਦਾ ਜਨਮ 1624 ਈ. ਵਿਚ ਹੋਇਆ । ਇਸ ਦਾ ਨਾਂ ਜੋਹਾਨ ਸ਼ੈਫਲਰ (Johannes Scheffler) ਸੀ ਪਰ ਇਹ ਆਪਣੇ ਉਪਨਾਮ ਆਂਜਲਸ ਸਿਲੇਸੀਅਸ ਕਰਕੇ ਮਸ਼ਹੂਰ ਹੋਇਆ। ਪਹਿਲਾਂ ਇਹ ਵਰਟਮਬਰਗ ਈਲਜ਼ ਦੇ ਡਿਊਕ ਦਾ ਸ਼ਾਹੀ ਡਾਕਟਰ ਸੀ ਪਰ ਇਹਦੀ ਧਰਮ ਵੱਲ ਬਹੁਤੀ ਰੁਚੀ ਹੋ ਗਈ । ਇਹ ਬ੍ਰੈਜ਼ਲਾਊ ਦੇ ਬਿਸ਼ਪ ਦਾ ਸਾਥੀ ਬਣ ਗਿਆ । ਆਂਜਲਸ ਨੇ ਬਹੁਤ ਸਾਰੇ ਭਜਨ ਲਿਖੇ ਜਿਹੜੇ ਵੀ ਜਰਮਨ ਪ੍ਰੋਟੈਸਟੈਂਟ ਭਜਨਾਂ ਦੀ ਪੁਸਤਕ ਵਿਚ ਸ਼ਾਮਲ ਹਨ। ਇਸ ਦੀ ਕਵਿਤਾ ਆਪਣੇ ਅਧਿਆਤਮਕ ਵਿਚਾਰਾਂ ਲਈ ਮਸ਼ਹੂਰ ਹੈ। 1677 ਈ. ਵਿਚ ਇਸ ਦੀ ਮੌਤ ਹੋਈ ।

**ਆਜ਼ਾਦ, ਅਬੁੱਲ ਕਲਾਮ ਅਹਿਮਦ ਮੁਹੀ-ਯੁੱਦੀਨ** ਭਾਰਤ ਦਾ ਮਹਾਨ ਕਾਂਗਰਸੀ ਨੇਤਾ ਅਤੇ ਪਹਿਲਾ ਸਿੱਖਿਆ ਮੰਤਰੀ ਸੀ । ਇਸ ਦਾ ਜਨਮ ਇਕ ਬਹੁਤ ਵਿਦਵਾਨ ਘਰਾਣੇ ਵਿਚ ਮੱਕੇ ਵਿਖੇ 1888 ਈ. ਵਿਚ ਹੋਇਆ ਅਤੇ ਬਚਪਨ ਉਥੇ ਹੀ



ਅਬੁੱਲ ਕਲਾਮ ਆਜ਼ਾਦ

ਗੁਜ਼ਾਰਿਆ । ਇਸ ਨੇ ਅਰਬੀ, ਫ਼ਾਰਸੀ ਆਪਣੇ ਪਿਤਾ ਤੋਂ ਪੜ੍ਹੀ ਅਤੇ ਛੋਟੀ ਉਮਰ ਵਿਚ ਹੀ ਬਹੁਤ ਵਿਦਿਆ ਹਾਸਲ ਕਰ ਲਈ । ਬਾਰ੍ਹਾਂ ਵਰ੍ਹਿਆਂ ਦੀ ਉਮਰ ਵਿਚ ਹੀ ਕਲਕੱਤੇ ਤੋਂ ਇਸ ਨੇ ਇਕ ਅਖ਼ਬਾਰ ਕੱਢਿਆ ਅਤੇ ਸੰਨ 1902 ਦੌਰਾਨ ਅਖ਼ਬਾਰਾਂ ਵਿਚ ਇਸ ਦੇ ਕਈ ਲੇਖ ਵੀ ਛਪ ਗਏ ਸਨ । ਸੰਨ 1902 ਵਿਚ ਹੀ ਕਲਕੱਤੇ ਤੋਂ ਇਕ ਸਾਹਿਤਕ ਅਖ਼ਬਾਰ 'ਲਿਸਾਨੁਸ-ਸਿਦਕ' ਸ਼ੁਰੂ ਕੀਤਾ । ਸੰਨ 1905 ਵਿਚ ਇਹ ਲਖਨਊ ਦੇ ਮਸ਼ਹੂਰ ਅਖ਼ਬਾਰ 'ਅੱਨ-ਨਦਵਾ' ਦਾ ਐਡੀਟਰ ਲੱਗ ਗਿਆ ।

ਸੰਨ 1912 ਵਿਚ ਇਸ ਨੇ ਕਲਕੱਤੇ ਤੋਂ ਆਪਣਾ ਸਪਤਾਹਿਕ ਪੱਤਰ 'ਅਲ-ਹਿਲਾਲ' ਜਾਰੀ ਕੀਤਾ । ਉਰਦੂ ਵਿਚ ਇਸ ਤੋਂ ਪਹਿਲਾਂ ਇੰਨਾ ਉੱਚ ਕੋਟੀ ਦਾ ਕੋਈ ਸਪਤਾਹਿਕ ਅਖ਼ਬਾਰ ਨਹੀਂ ਨਿਕਲਿਆ। ਸੰਨ 1916 ਵਿਚ ਰਾਜਨੀਤਕ ਵਿਚਾਰਾਂ ਕਰਕੇ ਇਸਨੂੰ ਰਾਂਚੀ ਵਿਚ ਨਜ਼ਰਬੰਦ ਕਰ ਦਿਤਾ ਗਿਆ। ਇਥੇ ਇਸ ਨੇ ਆਪਣੇ ਬਜ਼ੁਰਗਾਂ ਸਬੰਧੀ ਆਪਣੀ ਮਸ਼ਹੂਰ ਪੁਸਤਕ 'ਤਜ਼ਕਰਾ' ਲਿਖੀ ਅਤੇ 'ਕੁਰਾਨ ਸ਼ਰੀਫ਼' ਦਾ ਟੀਕੇ ਸਮੇਤ ਉਰਦੂ ਅਨੁਵਾਦ ਸ਼ੁਰੂ ਕਰ ਦਿੱਤਾ । ਇਸ ਨੂੰ 1919 ਵਿਚ ਰਾਂਚੀ ਤੋਂ ਰਿਹਾ ਕੀਤਾ ਗਿਆ ਪਰ 1921 ਵਿਚ ਫਿਰ ਕੈਦ ਕਰ ਦਿੱਤਾ ਗਿਆ । ਅੰਗਰੇਜ਼ ਸਰਕਾਰ ਨੇ ਸੰਨ 1930 ਵਿਚ ਹੋਰ ਸਭ ਰਾਜਸੀ ਆਗੂਆਂ ਦੇ ਨਾਲ ਮੌਲਾਨਾ ਆਜ਼ਾਦ ਨੂੰ ਵੀ ਕੈਦ ਕਰ ਦਿੱਤਾ । ਸੰਨ 1939 ਵਿਚ ਇਹ ਫਿਰ ਕਾਂਗਰਸ ਦਾ ਪਰਧਾਨ ਬਣਿਆ ਤੇ 1946 ਤੱਕ ਇਸੇ ਅਹੁਦੇ ਉਤੇ ਰਿਹਾ । ਸੰਨ 1942 ਵਿਚ ਆਖ਼ਰੀ ਵਾਰ ਇਹ ਜੇਲ੍ਹ ਗਿਆ। ਭਾਰਤ ਦੇ ਸੁਤੰਤਰ ਹੋਣ ਉਤੇ ਕੇਂਦਰੀ ਮੰਤਰੀ-ਮੰਡਲ ਵਿਚ ਇਸ ਨੂੰ ਸਿੱਖਿਆ ਮੰਤਰੀ ਬਣਾਇਆ ਗਿਆ । ਇਸ ਸਮੇਂ ਦੇ ਦੌਰਾਨ ਇਹ ਈਰਾਨ, ਤੁਰਕੀ, ਇੰਗਲੈਂਡ ਅਤੇ ਫ਼ਰਾਂਸ ਗਿਆ ।

ਭਾਵੇਂ ਆਜ਼ਾਦ ਨੇ ਕੁਝ ਕਵਿਤਾਵਾਂ ਵੀ ਲਿਖੀਆਂ ਪਰ ਉਰਦੂ ਦੇ ਸਾਹਿਤਕਾਰਾਂ ਵਿਚ ਇਸ ਦੀ ਬਹੁਤ ਉੱਚੀ ਥਾਂ ਵਧੀਆ ਵਾਰਤਕ

ਲਿਖਣ ਕਰਕੇ ਹੈ। ਇਸ ਦੇ ਲੇਖਾਂ ਵਿਚ ਵੀ ਇਸ ਦੇ ਲੈਕਚਰਾਂ ਵਾਲਾ ਜ਼ੋਰ ਨਜ਼ਰ ਆਉਂਦਾ ਹੈ।

ਮੌਲਾਨਾ ਆਜ਼ਾਦ ਦੀਆਂ ਰਚਨਾਵਾਂ ਵਿਚੋਂ 'ਤਜ਼ਕਰਾ', 'ਤਰ-ਜੁਮਾਨੁਲ ਕੁਰਾਨ', 'ਗ਼ੁਬਾਰਿ-ਖ਼ਾਤਿਰ', 'ਕੌਲਿ-ਫ਼ੈਸਲ', 'ਦਾਸਤਾਨਿ-ਕਰਬਲਾ', 'ਇਨਸਾਨੀਅਤ ਮੌਤ ਕੇ ਦਰਵਾਜ਼ੇ ਪਰ', 'ਮਜ਼ਾਮੀਨਿ-ਅਲ-ਹਿਲਾਲ', 'ਮਜ਼ਾਮੀਨਿ-ਆਜ਼ਾਦ', 'ਖ਼ੁਤਬਾਤਿ-ਆਜ਼ਾਦ' ਅਤੇ 'ਇੰਡੀਆ ਵਿਨਜ਼ ਫਰੀਡਮ' ਆਦਿ ਮਸ਼ਹੂਰ ਹਨ ।

ਇਸ ਦੀ ਮੌਤ 22 ਫ਼ਰਵਰੀ, 1958 ਨੂੰ ਦਿੱਲੀ ਵਿਚ ਹੋਈ ।

**ਆਜ਼ਾਦ, ਅਵਤਾਰ ਸਿੰਘ** : ਅਵਤਾਰ ਸਿੰਘ ਆਜ਼ਾਦ ਪੰਜਾਬੀ ਦਾ ਮਹਾਨ ਕਵੀ, ਪ੍ਰਸਿੱਧ ਪੱਤਰਕਾਰ ਤੇ ਸੁਹਿਰਦ ਲੇਖਕ ਸੀ। ਪੰਜਾਬੀ ਮਹਾਂਕਾਵਿ ਦੇ ਖੇਤਰ ਵਿਚ ਇਸ ਦੇ ਨਾਂ ਤੋਂ ਹਰ ਕੋਈ ਜਾਣੂੰ ਹੈ । ਇਸ ਦਾ ਜਨਮ ਗੰਡੀਵਿੰਡ (ਨਾਨਕਾ ਪਿੰਡ), ਜ਼ਿਲ੍ਹਾ ਅੰਮ੍ਰਿਤਸਰ ਵਿਚ ਸ. ਨੰਦ ਸਿੰਘ ਦੇ ਘਰ 12 ਮਾਰਚ, 1906 ਈ. ਨੂੰ ਹੋਇਆ । ਇਸ ਦਾ ਅਸਲੀ ਪਿੰਡ ਘਵਿੰਡ (ਜ਼ਿਲ੍ਹਾ ਲਾਹੌਰ) ਹੈ । ਇਸ ਨੇ ਖ਼ਾਲਸਾ ਕਾਲਜ, ਅੰਮ੍ਰਿਤਸਰ ਤੋਂ ਦਸਵੀਂ ਕੀਤੀ। ਸ਼ੁਰੂ ਸ਼ੁਰੂ ਵਿਚ ਇਸ ਨੇ 'ਮੁਖਲਸ' ਦੇ ਉਪਨਾਮ ਹੇਠ ਉਰਦੂ ਸ਼ਾਇਰੀ ਵੀ ਕੀਤੀ । ਇਸਨੇ ਬਹੁਤਾ ਪੱਤਰਕਾਰੀ ਜੀਵਨ ਹੀ ਬਿਤਾਇਆ । ਇਹ ਸਮੇਂ ਸਮੇਂ 'ਬੱਬਰ ਸ਼ੇਰ', 'ਕਿਰਪਾਨ ਬਹਾਦਰ', 'ਪ੍ਰੀਤਮ', 'ਫ਼ਤਿਹ', 'ਮੌਜੀ', 'ਕੋਮਲ ਸੰਸਾਰ', 'ਬੰਦੇ ਮਾਤ੍ਰਮ', 'ਵਰਤਮਾਨ', 'ਪ੍ਰਭਾਤ', 'ਅਜੀਤ' ਆਦਿ ਪੱਤਰਾਂ ਦਾ ਸੰਪਾਦਕ ਵੀ ਰਿਹਾ ।

ਪੰਜਾਬੀ ਕਵਿਤਾ ਨੂੰ ਆਜ਼ਾਦ ਦੀ ਮਹਾਨ ਦੇਣ ਹੈ । ਇਸ ਦੇ ਮਹਾਂਕਾਵਿ ਵਿਸ਼ੇਸ਼ ਤੌਰ ਤੇ ਸ਼ਲਾਘਾਯੋਗ ਹਨ । ਇਹ ਚੜ੍ਹਦੀ ਕਲਾ ਦਾ ਆਸ਼ਾਵਾਦੀ ਕਵੀ ਸੀ । ਇਸ ਦੀ ਮਹਾਂਕਾਵਿ ਰਚਨਾ ਵਿਚ ਗੁਰਮਤ ਦੇ ਕਈ ਪੱਖਾਂ ਦੀ ਵਿਆਖਿਆ ਹੈ । ਮਹਾਂਕਾਵਿ ਦੇ ਵਿਸ਼ੇ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਤੇ ਮਹਾਰਾਜਾ ਰਣਜੀਤ ਸਿੰਘ ਦੇ ਜੀਵਨ ਨਾਲ ਸਬੰਧਤ ਹਨ । ਮਹਾਂਕਾਵਿ ਤੋਂ ਬਿਨਾਂ ਆਜ਼ਾਦ ਛੋਟੀ ਕਵਿਤਾ ਦੇ ਵੀ ਕਈ ਕਾਵਿ-ਸੰਗ੍ਰਹਿ ਦਿੱਤੇ ਹਨ। ਇਸ ਨੇ ਜੀਵਨੀ ਸਾਹਿਤ ਵੀ ਰਚਿਆ ਤੇ ਕਈ ਰਚਨਾਵਾਂ ਦਾ ਅਨੁਵਾਦ ਵੀ ਕੀਤਾ।

ਕਾਵਿ ਸੰਗ੍ਰਹਿ - ਕੈਦੀ ਵੀਰ (1923 ਵਿਚ ਜ਼ਬਤ), ਸਵਾਂਤ ਬੂੰਦ (1938), ਸਾਵਨ ਪੀਂਘਾਂ (1941), ਵਿਸ਼ਵ ਵੇਦਨਾ (1942), ਕਨਸੋਆਂ, (1943), ਸੋਨ ਸਵੇਰਾ (1943), ਨੂਰੀ ਜੋਤਾਂ, ਰਤਨਮਾਲਾ (1946), ਚੜ੍ਹਦੀ ਕਲਾ (1961), ਮੇਘਦੂਤ (1961), ਰਸਧਾਰਾ (1962), ਸੋਨ ਸਿਖਰਾਂ (1958) ਆਦਿ ।

ਮਹਾਂਕਾਵਿ - ਮਰਦ ਅਗੰਮੜਾ (1951), ਵਿਸ਼ਵਨੂਰ (1957), ਮਹਾਂਬਲੀ (1959), ਰਤੁ ਕਾ ਕੁੰਗੂ (1967)

ਜੀਵਨੀ - ਮਨੁੱਖਤਾ ਦੇ ਉਸਰਈਏ, ਸ਼ਹੀਦ ਭਗਤ ਸਿੰਘ ।

ਅਨੁਵਾਦ - ਚਿਖ਼ਾ, ਜ਼ਫ਼ਰਨਾਮਾ, ਖ਼ਯਾਮ ਖ਼ੁਮਾਰੀ ਆਦਿ ।

ਅਵਤਾਰ ਸਿੰਘ ਆਜ਼ਾਦ ਦੀ ਸਮੁੱਚੀ ਸਾਹਿਤਕ ਦੇਣ ਤੇ ਪੱਤ੍ਰਕਾਰੀ ਜੀਵਨ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਪੰਜਾਬ ਸਰਕਾਰ ਨੇ 1971 ਵਿਚ ਇਸ ਨੂੰ ਸਰਬੋਤਮ ਸਾਹਿਤਕਾਰ ਦਾ ਸਨਮਾਨ ਦਿੱਤਾ । ਇਸ ਦੀ ਮੌਤ ਮਈ, 1972 ਈ. ਵਿਚ ਹੋਈ।

**ਆਜ਼ਾਦ, ਸ਼ਮਸੁਲ ਉਲਮਾ, ਮੁਹੰਮਦ** : ਇਹ ਫ਼ਾਰਸੀ ਤੇ ਅਰਬੀ ਦਾ ਪ੍ਰਸਿੱਧ ਵਿਦਵਾਨ ਸੀ । ਇਸ ਦਾ ਪਿਤਾ ਮੌਲਾਨਾ ਮੁਹੰਮਦ ਬਾਕਰ ਦਿੱਲੀ ਦਾ ਇਕ ਮਹਾਨ ਵਿਦਵਾਨ ਅਤੇ ਧਾਰਮਿਕ ਆਗੂ ਸੀ ਜਿਸ ਨੇ 1836 ਵਿਚ 'ਉਰਦੂ' ਨਾਂ ਦਾ ਉਰਦੂ ਵਿਚ ਪਹਿਲਾ ਪ੍ਰਭਾਵਸ਼ਾਲੀ ਅਖ਼ਬਾਰ ਕੱਢਿਆ । ਇਸ ਅਖ਼ਬਾਰ ਵਿਚ ਅੰਗਰੇਜ਼ਾਂ ਵਿਰੋਧੀ ਵਿਚਾਰ ਛਾਪੇ ਜਾਂਦੇ ਸਨ। ਇਸੇ ਲਈ ਸੰਨ 1857 ਦੇ ਗ਼ਦਰ ਵਿਚ ਅੰਗਰੇਜ਼ਾਂ ਨੇ ਮੌਕਾ ਮਿਲਦਿਆਂ ਹੀ ਮੌਲਾਨਾ ਬਾਕਰ ਨੂੰ ਗੋਲੀ ਨਾਲ ਉਡਾ ਦਿੱਤਾ । ਆਜ਼ਾਦ ਇਸ ਦਲੇਰ ਮੌਲਾਨਾ ਬਾਕਰ ਦਾ ਪੁੱਤਰ ਸੀ । ਇਸ ਦਾ ਜਨਮ 1829 ਈ. ਵਿਚ ਹੋਇਆ ।

ਪਿਤਾ ਨੇ ਆਜ਼ਾਦ ਨੂੰ ਫ਼ਾਰਸੀ ਤੇ ਅਰਬੀ ਪੜ੍ਹਾਈ ਅਤੇ ਦਿੱਲੀ ਕਾਲਜ ਵਿਚ ਪੜ੍ਹਨ ਲਈ ਭੇਜਿਆ, ਪ੍ਰੈਸ ਦਾ ਕੰਮ ਵੀ ਸਿਖਾਇਆ ਅਤੇ ਕਵਿਤਾ ਅਤੇ ਭਾਸ਼ਾ ਦੇ ਗਿਆਨ ਲਈ ਉਸ ਸਮੇਂ ਦੇ ਮੰਨੇ ਪਰਮੰਨੇ ਕਵੀ ਸ਼ੇਖ਼ ਮੁਹੰਮਦ ਇਬਰਾਹੀਮ 'ਜ਼ੌਕ' ਦੇ ਹਵਾਲੇ ਕੀਤਾ । ਇਉਂ ਪਿਤਾ ਨੇ ਪੁੱਤਰ ਨੂੰ ਸੰਸਾਰ ਵਿਚ ਆਪਣੀ ਥਾਂ ਬਣਾਉਣ ਦੇ ਸਮਰੱਥ ਬਣਾ ਦਿੱਤਾ ਸੀ ਪਰ 1857 ਦੇ ਗ਼ਦਰ ਨੇ ਇਸ ਨੂੰ ਬੇਘਰ ਕਰ ਦਿੱਤਾ ਅਤੇ ਕਈ ਵਰ੍ਹੇ ਲਖਨਊ, ਮਦਰਾਸ ਤੇ ਬੰਬਈ ਵਿਚ ਦੁਖੀ ਫਿਰਦਾ ਰਿਹਾ । ਇਸ ਨੇ ਛੋਟੀਆਂ ਛੋਟੀਆਂ ਨੌਕਰੀਆਂ ਵੀ ਕੀਤੀਆਂ ਅਤੇ ਬੱਚਿਆਂ ਲਈ ਕੋਰਸ ਦੀਆਂ ਕਿਤਾਬਾਂ ਵੀ ਲਿਖੀਆਂ । ਇਸੇ ਸਮੇਂ ਦੌਰਾਨ ਇਹ ਕਸ਼ਮੀਰ ਤੇ ਮੱਧ ਏਸ਼ੀਆ ਵਿਚ ਵੀ ਗਿਆ । ਸੰਨ 1869 ਈ. ਵਿਚ ਲਾਹੌਰ ਦੇ ਗੌਰਮਿੰਟ ਕਾਲਜ ਵਿਚ ਅਰਬੀ ਦਾ ਪ੍ਰੋਫ਼ੈਸਰ ਲਗਿਆ ਅਤੇ ਉੱਥੇ ਹੀ ਕੁਝ ਅੰਗਰੇਜ਼ ਤੇ ਭਾਰਤੀ ਵਿਦਵਾਨਾਂ ਦੇ ਨਾਲ ਮਿਲ ਕੇ 'ਅੰਜਮਨਿ ਪੰਜਾਬ' ਨਾਂ ਦੀ ਸਭਾ ਬਣਾਈ ਜਿਸ ਤੋਂ ਨਵੀਂ ਤਰ੍ਹਾਂ ਦੀ ਕਵਿਤਾ ਲਿਖਣ ਦੀ ਪਰੰਪਰਾ ਚੱਲੀ । ਸੰਨ 1874 ਵਿਚ ਲਾਹੌਰ ਵਿਚ ਜੋ ਨਵੇਂ ਮੁਸ਼ਾਇਰੇ ਸ਼ੁਰੂ ਹੋਏ, ਉਨ੍ਹਾਂ ਵਿਚ ਖ਼ਵਾਜਾ 'ਹਾਲੀ' ਨੇ ਵੀ ਹਿੱਸਾ ਲਿਆ ਅਤੇ ਅਸਲ ਵਿਚ ਇਸ ਸਮੇਂ ਤੋਂ ਹੀ ਆਧੁਨਿਕ ਉਰਦੂ ਸਾਹਿਤ ਦੇ ਵਿਕਾਸ ਦਾ ਅਰੰਭ ਹੋਇਆ । ਸੰਨ 1885 ਵਿਚ 'ਆਜ਼ਾਦ' ਈਰਾਨ ਗਿਆ ਅਤੇ ਉਥੋਂ ਵਾਪਸੀ ਤੇ ਆਪਣਾ ਸਾਰਾ ਸਮਾਂ ਤੇ ਸ਼ਕਤੀ ਸਾਹਿਤ-ਰਚਨਾ ਵੱਲ ਲਾਉਣ ਦੇ ਵਿਚਾਰ ਨਾਲ ਨੌਕਰੀ ਛੱਡ ਦਿੱਤੀ । ਸੰਨ 1888 ਵਿਚ ਕੁਝ ਅਜਿਹੀਆਂ ਘਟਨਾਵਾਂ ਹੋਈਆਂ ਜਿਨ੍ਹਾਂ ਨਾਲ ਇਸ ਦੀ ਮਾਨਸਿਕ ਹਾਲਤ ਖ਼ਰਾਬ ਹੋਣ ਲੱਗ ਪਈ ਅਤੇ ਦੋ ਕੁ ਵਰ੍ਹਿਆਂ ਵਿਚ ਇਹ ਬਿਲਕੁਲ ਪਾਗਲ ਹੋ ਗਿਆ । ਫਿਰ ਵੀ ਜਦੋਂ ਮੌਜ ਆਉਂਦੀ ਤਾਂ ਲਿਖਣਾ ਪੜ੍ਹਨਾ ਸ਼ੁਰੂ ਕਰ ਦਿੰਦਾ । ਸੰਨ 1909 ਵਿਚ ਇਸ ਦੀ ਸਿਹਤ ਖ਼ਰਾਬ ਹੋ ਗਈ ਅਤੇ 22 ਫ਼ਰਵਰੀ, 1910 ਨੂੰ ਇਹ ਮਰ ਗਿਆ। ਆਪਣੇ ਵਿਸ਼ਾਲ ਗਿਆਨ, ਸੁੰਦਰ ਭਾਵਪੂਰਣ ਸ਼ੈਲੀ ਅਤੇ ਨਵੇਂ ਵਿਚਾਰਾਂ ਕਰਕੇ 'ਆਜ਼ਾਦ' ਵਰਤਮਾਨ ਸਾਹਿਤ ਦੇ ਮੋਢੀਆਂ ਵਿਚੋਂ ਗਿਣਿਆਂ ਜਾਂਦਾ ਹੈ । ਇਸ ਦੀਆਂ ਕੁਝ ਪ੍ਰਸਿੱਧ ਰਚਨਾਵਾਂ ਇਹ ਹਨ -

'ਸੁਖ਼ਨਦਾਨਿ-ਫ਼ਾਰਸ', 'ਨਿਗਾਰਿਸਤਾਨਿ-ਫ਼ਾਰਸ', 'ਆਬੇਹਿ-ਯਾਤ', 'ਨੈਰੰਗਿ-ਖ਼ਿਆਲ', 'ਦਰਬਾਰਿ-ਅਕਬਰੀ', 'ਕੱਸ਼ਸਿਹਿੰਦ', 'ਕਾਇਨਾਤਿ-ਅਰਬ', 'ਜਾਨਵਰਿਸਤਾਨ', 'ਨਜ਼ਮਿ-ਆਜ਼ਾਦ' ।

**ਆਜ਼ਾਦ ਹਿੰਦ ਫ਼ੌਜ** : ਆਜ਼ਾਦ ਹਿੰਦ ਫ਼ੌਜ ਦੀ ਸਥਾਪਨਾ 15 ਫ਼ਰਵਰੀ, 1942 ਨੂੰ ਹੋਈ ਐਪਰ ਇਸ ਦਾ ਮੁੱਢ ਕਪਤਾਨ ਮੋਹਨ ਸਿੰਘ ਪਹਿਲਾਂ ਹੀ ਬੰਨ੍ਹ ਚੁੱਕਾ ਸੀ । ਗਿਆਨੀ ਪ੍ਰੀਤਮ ਸਿੰਘ, ਕਪਤਾਨ ਅਸਲਮ, ਸੁਆਮੀ ਪੁਰੀ, ਸੂਬੇਦਾਰ ਅੱਲਾ ਰੱਖਾ, ਸੂਬੇਦਾਰ ਸ਼ਿੰਗਾਰਾ ਸਿੰਘ, ਸੂਬੇਦਾਰ ਫ਼ਤਿਹ ਖ਼ਾਨ ਤੇ ਉਨ੍ਹਾਂ ਦੇ ਸਾਥੀ ਉਸ ਦੇ ਨਾਲ ਸਨ। ਉਸ ਦੇ ਸਿਪਾਹੀਆਂ ਦੀਆਂ ਟੁਕੜੀਆਂ ਨੇ ਮਲਾਇਆ ਦੀਆਂ ਕਈ ਲੜਾਈਆਂ ਤੇ ਝੜਪਾਂ ਵਿਚ ਹਿੱਸਾ ਲਿਆ । ਇਥੋਂ ਤੱਕ ਕਿ 'ਬੁਕੀਤੀਮਾ ਹਿੱਲ' ਦੀ ਖ਼ੂਨਰੇਜ਼ ਆਖ਼ਰੀ ਲੜਾਈ ਵਿਚ ਵੀ ਹਿੱਸਾ ਲਿਆ ।

ਅੰਗਰੇਜ਼ੀ ਫ਼ੌਜਾਂ ਦੇ ਹਥਿਆਰ ਸੁੱਟਣ ਤੇ ਕਰਨਲ ਹੰਟ ਨੇ ਅੰਗਰੇਜ਼ੀ ਫ਼ੌਜਾਂ ਦੇ ਸਾਰੇ ਸਿਪਾਹੀ ਜਾਪਾਨ ਦੇ ਕਰਨਲ ਫੂਜੀਵਾਰਾ ਦੇ

ਹਵਾਲੇ ਕੀਤੇ ਅਤੇ ਉਸ ਨੇ ਉਸੇ ਵੇਲੇ ਉਨ੍ਹਾਂ ਦੀ ਕਮਾਨ ਕੈਪਟਨ ਮੋਹਨ ਸਿੰਘ ਦੇ ਹਵਾਲੇ ਕਰ ਦਿੱਤੀ । ਕੈਪਟਨ ਮੋਹਨ ਸਿੰਘ ਨੇ ਹੀ ਇਸ ਮੌਕੇ ਉਤੇ ਵਲਵਲਾ-ਭਰਪੂਰ ਤਕਰੀਰ ਕੀਤੀ ਤੇ ਸਿਪਾਹੀਆਂ ਨੇ ਜੋਸ਼ ਭਰੇ ਨਾਹਰੇ ਲਾਏ । ਰਾਸ ਬਿਹਾਰੀ ਬੋਸ (ਜਿਹੜਾ ਉਦੋਂ ਜਾਪਾਨ ਵਿਚ ਸੀ), ਐਨ. ਰਾਘਵਨ (ਜਿਹੜਾ ਮਲਾਇਆ ਵਿਚ ਸੀ,) ਤੇ ਹੋਰਨਾਂ ਪ੍ਰਸਿੱਧ ਹਿੰਦੁਸਤਾਨੀਆਂ ਦੀਆਂ ਕੋਸ਼ਿਸ਼ਾਂ ਨਾਲ 28 ਮਾਰਚ, 1942 ਨੂੰ ਟੋਕੀਓ ਵਿਚ ਇਕ ਸੰਮੇਲਨ ਹੋਇਆ ਤੇ 'ਇੰਡੀਅਨ ਇੰਡੀਪੈਂਡੈਂਸ ਲੀਗ' ਹੋਂਦ ਵਿਚ ਆਈ । 15 ਜੂਨ ਨੂੰ ਬੈਂਕਾਕ ਵਿਚ ਇਕ ਹੋਰ ਕਾਨਫ਼ਰੰਸ ਹੋਈ ਜਿਸ ਵਿਚ ਫ਼ੈਸਲਾ ਹੋਇਆ ਕਿ 'ਇੰਡੀਪੈਂਡੈਂਸ ਲੀਗ' ਅਤੇ ਆਜ਼ਾਦ ਹਿੰਦ ਫ਼ੌਜ ਦੀ ਅਗਵਾਈ ਲਈ ਸੁਭਾਸ਼ ਚੰਦਰ ਬੋਸ ਨੂੰ ਜਾਪਾਨੀ ਕਰਮਚਾਰੀ ਬਰਲਿਨ ਤੋਂ ਹਵਾਈ ਜਹਾਜ਼ ਰਾਹੀਂ ਟੋਕੀਓ ਲਿਆਉਣ ।

'ਆਜ਼ਾਦ ਹਿੰਦ ਫ਼ੌਜ' ਅਜੇ ਤੱਕ ਪੂਰੀ ਤਰ੍ਹਾਂ ਜਥੇਬੰਦ ਨਹੀਂ ਸੀ ਹੋਈ ਕਿ ਭਾਰਤੀਆਂ ਤੇ ਜਾਪਾਨੀਆਂ ਵਿਚ ਮਤਭੇਦ ਸ਼ੁਰੂ ਹੋ ਗਏ । ਜਾਪਾਨੀ ਹਿੰਦੁਸਤਾਨੀ ਸਿਪਾਹੀਆਂ ਨੂੰ ਜੰਗੀ ਕੈਦੀਆਂ ਦੇ ਤੌਰ ਤੇ ਆਪਣੀ ਫ਼ੌਜ ਦਾ ਇਕ ਹਿੱਸਾ ਬਣਾ ਕੇ ਵਰਤਣਾ ਚਾਹੁੰਦੇ ਸਨ, ਪਰ ਹਿੰਦੁਸਤਾਨੀ ਇਸ ਸੰਸਥਾ ਰਾਹੀਂ ਆਪਣੇ ਦੇਸ਼ ਨੂੰ ਆਜ਼ਾਦ ਕਰਵਾਉਣਾ ਲੋੜਦੇ ਸਨ। ਝਗੜੇ ਦਾ ਵੱਡਾ ਕਾਰਨ ਇਹ ਸੀ ਕਿ ਜਾਪਾਨੀ ਹੁਕਮਰਾਨ ਆਪਣੀਆਂ ਪਹਿਲੀਆਂ ਜਿੱਤਾਂ ਦੇ ਘਮੰਡ ਵਿਚ ਬੇਈਮਾਨ ਹੋ ਗਏ ਸਨ । ਉਨ੍ਹਾਂ ਨੇ ਆਜ਼ਾਦ ਹਿੰਦ ਫ਼ੌਜ ਨੂੰ, ਜੋ ਇਕ ਜੋਸ਼ੀਲੀ ਜਥੇਬੰਦੀ ਬਣ ਚੁੱਕੀ ਸੀ, ਪਰਵਾਨ ਕਰਨ ਤੋਂ ਇਨਕਾਰ ਕਰ ਦਿਤਾ । ਉਸ ਵੇਲੇ ਦੇ ਜਾਪਾਨੀ ਬਦੇਸ਼-ਮੰਤਰੀ ਤੋਮੀਕਾਜ਼ੇ ਹੋਰਾਂ ਨੇ ਜਾਪਾਨੀ ਪਾਰਲੀਮੈਂਟ ਵਿਚ ਬਿਆਨ ਦਿੱਤਾ ਕਿ ਇਹ ਜੰਗੀ ਕੈਦੀ ਹਨ ।

ਉਨ੍ਹਾਂ ਨੇ ਆਜ਼ਾਦ ਹਿੰਦ ਫ਼ੌਜ ਦੀ ਕੇਂਦਰੀ ਹਸਤੀ ਨਜ਼ਰ-ਅੰਦਾਜ਼ ਕਰਕੇ ਹਾਂਗਕਾਂਗ, ਬੋਰਨੀਓ, ਫ਼ਿਲਪੀਨ ਆਦਿ ਵਿਚ ਜਾਪਾਨੀ ਕਮਾਂਡਰਾਂ ਹੇਠਾਂ ਅਤੇ ਜਾਂ ਆਪਣੇ ਹੱਥ-ਠੋਕਿਆਂ (ਜਿਹਾ ਕਿ ਹਾਂਗਕਾਂਗ ਵਿਚ ਹਕੀਮ ਖ਼ਾਨ ਸੂਬੇਦਾਰ) ਨਾਲ ਵੱਖਰੀਆਂ ਵੱਖਰੀਆਂ 'ਆਜ਼ਾਦ ਹਿੰਦ ਫ਼ੌਜਾਂ' ਖੜ੍ਹੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ । ਫਿਰ ਉਨ੍ਹਾਂ ਨੇ ਮਲਾਇਆ ਵਿਚ ਆਜ਼ਾਦ ਹਿੰਦ ਫ਼ੌਜ ਦੀਆਂ ਟੁਕੜੀਆਂ ਨੂੰ ਆਪਣੀ ਕਮਾਨ ਹੇਠਾਂ ਫ਼ਿਲਪੀਨ ਆਦਿ ਵੱਖ ਵੱਖ ਥਾਵਾਂ ਤੇ ਲਿਜਾਣਾ ਅਤੇ ਲੜਾਈ ਵਿਚ ਸ਼ਾਮਲ ਕਰਨਾ ਚਾਹਿਆ । ਜਾਪਾਨੀ ਬੈਂਕਾਕ ਕਾਨਫ਼ਰੰਸ ਦੇ ਫ਼ੈਸਲਿਆਂ ਤੋਂ ਮੁੱਕਰ ਗਏ ਅਤੇ ਨੇਤਾ ਜੀ ਸੁਭਾਸ਼ ਚੰਦਰ ਬੋਸ ਨੂੰ ਲਿਆਉਣ ਤੋਂ ਟਾਲ-ਮਟੋਲ ਕਰਨ ਲਗ ਪਏ । ਜਾਪਾਨੀਆਂ ਨੇ ਆਜ਼ਾਦ ਹਿੰਦ ਫ਼ੌਜ ਦੀ ਅਗਵਾਈ ਲਈ ਕੋਈ ਆਰਜ਼ੀ ਸਰਕਾਰ ਕਾਇਮ ਕਰਨ ਦੀ ਆਗਿਆ ਵੀ ਨਾ ਦਿੱਤੀ । ਇਸ ਤੋਂ ਇਲਾਵਾ ਉਹ ਦੱਖਣੀ-ਪੂਰਬੀ ਏਸ਼ੀਆਈ ਦੇਸ਼ਾਂ ਵਿਚ ਭਾਰਤੀਆਂ ਦੀਆਂ ਵੱਡੀਆਂ ਵੱਡੀਆਂ ਜਾਇ-ਦਾਦਾਂ, ਉਨ੍ਹਾਂ ਨੂੰ ਛੱਡਣ ਲਈ ਤਿਆਰ ਸਨ ਪਰ ਦੂਜੇ ਪਾਸੇ ਆਜ਼ਾਦ ਹਿੰਦ ਫ਼ੌਜਾਂ ਦੇ ਅਫ਼ਸਰਾਂ ਨੇ ਇਸ ਪ੍ਰਤਿਗਿਆ-ਪੱਤਰ ਉਤੇ ਲਹੂ ਨਾਲ ਦਸਖ਼ਤ ਕਰ ਦਿਤੇ ਕਿ ਉਹ ਇਕੱਠੇ ਰਹਿਣਗੇ ਤੇ ਹਿੰਦੁਸਤਾਨ ਦੀ ਹੇਠੀ ਨਹੀਂ ਹੋਣ ਦੇਣਗੇ । ਲੜਾਈ ਦੀ ਵਿਉਂਤ ਅਤੇ ਫ਼ੌਜੀ ਪੈਂਤੜਿਆਂ ਬਾਰੇ ਵੀ ਜਾਪਾਨੀ ਕਮਾਂਡਰਾਂ ਤੇ ਆਜ਼ਾਦ ਹਿੰਦ ਫ਼ੌਜ ਵਿਚਕਾਰ ਡੂੰਘੇ ਮਤਭੇਦ ਸਨ । ਇਸ ਕਰਕੇ ਜਦੋਂ ਜਨਰਲ ਮੋਹਨ ਸਿੰਘ ਨੂੰ ਨਜ਼ਰਬੰਦ ਕੀਤਾ ਗਿਆ ਤਾਂ ਆਜ਼ਾਦ ਹਿੰਦ ਫ਼ੌਜ ਦੇ ਸਾਰੇ ਸਿਪਾਹੀ ਇਕ-ਮੁੱਠ ਹੋ ਕੇ ਡਟ ਗਏ । ਉਨ੍ਹਾਂ ਨੇ ਆਪਣੀਆਂ ਬੈਰਕਾਂ ਢਾਹ ਦਿੱਤੀਆਂ ਅਤੇ ਵਰਦੀਆਂ ਲਾਹ ਦਿੱਤੀਆਂ । ਇਸ ਸਮੇਂ ਹੀ ਸ਼ਾਂਤ ਮਹਾਂਸਾਗਰ ਵਿਚ ਜਾਪਾਨੀਆਂ ਨੂੰ ਹਾਰਾਂ ਹੋਣੀਆਂ ਸ਼ੁਰੂ ਹੋ ਗਈਆਂ । ਇਸ ਕਰਕੇ ਉਨ੍ਹਾਂ ਦੀਆਂ ਅੱਖਾਂ ਖੁੱਲ੍ਹ ਗਈਆਂ ਅਤੇ ਜਾਪਾਨੀਆਂ ਨੂੰ ਝੁਕਣਾ ਪਿਆ, ਉਹ ਨੇਤਾ ਜੀ ਨੂੰ ਲੈ ਆਏ । ਸ਼ੁਰੂ ਤੋਂ ਹੀ ਸੁਭਾਸ਼ ਜੀ ਦਾ ਸੁਭਾਅ ਤਿੱਖਾ ਤੇ ਕਾਹਲਾ ਸੀ। ਉਹ ਇੰਡੀਅਨ ਨੈਸ਼ਨਲ ਕਾਂਗਰਸ ਦੀ ਸ਼ਾਂਤੀ-ਪਸੰਦ ਨੀਤੀ ਦੇ ਵਿਰੁੱਧ ਇਹ ਚਾਹੁੰਦਾ ਸੀ ਕਿ ਲੜਾਈ ਤੇ ਬਗ਼ਾਵਤ ਕਰਕੇ ਦੇਸ਼ ਨੂੰ ਆਜ਼ਾਦ ਕਰਵਾਇਆ ਜਾਵੇ । ਸੰਨ 1938 ਵਿਚ ਗਾਂਧੀ ਜੀ ਵੱਲੋਂ ਵਿਰੋਧ ਹੋਣ ਤੇ ਵੀ ਉਸਨੇ ਕਾਂਗਰਸ ਛੱਡਕੇ ਫਾਰਵਰਡ ਬਲਾਕ ਦੀ ਨੀਂਹ ਰੱਖੀ ਸੀ। ਦੂਜੀ ਵੱਡੀ ਲੜਾਈ ਸ਼ੁਰੂ ਹੋਈ ਤੇ ਸੁਭਾਸ਼ ਨੂੰ ਅੰਗਰੇਜ਼ਾਂ ਨੇ ਕੈਦ ਕਰ ਲਿਆ ਪਰ 26 ਜਨਵਰੀ, 1941 ਨੂੰ ਉਹ ਕੈਦ ਵਿਚੋਂ ਨੱਸ ਕੇ ਅਫ਼ਗ਼ਾਨਿਸਤਾਨ ਰਾਹੀਂ ਜਰਮਨੀ ਪਹੁੰਚ ਗਿਆ ਤੇ ਭਾਰਤ ਨੂੰ ਇਨਕਲਾਬੀ ਤੇ ਫ਼ੌਜੀ ਜਨਤਾ ਰਾਹੀਂ ਆਜ਼ਾਦ ਕਰਵਾਉਣ ਦੀਆਂ ਵਿਉਂਤਾਂ ਸੋਚਣ ਲੱਗਾ ।

20 ਜੂਨ, 1942 ਨੂੰ ਸੁਭਾਸ਼ ਚੰਦਰ ਬੋਸ ਬਰਲਿਨ ਤੋਂ ਟੋਕਿਓ ਆਇਆ ਤੇ ਜੁਲਾਈ ਮਹੀਨੇ ਵਿਚ ਸਿੰਗਾਪੁਰ । ਇਥੇ ਮਲਾਇਆ, ਚੀਨ, ਥਾਈਲੈਂਡ, ਬਰਮਾ ਤੇ ਹੋਰ ਪੂਰਬੀ ਦੇਸ਼ਾਂ ਵਿਚ ਵਸਦੇ ਹਿੰਦੁਸਤਾਨੀਆਂ ਦੇ ਆਗੂ ਇਕੱਠੇ ਹੋਏ ਹੋਏ ਸਨ । ਆਜ਼ਾਦ ਹਿੰਦ ਫ਼ੌਜ ਉਂਜ ਹੀ ਸਾਰੀ ਦੀ ਸਾਰੀ ਉੱਥੇ ਸੀ ।

15 ਜੁਲਾਈ, 1943 ਨੂੰ ਸੁਭਾਸ਼ ਹੋਰਾਂ ਨੇ ਸਿੰਗਾਪੁਰ ਵਿਚ ਆਜ਼ਾਦ ਹਿੰਦ ਫ਼ੌਜ ਦਾ ਮੁਆਇਨਾ ਕੀਤਾ ਤੇ ਫ਼ੌਜ ਲਈ 'ਦਿੱਲੀ ਚਲੋ' ਦਾ ਨਾਹਰਾ ਚੁਣਿਆ । ਡੇਢ ਲੱਖ ਖਲਕਤ ਨੇ ਸੁਭਾਸ਼ ਦਾ ਭਾਸ਼ਣ ਸੁਣਿਆ। ਇੱਧਰ ਹਿੰਦੁਸਤਾਨ ਵਿਚ ਵੀ ਗਾਂਧੀ ਜੀ ਦੀ ਅਗਵਾਈ ਹੇਠ ਕਾਂਗਰਸ 'ਹਿੰਦੁਸਤਾਨ ਛੱਡੋ' ਦਾ ਮਤਾ ਪਾਸ ਕਰ ਚੁੱਕੀ ਸੀ ਤੇ ਆਜ਼ਾਦੀ ਦਾ ਘੋਲ ਇਕ ਨਵੇਂ ਦੌਰ ਵਿਚ ਦਾਖ਼ਲ ਹੋ ਚੁੱਕਾ ਸੀ । ਆਜ਼ਾਦ ਹਿੰਦ ਫ਼ੌਜ ਦੀ ਚਰਚਾ ਹਿੰਦੁਸਤਾਨ ਵਿਚ ਬੱਚੇ-ਬੱਚੇ ਦੇ ਮੂੰਹ ਤੇ ਸੀ ।

25 ਅਗਸਤ, 1943 ਨੂੰ ਆਜ਼ਾਦ ਹਿੰਦ ਫ਼ੌਜ ਦਾ ਸੈਨਾਪਤੀ ਬਣ ਕੇ ਸੁਭਾਸ਼ ਜਲਦੀ ਹੀ ਰੰਗੂਨ ਪੁੱਜ ਗਿਆ । 'ਰਾਣੀ ਝਾਂਸੀ ਰਜਮੈਂਟ' ਦੇ ਨਾਂ ਹੇਠ ਉਸ ਨੇ ਇਸਤਰੀਆਂ ਨੂੰ ਵੀ ਜਥੇਬੰਦ ਕੀਤਾ । ਰੰਗੂਨ ਪਹੁੰਚ ਕੇ ਉਸ ਨੇ ਆਪਣੀ ਅਗਵਾਈ ਥੱਲੇ ਆਜ਼ਾਦ ਹਿੰਦ ਫ਼ੌਜ ਦੀ ਆਰਜ਼ੀ ਹਕੂਮਤ ਕਾਇਮ ਕੀਤੀ । ਇਸ ਸਾਲ ਦੇ ਅਖ਼ੀਰ ਤੱਕ ਆਜ਼ਾਦ ਹਿੰਦ ਫ਼ੌਜ ਦੀ ਗਿਣਤੀ ਸੱਤਰ ਹਜ਼ਾਰ ਤੱਕ ਪਹੁੰਚ ਗਈ, ਜਿਸ ਵਿਚ ਬਦੇਸ਼ਾਂ ਅੰਦਰ ਵਸਦੇ ਬਾਕੀ ਭਾਰਤੀ ਵੀ ਸ਼ਾਮਲ ਸਨ ।

ਇਸ ਆਜ਼ਾਦ ਹਿੰਦ ਫ਼ੌਜ ਤੋਂ ਇਲਾਵਾ ਸੁਭਾਸ਼ ਨੇ ਜਰਮਨ ਵਿਚ ਵੀ ਆਜ਼ਾਦ ਹਿੰਦ ਫ਼ੌਜ ਕਾਇਮ ਕੀਤੀ । ਪਰ ਇਸਦੀ ਗਿਣਤੀ ਸਿਰਫ਼ ਤਿੰਨ ਹਜ਼ਾਰ ਸੀ ਤੇ ਇਹ ਹਰ ਪੱਖੋਂ ਜਰਮਨ ਫ਼ੌਜ ਦਾ ਹੀ ਇਕ ਹਿੱਸਾ ਸੀ ।

ਸੁਭਾਸ਼ ਦੀ ਸ਼ਖ਼ਸੀਅਤ ਤੇ ਸਿਆਣਪ ਸਦਕਾ ਆਜ਼ਾਦ ਹਿੰਦ ਫ਼ੌਜ ਅਤੇ ਜਾਪਾਨੀ ਸਰਕਾਰ ਵਿਚਕਾਰ ਮੇਲ-ਮਿਲਾਪ ਵਧ ਗਿਆ । ਇਥੋਂ ਤੱਕ ਕਿ ਜਾਪਾਨ ਨੇ ਅੰਡੇਮਾਨ ਤੇ ਨਿਕੋਬਾਰ ਟਾਪੂ ਇਸ ਫ਼ੌਜ ਨੂੰ ਆਪਣੀਆਂ ਨਵੇਕਲੀਆਂ ਸਰਗਰਮੀਆਂ ਵਾਸਤੇ ਭੇਟਾ ਕਰ ਦਿੱਤੇ । ਦਸੰਬਰ, 1943 ਵਿਚ ਸੁਭਾਸ਼ ਆਪਣੇ ਅਮਲੇ ਨਾਲ ਪੋਰਟ ਬਲੇਅਰ ਪੁੱਜ ਗਿਆ ।

4 ਫ਼ਰਵਰੀ, 1944 ਨੂੰ ਆਜ਼ਾਦ ਹਿੰਦ ਫ਼ੌਜ ਨੇ ਬਰਮਾ ਵੱਲੋਂ ਪਹਿਲੀ ਵਾਰ ਹਿੰਦੁਸਤਾਨੀ ਸਰਹੱਦਾਂ ਉਤੇ ਹਮਲਾ ਕੀਤਾ ਤੇ ਡੇਢ ਮਹੀਨੇ ਦੇ ਅੰਦਰ-ਅੰਦਰ, ਜਾਪਾਨੀ ਫ਼ੌਜ ਦੇ ਨਾਲ, ਇਹ ਲੋਕ ਕੋਹੀਮਾ ਪਾਲੇਲ ਤੇ ਟਿੱਡਮ ਤੱਕ ਪਹੁੰਚ ਗਏ ਪਰ ਇਹ ਜਿੱਤਾਂ ਅਸਥਾਈ ਸਾਬਤ ਹੋਈਆਂ। ਰਲੀਆਂ-ਮਿਲੀਆਂ ਬਰਤਾਨਵੀ ਤੇ ਅਮਰੀਕੀ ਫ਼ੌਜਾਂ ਇਸ ਸਮੇਂ ਤੱਕ

ਕਾਫ਼ੀ ਤਕੜੀਆਂ ਹੋ ਚੁਕੀਆਂ ਸਨ ਤੇ ਪੂਰਬ ਤੇ ਪੱਛਮ ਸਭ ਮੁਹਾਜ਼ਾਂ ਉਤੇ ਜੰਗ ਦਾ ਪਾਸਾ ਪਲਟ ਰਿਹਾ ਸੀ । ਬਰਮਾ ਵਿਚ ਵੀ ਅਗਸਤ, 1944 ਤੱਕ ਇਹ ਫ਼ੌਜਾਂ ਮੈਕਟਿਲਾ ਤੱਕ ਪੁੱਜ ਗਈਆਂ ਤੇ ਮਈ, 1945 ਵਿਚ ਉਨ੍ਹਾਂ ਨੇ ਰੰਗੂਨ ਉਤੇ ਮੁੜ ਕਬਜ਼ਾ ਕਰ ਲਿਆ। ਜਾਪਾਨੀ ਫ਼ੌਜਾਂ ਦੇ ਨਾਲ ਨਾਲ ਆਜ਼ਾਦ ਹਿੰਦ ਫ਼ੌਜ ਦੇ ਕਈ ਅਫ਼ਸਰ ਤੇ ਸਿਪਾਹੀ ਵੀ ਅੰਗਰੇਜ਼ਾਂ ਨੇ ਕੈਦੀ ਬਣਾ ਲਏ । ਹੌਲੀ ਹੌਲੀ ਸਾਰੇ ਹਿੰਦੀ ਸਿਪਾਹੀ ਵਾਪਸ ਹਿੰਦੁਸਤਾਨ ਲਿਆਂਦੇ ਗਏ ਤੇ ਬਹੁਤਿਆਂ ਨੂੰ ਸਰਕਾਰ ਨੇ ਕਈ ਹੋਰ ਦੰਡ ਦਿੱਤੇ ਬਿਨਾਂ ਨੌਕਰੀਆਂ ਤੋਂ ਬਰਖਾਸਤ ਕਰ ਦਿਤਾ ।

ਇਸ ਮੁਆਮਲੇ ਸਬੰਧੀ ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਹੁਣ ਤੱਕ ਹਿੰਦੁਸਤਾਨ ਵਿਚ ਆਜ਼ਾਦੀ ਦੀ ਜੰਗ ਸਮਝੋ ਜਿੱਤੀ ਹੀ ਪਈ ਸੀ । ਦੂਜੀ ਵੱਡੀ ਲੜਾਈ ਨੇ ਅੰਗਰੇਜ਼ੀ ਸਾਮਰਾਜ ਨੂੰ ਖੋਖਲਾ ਕਰ ਦਿਤਾ ਸੀ ਅਤੇ ਸੰਸਾਰ ਦੀ ਰਾਏ ਵੀ ਇਹੋ ਹੀ ਸੀ ਕਿ ਅੰਗਰੇਜ਼ ਹੁਣ ਭਾਰਤ ਨੂੰ ਗ਼ੁਲਾਮ ਨਹੀਂ ਰੱਖ ਸਕਣਗੇ । ਇਸੇ ਲਈ ਆਜ਼ਾਦ ਹਿੰਦ ਫ਼ੌਜ ਦੇ ਸਿਪਾਹੀਆਂ ਨਾਲ ਅੰਗਰੇਜ਼ੀ ਸਰਕਾਰ ਬਹੁਤੀ ਸਖ਼ਤੀ ਨਹੀਂ ਸੀ ਕਰਨਾ ਚਾਹੁੰਦੀ । ਪੰਡਤ ਜਵਾਹਰ ਲਾਲ ਨਹਿਰੂ ਤੇ ਕਾਂਗਰਸ ਦੇ ਹੋਰ ਨੇਤਾ ਇਸ ਸੈਨਾ ਦੀ ਪਿੱਠ ਉਤੇ ਸਨ ਅਤੇ ਸਾਰੇ ਦੇਸ਼ ਵਿਚ ਇਨ੍ਹਾਂ ਬੀਰਾਂ ਦੇ ਕਾਰਨਾਮਿਆਂ ਦੀ ਬਹੁਤ ਸ਼ਲਾਘਾ ਹੋ ਰਹੀ ਸੀ । ਹਕੂਮਤ ਨੇ ਕੁਝ ਅਫ਼ਸਰਾਂ ਵਿਰੁੱਧ ਫ਼ੌਜੀ ਆਦਾਲਤ ਵਿਚ ਮੁਕੱਦਮੇ ਚਲਾਏ ਇਨ੍ਹਾਂ ਵਿਚੋਂ ਸਭ ਤੋਂ ਮਸ਼ਹੂਰ ਮੁਕੱਦਮਾ ਕਪਤਾਨ ਸ਼ਾਹ ਨਵਾਜ਼, ਕਪਤਾਨ ਗੁਰਬਖਸ਼ ਸਿੰਘ ਢਿੱਲੋਂ ਤੇ ਕਪਤਾਨ ਪਰੇਮ ਕੁਮਾਰ ਸਹਿਗਲ ਵਾਲਾ ਸੀ। ਇਹ ਦਿੱਲੀ ਦੇ ਲਾਲ ਕਿਲੇ ਵਿਚ 5 ਜਨਵਰੀ, 1945 ਨੂੰ ਸ਼ੁਰੂ ਹੋਇਆ ਤੇ 31 ਦਸੰਬਰ, 1945 ਤੱਕ ਚਲਦਾ ਰਿਹਾ । ਮੁਲਜ਼ਮਾਂ ਵੱਲੋਂ ਹਿੰਦੁਸਤਾਨ ਦਾ ਉੱਘਾ ਵਕੀਲ ਭੋਲਾ ਭਾਈ ਡੇਸਾਈ ਪੇਸ਼ ਹੋਇਆ । ਫ਼ੌਜੀ ਅਦਾਲਤ ਨੇ ਹਰ ਮੁਲਜ਼ਮ ਨੂੰ ਕਸੂਰਵਾਰ ਠਹਿਰਾਇਆ ਤੇ ਉਮਰ ਕੈਦ ਦੀਆਂ ਸਜ਼ਾਵਾਂ ਸੁਣਾਈਆਂ । ਸਜ਼ਾ ਦੀ ਖ਼ਬਰ ਨਸ਼ਰ ਹੁੰਦਿਆਂ ਹੀ ਸਾਰੇ ਹਿੰਦੁਸਤਾਨ ਵਿਚ ਰੋਸ ਦਾ ਇਕ ਤੂਫ਼ਾਨ ਉੱਠ ਪਿਆ ਤੇ ਜਾਪਦਾ ਸੀ ਕਿ ਜੇ ਇਹ ਸਜ਼ਾਵਾਂ ਸੱਚੀ-ਮੁੱਚੀਂ ਹੀ ਅਮਲ ਵਿਚ ਲਿਆਂਦੀਆਂ ਗਈਆਂ ਤਾਂ ਦੇਸ਼ ਵਿਚ ਇਕ ਸਿਰੇ ਤੋਂ ਦੂਜੇ ਸਿਰੇ ਤੱਕ ਖ਼ਲਬਲੀ ਮੱਚ ਜਾਏਗੀ। ਨਾਜ਼ੁਕ ਹਾਲਾਤ ਨੂੰ ਸਾਹਮਣੇ ਰੱਖਦਿਆਂ ਹਿੰਦ ਸੈਨਾ ਦੇ ਕਮਾਂਡਰ-ਇਨ-ਚੀਫ਼ ਸਰ ਕਲਾਡ ਆਕਿਨਲੈਕ ਨੇ 3 ਜਨਵਰੀ, 1946 ਨੂੰ ਸ਼ਾਹ ਨਵਾਜ਼, ਢਿੱਲੋਂ ਤੇ ਸਹਿਗਲ ਦੀਆਂ ਸਜ਼ਾਵਾਂ ਰੱਦ ਕਰ ਕੇ ਉਨ੍ਹਾਂ ਨੂੰ ਰਿਹਾ ਕਰ ਦਿੱਤਾ ।

ਆਜ਼ਾਦ ਹਿੰਦ ਫ਼ੌਜ ਦਾ ਸੰਖੇਪ ਇਤਿਹਾਸ ਖ਼ਤਮ ਕਰਨ ਤੋਂ ਪਹਿਲਾਂ ਇਹ ਦੱਸਣਾ ਜ਼ਰੂਰੀ ਹੈ ਕਿ ਸੁਭਾਸ਼ ਚੰਦਰ ਬੋਸ 17 ਅਗਸਤ, 1945 ਨੂੰ ਸਾਇਗਾਨ ਤੋਂ ਟੋਕੀਓ ਜਾਂਦਾ ਹਵਾਈ ਹਾਦਸੇ ਵਿਚ ਮਾਰਿਆ ਗਿਆ । ਸੰਨ 1947 ਵਿਚ ਦੇਸ਼ ਦੀ ਆਜ਼ਾਦੀ ਪਿਛੋਂ ਭਾਰਤ ਸਰਕਾਰ ਨੇ ਆਜ਼ਾਦ ਹਿੰਦ ਫ਼ੌਜ ਦੇ ਅਫ਼ਸਰਾਂ ਤੇ ਸਿਪਾਹੀਆਂ ਨੂੰ ਯੋਗ ਮੁਆਵਜ਼ੇ ਦਿੱਤੇ ।

ਹ. ਪ.- ਜਨਰਲ ਸਰ ਕਲਾਡ ਆਕਿਨਲੈਕ - ਸਪਰਿੰਗਿੰਗ ਟਾਈਗਰ ; ਲੈਫ਼ਟੀਨੈਂਟ ਜਨਰਲ ਫ਼ਰਾਂਸਿਸ ਟੁੱਕਰ - ਵਾਈਲ ਮੈਮੋਰੀ ਸਰਵਜ਼-ਸ੍ਰੀ ਰਾਮ ਸਿੰਘ ਰਾਵਲ - ਟੋਕੀਓ ਸੇ ਇੰਫ਼ਾਲ; ਸ੍ਰੀ ਗਰੀਸ਼ ਚੰਦਰ ਕੋਸ਼ੀ-ਸੁਭਾਸ਼ ਬਾਬੂ ਕੇ ਭਾਸ਼ਨ; ਸ਼ਾਹ ਨਵਾਜ਼ ਖ਼ਾਨ-ਆਈ ਅਨ. ਏ. ਐਂਡ. ਨੇਤਾ ਜੀ; ਸਤਿਆਦੇਵ-ਨੇਤਾ ਜੀ ਯੋਰਪ ਮੇਂ, ਆਜ਼ਾਦ ਹਿੰਦ ਫ਼ੌਜ; ਇਸਰਾਰ ਅਹਿਮਦ ਆਜ਼ਾਦ-ਮੁਕੰਮਲ ਤਾਰੀਖ਼ਿ ਆਜ਼ਾਦ ਹਿੰਦ ਫ਼ੌਜ ।

-ਨਰਿੰਦਰਪਾਲ ਸਿੰਘ

**ਆਜ਼ਾਦ, ਚੰਦਰ ਸ਼ੇਖਰ** : ਭਾਰਤ ਦਾ ਇਹ ਪ੍ਰਸਿੱਧ ਦੇਸ਼ ਭਗਤ ਬਨਾਰਸ ਦਾ ਰਹਿਣ ਵਾਲਾ ਸੀ । ਇਸ ਦੇ ਪਿਤਾ ਦਾ ਨਾਂ ਬੈਜ ਨਾਥ ਸੀ । ਇਹ 'ਕਾਕੋਰੀ ਕੇਸ' ਅਤੇ ਭਗਤ ਸਿੰਘ ਹੋਰਾਂ ਵਾਲੇ 'ਮੁਕੱਦਮਾ ਸਾਜ਼ਸ਼ ਲਾਹੌਰ' ਵਿਚ ਮੁਲਜ਼ਮ ਸੀ । ਭਗੌੜਾ ਹੋਣ ਕਰ ਕੇ ਇਸ ਦੀ ਗ੍ਰਿਫ਼ਤਾਰੀ ਦਾ ਪੰਜ ਹਜ਼ਾਰ ਰੁਪਈਆ ਇਨਾਮ ਰੱਖਿਆ ਗਿਆ ਸੀ । ਇਸ ਦੀ ਉਮਰ ਉਸ ਵੇਲੇ ਤੇਈ ਸਾਲ ਦੀ ਸੀ । 27 ਫ਼ਰਵਰੀ, 1931 ਨੂੰ ਅਲਾਹਾਬਾਦ ਦੀ ਐਲਫਰੈਡ ਪਾਰਕ ਵਿਚ ਦਿਨੇ ਇਸ ਦਾ ਪੁਲਸ ਨਾਲ ਟਾਕਰਾ ਹੋ ਗਿਆ । ਘਟਨਾ ਇਸ ਤਰ੍ਹਾਂ ਹੋਈ ਕਿ ਦੋ ਸੀ. ਆਈ. ਡੀ. ਵਾਲੇ ਬਾਗ਼ੀਆਂ ਦੀ ਭਾਲ ਵਿਚ ਸਵੇਰ ਵੇਲੇ ਡੀ. ਏ. ਵੀ. ਹਾਈ. ਸਕੂਲ ਪਾਸ ਫਿਰ ਰਹੇ ਸਨ । ਉਨ੍ਹਾਂ ਨੂੰ ਗੋਲੀ ਚੱਲਣ ਦੀ ਆਵਾਜ਼ ਆਈ । ਉਨ੍ਹਾਂ ਨੇ ਸੁਪਰਡੰਟ ਸੀ. ਆਈ. ਡੀ. ਮਿਸਟਰ ਨਾਟ ਬਾਵਰ ਨੂੰ ਖ਼ਬਰ ਭੇਜੀ । ਉਹ ਕੁਝ ਸਿਪਾਹੀ ਨਾਲ ਲੈ ਕੇ ਐਲਫਰੈਡ ਪਾਰਕ ਵਿਚ ਪਹੁੰਚਿਆ ਅਤੇ ਇਕ ਦਰਖ਼ਤ ਹੇਠ ਬੈਠੇ ਚੰਦਰ ਸ਼ੇਖਰ ਆਜ਼ਾਦ ਵੱਲ ਵਧਿਆ । ਪੰਦਰਾਂ ਗਜ਼ ਦੇ ਫ਼ੈਸਲੇ ਤੋਂ ਦੋਹਾਂ ਪਾਸਿਆਂ ਵੱਲੋਂ ਗੋਲੀ ਚਲਣੀ ਸ਼ੁਰੂ ਹੋ ਗਈ। ਚੰਦਰ ਸ਼ੇਖਰ ਆਜ਼ਾਦ ਨੇ ਸੁਪਰਡੰਟ ਦੀ ਕਾਰ ਨੂੰ ਪੈਂਚਰ ਕਰ ਦਿਤਾ। ਮਿਸਟਰ ਨਾਟ ਬਾਵਰ ਦੀ ਲੱਤ ਫੱਟੜ ਹੋਈ । ਇਕ ਇਨਸਪੈਕਟਰ ਦੀਆਂ ਗੱਲ੍ਹਾਂ ਵਿਚ ਗੋਲੀ ਲੱਗੀ ਅਤੇ ਇਕ ਸਿਪਾਹੀ ਵੀ ਫੱਟੜ ਹੋਇਆ । ਪੁਲਿਸ ਦਾ ਗੋਲੀ-ਸਿੱਕਾ ਮੁੱਕ ਗਿਆ ਅਤੇ ਪਿੱਛੋਂ ਹੋਰ ਮੰਗਵਾਇਆ ਗਿਆ । ਪੁਲਿਸ ਦੇ ਡਰਾਈਵਰ ਨੇ ਗੋਲੀ ਮਾਰ ਕੇ ਚੰਦਰ ਸ਼ੇਖਰ ਨੂੰ ਲੱਤਾਂ ਤੋਂ ਜ਼ਖ਼ਮੀ ਕਰ ਦਿਤਾ। ਉਸ ਵੇਲੇ ਚੰਦਰ ਸ਼ੇਖਰ ਆਜ਼ਾਦ ਨੇ ਇਕੱਠੇ ਹੋਏ ਲੋਕਾਂ ਨੂੰ ਕਿਹਾ 'ਇਕ ਹਿੰਦੁਸਤਾਨੀ ਦੀ ਜਾਨ ਖ਼ਤਰੇ ਵਿਚ ਹੈ, ਤੁਸੀਂ ਮੇਰੀ ਸਹਾਇਤਾ ਕਿਉਂ ਨਹੀਂ ਕਰਦੇ'। ਚੰਦਰ ਸ਼ੇਖਰ ਬੜੀ ਬਹਾਦਰੀ ਨਾਲ ਲੜਿਆ । ਉਸ ਦੇ ਸੱਜੇ ਹੱਥ ਦਾ ਮੁਰਚਾ ਟੁੱਟਿਆ ਹੋਇਆ ਸੀ । ਉਹ ਖੱਬੇ ਹੱਥ ਨਾਲ ਹੀ ਗੋਲੀ ਚਲਾਉਂਦਾ ਰਿਹਾ । ਜਦ ਚੰਦਰ ਸ਼ੇਖਰ ਗੋਲੀ ਲੱਗਣ ਨਾਲ ਮਰਨ ਲੱਗਿਆ ਤਾਂ ਉਸ ਨੇ ਇਕੱਠੇ ਹੋਏ ਲੋਕਾਂ ਨੂੰ ਕਿਹਾ ਕਿ ਤੁਸੀਂ ਜਾਉ ਮੈਂ ਵੀ ਜਾਂਦਾ ਹਾਂ । ਵੀਹ ਮਿੰਟ ਲੜਾਈ ਹੋਈ । 190 ਗੋਲੀਆਂ ਚੱਲੀਆਂ ਜਿਨ੍ਹਾਂ ਵਿਚੋਂ ਚਾਰ ਗੋਲੀਆਂ ਇਸ ਨੂੰ ਲੱਗੀਆਂ ਤੇ ਸੂਰਮਿਆਂ ਵਾਂਗ ਸ਼ਹੀਦ ਹੋਇਆ । ਲੜਾਈ ਵੇਲੇ ਇਸ ਨੇ ਤਿੰਨ ਕੱਪੜੇ ਬੁਨੈਣ, ਧੋਤੀ ਅਤੇ ਕੁੜਤਾ ਹੀ ਪਹਿਨੇ ਹੋਏ ਸਨ । ਮਾਰੇ ਜਾਣ ਦੇ ਪਿਛੋਂ ਇਸ ਪਾਸੋਂ ਬਾਈ-ਖਾਲੀ ਅਤੇ ਸੋਲਾਂ ਭਰੇ ਹੋਏ ਕਾਰਤੂਸ ਮਿਲੇ । ਇਸ ਤੋਂ ਬਿਨਾਂ ਇਸ ਕੋਲੋਂ ਚਾਰ ਸੌ ਅਠਤਾਲੀ ਰੁਪਏ, ਨੌਂ ਆਨੇ, ਚਾਰ ਪਾਈ ਨਕਦੀ ਦੇ ਰੂਪ ਵਿਚ ਮਿਲੇ । ਪਾਰਟੀ ਵਾਲੇ ਇਸ ਨੂੰ ਪੰਡਤ ਜੀ ਕਹਿ ਕੇ ਪੁਕਾਰਿਆ ਕਰਦੇ ਸਨ ।

ਚੰਦਰ ਸ਼ੇਖਰ ਆਜ਼ਾਦ ਦਾ ਸਬੰਧ ਯੂ. ਪੀ. ਦੀ ਇਨਕਲਾਬੀ ਪਾਰਟੀ ਨਾਲ ਸੀ, ਜਿਸ ਦਾ ਲੀਡਰ ਸਚਿੰਦਰ ਨਾਥ ਸਾਨਿਆਲ ਸੀ । ਇਸ ਪਾਰਟੀ ਨੇ ਕਾਕੋਰੀ ਦੇ ਰੇਲਵੇ ਸਟੇਸ਼ਨ ਉਤੇ ਰੇਲ ਗੱਡੀ ਉਤੇ ਡਾਕਾ ਮਾਰਿਆ ਸੀ । ਕਾਕੋਰੀ ਦੀ ਸਾਜ਼ਸ਼ ਦੇ ਮੁਕੱਦਮੇ ਵਿਚ ਮਾਰ ਪ੍ਰਸਾਦ ਬਿਸਮਲ, ਰਾਜਿੰਦਰ ਨਾਥ ਲਹਿਰੀ, ਅਸ਼ਫ਼ਾਕ ਉੱਲਾ ਖ਼ਾਂ, ਠਾਕੁਰ ਰੌਸ਼ਨ ਸਿੰਘ ਫ਼ਾਂਸੀ ਲੱਗੇ । ਚੰਦਰ ਸ਼ੇਖਰ ਆਜ਼ਾਦ ਭਗੌੜਾ ਹੋਣ ਦੇ ਕਾਰਨ ਬਚ ਗਿਆ । ਜਦੋਂ ਕੁਝ ਚਿਰ ਭਗਤ ਸਿੰਘ ਕਾਨ੍ਹਪੁਰ ਰਿਹਾ ਉਸ ਦੌਰਾਨ ਚੰਦਰ ਸ਼ੇਖਰ ਆਜ਼ਾਦ ਭਗਤ ਸਿੰਘ ਹੋਰਾਂ ਨਾਲ ਵੀ ਸ਼ਾਮਲ ਰਿਹਾ। ਭਗਤ ਸਿੰਘ ਹੋਰਾਂ ਦੇ ਮੁਕੱਦਮੇ ਸਮੇਂ ਵੀ ਇਹ ਭਗੌੜਾ ਸੀ ।

**ਆਜ਼ਾਦ, ਜਗਨ ਨਾਥ** : ਇਹ ਉਰਦੂ ਦਾ ਇਕ ਪ੍ਰਸਿੱਧ ਲੇਖਕ ਹੈ । ਇਸ ਨੂੰ ਪੰਜਾਬ ਸਰਕਾਰ ਦੇ ਭਾਸ਼ਾ ਵਿਭਾਗ ਵਲੋਂ ਸੰਨ 1980 ਦਾ ਸ਼੍ਰੋਮਣੀ ਸਾਹਿਤਕਾਰ (ਉਰਦੂ) ਪੁਰਸਕਾਰ ਦੇ ਕੇ ਸਨਮਾਨਤ ਕੀਤਾ ਗਿਆ ਸੀ। ਇਸ ਦਾ ਜਨਮ 5 ਦਸੰਬਰ, 1918 ਨੂੰ ਈਸਾ ਖੇਲ, ਜ਼ਿਲ੍ਹਾ ਮੀਆਂਵਾਲੀ (ਹੁਣ ਪਾਕਿਸਤਾਨ) ਵਿਚ ਹੋਇਆ । 12 ਸਾਲ ਦੀ ਉਮਰ ਵਿਚ ਹੀ ਇਸ ਨੇ ਸ਼ਿਅਰ ਲਿਖਣੇ ਸ਼ੁਰੂ ਕਰ ਦਿਤੇ ਅਤੇ ਪੜ੍ਹਾਈ ਦੇ ਨਾਲ ਨਾਲ ਸਾਹਿਤਕ ਸੰਸਾਰ ਨਾਲ ਵੀ ਸਬੰਧ ਜੋੜੀ ਰੱਖਿਆ ।



ਜਗਨ ਨਾਥ ਆਜ਼ਾਦ

ਪੰਜਾਬ ਯੂਨੀਵਰਸਿਟੀ, ਲਾਹੌਰ ਤੋਂ ਫ਼ਾਰਸੀ ਵਿਚ ਐਮ.ਏ.ਆਨਰਜ਼ ਕਰਨ ਤੋਂ ਬਾਦ ਇਹ ਉਰਦੂ ਅਖ਼ਬਾਰ 'ਜੈ ਹਿੰਦ' ਲਾਹੌਰ ਦੇ ਸਟਾਫ਼ ਵਿਚ ਸ਼ਾਮਲ ਹੋ ਗਿਆ । ਸੰਨ 1947 ਵਿਚ ਦੇਸ਼ ਦੀ ਵੰਡ ਮਗਰੋਂ ਇਹ ਕਈ ਸਾਹਿਤਕ ਰਸਾਲਿਆਂ ਦਾ ਸੰਪਾਦਕ ਰਿਹਾ । ਫਿਰ ਇਹ ਜੰਮੂ ਯੂਨੀਵਰਸਿਟੀ ਵਿਚ ਉਰਦੂ ਵਿਭਾਗ ਦਾ ਮੁਖੀ ਬਣ ਗਿਆ ।

ਜਗਨ ਨਾਥ ਆਜ਼ਾਦ ਸੰਸਾਰ ਪ੍ਰਸਿੱਧ ਸ਼ਾਇਰ ਇਕਬਾਲ ਉਤੇ ਪੂਰੀ ਮੁਹਾਰਤ ਰੱਖਦਾ ਹੈ । ਉਹ ਇਕਬਾਲ ਮੈਮੋਰੀਅਲ ਟਰੱਸਟ, ਪੰਜਾਬ ਦਾ ਚੇਅਰਮੈਨ ਹੈ । ਇਹ ਸਾਹਿਤ ਅਕਾਦਮੀ ਅਤੇ ਅੰਜੁਮਨੇ ਤਰੱਕੀ-ਏ-ਉਰਦੂ ਦੀ ਜਨਰਲ ਕੌਂਸਲ ਦਾ ਮੈਂਬਰ ਹੈ । ਇਸ ਦੀਆਂ ਸ਼ੇਅਰੋ-ਸ਼ਾਇਰੀ ਦੀਆਂ ਰਚਨਾਵਾਂ ਵਿਚ ਸਿਤਾਰੋਂ ਸੇ ਜ਼ਰੋਂ ਜਰੋਂ ਤਕ, ਵਤਨ ਮੇਂ ਅਜਨਬੀ, ਇੰਤਖ਼ਾਬੇ ਆਜ਼ਾਦ, ਕਹਿਕਸ਼ਾਂ, ਅਬੁਲਕਲਾਮ ਆਜ਼ਾਦ, ਉਰਦੂ, ਮਾਤਮੇ ਨਹਿਰੂ, ਸ਼ਾਇਰ ਕੀ ਆਵਾਜ਼, ਅਜੰਤਾ, ਤਲਬ-ਓ-ਇਲਮ, ਦੇਹਲੀ ਦੀ ਜਾਮਿਯਾ ਮਸਜਿਦ, ਰਫ਼ੀਕੇ ਹਯਾਤ ਕੇ ਮਜ਼ਾਰ ਪਰ ਅਤੇ ਮਾਤਮੇ ਸਾਲਿਕ ਸ਼ਾਮਲ ਹਨ । ਆਜ਼ਾਦ ਨੇ ਵਾਰਤਕ ਦੇ ਖੇਤਰ ਵਿਚ ਵੀ ਚੰਗੀ ਕਲਮ-ਅਜ਼ਮਾਈ ਕੀਤੀ ਹੈ ਅਤੇ ਮੇਰੇ ਗੁਜ਼ਸ਼ਤਾ ਸ਼ਬ-ਓ-ਰੋਜ਼, ਇਕਬਾਲ ਔਰ ਉਸਕਾ ਅਹਿਦ, ਇਕਬਾਲ ਔਰ ਮਗ਼ਰਬੀ ਮੁਫ਼ੱਕਰੀਨ, ਇਕਬਾਲ-ਜ਼ਿੰਦਗੀ, ਸ਼ਖ਼ਸੀਅਤ ਔਰ ਸ਼ਾਇਰੀ, ਮੁਰੱਕਾ-ਇ-ਇਕਬਾਲ, ਜਨੂਬੀ ਹਿੰਦ ਮੇਂ ਦੋ ਹਫ਼ਤੇ, ਐਡਵੈਂਚਰ (ਨਾਟਕ) ਅਤੇ ਇਕਬਾਲ ਔਰ ਕਸ਼ਮੀਰ ਆਦਿ ਇਸ ਦੀਆਂ ਵਧੀਆ ਰਚਨਾਵਾਂ ਹਨ ।

ਹਿੰਦ-ਪਾਕ ਮੁਸ਼ਾਇਰਿਆਂ ਵਿਚ ਆਜ਼ਾਦ ਇਕ ਹਰਮਨ-ਪਿਆਰਾ ਸ਼ਾਇਰ ਹੈ । ਇਸ ਦੀ ਸ਼ਾਇਰੀ ਵਿਚ ਗਜ਼ਲ, ਨਜ਼ਮਾਂ ਤੇ ਰੁਬਾਈਆਂ ਸ਼ਾਮਲ ਹਨ । ਦੇਸ਼ ਭਗਤੀ, ਕੌਮੀ ਏਕਤਾ, ਪਿਆਰ-ਮੁਹਬੱਤ ਅਤੇ ਇਨਸਾਨੀਅਤ ਦੇ ਵਿਸ਼ਿਆਂ ਉਤੇ ਇਸ ਦੀਆਂ ਜਜ਼ਬਾਤੀ ਨਜ਼ਮਾਂ ਉਰਦੂ ਸਾਹਿਤ ਦਾ ਖ਼ਜ਼ਾਨਾ ਹਨ । ਵਾਰਤਕ ਵਿਚ ਜੀਵਨੀ, ਆਲੋਚਨਾ ਅਤੇ ਸਫ਼ਰਨਾਮਾ ਸਬੰਧੀ ਇਸ ਦੀਆਂ ਰਚਨਾਵਾਂ ਨੂੰ ਇਕ ਮੀਲ-ਪੱਥਰ ਵਾਲੀ ਹੈਸੀਅਤ ਹਾਸਲ ਹੈ । ਸਾਹਿਤਕ ਸਰਗਰਮੀਆਂ ਦੇ ਸਬੰਧ ਵਿਚ ਇਸ ਨੇ ਯੂਰਪ ਦੀ ਖ਼ੂਬ ਸੈਰ ਕੀਤੀ ਹੈ ।

ਹ. ਪੁ.- ਸੁਵਿਨਰ ਸਾ. ਸਨ. ਸਮਾ. 1981 - ਭਾ. ਵਿ. ਪੰ.

**ਆਜ਼ਾਦ, ਬਾਬਾ ਪ੍ਰਿਥਵੀ ਸਿੰਘ** : ਭਾਰਤ ਦੇ ਇਸ ਮਹਾਨ ਦੇਸ਼-ਭਗਤ ਅਤੇ ਇਨਕਲਾਬੀ ਦਾ ਜਨਮ 15 ਸਤੰਬਰ, 1891 ਨੂੰ ਪਿੰਡ ਲਾਲੜੂ, ਜ਼ਿਲ੍ਹਾ ਪਟਿਆਲਾ (ਪੰਜਾਬ) ਵਿਚ ਇਕ ਗਰੀਬ ਰਾਜਪੂਤ ਕਿਸਾਨ ਦੇ ਘਰ ਹੋਇਆ । ਰਾਸ਼ਟਰੀ ਭਾਵਨਾ ਦੀ ਤੀਬਰਤਾ ਕਰਕੇ ਇਸ ਦੀ ਮੈਟ੍ਰਿਕ ਦੀ ਪ੍ਰੀਖਿਆ ਪਾਸ ਕਰਨ ਦੀ ਖਾਹਿਸ਼ ਪੂਰੀ ਨਾ ਹੋ ਸਕੀ ।

ਸੋਲਾਂ ਸਾਲ ਦੀ ਉਮਰ ਵਿਚ ਇਸਨੇ ਕੇਵਲ 100 ਰੁਪਏ ਨਾਲ ਪਰਦੇਸ ਫੇਰੀ ਦਾ ਹੌਸਲਾ ਕੀਤਾ । ਇਹ ਰੰਗੂਨ ਤੋਂ ਸਿੰਗਾਪੁਰ ਰਾਹੀਂ ਸੰਯੁਕਤ ਰਾਜ ਅਮਰੀਕਾ ਲਈ ਰਵਾਨਾ ਹੋ ਗਿਆ । ਹਾਂਗਕਾਂਗ ਵਿਚ ਇਸ ਨੂੰ ਡਾ. ਸੁਨ ਯਤ ਸੇਨ ਤੋਂ ਪ੍ਰਭਾਵਿਤ ਚੀਨੀ ਇਨਕਲਾਬ ਦੇ ਠਾਠਾਂ ਮਾਰਦੇ ਜੋਸ਼ ਨੂੰ ਅੱਖੀਂ ਵੇਖਣ ਦਾ ਮੌਕਾ ਮਿਲਿਆ । ਇਸ ਨਾਲ ਇਸ ਦੀ ਦੇਸ਼-ਭਗਤੀ ਦੀ ਤੀਬਰਤਾ ਹੋਰ ਵੀ ਵਧ ਗਈ ।

ਸੰਯੁਕਤ ਰਾਜ ਅਮਰੀਕਾ ਵਿਚ ਇਸ ਦਾ ਮੁੱਖ ਕੰਮ ਰੋਜ਼ੀ ਲੱਭਣਾ ਹੀ ਨਹੀਂ ਸਗੋਂ ਆਪਣੀ ਮਾਤ-ਭੂਮੀ ਖਾਤਰ ਸੇਵਾ ਕਰਨਾ ਸੀ। ਜਲਦੀ ਹੀ ਇਸਦਾ ਗ਼ਦਰ ਪਾਰਟੀ ਨਾਲ ਸੰਪਰਕ ਹੋ ਗਿਆ ਜਿਸ ਨੇ ਕਿ ਇਸ ਨੂੰ ਮੋਢੀ ਮੈਂਬਰ ਵਜੋਂ ਸ਼ਾਮਲ ਹੋਣ ਦਾ ਸੱਦਾ ਦਿੱਤਾ । ਇਹ 'ਕਾਮਾ ਗਾਟਾ ਮਾਰੂ ਘਟਨਾ' ਨਾਲ ਸਬੰਧਤ ਉਨ੍ਹਾਂ 150 ਇਨਕਲਾਬੀਆਂ ਵਿਚੋਂ ਸੀ ਜਿਨ੍ਹਾਂ ਨੂੰ ਬੱਜ ਬੱਜ ਵਿਖੇ ਤਸੀਹੇ ਦਿੱਤੇ ਗਏ । ਉਸ ਸਮੇਂ ਇਸ ਦੀ ਉਮਰ 24 ਸਾਲਾਂ ਦੀ ਸੀ ।

ਜਦੋਂ ਇਨ੍ਹਾਂ ਇਨਕਲਾਬੀਆਂ ਨੂੰ ਇਕ ਸਪੈਸ਼ਲ ਗੱਡੀ ਵਿਚ ਲਾਹੌਰ ਵੱਲ ਲਿਜਾਇਆ ਜਾ ਰਿਹਾ ਸੀ ਤਾਂ ਇਹ ਪੁਲਸ ਗਾਰਦ ਨੂੰ ਚਕਮਾ ਦੇ ਕੇ ਖਿਸਕ ਗਿਆ । ਇਹ ਘਟਨਾ ਲਾਹੌਰ ਸਟੇਸ਼ਨ ਤੋਂ ਕੁਝ ਮੀਲ ਦੂਰ ਰਾਏ ਵਿੰਡ ਸਟੇਸ਼ਨ ਤੇ ਵਾਪਰੀ । ਇਹ ਧੋਖੇ ਨਾਲ ਅੰਬਾਲਾ ਸ਼ਹਿਰ ਦੇ ਰਾਜਪੂਤ ਹੋਸਟਲ ਵਿਚੋਂ ਗ੍ਰਿਫ਼ਤਾਰ ਕਰ ਲਿਆ ਗਿਆ । ਕਿਸੇ ਵੀ ਵਕੀਲ ਨੇ ਇਸ ਦੇ ਕੇਸ ਦੀ ਪੈਰਵੀ ਕਰਨ ਦਾ ਹੀਆ ਨਾ ਕੀਤਾ । ਜੇਲ੍ਹ ਅੰਦਰ ਕੇਸ ਦੀ ਇਕ ਬਣਾਉਟੀ ਜਿਹੀ ਸੁਣਵਾਈ ਹੋਈ ਅਤੇ ਆਜ਼ਾਦ ਨੂੰ 10 ਸਾਲਾਂ ਦੀ ਸਜ਼ਾ ਦਿੱਤੀ ਗਈ ।

ਇਸ ਨੇ ਮਸਾਂ ਦੋ ਮਹੀਨੇ ਹੀ ਜੇਲ੍ਹ ਕੱਟੀ ਸੀ ਕਿ ਇਸ ਉੱਤੇ ਇਕ ਹੋਰ ਗੰਭੀਰ ਮੁਕੱਦਮਾ ਲਾਹੌਰ ਸਾਜ਼ਸ਼ ਕੇਸ (1914) ਚਲਾਇਆ ਗਿਆ । ਇਸ ਨੂੰ ਭਾਈ ਪਰਮਾਨੰਦ, ਕੇਦਾਰ ਨਾਥ ਸਹਿਗਲ ਅਤੇ 21 ਹੋਰ ਸਾਥੀਆਂ ਨਾਲ ਮੌਤ ਦੀ ਸਜ਼ਾ ਦਿੱਤੀ ਗਈ ਜੋ ਬਾਅਦ ਵਿਚ ਘਟਾ ਕੇ ਕਾਲੇ ਪਾਣੀ (ਅੰਡੇਮਾਨ) ਵਿਚ ਤਬਦੀਲ ਕਰ ਦਿੱਤੀ ਗਈ ।

ਅੰਡੇਮਾਨ ਦੀ ਬੰਦ ਕੋਠੜੀਆਂ ਵਾਲੀ ਜੇਲ੍ਹ ਅੰਦਰ ਲੰਮਾ ਮਰਨ ਵਰਤ ਰੱਖਕੇ ਇਸ ਨੇ ਨਵਾਂ ਰਿਕਾਰਡ ਕਾਇਮ ਕੀਤਾ । ਅਜਿਹਾ ਕਦਮ ਬਾਬਾ ਭਾਨ ਸਿੰਘ ਨਾਮੀ ਇਕ ਬਜ਼ੁਰਗ ਇਨਕਲਾਬੀ ਨਾਲ ਜੇਲ੍ਹ ਵਿਚ ਗ਼ੈਰ ਮਨੁੱਖੀ ਵਤੀਰੇ ਕਾਰਨ ਚੁੱਕਣਾ ਪਿਆ । ਭੁੱਖ-ਹੜਤਾਲ 125 ਦਿਨ ਤੱਕ ਚਲਦੀ ਰਹੀ । ਅੰਡੇਮਾਨ ਜੇਲ੍ਹ ਅੰਦਰ ਇਸ ਨੇ ਮਸਾਂ ਛੇ ਸਾਲ ਹੀ ਗੁਜ਼ਾਰੇ ਸਨ ਕਿ ਇਸ ਨੂੰ ਮਦਰਾਸ ਭੇਜ ਦਿੱਤਾ ਗਿਆ । ਮਦਰਾਸ ਦੇ ਅਧਿਕਾਰੀਆਂ ਨੇ ਅਜਿਹੇ 'ਖ਼ਤਰਨਾਕ ਕੈਦੀ' ਨੂੰ ਆਪਣੇ ਕੋਲ ਰੱਖਣ ਦੀ ਥਾਂ ਕਲਕੱਤੇ ਭੇਜ ਦਿੱਤਾ ।

ਜੁਲਾਈ, 1921ਵਿਚ ਜਦੋਂ ਇਸ ਨੂੰ ਹੱਥਕੜੀਆਂ ਸਮੇਤ ਬੇੜੀਆਂ ਵਿਚ ਜਕੜ ਕੇ ਮਦਰਾਸ ਤੋਂ ਬੰਗਾਲ ਵੱਲ ਲਿਜਾਇਆ ਜਾ ਰਿਹਾ ਸੀ ਤਾਂ ਇਸ ਨੇ ਅੱਧੀ ਰਾਤ ਵੇਲੇ ਚਲਦੀ ਡਾਕ ਗੱਡੀ ਤੋਂ ਥੱਲੇ ਛਾਲ ਮਾਰ ਦਿੱਤੀ ਅਤੇ ਝਾੜੀਆਂ ਵਿਚ ਲੁਕ ਗਿਆ । ਕੁਝ ਦਿਨਾਂ ਮਗਰੋਂ ਇਸ ਨੂੰ ਮੁੜ ਗ੍ਰਿਫਤਾਰ ਕਰ ਲਿਆ ਗਿਆ ਅਤੇ ਇਸ ਦੇ ਥਾਂ-ਟਿਕਾਣੇ ਬਾਰੇ ਇਸ ਤੋਂ ਪੁੱਛ-ਗਿੱਛ ਕੀਤੀ ਗਈ ।

ਆਜ਼ਾਦ ਨੇ ਛੁਪੇ ਰਹਿਣ ਦਾ ਵਧੇਰੇ ਸਮਾਂ ਮਹਾਂਰਾਸ਼ਟਰ ਅਤੇ ਸੌਰਾਸ਼ਟਰ ਦੇ ਇਲਾਕੇ ਵਿਚ ਵੱਖ ਵੱਖ ਉਪਨਾਵਾਂ ਹੇਠ ਪਰ ਵਧੇਰੇ ਕਰਕੇ 'ਸਵਾਈ ਰਾਓ' ਨਾਂ ਹੇਠ ਗੁਜ਼ਾਰਿਆ । ਇਸ ਨੇ ਬੰਬਈ ਵਿਚ ਲੈਮਿੰਗਟਿਨ ਸ਼ੂਟਿੰਗ ਕੇਸ ਵਿਚ ਵਧ ਚੜ੍ਹਕੇ ਹਿੱਸਾ ਲਿਆ ਅਤੇ ਪੁਲਸ ਦੇ ਜਾਲ ਤੋਂ ਬਚਣ ਲਈ ਇਹ ਸਾਰੇ ਭਾਰਤ ਵਿਚ ਘੁੰਮਦਾ ਰਿਹਾ । ਬਾਅਦ ਵਿਚ ਇਸ ਨੇ ਨੌਜਵਾਨਾਂ ਵਿਚ ਸਰੀਰਕ ਕਸਰਤ ਅਤੇ ਅਨੁਸ਼ਾਸਨ ਦੇ ਵਿਕਾਸ ਲਈ ਭਾਵਨਗਰ ਵਿਖੇ ਕਸਰਤ-ਘਰ (ਜਿਮ-ਨੇਜ਼ੀਅਮ) ਦੀ ਸਥਾਪਨਾ ਕੀਤੀ ਅਤੇ ਸੱਤ ਸਾਲ ਤੱਕ ਇਹ ਇਸੇ ਕਾਰਜ ਵਿਚ ਜੁਟਿਆ ਰਿਹਾ ।

ਸਾਲ 1931 ਵਿਚ ਰੂ-ਪੋਸ਼ ਹੋਣ ਦੇ ਬਾਵਜੂਦ ਵੀ ਇਸ ਨੇ ਕਾਂਗਰਸ ਦੇ ਕਰਾਚੀ ਸੈਸ਼ਨ ਵਿਚ ਭਾਗ ਲਿਆ । ਬਾਅਦ ਵਿਚ ਚੰਦਰ ਸ਼ੇਖਰ ਆਜ਼ਾਦ ਅਤੇ ਸ਼ਹੀਦ ਭਗਤ ਸਿੰਘ ਦੀ ਆਗਿਆ ਅਤੇ ਲਾਲਾ ਦੁਨੀ ਚੰਦ ਅੰਬਾਲਵੀ, ਖ਼ਾਨ ਅਬਦੁਲ ਗ਼ਫ਼ਾਰ ਦੀ ਸਰਗਰਮ ਸਹਾਇਤਾ ਨਾਲ, ਇਹ ਰੂਸ ਚਲਾ ਗਿਆ। ਇਸ ਦਾ ਮਿਸ਼ਨ ਮਾਰਕਸਵਾਦੀ-ਲੈਨਿ-ਨਵਾਦੀ ਵਿਚਾਰਧਾਰਾ ਦਾ ਡੂੰਘਾ ਅਧਿਐਨ ਕਰਨ ਅਤੇ ਇਸਦੀਆਂ ਇਨਕਲਾਬੀ ਤਕਨੀਕਾਂ ਨੂੰ 'ਹਿੰਦੁਸਤਾਨ ਸੋਸ਼ਲਿਸਟ ਰਿਪਬਲਿਕਨ ਆਰਮੀ' ਦੇ ਲਾਹੇ ਲਈ ਵਰਤਣ ਦਾ ਸੀ ।

ਢਾਈ ਸਾਲ ਦੇ ਸਮੇਂ ਵਿਚ ਆਜ਼ਾਦ ਨੇ ਈਸਟਰਨ (ਹੁਣ ਲੈਨਿਨ) ਯੂਨੀਵਰਸਿਟੀ, ਮਾਸਕੋ ਤੋਂ ਬੀ. ਏ. ਪਾਸ ਕੀਤੀ । ਇਹ ਇਕ ਅਜਿਹੀ ਯੂਨੀਵਰਸਿਟੀ ਸੀ ਜਿੱਥੇ ਬਾਲਸ਼ਵਿਕ ਪਾਰਟੀ ਦੇ ਕੇਵਲ ਵਿਸ਼ਵਾਸਯੋਗ ਅਤੇ ਕਾਰਡ ਵਾਲੇ ਮੈਂਬਰ ਹੀ ਦਾਖ਼ਲ ਹੋ ਸਕਦੇ ਸਨ । ਇਸ ਯੂਨੀਵਰਸਿਟੀ ਵਿਚ ਅਧਿਐਨ ਕਰਨ ਲਈ ਪਾਲ ਰਿਚਰਡ ਮਾਰਕੋ ਦੇ ਨਾਂ ਦਾ ਮੈਂਬਰੀ-ਕਾਰਡ ਇਸ ਨੂੰ ਜਾਰੀ ਕਰ ਦਿੱਤਾ ਗਿਆ ।

ਇਹ ਬੜੀ ਹੀ ਮੁਸ਼ਕਲ ਨਾਲ ਭਾਰਤ ਪਰਤਿਆ । ਇਸ ਦਾ ਵਾਹ ਕਮਿਊਨਿਸਟ ਪਾਰਟੀ ਆਫ਼ ਇੰਡੀਆ ਦੇ ਸਿਰਕੱਢ ਨੇਤਾਵਾਂ ਨਾਲ ਪਿਆ । ਮਹਾਂਪੰਡਤ ਰਾਹੁਲ ਸਾਂਸਕ੍ਰਿਤਾਇਨ ਨਾਮੀ ਲੇਖਕ ਨੇ ਆਪਣੀ ਜੀਵਨੀ ਵਿਚ ਇਸ ਦੀਆਂ ਅਦੁੱਤੀ ਸੇਵਾਵਾਂ ਦੀ ਬਹੁਤ ਸ਼ਲਾਘਾ ਕੀਤੀ ਹੈ । ਕੁਝ ਸਮੇਂ ਮਗਰੋਂ 'ਸਵਾਮੀ ਰਾਓ' ਨੇ ਕਮਿਉਨਿਸਟਾਂ ਨਾਲੋਂ ਸਬੰਧ ਤੋੜ ਲਏ ਅਤੇ ਆਪਣੇ ਸਿਰਜਨਾਤਮਕ ਕੰਮ ਨੂੰ ਮੁੜ ਪੂਰਾ ਕਰਨ ਲਈ ਭਾਵਨਗਰ ਚਲਾ ਗਿਆ ਅਤੇ ਅਖੀਰ ਜੁਲਾਈ, 1938 ਵਿਚ ਗਾਂਧੀ ਜੀ ਦੇ ਆਸ਼ਰਮ ਵਿਚ ਦਾਖ਼ਲ ਹੋ ਕੇ ਇਸਨੇ ਆਪਣੇ ਆਪ ਨੂੰ ਬਾਪੂ ਦੇ ਹਵਾਲੇ ਕਰ ਦਿੱਤਾ । ਮਹਾਤਮਾ ਗਾਂਧੀ ਜੀ ਨੇ ਵੀ 'ਹਰੀਜਨ' ਨਾਮੀ ਅਖ਼ਬਾਰ ਵਿਚ ਆਜ਼ਾਦ ਦੀਆਂ ਸੇਵਾਵਾਂ ਦੀ ਅਤਿਅੰਤ ਸ਼ਲਾਘਾ ਕੀਤੀ ਅਤੇ ਇਸ ਨੂੰ ਕੁਝ ਹੋਰ ਸਾਲ ਲੁਕੇ ਰਹਿਣ ਲਈ ਵੀ ਸਲਾਹ ਦਿੱਤੀ ।

ਆਜ਼ਾਦ ਇਕ ਪੱਕੇ ਨਿਸ਼ਚੇ ਵਾਲਾ ਵਿਅਕਤੀ ਸੀ ਅਤੇ ਦੂਸਰਿਆਂ ਲਈ ਬੀਰਤਾ ਦੀ ਮਿਸਾਲ ਕਾਇਮ ਕਰਨੀ ਚਾਹੁੰਦਾ ਸੀ । ਗਾਂਧੀ ਜੀ ਨੇ ਆਜ਼ਾਦ ਨੂੰ ਸੂਚਿਤ ਕਰ ਦਿੱਤਾ ਕਿ ਦੋ ਲਾਰੀਆਂ ਵਿਚ ਸਿਪਾਹੀ ਉਸ ਨੂੰ ਗ੍ਰਿਫ਼ਤਾਰ ਕਰਨ ਆ ਪਹੁੰਚੇ ਹਨ । ਗ੍ਰਿਫ਼ਤਾਰ ਕਰਨ ਉਪਰੰਤ ਜਦੋਂ ਪ੍ਰੈਜ਼ੀਡੈਂਸੀ ਜੇਲ੍ਹ, ਬੰਬਈ ਵੱਲ ਇਸ ਨੂੰ ਲਿਜਾਇਆ ਜਾ ਰਿਹਾ ਸੀ ਤਾਂ ਪੁਲਸ ਕਮਿਸ਼ਨਰ ਨੇ ਇਸ ਨੂੰ ਪੁੱਛਿਆ 'ਤੁਸੀਂ ਪਿਛਲੇ 16 ਸਾਲ ਕਿਥੇ ਰਹੇ ਹੋ ?'' ਆਜ਼ਾਦ ਨੇ ਉੱਤਰ ਦਿੱਤਾ 'ਜੇ ਤੂੰ ਇਹ ਗੱਲ ਮੇਰੇ ਕੋਲੋਂ ਹੀ ਪੁਛਣੀ ਹੈ ਤਾਂ ਸਰਕਾਰ ਤੋਂ ਏਨੀ ਤਨਖ਼ਾਹ ਕਿਸ ਮਤਲਬ ਲਈ ਲੈਂਦਾ ਹੈ ?'

ਇਸ ਨੂੰ 28 ਸਾਲ ਦੀ ਸਜ਼ਾ ਸੁਣਾਈ ਗਈ ਜੋ ਸਾਲ 1966 ਵਿਚ ਪੂਰੀ ਹੋਣੀ ਸੀ । ਗਾਂਧੀ ਜੀ ਨੇ ਸਰ ਸਿਕੰਦਰ ਅਤੇ ਵਾਇਸਰਾਇ ਲਿਨਲਿਥਗੋ ਨਾਲ ਗੱਲ-ਬਾਤ ਰਾਹੀਂ ਆਜ਼ਾਦ ਦੀ ਸਜ਼ਾ ਬਾਰੇ ਮੁਦਾਖ਼ਲਤ ਕੀਤੀ ਅਤੇ ਇਕ ਸਾਲ ਬਾਅਦ ਇਸ ਨੂੰ ਰਿਹਾ ਕਰ ਦਿੱਤਾ ਗਿਆ ਪਰੰਤੂ ਸ਼ਰਤ ਇਹ ਸੀ ਕਿ ਇਹ ਪੰਜਾਬ ਵਿਚ ਨਹੀਂ ਰਹੇਗਾ ।

ਨਵੰਬਰ 27, 1943 ਨੂੰ ਇਸ ਨੇ ਗੁਜਰਾਤ ਦੀ ਪ੍ਰਭਾਵਤੀ ਦੇਵੀ ਨਾਮੀ ਬ੍ਰਾਹਮਣ ਲੜਕੀ ਨਾਲ ਸ਼ਾਦੀ ਕਰ ਲਈ । ਇਸ ਦਾ ਇਕ ਲੜਕਾ ਅਜੀਤ ਅਤੇ ਇਕ ਲੜਕੀ ਪ੍ਰਗਿਆ ਹੈ ।

ਵਾਰਧਾ ਛੱਡਣ ਉਪਰੰਤ, ਆਜ਼ਾਦ ਨੇ ਸੌਰਾਸ਼ਟਰ ਵਿਚ ਸਿਰਜਨਾਤਮਕ ਕਾਰਜਾਂ ਨੂੰ ਆਣ ਅਰੰਭਿਆ ।

ਸਾਲ 1957 ਵਿਚ ਇਸ ਦੀ ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਨਹਿਰੂ ਨਾਲ ਮੁਲਾਕਾਤ ਹੋਈ । ਇਸ ਨੇ ਪੰਜਾਬੀ ਨੌਜਵਾਨ ਵਰਗ ਨੂੰ ਆਪਣੀ ਇਨਕਲਾਬੀ ਦੇਸ਼-ਭਗਤੀ ਦੀ ਭਾਵਨਾ ਮੁੜ ਰੌਸ਼ਨ ਕਰਨ ਲਈ ਕਿਹਾ । ਪੰਜਾਬ ਦੇ ਮੁੱਖ ਮੰਤਰੀ, ਸਰਦਾਰ ਪਰਤਾਪ ਸਿੰਘ ਕੈਰੋਂ ਨੇ ਇਸ ਨੂੰ ਪੰਜਾਬ ਵਿਚ ਨੈਸ਼ਨਲ ਡਿਸਪਲਿਨ ਸਕੀਮ ਦਾ ਮੁਖੀ ਬਣਾ ਦਿੱਤਾ ਅਤੇ ਇਸਨੇ 1958 ਤੋਂ ਇਹ ਡਿਊਟੀ ਪਿਆਰ ਅਤੇ ਸ਼ਰਧਾ ਸਹਿਤ ਨਿਭਾਈ । ਸੰਨ 1966 ਵਿਚ ਪੰਜਾਬ ਰਾਜ ਦਾ ਪੁਨਰ-ਗਠਨ ਹੋਣ ਕਾਰਨ ਇਸ ਨੇ ਨੈਸ਼ਨਲ ਡਿਸਪਲਿਨ ਸਕੀਮ ਦੇ ਮੁਖੀ ਦੇ ਅਹੁਦੇ ਤੋਂ ਅਸਤੀਫ਼ਾ ਦੇ ਦਿੱਤਾ । ਜਨਵਰੀ 26, 1977 ਨੂੰ ਇਸ ਨੂੰ ਪਦਮ ਭੂਸ਼ਨ ਨਾਲ ਸਨਮਾਨਿਆ ਗਿਆ । ਇਸਨੇ ਸੁਤੰਤਰਤਾ ਸੰਗਰਾਮੀਆਂ ਦੀ ਐਸੋਸੀਏਸ਼ਨ ਦੇ ਪਰਧਾਨ ਵਜੋਂ ਵੀ ਸੁਚੱਜੀ ਅਗਵਾਈ ਦਿਤੀ ।

ਹ. ਪੁ.- ਦੀ ਟ੍ਰਿਬਿਊਨ ਮਿਤੀ 12 ਸਤੰਬਰ, 1976 ਅਤੇ 27 ਜਨਵਰੀ, 1977

**ਆਜ਼ਾਦੀ ਦੀਆਂ ਲਹਿਰਾਂ** : ਮਾਰਚ 1849 ਈ. ਨੂੰ ਹਿੰਦੁਸਤਾਨ ਦੇ ਇਕੋ ਇਕ ਆਜ਼ਾਦ ਪ੍ਰਦੇਸ਼, ਪੰਜਾਬ ਉਤੇ ਅੰਗਰੇਜ਼ਾਂ ਨੇ ਮਹਾਰਾਜਾ ਦਲੀਪ ਸਿੰਘ ਨੂੰ ਤਖਤ ਤੋਂ ਲਾਹ ਕੇ ਕਬਜ਼ਾ ਕਰ ਲਿਆ। ਇਸ ਤਰ੍ਹਾਂ ਦੱਰਾ ਖ਼ੈਬਰ ਤੋਂ ਲੈ ਕੇ ਰਾਸ ਕੁਮਾਰੀ ਤੱਕ ਅਤੇ ਦੂਜੇ ਬੰਨੇ ਬਰਮਾ ਦੀਆਂ ਹੱਦਾਂ ਤੋਂ ਲੈ ਕੇ ਕੋਇਟੇ, ਕਰਾਚੀ ਤੱਕ ਹਿੰਦੁਸਤਾਨ ਇਕ ਅਜਿਹਾ ਮੁਲਕ ਬਣ ਗਿਆ ਜੋ ਅੰਗਰੇਜ਼ਾਂ ਦੀ ਬਾਦਸ਼ਾਹਤ ਦਾ ਸਭ ਤੋਂ ਵੱਡਾ ਹਿੱਸਾ ਸੀ । ਸੰਨ 1849 ਤੋਂ ਲੈ ਕੇ 1947 ਤੱਕ 98 ਵਰ੍ਹਿਆਂ ਵਿਚ ਹਿੰਦੁਸਤਾਨ ਨੂੰ ਅੰਗਰੇਜ਼ਾਂ ਤੋਂ ਆਜ਼ਾਦ ਕਰਵਾਉਣ ਲਈ ਦਸ ਲਹਿਰਾਂ ਚੱਲੀਆਂ ਜਿਨ੍ਹਾਂ ਦਾ ਸੰਖੇਪ ਵੇਰਵਾ ਹੇਠ ਦਿੱਤਾ ਜਾਂਦਾ ਹੈ :-

**1. 1857 ਦਾ ਗ਼ਦਰ –** 10 ਮਈ, 1857 ਨੂੰ ਮੇਰਠ ਤੋਂ ਹਿੰਦੁਸਤਾਨੀ ਫ਼ੌਜਾਂ ਨੇ ਬਗ਼ਾਵਤ ਸ਼ੁਰੂ ਕੀਤੀ ਜੋ ਉੱਤਰੀ ਹਿੰਦ ਵਿਚ ਦਿੱਲੀ, ਕਾਨ੍ਹਪੁਰ, ਲਖਨਊ, ਝਾਂਸੀ, ਗਵਾਲੀਅਰ ਆਦਿ ਥਾਵਾਂ ਤੇ ਫੈਲ ਗਈ । ਇਹ ਬਗ਼ਾਵਤ ਫ਼ੌਜਾਂ ਤੱਕ ਹੀ ਸੀਮਤ ਸੀ । ਇਸ ਦੇ ਕਾਰਨ ਦੋ ਸਨ :- ਪਹਿਲਾ ਲਾਰਡ ਡਲਹੌਜ਼ੀ ਦੀ ਹਿੰਦੀ ਰਾਜਿਆਂ ਨੂੰ ਗੱਦੀਓਂ ਲਾਹ ਕੇ ਰਿਆਸਤਾਂ ਨੂੰ ਜ਼ਬਤ ਕਰਨ ਦੀ ਪਾਲਿਸੀ ਅਤੇ ਦੂਸਰਾ ਨਵੇਂ ਆਏ ਕਾਰਤੂਸਾਂ ਦਾ ਸਵਾਲ । ਇਨ੍ਹਾਂ ਕਾਰਤੂਸਾਂ ਨੂੰ ਚਲਾਉਣ ਤੋਂ ਪਹਿਲਾਂ ਮੂੰਹ ਨਾਲ ਗਿੱਲਾ ਕਰਨਾ ਪੈਂਦਾ ਸੀ । ਫ਼ੌਜੀਆਂ ਨੂੰ ਇਹ ਸ਼ੱਕ ਹੋਇਆ ਕਿ ਇਨ੍ਹਾਂ ਕਾਰਤੂਸਾਂ ਵਿਚ ਗਊ ਅਤੇ ਸੂਰ ਦੀ ਚਰਬੀ ਮਿਲੀ ਹੋਈ ਹੈ

ਅਤੇ ਅੰਗਰੇਜ਼ ਹਿੰਦੂਆਂ ਅਤੇ ਮੁਸਲਮਾਨਾਂ ਦਾ ਧਰਮ ਭ੍ਰਿਸ਼ਟ ਕਰਨਾ ਚਾਹੁੰਦੇ ਹਨ । ਇਸ ਲਹਿਰ ਦੇ ਆਗੂ ਨਾਨਾ ਫ਼ਰਨਵੀਸ, ਤਾਂਤੀਆ ਤੋਪੇ ਤੇ ਦਿੱਲੀ ਦਾ ਅਖੀਰੀ ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ ਦੂਜਾ ਅਤੇ ਰਾਣੀ ਝਾਂਸੀ ਸਨ । ਇਹ ਲਹਿਰ ਸਾਲ ਭਰ ਚਲਦੀ ਰਹੀ । ਓੜਕ ਅੰਗਰੇਜ਼ ਕਾਮਯਾਬ ਹੋ ਗਏ ਤੇ 1 ਨਵੰਬਰ 1858 ਨੂੰ ਮਲਕਾ ਵਿਕਟੋਰੀਆ ਵੱਲੋਂ ਐਲਾਨ ਕੀਤਾ ਗਿਆ ਕੇ ਹਿੰਦੁਸਤਾਨੀਆਂ ਦੇ ਧਰਮ ਵਿਚ ਸਰਕਾਰ ਕੋਈ ਦਖ਼ਲ ਨਹੀਂ ਦੇਵੇਗੀ ਤੇ ਜਿਨ੍ਹਾਂ ਲੋਕਾਂ ਨੇ ਤਸ਼ੱਦਦ ਨਹੀਂ ਕੀਤਾ, ਉਨ੍ਹਾਂ ਵਿਰੁੱਧ ਕੋਈ ਕਾਰਵਾਈ ਨਹੀਂ ਕੀਤੀ ਜਾਵੇਗੀ । ਸੰਨ 1909 ਵਿਚ ਮਿਸਟਰ ਵਿਨਾਇਕ ਸਾਵਰਕਰ ਨੇ 'ਫ਼ਸਟ ਵਾਰ ਆਫ਼ ਇੰਡੀਅਨ ਇੰਡੀਪੈਂਡੈਂਸ' ਨਾਮੀ ਕਿਤਾਬ ਲਿਖੀ ਜਿਸ ਕਾਰਨ ਉਸ ਨੂੰ ਕੈਦ ਕਰ ਕੇ ਕਾਲੇ ਪਾਣੀ ਭੇਜਿਆ ਗਿਆ । ਇਸ ਨੇ ਕਿਤਾਬ ਵਿਚ ਲਿਖਿਆ ਹੈ ਕਿ ਅੰਗਰੇਜ਼ਾਂ ਤੋਂ ਹਿੰਦੁਸਤਾਨ ਨੂੰ ਆਜ਼ਾਦ ਕਰਾਉਣ ਲਈ ਇਹ ਆਜ਼ਾਦੀ ਦੀ ਪਹਿਲੀ ਜੰਗ ਸੀ । ਮੇਰਠ ਵਿਚ ਜਿੱਥੋਂ ਇਹ ਲੜਾਈ ਸ਼ੁਰੂ ਹੋਈ ਸੀ, ਉਥੇ ਹੁਣ ਯਾਦਗਾਰ ਵਜੋਂ ਇਕ ਮੁਨਾਰਾ ਬਣਾਇਆ ਗਿਆ ਹੈ । ਇਸੇ ਗੱਲ ਨੂੰ ਮੁੱਖ ਰੱਖ ਕੇ ਹਿੰਦ ਸਰਕਾਰ ਨੇ 10 ਮਈ, 1957 ਨੂੰ ਇਸ ਗ਼ਦਰ ਦਾ ਸੌ-ਸਾਲਾ ਦਿਨ ਹਿੰਦੁਸਤਾਨ ਭਰ ਵਿਚ ਮਨਾਇਆ । ਇਸ ਨੂੰ ਆਜ਼ਾਦੀ ਦੀ ਪਹਿਲੀ ਜੰਗ ਮੰਨਣ ਬਾਰੇ ਇਤਿਹਾਸਕਾਰਾਂ ਵਿਚ ਮਤਭੇਦ ਹੈ ।

**2. ਕੂਕਾ ਲਹਿਰ** – ਪਿੰਡ ਭੈਣੀ ਕੂਕਾ, ਜ਼ਿਲ੍ਹਾ ਲੁਧਿਆਣਾ ਦੇ ਰਹਿਣ ਵਾਲੇ ਬਾਬਾ ਰਾਮ ਸਿੰਘ ਨਾਮਧਾਰੀ ਕੂਕਾ ਲਹਿਰ ਦੇ ਮੋਢੀ ਸਨ। ਜਦ ਇਨ੍ਹਾਂ ਦੀ ਬਹੁਤ ਮਸ਼ਹੂਰੀ ਹੋ ਗਈ ਤਾਂ ਕੂਕੇ ਇਨ੍ਹਾਂ ਨੂੰ ਗੁਰੂ ਕਹਿਣ ਲਗ ਪਏ। ਕੂਕੇ ਮਸਤ ਹੋ ਕੇ ਕੇ ਸਤਿ ਸ੍ਰੀ ਅਕਾਲ ਦੇ ਜੈਕਾਰੇ ਗਜਾਉਂਦੇ ਤੇ ਕੂਕਾਂ ਮਾਰਿਆ ਕਰਦੇ ਸਨ । ਇਸ ਕਰਕੇ ਗੁੱਜਰਵਾਲ ਪਿੰਡ ਦੇ ਮੁੰਡਿਆਂ ਨੇ ਇਨ੍ਹਾਂ ਦਾ ਨਾਂ ਕੂਕੇ ਰੱਖ ਦਿੱਤਾ ਜੋ ਬਾਅਦ ਵਿਚ ਪੱਕ ਗਿਆ । ਇਹ ਪਹਿਲਾਂ ਪਹਿਲ ਨਿਰੋਲ ਧਾਰਮਿਕ ਲਹਿਰ ਸੀ । ਪਿੱਛੋਂ ਇਹ ਬੁੱਚੜਾਂ ਵਿਰੋਧੀ ਲਹਿਰ ਬਣ ਗਈ। ਕੂਕਿਆਂ ਨੇ 14 ਜੂਨ, 1870 ਨੂੰ ਅੰਮ੍ਰਿਤਸਰ ਦੇ ਬੁੱਚੜਾਂ ਤੇ ਹਮਲਾ ਕੀਤਾ । ਅੰਮ੍ਰਿਤਸਰ ਵਿਚ ਚਾਰ ਬੁੱਚੜ ਮਰੇ ਤੇ ਤਿੰਨ ਫੱਟੜ ਹੋਏ ਅਤੇ ਰਾਏਕੋਟ ਵਿਚ ਇਕ ਬੁੱਚੜ ਤੇ ਉਸਦੀ ਪਤਨੀ ਦੋਵੇਂ ਮਾਰੇ ਗਏ ਤੇ ਦਸ ਬੰਦੇ ਫੱਟੜ ਹੋਏ । ਇਨ੍ਹਾਂ ਕਤਲਾਂ ਦੇ ਦੋਸ਼ ਵਿਚ ਚਾਰ ਕੂਕੇ ਫਾਂਸੀ ਲੱਗੇ ਤੇ ਦੋ ਕਾਲੇ ਪਾਣੀ ਭੇਜੇ ਗਏ । ਬਾਰਾਂ, ਤੇਰ੍ਹਾਂ ਜਨਵਰੀ, 1872 ਨੂੰ ਭੈਣੀ ਵਿਚ ਮੇਲਾ ਹੋਇਆ । ਜਦ ਮੇਲਾ ਵਿਛੜਨ ਲੱਗਾ ਤਾਂ ਹੀਰਾ ਸਿੰਘ ਤੇ ਲਹਿਣਾ ਸਿੰਘ ਦੀ ਅਗਵਾਈ ਹੇਠ ਕੂਕਿਆਂ ਦਾ ਇਕ ਜੱਥਾ ਭੈਣੀ ਤੋਂ ਤੁਰ ਕੇ ਮਲੌਦ ਵੱਲ ਨੂੰ ਚੱਲ ਪਿਆ ਤੇ ਇਨ੍ਹਾਂ ਨੇ 14 ਜਨਵਰੀ, 1872 ਨੂੰ ਦਿਨ ਛਿਪਦੇ ਨਾਲ ਮਲੌਦ ਤੇ ਹਮਲਾ ਕਰ ਦਿੱਤਾ ਜਿੱਥੇ ਦੋ ਕੂਕੇ ਮਰੇ ਤੇ ਚਾਰ ਜ਼ਖ਼ਮੀ ਹੋਏ। ਓਧਰ ਮਲੌਦ ਵਾਲਿਆਂ ਦੇ ਦੋ ਮਰੇ ਤੇ ਦੋ ਜ਼ਖ਼ਮੀ ਹੋਏ । ਇਹ ਹੱਲਾ ਬਦਨ ਸਿੰਘ ਉੱਤੇ ਘੋੜੇ ਤੇ ਹਥਿਆਰ ਪ੍ਰਾਪਤ ਕਰਨ ਲਈ ਕੀਤਾ ਗਿਆ ਸੀ । ਚੌਦਾਂ ਜਨਵਰੀ ਨੂੰ ਸਵੇਰੇ 7 ਵਜੇ ਇਨ੍ਹਾਂ ਨੇ ਮਲੇਰਕੋਟਲੇ ਉਤੇ ਹਮਲਾ ਕਰ ਦਿੱਤਾ । ਇਸ ਹਮਲੇ ਦਾ ਮਨੋਰਥ ਬੁੱਚੜਾਂ ਨੂੰ ਮਾਰਨਾ ਤੇ ਹਥਿਆਰ ਹਾਸਲ ਕਰਨਾ ਸੀ । ਇਸ ਲੜਾਈ ਵਿਚ ਮਲੇਰਕੋਟਲੇ ਵਾਲਿਆਂ ਦੇ ਅੱਠ ਆਦਮੀ ਮੋਏ, 15 ਫੱਟੜ ਹੋਏ ਅਤੇ ਕੂਕਿਆਂ ਦੇ 7 ਮੋਏ ਤੇ ਕੁੱਝ ਫੱਟੜ ਹੋਏ । ਇਥੇ ਕੂਕਿਆਂ ਦੀ ਕੁੱਲ ਗਿਣਤੀ ਦਾ ਅੰਦਾਜ਼ਾ 125 ਕੁ ਹੈ । ਪੰਦਰਾਂ ਜਨਵਰੀ ਨੂੰ ਕੂਕੇ ਰੜ ਨਾਂ ਦੇ ਪਿੰਡ ਤੋਂ ਫੜੇ ਗਏ । ਕੁੱਲ ਫੜੇ ਗਏ ਕੂਕਿਆਂ ਦੀ ਗਿਣਤੀ 130 ਸੀ । ਇਸ ਵੇਲੇ ਤੱਕ ਅੰਗਰੇਜ਼ੀ ਤੇ ਰਿਆਸਤਾਂ ਦੀ ਫ਼ੌਜ ਮਲੇਰਕੋਟਲੇ ਪਹੁੰਚ ਗਈ ਸੀ । ਓੜਕ 17 ਜਨਵਰੀ, 1872 ਨੂੰ ਡਿਪਟੀ ਕਮਿਸ਼ਨਰ ਜ਼ਿਲ੍ਹਾ ਲੁਧਿਆਣਾ ਮਿਸਟਰ ਕਾਵਨ ਨੇ 49 ਕੂਕਿਆਂ ਨੂੰ ਤੋਪ ਨਾਲ ਉਡਾ ਦਿੱਤਾ ਤੇ ਇਕ ਨੂੰ ਤਲਵਾਰ ਨਾਲ ਕਤਲ ਕਰ ਦਿੱਤਾ । 18 ਜਨਵਰੀ, ਨੂੰ ਮਲੇਰਕੋਟਲੇ ਵਿਚ 16 ਕੂਕੇ ਹੋਰ ਤੋਪ ਨਾਲ ਉਡਾਏ ਗਏ । ਬਾਬਾ ਰਾਮ ਸਿੰਘ ਜੀ ਨੂੰ ਵੀ 18 ਜਨਵਰੀ ਨੂੰ ਸਵੇਰ ਨੂੰ ਚਾਰ ਵਜੇ ਦੀ ਗੱਡੀ ਅਲਾਹਾਬਾਦ ਲਿਜਾਇਆ ਗਿਆ । ਉਥੋਂ ਉਹ ਰੰਗੂਨ ਭੇਜ ਦਿਤੇ ਗਏ ਤੇ ਉਥੇ ਹੀ 1885 ਵਿਚ ਉਨ੍ਹਾਂ ਦੀ ਮੌਤ ਹੋ ਗਈ । ਬਾਬਾ ਰਾਮ ਸਿੰਘ ਜੀ ਤੋਂ ਬਿਨਾਂ 10 ਕੂਕੇ ਹੋਰ ਜਲਾਵਤਨ ਕੀਤੇ ਗਏ ਸਨ ਜਿਨਾਂ ਵਿਚੋਂ ਚਾਰ ਉਮਰ-ਭਰ ਜਲਾਵਤਨ ਰਹੇ । ਕੂਕਾ ਲਹਿਰ ਸਮੇਂ ਹਿੰਦੁਸਤਾਨ ਦਾ ਵਾਇਸਰਾਏ ਲਾਰਡ ਮੇਉ ਸੀ । ਕੂਕਿਆਂ ਨੇ ਅੰਗਰੇਜ਼ੀ ਮਾਲ, ਅਦਾਲਤਾਂ ਤੇ ਡਾਕਖਾਨਿਆਂ ਦਾ ਬਾਈਕਾਟ ਕੀਤਾ ਅਤੇ ਸੁਦੇਸ਼ੀ ਲਹਿਰ ਦਾ ਮੁੱਢ ਬੰਨ੍ਹਿਆ ।

**3. ਬੰਗਾਲ ਲਹਿਰ** – ਸੰਨ 1905 ਵਿਚ ਲਾਰਡ ਕਰਜ਼ਨ ਵਾਇਸਰਾਏ ਹਿੰਦ ਨੇ ਮੁਸਲਮਾਨਾਂ ਨੂੰ ਖੁਸ਼ ਕਰਨ ਲਈ ਪ੍ਰਬੰਧ ਦੀ ਔਖਿਆਈ ਦਾ ਬਹਾਨਾ ਲਾ ਕੇ ਬੰਗਾਲ ਦੇ ਦੋ ਹਿੱਸੇ ਕਰ ਦਿੱਤੇ । ਬੰਗਾਲ ਦਾ ਰਕਬਾ ਦੋ ਲੱਖ ਮੁਰੱਬਾ ਮੀਲ ਤੇ ਵਸੋਂ 8 ਕਰੋੜ ਸੀ । ਇਸ ਵੰਡ ਦੇ ਵਿਰੁੱਧ ਬੰਗਾਲ ਵਿਚ ਬਗ਼ਾਵਤ ਸ਼ੁਰੂ ਹੋਈ । ਅੰਗਰੇਜ਼ੀ ਕੱਪੜੇ ਦਾ ਬਾਈਕਾਟ ਕਰਨ ਲਈ ਸੁਦੇਸ਼ੀ ਲਹਿਰ ਚੱਲੀ । ਸੰਨ 1906 ਵਿਚ ਇਨਕਲਾਬੀ ਲਹਿਰ ਵੀ ਸ਼ੁਰੂ ਹੋ ਗਈ ਜਿਸ ਦੇ ਮੋਢੀ ਵਰਿੰਦਰ ਕੁਮਾਰ ਘੋਸ਼ ਤੇ ਅਰਵਿੰਦ ਘੋਸ਼ ਸਨ । ਇਹ ਦੋਵੇਂ ਵਲਾਇਤ ਤੋਂ ਪੜ੍ਹ ਕੇ ਆਏ ਸਨ । ਬੰਗਾਲ ਵਿਚ ਇਹ ਇਨਕਲਾਬੀ ਲਹਿਰ ਪੜ੍ਹੇ-ਲਿਖੇ ਲੋਕਾਂ ਤੇ ਸਕੂਲਾਂ-ਕਾਲਜਾਂ ਦੇ ਨੌਜਵਾਨਾਂ ਤੱਕ ਸੀਮਤ ਰਹੀ । ਇਨ੍ਹਾਂ ਵਿਚ ਬ੍ਰਾਹਮਣ, ਕਾਇਸਥ ਆਦਿ ਫਿਰਕਿਆਂ ਦੇ ਲੋਕ ਗਿਣੇ ਜਾਂਦੇ ਸਨ । ਇਹ ਫਿਰਕੇ ਵਪਾਰ, ਪੜ੍ਹਾਈ, ਨੌਕਰੀ ਆਦਿ ਵਿਚ ਉੱਨਤ ਸਨ । ਬੰਗਾਲ ਦੇ ਇਨਕਲਾਬ ਦਾ ਇਤਿਹਾਸ ਬੜਾ ਲੰਬਾ ਹੈ । ਸੰਨ 1906 ਤੋਂ ਫ਼ਰਵਰੀ 1918 ਤੱਕ 171 ਵਾਰਦਾਤਾਂ ਹੋਈਆਂ, ਜਿਨ੍ਹਾਂ ਵਿਚੋਂ 65 ਕਤਲ ਦੀਆਂ ਹਨ । 9 ਸਾਜ਼ਸ਼ ਦੇ ਮੁਕੱਦਮੇ ਚੱਲੇ, ਕੁੱਲ 86 ਦੇਸ਼-ਭਗਤਾਂ ਨੂੰ ਫ਼ਾਂਸੀ ਤੇ ਕੈਦ ਦੀਆਂ ਸਜ਼ਾਵਾਂ ਹੋਈਆਂ । ਬੰਗਾਲ ਦੇ ਵੱਡੇ ਲੀਡਰ ਵਰਿੰਦਰ ਕੁਮਾਰ ਘੋਸ਼, ਅਰਵਿੰਦ ਘੋਸ਼, ਸੁਰਿੰਦਰ ਨਾਥ ਬੈਨਰਜੀ, ਬਿਪਨ ਚੰਦਰਪਾਲ, ਸੀ. ਆਰ. ਦਾਸ ਤੇ ਸੁਭਾਸ਼ ਚੰਦਰ ਬੋਸ ਆਦਿ ਹੋਏ ਹਨ। ਬੰਗਾਲੀਆਂ ਉਤੇ ਸਵਾਮੀ ਰਾਮ ਕ੍ਰਿਸ਼ਨ, ਸਵਾਮੀ ਵਿਵੇਕਾ ਨੰਦ ਤੇ ਰਾਵਿੰਦਰ ਨਾਥ ਟੈਗੋਰ ਦੀਆਂ ਲਿਖਤਾਂ ਦਾ ਅਸਰ ਹੈ । ਬਾਰਾਂ ਦਸੰਬਰ, 1911 ਨੂੰ ਜਾਰਜ ਪੰਚਮ ਬਾਦਸ਼ਾਹ ਦੇ ਸ਼ਾਹੀ ਐਲਾਨ ਅਨੁਸਾਰ ਬੰਗਾਲ ਇੱਕੋ ਸੂਬਾ ਬਣ ਗਿਆ ਪਰ ਇਨਕਲਾਬੀ ਲਹਿਰ ਦੇਸ਼ ਦੇ ਆਜ਼ਾਦ ਹੋਣ ਤੱਕ ਵੀ ਚਲਦੀ ਰਹੀ ।

**4. 1907 ਦੀ ਲਹਿਰ** - ਸੰਨ 1907 ਵਿਚ ਸਰਕਾਰ ਨੇ ਪੰਜਾਬ ਕਾਲੋਨੀ ਐਕਟ ਪਾਸ ਕੀਤਾ ਜੋ ਪੰਜਾਬ ਦੀਆਂ ਨਵੀਆਂ ਆਬਾਦੀਆਂ-ਸਾਂਦਲ ਬਾਰ ਤੇ ਗੰਜੀ ਬਾਰ ਆਦਿ ਸਬੰਧੀ ਸੀ । ਇਸ ਵਿਚ ਮੁਰੱਬਿਆਂ ਵਾਲਿਆਂ ਦੀਆਂ ਮਾਲਕੀਆਂ ਉਤੇ ਕਈ ਤਰ੍ਹਾਂ ਦੀਆਂ ਪਾਬੰਦੀਆਂ ਲਾਈਆਂ ਗਈਆਂ ਸਨ । ਇਸ ਵਿਰੁੱਧ ਲਾਲਾ ਲਾਜਪਤ ਰਾਏ ਤੇ ਅਜੀਤ ਸਿੰਘ ਨੇ ਐਜੀਟੇਸ਼ਨ ਚਲਾਈ । ਇਨ੍ਹਾਂ ਦੇ ਨਾਲ ਸੂਫ਼ੀ ਅੰਬਾ ਪ੍ਰਸ਼ਾਦ ਸ਼ਾਮਲ ਸਨ । ਝੰਗ ਸਿਆਲ ਦੇ ਰਹਿਣ ਵਾਲੇ ਲਾਲਾ ਬਾਂਕੇ ਦਿਆਲ ਐਡੀਟਰ 'ਝੰਗ ਸਿਆਲ' ਨੇ 'ਪਗੜੀ ਸੰਭਾਲ ਓ ਜੱਟਾ, ਪਗੜੀ ਸੰਭਾਲ ਓਇ' ਨਾਮੀ ਕਵਿਤਾ ਲਿਖੀ । ਸਰਕਾਰ ਨੇ ਲਾਲਾ ਲਾਜਪਤ ਰਾਏ ਤੇ ਅਜੀਤ ਸਿੰਘ ਦੋਹਾਂ ਨੂੰ ਫੜ ਕੇ 1818 ਈ. ਦੇ ਰੈਗੂਲੇਸ਼ਨ ਨੰ. 3 ਹੇਠ

1 ਮਈ, 1907 ਨੂੰ ਬਰਮਾ ਦੇ ਸ਼ਹਿਰ ਮਾਂਡਲੇ ਲੈ ਜਾ ਕੇ ਨਜ਼ਰਬੰਦ ਕਰ ਦਿੱਤਾ ਪਰ ਨਵੰਬਰ ਵਿਚ ਇਨ੍ਹਾਂ ਨੂੰ ਲਾਹੌਰ ਲਿਆ ਕੇ ਛੱਡ ਦਿੱਤਾ। ਉਨ੍ਹੀਂ ਦਿਨੀਂ ਰਾਵਲਪਿੰਡੀ ਵਿਚ ਜਲੂਸ ਕੱਢਣ ਸਮੇਂ ਥੋੜ੍ਹਾ ਜਿਹਾ ਰੌਲਾ ਹੋਇਆ ਸੀ। ਇਸ ਐਜੀਟੇਸ਼ਨ ਦੇ ਸਦਕੇ ਪੰਜਾਬ ਕਾਲੋਨੀ ਐਕਟ ਲਾਗੂ ਨਾ ਹੋ ਸਕਿਆ। ਰਾਵਲਪਿੰਡੀ ਦੇ ਕੁਝ ਸੱਜਣਾਂ ਨੂੰ ਛੇ-ਛੇ. ਸੱਤ-ਸੱਤ ਸਾਲ ਦੀ ਕੈਦ ਹੋਈ।

**5. 1914-15 ਦੀ ਗਦਰ–ਲਹਿਰ** – ਜਦੋਂ ਹਿੰਦੁਸਤਾਨੀ ਤੇ ਪੰਜਾਬੀ ਲੋਕ ਰੁਜ਼ਗਾਰ ਦੀ ਖ਼ਾਤਰ ਕੈਨੇਡਾ ਤੇ ਅਮਰੀਕਾ ਜਾਂਦੇ ਸਨ ਤਾਂ ਇਨ੍ਹਾਂ ਨਾਲ ਰੰਗ, ਨਸਲ ਤੇ ਗ਼ੁਲਾਮ ਹੋਣ ਕਾਰਨ ਭੈੜਾ ਸਲੂਕ ਹੁੰਦਾ ਸੀ ਤੇ ਇਨ੍ਹਾਂ ਨੂੰ ਦੂਜੇ ਦੇਸ਼ਾਂ ਵਿਚ ਜਾਣ ਤੋਂ ਰੋਕਿਆ ਜਾਂਦਾ ਸੀ। ਇਸ ਕਾਰਨ ਹਿੰਦੁਸਤਾਨੀ ਬਹੁਤ ਦੁਖੀ ਹੋਏ ਕਿਉਂਕਿ ਉਨ੍ਹਾਂ ਦੀ ਫਰਿਆਦ ਲੰਡਨ ਵਾਲਿਆਂ ਵੀ ਨਹੀਂ ਸੀ ਸੁਣੀ। ਓੜਕ ਸਿੱਟਾ ਇਹ ਨਿਕਲਿਆ ਕਿ 1913 ਵਿਚ ਸੰਯੁਕਤ ਰਾਜ ਅਮਰੀਕਾ ਦੇ ਸ਼ਹਿਰ ਆਸਤੋਰੀਆ ਵਿਚ ਗਦਰ ਪਾਰਟੀ ਕਾਇਮ ਹੋਈ। ਪਹਿਲੀ ਨਵੰਬਰ, 1913 ਨੂੰ 'ਗਦਰ' ਅਖਬਾਰ ਦਾ ਪਹਿਲਾ ਪਰਚਾ ਛਪਿਆ। ਇਸ ਲਹਿਰ ਦਾ ਮੰਤਵ ਅੰਗਰੇਜ਼ਾਂ ਤੋਂ ਹਿੰਦੁਸਤਾਨ ਨੂੰ ਆਜ਼ਾਦ ਕਰਾਉਣਾ ਸੀ। ਅਮਰੀਕਾ, ਕੈਨੇਡਾ ਤੇ ਟਾਪੂਆਂ ਤੋਂ ਹਿੰਦੁਸਤਾਨੀ ਲੋਕ ਜੋ 99 ਫ਼ੀਸਦੀ ਸਿੱਖ ਹੀ ਸਨ, ਹਿੰਦੁਸਤਾਨ ਨੂੰ ਗਦਰ ਕਰਨ ਲਈ ਆਉਣ ਲਗ ਪਏ। ਇਨ੍ਹਾਂ ਵਿਚੋਂ ਬਹੁਤੇ ਤਾਂ ਆਉਂਦੇ ਹੀ ਨਜ਼ਰਬੰਦ ਕੀਤੇ ਗਏ ਤੇ ਕੁਝ ਪੁਲਸ ਤੋਂ ਅੱਖ ਬਚਾ ਕੇ ਨਿਕਲ ਗਏ ਤੇ ਪਿੰਡਾਂ ਵਿਚ ਜਾ ਕੇ ਗਦਰ ਦਾ ਪਰਚਾਰ ਕਰਨ ਲੱਗ ਪਏ। ਸੰਨ 1914 ਵਿਚ ਅੰਗਰੇਜ਼ਾਂ ਦੀ ਜਰਮਨੀ ਨਾਲ ਲੜਾਈ ਸ਼ੁਰੂ ਹੋ ਗਈ ਜਿਸ ਤੋਂ ਦੇਸ਼-ਭਗਤ ਫ਼ਾਇਦਾ ਉਠਾਉਣਾ ਚਾਹੁੰਦੇ ਸਨ। ਉਨ੍ਹਾਂ ਨੇ 19 ਫ਼ਰਵਰੀ, 1915 ਦੀ ਅੱਧੀ ਰਾਤ ਨੂੰ ਗਦਰ ਕਰਨ ਦਾ ਫ਼ੈਸਲਾ ਕਰ ਲਿਆ। ਦੇਸ਼-ਭਗਤਾਂ ਨੇ ਹੇਠ ਲਿਖੀਆਂ ਫ਼ੌਜਾਂ ਵਿਚ ਵੀ ਆਪਣਾ ਅਸਰ ਰਸੂਖ਼ ਕਾਇਮ ਕਰ ਲਿਆ ਸੀ ਤੇ ਉਨ੍ਹਾਂ ਥਾਵਾਂ ਦੇ ਫ਼ੌਜੀ ਗਦਰ ਵਿਚ ਸ਼ਾਮਲ ਹੋਣ ਲਈ ਤਿਆਰ ਹੋ ਗਏ ਸਨ। ਇਨ੍ਹਾਂ ਫ਼ੌਜਾਂ ਦੇ ਨਾਂ ਇਹ ਸਨ- 84 ਨੰਬਰ ਪਲਟਨ ਪਿਸ਼ਾਵਰ, 35 ਨੰਬਰ ਸਿੱਖ ਪਲਟਨ ਰਾਵਲਪਿੰਡੀ, ਇਕ ਪਲਟਨ ਜਿਹਲਮ ਵਿਚ, 23 ਨੰਬਰ ਰਸਾਲਾ ਲਾਹੌਰ, 26 ਨੰਬਰ ਪਲਟਨ ਫ਼ਿਰੋਜ਼ਪੁਰ, 9 ਨੰਬਰ ਰਸਾਲਾ ਅੰਬਾਲਾ, 12 ਨੰਬਰ ਰਸਾਲਾ ਮੇਰਠ। ਪਰ ਕਿਰਪਾਲ ਸਿੰਘ ਨਾਂ ਦੇ ਇਕ ਜਾਸੂਸ ਨੇ ਸੈਂਟਰਲ ਕਮੇਟੀ ਲਾਹੌਰ ਵਿਚ ਸ਼ਾਮਲ ਹੋ ਕੇ ਸਰਕਾਰ ਨੂੰ ਸਾਰਾ ਭੇਤ ਦੇ ਦਿੱਤਾ ਜਿਸ ਕਰਕੇ ਗਦਰ ਲਹਿਰ ਸਫ਼ਲ ਨਾ ਹੋ ਸਕੀ ਤੇ ਦੇਸ਼-ਭਗਤ ਥਾਉਂ ਥਾਈਂ ਫੜੇ ਜਾਣੇ ਸ਼ੁਰੂ ਹੋ ਗਏ। ਇਹ ਲਹਿਰ ਹਾਂਗਕਾਂਗ, ਸਿੰਗਾਪੁਰ, ਸ਼ੰਘਾਈ, ਮਲਾਇਆ ਦੇ ਟਾਪੂਆਂ, ਥਾਈਲੈਂਡ, ਬਰਮਾ, ਬੰਗਾਲ ਤੇ ਪੰਜਾਬ ਵਿਚ ਬਹੁਤ ਸਰਗਰਮ ਰਹੀ। ਇਸ ਲਹਿਰ ਵਿਚ ਪੰਜ ਡਾਕੇ ਪਏ ਤੇ 12 ਕਤਲ ਹੋਏ। ਇਸ ਲਹਿਰ ਦੇ ਲੀਡਰ ਬਾਬਾ ਸੋਹਣ ਸਿੰਘ ਭਕਨਾ, ਭਾਈ ਨਿਧਾਨ ਸਿੰਘ ਚੁੱਘਾ, ਲਾਲ ਹਰਦਿਆਲ, ਰਾਸ ਬਿਹਾਰੀ ਬੋਸ, ਡਾਕਟਰ ਮਥਰਾ ਸਿੰਘ, ਭਾਈ ਹੀਰਾ ਸਿੰਘ ਚਰੜ ਕੁਮਾਂ, ਭਾਈ ਸਾਹਿਬ ਭਾਈ ਰਣਧੀਰ ਸਿੰਘ, ਭਾਈ ਉੱਤਮ ਸਿੰਘ ਹਾਂਸ ਤੇ ਬਾਈ ਗਾਧਾ ਸਿੰਘ ਆਦਿ ਸਨ। ਲਹਿਰ ਦੇ ਫੇਲ੍ਹ ਹੋਣ ਪਿੱਛੋਂ ਲਾਹੌਰ, ਬਨਾਰਸ ਤੇ ਹੋਰ ਕਈ ਥਾਈਂ ਸਾਜ਼ਸ਼ ਦੇ ਮੁਕੱਦਮੇ ਚੱਲੇ। ਕੁਝ ਮੁਕੱਦਮੇ ਅਮਰੀਕਾ ਵਿਚ ਵੀ ਚੱਲੇ ਤੇ ਫ਼ੌਜਾਂ ਵਿਚ ਕੋਰਟ ਮਾਰਸ਼ਲ ਹੋਏ। ਕੋਰਟ ਮਾਰਸ਼ਲਾਂ ਅਨੁਸਾਰ 53 ਆਦਮੀ ਗੋਲੀ ਨਾਲ ਉਡਾ ਦਿੱਤੇ ਗਏ ਤੇ 131 ਕੈਦ ਹੋਏ। ਸਾਜ਼ਸ਼ ਦੇ ਮੁਕੱਦਮਿਆਂ ਵਿਚ 60 ਆਦਮੀ ਫ਼ਾਂਸੀ ਲੱਗੇ ਤੇ 174 ਕੈਦ ਹੋਏ। ਸਿੰਗਾਪੁਰ ਵਿਚ ਮੁਸਲਮਾਨਾਂ ਦੀ ਇਕ ਪੰਜ ਨੰਬਰ ਪਲਟਨ ਨੇ 21 ਫ਼ਰਵਰੀ, 1915 ਨੂੰ ਬਗ਼ਾਵਤ ਕੀਤੀ ਸੀ। ਇਸ ਲਹਿਰ ਦੇ ਮੁਕੱਦਮੇ ਡੀਫ਼ੈਂਸ ਆਫ਼ ਇੰਡੀਆ ਐਕਟ ਹੇਠ ਖਾਸ ਅਦਾਲਤਾਂ ਵਿਚ ਚਲਾਏ ਗਏ ਸਨ ਤੇ ਕੋਰਟ-ਮਾਰਸ਼ਲ ਮੇਰਠ ਅਤੇ ਡਗਸ਼ਈ ਆਦਿ ਥਾਵਾਂ ਵਿਚ ਹੋਏ ਸਨ। ਪੰਜ ਨੰਬਰ ਪਲਟਨ ਦੇ 41 ਫ਼ੌਜੀਆਂ ਨੂੰ ਗੋਲੀ ਨਾਲ ਉਡਾਇਆ ਗਿਆ ਤੇ 125 ਨੂੰ ਵੱਖ ਵੱਖ ਕੈਦ ਦੀਆਂ ਸਜ਼ਾਵਾਂ ਹੋਈਆਂ।

**6. ਬੱਬਰ ਅਕਾਲੀ ਲਹਿਰ** – ਇਹ ਲਹਿਰ ਅਕਾਲੀ ਲਹਿਰ ਦੀ ਸਮਕਾਲੀ ਇਨਕਲਾਬੀ ਲਹਿਰ ਸੀ ਜੋ 1921 ਵਿਚ ਜਾਰੀ ਹੋ ਕੇ 1923 ਤੱਕ ਦੇਸ਼ ਵਿਚ ਚਲਦੀ ਰਹੀ। ਇਸ ਦਾ ਬਹੁਤਾ ਜ਼ੋਰ ਜਲੰਧਰ ਤੇ ਹੁਸ਼ਿਆਰਪੁਰ ਜ਼ਿਲ੍ਹਿਆਂ ਵਿਚ ਰਿਹਾ। ਇਸ ਲਹਿਰ ਦਾ ਪਿਛੋਕੜ 1914-15 ਦੀ ਗਦਰ ਲਹਿਰ ਸੀ। ਇਸ ਦਾ ਮੋਢੀ ਜੱਥੇਦਾਰ ਕਿਸ਼ਨ ਸਿੰਘ 'ਗੜਗੱਜ' ਪਿੰਡ ਬੜਿੰਗ, ਜ਼ਿਲ੍ਹਾ ਜਲੰਧਰ ਦਾ ਮੰਨਿਆ ਜਾਂਦਾ ਹੈ। ਇਸ ਨੇ ਨਵੰਬਰ, 1921 ਵਿਚ ਚਕਰਵਰਤੀ ਜੱਥਾ ਬਣਾਇਆ। ਇਸੇ ਦਾ ਨਾਂ 'ਬੱਬਰ ਅਕਾਲੀ ਜੱਥਾ' ਰੱਖਿਆ ਗਿਆ। ਜੱਥੇਦਾਰ ਕਿਸ਼ਨ ਸਿੰਘ ਪਹਿਲਾਂ ਅਕਾਲੀ ਲਹਿਰ ਵਿਚ ਕੰਮ ਕਰਦਾ ਹੁੰਦਾ ਸੀ ਤੇ ਸ਼ਰੋਮਣੀ ਅਕਾਲੀ ਦਲ ਦਾ ਜਨਰਲ ਸਕੱਤਰ ਵੀ ਰਿਹਾ ਸੀ। ਇਸ ਚਕਰਵਰਤੀ ਜੱਥੇ ਦੇ ਦੋ ਹਿੱਸੇ ਸਨ - ਇਕ ਦੇ ਲੀਡਰ ਜੱਥੇਦਾਰ ਕਿਸ਼ਨ ਸਿੰਘ, ਭਾਈ ਸੁੰਦਰ ਸਿੰਘ ਮਖਸੂਦਪੁਰ ਤੇ ਕਰਮ ਸਿੰਘ ਅਤੇ ਦੂਜੇ ਦੇ ਲੀਡਰ ਕਰਮ ਸਿੰਘ ਦੌਲਤਪੁਰ ਤੇ ਆਸਾ ਸਿੰਘ ਸਨ। ਭਾ. ਕਰਮ ਸਿੰਘ ਨੇ 1922 ਦੇ ਅਗਸਤ ਦੇ ਤੀਜੇ ਹਫ਼ਤੇ 'ਬੱਬਰ ਅਕਾਲੀ ਦੁਆਬਾ' ਨਾਂ ਦਾ ਅਖ਼ਬਾਰ ਸਾਈਕਲੋਸਟਾਈਲ ਮਸ਼ੀਨ ਤੇ ਛਾਪਣਾ ਸ਼ੁਰੂ ਕੀਤਾ ਜੋ ਸਮੇਂ ਸਮੇਂ ਸਿਰ ਛਪਦਾ ਸੀ। ਸੰਨ 1922 ਵਿਚ ਬੱਬਰ ਅਕਾਲੀ ਲਹਿਰ ਤੇਜ਼ੀ ਤੇ ਸੀ। ਪੰਜਾਬ ਸਰਕਾਰ ਵੀ ਇਸ ਨੂੰ ਦਬਾਉਣ ਤੇ ਤੁਲ ਗਈ। ਸਭ ਬੱਬਰ ਅਕਾਲੀ ਲੀਡਰਾਂ ਦੇ ਵਾਰੰਟ ਜਾਰੀ ਕਰ ਕੇ ਉਨ੍ਹਾਂ ਦੀ ਗ੍ਰਿਫ਼ਤਾਰੀ ਦੇ ਇਨਾਮ ਰੱਖੇ ਗਏ।

ਬੱਬਰਾਂ ਅਕਾਲੀਆਂ ਦੇ ਮੁਕੱਦਮੇ ਵਿਚ ਹਾਈਕੋਰਟ ਦੇ ਫ਼ੈਸਲੇ ਅਨੁਸਾਰ ਛੇ ਨੂੰ ਫ਼ਾਂਸੀ, 13 ਨੂੰ ਉਮਰ ਕੈਦ, 4 ਨੂੰ ਚੌਦਾਂ-ਚੌਦਾਂ ਸਾਲ ਕੈਦ, 17 ਨੂੰ ਸੱਤ-ਸੱਤ ਸਾਲ ਕੈਦ, ਦੋ ਨੂੰ ਛੇ-ਛੇ ਸਾਲ, ਪੰਜਾਂ ਨੂੰ ਪੰਜ ਪੰਜ ਸਾਲ, ਇਕ ਨੂੰ ਚਾਰ ਸਾਲ ਦੀ ਸਜ਼ਾ ਹੋਈ ਅਤੇ 40 ਬਰੀ ਕੀਤੇ ਗਏ। ਅੱਠ ਬੱਬਰ ਅਕਾਲੀ ਪੁਲਸ ਮੁਕਾਬਲੇ ਵਿਚ ਮਾਰੇ ਗਏ। ਬੱਬਰ ਅਕਾਲੀਆਂ ਦੀ ਕੁੱਲ ਗਿਣਤੀ 102 ਬਣਦੀ ਹੈ। ਬੱਬਰ ਅਕਾਲੀ ਅਖ਼ਬਾਰ ਦੇ ਕੁੱਲ 15 ਪਰਚੇ ਛਪੇ। ਇਸ ਲਹਿਰ ਦਾ ਮੰਤਵ ਜੰਗ ਰਾਹੀਂ ਦੇਸ਼ ਨੂੰ ਅੰਗਰੇਜ਼ਾਂ ਹੱਥੋਂ ਆਜ਼ਾਦ ਕਰਾਉਣਾ ਸੀ। ਧੰਨਾ ਸਿੰਘ ਤੇ ਰਤਨ ਸਿੰਘ ਰੱਕੜ ਨੇ ਇਸ ਲਹਿਰ ਦੇ ਖ਼ਾਸ ਇਤਿਹਾਸਕ ਵਿਸ਼ੇਸ਼ਤਾ ਵਾਲੇ ਕਾਰਨਾਮੇ ਕੀਤੇ।

ਬਾਬੂ ਸੰਤਾ ਸਿੰਘ ਦੇ ਜਤਨ ਨਾਲ ਇਕ ਟੋਲੀ ਮਾਲਵੇ ਵਿਚ ਕਾਇਮ ਹੋਈ। ਇਸ ਟੋਲੀ ਵਿਚ ਚੌਦਾਂ-ਸੱਜਣ ਸ਼ਾਮਲ ਸਨ। ਇਨ੍ਹਾਂ ਦਾ ਲੀਡਰ ਸ.ਊਧਮ ਸਿੰਘ ਸੁਨਾਮ ਵਾਲਾ ਸੀ ਜਿਸ ਨੇ ਪੰਜਾਬ ਦੇ ਮਾਰਸ਼ਲ ਲਾਅ (1919) ਦੇ ਸਮੇਂ ਦੇ ਗਵਰਨਰ ਸਰ ਮਾਈਕਲ ਓਡਵਾਇਰ ਨੂੰ ਲੰਡਨ ਵਿਚ ਗੋਲੀ ਨਾਲ ਮਾਰਿਆ ਸੀ। ਇਨ੍ਹਾਂ ਵਿਚੋਂ ਛੇ ਸੱਜਣਾਂ ਨੇ ਗੁਰੂ ਕੇ ਬਾਗ਼ ਦੇ ਵਿਚ ਲਾਠੀਚਾਰਜ ਕਰਾਉਣ ਵਾਲੇ ਸੁਪਰਡੰਟ ਪੁਲਸ ਬੀ.ਟੀ. ਨੂੰ ਮਾਰਿਆ। ਬੀ. ਟੀ. ਪਿੰਡ ਚੱਠੇ ਵਿਚ ਫ਼ਾਰਮ ਬਣਾ ਕੇ ਰਹਿੰਦਾ ਸੀ। ਇਸ ਕਤਲ ਦੇ ਮੁਕੱਦਮੇ ਵਿਚ ਇਕ ਨੂੰ ਫ਼ਾਂਸੀ ਦੀ ਸਜ਼ਾ ਤੇ ਚਾਰ ਨੂੰ ਚੌਦਾਂ-ਚੌਦਾਂ ਸਾਲ ਦੀ ਸਜ਼ਾ ਹੋਈ। ਤਿੰਨ ਆਦਮੀ ਪੁਲਸ ਦੇ ਮੁਕਾਬਲੇ ਵਿਚ ਮਾਰੇ ਗਏ। ਸੁਨਾਮ ਵਾਲੇ

ਊਧਮ ਸਿੰਘ ਨੂੰ ਲੰਡਨ ਵਿਚ 13 ਜੂਨ, 1940 ਨੂੰ ਫ਼ਾਂਸੀ ਦੀ ਸਜ਼ਾ ਦਿੱਤੀ ਗਈ ।

**7. ਅਕਾਲੀ ਲਹਿਰ –** ਗੁਰਦੁਆਰਿਆਂ ਦੇ ਪ੍ਰਬੰਧ ਨੂੰ ਸੁਧਾਰਨ ਲਈ ਤੇ ਸਾਰੇ ਗੁਰਦੁਆਰਿਆਂ ਨੂੰ ਪੰਥਕ ਪ੍ਰਬੰਧ ਵਿਚ ਲਿਆਉਣ ਵਾਸਤੇ ਗੁਰਦੁਆਰਾ ਸੁਧਾਰ ਲਹਿਰ ਸ਼ੁਰੂ ਹੋਈ । ਇਸੇ ਲਹਿਰ ਦਾ ਦੂਜਾ ਨਾਂ ਅਕਾਲੀ ਲਹਿਰ ਹੈ । ਇਹ ਲਹਿਰ 12 ਅਕਤੂਬਰ, 1920 ਨੂੰ ਸ਼ੁਰੂ ਹੋਈ । 15 ਨਵੰਬਰ, 1920 ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਾਇਮ ਹੋਈ । ਭਾਵੇਂ ਇਹ ਲਹਿਰ ਧਾਰਮਿਕ ਸੀ ਪਰ ਸਰਕਾਰ ਦੇ ਦਖ਼ਲ ਦੇਣ ਨਾਲ ਇਸ ਲਹਿਰ ਨੇ ਹੋਰ ਰੂਪ ਧਾਰਨ ਕਰ ਲਿਆ । ਇਸ ਲਹਿਰ ਵਿਚ ਤਰਨ ਤਾਰਨ, ਨਨਕਾਣਾ ਸਾਹਿਬ, ਭਾਈ ਫੇਰੂ ਤੇ ਗੁਰੂ ਕੇ ਬਾਗ਼ ਤੇ ਜੈਤੋਂ ਵਿਚ ਖ਼ਾਸ ਮੋਰਚੇ ਲੱਗੇ । 9 ਜੁਲਾਈ, 1923 ਨੂੰ ਨਾਭੇ ਦੇ ਮਹਾਰਾਜਾ ਰਿਪੁਦਮਨ ਸਿੰਘ ਨੂੰ ਗੱਦੀਓਂ ਲਾਹ ਦਿੱਤਾ ਗਿਆ ਜਿਸ ਕਰਕੇ ਇਹ ਲਹਿਰ ਹੋਰ ਵੀ ਤੇਜ਼ ਹੋ ਗਈ। ਸੱਤ ਨਵੰਬਰ, 1921 ਨੂੰ ਸਰਕਾਰੀ ਕਰਮਚਾਰੀ, ਲਾਲਾ ਅਮਰਨਾਥ ਨੇ ਸਰ ਸੁੰਦਰ ਸਿੰਘ ਸਰਬਰਾਹ ਦਰਬਾਰ ਸਾਹਿਬ, ਅੰਮ੍ਰਿਤਸਰ ਤੋਂ ਦਰਬਾਰ ਸਾਹਿਬ ਦੇ ਤੋਸ਼ੇਖ਼ਾਨੇ ਦੀਆਂ ਚਾਬੀਆਂ ਲੈ ਲਈਆਂ ਜਿਸ ਕਰਕੇ ਐਜੀਟੇਸ਼ਨ ਬਹੁਤ ਵਧ ਗਈ। ਸਰਕਾਰ ਨੂੰ ਕੋਈ ਸਰਕਾਰੀ ਸਿੱਖ ਚਾਬੀਆਂ ਲੈਣ ਵਾਲਾ ਨਾ ਮਿਲਿਆ। ਓੜਕ ਕੁਝ ਵਸ ਨਾ ਚਲਦਾ ਵੇਖ ਕੇ 19 ਜਨਵਰੀ, 1922 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਹਜ਼ੂਰੀ ਵਿਚ ਸਜੇ ਦੀਵਾਨ ਵਿਚ ਚਾਬੀਆਂ ਸਰਦਾਰ ਖੜਕ ਸਿੰਘ ਦੇ ਹਵਾਲੇ ਕੀਤੀਆਂ ਗਈਆਂ। ਇਸ ਦਿਨ ਮਹਾਤਮਾ ਗਾਂਧੀ ਨੇ ਸਰਦਾਰ ਖੜਕ ਸਿੰਘ ਨੂੰ ਇਹ ਤਾਰ ਭੇਜੀ :-

**"The first decisive battle of freedom of India won, Congratulation."**

**-M.K.Gandhi**

('ਹਿੰਦੁਸਤਾਨ ਦੀ ਆਜ਼ਾਦੀ ਦੀ ਪਹਿਲੀ ਫੈਸਲਾਕੁਨ ਲੜਾਈ ਜਿੱਤੀ ਗਈ ਹੈ, ਵਧਾਈ ਹੋਵੇ - ਐਮ. ਕੇ. ਗਾਂਧੀ) । ਇਸ ਤਾਰ ਵਾਲੇ ਸ਼ਬਦਾਂ ਤੋਂ ਅਕਾਲੀ ਲਹਿਰ ਵੀ ਅਜ਼ਾਦੀ ਦੀ ਲਹਿਰ ਮੰਨੀ ਗਈ । ਇਹ 12 ਅਕਤੂਬਰ, 1920 ਤੋਂ 20 ਸਤੰਬਰ, 1925 ਤੱਕ ਪੰਜ ਸਾਲ ਚਲਦੀ ਰਹੀ ਜਿਸ ਵਿਚ ਪੰਜ ਸੌ ਸਿੰਘ ਸ਼ਹੀਦ ਹੋਏ । ਚਾਲੀ ਹਜ਼ਾਰ ਸਿੰਘ ਜੇਲ੍ਹਾਂ ਵਿਚ ਗਏ । ਇਸ ਲਹਿਰ ਤੇ 16 ਲੱਖ ਰੁਪਿਆ ਖਰਚ ਆਇਆ । ਗੁਰਦੁਆਰਾ ਐਕਟ ਪਾਸ ਹੋਣ ਤੇ ਇਹ ਲਹਿਰ ਸਮਾਪਤ ਹੋਈ ਪਰ ਮਹਾਰਾਜਾ ਨਾਭਾ ਨੂੰ ਮੁੜ ਗੱਦੀ ਉੱਤੇ ਬਹਾਲ ਕਰਨ ਦਾ ਸਵਾਲ ਵਿੱਚੇ ਹੀ ਰਹਿ ਗਿਆ । ਨਨਕਾਣਾ ਸਾਹਿਬ ਦੇ ਸਾਕੇ ਵਿਚ 89 ਸਿੰਘ ਸ਼ਹੀਦ ਹੋਏ । 21 ਫਰਵਰੀ, 1924 ਨੂੰ ਜੈਤੋ ਵਿਚ ਪਹਿਲੀ ਸ਼ਹੀਦੀ ਜੱਥੇ ਤੇ ਗੋਲੀ ਚੱਲੀ ਤੇ 40-50 ਸਿੰਘ ਸ਼ਹੀਦ ਹੋਏ । ਜੈਤੋਂ ਵਿਚ ਮੋਰਚਾ, ਅਖੰਡ ਪਾਠ ਦੇ ਖੰਡ ਹੋ ਜਾਣ ਕਰਕੇ, 15 ਸਤੰਬਰ, 1923 ਨੂੰ ਲੱਗਾ, ਜੋ ਦੋ ਸਾਲ ਚਲਦਾ ਰਿਹਾ । ਇਸ ਵਿਚ ਪੰਜ-ਪੰਜ ਸੌ ਦੇ 17 ਜੱਥੇ ਗਏ। ਇਕ ਜੱਥਾ 90 ਸਿੰਘਾਂ ਦਾ ਤੇ ਇਕ ਕੈਨੇਡੀਅਨ ਜੱਥਾ 25 ਸਿੰਘਾਂ ਦਾ ਗਿਆ । ਸਭ ਤੋਂ ਵੱਡੇ ਦੋ ਮੋਰਚੇ ਸਨ । ਪਹਿਲਾ ਮੋਰਚਾ ਗੁਰੂ ਕੇ ਬਾਗ਼ ਦਾ ਸੀ ਜੋ 1922 ਵਿਚ ਲੱਗਾ। ਇਸ ਵਿਚ ਜੱਥਿਆਂ ਉੱਤੇ ਬੜੀ ਬੇਰਹਿਮੀ ਨਾਲ ਪੁਲਸ ਮਾਰ ਕੁਟਾਈ ਕਰਦੀ ਸੀ । ਇਹ ਮਾਰ ਕੁਟਾਈ 17 ਦਿਨ ਜਾਰੀ ਰਹੀ ਜਿਸ ਨਾਲ 1300 ਸਿੱਖ ਫੱਟੜ ਹੋਏ ਅਤੇ ਕੁਝ ਸ਼ਹੀਦ ਹੋਏ। ਇਸ ਮੋਰਚੇ ਵਿਚ 569 ਸਿੰਘ ਗ੍ਰਿਫ਼ਤਾਰ ਹੋਏ। ਗੁਰੂ ਕੇ ਬਾਗ਼ ਦੇ ਮੋਰਚੇ ਦੀਆਂ ਧੁੰਮਾਂ ਸਾਰੀ ਦੁਨੀਆ ਵਿਚ ਪੈ ਗਈਆਂ ਸਨ। ਦੂਜੇ ਦੇਸ਼ਾਂ ਦੀਆਂ ਅਖ਼ਬਾਰਾਂ ਦੇ ਰਿਪੋਰਟਰ ਸਭ ਕੁਝ ਅੱਖੀਂ ਦੇਖਕੇ ਖਬਰਾਂ ਬਾਹਰ ਭੇਜਦੇ ਸਨ । ਅਕਾਲੀ ਲਹਿਰ ਦੇ ਸਮੇਂ ਹੀ ਸ੍ਰੀ ਦਰਬਾਰ ਸਾਹਿਬ ਦੇ ਸਰੋਵਰ ਦੀ ਕਾਰ ਸੇਵਾ ਹੋਈ ਜੋ 17 ਜੂਨ, 1923 ਨੂੰ ਸ਼ੁਰੂ ਹੋ ਕੇ ਇਕ ਮਹੀਨਾ ਜਾਰੀ ਰਹੀ । ਇਹ ਨਜ਼ਾਰਾ ਵੀ ਦੇਖਣਯੋਗ ਸੀ। ਕਾਰ ਸੇਵਾ ਦੇ ਆਰੰਭ ਕਰਨ ਦੇ ਮੌਕੇ ਤੇ ਦੋ ਲੱਖ ਸਿੱਖਾਂ ਦਾ ਜਲੂਸ ਪਿੱਪਲੀ ਸਾਹਿਬ ਤੋਂ ਸ਼ੁਰੂ ਹੋ ਕੇ ਦਰਬਾਰ ਸਾਹਿਬ ਪੰਜ ਵਜੇ ਸਵੇਰ ਤੋਂ ਸ਼ਾਮ ਦੇ ਪੰਜ ਵਜੇ ਤੱਕ ਚਲਦਾ ਰਿਹਾ।

**8. ਨੌਜਵਾਨ ਭਾਰਤ ਸਭਾ** - ਇਹ ਸਭਾ ਇਕ ਇਨਕਲਾਬੀ ਜੱਥਾ ਸੀ ਜਿਸ ਦੇ ਲੀਡਰ ਭਗਤ ਸਿੰਘ, ਰਾਜਗੁਰੂ, ਸੁਖਦੇਵ, ਚੰਦਰ ਸ਼ੇਖਰ ਆਜ਼ਾਦ ਤੇ ਭਟਕੇਸ਼ਵਰ ਦੱਤ ਬੰਗਾਲੀ ਆਦਿ ਸਨ । ਇਹ ਪਾਰਟੀ 'ਇਨਕਲਾਬ-ਜ਼ਿੰਦਾਬਾਦ' ਦਾ ਨਾਅਰਾ ਲਾਇਆ ਕਰਦੀ ਸੀ। ਇਸ ਦਾ ਮੁਖ ਉਦੇਸ਼ ਦੇਸ਼ ਦੀ ਆਜ਼ਾਦੀ ਸੀ ।

ਭਗਤ ਸਿੰਘ ਦੇਸ਼-ਭਗਤ ਅਜੀਤ ਸਿੰਘ ਦਾ ਭਤੀਜਾ ਸੀ । ਇਸ ਨੇ ਆਪਣੇ ਸਾਥੀ ਭਟਕੇਸ਼ਵਰ ਦੱਤ ਨਾਲ 8 ਅਪ੍ਰੈਲ, 1919 ਨੂੰ ਦਿੱਲੀ ਸੈਂਟਰਲ ਅਸੈਂਬਲੀ ਵਿਚ ਦੋ ਬੰਬ ਸਰਕਾਰ ਨੂੰ ਖ਼ਬਰਦਾਰ ਕਰਨ ਲਈ ਚਲਾਏ ਸਨ । ਇਨ੍ਹਾਂ ਨਾਲ ਕਿਸੇ ਨੂੰ ਨੁਕਸਾਨ ਨਹੀਂ ਪਹੁੰਚਿਆ ਸੀ । ਇਨ੍ਹਾਂ ਦੋਹਾਂ ਨੂੰ ਇਸ ਸਬੰਧ ਵਿਚ ਉਮਰ ਕੈਦ ਦੀ ਸਜ਼ਾ ਹੋਈ। 17 ਦਸੰਬਰ, 1928 ਨੂੰ ਲਾਹੌਰ ਵਿਚ ਸੁਪਰਡੰਟ ਪੁਲਸ, ਸਾਂਡਰਸ ਤੇ ਥਾਣੇਦਾਰ ਚੰਨਣ ਸਿੰਘ ਮਾਰੇ ਗਏ । ਇਸ ਸਬੰਧ ਵਿਚ 10 ਜੁਲਾਈ, 1929 ਨੂੰ ਇਸ ਪਾਰਟੀ ਦੇ 20 ਬੰਦਿਆਂ ਵਿਰੁੱਧ ਮੁਕੱਦਮਾ ਚਲਿਆ ਪਰ ਅਦਾਲਤ ਵਿਚ 19 ਹਾਜ਼ਰ ਸਨ । ਇਸ ਮੁਕੱਦਮੇ ਦਾ ਫ਼ੈਸਲਾ 7 ਅਕਤੂਬਰ, 1930 ਨੂੰ ਸੁਣਾਇਆ ਗਿਆ । ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਨੂੰ ਫ਼ਾਂਸੀ ਅਤੇ ਸੱਤਾਂ ਨੌਜਵਾਨਾਂ ਨੂੰ ਉਮਰ-ਕੈਦ ਦੀ ਸਜ਼ਾ ਸੁਣਾਈ ਗਈ । ਦੋ ਨੂੰ ਸੱਤ ਸਾਲ ਦੀ ਸਜ਼ਾ ਹੋਈ ਤੇ ਤਿੰਨ ਰਿਹਾ ਕਰ ਦਿੱਤੇ ਗਏ । ਭਗਤ ਸਿੰਘ, ਰਾਜ ਗੁਰੂ ਤੇ ਸੁਖਦੇਵ ਨੂੰ 23 ਮਾਰਚ, 1931 ਨੂੰ ਸੈਂਟਰਲ ਜੇਲ੍ਹ ਲਾਹੌਰ ਵਿਚ ਫ਼ਾਂਸੀ ਦਿੱਤੀ ਗਈ । ਫ਼ਿਰੋਜ਼ਪੁਰ ਦੇ ਦਰਿਆ ਸਤਲੁਜ ਦੇ ਕੰਢੇ ਲਿਜਾ ਕੇ ਰੇਲਵੇ ਪੁਲ ਦੇ ਪਾਸ ਉਨ੍ਹਾਂ ਦਾ ਸੰਸਕਾਰ ਕੀਤਾ ਗਿਆ । ਚੰਦਰ ਸ਼ੇਖਰ ਆਜ਼ਾਦ 27 ਫਰਵਰੀ, 1931 ਨੂੰ ਅਲਾਹਾਬਾਦ ਵਿਚ ਪੁਲਸ ਦੇ ਮੁਕਾਬਲੇ ਵਿਚ ਮਾਰਿਆ ਗਿਆ ਤੇ ਜਤਿੰਦਰਨਾਥ ਦਾਸ ਭੁੱਖ-ਹੜਤਾਲ ਦੇ ਕਾਰਨ ਲਾਹੌਰ ਜੇਲ੍ਹ ਵਿਚ ਹੀ ਮਰ ਗਿਆ । ਭਗਤ ਸਿੰਘ ਦਾ ਸਾਥੀ ਭਟਕੇਸ਼ਵਰ ਦੱਤ ਬੰਗਾਲੀ 1938 ਵਿਚ ਰਿਹਾ ਹੋਇਆ । ਇਹ ਸੰਨ 1942 ਦੀ 'ਭਾਰਤ ਛੱਡੋ' ਦੀ ਲਹਿਰ ਵਿਚ ਸ਼ਾਮਲ ਹੋਇਆ ।

**9. ਆਜ਼ਾਦ ਹਿੰਦ ਫ਼ੌਜ -** 1 ਸਤੰਬਰ, 1939 ਨੂੰ ਜਰਮਨੀ ਦੇ ਡਿਕਟੇਟਰ ਹਿਟਲਰ ਨੇ ਪੋਲੈਂਡ ਉੱਤੇ ਹਮਲਾ ਕਰ ਕੇ ਜੰਗ ਛੇੜ ਦਿੱਤਾ। ਜਰਮਨੀ, ਜਾਪਾਨ ਤੇ ਇਟਲੀ ਦਾ ਇਕ ਧੜਾ ਸੀ । ਦੂਜੇ ਪਾਸੇ ਬਰਤਾਨੀਆ, ਫ਼ਰਾਂਸ, ਰੂਸ ਤੇ ਅਮਰੀਕਾ ਸਨ । ਇਸ ਜੰਗ ਤੋਂ ਫਾਇਦਾ ਉਠਾਉਣ ਤੇ ਹਿੰਦੁਸਤਾਨ ਨੂੰ ਆਜ਼ਾਦ ਕਰਾਉਣ ਲਈ ਸੁਭਾਸ਼ ਚੰਦਰ ਬੋਸ ਚੁਪ ਕੀਤੇ ਕਲਕੱਤੇ ਤੋਂ ਕਾਬਲ ਪਹੁੰਚਿਆ । ਉਥੋਂ ਇਹ 28 ਮਾਰਚ, 1941 ਨੂੰ ਜਰਮਨੀ ਦੀ ਰਾਜਧਾਨੀ, ਬਰਲਿਨ ਪਹੁੰਚਿਆ । ਇਸ ਨੇ ਹਿਟਲਰ ਤੇ ਮੁਸੋਲੀਨੀ ਨਾਲ ਮੁਲਾਕਾਤ ਕੀਤੀ ਤੇ ਦਸ ਮਹੀਨੇ ਜਰਮਨੀ ਵਿਚ ਰਿਹਾ । ਇਸ ਨੇ 26 ਜਨਵਰੀ, 1942 ਨੂੰ ਆਜ਼ਾਦ ਹਿੰਦ ਫ਼ੌਜ, ਕਾਇਮ ਕਰਨ ਦਾ ਐਲਾਨ ਕਰ ਦਿੱਤਾ । ਫਿਰ ਇਹ 2 ਜੁਲਾਈ, 1942 ਨੂੰ ਸਿੰਗਾਪੁਰ ਪਹੁੰਚਿਆ । ਇਨ੍ਹੀਂ ਦਿਨੀਂ ਹੀ ਦੇਸ਼- ਭਗਤ ਬਾਬੂ ਅਮਰ ਸਿੰਘ ਪਿੰਡ ਸ਼ੇਰਪੁਰਾ (ਮਗਰੋਂ ਸਹੌਲੀ, ਜ਼ਿਲ੍ਹਾ ਲੁਧਿਆਣਾ ਦਾ ਵਸਨੀਕ)

ਕਲਕੱਤੇ ਤੋਂ ਬੈਂਕਾਕ ਪਹੁੰਚ ਗਿਆ । 21 ਅਕਤੂਬਰ, 1942 ਨੂੰ ਸਿੰਗਾਪੁਰ ਤੇ ਬੈਂਕਾਕ ਵਿਚ ਆਜ਼ਾਦ ਹਿੰਦ ਸਰਕਾਰ ਤੇ ਆਜ਼ਾਦ ਹਿੰਦ ਫ਼ੌਜ ਕਾਇਮ ਕੀਤੀ ਗਈ । ਇਸ ਦੀ ਗਿਣਤੀ 40 ਤੋਂ 90 ਹਜ਼ਾਰ ਦਰਮਿਆਨ ਦੱਸੀ ਜਾਂਦੀ ਹੈ । ਆਜ਼ਾਦ ਹਿੰਦ ਫ਼ੌਜ ਨੇ ਸਿਆਮ, ਬੈਂਕਾਕ, ਬਰਮਾ ਵਿਚ ਜਾਨ ਤੋੜ ਕੇ ਲੜਾਈਆਂ ਲੜੀਆਂ ਪਰ ਬਰਸਾਤ ਆ ਜਾਣ ਕਰਕੇ ਖ਼ੁਰਾਕ ਦਾ ਤੋੜਾ ਹੋ ਗਿਆ । ਜਾਪਾਨ ਨੇ ਆਜ਼ਾਦ ਹਿੰਦ ਫ਼ੌਜ ਦਾ ਸਾਥ ਦਿੱਤਾ । ਸੰਨ 1914-15 ਦਾ ਗ਼ਦਰੀ ਲੀਡਰ ਰਾਸ ਬਿਹਾਰੀ ਬੋਸ ਵੀ ਆਜ਼ਾਦ ਹਿੰਦ ਸਰਕਾਰ ਵਿਚ ਸ਼ਾਮਲ ਹੋਇਆ । ਓੜਕ ਆਜ਼ਾਦ ਹਿੰਦ ਫ਼ੌਜ ਹਾਰ ਗਈ । ਖਿਆਲ ਕੀਤਾ ਜਾਂਦਾ ਹੈ ਕਿ ਸਤਾਰਾਂ ਅਗਸਤ, 1945 ਨੂੰ ਸੁਭਾਸ਼ ਚੰਦਰ ਬੋਸ ਫ਼ਾਰਮੂਸਾ ਵਿਚ ਹਵਾਈ ਜਹਾਜ਼ ਨੂੰ ਅੱਗ ਲੱਗਣ ਕਾਰਨ ਜ਼ਖ਼ਮੀ ਹੋ ਕੇ ਚਲਾਣਾ ਕਰ ਗਿਆ । ਬਾਬੂ ਅਮਰ ਸਿੰਘ ਸਿੰਗਾਪੁਰ ਵਿਚ ਆਜ਼ਾਦ ਹਿੰਦ ਫ਼ੌਜ ਵੱਲੋਂ ਕਮਿਸ਼ਨਰ ਰਿਹਾ। ਇਸ ਨੇ ਬੈਂਕਾਕ ਵਿਚ ਉਸ ਅੰਗਰੇਜ਼ ਨੂੰ ਗ੍ਰਿਫ਼ਤਾਰ ਕਰ ਲਿਆ ਜਿਸ ਨੇ ਉਸ ਨੂੰ 1915 ਵਿਚ ਗ੍ਰਿਫ਼ਤਾਰ ਕੀਤਾ ਸੀ ਤੇ ਉਸੇ ਕੋਠੀ ਵਿਚ ਬੰਦ ਕੀਤਾ ਜਿਸ ਵਿਚ ਇਸਨੂੰ ਬੰਦ ਕੀਤਾ ਗਿਆ ਸੀ । ਬਾਬੂ ਅਮਰ ਸਿੰਘ ਸਿਆਮ ਤੋਂ ਪੈਦਲ ਚਲ ਕੇ ਬਰਮਾ ਤੇ ਬੰਗਾਲ ਵਿਚੋਂ ਦੀ ਹੁੰਦਾ ਹੋਇਆ ਬੀਕਾਨੇਰ ਦੇ ਜ਼ਿਲ੍ਹਾ ਗੰਗਾਨਗਰ ਵਿਚ ਆਪਣੇ ਸਬੰਧੀਆਂ ਪਾਸ ਪਹੁੰਚ ਗਿਆ ਤੇ ਜਦ 15 ਅਗਸਤ, 1947 ਨੂੰ ਹਿੰਦੁਸਤਾਨ ਆਜ਼ਾਦ ਹੋਇਆ ਤਾਂ ਉਹ ਅਗਿਆਤ ਵਾਸ ਛੱਡ ਕੇ ਸਾਹਮਣੇ ਆ ਗਿਆ ਤੇ ਸਹੌਲੀ ਵਿਚ ਰਹਿਣ ਲਗ ਪਿਆ ।

ਆਜ਼ਾਦ ਹਿੰਦ ਫ਼ੌਜ ਦੇ ਤਿੰਨ ਡਵੀਜ਼ਨ ਸਨ । ਪਹਿਲਾ ਕੁਰਬਾਨੀ ਫ਼ੌਜ ਤੇ ਦੂਜਾ ਇਸਤਰੀਆਂ ਦੀ ਰਾਣੀ ਝਾਂਸੀ ਨਾਂ ਦੀ ਰਜਮੈਂਟ ਸੀ ਜਿਸ ਨੇ ਸੋਲਾਂ ਘੰਟੇ ਮੋਲਮੀਨ ਦੇ ਮੋਰਚੇ ਵਿਚ ਦੁਸ਼ਮਣ ਦਾ ਟਾਕਰਾ ਕੀਤਾ। ਇਸ ਵਿਚ ਬਾਰਾਂ ਸੌ ਇਸਤਰੀਆਂ ਸਨ ਤੇ ਸੁਪਰੀਮ ਕਮਾਂਡਰ ਸੁਭਾਸ਼ ਚੰਦਰ ਬੋਸ ਸੀ । ਅਫ਼ਸਰਾਂ ਦੀ ਗਿਣਤੀ 15 ਸੀ । ਇਸ ਫ਼ੌਜ ਦਾ ਨਾਅਰਾ ਸੀ, 'ਦਿੱਲੀ ਚੱਲੋ' । ਤੀਜਾ ਬਾਲ ਸੈਨਾ ਅਰਥਾਤ ਬੱਚਿਆ ਦੀ ਫ਼ੌਜ ਸੀ ਜਿਸਦਾ ਕੰਮ ਲਿਟਰੇਚਰ ਵੰਡਣਾ ਸੀ । ਆਜ਼ਾਦ ਹਿੰਦ ਫ਼ੌਜ ਦੇ ਚਾਰ ਰੇਡੀਓ ਸਟੇਸ਼ਨ ਤੇ ਦੋ ਅਖ਼ਬਾਰ 'ਜੈ ਹਿੰਦ' ਤੇ 'ਪੂਰਨ ਸੁਰਾਜ' ਸਨ । ਇਹ ਦੋਵੇਂ ਅਖ਼ਬਾਰ ਰੋਜ਼ਾਨਾ ਸਨ । ਇਸ ਆਜ਼ਾਦ ਹਿੰਦ ਹਕੂਮਤ ਨੂੰ ਜਾਪਾਨ, ਜਰਮਨੀ, ਇਟਲੀ, ਸਿਆਮ, ਫਿਲਪੀਨ, ਮਾਨਚੂਕ ਤੇ ਨਾਨਕਿਨ ਦੀਆਂ ਸਰਕਾਰਾਂ ਨੇ ਪਰਵਾਨ ਕਰ ਲਿਆ ਸੀ । ਸੰਨ 1945 ਦੇ ਅਪਰੈਲ, ਮਈ ਦੇ ਮਹੀਨਿਆਂ ਵਿਚ ਬਰਮਾ ਵਿਚ ਲੜ ਰਹੀ ਆਜ਼ਾਦ ਹਿੰਦ ਫ਼ੌਜ ਦੇ ਕਮਾਂਡਰਾਂ ਕਪਤਾਨ ਸਹਿਗਲ, ਜਰਨੈਲ ਸ਼ਾਹ ਨਵਾਜ਼ ਖ਼ਾਂ ਤੇ ਕਰਨਲ ਢਿੱਲੋਂ ਨੇ ਅੰਗਰੇਜ਼ਾਂ ਦੇ ਕਮਾਂਡਰ ਅੱਗੇ ਹਥਿਆਰ ਸੁੱਟ ਦਿੱਤੇ ਅਤੇ ਉਹ ਗ੍ਰਿਫ਼ਤਾਰ ਹੋ ਗਏ । ਪਿੱਛੋਂ ਸਹਿਗਲ, ਸ਼ਾਹ ਨਵਾਜ਼ ਖ਼ਾਂ ਤੇ ਕਰਨਲ ਢਿੱਲੋਂ ਉੱਤੇ ਮੁਕੱਦਮਾ ਚਲਾਇਆ ਅਤੇ ਇਨ੍ਹਾਂ ਨੂੰ ਉਮਰ ਕੈਦ, ਨੌਕਰੀ ਤੋਂ ਮੌਕੂਫ਼ੀ ਤੇ ਤਨਖ਼ਾਹ ਦੀ ਜ਼ਬਤੀ ਦੀ ਸਜ਼ਾ ਦਿੱਤੀ ਗਈ ਪਰ ਕਮਾਂਡਰ-ਇਨ-ਚੀਫ਼ ਨੇ ਕੈਦ ਦੀ ਸਜ਼ਾ ਮੁਆਫ਼ ਕਰ ਦਿੱਤੀ । 3 ਜਨਵਰੀ, 1946 ਨੂੰ ਇਨ੍ਹਾਂ ਨੂੰ ਰਿਹਾ ਕੀਤਾ ਗਿਆ। ਚਾਰ ਮੁਕੱਦਮੇ ਆਜ਼ਾਦ ਹਿੰਦ ਦੇ ਬਾਕੀ ਚਾਰ ਅਫ਼ਸਰਾਂ ਤੇ ਚੱਲੇ ਤੇ ਉਨ੍ਹਾਂ ਨੂੰ ਕੈਦ ਦੀ ਸਜ਼ਾ ਹੋਈ ਪਰ ਨਜ਼ਰਬੰਦ ਫ਼ੌਜੀ ਰਿਹਾ ਕਰ ਦਿੱਤੇ ਗਏ। ਸੰਨ 1947 ਵਿਚ ਜਦੋਂ ਦੇਸ਼ ਆਜ਼ਾਦ ਹੋਇਆ ਤਾਂ ਕੈਦ ਹੋਏ ਅਫ਼ਸਰਾਂ ਨੂੰ ਰਿਹਾ ਕੀਤਾ ਗਿਆ।

**10. ਕਾਂਗਰਸ ਲਹਿਰ –** ਆਲ ਇੰਡੀਆ ਨੈਸ਼ਨਲ ਕਾਂਗਰਸ ਦਾ ਪਹਿਲਾ ਸਮਾਗਮ 27 ਦਸੰਬਰ, 1885 ਨੂੰ ਹੋਇਆ । ਇਹ ਹਿਊਮ ਨਾਂ ਦੇ ਅੰਗਰੇਜ਼ ਦੀ ਪ੍ਰੇਰਨਾ ਨਾਲ ਕਾਇਮ ਹੋਈ ਸੀ । ਪਹਿਲਾਂ ਇਸ ਦਾ ਕੰਮ ਅੰਗਰੇਜ਼ੀ ਸਰਕਾਰ ਤੋਂ ਹਿੰਦੁਸਤਾਨੀਆਂ ਨੂੰ ਰਾਜਸੀ ਹੱਕ ਦਿਵਾਉਣ ਦਾ ਜਤਨ ਕਰਨਾ ਸੀ । ਸੰਨ 1918 ਤੱਕ ਇਹ ਇਸੇ ਪਾਲਿਸੀ ਤੇ ਚਲਦੀ ਰਹੀ । ਸੰਨ 1905 ਵਿਚ ਇਸ ਨੇ ਬੰਗਾਲ ਦੇ ਵਿਰੁੱਧ ਆਵਾਜ਼ ਉਠਾਈ ਤੇ ਸੁਦੇਸ਼ੀ ਲਹਿਰ ਚਲਾਈ। ਸੰਨ 1916 ਵਿਚ ਇਸ ਨੇ ਮੁਸਲਮਾਨਾਂ ਲਈ ਵੱਖਰੇ ਹੱਕਾਂ ਸਬੰਧੀ ਮੁਸਲਿਮ ਲੀਗ ਨਾਲ ਲਖਨਊ ਵਿਚ ਇਕ ਸਮਝੌਤਾ ਕੀਤਾ ਜਿਸ ਦਾ ਨਾਂ 'ਲਖਨਊ ਪੈਕਟ' ਸੀ ।

ਯੂਰਪ ਦੀ ਪਹਿਲੀ ਜੰਗ 11 ਨਵੰਬਰ, 1918 ਨੂੰ ਖ਼ਤਮ ਹੋਈ। ਹਿੰਦ ਸਰਕਾਰ ਨੇ 1915-16 ਵਿਚ ਚੱਲੇ ਸਾਜ਼ਸ਼ ਦੇ ਮੁਕੱਦਮਿਆਂ ਦੀ ਪੜਤਾਲ ਬਾਰੇ ਰੋਲਟ ਕਮੇਟੀ ਨਿਯਤ ਕੀਤੀ, ਜਿਸ ਨੇ ਸਡੀਸ਼ਨ ਰਿਪੋਟ ਤਿਆਰ ਕੀਤੀ । ਕਮੇਟੀ ਦਾ ਪਰਧਾਨ ਮਿਸਟਰ ਰੌਲਟ ਸੀ । ਮਾਰਚ, 1919 ਵਿਚ ਇਸ ਰਿਪੋਟ ਦੇ ਆਧਾਰ ਤੇ ਅੱਗੇ ਨੂੰ ਦੇਸ਼ ਵਿਚੋਂ ਅੰਗਰੇਜ਼ਾਂ ਵਿਰੁੱਧ ਇਨਕਲਾਬੀ ਲਹਿਰਾਂ ਨੂੰ ਰੋਕਣ ਲਈ ਰੋਲਟ ਬਿਲ ਪਾਸ ਕੀਤਾ ਗਿਆ । ਇਹ ਬਿਲ ਬਹੁਤ ਸਖ਼ਤ ਸੀ। ਮਹਾਤਮਾ ਗਾਂਧੀ ਆਦਿ ਲੀਡਰਾਂ ਨੂੰ ਇਸ ਤੇ ਬੜਾ ਰੰਜ ਹੋਇਆ ਕਿ ਅੰਗਰੇਜ਼ਾਂ ਦੀ ਜੰਗ ਵਿਚ ਕੀਤੀ ਸੇਵਾ ਦਾ ਹਿੰਦੁਸਤਾਨ ਨੂੰ ਚੰਗਾ ਫਲ ਮਿਲਣ ਲੱਗਾ ਹੈ। ਮਹਾਤਮਾ ਗਾਂਧੀ ਨੇ ਇਸ ਦੇ ਵਿਰੁੱਧ ਐਜੀਟੇਸ਼ਨ ਸ਼ੁਰੂ ਕੀਤੀ ਤੇ 13 ਅਪ੍ਰੈਲ ਨੂੰ ਜਲ੍ਹਿਆਂ ਵਾਲੇ ਬਾਗ਼, ਅੰਮ੍ਰਿਤਸਰ ਵਿਚ ਜਨਰਲ ਡਾਇਰ ਨੇ ਗੋਲੀ ਚਲਾਈ। ਕੁਲ 1650 ਕਾਰਤੂਸ ਚਲਾਏ ਗਏ ਜਿਨ੍ਹਾਂ ਨਾਲ ਬਹੁਤ ਸਾਰੇ ਬੰਦੇ ਮਰੇ ! ਪੰਜਾਬ ਦੇ ਪੰਜਾਂ ਜ਼ਿਲ੍ਹਿਆਂ ਵਿਚ ਮਾਰਸ਼ਲ ਲਾਅ ਲੱਗਾ । ਬੜੀ ਸਖ਼ਤੀ ਕੀਤੀ ਗਈ । ਓੜਕ ਸਰਕਾਰ ਨੂੰ ਕਹਿਣਾ ਪਿਆ ਕਿ ਜੋ ਕੁਝ ਪਿੱਛੇ ਹੋਇਆ ਉਸ ਨੂੰ ਭੁੱਲ ਜਾਓ । ਮਾਰੇ ਗਏ ਬੰਦਿਆਂ ਦੇ ਵਾਰਸਾਂ ਨੂੰ ਮੁਆਵਜ਼ਾ ਦਿੱਤਾ ਗਿਆ। ਮਹਾਤਮਾ ਗਾਂਧੀ ਤੇ ਹੋਰ ਲੀਡਰ ਫੜੇ ਗਏ। ਮਾਰਸ਼ਲ ਲਾਅ ਦੇ ਦਿਨਾਂ ਵਿਚ ਮੁਕੱਦਮੇ ਚੱਲੇ । ਕਈਆਂ ਨੂੰ ਸਜ਼ਾਵਾਂ ਹੋਈਆਂ । ਸੰਨ 1920 ਦੇ ਸ਼ਾਹੀ ਐਲਾਨ ਵਿਚ ਕੁਝ ਇਕ ਤੋਂ ਬਿਨਾਂ ਬਾਕੀ ਸਭ ਨੂੰ ਰਿਹਾ ਕਰ ਦਿੱਤਾ ਗਿਆ । ਇਸੇ ਸਾਲ ਕਲਕੱਤੇ ਵਿਚ ਕਾਂਗਰਸ ਦਾ ਖ਼ਾਸ ਸਮਾਗਮ ਕਰਕੇ ਕਾਂਗਰਸ ਨੇ ਅੰਗਰੇਜ਼ੀ ਸਰਕਾਰ ਨਾਲ ਨਾ-ਮਿਲਵਰਤਣ ਕਰਨ ਦਾ ਮਤਾ ਪਾਸ ਕੀਤਾ । ਮਹਾਤਮਾ ਗਾਂਧੀ ਨੇ ਇਕ ਸਾਲ ਵਿਚ ਸਵਰਾਜ ਲੈਣ ਦਾ ਐਲਾਨ ਕੀਤਾ ਤੇ ਇਕ ਕਰੋੜ ਰੁਪਏ ਦਾ ਫੰਡ ਕਾਇਮ ਕਰਨ ਲਈ ਅਪੀਲ ਕੀਤੀ । ਇਹ ਲਹਿਰ ਸਾਲ ਡੇਢ-ਸਾਲ ਚਲਦੀ ਰਹੀ ।

ਯੂ. ਪੀ. ਦੇ ਇਕ ਥਾਂ ਚੌਰਾ ਚੌਰੀ ਵਿਚ ਲੋਕਾਂ ਨੇ ਇਕ ਥਾਣੇ ਨੂੰ ਫੂਕ ਦਿੱਤਾ ਤੇ ਪੁਲਸ ਵਾਲਿਆਂ ਨੂੰ ਸਾੜ ਦਿੱਤਾ ਜਿਸ ਕਰਕੇ ਮਹਾਤਮਾ ਗਾਂਧੀ ਨੇ ਇਹ ਕਹਿ ਕੇ ਨਾ-ਮਿਲਵਰਤਣ ਦੀ ਲਹਿਰ ਬੰਦ ਕਰ ਦਿੱਤੀ ਕਿ ਲੋਕ ਸ਼ਾਂਤਮਈ ਤਰੀਕੇ ਉੱਤੇ ਕਾਇਮ ਨਹੀਂ ਰਹੇ । ਨਤੀਜਾ ਇਹ ਨਿਕਲਿਆ ਕਿ ਲੋਕਾਂ ਦਾ ਜੋਸ਼ ਠੰਢਾ ਪੈ ਗਿਆ । ਦੇਸ਼ ਵਿਚ ਹਿੰਦੂ-ਮੁਸਲਿਮ ਫ਼ਸਾਦ ਹੋਣੇ ਸ਼ੁਰੂ ਹੋ ਗਏ। ਨਾ-ਮਿਲਵਰਤਣ ਲਹਿਰ ਵਿਚ ਹਿੰਦੂ-ਮੁਸਲਿਮ-ਸਿੱਖ ਏਕਤਾ ਕਾਇਮ ਨਾ ਰਹੀ। ਫਿਰ ਸੱਤ ਸਾਲ ਕੁਝ ਨਾ ਹੋਇਆ ।

ਕਾਂਗਰਸ ਵਿਚ ਪੰਡਤ ਮੋਤੀ ਲਾਲ ਨਹਿਰੂ ਤੇ ਹੋਰ ਲੀਡਰਾਂ ਨੇ ਸਵਰਾਜ ਪਾਰਟੀ ਕਾਇਮ ਕੀਤੀ ਤੇ ਕਾਂਗਰਸ ਵਾਲੇ ਕੌਂਸਲਾਂ ਤੇ ਸੈਂਟਰਲ ਅਸੈਂਬਲੀ ਵਿਚ ਜਾ ਕੇ ਹਿੰਦੁਸਤਾਨ ਦੇ ਹੱਕਾਂ ਸਬੰਧੀ ਆਵਾਜ਼ ਉਠਾਉਂਦੇ ਰਹੇ । ਸੰਨ 1928 ਵਿਚ ਸਾਈਮਨ ਕਮਿਸ਼ਨ ਹਿੰਦੁਸਤਾਨ ਵਿਚ ਆਇਆ। ਇਸ ਵਿਚ ਕੋਈ ਵੀ ਹਿੰਦੁਸਤਾਨੀ ਮੈਂਬਰ ਨਹੀਂ ਲਿਆ ਗਿਆ ਸੀ । ਸੋ ਕਾਂਗਰਸ ਨੇ ਇਸ ਦਾ ਬਾਈਕਾਟ ਕੀਤਾ । ਇਹ ਬਾਈਕਾਟ ਕਾਮਯਾਬ ਰਿਹਾ । ਪੰਡਤ ਮੋਤੀ ਲਾਲ ਨਹਿਰੂ ਦੀ ਪ੍ਰਧਾਨਗੀ ਹੇਠ ਇਕ ਕਮੇਟੀ

ਹਿੰਦੁਸਤਾਨ ਲਈ ਰਾਜ ਬਣਤਰ ਦਾ ਖਰੜਾ ਤਿਆਰ ਕਰਨ ਲਈ ਬਣੀ। ਇਸ ਨੇ ਨਹਿਰੂ ਰਿਪੋਟ ਤਿਆਰ ਕੀਤੀ ਜਿਸ ਨੂੰ ਸਿੱਖਾਂ ਤੇ ਮੁਸਲਮਾਨਾਂ ਦੋਹਾਂ ਨੇ ਨਾ ਮੰਨਿਆ । ਇਸ ਲਈ ਇਹ ਰਿਪੋਟ ਕਿਸੇ ਕੰਮ ਨਾ ਆਈ। ਸੰਨ 1929 ਦੇ ਲਾਹੌਰ ਵਾਲੇ ਸਮਾਗਮ ਵਿਚ ਕਾਂਗਰਸ ਨੇ ਮੁਕੰਮਲ ਆਜ਼ਾਦੀ ਦਾ ਮਤਾ ਪਾਸ ਕੀਤਾ । ਸੰਨ 1930 ਵਿਚ 26 ਜਨਵਰੀ ਨੂੰ ਆਜ਼ਾਦੀ ਦਿਨ ਮਨਾਇਆ ਗਿਆ । ਫਿਰ ਮਹਾਤਮਾ ਗਾਂਧੀ ਨੇ 6 ਅਪ੍ਰੈਲ, 1930 ਨੂੰ ਗੁਜਰਾਤ ਦੇ ਇਲਾਕੇ ਵਿਚ ਸਮੁੰਦਰ ਦੇ ਕੰਢੇ ਡਾਂਡੀ ਨਾਂ ਦੇ ਪਿੰਡ ਵਿਚ ਲੂਣ ਦਾ ਕਾਨੂੰਨ ਤੋੜਿਆ । ਲੂਣ ਸਤਿਆਗ੍ਰਹਿ ਸਾਲ ਕੁ ਭਰ ਚਲਦਾ ਰਿਹਾ ਜਿਸ ਵਿਚ ਸੱਠ ਹਜ਼ਾਰ ਆਦਮੀ ਜੇਲ੍ਹ ਗਏ । 5 ਮਾਰਚ, 1931 ਨੂੰ ਗਾਂਧੀ-ਇਰਵਨ ਪੈਕਟ ਤੇ ਦਸਤਖ਼ਤ ਹੋ ਗਏ ਤੇ ਲੂਣ ਦੇ ਕਾਨੂੰਨ ਵਿਚ ਕੁਝ ਤਰਮੀਮ ਕੀਤੀ ਗਈ ਤੇ ਮਹਾਤਮਾ ਗਾਂਧੀ ਦੂਜੀ ਗੋਲਮੇਜ਼ ਕਾਨਫਰੰਸ ਵਿਚ ਸ਼ਾਮਲ ਹੋਏ ।

ਪਹਿਲੀ ਕਾਨਫਰੰਸ ਦਾ ਕਾਂਗਰਸ ਨੇ ਬਾਈਕਾਟ ਕਰ ਦਿੱਤਾ ਸੀ ।

ਲੰਡਨ ਵਿਚ ਫ਼ਿਰਕੇਦਾਰੀ ਦੇ ਸਵਾਲ ਦਾ ਕੋਈ ਨਿਬੇੜਾ ਨਾ ਹੋ ਸਕਿਆ। ਮਹਾਤਮਾ ਗਾਂਧੀ ਨੇ ਅੰਗਰੇਜ਼ਾਂ ਦੇ ਪ੍ਰਧਾਨ ਮੰਤਰੀ ਜੇਮਜ਼ ਰੈਮਜ਼ੇ ਮੈਕਡਾਨਲਡ ਨੂੰ ਸਾਲਸ ਮੰਨ ਲਿਆ, ਜਿਸ ਨੇ ਅਗਸਤ, 1932 ਵਿਚ ਆਪਣਾ ਫ਼ੈਸਲਾ ਦੇ ਦਿੱਤਾ । ਸਿੱਖ ਇਸ ਫ਼ੈਸਲੇ ਤੋਂ ਸੰਤੁਸ਼ਟ ਨਹੀਂ ਸਨ ਪਰ ਕਾਂਗਰਸ ਇਸ ਫ਼ੈਸਲੇ ਬਾਰੇ ਨਿਰਪੱਖ ਰਹੀ । ਓੜਕ ਇਸੇ ਫ਼ੈਸਲੇ ਦੇ ਆਧਾਰ ਤੇ ਗੌਰਮੈਂਟ ਆਫ਼ ਇੰਡੀਆ ਐਕਟ, 1935 ਪਾਰਲੀਮੈਂਟ ਨੇ ਪਾਸ ਕੀਤਾ ਜਿਸ ਅਨੁਸਾਰ ਹਿੰਦੁਸਤਾਨ ਦੇ 11 ਸੂਬੇ ਬਣੇ। ਸੂਬਿਆਂ ਨੂੰ ਖ਼ੁਦਮੁਖ਼ਤਾਰੀ ਦਿੱਤੀ ਗਈ ਤੇ ਰੀਜ਼ਰਵ ਬੈਂਕ ਕਾਇਮ ਕੀਤਾ ਗਿਆ । ਇਸ ਐਕਟ ਅਨੁਸਾਰ ਕੌਂਸਲਾਂ ਬਣੀਆਂ, ਕਾਂਗਰਸ ਨੇ ਚੋਣ ਲੜੀ ਤੇ ਅੱਠਾਂ ਸੂਬਿਆਂ ਵਿਚ ਬਹੁ-ਸੰਮਤੀ ਪ੍ਰਾਪਤ ਹੋਣ ਤੇ ਉਸਦੀਆਂ ਵਜ਼ਾਰਤਾਂ ਬਣੀਆਂ । ਪਹਿਲੀ ਸਤੰਬਰ, 1939 ਨੂੰ ਹਿਟਲਰ ਨੇ ਪੋਲੈਂਡ ਤੇ ਹਮਲਾ ਕਰ ਕੇ ਜੰਗ ਛੇੜ ਦਿੱਤੀ । ਅੰਗਰੇਜ਼ 3 ਸਤੰਬਰ ਨੂੰ ਜੰਗ ਵਿਚ ਸ਼ਾਮਲ ਹੋਏ । ਵਾਇਸਰਾਏ ਨੇ ਸੈਂਟਰਲ ਅਸੈਂਬਲੀ ਤੋਂ ਬਿਨਾਂ ਪੁੱਛੇ ਹਿੰਦੁਸਤਾਨ ਨੂੰ ਜੰਗ ਵਿਚ ਧੱਕ ਦਿੱਤਾ ਜਿਸ ਕਰਕੇ ਕਾਂਗਰਸ ਨੇ ਅੰਗਰੇਜ਼ ਸਰਕਾਰ ਨੂੰ ਪੁੱਛਿਆ ਕਿ ਅੰਗਰੇਜ਼ਾਂ ਦਾ ਇਸ ਜੰਗ ਵਿਚ ਸ਼ਾਮਲ ਹੋਣ ਦਾ ਕੀ ਉਦੇਸ਼ ਹੈ ਤੇ ਇਸ ਦਾ ਹਿੰਦੁਸਤਾਨ ਤੇ ਕੀ ਅਸਰ ਪਵੇਗਾ ? ਅੰਗਰੇਜ਼ ਸਰਕਾਰ ਨੇ ਉੱਤਰ ਦਿੱਤਾ ਕਿ ਅਸੀਂ ਉਦੇਸ਼ ਬਾਰੇ ਅਜੇ ਕੋਈ ਫ਼ੈਸਲਾ ਨਹੀਂ ਕਰ ਸਕੇ। ਨਵੰਬਰ, 1939 ਵਿਚ ਕਾਂਗਰਸ ਵਜ਼ਾਰਤਾਂ ਨੇ ਰੋਸ ਵਜੋਂ ਅਸਤੀਫ਼ੇ ਦੇ ਦਿੱਤੇ । ਉਨ੍ਹਾਂ ਸੂਬਿਆਂ ਵਿਚ ਗਵਰਨਰ ਰਾਜ-ਪ੍ਰਬੰਧ ਚਲਾਉਂਦੇ ਰਹੇ ।

ਕਾਂਗਰਸ ਨੇ ਲੋਕਾਂ ਨੂੰ ਜਾਤੀ ਹੈਸੀਅਤ ਵਿਚ ਸ਼ਖ਼ਸੀ ਤੌਰ ਤੇ ਸਿਵਲ ਨਾ-ਫ਼ੁਰਮਾਨੀ ਕਰਨ ਦੀ ਖੁਲ੍ਹ ਦੇ ਦਿੱਤੀ ਸੀ । ਇਕ ਸਾਲ ਇਹ ਲਹਿਰ ਚਲਦੀ ਰਹੀ । ਫਿਰ ਸਰਕਾਰ ਨੇ ਸਭ ਕੈਦੀ ਰਿਹਾ ਕਰ ਦਿੱਤੇ। 6 ਦਸੰਬਰ, 1941 ਨੂੰ ਜਾਪਾਨ ਜੰਗ ਵਿਚ ਸ਼ਾਮਲ ਹੋ ਗਿਆ ਤੇ ਉਹ ਸਿੰਗਾਪੁਰ, ਬਰਮਾ ਵੱਲ ਵਧਣ ਲੱਗਾ । ਕਾਂਗਰਸ ਮਿਲਵਰਤਣ ਹਾਸਲ ਕਰਨ ਲਈ ਮਾਰਚ, 1942 ਵਿਚ ਸਰ ਸਟੈਫਰਡ ਕ੍ਰਿਪਸ ਇਕ ਸਕੀਮ ਲੈ ਕੇ ਹਿੰਦੁਸਤਾਨ ਆਇਆ ਪਰ ਕੋਈ ਗੱਲ ਸਿਰੇ ਨਾ ਚੜ੍ਹੀ । 8 ਅਗਸਤ, 1942 ਨੂੰ ਕਾਂਗਰਸ ਨੇ ਅੰਗਰੇਜ਼ਾਂ ਨੂੰ ਹਿੰਦੁਸਤਾਨ ਛੱਡਣ ਬਾਰੇ 'ਹਿੰਦੁਸਤਾਨ ਛੱਡੋ' ਦਾ ਮਤਾ ਪਾਸ ਕੀਤਾ । 9 ਅਗਸਤ ਨੂੰ ਸਭ ਵੱਡੇ-ਵੱਡੇ ਕਾਂਗਰਸੀ ਲੀਡਰ ਫੜੇ ਗਏ । ਕਈ ਜਗ੍ਹਾ ਫ਼ਸਾਦ ਹੋਏ, ਗੋਲੀ ਚੱਲੀ ਤੇ ਲੁੱਟ ਮਾਰ ਦੀਆਂ ਘਟਨਾਵਾਂ ਹੋਈਆਂ । ਇਸ ਲਹਿਰ ਵਿਚ 36 ਹਜ਼ਾਰ ਆਦਮੀ ਜੇਲ੍ਹਾਂ ਵਿਚ ਗਏ ।

ਸੰਨ 1945-46 ਵਿਚ ਲਾਰਡ ਵੇਵਲ ਵੇਲੇ ਸ਼ਿਮਲੇ ਵਿਚ ਹਿੰਦੂਆਂ, ਮੁਸਲਮਾਨਾਂ, ਸਿੱਖਾਂ ਅਤੇ ਅਛੂਤਾਂ ਦੇ ਪ੍ਰਤਿਨਿਧਾਂ ਦੀ ਕਾਨਫ਼ਰੰਸ ਹੋਈ, ਜੋ ਸਫਲ ਨਾ ਹੋਈ । ਫਿਰ ਕੈਬਨਿਟ ਮਿਸ਼ਨ ਹਿੰਦੁਸਤਾਨ ਵਿਚ ਆਇਆ ਪਰ ਇਸ ਦੇ ਜਤਨ ਵੀ ਨਿਸਫਲ ਗਏ । ਮਿਸਟਰ ਜਿਨਾਹ ਨੇ 16 ਅਗਸਤ, 1946 ਨੂੰ ਪਾਕਿਸਤਾਨ ਬਣਾਉਣ ਲਈ ਡਾਇਰੈਕਟ ਐਕਸ਼ਨ ਸ਼ੁਰੂ ਕਰ ਦਿੱਤਾ ਜਿਸ ਕਰਕੇ ਬੰਗਾਲ ਦੇ ਇਲਾਕੇ ਨੌਆਖਲੀ ਅਤੇ ਕਲਕੱਤੇ ਵਿਚ ਹਿੰਦੂ ਕਤਲ ਕੀਤੇ ਜਾਣ ਲਗ ਪਏ । ਮਾਰਚ, 1947 ਵਿਚ ਫਿਰਕੂ ਫ਼ਸਾਦ ਸ਼ੁਰੂ ਹੋ ਗਏ । ਲਾਰਡ ਵੇਵਲ ਨੂੰ ਵਾਪਸ ਬੁਲਾਇਆ ਗਿਆ । ਲਾਰਡ ਮਾਊਂਟਬੈਟਨ ਨੇ ਮਾਰਚ, 1947 ਵਿਚ ਆ ਕੇ ਹਿੰਦੁਸਤਾਨ ਦੀ ਹਾਲਤ ਵੇਖੀ । ਓੜਕ 3 ਜੂਨ, 1947 ਨੂੰ ਪਾਕਿਸਤਾਨ ਬਣਾਉਣ ਦਾ ਫ਼ੈਸਲਾ ਹੋ ਗਿਆ । ਸੰਨ 1946-47 ਵਿਚ ਹਿੰਦੂ, ਮੁਸਲਮਾਨ ਤੇ ਸਿੱਖਾਂ ਦੀ ਬੰਗਾਲ, ਸੂਬਾ ਸਰਹੱਦ, ਸਿੰਧ ਤੇ ਪੰਜਾਬ ਵਿਚ ਕਤਲੇਆਮ ਹੋਈ । ਇਨ੍ਹਾਂ ਘਟਨਾਵਾਂ ਵਿਚ 6 ਲੱਖ ਬੰਦੇ ਕਤਲ ਹੋ ਗਏ ਤੇ ਇਕ ਲੱਖ ਲੜਕੀਆਂ ਤੇ ਔਰਤਾਂ ਜ਼ਬਰਦਸਤੀ ਅਗਵਾ ਕੀਤੀਆਂ ਗਈਆਂ । ਬੰਗਾਲ, ਪੰਜਾਬ ਤੇ ਆਸਾਮ ਵੰਡੇ ਗਏ । 14 ਅਗਸਤ ਨੂੰ ਪਾਕਿਸਤਾਨ ਬਣਾਇਆ ਗਿਆ ਤੇ 15 ਅਗਸਤ ਨੂੰ ਆਜ਼ਾਦੀ ਮਿਲੀ ।

**ਮੁਸਲਿਮ ਲੀਗ –** 30 ਦਸੰਬਰ, 1906 ਨੂੰ ਮੁਸਲਿਮ ਲੀਗ ਕਾਇਮ ਹੋਈ । ਇਸ ਦਾ ਕੰਮ ਮੁਸਲਮਾਨਾਂ ਲਈ ਵੱਖਰੇ ਹੱਕ ਲੈਣਾ ਸੀ । ਸੰਨ 1909 ਵਿਚ ਸਰਕਾਰ ਨੇ ਮੁਸਲਮਾਨਾਂ ਨੂੰ ਵੱਖਰੇ ਹੱਕ ਦੇ ਦਿੱਤੇ । ਸੰਨ 1916 ਵਿਚ ਮੁਸਲਿਮ ਲੀਗ ਨੇ ਕਾਂਗਰਸ ਨਾਲ 'ਲਖਨਊ ਪੈਕਟ' ਨਾਮੀ ਸਮਝੌਤਾ ਕੀਤਾ । ਸੰਨ 1937 ਤੇ 1940 ਵਿਚ ਮੁਸਲਿਮ ਲੀਗ ਨੇ ਮਿਸਟਰ ਜਿਨਾਹ ਦੀ ਅਗਵਾਈ ਵਿਚ ਪਾਕਿਸਤਾਨ ਦੀ ਮੰਗ ਪੇਸ਼ ਕੀਤੀ । ਮੁਸਲਿਮ ਲੀਗ ਸਦਾ ਅੰਗਰੇਜ਼ਾਂ ਦੇ ਨਾਲ ਰਹੀ ਤੇ ਹਿੰਦੂਆਂ ਦਾ ਵਿਰੋਧ ਕਰਦੀ ਰਹੀ । ਓੜਕ ਇਸਨੇ ਪਾਕਿਸਤਾਨ ਹਾਸਲ ਕਰ ਹੀ ਲਿਆ । ਸੰਨ 1928 ਤੋਂ ਮਿਸਟਰ ਜਿਨਾਹ ਮੁਸਲਿਮ ਲੀਗ ਵਿਚ ਸ਼ਾਮਲ ਹੋ ਕੇ ਅਖ਼ੀਰ ਤੱਕ ਇਸ ਦਾ ਲੀਡਰ ਰਿਹਾ । ਮੁਸਲਮਾਨਾਂ ਵਿਚ ਅਹਿਰਾਰ ਪਾਰਟੀ ਕੌਮੀ ਮੁਸਲਮਾਨਾਂ ਦੀ ਸੀ । ਮਹਾਤਮਾ ਗਾਂਧੀ 1919 ਤੋਂ ਲੈ ਕੇ 1947 ਤੱਕ ਲਗਾਤਾਰ ਕਾਂਗਰਸ ਦੇ ਲੀਡਰ ਰਹੇ । ਮੁਸਲਮਾਨਾਂ ਵਿਚ ਮਹਾਤਮਾ ਗਾਂਧੀ ਮਿਸਟਰ ਜਿਨਾਹ ਨਾਲ ਹੀ ਗੱਲ ਕਰਦੇ ਰਹੇ ਜਿਸ ਕਰਕੇ ਅਹਿਰਾਰ ਪਾਰਟੀ ਤੇ ਕਾਂਗਰਸੀ ਮੁਸਲਮਾਨਾਂ ਦਾ ਜ਼ੋਰ ਘਟਦਾ ਗਿਆ ।

**ਪੰਜਾਬ –** ਸੰਨ 1914 ਤੋਂ 1917 ਤੱਕ ਪੰਜਾਬ ਵਿਚ, 2,576 ਬੰਦਿਆਂ ਨੂੰ ਪਿੰਡਾਂ ਦੀ ਹੱਦ ਅੰਦਰ ਨਜ਼ਰਬੰਦ ਤੇ 331 ਨੂੰ ਜੇਲ੍ਹਾਂ ਵਿਚ ਨਜ਼ਰਬੰਦ ਕੀਤਾ ਗਿਆ । ਛੇ ਹਜ਼ਾਰ ਬੰਦਿਆਂ ਤੋਂ ਪੁਲਸ ਨੇ ਪੁੱਛ ਗਿਛ ਕੀਤੀ । ਸਾਜ਼ਸ਼ ਦੇ ਵੱਡੇ ਪੰਜ ਮੁਕੱਦਮੇ ਚੱਲੇ । ਹੋਰ ਵੀ ਫੁਟਕਲ ਮੁਕੱਦਮੇ ਚੱਲੇ, ਜਿਨ੍ਹਾਂ ਵਿਚ 28 ਆਦਮੀ ਫ਼ਾਂਸੀ ਲੱਗੇ ਤੇ ਬਹੁਤ ਸਾਰਿਆਂ ਨੂੰ ਕੈਦ ਹੋਈ । 15 ਅਕਤੂਬਰ, 1919 ਨੂੰ ਲੁਧਿਆਣਾ-ਧੂਰੀ ਰੇਲਵੇ ਲਾਈਨ ਦੇ ਅਹਿਮਦਗੜ੍ਹ ਸਟੇਸ਼ਨ ਉੱਤੇ ਰੇਲ ਗੱਡੀ ਤੇ ਡਾਕਾ ਪਿਆ । ਇਸ ਮੁਕੱਦਮੇ ਵਿਚ 18 ਦਸੰਬਰ, 1930 ਨੂੰ ਪੰਜ ਦੇਸ਼ ਭਗਤਾਂ ਨੂੰ ਕੈਦ ਦੀ ਸਜ਼ਾ ਹੋਈ । 18 ਦਸੰਬਰ, 1930 ਨੂੰ ਯੂਨੀਵਰਸਿਟੀ ਹਾਲ ਵਿਚ ਕਨਵੋਕੇਸ਼ਨ ਦੇ ਸਮਾਗਮ ਵਿਚ ਹਰੀ ਕਿਸ਼ਨ ਪਿੰਡ ਵਲਾਦੇਰ, ਇਲਾਕਾ ਹੋਤੀ ਮਰਦਾਨ, ਜ਼ਿਲ੍ਹਾ ਪਿਸ਼ਾਵਰ ਨੇ ਗੋਲੀ ਚਲਾ ਕੇ ਪੰਜਾਬ ਦੇ ਗਵਰਨਰ

ਡੀਮਾਂਟ ਮਰਸੀ ਨੂੰ ਫੱਟੜ ਕੀਤਾ, ਥਾਣੇਦਾਰ ਚੰਨਣ ਸਿੰਘ ਮਾਰਿਆ ਗਿਆ ਤੇ ਤਿੰਨ ਆਦਮੀ ਫੱਟੜ ਹੋਏ । ਹਰੀ ਕਿਸ਼ਨ ਨੂੰ 9 ਜੂਨ, 1931 ਨੂੰ ਸੈਂਟਰਲ ਜੇਲ੍ਹ ਵਿਚ ਫ਼ਾਂਸੀ ਲੱਗੀ ।

ਲਾਹੌਰ ਵਿਚ ਇਨ੍ਹਾਂ ਦਿਨਾਂ ਵਿਚ ਲਾਰਡ ਲਾਰੰਸ ਦੇ ਬੁੱਤ ਨੂੰ ਤੋੜਨ ਦੀ ਮੁਹਿੰਮ ਸ਼ੁਰੂ ਹੋਈ ਕਿਉਂਕਿ ਉਸ ਹੇਠਾਂ ਇਹ ਹੱਤਕ ਭਰੇ ਸ਼ਬਦ ਲਿਖੇ ਸਨ, 'ਤੁਸੀਂ ਤਲਵਾਰ ਦੀ ਹਕੂਮਤ ਚਾਹੁੰਦੇ ਹੋ ਕੇ ਕਲਮ ਦੀ?' ਅਮਰੀਕ ਸਿੰਘ ਗੁਜਰਾਂਵਾਲਾ, ਗੈਂਤੀ ਤੇ ਹਥੌੜਾ ਲੈ ਕੇ ਬੁੱਤ ਨੂੰ ਤੋੜਨ ਲਈ ਸਭ ਤੋਂ ਪਹਿਲਾਂ ਗਿਆ । ਉਸ ਨੂੰ ਤਿੰਨ ਮਹੀਨੇ ਦੀ ਕੈਦ ਹੋਈ । ਲਾਲਾ ਦੂਨੀ ਚੰਦ ਤੇ ਲਾਹੌਰ ਦੇ ਹੋਰ ਵੀ ਕਈ ਸੱਜਣ ਕੈਦ ਹੋਏ । ਓੜਕ ਬੁੱਤ ਦੇ ਉੱਤੋਂ ਲਿਖਤ ਬਦਲ ਕੇ ਇਹ ਲਿਖਿਆ ਗਿਆ 'ਕੀ ਅਸੀਂ ਤੁਹਾਡੀ ਸੇਵਾ ਕਲਮ ਨਾਲ ਕਰੀਏ ਜਾਂ ਤਲਵਾਰ ਨਾਲ' ।

**ਫੁਟਕਲ ਘਟਨਾਵਾਂ** – ਮਹਾਰਾਸ਼ਟਰ ਵਿਚ ਚਿਤਪਾਵਨ ਫਿਰਕੇ ਦੇ ਬ੍ਰਾਹਮਣ ਆਜ਼ਾਦੀ ਲਈ ਜੱਦੋਜਹਿਦ ਕਰਦੇ ਰਹੇ । ਇਨ੍ਹਾਂ ਵਿਚ ਮਸ਼ਹੂਰ ਬਾਲ ਗੰਗਾਧਰ ਤਿਲਕ, ਵਿਨਾਇਕ ਦਮੋਦਰ ਸਾਵਰਕਰ ਤੇ ਗਣੇਸ਼ ਦਮੋਦਰ ਸਾਵਰਕਰ ਦੋਵੇਂ ਭਾਈ, ਮਿਸਟਰ. ਪਰੰਜਪੇ, ਮਿਸਟਰ ਗੋਖਲੇ, ਸ੍ਰੀ ਕ੍ਰਿਸ਼ਨ ਵਰਮਾ ਗੁਜਰਾਤੀ ਸਨ । ਵਿਨਾਇਕ ਸਾਵਰਕਰ ਦੇ ਕਹਿਣ ਤੇ ਮਦਨ ਲਾਲ ਢੀਂਗਰੇ ਨੇ ਲੰਡਨ ਵਿਚ ਵਿਲੀਅਮ ਕਰਜ਼ਨ ਨੂੰ 1 ਜੁਲਾਈ, 1909 ਨੂੰ ਗੋਲੀ ਨਾਲ ਮਾਰ ਦਿੱਤਾ । ਨਾਸਿਕ ਦੇ ਅੰਗਰੇਜ਼ ਡਿਸ਼ਟ੍ਰਿਕਟ ਮੈਜਿਸਟ੍ਰੇਟ ਦਾ ਕਤਲ 21 ਦਸੰਬਰ, 1909 ਨੂੰ ਹੋਇਆ । ਇਸ ਮੁਕੱਦਮੇ ਵਿਚ ਚਾਰ ਆਦਮੀ ਫ਼ਾਂਸੀ ਲੱਗੇ ਅਤੇ ਤਿੰਨ ਕੈਦ ਹੋਏ। ਨਾਸਿਕ ਦੇ ਸਾਜ਼ਸ਼ ਦੇ ਮੁਕੱਦਮੇ ਵਿਚ 27 ਆਦਮੀਆਂ ਨੂੰ ਸਜ਼ਾ ਹੋਈ। ਗਵਾਲੀਅਰ ਵਿਚ ਸਾਜ਼ਸ਼ ਦੇ ਦੋ ਮੁਕੱਦਮੇ ਚੱਲੇ ਤੇ ਸਭ ਦੋਸ਼ੀ ਕੈਦ ਹੋਏ । ਸੰਨ 1909 ਵਿਚ ਲਾਰਡ ਮਿੰਟੋ ਦੂਜੇ ਤੇ ਉਸ ਦੀ ਮੇਮ ਉੱਤੇ ਬੰਬ ਸੁੱਟੇ ਗਏ ਪਰ ਇਹ ਦੋਵੇਂ ਬਚ ਗਏ । ਯੂ. ਪੀ. ਵਿਚ 1907 ਵਿਚ 'ਸਵਰਾਜ' ਅਖ਼ਬਾਰ ਜਾਰੀ ਹੋਇਆ ਜੋ 1910 ਵਿਚ ਸਰਕਾਰ ਨੇ ਬੰਦ ਕਰ ਦਿੱਤਾ । ਹੋਤੀ ਲਾਲ ਅਲੀਗੜ੍ਹ ਨਿਵਾਸੀ ਨੂੰ ਆਜ਼ਾਦੀ ਦੇ ਪਰਚਾਰ ਬਦਲੇ ਦਸ ਸਾਲ ਦੀ ਕੈਦ ਹੋਈ । ਮੁਕੱਦਮਾ ਸਾਜ਼ਸ਼ ਬਨਾਰਸ ਵਿਚ 1916 ਨੂੰ ਦਸ ਦੇਸ਼-ਭਗਤ ਕੈਦ ਹੋਏ । ਹਰਨਾਮ ਸਿੰਘ ਹੌਲਦਾਰ ਨੂੰ ਐਲਾਨਿ ਜੰਗ ਇਸ਼ਤਿਹਾਰ ਪਾਸ ਰੱਖਣ ਬਦਲੇ 10 ਸਾਲ ਦੀ ਸਜ਼ਾ ਹੋਈ । ਕਾਕੋਰੀ ਸਾਜ਼ਸ਼ ਕੇਸ ਵਿਚ ਚਾਰ ਆਦਮੀ ਫ਼ਾਂਸੀ ਲੱਗੇ ਤੇ ਬਾਕੀਆਂ ਨੂੰ ਕੈਦ ਦੀ ਸਜ਼ਾ ਹੋਈ ।

ਨੀਲ ਕੰਠ ਬ੍ਰਹਮਚਾਰੀ ਆਦਿ ਦੇਸ਼-ਭਗਤਾਂ ਦੀ ਇਕ ਪਾਰਟੀ ਸੂਬਾ ਮਦਰਾਸ ਵਿਚ ਕੰਮ ਕਰਦੀ ਸੀ ਜਿਸ ਦੇ ਹੱਥੋਂ ਤਿਨਾਵਲੀ ਦਾ ਡਿਸਟ੍ਰਿਕਟ ਮੈਜਿਸਟ੍ਰੇਟ ਮਾਰਿਆ ਗਿਆ । ਇਸ ਮੁਕੱਦਮੇ ਵਿਚ ਨੌ-ਦਸ ਦੇਸ਼-ਭਗਤਾਂ ਨੂੰ ਸਜ਼ਾਵਾਂ ਹੋਈਆਂ ।

ਸੰਨ 1908 ਵਿਚ ਅਜੀਤ ਸਿੰਘ ਹਿੰਦੁਸਤਾਨ ਤੋਂ ਸੂਫ਼ੀ ਅੰਬਾ ਪ੍ਰਸਾਦ ਸਮੇਤ ਭੱਜ ਕੇ ਈਰਾਨ ਗਿਆ। ਸੂਫ਼ੀ ਉੱਥੇ ਫੜਿਆ ਗਿਆ ਪਰ ਅਜੀਤ ਸਿੰਘ ਬ੍ਰਾਜ਼ੀਲ ਚਲਾ ਗਿਆ । ਉਥੋਂ ਜਵਾਹਰ ਲਾਲ ਨਹਿਰੂ ਦੇ ਹਿੰਦੁਸਤਾਨ ਮੰਗਾਉਣ ਤੇ ਇਹ ਚਾਲੀ ਸਾਲ ਜਲਾਵਤਨ ਰਹਿ ਕੇ ਦੇਸ਼ ਪਰਤਿਆ ਤੇ 15 ਅਗਸਤ, 1947 ਨੂੰ ਡਲਹੌਜ਼ੀ ਵਿਚ ਕੌਮੀ ਝੰਡਾ ਝੁਲਾ ਕੇ ਕੁੱਝ ਦਿਨ ਮਗਰੋਂ ਚਲਾਣਾ ਕਰ ਗਿਆ । ਦੂਜਾ ਸੱਜਣ ਰਾਣਾ ਮਹਿੰਦਰਪ੍ਰਤਾਪ 1915 ਵਿਚ ਹਿੰਦੁਸਤਾਨ ਤੋਂ ਸਵਿਟਜ਼ਰਲੈਂਡ ਗਿਆ । ਉਥੋਂ ਕਾਬਲ ਪਹੁੰਚਿਆ ਅਤੇ ਹਿੰਦੁਸਤਾਨ ਦੀ ਆਜ਼ਾਦੀ ਲਈ ਜਤਨ ਕਰਦਾ ਰਿਹਾ । ਓੜਕ ਦੁਨੀਆ ਦੇ ਦੂਜੇ ਜੰਗ ਪਿੱਛੋਂ ਦੇਸ਼ ਪਰਤ ਆਇਆ । ਉਹ ਬੱਤੀ ਸਾਲ ਦੇ ਕਰੀਬ ਜਲਾਵਤਨ ਰਿਹਾ । ਉਹ 1957 ਤੋਂ 1962 ਤੱਕ ਭਾਰਤ ਦੀ ਪਾਰਲੀਮੈਂਟ ਦਾ ਮੈਂਬਰ ਰਿਹਾ ।

17 ਜੁਲਾਈ,1940 ਨੂੰ 21 ਨੰਬਰ ਰਿਸਾਲੇ ਨੇ ਸਮੁੰਦਰ ਪਾਰ ਜਾਣ ਤੋਂ ਇਨਕਾਰ ਕੀਤਾ ਜਿਸ ਕਰ ਕੇ ਚਾਰ ਸੱਜਣ 26 ਜੁਲਾਈ, 1940 ਨੂੰ ਬੋਲਾਰਾਮ ਛਾਉਣੀ ਦੇ ਪਾਸ ਇਕ ਕਿਲੇ ਵਿਚ ਫ਼ਾਂਸੀ ਲੱਗੇ ਤੇ 116 ਫ਼ੌਜੀਆਂ ਨੂੰ ਕੈਦਾਂ ਹੋਈਆਂ ਅਤੇ ਸੱਤਰ ਜਵਾਨਾਂ ਦੇ ਨਾਂ ਕੱਟ ਦਿੱਤੇ ਗਏ ਜੋ ਸਾਰੇ ਸਿੱਖ ਸਨ ।

**ਵਾਇਸਰਾਵਾਂ ਉੱਤੇ ਹਮਲੇ** - ਹਿੰਦੁਸਤਾਨ ਵਿਚ ਅੰਗਰੇਜ਼ਾਂ ਦੇ 33 ਗਵਰਨਰ ਜਨਰਲਾਂ ਨੇ ਰਾਜ ਕੀਤਾ । ਸੰਨ 1858 ਤੋਂ 1947 ਤੱਕ ਜੋ ਗਵਰਨਰ ਜਨਰਲ ਰਹੇ ਉਨ੍ਹਾਂ ਨੂੰ ਵਾਇਸਰਾਏ ਕਿਹਾ ਜਾਂਦਾ ਸੀ ਤੇ ਉਨ੍ਹਾਂ ਦੀ ਗਿਣਤੀ 20 ਹੈ । ਇਨ੍ਹਾਂ ਵਿੱਚੋਂ ਚਾਰ ਉੱਤੇ ਹਮਲੇ ਹੋਏ ।

1. ਲਾਰਡ ਮੇਉ ਕਾਲੇ ਪਾਣੀ ਦੇ ਦੌਰੇ ਤੇ ਗਿਆ ਤਾਂ ਸ਼ੇਰ ਖ਼ਾਂ ਨਾਂ ਦੇ ਪਠਾਣ ਕੈਦੀ ਨੇ ਉਸ ਨੂੰ ਕਤਲ ਕਰ ਦਿੱਤਾ । ਕਾਰਨ ਇਹ ਸੀ ਕਿ ਸ਼ੇਰ ਖ਼ਾਂ ਨੇ ਉਸ ਅੱਗੇ ਅਰਜ਼ ਕੀਤੀ, "ਮੈਨੂੰ ਉਮਰ ਕੈਦ ਹੈ, ਮੈਨੂੰ ਕਦੋਂ ਰਿਹਾ ਕੀਤਾ ਜਾਵੇਗਾ ?" ਵਾਇਸਰਾਏ ਨੇ ਉੱਤਰ ਦਿੱਤਾ "ਨਹੀਂ"। ਤੈਸ਼ ਵਿਚ ਆ ਕੇ ਸ਼ੇਰ ਖ਼ਾਂ ਨੇ ਮੌਕਾ ਮਿਲਣ ਤੇ ਉਸ ਨੂੰ ਕਤਲ ਕਰ ਦਿੱਤਾ । ਇਹ ਘਟਨਾ 8 ਫਰਵਰੀ, 1872 ਨੂੰ ਹੋਈ । ਸਿੱਟਾ ਇਹ ਨਿਕਲਿਆ ਕਿ ਅੱਗੋਂ ਲਈ ਉਮਰ ਕੈਦੀਆਂ ਦੀ ਮਿਆਦ ਮੁਕੱਰਰ ਹੋ ਗਈ ਤੇ ਉਹ ਮਾਫ਼ੀ ਸਮੇਤ ਚੌਦਾਂ ਸਾਲ ਪੂਰੇ ਕਰ ਕੇ ਜਾਂ 12 ਸਾਲ ਪੂਰੇ ਕਰਕੇ ਜਾਂ 12 ਸਾਲ ਕੈਦ ਕੱਟਣ ਪਿੱਛੋਂ ਰਿਹਾ ਹੋਣ ਲੱਗ ਪਏ ।

2. ਅਲਾਹਾਬਾਦ ਵਿਚ ਲਾਰਡ ਮਿੰਟੋ ਦੂਜੇ ਅਤੇ ਉਸ ਦੀ ਮੇਮ ਤੇ ਹਮਲਾ ਹੋਇਆ, ਪਰ ਉਹ ਬਚ ਗਏ । ਇਹ ਘਟਨਾ 1909 ਦੀ ਹੈ ।

3. ਦਿੱਲੀ ਵਿਚ ਜਦੋਂ ਵਾਇਸਰਾਏ ਦਾ ਜਲੂਸ ਨਿਕਲ ਰਿਹਾ ਸੀ, ਲਾਰਡ ਹਾਰਡਿੰਗ ਦੂਜੇ ਉੱਤੇ ਬੰਬ ਸੁੱਟਿਆ ਗਿਆ । ਵਾਇਸਰਾਏ ਫੱਟੜ ਹੋਇਆ ਪਰ ਉਸ ਦਾ ਅਰਦਲੀ ਜੋ ਨਾਲ ਖੜ੍ਹਾ ਸੀ, ਮਾਰਿਆ ਗਿਆ । ਇਹ ਘਟਨਾ 23 ਦਸੰਬਰ, 1912 ਦੀ ਹੈ । ਇਸ ਸਬੰਧੀ ਦਿੱਲੀ ਸਾਜ਼ਸ਼ ਮੁਕੱਦਮਾ ਚਲਿਆ ਜਿਸ ਵਿਚ ਚਾਰ ਆਦਮੀ ਫ਼ਾਂਸੀ ਲੱਗੇ ਤੇ ਕਈਆਂ ਨੂੰ ਸਜ਼ਾਵਾਂ ਹੋਈਆਂ। ਇਹ ਮੁਕੱਦਮਾ 1913 ਵਿਚ ਹੋਇਆ ।

4. ਲਾਰਡ ਇਰਵਨ ਦੀ ਰੇਲ ਗੱਡੀ ਉੱਤੇ 23 ਦਸੰਬਰ, 1929 ਨੂੰ ਦਿੱਲੀ ਵਿਚ ਬੰਬ ਸੁੱਟਿਆ ਗਿਆ । ਰੇਲ ਦੀ ਪਟੜੀ ਭਾਵੇਂ ਕੁਝ ਉੱਖੜ ਗਈ ਪਰ ਗੱਡੀ ਨੂੰ ਕੋਈ ਨੁਕਸਾਨ ਨਾ ਪਹੁੰਚਿਆ ਤੇ ਵਾਇਸਰਾਏ ਬਚ ਗਿਆ । ਇਸ ਮੁਕੱਦਮੇ ਵਿਚ ਹੰਸਰਾਜ ਵਾਇਰਲੈਸ ਆਦਿ ਕੈਦ ਹੋਏ ।

– ਗਿਆਨੀ ਨਾਹਰ ਸਿੰਘ

**ਆਂਜੂ** : ਪੱਛਮੀ ਫਰਾਂਸ ਦਾ ਇਹ ਇਕ ਪੁਰਾਣਾ ਪ੍ਰਾਂਤ ਹੁੰਦਾ ਸੀ। ਆਂਜੂ ਇਸ ਦੀ ਰਾਜਧਾਨੀ ਸੀ । ਲਵਾਰ ਦਰਿਆ ਇਸ ਖੇਤਰ ਦੇ ਵਿਚਕਾਰੋਂ ਦੀ ਵਹਿੰਦਾ ਸੀ । ਪ੍ਰਾਂਤ ਦਾ ਪੱਛਮੀ ਹਿੱਸਾ ਮੈਦਾਨੀ ਹੈ ਅਤੇ ਦੱਖਣ ਵਿਚ ਮਾਬੈਨ ਅਤੇ ਸਾਰਤ ਦਰਿਆਵਾਂ ਦੀਆਂ ਨੀਵੀਆਂ ਘਾਟੀਆਂ ਹਨ । ਇਸ ਖੇਤਰ ਵਿਚ ਮਿਲਦੀਆਂ ਬਹੁਤ ਸਾਰੀਆਂ ਮੈਗੇਲਿਥਿਕ ਨਿਸ਼ਾਨੀਆਂ ਇਸ ਗੱਲ ਦੀ ਸਾਖੀ ਭਰਦੀਆਂ ਹਨ ਕਿ ਇਥੇ ਪੂਰਵ-ਇਤਿਹਾਸ-ਕਾਲ ਵਿਚ ਵੀ ਮਨੁੱਖ ਵਸਦੇ ਸਨ । ਬਾਅਦ ਵਿਚ ਐਂਡੀਜ਼ ਜਾਂ ਅਡੇਕਵੀ ਲੋਕਾਂ ਨੇ ਇਸ ਖੇਤਰ ਤੇ ਕਬਜ਼ਾ ਕਰ ਲਿਆ, ਜਿਨ੍ਹਾਂ ਨੂੰ ਸੀਜ਼ਰ ਦੇ ਇਕ ਲਫਟੈਨ, ਫੇਬੀਅਸ ਨੇ ਜਿੱਤਿਆ ਅਤੇ ਜਿਸ

ਨਾਲ ਇਹ ਇਲਾਕਾ ਰੋਮਨਾਂ ਦੇ ਅਧੀਨ ਆ ਗਿਆ । ਵੈਲੈਸ਼ੀਨੀਅਨ ਤੀਜੇ ਦੇ ਰਾਜ ਅਧੀਨ (419ਤੋਂ 455ਤੱਕ) ਇਹ ਖੇਤਰ ਪੱਛਮੀ ਸਲਤਨਤ ਨਾਲੋਂ ਟੁੱਟ ਕੇ ਅਮਰੀਕਨ ਸੰਘ ਵਿਚ ਸ਼ਾਮਲ ਹੋ ਗਿਆ ਅਤੇ ਜੂਲੀਅਮਾਗਸ ਤੋਂ ਬਦਲ ਕੇ ਇਸ ਪ੍ਰਿੰਸੀਪਲਟੀ ਦਾ ਨਾਂ ਐਡੀਗਾਵੀਆ ਪਿਆ ਅਤੇ ਇਹ ਬਾਦਸ਼ਾਹਤ 'ਆਂਗੂ' ਜਾਂ 'ਆਂਜੂ' ਨਾਂ ਨਾਲ ਪ੍ਰਸਿੱਧ ਹੋਈ ।

ਸੰਨ 720ਦੇ ਲਗਭਗਾਂ 'ਰੇਨਫਰਾਏ' ਆਂਜੂ ਦਾ ਕਾਊਂਟ ਬਣਿਆ। ਉਸ ਨੇ ਚਾਰਲਸ ਮਾਰਟਲ ਨਾਲ ਵਿਰੋਧਤਾ ਹੁੰਦਿਆਂ ਵੀ 'ਕਾਊਂਟ' ਦਾ ਖ਼ਿਤਾਬ ਬਰ-ਕਰਾਰ ਰੱਖਿਆ । ਨੌਵੀਂ ਸਦੀ ਦੌਰਾਨ ਵਾਈਕਿੰਗ ਬ੍ਰੈਟਨਾਂ ਅਤੇ ਨਾਰਮਨਾਂ ਨੇ ਕਈ ਵੇਰ ਇਥੇ ਲੁੱਟ-ਮਾਰ ਕੀਤੀ । ਸੰਨ 1128 ਦੌਰਾਨ ਜਾਫ਼ਰੀ ਪੰਜਵਾਂ ਆਂਜੂ ਦਾ ਗਿਆਰ੍ਹਵਾਂ ਕਾਊਂਟ ਬਣਿਆ । ਇਸੇ ਸਾਲ ਜਾਫ਼ਰੀ ਦਾ ਵਿਆਹ ਇੰਗਲੈਂਡ ਦੇ ਰਾਜੇ ਹੈਨਰੀ ਪਹਿਲੇ ਦੀ ਲੜਕੀ ਮੈਟਿਲਡਾ ਨਾਲ ਹੋਇਆ । ਇਸ ਤਰ੍ਹਾਂ ਬਾਅਦ ਵਿਚ 'ਆਂਜੂ' ਦੀ ਕਾਊਂਟਸ਼ਿਪ ਅਗਾਂਹ ਉਨ੍ਹਾਂ ਦੇ ਬੇਟੇ ਨੂੰ ਮਿਲੀ, ਜਿਹੜਾ ਹੈਨਰੀ ਦੂਜੇ ਦੇ ਨਾਂ ਹੇਠ ਇੰਗਲੈਂਡ ਦੇ ਸਿੰਘਾਸਨ ਦਾ ਮਾਲਕ ਵੀ ਬਣਿਆ ।

ਸੰਨ 1203 ਤੱਕ ਆਂਜੂ ਇੰਗਲੈਂਡ ਦੇ ਰਾਜਿਆਂ ਦੇ ਕਬਜ਼ੇ ਵਿਚ ਰਿਹਾ, ਜਦ ਤੱਕ ਕਿ ਫ਼ਿਲਿਪ ਆੱਗਸਟਸ ਨੇ 'ਕਿੰਗ ਜਾਨ', ਜੋ ਉਸ ਸਮੇਂ ਇੰਗਲੈਂਡ ਦਾ ਰਾਜਾ ਸੀ, ਤੋਂ ਇਹ ਇਲਾਕਾ ਖੋਹ ਨਾ ਲਿਆ । ਸੰਨ 1246 ਵਿਚ ਲੂਈ ਨੌਵੇਂ ਨੇ ਇਹ ਇਲਾਕਾ ਆਪਣੇ ਛੋਟੇ ਭਰਾ ਚਾਰਲਸ ਨੂੰ ਰਾਜ-ਭੱਤੇ ਦੇ ਰੂਪ ਵਿਚ ਦੇ ਦਿੱਤਾ ਜਿਸ ਨੇ 1266 ਈ. ਵਿਚ ਨੇਪਲਜ਼ ਅਤੇ ਟੂ ਸਿਸਲੀਜ਼ ਦੇ ਸਿੰਘਾਸਨ ਤੇ ਬੈਠ ਕੇ ਐਂਗੇਵਿਨ ਨਾਮੀ ਸ਼ਾਹੀ ਘਰਾਣੇ ਦੀ ਸਥਾਪਨਾ ਕੀਤੀ । ਚਾਰਲਸ ਨੇ ਦਾਜ ਰਾਹੀਂ 'ਆਂਜੂ' ਅਤੇ 'ਮੇਨ' ਦੇ ਇਲਾਕੇ ਆਪਣੀ ਲੜਕੀ ਮਾਰਗ੍ਰੀਟ ਦੇ ਵਿਆਹ ਵਿਚ ਚਾਰਲਸ ਵੈਲਾਇਸ ਨੂੰ ਦਿੱਤੇ ਅਤੇ ਅਗਾਂਹ ਉਨ੍ਹਾਂ ਦੇ ਲੜਕੇ ਨੂੰ ਮਿਲੇ ਜਿਹੜਾ ਬਾਅਦ ਵਿਚ ਫਿਲਿਪ ਛੇਵੇਂ ਦੇ ਨਾਂ ਹੇਠ ਫਰਾਂਸ ਦੀ ਰਾਜ-ਗੱਦੀ ਤੇ ਬੈਠਾ । ਉਸਨੇ 1328ਵਿਚ ਦੋਹਾਂ ਸੂਬਿਆਂ ਨੂੰ ਇਕੱਠਿਆਂ ਕਰ ਕੇ ਆਪਣੇ ਰਾਜ ਵਿਚ ਮਿਲਾ ਲਿਆ । ਸੰਨ 1297 ਵਿਚ ਫਿਲਿਪ ਚੌਥੇ ਨੇ ਆਂਜੂ ਦੀ ਕਾਊਂਟੀ ਨੂੰ ਪੀਅਰ ਦਾ ਦਰਜਾ ਦੇ ਦਿੱਤਾ ਜਿਸ ਨੂੰ ਬਾਅਦ ਵਿਚ 1360 ਵਿਚ ਜਾੱਨ 'ਦੀ ਗੁੱਡ' ਨੇ ਡੱਚੀ ਦਾ ਰੂਪ ਦਿੱਤਾ। ਇਹੋ ਡੱਚੀ ਪਿੱਛੋਂ ਜਾ ਕੇ ਆਪਣੇ ਬੇਟੇ ਲੂਈ ਨੂੰ (ਨੇਪਲਜ਼ ਦਾ ਰਾਜਾ) ਰਾਜ-ਭੱਤੇ ਵਜੋਂ ਦਿੱਤੀ । 1480ਵਿਚ ਜਦ ਲੂਈ ਦੂਜੇ ਦਾ ਦੂਸਰਾ ਪੁੱਤਰ ਰੈਨੇ (ਆਂਜੂ ਅਤੇ ਪ੍ਰਾਵੇਨਸ ਦਾ ਲਾਰਡ ਸੀ) ਮਰ ਗਿਆ ਤਾਂ ਲੂਈ 11 ਵੇਂ ਨੇ ਆਂਜੂ ਨੂੰ ਫ਼ਰਾਂਸ ਦੇ ਰਾਜ ਵਿਚ ਸ਼ਾਮਲ ਕਰ ਦਿੱਤਾ । ਫ਼ਰਾਂਸ ਦੀ ਕ੍ਰਾਂਤੀ ਦੌਰਾਨ ਇਹ ਸੂਬਾ ਵੈਂਡੀ ਦੀਆਂ ਜੰਗਾਂ ਵਿਚ ਰਿਪਬਲਿਕਨਾਂ ਵਿਰੁੱਧ ਲੜਿਆ । ਅੰਤ ਨੂੰ ਸੰਨ 1790 ਵਿਚ ਆਂਜੂ ਸੂਬੇ ਤੋਂ 'ਮੇਨ-ਏ ਲਵਾਰ' ਨਾਉਂ ਦਾ ਡਿਪਾਰਟਮੈਂਟ ਸਥਾਪਤ ਕਰ ਦਿੱਤਾ ਗਿਆ ।

ਹ. ਪੁ.- ਕੋਲ, ਐਨ. 1 : 634

**ਆਟਾਕਾਮਾ** : ਮਾਰੂਥਲ - ਦੱਖਣੀ ਅਮਰੀਕਾ ਮਹਾਂਦੀਪ ਦੇ ਪੱਛਮੀ ਹਿੱਸੇ ਵਿਚ ਫੈਲਿਆ ਚਿੱਲੀ ਦਾ ਇਕ ਖੁਸ਼ਕ ਮਾਰੂਥਲ ਹੈ ਜਿਹੜਾ ਸੰਸਾਰ ਦੇ ਸਭ ਤੋਂ ਵਧ ਖ਼ੁਸ਼ਕ ਖੇਤਰਾਂ ਵਿਚੋਂ ਇਕ ਹੈ । ਇਹ ਪੀਰੂ ਦੇ ਦੱਖਣ ਤੋਂ ਆਰੰਭ ਹੋ ਕੇ 965ਕਿ. ਮੀ. ਦੂਰ ਚਿੱਲੀ ਦੇ ਕੋਪੀਆਪੋ ਸ਼ਹਿਰ ਤੀਕ ਫੈਲਿਆ ਹੋਇਆ ਹੈ । ਇਸ ਲੰਬੇ ਦਾਅ ਵਿਚ ਫੈਲੇ ਮਾਰੂਥਲ ਦਾ ਬਹੁਤਾ ਹਿੱਸਾ ਚਿੱਲੀ ਦੇ ਐਂਟਾਫਾਗਾਸਤਾ ਅਤੇ ਅਟਾਕਾਮਾ ਪ੍ਰਸ਼ਾਸਕੀ ਖੰਡ ਵਿਚਾਲੇ ਪੈਂਦਾ ਹੈ । ਇਸ ਮਾਰੂਥਲ ਦੀ ਔਸਤ ਚੌੜਾਈ 145 ਕਿ. ਮੀ. ਹੈ । ਇਸ ਮਾਰੂਥਲ ਦੇ ਪੱਛਮ ਵਿਚ ਸ਼ਾਂਤ ਮਹਾਂਸਾਗਰੀ ਸਾਹਿਲੀ ਪਹਾੜ ਹਨ ਅਤੇ ਪੂਰਬ ਵਿਚ ਵੀ ਐਂਡੀਜ਼ ਪਹਾੜਾਂ ਦੀਆਂ ਪੱਬੀਆਂ ਹਨ ਜੋ ਇਸਨੂੰ ਮਹਾਂਦੀਪ ਦੇ ਹੋਰਨਾਂ ਖੇਤਰਾਂ ਨਾਲੋਂ ਨਿਖੇੜਦੀਆਂ ਹਨ । ਪੱਛਮੀ ਹਿੱਸੇ ਦੇ ਪਹਾੜਾਂ ਦੀ ਉਚਾਈ 1500ਮੀ. ਹੈ ਅਤੇ ਇਨ੍ਹਾਂ ਦੀਆਂ ਸਿਖ਼ਰਾਂ 1990 ਮੀ. (6560 ਫੁੱਟ) ਤੱਕ ਵੀ ਉਪਰ ਉੱਠੀਆਂ ਹੋਈਆਂ ਹਨ । ਇਹ ਪਹਾੜ ਸਮੁੰਦਰ ਦੇ ਨਾਲ ਨਾਲ ਮਾਰੂਥਲ ਦੀ ਹੱਦਬੰਦੀ ਕਰਦੇ ਹੋਏ ਕਈਆਂ ਥਾਵਾਂ ਤੇ ਸਮੁੰਦਰ ਹੇਠਾਂ ਵਿਲੀਨ ਹੋ ਜਾਂਦੇ ਹਨ। ਇਸ ਤਰ੍ਹਾਂ ਇਸ ਖੇਤਰ ਵਿਚ ਸਾਹਿਲੀ ਮੈਦਾਨਾ ਦੀ ਥਾਂ ਪਰਬਤੀ ਲੜੀਆਂ ਲੈਂਦੀਆਂ ਹਨ । ਇਥੋਂ ਦਾ ਤਾਪਮਾਨ ਇਨ੍ਹਾਂ ਅਕਸ਼ਾਸ਼ਾਂ ਵਿਚ ਵੱਸੇ ਹੋਰਨਾਂ ਥਾਵਾਂ ਦੇ ਮੁਕਾਬਲੇ ਘੱਟ ਹੈ । ਇਸ ਖੇਤਰ ਵਿਚ ਵੱਸੇ ਸ਼ਹਿਰਾਂ ਇਕੀਕੀ ਦਾ ਗਰਮੀ ਦਾ ਤਾਪਮਾਨ 19° ਸੈਂ. ਅਤੇ ਐਂਟਾਫਾਗਾਸਤਾ ਦਾ 18° ਸੈਂ. ਹੀ ਹੁੰਦਾ ਹੈ । ਤਲਹੱਟੀਆਂ ਵਿਚ ਕਦੇ ਕਦੇ ਵਰਖਾ ਹੋ ਹੀ ਜਾਂਦੀ ਹੈ ਜਦੋਂ ਕਿ ਪਠਾਰ ਅਕਸਰ ਖ਼ੁਸ਼ਕ ਰਹਿੰਦਾ ਹੈ । ਇਸ ਦੇ ਦੋ ਕਾਰਨ ਹਨ- ਇਕ ਤਾਂ ਐਮੇਜ਼ੂਨ ਘਾਟੀ ਵਲੋਂ ਦੀ ਆਉਂਦੀਆਂ ਨਮੀ ਵਾਲੀਆਂ ਪੌਣਾ ਨੂੰ ਐਂਡੀਜ਼ ਰੋਕ ਛਡਦੇ ਹਨ ਜਿਸ ਕਰਕੇ ਇਥੇ ਵਰਖਾ ਨਹੀਂ ਹੁੰਦੀ, ਦੂਜਾ ਸ਼ਾਂਤ ਮਹਾਂਸਾਗਰ ਵਿਚ ਤਟ ਦੇ ਨਾਲ ਨਾਲ ਹਮਬੋਲਤ ਦੀ ਟੇਢੀ ਧਾਰਾ ਚਲਦੀ ਹੈ ਜੋ ਅੰਟਾਰਕਟਿਕ ਤੋਂ ਆਉਂਦੀ ਹੋਈ ਠੰਢਾ ਪਾਣੀ ਲੈ ਆਉਂਦੀ ਹੈ ਜਿਸ ਨਾਲ ਸਾਹਿਲ ਉਪਰਲੀ ਹਵਾ ਠੰਢੀ ਹੋ ਜਾਂਦੀ ਹੈ ਤੇ ਗਰਮ ਹਵਾ ਨੂੰ ਉਪਰ ਧਕੇਲਦੀ ਹੈ। ਇੰਝ ਇਹੋ ਜਿਹੀ ਸਥਿਤੀ ਵਿਚ ਬੱਦਲਵਾਈ ਤਾਂ ਬਣ ਜਾਂਦੀ ਹੈ ਪਰ ਵਰਖਾ ਨਹੀਂ ਹੁੰਦੀ । ਇਥੇ ਠੰਢ ਹੋਰ ਵਧ ਜਾਂਦੀ ਹੈ । ਜਿਸ ਕਰਕੇ ਮਾਰੂਥਲੀ ਖੇਤਰ ਤੋਂ ਸਾਹਿਲ ਵਲ ਆਵਾਜਾਈ ਮਾਰਗ ਬਣਾਉਣੇ ਕਾਫ਼ੀ ਕਠਿਨ ਹਨ । ਸਾਹਿਲ ਤੋਂ ਮਾਰੂਥਲ ਵਲ ਦੇ ਰੇਲ ਮਾਰਗਾਂ ਨੂੰ ਕਾਫ਼ੀ ਉੱਚੇ ਖੇਤਰ ਨੂੰ ਲੰਘਣਾ ਪੈਂਦਾ ਹੈ ।

ਮਾਰੂਥਲ ਦੀ ਦੂਜੀ ਧਰਾਤਲੀ ਨੁਹਾਰ ਪਰਬਤਾਂ ਦੇ ਹੇਠਾਂ ਅੰਦਰੂਨੀ ਹਿੱਸਿਆਂ ਵਿਚ ਉੱਤਰ ਤੋਂ ਦੱਖਣ ਦੀ ਦਿਸ਼ਾ ਵਿਚ ਫੈਲੀ ਇਕ ਡੂੰਘਾਣ ਹੈ । ਇਸ ਡੂੰਘਾਣ ਦੇ ਪੱਛਮ ਵਿਚ ਐਂਡੀਜ਼ ਦੇ ਪਹਾੜ ਹਨ । ਇਹ ਇਕ ਤਰ੍ਹਾਂ ਦਾ ਪੱਧਰਾ ਮੈਦਾਨੀ ਇਲਾਕਾ ਹੈ ਜੋ ਲਗਭਗ ਸਮੁੰਦਰ ਤਲ ਤੋਂ 909 ਮੀ. (3000 ਫੁੱਟ) ਉੱਚੇ ਪਹਾੜ ਉੱਤੇ ਪੈਂਦਾ ਹੈ। ਐਂਡੀਜ਼ ਦੇ ਕਈ ਜਿਉਂਦੇ ਜਵਾਲਾਮੁਖੀ ਵੀ ਇਸੇ ਮੈਦਾਨੀ ਪੱਛਮੀ ਹਿੱਸੇ ਵਿਚ ਮਿਲਦੇ ਹਨ । ਐਂਡੀਜ਼ ਦੀਆਂ ਪੱਛਮੀ ਅਤੇ ਪੂਰਬੀ ਲੜੀਆਂ ਵਿਚਾਲੇ 3940 ਮੀ. (13000 ਫੁੱਟ) ਉੱਚਾ ਪੂਨਾ ਡੇ ਆਟਾਕਾਮਾ ਦਾ ਪਠਾਰ ਹੈ । ਮਾਰੂਥਲ ਦੀ ਤੀਜੀ ਧਰਾਤਲੀ ਨੁਹਾਰ ਹੈ ।

ਇਸ ਮਾਰੂਥਲ ਦੀ ਜਲਵਾਯੂ ਖ਼ੁਸ਼ਕ ਹੈ ਇਥੇ ਭਾਰੀ ਵਰਖਾ ਤਾਂ ਕਦੇ ਹੀ ਹੁੰਦੀ ਹੈ । ਇਥੇ ਬਨਸਪਤੀ ਵੀ ਘਟ ਮਿਲਦੀ ਹੈ, ਸਿਰਫ਼ ਨਖ਼ਲਿਸਤਾਨਾਂ ਵਿਚ ਹੀ ਵੇਖੀ ਜਾ ਸਕਦੀ ਹੈ । ਜਿਥੇ ਥੋੜ੍ਹੀ ਬਹੁਤ ਸਿੰਜਾਈ ਹੁੰਦੀ ਹੈ । ਇਥੇ ਖੇਤੀ ਵੀ ਥੋੜੀ ਬਹੁਤੀ ਹੁੰਦੀ ਹੈ । ਸੇਂਜੂ ਜ਼ਮੀਨ ਅਤੇ ਨਖ਼ਲਿਸਤਾਨਾਂ ਵਿਚ ਆਲੂ ਦੀ ਖੇਤੀ ਹੁੰਦੀ ਹੈ ।

ਇਹ ਮਾਰੂਥਲ ਸੰਸਾਰ ਦੇ ਸ਼ੋਰੇ ਦੇ ਭੰਡਾਰਾਂ ਵਾਲਾ ਖੇਤਰ ਹੈ । ਇਕ ਸਮੇਂ ਤੇ ਇਹ ਖਣਿਜ ਇਥੋਂ ਭਾਰੀ ਮਾਤਰਾ ਵਿਚ ਕੱਢੇ ਜਾਂਦੇ ਰਹੇ ਹਨ ਇਸ ਤੋਂ ਇਲਾਵਾ ਤਾਂਬਾ ਅਤੇ ਹੋਰ ਕੀਮਤੀ ਖਣਿਜ ਵੀ ਇਸ ਖੇਤਰ ਦੀਆਂ ਵੱਡੀਆਂ ਲੱਭਤਾਂ ਹਨ । ਇਨ੍ਹਾਂ ਖਣਿਜਾਂ ਕਰਕੇ ਹੀ ਬੋਲੀਵੀਆ, ਪੀਰੂ ਅਤੇ ਚਿੱਲੀ ਮਾਰੂਥਲ ਨੂੰ ਆਪੋ ਆਪਣੇ ਕਬਜ਼ੇ ਤਹਿਤ ਲਿਆਉਣ ਲਈ ਲੜਦੇ ਰਹੇ ਹਨ । 19 ਵੀਂ ਸਦੀ ਵਿੱਚ ਇਸ ਖੇਤਰ ਦਾ ਬਹੁਤਾ ਹਿੱਸਾ ਬੋਲੀਵੀਆ ਅਤੇ ਪੀਰੂ ਅਧੀਨ ਸੀ ਪਰ ਚਿੱਲੀ ਦੀ ਸਰਕਾਰ ਇਸ ਖੇਤਰ ਵਿਚ ਖਾਣ-ਖੁਦਾਈ ਲਈ ਪੂਰੀ ਦਿਲਚਸਪੀ

ਪਖਦੀ ਸੀ ਅਤੇ ਖਾਣਾ ਨੂੰ ਕੰਟਰੋਲ ਕਰਦੀ ਸੀ । 1879-83 ਦੀ ਪੈਸਿਫਿਕ ਜੰਗ ਵਿਚ ਚਿੱਲੀ ਜਿੱਤ ਗਿਆ ਤੇ ਪਿੱਛੋਂ 1884 ਦੀ ਐਂਗਕਨ ਸੰਧੀ ਨਾਲ ਪੀਰੂ ਅਤੇ ਬੋਲੀਵੀਆ ਦੇ ਖੇਤਰਾਂ ਦਾ ਕਬਜ਼ਾ ਚਿੱਲੀ ਕੋਲ ਆ ਗਿਆ ਤੇ ਇਹ ਸਾਰੇ ਖਣਿਜ ਭੰਡਾਰਾਂ ਦਾ ਮਾਲਕ ਬਣ ਗਿਆ । ਬੋਲੀਵੀਆ ਤੇ ਪੀਰੂ ਦਾ ਸ਼ਾਂਤ ਮਹਾਂਸਾਗਰੀ ਸਾਹਿਲੀ ਖੇਤਰਾਂ ਉੱਤੇ ਕਬਜ਼ਾ ਹਮੇਸ਼ਾਂ ਲਈ ਜਾਂਦਾ ਰਿਹਾ । ਪਹਿਲੇ ਸੰਸਾਰ ਯੁੱਧ ਤੱਕ ਇਹ ਸ਼ੋਰੇ ਦਾ ਵੱਡਾ ਉਤਪਾਦਕ ਸੀ । 19ਵੀਂ ਸਦੀ ਦੇ ਵਿਚਲੇ ਸਾਲਾਂ ਤੱਕ ਵਿਚਲੇ ਬੇਸਿਨਾਂ ਦੇ ਇਹ ਭੰਡਾਰ ਕੱਢੇ ਜਾ ਚੁਕੇ ਸਨ । ਸੰਸਾਰ ਯੁਧ ਤੱਕ ਕੁਝ ਹੀ ਸਾਲਾਂ ਵਿਚ ਇਸ ਖੇਤਰ ਵਿਚੋਂ 3 ਮਿਲੀਅਨ ਟਨ ਦੇ ਕਰੀਬ ਸ਼ੋਰਾ ਕੱਢਿਆ ਜਾ ਚੁੱਕਾ ਸੀ । ਇਨ੍ਹਾਂ ਪਿਛੋਂ ਇਹ ਉਤਪਾਦਨ ਘਟਦਾ ਗਿਆ । ਪਿਛੋਂ ਚਿੱਲੀ ਦੀ ਆਮਦਨੀ ਦਾ ਸਾਧਨ ਚੂਕੀਕਾਮਾਤਾ ਦਾ ਤਾਂਬਾ ਸੀ । ਸਾਹਿਲ ਉੱਤੇ ਪੋਪੋਸੋ ਵਿਚੋਂ ਤਾਂਬਾ ਕੱਢਿਆ ਜਾਂਦਾ ਹੈ। ਇਨ੍ਹਾਂ ਖਣਿਜਾਂ ਦੀ ਭਾਲ ਪਿਛੋਂ ਢੋਅ-ਢੋਆਈ ਲਈ ਕਈ ਸ਼ਹਿਰ ਹੋਂਦ ਵਿਚ ਆਏ ਜਿਨ੍ਹਾਂ ਵਿਚੋਂ ਕਈ ਬੰਦਰਗਾਹਾਂ ਵੀ ਸਨ । ਇਕੀਕੀ, ਕਾਲਡੈਰਾ, ਐਂਟਾਫਾਗਾਸਤਾ, ਟਾਲਟਾਲ, ਟੋਕੋਪੀਆ, ਪਿਸ਼ਾਗੁਆਂ, ਮੈਰੀ-ਯੋਨਸ, ਸੈਨ ਪੈਡਰੋ ਆਦਿ ਮਾਰੂਥਲ ਦੇ ਵਰਣਨਯੋਗ ਸ਼ਹਿਰਾਂ ਵਿਚੋਂ ਹਨ ।

ਹ. ਪੁ.- ਐਨ. ਬ੍ਰਿ. ਮਾ. 1 : 660

**ਆਟਾਕਾਮਾ** : ਖੰਡ - ਇਹ ਉੱਤਰੀ ਚਿੱਲੀ ਦਾ ਇਕ ਪ੍ਰਸ਼ਾਸਕੀ ਖੰਡ ਹੈ । ਇਸ ਦੇ ਪੂਰਬ ਵਿਚ ਅਰਜਨਟੀਨਾ ਅਤੇ ਪੱਛਮ ਵਿਚ ਸ਼ਾਂਤ ਮਹਾਂਸਾਗਰ ਹੈ । ਇਹ 1843 ਵਿਚ ਹੋਂਦ ਵਿਚ ਆਇਆ। ਇਸ ਦਾ ਖੇਤਰਫਲ 75482 ਵ. ਕਿ.ਮੀ. ਹੈ ਅਤੇ ਆਬਾਦੀ 183 072 (1981) ਹੈ । ਸੈਨਫੇਲਿਕਸ ਅਤੇ ਸੋਨ ਅੰਬਡੋਯੋ ਟਾਪੂ ਵੀ ਇਸ ਖੰਡ ਵਿਚ ਸ਼ਾਮਲ ਹਨ । ਆਟਾਕਾਮਾ ਮਾਰੂਥਲ ਇਸ ਪ੍ਰਾਂਤ ਦੇ ਕਾਫੀ ਹਿੱਸੇ ਨੂੰ ਢੱਕ ਲੈਂਦਾ ਹੈ । ਕੋਪੀਆਪੋ ਦੇ ਉੱਤਰ ਵਿਚ ਇਕ ਲੰਬਕਾਰ ਘਾਟੀ ਹੈ । ਕੋਪੀਆਪੋ ਦੇ ਦੱਖਣ ਵੱਲ ਪਹਾੜੀ ਬੇਸਨਾਂ ਦੀ ਉਘੜ-ਦੁਘੜੀ ਲੜੀ ਹੈ ਜਿਸ ਦੇ ਉਪਰ 6920 ਮੀ. (22835 ਫੁਟ) ਤੱਕ ਉੱਚੀਆਂ ਬਰਫ ਨਾਲ ਢੱਕੀਆਂ ਐਂਡੀਅਨ ਪਰਬਤੀ ਚੋਟੀਆਂ ਹਨ । ਆਟਾਕਾਮਾ ਦੇ ਸਾਰੇ ਖੇਤਰ ਵਿਚ ਮਾਰੂਥਲੀ ਜਲਵਾਯੂ ਮਿਲਦਾ ਹੈ ਪਰ ਫਿਰ ਵੀ ਦੱਖਣੇ ਵਿਚ ਵਰਖਾ ਦੀ ਮਾਤਰਾ ਕਾਫ਼ੀ ਹੈ । ਸਮੁੰਦਰੀ ਤਟ ਵੱਲ ਦੀਆਂ ਪਹਾੜੀ ਢਲਾਨਾ ਅਤੇ ਕੋਪੀਆਪੋ ਤੇ ਰੀਓ ਹੁਆਸਕੋ ਘਾਟੀਆਂ ਦੀ ਸਿੰਜਾਈ ਕਰਕੇ ਇਸ ਨੂੰ ਵਾਹੀ ਯੋਗ ਬਣਾਇਆ ਗਿਆ ਹੈ । ਇਥੋਂ ਦੀ ਮੁੱਖ ਪੈਦਾਵਾਰ ਫਲ, ਜੈਤੂਨ ਅਤੇ ਲਸਣ ਹੈ ।

ਅਠਾਰ੍ਹਵੀਂ ਸਦੀ ਤੋਂ ਸੋਨਾ, ਚਾਂਦੀ, ਤਾਂਬਾ ਅਤੇ ਲੋਹੇ ਦੀਆਂ ਖਾਣਾਂ ਖੋਦਣ ਦਾ ਕੰਮ ਸਫਲਤਾਪੂਰਵਕ ਕੀਤਾ ਜਾਂਦਾ ਹੈ ਅਤੇ ਇਹ ਆਟਾਕਾਮਾ ਦਾ ਮੁੱਖ ਤੌਰ ਤੇ ਆਰਥਕ ਵਸੀਲਾ ਹੈ । ਉੱਤਰ ਤੋਂ ਦੱਖਣ ਵੱਲ ਆਵਾਜਾਈ ਤੇ ਢੋਅ-ਢੁਆਈ ਦਾ ਸਾਧਨ ਪੈਨ-ਅਮੈਰਿਕਨ ਹਾਈਵੇ ਹੈ, ਜਿਹੜਾ ਅੰਤਰਰਾਸ਼ਟਰੀ ਸ਼ਾਹ ਮਾਰਗ ਵੀ ਹੈ । ਇਸ ਤੋਂ ਬਿਨਾਂ ਸਾਰੇ ਖੰਡ ਵਿਚ ਇਕ ਰੇਲ ਮਾਰਗ ਵੀ ਹੈ।

ਹ. ਪੁ.- ਐਨ. ਬ੍ਰਿ. ਮਾ. 1 : 612

**ਆਂਟੀਲੀਆ** : ਇਹ ਸੱਤ ਸ਼ਹਿਰਾਂ ਵਾਲਾ ਅੰਧ ਮਹਾਂਸਾਗਰ ਦਾ ਮਿਥਿਹਾਸਕ ਟਾਪੂ ਹੈ । ਪੁਰਾਣੇ ਸਮਿਆਂ ਤੋਂ ਪ੍ਰਚੱਲਤ ਰਵਾਇਤ ਅਨੁਸਾਰ ਸੱਤ ਪੁਰਤਗਾਲੀ ਨੇਤਾਵਾਂ ਵਿੱਚੋਂ ਹਰੇਕ ਨੇ ਇਸ ਟਾਪੂ ਵਿਚ ਇਕ-ਇਕ ਸ਼ਹਿਰ ਵਸਾਇਆ ਅਤੇ ਉਸ ਉੱਤੇ ਰਾਜ ਕੀਤਾ ।

**ਆਂਟੀਵਾਰੀ** : ਵੇਖੋ, ਬਾਰ -

**ਆਟੋਮੋਬੀਲ ਇੰਜੀਨੀਅਰਿੰਗ** : ਆਟੋਮੋਬੀਲ ਦੇ ਸ਼ਾਬਦਿਕ ਅਰਥ ਸਵੈ-ਚਾਲਿਤ ਜਾਂ ਆਪਣੇ ਆਪ ਚੱਲਣ ਵਾਲਾ ਵਾਹਨ ਹਨ । ਆਮ ਤੌਰ ਤੇ ਇਹ ਉਨ੍ਹਾਂ ਵਾਹਨਾਂ ਨੂੰ ਕਹਿੰਦੇ ਹਨ ਜਿਨ੍ਹਾਂ ਵਿਚ ਦੋ ਤੋਂ ਨੌਂ ਤੱਕ ਯਾਤਰੀ ਸਫ਼ਰ ਕਰ ਸਕਦੇ ਹਨ ਅਤੇ ਜੋ ਸਾਧਾਰਨ ਸੜਕਾਂ ਉੱਪਰ ਚਲਦੇ ਹਨ । ਇਨ੍ਹਾਂ ਵਿਚ ਅੰਤਰ-ਦਹਿਨ (I.C.) ਇੰਜਣ ਲੱਗੇ ਹੁੰਦੇ ਹਨ ਪਰ ਇਸ ਦੇ ਘੇਰੇ ਨੂੰ ਵਿਸਤ੍ਰਿਤ ਕਰਕੇ ਇਸ ਵਿਚ ਭਾਰੇ ਵਾਹਨ ਅਤੇ ਵਿਸ਼ੇਸ਼ ਕੰਮ ਆਉਣ ਵਾਲੇ ਵਾਹਨ ਵੀ ਸ਼ਾਮਲ ਕੀਤੇ ਜਾਂਦੇ ਹਨ ਕਿਉਂਕਿ ਇਨ੍ਹਾਂ ਦਾ ਮੂਲ ਆਧਾਰ ਵੀ ਉਹੀ ਤਕਨੀਕੀ ਸਿੱਧਾਂਤ ਹਨ ਜੋ ਕਾਰਾਂ ਵਿਚ ਇਸਤੇਮਾਲ ਕੀਤੇ ਜਾਂਦੇ ਹਨ । ਆਟੋਮੋਬੀਲ ਇੰਜੀਨੀਅਰਿੰਗ ਵਿਚ ਮੋਟਰਕਾਰ, ਜੀਪ, ਟੈਂਪੂ ਤੇ ਆਟੋਰਿਕਸ਼ਾ, ਸਕੂਟਰ, ਮੋਟਰ ਸਾਈਕਲ ਆਦਿ ਦਾ ਵਿਸਤਾਰਪੂਰਵਕ ਅਧਿਐਨ ਕੀਤਾ ਜਾਂਦਾ ਹੈ । ਭਾਰੇ ਵਾਹਨ ਜਿਵੇਂ ਟਰੱਕ, ਬੱਸ, ਟਰੈਕਟਰ, ਟੈਂਕ, ਬੁਲਡੋਜ਼ਰ ਅਤੇ ਹੋਰ ਵਿਸ਼ੇਸ਼ ਕੰਮ ਆਉਣ ਵਾਲੇ ਵਾਹਨ ਦੇ ਚਾਲਕ ਭਾਗ ਨੂੰ ਮੁੱਖ ਰੂਪ ਵਿਚ ਵਿਚਾਰ ਅਧੀਨ ਰਖਿਆ ਜਾਂਦਾ ਹੈ ।

ਆਟੋਮੋਬੀਲ ਦਾ ਇਤਿਹਾਸ

ਹੋਰ ਵੱਡੇ ਆਵਿਸ਼ਕਾਰਾਂ ਦੇ ਉਲਟ ਆਟੋਮੋਬੀਲ ਦੀ ਕਾਢ ਨੂੰ ਕਿਸੇ ਇਕ ਵਿਅਕਤੀ ਦੇ ਨਾਂ ਨਾਲ ਨਹੀਂ ਜੋੜਿਆ ਜਾ ਸਕਦਾ । ਯਾਤਾਯਾਤ ਮਨੁੱਖੀ ਚਿੰਤਾ ਦਾ ਮੁੱਖ ਵਿਸ਼ਾ ਹੋਣ ਕਰਕੇ ਇਕੋ ਸਮੇਂ ਕਈ ਲੋਕ ਇਹ ਖੋਜ ਕਰਦੇ ਰਹੇ ਕਿ ਸਵੈ-ਚਾਲਿਤ ਜਾਂ ਘੋੜਾ ਰਹਿਤ ਵਾਹਨ ਕਿਵੇਂ ਬਣਾਇਆ ਜਾ ਸਕਦਾ ਹੈ । ਇਸ ਵਿਚਾਰ ਦਾ ਜਨਮ ਹੋਮਰ ਤੋਂ ਪਹਿਲਾਂ ਹੋ ਚੁੱਕਾ ਸੀ ਕਿਉਂਕਿ ਇਲੀਅਡ ਵਿਚ ਇਕ ਥਾਂ ਅਜਿਹੇ ਟ੍ਰਾਈਸਾਈਕਲਾਂ ਦਾ ਜ਼ਿਕਰ ਹੈ ਜੋ ਆਪਣੇ ਆਪ ਚਲਦੇ ਸਨ । ਸੰਨ 1760 ਵਿਚ ਇਕ ਸਵਿਸ ਪਾਦਰੀ ਜੇ. ਐਚ. ਜੈਨੈਵਾਇਸ ਨੇ ਗੱਡੇ ਉੱਤੇ ਛੋਟੀ ਪੌਣ-ਚੱਕੀ ਲਗਾਉਣ ਦਾ ਸੁਝਾਅ ਦਿੱਤਾ । ਇਸ ਤੋਂ ਪਹਿਲਾਂ ਅਪ੍ਰੈਲ, 1740 ਵਿਚ ਪੈਰਿਸ ਵਿਚ ਜ਼ੈਕ ਡੀ ਵੋਕਾਂਸੋਂ ਨੇ ਘੜੀ ਵਰਗੇ ਯੰਤਰ ਨਾਲ ਚੱਲਣ ਵਾਲੇ ਵਾਹਨ ਦਾ ਪ੍ਰਦਰਸ਼ਨ ਕੀਤਾ । ਸੰਨ 1799 ਵਿਚ ਵਿਲੀਅਮ ਮੈੱਡਰਹਸਟ ਨੇ ਨਪੀੜਤ ਹਵਾ ਨਾਲ ਚੱਲਣ ਵਾਲੇ ਇੰਜਣ ਨੂੰ ਪੇਟੈਂਟ ਕਰਵਾਇਆ ਅਤੇ ਸਾਰੇ ਦੇਸ਼ ਵਿਚ ਸਰਵਿਸ ਸਟੇਸ਼ਨਾਂ ਦਾ ਜਾਲ ਵਿਛਾਉਣ ਦਾ ਸੁਝਾਅ ਦਿੱਤਾ । ਡੈਨਿਸ ਪੇਪਿਨ, ਫਿਲਿ ਲੈਬਨ ਅਤੇ ਇਜ਼ਾਕ ਡੀ ਰੀਵਸ਼ ਦਾ ਇਸ ਖੇਤਰ ਵਿਚ ਮਹੱਤਵਪੂਰਨ ਕੰਮ ਹੈ ।

ਇੰਗਲੈਂਡ ਦਾ ਰਾੱਇਲ ਆਟੋਮੋਬੀਲ ਕਲੱਬ ਅਤੇ ਆਟੋਮੋਬੀਲ ਕਲੱਬ ਡੀ ਫ਼ਰਾਂਸ ਸਹਿਮਤ ਹਨ ਕਿ ਅਸਲ ਸ਼ਬਦਾਂ ਵਿਚ ਆਟੋਮੋਬੀਲ ਸਭ ਤੋਂ ਪਹਿਲਾਂ ਨਿਕੋਲਸ ਜੋਜ਼ਫ ਕੂਨਯੋ ਨੇ ਤਿਆਰ ਕੀਤੀ । ਇਹ ਭਾਫ ਨਾਲ ਚੱਲਣ ਵਾਲੀ ਟ੍ਰਾਈ-ਸਾਈਕਲ ਸੀ ਤੇ ਉਸ ਦਾ 1769 ਦਾ ਮਾਡਲ ਸਵਾਰੀਆਂ ਬਿਠਾ ਕੇ 3.6 ਕਿ. ਮੀ. ਪ੍ਰਤਿ ਘੰਟਾ ਦੀ ਰਫ਼ਤਾਰ ਨਾਲ 20 ਮਿੰਟ ਤੱਕ ਚੱਲਿਆ । ਗੈਸੋਲੀਨ ਇੰਜਣ ਵਾਲੇ ਆਟੋਮੋਬੀਲ ਬਣਾਉਣ ਵਿਚ ਕਾਰਲ ਬੈਂਜ਼ (1844-1929) ਅਤੇ ਡੈਮਲਰ (1834-1900) ਦੇ ਨਾਂ ਬਹੁਤ ਮਹੱਤਵਪੂਰਨ ਹਨ । ਬੈਂਜ਼ ਦੀ ਕਾਰ 1885 ਵਿਚ ਚੱਲੀ ਅਤੇ ਡੈਮਲਰ ਦੀ 1886 ਵਿਚ । ਇਸ ਤੋਂ ਪਹਿਲਾਂ ਬੈਲਜੀਅਮ ਦੇ ਜੇ. ਜੇ. ਈ. ਲੈਨਵਾਰ ਨੇ 1862 ਵਿਚ ਅਤੇ ਆਸਟਰੀਆ ਦੇ ਸੈਗਫਰੀਡ ਮਾਰਕੱਸ ਨੇ 1864 ਵਿਚ ਕਾਰ ਚਲਾਈ । ਚਾਰ ਸਟ੍ਰੋਕ ਇੰਜਣ ਸਭ ਤੋਂ ਪਹਿਲਾਂ ਨਿਕੋਲਸ ਆਗਸਟ ਆਟੋ ਨੇ ਬਣਾਇਆ । ਇਸੇ ਕਰਕੇ ਇਸ ਕ੍ਰਿਆ-ਚੱਕਰ ਨੂੰ ਆਟੋ ਸਾਈਕਲ ਕਹਿੰਦੇ ਹਨ ।

ਅੰਤਰ-ਦਹਿਨ ਇੰਜਣ ਤੋਂ ਪਹਿਲਾਂ ਕੂਨਯੋ ਦੇ ਪਦ ਚਿੰਨ੍ਹਾਂ ਤੇ ਚਲਦਿਆਂ ਸਟੀਮ-ਕੋਚ ਚੱਲਣ ਲਗ ਪਏ ਸਨ । ਪੈਰਿਸ ਵਿਚ 1800 ਵਿਚ ਸਟੀਮ ਬੱਸਾਂ ਚਲਦੀਆਂ ਸਨ । ਇੰਗਲੈਂਡ ਵਿਚ ਸਰ ਗੋਲਡਜ਼-ਵਰਦੀ ਗਰਨੀ ਅਤੇ ਸਰ ਚਾਰਲਸ ਡ਼ਾਂਸ ਨੇ ਭਾਫ਼ ਗੱਡੀਆਂ ਦਾ ਕੰਮ ਠੋਸ ਆਧਾਰ ਤੇ ਖੜ੍ਹਾ ਕਰ ਦਿੱਤਾ। ਵਾਲਟਰ ਹੈਂਕੌਕ 1831 ਤੋਂ 1838 ਤੱਕ ਛਾਇਆ ਰਿਹਾ ਪਰ ਸੰਸਦ ਵਲੋਂ ਲਾਲ ਝੰਡੀ ਕਾਨੂੰਨ ਪਾਸ ਹੋਣ ਨਾਲ ਇਸ ਪਾਸੇ ਤਰੱਕੀ ਰੁਕ ਗਈ ।

ਕਾਰਲ ਬੈਂਜ ਦਾ ਪੱਕਾ ਵਿਚਾਰ ਸੀ ਕਿ ਅੰਤਰ-ਦਹਿਨ ਇੰਜਣ ਘੋੜੇ ਦੀ ਥਾਂ ਲੈ ਕੇ ਸੰਸਾਰ ਦੇ ਯਾਤਾਯਾਤ ਵਿਚ ਕ੍ਰਾਂਤੀ ਲੈ ਆਉਣਗੇ। ਉਹ ਗੈਸੋਲੀਨ ਇੰਜਣ ਨਾਲ ਚੱਲਣ ਵਾਲਾ ਵਾਹਨ ਬਣਾਉਣ ਵਿਚ ਲੱਗਾ ਰਿਹਾ ਤੇ 1885 ਵਿਚ ਉਸ ਨੇ ਤਿੰਨ ਪਹੀਆਂ ਵਾਲੀ ਕਾਰ ਚਲਾਈ। ਸੰਨ 1888 ਤੱਕ ਉਹ ਇਹ ਕਾਰਾਂ ਵੇਚਦਾ ਰਿਹਾ ਅਤੇ 1890 ਵਿਚ ਉਸ ਨੇ ਚਾਰ ਪਹੀਆਂ ਵਾਲੀ ਕਾਰ ਬਣਾਈ ।

ਡੈਮਲਰ ਨੇ 1872 ਵਿਚ ਨਿਕੋਲਸ ਆਗਸਟ ਆਟੋ ਦੀ ਫਰਮ ਵਿਚ ਨੌਕਰੀ ਕਰ ਲਈ ਜਿੱਥੇ ਅਚੱਲ ਇੰਜਣ ਬਣਦੇ ਸਨ ਪਰ 1882 ਵਿਚ ਉੱਥੋਂ ਨੌਕਰੀ ਛੱਡ ਕੇ ਆਪਣਾ ਕੰਮ ਸ਼ੁਰੂ ਕੀਤਾ ਅਤੇ ਪਹਿਲਾ ਤੇਜ਼ ਗਤੀ ਇੰਜਣ ਬਣਾਇਆ ਜਿਸ ਦੀ ਗਤੀ 900 ਚੱਕਰ ਪ੍ਰਤਿ ਮਿੰਟ ਸੀ । ਸੰਨ 1886 ਵਿਚ ਚਾਰ ਪਹੀਆਂ ਵਾਲੀ ਕਾਰ ਦਾ ਨਿਰਮਾਣ ਹੋਇਆ ।

ਅਮਰੀਕਾ ਵਿਚ 1892-93 ਵਿਚ ਚਾਰਲਜ਼ ਈ. ਤੇ ਫਰੈਂਕ ਜੇ. ਡੂਰੀਆ ਨੇ ਪਹਿਲਾਂ ਪਹਿਲ ਗੈਸੋਲੀਨ ਇੰਜਣ ਨਾਲ ਕਾਰ ਚਲਾਈ ਪਰ 1908 ਵਿਚ ਹੈਨਰੀ ਫੋਰਡ ਦੇ ਮਾਡਲ ਟੀ ਨੇ ਇਕ ਇਨਕਲਾਬ ਲੈ ਆਂਦਾ । ਇਹ ਉਸ ਦਾ ਅੱਠਵਾਂ ਮਾਡਲ ਸੀ । ਫੋਰਡ ਦੀ ਵੱਡੀ ਦੇਣ ਇਹ ਹੈ ਕਿ ਉਸ ਨੇ ਕਾਰ ਨੂੰ ਅਰਾਮਦਾਇਕ ਚੀਜ਼ ਤੋਂ ਲੋੜੀਂਦੀ ਚੀਜ਼ ਬਣਾਇਆ । ਦੋ ਦਹਾਕਿਆਂ ਵਿਚ ਸਾਰਾ ਅਮਰੀਕਾ ਕਾਰਾਂ ਵਿਚ ਸਵਾਰ ਸੀ ।

ਸਮੇਂ ਨਾਲ ਆਟੋਮੋਬੀਲ ਨੇ ਬਹੁਤ ਤਰੱਕੀ ਕੀਤੀ ਹੈ । ਸਿਰਫ਼ ਅੰਤਰ-ਦਹਿਨ ਇੰਜਣ ਹੀ ਨਹੀਂ, ਗੈਸ ਟਰਬਾਈਨ ਤੇ ਬਿਜੱਲਈ ਮੋਟਰ ਵੀ ਅੱਜਕਲ੍ਹ ਦੇ ਵਾਹਨਾਂ ਨੂੰ ਗਤੀ ਦਿੰਦੀਆਂ ਹਨ ।

ਆਧੁਨਿਕ ਆਟੋਮੋਬੀਲ

ਆਧੁਨਿਕ ਆਟੋਮੋਬੀਲ ਸ਼ਕਲ, ਸ਼ਾਈਜ਼ ਤੇ ਇੰਜਣ ਸ਼ਕਤੀ ਆਦਿ ਵਿਚ ਵਿਭਿੰਨ ਹੁੰਦੇ ਹਨ । ਦੋ ਤੇ ਚਾਰ ਦਰਵਾਜ਼ਿਆਂ ਵਾਲੀਆਂ, ਖੁਲ੍ਹੀ ਛੱਤ ਵਾਲੀਆਂ ਤੇ ਕਨਵਰਟੀਬਲ ਕਾਰਾਂ ਆਦਿ ਕਈ ਨਮੂਨੇ ਮਿਲਦੇ ਹਨ । ਕਾਰਾਂ ਦੀ ਲੰਬਾਈ ਆਮ ਕਰਕੇ 4.5 ਤੋਂ 6 ਮੀ. ਤੱਕ ਹੁੰਦੀ ਹੈ ਪਰ ਕਈ ਵਾਰ ਇਹ ਇਸ ਤੋਂ ਵੀ ਵਧੇਰੇ ਲੰਬੀਆਂ ਹੁੰਦੀਆਂ ਹਨ । ਆਮ ਚੌੜਾਈ 1.8 ਤੋਂ 2.0 ਮੀ. ਹੁੰਦੀ ਹੈ । ਛੋਟੀਆਂ ਵਾਹਨਾਂ ਵਿਚ 80 ਤੋਂ 100 ਹਾਰਸ ਪਾਵਰ ਦੇ ਇੰਜਣ ਹੁੰਦੇ ਜਦੋਂ ਕਿ ਵਡੀਆਂ ਵਾਹਨਾਂ ਦੀ ਸ਼ਕਤੀ 140 ਹਾਰਸ ਪਾਵਰ ਤੋਂ ਲੈ ਕੇ 340 ਹਾਰਸ ਪਾਵਰ ਤੱਕ ਹੁੰਦੀ ਹੈ ।

ਆਟੋਮੋਬੀਲ ਨੂੰ ਸਮਝਣ ਲਈ ਉਸ ਦੇ ਮੁੱਖ ਹਿੱਸਿਆਂ ਦਾ ਅਧਿਐਨ ਕਰਨਾ ਜ਼ਰੂਰੀ ਹੈ ।

**1. ਚੈਸੀ –** ਆਟੋਮੋਬੀਲ ਦੀ ਚੈਸੀ ਵਾਹਨ ਦੀ ਮੁੱਖ ਸੰਰਚਨਾ ਹੁੰਦੀ ਹੈ ਜਿਸ ਉੱਤੇ ਇੰਜਣ, ਧੁਰਾ ਤੇ ਪਹੀਆ ਅਸੈਂਬਲੀਆਂ, ਸਟੇਅਰਿੰਗ, ਸੰਚਾਰ ਗਿਅਰ, ਸਸਪੈਂਸ਼ਨ ਮੈਂਬਰ ਆਦਿ ਕਸੇ ਹੁੰਦੇ ਹਨ। ਇਹ ਸਾਰੇ ਹਿੱਸੇ ਇਕ ਫ਼੍ਰੇਮ ਉੱਤੇ ਲੱਗੇ ਹੁੰਦੇ ਹਨ ਜਿਹੜਾ ਕਿ ਚੈਨਲ ਜਾਂ ਬਾਕਸ ਸੈਕਸ਼ਨ ਦੇ ਮੈਂਬਰਾਂ ਦਾ ਬਣਿਆ ਹੁੰਦਾ ਹੈ । ਫ਼੍ਰੇਮ ਜਾਂ ਤਾਂ ਪਾਸੇ ਦੇ ਮੈਂਬਰਾਂ ਵਿਚਕਾਰ X ਬਣਾ ਕੇ ਤੇ ਜਾਂ ਪੌੜੀ ਵਾਂਗ ਛੋਟੇ ਛੋਟੇ ਮੈਂਬਰ ਜੋੜ ਕੇ ਬਣਾਇਆ ਜਾਂਦਾ ਹੈ । ਫ਼੍ਰੇਮ ਅੱਗੋਂ ਸੌੜਾ ਹੁੰਦਾ ਹੈ ਤਾਂ ਕਿ ਅਗਲੇ ਪਹੀਆਂ ਦਾ ਆਸਾਨੀ ਨਾਲ ਪਰਿਚਾਲਣ ਹੋ ਸਕੇ । ਵਜ਼ਨ ਘਟਾਉਣ ਲਈ ਮੈਂਬਰ ਵਿਚੋਂ ਮੋਟੇ ਤੇ ਪਾਸਿਆਂ ਤੋਂ ਪਤਲੇ ਹੁੰਦੇ ਹਨ । ਫ਼੍ਰੇਮ, ਚੈਸੀ ਦੀ ਰੀੜ੍ਹ ਦੀ ਹੱਡੀ ਹੁੰਦਾ ਹੈ । ਇਹ ਵੱਖ ਵੱਖ ਮੈਂਬਰਾਂ ਨੂੰ ਥਾਂ ਸਿਰ ਰਖਦਾ ਹੈ । ਇੰਜਣ ਤੇ ਚਾਲਕ ਧੁਰੇ ਦੀ ਐਂਠਣ ਅਤੇ ਪਹੀਆਂ ਤੋਂ ਉਠਦੇ ਬਲਾਂ ਦਾ ਅਸਰ ਕਬੂਲਦਾ ਹੈ ।

1935 ਤੋਂ ਕੁਝ ਨਿਰਮਾਤਾ ਫ਼੍ਰੇਮ ਰਹਿਤ ਆਟੋਮੋਬੀਲ ਦਾ ਨਿਰਮਾਣ ਕਰ ਰਹੇ ਹਨ । ਇਸ ਵਿਚ ਬਾਡੀ ਚੈਸੀ ਨਾਲ ਬੋਲਟ ਨਹੀਂ ਕੀਤੀ ਹੁੰਦੀ ਸਗੋਂ ਉਸ ਵਿਚ ਹੀ ਬਲ-ਵ੍ਰਿਧੀ ਕਰਨ ਵਾਲੇ ਮੈਂਬਰ ਲਗਾ ਦਿੱਤੇ ਜਾਂਦੇ ਹਨ । ਇਸ ਏਕੀਕ੍ਰਿਤ ਸੰਰਚਨਾ ਦੇ ਕਈ ਲਾਭ ਹਨ । ਪ੍ਰਤਿਬਲ ਪ੍ਰਾਪਤ ਕਰਨ ਵਾਲੇ ਮੈਂਬਰਾਂ ਦੀ ਉਚਾਈ ਜ਼ਿਆਦਾ ਹੋਣ ਕਰ ਕੇ ਭਾਰ ਸਹਿਣ ਸਮਰੱਥਾ ਵਧ ਜਾਂਦੀ ਹੈ ਤੇ ਇਸ ਤਰ੍ਹਾਂ ਵਜ਼ਨ ਘਟ ਜਾਂਦਾ ਹੈ । ਵੱਧ ਐਂਠਣ-ਦ੍ਰਿੜਤਾ ਹੋਣ ਕਰਕੇ ਆਵਾਜ਼ ਘੱਟ ਪੈਦਾ ਹੁੰਦੀ ਹੈ, ਕਾਰਜਸ਼ੀਲਤਾ ਵੱਧ ਜਾਂਦੀ ਹੈ ਤੇ ਲਾਗਤ ਘਟ ਜਾਂਦੀ ਹੈ। ਗੱਡੀ ਦੀ ਉਚਾਈ ਘੱਟ ਕੀਤੀ ਜਾ ਸਕਦੀ ਹੈ ।

ਵਾਹਨ ਦੀ ਸਥਿਰਤਾ ਅਤੇ ਨਿਯੰਤਰਨ ਉਸ ਦੇ ਭਾਰ ਵਿਤਰਨ, ਗੁਰੂਤਾ-ਕੇਂਦਰ ਦੀ ਉਚਾਈ, ਸਸਪੈਂਸ਼ਨ ਸਿਸਟਮ ਦੀ ਕਿਸਮ ਅਤੇ ਅਗਲੇ ਜਾਂ ਪਿਛਲੇ ਧੁਰੇ ਦੀ ਡਰਾਈਵ ਉੱਤੇ ਨਿਰਭਰ ਕਰਦੇ ਹਨ । ਭਾਰ-ਵਿਤਰਨ ਇੰਜਣ ਅਤੇ ਸੰਚਾਰ ਸਿਸਟਮ ਦੀ ਪੋਜ਼ੀਸ਼ਨ ਨਾਲ ਸਬੰਧਤ ਹੈ । ਇੰਜਣ ਅਤੇ ਸੰਚਾਰ ਸਿਸਟਮ ਦੇ ਹਰ ਸੰਭਵ ਸੈਟਿੰਗ ਦੇ ਫ਼ਾਇਦੇ ਤੇ ਨੁਕਸਾਨ ਦੋਵੇਂ ਹਨ ਪਰ ਮਸ਼ੀਨਰੀ ਪੱਖ ਤੋਂ ਇਹੋ ਲਾਹੇਵੰਦ ਹੈ ਕਿ ਇੰਜਣ ਅਤੇ ਚਾਲਕ ਧੁਰਾ ਇਕੋ ਪਾਸੇ ਹੋਣ । ਅਗਲਾ ਚਾਲਕ ਧੁਰਾ ਜਾਂ ਇੰਜਣ ਦਾ ਪਿੱਛੇ ਹੋਣਾ ਘੱਟ ਹੀ ਵਰਤੇ ਜਾਂਦੇ ਹਨ । ਅਗਲਾ ਧੁਰਾ ਚਾਲਕ ਹੋਣ ਨਾਲ ਗੱਡੀ ਦੇ ਪਰਿਚਾਲਣ ਵਿਚ ਮੁਸ਼ਕਲ ਹੁੰਦੀ ਹੈ ਪਰ ਪਿੱਛੇ ਇੰਜਣ ਹੋਣ ਨਾਲ ਬਾਡੀ ਨੀਵੀਂ ਹੋ ਸਕਦੀ ਹੈ । ਯੂਰਪੀਅਨ ਕਾਰਾਂ ਵਿਚ ਇਸ ਦਾ ਇਸਤੇਮਾਲ ਵਧਦਾ ਜਾ ਰਿਹਾ ਹੈ । ਇੰਜਣ ਪਿੱਛੇ ਹੋਣ ਨਾਲ ਇਕ ਤਾਂ ਪਿੱਛੇ ਵਜ਼ਨ ਵਧ ਜਾਣ ਕਰਕੇ ਸਟੇਅਰਿੰਗ ਸਮੱਸਿਆਵਾਂ ਵਧ ਜਾਂਦੀਆਂ ਹਨ ਤੇ ਦੂਜੇ ਸ਼ੀਤਨ ਮੁਸ਼ਕਲ ਹੋ ਜਾਂਦਾ ਹੈ ਪਰ ਹਵਾ ਰਾਹੀਂ ਸੀਤਨ ਵਾਲੇ ਐਲੂਮਿਨੀਅਮ ਦੇ ਇੰਜਣ ਬਣ ਜਾਣ ਨਾਲ ਇਹ ਸਮੱਸਿਆਵਾਂ ਹੱਲ ਹੋ ਗਈਆਂ ਹਨ ।

**2. ਇੰਜਣ** - ਆਟੋਮੋਬੀਲ ਦੇ ਵਿਕਾਸ ਦੇ ਮੁੱਢਲੇ ਪੜਾਅ ਤੇ ਹੀ ਇਸ ਨੂੰ ਚਲਾਉਣ ਲਈ ਗੈਸੋਲੀਨ ਅੰਤਰਦਹਿਨ ਇੰਜਣ ਦਾ ਇਸਤੇਮਾਲ ਹੋਣ ਲਗ ਪਿਆ ਸੀ । ਇਸ ਮੰਗ ਨਾਲ ਇੰਜਣ ਡਿਜ਼ਾਈਨ ਵੇਲੇ ਕਈ ਲੋੜਾਂ ਸਾਹਮਣੇ ਆਈਆਂ । ਇੰਜਣ ਵੱਧ ਤੋਂ ਵੱਧ ਕ੍ਰੈਂਕ ਸ਼ਾਫਟ ਗਤੀਆਂ ਤੇ ਚੱਲਣਯੋਗ ਹੋਣਾ ਚਾਹੀਦਾ ਹੈ । ਇੰਜਣ ਦਾ ਵਜ਼ਨ ਘੱਟ ਹੋਣਾ ਚਾਹੀਦਾ ਹੈ ਤੇ ਇਸਦਾ ਵੱਡੇ ਪੱਧਰ ਉੱਤੇ ਉਤਪਾਦਨ ਸਸਤੇ ਢੰਗਾਂ ਨਾਲ ਹੋ ਜਾਣਾ ਚਾਹੀਦਾ ਹੈ। ਇੰਜਣ ਸੰਗਠਿਤ ਅਤੇ ਸ਼ੋਰ-ਰਹਿਤ ਕਿਰਿਆ ਵਾਲਾ ਹੋਣਾ ਚਾਹੀਦਾ ਹੈ । ਇਨ੍ਹਾਂ ਦਾ ਸਾਰ ਇਹ ਹੈ ਕਿ ਇੰਜਣ ਤੇਜ਼ ਗਤੀ ਵਾਲਾ ਬਹੁ-ਸਿਲਿੰਡਰੀ ਹੋਣਾ ਚਾਹੀਦਾ ਹੈ ।

ਆਟੋਮੋਬੀਲ ਦੇ ਵਿਕਾਸ ਵਿਚ ਮੁੱਖ ਗੱਲ ਇੰਜਣ ਦੀ ਸ਼ਕਤੀ ਵਿਚ ਲਗਾਤਾਰ ਵਾਧਾ ਹੈ । ਜੰਗ ਦੇ ਦਿਨਾਂ ਵਿਚ ਇਹ ਵਾਧਾ ਬਹੁਤ ਤੇਜ਼ੀ ਨਾਲ ਹੋਇਆ । ਜੰਗ ਮਗਰੋਂ ਡਿਜ਼ਾਈਨ ਸਮੇਂ ਵਧੇਰੇ ਧਿਆਨ ਇੰਜਣ ਦੀ ਸਮਰੱਥਾ ਵਧਾਉਣ ਦੇ ਸਾਰੇ ਗਿਆਤ ਸਾਧਨਾਂ ਦਾ

ਇਸਤੇਮਾਲ ਕਰਨ ਵਲ ਦਿੱਤਾ ਗਿਆ। ਇੰਜਣ ਵਿਚ ਪੈਦਾ ਹੋਣ ਵਾਲੀ ਸ਼ਕਤੀ ਦੇ ਤਿੰਨ ਮੁੱਖ ਤੱਤ ਹਨ ।

ਪਹਿਲਾ ਤੱਤ ਕਾਰਜਸ਼ੀਲ ਸਟ੍ਰੋਕ ਜਾਂ ਆਘਾਤ ਵੇਲੇ ਦਬਾਉ ਉਤਪੰਨ ਹੁੰਦਾ ਹੈ ਜਿਸ ਨੂੰ "ਔਸਤਨ ਬ੍ਰੇਕ ਪ੍ਰਭਾਵਸ਼ਾਲੀ ਦਬਾਉ" ਕਹਿੰਦੇ ਹਨ । ਇਸ ਨੂੰ ਵਧਾਉਣ ਲਈ ਡਿਜ਼ਾਈਨ ਵਿਚ ਕਈ ਸੁਧਾਰ ਕੀਤੇ ਗਏ। ਨਪੀੜਨ ਅਨੁਪਾਤ ਵਿਚ ਵਾਧਾ ਕੀਤਾ ਗਿਆ ਤੇ ਨਾਲ ਹੀ ਕਾਰਜਸ਼ੀਲ ਦਬਾਉ ਅਤੇ ਤਾਪ- ਸੁਯੋਗਤਾ ਵਿਚ ਵੀ । ਸੁਯੋਗਤਾ ਵਿਚ ਪਿਸਟਨ ਗਤੀ ਵਧ ਜਾਂਦੀ ਹੈ ਪਰ ਇੰਜਣ ਦੀ ਉਚਾਈ ਘੱਟ ਜਾਂਦੀ ਹੈ ਤੇ ਨਾਲ ਹੀ ਬੋਰ ਵਧਾਉਣ ਨਾਲ ਵਾਲਵ ਵੱਡੇ ਹੋ ਜਾਂਦੇ ਹਨ । ਅਜਕਲ੍ਹ ਸਟ੍ਰੋਕ ਅਤੇ ਬੋਰ ਦਾ ਅਨੁਪਾਤ ਇਕ ਤੋਂ ਘੱਟ ਹੁੰਦਾ ਹੈ ਜਦੋਂ ਕਿ ਪਹਿਲਾਂ ਇਹ 1.5 : 1 ਤੱਕ ਹੁੰਦਾ ਸੀ ।

ਵਧੇਰੇ ਕਾਰਜਸ਼ੀਲ ਦਬਾਉ ਅਤੇ ਵਧੇਰੇ ਪਿਸਟਨ ਖੇਤਰਫਲ ਹੋਣ ਕਰਕੇ ਕਨੈਕਟਿੰਗ ਰਾਡ ਰਾਹੀਂ ਹੋ ਕੇ ਕ੍ਰੈਂਕ ਸ਼ਾਫ਼ਟ ਨੂੰ ਪਹੁੰਚਣ ਵਾਲਾ ਬਲ ਵਧ ਗਿਆ । ਵਧੀ ਹੋਈ ਇੰਜਣ ਗਤੀ ਦੇ ਕਾਰਨ ਪ੍ਰਭਾਵਿਤ ਕਰਨ ਵਾਲਾ ਗਤੀਸ਼ੀਲ ਬਲ ਵਧ ਗਿਆ ਤੇ ਕੰਪਨ ਸਮੱਸਿਆਵਾਂ ਪੈਦਾ ਹੋ ਗਈਆਂ । ਇਸ ਦਾ ਹੱਲ ਇਹੀ ਸੀ ਕਿ ਕ੍ਰੈਂਕ ਸ਼ਾਫ਼ਟ ਦੀ ਲੰਬਾਈ ਘਟਾਈ ਜਾਵੇ । ਨਤੀਜੇ ਵਜੋਂ ਕਾਰ ਵਿਚ ਰਖੇ ਹੋਏ ਸਿਲਿੰਡਰਾਂ ਦੀ ਥਾਂ V ਟਾਈਪ ਇੰਜਣ ਵਰਤੇ ਗਏ ।




ਸਰਕਵਾਂ ਗੀਅਰ ਬਾਕਸ

ਵਾਧੇ ਨਾਲ ਉਤਨੇ ਹੀ ਬਾਲਣ ਤੋਂ ਵੱਧ ਬਲ ਉਤਪੰਨ ਹੋਣ ਲੱਗਾ । ਹਵਾ ਤੇ ਬਾਲਣ ਦੇ ਦਾਖ਼ਲੇ ਵਿਚ ਵਾਧਾ ਕਰਨ ਲਈ ਵਾਲਵਾਂ ਦੇ ਸਾਈਜ਼ ਅਤੇ ਉਨ੍ਹਾਂ ਦੀ ਕਾਰਜ਼ਸ਼ੀਲਤਾ ਵਿਚ ਕਈ ਸੁਧਾਰ ਕੀਤੇ । ਦਹਿਨ-ਚੈਂਬਰ ਦੇ ਡਿਜ਼ਾਈਨ ਵਿਚ ਸੁਧਾਰ ਕਰਕੇ ਜਲਣ-ਸੁਯੋਗਤਾ ਵਿਚ ਵਾਧਾ ਕੀਤਾ ਗਿਆ ਪਰ ਸਭ ਸੁਧਾਰਾਂ ਦਾ ਅਸਰ ਅਧੂਰਾ ਹੀ ਰਹਿੰਦਾ ਜੇ ਬਾਲਣ-ਖੋਜ ਇੰਜੀਨੀਅਰ ਬਾਲਣ ਦੇ ਗੁਣਾਂ ਵਿਚ ਲੋੜੀਂਦੇ ਸੁਧਾਰ ਨਾ ਕਰਦੇ।

ਇੰਜਣ ਸ਼ਕਤੀ ਨੂੰ ਪ੍ਰਭਾਵਿਤ ਕਰਨ ਵਾਲਾ ਦੂਸਰਾ ਅੰਗ ਵਿਸ਼ਥਾਪਤ ਆਇਤਨ ਹੈ ਜੋ ਕਿ ਸਟ੍ਰੋਕ ਦੀ ਪੂਰੀ ਲੰਬਾਈ ਵਿਚ ਚੱਲਣ ਵੇਲੇ ਪਿਸਟਨ ਹਟਾਉਂਦਾ ਹੈ । ਇਸ ਵਿਚ ਵਾਧੇ ਲਈ ਜਾਂ ਤਾਂ ਸਿਲਿੰਡਰਾਂ ਦੀ ਸੰਖਿਆ ਵਧਾਈ ਜਾ ਸਕਦੀ ਹੈ ਤੇ ਜਾਂ ਸਿਲਿੰਡਰ ਦਾ ਬੋਰ ਵੱਡਾ ਕੀਤਾ ਜਾ ਸਕਦਾ ਹੈ। ਹੁਣ ਅੱਠ ਜਾਂ ਇਸ ਤੋਂ ਵੀ ਵੱਧ ਸਿਲਿੰਡਰਾਂ ਵਾਲੇ ਇੰਜਣ ਆਮ ਵਰਤੇ ਜਾਣ ਲਗ ਪਏ ਹਨ ।

ਸ਼ਕਤੀ ਜਾਣਨ ਲਈ ਤੀਜਾ ਖੰਡ ਪਿਸਟਨ ਗਤੀ ਹੈ ਜਿਸ ਨੂੰ ਵਧਾਉਣ ਲਈ ਜਾਂ ਤਾਂ ਸਟ੍ਰੋਕ ਦੀ ਲੰਬਾਈ ਵਧਾਈ ਜਾਂਦੀ ਹੈ ਤੇ ਜਾਂ ਕ੍ਰੈਂਕ ਸ਼ਾਫ਼ਟ ਦੀ ਘੁੰਮਣ ਗਤੀ ਵਿਚ ਵਾਧਾ ਕੀਤਾ ਜਾਂਦਾ ਹੈ । ਘੁੰਮਣ ਗਤੀ ਵਿਚ ਕਾਫ਼ੀ ਵਾਧਾ ਕਰਕੇ ਤੇ ਸਟ੍ਰੋਕ ਦੀ ਲੰਬਾਈ ਥੋੜ੍ਹੀ ਘਟਾ ਕੇ

ਇਕ ਅਮਰੀਕਨ 6 ਸਿਲਿੰਡਰ ਇੰਜਣ ਵਿਚ 2300-3920 ਸੈਂ.$^3$ ਵਿਸਥਾਪਨ ਨਾਲ 80 ਹਾਰਸ ਪਾਵਰ ਪੈਦਾ ਹੁੰਦੀ ਹੈ । ਇਕ V-8 ਇੰਜਣ, ਜਿਸ ਦਾ ਵਿਸਥਾਪਨ 5735 ਸੈਂ.$^3$ ਅਤੇ ਨਪੀੜਨ ਅਨੁਪਾਤ 8.5 : 1 ਤੋਂ 11 : 1 ਹੈ, 250 ਤੋਂ 350 ਹਾਰਸ ਪਾਵਰ ਪੈਦਾ ਕਰਦਾ ਹੈ । ਯੂਰਪੀਅਨ ਇੰਜਣਾਂ ਵਿਚ ਇਕ ਤੋਂ ਲੈ ਕੇ 12 ਸਿਲਿੰਡਰ ਵਰਤੇ ਜਾਂਦੇ ਹਨ ਜਿਨ੍ਹਾਂ ਦਾ ਵਿਸਥਾਪਨ 300-5000 ਸੈਂ.$^3$ ਤੱਕ ਹੁੰਦਾ ਹੈ । ਜ਼ਿਆਦਾਤਰ ਚਾਰ ਸਿਲਿੰਡਰ ਵਾਲੇ ਇੰਜਣ ਵਰਤੇ ਜਾਂਦੇ ਹਨ ਜਿਨ੍ਹਾਂ ਦੀ ਸ਼ਕਤੀ 19-120 ਹਾਰਸ ਪਾਵਰ ਤੱਕ ਹੁੰਦੀ ਹੈ ।

**3. ਸੰਚਾਰ ਸਿਸਟਮ** - ਬਣਤਰ ਪੱਖੋਂ ਗੈਸੋਲੀਨ ਇੰਜਣ ਭਾਫ਼ ਇੰਜਣ ਜਾਂ ਬਿਜਲਈ ਮੋਟਰ ਨਾਲੋਂ ਘੱਟ ਉਪਯੋਗੀ ਹੈ, ਕਿਉਂਕਿ ਇਸ ਵਿਚ ਆਰੰਭਕ ਐਂਠਣ ਨਹੀਂ ਹੁੰਦੀ । ਇਸ ਲਈ ਜ਼ਰੂਰੀ ਹੈ ਕਿ ਕੋਈ ਅਜਿਹਾ ਢੰਗ ਵਰਤਿਆ ਜਾਵੇ ਜਿਸ ਨਾਲ ਕਿ ਇੰਜਣ ਚਾਲੂ ਹੋਣ ਮਗਰੋਂ

ਭਾਰ ਹੌਲੇ ਹੌਲੇ ਪਵੇ । ਵੱਧ ਤੋਂ ਵੱਧ ਸ਼ਕਤੀ ਉਦੋਂ ਪੈਦਾ ਹੁੰਦੀ ਹੈ ਜਦੋਂ ਕ੍ਰੈਂਕ ਸ਼ਾਫ਼ਟ ਪੂਰਵ ਨਿਰਧਾਰਤ ਗਤੀ ਤੇ ਚੱਲ ਰਹੀ ਹੋਵੇ ।

ਇੰਜਣ ਵਿਚ ਬਾਲਣ ਦੀ ਪੂਰੀ ਵਰਤੋਂ ਉਦੋਂ ਹੁੰਦੀ ਹੈ ਜਦੋਂ ਕਿ ਭਾਰ ਪੂਰਾ ਹੋਵੇ ਤੇ ਥ੍ਰਾਟਲ ਲਗਭਗ ਪੂਰਾ ਖੁਲ੍ਹਿਆ ਹੋਵੇ । ਸਾਧਾਰਣ ਗਤੀ ਉੱਤੇ ਚੱਲ ਰਹੇ ਆਟੋਮੋਬੀਲ ਲਈ ਲੋੜੀਂਦੀ ਸ਼ਕਤੀ ਇੰਜਣ ਦੀ ਪੈਦਾ ਹੋ ਸਕਣ ਵਾਲੀ ਸ਼ਕਤੀ ਦਾ ਕੁਝ ਅੰਸ਼ ਹੀ ਹੁੰਦੀ ਹੈ । ਇਉਂ ਆਮ ਹਾਲਤਾਂ ਵਿਚ ਚੱਲ ਰਹੇ ਇੰਜਣ ਵਿਚ ਘਾਟਾ ਰਹੇਗਾ ਜੇਕਰ ਗਤੀ ਤੇ ਪੈਦਾ ਹੋ ਰਹੀ ਸ਼ਕਤੀ ਨੂੰ ਘਟਾਉਣ ਦੇ ਪ੍ਰਬੰਧ ਨਾ ਕੀਤੇ ਜਾਣ ।

ਕ੍ਰੈਂਕ ਸ਼ਾਫ਼ਟ ਤੇ ਚਾਲਕ ਧੁਰੇ ਵਿਚਾਲੇ ਗਤੀ ਬਦਲਣ ਵਾਲਾ ਕਲਾ ਯੰਤਰ ਹੋਣਾ ਜ਼ਰੂਰੀ ਹੈ । ਇਸ ਦਾ ਨਾਂ ਗੀਅਰ ਬਾਕਸ ਹੈ । ਇਸ ਯੰਤਰ ਨਾਲ ਘੱਟ ਭਾਰ ਉੱਤੇ ਇੰਜਣ ਹੌਲੀ ਚੱਲ ਸਕਦਾ ਹੈ ਅਤੇ ਭਾਰ ਵਧਣ ਨਾਲ ਇੰਜਣ ਦੀ ਗਤੀ ਵਧਾਈ ਜਾ ਸਕਦੀ ਹੈ । ਕੁਝ ਹਾਲਤਾਂ ਵਿਚ, ਜਿਹਾ ਕਿ ਖੜੇ ਵਾਹਨ ਨੂੰ ਚਲਾਉਣ ਵੇਲੇ ਜਾਂ ਚੜ੍ਹਾਈ ਚੜ੍ਹਨ ਵੇਲੇ ਇੰਜਣ ਦੀ ਐਠਣ ਕਾਫ਼ੀ ਨਹੀਂ ਹੁੰਦੀ ਤੇ ਉਸ ਨੂੰ ਵਧਾਉਣਾ ਪੈਂਦਾ ਹੈ । ਇੰਜਣ, ਗਤੀ ਤੇ ਚਾਲਕ-ਧੁਰਾ-ਗਤੀ ਵਿਚਕਾਰ ਅਨੁਪਾਤ ਬਦਲਣ ਵਾਲੇ ਯੰਤਰ, ਐਠਣ ਨੂੰ ਉਸੇ ਅਨੁਪਾਤ ਨਾਲ ਵਧਾਉਂਦੇ ਹਨ ਜਿਸ ਨਾਲ ਕਿ ਇੰਜਣ ਦੀ ਗਤੀ ਵਧਾਈ ਜਾਂਦੀ ਹੈ । ਇਨ੍ਹਾਂ ਦਾ ਸਹੀ ਨਾਂ ਤਾਂ ਟਾਰਕ ਕਨਵਰਟਰ ਹੈ ਪਰ ਆਮ ਤੌਰ ਤੇ ਇਨ੍ਹਾਂ ਨੂੰ ਸੰਚਾਰ ਸਿਸਟਮ ਹੀ ਕਹਿੰਦੇ ਹਨ । ਆਮ ਵਰਤੋਂ ਵਿਚ ਆਉਂਦੇ ਕੁਝ ਸੰਚਾਰ ਸਿਸਟਮ ਇਹ ਹਨ :

**(ੳ) ਸਰਕਵਾਂ ਗੀਅਰ ਸੰਚਾਰ –** ਆਟੋਮੋਬੀਲ ਦਾ ਸਭ ਤੋਂ ਸਾਧਾਰਣ ਸੰਚਾਰ ਸਿਸਟਮ ਸਰਕਵੇਂ ਸਪੱਰ ਗੀਅਰਾਂ ਨਾਲ ਬਣਦਾ ਹੈ ਜਿਨ੍ਹਾਂ ਤੋਂ ਤਿੰਨ ਜਾਂ ਚਾਰ ਅੱਗੇ ਵੱਲ ਅਤੇ ਇਕ ਪਿੱਛੇ ਵੱਲ ਗਤੀਆਂ ਪ੍ਰਾਪਤ ਹੁੰਦੀਆਂ ਹਨ । ਲੋੜੀਂਦਾ ਅਨੁਪਾਤ ਇਕ ਲੀਵਰ ਨੂੰ ਸਰਕਾ ਕੇ ਪ੍ਰਾਪਤ ਕੀਤਾ ਜਾ ਸਕਦਾ ਹੈ ਪਰ ਇਸ ਕੰਮ ਲਈ ਕਾਫ਼ੀ ਤੀਖਣਤਾ ਦੀ ਜ਼ਰੂਰਤ ਹੈ ਕਿਉਂਕਿ ਐਕਸਲਰੇਟਰ ਪੈਡਲ, ਕਲੱਚ ਪੈਡਲ ਅਤੇ ਗੀਅਰ ਲੀਵਰ ਨੂੰ ਇਕੱਠਿਆਂ ਵਰਤਣਾ ਹੁੰਦਾ ਹੈ। ਇਕ ਆਮ ਸਰਕਵਾਂ ਗੀਅਰ ਬਾਕਸ ਚਿੱਤਰ ਵਿਚ ਵਿਖਾਇਆ ਗਿਆ ਹੈ ।

**(ਅ) ਸਵੈ–ਚਾਲਿਤ ਸੰਚਾਰ –** ਸਾਰੇ ਸਵੈ-ਚਾਲਿਤ ਸੰਚਾਰ ਸਿਸਟਮਾਂ ਨੂੰ ਦੋ ਸ਼੍ਰੇਣੀਆਂ ਵਿਚ ਵੰਡਿਆ ਜਾ ਸਕਦਾ ਹੈ : ਪਹਿਲੇ ਉਹ ਜਿਨ੍ਹਾਂ ਵਿਚ ਦ੍ਰਵ-ਯੋਜਕ (Fluid Coupling) ਤੇ ਪਲੈਨੇਟਰੀ ਗੀਅਰ ਟ੍ਰੇਨ ਲੱਗੇ ਹੁੰਦੇ ਹਨ । ਦੂਸਰੇ ਉਹ ਜਿਨ੍ਹਾਂ ਵਿਚ ਪਲੈਨੇਟਰੀ ਗੀਅਰ ਟ੍ਰੇਨਾਂ ਦੇ ਨਾਲ ਟੱਰਕ ਕਨਵਰਟਰ ਲੱਗਾ ਹੁੰਦਾ ਹੈ ।

ਪਹਿਲਾ ਦ੍ਰਵ-ਯੋਜਕ ਵਾਲਾ ਪੂਰੀ ਤਰ੍ਹਾਂ ਸਵੈ-ਚਾਲਿਤ ਸਿਸਟਮ ਵਪਾਰਕ ਪੱਖ ਤੋਂ ਤਿਆਰ ਕਰਕੇ 1939 ਵਿਚ ਕਾਰ ਵਿਚ ਲਗਾਇਆ ਗਿਆ ਜਿਸ ਵਿਚ ਪਲੈਨੇਟਰੀ ਗੀਅਰ ਲੱਗੇ ਹੋਏ ਸਨ । ਸੰਨ 1956 ਵਿਚ 70,00,000 ਅਜਿਹੇ ਸੰਚਾਰ ਸਿਸਟਮ ਬਣ ਚੁੱਕੇ ਸਨ ਜਿਨ੍ਹਾਂ ਵਿਚ ਗੀਅਰ ਬਦਲਣ ਵਿਚ ਸੁਗਮਤਾ ਲਿਆਉਣ ਲਈ ਕਈ ਸੁਧਾਰ ਹੋ ਚੁੱਕੇ ਸਨ ।

**(ੲ) ਦ੍ਰਵ–ਚਾਲਿਤ ਟੱਰਕ ਕਨਵਰਟਰ (Hydraulictorque convertor) -** ਜ਼ਿਆਦਾ ਸਵੈ-ਚਾਲਿਤ ਸੰਚਾਰ ਸਿਸਟਮਾਂ ਵਿਚ ਐਠਣ ਨੂੰ ਵਧਾਉਣ ਲਈ ਦ੍ਰਵ ਟੱਰਕ ਕਨਵਰਟਰ ਵਰਤਿਆ ਜਾਂਦਾ ਹੈ । ਇਸ ਦਾ ਦ੍ਰਵ-ਯੋਜਕ ਨਾਲੋਂ ਫ਼ਰਕ ਇਹ ਹੈ ਕਿ ਇਸ ਵਿਚ ਇੰਮਪੈਲਰ ਅਤੇ ਰਨਰ ਦੇ ਵਿਚਾਲੇ ਸਥਿਰ ਰੀਐਕਸ਼ਨ ਮੈਂਬਰ ਹੁੰਦਾ ਹੈ । ਇਸ ਨਾਲ ਰਨਰ ਉੱਤੇ ਲੱਗਣ ਵਾਲੀ ਐਠਣ ਇੰਜਣ ਦੁਆਰਾ ਇੰਮਪੈਲਰ ਤੇ ਲਗਾਈ ਜਾ ਰਹੀ ਐਠਣ ਤੋਂ ਵਧ ਜਾਂਦੀ ਹੈ । ਪਿੱਛੇ ਵਲ ਗਤੀ ਪ੍ਰਾਪਤ ਕਰਨ ਲਈ ਐਠਣ ਵਿਚ ਹੋਰ ਵਾਧਾ ਕਰਨ ਲਈ ਰਨਰ ਅਤੇ ਆਊਟਪੁਟ ਸ਼ਾਫ਼ਟ ਦੇ ਵਿਚਕਾਰ ਪਲੈਨੇਟਰੀ ਗੀਅਰ ਲਗਾਏ ਜਾਂਦੇ ਹਨ ।

ਸਵੈ-ਚਾਲਿਤ ਸੰਚਾਰ ਸਿਸਟਮ ਨੂੰ ਵਰਤਣ ਲਈ ਕਿਸੇ ਵਿਸ਼ੇਸ਼ ਤੀਖਣਤਾ ਦੀ ਲੋੜ ਨਹੀਂ ਹੁੰਦੀ ਅਤੇ ਨਾਲ ਹੀ ਕਲੱਚ ਵਾਲੇ ਸਿਸਟਮ ਨਾਲੋਂ ਇਸ ਦੀ ਕਾਰਜਸ਼ੀਲਤਾ ਚੰਗੇਰੀ ਹੁੰਦੀ ਹੈ । ਚੱਲ ਰਹੇ ਪਹੀਆਂ ਨੂੰ ਲਗਾਤਾਰ ਸ਼ਕਤੀ ਮਿਲਦੀ ਰਹਿੰਦੀ ਹੈ ਤੇ ਗੀਅਰ ਬਦਲਣ ਲਈ ਨਾ ਤਾਂ ਥ੍ਰਾਟਲ ਬੰਦ ਕਰਨਾ ਪੈਂਦਾ ਹੈ ਤੇ ਨਾ ਹੀ ਸ਼ਾਫ਼ਟ ਰੋਕਣੀ ਪੈਂਦੀ ਹੈ ਪਰ ਇਹ ਸਿਰਫ਼ ਵੱਡੀਆਂ ਗੱਡੀਆਂ ਵਿਚ ਹੀ ਵਰਤੇ ਜਾ ਸਕਦੇ ਸਨ । ਛੋਟੀਆਂ ਕਾਰਾਂ ਵਿਚ ਚਾਰ ਗਤੀਆਂ ਵਾਲੇ ਲੀਵਰ ਨਾਲ ਚੱਲਣ ਵਾਲੇ ਗੀਅਰ ਬਾਕਸ ਵਰਤੇ ਜਾਂਦੇ ਹਨ ।

**4. ਸਟੇਅਰਿੰਗ** – ਗੱਡੀਆਂ ਦੇ ਪਰਿਚਾਲਣ ਲਈ ਗੀਅਰਾਂ ਅਤੇ ਕੜੀਆਂ (linkages) ਦਾ ਸਿਸਟਮ ਵਰਤਿਆ ਜਾਂਦਾ ਹੈ ਜੋ ਸਟੇਅਰਿੰਗ ਵ੍ਹੀਲ ਦੀ ਹਰਕਤ ਨੂੰ ਅਗਲੇ ਪਹੀਆਂ ਦੀਆਂ ਹੱਥਾਂ ਤੱਕ ਪਹੁੰਚਾਂਦਾ ਹੈ । ਸਟੇਅਰਿੰਗ ਵਾਲੀ ਸ਼ਾਫ਼ਟ ਦੇ ਹੇਠਲੇ ਸਿਰੇ ਤੇ ਜਾਂ ਤਾਂ ਵਰਮ ਅਤੇ ਨਟ ਲੱਗਿਆ ਹੁੰਦਾ ਹੈ ਅਤੇ ਜਾਂ ਕੈਮ ਅਤੇ ਲੀਵਰ, ਜਿਸ ਨਾਲ ਵ੍ਹੀਲ ਘੁੰਮਾਉਣ ਵੇਲੇ ਕ੍ਰੈਂਕ ਆਰਮ ਥੋੜ੍ਹੇ ਜਿਹੇ ਕੋਣ ਤੇ ਘੁੰਮ ਜਾਂਦੀ ਹੈ । ਟਾਈ ਰਾਡ ਦੀ ਮਦਦ ਨਾਲ ਇਹ ਗਤੀ ਪਹੀਏ ਤੱਕ ਪਹੁੰਚ ਜਾਂਦੀ ਹੈ । ਮੋੜ ਕੱਟਣ ਵੇਲੇ ਅੰਦਰਲੇ ਪਹੀਏ ਦਾ ਕੋਣ ਬਾਹਰਲੇ ਪਹੀਏ ਦੇ ਕੋਣ ਨਾਲੋਂ ਥੋੜ੍ਹਾ ਜਿਹਾ ਵੱਧ ਹੁੰਦਾ ਹੈ । ਸਟੇਅਰਿੰਗ ਜੁਮੈਟਰੀ ਵਿਚ ਇਸ ਚੀਜ਼ ਦਾ ਧਿਆਨ ਰਖਿਆ ਜਾਂਦਾ ਹੈ । ਜੇ ਅਗਲੇ ਪਹੀਆਂ ਦਾ ਸਸਪੈਂਸ਼ਨ ਅਲੱਗ ਹੋਵੇ ਤਾਂ ਡਿਜ਼ਾਈਨ ਵੇਲੇ ਇਹ ਖ਼ਿਆਲ ਰਖਣਾ ਚਾਹੀਦਾ ਹੈ ਕਿ ਸਪਰਿੰਗ ਕ੍ਰਿਆ ਦੁਆਰਾ ਟਾਈ ਰਾਡ ਦੇ ਲੰਬੇ ਛੋਟੇ ਹੋ ਜਾਣ ਨਾਲ ਪਹੀਏ ਮੁੜ ਨਾ ਜਾਣ ।

ਇੰਜਣ ਗੱਡੀ ਦੇ ਅਗੇ ਫ਼ਿੱਟ ਹੋਣ ਨਾਲ ਅਤੇ ਸਫ਼ਰ ਦੇ ਅਰਾਮ ਲਈ ਸਵਾਰੀਆਂ ਦੇ ਅਗਲੇ ਪਾਸੇ ਬੈਠਣ ਨਾਲ ਅਗਲੇ ਪਹੀਆਂ ਉੱਤੇ ਵਜ਼ਨ ਵੱਧ ਜਾਂਦਾ ਹੈ ਤੇ ਗੱਡੀ ਦੇ ਪਰਿਚਾਲਣ ਸਮੇਂ ਵਧੇਰੇ ਜ਼ੋਰ ਲਗਦਾ ਹੈ । ਪਹਿਲਾਂ ਸਟੇਅਰਿੰਗ ਵ੍ਹੀਲ ਉੱਤੇ ਲੱਗਣ ਵਾਲੇ ਜ਼ੋਰ ਦੀ ਹੱਦ 30 ਪੌਂਡ ਰਖੀ ਗਈ ਸੀ ਪਰ ਮਗਰੋਂ ਮਹਿਸੂਸ ਕੀਤਾ ਗਿਆ ਕਿ ਇਹ ਜ਼ਿਆਦਾ ਸੀ ਵਿਸ਼ੇਸ਼ ਕਰਕੇ ਜਦੋਂ ਕਿ ਔਰਤਾਂ ਕਾਰਾਂ ਆਮ ਚਲਾਉਣ ਲੱਗ ਪਈਆਂ । ਸਟੇਅਰਿੰਗ ਦੀ ਸੁਯੋਗਤਾ ਵਧਾ ਕੇ ਅਤੇ ਸੁਧਰੇ ਬੈਰਿੰਗ ਪਾ ਕੇ ਸੁਧਾਰ ਕੀਤਾ ਗਿਆ ਪਰ ਇਹ ਕਾਫ਼ੀ ਨਹੀਂ ਸੀ, ਕਿਉਂਕਿ ਜ਼ਿਆਦਾ ਸੁਯੋਗਤਾ ਵਾਲੇ ਸਟੇਅਰਿੰਗ ਅਤੇ ਜ਼ਿਆਦਾ ਗੀਅਰ ਅਨੁਪਤ ਸੁਰੱਖਿਆ ਦੇ ਪੱਖੋਂ ਖ਼ਤਰਨਾਕ ਸਨ ।

ਇਨ੍ਹਾਂ ਸਮੱਸਿਆਵਾਂ ਦਾ ਹੱਲ ਬਲ ਸਟੇਅਰਿੰਗ ਨਾਲ ਹੋਇਆ। ਸਭ ਤੋਂ ਪਹਿਲਾਂ 1930 ਵਿਚ ਇਸ ਦਾ ਇਸਤੇਮਾਲ ਫ਼ੌਜੀ ਟਰੱਕਾਂ ਵਿਚ ਹੋਇਆ । ਕੁਝ ਸਿਸਟਮਾਂ ਵਿਚ ਬਿਜਲਈ ਸ਼ਕਤੀ ਵਰਤੀ ਗਈ ਤੇ ਕੁਝ ਵਿਚ ਇੰਜਣ ਤੋਂ ਹੀ ਸ਼ਕਤੀ ਪ੍ਰਾਪਤ ਕੀਤੀ ਗਈ ਪਰ ਜ਼ਿਆਦਾ ਕਰਕੇ ਦ੍ਰਵ-ਸ਼ਕਤੀ ਦਾ ਹੀ ਇਸਤੇਮਾਲ ਕੀਤਾ ਗਿਆ ।

ਦ੍ਰਵ-ਸ਼ਕਤੀ-ਸਟੇਅਰਿੰਗ ਦੋ ਤਰ੍ਹਾਂ ਦੇ ਹਨ : ਇਕ ਪੂਰਕ ਤੇ ਦੂਸਰਾ ਕੜੀਆਂ ਵਾਲਾ । ਪੂਰਕ ਕਿਸਮ ਦੇ ਸਟੇਅਰਿੰਗ ਵਿਚ ਦ੍ਰਵ-ਸ਼ਕਤੀ ਗੀਅਰ ਉੱਤੇ ਲਗਦੀ ਹੈ ਜਦੋਂ ਕਿ ਦੂਸਰੇ ਵਿਚ ਇਹ ਸਿੱਧੀ ਕੜੀਆਂ ਉੱਤੇ ਲਗਦੀ ਹੈ । ਸਭ ਸਿਸਟਮਾਂ ਵਿਚ ਇਕ ਪੰਪ ਲੱਗਾ ਹੁੰਦਾ ਹੈ ਜੋ ਕਿ ਇੰਜਣ ਨਾਲ ਚਲਦਾ ਹੈ ਤੇ ਜਿਹੜਾ ਦ੍ਰਵ ਦਾ

ਦਬਾਉ 72.64 ਕਿ. ਗ੍ਰਾ. ਪ੍ਰਤਿ ਵ. ਸੈਂ. ਮੀ. ਰਖਦਾ ਹੈ । ਹਰ ਸਿਸਟਮ ਵਿਚ ਡਰਾਈਵਰ ਦੁਆਰਾ ਵ੍ਹੀਲ ਦੀ ਹਰਕਤ ਦੇ ਨਤੀਜੇ ਵਜੋਂ ਸਿਲਿੰਡਰ ਵਿਚ ਚਲ ਰਹੇ ਦ੍ਰਵ ਦੇ ਨਿਯੰਤਰਣ ਲਈ ਵਖ ਵਖ ਯੰਤਰ ਹੁੰਦੇ ਹਨ। ਪੂਰਕ ਕਿਸਮ ਦਾ ਦ੍ਰਵ-ਸ਼ਕਤੀ-ਸਟੇਅਰਿੰਗ ਸਿਸਟਮ ਚਿੱਤਰ ਵਿਚ ਵਿਖਾਇਆ ਗਿਆ ਹੈ ।

ਜਦੋਂ ਤਹਿਦਾਰ ਚਪਟੇ ਸਪਰਿੰਗ ਵਰਤੇ ਜਾਂਦੇ ਹਨ ਤਾਂ ਉਨ੍ਹਾਂ ਦਾ ਇਕ ਸਿਰਾ ਫ੍ਰੇਮ ਨਾਲ ਪਿਵਟ ਜਾਂ ਚੂਲਿਤ ਕਰ ਦਿੱਤਾ ਜਾਂਦਾ ਹੈ ਤੇ ਦੂਜਾ ਸਿਰਾ ਝੂਲਦੇ ਜੋੜ (swinging joint) ਰਾਹੀਂ ਜੋੜਿਆ ਜਾਂਦਾ ਹੈ ਜਿਸ ਨਾਲ ਸਪਰਿੰਗ ਦੀ ਲੰਬਾਈ ਵਿਚ ਪੈਂਦੇ ਅੰਤਰ ਦਾ ਧਿਆਨ ਰਖਿਆ ਜਾਂਦਾ ਹੈ ।




**ਦ੍ਰਵ-ਸ਼ਕਤੀ-ਸਟੇਅਰਿੰਗ ਸਿਸਟਮ**

**5. ਸਸਪੈਂਸ਼ਨ ਸਿਸਟਮ –** ਉਹ ਸਿਸਟਮ ਜਿਸ ਦੀ ਮਦਦ ਨਾਲ ਗੱਡੀ ਦੇ ਲਿਫਵੇਂ ਭਾਰ (spring weight) ਨੂੰ ਸਹਾਰਾ ਮਿਲਦਾ ਹੈ ਅਤੇ ਪੈ ਰਹੇ ਭਾਰ ਦੇ ਬਾਵਜੂਦ ਉਸ ਨੂੰ ਜ਼ਮੀਨ ਤੋਂ ਨਿਸ਼ਚਿਤ ਉਚਾਈ ਉੱਤੇ ਰਖਿਆ ਜਾਂਦਾ ਹੈ । ਇਸ ਦੇ ਅਧਿਐਨ ਨੂੰ ਹੇਠ ਲਿਖੇ ਸਿਰਲੇਖਾਂ ਵਿਚ ਵੰਡਿਆ ਜਾਂਦਾ ਹੈ :

**ਮੂਹਰਲੀ ਸਸਪੈਂਸ਼ਨ –** ਬਹੁਤੀਆਂ ਗੱਡੀਆਂ ਦੇ ਅਗਲੇ ਪਹੀਆਂ ਦੀ ਸਸਪੈਂਸ਼ਨ ਫ੍ਰੇਮ ਤੋਂ ਵੱਖਰੀ ਹੁੰਦੀ ਹੈ । ਇਸ ਨਾਲ ਅਗਲੇ ਧੁਰੇ ਦੀ ਕੰਪਨ ਘੱਟ ਜਾਂਦੀ ਹੈ, ਗੱਡੀ ਦੇ ਚਲਣ ਵਿਚ ਆਸਾਨੀ ਹੁੰਦੀ ਹੈ ਤੇ ਯਾਤਰਾ ਅਰਾਮਦੇਹ ਹੋ ਜਾਂਦੀ ਹੈ । ਇਕ ਪਹੀਏ ਦੀ ਹਰਕਤ ਦਾ ਕਾਫ਼ੀ ਹੱਦ ਤੱਕ ਦੂਜੇ ਪਹੀਏ ਤੇ ਅਸਰ ਨਹੀਂ ਪੈਂਦਾ ।

ਇਸ ਵਿਚ ਐਂਠਣ ਬਾਰ ਜਾਂ ਸਪਰਿੰਗ ਵਰਤੇ ਜਾਂਦੇ ਹਨ। ਐਂਠਣ ਬਾਰ ਇਕ ਸਟੀਲ ਮੈਂਬਰ ਹੁੰਦਾ ਹੈ ਜੋ ਆਪਣੇ ਧੁਰੇ ਦੁਆਲੇ ਘੁੰਮ ਕੇ ਪਹੀਏ ਦੀ ਹਰਕਤ ਜਜ਼ਬ ਕਰ ਲੈਂਦਾ ਹੈ । ਕਾਇਲ ਸਪਰਿੰਗ, ਫ੍ਰੇਮ ਅਤੇ ਕੰਟਰੋਲ ਆਰਮ ਦੇ ਵਿਚਾਲੇ ਦਬਾਉ ਹੇਠ ਰੱਖੇ ਜਾਂਦੇ ਹਨ ।

**ਪਿਛਲੀ ਸਸਪੈਂਸ਼ਨ –** ਭਾਵੇਂ ਕੁਝ ਅਮਰੀਕਨ ਕਾਰਾਂ ਵਿਚ ਪਿਛਲੀ ਸਸਪੈਂਸ਼ਨ ਵੀ ਵੱਖਰੀ ਹੁੰਦੀ ਹੈ ਪਰ ਇਸ ਨਾਲ ਕਈ ਗੁੰਝਲਾਂ ਪੈਦਾ ਹੋਣ ਕਰਕੇ ਆਮ ਤੌਰ ਤੇ ਪਹੀਆਂ ਸਮੇਤ ਪਿਛਲਾ ਧੁਰਾ ਚਪਟੇ ਸਪਰਿੰਗ ਜਾਂ ਕਾਇਲ ਸਪਰਿੰਗ ਰਾਹੀਂ ਫ੍ਰੇਮ ਨਾਲ ਜੋੜਿਆ ਹੁੰਦਾ ਹੈ । ਭਾਵੇਂ ਕੋਈ ਸਸਪੈਂਸ਼ਨ ਸਿਸਟਮ ਵਰਤਿਆ ਜਾਵੇ ਇਹ ਖ਼ਿਆਲ ਰੱਖਣਾ ਚਾਹੀਦਾ ਹੈ ਕਿ ਨਾ ਕੇਵਲ ਮਾਰਗ ਤੇ ਲੱਗਣ ਵਾਲੇ ਝਟਕੇ ਹੀ ਜ਼ਜ਼ਬ ਹੋ ਸਕਣ ਸਗੋਂ ਗਤੀ ਸਮੇਂ ਬ੍ਰੇਕ ਲੱਗਣ ਕਾਰਨ ਪੈਦਾ ਹੋਈ ਪ੍ਰਤਿਕ੍ਰਿਆ ਵੀ ਰੋਕੀ ਜਾ ਸਕੇ ।

ਕਾਇਲ, ਸਪਰਿੰਗ ਧੁਰੇ ਅਤੇ ਫ੍ਰੇਮ ਦੇ ਵਿਚਕਾਰ ਦਬਾਉ ਹੇਠ ਲਗਾਏ ਜਾਂਦੇ ਹਨ । ਐਂਠਣ ਨੂੰ ਜਜ਼ਬ ਕਰਨ ਲਈ ਵਿਸ਼ੇਸ਼ ਐਂਠਣ ਬਾਰ ਵਰਤੇ ਜਾਂਦੇ ਹਨ ।

**ਸ਼ੌਕ ਐਬਜ਼ਾਰਬਰ –** ਇਹ ਦ੍ਰਵ ਸ਼ਕਤੀ ਨਾਲ ਚੱਲਣ ਵਾਲਾ ਯੰਤਰ ਹੈ ਜੋ ਕਿ ਸਪਰਿੰਗਾਂ ਦੀ ਕੰਪਨ ਘਟਾਉਂਦਾ ਹੈ ਤੇ ਉਨ੍ਹਾਂ ਨੂੰ ਜ਼ਿਆਦਾ ਦੱਬਣ ਤੇ ਫੈਲਣ ਤੋਂ ਰੋਕਦਾ ਹੈ । ਜ਼ਿਆਦਾ ਵਰਤੋਂ ਵਿਚ ਸਿੱਧੇ-ਕਾਰਜੀ ਐਬਜ਼ਾਰਬਰ ਆਉਂਦੇ ਹਨ ਜਿਨ੍ਹਾਂ ਵਿਚ ਪਿਸਟਨ ਤੇ ਸਿਲਿੰਡਰ ਲੱਗੇ ਹੁੰਦੇ ਹਨ । ਇਹ ਆਮ ਤੌਰ ਤੇ ਕਾਇਲ ਸਪਰਿੰਗ ਦੇ ਵਿਚਾਲੇ ਲੱਗੇ ਹੁੰਦੇ ਹਨ । ਕਈ ਵਾਰ ਘਟਦੇ ਵਧਦੇ ਵਜ਼ਨ ਨੂੰ ਧਿਆਨ ਵਿਚ ਰੱਖਦਿਆਂ ਵਿਸ਼ੇਸ਼ ਐਬਜ਼ਾਰਬਰ ਲਗਾਏ ਜਾਂਦੇ ਹਨ ।

**6. ਬ੍ਰੇਕ –** ਜ਼ਿਆਦਾਤਰ ਆਟੋਮੋਬੀਲ ਬ੍ਰੇਕ ਅੰਦਰੂਨੀ ਫੈਲਾਉ ਵਾਲੇ ਸ਼ੂ-ਬ੍ਰੇਕ ਹੁੰਦੇ ਹਨ ਜਿਸ ਵਿਚ ਦੋ (ਤਕਰੀਬਨ ਅੱਧ ਚਕਰੀ) ਬ੍ਰੇਕ ਸ਼ੂ ਪਹੀਏ ਨਾਲ ਫਿੱਟ ਡਰੱਮ ਦੇ ਅੰਦਰ, ਪਾਸ਼ਿਆਂ ਨਾਲ ਲਗਾਏ ਹੁੰਦੇ ਹਨ । ਸੰਨ 1950 ਤੱਕ ਜ਼ਿਆਦਾ ਬ੍ਰੇਕ ਮਸ਼ੀਨੀ ਹੁੰਦੇ ਸਨ ਅਰਥਾਤ ਪੈਡਲ ਉੱਤੇ ਪੈਰ ਨਾਲ ਦਬਾਉ ਪਾ ਕੇ ਲਚਕਦਾਰ ਤਾਰਾਂ ਰਾਹੀਂ ਸ਼ੂ ਦਬਾਏ ਜਾਂਦੇ ਸਨ ਪਰ ਇਨ੍ਹਾਂ ਦਾ ਸਮਾਯੋਜਨ ਮੁਸ਼ਕਲ ਹੈ ਅਤੇ ਗੱਡੀ ਦੇ ਵੱਧਦੇ ਭਾਰ ਤੇ ਗਤੀ ਨਾਲ ਡਰਾਈਵਰ ਦਾ ਜ਼ੋਰ ਵੱਧ ਲਗਦਾ ਹੈ ।

ਨਤੀਜੇ ਵਜੋਂ ਦ੍ਰਵ-ਚਾਲਿਤ ਬ੍ਰੇਕ ਹੋਂਦ ਵਿਚ ਆਏ ਜਿਸ ਵਿਚ ਬ੍ਰੇਕ ਪੈਡਲ ਪ੍ਰਬੰਧ ਮਾਸਟਰ ਸਿਲਿੰਡਰ ਦੇ ਪਿਸਟਨ ਨਾਲ ਹੁੰਦਾ ਹੈ ਜਿਸ ਤੋਂ ਹਰ ਪਹੀਏ ਨੂੰ ਇਸਪਾਤ ਦੀਆਂ ਲਚਕਦਾਰ ਨਾਲੀਆਂ ਜਾਂਦੀਆਂ ਹਨ । ਹਰ ਪਹੀਏ ਵਿਚ ਸ਼ੂ ਦੇ ਚਲੰਤ ਸਿਰਿਆਂ ਦੇ ਵਿਚਾਲੇ ਇਕ ਸਿਲਿੰਡਰ ਹੁੰਦਾ ਹੈ ਜਿਸ ਵਿਚ ਦੋ ਪਿਸਟਨ ਹੁੰਦੇ ਹਨ । ਮਾਸਟਰ

ਸਿਲਿੰਡਰ ਅਤੇ ਵ੍ਹੀਲ ਸਿਲਿੰਡਰ ਦੇ ਪਿਸਟਨਾਂ ਦੇ ਵਿਆਸ ਵਿਚ ਫ਼ਰਕ ਹੋਣ ਨਾਲ ਸ਼ਕਤੀ ਵਧ ਜਾਂਦੀ ਹੈ ਤੇ ਡਰਾਈਵਰ ਦਾ ਜ਼ੋਰ ਘੱਟ ਲਗਦਾ ਹੈ ।

1950 ਤੱਕ ਗੱਡੀਆਂ ਦੇ ਭਾਰ ਅਤੇ ਗਤੀ ਵਿਚ ਵਾਧਾ ਹੋ ਜਾਣ ਕਾਰਨ ਦ੍ਰਵ-ਚਾਲਿਤ ਬ੍ਰੇਕ ਵੀ ਅਸਫਲ ਹੋਣ ਲੱਗੇ । ਉਦੋਂ ਸ਼ਕਤੀ ਬ੍ਰੇਕ (power brake) ਡਿਜ਼ਾਈਨ ਹੋਏ । ਇਸ ਵਿਚ ਦ੍ਰਵ-ਚਾਲਿਤ ਬ੍ਰੇਕ ਦੇ ਮਾਸਟਰ ਸਿਲਿੰਡਰ ਨੂੰ ਸਿੱਧਿਆਂ ਪੈਡਲ ਨਾਲ ਚਲਾਉਣ ਦੀ ਥਾਂ ਨਿਰਵਾਯੂ ਸਿਲਿੰਡਰ ਰਾਹੀਂ ਚਲਾਇਆ ਜਾਂਦਾ ਹੈ । ਇਸ ਨਾਲ ਜ਼ੋਰ ਬਹੁਤ ਘੱਟ ਲੱਗਦਾ ਹੈ । ਦ੍ਰਵ ਦਾ ਦਬਾਉ ਪੈਡਲ ਉੱਤੇ ਪੈ ਰਹੇ ਦਬਾਉ ਉੱਤੇ ਨਿਰਭਰ ਕਰਦਾ ਹੈ। ਪਹੀਏ ਦੇ ਡਰੱਮ ਵਿਚ ਛੇਕ ਕਰਕੇ ਬ੍ਰੇਕ ਡਰੱਮ ਨੂੰ ਗਰਮ ਹੋਣ ਤੋਂ ਰੋਕਿਆ ਜਾਂਦਾ ਹੈ।

ਇਨ੍ਹਾਂ ਹਿੱਸਿਆਂ ਤੋਂ ਬਿਨਾਂ ਪਿਛਲਾ ਧੁਰਾ ਸੀਤਨ ਸਿਸਟਮ, ਵਾਂਗਣ ਸਿਸਟਮ, ਬਿਜਲਈ ਸਿਸਟਮ, ਬਾਲਣ ਵਿਤਰਨ ਸਿਸਟਮ, ਟਾਇਰ ਆਦਿ ਮਹੱਤਵਪੂਰਨ ਅੰਗ ਹਨ । ਆਟੋਮੋਬੀਲ ਇੰਜੀਨੀਅਰਿੰਗ ਦਾ ਅਧਿਐਨ ਇਨ੍ਹਾਂ ਦੀ ਜਾਣਕਾਰੀ ਬਿਨਾਂ ਅਧੂਰਾ ਹੈ ।

**ਆਠਾ ਖੱਡਾ** : ਇਹ ਇਕ ਖੇਡ ਹੈ ਜੋ ਕੌਡਾਂ ਤੇ ਗੀਟੀਆਂ ਨਾਲ ਖੇਡੀ ਜਾਂਦੀ ਹੈ । ਇਸ ਦੀ ਬਸਾਤ ਵਿਚ ਕੁੱਲ 25 ਖਾਨੇ ਜਾਂ ਘਰ ਹੁੰਦੇ ਹਨ। ਵਧ ਤੋਂ ਵਧ ਚਾਰ ਖਿਡਾਰੀ ਇਕ ਸਮੇਂ ਖੇਡ ਸਕਦੇ ਹਨ । ਇਹ ਖੇਡ ਖੇਡਣ ਲਈ ਚਾਰ ਕੌਡਾਂ ਦੀ ਲੋੜ ਹੁੰਦੀ ਹੈ । ਹਰੇਕ ਖਿਡਾਰੀ ਦੀਆਂ ਚਾਰ ਗੀਟੀਆਂ ਜਾਂ ਨਰਦਾਂ ਹੁੰਦੀਆਂ ਹਨ । ਜਿਨ੍ਹਾਂ ਦੇ ਰੰਗ ਵੱਖੋ ਵੱਖਰੇ ਹੁੰਦੇ ਹਨ । ਅੱਡ ਅੱਡ ਵਸਤਾਂ ਵੀ ਲੈ ਲਈਆਂ ਜਾਂਦੀਆਂ ਹਨ। ਚਾਲ ਦਾ ਫ਼ੈਸਲਾ ਕੌਡਾਂ ਸੁੱਟ ਕੇ ਕੀਤਾ ਜਾਂਦਾ ਹੈ । ਖਿਡਾਰੀ ਕੌਡਾਂ ਨੂੰ ਉਛਾਲ ਕੇ ਸੁੱਟਦਾ ਹੈ । ਜੇ ਚਾਰੇ ਸਿੱਧੀਆਂ ਪੈ ਜਾਣ ਤਾਂ ਆਠਾ ਤੇ ਜੇ ਤਿੰਨ ਸਿੱਧੀਆਂ ਤੇ ਇਕ ਪੁੱਠੀ ਪੈ ਜਾਏ, ਤਾਂ ਗੰਜੀ ਹੁੰਦੀ ਹੈ । ਦੋ ਪੁੱਠੀਆਂ ਪੈਣ ਦੀ ਸ਼ਕਲ ਵਿਚ ਦੋ ਦਾਣੇ; ਇਸੇ ਤਰ੍ਹਾਂ ਤਿੰਨ ਦਾਣੇ ਤੇ ਚਾਰ ਦਾਣੇ ਹੁੰਦੇ ਹਨ । ਆਠਾ ਆ ਜਾਣ ਪਿੱਛੋਂ ਖਿਡਾਰੀ ਨੂੰ ਇਕ ਵਾਰੀ ਹੋਰ ਕੌਡਾਂ ਸੁੱਟਣ ਦਾ ਅਧਿਕਾਰ ਮਿਲਦਾ ਹੈ । ਜੇ ਕਿਸੇ ਖਿਡਾਰੀ ਦੀ ਨਰਦ ਖਾਨੇ ਵਿਚ ਪਈ ਕਿਸੇ ਨਰਦ ਤੇ ਜਾ ਪਵੇ ਤਾਂ ਪਹਿਲਾ ਪਈ



ਆਠਾ ਖੱਡਾ

ਨਰਦ ਮਰ ਜਾਂਦੀ ਹੈ ਤੇ ਉਸ ਨੂੰ ਆਪਣੇ ਘਰ ਪਹੁੰਚ ਕੇ ਨਵੇਂ ਸਿਰਿਉਂ ਚੱਲਣਾ ਪੈਂਦਾ ਹੈ । ਦੋ ਜੁੜ ਕੇ ਪਈਆਂ ਨਰਦਾਂ, ਦੋ ਨਰਦਾਂ ਨਾਲ ਹੀ ਮਾਰੀਆਂ ਜਾ ਸਕਦੀਆਂ ਹਨ, ਇਕੱਲੀ ਨਾਲ ਨਹੀਂ । ਜਿਸ ਦੀਆਂ ਚਾਰੇ ਗੀਟੀਆਂ ਅਰਥਾਤ ਨਰਦਾਂ ਕੇਂਦਰੀ ਅਥਵਾ ਪੁੱਗਣ ਵਾਲੇ ਘਰ ਵਿਚ ਪਹੁੰਚ ਜਾਂਦੀਆਂ ਹਨ, ਉਹ ਪਹਿਲਾਂ ਪੁੱਗ ਜਾਂਦਾ ਹੈ । ਨਰਦ ਦੇ ਚੱਲਣ ਦਾ ਪੱਥ ਖੱਬੇ ਤੋਂ ਸੱਜੇ ਵੱਲ ਹੁੰਦਾ ਹੈ (ਦੇਖੋ, ਅੱਗੇ ਦਿੱਤਾ ਚਿੱਤਰ) । ਕਿਸੇ ਵੀ ਘਰ ਵਿਚ ਪਈ ਨਰਦ, ਭਾਵੇਂ ਉਹ ਘਰ ਆਪਣਾ ਹੋਵੇ ਭਾਵੇਂ ਬੇਗਾਨਾ, ਨਹੀਂ ਮਰ ਸਕਦੀ । ਇਸ ਖੇਡ ਵਿਚ ਕੌਡੀਆਂ ਦੀ ਵੱਡੀ ਤੋਂ ਵੱਡੀ ਚਾਲ ਅੱਠ ਤੇ ਬਸਾਤ ਵਿਚ ਖੱਡੇ (ਖਾਨੇ) ਹੋਣ ਦੇ ਨਾਤੇ ਇਸ ਦਾ ਨਾਂ 'ਆਠਾਖੱਡਾ' ਪਿਆ ਲਗਦਾ ਹੈ । ਇਸ ਖੇਡ ਦਾ ਨਾਂ ਚੀਰਾ ਖੱਡਾ ਅਤੇ ਕੇਵਲ ਖੱਡਾ ਵੀ ਹੈ ।

**ਆਤਸ਼ਕ** **(Syphilis) :** ਇਸ ਰੋਗ ਬਾਰੇ ਇਤਿਹਾਸ ਸਪੱਸ਼ਟ ਨਹੀਂ । ਯੂਰਪ ਵਿਚ ਕੋਲੰਬਸ ਦੇ ਅਮਰੀਕਾ ਜਾਣੇ ਤੋਂ ਪਹਿਲਾਂ ਇਸ ਬੀਮਾਰੀ ਦਾ ਕੋਈ ਜ਼ਿਕਰ ਨਹੀਂ ਮਿਲਦਾ । ਕਿਹਾ ਜਾਂਦਾ ਹੈ ਕਿ ਕੋਲੰਬਸ ਦੇ ਅਮਰੀਕਾ ਤੋਂ ਯੂਰਪ ਮੁੜਨ ਮਗਰੋਂ ਇਸ ਬੀਮਾਰੀ ਦੇ ਕਈ ਕੇਸ ਬਹੁਤ ਸਾਰੇ ਯੂਰਪੀ ਮੁਲਕਾਂ ਵਿਚ ਹੋ ਗਏ । ਇਸ ਤੋਂ ਇਹ ਸਿੱਟਾ ਕੱਢਿਆ ਜਾਂਦਾ ਹੈ ਇਹ ਬੀਮਾਰੀ ਕੋਲੰਬਸ ਅਤੇ ਉਸ ਦੇ ਸਾਥੀਆਂ ਰਾਹੀਂ ਅਮਰੀਕਾ ਤੋਂ ਯੂਰਪ ਵਿਚ ਆਈ ਪਰ ਹਡਸਨ ਕਹਿੰਦਾ ਹੈ ਕਿ ਉਪਰੋਕਤ ਵਿਚਾਰਧਾਰਾ ਗ਼ਲਤ ਹੈ । ਉਸ ਦਾ ਕਹਿਣਾ ਹੈ ਕਿ ਕੋਲੰਬਸ ਦੇ ਅਮਰੀਕਾ ਜਾਣ ਤੋਂ ਪਹਿਲਾਂ ਇਹ ਸਮਝਿਆ ਜਾਂਦਾ ਸੀ ਕਿ ਕੋੜ੍ਹ ਦੀ ਬੀਮਾਰੀ ਇਕ ਦੂਜੇ ਨਾਲ ਲੱਗਣ ਤੇ ਭੋਗ ਕਰਨ ਨਾਲ ਹੋ ਜਾਂਦੀ ਹੈ ਪਰ ਅਸਲ ਵਿਚ ਇਹ ਕੋੜ੍ਹ ਦੀ ਬੀਮਾਰੀ 'ਆਤਸ਼ਕ' ਹੀ ਸੀ। ਕੋਲੰਬਸ ਦੇ ਯੂਰਪ ਮੁੜ ਆਉਣ ਦੇ ਤਿੰਨ ਸੌ ਸਾਲ ਮਗਰੋਂ ਤੱਕ ਇਸ ਰੋਗ ਬਾਰੇ ਕਾਫ਼ੀ ਖੋਜ ਕੀਤੀ ਜਾਂਦੀ ਰਹੀ । ਸੰਨ 1934 ਵਿਚ ਪੋਟਾਸ਼ੀਅਮ ਆਇਓਡਾਈਡ ਦੀ ਵਰਤੋਂ ਕੀਤੀ ਗਈ । ਸੰਨ 1905 ਵਿਚ ਰੋਗ ਦੇ ਮੂਲ ਕਾਰਨ ਅਰਥਾਤ ਆਤਸ਼ਕ ਦੇ ਜਰਮ ਨੂੰ ਲੱਭਿਆ ਗਿਆ ਤੇ 1906 ਵਿਚ ਇਸ ਦੀ ਤਸੱਲੀਬਖ਼ਸ਼ ਪਛਾਣ ਲਈ ਖ਼ੂਨ ਨੂੰ ਟੈੱਸਟ ਕਰਨ ਦੀ ਇਕ ਖ਼ਾਸ ਵਿਧੀ ਲੱਭੀ ਗਈ ਜਿਸ ਨੂੰ ਵਾਸਰਮੈਨ ਟੈੱਸਟ ਕਹਿੰਦੇ ਹਨ। ਕਿਹਾ ਜਾਂਦਾ ਹੈ ਕਿ 1955 ਵਿਚ ਇਸ ਰੋਗ ਦੇ ਲਗਭਗ 2,00,00,000 ਕੇਸ ਸਾਰੀ ਦੁਨੀਆ ਵਿਚ ਸਨ ਤੇ ਡੈਨਮਾਰਕ, ਸਵਿਟਜ਼ਰਲੈਂਡ, ਕੈਨੇਡਾ, ਫ਼ਿਨਲੈਂਡ, ਫ਼ਰਾਂਸ, ਇਟਲੀ ਪੋਲੈਂਡ, ਇੰਗਲਿਸ਼ਤਾਨ ਤੇ ਅਮਰੀਕਾ ਵਿਚ ਇਹ ਰੋਗ ਅੱਗੇ ਨਾਲੋਂ ਕਾਫ਼ੀ ਘਟ ਗਿਆ ਹੈ ਪਰ ਅਫ਼ਰੀਕਾ ਤੇ ਏਸ਼ੀਆ ਦੇ ਦੇਸ਼ਾਂ ਵਿਚ ਇਸ ਉੱਤੇ ਸਫ਼ਲਤਾ ਨਾਲ ਕਾਬੂ ਨਹੀਂ ਪਾਇਆ ਜਾ ਸਕਿਆ ।

ਆਤਸ਼ਕ ਸ਼ਬਦ ਫ਼ਾਰਸੀ ਦਾ ਹੈ ਜੋ ਆਤਿਸ਼ ( -ਅੱਗ + -ਨਿਸਬਤੀ) ਤੋਂ ਬਣਿਆ ਹੈ । ਕਿਉਂਕਿ ਇਸ ਰੋਗ ਵਿਚ ਅੱਗ ਵਾਂਗ ਜਲਣ ਹੁੰਦੀ ਹੈ ਇਸ ਲਈ ਇਸ ਦਾ ਇਹ ਨਾਂ ਪੈ ਗਿਆ । ਇਸ ਬੀਮਾਰੀ ਦੇ ਯੂਰਪ ਵੱਲੋਂ ਆਉਣ ਕਾਰਨ ਇਸ ਨੂੰ ਬਾਦਿ-ਫ਼ਰੰਗ ਵੀ ਕਹਿੰਦੇ ਹਨ ।

ਇਹ ਇਕ ਛੂਤ ਦਾ ਰੋਗ ਹੈ । ਇਸ ਦਾ ਕਾਰਨ ਇਕ ਕਿਸਮ ਦੇ ਜਰਾਸੀਮ ਹੁੰਦੇ ਹਨ ਜਿਨ੍ਹਾਂ ਦਾ ਪਤਾ ਜਰਮਨ ਦੇ ਇਕ ਖੋਜੀ ਡਾਕਟਰ ਐਫ਼. ਸਕਾਊਡੀਨ ਨੇ ਪਹਿਲੀ ਵਾਰ 1905 ਵਿਚ ਲਾਇਆ ਤੇ ਇਸ ਦਾ ਨਾਂ ਟ੍ਰੀਪੋਨੀਮਾ ਪੈਲੀਡਮ ਰਖਿਆ ਪਰ ਅੱਜਕਲ ਇਸ ਦਾ ਪ੍ਰਚਲਤ ਨਾਂ ਸਪਾਈਰੋਕੀਟਾ ਪੈਲੀਡਾ ਹੈ । ਇਹ ਜਰਾਸੀਮ ਇਕ ਸਰ੍ਹੋਂ ਦੇ ਦਾਣੇ ਵਰਗਾ ਅਤੇ ਬਹੁਤ ਬਾਰੀਕ ਹੁੰਦਾ ਹੈ ਜਿਸ ਦੀ ਲੰਬਾਈ 5 ਤੋਂ ਲੈ ਕੇ 25 ਮਾਈਕ੍ਰੋਨ ਤੱਕ ਹੁੰਦੀ ਹੈ ।

ਇਹ ਰੋਗ ਕਿਸੇ ਰੋਗੀ ਮਰਦ ਜਾਂ ਤੀਵੀਂ ਨਾਲ ਭੋਗ ਕਰਨ ਤੇ ਹੀ ਲਗਦਾ ਹੈ। ਸਿਰਫ਼ ਥੋੜ੍ਹੀ ਜਿਹੀ ਗਿਣਤੀ ਦੇ ਰੋਗੀਆਂ ਨੂੰ ਇਹ ਬੀਮਾਰੀ ਕਿਸੇ ਆਤਸ਼ਕ ਦੇ ਰੋਗੀ ਦੇ ਕਪੜੇ ਵਰਤਣ ਨਾਲ ਲਗਦੀ ਹੈ।

**ਜਮਾਂਦਰੂ ਆਤਸ਼ਕ** – ਜੇ ਜਨਮ ਲੈਣ ਵਾਲੇ ਬੱਚੇ ਦੇ ਮਾਂ, ਪਿਉ ਜਾਂ ਦੋਹਾਂ ਨੂੰ ਹੀ ਇਹ ਬੀਮਾਰੀ ਲੱਗੀ ਹੋਈ ਹੋਵੇ ਤਾਂ ਉਸ ਉੱਤੇ ਗਰਭ ਵਿਚ ਹੀ ਇਸ ਦਾ ਅਸਰ ਹੋਣਾ ਸ਼ੁਰੂ ਹੋ ਜਾਂਦਾ ਹੈ। ਗਰਭ ਵਿਚ ਇਹ ਰੋਗ ਮਾਂ ਤੋਂ ਬੱਚੇ ਨੂੰ ਔਲ ਦੇ ਰਾਹੀਂ ਜਾਂਦਾ ਹੈ। ਗਰਭ ਦੇ ਪਹਿਲੇ ਤਿੰਨ ਮਹੀਨੇ ਇਹ ਰੋਗ ਬੱਚੇ ਨੂੰ ਨਹੀਂ ਲਗਦਾ, ਉਸ ਤੋਂ ਮਗਰੋਂ ਹੀ ਲਗਦਾ ਹੈ। ਅੱਵਲ ਤਾਂ ਇਹ ਗਰਭ ਸਿਰੇ ਹੀ ਨਹੀਂ ਚੜ੍ਹਦਾ ਜਾਂ ਬੱਚੇ ਜੰਮਣ ਤੋਂ ਥੋੜ੍ਹੀ ਦੇਰ ਜਾਂ ਥੋੜ੍ਹੇ ਦਿਨਾਂ ਮਗਰੋਂ ਮਰ ਜਾਂਦੇ ਹਨ। ਇਸ ਦੇ ਪਿੱਛੋਂ ਚੌਥਾ ਜਾਂ ਪੰਜਵਾਂ ਬੱਚਾ ਬਚ ਤਾਂ ਜਾਂਦਾ ਹੈ ਪਰ ਰੋਗ ਜੰਮਦੇ ਬੱਚੇ ਉੱਤੇ ਹੀ ਆਪਣਾ ਅਸਰ ਕਰ ਦਿੰਦਾ ਹੈ।



**ਆਤਕਸ਼ ਦੀ ਲਾਗ ਦੇ ਲੱਛਣ**

ਨਿਸ਼ਾਨੀਆਂ ਅਤੇ ਅਲਾਮਤਾਂ ਨੂੰ ਅਸੀਂ ਤਿੰਨਾਂ ਭਾਗਾਂ ਵਿਚ ਵੰਡ ਸਕਦੇ ਹਾਂ : (1) ਜਲਦੀ ਜ਼ਾਹਰ ਹੋ ਜਾਣ ਵਾਲੀਆਂ (2) ਦੇਰ ਨਾਲ ਜ਼ਾਹਰ ਹੋਣ ਵਾਲੀਆਂ ਅਤੇ (3) ਬੀਮਾਰੀ ਦੇ ਰਹਿਣ ਵਾਲੇ ਨਿਸ਼ਾਨ ਜਾਂ ਦਾਗ਼।

(1) ਸ਼ੁਰੂ ਵਿਚ ਬੀਮਾਰੀ ਦੇ ਲੱਛਣ ਛੂਤ ਵਾਲੇ ਹੁੰਦੇ ਹਨ ਅਤੇ ਜਵਾਨ ਪੁਰਸ਼ ਵਿਚ ਸਹੇੜੇ ਹੋਏ ਰੋਗ ਦੀ ਦੂਜੀ ਸਟੇਜ ਨਾਲ ਮਿਲਦੇ ਜੁਲਦੇ ਹਨ।

(2) ਦੇਰ ਨਾਲ ਜ਼ਾਹਰ ਹੋਣ ਵਾਲੇ ਲੱਛਣ ਗੁਮਾਟਸ ਕਿਸਮ ਦੇ ਹੁੰਦੇ ਹਨ ਅਤੇ ਸਹੇੜੇ ਹੋਏ ਰੋਗ ਦੀ ਤੀਸਰੀ ਸਟੇਜ ਨਾਲ ਮਿਲਦੇ ਜੁਲਦੇ ਹਨ।

(3) ਦਾਗ਼ ਤੇ ਰਹਿਣ ਵਾਲੇ ਨਿਸ਼ਾਨਾਂ ਵਿਚ ਫਿਸਿਆ ਹੋਇਆ ਨੱਕ, ਤਾਲੂ ਦੀ ਹੱਡੀ ਵਿਚ ਛੇਕ, ਮੂੰਹ ਦੇ ਅੰਦਰ ਸੜੇ ਹੋਏ ਮਾਸ ਦੇ ਨਿਸ਼ਾਨ, ਅੱਖ ਦੇ ਕਾਰਨੀਆ ਵਿਚ ਚਿੱਟੇ ਦਾਗ਼, ਸਥਾਈ ਦੰਦਾਂ ਵਿਚੋਂ ਉੱਪਰਲੇ ਮਖ਼ਲੇ ਦੰਦਾਂ ਦੇ ਕੱਟਣ ਵਾਲੇ ਕੰਢੇ ਤੇ ਚੰਦ ਦੀ ਸ਼ਕਲ ਵਾਲੀ ਕਾਟ (Hutchinson's teeth) ਬਣਨਾ ਅਤੇ ਕਈ ਹੱਡੀਆਂ ਦੀਆਂ ਸ਼ਕਲਾਂ ਵਿਗੜਨਾ ਸ਼ਾਮਲ ਹਨ। ਤਾਲੂ ਵਿਚ ਛੇਕ ਹੋਣ ਦੇ ਕਾਰਨ ਅਜਿਹਾ ਬੱਚਾ ਦੁੱਧ ਵੀ ਨਹੀਂ ਚੁੰਘ ਸਕਦਾ। ਇਸ ਦੇ ਮਗਰੋਂ ਜੰਮਣ ਵਾਲੇ ਬੱਚਿਆਂ ਉੱਤੇ ਇਸ ਰੋਗ ਦਾ ਅਸਰ ਘਟਦਾ ਜਾਂਦਾ ਹੈ ਪਰ ਇਨ੍ਹਾਂ ਨੂੰ ਵੀ ਵਡੇਰੀ ਉਮਰ ਵਿਚ ਜਾ ਕੇ ਸਾਧਾਰਨ ਪੈਰੇਸਿਸ ਤੇ ਟੇਬਜ਼ ਡੋਰਸੈਲਿਸ ਵਰਗੀਆਂ ਦਿਮਾਗ਼ੀ ਤੇ ਕੇਂਦਰੀ ਨਾੜੀ-ਪ੍ਰਣਾਲੀ ਦੀਆਂ ਕਈ ਬੀਮਾਰੀਆਂ ਲੱਗ ਜਾਂਦੀਆਂ ਹਨ।

**ਸਹੇੜਿਆ ਹੋਇਆ ਆਤਸ਼ਕ** – ਇਸ ਭਿਆਨਕ ਰੋਗ ਦੇ ਕਾਰਨ ਰੋਗੀ ਦਾ ਹਰ ਅੰਗ ਤੇ ਹਰ ਹਿੱਸਾ ਇਸ ਦੀ ਮਾਰ ਵਿਚ ਆ ਜਾਂਦਾ ਹੈ ਤੇ ਰੋਗੀ ਉਮਰ ਭਰ ਕਾਫ਼ੀ ਦੁੱਖ ਉਠਾਉਂਦਾ ਹੈ। ਆਤਸ਼ਕ ਦਾ ਰੋਗੀ ਸਮਾਜ ਦੀਆਂ ਨਜ਼ਰਾਂ ਵਿਚੋਂ ਗਿਰ ਜਾਂਦਾ ਹੈ। ਇਸ ਨਮੋਸ਼ੀ ਤੋਂ ਬਚਣ ਲਈ ਰੋਗ ਨੂੰ ਲੁਕਾਉਣ ਦਾ ਜਤਨ ਕਰਦਾ ਰਹਿੰਦਾ ਹੈ। ਇਸ ਲਈ ਇਲਾਜ ਵੀ ਲੁਕ ਛਿਪ ਕੇ ਹੀ ਕਰਾਉਂਦਾ ਹੈ ਪਰ ਅਧੂਰਾ ਤੇ ਠੀਕ ਇਲਾਜ ਨਾ ਹੋਣ ਦੇ ਕਾਰਨ ਰੋਗ ਠੀਕ ਨਹੀਂ ਹੁੰਦਾ ਤੇ ਹੌਲੀ ਹੌਲੀ ਰੋਗ ਦਾ ਅਸਰ ਅੰਡਕੋਸ਼ਾਂ ਤੇ ਪਤਾਲੂਆਂ ਉੱਤੇ ਵੀ ਹੋ ਜਾਂਦਾ ਹੈ। ਇਸ ਤਰ੍ਹਾਂ ਇਹ ਰੋਗ ਅੱਗੋਂ ਹੋਣ ਵਾਲੇ ਬੱਚਿਆਂ ਨੂੰ ਵੀ ਆਪਣੀ ਪਕੜ ਵਿਚ ਲੈ ਲੈਂਦਾ ਹੈ। ਇਸ ਰੋਗ ਦੀ ਇਕ ਅਨੋਖੀ ਗੱਲ ਇਹ ਹੈ ਕਿ ਇਸ ਦੇ ਸਾਰੇ ਹੀ ਚਿੰਨ੍ਹ ਦਰਦ ਨਹੀਂ ਕਰਦੇ ਤੇ ਇਹ ਗੱਲ ਜਿਥੇ ਰੋਗੀ ਨੂੰ ਰੋਗ ਦੇ ਲੁਕਾਉਣ ਵਿਚ ਸਹਾਇਕ ਹੁੰਦੀ ਹੈ ਉਥੇ ਪੂਰੀ ਤਰ੍ਹਾਂ ਠੀਕ ਨਾ ਹੋਣ ਦਾ ਕਾਰਨ ਵੀ ਬਣਦੀ ਹੈ।

**ਅਲਾਮਤਾਂ** – ਆਤਸ਼ਕ ਦੇ ਜਰਾਸੀਮ ਸਰੀਰ ਵਿਚ ਦਾਖ਼ਲ ਹੋਣ ਤੇ ਪਹਿਲੀ ਨਿਸ਼ਾਨੀ ਦਿਸਣ ਵਿਚ ਘੱਟ ਤੋਂ ਘੱਟ ਦਸ ਦਿਨ ਤੇ ਵੱਧ ਤੋਂ ਵਧ 90 ਦਿਨ, ਪਰ ਆਮ ਤੌਰ ਤੇ ਚਾਰ ਤੋਂ ਪੰਜ ਹਫ਼ਤੇ ਦਾ ਸਮਾਂ ਲਗਦਾ ਹੈ। ਇਸ ਸਮੇਂ ਨੂੰ ਇਨਕਿਊਬੇਸ਼ਨ ਪੀਰੀਅਡ ਕਹਿੰਦੇ ਹਨ। ਜਿਸ ਥਾਂ ਜਰਾਸੀਮ ਦਾਖ਼ਲ ਹੋ ਜਾਂਦੇ ਹਨ ਉਸ ਥਾਂ ਤੇ ਇਕ ਲਾਲ ਜਿਹੀ ਗੁਮੜੀ ਬਣ ਜਾਂਦੀ ਹੈ ਜਿਹੜੀ ਫਟ ਕੇ ਜ਼ਖ਼ਮ ਬਣ ਜਾਂਦੀ ਹੈ। ਇਹ ਜ਼ਖ਼ਮ ਲਗਭਗ ਇਕ ਸੈਂ. ਮੀ. ਜਿੰਨਾ ਹੁੰਦਾ ਹੈ। ਇਸ ਦਾ ਵਿਚਲਾ ਹਿੱਸਾ ਗਲਿਆ ਹੋਇਆ ਨਜ਼ਰ ਆਉਂਦਾ ਹੈ ਪਰ ਆਸੇ ਪਾਸੇ ਦਾ ਹਿੱਸਾ ਕਰੜਾ ਹੋ ਜਾਂਦਾ ਹੈ। ਇਸ ਕਰੜਾਈ ਤੋਂ ਇਸ ਦੀ ਪਛਾਣ ਵਿਚ ਮਦਦ ਮਿਲਦੀ ਹੈ। ਇਸ ਨੂੰ ਖੁਰਚਿਆ ਵੀ ਜਾਏ ਤਾਂ ਖ਼ੂਨ ਨਹੀਂ ਨਿਕਲਦਾ ਤੇ ਇਸ ਦੀ ਥਾਂ ਮੈਲਾ ਜਿਹਾ ਪਾਣੀ ਨਿਕਲਦਾ ਹੈ। ਇਸ ਵਿਚ ਆਤਸ਼ਕ ਦੇ ਬਹੁਤ ਸਾਰੇ ਜਰਾਸੀਮ ਹੁੰਦੇ ਹਨ ਜੋ ਰੋਗ ਨੂੰ ਫੈਲਾਉਣ ਦਾ ਕਾਰਨ ਬਣਦੇ ਹਨ। ਮਰਦ ਨੂੰ ਇਹ ਜ਼ਖ਼ਮ ਇੰਦਰੀ ਦੀ ਸੁਪਾਰੀ ਦੇ ਆਸੇ ਪਾਸੇ ਜਾਂ ਉਸ ਦੀ ਚਮੜੀ ਦੇ ਹੇਠ੍ਹਾਂ ਤੇ ਔਰਤ ਦੀ ਯੋਨੀ ਦੇ ਬੁਲ੍ਹਾਂ ਦੇ ਅੰਦਰ ਵਲ ਹੋ ਜਾਂਦੇ ਹਨ। ਇਨ੍ਹਾਂ ਥਾਵਾਂ ਤੇ ਜ਼ਖ਼ਮ ਉਦੋਂ ਹੁੰਦੇ ਹਨ ਜਦੋਂ ਇਹ ਰੋਗ ਭੋਗ ਕਰਨ ਦੇ ਕਾਰਨ ਲੱਗੇ ਪਰ ਜੇ ਰੋਗ ਕਿਸੇ ਛੂਤ ਵਾਲੇ ਰੋਗੀ ਦੇ ਕਪੜਿਆਂ ਵਰਤਣ ਨਾਲ ਜਾਂ ਚੁੰਮੀ ਲੈਣ ਨਾਲ ਲੱਗੇ ਤਾਂ ਜ਼ਖ਼ਮ ਆਮ ਤੌਰ ਤੇ ਮੂੰਹ ਜਾਂ ਬੁੱਲ੍ਹਾਂ ਉੱਤੇ ਹੋ ਜਾਂਦੇ ਹਨ। ਇਸ ਦਾ ਜ਼ਖ਼ਮ ਇੰਨਾਂ ਮਾਮੂਲੀ ਜਿਹਾ ਵੀ ਹੋ ਸਕਦਾ ਹੈ ਜਿਸ ਦਾ ਪਤਾ ਵੀ ਨਾ ਲੱਗੇ। ਜਿਹੜੇ ਰੋਗੀ ਠੀਕ ਤਰ੍ਹਾਂ ਇਲਾਜ ਨਾ ਵੀ ਕਰਵਾਉਣ ਤਾਂ ਆਮ ਤੌਰ ਤੇ ਇਹ ਜ਼ਖ਼ਮ ਇਕ ਮਹੀਨੇ ਤੱਕ ਰਹਿੰਦਾ ਹੈ ਤੇ ਜੇ ਪੀਕ ਵਾਲੇ ਜਰਾਸੀਮ ਪੈ ਕੇ ਜ਼ਖ਼ਮ ਗੰਦਾ ਨਾ ਹੋਵੇ ਤਾਂ ਕੋਈ ਬਹੁਤੀ ਤਕਲੀਫ਼ ਵੀ ਨਹੀਂ ਹੁੰਦੀ। ਜ਼ਖ਼ਮ ਦੇ ਨਾਲ ਨਾਲ ਉਹ ਗਦੂਦਾਂ ਜਿਨ੍ਹਾਂ ਵਿਚ ਇਨ੍ਹਾਂ ਹਿੱਸਿਆਂ ਦਾ ਰਸ ਜਾਂਦਾ ਹੈ, ਵਧ ਜਾਂਦੀਆਂ ਹਨ। ਇਸ ਜ਼ਖ਼ਮ ਦੇ ਆਮ ਕਰਕੇ ਜਣਨ-ਇੰਦਰੀਆਂ ਉੱਤੇ ਹੋਣ ਦੇ ਕਾਰਨ ਚੱਡਿਆਂ ਦੀਆਂ ਗਦੂਦਾਂ (inguinal glands) ਉੱਤੇ ਇਸ ਦਾ ਅਸਰ ਫੌਰਨ ਹੁੰਦਾ ਹੈ। ਭਾਵੇਂ ਇਹ ਗਦੂਦਾਂ ਕਾਫ਼ੀ ਮੋਟੀਆਂ ਹੋ ਜਾਂਦੀਆਂ ਹਨ ਪਰ ਨਾ ਤਾਂ ਇਹ ਦਰਦ ਕਰਦੀਆਂ ਹਨ ਤੇ ਨਾ ਹੀ ਪੱਕਦੀਆਂ ਹਨ। ਇਨ੍ਹਾਂ ਤੋਂ ਆਤਸ਼ਕ ਦੀ ਤਸ਼ਖ਼ੀਸ਼ ਵਿਚ ਕਾਫ਼ੀ ਮਦਦ ਮਿਲਦੀ ਹੈ ਪਰ ਜੇ ਜ਼ਖ਼ਮ ਵਿਚ ਪੀਕ ਦੇ ਜਰਾਸੀਮ ਪੈ ਜਾਣ ਤਾਂ ਫਿਰ

ਦੀ ਪਛਾਣ ਵਿਚ ਮਦਦ ਮਿਲਦੀ ਹੈ । ਇਸ ਨੂੰ ਖੁਰਚਿਆ ਵੀ ਜਾਏ ਤਾਂ ਖ਼ੂਨ ਨਹੀਂ ਨਿਕਲਦਾ ਤੇ ਇਸ ਦੀ ਥਾਂ ਮੈਲਾ ਜਿਹਾ ਪਾਣੀ ਨਿਕਲਦਾ ਹੈ । ਇਸ ਵਿਚ ਆਤਸ਼ਕ ਦੇ ਬਹੁਤ ਸਾਰੇ ਜਰਾਸੀਮ ਹੁੰਦੇ ਹਨ ਜੋ ਰੋਗ ਨੂੰ ਫੈਲਾਉਣ ਦਾ ਕਾਰਨ ਬਣਦੇ ਹਨ । ਮਰਦ ਨੂੰ ਇਹ ਜ਼ਖ਼ਮ ਇੰਦਰੀ ਦੀ ਸੁਪਾਰੀ ਦੇ ਆਸੇ ਪਾਸੇ ਜਾਂ ਉਸ ਦੀ ਚਮੜੀ ਦੇ ਹੇਠਾਂ ਤੇ ਔਰਤ ਦੀ ਯੋਨੀ ਦੇ ਬੁਲ੍ਹਾਂ ਦੇ ਅੰਦਰ ਵੱਲ ਹੋ ਜਾਂਦੇ ਹਨ । ਇਨ੍ਹਾਂ ਥਾਵਾਂ ਤੇ ਜ਼ਖ਼ਮ ਉਦੋਂ ਹੁੰਦੇ ਹਨ ਜਦੋਂ ਇਹ ਰੋਗ ਭੋਗ ਕਰਨ ਦੇ ਕਾਰਨ ਲੱਗੇ ਪਰ ਜੇ ਰੋਗ ਕਿਸੇ ਛੂਤ ਵਾਲੇ ਰੋਗੀ ਦੇ ਕਪੜੇ ਵਰਤਣ ਨਾਲ ਜਾਂ ਚੁੰਮੀ ਲੈਣ ਨਾਲ ਲੱਗੇ ਤਾਂ ਜ਼ਖ਼ਮ ਆਮ ਤੌਰ ਤੇ ਮੂੰਹ ਜਾਂ ਬੁਲ੍ਹਾਂ ਉੱਤੇ ਹੋ ਜਾਂਦੇ ਹਨ । ਇਸ ਦਾ ਜ਼ਖ਼ਮ ਇੰਨਾ ਮਾਮੂਲੀ ਜਿਹਾ ਵੀ ਹੋ ਸਕਦਾ ਹੈ ਜਿਸ ਦਾ ਪਤਾ ਵੀ ਨਾ ਲੱਗੇ । ਜੇ ਰੋਗੀ ਠੀਕ ਤਰ੍ਹਾਂ ਇਲਾਜ ਨਾ ਵੀ ਕਰਵਾਉਣ ਤਾਂ ਆਮ ਤੌਰ ਤੇ ਇਹ ਜ਼ਖ਼ਮ ਇਕ ਮਹੀਨੇ ਤੱਕ ਰਹਿੰਦਾ ਹੈ ਤੇ ਜੇ ਪੀਕ ਵਾਲੇ ਜਰਾਸੀਮ ਪੈ ਕੇ ਜ਼ਖ਼ਮ ਗੰਦਾ ਨਾ ਹੋਵੇ ਤਾਂ ਕੋਈ ਬਹੁਤੀ ਤਕਲੀਫ਼ ਵੀ ਨਹੀਂ ਹੁੰਦੀ । ਜ਼ਖ਼ਮ ਦੇ ਨਾਲ ਨਾਲ ਉਹ ਗਦੂਦਾਂ ਜਿਨ੍ਹਾਂ ਵਿਚ ਇਨ੍ਹਾਂ ਹਿੱਸਿਆਂ ਦਾ ਰਸ ਜਾਂਦਾ ਹੈ, ਵਧ ਜਾਂਦੀਆਂ ਹਨ । ਇਹ ਜ਼ਖ਼ਮ ਆਮ ਕਰਕੇ ਜਣਨ-ਇੰਦਰੀਆਂ ਉੱਤੇ ਹੋਣ ਕਾਰਨ ਚੱਡਿਆਂ ਦੀਆਂ ਗਦੂਦਾਂ (inguinal glands) ਉੱਤੇ ਇਸ ਦਾ ਅਸਰ ਫੌਰਨ ਹੁੰਦਾ ਹੈ । ਭਾਵੇਂ ਇਹ ਗਦੂਦਾਂ ਕਾਫ਼ੀ ਮੋਟੀਆਂ ਹੋ ਜਾਂਦੀਆਂ ਹਨ ਪਰ ਨਾ ਤਾਂ ਇਹ ਦਰਦ ਕਰਦੀਆਂ ਹਨ ਤੇ ਨਾ ਹੀ ਪੱਕਦੀਆਂ ਹਨ । ਇਨ੍ਹਾਂ ਤੋਂ ਆਤਸ਼ਕ ਦੀ ਤਸ਼ਖ਼ੀਸ ਵਿਚ ਕਾਫ਼ੀ ਮਦਦ ਮਿਲਦੀ ਹੈ ਪਰ ਜੇ ਜ਼ਖ਼ਮ ਵਿਚ ਪੀਕ ਦੇ ਜਰਾਸੀਮ ਪੈ ਜਾਣ ਤਾਂ ਫਿਰ ਗਦੂਦਾਂ ਵਿਚ ਵੀ ਪੀਕ ਪੈ ਜਾਂਦੀ ਹੈ ਜਿਹੜੀ ਅੱਪਰੇਸ਼ਨ ਨਾਲ ਕੱਢਣੀ ਪੈਂਦੀ ਹੈ । ਆਤਸ਼ਕ ਕਾਰਨ ਸੜੀਆਂ ਹੋਈਆਂ ਗਦੂਦਾਂ ਬਗ਼ੈਰ ਕਿਸੇ ਬਹੁਤੀ ਤਕਲੀਫ਼ ਦੇ ਠੀਕ ਹੋ ਜਾਂਦੀਆਂ ਹਨ । ਇਸ ਜ਼ਖ਼ਮ ਵਾਲੀ ਸਟੇਜ ਨੂੰ ਮੁੱਢਲੀ ਸਟੇਜ ਕਿਹਾ ਜਾਂਦਾ ਹੈ ।

ਦੂਜੀ ਸਟੇਜ ਵਿਚ ਜ਼ਖ਼ਮ ਹੋਣ ਦੇ ਤਿੰਨ ਜਾਂ ਚਾਰ ਹਫ਼ਤੇ ਮਗਰੋਂ ਸਾਰੇ ਜਿਸਮ ਉੱਤੇ ਹਲਕੇ ਗੁਲਾਬੀ ਰੰਗ ਦੇ ਮਟਰ ਦੇ ਛੋਟੇ ਦਾਣੇ ਤੋਂ ਲੈ ਕੇ ਛੋਟੀ ਉਂਗਲੀ ਦੇ ਨਹੁੰ ਜਿੰਨੇ ਦਾਣੇ ਨਿਕਲ ਆਉਂਦੇ ਹਨ । ਇਹ ਆਮ ਤੌਰ ਤੇ ਢਿੱਡ ਅਤੇ ਛਾਤੀ ਤੋਂ ਸ਼ੁਰੂ ਹੁੰਦੇ ਹਨ । ਇਹ ਦਾਣੇ ਮੂੰਹ ਤੇ ਨਹੀਂ ਨਿਕਲਦੇ । ਕੁਝ ਹਫ਼ਤਿਆਂ ਵਿਚ ਇਹ ਦਾਣੇ ਪਿੰਡੇ ਉੱਤੇ ਕੋਈ ਨਿਸ਼ਾਨ ਛੱਡੇ ਬਗ਼ੈਰ ਮੁੜ ਜਾਂਦੇ ਹਨ ਪਰ ਥੋੜ੍ਹੇ ਚਿਰ ਮਗਰੋਂ ਰੋਗੀ ਦੀ ਚਮੜੀ ਦੇ ਰੰਗ ਵਿਚ ਕੁੱਝ ਤਬਦੀਲੀ ਆਉਣੀ ਸ਼ੁਰੂ ਹੋ ਜਾਂਦੀ ਹੈ ਤੇ ਛੋਟੀ ਉਂਗਲ ਦੇ ਸਿਰੇ ਜਿੰਨੇ ਗੰਦੇ ਸਫ਼ੈਦ ਰੰਗ ਦੇ ਦਾਗ਼ ਜਿਹੇ ਗਰਦਨ ਦੇ ਆਸੇ ਪਾਸੇ ਨਜ਼ਰ ਆਉਣ ਲਗ ਪੈਂਦੇ ਹਨ । ਇਸ ਦੇ ਮਗਰੋਂ ਭੱਦੇ ਜਿਹੇ ਤੇ ਲਾਲ ਰੰਗ ਦੇ ਗੁੰਬਦ ਵਰਗੇ ਛਾਲੇ ਧੜ, ਬਾਹਾਂ ਅਤੇ ਮੂੰਹ ਉੱਤੇ ਨਿਕਲਣੇ ਸ਼ੁਰੂ ਹੋ ਜਾਂਦੇ ਹਨ । ਇਹ ਕਈ ਤਰ੍ਹਾਂ ਦੇ ਰੂਪਾਂ ਵਿਚ ਨਿਕਲਦੇ ਹਨ ਜਿਵੇਂ ਕਿ ਪੀਕ ਤੇ ਖਰੀਂਢ ਵਾਲਾ (papulo-squamous), ਖ਼ਰੀਂਢ ਵਾਲਾ (squamous), ਪੀਕਦਾਰ ਛਾਲਾ (papulo-pustular) ਤੇ ਪੀਕ ਵਾਲਾ ਨੰਗਾ ਹੋਇਆ ਛਾਲਾ (pustular) । ਕਈ ਥਾਵਾਂ ਤੇ ਜਿਵੇਂ ਕਿ ਅੰਡਕੋਸ਼ ਦੀ ਥੈਲੀ ਦੇ ਬਾਹਰਲੇ ਪਾਸੇ, ਇਹ ਛਾਲੇ ਖ਼ਾਸ ਢੰਗ ਵਿਚ ਨਿਕਲਦੇ ਹਨ ਜਿਸ ਨਾਲ ਇਹ ਕਹਿਣਾ ਸੌਖਾ ਹੋ ਜਾਂਦਾ ਹੈ ਕਿ ਇਹ ਛਾਲੇ ਯਕੀਨੀ ਹੀ ਆਤਸ਼ਕ ਦੇ ਹਨ । ਕਈ ਥਾਵਾਂ ਤੇ ਤਾਂ ਬਹੁਤ ਸਾਰੇ ਦਾਣੇ ਇਕੋ ਥਾਂ ਹੀ ਨਿਕਲ ਆਉਂਦੇ ਹਨ । ਜਿਸ ਕਰਕੇ ਉਸ ਥਾਂ ਦੀ ਚਮੜੀ ਫੱਟ ਜਾਂਦੀ ਹੈ ਤੇ ਉਸ ਥਾਂ ਤੋਂ ਗੰਦਾ ਜਿਹਾ ਪਾਣੀ ਰਿਸਦਾ ਰਹਿੰਦਾ ਹੈ, ਨਹੁੰਆਂ ਦੀ ਚਮਕ ਘੱਟ ਜਾਂਦੀ ਹੈ, ਬੁਲ੍ਹਾਂ ਦੇ ਅੰਦਰ, ਕਾਂ ਦੇ ਆਸੇ ਪਾਸੇ ਤੇ ਗਲੇ ਵਿਚ ਵੀ ਇਹ ਛਾਲੇ ਨਿਕਲ ਆਉਂਦੇ ਹਨ ਜਿਹੜੇ ਵਿਚੋਂ ਤਾਂ ਸਫ਼ੈਦ ਗੰਦੇ ਰੰਗ ਦੇ ਹੁੰਦੇ ਹਨ ਪਰ ਇਨ੍ਹਾਂ ਦੇ ਆਸੇ ਪਾਸੇ ਇਕ ਸੁਰਖ਼ੀ ਦਾ ਚੱਕਰ ਜਿਹਾ ਹੁੰਦਾ ਹੈ। ਵਾਲ ਝੜ ਜਾਂਦੇ ਹਨ ਤੇ ਸਿਰ ਇਉਂ ਮਾਲੂਮ ਹੁੰਦਾ ਹੈ ਜਿਉਂ ਚੂਹਿਆਂ ਦਾ ਖਾਧਾ ਹੋਇਆ ਹੋਵੇ । ਇਸ ਸਟੇਜ ਵਿਚ ਜੋੜਾਂ ਉੱਤੇ ਤਾਂ ਇਸ ਰੋਗ ਦਾ ਅਸਰ ਨਹੀਂ ਹੁੰਦਾ ਪਰ ਹੱਡੀਆਂ ਦੀ ਉਤਲੀ ਝਿੱਲੀ ਸੁੱਜ ਜਾਂਦੀ ਹੈ । ਕਈ ਰੋਗੀਆਂ ਵਿਚ ਤਾਂ ਇਹੋ ਜਿਹੀਆਂ ਅਲਾਮਤਾਂ ਛੇ ਸੱਤਾਂ ਮਹੀਨਿਆਂ ਵਿਚ ਹੀ ਨਜ਼ਰ ਆਉਣ ਲਗ ਪੈਂਦੀਆਂ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਕੇਂਦਰੀ ਨਾੜੀ-ਪ੍ਰਣਾਲੀ ਵੀ ਰੋਗ ਦੀ ਮਾਰ ਵਿਚ ਆ ਗਈ ਹੈ । ਮੁੱਢਲੀ ਸਟੇਜ ਵਿਚ ਥੋੜ੍ਹਾ ਥੋੜ੍ਹਾ ਬੁਖ਼ਾਰ ਵੀ ਹੋ ਜਾਂਦਾ ਹੈ ਤੇ ਲੱਤਾਂ ਵਿਚ ਦਰਦ ਵੀ ਹੁੰਦੀ ਰਹਿੰਦੀ ਹੈ ਤੇ ਇਸ ਸਟੇਜ ਦੇ ਅਖ਼ੀਰ ਵਿਚ ਬੁਖ਼ਾਰ ਕਦੀ ਘੱਟ, ਕਦੀ ਜ਼ਿਆਦਾ ਅਰਥਾਤ, ਬੇਤਰਤੀਬਾ ਜਿਹਾ ਚੜ੍ਹਦਾ ਹੈ । ਦੂਜੀ ਸਟੇਜ ਵਿਚ ਵੀ ਮਾਮੂਲੀ ਜਿਹਾ ਬੁਖ਼ਾਰ ਰਹਿੰਦਾ ਹੈ ਪਰ ਇਸ ਸਟੇਜ ਵਿਚ ਕਿਸੇ ਕਿਸੇ ਪੱਠੇ ਵਿਚ ਥੋੜ੍ਹੀ ਦੇਰ ਲਈ ਇਸ ਤਰ੍ਹਾਂ ਦੀ ਜ਼ੋਰ ਦੀ ਪੀੜ ਹੁੰਦੀ ਹੈ ਜਿਸ ਤਰ੍ਹਾਂ ਬਿਜਲੀ ਦਾ ਕਰੰਟ ਪੱਠੇ ਵਿੱਚੋਂ ਲੰਘ ਗਿਆ ਹੋਵੇ । ਖ਼ੂਨ ਵੀ ਪਤਲਾ ਪੈ ਜਾਂਦਾ ਹੈ ਪਰ ਇਸ ਰੋਗ ਦਾ ਵਧੇਰਾ ਅਸਰ ਆਮ ਤੌਰ ਤੇ ਖ਼ੂਨ ਵਿਚਲੇ ਸੁਰਖ਼ੀ ਵਾਲੇ ਅੰਸ਼ ਅਰਥਾਤ ਹੀਮੋਗਲੋਬਿਨ ਉੱਤੇ ਪੈਂਦਾ ਹੈ । ਖ਼ੂਨ ਦੇ ਸਫ਼ੈਦ ਸੈੱਲ ਗਿਣਤੀ ਵਿਚ 20,000 ਤੱਕ ਵਧ ਜਾਂਦੇ ਹਨ ।

ਤੀਜੀ ਸਟੇਜ ਅਤੇ ਦੂਜੀ ਸਟੇਜ ਦੇ ਵਿਚਕਾਰ ਕੋਈ ਵਧੇਰਾ ਫ਼ਰਕ ਨਹੀਂ ਲਗਦਾ ਤੇ ਇਨ੍ਹਾਂ ਦੋਹਾਂ ਨੂੰ ਵੱਖ ਵੱਖ ਕਰਨਾ ਵੀ ਔਖਾ ਹੋ ਜਾਂਦਾ ਹੈ । ਇਸ ਸਟੇਜ ਵਿਚ ਕਈ ਛਾਲੇ ਇਕੋ ਥਾਂ ਇਕੱਠੇ ਨਿਕਲ ਆਉਂਦੇ ਹਨ ਤੇ ਇਨ੍ਹਾਂ ਦੀ ਗਲਣ ਅਤੇ ਫੁੱਟਣ ਦੀ ਰੁਚੀ ਵਧ ਜਾਂਦੀ ਹੈ । ਇਹ ਚਮੜੀ ਦੇ ਥੱਲਵੇਂ ਹਿੱਸੇ ਵਿਚ, ਪੱਠਿਆਂ ਅਤੇ ਹੱਡੀਆਂ ਉੱਤੇ, ਜੋੜਾਂ ਵਿਚ, ਅੰਡਕੋਸ਼ ਤੇ ਪਤਾਲੂਆਂ ਅੰਦਰ, ਮੂੰਹ ਵਿਚ, ਗਲੇ ਵਿਚ, ਜੀਭ ਅਤੇ ਜਿਗਰ ਉੱਤੇ ਵੀ ਹੋ ਜਾਂਦੇ ਹਨ । ਦਿਮਾਗ਼ ਵੀ ਇਸ ਰੋਗ ਦੀ ਲਪੇਟ ਵਿਚ ਆ ਜਾਂਦਾ ਹੈ ।

**ਇਲਾਜ** – ਇਸ ਰੋਗ ਦੇ ਇਲਾਜ ਵਿਚ ਸੰਖੀਆ, ਪਾਰਾ, ਬਿਸਮਥ ਅਤੇ ਆਇਉਡੀਨ ਤੋਂ ਬਣੀਆਂ ਦਵਾਈਆਂ ਦਾ ਬਹੁਤ ਹੱਥ ਹੈ । ਅੱਜਕੱਲ੍ਹ ਇਸ ਦੇ ਇਲਾਜ ਵਿਚ ਪੈਨਸਲੀਨ ਦੀ ਵੀ ਵਰਤੋਂ ਕੀਤੀ ਜਾਂਦੀ ਹੈ । ਇਸ ਗੁੰਝਲਦਾਰ ਰੋਗ ਦੇ ਜਰਾਸੀਮਾਂ ਨੂੰ ਲੱਭਣ ਲਈ ਰੋਗੀ ਦੇ ਖ਼ੂਨ ਦਾ ਇਕ ਖ਼ਾਸ ਟੈੱਸਟ ਕੀਤਾ ਜਾਂਦਾ ਹੈ, ਜਿਸ ਨੂੰ ਕਾਨ੍ਹ ਟੈੱਸਟ ਕਹਿੰਦੇ ਹਨ । ਇਲਾਜ ਦੇ ਨਾਲ ਨਾਲ ਇਹ ਟੈੱਸਟ ਕਰਾਉਣਾ ਵੀ ਬਹੁਤ ਜ਼ਰੂਰੀ ਹੈ । ਓਨੀ ਦੇਰ ਰੋਗੀ ਨੂੰ ਠੀਕ ਹੋਇਆ ਨਹੀਂ ਸਮਝਣਾ ਚਾਹੀਦਾ ਜਿੰਨਾ ਚਿਰ ਛੇ-ਛੇ ਮਹੀਨਿਆਂ ਮਗਰੋਂ ਕੀਤੇ ਗਏ ਤਿੰਨ, ਕਾਨ੍ਹ ਟੈੱਸਟਾਂ ਵਿਚ ਆਤਸ਼ਕ ਦੀ ਅਣਹੋਂਦ ਸਾਬਤ ਨਾ ਹੋ ਜਾਵੇ ।

**ਆਤਸ਼ਕ ਦੀ ਰੋਕਥਾਮ** – ਹਰ ਦੇਸ਼ ਵਿਚ ਤੇ ਖ਼ਾਸ ਕਰਕੇ ਭਾਰਤ ਵਿਚ ਆਤਸ਼ਕ ਦੇ ਰੋਗੀਆਂ ਨੂੰ ਸਮਾਜ ਬੁਰੀ ਨਜ਼ਰ ਨਾਲ ਵੇਖਦਾ ਹੈ ਤੇ ਸ਼ਾਇਦ ਇਹ ਗੱਲ ਹੀ ਇਸ ਰੋਗ ਦੇ ਵਧਣ ਫੈਲਣ ਤੇ ਕਈਆਂ ਰੋਗੀਆਂ ਦੀ ਜ਼ਿੰਦਗੀ ਦੀ ਬਰਬਾਦੀ ਦਾ ਕਾਰਨ ਹੈ। ਕਾਮ-ਚੇਸ਼ਟਾ ਇਕ ਅਜਿਹੀ ਚੀਜ਼ ਹੈ ਜਿਸ ਉਤੇ ਹਰ ਕਿਸੇ ਦਾ ਕਾਬੂ ਪਾ ਲੈਣਾ ਬਹੁਤ ਔਖਾ ਕੰਮ ਹੈ । ਦੂਜੀ ਵੱਡੀ ਲੜਾਈ ਵਿਚ ਜਵਾਨਾਂ ਦੀ ਇਸ ਕਮਜ਼ੋਰੀ ਨੂੰ ਮਹਿਸੂਸ ਕਰਦਿਆਂ ਹੋਇਆਂ ਫ਼ੌਜ ਦੇ ਅਧਿਕਾਰੀਆਂ ਨੇ ਇਹੋ ਜਿਹੇ ਪ੍ਰਬੰਧ ਕੀਤੇ ਜਿਨ੍ਹਾਂ ਨਾਲ ਇਹ ਰੋਗ ਜਵਾਨਾਂ ਨੂੰ ਨਾ ਲੱਗੇ । ਹਰ ਯੂਨਿਟ ਵਿਚ ਇਕ ਵੱਖਰਾ ਤੰਬੂ ਲੱਗਾ ਹੁੰਦਾ ਸੀ ਜਿਸ ਵਿਚ ਇਹੋ ਜਿਹੀਆਂ

ਦਵਾਈਆਂ ਰੱਖ ਦਿੱਤੀਆਂ ਜਾਂਦੀਆਂ ਸਨ ਜਿਨ੍ਹਾਂ ਨੂੰ ਜਵਾਨ ਕੈਂਪ ਤੋਂ ਬਾਹਰ ਜਾਣ ਤੋਂ ਪਹਿਲੋਂ ਤੇ ਬਾਜ਼ਾਰੋਂ ਹੋ ਆਉਣ ਤੋਂ ਮਗਰੋਂ ਪਹਿਲਾਂ ਹੀ ਦੱਸੇ ਤਰੀਕੇ ਨਾਲ ਵਰਤ ਲੈਂਦੇ ਸਨ ।

- ਡਾ. ਸੀ. ਐਲ. ਸ਼ਰਮਾ

**ਆਤਸ਼ੀ ਸ਼ੀਸ਼ਾ** : ਵੇਖੋ, ਲੈੱਨਜ਼

**ਆਤਮ-ਹੱਤਿਆ** : ਇਸ ਦਾ ਭਾਵ ਜਾਣ-ਬੁੱਝ ਕੇ ਆਪਣੇ ਆਪ ਦੀ ਹੱਤਿਆ ਕਰਨੀ ਹੈ । ਅੱਜਕੱਲ੍ਹ ਇਸ ਨੂੰ ਅਪਰਾਧ ਸਮਝਿਆ ਜਾਂਦਾ ਹੈ ਪਰ ਪੁਰਾਣੇ ਸਮੇਂ ਵਿਚ ਅਜਿਹਾ ਨਹੀਂ ਸੀ ਸਗੋਂ ਇਹ ਕੰਮ ਬੁਰਾ ਸਮਝੇ ਜਾਣ ਦੀ ਥਾਂ ਇੱਜ਼ਤ ਵਾਲਾ ਸਮਝਿਆ ਜਾਂਦਾ ਸੀ । ਸਾਡੇ ਦੇਸ਼ ਵਿਚ ਸਤੀ ਦਾ ਰਿਵਾਜ਼ ਅਤੇ ਲੜਾਈ ਦੇ ਸਮੇਂ ਜੌਹਰ ਦੀ ਰਸਮ ਇਸ ਗੱਲ ਦਾ ਸਬੂਤ ਹਨ । ਮੁਕਤੀ ਆਦਿ ਧਾਰਮਿਕ ਭਾਵਾਂ ਦੀ ਪ੍ਰੇਰਨਾ ਤੋਂ ਵੀ ਕਈ ਲੋਕ ਆਤਮ-ਹੱਤਿਆ ਕਰ ਲੈਂਦੇ ਹਨ।

ਆਤਮ-ਹੱਤਿਆ ਲਈ ਕਈ ਢੰਗ ਵਰਤੇ ਜਾਂਦੇ ਹਨ, ਜਿਨ੍ਹਾਂ ਵਿੱਚੋਂ ਇਹ ਮੁੱਖ ਹਨ- ਫਾਹਾ ਲੈਣਾ, ਡੁੱਬ ਕੇ ਮਰਨਾ, ਛੁਰਾ ਮਾਰ ਲੈਣਾ, ਤੇਜ਼ਾਬ ਆਦਿ ਵਰਤਣਾ, ਜ਼ਹਿਰ ਖਾਣਾ ਜਾਂ ਗੋਲੀ ਮਾਰ ਲੈਣੀ ਭਾਵ ਆਤਮ-ਹੱਤਿਆ ਰਾਹੀਂ ਮਰਨ ਵਾਲਾ ਆਪਣੀ ਹਾਲਤ ਜਾਂ ਸੌਖ ਅਨੁਸਾਰ ਕਿਸੇ ਵੀ ਢੰਗ ਦੀ ਵਰਤੋਂ ਕਰ ਸਕਦਾ ਹੈ ।

ਵੱਖ ਵੱਖ ਦੇਸ਼ਾਂ ਵਿਚ ਇਸਤਰੀਆਂ ਤੇ ਪੁਰਸ਼ ਆਤਮ-ਘਾਤ ਕਰਨ ਲਈ ਕਈ ਤਰ੍ਹਾਂ ਦੇ ਵਸੀਲੇ ਵਰਤਦੇ ਹਨ । ਮਿਸਾਲ ਦੇ ਤੌਰ ਤੇ ਭਾਰਤ ਵਿਚ ਡੁੱਬ ਕੇ ਅਤੇ ਇੰਗਲੈਂਡ ਵਿਚ ਫਾਂਸੀ ਲੱਗਣ ਨਾਲ ਕੀਤੀ ਆਤਮ-ਹੱਤਿਆ ਦੀ ਗਿਣਤੀ ਸਭ ਤੋਂ ਵੱਧ ਹੁੰਦੀ ਹੈ । ਭਾਰਤ ਵਿਚ ਸੱਤਾਂ ਵਿਚੋਂ ਛੇ ਔਰਤਾਂ ਡੁੱਬ ਕੇ ਆਤਮ-ਹੱਤਿਆ ਕਰਦੀਆਂ ਹਨ ਪਰ ਡੁੱਬ ਕੇ ਜਾਂ ਫਾਹੇ ਲੱਗ ਕੇ ਆਤਮ-ਹੱਤਿਆ ਕਰਨ ਵਾਲੇ ਮਰਦਾਂ ਦੀ ਗਿਣਤੀ ਬਰਾਬਰ ਹੈ ।

ਆਤਮ-ਹੱਤਿਆ ਦੇ ਖ਼ਾਸ ਕਾਰਨ ਜ਼ਿੰਦਗੀ ਤੋਂ ਉਪਰਾਮਤਾ, ਪਰਸਪਰ ਵਿਰੋਧ, ਘਰ ਵਿਚ ਕਲੇਸ਼, ਆਪਣੇ ਆਪ ਨੂੰ ਦੋਸ਼ੀ ਸਮਝਣਾ, ਕਿਸੇ ਦੇ ਸਿਰ ਚੜ੍ਹ ਕੇ ਮਰਨ ਦੇ ਬਦਲੇ ਦੀ ਭਾਵਨਾ, ਬੇਆਸਰਾ ਹੋਣਾ,ਸਰੀਰਕ ਜਾਂ ਮਾਨਸਿਕ ਦੁੱਖ, ਆਰਥਕ ਤੰਗੀ ਆਦਿ ਹਨ । ਔਰਤਾਂ ਵਿਚ ਆਤਮ-ਘਾਤ ਦਾ ਕਾਰਨ ਵਧੇਰੇ ਕਰਕੇ ਈਰਖਾ ਜਾਂ ਕਲੇਸ਼ ਹੁੰਦਾ ਹੈ ।

ਤਾਜ਼ੀਰਾਤੇ-ਹਿੰਦ ਦੀ ਦਫ਼ਾ 309 ਅਨੁਸਾਰ ਆਤਮ-ਹੱਤਿਆ ਲਈ ਯਤਨ ਦੰਡ-ਯੋਗ ਅਪਰਾਧ ਹੈ ਜਿਸ ਨੂੰ ਤਿੰਨ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ (1) ਘੋਰ ਮਾਨਸਿਕ ਜਾਂ ਸਰੀਰਕ ਕਲੇਸ਼ ਦੀ ਹਾਲਤ ਵਿਚ ਆਤਮ-ਘਾਤ ਲਈ ਯਤਨ (2) ਬਿਨਾਂ ਕਿਸੇ ਮਤਲਬ ਜਾਂ ਉਦੇਸ਼ ਦੇ ਕਿਸੇ ਜਜ਼ਬੇ-ਅਧੀਨ ਕੀਤਾ ਗਿਆ ਯਤਨ ਅਤੇ (3) ਇਰਾਦੇ ਨਾਲ ਜ਼ਹਿਰ ਜਾਂ ਵਿਹੁ ਖਾ ਕੇ ਆਤਮ-ਹੱਤਿਆ ਦਾ ਯਤਨ । ਇਹ ਤੀਜਾ ਯਤਨ ਖ਼ਾਸ ਕਰਕੇ ਦੰਡ-ਯੋਗ ਹੈ।

**ਆਤਮ-ਨਿਰਨਾ** : ਆਤਮ-ਨਿਰਨੇ ਦਾ ਸਿਧਾਂਤ ਖ਼ਾਸ ਤੌਰ ਤੇ ਅਮਰੀਕਾ ਤੇ ਫਰਾਂਸ ਦੇ ਇਨਕਲਾਬਾਂ ਮਗਰੋਂ ਚਾਲੂ ਹੋਇਆ ਤੇ ਇਸਦਾ ਮਤਲਬ ਕਿਸੇ ਦੇਸ਼ ਨੂੰ ਆਪਣੀ ਪਸੰਦ ਦੀ ਸਰਕਾਰ ਬਣਾਉਣ ਦਾ ਅਧਿਕਾਰ ਜਾਂ ਉਹ ਦੇਸ਼ ਜੋ ਕਿਸੇ ਹੋਰ ਦੇਸ਼ ਦੇ ਅਧੀਨ ਹਨ, ਉਨ੍ਹਾਂ ਨੂੰ ਆਪਣੀ ਸੁਤੰਤਰਤਾ ਪ੍ਰਾਪਤ ਕਰਨ ਦਾ ਅਧਿਕਾਰ ਹੈ । ਇਸ ਸਿਧਾਂਤ ਦੀ ਵਿਆਖਿਆ ਇਟਲੀ ਦੇ ਕੌਮੀ ਲੀਡਰ ਮੈਜ਼ੀਨੀ ਨੇ ਜ਼ੋਰਦਾਰ ਸ਼ਬਦਾਂ ਵਿਚ ਕੀਤੀ ਸੀ ਤੇ ਇਹ ਸਿਧਾਂਤ ਉਂਨੀਵੀਂ ਸਦੀ ਵਿਚ ਕਈ ਰਾਜਸੀ ਝਗੜਿਆਂ ਨੂੰ ਨਿਪਟਾਉਣ ਲਈ ਲਾਗੂ ਕੀਤਾ ਗਿਆ ਸੀ। ਮਾਰਚ, 1917 ਵਿਚ ਰੂਸੀ ਇਨਕਲਾਬ ਮਗਰੋਂ ਆਰਜ਼ੀ ਸਰਕਾਰ ਨੇ ਐਲਾਨ ਕੀਤਾ ਸੀ ਕਿ 'ਰਾਸ਼ਟਰਾਂ ਦੇ ਆਪਣੇ ਭਵਿੱਖ ਬਾਰੇ ਆਪ ਨਿਰਣਾ ਕਰਨ ਦੇ ਅਧਿਕਾਰ' ਦੇ ਆਧਾਰ ਤੇ ਸ਼ਾਂਤੀ ਸਥਾਪਤ ਹੋਣੀ ਚਾਹੀਦੀ ਹੈ । ਰਾਸ਼ਟਰਪਤੀ ਵੁਡਰੋ ਵਿਲਸਨ ਇਸ ਸਿਧਾਂਤ ਦਾ ਜ਼ੋਰਦਾਰ ਹਾਮੀ ਸੀ ਤੇ ਉਸ ਨੇ ਇਸ ਸਿਧਾਂਤ ਨੂੰ ਪਹਿਲੀ ਵੱਡੀ ਲੜਾਈ ਵਿਚ ਆਪਣੇ ਦੇਸ਼ ਤੇ ਸਾਥੀਆਂ ਵੱਲੋਂ ਇਕ ਮੁੱਢਲਾ ਮੰਤਵ ਮੰਨਿਆ ਸੀ । ਪੈਰਿਸ ਸੰਧੀ ਕਾਨਫ਼ਰੰਸ, 1919 ਵਿਚ ਇਸ ਸਿਧਾਂਤ ਤੇ ਪੂਰਾ ਅਮਲ ਕੀਤਾ ਗਿਆ ਤੇ ਸ਼ਾਂਤੀ ਸੰਧੀਆਂ ਵਿਚ ਲੋਕਾਂ ਦੀ ਰਾਇ ਦੇ ਆਧਾਰ ਤੇ ਆਤਮ-ਨਿਰਣੇ ਦਾ ਉਪਬੰਧ ਕੀਤਾ ਗਿਆ ਪਰ ਹਿਟਲਰ ਦੇ ਅਧੀਨ ਜਰਮਨ ਸਰਕਾਰ ਨੇ ਆਪਣੇ ਦੇਸ਼ ਦੇ ਇਲਾਕੇ ਦੇ ਵਿਸਥਾਰ ਲਈ ਇਸ ਸਿਧਾਂਤ ਦੀ ਵਰਤੋਂ ਨਾ ਕੀਤੀ

ਦੂਜੀ ਵੱਡੀ ਲੜਾਈ ਵੇਲੇ 14 ਅਗਸਤ, 1941 ਦੇ ਐਟਲਾਂਟਿਕ ਚਾਰਟਰ ਵਿਚ ਵੀ ਅਮਰੀਕਾ ਤੇ ਇੰਗਲੈਂਡ ਨੇ ਇਹ ਇੱਛਾ ਪ੍ਰਗਟ ਕੀਤੀ ਕਿ ਸਭ ਦੇਸ਼ਾਂ ਦੇ ਇਸ ਅਧਿਕਾਰ ਨੂੰ ਸਤਿਕਾਰਿਆ ਜਾਵੇ ਜਿਸ ਅਨੁਸਾਰ ਉਹ ਆਪ ਫ਼ੈਸਲਾ ਕਰਨ ਕਿ ਉਹ ਕਿਸ ਕਿਸਮ ਦੀ ਸਰਕਾਰ ਅਧੀਨ ਰਹਿਣਾ ਚਾਹੁੰਦੇ ਹਨ । ਸੰਯੁਕਤ-ਰਾਸ਼ਟਰ ਦੇ ਚਾਰਟਰ ਵਿਚ ਵੀ ਸਭ ਦੇਸ਼ਾਂ ਵਿਚਕਾਰ ਸ਼ਬੰਧਾਂ ਨੂੰ ਮਿੱਤਰਤਾ, ਸਮਾਨਤਾ ਤੇ ਲੋਕਾਂ ਦੇ ਆਤਮ-ਨਿਰਣੇ ਦੇ ਅਧਿਕਾਰ ਤੇ ਆਧਾਰਤ ਕਰਨ ਤੇ ਜ਼ੋਰ ਦਿਤਾ ਗਿਆ ਹੈ ਤੇ ਉਹ ਮੈਂਬਰ ਜਿਨ੍ਹਾਂ ਦੇ ਅਧੀਨ ਕੋਈ ਦੇਸ਼ ਜਾਂ ਟਰੱਸਟ ਇਲਾਕੇ ਹਨ ਇਸ ਗੱਲ ਦਾ ਵਿਸ਼ਵਾਸ ਦਿਵਾਉਣ ਕਿ ਉਹ ਆਪਣੇ ਅਧੀਨ ਦੇਸ਼ਾਂ ਨੂੰ ਛੇਤੀ ਤੋਂ ਛੇਤੀ ਆਜ਼ਾਦੀ ਦੇ ਦੇਣਗੇ । ਇਸ ਸਿਧਾਂਤ ਨੂੰ ਮੰਨ ਕੇ ਪੱਛਮੀ ਤਾਕਤਾਂ ਨੇ ਏਸ਼ੀਆ ਤੇ ਅਫ਼ਰੀਕਾ ਵਿਚ ਕਈ ਦੇਸ਼ਾਂ ਨੂੰ ਆਜ਼ਾਦ ਕਰ ਦਿੱਤਾ ਹੈ ।

ਸੰਯੁਕਤ ਰਾਸ਼ਟਰ ਦੀ ਆਮ ਸਭਾ ਨੇ ਇਸ ਸਿਧਾਂਤ ਨੂੰ ਹੋਰ ਪੱਕਾ ਕਰਨ ਲਈ 5 ਫ਼ਰਵਰੀ, 1942 ਨੂੰ ਇਹ ਫ਼ੈਸਲਾ ਕੀਤਾ ਕਿ ਆਤਮ-ਨਿਰਣੇ ਦਾ ਅਧਿਕਾਰ ਮਨੁੱਖੀ ਅਧਿਕਾਰਾਂ ਵਿਚ ਸ਼ਾਮਲ ਕੀਤਾ ਜਾਵੇ । ਇਸ ਸਭਾ ਨੇ 14 ਦਸੰਬਰ, 1954 ਨੂੰ ਇਹ ਐਲਾਨ ਕਰ ਦਿੱਤਾ ਕਿ ਇਸ ਅਧਿਕਾਰ ਦਾ ਮਤਲਬ ਕਿਸੇ ਦੇਸ਼ ਦੀ ਆਪਣੇ ਸਾਰੇ ਕੌਮੀ ਸਾਧਨਾਂ ਉਤੇ ਪੱਕੀ ਪ੍ਰਭੁਤਾ ਹੈ । ਸੰਨ 1956 ਦੇ ਹੰਗਰੀ ਦੇ ਇਨਕਲਾਬ ਵਿਚ ਰੂਸ ਵੱਲੋਂ ਫ਼ੌਜੀ ਦਖ਼ਲ ਦੇਣਾ ਰਾਸ਼ਟਰ ਨੇ ਵਾਜਬ ਨਹੀਂ ਸਮਝਿਆ, ਕਿਉਂਕਿ ਇਸ ਨਾਲ ਹੰਗਰੀ ਦੇ ਲੋਕਾਂ ਨੂੰ ਆਪਣੀ ਸਰਕਾਰ ਆਪਣੀ ਮਰਜ਼ੀ ਅਨੁਸਾਰ ਆਜ਼ਾਦ ਢੰਗ ਨਾਲ ਚੁਣਨ ਦੇ ਅਧਿਕਾਰ ਤੋਂ ਰੋਕਿਆ ਗਿਆ ਸੀ । ਆਤਮ-ਨਿਰਣੇ ਦਾ ਅਧਿਕਾਰ ਲਾਗੂ ਕਰਨ ਲਈ ਭਾਸ਼ਾ ਦੀ ਜਾਂਚ ਕਰਨਾ, ਅੰਕੜੇ ਇੱਕਠੇ ਕਰਨਾ ਜਾਂ ਪੁੱਛ-ਗਿੱਛ ਕਮਿਸ਼ਨ ਨਿਯੁਕਤ ਕਰਨਾ ਹੀ ਕਾਫ਼ੀ ਨਹੀਂ, ਸਗੋਂ ਇਸ ਦਾ ਚੰਗੇਰਾ ਸਾਧਨ ਲੋਕ-ਰਾਇ ਹੈ, ਜਿਹੜੀ ਕਿਸੇ ਅੰਤਰਰਾਸ਼ਟਰੀ ਸੰਸਥਾ ਦੇ ਅਧੀਨ ਲਏ ਜਾਣ ਤੇ ਹੀ ਠੀਕ ਸਾਬਤ ਹੋ ਸਕਦੀ ਹੈ । ਉੱਤਰੀ ਬੋਰਨੀਓ ਤੇ ਸਾਰਾਵਾਕ ਦੇ ਲੋਕਾਂ ਨੇ ਸੰਯੁਕਤ ਰਾਸ਼ਟਰ ਅਧੀਨ ਪ੍ਰਾਪਤ ਕੀਤੀ ਗਈ ਲੋਕ-ਰਾਇ ਰਾਹੀਂ ਮਲੇਸ਼ੀਆ ਵਿਚ ਸ਼ਾਮਲ ਹੋਣ ਦਾ ਨਿਰਣਾ ਕੀਤਾ ਹੈ। ਇਹ ਯਾਦ ਰਹੇ ਕਿ ਆਤਮ- ਨਿਰਣੇ ਦਾ ਅਧਿਕਾਰ ਕੇਵਲ ਸਮੁੱਚੇ ਰਾਸ਼ਟਰ ਨੂੰ ਪ੍ਰਾਪਤ ਹੁੰਦਾ ਹੈ ਤੇ ਇਸ ਦੇ ਕਿਸੇ ਇਕ ਭਾਗ ਨੂੰ ਨਹੀਂ । ਕਸ਼ਮੀਰ, ਭਾਰਤ ਦਾ ਇਕ ਅੱਟੁਟ ਭਾਗ ਹੈ ਤੇ ਉੱਥੇ ਆਤਮ-ਨਿਰਣੇ ਦੇ ਸਿਧਾਂਤ ਨੂੰ ਲਾਗੂ ਕਰਨ ਦੀ ਮੰਗ ਕਰਨਾ ਵਾਜਬ ਨਹੀਂ ।

- ਡੀ. ਕੇ. ਸਚਦੇਵ

**ਆਤਮਵਾਦ** :- ਇਹ ਇਕ ਦਾਰਸ਼ਨਿਕ ਸਿਧਾਂਤ ਹੈ । ਦਾਰਸ਼ਨਿਕ ਵਿਆਖਿਆ ਦਾ ਉਦੇਸ਼ ਤੱਤ ਸਬੰਧੀ ਗਿਆਨ ਪ੍ਰਾਪਤ ਕਰਨਾ ਹੈ । ਸੱਚੇ ਗਿਆਨ ਵਿਚ ਸ਼ੱਕ ਜਾਂ ਭਰਮ ਦੀ ਗੁੰਜਾਇਸ਼ ਨਹੀਂ ਹੁੰਦੀ ਪਰ ਕੀ ਅਜਿਹਾ ਗਿਆਨ ਸੰਭਵ ਹੈ ? ਦੇਕਾਰਤੇ ਨੇ ਹਰ ਚੀਜ਼ ਨੂੰ 'ਸ਼ੱਕ' ਦੀ ਨਜ਼ਰ ਨਾਲ ਵੇਖਿਆ ਪਰ ਛੇਤੀ ਹੀ ਉਸ ਨੂੰ ਰੁਕਣਾ ਪਿਆ ਕਿਉਂਕਿ ਉਹ ਆਪ 'ਸ਼ੱਕ' ਦੀ ਹੋਂਦ ਉਤੇ ਸ਼ੱਕ ਨਾ ਕਰ ਸਕਿਆ। 'ਸ਼ੱਕ' ਚੇਤਨਾ ਹੈ, ਇਸ ਲਈ ਚੇਤਨਾ ਇਕ 'ਸੱਚ' ਹੈ । ਚੇਤਨਾ ਵਿਚ ਚੇਤਨ ਅਤੇ ਵਿਸ਼ੇ, ਅਰਥਾਤ ਗਿਆਤਾ ਅਤੇ ਗੇਅ ਦਾ ਸਬੰਧ ਹੁੰਦਾ ਹੈ। ਕਈ ਲੋਕ ਕਹਿੰਦੇ ਹਨ ਕਿ ਇਉਂ ਕਹਿਣ ਨਾਲ ਅਸੀਂ ਚੇਤਨਾ ਦੇ ਦੋ ਪੱਖਾਂ ਨੂੰ ਇਕ ਦੂਜੇ ਤੋਂ ਬਿਲਕੁਲ ਸੁਤੰਤਰ ਸਮਝਦੇ ਹਾਂ ਜੋ ਕਿ ਵਾਜਬ ਨਹੀਂ । ਇਸ ਦੇ ਉਲਟ ਪਦਾਰਥਵਾਦ ਗਿਆਨ ਦੇ ਨਾਲ ਗਿਆਤਾ ਅਤੇ ਗੇਅ ਨੂੰ ਵੀ ਸੱਚ ਦੀ ਪਦਵੀ ਦਿੰਦਾ ਹੈ ।

ਪਦਾਰਥਵਾਦੀਆਂ ਅਨੁਸਾਰ ਗਿਆਤਾ ਅਤੇ ਗਿਆਨ ਦੇ ਵਿਸ਼ੇ ਦੀ ਸਥਿਤੀ ਸਬੰਧੀ ਬਹੁਤ ਮਤਭੇਦ ਹੈ । ਪ੍ਰਕਿਰਤੀਵਾਦੀਆਂ ਅਨੁਸਾਰ ਇਥੇ ਹੋਂਦ ਕੇਵਲ ਪ੍ਰਕਿਰਤੀ ਦੀ ਹੈ, ਚੇਤਨਾ ਤੇ ਚੇਤਨ ਇਸ ਦੇ ਵਿਕਾਸ ਵਿਚ ਪ੍ਰਗਟ ਹੁੰਦੇ ਹਨ । ਆਤਮਵਾਦ ਅਨੁਸਾਰ ਸਾਰੀ ਹੋਂਦ ਪੰਜਾਂ ਤੱਤਾਂ ਤੋਂ ਬਾਹਰ ਤੇ ਅਦ੍ਰਿਸ਼ਟ ਹੈ । ਪ੍ਰਕਿਰਤੀ ਦੀਆਂ ਵਸਤਾਂ ਚੇਤਨ ਅਵੱਸਥਾਵਾਂ ਹੀ ਹਨ । ਜਿਹੜੇ ਫਿਲਾਸਫ਼ਰ ਬਾਹਰੀ ਸੰਸਾਰ ਦੀ ਹੋਂਦ ਮੰਨਦੇ ਹਨ, ਉਨ੍ਹਾਂ ਵਿਚੋਂ ਵੀ ਕੁਝ ਕਹਿੰਦੇ ਹਨ ਕਿ ਆਪੇ ਤੋਂ ਵੱਖਰਾ ਆਪੇ ਵਿਚ ਸ਼ਾਮਲ ਨਹੀਂ ਹੋ ਸਕਦਾ । ਗਿਆਤਾ ਦਾ ਗਿਆਨ ਉਸ ਦੀਆਂ ਆਪਣੀਆਂ ਅਵਸਥਾਵਾਂ ਤਕ ਹੀ ਸੀਮਤ ਰਹਿੰਦਾ ਹੈ । ਦੋਹਾਂ ਹੀ ਹਾਲਤਾਂ ਵਿਚ ਚੇਤਨ ਦੀ ਹੋਂਦ ਆਤਮਵਾਦ ਦਾ ਮੂਲ ਵਿਸ਼ਵਾਸ ਹੈ ।

**ਆਤਮਵਾਦ ਅਤੇ ਪ੍ਰਕਿਰਤੀਵਾਦ ਦੇ ਦ੍ਰਿਸ਼ਟੀਕੋਣਾਂ ਦਾ ਫ਼ਰਕ** -(1) ਪ੍ਰਕਿਰਤੀਵਾਦ ਮੂਲ ਰੂਪ ਵਿਚ ਦ੍ਰਿਸ਼ਟ ਵਸਤਾਂ ਦੀ ਹੀ ਹੋਂਦ ਪਰਵਾਨ ਕਰਦਾ ਹੈ । ਆਤਮਵਾਦ ਦ੍ਰਿਸ਼ਟ ਵਸਤਾਂ ਤੋਂ ਇਲਾਵਾ ਅਦ੍ਰਿਸ਼ਟ ਵਸਤਾਂ ਨੂੰ ਵੀ ਮਹੱਤਤਾ ਦੇਂਦਾ ਹੈ । 'ਚੇਤਨਾ ਹੈ', 'ਮੈਂ ਹਾਂ' ਇਸ ਤਰ੍ਹਾਂ ਦੇ ਤੱਥ ਦਾ ਕੋਈ ਦ੍ਰਿਸ਼ਟ ਰੂਪ ਨਹੀਂ ਹੁੰਦਾ ਪਰ ਚੇਤਨਾ ਤੇ ਚੇਤਨ ਦੀ ਹੋਂਦ ਬਾਰੇ ਸ਼ੱਕ ਨਹੀਂ ਕੀਤਾ ਜਾ ਸਕਦਾ । ਇਸ ਦੇ ਨਾਲ ਹੀ 'ਸੱਚ' ਦੀ ਹੋਂਦ ਵੀ ਸ਼ੱਕ ਤੋਂ ਪਰੇ ਹੈ ।

(2) ਪ੍ਰਕਿਰਤੀਵਾਦ ਲਈ ਇੰਦਰੀਆਂ ਰਾਹੀਂ ਪ੍ਰਾਪਤ ਗਿਆਨ ਹੀ ਸੱਚਾ ਗਿਆਨ ਹੈ । ਹੋਰ ਸਾਰੇ ਗਿਆਨ ਇਸੇ ਤੇ ਆਧਾਰਤ ਹੁੰਦੇ ਹਨ । ਆਤਮਵਾਦ ਬੁੱਧੀ ਨੂੰ ਇੰਦਰੀਆਂ ਤੋਂ ਬਹੁਤ ਉੱਚੀ ਮੰਨਦਾ ਹੈ। ਇੰਦਰੀਆਂ ਤਾਂ ਦ੍ਰਿਸ਼ਟ ਵਸਤਾਂ ਤੋਂ ਪਰੇ ਨਹੀਂ ਦੇਖ ਸ਼ਕਦੀਆਂ । ਹੋਂਦ ਦਾ ਗਿਆਨ ਬੁੱਧੀ ਦੀ ਕਿਰਿਆ ਹੈ ।

(3) ਪ੍ਰਕਿਰਤੀਵਾਦ ਦਾ ਸਬੰਧ ਤੱਥਾਂ ਦੀ ਦੁਨੀਆ ਨਾਲ ਹੈ । ਇਸ ਦੇ ਲਈ 'ਕੀਮਤਾਂ' ਦੀ ਕੋਈ ਹੋਂਦ ਨਹੀਂ । ਆਤਮਵਾਦ 'ਕੀਮਤਾਂ' ਨੂੰ ਵਿਸ਼ੇਸ਼ ਮਹੱਤਵ ਦਿੰਦਾ ਹੈ । ਪ੍ਰਕਿਰਤੀਵਾਦ ਘਟਨਾਵਾਂ ਦੇ ਰੰਗ-ਰੂਪ ਦੀ ਗੱਲ ਕਰਦਾ ਹੈ, ਆਤਮਵਾਦ ਇਨ੍ਹਾਂ ਦੀ 'ਕੀਮਤ' ਪਰਖਦਾ ਹੈ ।

(4) ਪ੍ਰਕਿਰਤੀਵਾਦ ਅਨੁਸਾਰ ਸੰਸਾਰ ਵਿਚ ਜੋ ਕੁਝ ਹੋ ਰਿਹਾ ਹੈ, ਕੁਦਰਤ ਦੇ ਨਿਯਮਾਂ ਦੇ ਅਨੁਸਾਰ ਹੋ ਰਿਹਾ ਹੈ, ਆਤਮਵਾਦ ਰਚਨਾ ਵਿਚ 'ਪ੍ਰਯੋਜਨ' ਨੂੰ ਦੇਖਦਾ ਹੈ । ਯੰਤਰਵਾਦ ਪ੍ਰਕਿਰਤੀਵਾਦ ਦਾ ਮੰਨਿਆ ਪ੍ਰਮੰਨਿਆ ਸਿਧਾਂਤ ਹੈ, ਆਤਮਵਾਦ ਦਿਸ਼ਦੇ ਸੰਸਾਰ ਦੇ ਸਮਾਧਾਨ ਲਈ ਮੁੱਢ ਵੱਲ ਨਹੀਂ, ਸਗੋਂ ਇਸ ਦੇ ਅੰਤ ਵੱਲ ਵੇਖਦਾ ਹੈ ।

(5) ਪ੍ਰਕਿਰਤੀਵਾਦ ਲਈ ਮਨੁੱਖੀ ਜੀਵਨ ਸਮੇਂ ਦਾ ਚੱਕਰ ਮਾਤਰ ਹੈ, ਆਤਮਵਾਦ ਲਈ ਜੀਵਨ ਦਾ ਉਦੇਸ਼ ਸਮੇਂ ਦਾ ਚੱਕਰ ਨਹੀਂ ਸਗੋਂ ਇਸ ਤੋਂ ਪਰੇ ਅਤੇ ਇਸ ਤੋਂ ਉੱਪਰ ਹੈ । ਕਿਸੇ ਸ਼ਖ਼ਸ ਦੀ ਜੀਵਨ ਦੀ ਸਫ਼ਲਤਾ ਇਸ ਗੱਲ ਤੋਂ ਨਹੀਂ ਪਰਖੀ ਜਾਂਦੀ ਕਿ ਉਸ ਨੇ ਕਿੰਨੀ ਲੰਮੀ ਉਮਰ ਭੋਗੀ, ਸਗੋਂ ਉਸ ਦੀ ਸਫ਼ਲਤਾ ਦੀ ਪਰਖ ਉਸ ਦੀ ਸੱਚ ਸਬੰਧੀ ਖੋਜ ਤੇ ਡੂੰਘੇ ਅਧਿਐਨ ਤੋਂ ਕੀਤੀ ਜਾਂਦੀ ਹੈ ।

**ਆਤਮਵਾਦ ਦੇ ਰੂਪ** - ਪੁਰਾਤਨ ਸਮੇਂ ਵਿਚ ਯੂਨਾਨ ਵਿਚ ਪਾਰਮੈਨਾਡੀਜ਼ (Parmenides) ਨੇ ਪਹਿਲਾਂ ਪਹਿਲ ਦਾਰਸ਼ਨਿਕ ਵਿਚਾਰਾਂ ਵਿਚ 'ਪਦਾਰਥ' ਅਤੇ 'ਆਭਾਸ', 'ਸਤਿ' ਅਤੇ 'ਅਸਤਿ' ਦੇ ਅੰਤਰ ਨੂੰ ਸਮਝਣ ਵੱਲ ਧਿਆਨ ਦਿਤਾ । ਇਸ ਦੇ ਨਾਲ ਹੀ ਬੁੱਧੀ ਤੇ ਇੰਦ੍ਰੀਆਂ ਦੇ ਅੰਤਰ ਨੂੰ ਵੀ ਮਹੱਤਵ ਮਿਲਿਆ । ਅਫ਼ਲਾਤੂਨ ਨੇ ਇਨ੍ਹਾਂ ਭੇਦਾਂ ਦੀ ਨੀਂਹ ਉਤੇ ਆਪਣੀ ਫ਼ਿਲਾਸਫ਼ੀ ਨੂੰ ਉਸਾਰਿਆ । ਅਫ਼ਲਾਤੂਨ ਤੋਂ ਪਹਿਲਾਂ ਕੁਝ ਵਿਚਾਰਵਾਨਾਂ ਦਾ ਵਿਸ਼ਵਾਸ ਇਕ-ਰਸ ਸਤਿ ਵਿਚ ਸੀ ਅਤੇ ਕੁਝ ਵੇਗ ਜਾਂ 'ਪ੍ਰਵਾਹ' ਵਿਚ ਹੀ 'ਸਤਿ' ਦਾ ਰੂਪ ਵੇਖਦੇ ਸਨ। ਅਫ਼ਲਾਤੂਨ ਨੇ ਇਨ੍ਹਾਂ ਦੋਹਾਂ ਵਿਚਾਰਧਾਰਾਵਾਂ ਨੂੰ ਮੇਲਣ ਦਾ ਜਤਨ ਕੀਤਾ ਅਤੇ ਕਿਹਾ ਕਿ ਦਿਸਦੇ ਸੰਸਾਰ ਦੇ ਪਦਾਰਥਾਂ ਦੀ ਸਥਿਤੀ ਪਰਛਾਵੇਂ ਮਾਤਰ ਹੈ, ਅਸਲ 'ਸਤਿ' ਗਿਆਨ ਜਾਂ ਅਨੁਭਵ ਦਾ ਸੰਸਾਰ ਹੈ । ਅਸੀਂ ਕੋਈ ਨਿਸ਼ਚਿਤ ਸਿੱਧੀ ਲੀਕ ਨਹੀਂ ਖਿੱਚ ਸਕਦੇ ਕਿਉਂਕਿ ਇਸ ਤੇ ਵੀ ਰੇਖਾ-ਗਣਿਤ (ਜੁਮੈਟਰੀ) ਦੀ 'ਹੋਂਦ' ਤਾਂ ਹੈ ਹੀ । ਸੰਸਾਰ ਵਿਚ ਦਲੀਲ ਪੂਰੀ ਤਰ੍ਹਾਂ ਨਹੀਂ ਚੱਲ ਰਹੀ ਪਰ ਤਾਂ ਵੀ ਨੀਤੀ ਵਿਚ ਦਲੀਲ ਦੇ ਪ੍ਰਸੰਗ ਉਤੇ ਵਿਚਾਰ ਹੋ ਸਕਦੀ ਹੈ ।

ਅਫ਼ਲਾਤੂਨ ਨੇ ਅੰਤਮ ਸੱਤਾ ਪਰਲੋਕ ਵਿਚ ਮੰਨੀ ਸੀ ਪਰ ਆਧੁਨਿਕ ਆਤਮਵਾਦੀ ਇਸ ਨੂੰ ਧਰਤੀ ਉਤੇ ਲੈ ਆਏ ਹਨ । ਇਨ੍ਹਾਂ ਵਿਚੋਂ ਜਾਰਜ ਬਰਕਲੇ, ਯੋਹਾਨ ਗੱਟਲੀਬ ਫ਼ਿਕਤੈ ਤੇ ਹੀਗਲ ਦੇ ਨਾਂ ਮਸ਼ਹੂਰ ਹਨ । ਬਰਕਲੇ ਤੋਂ ਪਹਿਲਾਂ ਜਾਨ ਲੱਕ ਨੇ ਪ੍ਰਧਾਨ ਤੇ ਅਪ੍ਰਧਾਨ ਗੁਣਾਂ ਵਿਚਕਾਰ ਫ਼ਰਕ ਦੱਸਿਆ ਸੀ ਅਤੇ ਅਪ੍ਰਧਾਨ ਗੁਣਾਂ ਨੂੰ ਮਾਨਤਾ ਦਿੱਤੀ ਸੀ । ਬਰਕਲੇ ਨੇ ਦੋਹਾਂ ਤਰ੍ਹਾਂ ਦੇ ਗੁਣਾਂ ਦੇ ਫ਼ਰਕ ਨੂੰ ਮਿਟਾ ਕੇ ਪ੍ਰਕਿਰਤੀ ਦੀ ਸੁਤੰਤ੍ਰਰ ਹੋਂਦ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ । ਉਸ ਦੇ ਵਿਚਾਰ ਅਨੁਸਾਰ ਸਾਰੀ ਸੱਤਾ ਚੇਤਨ ਆਤਮਾਵਾਂ ਅਤੇ ਉਨ੍ਹਾਂ ਦੇ ਗਿਆਨ ਦੀ ਹੈ । ਇਸ ਗਿਆਨ ਵਿਚੋਂ ਜੋ ਮਿਲਦਾ ਹੈ ਉਹ ਈਸ਼ਵਰ ਦੀ ਕਿਰਿਆ ਦੇ ਫਲਸਰੂਪ ਹੈ । ਫ਼ਿਕਤੈ ਇਕ ਕਦਮ ਹੋਰ ਅੱਗੇ ਵਧਿਆ ਅਤੇ ਉਸ ਨੇ ਕਿਹਾ ਕਿ ਅਸੀਂ ਹੀ ਆਪਣੀ ਮਾਨਸਕ ਕਿਰਿਆ ਲਈ ਦ੍ਰਿਸ਼ਟ ਸੰਸਾਰ ਨੂੰ ਰਚ ਲੈਂਦੇ ਹਾਂ । ਇਹ ਵਿਚਾਰ 'ਭਗਵਤ ਆਤਮਵਾਦ' ਅਖਵਾਉਂਦਾ ਹੈ । ਵਸਤੂਗਤ ਆਤਮਵਾਦ ਅਨੁਸਾਰ ਅਸੀਂ ਸੰਸਾਰ ਨੂੰ ਨਹੀਂ ਬਣਾਉਂਦੇ ਸਗੋਂ ਬਾਹਰੀ ਸੰਸਾਰ ਸਾਨੂੰ ਬਣਾਉਂਦਾ ਹੈ । ਸਾਰੀ ਸੱਤਾ ਵਿਆਪਕ ਚੇਤਨਾ ਦੀ ਹੈ। ਚੇਤਨਾ ਦਾ ਜਿੰਨਾ ਕੁ ਹਿੱਸਾ ਕਿਸੇ ਖ਼ਾਸ ਖੇਤਰ ਵਿਚ ਆਪਣੇ ਆਪ ਨੂੰ ਸੀਮਤ ਕਰ ਲੈਂਦਾ ਹੈ ਉਸ ਨੂੰ ਜੀਵਾਤਮਾ ਕਹਿੰਦੇ ਹਨ । ਅਜੋਕੇ ਆਤਮਵਾਦੀਆਂ ਵਿਚੋਂ ਸਭ ਤੋਂ ਮੁੱਖ ਨਾਂ ਹੀਗਲ ਦਾ ਹੈ । ਉਸ ਦਾ ਸਿਧਾਂਤ 'ਨਿਰਪੇਖ ਆਤਮਵਾਦ' (Absolute Idealism) ਦੇ ਨਾਂ ਨਾਲ ਪ੍ਰਸਿੱਧ ਹੈ । ਹੀਗਲ ਦਾ ਵਿਚਾਰ ਹੈ ਕਿ ਕੁਰਸੀ ਦੇ ਗਿਆਨ ਦੀ ਹੋਂਦ ਉਨ੍ਹੀ ਹੀ ਸ਼ੱਕ ਤੋਂ ਰਹਿਤ ਹੈ ਜਿੰਨੀ ਕੁਰਸੀ ਦੀ । ਉਸ ਦੀ ਨਜ਼ਰ ਵਿਚ 'ਵਿਚਾਰ-ਯੁਕਤ' ਅਤੇ 'ਵਾਸਤਵਿਕ' ਵਿਚ ਕੋਈ ਫ਼ਰਕ ਨਹੀਂ ਹੈ । ਸਪੀਨੋਜ਼ਾ ਵਾਂਗ ਹੀਗਲ ਨੇ ਵੀ ਇਕੋ ਹੀ 'ਮੂਲ ਤੱਤ' ਨੂੰ ਮੰਨਿਆ ਹੈ ਪਰ ਜਿੱਥੇ ਸਪੀਨੋਜ਼ਾ ਨੇ ਇਸ ਨੂੰ ਪਦਾਰਥ ਦੇ ਰੂਪ ਵਿਚ ਤੱਕਿਆ, ਹੀਗਲ ਉਸ ਨੂੰ ਮਨ ਦੇ ਰੂਪ ਵਿਚ ਵੇਖਦਾ ਹੈ । ਹੀਗਲ ਦਾ ਨਿਰਪੇਖ ਚੇਤਨਾ ਰੂਪ ਹੈ । ਨਿਰਪੇਖ

ਦੇ ਪ੍ਰਗਟਾ ਦੇ ਤਿੰਨ ਪੜਾਅ ਹਨ । ਪਹਿਲੇ ਪੜਾਅ ਵਿਚ ਇਹ ਜੜ੍ਹ ਸੰਸਾਰ ਦਾ ਰੂਪ ਧਾਰਦਾ ਹੈ, ਦੂਜੇ ਪੜਾਅ ਉਤੇ ਜੀਵਨ ਪ੍ਰਗਟ ਹੁੰਦਾ ਹੈ ਅਤੇ ਅੰਤ ਵਿਚ ਮਨੁੱਖ ਦੇ ਰੂਪ ਵਿਚ ਆਤਮ-ਚੇਤਨਾ ਪ੍ਰਗਟ ਹੁੰਦੀ ਹੈ । ਇਸ ਵਿਕਾਸ ਵਿਚ 'ਵਿਰੋਧ' ਵਿਸ਼ੇਸ਼ ਹਿੱਸਾ ਲੈਂਦਾ ਹੈ । ਹਰ ਵਸਤੂ ਵਿਚ ਉਸ ਦੇ ਵਿਰੋਧ ਦਾ ਅੰਸ਼ ਹੁੰਦਾ ਹੈ । ਵਿਰੋਧੀ ਅੰਸ਼ਾਂ ਦਾ ਮੇਲ ਉੱਨਤੀ ਦਾ ਤੱਤ ਹੈ। ਵਿਰੋਧੀ ਅੰਸ਼ਾਂ ਦੇ ਇਸ ਸਿਧਾਂਤ ਨੂੰ ਹੀ ਦਵੰਦਾਤਮਕ ਪਦਾਰਥਵਾਦ ਦਾ ਨਾਂ ਪਿੱਛੋਂ ਆ ਕੇ ਮਾਰਕਸ ਨੇ ਦਿੱਤਾ ਜਿਸ ਨੇ ਇਸ ਨੂੰ ਪਦਾਰਥਕ ਦ੍ਰਿਸ਼ਟੀ ਤੋਂ ਵੇਖਿਆ ਸੀ ।

**ਏਕਤਾਵਾਦ ਤੇ ਅਨੇਕਤਾਵਾਦ –** ਗਿਣਤੀ ਦੇ ਪੱਖ ਤੋਂ ਆਤਮਵਾਦ, ਏਕਤਾਵਾਦ ਤੇ ਅਨੇਕਤਾਵਾਦ ਦੇ ਰੂਪ ਵਿਚ ਵੰਡਿਆ ਜਾ ਸਕਦਾ ਹੈ। ਹੀਗਲ ਏਕਤਾਵਾਦੀ ਹੈ । ਲਾਈਪਨਿਤਸ ਦੇ ਅਨੁਸਾਰ ਸਾਰੀ ਸ੍ਰਿਸ਼ਟੀ (ਚਿਦ੍) ਚਿਦ ਬਿੰਦੂਆਂ ਤੋਂ ਬਣੀ ਹੈ । ਪ੍ਰਕਿਰਤੀ ਦੀ ਹਰ ਵਸਤੂ ਅਣਗਿਣਤ ਚਿਦ (ਚਿਦ੍) ਬਿੰਦੂਆਂ ਦਾ ਸਮੂਹ ਹੈ ਜਿਨ੍ਹਾਂ ਨੂੰ ਇਕ ਦੂਜੇ ਦਾ ਪਤਾ ਨਹੀਂ । ਮਨੁੱਖ ਵਿਚ ਇਕ ਕੇਂਦਰੀ ਚਿਦ ਬਿੰਦੂ ਵੀ ਹੈ ਜਿਸ ਨੂੰ ਜੀਵਾਤਮਾ ਕਹਿੰਦੇ ਹਨ । ਪਰਮਾਤਮਾ ਸਾਰੀ ਸ੍ਰਿਸ਼ਟੀ ਦਾ ਕੇਂਦਰੀ ਚਿਦ ਬਿੰਦੂ ਹੈ ।

'ਵਿਅਕਤੀਗਤ ਆਤਮਵਾਦ' ਅਨੁਸਾਰ ਹਰੇਕ ਜੀਵ ਵਿਚ ਸਦੀਵੀ ਅਤੇ ਸੁਤੰਤਰ ਤੱਤ ਹੈ ।

**ਕਾਂਤ ਦਾ ਅਧਿਆਤਮਵਾਦ –** ਕਾਂਤ ਨੇ ਤੱਤ-ਗਿਆਨ ਦੀ ਥਾਂ ਉਤੇ ਗਿਆਨ-ਮੀਮਾਂਸਾ (ਤਰਲ-ਦਲੀਲ) ਨੂੰ ਆਪਣੇ ਵਿਵੇਚਨ ਦਾ ਵਿਸ਼ਾ ਬਣਾਇਆ । ਉਸ ਤੋਂ ਪਹਿਲਾਂ ਮੁੱਖ ਸਵਾਲ ਇਹ ਸੀ -"ਅਨੁਭਵ ਤੋਂ ਸਾਨੂੰ ਕੀ ਪਤਾ ਲਗਦਾ ਹੈ ?" ਕਾਂਤ ਨੇ ਪੁੱਛਿਆ- "ਅਨੁਭਵ ਬਣਦਾ ਕਿਸ ਤਰ੍ਹਾਂ ਹੈ ?" ਉਸ ਦੇ ਵਿਚਾਰ ਅਨੁਸਾਰ ਅਨੁਭਵ ਲਈ ਸਮੱਗਰੀ ਬਾਹਰੋਂ ਮਿਲਦੀ ਹੈ ਅਤੇ ਸਮੱਗਰੀ ਨੂੰ ਖ਼ਾਸ ਰੂਪ ਦੇਣਾ ਮਨ ਦੀ ਕਿਰਿਆ ਹੈ । ਅਨੁਭਵ ਦੀ ਬਣਤਰ ਵਿਚ ਹੀ ਚੇਤਨ ਦੀ ਹੋਂਦ ਪ੍ਰਗਟ ਹੁੰਦੀ ਹੈ ।

ਕਾਂਤ ਤੱਤ-ਗਿਆਨ ਵਿਚ ਪਦਾਰਥਵਾਦੀ ਸੀ ਪਰ ਗਿਆਨ-ਮੀਮਾਂਸਾ ਵਿਚ ਉਹ ਅਧਿਆਤਮਵਾਦੀ ਸੀ ।

ਹ. ਪੁ.- ਹਿੰ. ਵਿ. ਕੋ. 1: 347

**ਆਤਮਾ** : ਆਤਮਾ ਸ਼ਬਦ ਦਾ ਨਿਕਾਸ ਸੰਸਕ੍ਰਿਤ ਦੇ ਆਤਮਨੰ ( आत्मनं ) ਸ਼ਬਦ ਤੋਂ ਹੋਇਆ ਹੈ ਜਿਸ ਦਾ ਭਾਵ ਹੈ ਜੀਵ, ਜੀਵਨ-ਤੱਤ ਜਾਂ ਆਪਾ। ਕਠ-ਉਪਨਿਸ਼ਦ ਵਿਚ ਲਿਖਿਆ ਹੈ :

आत्मानं रथिन विद्धि शरीर रथमेन तु

ਇਸ ਕਥਨ ਅਨੁਸਾਰ ਸਰੀਰ-ਰੂਪੀ ਰਥ ਦੀ ਮਾਲਕ ਆਤਮਾ ਹੈ ।

ਕੁਝ ਚਾਰਵਾਕੀਆਂ ਅਤੇ ਪਦਾਰਥਵਾਦੀਆਂ ਨੂੰ ਛੱਡ ਕੇ ਸਰਬ-ਸੰਸਾਰ ਦੇ ਚਿੰਤਕਾਂ ਅਤੇ ਧਾਰਮਕ-ਆਗੂਆਂ ਨੇ ਆਤਮ-ਸੱਤਾ ਨੂੰ ਮੰਨਿਆ ਹੈ । ਪ੍ਰਾਚੀਨ ਸਮੇਂ ਤੋਂ ਹੀ ਆਤਮਾ ਬਾਰੇ ਕਈ ਵਿਚਾਰ ਪ੍ਰਚੱਲਤ ਰਹੇ ਹਨ । ਇਹ ਦੇਹਧਾਰੀ ਵੀ ਹੋ ਸਕਦੀ ਹੈ ਅਤੇ ਦੇਹ-ਹੀਣ ਵੀ । ਅੰਗਰੇਜ਼ੀ ਦੇ ਦੋ ਸ਼ਬਦ Soul ਅਤੇ Spirit ਕ੍ਰਮਵਾਰ ਦੇਹਧਾਰੀ ਅਤੇ ਦੇਹ-ਹੀਣ ਆਤਮਾ ਲਈ ਵਰਤੇ ਜਾਂਦੇ ਹਨ। ਭੂਤ-ਪ੍ਰੇਤ ਆਤਮਾਵਾਂ ਦੀ ਇਕ ਸ਼੍ਰੇਣੀ ਮੰਨੇ ਗਏ ਹਨ । ਦੇਹਧਾਰੀ ਆਤਮਾ ਨੂੰ ਸਰੀਰ ਦਾ 'ਜੀਵਨ', 'ਜੀਵਨ ਦਾ ਲਹੂ', 'ਦਿਲ', 'ਪ੍ਰਾਣ', 'ਭਾਂਬੜ' ਅਤੇ 'ਸਰੀਰ' ਦਾ ਪਰਛਾਵਾਂ ਵੀ ਕਿਹਾ ਗਿਆ ਹੈ ।

ਬੋਧੀ-ਸਾਹਿਤ ਵਿਚ ਆਤਮਾ ਲਈ 'ਅੱਤਨ', 'ਸੱਤਾ' ਅਤੇ 'ਪੁਗਲ' ਸ਼ਬਦ ਵਰਤੇ ਗਏ ਹਨ । ਇਹ ਸ਼ਬਦ 'ਜੀਉਂਦੀ ਵਸਤੂ' ਅਥਵਾ 'ਜਿੰਦ' ਦੇ ਪ੍ਰਗਟਾਉ ਹਨ । ਬੋਧੀ-ਸਾਹਿਤ ਵਿਚ ਆਤਮਾ ਬਾਰੇ ਕੋਈ ਦਾਰਸ਼ਨਿਕ ਵਿਚਾਰ ਨਹੀਂ ਮਿਲਦੇ । ਈਸਾਈ ਮੱਤ ਵਿਚ ਆਤਮਾ ਨੂੰ ਸਥਿਰ ਆਪਾ ਜਾਂ ਸ਼ਖ਼ਸੀਅਤ ਮੰਨਿਆ ਗਿਆ ਹੈ । ਯੂਨਾਨੀ ਦਰਸ਼ਨਵੇਤਾ ਅਰਸਤੂ ਸਰੀਰ ਤੋਂ ਵੱਖਰੀ ਆਤਮਾ ਦੀ ਕੋਈ ਹੋਂਦ ਨਹੀਂ ਮੰਨਦਾ । ਉਸ ਅਨੁਸਾਰ ਸਰੀਰ 'ਆਤਮਾ ਦਾ ਰੱਥ' ਹੈ । ਇਸਲਾਮ ਵਿਚ 'ਆਤਮਾ ਜਾਂ 'ਰੂਹ' ਨੂੰ ਸਰੀਰ ਨਾਲੋਂ ਇਕ ਵੱਖਰੀ ਸੱਤਾ ਮੰਨਿਆ ਗਿਆ ਹੈ । ਇਹ ਮਨੁੱਖ ਵਿਚ 'ਰੱਬੀ ਅਕਸ' ਹੈ, 'ਰੱਬ ਦੇ ਚਾਨਣ ਦਾ ਚਾਨਣ' । ਰੱਬ ਵਿਚ ਲੀਨ ਹੋਣਾ 'ਰੂਹ' ਦਾ ਮੁੱਖ ਮਨੋਰਥ ਹੈ । ਜੈਨ ਮਤ ਕਣ ਕਣ ਵਿਚ ਆਤਮਾ ਦੀ ਹੋਂਦ ਨੂੰ ਮੰਨਦਾ ਹੈ । ਨੀਵੀਂ ਤੋਂ ਨੀਵੀਂ ਅਵਸਥਾ ਵਿਚ ਵਿਚਰਨ ਵਾਲੀ ਆਤਮਾ, ਉੱਚੀ ਤੋਂ ਉੱਚੀ ਅਵਸਥਾ ਵਿਚ ਵਿਚਰਨ ਵਾਲੀ ਆਤਮਾ ਦੇ ਸਮਾਨ ਹੈ। ਅੰਤਰ ਕੇਵਲ ਕਰਮਾਂ ਦੇ ਪ੍ਰਭਾਵ ਨਾਲ ਪਿਆ ਹੈ । ਆਤਮਾ ਭਾਵੇਂ ਰੂਪ-ਹੀਣ ਹੁੰਦੀ ਹੈ ਪਰ ਜਿਸ ਸਰੀਰ ਵਿਚ ਦਾਖ਼ਲ ਹੁੰਦੀ ਹੈ, ਉਸ ਦੇ ਕੱਦ-ਬੁੱਤ ਅਨੁਸਾਰ ਰੂਪ ਧਾਰਨ ਕਰ ਲੈਂਦੀ ਹੈ । ਸਰੀਰ, ਮਨ ਅਤੇ ਇੰਦਰੀਆਂ ਆਤਮਾ ਲਈ ਕਰਮਾਂ ਦੁਆਰਾ ਲਗਾਈਆਂ ਗਈਆਂ ਬੰਦਸ਼ਾਂ ਹਨ ਜੋ ਉਸ ਨੂੰ ਗਿਆਨ-ਪ੍ਰਾਪਤੀ ਤੋਂ ਰੋਕਦੀਆਂ ਹਨ ਪਰ ਆਤਮਾ ਛੇਤੀ ਹੀ ਸਭ ਕੁਝ ਜਾਣ ਸਕਦੀ ਹੈ ਜੇ ਮਾਦੇ ਦੀਆਂ ਬੰਦਸ਼ਾਂ ਹਟ ਜਾਣ ।

ਸਾਂਖ-ਮਤ ਆਤਮਾ ਨੂੰ ਪੁਰਸ਼ ਦਾ ਨਾਂ ਦਿੰਦਾ ਹੈ। ਇਹ ਨਾ ਸਰੀਰ ਹੈ, ਨਾ ਇੰਦਰੀਆਂ, ਨਾ ਦਿਮਾਗ਼, ਨਾ ਮਨ, ਨਾ ਅਹੰਕਾਰ ਅਤੇ ਨਾ ਹੀ ਬੁੱਧੀ। ਇਹ ਸ਼ੁੱਧ ਚੇਤੰਨ-ਸੱਤਾ ਹੈ । ਇਹ ਜਾਣਨਹਾਰ, ਸਰਬ-ਵਿਆਪਕ, ਵੇਖਣਹਾਰ ਅਤੇ ਸਦੀਵੀ ਹੋਂਦ ਵਾਲੀ ਹੈ । ਇਸ ਨੂੰ ਰਚਣਵਾਲਾ ਕੋਈ ਨਹੀਂ । ਹਰ ਆਤਮਾ ਦੂਜੀ ਨਾਲੋਂ ਕਿਸੇ ਇਕ ਗੁਣ ਦੀ ਬਹੁਲਤਾ ਕਰਕੇ ਭਿੰਨ ਹੈ । ਯੋਗ ਮਤ ਦਾ ਆਤਮਾ ਸਬੰਧੀ ਵਿਚਾਰ ਸਾਂਖ ਮਤ ਉਤੇ ਆਧਾਰਿਤ ਹੈ । ਵੈਸ਼ਨਵ ਸ਼ਾਸਤਰ ਅਨੁਸਾਰ ਆਤਮਾ ਨੂੰ ਇਕ ਪਦਾਰਥ ਮੰਨਿਆ ਗਿਆ ਹੈ ਅਤੇ ਗਿਆਨ, ਆਨੰਦ ਆਦਿ ਇਸ ਦੇ ਅਪਣਾਏ ਗੁਣ ਹਨ ਜਿਨ੍ਹਾਂ ਨੂੰ ਇਹ ਸਰੀਰ ਧਾਰਨ ਕਰਕੇ ਪ੍ਰਾਪਤ ਕਰ ਸਕਦੀ ਹੈ । ਕਰਮ ਆਤਮਾ ਲਈ ਬੰਧਨ ਹਨ ਅਤੇ ਮੁਕਤ ਹੋਈ ਆਤਮਾ ਆਪਣੀ ਵੱਖਰੀ ਹਸਤੀ ਨੂੰ ਕਾਇਮ ਰੱਖਦੀ ਹੈ । ਨਿਆਇ-ਸ਼ਾਸਤਰ ਅਨੁਸਾਰ ਆਤਮਾਵਾਂ ਪਰਮਾਣੂਆਂ ਵਾਂਗ ਹੀ ਸਦੀਵੀ ਹਨ । ਇਹੋ ਵਿਸ਼ਵਾਸ ਵੈਸ਼ੇਸ਼ਕ ਸ਼ਾਸ਼ਤਰ ਦਾ ਹੈ । ਨਿਆਇ-ਸ਼ਾਸਤਰ ਅਨੁਸਾਰ ਵੀ ਆਤਮਾ, ਜਾਣਨਹਾਰ, ਭੁਗਤਾ, ਕਰਨਹਾਰ ਅਤੇ ਇਕ ਅਮਰ ਪਦਾਰਥ ਹੈ । ਇਹ ਰੱਬ ਵਾਂਗ ਇਕ ਪਰਾ-ਸਰੀਰਕ ਚੇਤੰਨ ਸੱਤਾ ਨਹੀਂ । ਕਰਮਾਂ ਦੇ ਨਾਸ਼ ਹੋਣ ਨਾਲ ਇਹ ਮੁਕਤ ਹੁੰਦੀ ਹੈ ।

ਪੂਰਬ-ਮੀਮਾਂਸਾ ਅਨੁਸਾਰ ਆਤਮਾ ਸਰੀਰ, ਇੰਦਰੀਆਂ ਅਤੇ ਮਨ ਤੋਂ ਭਿੰਨ ਹੈ । ਚੇਤੰਨਤਾ ਨੂੰ ਆਤਮਾ ਦਾ ਤੱਤ ਨਹੀਂ ਮੰਨਿਆ ਗਿਆ, ਆਤਮਾ ਜੜ੍ਹ ਵੀ ਹੈ ਅਤੇ ਚੇਤਨ ਵੀ । ਉੱਤਰ-ਮੀਮਾਂਸਾ ਜਾਂ ਵੇਦਾਂਤ ਵਿਚ ਆਤਮਾ ਬਾਰੇ ਇਹ ਵਿਸ਼ੇਸ਼ ਵਿਚਾਰ ਪ੍ਰਚੱਲਤ ਹੈ ਕਿ ਆਤਮਾ ਅਤੇ ਬ੍ਰਹਮ ਇਕੋ ਹਨ । ਇਹ ਸ਼ੁੱਧ ਚੇਤਨਤਾ ਹੈ, ਇਹ ਇਕੋ ਇਕ ਅਸਲੀਅਤ ਹੈ । ਇਹ ਵਿਚਾਰ ਸ਼ੰਕਰਾਚਾਰੀਆ ਦਾ ਹੈ ਜਿਸ ਨੇ ਤਤ੍ਵਅਸਿ ਦਾ ਵਿਚਾਰ ਦੇ ਕੇ ਆਤਮਾ ਅਤੇ ਬ੍ਰਹਮ ਦੀ ਏਕਤਾ ਦਰਸਾਈ ਹੈ । ਮਗਰਲੇ ਵੇਦਾਂਤੀਆਂ ਨੇ 'ਚੰਦਰਮਾ ਅਤੇ ਘੜੇ' ਦੀ ਉਦਾਹਰਣ ਦੇ ਕੇ ਇਹ ਦਸਿਆ ਹੈ ਕਿ ਅਣਗਿਣਤ ਜਲ ਨਾਲ ਭਰੇ ਭਾਂਡਿਆਂ ਵਿਚ ਚੰਦਰਮਾ ਦਾ ਅਕਸ ਪੈਣ ਤੇ ਵੀ ਚੰਦਰਮਾ ਇਕ ਤੋਂ ਵਧੀਕ ਨਹੀਂ ਹੁੰਦਾ । ਇਸੇ ਤਰ੍ਹਾਂ ਬ੍ਰਹਮ ਇਕ ਹੈ ਅਤੇ ਜੀਵਾਂ ਦੀ

ਭਿੰਨਤਾ ਉਸ ਬ੍ਰਹਮ ਸ਼ਕਤੀ ਦੇ ਕਾਰਨ ਦ੍ਰਿਸ਼ਟਮਾਨ ਹੈ । ਰਾਮਾਨੁਜ ਇਹ ਮੰਨਦਾ ਹੈ ਕਿ ਆਤਮਾ ਇਕ ਪ੍ਰਕਾਰ ਬ੍ਰਹਮ ਹੈ ਅਤੇ ਉਸ ਦੀ ਅੰਸ਼ ਹੈ ਪਰ ਫਿਰ ਵੀ ਇਸ ਦੀ ਆਪਣੀ ਇਕ ਵੱਖਰੀ ਹਸਤੀ ਹੈ, ਨਾ ਇਹ ਜੰਮਦੀ ਹੈ ਨਾ ਮਰਦੀ ਹੈ । ਕਰਮ-ਬੰਧਨ ਦੇ ਕਾਰਨ ਇਹ ਆਉਂਦੀ ਜਾਂਦੀ ਹੈ । ਭਾਵੇਂ ਇਹ ਅਮਰ ਅਤੇ ਸਦੀਵੀ ਹੈ ਪਰ ਇਹ ਬ੍ਰਹਮ ਵਾਂਗ ਅਨੰਤ ਨਹੀਂ । ਇਹ ਪੂਰਣ ਅਤੇ ਇਕ-ਰਸ ਹੈ । ਇਹ ਸਰੀਰ, ਮਨ ਅਤੇ ਇੰਦਰੀਆਂ ਤੋਂ ਭਿੰਨ ਹੈ ।

ਭਗਤੀ ਲਹਿਰ ਦੇ ਭਗਤ ਕਵੀਆਂ ਨੇ ਆਤਮਾ ਨੂੰ 'ਰਾਮ ਕੀ ਅੰਸੁ' ਮੰਨਿਆ ਹੈ ਜਿਵੇਂ ਕਬੀਰ ਜੀ ਲਿਖਦੇ ਹਨ :-

ਕਹੁ ਕਬੀਰ ਇਹੁ ਰਾਮ ਕੀ ਅੰਸੁ ॥
ਜਸ ਕਾਗਦ ਪਰ ਮਿਟੈ ਨ ਮੰਸੁ ॥

(ਗੌਂਡ ਕਬੀਰ)

'ਰਾਮ ਕੀ ਅੰਸੁ' ਹੋਣ ਕਰਕੇ ਇਹ ਜੀਵ-ਆਤਮਾ ਅਮਿਟ ਹੈ ਜਿਵੇਂ ਕਾਗਜ਼ ਉੱਤੇ ਸਿਆਹੀ ਨਹੀਂ ਮਿਟਦੀ ਪਰ ਜਿਥੇ ਬ੍ਰਹਮ ਅਨੰਤ ਹੈ, ਉੱਥੇ ਜੀਵਾਤਮਾ ਸੀਮਤ ਹੈ । ਪ੍ਰਕਿਰਤੀ ਦੇ ਪਿਛੋਕੜ ਵਿਚ ਬ੍ਰਹਮ ਤੇ ਜੀਵ ਦੋਵੇਂ ਪੁਰਖ ਹਨ ਪਰ ਜਿਥੇ ਬ੍ਰਹਮ ਕਰਤਾ ਪੁਰਖ ਹੈ ਅਤੇ ਪ੍ਰਕਿਰਤੀ ਅਥਵਾ ਮਾਇਆ ਤੋਂ ਨਿਰਲੇਪ ਹੈ, ਉੱਥੇ ਜੀਵ ਜਾਂ ਪੁਰਖ ਪ੍ਰਕਿਰਤੀ ਦੇ ਕਰਮ-ਖੇਤਰ ਵਿਚ ਬੰਧਨਾਂ ਵਿਚ ਪੀੜਿਆ ਜਾਂਦਾ ਹੈ ਅਤੇ ਜਨਮ-ਮਰਨ ਦੇ ਗੇੜ ਵਿਚ ਚੱਕਰ ਲਗਾਉਂਦਾ ਰਹਿੰਦਾ ਹੈ । ਮੁੰਡੂਕ ਉਪਨਿਸ਼ਦ ਅਨੁਸਾਰ ਬ੍ਰਹਮ ਅਤੇ ਜੀਵਾਤਮਾ ਇਕੋ ਰੁੱਖ ਉੱਤੇ ਬੈਠੇ ਦੋ ਪੰਛੀ ਹਨ । ਇਹ ਪੰਛੀ ਧੁਰ ਦੇ ਸਾਥੀ ਹਨ ਪਰ ਇਨ੍ਹਾਂ ਵਿਚੋਂ ਇਕ ਤਾਂ ਰੁੱਖ ਦੇ ਫਲ ਖਾਂਦਾ ਹੈ ਅਤੇ ਦੂਜਾ ਬਿਨਾਂ ਖਾਧੇ ਇਸ ਦੇ ਚੁਫੇਰੇ ਝਾਕਦਾ ਰਹਿੰਦਾ ਹੈ ।

ਗੁਰੂ ਅਰਜਨ ਦੇਵ ਜੀ ਨੇ ਬ੍ਰਹਮ ਅਤੇ ਜੀਵ ਦੇ ਸਬੰਧ ਨੂੰ ਇਸ ਤਰ੍ਹਾਂ ਪ੍ਰਗਟਾਇਆ ਹੈ :-

ਨਾ ਓਹੁ ਮਰਤਾ ਨਾ ਹਮ ਡਰਿਆ ॥
ਨਾ ਓਹੁ ਬਿਨਸੈ ਨਾ ਹਮ ਕੜਿਆ ॥
ਨਾ ਓਹੁ ਨਿਰਧਨੁ ਨਾ ਹਮ ਭੂਖੇ ॥
ਨਾ ਓਸੁ ਦੂਖੁ ਨ ਹਮ ਕਉ ਦੂਖੇ ॥੧॥

ਨਾ ਉਸੁ ਬੰਧਨ ਨਾ ਹਮ ਬਾਧੇ ॥
ਨਾ ਉਸੁ ਧੰਧਾ ਨਾ ਹਮ ਧਾਧੇ ॥
ਨਾ ਉਸੁ ਮੈਲੁ ਨ ਹਮ ਕਉ ਮੈਲਾ ॥
ਓਸੁ ਅਨੰਦੁ ਤ ਹਮ ਸਦ ਕੇਲਾ ॥੨॥

ਨਾ ਉਸੁ ਸੋਚੁ ਨ ਹਮ ਕਉ ਸੋਚਾ ॥
ਨਾ ਉਸੁ ਲੇਪੁ ਨ ਹਮ ਕਉ ਪੋਚਾ ॥
ਨਾ ਉਸੁ ਭੂਖ ਨ ਹਮ ਕਉ ਤ੍ਰਿਸਨਾ ॥
ਜਾ ਉਹੁ ਨਿਰਮਲੁ ਤਾਂ ਹਮ ਜਚਨਾ ॥੩॥

ਨਾਨਕ ਗੁਰਿ ਖੋਏ ਭ੍ਰਮ ਭੰਗਾ ॥
ਹਮ ਓਇ ਮਿਲਿ ਹੋਏ ਇਕ ਰੰਗਾ ॥੪॥੩੨॥੮੩॥

(ਆਸਾ ਮਹਲਾ ੫)

ਜੀਵਾਤਮਾ ਬ੍ਰਹਮ ਦਾ ਰੂਪ ਹੈ । ਇਸ ਦੀ ਆਪਣੀ ਵੱਖਰੀ ਹਸਤੀ ਹੈ ਪਰ ਬ੍ਰਹਮ ਦੀ ਅੰਸ ਦੇ ਕਾਰਨ ਇਹ ਬ੍ਰਹਮ ਦੇ ਗੁਣਾਂ ਦਾ ਧਾਰਨੀ ਹੈ । ਬ੍ਰਹਮ ਵਾਂਗ ਹੀ ਇਹ ਅਮਰ ਹੈ ਜਿਵੇਂ : -

ਮਰਣਹਾਰੁ ਇਹੁ ਜੀਅਰਾ ਨਾਹੀ ॥ (ਗਉੜੀ ਮ. ੫)

ਰਚਨਾ ਤੋਂ ਪਹਿਲਾਂ ਇਸ ਦਾ ਨਿਵਾਸ ਬ੍ਰਹਮ ਦੇ ਅੰਦਰ ਹੁੰਦਾ ਹੈ ਅਤੇ ਰਚਨਾ ਦੇ ਸਮੇਂ ਇਹ ਰੱਬੀ ਭਾਣੇ ਅਨੁਸਾਰ ਭਿੰਨ-ਭਿੰਨ ਰੂਪ ਧਾਰਨ ਕਰਦਾ ਹੈ। ਸਰੀਰ ਦਾ ਤਾਂ ਅੰਤ ਹੋ ਜਾਂਦਾ ਹੈ ਪਰ ਜੀਵਾਤਮਾ ਜਾਂ ਪੁਰਸ਼ ਦੀ ਹੋਂਦ ਸਦੀਵੀ ਹੈ । ਗੁਰੂ ਗ੍ਰੰਥ ਸਾਹਿਬ ਜੀ ਵਿਚ ਆਤਮਾ ਦੇ ਸਰੂਪ ਬਾਰੇ ਇਹ ਸ਼ਬਦ ਮਿਲਦੇ ਹਨ :-

ਨਾ ਇਹੁ ਮਾਨਸੁ ਨਾ ਇਹੁ ਦੇਉ ॥ ਨਾ ਇਹੁ ਜਤੀ ਕਹਾਵੈ ਸੇਉ ॥
ਨਾ ਇਹੁ ਜੋਗੀ ਨਾ ਅਵਧੂਤਾ ॥ ਨਾ ਇਸੁ ਮਾਇ ਨ ਕਾਹੂ ਪੂਤਾ ॥੧॥
ਇਆ ਮੰਦਰ ਮਹਿ ਕੌਨ ਬਸਾਈ ॥ ਤਾ ਕਾ ਅੰਤੁ ਨ ਕੋਊ ਪਾਈ ॥ ੧ ॥ ਰਹਾਉ ॥
ਨਾ ਇਹੁ ਗਿਰਹੀ ਨਾ ਓਦਾਸੀ ॥ ਨਾ ਇਹੁ ਰਾਜ ਨ ਭੀਖ ਮੰਗਾਸੀ ॥
ਨਾ ਇਸੁ ਪਿੰਡੁ ਨ ਰਕਤੁ ਰਾਤੀ ॥ ਨਾ ਇਹੁ ਬ੍ਰਹਮਨੁ ਨਾ ਇਹੁ ਖਾਤੀ ॥ ੨ ॥
ਨਾ ਇਹੁ ਤਪਾ ਕਹਾਵੈ ਸੇਖੁ ॥ ਨਾ ਇਹੁ ਜੀਵੈ ਨ ਮਰਤਾ ਦੇਖੁ॥
ਇਸੁ ਮਰਤੇ ਕਉ ਜੇ ਕੋਊ ਰੋਵੈ ॥ ਜੋ ਰੋਵੈ ਸੋਈ ਪਤਿ ਖੋਵੈ ॥ ੩ ॥

(ਗੌਂਡ ਕਬੀਰ)

ਅਚਰਜ ਕਥਾ ਮਹਾ ਅਨੂਪ ॥ ਪ੍ਰਾਤਮਾ ਪਾਰਬ੍ਰਹਮ ਕਾ ਰੂਪੁ ॥ ਰਹਾਉ ॥
ਨਾ ਇਹੁ ਬੂਢਾ ਨਾ ਇਹੁ ਬਾਲਾ ॥ ਨਾ ਇਸੁ ਦੂਖੁ ਨਹੀ ਜਮ ਜਾਲਾ ॥
ਨਾ ਇਹੁ ਬਿਨਸੈ ਨਾ ਇਹੁ ਜਾਇ ॥ ਆਦਿ ਜੁਗਾਦੀ ਰਹਿਆ ਸਮਾਇ ॥ ੧ ॥
ਨਾ ਇਸੁ ਉਸਨੁ ਨਹੀ ਇਸੁ ਸੀਤੁ ॥ ਨਾ ਇਸ ਦੁਸਮਨੁ ਨਾ ਇਸੁ ਮੀਤੁ ॥
ਨਾ ਇਸੁ ਹਰਖੁ ਨਹੀ ਇਸੁ ਸੋਗੁ ॥ ਸਭੁ ਕਿਛੁ ਇਸ ਕਾ ਇਹੁ ਕਰਨੈ ਜੋਗੁ ॥ ੨ ॥
ਨਾ ਇਸੁ ਬਾਪੁ ਨਹੀ ਇਸੁ ਮਾਇਆ ॥ ਇਹੁ ਅਪਰੰਪਰੁ ਹੋਤਾ ਆਇਆ ॥
ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ ॥ ਘਟ ਘਟ ਅੰਤਰਿ ਸਦ ਹੀ ਜਾਗੈ ॥ ੩ ॥

(ਗੌਂਡ ਮਹਲਾ ੫)

ਆਤਮਾ ਦਾ ਉਪਰੋਕਤ ਵਰਣਨ ਇਸ ਦੇ ਸਰੂਪ ਨੂੰ ਸਪਸ਼ਟ ਕਰਦਾ ਹੈ, ਪਰਮਾਤਮਾ ਵਾਂਗੂੰ ਆਤਮਾ ਵੀ ਜੀਵਨ ਵਿਚ ਦ੍ਰਿਸ਼ਟੀਗੋਚਰ ਪ੍ਰਭਾਵਾਂ ਤੋਂ ਪਰੇ ਹੈ । ਇਹ ਕਿਸੇ ਵਿਸ਼ੇਸ਼ ਪ੍ਰਕਾਰ ਦੇ ਸਰੀਰ ਨੂੰ ਧਾਰਨ ਕਰਨ ਦੀ ਇੱਛਾ ਨਹੀਂ ਰੱਖਦੀ । ਸਰੀਰ ਦੀ ਮਹਾਨਤਾ ਕੇਵਲ ਇਸ ਵੈਰਾਗੀ (ਆਤਮਾ) ਦੇ ਨਿਵਾਸ ਕਾਰਨ ਹੈ । ਗੁਰੂ ਅਰਜਨ ਦੇਵ ਜੀ ਸਰੀਰ ਨੂੰ ਇਸ ਤਰ੍ਹਾਂ ਸੰਬੋਧਨ ਕਰਦੇ ਹਨ:-

ਉਨ ਕੈ ਸੰਗਿ ਤੂ ਕਰਤੀ ਕੇਲ ॥ ਉਨ ਕੈ ਸੰਗਿ ਹਮ ਤੁਮ
ਸੰਗਿ ਮੇਲ ॥
ਉਨ ਕੈ ਸੰਗਿ ਤੁਮ ਸਭੁ ਕੋਊ ਲੋਰੈ ॥ ਓਸੁ ਬਿਨਾ ਕੋਊ
ਮੁਖੁ ਨਹੀ ਜੋਰੈ ॥
ਤੇ ਬੈਰਾਗੀ ਕਹਾ ਸਮਾਏ ॥ ਤਿਸੁ ਬਿਨੁ ਤੁਹੀ ਦੁਹੇਰੀ
ਰੀ ॥ ੧ ॥ ਰਹਾਉ ॥
ਉਨ ਕੈ ਸੰਗਿ ਤੂ ਗ੍ਰਿਹ ਮਹਿ ਮਾਹਰਿ ॥ ਉਨ ਕੈ ਸੰਗਿ ਤੂ
ਹੋਈ ਹੈ ਜਾਹਰਿ ॥
ਉਨ ਕੈ ਸੰਗਿ ਤੂ ਰਖੀ ਪਪੋਲਿ ॥ ਓਸੁ ਬਿਨਾ ਤੂ ਛੁਟਕੀ
ਰੋਲਿ ॥ ੨ ॥
ਉਨ ਕੈ ਸੰਗਿ ਤੇਰਾ ਮਾਨੁ ਮਹਤੁ ॥ ਉਨ ਕੈ ਸੰਗਿ ਤੁਮ
ਸਾਕੁ ਜਗਤੁ ॥
(ਆਸਾ ਮਹਲਾ ੫)

ਸਰੀਰ ਨੂੰ 'ਪੁਰਸ਼' (ਭਾਵ ਆਤਮਾ) ਦੀ ਇਸਤਰੀ ਮੰਨਿਆ ਗਿਆ ਹੈ । ਇਸਤਰੀ ਆਪਣੇ ਪਤੀ ਨੂੰ ਸਦਾ ਆਪਣੇ ਨਾਲ ਰੱਖਣ ਲਈ ਬੇਨਤੀ ਕਰਦੀ ਹੈ ਪਰ ਪਤੀ ਤਾਂ ਆਪਣੇ ਸਵਾਮੀ (ਭਾਵ ਪਰਮਾਤਮਾ) ਦੇ ਭਾਣੇ ਅੰਦਰ ਰਹਿੰਦਾ ਹੈ :-

ਧਨ ਕਰੈ ਬਿਨਉ ਦੋਊ ਕਰ ਜੋਰੈ ॥
ਪ੍ਰਿਅ ਪਰਦੇਸਿ ਨ ਜਾਹੁ ਵਸਹੁ ਘਰਿ ਮੋਰੈ ॥
ਐਸਾ ਬਣਜੁ ਕਰਹੁ ਗ੍ਰਿਹ ਭੀਤਰਿ ਜਿਤੁ ਉਤਰੈ ਭੂਖ
ਪਿਆਸਾ ਹੇ ॥ ੪ ॥
– – – – –
ਪਿਰਿ ਕਹਿਆ ਹਉ ਹੁਕਮੀ ਬੰਦਾ ॥
ਓਹੁ ਭਾਰੋ ਠਾਕੁਰੁ ਜਿਸੁ ਕਾਣਿ ਨ ਛੰਦਾ ॥
ਜਿਚਰੁ ਰਾਖੈ ਤਿਚਰੁ ਤੁਮ ਸੰਗਿ ਰਹਿਣਾ ਜਾ ਸਦੇ ਤ ਊਠਿ
ਸਿਧਾਸਾ ਹੇ ॥ ੮ ॥
(ਮਾਰੂ ਸੋਲਹੇ ਮਹਲਾ ੫)

ਆਤਮਾ ਸਰੀਰ ਨੂੰ ਚੇਤਨਤਾ ਦਿੰਦੀ ਹੈ ਜਿਸ ਵਿਚ ਗਿਆਨ ਅਤੇ ਕਰਮ ਇੰਦਰੀਆਂ ਦੀ ਖੇਡ ਵਾਪਰਦੀ ਹੈ । ਮਨ ਅਤੇ ਬੁੱਧੀ ਬੇਮੁਹਾਰ ਇੰਦਰੀਆਂ ਨੂੰ ਕਾਬੂ ਵਿਚ ਰੱਖਦੇ ਹਨ । ਕਠ-ਉਪਨਿਸ਼ਦ ਵਿਚ ਲਿਖਿਆ ਹੈ :-

"ਆਤਮਾ ਨੂੰ ਰਥ ਦਾ ਸਵਾਰ ਸਮਝੋ, ਸਰੀਰ ਨੂੰ ਰਥ, ਬੁੱਧੀ ਨੂੰ ਰਥਵਾਨ ਅਤੇ ਮਨ ਨੂੰ ਵਾਗਾਂ । ਇੰਦਰੀਆਂ ਘੋੜੇ ਹਨ ਅਤੇ ਉਨ੍ਹਾਂ ਦੇ ਪਦਾਰਥ ਮਾਰਗ ਭੁਗਤਾ ਨੂੰ ਸਰੀਰ, ਮਨ ਅਤੇ ਇੰਦਰੀਆਂ ਪ੍ਰਾਪਤ ਹਨ।" ਸਰੀਰ ਰੂਪੀ ਰਥ ਦਾ ਸਵਾਰ ਭੁਗਤਾ ਹੈ । ਮਨ ਇੰਦਰੀਆਂ ਨੂੰ ਸੇਧ ਦਿੰਦਾ ਹੈ ਪਰ ਆਪ ਬੁੱਧੀ ਦੀ ਅਗਵਾਈ ਹੇਠ ਚਲਦਾ ਹੈ । ਬੁੱਧੀ ਆਤਮਾ ਦੀ ਅਗਵਾਈ ਹੇਠ ਚਲਦੀ ਹੈ । ਇਸ ਤਰ੍ਹਾਂ ਆਤਮਾ ਕਾਰਜ-ਸਾਧਕ ਹੈ, ਇਹ ਬੁੱਧੀ ਰਾਹੀਂ ਜਾਣਦੀ ਹੈ ਅਤੇ ਮਨ ਤੇ ਇੰਦਰੀਆਂ ਰਾਹੀਂ ਭੋਗਦੀ ਹੈ । ਮਨ ਅਤੇ ਬੁੱਧੀ ਜਦੋਂ ਮਲੀਨ ਹੋ ਜਾਂਦੇ ਹਨ ਅਤੇ ਵਸ ਤੋਂ ਬਾਹਰ ਹੁੰਦੇ ਹਨ ਤਾਂ ਆਤਮਾ ਕਰੜੇ ਬੰਧਨਾਂ ਵਿਚ ਪੀਚੀ ਜਾਂਦੀ ਹੈ ਅਤੇ ਜਨਮ-ਮਰਨ ਦੇ ਗੇੜ ਵਿਚ ਪੈ ਜਾਂਦੀ ਹੈ । ਆਪਣੇ ਅਮਲਾਂ ਦੇ ਕਾਰਨ ਇਹ ਹਰਖ-ਸੋਗ ਵਿਚ ਰਹਿੰਦੀ ਹੈ । ਇਸਦੇ ਅਮਲ ਤ੍ਰਿਸ਼ਨਾ ਦਾ ਸਿੱਟਾ ਹੁੰਦੇ ਹਨ ।

ਪੁਰਾਣੇ ਰਿਸ਼ੀਆਂ ਮੁਨੀਆਂ ਨੇ ਪੰਜ ਕੋਸ਼ਾਂ ਦਾ ਜ਼ਿਕਰ ਕੀਤਾ ਹੈ ਜਿਨ੍ਹਾਂ ਦੇ ਅੰਦਰ ਆਤਮਾ ਦਾ ਨਿਵਾਸ ਹੈ । ਕੋਸ਼ ਦਾ ਸ਼ਬਦੀ ਅਰਥ ਮਿਆਨ ਹੈ, ਜਿਵੇਂ ਤਲਵਾਰ ਮਿਆਨ ਅੰਦਰ ਹੁੰਦੀ ਹੈ, ਇਵੇਂ ਹੀ ਆਤਮਾ ਪੰਜ ਕੋਸ਼ਾਂ ਦੇ ਅੰਦਰਵਾਰ ਵਸਦੀ ਹੈ । ਸਭ ਤੋਂ ਉਪਰਲੇ ਕੋਸ਼ ਨੂੰ ਅੰਨਮਯ ਕੋਸ਼ ਕਿਹਾ ਜਾਂਦਾ ਹੈ ਜਿਸ ਨੂੰ ਅਸੀਂ ਪੰਜ-ਭੂਤਕ ਸਰੀਰ ਕਹਿੰਦੇ ਹਾਂ । ਇਸ ਕੋਸ਼ ਦਾ ਆਧਾਰ ਅੰਨ ਹੈ । ਇਸ ਤੋਂ ਅੰਦਰਲਾ ਕੋਸ਼ ਪ੍ਰਾਣਾਂ ਦਾ ਹੈ, ਇਸ ਲਈ ਇਸ ਨੂੰ ਪ੍ਰਾਣਮਯ ਕੋਸ਼ ਕਿਹਾ ਜਾਂਦਾ ਹੈ । ਫਿਰ ਮਨ ਦਾ ਕੋਸ਼ ਭਾਵ ਮਨੋਮਯ ਕੋਸ਼ ਹੈ । ਇਸ ਦੇ ਅੰਦਰ ਬੁੱਧੀ ਦਾ ਕੋਸ਼ ਹੈ ਜਿਸ ਦਾ ਨਾਂ ਵਿਗਿਆਨਮਯ ਕੋਸ਼ ਹੈ । ਸਭ ਤੋਂ ਅੰਦਰਲਾ ਕੋਸ਼ ਆਨੰਦਮਯ ਕੋਸ਼ ਹੈ । ਇਹ ਨਿਰਾ ਕੋਸ਼ ਹੀ ਨਹੀਂ, ਇਹ ਤਾਂ ਆਤਮਾ ਦਾ ਅਸਲੀ ਸਰੂਪ ਹੈ ਜਿਵੇਂ ਪਰਮਾਤਮਾ ਅਨੰਦ ਸਰੂਪ ਹੈ, ਇਵੇਂ ਹੀ ਆਤਮਾ ਵੀ ਆਪਣੇ ਸੋਮੇ ਅਨੁਸਾਰ ਅਨੰਦ ਸਰੂਪ ਹੈ ।

ਜਦ ਤਕ ਉਪਰਲੇ ਕੋਸ਼ (ਜਿਨ੍ਹਾਂ ਵਿਚ ਮਨ, ਬੁੱਧੀ, ਗਿਆਨ ਇੰਦਰੇ ਅਤੇ ਕਰਮ ਇੰਦਰੇ ਆਪਣੀ ਖੇਡ ਪਸਾਰਦੇ ਹਨ) ਆਤਮਾ ਉੱਤੋਂ ਉਤਰ ਨਹੀਂ ਜਾਂਦੇ, ਪੂਰਨ-ਅਨੰਦ ਦੀ ਅਵਸਥਾ ਪ੍ਰਾਪਤ ਨਹੀਂ ਹੋ ਸਕਦੀ । ਇਸ ਅਵਸਥਾ ਨੂੰ ਤੁਰੀਆ ਕਿਹਾ ਗਿਆ ਹੈ । ਇਸ ਅਵਸਥਾ ਦੀ ਪ੍ਰਾਪਤੀ ਲਈ ਆਤਮਾ ਨੂੰ ਜਾਗ੍ਰਤ, ਸੁਪਨ ਅਤੇ ਸੁਖੋਪਤ-ਇਨ੍ਹਾਂ ਤਿੰਨ ਅਵਸਥਾਵਾਂ ਤੋਂ ਉਪਰ ਉੱਠਣਾ ਪਵੇਗਾ ।

ਆਪਣੇ ਗੁਣਾਂ-ਔਗੁਣਾਂ ਅਨੁਸਾਰ ਜੀਵ-ਆਤਮਾ ਇਕ ਸਰੀਰ ਵਿਚੋਂ ਦੂਜੇ ਸਰੀਰ ਵਿਚ ਚਲੀ ਜਾਂਦੀ ਹੈ । ਕਰਮ-ਫਲ ਤੋਂ ਇਹ ਬਚ ਨਹੀਂ ਸਕਦੀ। ਆਪਣੇ ਮਨ ਵਿਚ ਇਹ ਅਜਨਮੀ ਅਤੇ ਅਮਰ ਹੈ ਪਰ ਜਦੋਂ ਇਹ ਮਨ ਅਤੇ ਇੰਦਰੀਆਂ ਨਾਲ ਸਬੰਧਤ ਹੁੰਦੀ ਹੈ ਤਾਂ ਇਸ ਦਾ ਜਨਮ ਮਰਨ ਦਾ ਗੇੜ ਸ਼ੁਰੂ ਹੋ ਜਾਂਦਾ ਹੈ ।

ਅੰਨਮਯ ਸਰੀਰ ਦੀ ਮੌਤ ਦੇ ਨਾਲ ਆਤਮਾ ਆਪਣੇ ਸੂਖਮ ਸਰੀਰ ਸਹਿਤ ਅਲੋਪ ਹੋ ਜਾਂਦੀ ਹੈ । ਮਨੁੱਖੀ ਅੱਖ ਨਾਲ ਇਹ ਵੇਖੀ ਨਹੀਂ ਜਾ ਸਕਦੀ। ਇਸ ਦਾ ਸੂਖਮ ਜਦੋਂ ਸਰੀਰ ਢਹਿ ਜਾਂਦਾ ਹੈ ਤਾਂ ਬ੍ਰਹਮ-ਅੰਸ਼ ਆਤਮਾ ਬ੍ਰਹਮ ਵਿਚ ਲੀਨ ਹੋ ਜਾਂਦੀ ਹੈ :-

ਬ੍ਰਹਮੈ ਬ੍ਰਹਮੁ ਮਿਲਿਆ ਕੋਇ ਨ ਸਾਕੈ ਭਿੰਨ ਕਰਿ ਬਲਿਰਾਮ
ਜੀਉ ॥
(ਸੂਹੀ ਛੰਤ ਮਹਲਾ ੫)

ਸਰੀਰ ਆਤਮਾ ਦੇ ਨਿਵਾਸ ਦੇ ਨਾਲ ਬਹੁਤ ਮਹੱਤਵਪੂਰਨ ਹੋ ਜਾਂਦਾ ਹੈ । ਸਾਰਾ ਬ੍ਰਹਿਮੰਡ ਹੀ ਇਸਦੇ ਅੰਦਰ ਝਲਕਦਾ ਹੈ । ਬ੍ਰਹਮਾ, ਵਿਸ਼ਨੂੰ, ਮਹੇਸ਼, ਹਾਟ, ਪਟਣ, ਬਾਜ਼ਾਰ ਅਤੇ ਹੋਰ ਅਸੰਖ ਵਸਤਾਂ ਇਸਦੇ ਅੰਦਰ ਆ ਸਮਾਉਂਦੀਆਂ ਹਨ । ਖੋਜੀ ਇਸ ਸਭ ਕੁਝ ਨੂੰ ਲੱਭ ਸਕਦਾ ਹੈ ਜੇ ਉਹ ਆਪਣਾ ਆਪ ਪਛਾਣ ਲਵੇ, ਆਪਣੀ ਆਤਮਾ ਨੂੰ ਜਾਣ ਲਵੇ । ਆਤਮਾ ਨੂੰ ਜਾਣਨ ਅਤੇ ਪਛਾਣਨ ਲਈ ਗੁਰੂ ਦੀ ਲੋੜ ਹੁੰਦੀ ਹੈ । ਆਪਾ-ਚੀਨਣ ਤੋਂ ਬਿਨਾਂ ਭਰਮ ਦੀ ਮੈਲ ਦੂਰ ਨਹੀਂ ਹੁੰਦੀ :-

ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥੨॥
(ਧਨਾਸਰੀ ਮ. ੯)

ਜਿਹੜੇ ਆਤਮਾ ਨੂੰ ਖੋਜ ਲੈਂਦੇ ਹਨ ਉਹ ਬ੍ਰਹਮ-ਰੂਪ ਹੋ ਜਾਂਦੇ ਹਨ :-

ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ ॥
ਏਕੋ ਅੰਮ੍ਰਿਤੁ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ ॥ ੬ ॥
ਅੰਮ੍ਰਿਤ ਫਲੁ ਜਿਨੀ ਚਾਖਿਆ ਸਚਿ ਰਹੇ ਅਘਾਈ ॥
ਤਿੰਨਾ ਭਰਮੁ ਨ ਭੇਦੁ ਹੈ ਹਰਿ ਰਸਨ ਰਸਾਈ ॥ ੭ ॥
(ਆਸਾ ਅਸਟਪਦੀ ਮ. ੧)

ਪਰ ਗੁਰੂ ਬਿਨਾਂ ਆਪਾ ਨਹੀਂ ਚੀਨਿਆ ਜਾ ਸਕਦਾ :-

ਗੁਰ ਬਿਨੁ ਆਪੁ ਨ ਚੀਨੀਐ ਕਹੇ ਸੁਣੇ ਕਿਆ ਹੋਇ ॥
ਨਾਨਕ ਸਬਦਿ ਪਛਾਣੀਐ ਹਉਮੈ ਕਰੈ ਨ ਕੋਇ ॥੮॥੮॥
(ਸਿਰੀ ਰਾਗ ਅਸਟਪਦੀ ਮ. ੧)

ਗੁਰ-ਸ਼ਬਦ ਜਾਂ ਨਾਮ ਹੀ ਇਕ ਅਜਿਹਾ ਸਾਧਨ ਹੈ ਜਿਸ ਦੇ ਸਿਮਰਨ ਦੁਆਰਾ ਆਪਾ ਚੀਨਿਆ ਜਾ ਸਕਦਾ ਹੈ ।

ਆਤਮਕ ਦੁਨੀਆ ਨੂੰ ਖੋਜਣ ਵੱਲ ਅੱਜ ਦੇ ਜੁੱਗ ਵਿਚ ਵਧੇਰੇ ਧਿਆਨ ਦਿੱਤਾ ਜਾ ਰਿਹਾ ਹੈ । ਆਤਮਾਵਾਂ ਨੂੰ ਬੁਲਾਉਣ ਅਤੇ ਉਨ੍ਹਾਂ ਨਾਲ ਗੱਲਾਂ ਕਰਨ ਦੇ ਕਈ ਪਰਤਾਵੇ ਕੀਤੇ ਗਏ ਹਨ । ਪ੍ਰਸਿੱਧ ਅੰਗਰੇਜ਼ ਵਿਗਿਆਨੀ ਸਰ ਔਲੀਵਰ ਜੋਜ਼ਫ ਲੱਜ ਦਾ ਨਾਂ ਇਸ ਸਬੰਧ ਵਿਚ ਕਾਫ਼ੀ ਉੱਘਾ ਹੈ । ਇਸ ਸਬੰਧ ਵਿਚ ਪੈਰਾਮਨੋਵਿਗਿਆਨ ਦੇ ਨਾਂ ਹੇਠਾਂ ਕਾਫ਼ੀ ਖੋਜ ਹੋ ਰਹੀ ਹੈ ਜਿਸ ਅਨੁਸਾਰ ਪਰਾ-ਇੰਦਰਿਅਕ ਦ੍ਰਿਸ਼ਟੀ ਦਾ ਡੂੰਘਾ ਅਧਿਐਨ ਕੀਤਾ ਜਾ ਰਿਹਾ ਹੈ। ਭਾਵੇਂ ਸਾਦਾ ਤੋਂ ਸਾਦਾ ਸਮੱਸਿਆਵਾਂ ਨੂੰ ਛੂਹ ਕੇ ਅਨੇਕ ਪਰਤਾਵਿਆਂ ਰਾਹੀਂ ਕਈ ਅੰਕੜੇ ਇਕੱਠੇ ਕਰਕੇ ਨਿਖੇੜੇ ਗਏ ਹਨ ਪਰ ਅਜੇ ਤਕ ਬਹੁਤ ਘੱਟ ਸਿੱਟਿਆਂ ਦਾ ਐਲਾਨ ਕੀਤਾ ਗਿਆ ਹੈ । ਆਤਮਕ ਮੰਡਲ ਗੂਹਜ ਅਤੇ ਵਿਸਮਾਦ-ਜਨਕ ਹੈ ।

-ਡਾ. ਸੁਰਿੰਦਰ ਸਿੰਘ ਕੋਹਲੀ

**ਆਤਮਾ ਰਾਮ, ਡਾ.** : ਭਾਰਤ ਸਰਕਾਰ ਦੇ ਸੈਂਟਰਲ ਸਾਇੰਟਿਫ਼ਿਕ ਐਂਡ ਇੰਡਸਟ੍ਰੀਅਲ ਰੀਸਰਚ (CSIR) ਦੇ ਡਾਇਰੈਕਟਰ ਜਨਰਲ (1966-1971) ਦਾ ਜਨਮ ਸ੍ਰੀ ਭਗਵਾਨ ਦਾਸ ਦੇ ਘਰ 12 ਅਕਤੂਬਰ, 1908 ਨੂੰ ਪਿਲਾਨਾ ਵਿਖੇ ਜ਼ਿਲ੍ਹਾ ਬਿਜਨੌਰ (ਉੱਤਰ ਪ੍ਰਦੇਸ਼) ਵਿਚ ਹੋਇਆ । ਇਸ ਨੇ ਅਲਾਹਾਬਾਦ ਯੂਨੀਵਰਸਿਟੀ ਤੋਂ ਵਿੱਦਿਆ



ਡਾ. ਆਤਮਾ ਰਾਮ

ਹਾਸਲ ਕੀਤੀ ਅਤੇ 1936 ਵਿਚ ਡੀ. ਐੱਸ. ਸੀ. ਦੀ ਡਿਗਰੀ ਪ੍ਰਾਪਤ ਕੀਤੀ । ਇਹ ਸੈਂਟਰਲ ਗਲਾਸ ਐਂਡ ਸੀਰੈਮਿਕ ਰੀਸਰਚ ਇੰਸਟੀਚਿਊਟ, ਕਲਕੱਤਾ ਦਾ ਲਗਾਤਾਰ 20 ਸਾਲ ਤਕ (1945-65) ਡਾਇਰੈਕਟਰ ਰਿਹਾ, ਜਿਸ ਦੀ ਸਥਾਪਨਾ 1945 ਵਿਚ ਇਸ ਨੇ ਖ਼ੁਦ ਕਰਵਾਈ ਸੀ । ਇਸ ਸਮੇਂ ਦੌਰਾਨ ਇਸ ਨੇ ਐਨਕਾਂ ਦੇ ਸ਼ੀਸ਼ੇ ਤਿਆਰ ਕਰਨ, ਰੱਦੀ ਅਬਰਕ ਤੋਂ ਝੱਗਦਾਰ ਸ਼ੀਸ਼ਾ (ਫੋਮ ਗਲਾਸ) ਤੇ ਬਿਜਲੀ-ਰੋਧਕ ਇੱਟਾਂ ਤਿਆਰ ਕਰਨ ਦੇ ਢੰਗ ਲੱਭੇ ਅਤੇ ਮੁੱਢਲੀ ਖੋਜ ਅਧੀਨ ਸ਼ੀਸ਼ੇ ਦੀ ਬਣਤਰ ਅਤੇ ਕਾਪਰ ਰੈੱਡ ਸ਼ੀਸ਼ੇ ਦੇ ਰੰਗ ਦੇ ਮੂਲ ਸਬੰਧੀ ਖੋਜਾਂ ਕੀਤੀਆਂ। ਸੰਨ 1968 ਵਿਚ ਬਨਾਰਸ ਵਿਖੇ ਹੋਈ ਸਾਇੰਸ ਕਾਂਗਰਸ ਸਮੇਂ ਇਸ ਨੇ ਦੇਸ਼ ਦੀ ਤਕਨੀਕੀ ਪਾਲਿਸੀ ਦੀ ਹਿਮਾਇਤ ਕੀਤੀ ਜਿਸ ਕਾਰਨ ਇਸ ਨੂੰ ਕਾਫ਼ੀ ਪ੍ਰਸਿੱਧੀ ਹਾਸਲ ਹੋਈ । ਇਸ ਨੇ ਸਾਇੰਸ ਤੇ ਤਕਨਾਲੌਜੀ ਨੂੰ ਵੱਖੋ ਵੱਖ ਸਮਝਣ ਉਤੇ ਜ਼ੋਰ ਦਿੱਤਾ ਅਤੇ ਕਿਹਾ "Science is international but technology is not" ਭਾਵ ਸਾਇੰਸ ਦਾ ਗਿਆਨ ਸਾਰੇ ਸੰਸਾਰ ਲਈ ਸਾਂਝਾ ਹੈ ਪ੍ਰੰਤੂ ਤਕਨਾਲੋਜੀ ਕੇਵਲ ਇਸ ਦੇ ਖੋਜੀ ਤਕ ਹੀ ਸੀਮਿਤ ਰਹਿੰਦੀ ਹੈ। ਇਹ ਇੰਸਟੀਚਿਊਟ ਆਫ਼ ਕੈਮਿਸਟਸ, ਇੰਡੀਆ ਦਾ ਫੈਲੋ ਅਤੇ 1966 ਵਿਚ ਦੀ ਸੁਸਾਇਟੀ ਆਫ਼ ਗਲਾਸ ਟੈਕਨਾਲੋਜੀ, ਸ਼ੈਫੀਲਡ ਦਾ ਆਨਰੇਰੀ ਫ਼ੈਲੋ ਸੀ। ਇਹ 1959 ਵਿਚ ਸ਼ਾਂਤੀ ਸਰੂਪ ਭਟਨਾਗਰ ਪੁਰਸਕਾਰ ਨਾਲ ਸਨਮਾਨਿਆ ਜਾਣ ਵਾਲਾ ਪਹਿਲਾ ਵਿਗਿਆਨੀ ਸੀ ਅਤੇ ਇਸੇ ਸਾਲ ਹੀ ਇਸ ਨੂੰ ਪਦਮਸ਼੍ਰੀ ਦੇ ਖ਼ਿਤਾਬ ਨਾਲ ਸਨਮਾਨਿਆ ਗਿਆ । ਇਹ 1967-68 ਵਿਚ ਇੰਡੀਅਨ ਸਾਇੰਸ ਕਾਂਗਰਸ ਦਾ ਪ੍ਰਧਾਨ ਬਣਿਆ । ਇਹ ਇੰਡੀਅਨ ਨੈਸ਼ਨਲ ਸਾਇੰਸ ਅਕੈਡਮੀ ਦਾ ਮੈਂਬਰ ਰਿਹਾ । ਇਸ ਨੇ ਭੌਤਿਕ-ਰਸਾਇਣ ਵਿਗਿਆਨ, ਸ਼ੀਸ਼ੇ ਅਤੇ ਚੀਨੀ-ਮਿੱਟੀ ਸਬੰਧੀ 60 ਤੋਂ ਵੱਧ ਖੋਜ ਪੱਤਰ ਲਿਖੇ । ਇਸ ਨੇ ਹਿੰਦੀ ਦੀ ਇਕ ਪੁਸਤਕ 'ਰਸਾਇਣ ਵਿਗਿਆਨ ਕਾ ਇਤਿਹਾਸ' ਲਿਖੀ ਅਤੇ 60 ਪੇਟੈਂਟ ਹਾਸਲ ਕੀਤੇ । ਇਹ ਸੰਸਾਰ ਦੇ ਪ੍ਰਮੁੱਖ ਸ਼ੀਸ਼ਾ ਟੈਕਨਾਲੋਜਿਸਟਾਂ ਵਿਚੋਂ ਇਕ ਸੀ ।

ਰਿਟਾਇਰ ਹੋਣ ਤੋਂ ਮਗਰੋਂ ਇਹ ਅਨੇਕਾਂ ਹੋਰ ਮਹੱਤਵਪੂਰਨ ਅਹੁਦਿਆਂ ਉਤੇ ਰਿਹਾ ਜਿਵੇਂ ਕਿ ਦੀ ਨੈਸ਼ਨਲ ਕਮੇਟੀ ਆਨ ਸਾਇੰਸ ਐਂਡ ਟੈਕਨਾਲੋਜੀ ਦਾ ਚੇਅਰਮੈਨ ਆਦਿ । ਇਹ ਭਾਰਤੀ ਪਰਮਾਣੂ ਊਰਜਾ ਕਮਿਸ਼ਨ ਦਾ ਮੈਂਬਰ ਵੀ ਸੀ । ਆਖ਼ਰੀ ਦਿਨਾਂ ਤਕ ਇਹ ਮੋਦੀ ਗਰੁੱਪ ਦਾ ਵਿਗਿਆਨਕ ਸਲਾਹਕਾਰ ਰਿਹਾ ।

ਭਾਰਤੀ ਵਿਹਾਰਕ ਸਾਇੰਸ ਦੇ ਖੇਤਰ ਦੀ ਇਸ ਮਹਾਨ ਸ਼ਖ਼ਸੀਅਤ ਦੀ 6 ਫ਼ਰਵਰੀ, 1983 ਨੂੰ ਦਿੱਲੀ ਵਿਖੇ ਮੌਤ ਹੋ ਗਈ ।

ਹ. ਪੁ.- ਇੰਡੀਆ ਹੂਜ਼. ਹੂ. (1971) : 368

**ਆਤਿਸ਼, ਖ਼ਵਾਜਾ ਹੈਦਰ ਅਲੀ** : ਇਹ ਦਿੱਲੀ ਦੇ ਖ਼ਵਾਜਾ ਅਲੀ ਬਖ਼ਸ਼ ਦਾ ਪੁੱਤਰ ਅਤੇ ਪ੍ਰਸਿੱਧ ਉਰਦੂ ਕਵੀ ਸੀ । ਇਸ ਦਾ ਜਨਮ 1778 ਈ. ਵਿਚ ਹੋਇਆ । ਪਿਤਾ ਦੀ ਮੌਤ ਹੋ ਜਾਣ ਕਾਰਨ 'ਆਤਿਸ਼' ਚੰਗੀ ਤਰ੍ਹਾਂ ਪੜ੍ਹਾਈ ਨਾ ਕਰ ਸਕਿਆ । ਉਨ੍ਹਾਂ ਦਿਨਾਂ ਵਿਚ ਫ਼ੈਜ਼ਾਬਾਦ ਅਵਧ ਦਾ ਫ਼ੌਜੀ ਕੇਂਦਰ ਸੀ । ਫ਼ੌਜੀਆਂ ਦੇ ਨੇੜੇ ਰਹਿ ਕੇ 'ਆਤਿਸ਼' ਨੇ ਉਨ੍ਹਾਂ ਕੋਲੋਂ ਤਲਵਾਰ ਚਲਾਉਣੀ ਸਿਖ ਲਈ ਅਤੇ ਇਕ ਨਵਾਬ ਕੋਲ ਨੌਕਰ ਹੋ ਗਿਆ । ਇਹ ਨਵਾਬ ਕਵੀ ਵੀ ਸੀ, ਇਸ ਲਈ 'ਆਤਿਸ਼' ਨੂੰ ਫ਼ੈਜ਼ਾਬਾਦ ਵਿਚ ਹੀ ਕਵਿਤਾ ਲਿਖਣ ਲਈ ਪ੍ਰੇਰਨਾ ਮਿਲ ਗਈ । ਸੰਨ 1815 ਦੇ ਲਗਭਗ ਜਦੋਂ ਇਹ ਲਖਨਊ ਆਇਆ ਤਾਂ ਉਥੋਂ ਦਾ ਸਾਰਾ ਵਾਤਾਵਰਨ ਹੀ ਇਸ ਨੂੰ ਕਵਿਤਾ ਨਾਲ ਭਰਿਆ ਜਾਪਿਆ । ਇਹ ਇਥੇ ਆ ਕੇ 'ਮੁਸਹਫ਼ੀ' ਨੂੰ ਆਪਣੀਆਂ ਕਵਿਤਾਵਾਂ ਵਿਖਾਉਣ ਲੱਗ ਪਿਆ ਅਤੇ ਕਵੀ ਦਰਬਾਰਾਂ ਵਿਚ ਜਾ ਕੇ ਵੱਡੇ ਵੱਡੇ ਕਵੀਆਂ ਨਾਲ ਮੁਕਾਬਲਾ ਕਰਨ ਲੱਗਾ । ਭਾਵੇਂ ਆਤਿਸ਼ ਥੋੜ੍ਹਾ ਹੀ ਪੜ੍ਹਿਆ ਹੋਇਆ ਸੀ ਪਰ ਇਸ ਦੀ ਬੋਲੀ ਬੜੀ ਰਸ-ਭਰਪੂਰ ਅਤੇ ਭਾਵ-ਪੂਰਤ ਸੀ । ਇਸ ਦਾ ਕਿਸੇ ਰਾਜ-ਦਰਬਾਰ ਨਾਲ ਕੋਈ ਸਬੰਧ

ਨਹੀਂ ਸੀ । ਇਹ ਬਿਲਕੁਲ ਆਜ਼ਾਦ ਅਤੇ ਸੂਫ਼ੀ ਵਿਚਾਰਾਂ ਵਾਲਾ ਸੀ । ਇਸ ਲਈ ਇਸ ਦੀ ਕਵਿਤਾ ਵਿਚ ਬੜੀ ਜਾਨ ਸੀ । ਉਨ੍ਹਾਂ ਦਿਨਾਂ



ਖ਼ਵਾਜਾ ਹੈਦਰ ਅਲੀ ਆਤਿਸ਼

ਵਿਚ ਲਖਨਊ ਵਿਚ ਇਕ ਉੱਘਾ ਕਵੀ 'ਨਾਸਿਖ਼' ਵੀ ਸੀ ਜੋ ਸ਼ਬਦਾਂ ਦੀ ਠੀਕ ਵਰਤੋਂ ਅਤੇ ਵਧੇਰੇ ਅਲੰਕਾਰ ਵਰਤਣ ਨੂੰ ਹੀ ਕਵਿਤਾ ਮੰਨਦਾ ਸੀ । ਉਰਦੂ ਕਵਿਤਾ ਦੇ ਇਸ ਦੌਰ ਤੇ ਉਸ ਦਾ ਬਹੁਤ ਅਸਰ ਪਿਆ ਅਤੇ 'ਆਤਿਸ਼' ਵੀ ਇਸ ਤੋਂ ਨਾ ਬਚ ਸਕਿਆ ਪਰ ਇਸ ਦੇ ਆਜ਼ਾਦ ਸੁਭਾਅ ਤੇ ਭਾਵ-ਭਰੇ ਵਿਚਾਰਾਂ ਨੇ ਇਸ ਨੂੰ ਬਹੁਤ ਉੱਚਾ ਚੁੱਕ ਦਿੱਤਾ ਸੀ ਅਤੇ ਲਖਨਊ ਦੇ ਰੰਗ ਵਿਚ ਰੰਗਿਆ ਹੋਇਆ ਹੋਣ ਤੇ ਵੀ ਇਹ ਭਾਵ-ਪੂਰਨ ਕਵਿਤਾਵਾਂ ਲਿਖਦਾ ਰਿਹਾ । ਇਸ ਨੇ ਸਿਰਫ਼ ਗ਼ਜ਼ਲਾਂ ਲਿਖੀਆਂ ਸਨ ਤੇ ਉਨ੍ਹਾਂ ਗ਼ਜ਼ਲਾਂ ਵਿਚ ਹੀ ਇਸ ਨੇ ਆਪਣੇ ਸਦਾਚਾਰਕ ਅਤੇ ਧਾਰਮਕ ਵਿਚਾਰਾਂ ਅਤੇ ਭਾਵਾਂ ਨੂੰ ਪ੍ਰਗਟ ਕੀਤਾ ਹੈ ।

ਇਸ ਦੇ ਸ਼ਾਗਿਰਦਾਂ ਵਿਚੋਂ ਪੰਡਤ ਦਇਆ ਸ਼ੰਕਰ 'ਨਸੀਮ' ਅਤੇ 'ਰਿੰਦ' ਬਹੁਤ ਮਸ਼ਹੂਰ ਹੋਏ । ਆਤਿਸ਼ ਦੀਆਂ ਗ਼ਜ਼ਲਾਂ ਦੇ ਕੇਵਲ ਦੋ ਸੰਗ੍ਰਹਿ 'ਕੁਲਯਾਤਿ-ਆਤਿਸ਼' ਦੇ ਨਾਂ ਹੇਠ ਮਿਲਦੇ ਹਨ । ਇਸ ਦੀ ਮੌਤ 1847 ਈ. ਵਿਚ ਹੋਈ ।

**ਆਤਿਸ਼ਬਾਜ਼ੀ** : ਆਤਿਸ਼ਬਾਜ਼ੀ ਫ਼ਾਰਸੀ ਬੋਲੀ ਦਾ ਸ਼ਬਦ ਹੈ ਜਿਸ ਦਾ ਅਰਥ ਅੱਗ ਦੀ ਖੇਡ ਹੈ । ਆਤਿਸ਼ਬਾਜ਼ੀ ਚੱਲਣ ਸਮੇਂ ਰੌਸ਼ਨੀ ਪੈਦਾ ਹੁੰਦੀ ਹੈ ਅਤੇ ਕਈ ਤਰ੍ਹਾਂ ਦੀ ਆਤਿਸ਼ਬਾਜ਼ੀ ਵਿਚ ਧਮਾਕੇ ਦੀ ਆਵਾਜ਼ ਵੀ ਨਿਕਲਦੀ ਹੈ ।

ਆਤਿਸ਼ਬਾਜ਼ੀ ਦੀ ਵਰਤੋਂ ਦਿਲ ਪਰਚਾਵੇ ਤੋਂ ਇਲਾਵਾ ਫ਼ੌਜੀ ਕੰਮਾਂ ਅਤੇ ਦਸਤਕਾਰੀਆਂ ਲਈ ਵੀ ਕੀਤੀ ਜਾਂਦੀ ਹੈ । ਆਤਿਸ਼ਬਾਜ਼ੀ ਨੂੰ ਅੱਗ ਲੱਗਣ ਵੇਲੇ ਹਵਾ ਵਿਚੋਂ ਲੋੜੀਂਦੀ ਆਕਸੀਜਨ ਮਿਲਦੀ ਹੈ । ਇਸ ਤੋਂ ਇਲਾਵਾ ਆਤਿਸ਼ਬਾਜ਼ੀ ਦਾ ਮਸਾਲਾ ਜੋ ਬੜਾ ਤੇਜ਼ ਹੁੰਦਾ ਹੈ ਝੱਟ ਹੀ ਅੱਗ ਫੜ ਲੈਂਦਾ ਹੈ, ਇਸੇ ਕਰਕੇ ਹੀ ਵਧੇਰੇ ਗਰਮੀ, ਚਾਨਣ ਜਾਂ ਆਵਾਜ਼ ਪੈਦਾ ਹੁੰਦੀ ਹੈ ।

ਪੁਰਾਣੇ ਸਮੇਂ ਵਿਚ ਆਕਸੀਜਨ ਦੀ ਥਾਂ ਤੇ ਸ਼ੋਰਾ (ਪੋਟਾਸ਼ੀਅਮ ਨਾਈਟ੍ਰੇਟ) ਵਰਤਿਆ ਜਾਂਦਾ ਸੀ, ਪਰ 1788 ਵਿਚ ਬੈੱਰਟੋਲੈ ਨੇ ਪੋਟਾਸ਼ੀਅਮ ਕਲੋਰੇਟ ਦੀ ਖੋਜ ਕੀਤੀ ਜੋ ਸ਼ੋਰੇ ਨਾਲੋਂ ਚੰਗੀ ਰਹਿੰਦੀ ਹੈ। ਲਗਭਗ ਸੰਨ 1865 ਵਿਚ ਮੈਗਨੀਸ਼ੀਅਮ ਅਤੇ 1894 ਵਿਚ ਐਲੂਮਿਨੀਅਮ ਲੱਭ ਗਿਆ । ਇਹ ਦੋਵੇਂ ਚੀਜ਼ਾਂ ਬਲਣ ਤੇ ਬਹੁਤ ਤੇਜ਼ ਚਾਨਣ ਪੈਦਾ ਕਰਦੀਆਂ ਹਨ । ਇਨ੍ਹਾਂ ਦੀ ਵਰਤੋਂ ਨਾਲ ਆਤਿਸ਼ਬਾਜ਼ੀ ਨੇ ਬੜੀ ਉੱਨਤੀ ਕੀਤੀ ।

ਕੁਝ ਕਿਸਮਾਂ ਦੀ ਆਤਿਸ਼ਬਾਜ਼ੀ ਵਿਚ ਬੜੀ ਤੇਜ਼ੀ ਨਾਲ ਗੈਸਾਂ ਪੈਦਾ ਕਰਨ ਲਈ ਬਾਰੂਦ ਦੀ ਵਰਤੋਂ ਹੁੰਦੀ ਹੈ । ਇਹ ਬਾਰੂਦ ਗੰਧਕ; ਲੱਕੜ ਦੇ ਕੋਲੇ ਤੇ ਸ਼ੋਰੇ ਨੂੰ ਬਹੁਤ ਬਾਰੀਕ ਵੱਖਰਾ ਵੱਖਰਾ ਪੀਹ ਕੇ ਰਲਾਉਣ ਨਾਲ ਬਣਾਇਆ ਜਾਂਦਾ ਹੈ । ਮਤਾਬੀਆਂ ਆਦਿ ਤੇਜ਼ ਚਾਨਣ ਲਈ ਬਣਾਈਆਂ ਜਾਂਦੀਆਂ ਹਨ । ਚਿੱਟੇ ਚਾਨਣ ਲਈ ਐਂਟੀਮਨੀ ਜਾਂ ਆਰਸਨਿਕ ਦੇ ਲੂ ਵਰਤੇ ਜਾਂਦੇ ਹਨ ਪਰ ਚਿੱਟਾ ਰੰਗ ਦੇਣ ਵਾਲੀਆਂ ਮਤਾਬੀਆਂ ਘੱਟ ਬਣਾਈਆਂ ਜਾਂਦੀਆਂ ਹਨ । ਰੰਗਦਾਰ ਮਤਾਬੀਆਂ ਵਿਚ ਪੋਟਾਸ਼ੀਅਮ ਕਲੋਰੇਟ ਦੇ ਨਾਲ ਕਈ ਧਾਤਾਂ ਦੇ ਲੂਣ ਵਰਤੇ ਜਾਂਦੇ ਹਨ, ਜਿਵੇਂ ਲਾਲ ਰੰਗ ਲਈ ਸਟ੍ਰਾਂਸ਼ੀਅਮ ਨਾਈਟ੍ਰੇਟ ਜਾਂ ਹੋਰ ਲੂਣ ; ਹਰੇ ਰੰਗ ਲਈ ਬੇਰੀਅਮ ਨਾਈਟ੍ਰੇਟ ਜਾ ਹੋਰ ਲੂਣ; ਪੀਲੇ ਰੰਗ ਲਈ ਸੋਡੀਅਮ ਕਾਰਬੋਨੇਟ ਆਦਿ; ਨੀਲੇ ਰੰਗ ਲਈ ਤਾਂਬੇ ਦਾ ਕਾਰਬੋਨੇਟ ਜਾਂ ਹੋਰ ਲੂਣ ਜਿਸ ਵਿਚ ਥੋੜ੍ਹਾ ਜਿਹਾ ਮਰਕਿਊਰਸ ਕਲੋਰਾਈਡ ਮਿਲਾ ਦਿੱਤਾ ਜਾਂਦਾ ਹੈ । ਚਮਕ ਪੈਦਾ ਕਰਨ ਲਈ ਮੈਗਨੀਸ਼ੀਅਮ ਜਾਂ ਐਲੂਮਿਨੀਅਮ ਦਾ ਬਹੁਤ ਬਾਰੀਕ ਪਾਊਡਰ ਮਿਲਾਇਆ ਜਾਂਦਾ ਹੈ। ਬਹੁਤ ਕਰਕੇ ਸਪਿਰਿਟ ਵਿਚ ਲਾਖ ਦਾ ਘੋਲ ਜਾਂ ਪਾਣੀ ਵਿਚ ਗੂੰਦ ਦਾ ਘੋਲ ਜਾਂ ਅਲਸੀ ਦਾ ਤੇਲ ਮਿਲਾ ਕੇ ਬਾਕੀ ਬਾਰੂਦ ਨੂੰ ਇਕੱਠਾ ਕਰ ਦਿੱਤਾ ਜਾਂਦਾ ਹੈ । ਬਹੁਤੀ ਰੰਗਦਾਰ ਲਾਟ ਦੇਣ ਵਾਲੀ ਆਤਿਸ਼-ਬਾਜ਼ੀ ਵਿਚ ਕਲੋਰੇਟ ਦੇ ਰੰਗ ਪੈਦਾ ਕਰਨ ਵਾਲੀਆਂ ਚੀਜ਼ਾਂ ਤੋਂ ਬਿਨਾਂ ਗੰਧਕ ਅਤੇ ਕੁਝ ਆਮ ਜਲਣ ਵਾਲੀਆਂ ਚੀਜ਼ਾਂ ਵੀ ਹੁੰਦੀਆਂ ਹਨ ਜਿਵੇਂ ਲਾਖ, ਗਾੜ੍ਹੀ ਚਰਬੀ, ਮੋਮ ਆਦਿ । ਉਦਾਹਰਣ ਲਈ ਦੋ ਨੁਸਖ਼ੇ ਇਉਂ ਹਨ :-

ਲਾਲ ਮਤਾਬੀ ਦਾ ਨੁਸਖ਼ਾ

| | |
|---|---|
| ਪੋਟਾਸ਼ੀਅਮ ਪਰਕਲੋਰੇਟ | 2 ਹਿੱਸੇ |
| ਸਟ੍ਰਾਂਸ਼ੀਅਮ ਨਾਈਟ੍ਰੇਟ | 9 ਹਿੱਸੇ |
| ਗੰਧਕ | 2 ਹਿੱਸੇ |
| ਲਾਖ | 2 ਹਿੱਸੇ |

ਹਰੀ ਮਤਾਬੀ ਦਾ ਨੁਸਖ਼ਾ

| | |
|---|---|
| ਪੋਟਾਸ਼ੀਅਮ ਕਲੋਰੇਟ | 6 ਹਿੱਸੇ |
| ਬੇਰੀਅਮ ਨਾਈਟ੍ਰੇਟ | 30 ਹਿੱਸੇ |
| ਗੰਧਕ | 3 ਹਿੱਸੇ |
| ਲਾਖ | 2 ਹਿੱਸੇ |

ਆਮ ਤੌਰ ਤੇ ਆਤਿਸ਼ਬਾਜ਼ੀ ਦਾ ਉਪਰਲਾ ਸ਼ੈੱਲ ਕਾਗ਼ਜ਼ ਦਾ ਬਣਿਆ ਹੁੰਦਾ ਹੈ । ਪੱਕੇ ਸ਼ੈੱਲ ਲਈ ਕਾਗ਼ਜ਼ ਉੱਤੇ ਸਰੇਸ਼ ਜਾਂ ਲੇਵੀ ਲਾ ਕੇ ਉਸ ਨੂੰ ਗੋਲ ਡੰਡੇ ਉਤੇ ਵਲ੍ਹੇਟਿਆ ਜਾਂਦਾ ਹੈ । ਮੂੰਹ ਤੰਗ ਕਰਨ ਲਈ ਗਿੱਲੇ ਸ਼ੈੱਲ ਉਤੇ ਹੀ ਇਕ ਪਾਸੇ ਕਰਕੇ ਡੋਰ ਬੰਨ੍ਹ ਦਿੱਤੀ ਜਾਂਦੀ ਹੈ । ਜਿਨ੍ਹਾਂ ਸ਼ੈੱਲਾਂ ਤੇ ਬਾਰੂਦ ਦਾ ਜ਼ੋਰ ਨਹੀਂ ਪੈਣਾ ਹੁੰਦਾ ਉਨ੍ਹਾਂ ਨੂੰ ਬਿਨਾਂ ਲੇਵੀ ਦੇ ਹੀ ਵਲ੍ਹੇਟ ਕੇ ਉਤਲੀ ਤਹਿ ਉਤੇ ਥੋੜ੍ਹੀ ਜਿਹੀ ਲੇਵੀ ਲਾ ਦਿੰਦੇ ਹਨ । ਇਸ ਵਿਚ ਮਸਾਲਾ ਖ਼ੂਬ ਕੁੱਟ ਕੁੱਟ ਕੇ ਭਰਿਆ ਜਾਂਦਾ ਹੈ ਅਤੇ ਸਿਰੇ ਉਤੇ ਅੱਗ ਲਾਉਣ ਲਈ ਪਲੀਤਾ ਰੱਖ ਦਿੱਤਾ ਜਾਂਦਾ ਹੈ । ਇਹ ਪਲੀਤਾ ਪਾਣੀ ਵਿਚ ਭਿੱਜੀ ਹੋਈ ਡੋਰ ਨੂੰ ਬਾਰੂਦ ਲਾਉਣ ਮਗਰੋਂ ਸੁਕਾ ਲੈਣ ਨਾਲ ਬਣਾਇਆ ਜਾਂਦਾ ਹੈ ।

ਆਤਿਸ਼ਬਾਜ਼ੀ ਦੀਆਂ ਹਵਾਈਆਂ ਲਈ ਬਹੁਤ ਪੱਕਾ ਖ਼ੋਲ ਬਣਾਇਆ ਜਾਂਦਾ ਹੈ । ਬਦਲੀਆਂ ਗੈਸਾਂ ਦੇ ਜ਼ੋਰ ਨਾਲ ਪਿਛਾਂਹ ਨੂੰ ਨਿਕਲਣ ਕਰਕੇ ਹੀ ਹਵਾਈ ਉਪਰ ਵੱਲ ਚੜ੍ਹਦੀ ਹੈ । ਇਸ ਲਈ ਜ਼ਰੂਰੀ ਹੈ ਕਿ ਹਵਾਈ ਵਿਚਲਾ ਬਾਰੂਦ ਜ਼ੋਰ ਨਾਲ ਬਲੇ । ਇਸ ਵਾਸਤੇ ਹਵਾਈ ਵਿਚ ਭਰੇ ਬਾਰੂਦ ਵਿਚ ਕੁਝ ਖਾਲੀ ਥਾਂ ਛੱਡ ਦਿੱਤੀ ਜਾਂਦੀ ਹੈ ਤਾਂ ਜੋ ਬਾਰੂਦ ਦੇ ਬਲਣ ਲਈ ਵਧੇਰੇ ਥਾਂ ਰਹੇ । ਬਲਦੀਆਂ ਗੈਸਾਂ ਦੇ ਨਿਕਲਣ ਲਈ ਮਿੱਟੀ ਦੀ ਟੂਟੀ ਲਾ ਦਿੱਤੀ ਜਾਂਦੀ ਹੈ ਤਾਂ ਕਿ ਖ਼ੋਲ ਆਪ ਨਾ ਸੜ ਜਾਵੇ । ਹਵਾਈ ਦੇ ਮੱਥੇ ਉਤੇ, ਜੋ ਸਭ ਤੋਂ ਪਿੱਛੋਂ ਸੜਦਾ ਹੈ ਇਕ ਟੋਪੀ ਲਾ ਦਿੱਤੀ ਜਾਂਦੀ ਹੈ ਜਿਸ ਵਿਚ ਰੰਗ ਬਰੰਗੀਆਂ ਫੁਲਝੜੀਆਂ ਹੁੰਦੀਆਂ ਹਨ ।

ਫੁਲਝੜੀਆਂ ਵੱਖਰੀਆਂ ਵੀ ਬਣਦੀਆਂ ਹਨ । ਇਨ੍ਹਾਂ ਵਿਚ ਹੋਰ ਮਸਾਲੇ ਤੋਂ ਬਿਨਾਂ ਲੋਹੇ ਦਾ ਚੂਰਾ ਵੀ ਪੈਂਦਾ ਹੈ । ਲੋਹੇ ਦੇ ਚੂਰੇ ਨਾਲ ਫੁੱਲ ਬਹੁਤ ਚਿੱਟੇ ਹੋ ਜਾਂਦੇ ਹਨ । ਸੁਰਮਾ ਪਾਉਣ ਨਾਲ ਵੱਡੇ ਵੱਡੇ ਫੁੱਲ ਬਣਦੇ ਹਨ । ਇਨ੍ਹਾਂ ਵਿਚ ਜਿਸਤ ਜਾਂ ਐਲੂਮਿਨੀਅਮ ਵੀ ਵਰਤਿਆ ਜਾਂਦਾ ਹੈ ।

ਫੁਲਝੜੀ ਦਾ ਨੁਸਖ਼ਾ

| | |
|---|---|
| ਪੋਟਾਸ਼ੀਅਮ ਪਰਕਲੋਰੇਟ | 30 ਹਿੱਸੇ |
| ਬੇਰੀਅਮ ਨਾਈਟ੍ਰੇਟ | 5 ਹਿੱਸੇ |
| ਐਲੂਮਿਨੀਅਮ | 22 ਹਿੱਸੇ |
| ਲਾਖ | 3 ਹਿੱਸੇ |

ਚਰਖੜੀਆਂ ਵਿਚ ਬਾਂਸ ਦਾ ਇਕ ਇਹੋ ਜਿਹਾ ਢਾਂਚਾ ਹੁੰਦਾ ਹੈ ਜੋ ਆਪਣੇ ਧੁਰੇ ਦੁਆਲੇ ਘੁੰਮ ਸਕੇ । ਇਸ ਦੇ ਬਾਹਰਲੇ ਚੱਕਰ ਉਤੇ ਆਹਮੋ ਸਾਹਮਣੇ ਹਵਾਈ ਵਾਂਗ ਬਾਰੂਦ ਦੀਆਂ ਭਰੀਆਂ ਦੋ ਨਲੀਆਂ ਹੁੰਦੀਆਂ ਹਨ ।

ਬਾਂਸ ਦੇ ਢਾਂਚੇ ਉਤੇ ਬੰਨ੍ਹੀਆਂ ਮਤਾਬੀਆਂ ਨਾਲ ਕਈ ਤਰ੍ਹਾਂ ਦੀਆਂ ਤਸਵੀਰਾਂ ਤੇ ਅੱਖਰ ਬਣਾਏ ਜਾ ਸਕਦੇ ਹਨ ।

**ਆਦ** : ਇਹ ਯਮਨ ਦੇ ਨੇੜੇ ਹੀ ਅਹਿਕਾਫ਼ ਨਾਂ ਦੇ ਇਕ ਸ਼ਹਿਰ ਵਿਚ ਵੱਸਣ ਵਾਲੀ ਇਕ ਬੜੀ ਤਕੜੀ ਕੌਮ ਸੀ । ਇਹ ਲੋਕ ਇੰਨੇ ਤਕੜੇ ਸਨ ਕਿ ਵੱਡੇ ਵੱਡੇ ਦਰਖ਼ਤਾਂ ਨੂੰ ਹਿਲਾ ਕੇ ਪੁੱਟ ਦਿੰਦੇ ਸਨ। ਆਪਣੀ ਤਾਕਤ ਤੇ ਇਨ੍ਹਾਂ ਨੂੰ ਹੰਕਾਰ ਹੋ ਗਿਆ ਸੀ ਅਤੇ ਇਹ ਹੱਦੋਂ ਵੱਧ ਆਕੜਖਾਂ ਤੇ ਘਮੰਡੀ ਹੋ ਗਏ ਸਨ । ਇਨ੍ਹਾਂ ਲੋਕਾਂ ਦੇ ਜ਼ੁਲਮ ਹੱਦੋਂ ਵਧ ਗਏ । ਪੈਗ਼ੰਬਰ ਹਜ਼ਰਤ ਹੂਦ ਨੇ ਇਨ੍ਹਾਂ ਲੋਕਾਂ ਨੂੰ ਸਮਝਾਕੇ ਸਿੱਧੇ ਰਾਹ ਪਾਉਣ ਦਾ ਜਤਨ ਕੀਤਾ ਪਰ ਇਨ੍ਹਾਂ ਨੇ ਹਜ਼ਰਤ ਹੂਦ ਦਾ ਮਜ਼ਾਕ ਉਡਾਇਆ ਤੇ ਉਸ ਨੂੰ ਤਕਲੀਫ਼ਾਂ ਦਿੱਤੀਆਂ। ਉਸ ਨੂੰ ਤੇ ਉਸ ਦੇ ਹਾਮੀਆਂ ਨੂੰ ਸ਼ਹਿਰੋਂ ਕੱਢਣ ਦੀ ਧਮਕੀ ਦਿੱਤੀ ਗਈ । ਇਨ੍ਹਾਂ ਦੇ ਇਲਾਕੇ ਵਿਚ ਕਾਲ ਪੈ ਗਿਆ, ਔੜ ਨੇ ਖੇਤੀਆਂ ਸੁਕਾ ਦਿੱਤੀਆਂ ਤੇ ਅਨਾਜ ਖ਼ਤਮ ਹੋ ਗਿਆ । ਭੁੱਖੇ ਲੋਕ ਅੰਨ ਲਈ ਤਰਸਣ ਲੱਗੇ। ਇਨ੍ਹਾਂ ਦੇ ਕੁਝ ਲੋਕ ਦੁਆ ਕਰਨ ਲਈ ਮੱਕੇ ਗਏ । ਰਾਗ ਰੰਗ ਨਾਲ ਇਨ੍ਹਾਂ ਦੀ ਮਹਿਮਾਨੀ ਕੀਤੀ ਗਈ । ਉਥੇ ਜਾ ਕੇ ਇਹ ਲੋਕ ਦੁਆ ਕਰਨੀ ਤਾਂ ਭੁੱਲ ਗਏ ਤੇ ਰੰਗ-ਰਲੀਆਂ ਮਨਾਉਣ ਲੱਗ ਪਏ । ਗਾਉਣ ਵਾਲੀਆਂ ਲੜਕੀਆਂ ਨੇ ਕੁਝ ਅਜਿਹੇ ਸ਼ਿਅਰ ਪੜ੍ਹੇ ਜਿਨ੍ਹਾਂ ਵਿਚ ਉਨ੍ਹਾਂ ਦੀ ਕੌਮ ਦੀਆਂ ਮੁਸੀਬਤਾਂ ਦਾ ਜ਼ਿਕਰ ਸੀ । ਇਹ ਸ਼ਿਅਰ ਸੁਣ ਕੇ ਉਨ੍ਹਾਂ ਨੂੰ ਦੁਆ ਮੰਗਣ ਦੀ ਹੋਸ਼ ਆਈ। ਕੁਝ ਇਤਿਹਾਸਕਾਰਾਂ ਦੇ ਵਿਚਾਰ ਅਨੁਸਾਰ ਇਹ ਲੋਕ ਹਜ਼ਰਤ ਈਸਾ ਤੋਂ ਦੋ ਹਜ਼ਾਰ ਸਾਲ ਪਹਿਲੇ ਅਰਬ ਵਿਚ ਹਜ਼ਰਮੌਤ ਅਤੇ ਯਮਨ ਵਿਚ ਖ਼ਲੀਜ਼ ਫ਼ਾਰਸ ਦੇ ਤਟ ਤੋਂ ਇਰਾਕ ਦੀਆਂ ਹੱਦਾਂ ਤਕ ਫੈਲੇ ਹੋਏ ਸਨ। ਇਹ ਬੁੱਤਾਂ ਦੀ ਪੂਜਾ ਕਰਦੇ ਸਨ।

ਕਿਹਾ ਜਾਂਦਾ ਹੈ ਕਿ ਇਨ੍ਹਾਂ ਦੇ ਇਲਾਕੇ ਵਿਚ ਅੱਠ ਦਿਨ ਤਕ ਬੜੇ ਜ਼ੋਰ ਦੀ ਹਨੇਰੀ ਆਈ ਜੋ ਅੱਠ ਦਿਨ ਅਤੇ ਸੱਤ ਰਾਤਾਂ ਤਕ ਚਲਦੀ ਰਹੀ । ਆਦ ਕੌਮ ਪੂਰੀ ਦੀ ਪੂਰੀ ਖ਼ਤਮ ਹੋ ਗਈ । ਆਦ ਕੌਮ ਅਤੇ ਹਜ਼ਰਤ ਹੂਦ ਦਾ ਇਹ ਕਿੱਸਾ ਕੁਰਾਨ ਸ਼ਰੀਫ਼ ਵਿਚ ਸੂਰਾ ਅਹਿਰਾਨ ਵਿਚ ਮੌਜੂਦ ਹੈ । ਦੂਜੀ ਵਾਰ ਇਨ੍ਹਾਂ ਦਾ ਹਵਾਲਾ ਸੂਰਾ ਹੂਦ ਵਿਚ ਆਉਂਦਾ ਹੈ ਅਤੇ ਸੂਰਾ ਸ਼ੌਰਾ ਵਿਚ ਵੀ ਇਨ੍ਹਾਂ ਦਾ ਸੰਖੇਪ ਜ਼ਿਕਰ ਹੈ । ਆਦ ਨੂੰ ਸਾਮਬਿਨ ਨੂਹ ਦਾ ਪੁੱਤਰ ਦਸਦੇ ਹਨ ਅਤੇ ਇਰਮ ਜ਼ਾਤੁਲ ਇਮਾਦ ਦਾ ਵੀ ਇਨ੍ਹਾਂ ਵੱਲ ਹੀ ਸੰਕੇਤ ਹੈ ।

– ਐਚ. ਐਮ. ਮਕਬੂਲ

**ਆਦਤ** : ਵਿਆਪਕ ਅਰਥਾਂ ਵਿਚ ਕਿਸੇ ਘਟਨਾ ਦੇ ਮੁੜ ਮੁੜ ਵਾਪਰਨ ਦੀ ਦ੍ਰਿੜ੍ਹ ਤਤਪਰਤਾ ਨੂੰ ਆਦਤ ਆਖਿਆ ਜਾਂਦਾ ਹੈ । ਅੱਜਕੱਲ੍ਹ ਆਦਤ ਅਤੇ ਪਰਵਿਰਤੀ ਵਿਚਕਾਰ ਫ਼ਰਕ ਇੰਨਾ ਨਿਰਪੇਖ ਨਹੀਂ ਸਮਝਿਆ ਜਾਂਦਾ ਜਿੰਨਾ ਕਿ ਇਹ ਪਹਿਲੇ ਵਕਤਾਂ ਵਿਚ ਸਮਝਿਆ ਜਾਂਦਾ ਸੀ । ਪੁਰਾਣੇ ਅਨੁਭਵਵਾਦੀਆਂ ਜਿਨ੍ਹਾਂ ਦਾ ਆਖ਼ਰੀ ਪ੍ਰਤੀਨਿਧ ਜੇ.ਐਸ. ਮਿੱਲ ਹੈ, ਦੇ ਖ਼ਿਆਲ ਅਨੁਸਾਰ, ਜੇ ਸਾਰੀਆਂ ਨਹੀਂ ਤਾਂ ਬਹੁਤੀਆਂ ਪ੍ਰਵਿਰਤੀਆਂ ਜੀਵਨ ਦੇ ਪਹਿਲੇ ਹਿੱਸੇ ਵਿਚ ਪੈਦਾ ਹੋਈਆਂ ਆਦਤਾਂ ਹੀ ਹੁੰਦੀਆਂ ਹਨ ਪਰੰਤੂ ਉਨ੍ਹਾਂ ਦੇ ਪੈਦਾ ਹੋਣ ਦਾ ਕੋਈ ਨਿਸ਼ਾਨ ਸਾਡੀ ਯਾਦ ਵਿਚ ਬਾਕੀ ਨਹੀਂ ਰਿਹਾ ਹੁੰਦਾ । ਹੁਣ ਅਨੁਭਵਵਾਦੀਆਂ ਦਾ ਇਹ ਵਿਚਾਰ ਅਜੋਕੇ ਵਿਕਾਸਵਾਦੀ ਸਿਧਾਂਤ ਅੱਗੇ ਫਿੱਕਾ ਪੈ ਕੇ ਖ਼ਤਮ ਹੋ ਚੁੱਕਾ ਹੈ ।

ਆਦਤ ਸ਼ਬਦ ਦੀ ਇਕ ਹੋਰ ਇਤਰਾਜ਼ਯੋਗ ਵਰਤੋਂ ਇਸ ਨੂੰ ਪਰਾਣਹੀਣ (ਇਨਆਰਗੈਨਿਕ) ਵਸਤਾਂ ਤਕ ਵਿਸਥਾਰਿਤ ਕਰਨਾ ਹੈ। ਵਿਲੀਅਮ ਜੇਮਜ਼ ਨੇ ਆਪਣੀ ਕਿਤਾਬ 'ਪ੍ਰਿੰਸੀਪਲਜ਼ ਆਫ਼ ਸਾਈਕਾਲੋਜੀ' ਵਿਚ ਮਾਦੇ ਦੇ ਮੂਲ ਅਣੂਆਂ ਦੀਆਂ ਆਦਤਾਂ ਦਾ ਜ਼ਿਕਰ ਕੀਤਾ ਹੈ ਪਰੰਤੂ ਪਰਾਣਹੀਣ ਵਸਤਾਂ ਦੀਆਂ ਇਨ੍ਹਾਂ ਅਖੌਤੀ ਆਦਤਾਂ ਵਿਚ ਸੰਸ਼ੋਧਨ ਹੋਣ ਦੀ ਯੋਗਤਾ ਨਹੀਂ ਹੁੰਦੀ । ਇਸ ਲਈ ਇਨ੍ਹਾਂ ਨੂੰ ਆਦਤਾਂ ਨਹੀਂ ਕਿਹਾ ਜਾ ਸਕਦਾ, ਕਿਉਂਕਿ ਆਦਤ ਬਾਰੇ ਮੂਲ ਗੱਲ ਇਹ ਹੈ ਕਿ ਆਦਤ ਜਾਨਦਾਰ ਚੀਜ਼ਾਂ ਵਿਚਕਾਰ ਹੋ ਰਹੀਆਂ ਤਬਦੀਲੀਆਂ ਦੇ ਅਸਰ ਦਾ ਹੀ ਨਾਂ ਹੈ । ਅਰਸਤੂ ਨੇ ਵੀ ਇਹੋ ਆਖਿਆ ਸੀ ਕਿ ਪਰਾਣਹੀਣ ਵਸਤਾਂ ਵਿਚ ਆਦਤ ਦੀ ਹੋਂਦ ਨੂੰ ਨਹੀਂ ਮੰਨਿਆ ਜਾ ਸਕਦਾ।

ਆਰਗੈਨਿਕ ਅਮਲ ਦੇ ਰੂਪ ਵਿਚ ਆਦਤ ਦੀ ਹੋਂਦ ਬਨਸਪਤੀਆਂ ਵਿਚ ਜ਼ਰੂਰ ਮੰਨੀ ਜਾਂਦੀ ਹੈ । ਇਸ ਤੋਂ ਇਹ ਗੱਲ ਸਿੱਧ ਹੁੰਦੀ ਹੈ ਕਿ ਆਦਤ ਦਾ ਅਮਲ ਸੁਚੇਤ ਪ੍ਰਯਤਨ ਰਾਹੀਂ ਹੀ ਨਹੀਂ ਸਗੋਂ ਅਚੇਤ ਸਨਸਨੀ ਰਾਹੀਂ ਵੀ ਹੁੰਦਾ ਰਹਿੰਦਾ ਹੈ । ਇਹੀ ਗੱਲ, ਕਿ ਆਦਤ ਦੇ ਅਮਲ ਅਚੇਤਤਾ ਨਾਲ ਕੀਤੇ ਜਾਂਦੇ ਹਨ, ਆਦਤ ਦਾ ਜੀਵ-ਵਿਗਿਆਨਕ ਜਾਂ ਸਰੀਰ-ਵਿਗਿਆਨਕ ਪੱਖ ਅਖਵਾਉਂਦਾ ਹੈ । ਜਦੋਂ ਅਸੀਂ ਕੋਈ ਆਦਤ ਬਣਾਉਣੀ ਸ਼ੁਰੂ ਕਰਦੇ ਹਾਂ ਤਾਂ ਪਹਿਲਾਂ ਤਾਂ ਉਸਦਾ ਅਮਲ ਹੌਲੀ ਹੌਲੀ ਧਿਆਨ ਨਾਲ, ਕੁਝ ਜਤਨ ਨਾਲ ਅਤੇ ਕੁਝ ਔਖ ਨਾਲ ਕੀਤਾ ਜਾਂਦਾ ਹੈ, ਪਰੰਤੂ ਵਾਰ ਵਾਰ ਕਰਨ ਦੇ ਸਿੱਟੇ ਵਜੋਂ ਇਹ ਅਮਲ ਸੌਖਿਆਂ ਹੀ ਹੋ ਜਾਂਦਾ ਹੈ । ਇਹ ਸੌਖ ਤੇ ਸਹਿਜੇ ਹੀ ਅਮਲ ਦਾ ਹੋ ਜਾਣਾ ਆਦਤ ਦਾ ਇਕ ਨਿਖੜਵਾਂ ਲੱਛਣ ਹੈ । ਇਹੀ ਸੌਖ ਤੇ ਸਹਿਜੇ ਨਾਲ ਹੋਣ ਦਾ ਅਮਲ ਆਦਤ ਨੂੰ ਸੁਚੇਤਤਾ ਦੇ ਘੇਰੇ ਤੋਂ ਦੂਰ

ਲੈ ਜਾਂਦਾ ਹੈ । ਸੁਚੇਤਤਾ ਤਾਂ ਹੀ ਰਹਿੰਦੀ ਹੈ ਜੇ ਇਕ ਮਾਨਸਿਕ ਕਿਰਿਆ ਕੁਝ ਸਮੇਂ ਲਈ ਸਥਿਰ ਰਹੇ, ਪਰੰਤੂ ਜੇ ਇਕ ਮਾਨਸਿਕ ਕਿਰਿਆ ਦੇ ਬਿਲਕੁਲ ਮਗਰੋਂ ਅਰਥਾਤ ਉਸ ਦੇ ਨਾਲ ਹੀ ਉਸ ਦੀ ਥਾਂ ਦੂਸਰੀ ਮਾਨਸਿਕ ਕਿਰਿਆ ਲੈ ਲਵੇ ਤਾਂ ਮਾਨਸਿਕ ਸੁਚੇਤਤਾ ਨਿਖੜਵੀਂ ਨਹੀਂ ਰਹਿੰਦੀ । ਅਚੇਤ ਸਨਸਨੀ ਰਾਹੀਂ ਸੌਖੇ ਤੇ ਸਹਿਜੇ ਹੀ ਆਦਤ ਦੇ ਅਮਲ ਦਾ ਹੁੰਦੇ ਰਹਿਣਾ ਵਿਹਾਰਕ ਜੀਵਨ ਵਿਚ ਅਤਿ ਲਾਭਦਾਇਕ ਹੈ । ਬਾਹਰਲੀ ਦੁਨੀਆ ਦੀ ਸੂਝ ਲਈ ਵੀ ਅਚੇਤ ਸਨਸਨੀ ਦਾ ਉਪਰੋਕਤ ਕਾਰਜ ਮਹੱਤਵਪੂਰਨ ਹੈ । ਆਦਤ ਦਾ ਮਨੋਵਿਗਿਆਨਕ ਪੱਖ ਇਸ ਦੇ ਸਰੀਰ-ਵਿਗਿਆਨਕ ਪੱਖ ਤੋਂ ਕੁਝ ਵੱਖਰਾ ਹੈ । ਮਾਨਸਿਕ ਪੱਖ ਤੋਂ ਆਦਤ ਮਨ ਦੇ ਸੁਭਾਵ ਜਾਂ ਸਹਿਚਾਰ ਦੀਆਂ ਕਿਰਿਆਵਾਂ ਨਾਲ ਸਬੰਧਤ ਹੈ। ਮਨੋਵਿਗਿਆਨਕ ਪੱਖ ਤੋਂ ਆਦਤ ਸਾਡੇ ਨਾਲ ਲਗਾਤਾਰ ਵਾਪਰੀਆਂ ਘਟਨਾਵਾਂ ਦਾ ਫਲ ਹੈ । ਇਸ ਸਬੰਧ ਵਿਚ ਦੋ ਗੱਲਾਂ ਅਤਿ ਜ਼ਰੂਰੀ ਹਨ ਕਿ ਘਟਨਾ ਦਾ ਅਸਰ ਉਸ ਦੀ ਮੂਲ ਡੂੰਘਾਈ ਦੇ ਅਨੁਪਾਤ ਅਨੁਸਾਰ ਵੀ ਹੁੰਦਾ ਹੋਵੇ ਅਤੇ ਘਟਨਾ ਦੇ ਵਾਰ ਵਾਰ ਵਾਪਰਨ ਦੀ ਕਿਰਿਆ ਦੇ ਅਨੁਸਾਰ ਵੀ । ਇਸ ਅਸਰ ਦੀਆਂ ਇਹ ਦੋ ਸ਼ਰਤਾਂ ਆਦਤ ਦੇ ਅਮਲ ਵਿਚ ਵੀ ਜ਼ਰੂਰੀ ਹੁੰਦੀਆਂ ਹਨ । ਕਦੇ ਕਦੇ ਕੋਈ ਭਾਰੀ ਸਦਮਾ ਸਾਡੇ ਸੁਚੇਤ ਅਨੁਭਵ ਤੇ ਡੂੰਘੀ ਸੱਟ ਮਾਰਦਾ ਹੈ ਅਤੇ ਸਿੱਟੇ ਵਜੋਂ ਕੋਈ ਨਵੀਂ ਆਦਤ ਪੂਰੇ ਰੂਪ ਵਿਚ ਪ੍ਰਗਟ ਹੋ ਜਾਂਦੀ ਹੈ। ਅਜਿਹੀ ਆਦਤ ਦੀ ਸੂਰਤ ਵਿਚ ਵੀ ਇਹ ਜ਼ਰੂਰੀ ਹੈ ਕਿ ਉਹ ਮੁੜ ਮੁੜ ਵਾਪਰਦੀ ਰਹੇ, ਨਹੀਂ ਤਾਂ ਉਸ ਅਮਲ ਦਾ ਸੌਖ ਨਾਲ ਅਤੇ ਸਹਿਜੇ ਹੀ ਵਾਪਰਨਾ ਖ਼ਤਮ ਹੋ ਜਾਵੇਗਾ । ਜਮਾਂਦਰੂ ਰੁਚੀਆਂ ਵੀ ਖ਼ਤਮ ਹੋ ਜਾਂਦੀਆਂ ਹਨ, ਜੇ ਉਨ੍ਹਾਂ ਨੂੰ ਦੁਹਰਾਇਆ ਨਾ ਜਾਵੇ । ਸਦਾਚਾਰਕ ਅਤੇ ਧਾਰਮਿਕ ਆਦਤਾਂ ਨੂੰ ਵੀ ਉਸੇ ਆਰਗੈਨਿਕ ਢੰਗ ਨਾਲ ਪਕਾਉਣਾ ਚਾਹੀਦਾ ਹੈ ਜਿਸ ਤੋਂ ਸਾਰਾ ਜੀਵਨ ਵਿਕਸਿਤ ਹੋਇਆ ਹੈ ।

ਆਦਤਾਂ ਪੱਕ ਕੇ ਤਬੀਅਤਾਂ ਬਣ ਜਾਂਦੀਆਂ ਹਨ ਅਤੇ ਇਹ ਤਬੀਅਤਾਂ ਮਨੁੱਖ ਦੇ ਸੰਸਕਾਰੀ ਅਸਲੇ ਨਾਲੋਂ ਵਧੇਰੇ ਪੱਕੀਆਂ ਹੁੰਦੀਆਂ ਹਨ । ਜਮਾਂਦਰੂ ਪ੍ਰਵਿਰਤੀਆਂ ਇਕ ਦੂਜੀ ਦੀਆਂ ਵਿਰੋਧੀ ਵੀ ਹੋ ਸਕਦੀਆਂ ਹਨ, ਪਰ ਇਨ੍ਹਾਂ ਵਿਰੋਧੀ ਪ੍ਰਵਿਰਤੀਆਂ ਵਿਚਕਾਰ ਤਾਲਮੇਲ ਪੈਦਾ ਕਰਨ ਵਾਲੇ ਕਾਰਨ ਵਾਤਾਵਰਣ ਅਤੇ ਸਿਖਲਾਈ ਹਨ । ਇਹ ਕਾਰਨ ਇਸ ਗੱਲ ਦਾ ਫ਼ੈਸਲਾ ਕਰਦੇ ਹਨ ਕਿ ਕਿਹੜੀਆਂ ਕਿਹੜੀਆਂ ਪ੍ਰਵਿਰਤੀਆਂ ਨੇ ਅਮਲ ਰਾਹੀਂ ਆਦਤਾਂ ਬਣ ਜਾਣਾ ਹੈ ।

ਆਦਤ ਦਾ ਵਿਕਾਸ ਹੀ ਸਾਰੀ ਸਿੱਖਿਆ ਦਾ ਉਦੇਸ਼ ਹੈ । ਆਦਤ ਪੈਦਾ ਕਰਨ ਦੀ ਸਮਰੱਥਾ ਹੀ ਸਿੱਖਣ-ਯੋਗਤਾ ਹੈ । ਸਿੱਖਣ-ਯੋਗਤਾ ਦਾ ਅਰਥ ਕੇਵਲ ਨਵੀਆਂ ਆਦਤਾਂ ਬਣਾਉਣਾ ਹੀ ਨਹੀਂ, ਸਗੋਂ ਪੁਰਾਣੀਆਂ ਭੈੜੀਆਂ ਆਦਤਾਂ ਨੂੰ ਸੁਧਾਰਨਾ ਵੀ ਹੈ ।

-ਹਰੀ ਚੰਦ ਪ੍ਰਾਸ਼ਰ

**ਆਦਮ** : ਬਾਬਾ ਆਦਮ ਨੂੰ ਸਭ ਤੋਂ ਪਹਿਲਾ ਮਨੁੱਖ ਹੋਣ ਕਰਕੇ ਅਬੁੱਲਬਸ਼ਰ ਅਰਥਾਤ ਮਨੁੱਖ ਦਾ ਪਿਉ ਕਹਿੰਦੇ ਹਨ । ਕੁਰਾਨ ਵਿਚ ਆਇਆ ਹੈ ਕਿ ਜਦੋਂ ਖ਼ੁਦਾ ਨੇ ਧਰਤੀ ਅਤੇ ਅਸਮਾਨ ਦੀ ਰਚਨਾ ਕੀਤੀ ਤਾਂ ਫ਼ਰਿਸ਼ਤਿਆਂ ਨੂੰ ਕਿਹਾ "ਮੈਂ ਧਰਤੀ ਤੇ ਆਪਣਾ ਖ਼ਲੀਫ਼ਾ ਭੇਜ ਰਿਹਾ ਹਾਂ ।" ਇਸ ਦੇ ਉੱਤਰ ਵਿਚ ਫ਼ਰਿਸ਼ਤਿਆਂ ਨੇ ਕਿਹਾ "ਅਸੀਂ ਤਾਂ ਤੁਹਾਡੀ ਇਬਾਦਤ ਕਰਦੇ ਹਾਂ ਤੇ ਤੁਹਾਡਾ ਨਾਮ ਜਪਦੇ ਹਾਂ ਪਰ ਤੁਸੀਂ ਧਰਤੀ ਤੇ ਅਜਿਹਾ ਵਿਅਕਤੀ ਨਿਯਤ ਕਰ ਰਹੇ ਹੋ ਜਿਹੜਾ ਕਿ ਬੁਰਾਈ ਕਰੇਗਾ ਅਤੇ ਖ਼ੂਨ ਦੀਆਂ ਨਦੀਆਂ ਵਗਾਵੇਗਾ।"

ਰੱਬ ਨੇ ਆਦਮ ਨੂੰ ਫਿਰ ਸਾਰੀਆਂ ਚੀਜ਼ਾਂ ਦੇ ਨਾਂ ਦੱਸੇ । ਫ਼ਰਿਸ਼ਤਿਆਂ ਨੂੰ ਇਹ ਨਾਂ ਨਹੀਂ ਆਉਂਦੇ ਸਨ । ਇਸ ਲਈ ਆਦਮ ਨੇ ਉਨ੍ਹਾਂ ਨੂੰ ਇਹ ਨਾਂ ਸਿਖਾਏ । ਇਸ ਤੋਂ ਮਗਰੋਂ ਖ਼ੁਦਾ ਨੇ ਆਦਮ ਨੂੰ ਸਿਜਦਾ ਕਰਨ ਲਈ ਫ਼ਰਿਸ਼ਤਿਆਂ ਨੂੰ ਹੁਕਮ ਦਿੱਤਾ, ਇਬਲੀਸ ਤੋਂ ਬਿਨਾਂ ਸਾਰਿਆਂ ਨੇ ਆਦਮ ਨੂੰ ਸਿਜਦਾ ਕੀਤਾ। ਇਬਲੀਸ ਨੇ ਆਪਣਾ ਦਰਜਾ ਆਦਮ ਤੋਂ ਉਚੇਰਾ ਰੱਖਿਆ ਅਤੇ ਇਹ ਦਲੀਲ ਦਿੱਤੀ ਕਿ ਮੈਂ ਤਾਂ ਅੱਗ ਤੋਂ ਬਣਾਇਆ ਗਿਆ ਹਾਂ ਪਰ ਆਦਮ ਮਿੱਟੀ ਤੋਂ ਪੈਦਾ ਕੀਤਾ ਗਿਆ ਹੈ । ਮੈਂ ਨਾਰੀ ਹਾਂ ਇਹ ਖ਼ਾਕੀ ਹੈ । ਇਬਲੀਸ ਨੂੰ ਜੰਨਤ ਦੇ ਉਸ ਬਾਗ਼ ਵਿਚੋਂ ਕੱਢ ਦਿੱਤਾ ਗਿਆ ਜਿਸ ਵਿਚ ਆਦਮ ਅਤੇ ਉਸ ਦੀ ਪਤਨੀ ਹਵਾ ਨੂੰ ਖ਼ੁਸ਼ੀਆਂ ਭਰਿਆ ਜੀਵਨ ਬਿਤਾਉਣ ਲਈ ਰੱਖਿਆ ਗਿਆ ਸੀ। ਪਰ ਨਾਲ ਹੀ ਉਨ੍ਹਾਂ ਨੂੰ ਇਕ 'ਖ਼ਾਸ ਦਰਖ਼ਤ' ਤੋਂ ਦੂਰ ਰਹਿਣ ਦਾ ਹੁਕਮ ਦਿੱਤਾ ਗਿਆ ਸੀ । ਆਦਮ ਤੇ ਉਸ ਦੀ ਪਤਨੀ ਨੂੰ ਉਨ੍ਹਾਂ ਦੇ ਨੰਗੇਜ ਬਾਰੇ ਚੇਤੰਨ ਕਰਨ ਲਈ ਸ਼ੈਤਾਨ ਨੇ ਉਨ੍ਹਾਂ ਦੇ ਕੰਨਾਂ ਵਿਚ ਕਿਹਾ ਕਿ ਰੱਬ ਨੇ ਉਨ੍ਹਾਂ ਨੂੰ ਉਸ 'ਖ਼ਾਸ ਦਰਖ਼ਤ' ਦੇ ਨੇੜੇ ਜਾਣ ਤੋਂ ਇਸ ਲਈ ਵਰਜਿਆ ਹੈ, ਤਾਂ ਜੋ ਉਹ ਕਿਤੇ ਫ਼ਰਿਸ਼ਤੇ ਬਣ ਕੇ ਅਮਰ ਨਾ ਹੋ ਜਾਣ। ਆਦਮ ਤੇ ਉਸ ਦੀ ਪਤਨੀ ਨੇ ਉਸ ਦਰਖ਼ਤ ਦਾ ਸਵਾਦ ਚੱਖਿਆ ਅਤੇ ਇਸ ਦੇ ਨਤੀਜੇ ਵਜੋਂ ਉਨ੍ਹਾਂ ਨੂੰ ਆਪਣੇ ਨੰਗੇਜ ਦਾ ਖ਼ਿਆਲ ਆ ਗਿਆ । ਉਨ੍ਹਾਂ ਫਿਰ ਬਾਗ਼ ਦੇ ਪੱਤੇ ਜੋੜ ਕੇ ਉਨ੍ਹਾਂ ਨਾਲ ਆਪਣੇ ਸਰੀਰ ਨੂੰ ਢਕਿਆ । ਇਸ ਕਸੂਰ ਬਦਲੇ ਖ਼ੁਦਾ ਨੇ ਉਨ੍ਹਾਂ ਦੋਹਾਂ ਨੂੰ ਹੇਠਾਂ ਦੋਸ਼ੀਆਂ ਵਾਂਗ ਰਹਿਣ ਲਈ ਧਰਤੀ ਤੇ ਪਟਕ ਦਿੱਤਾ । ਜਦੋਂ ਆਦਮ ਨੇ ਆਪਣੇ ਕਸੂਰ ਲਈ ਮੁਆਫ਼ੀ ਮੰਗੀ ਤਾਂ ਖ਼ੁਦਾ ਨੇ ਆਦਮ ਨੂੰ ਧਰਤੀ ਉੱਤੇ ਅਗਵਾਈ ਦੇਣ ਦਾ ਬਚਨ ਕੀਤਾ । ਕਿਹਾ ਜਾਂਦਾ ਹੈ ਕਿ ਉਸ ਸਮੇਂ ਖ਼ੁਦਾ ਨੇ ਆਦਮ ਤੋਂ ਇਹ ਇਕਰਾਰ ਲਿਆ ਕਿ ਉਹ ਸ਼ੈਤਾਨ ਦਾ ਹੁਕਮ ਨਹੀਂ ਮੰਨੇਗਾ, ਪਰ ਆਦਮ ਇਸ ਇਕਰਾਰ ਨੂੰ ਭੁੱਲ ਬੈਠਾ । ਆਦਮ ਨੂੰ ਖ਼ੁਦਾ ਵੱਲੋਂ ਉਵੇਂ ਹੀ ਚੁਣਿਆ ਗਿਆ ਸੀ ਜਿਵੇਂ ਮਗਰੋਂ ਨੂਹ, ਆਲਿ ਇਬਰਾਹੀਮ ਤੇ ਆਲਿ ਇਮਰਾਨ ਚੁਣੇ ਗਏ । ਪਰ ਆਦਮ ਵਾਂਗ ਮਗਰੋਂ ਸਿਰਫ਼ ਈਸਾ ਨੂੰ ਹੀ ਇਕ ਖ਼ਾਸ ਵਿਧੀ ਨਾਲ ਪੈਦਾ ਕੀਤਾ ਗਿਆ । ਇਸ ਸਬੰਧੀ ਬਾਈਬਲ ਤੋਂ ਕੁਝ ਵੱਖਰੀ ਕਹਾਣੀ ਯਹੂਦੀਆਂ ਅਤੇ ਕੁਝ ਹਾਲਾਤ ਵਿਚ ਈਸਾਈ ਰਵਾਇਤ ਵਿਚ ਵੀ ਮਿਲਦੀ ਹੈ। ਆਦਮ ਨੂੰ ਪੈਦਾ ਕਰਨ ਤੋਂ ਪਹਿਲਾਂ ਹੀ ਖ਼ੁਦਾ ਦੀ ਫ਼ਰਿਸ਼ਤਿਆਂ ਨਾਲ ਗੱਲਬਾਤ ਅਤੇ ਨਾਂਵਾਂ


ਆਦਮ ਤੇ ਹਵਾ

ਬਾਰੇ ਗਿਆਨ ਹੋਣ ਦੇ ਕਾਰਨ ਆਦਮ ਨੂੰ ਫ਼ਰਿਸ਼ਤਿਆਂ ਤੋਂ ਉਚੇਰੇ ਦਰਜੇ ਬਾਰੇ ਵੇਰਵਾ 'ਬੇਰੇਸ਼ਿਤ ਰੱਬ', 'ਬੇਮਿਦਬਰ ਰੱਬ', ਐਸ. ਬੂਬਰ ਦੀ ਸੰਪਾਦਤ 'ਪੇਸਿਕਤ' ਅਤੇ 'ਵਿਟ ਆਦਮੀ' ਵਿਚ ਮਿਲਦਾ ਹੈ । ਯਹੂਦੀ ਲਿਖਤਾਂ ਅਨੁਸਾਰ ਖ਼ੁਦਾ ਨੇ ਫ਼ਰਿਸ਼ਤਿਆਂ ਨੂੰ ਆਦਮ ਨੂੰ ਸਿਜਦਾ ਕਰਨ ਦਾ ਹੁਕਮ ਨਹੀਂ ਦਿੱਤਾ ਸੀ । ਫ਼ਰਿਸ਼ਤੇ ਤਾਂ ਆਦਮ ਦਾ ਖ਼ੁਦਾ ਵਾਂਗ ਸਨਮਾਨ ਕਰਨਾ ਚਾਹੁੰਦੇ ਸਨ । ਖ਼ੁਦਾ ਦੇ ਹੁਕਮ ਨਾਲ ਆਦਮ ਦੇ ਸੌਂ ਜਾਣ ਕਾਰਨ ਫ਼ਰਿਸ਼ਤੇ ਅਜਿਹਾ ਨਾ ਕਰ ਸਕੇ । ਦੂਜੇ ਪਾਸੇ ਅਥਾਨਾਸੀਅਸ ਨੇ ਵੀ ਇਸ ਗੱਲ ਦਾ ਜ਼ਿਕਰ ਕੀਤਾ ਹੈ ਕਿ ਸ਼ੈਤਾਨ ਦੇ ਕੱਢੇ ਜਾਣ ਦਾ ਕਾਰਨ ਉਸ ਦਾ ਆਦਮ ਨੂੰ ਸਿਜਦਾ ਕਰਨ ਤੋਂ ਇਨਕਾਰ ਕਰਨਾ ਹੈ (ਪਰ ਮਗਰੋਂ ਅਥਾਨਾਸੀਅਸ ਨੇ ਇਸ ਮਨੌਤ ਨੂੰ ਰੱਦ ਕਰ ਦਿੱਤਾ ਹੈ) । 'ਵਿਟ ਆਦਮੀ' (ਪਹਿਲੀ ਸਦੀ ਜਿਸ ਦੇ ਮੂਲ ਨੁਸਖ਼ੇ ਬਾਰੇ ਕੁਝ ਨਿਸ਼ਚਿਤ ਨਹੀਂ ਹੋ ਸਕਿਆ) ਵਿਚ ਮੈਕਾਈਲ ਨਾਂ ਦਾ ਫ਼ਰਿਸ਼ਤਾ ਪਹਿਲਾਂ ਆਪ ਆਦਮ ਸਾਹਮਣੇ ਝੁਕਿਆ ਅਤੇ ਮਗਰੋਂ ਉਸ ਨੇ ਦੂਜੇ ਫ਼ਰਿਸ਼ਤਿਆਂ ਨੂੰ ਵੀ ਇਵੇਂ ਹੀ ਕਰਨ ਲਈ ਪ੍ਰੇਰਿਆ । ਮੈਕਾਈਲ ਦੀ ਇਸ ਕਾਰਗੁਜ਼ਾਰੀ ਸਬੰਧੀ ਭਾਵੇਂ ਸਪਸ਼ਟ ਤੌਰ ਤੇ ਕੁਝ ਨਹੀਂ ਲਿਖਿਆ ਗਿਆ ਪਰ ਇਉਂ ਜਾਪਦਾ ਹੈ ਕਿ ਇਸ ਕੰਮ ਵਿਚ ਉਨ੍ਹਾਂ ਦੇ ਇਸ ਅਮਲ ਨੂੰ ਪਰਵਾਨ ਕਰ ਲਿਆ ਗਿਆ ਸੀ । ਬੈਜੋਲਡ ਦੀ ਸੰਪਾਦਤ ਕੀਤੀ ਹੋਈ ਈਸਾਈ ਮਤ ਦੀ ਸੁਰਿਆਨੀ ਪੁਸਤਕ 'ਕੇਵ ਆਫ਼ ਟ੍ਰੇਅੱਈਅਰਜ਼' ਵਿਚ ਖ਼ੁਦਾ ਨੇ ਸਾਰੇ ਜੀਵਾਂ ਉੱਪਰ ਆਦਮ ਨੂੰ ਅਖ਼ਤਿਆਰ ਦਿੱਤੇ ਅਤੇ ਉਸ ਈਰਖਾਲੂ ਸ਼ੈਤਾਨ ਤੋਂ ਸਿਵਾ, ਜਿਸ ਨੂੰ ਜੰਨਤ ਵਿਚੋਂ ਕੱਢ ਦਿੱਤਾ ਗਿਆ ਸੀ, ਹੋਰ ਸਾਰੇ ਫ਼ਰਿਸ਼ਤਿਆਂ ਨੇ ਉਸ ਨੂੰ ਸਿਜਦਾ ਕੀਤਾ । ਰੱਬ ਅਤੇ ਆਦਮ ਦੇ 'ਇਕਰਾਰ' ਦਾ ਜ਼ਿਕਰ ਹੋਰ ਵੀ ਕਈਆਂ ਪੁਸਤਕਾਂ ਵਿਚ ਆਉਂਦਾ ਹੈ ।

ਕੁਰਾਨ ਤੋਂ ਪਿਛਲੇਰੇ ਸਮੇਂ ਦੀਆਂ ਰਵਾਇਤਾਂ ਵਿਚ ਆਦਮ ਸਬੰਧੀ ਕਈ ਕਹਾਣੀਆਂ ਜੋੜੀਆਂ ਗਈਆਂ ਹਨ ਅਤੇ ਉਨ੍ਹਾਂ ਵਿਚ ਬਹੁਤ ਹੱਦ ਤਕ ਯਹੂਦੀਆਂ ਅਤੇ ਈਸਾਈਆਂ ਦਾ ਅਸਰ ਹੈ । ਇਹ ਕਹਾਣੀ ਆਮ ਕਰਕੇ ਹਦੀਸਾਂ, ਕਿੱਸਿਆਂ, ਆਮ ਇਤਿਹਾਸ ਦੀਆਂ ਪੁਸਤਕਾਂ ਅਤੇ ਕੁਰਾਨ ਦੇ ਟੀਕਿਆਂ ਵਿਚ ਮਿਲਦੀਆਂ ਹਨ ।

ਕਿਹਾ ਜਾਂਦਾ ਹੈ ਕਿ ਆਦਮ ਨੂੰ ਪੈਦਾ ਕਰਨ ਲਈ ਰੱਬ ਨੇ ਪਹਿਲਾਂ ਜਬਰੀਲ ਨੂੰ ਮਗਰੋਂ ਮੈਕਾਈਲ ਨੂੰ ਧਰਤੀ ਤੇ ਮਿੱਟੀ ਲੈਣ ਲਈ ਭੇਜਿਆ ਪਰ ਧਰਤੀ ਨੇ ਇਸ ਮੰਤਵ ਲਈ ਮਿੱਟੀ ਦੇਣ ਤੋਂ ਇਨਕਾਰ ਕਰ ਦਿੱਤਾ । ਫਿਰ ਇਜ਼ਰਾਈਲ ਨਾਂ ਦੇ ਫ਼ਰਿਸ਼ਤੇ ਨੂੰ ਭੇਜਿਆ ਗਿਆ ਅਤੇ ਉਸ ਨੇ ਜ਼ਬਰਦਸਤੀ ਲਾਲ, ਚਿੱਟੀ ਅਤੇ ਕਾਲੀ ਮਿੱਟੀ ਦੀਆਂ ਮੁੱਠੀਆਂ ਭਰ ਲਈਆਂ (ਇਹੀ ਕਾਰਨ ਹੈ ਕਿ ਮਨੁੱਖਾਂ ਦੇ ਰੰਗ ਵੱਖਰੇ ਵੱਖਰੇ ਹਨ) । ਕਿਉਂਕਿ ਆਦਮ ਦਾ ਖ਼ਮੀਰ 'ਅਦੀਮ' ਅਰਥਾਤ ਧਰਤੀ ਉਪਰੋਂ ਮਿੱਟੀ ਲੈ ਕੇ ਬਣਾਇਆ ਗਿਆ ਸੀ, ਇਸ ਲਈ ਇਸ ਨੂੰ ਆਦਮ ਕਿਹਾ ਗਿਆ । ਕਈ ਲੇਖਕ ਦੱਸਦੇ ਹਨ ਕਿ ਇਬਲੀਸ ਆਦਮ ਦੇ ਮੂੰਹ ਰਾਹੀਂ ਦਾਖ਼ਲ ਹੋਇਆ ਅਤੇ ਗੁਦਾ ਰਾਹੀਂ ਬਾਹਰ ਆਇਆ ਫਿਰ ਗੁਦਾ ਵੱਲੋਂ ਦਾਖ਼ਲ ਹੋ ਕੇ ਮੂੰਹ ਰਾਹੀਂ ਬਾਹਰ ਆਇਆ । ਫਿਰ ਉਸ ਵਿਚ ਖ਼ੁਦਾ ਵੱਲੋਂ ਰੂਹ ਫੂਕੀ ਗਈ ਜਿਹੜੀ ਉਸ ਦੇ ਦਿਮਾਗ਼, ਅੱਖਾਂ ਤੇ ਕੰਨਾਂ ਤੋਂ ਹੁੰਦੀ ਹੋਈ ਸਾਰੇ ਸਰੀਰ ਵਿਚ ਪ੍ਰਵੇਸ਼ ਕਰ ਗਈ । ਇਸ ਤੋਂ ਮਗਰੋਂ ਉਸ ਦਾ ਸਰੀਰ ਮਾਸ, ਲਹੂ, ਹੱਡੀਆਂ, ਨਸਾਂ ਤੇ ਰਗਾਂ ਦਾ ਬਣ ਗਿਆ । ਇਕ ਹੋਰ ਮਸ਼ਕੂਕ ਹਦੀਸ ਅਨੁਸਾਰ ਆਦਮ ਦੇ ਸਿਰ ਲਈ ਮਿੱਟੀ ਕਾਅਬੇ ਤੋਂ, ਧੜ ਲਈ ਯਰੋਸ਼ਲਮ ਤੋਂ ਅਤੇ ਲੱਤਾਂ ਲਈ ਯਮਨ ਆਦਿ ਤੋਂ ਲਈ ਗਈ । ਇਕ ਯਹੂਦੀ ਰਵਾਇਤ ਅਨੁਸਾਰ ਆਦਮ ਦੇ ਸਰੀਰ ਲਈ ਰੰਗ ਬਰੰਗੀ ਮਿੱਟੀ ਪੂਜਾ ਅਸਥਾਨ ਜਾਂ ਸਾਰੀ ਦੁਨੀਆ ਵਿਚੋਂ ਇਕੱਠੀ ਕੀਤੀ ਗਈ ਅਤੇ ਆਦਮ ਦੇ ਸਰੀਰ ਦਾ ਪਹਿਲਾਂ ਲੋਥੜਾ ਬਣਾਇਆ ਗਿਆ । ਈਸਾਈ ਮਤ ਵਿਚ ਵੀ ਇਸ ਨਾਲ ਮਿਲਦੀ ਜੁਲਦੀ ਇਕ ਰਵਾਇਤ ਹੈ । ਆਦਮ ਦੇ ਸਰੀਰ ਦੀ ਸੁੰਦਰਤਾ ਅਤੇ ਕੱਦ ਦਾ ਜ਼ਿਕਰ ਇਸਲਾਮੀ ਰਵਾਇਤ ਅਤੇ ਯਹੂਦੀ ਤੇ ਈਸਾਈ ਸਾਹਿਤ ਵਿਚ ਵੀ ਮਿਲਦਾ ਹੈ ।

ਯਹੂਦੀ ਸਾਹਿਤ ਵਿਚ ਬਾਈਬਲ ਵਾਲੀ ਕਹਾਣੀ ਹੀ ਦਿੱਤੀ ਗਈ ਹੈ ਜਿਸ ਵਿਚ ਸੱਪ ਨੇ ਆਦਮ ਨੂੰ ਪਾਪ ਕਰਨ ਲਈ ਪ੍ਰੇਰਿਆ ਹੈ। 'ਵਿਟ ਆਦਮੀ' ਅਨੁਸਾਰ ਸ਼ੈਤਾਨ ਸੱਪ ਦੇ ਮੂੰਹ ਵਿਚੋਂ ਬੋਲਿਆ । ਈਸਾਈ ਰਵਾਇਤ ਵੀ ਇਹੋ ਹੀ ਹੈ । ਕੁਰਾਨ ਵਿਚ ਤਾਂ ਸ਼ੈਤਾਨ ਬਾਰੇ ਬਸ ਇੰਨਾ ਹੀ ਦੱਸਿਆ ਗਿਆ ਹੈ ਕਿ ਉਹ ਪਾਪ ਕਰਨ ਲਈ ਪ੍ਰੇਰਦਾ ਹੈ, ਪਰ ਇਸਲਾਮੀ ਰਵਾਇਤ ਨੇ ਸੱਪ ਦੀ ਕਹਾਣੀ ਵੀ ਸ਼ਾਮਲ ਕਰ ਲਈ ਹੈ । ਸੱਪ ਇਬਲੀਸ ਦੇ ਹੁਕਮ ਨਾਲ ਬੋਲਿਆ ਜਾਂ ਸੱਪ ਇਬਲੀਸ ਨੂੰ ਆਪਣੇ ਮੂੰਹ ਜਾਂ ਪੇਟ ਵਿਚ ਜਾ ਕੇ ਜੰਨਤ ਦੇ ਬਾਗ਼ ਵਿਚ ਲੈ ਆਇਆ। ਅਲਕਿਸਾਈ ਅਤੇ ਅਲ-ਸਾਲਬੀ ਦੇ ਕਿੱਸਿਆਂ ਵਿਚ ਮੋਰ ਦਾ ਜ਼ਿਕਰ ਆਉਂਦਾ ਹੈ । ਆਦਮ ਨੂੰ ਪਾਪ ਵੱਲ ਪ੍ਰੇਰਨ ਲਈ ਇਬਲੀਸ ਜੰਨਤ ਵਿਚ ਆਇਆ ਪਰ ਖ਼ੁਦਾ ਨੇ ਉਸ ਨੂੰ ਰੋਕਿਆ । ਫਿਰ ਉਹ ਮੋਰ ਅਰਥਾਤ ਜੰਨਤ ਦੇ ਜਾਨਵਰਾਂ ਦੇ ਮੁੱਖੀ ਨੂੰ ਮਿਲਿਆ ਅਤੇ ਉਸ ਨੂੰ ਦੱਸਿਆ ਕਿ ਸਾਰੇ ਜੀਵ ਮਰ ਜਾਣਗੇ ਪਰ ਉਹ ਦੱਸ ਸਕਦਾ ਹੈ ਕਿ ਸਦੀਵਤਾ ਦਾ ਦਰਖ਼ਤ ਕਿੱਥੇ ਹੈ, ਮੋਰ ਨੇ ਇਹ ਗੱਲ ਸੱਪ ਨੂੰ ਦੱਸੀ ਅਤੇ ਸੱਪ ਇਬਲੀਸ ਪਾਸ ਆਇਆ । ਇਬਲੀਸ ਛੇਤੀ ਨਾਲ ਉਸ ਦੇ ਮੂੰਹ ਵਿਚ ਬੈਠ ਕੇ ਬਾਗ਼ ਅੰਦਰ ਆ ਗਿਆ ਅਤੇ ਸੱਪ ਰਾਹੀਂ ਆਦਮ ਤੇ ਹਵਾ ਨਾਲ ਗੱਲ-ਬਾਤ ਕੀਤੀ । ਹਵਾ ਨੇ ਉਸ ਵਰਜਿਤ ਦਰਖ਼ਤ ਦਾ ਫਲ ਖਾ ਲਿਆ । ਯਹੂਦੀਆਂ ਦੀ ਰਵਾਇਤ ਵਿਚ ਇਹ ਵਰਜਿਤ ਹੋਇਆ ਫਲ ਆਮ ਕਰਕੇ ਸੇਬ, ਅੰਜੀਰ ਦੱਸਿਆ ਜਾਂਦਾ ਹੈ । ਇਸੇ ਤਰ੍ਹਾਂ ਦੇ ਜਾਂ ਕੁਝ ਹੋਰ ਤਰ੍ਹਾਂ ਦੇ ਵਿਚਾਰ ਈਸਾਈ ਅਤੇ ਇਸਲਾਮੀ ਰਵਾਇਤ ਵਿਚ ਵੀ ਮਿਲਦੇ ਹਨ ।

ਤਬਰੀ ਅਨੁਸਾਰ ਇਸ ਰਵਾਇਤ ਦਾ ਕਿ ਆਦਮ ਪਹਿਲਾਂ ਹਿੰਦੁਸਤਾਨ ਵਿਚ ਉਤਰਿਆ ਸੀ, ਅਜੇ ਤਕ ਮੁਸਲਮਾਨ, ਈਸਾਈ ਜਾਂ ਯਹੂਦੀ ਵਿਦਵਾਨਾਂ ਨੇ ਖੰਡਨ ਨਹੀਂ ਕੀਤਾ । ਆਮ ਰਵਾਇਤ ਅਨੁਸਾਰ ਆਦਮ ਲੰਕਾ ਵਿਚ ਅਤੇ ਉਸ ਦੀ ਪਤਨੀ ਹਵਾ ਜਿੱਦਾ ਵਿਚ, ਇਬਲੀਸ ਬੇਸਾਨ ਵਿਚ ਅਤੇ ਸੱਪ ਇਸਫ਼ਹਾਨ ਵਿਚ ਉਤਰਿਆ । ਮਗਰੋਂ ਆਦਮ ਹਵਾ ਮੁਜ਼ਦਲਿਫ਼ ਅਤੇ ਅਰਫ਼ਾ ਵਿਚ ਆ ਕੇ ਮਿਲੇ । ਇੱਥੇ ਇਹ ਗੱਲ ਵੀ ਜਾਣਨ ਦੀ ਲੋੜ ਹੈ ਕਿ ਆਦਮ ਨੇ, ਜਿਸ ਬਾਰੇ ਯਹੂਦੀਆਂ ਦੇ ਤਿਉਹਾਰਾਂ ਨੂੰ ਸ਼ੁਰੂ ਕਰਨ ਦੀ ਰਵਾਇਤ ਹੈ, ਹੱਜ ਵੀ ਕੀਤਾ । ਸੰਗਿਅਸਵਦ ਆਦਮ ਨੂੰ ਜੰਨਤ ਤੋਂ ਭੇਜਿਆ ਗਿਆ ਸੀ । ਇਸ ਤੋਂ ਮਗਰੋਂ ਉਸ ਨੇ 'ਕਾਅਬਾ' ਦੀ ਉਸਾਰੀ ਕੀਤੀ । ਇਕ ਹੋਰ ਯਹੂਦੀ ਰਵਾਇਤ ਅਨੁਸਾਰ ਆਦਮ ਤੇ ਹਵਾ ਨੇ ਦਸਤਕਾਰੀ, ਅੱਗ ਬਾਲਣ ਤੇ ਖੇਤੀ-ਬਾੜੀ ਕਰਨ ਦੀ ਜਾਚ ਵੀ ਸਿੱਖੀ । ਸਾਲਬੀ ਅਨੁਸਾਰ ਉਸ ਨੇ ਦਿਰਹਮ ਅਤੇ ਦੀਨਾਰ ਆਦਿ ਸਿੱਕੇ ਵੀ ਬਣਾਏ ਕਿਉਂ ਜੋ ਆਮ ਜੀਵਨ ਵਿਚ ਇਨ੍ਹਾਂ ਦੀ ਬਹੁਤ ਲੋੜ ਸੀ । ਆਦਮ ਨੇ ਸਾਰੇ ਨਾਂ, ਸਲਾਮ-ਦੁਆ ਦੇ ਢੰਗ ਅਤੇ ਧਰਮ ਸੂਤਰ ਵੀ ਸਿਖੇ । ਕਿਹਾ ਜਾਂਦਾ ਹੈ ਕਿ ਉਸ ਨੇ ਅਰਾਮੀ ਭਾਸ਼ਾ ਬੋਲੀ। ਹਲਬੀ ਕਹਿੰਦਾ ਹੈ ਕਿ ਆਦਮ ਜੰਨਤ ਵਿਚ ਅਰਬੀ ਅਤੇ ਧਰਤੀ ਤੇ ਸੁਰਿਆਨੀ ਬੋਲਦਾ ਸੀ । ਉਸ ਨੇ ਬਾਰਾਂ (12) ਮਸ਼ਹੂਰ ਕਿਸਮ ਦੀਆਂ ਲਿਪੀਆਂ ਵਰਤੀਆਂ। ਕਿਸਾਈ ਅਨੁਸਾਰ ਆਦਮ

700 ਬੋਲੀਆਂ ਬੋਲ ਸਕਦਾ ਸੀ ਜਿਨ੍ਹਾਂ ਵਿਚੋਂ ਸਭ ਤੋਂ ਚੰਗੀ ਅਰਬੀ ਹੈ। ਉਸ ਨੇ ਪੁਸਤਕਾਂ ਵੀ ਲਿਖੀਆਂ ਸਨ ।

ਆਦਮ ਤੇ ਹਵਾ ਨੇ ਔਲਾਦ ਵੀ ਪੈਦਾ ਕੀਤੀ । ਹਵਾ ਦੇ ਜੌੜੇ ਪੈਦਾ ਹੁੰਦੇ ਸਨ, ਜਿਨ੍ਹਾਂ ਵਿਚ ਇਕ ਮੁੰਡਾ ਹੁੰਦਾ ਸੀ ਅਤੇ ਇਕ ਕੁੜੀ। ਇਕ ਝੋਲ ਦੇ ਮੁੰਡੇ ਦਾ ਵਿਆਹ ਦੂਜੇ ਝੋਲ ਦੀ ਕੁੜੀ ਨਾਲ ਕੀਤਾ ਜਾਂਦਾ ਸੀ । ਵੱਡਾ ਮੁੰਡਾ ਕਾਬੀਲ ਅਤੇ ਉਸ ਤੋਂ ਛੋਟਾ ਹਾਬੀਲ ਸੀ । ਕਾਬੀਲ ਅਤੇ ਹਾਬੀਲ ਦੋਵੇਂ ਇਕੋ ਭੈਣ ਦੇ ਆਸ਼ਕ ਸਨ । ਇਸ ਲਈ ਕਾਬੀਲ ਨੇ ਈਰਖਾ ਵਜੋਂ ਹਾਬੀਲ ਦੇ ਸਿਰ ਉੱਤੇ ਪੱਥਰ ਮਾਰ ਕੇ ਉਸ ਨੂੰ ਮਾਰ ਦਿੱਤਾ । ਇਸ ਗ਼ਮ ਵਿਚ ਆਦਮ ਘੁਲ ਘੁਲ ਕੇ ਮਰ ਗਿਆ । ਆਦਮ ਦਾ ਸ਼ੀਸ ਨਾਂ ਦਾ ਪੁੱਤਰ, ਜਿਸ ਦੇ ਨਾਲ ਕੋਈ ਭੈਣ ਨਹੀਂ ਜੰਮੀ ਸੀ, ਆਦਮ ਨੂੰ ਬਹੁਤ ਪਿਆਰਾ ਸੀ ਅਤੇ ਆਦਮ ਉਸ ਨੂੰ ਆਪਣਾ ਵਸੀ ਸਮਝਦਾ ਸੀ । ਆਦਮ ਦੇ ਹੋਰ ਵੀ ਕਈ ਪੁੱਤਰ ਹੋਏ । ਉਨ੍ਹਾਂ ਵਿਚੋਂ ਇਕ ਦਾ ਨਾਂ ਅਬਦੁਲ ਹਾਰਿਸ ਸੀ । ਸਾਲਬੀ ਕਹਿੰਦਾ ਹੈ ਕਿ ਹਵਾ ਨੇ 20 ਵਾਰੀ ਜੌੜੇ ਜੰਮੇ ਅਤੇ ਆਦਮ ਦੇ ਮਰਨ ਤੋਂ ਪਹਿਲਾਂ ਉਸ ਦੇ ਪਰਿਵਾਰ ਦੇ ਜੀਆਂ ਦੀ ਗਿਣਤੀ 40,000 ਸੀ । ਹਲਬੀ ਨੇ ਆਦਮ ਦੇ ਪੰਜਾਂ ਪੁੱਤਰਾਂ ਦਾ ਜ਼ਿਕਰ ਕੀਤਾ ਹੈ ਜੋ ਅਰਬ ਲੋਕਾਂ ਦੇ ਫ਼ਰਿਸ਼ਤੇ ਸਨ। ਇਬਲੀਸ ਨੇ ਉਨ੍ਹਾਂ ਦੇ ਬੁੱਤ ਬਣਾਏ ਅਤੇ ਆਉਣ ਵਾਲੀਆਂ ਪੀੜ੍ਹੀਆਂ ਉਨ੍ਹਾਂ ਦੀ ਪੂਜਾ ਕਰਨ ਲਗ ਪਈਆਂ ।

ਖ਼ੁਦਾ ਨੇ ਇਕ ਵਾਰੀ ਆਦਮ ਦੀ ਪਿੱਠ ਰਗੜੀ ਅਤੇ ਉਸ ਦੀ ਸਾਰੀ ਸੰਤਾਨ ਸਣੇ ਦਾਊਦ ਦੇ ਉਸ ਦੇ ਸਾਹਮਣੇ ਹਾਜ਼ਰ ਹੋ ਗਈ । ਜਦੋਂ ਆਦਮ ਨੂੰ ਪਤਾ ਲੱਗਾ ਕਿ ਦਾਊਦ ਦੀ ਉਮਰ ਬਹੁਤ ਥੋੜ੍ਹੀ ਹੈ ਤਾਂ ਉਸ ਨੇ ਆਪਣੀ ਉਮਰ ਵਿਚੋਂ 40 ਸਾਲ ਉਸ ਨੂੰ ਦੇ ਦਿੱਤੇ ਤੇ ਇਸ ਤਰ੍ਹਾਂ ਉਸ ਨੇ ਆਪਣੀ 1,000 ਸਾਲ ਦੀ ਨਿਸ਼ਚਿਤ ਉਮਰ ਘਟਾ ਲਈ। ਯਹੂਦੀ ਰਵਾਇਤ ਵਿਚ ਵੀ ਇਸੇ ਤਰ੍ਹਾਂ ਕਿਹਾ ਗਿਆ ਹੈ ਅਤੇ ਇਸ ਨਾਲ ਮਿਲਦਾ ਜੁਲਦਾ ਖ਼ਿਆਲ ਕਿ ਸਭ ਕੁਝ ਉਸ ਸਮੇਂ ਹੀ ਪੈਦਾ ਕੀਤਾ ਗਿਆ, ਈਸਾਈ ਰਵਾਇਤ ਵਿਚ ਵੀ ਮਿਲਦਾ ਹੈ ।

ਆਦਮ ਨੂੰ 6 ਨੀਸਾਂਨਾਂ, ਸੰਨ 1 ਨੂੰ ਜੁਮੇ ਵਾਲੇ ਦਿਨ ਪੈਦਾ ਕੀਤਾ ਗਿਆ । ਉਸ ਨੂੰ ਉਸੇ ਦਿਨ ਜੰਨਤ ਵਿਚੋਂ ਕੱਢਿਆ ਗਿਆ ਅਤੇ ਉਹ ਉਸੇ ਮਹੀਨੇ ਦੀ ਉਸੇ ਤਾਰੀਖ਼ ਨੂੰ ਜੁਮੇ ਵਾਲੇ ਦਿਨ ਮਰ ਗਿਆ । ਉਸਨੂੰ ਹਵਾ ਦੇ ਨਾਲ ਮੱਕੇ ਦੇ ਨੇੜੇ ਅਬੂ ਕੁਬੈਜ਼ ਦੇ ਦਾਮਨ ਵਿਚ ਇਕ ਗੁਫ਼ਾ ਵਿਚ ਦਫ਼ਨਾਇਆ ਗਿਆ । ਸਾਲਬੀ ਦਸਦਾ ਹੈ ਕਿ 'ਤੂਫ਼ਾਨ' ਦੇ ਮਗਰੋਂ ਉਸ ਨੂੰ ਯੋਰੋਸ਼ਲਮ ਵਿਚ ਲਿਆਂਦਾ ਗਿਆ ਅਤੇ ਈਸਾਈ ਰਵਾਇਤ ਅਨੁਸਾਰ ਉਹ ਕਿਸ਼ਤੀ ਤੋਂ ਧਰਤੀ ਦੇ ਕੇਂਦਰ ਗੋਲਗੋਥਾ ਵਿਚ ਲਿਆਂਦਾ ਗਿਆ ।

ਆਦਮ ਨਾ ਸਿਰਫ਼ ਪਹਿਲਾ ਮਨੁੱਖ ਹੀ ਸੀ ਸਗੋਂ ਪਹਿਲਾ ਪੈਗ਼ੰਬਰ ਵੀ ਸੀ । ਇਸ ਲਈ ਉਸ ਦਾ ਅਸਰ ਇਸਲਾਮੀ ਵਿਚਾਰਧਾਰਾ ਤੇ ਪਿਆ । ਈਸਾਈ ਮੱਤ ਵਿਚ ਈਸਾ ਦੂਜਾ ਆਦਮ ਸੀ । ਇਵੇਂ ਹੀ ਇਸਲਾਮ ਵਿਚ ਇਹੋ ਸਬੰਧ ਆਦਮ ਤੇ ਮੁਹੰਮਦ ਸਾਹਿਬ ਵਿਚ ਜੋੜਿਆ ਗਿਆ । ਆਦਮ ਨੂੰ ਪਹਿਲਾ ਅਤੇ ਮੁਹੰਮਦ ਸਾਹਿਬ ਨੂੰ ਆਖ਼ਰੀ ਰਸੂਲ ਮੰਨਿਆ ਜਾਂਦਾ ਹੈ । ਸਬ੍ਹੀਆ ਸਿਸਟਮ ਅਨੁਸਾਰ ਆਦਮ ਸੱਤ ਨਾਤਿਕਾਂ ਵਿਚੋਂ ਪਹਿਲਾ ਸੀ । ਕਈ ਕਹਿੰਦੇ ਹਨ ਕਿ ਉਸ ਤੋਂ ਪਹਿਲਾਂ ਵੀ ਆਦਮੀ ਅਤੇ ਨਾਤਿਕ ਮੌਜੂਦ ਸਨ । ਸੂਫ਼ੀਆਂ ਅਨੁਸਾਰ ਸਾਰੀ ਮਨੁੱਖ ਜਾਤੀ ਲਈ ਮੁਹੰਮਦ ਸਾਹਿਬ ਹੀ ਸਭ ਕੁਝ ਹਨ ਅਤੇ ਉਨ੍ਹਾਂ ਦਾ ਨੂਰ ਹੀ ਆਦਮ ਵਿਚ ਸੀ । ਸਾਰੀ ਖ਼ਲਕਤ ਮੁਹੰਮਦ ਸਾਹਿਬ ਲਈ ਪੈਦਾ ਕੀਤੀ ਗਈ ਅਤੇ ਆਦਮ ਤੇ ਉਸ ਦੀ ਸੰਤਾਨ ਉਨ੍ਹਾਂ ਦੇ ਨੂਰ ਤੋਂ ਹੀ ਪੈਦਾ ਕੀਤੇ ਗਏ ਸਨ ।

ਹ. ਪ੍ਰ.- ਐਨ. ਇਸ.

**ਆਦਮਖ਼ੋਰੀ** : ਆਦਮਖ਼ੋਰੀ ਬਹੁਤ ਪੁਰਾਣੇ ਸਮੇਂ ਤੋਂ ਚਲੀ ਆ ਰਹੀ ਹੈ । ਆਸਟ੍ਰੇਲੀਆ, ਅਫ਼ਰੀਕਾ, ਦੱਖਣੀ ਅਮਰੀਕਾ ਆਦਿ ਦੇਸ਼ਾਂ ਦੀਆਂ ਕਈ ਵਹਿਸ਼ੀ ਕੌਮਾਂ ਹਾਲੇ ਵੀ ਆਦਮਖ਼ੋਰੀ ਕਰਦੀਆਂ ਹਨ ।

ਹੈਰੋਡੋਟਸ ਤੇ ਸਟਰੈਬੋ ਆਦਿ ਯੂਨਾਨੀ ਕੁਝ ਟਪਰੀਵਾਸ ਜਾਤੀਆਂ, ਜਿਵੇਂ ਕੈਸਪੀਅਨ ਸਾਗਰ ਦੇ ਉੱਤਰ-ਪੂਰਬ ਵਿਚ ਵਸਦੀ ਇਕ ਸੀਥਿਅਨ ਮੈਸਾਗੈਟੀ ਜਾਤੀ ਦਾ ਜ਼ਿਕਰ ਕਰਦੇ ਹਨ ਜਿਨ੍ਹਾਂ ਵਿਚ ਬੁੱਢਿਆਂ ਨੂੰ ਮਾਰ ਕੇ ਖਾ ਲੈਣ ਦਾ ਰਿਵਾਜ ਸੀ । ਮੱਧ ਕਾਲ ਵਿਚ ਮਾਰਕੋਪੋਲੋ ਆਦਿ ਯਾਤਰੀਆਂ ਨੇ ਚੀਨ ਤੇ ਤਿੱਬਤ ਦੀਆਂ ਕੁਝ ਜੰਗਲੀ ਕੌਮਾਂ ਵਿਚ ਇਸ ਆਦਤ ਦਾ ਜ਼ਿਕਰ ਕੀਤਾ ਹੈ । ਅੱਜ ਤੋਂ ਕੁਝ ਚਿਰ ਪਹਿਲਾਂ ਤੱਕ ਪੱਛਮੀ ਤੋਂ ਕੇਂਦਰੀ ਅਫ਼ਰੀਕਾ ਦੇ ਵਧੇਰੇ ਹਿੱਸੇ ਵਿਚ ਨਿਊਗਿਨੀ, ਫ਼ਿਜੀ, ਆਸਟ੍ਰੇਲੀਆ, ਨਿਊਜ਼ੀਲੈਂਡ, ਪਾਲੀਨੇਸ਼ੀਆਈ ਟਾਪੂਆਂ, ਸਮਾਟਰਾ ਤੇ ਹੋਰ ਪੂਰਬੀ ਦੀਪ ਸਮੂਹਾਂ, ਦੱਖਣੀ ਅਮਰੀਕਾ ਅਤੇ ਇਸ ਤੋਂ ਕੁਝ ਪੁਰਾਣੇ ਸਮਿਆਂ ਵਿਚ ਉੱਤਰੀ ਅਮਰੀਕਾ ਦੇ ਕੁਝ ਹਿੱਸਿਆਂ ਵਿਚ ਵੀ ਆਦਮਖ਼ੋਰੀ ਆਮ ਸੀ । ਵਧੇਰੇ ਉੱਨਤ ਲੋਕਾਂ ਵਿਚ ਵੀ ਭੀੜ ਦੇ ਸਮੇਂ ਜਾਂ ਰੋਗ ਦੀ ਹਾਲਤ ਵਿਚ ਇਹ ਭੈੜੀ ਰੀਤ ਦੇਖਣ ਵਿਚ ਆਈ ਹੈ ।

ਆਦਮਖ਼ੋਰੀ ਦੇ ਚਾਰ ਕਾਰਨ ਦੱਸੇ ਜਾ ਸਕਦੇ ਹਨ :- ਜਦੋਂ ਕਿਸੇ ਨੂੰ ਆਦਮੀ ਦਾ ਮਾਸ ਮੂੰਹ ਲਗ ਜਾਵੇ ਜਾਂ ਜਦੋਂ ਕਿਤੇ ਕਾਲ ਪੈ ਜਾਵੇ ਜਾਂ ਰਾਸ਼ਨ ਦੀ ਥੁੜ ਆ ਜਾਵੇ ਤਾਂ ਮਨੁੱਖ ਆਦਮਖ਼ੋਰੀ ਲਈ ਮਜਬੂਰ ਹੋ ਜਾਂਦਾ ਹੈ । ਵੈਰੀਆਂ ਤੋਂ ਬਦਲਾ ਲੈਣ ਦੀ ਭਾਵਨਾ ਜਾਂ ਕਿਸੇ ਰਹੁ-ਰੀਤ ਦੀ ਪੂਰਤੀ ਵੀ ਇਸ ਭੈੜੀ ਰਸਮ ਦਾ ਕਾਰਨ ਹੋ ਸਕਦੀ ਹੈ ।

ਆਮ ਖ਼ੁਰਾਕ ਦੇ ਤੌਰ ਤੇ ਆਦਮਖ਼ੋਰੀ ਰੈੱਡ ਇੰਡੀਅਨ ਜਾਤੀਆਂ ਵਿਚ ਤੇ ਜਹਾਜ਼ਾਂ ਦੇ ਸਮੁੰਦਰ ਵਿਚ ਤਬਾਹ ਹੋ ਜਾਣ ਤੇ ਜਾਂ ਜੰਗ ਵਿਚ ਸ਼ਹਿਰਾਂ ਤੇ ਕਿਲਿਆਂ ਦੇ ਘੇਰੇ ਆਦਿ ਭੀੜਾਂ ਸਮੇਂ ਵਧੇਰੇ ਸੱਭਿਆ ਜਾਤੀਆਂ ਵਿਚ ਵੀ ਆਦਮੀਆਂ ਦੇ ਆਦਮੀ ਨੂੰ ਖਾਣ ਦੀ ਗਵਾਹੀ ਮਿਲਦੀ ਹੈ । ਦੂਜੀ ਵੱਡੀ ਲੜਾਈ ਵਿਚ ਭਾਵੇਂ ਲੈਨਿਨਗ੍ਰਾਡ ਉਤੇ ਨਾਜ਼ੀ ਫ਼ੌਜ ਦਾ ਘੇਰਾ ਤਿੰਨ ਸਾਲ ਤੋਂ ਉਪਰ ਪਿਆ ਰਿਹਾ ਤੇ ਲੋਕਾਂ ਨੇ ਕਾਗ਼ਜ਼ ਖਾ ਕੇ ਵੀ ਭੁੱਖ ਨੂੰ ਨਵਿਰਤ ਕੀਤਾ ਪਰ ਆਦਮਖ਼ੋਰੀ ਦੀ ਕੋਈ ਘਟਨਾ ਨਹੀਂ ਵਾਪਰੀ ।

ਪੱਛਮੀ ਅਫ਼ਰੀਕਾ ਵਿਚ ਥੋੜ੍ਹਾ ਚਿਰ ਪਹਿਲਾਂ ਤਕ ਬਾਜ਼ਾਰ ਵਿਚ ਆਦਮੀ ਦਾ ਮਾਸ ਖਾਣ ਲਈ ਵਿਕਦਾ ਸੀ ਤੇ ਕਈ ਕੌਮਾਂ ਦੇ ਲੋਕ ਆਪਣੇ ਮੋਏ ਰਿਸ਼ਤੇਦਾਰਾਂ ਦੇ ਮਾਸ ਨੂੰ ਵੇਚ ਲੈਂਦੇ ਸਨ । ਆਸਟ੍ਰੇਲੀਆ, ਅਫ਼ਰੀਕਾ ਤੇ ਦੱਖਣੀ ਅਮਰੀਕਾ ਦੇ ਜਾਂਗਲੀਆਂ ਵਿਚ ਮੁਰਦੇ ਦੇ ਅੰਤਮ ਸੰਸਕਾਰ ਦੇ ਤੌਰ ਤੇ ਇਸ ਨੂੰ ਖਾ ਲਿਆ ਜਾਂਦਾ ਰਿਹਾ ਹੈ । ਕਦੀ ਕਦੀ ਬਹੁਤ ਬੁੱਢੇ ਜਾਂ ਰੋਗੀ ਰਿਸ਼ਤੇਦਾਰਾਂ ਦੇ ਸਰੀਰ ਵੀ ਇਸੇ ਤਰ੍ਹਾਂ ਬਿਲੇ ਲਗਾਏ ਜਾਂਦੇ ਰਹੇ ਹਨ । ਇਸ ਰੀਤ ਦਾ ਇਕ ਰੂਪ ਕੁਝ ਅਫ਼ਰੀਕੀ ਤੇ ਦੱਖਣੀ ਅਮਰੀਕੀ ਜਾਤੀਆਂ ਵਿਚ ਮੁਰਦੇ ਦੀ ਸੁਆਹ ਨੂੰ ਪਾਣੀ ਵਿਚ ਘੋਲ ਕੇ ਪੀ ਲੈਣਾ ਹੈ । ਆਸਟ੍ਰੇਲੀਆ ਦੀਆਂ ਕੁਝ ਜਾਤੀਆਂ ਵਿਚ ਮੁਰਦੇ ਨੂੰ ਝੁਲਸ ਕੇ ਇਸ ਵਿਚੋਂ ਨੁਚੜਦੇ ਰਸ ਨੂੰ ਪੀ ਲੈਣ ਦਾ ਰਿਵਾਜ

ਹੈ । ਕਈ ਲੋਕ ਮਨੁੱਖੀ ਖੋਪਰੀ ਨੂੰ ਪਿਆਲੇ ਵਜੋਂ ਵਰਤਦੇ ਸਨ । ਵਾਮ ਮਾਰਗੀ ਹੁਣ ਵੀ ਅਜਿਹਾ ਕਰਦੇ ਹਨ ।

ਇਸ ਤਰ੍ਹਾਂ ਦਾ ਆਦਮਖ਼ੋਰੀ ਦਾ ਮੁੱਢਲਾ ਕਾਰਨ ਜਾਦੂ ਟੂਣਾ ਵੀ ਹੋ ਸਕਦਾ ਹੈ । ਇਸ ਵਹਿਮ ਵਿਚ ਕਿ ਇਕ ਮੁਰਦੇ ਦੇ ਮਾਸ ਨੂੰ ਖਾਣ ਨਾਲ ਉਸ ਦੇ ਚੰਗੇ ਮਾਨਸਿਕ ਜਾਂ ਸਰੀਰਕ ਗੁਣ ਖਾਣ ਵਾਲੇ ਵਿਚ ਆ ਜਾਂਦੇ ਹਨ ਆਦਿ ਜਾਤੀਆਂ ਵੈਰੀ ਜਾਂ ਮਿੱਤਰ ਦੋਹਾਂ ਦੇ ਲੜਾਈ ਵਿਚ ਮਾਰੇ ਜਾਣ ਉਤੇ ਉਸ ਦਾ ਮਾਸ ਖਾਂਦੀਆਂ ਸਨ । ਹੁਣ ਵੀ ਕਈ ਮੂਰਖ ਇਹ ਸਮਝਦੇ ਹਨ ਕਿ ਸ਼ੇਰ ਦਾ ਦਿਲ ਖਾ ਲੈਣ ਨਾਲ ਉਸ ਵਰਗੀ ਬਹਾਦਰੀ ਖਾਣ ਵਾਲੇ ਵਿਚ ਆ ਜਾਂਦੀ ਹੈ । ਇਕ ਹੋਰ ਵਹਿਮ ਇਹ ਹੈ ਕਿ ਮੁਰਦੇ ਦੇ ਮਾਸ ਦਾ ਕੁਝ ਹਿੱਸਾ ਖਾ ਲੈਣ ਨਾਲ ਉਹ ਪ੍ਰੇਤ ਬਣ ਕੇ ਨਹੀਂ ਚਿੰਬੜਦਾ । ਇਹ ਵਹਿਮ ਵੀ ਆਮ ਹੈ ਕਿ ਮੁਰਦੇ ਦਾ ਮਾਸ ਖਾਧੇ ਜਾਣ ਨਾਲ ਉਸ ਦੇ ਸਬੰਧੀਆਂ ਜਾਂ ਮਿਤਰਾਂ ਦੇ ਦਿਲ ਮਾੜੇ ਪੈ ਜਾਂਦੇ ਹਨ ਤੇ ਉਨ੍ਹਾਂ ਵਿਚ ਬਦਲੇ ਦੀ ਭਾਵਨਾ ਨਹੀਂ ਉਠਦੀ । ਦੇਵਤਿਆਂ ਨੂੰ ਬਲੀ ਦਿੱਤੇ ਹੋਏ ਮਨੁੱਖਾਂ ਦਾ ਮਾਸ ਪਰਸ਼ਾਦ ਵਜੋਂ ਖਾਣ ਦਾ ਰਿਵਾਜ ਵੀ ਮੈਕਸੀਕੋ ਤੇ ਸ਼ਾਇਦ ਫ਼ਿਜ਼ੀ ਦੀਆਂ ਆਦਮ ਜਾਤੀਆਂ ਵਿਚ ਆਮ ਰਿਹਾ ਹੈ । ਦੰਡ ਜਾਂ ਬਦਲੇ ਦੇ ਰੂਪ ਵਿਚ ਵੈਰੀ ਦਾ ਮਾਸ ਖਾਣ ਦਾ ਕਾਰਨ ਵੀ ਅਜਿਹੇ ਭਰਮ ਹੀ ਰਹੇ ਹਨ । ਬਹੁਤ ਹਾਲਤਾਂ ਵਿਚ ਗੁੱਸੇ ਜਾਂ ਹੰਕਾਰ ਵਿਚ ਆਦਿ ਮਨੁੱਖ ਆਪਣੇ ਵੈਰੀ ਨੂੰ ਮਾਰ ਕੇ ਖਾ ਲੈਂਦਾ ਰਿਹਾ ਹੈ । ਉੱਤਰੀ ਅਮਰੀਕਾ ਦੇ ਪੱਛਮੀ ਹਿੱਸਿਆਂ ਵਿਚ ਜਾਦੂਗਰਾਂ ਦੀ ਹੈਮਤਜ਼ਨ ਨਾਮੀ ਇਕ ਜਮਾਤ ਦਾ ਮੈਂਬਰ ਬਣਨ ਲਈ ਇਕ ਸ਼ਰਤ ਮਨੁੱਖੀ ਮਾਸ ਦਾ ਖਾਣਾ ਸੀ । ਇਸੇ ਤਰ੍ਹਾਂ ਦੱਖਣੀ ਆਸਟ੍ਰੇਲੀਆ ਵਿਚ ਇਕ ਪ੍ਰਚੱਲਤ ਰਿਵਾਜ ਅਨੁਸਾਰ ਇਕ ਜਾਦੂਗਰ ਨੇ ਆਪਣੀ ਜਮਾਤ ਦਾ ਮੈਂਬਰ ਬਣਾਉਣ ਲਈ ਆਦਮੀ ਦੇ ਬੱਚੇ ਦੇ ਸਰੀਰ ਦਾ ਕੁਝ ਹਿੱਸਾ ਖਾਣਾ ਇਕ ਜ਼ਰੂਰੀ ਸ਼ਰਤ ਰੱਖੀ ਹੋਈ ਸੀ ।

ਆਦਮਖ਼ੋਰੀ ਦੀਆਂ ਬਹੁਤ ਸਾਰੀਆਂ ਰੀਤਾਂ ਹੋਰ ਕਈ ਤਰ੍ਹਾਂ ਦੇ ਰਿਵਾਜਾਂ ਉਤੇ ਨਿਰਭਰ ਹਨ । ਕੁਝ ਆਦਿ ਜਾਤੀਆਂ ਮਨੁੱਖੀ ਮਾਸ ਖਾਣ ਲਈ ਹੀ ਲੜਾਈ ਵਿਚ ਜਾਂਦੀਆਂ ਸਨ । ਕਈਆਂ ਜਾਤੀਆਂ ਵਿਚ ਅਤਿ ਨਿਕਟੀ ਸਬੰਧੀਆਂ ਦੀ ਲਾਸ਼ ਨੂੰ ਖਾਣਾ ਮਨ੍ਹਾ ਸੀ । ਹੋਰ ਕਈ ਜਾਤੀਆਂ ਵਿਚ ਇਸ ਦੇ ਉਲਟ ਕੇਵਲ ਨੇੜੇ ਦੇ ਸਬੰਧੀਆਂ ਦਾ ਹੀ ਇਹ ਹੱਕ ਜਾਂ ਫ਼ਰਜ਼ ਸਮਝਿਆ ਜਾਂਦਾ ਸੀ । ਕਿਤੇ ਕਿਤੇ ਕਾਤਲ ਖ਼ੁਦ ਆਪਣੇ ਮਕਤੂਲ ਦਾ ਮਾਸ ਨਹੀਂ ਖਾਂਦਾ ਸੀ । ਕਿਤੇ ਕਿਤੇ ਬਦਲਾ ਲੈਣ ਵਾਲੇ ਦੀ ਸਾਰੀ ਕੁਲ ਇਸ ਮੰਤਵ ਨਾਲ ਮਾਰੇ ਗਏ ਮਨੁੱਖ ਦਾ ਮਾਸ ਨਹੀਂ ਖਾਂਦੀ ਸੀ ਅਤੇ ਕੁਝ ਹਾਲਤਾਂ ਵਿਚ ਇਸ ਦੇ ਉਲਟ ਬਦਲਾ ਲੈਣ ਵਾਲੇ ਦੀ ਕੁਲ ਤੇ ਇਸ ਦੇ ਕੁੜਮਾਂ ਦੀ ਕੁਲ ਨੂੰ ਹੀ ਇਸ ਦੇ ਮਕਤੂਲ ਦਾ ਮਾਸ ਖਾਣ ਦਾ ਹੱਕ ਸੀ ਅਤੇ ਮਕਤੂਲ ਦੀ ਕੁਲ ਤੇ ਉਸ ਦੇ ਕੁੜਮਾਂ ਦੀਆਂ ਕੁਲਾਂ ਨੂੰ ਇਹ ਹੱਕ ਨਹੀਂ ਸੀ ਅਤੇ ਨਾ ਹੀ ਮੂਲੋਂ ਪਰਾਈਆਂ ਕੁਲਾਂ ਨੂੰ ਇਹ ਅਧਿਕਾਰ ਸੀ । ਕੁਝ ਜਾਤੀਆਂ ਵਿਚ ਇਸਤਰੀਆਂ ਲਈ ਮਨੁੱਖੀ ਮਾਸ ਖਾਣਾ ਮਨ੍ਹਾ ਹੈ ਤੇ ਕੁਝ ਹੋਰ ਜਾਤੀਆਂ ਵਿਚ ਜਾਤੀ ਦੇ ਕੁਝ ਖ਼ਾਸ ਵਰਗਾਂ ਲਈ ਮਨੁੱਖੀ ਮਾਸ ਵਰਜਤ ਹੈ । ਇਸ ਤਰ੍ਹਾਂ ਇਸ ਰੀਤ ਦੇ ਅਨੇਕਾਂ ਭੇਦ ਹਨ ਜਿਨ੍ਹਾਂ ਦਾ ਵਰਗੀਕਰਨ ਸੰਭਵ ਨਹੀਂ । ਇਹ ਭੈੜਾ ਅਮਲ ਸਭਿਅਤਾ ਦੇ ਫੈਲਣ ਨਾਲ ਹੁਣ ਕਰੀਬ ਕਰੀਬ ਸਾਰੇ ਸੰਸਾਰ ਵਿਚ ਖ਼ਤਮ ਹੋ ਗਿਆ ਹੈ ।

**ਆਦਮ ਦਾ ਪੁਲ** : ਸ੍ਰੀਲੰਕਾ ਦਾ ਮਨਾਰ ਟਾਪੂ ਅਤੇ ਭਾਰਤ ਦੇ ਸਮੁੰਦਰੀ ਤਟ ਦੇ ਰਾਮੇਸ਼ਵਰਮ ਟਾਪੂ ਦੇ ਵਿਚਕਾਰ ਦੱਖਣ-ਪੱਛਮ ਵਿਚ ਖਾੜੀ ਮਨਾਰ ਅਤੇ ਉੱਤਰ-ਪੂਰਬ ਵਿਚ ਪਾਕ ਜਲ-ਡਮਰੂ ਨਾਲ ਜੁੜਿਆ ਹੋਇਆ ਲਗਭਗ 48 ਕਿ. ਮੀ. ਲੰਬਾ ਰੇਤਲਾ ਟਿੱਲਾ ਹੈ । ਪੁਰਾਣਾਂ ਨੂੰ ਮੰਨਣ ਵਾਲੇ ਇਸ ਨੂੰ ਸ੍ਰੀ ਰਾਮਚੰਦਰ ਦਾ ਪੁਲ ਵੀ ਕਹਿੰਦੇ ਹਨ । ਇਸ ਦਾ ਕੁਝ ਹਿੱਸਾ ਸਦਾ ਸੁੱਕਾ ਰਹਿੰਦਾ ਹੈ ਅਤੇ ਚੜ੍ਹੇ ਹੋਏ ਪਾਣੀ ਵਿਚ ਵੀ ਇਥੇ ਪਾਣੀ ਦੀ ਡੂੰਘਾਈ ਲਗਭਗ ਇਕ ਮੀਟਰ ਤੋਂ ਵਧ ਨਹੀਂ ਹੁੰਦੀ । ਸਮੁੰਦਰੀ ਜਹਾਜ਼ ਇਸ ਰਾਹ ਨਹੀਂ ਲੰਘਦੇ, ਸਗੋਂ ਲੰਕਾ ਦੇ ਦੱਖਣ ਵੱਲੋਂ ਘੁੰਮ ਕੇ ਜਾਂਦੇ ਹਨ । ਧਰਤੀ ਉੱਪਰਲੀ ਤੇ ਅੰਦਰਲੀ ਹਾਲਤ ਦੀ ਖੋਜ ਤੋਂ ਇਹ ਸਾਬਤ ਹੁੰਦਾ ਹੈ ਕਿ ਇਹ ਹਿੱਸਾ ਇਕ ਥਲ-ਡਮਰੂ ਨਾਲ ਜੁੜਿਆ ਹੋਇਆ ਸੀ ਜੋ 1480 ਈ. ਦੀ ਬਹੁਤ ਤੇਜ਼ ਹਨੇਰੀ ਨਾਲ ਮਿਟ ਗਿਆ । ਭੂ-ਵਿਗਿਆਨ ਦੀ ਖ਼ੋਜ ਅਨੁਸਾਰ ਇਥੇ ਮੂੰਗੇ ਦੱਬੇ ਹੋਏ ਸਨ ਜੋ ਹੁਣ ਮੂੰਗੇ ਦੇ ਪੱਥਰਾਂ ਦੇ ਰੂਪ ਵਿਚ ਮਿਲਦੇ ਹਨ । ਸੰਨ 1838 ਵਿਚ ਇਸ ਨੂੰ ਸਮੁੰਦਰੀ ਆਵਾਜਾਈ ਦੇ ਯੋਗ ਬਣਾਉਣ ਲਈ ਖੁਦਾਈ ਸ਼ੁਰੂ ਕੀਤੀ ਗਈ ਪਰ ਇਹ ਥਾਂ ਜਹਾਜ਼ਰਾਨੀ ਦੇ ਯੋਗ ਨਾ ਬਣ ਸਕੀ । ਅੱਜਕੱਲ੍ਹ ਭਾਰਤ ਸਰਕਾਰ ਇਸ ਕੰਮ ਵਾਸਤੇ ਉੱਦਮ ਕਰ ਰਹੀ ਹੈ । ਰਾਮਾਇਣ ਅਨੁਸਾਰ, ਅਯੁੱਧਿਆ ਤੋਂ ਸ੍ਰੀ ਰਾਮਚੰਦਰ ਨੇ ਆਪਣੀ ਪਤਨੀ ਨੂੰ ਵਾਪਸ ਲੈਣ ਲਈ ਲੰਕਾ ਦੇ ਰਾਜੇ ਰਾਵਣ ਉਤੇ ਹਮਲਾ ਕਰਨ ਵਾਸਤੇ ਇਹ ਪੁਲ ਬਣਵਾਇਆ ਸੀ ਜਿਸ ਦੇ ਸਬੂਤ ਵਿਚ ਇਹ ਰੇਤ ਦਾ ਢੇਰ ਦਿੱਸਦਾ ਹੈ । ਕਿਹਾ ਜਾਂਦਾ ਹੈ ਕਿ ਰਾਮੇਸ਼ਵਰਮ ਮੰਦਰ ਸ੍ਰੀ ਰਾਮਚੰਦਰ ਦੀ ਜਿੱਤ ਦੀ ਯਾਦ ਵਿਚ ਬਣਾਇਆ ਗਿਆ ਸੀ ।

9° 05′ ਉ. ਵਿਥ.; 79° 25′ ਪੂ. ਲੰਬ.

**ਆਦਮ-ਦੁਰਖ਼ਾਨਈ** : ਆਦਮ ਖ਼ਾਂ ਅਤੇ ਦੁਰਖ਼ਾਨਈ ਪਸ਼ਤੋ ਦੇ ਇਕ ਕੌਮੀ ਰੋਮਾਂਟਿਕ ਕਿੱਸੇ ਦੇ ਹੀਰੋ ਤੇ ਹੀਰੋਇਨ ਹਨ । ਦੁਰਖ਼ਾਨਈ ਦੁਰਖ਼ਾਨਸ ਦਾ ਪਸ਼ਤੋ ਉਚਾਰਣ ਅਨੁਸਾਰ ਇਕ ਵਿਗੜਿਆ ਰੂਪ ਹੈ ਜਿਸ ਨੂੰ ਦੁਰਖ਼ਾਨਸ ਦੀ ਥਾਂ ਪਿਆਰ ਨਾਲ ਦੁਰਖ਼ੋ ਜਾਂ ਦੁਰਖ਼ਾਨਈ ਬਣਾ ਲਿਆ ਗਿਆ ਹੈ ।

ਆਦਮ ਖ਼ਾਂ ਬਾਰੇ ਇਹ ਮਸ਼ਹੂਰ ਹੈ ਕਿ ਉਸ ਨੂੰ ਰਬਾਬ ਵਜਾਉਣ ਦਾ ਬਹੁਤ ਸ਼ੌਕ ਸੀ ਅਤੇ ਉਹ ਇਸ ਕਲਾ ਵਿਚ ਬੜਾ ਨਿਪੁੰਨ ਸੀ । ਜਦੋਂ ਕਦੇ ਉਹ ਸੁਤੇ-ਸਿਧ ਯਾਰਾਂ-ਦੋਸਤਾਂ ਦੀ ਮਹਿਫ਼ਲ ਵਿਚ ਬੈਠ ਕੇ ਰਬਾਬ ਵਜਾਉਂਦਾ ਤਾਂ ਆਪਣੇ ਜਾਦੂ ਤੇ ਕਰੁਣਾ ਭਰੇ ਸੁਰੀਲੇ ਨਗ਼ਮਿਆਂ ਨਾਲ ਸੁਣਨ ਵਾਲਿਆਂ ਨੂੰ ਮਸਤ ਕਰ ਦਿੰਦਾ ਸੀ । ਅੱਜ ਤਕ ਇਉਂ ਕਿਹਾ ਜਾਂਦਾ ਹੈ ਕਿ ਜੇ ਕੋਈ ਆਦਮ ਖ਼ਾਂ ਦੀ ਕਬਰ ਉਤੇ ਉੱਗੇ ਦਰਖ਼ਤ ਦੀ ਲੱਕੜੀ ਜਾਂ ਤੀਲੇ ਦੀ ਬਣੀ ਹੋਈ ਮਿਜ਼ਰਾਬ ਜਾਂ ਸ਼ਹਿਬਾਜ਼ ਨਾਲ ਰਬਾਬ ਵਜਾਏ ਤਾਂ ਉਸ ਨੂੰ ਛੇਤੀ ਹੀ ਰਬਾਬ ਵਜਾਉਣ ਦਾ ਹੁਨਰ ਆ ਜਾਂਦਾ ਹੈ । ਇਹ ਗੱਲ ਯਕੀਨੀ ਹੈ ਕਿ ਆਦਮ ਖ਼ਾਂ ਅਤੇ ਇਸ ਦੀ ਪ੍ਰੇਮਿਕਾ ਦੁਰਖ਼ਾਨਈ ਦੋਵੇਂ ਕਵੀ ਨਹੀਂ ਸਨ । ਹੋ ਸਕਦਾ ਹੈ ਕਿ ਉਨ੍ਹਾਂ ਦਾ ਕਿੱਸਾ ਲਿਖਣ ਵਾਲਿਆਂ ਨੇ ਉਨ੍ਹਾਂ ਦੀ ਗੱਲਬਾਤ ਨੂੰ ਆਪਣੇ ਬਣਾਏ ਹੋਏ ਸ਼ਿਅਰਾਂ ਜਾਂ ਟੱਪੇਦਾਰ ਵਾਕਾਂ ਵਿਚ ਬਿਆਨ ਕੀਤਾ ਹੋਵੇ ਤੇ ਇਸ ਤਰ੍ਹਾਂ ਤਜ਼ਕਰਾ ਲਿਖਣ ਵਾਲਿਆਂ ਨੇ ਇਨ੍ਹਾਂ ਨੂੰ ਵੀ ਸ਼ਾਇਰ ਮੰਨ ਲਿਆ ਹੋਵੇ ।

ਆਦਮ ਦੁਰਖ਼ਾਨਈ ਦਾ ਕਿੱਸਾ ਪਸ਼ਤੋ ਵਿਚ ਬਹੁਤ ਮਸ਼ਹੂਰ ਹੈ । ਇਸ ਦਾ ਅੰਗਰੇਜ਼ੀ ਅਤੇ ਉਰਦੂ ਵਿਚ ਵੀ ਤਰਜਮਾ ਹੋ ਚੁੱਕਾ ਹੈ। ਪਸ਼ਤੋ ਅਕੈਡਮੀ, ਪਿਸ਼ਾਵਰ ਨੇ ਇਸ ਕਿੱਸੇ ਦੀ ਛਾਣ-ਬੀਣ ਕਰਕੇ ਪਸ਼ਤੋ ਵਿਚ ਇਕ ਕਿਤਾਬ ਛਾਪੀ ਹੈ ।

ਪੱਛਮੀ ਪਾਕਿਸਤਾਨ ਦੇ ਉੱਤਰੀ ਇਲਾਕੇ ਵਿਚ ਰਿਆਸਤ ਸਵਾਤ ਹੈ ਜਿਸ ਦੇ ਪਹਾੜ ਦੇ ਦਾਮਨ ਵਾਲੇ ਮੌਰਾ ਨਾਮੀ ਇਲਾਕੇ ਵਿਚ

ਬਾਜ਼ਦਰਾ ਨਾਂ ਦਾ ਇਕ ਕਸਬਾ ਆਬਾਦ ਸੀ ਜੋ ਲਾਗੇ-ਲਾਗੇ ਦੋ ਹਿੱਸਿਆਂ ਵਿਚ ਵੰਡਿਆ ਹੋਇਆ ਸੀ । ਇਕ ਦਾ ਨਾਂ ਬਾਜ਼ਦਰਾ ਬਾਲਾ (ਉਪਰਲਾ) ਤੇ ਦੂਜੇ ਦਾ ਨਾਂ ਬਾਜ਼ਦਰਾ ਪਾਇਆ (ਹੇਠਲਾ) ਸੀ ।

ਮੁਗ਼ਲ ਬਾਦਸ਼ਾਹ ਅਕਬਰ ਦੇ ਸਮੇਂ ਦੀ ਗੱਲ ਹੈ ਕਿ ਬਾਜ਼ਦਰਾ ਬਾਲਾ ਵਿਚ ਹਸਨ ਖ਼ਾਂ ਮੀਟਾ ਯੂਸਫ਼ਜ਼ਈ ਖ਼ੈਲ ਦਾ ਇਕਲੌਤਾ ਪੁੱਤਰ ਆਦਮ ਖ਼ਾਂ ਆਪਣੀ ਸੁੰਦਰਤਾ ਤੇ ਚੰਗੇ ਸੁਭਾ ਕਾਰਨ ਸਾਰੇ ਇਲਾਕੇ ਵਿਚ ਮਸ਼ਹੂਰ ਸੀ । ਇਹ ਮੁੰਡਾ ਕਮਾਲ ਦੀ ਰਬਾਬ ਵਜਾਉਣ ਵਿਚ ਤੇ ਗੀਤ ਗਾਉਣ ਵਿਚ ਬਹੁਤ ਉੱਘਾ ਸੀ । ਦੂਜੇ ਬੰਨੇ ਬਾਜ਼ਦਰਾ ਪਾਇਆ ਦੇ ਇਕ ਵਸਨੀਕ ਤਾਊਸ ਖ਼ਾਂ ਹਾਜੀ ਯੂਸਫ਼ਜ਼ਈ ਖ਼ੈਲ ਦੀ ਬੇਟੀ ਦੁਰਖ਼ਾਨਈ ਆਪਣੀ ਅਦੁੱਤੀ ਸੁੰਦਰਤਾ ਲਈ ਬਹੁਤ ਮਸ਼ਹੂਰ ਸੀ ।

ਬਾਜ਼ਦਰਾ ਪਾਇਆ ਦੇ ਇਕ ਨੌਜਵਾਨ ਪਾਇਆਊ ਨੇ ਦੁਰਖ਼ਾਨਈ ਦੀ ਸੁੰਦਰਤਾ ਦਾ ਚਰਚਾ ਸੁਣਿਆ । ਉਸ ਨੇ ਉਸ ਨਾਲ ਸ਼ਾਦੀ ਕਰਾਉਣ ਲਈ ਸੁਨੇਹਾ ਘੱਲਿਆ । ਦੋਹਾਂ ਦੇ ਮਾਂ ਪਿਉ ਰਾਜ਼ੀ ਹੋ ਗਏ ਅਤੇ ਦੁਰਖ਼ਾਨਈ ਦੀ ਮੰਗਣੀ ਪਾਇਆਊ ਨਾਲ ਹੋ ਗਈ ਪਰ ਉਸ ਸਮੇਂ ਦੇ ਰਿਵਾਜ ਅਨੁਸਾਰ ਲੜਕੇ ਲੜਕੀ ਨੇ ਇਕ ਦੂਜੇ ਨੂੰ ਦੇਖਿਆ ਨਹੀਂ ਸੀ ।

ਬਾਜ਼ਦਰਾ ਬਾਲਾ ਅਰਥਾਤ ਆਦਮ ਖ਼ਾਂ ਦੇ ਪਿੰਡ ਵਿਚ ਦੁਰਖ਼ਾਨਈ ਦੀ ਮਾਸੀ ਰਹਿੰਦੀ ਸੀ । ਕੁੱਝ ਸਮੇਂ ਮਗਰੋਂ ਦੁਰਖ਼ਾਨਈ ਆਪਣੀ ਮਾਸੀ ਦੀ ਧੀ ਦੇ ਵਿਆਹ ਵਿਚ ਸ਼ਾਮਲ ਹੋਣ ਲਈ ਬਾਜ਼ਦਰਾ ਬਾਲਾ ਗਈ । ਰਾਤ ਨੂੰ ਉੱਥੇ ਰਾਗ-ਰੰਗ ਦੀ ਮਹਿਫ਼ਲ ਹੋਈ ਜਿਸ ਵਿਚ ਸਭ ਤੋਂ ਪਿੱਛੋਂ ਆਦਮ ਖ਼ਾਂ ਨੂੰ ਵੀ ਰਬਾਬ ਵਜਾਉਣ ਲਈ ਮਜਬੂਰ ਕੀਤਾ ਗਿਆ । ਰਬਾਬ ਦੀ ਆਵਾਜ਼ ਸੁਣ ਕੇ ਘਰ ਦੀਆਂ ਔਰਤਾਂ ਕੰਧਾਂ ਉੱਪਰੋਂ ਸਿਰ ਚੁੱਕ ਚੁੱਕ ਕੇ ਦੇਖਣ ਲੱਗੀਆਂ । ਆਦਮ ਖ਼ਾਂ ਦੀ ਨਜ਼ਰ ਅਚਾਨਕ ਸਾਹਮਣੀ ਕੰਧ ਉੱਤੇ ਪਈ ।

ਇਥੋਂ ਹੀ ਆਦਮ ਖ਼ਾਂ ਤੇ ਦੁਰਖ਼ਾਨਈ ਦੀ ਦਰਦਭਰੀ ਕਹਾਣੀ ਦਾ ਆਰੰਭ ਹੁੰਦਾ ਹੈ । ਕੁੱਝ ਚਿਰ ਉਹ ਦੋਵੇਂ ਲੁਕ ਛਿਪ ਕੇ ਇਕ ਦੂਜੇ ਨੂੰ ਮਿਲਦੇ ਰਹੇ । ਹੌਲੀ ਹੌਲੀ ਉਨ੍ਹਾਂ ਦੇ ਪਿਆਰ ਦੀ ਚਰਚਾ ਉਨ੍ਹਾਂ ਦੇ ਮਾਪਿਆਂ ਤੇ ਪਾਇਆਊ ਖ਼ਾਂ ਤਕ ਵੀ ਪਹੁੰਚ ਗਈ ਜਿਸ ਕਰਕੇ ਦੋਹਾਂ ਦੇ ਮੇਲ ਮਿਲਾਪ ਤੇ ਸਖ਼ਤ ਪਾਬੰਦੀਆਂ ਲਾ ਦਿੱਤੀਆਂ ਗਈਆਂ । ਪਾਇਆਊ ਖ਼ਾਂ ਨਾਲ ਉਸ ਦੀ ਸ਼ਾਦੀ ਦਾ ਦਿਨ ਮੁਕੱਰਰ ਹੋ ਗਿਆ । ਆਦਮ ਖ਼ਾਂ ਨੇ ਆਪਣੇ ਦੋ ਮਿੱਤਰਾਂ ਮੀਰੂ ਅਤੇ ਬਲੂ ਦੀ ਸਲਾਹ ਨਾਲ ਇਕ ਵਿਉਂਤ ਬਣਾਈ ਅਤੇ ਵਿਆਹ ਵਾਲੀ ਰਾਤ ਨਿਕਾਹ ਤੋਂ ਪਹਿਲਾਂ ਹੀ ਦੁਰਖ਼ਾਨਈ ਨੂੰ ਕੱਢ ਕੇ ਲੈ ਗਏ ।

ਕੌਮ ਦੇ ਰਿਵਾਜ ਅਨੁਸਾਰ ਦੁਰਖ਼ਾਨਈ ਨੂੰ ਘਰ ਲੈ ਜਾਣ ਦੀ ਥਾਂ ਪਿੰਡ ਦੇ ਮਲਕ ਮੀਰ ਮਾਈ ਪਾਸ ਅਮਾਨਤ ਵਜੋਂ ਸੌਂਪ ਕੇ ਆਦਮ ਖ਼ਾਂ ਆਪ ਕੁਝ ਦਿਨਾਂ ਲਈ ਦੋਸਤਾਂ ਸਮੇਤ ਬਾਹਰ ਚਲਾ ਗਿਆ । ਜਦੋਂ ਪਾਇਆਊ ਨੂੰ ਪਤਾ ਲੱਗਿਆ ਤਾਂ ਉਸ ਨੇ ਕੁਝ ਦੇ ਲੈ ਕੇ ਜਾਂ ਮਿੰਨਤ ਤਰਲਾ ਕਰ ਕੇ ਮੀਰ ਮਾਈ ਨੂੰ ਮਨਾ ਲਿਆ ਅਤੇ ਉਸ ਨੇ ਜ਼ਬਰਦਸਤੀ ਦੁਰਖ਼ਾਨਈ ਨੂੰ ਡੋਲੀ ਵਿਚ ਬਿਠਾ ਕੇ ਪਾਇਆਊ ਦੇ ਹਵਾਲੇ ਕਰ ਦਿੱਤਾ ।

ਜਦੋਂ ਆਦਮ ਖ਼ਾਂ ਨੂੰ ਪਤਾ ਲੱਗਿਆ ਤਾਂ ਪਹਿਲਾਂ ਉਸ ਨੇ ਮੀਰ ਮਾਈ ਦੀ ਖੁੰਬ ਠੱਪੀ ਫਿਰ ਪਾਇਆਊ ਉੱਤੇ ਹਮਲਾ ਕਰ ਦਿੱਤਾ । ਇਕ ਦੋ ਝੜਪਾਂ ਹੋਈਆਂ ਪਰ ਆਦਮ ਖ਼ਾਂ ਦੀ ਪੇਸ਼ ਨਾ ਚੱਲੀ ਅਤੇ ਉਹ ਅਸਫਲ ਵਾਪਸ ਮੁੜ ਆਇਆ ।

ਫਿਰ ਇਕ ਵਾਰੀ ਜੋਗੀ ਬਣ ਕੇ ਆਦਮ ਖ਼ਾਂ ਨੇ ਪਾਇਆਊ ਦੇ ਬਾਗ਼ ਵਿਚ ਜਾ ਡੇਰਾ ਲਾਇਆ । ਰਾਤ ਨੂੰ ਦੁਰਖ਼ਾਨਈ ਨਾਲ ਉਸ ਨੇ ਮੁਲਾਕਾਤ ਕੀਤੀ ਪਰ ਹੁਣ ਉਸਦੀ ਰਹੀ ਸਹੀ ਆਸ ਵੀ ਜਾਂਦੀ ਰਹੀ ਤੇ ਉਹ ਘੁਲ-ਘੁਲ ਕੇ ਮਰਨ ਲੱਗਾ । ਉਸਦੇ ਘਰ ਵਾਲਿਆਂ ਤੇ ਮਿੱਤਰਾਂ ਨੇ ਹੋਰ ਥਾਂ ਸ਼ਾਦੀ ਕਰ ਲੈਣ ਲਈ ਮਜਬੂਰ ਕੀਤਾ ਪਰ ਉਹ ਨਾ ਮੰਨਿਆ ਅਤੇ ਅਖ਼ੀਰ ਨੂੰ ਤੰਗ ਆ ਕੇ ਘਰੋਂ ਨਿਕਲ ਗਿਆ । ਰਸਤੇ ਵਿਚ ਜਦੋਂ ਉਹ ਅਕੋੜਾ ਖ਼ਟਕ ਦੇ ਨੇੜੇ ਜੜਾ ਮੀਨਾ ਪਿੰਡ ਪਹੁੰਚਿਆ ਤਾਂ ਥੱਕ ਕੇ ਡਿੱਗ ਪਿਆ ਤੇ ਉੱਥੇ ਹੀ ਮਰ ਗਿਆ ।

ਆਦਮ ਖ਼ਾਂ ਦੀ ਮੌਤ ਦੀ ਖ਼ਬਰ ਝੱਟ ਪੱਟ ਸਾਰੇ ਇਲਾਕੇ ਵਿਚ ਫੈਲ ਗਈ । ਦੁਰਖ਼ਾਨਈ ਨੂੰ ਜਦੋਂ ਪਤਾ ਲੱਗਿਆਂ ਤਾਂ ਉਹ ਇਸ ਸਦਮੇ ਨੂੰ ਸਹਾਰ ਨਾ ਸਕੀ ਅਤੇ ਉਸੇ ਵੇਲੇ ਮਰ ਗਈ । ਲੋਕਾਂ ਨੇ ਦੁਰਖ਼ਾਨਈ ਨੂੰ ਬਾਜ਼ਦਰੇ ਤੋਂ ਲਿਆ ਕੇ ਆਦਮ ਖ਼ਾਂ ਦੇ ਕੋਲ ਹੀ ਦਫ਼ਨ ਕੀਤਾ ਜਿੱਥੇ ਹੁਣ ਤਕ ਉਨ੍ਹਾਂ ਦੀ ਕਬਰ ਮੌਜੂਦ ਹੈ । ਅਜੀਬ ਗੱਲ ਇਹ ਹੈ ਕਿ ਕਬਰਾਂ ਦੇ ਸਰ੍ਹਾਣੇ ਹਮੇਸ਼ਾਂ ਇਕ ਹਰਾ ਦਰਖ਼ਤ ਉੱਗਿਆ ਰਹਿੰਦਾ ਹੈ ।

-ਅਬਦੁਲ ਕਾਦਰ

**ਆਦਮਪੁਰ ਦੁਆਬਾ** : ਇਹ ਪੰਜਾਬ ਦੇ ਜਲੰਧਰ ਜ਼ਿਲ੍ਹੇ ਦਾ ਇਕ ਸ਼ਹਿਰ ਹੈ ਜੋ ਜਲੰਧਰ ਤੋਂ ਹੁਸ਼ਿਆਰਪੁਰ ਜਾਣ ਵਾਲੀ ਸੜਕ ਤੇ ਜਲੰਧਰ ਸ਼ਹਿਰ ਤੋਂ 17 ਕਿ. ਮੀ. ਤੇ ਵਾਕਿਆ ਹੈ ।

ਇਕ ਰਵਾਇਤ ਹੈ ਕਿ ਇਸ ਨੂੰ ਰਾਏ ਨਾਂ ਦੇ ਇਕ ਲਿਟ ਜੱਟ ਨੇ ਵਸਾਇਆ ਸੀ । ਇਸ ਦਾ ਨਾਂ ਪਹਿਲਾਂ ਰਾਏਪੁਰ ਹੁੰਦਾ ਸੀ । ਫਿਰ ਇਹ ਬੈਂਣ ਜੱਟਾਂ ਦੇ ਕਬਜ਼ੇ ਵਿਚ ਆ ਗਿਆ । ਇਸ ਨੂੰ ਉਨ੍ਹਾਂ ਨੇ ਆਦਮ ਖ਼ਾਂ ਨਾਂ ਦੇ ਇਕ ਢੋਗਰੀ ਅਫ਼ਗਾਨ ਦੇ ਹੱਥ ਵੇਚ ਦਿੱਤਾ । ਆਦਮ ਖ਼ਾਂ ਨੇ ਆਪਣੇ ਨਾਂ ਤੇ ਇਸ ਦਾ ਨਵਾਂ ਨਾਂ ਆਦਮਪੁਰ ਰੱਖ ਦਿੱਤਾ ਅਤੇ ਇਥੇ ਬਹੁਤ ਸਾਰੇ ਵਪਾਰੀ ਅਤੇ ਕਿਸਾਨ ਵਸਾ ਕੇ ਇਸ ਨੂੰ ਬਹੁਤ ਉੱਨਤ ਕੀਤਾ ।

ਇਥੇ ਇਕ ਬਹੁਤ ਵੱਡਾ ਫ਼ੌਜੀ ਹਵਾਈ ਅੱਡਾ ਹੈ । ਆਜ਼ਾਦੀ ਤੋਂ ਪਿੱਛੋਂ ਇਹ ਕਸਬਾ ਬਹੁਤ ਵਧਿਆ ਫੁਲਿਆ ਹੈ । ਇਥੇ ਮਾਡਲ ਹਾਇਰ ਸੈਕੰਡਰੀ ਸਕੂਲ, ਸਿਵਲ ਹਸਪਤਾਲ, ਡੰਗਰਾਂ ਦਾ ਹਸਪਤਾਲ ਅਤੇ ਬਹੁਤ ਵੱਡੀ ਅਨਾਜ ਮੰਡੀ ਹੈ । ਇਥੇ ਖੱਦਰ ਬੁਣਨ ਦਾ ਕੰਮ ਬੜੇ ਜ਼ੋਰਾਂ ਤੇ ਹੈ ।

ਇਥੋਂ ਦਾ ਪ੍ਰਬੰਧ ਇਕ ਮਿਊਂਸਪਲ ਕਮੇਟੀ ਕਰਦੀ ਹੈ ।

ਆਬਾਦੀ – 15,331 (1991)

31° 25′ ਉ. ਵਿਥ.; 75° 40′ ਪੂ. ਲੰਬ.

– ਵੀਰ ਸਿੰਘ

**ਆਦਰਸ਼ਵਾਦ** : **ਵਿਸ਼ਵਾਸ ਅਤੇ ਆਦਰਸ਼** – ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਮਨੁੱਖ ਅਤੇ ਹੋਰ ਜੀਵਾਂ ਵਿਚ ਮੁੱਖ ਫ਼ਰਕ ਇਹ ਹੈ ਕਿ ਮਨੁੱਖ ਵਿਸ਼ਵਾਸਾਂ ਦੀ ਵਰਤੋਂ ਕਰ ਸਕਦਾ ਹੈ ਪਰ ਹੋਰ ਜੀਵ ਇਉਂ ਨਹੀਂ ਕਰ ਸਕਦੇ ।

ਵਿਸ਼ਵਾਸ ਦੋ ਤਰ੍ਹਾਂ ਦੇ ਹੁੰਦੇ ਹਨ – ਵਿਗਿਆਨਕ ਅਤੇ ਨੈਤਿਕ (ਅਰਥਾਤ ਸਦਾਚਾਰ ਸਬੰਧੀ) । ਵਿਗਿਆਨਕ ਵਿਸ਼ਵਾਸਾਂ ਦੀ ਹੋਂਦ ਤੇ ਸ਼ੱਕ ਨਹੀਂ ਕੀਤਾ ਜਾ ਸਕਦਾ ਪਰ ਨੈਤਿਕ ਵਿਚਾਰਾਂ ਦੀ ਹੋਂਦ ਬਾਰੇ ਵਿਵਾਦ ਚਲਦਾ ਰਿਹਾ ਹੈ । ਅਸੀਂ ਕਹਿੰਦੇ ਹਾਂ 'ਅੱਜ ਮੌਸਮ ਬਹੁਤ ਚੰਗਾ ਹੈ', ਇਸ ਵਿਚ ਅਸੀਂ ਚੰਗਿਆਈ ਦੀ ਗੱਲ ਕਰਦੇ ਹਾਂ ਅਤੇ ਇਸ ਦੇ ਨਾਲ ਹੀ ਚੰਗਿਆਈ ਦੇ ਜ਼ਿਆਦਾ ਜਾਂ ਘੱਟ ਹੋਣ ਵੱਲ ਵੀ

ਇਸ਼ਾਰਾ ਕਰਦੇ ਹਾਂ । ਇਸੇ ਤਰ੍ਹਾਂ ਦਾ ਅੰਤਰ ਕਰਮਾਂ ਦੇ ਸਬੰਧ ਵਿਚ ਵੀ ਕੀਤਾ ਜਾਂਦਾ ਹੈ। ਨੈਤਿਕ ਵਿਸ਼ਵਾਸਾਂ ਨੂੰ ਆਦਰਸ਼ ਵੀ ਕਹਿੰਦੇ ਹਨ। ਆਦਰਸ਼ ਇਕ ਇਹੋ ਜਿਹੀ ਹਾਲਤ ਹੈ ਜੋ (1) ਵਰਤਮਾਨ ਵਿਚ ਪਰਗਟ ਨਹੀਂ ਹੁੰਦੀ, (2) ਇਹ ਵਰਤਮਾਨ ਸਥਿਤੀ ਨਾਲੋਂ ਵਧੇਰੇ ਕੀਮਤੀ ਹੁੰਦੀ ਹੈ,(3) ਇਹ ਸਥਿਤੀ ਅਨੁਕਰਣ ਦੇ ਯੋਗ ਹੁੰਦੀ ਹੈ, (4) ਅਸਲੀ ਸਥਿਤੀ ਦਾ ਪਤਾ ਲਗਾਉਣ ਲਈ ਮਾਪਦੰਡ ਦਾ ਕੰਮ ਦਿੰਦੀ ਹੈ । ਆਦਰਸ਼ ਦੇ ਭਾਵ ਵਿਚ ਕੀਮਤ ਦਾ ਭਾਵ ਲੁਕਿਆ ਹੋਇਆ ਹੈ । ਕੀਮਤ ਕੀ ਹੈ ?

ਕੁਝ ਲੋਕ ਕੀਮਤ ਨੂੰ ਮਨੁੱਖੀ ਕਲਪਨਾ ਕਹਿੰਦੇ ਹਨ । ਜੋ ਚੀਜ਼ ਕਿਸੇ ਕਾਰਨ ਸਾਨੂੰ ਚੰਗੀ ਲਗਦੀ ਹੈ ਉਹ ਸਾਡੀ ਨਜ਼ਰ ਵਿਚ ਕੀਮਤੀ ਜਾਂ ਚੰਗੀ ਹੈ। ਇਸ ਦੇ ਉਲਟ ਅਫ਼ਲਾਤੂਨ ਦੇ ਵਿਚਾਰ ਅਨੁਸਾਰ ਵਿਸ਼ਵਾਸ ਜਾਂ ਆਦਰਸ਼ ਹੀ ਅਸਲੀ ਹੋਂਦ ਰੱਖਦੇ ਹਨ, ਦ੍ਰਿਸ਼ਟ ਵਸਤੂਆਂ ਦੀ ਹੋਂਦ ਤਾਂ ਛਾਂ-ਮਾਤਰ ਹੈ। ਇਕ ਤੀਜਾ ਵਿਚਾਰ ਵੀ ਹੈ । ਜਿਸ ਦੀ ਪ੍ਰਤੀਨਿਧਤਾ ਅਰਸਤੂ ਕਰਦਾ ਹੈ, ਆਦਰਸ਼ ਵਾਸਤਵਿਕਤਾ (ਅਸਲੀ-ਅਤ) ਦਾ ਮੁੱਢ ਨਹੀਂ ਸਗੋਂ 'ਅੰਤ' ਹੈ । ਆਪਣੇ ਨੀਤੀ ਸ਼ਾਸਤਰ ਦੇ ਮੁੱਢ ਵਿਚ ਹੀ ਉਹ ਕਹਿੰਦਾ ਹੈ ਕਿ ਸਭ ਚੀਜ਼ਾਂ ਆਦਰਸ਼ ਵੱਲ ਚੱਲ ਰਹੀਆਂ ਹਨ ।

ਕੀਮਤਾਂ ਵਿਚ ਉੱਚੇ ਅਤੇ ਨੀਵੇਂ ਦਾ ਫ਼ਰਕ ਹੁੰਦਾ ਹੈ । ਜਦ ਅਸੀਂ ਕਹਿੰਦੇ ਹਾਂ ਕਿ 'ੳ' 'ਅ' ਨਾਲੋਂ ਚੰਗਾ ਹੈ ਤਾਂ ਸਾਡਾ ਭਾਵ ਇਹੋ ਹੁੰਦਾ ਹੈ ਕਿ ਸਭ ਤੋਂ ਚੰਗੇ ਨਾਲੋਂ 'ਅ' ਦੇ ਟਾਕਰੇ ਉੱਤੇ 'ੳ' ਦਾ ਫ਼ਰਕ ਥੋੜ੍ਹਾ ਹੈ । 'ਕੀਮਤ' ਦੀ ਤੁਲਨਾ ਦਾ ਆਧਾਰ 'ਸਭ ਤੋਂ ਉੱਤਮ' ਹੈ । ਇਸ ਨੂੰ ਸਰਵਸ੍ਰੇਸ਼ਟ ਵੀ ਕਹਿੰਦੇ ਹਨ । ਪੁਰਾਣੇ ਸਮੇਂ ਵਿਚ ਯੂਨਾਨ ਅਤੇ ਭਾਰਤ ਵਿਚ ਸਰਵਸ੍ਰੇਸ਼ਟ (ਸਭ ਤੋਂ ਉੱਤਮ) ਕੀਮਤ ਦੇ ਸਰੂਪ ਨੂੰ ਸਮਝਣਾ ਹੀ ਨੀਤੀ ਦਾ ਮੁੱਖ ਪ੍ਰਸ਼ਨ ਸੀ ।

**ਸਰਵਸ੍ਰੇਸ਼ਟ ਦਾ ਸਰੂਪ** - ਸਰਵਸ੍ਰੇਸ਼ਟ ਦੇ ਸਭ ਤੋਂ ਉੱਚੇ ਆਦਰਸ਼ ਦੇ ਸਬੰਧ ਵਿਚ ਸਭ ਇਸ ਗੱਲ ਨਾਲ ਸਹਿਮਤ ਹਨ ਕਿ ਇਹ ਚੇਤਨਾ ਨਾਲ ਜੁੜਿਆ ਹੋਇਆ ਹੈ ਪਰ ਜਿਸ ਵੇਲੇ ਵੀ ਅਸੀਂ ਜਾਣਨਾ ਚਾਹੁੰਦੇ ਹਾਂ ਕਿ ਚੇਤਨਾ ਵਿਚ ਕਿਹੜਾ ਹਿੱਸਾ ਇਸ ਦੀ ਕੀਮਤ ਪਰਮਾਣਿਤ ਕਰ ਸਕਦਾ ਹੈ, ਉਸ ਵੇਲੇ ਮਤਭੇਦ ਦਿੱਸਣ ਲਗ ਜਾਂਦੇ ਹਨ । ਕੁਝ ਲੋਕ ਕਹਿੰਦੇ ਹਨ ਕਿ ਸੁਖ ਦੀ ਪ੍ਰਾਪਤੀ ਅਜਿਹੀ ਕੀਮਤ ਹੈ ਪਰ ਕੁਝ ਲੋਕ ਗਿਆਨ, ਬੁੱਧੀ, ਪ੍ਰੇਮ ਜਾਂ ਕਲਿਆਣ ਦੇ ਵਿਚਾਰ ਨੂੰ ਇਹ ਪਦਵੀ ਦਿੰਦੇ ਹਨ । ਕੁਝ ਇਸ ਵਿਚਾਰ ਵਿਚ ਏਕਤਾਵਾਦ ਨੂੰ ਛੱਡ ਕੇ ਅਨੇਕਤਾਵਾਦ ਦੀ ਸ਼ਰਨ ਲੈਂਦੇ ਹਨ ਅਤੇ ਕਹਿੰਦੇ ਹਨ ਕਿ ਇਕ ਤੋਂ ਵਧੀਕ ਭਾਵਨਾਵਾਂ ਇਸ ਨੂੰ ਪ੍ਰਮਾਣਿਤ ਕਰ ਸਕਦੀਆਂ ਹਨ । ਕਿਸੇ ਚੀਜ਼ ਦੀ ਕੀ ਕੀਮਤ ਹੈ, ਇਸ ਗੱਲ ਦਾ ਨਿਰਣਾ ਕਰਨ ਲਈ ਡਾਕਟਰ ਮੂਰ ਨੇ ਇਹ ਸੁਝਾਅ ਦਿੱਤਾ ਹੈ -'ਫ਼ਰਜ਼ ਕਰੋ ਕਿ ਦੋ ਵਿਕਲਪ ਇਕੋ ਜਿਹੇ ਹਨ ਪਰ ਉਨ੍ਹਾਂ ਵਿਚ ਇੰਨਾ ਫ਼ਰਕ ਹੈ ਕਿ ਕੋਈ ਖ਼ਾਸ ਚੀਜ਼ ਇਕ ਵਿਚ ਤਾਂ ਪਰਗਟ ਹੈ ਤੇ ਦੂਜੇ ਵਿਚ ਨਹੀਂ ਜਾਂ ਇਕ ਵਿਚ ਦੂਸਰੇ ਦੇ ਟਾਕਰੇ ਤੇ ਵਧੇਰੇ ਪਰਗਟ ਹੈ ।' ਇਨ੍ਹਾਂ ਦੋਹਾਂ ਵਿਚੋਂ ਤੁਹਾਡੀ ਬੁੱਧੀ ਕਿਸ ਨੂੰ ਵਧੇਰੇ ਯੋਗ ਸਮਝਦੀ ਹੈ ? ਜੋ ਚੀਜ਼ ਅਜਿਹੀ ਹਾਲਤ ਵਿਚ ਇਕ ਨੂੰ ਦੂਜੀ ਨਾਲੋਂ ਵਧੇਰੇ ਯੋਗ ਦੱਸਦੀ ਹੈ ਉਹੀ ਕੀਮਤ ਪ੍ਰਮਾਣਿਤ ਕਰਨ ਵਾਲੀ ਹੈ ।

ਆਦਰਸ਼ਵਾਦ ਦੀਆਂ ਪਰਵਾਨਤ ਧਾਰਨਾਵਾਂ ਕੀਮਤਾਂ ਦੀ ਹੋਂਦ, ਉਨ੍ਹਾਂ ਵਿਚ ਚੰਗੇ ਮੰਦੇ ਹੋਣ ਦਾ ਫ਼ਰਕ ਅਤੇ ਸਭ ਤੋਂ ਉੱਤਮ ਕੀਮਤ ਦੀ ਹੋਂਦ ਆਦਰਸ਼ਵਾਦ ਦੀ ਮੌਲਿਕ ਧਾਰਨਾ ਹੈ । ਇਸ ਦੇ ਨਾਲ ਹੀ ਕੁੱਝ ਹੋਰ ਧਾਰਨਾਵਾਂ ਵੀ ਆਦਰਸ਼ਵਾਦੀਆਂ ਵਿਚ ਮੰਨੀਆਂ ਜਾਂਦੀਆਂ ਹਨ । ਉਨ੍ਹਾਂ ਵਿਚੋਂ ਇਥੇ ਅਸੀਂ ਕੇਵਲ ਤਿੰਨਾਂ ਦਾ ਹੀ ਵਰਣਨ ਕਰਾਂਗੇ: (1) ਸਾਧਾਰਣ ਦਾ ਦਰਜਾ ਵਿਸ਼ੇਸ਼ ਨਾਲੋਂ ਉੱਚਾ ਹੈ । ਹਰੇਕ ਬੁੱਧੀਮਾਨ, ਬੁੱਧੀਮਾਨ ਹੋਣ ਕਰਕੇ ਸੱਜਣਤਾ ਵਿਚ ਹਿੱਸਾ ਲੈਣ ਦਾ ਅਧਿਕਾਰੀ ਹੈ। (2) ਅਧਿਆਤਮਕ ਸੱਜਣਤਾ ਦੀ ਕੀਮਤ ਪ੍ਰਕਿਰਤੀ ਦੀ ਸੱਜਣਤਾ ਨਾਲੋਂ ਵਧੀਕ ਹੈ । (3) ਬੁੱਧੀਮਾਨ ਮਨੁੱਖ ਵਿਚ ਚੰਗਿਆਈ ਨੂੰ ਸਾਬਤ ਕਰਨ ਦੀ ਸ਼ਕਤੀ ਹੈ । ਮਨੁੱਖ ਸੁਤੰਤਰ ਕਰਤਾ ਹੈ । ਇਨ੍ਹਾਂ ਤਿੰਨਾਂ ਧਾਰਨਾਵਾਂ ਉੱਤੇ ਜ਼ਰਾ ਵਿਚਾਰ ਕਰਨ ਦੀ ਲੋੜ ਹੈ :-

(1) **ਆਪਣਾ ਭਲਾ ਤੇ ਸਰਬੱਤ ਦਾ ਭਲਾ** – ਸਾਧਾਰਣ ਅਤੇ ਵਿਸ਼ੇਸ਼ ਦਾ ਫ਼ਰਕ 'ਆਪਣੇ ਭਲੇ' ਅਤੇ 'ਸਰਬੱਤ ਦੇ ਭਲੇ' ਦੇ ਵਿਵਾਦ ਵਿਚੋਂ ਪਰਗਟ ਹੁੰਦਾ ਹੈ । ਭੋਗਵਾਦ (ਸੁਖਵਾਦ) ਦਾ ਮਸਲਾ ਸਵਾਰਥ ਤੋਂ ਸ਼ੁਰੂ ਹੋਇਆ ਪਰ ਛੇਤੀ ਹੀ ਉਸ ਵਿਚੋਂ ਸਰਬੱਤ ਦੇ ਭਲੇ ਨੇ ਆਪਣੀ ਥਾਂ ਬਣਾ ਲਈ । ਮਨੁੱਖ ਦਾ ਅੰਤਮ ਉਦੇਸ਼ ਵੱਧ ਤੋਂ ਵੱਧ ਗਿਣਤੀ ਵਿਚ ਵੱਧ ਤੋਂ ਵੱਧ ਲਾਭ ਉਠਾਉਣਾ ਹੈ । ਦੂਜੇ ਪਾਸੇ ਕਾਂਤ ਨੇ ਵੀ ਕਿਹਾ ਹੈ ਕਿ ਨਿਰਪੱਖ ਵਿਚਾਰ ਦੇ ਪੱਖੋਂ ਸਾਰੇ ਮਨੁੱਖ ਇਕੋ ਜਿਹੇ ਹਨ । ਕੋਈ ਮਨੁੱਖ ਵੀ ਨਿਰਾ ਸਾਧਨ ਜਾਂ ਵਸੀਲਾ ਨਹੀਂ । ਮੌਤ ਵਾਂਗ ਨਿਤ ਦਾ ਜੀਵਨ ਵੀ ਸਭ ਭੇਦਾਂ ਨੂੰ ਮਿਟਾ ਦਿੰਦਾ ਹੈ । ਹਰ ਮਨੁੱਖ ਦੇ ਕੁਝ ਕਰਤੱਵ ਹਨ ਅਤੇ ਹਰ ਇਕ ਦੇ ਕੁਝ ਅਧਿਕਾਰ ਵੀ ਬਣਦੇ ਹਨ।

(2) **ਅਧਿਆਤਮਕ ਤੇ ਪ੍ਰਾਕਿਰਤਕ ਕੀਮਤ** – ਇਸਦੇ ਸਬੰਧ ਵਿਚ ਕਾਂਤ ਦਾ ਮਸ਼ਹੂਰ ਕਥਨ ਇਹ ਹੈ :''ਸੰਸਾਰ ਵਿਚ ਤੇ ਇਸ ਤੋਂ ਪਰ੍ਹੇ ਵੀ ਅਸੀਂ 'ਕਲਿਆਣ' ਤੋਂ ਬਿਨਾਂ ਕਿਸੇ ਚੀਜ਼ ਦੀ ਵੀ ਕਲਪਨਾ ਨਹੀਂ ਕਰ ਸਕਦੇ ਜੋ ਬਿਨਾਂ ਕਿਸੇ ਸ਼ਰਤ ਦੇ ਚੰਗੀ ਜਾਂ ਸ਼ੁਭ ਹੋਵੇ ।'' ਜਾਨ ਸਟੂਅਰਟ ਮਿੱਲ ਵਰਗੇ ਸੁਖਵਾਦੀ ਨੇ ਵੀ ਕਿਹਾ ਹੈ ਕਿ ਇਕ ਸੰਤੁਸ਼ਟ ਸੂਰ ਨਾਲੋਂ ਅਸੰਤੁਸ਼ਟ ਸੁਕਰਾਤ ਹੋਣਾ ਚੰਗਾ ਹੈ। ਮਿੱਲ ਨੇ ਇਹ ਨਹੀਂ ਵੇਖਿਆ ਕਿ ਇਹ ਗੱਲ ਮੰਨਣ ਵਿਚ ਉਹ ਆਪਣੇ ਸਿਧਾਂਤ ਨੂੰ ਛੱਡ ਕੇ ਆਦਰਸ਼ਵਾਦ ਨੂੰ ਮੰਨ ਰਿਹਾ ਹੈ । ਸੁਕਰਾਤ ਵਿਚ ਅਧਿਆਤਮਕ ਅੰਸ਼ ਹੈ ਜੋ ਸੂਰ ਵਿਚ ਨਹੀਂ। ਟਾਮਸ ਹਿੱਲ ਗ੍ਰੀਨ ਨੇ ਵਿਸਥਾਰ ਨਾਲ ਇਹ ਦੱਸਣ ਦਾ ਜਤਨ ਕੀਤਾ ਹੈ ਕਿ ਅੱਜਕੱਲ੍ਹ ਦੀ ਨੈਤਿਕ ਭਾਵਨਾ ਪੁਰਾਣੇ ਯੂਨਾਨ ਦੀ ਭਾਵਨਾ ਤੋਂ ਇਨ੍ਹਾਂ ਦੋ ਗੱਲਾਂ ਵਿਚ ਬਹੁਤ ਅੱਗੇ ਵੱਧ ਗਈ ਹੈ। (1) ਮਨੁੱਖ ਤੇ ਮਨੁੱਖ ਵਿਚ ਫ਼ਰਕ ਬਹੁਤ ਘੱਟ ਗਿਆ ਹੈ ਅਤੇ (2) ਜੀਵਨ ਵਿਚ ਅਧਿਆਤਮਕ ਪੱਖ ਅੱਗੇ ਵੱਧ ਰਿਹਾ ਹੈ ।

(3) **ਨੈਤਿਕ ਸੁਤੰਤਰਤਾ** - ਕਾਂਤ ਦੇ ਵਿਚਾਰ ਵਿਚ ਮਨੁੱਖੀ ਸੁਭਾਅ ਵਿਚ ਮੁੱਖ ਅੰਗ 'ਨੈਤਿਕ ਭਾਵਨਾ' ਦਾ ਹੈ । ਉਹ ਅਨੁਭਵ ਕਰਦਾ ਹੈ ਕਿ ਆਪਣੇ ਕਰਤੱਵ ਦੀ ਪਾਲਣਾ ਦੀ ਮੰਗ ਹੋਰ ਸਭ ਮੰਗਾਂ ਨਾਲੋਂ ਵਧੇਰੇ ਹੈ, ਨੈਤਿਕ ਆਦੇਸ਼ ਨਿਰਪੱਖ ਆਦੇਸ਼ ਹਨ । ਇਹ ਮੰਨਣ ਦੇ ਨਾਲ ਨੈਤਿਕ ਸੁਤੰਤਰਤਾ ਦੀ ਮਨੌਤ ਵੀ ਜ਼ਰੂਰੀ ਹੋ ਜਾਂਦੀ ਹੈ । ''ਤੁਹਾਨੂੰ ਕਰਨਾ ਚਾਹੀਦਾ ਹੈ ਇਸ ਲਈ ਤੁਸੀਂ ਕਰ ਸਕਦੇ ਹੋ ।'' ਜੇ ਕਰਨ ਦੀ ਯੋਗਤਾ ਨਹੀਂ ਤਾਂ ਜ਼ਿੰਮੇਵਾਰੀ ਦਾ ਪ੍ਰਸ਼ਨ ਹੀ ਨਹੀਂ ਉਠ ਸਕਦਾ ।

(4) **ਸ੍ਰੇਸ਼ਟ, ਵਧੇਰੇ ਸ੍ਰੇਸ਼ਟ ਤੇ ਸਰਵਸ੍ਰੇਸ਼ਟ** - ਇਥੇ ਇਕ ਔਕੜ ਨਜ਼ਰ ਆਉਂਦੀ ਹੈ । ਨੈਤਿਕ ਆਦਰਸ਼ 'ਸਰਵਸ੍ਰੇਸ਼ਟ' ਦੀ ਪ੍ਰਾਪਤੀ ਹੈ ਜਾਂ ਉਸ ਵੱਲ ਵਧਣਾ ਹੈ ? ਜਿਸ ਅਵਸਥਾ ਨੂੰ ਅਸੀਂ ਸਰਵਸ੍ਰੇਸ਼ਟ ਸਮਝਦੇ ਹਾਂ ਉਸ ਦੀ ਪ੍ਰਾਪਤੀ ਉਪਰੰਤ ਅਸੀਂ ਦੇਖਦੇ ਹਾਂ ਕਿ ਉਹ ਅਸਲ ਤੋਂ ਚੰਗੀ ਲਗਦੀ ਹੈ । ਇਸ ਸਿਲਸਲੇ ਵਿਚ ਭਾਵੇਂ ਅਸੀਂ ਕਿਤੇ ਵੀ ਪਹੁੰਚ ਜਾਈਏ ਪਰ ਊਣਤਾਈ ਰਹਿੰਦੀ ਹੀ ਹੈ । ਕਾਂਤ

ਨੇ ਆਪ ਕਿਹਾ ਹੈ ਕਿ ਸਾਡਾ ਅੰਤਮ ਉਦੇਸ਼ ਪੂਰਨਤਾ ਹੈ ਅਤੇ ਉਸ ਦੀ ਪ੍ਰਾਪਤੀ ਲਈ ਅਨੰਤ ਸਮੇਂ ਦੀ ਲੋੜ ਹੈ । ਕੁੱਝ ਵਿਚਾਰਵਾਨ ਤਾਂ ਕਹਿੰਦੇ ਹਨ ਕਿ ਅਪੂਰਨਤਾ ਦਾ ਕੁਝ ਅੰਸ਼ ਤਾਂ ਰਹਿਣਾ ਹੀ ਚਾਹੀਦਾ ਹੈ । ਸੋਰਟੇ ਆਪਣੀ ਪੁਸਤਕ 'ਨੈਤਿਕ ਮੁੱਲ' ਵਿਚ ਕਹਿੰਦਾ ਹੈ, ਕਿ ਕਲਪਨਾ ਕਰੋ ਕਿ ਸਾਰੇ ਮੁੱਲ ਪ੍ਰਾਪਤ ਹੋ ਗਏ ਹਨ । ਅਜਿਹਾ ਹੋਣ ਉਤੇ ਨੀਤੀ ਦਾ ਕੀ ਬਣੇਗਾ । ਅੱਗੇ ਵਧਣ ਲਈ ਕੋਈ ਆਦਰਸ਼ ਰਹੇਗਾ ਹੀ ਨਹੀਂ । ਇਹ ਸਫ਼ਲਤਾ ਸਾਰੇ ਉੱਦਮ ਦਾ ਅੰਤ ਕਰ ਦੇਵੇਗੀ ਅਤੇ ਇਸ ਤਰ੍ਹਾਂ ਪ੍ਰਾਪਤ ਨੈਤਿਕ ਆਦਰਸ਼, ਨੈਤਿਕ ਜੀਵਨ ਨੂੰ ਪੂਰਨ ਕਰ ਕੇ ਉਸ ਨੂੰ ਸਮਾਪਤ ਕਰ ਦੇਵੇਗਾ । ਇਸ ਔਕੜ ਦੇ ਕਾਰਨ ਬ੍ਰੈਡਲੇ ਨੇ ਕਿਹਾ ਹੈ ਕਿ ਨੈਤਿਕ ਜੀਵਨ ਵਿਚ ਅੰਦਰੂਨੀ ਵਿਰੋਧ ਹੈ । ਸਾਰੇ ਨੈਤਿਕ ਜਤਨ ਦਾ ਅੰਤ ਇਸ ਦੀ ਆਪਣੀ ਹੀ ਹੱਤਿਆ ਹੈ ।

ਹ.ਪੁ.- ਹਿੰ. ਵਿ. ਕੋ. 1 : 367

ਹਰਪ੍ਰੀਤ ਕੌਰ

**ਆਦਿ ਗ੍ਰੰਥ** : ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਦਸਮ ਗ੍ਰੰਥ ਤੋਂ ਵੱਖਰਾ ਕਰਨ ਲਈ ਆਦਿ ਗ੍ਰੰਥ ਦਾ ਨਾਂ ਦਿੱਤਾ ਗਿਆ । ਗੁਰੂ-ਪਦਵੀ ਮਿਲਣ ਤੋਂ ਪਹਿਲਾਂ ਆਦਿ ਗ੍ਰੰਥ ਨੂੰ ਗ੍ਰੰਥ ਸਾਹਿਬ ਕਿਹਾ ਜਾਂਦਾ ਸੀ । ਗ੍ਰੰਥ ਸਾਹਿਬ ਨੂੰ ਤਿਆਰ ਕਰਨ ਵਿਚ ਸਿੱਖਾਂ ਦੇ ਪੰਜਵੇਂ ਗੁਰੂ, ਸ੍ਰੀ ਗੁਰੂ ਅਰਜਨ ਦੇਵ ਜੀ ਦਾ ਮਨੋਰਥ ਗੁਰਮਤਿ ਦੀ ਵਿਚਾਰ-ਪ੍ਰਨਾਲੀ ਨੂੰ ਇਕ ਪਰਮਾਣਿਤ ਰੂਪ ਦੇਣਾ ਸੀ । ਉਨ੍ਹਾਂ ਨੇ ਇਸ ਮਹਾਨ ਕਵਿਤਾਵਲੀ ਵਿਚ ਕੇਵਲ ਸਿੱਖ ਗੁਰੂ ਸਾਹਿਬਾਨ ਦੀ ਰਚਨਾ ਹੀ ਨਹੀਂ ਸਗੋਂ ਕਈ ਪਹਿਲਾਂ ਹੋ ਚੁੱਕੇ ਅਤੇ ਸਮਕਾਲੀ ਭਗਤਾਂ ਅਤੇ ਸੰਤ ਕਵੀਆਂ ਦੀ ਰਚਨਾ ਵੀ ਸ਼ਾਮਲ ਕੀਤੀ । ਉਨ੍ਹਾਂ ਦੀ ਹਜ਼ੂਰੀ ਵਿਚ ਜਿਹੜੀ ਬੀੜ ਤਿਆਰ ਹੋਈ, ਉਸਨੂੰ 'ਕਰਤਾਰਪੁਰ ਵਾਲੀ ਬੀੜ' ਕਿਹਾ ਜਾਂਦਾ ਹੈ ਕਿਉਂ ਜੋ ਇਹ ਕਰਤਾਰਪੁਰ ਦੇ ਸੋਢੀ ਧੀਰਮਲ ਦੇ ਕਬਜ਼ੇ ਵਿਚ ਆਉਣ ਤੋਂ ਮਗਰੋਂ ਉਨ੍ਹਾਂ ਦੇ ਪਰਿਵਾਰ ਵਿਚ ਹੀ ਰਹੀ । ਇਸ ਮੁੱਢਲੀ ਬੀੜ ਨੂੰ ਜਦੋਂ ਭਾਈ ਬੰਨੋ ਅੰਮ੍ਰਿਤਸਰ ਤੋਂ ਲਾਹੌਰ ਜਿਲਦਬੰਦੀ ਲਈ ਲੈ ਕੇ ਗਿਆ ਤਾਂ ਉਸ ਨੇ ਆਪਣੇ ਲਈ ਇਸ ਦੀ ਇਕ ਨਕਲ ਕਰਵਾ ਲਈ ਅਤੇ ਅਖ਼ੀਰ ਵਿਚ ਕੁਝ ਹੋਰ ਰਚਨਾਵਾਂ ਵੀ ਜੋੜ ਦਿੱਤੀਆਂ । ਇਸ ਬੀੜ ਨੂੰ 'ਭਾਈ ਬੰਨੋ ਦੀ ਬੀੜ' ਜਾਂ 'ਖਾਰੀ ਬੀੜ' ਵੀ ਕਿਹਾ ਜਾਂਦਾ ਹੈ । ਇਨ੍ਹਾਂ ਬੀੜਾਂ ਦੀਆਂ ਕਈ ਨਕਲਾਂ ਕਰਵਾਈਆਂ ਗਈਆਂ । ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਧੀਰਮੱਲ ਤੋਂ ਕਰਤਾਰਪੁਰ ਵਾਲੀ ਬੀੜ ਮੰਗਵਾ ਭੇਜੀ ਤਾਂ ਉਸਦੇ ਇਨਕਾਰ ਕਰਨ ਤੇ ਦਮਦਮਾ ਸਾਹਿਬ ਵਿਚ ਉਨ੍ਹਾਂ ਨੇ ਇਕ ਹੋਰ ਬੀੜ ਤਿਆਰ ਕਰਵਾਈ ਜਿਸ ਵਿਚ ਨੌਵੇਂ ਗੁਰੂ, ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਵੀ ਸ਼ਾਮਲ ਕੀਤੀ ਗਈ । ਇਸ ਬੀੜ ਨੂੰ 'ਦਮਦਮਾ ਸਾਹਿਬ ਵਾਲੀ ਬੀੜ' ਕਿਹਾ ਜਾਂਦਾ ਹੈ । ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਅਨੁਸਾਰ ਇਸ ਬੀੜ ਅਥਵਾ ਗ੍ਰੰਥ ਸਾਹਿਬ ਨੂੰ ਗੁਰੂ-ਪਦਵੀ ਪ੍ਰਾਪਤ ਹੋਈ ।

ਆਦਿ ਗ੍ਰੰਥ ਵਿਚ ਸ਼ਾਮਲ ਹੋਈ ਰਚਨਾ ਦਾ ਵੇਰਵਾ ਇਸ ਤਰ੍ਹਾਂ ਹੈ ;-

1. ਜੈਦੇਵ (ਭਗਤ-ਬਾਰ੍ਹਵੀਂ ਸਦੀ) ਦੇ 2 ਸ਼ਬਦ
2. ਸ਼ੇਖ਼ ਫ਼ਰੀਦ (ਬਾਰ੍ਹਵੀਂ ਸਦੀ) ਦੇ 4 ਸ਼ਬਦ ਅਤੇ 112 ਸਲੋਕ
3. ਨਾਮਦੇਵ (ਭਗਤ-ਤੇਰ੍ਹਵੀਂ ਸਦੀ) ਦੇ 60 ਸ਼ਬਦ
4. ਤ੍ਰਿਲੋਚਨ (ਭਗਤ-ਤੇਰ੍ਹਵੀਂ ਸਦੀ) ਦੇ 4 ਸ਼ਬਦ
5. ਪਰਮਾਨੰਦ (ਭਗਤ) ਦਾ 1 ਸ਼ਬਦ
6. ਸਧਨਾ (ਭਗਤ) ਦਾ 1 ਸ਼ਬਦ
7. ਬੇਣੀ (ਭਗਤ) ਦੇ 3 ਸ਼ਬਦ
8. ਰਾਮਾਨੰਦ (ਭਗਤ-ਚੌਦ੍ਹਵੀਂ ਪੰਦਰ੍ਹਵੀਂ ਸਦੀ) ਦਾ 1 ਸ਼ਬਦ
9. ਧੰਨੇ (ਭਗਤ-ਪੰਦਰ੍ਹਵੀਂ ਸਦੀ) ਦੇ 4 ਸ਼ਬਦ
10. ਪੀਪੇ (ਭਗਤ-ਪੰਦਰ੍ਹਵੀਂ ਸਦੀ) ਦਾ 1 ਸ਼ਬਦ
11. ਸੈਣ (ਭਗਤ-ਪੰਦਰ੍ਹਵੀਂ ਸਦੀ) ਦਾ 1 ਸ਼ਬਦ
12. ਕਬੀਰ (ਭਗਤ-ਪੰਦਰ੍ਹਵੀਂ ਸਦੀ) ਦੇ 292 ਸ਼ਬਦ, ਬਾਵਨ ਅੱਖਰੀ, ਥਿਤੀ ਅਤੇ ਵਾਰ ਸਤ ਦੀਆਂ ਪਉੜੀਆਂ ਸਮੇਤ ਅਤੇ 249 ਸਲੋਕ
13. ਰਵਿਦਾਸ (ਭਗਤ-ਪੰਦਰ੍ਹਵੀਂ ਸਦੀ) ਦੇ 41 ਸ਼ਬਦ
14. ਗੁਰੂ ਨਾਨਕ ਦੇਵ ਜੀ (1469-1539) ਦੇ 974 ਸ਼ਬਦ ਤੇ ਸਲੋਕ
15. ਗੁਰੂ ਅੰਗਦ ਦੇਵ ਜੀ (1504-1552) ਦੇ 62 ਸਲੋਕ
16. ਗੁਰੂ ਅਮਰਦਾਸ ਜੀ (1479-1574) ਦੇ 907 ਸ਼ਬਦ, ਸਲੋਕ ਅਤੇ ਪਉੜੀਆਂ
17. ਗੁਰੂ ਰਾਮਦਾਸ ਜੀ (1534-1581) ਦੇ 679 ਸ਼ਬਦ, ਸਲੋਕ ਅਤੇ ਪਉੜੀਆਂ
18. ਗੁਰੂ ਅਰਜਨ ਦੇਵ ਜੀ (1563-1606) ਦੇ 2,218 ਸ਼ਬਦ, ਸਲੋਕ ਅਤੇ ਪਉੜੀਆਂ
19. ਗੁਰੂ ਤੇਗ਼ ਬਹਾਦਰ ਜੀ (1621-1675) ਦੇ 59 ਸ਼ਬਦ ਅਤੇ 56 ਸਲੋਕ
20. ਗੁਰੂ ਗੋਬਿੰਦ ਸਿੰਘ ਜੀ (1666-1708) ਦਾ ਗੁਰੂ ਤੇਗ਼ ਬਹਾਦਰ ਜੀ ਦੇ ਸ਼ਲੋਕਾਂ ਵਿਚ 1 ਦੋਹਰਾ
21. ਭੀਖਨ (ਸੂਫ਼ੀ-ਹੁਮਾਯੂੰ-ਅਕਬਰ ਦੇ ਸਮੇਂ) ਦੇ 2 ਸ਼ਬਦ
22. ਸੂਰਦਾਸ (ਭਗਤ-ਅਕਬਰ ਦਾ ਸਮਕਾਲੀ-ਇਹ ਸੂਰ-ਦਾਸ 'ਸੂਰਸਾਗਰ' ਵਾਲਾ ਸੂਰਦਾਸ ਨਹੀਂ) ਦੇ 2 ਸ਼ਬਦ
23. ਸੁੰਦਰ (ਗੁਰੂ ਅਮਰਦਾਸ ਜੀ ਦਾ ਪੋਤਾ) ਦੀ 1 ਸੱਦ (ਛੇ ਪਉੜੀਆਂ)
24. ਮਰਦਾਨੇ (ਗੁਰੂ ਨਾਨਕ ਦੇਵ ਜੀ ਦਾ ਰਬਾਬੀ) ਦੇ 3 ਸਲੋਕ
25. ਕਲ (ਭੱਟ) ਦੇ 46 ਸਵੈਯੇ ਅਤੇ 3 ਸੋਰਠੇ
26. ਕਲਸਹਾਰ (ਭੱਟ) ਦੇ 4 ਸਵੈਯੇ
27. ਟਲ (ਭੱਟ) ਦਾ 1 ਸਵੈਯਾ
28. ਜਾਲਪ (ਭੱਟ) ਦੇ 4 ਸਵੈਯੇ
29. ਜਲ (ਭੱਟ) ਦਾ 1 ਸਵੈਯਾ
30. ਕੀਰਤ (ਭੱਟ) ਦੇ 8 ਸਵੈਯੇ
31. ਸਲ (ਭੱਟ) ਦੇ 3 ਸਵੈਯੇ
32. ਭਲ (ਭੱਟ) ਦਾ 1 ਸਵੈਯਾ
33. ਨਲ (ਭੱਟ) ਦੇ 6 ਸਵੈਯੇ
34. ਭਿਖਾ (ਭੱਟ) ਦੇ 2 ਸਵੈਯੇ
35. ਜਲ੍ਹਨ ਜਾਂ ਜਲ੍ਹਣ (ਭੱਟ) ਦਾ 1 ਸਵੈਯਾ
36. ਦਾਸ (ਭੱਟ) ਦੇ 7 ਸਵੈਯੇ, 3 ਰਡ ਅਤੇ 4 ਝੋਲਨੇ
37. ਗਯੰਦ (ਭੱਟ) ਦੇ 5 ਸਵੈਯੇ
38. ਸੇਵਕ (ਭੱਟ) ਦੇ 7 ਸਵੈਯੇ
39. ਮਥੁਰਾ (ਭੱਟ) ਦੇ 10 ਸਵੈਯੇ

40. ਬਲ (ਭੱਟ) ਦੇ 5 ਸਵੈਯੇ
41. ਹਰਿਬੰਸ (ਭੱਟ) ਦੇ 2 ਸਵੈਯੇ
42. ਸੱਤਾ (ਡੂਮ) ਦੀਆਂ ਸੱਤੇ ਬਲਵੰਡ ਦੀ ਵਾਰ ਵਿਚ 5 ਪਉੜੀਆਂ
43. ਬਲਵੰਡ (ਰਾਇਭਟ) ਦੀਆਂ ਸੱਤੇ ਬਲਵੰਡ ਦੀ ਵਾਰ ਵਿਚ 3 ਪਉੜੀਆਂ

'ਆਦਿ ਗ੍ਰੰਥ' ਦੀ ਬਾਣੀ ਦੇ ਉਪਰੋਕਤ ਵੇਰਵੇ ਨੂੰ ਪੜ੍ਹ ਕੇ ਅਸੀਂ ਅਨੁਮਾਨ ਲਾ ਸਕਦੇ ਹਾਂ ਕਿ ਵਿਚਾਰ-ਪ੍ਰਣਾਲੀ ਦੇ ਆਧਾਰ ਤੇ ਬਾਣੀ ਦੀ ਚੋਣ ਕਰਨ ਲਗਿਆਂ ਸੰਪਾਦਕ ਨੂੰ ਕਿੰਨੀ ਕੁ ਮਿਹਨਤ ਕਰਨੀ ਪਈ ਹੋਵੇਗੀ । ਇਸ ਪਵਿੱਤਰ ਗ੍ਰੰਥ ਦੇ ਸਭ ਤੋਂ ਪੁਰਾਣੇ ਕਵੀ ਜੈਦੇਵ ਅਤੇ ਫ਼ਰੀਦ (1173-1266 ਈ.) ਹਨ ਅਤੇ ਸਭ ਤੋਂ ਅਖ਼ੀਰਲੇ ਕਵੀ ਨੌਂਵੇਂ ਅਤੇ ਦਸਵੇਂ ਗੁਰੂ ਹਨ । ਦਸਵੇਂ ਗੁਰੂ ਜੀ ਦਾ ਇੱਕੋ ਸਲੋਕ ਹੈ । ਨੌਂਵੇਂ ਗੁਰੂ, ਗੁਰੂ ਤੇਗ਼ ਬਹਾਦਰ ਜੀ ਨੂੰ ਔਰੰਗਜ਼ੇਬ ਦੇ ਹੁਕਮ ਨਾਲ 1675 ਵਿਚ ਸ਼ਹੀਦ ਕੀਤਾ ਗਿਆ ਸੀ । ਇਸ ਲਈ ਆਦਿ ਗ੍ਰੰਥ ਵਿਚ ਆਈ ਬਾਣੀ ਬਾਰ੍ਹਵੀਂ ਤੋਂ ਲੈ ਕੇ ਸਤਾਰ੍ਹਵੀਂ ਸਦੀ ਤਕ ਦੇ ਕੁਝ ਪ੍ਰਸਿੱਧ ਕਵੀਆਂ ਦੀ ਬਾਣੀ ਹੈ । 'ਕਰਤਾਰਪੁਰ ਵਾਲੀ ਬੀੜ' ਵਿਚ ਕੇਵਲ ਸੋਲ੍ਹਵੀਂ ਸਦੀ ਤਕ ਦੇ ਕੁਝ ਵਿਸ਼ੇਸ਼ ਭਗਤਾਂ ਅਤੇ ਸੰਤਾਂ ਦੀ ਬਾਣੀ ਸ਼ਾਮਲ ਹੈ ।

ਆਦਿ ਗ੍ਰੰਥ ਨੂੰ ਗੁਰੂ ਅਰਜਨ ਦੇਵ ਜੀ ਨੇ 1604 ਵਿਚ ਅੰਮ੍ਰਿਤਸਰ ਵਿਚ ਸੰਪਾਦਿਤ ਕੀਤਾ ਅਤੇ ਭਾਈ ਗੁਰਦਾਸ ਦੇ ਹੱਥੋਂ ਲਿਖਵਾਇਆ । ਉਨ੍ਹਾਂ ਨੇ 'ਕੱਚੀ ਬਾਣੀ' ਨੂੰ ਸਦਾ ਲਈ 'ਸੱਚੀ ਬਾਣੀ' ਨਾਲੋਂ ਨਿਖੇੜ ਦਿੱਤਾ । ਇਸ ਸਬੰਧ ਵਿਚ ਕੇਸਰ ਸਿੰਘ ਛਿੱਬਰ ਨੇ 'ਬੰਸਾਵਲੀ-ਨਾਮਾ' ਵਿਚ ਇਉਂ ਲਿਖਿਆ ਹੈ :

...ਏਥੇ ਕਿਸੇ ਸਿਖ ਸ਼ਬਦ ਮਿਹਰਵਾਨ ਦਾ ਪੜ੍ਹਿਆ ।
ਉਹ ਸ਼ਬਦ ਆਵਾਜ਼ ਕੰਨ ਗੁਰੂ ਅਰਜਨ ਦੇ ਪੜਿਆ ।
ਬਚਨ ਕੀਤਾ ਭਾਈ ਗੁਰਦਾਸ ਗੁਰੂ ਕੀ ਬਾਣੀ ਜੁਦਾ ਕਰੀਏ ।
ਮੀਣੇ ਪਾਣ ਲਗੀ ਨੀ ਰਲਾ, ਸੋ ਨਿਆਰੀ ਕਰ ਧਰੀਏ ।
ਸੋ ਸਾਹਿਬ ਅਗੇ ਹੀ ਬਾਣੀ ਉਚਾਰ ਕਰਤ ਸੇ ਭਏ ।
ਸੋ ਭਾਈ ਗੁਰਦਾਸ ਸਭ ਇਕਤ੍ਰ ਕਰ ਲਏ । 96 ।

ਗੁਰੂ ਅਰਜਨ ਦੇਵ ਜੀ ਨੇ ਨਾ ਕੇਵਲ ਸਿੱਖ ਗੁਰੂ ਸਾਹਿਬਾਨ ਅਤੇ ਪੰਜਾਬ ਦੇ ਸੰਤਾਂ ਭਗਤਾਂ ਦੀ ਬਾਣੀ ਇਕੱਤਰ ਕੀਤੀ ਸਗੋਂ ਭਾਰਤ ਦੇ ਵੱਖ-ਵੱਖ ਪ੍ਰਾਂਤਾਂ ਦੇ ਮਹਾਂ-ਪੁਰਸ਼ਾਂ ਦੀ ਰਚਨਾ ਨੂੰ ਵੀ ਆਦਿ ਗ੍ਰੰਥ ਵਿਚ ਸ਼ਾਮਲ ਕੀਤਾ । ਭਗਤ ਜੈਦੇਵ ਬੰਗਾਲ ਦਾ ਸੀ, ਨਾਮਦੇਵ ਅਤੇ ਤ੍ਰਿਲੋਚਨ ਮਹਾਰਾਸ਼ਟਰ ਦੇ, ਰਾਮਾਨੰਦ, ਕਬੀਰ ਆਦਿ ਉੱਤਰ-ਪ੍ਰਦੇਸ਼ ਦੇ ਸਨ । ਆਦਿ-ਗ੍ਰੰਥ ਦੇ ਸੰਤ ਕਵੀ ਚਹੁੰਆਂ ਵਰਣਾਂ ਦੇ ਸਨ । ਜੈਦੇਵ ਬ੍ਰਾਹਮਣ ਸੀ, ਗੁਰੂ ਸਾਹਿਬਾਨ ਖਤਰੀ, ਤ੍ਰਿਲੋਚਨ ਵੈਸ਼, ਨਾਮਦੇਵ ਛੀਂਬਾ, ਕਬੀਰ ਜੁਲਾਹਾ, ਸੈਣ ਨਾਈ, ਸਧਨਾ ਕਸਾਈ ਅਤੇ ਰਵਿਦਾਸ ਚਮਾਰ ਸਨ । ਇਹੋ ਕਾਰਨ ਹੈ ਕਿ ਆਦਿ ਗ੍ਰੰਥ ਦੇ ਸੰਪਾਦਨ ਦੇ ਸਮੇਂ ਛੱਜੂ, ਕਾਹਨਾ, ਪੀਲੂ ਅਤੇ ਸ਼ਾਹ ਹੁਸੈਨ ਗੁਰੂ ਅਰਜਨ ਦੇਵ ਜੀ ਕੋਲ ਆਪੋ ਆਪਣੀ ਬਾਣੀ ਨੂੰ ਇਸ ਨਵੀਂ ਕਵਿਤਾਵਲੀ ਵਿਚ ਸ਼ਾਮਲ ਕਰਾਉਣ ਲਈ ਆਏ ਪਰ ਗੁਰੂ ਜੀ ਨੇ ਵਿਚਾਰ-ਪ੍ਰਣਾਲੀ ਦੇ ਆਧਾਰ ਤੇ ਉਨ੍ਹਾਂ ਦੀ ਰਚਨਾ ਸਵੀਕਾਰ ਨਾ ਕੀਤੀ (ਵੇਖੋ, ਗੁਰ ਬਿਲਾਸ ਪਾਤਸ਼ਾਹੀ ਛੇਵੀਂ) ।

ਗੁਰੂ ਗੋਬਿੰਦ ਸਿੰਘ ਜੀ ਨੂੰ ਜਦੋਂ ਸਿੱਖਾਂ ਨੇ ਆਦਿ ਗ੍ਰੰਥ ਵਿਚ ਆਪਣੀ ਰਚਨਾ ਸ਼ਾਮਲ ਕਰਨ ਲਈ ਕਿਹਾ ਤਾਂ ਉਨ੍ਹਾਂ ਨੇ ਨਾਂਹ ਕਰ ਦਿੱਤੀ । ਇਸ ਸਬੰਧ ਵਿਚ ਕੇਸਰ ਸਿੰਘ ਛਿੱਬਰ ਲਿਖਦਾ ਹੈ :-

ਸੰਮਤ ਸਤਰਹਿ ਸੈ ਪਚਵੰਜੇ ਸਿਖਾਂ ਬਿਨਤੀ ਸਾਹਿਬ ਅਗੇ ਸੀ ਕੀਤੀ ।

ਗਰੀਬ ਨਿਵਾਜ ਜੇ ਬਚਨ ਹੋਵੈ ਤਾਂ ਦੋਹਾਂ ਗ੍ਰੰਥਾਂ ਦੀ ਬੀੜ ਇਕ ਚਹੀਐ ਕਰ ਲੀਤੀ ।

ਸਾਹਿਬ ਬਚਨ ਕੀਤਾ ਆਦਿ ਗੁਰੂ ਹੈ ਗ੍ਰੰਥ ।
ਇਹ ਅਸਾਡੀ ਹੈ ਖੇਡ ਜੁਦਾ ਮਨ ਪੰਥ ।...

(ਬੰਸਾਵਲੀ-ਨਾਮਾ)

ਭਾਈ ਮਨੀ ਸਿੰਘ ਜੀ ਨੇ ਜੋ ਦਮਦਮਾ ਸਾਹਿਬ ਵਾਲੀ ਬੀੜ ਦਾ ਲਿਖਾਰੀ ਸੀ, ਆਦਿ ਗ੍ਰੰਥ ਅਤੇ ਦਸਮ ਗ੍ਰੰਥ ਦੀ ਬਾਣੀ ਦੀ ਇਕ ਇਕੱਠੀ ਬੀੜ ਰਚੀ ਅਤੇ ਸਭ ਗੁਰੂ ਸਾਹਿਬਾਨ ਦੀ ਬਾਣੀ ਵੱਖ-ਵੱਖ ਕਰ ਦਿੱਤੀ । ਇਸ ਉੱਤੇ ਸਿੱਖਾਂ ਨੇ ਬੜਾ ਰੋਸ ਮਨਾਇਆ ਅਤੇ ਕਿਹਾ ਜਾਂਦਾ ਹੈ ਕਿ ਉਨ੍ਹਾਂ ਦੀ ਸ਼ਹੀਦੀ ਵੀ ਇਸੇ ਸਬੰਧ ਵਿਚ ਕਿਸੇ ਸਿੱਖ ਦੇ ਸਰਾਪ ਕਾਰਨ ਹੋਈ ।

ਗੁਰੂ ਗੋਬਿੰਦ ਸਿੰਘ ਜੀ ਦਾ ਜਦੋਂ ਜੋਤੀ ਜੋਤ ਸਮਾਉਣ ਦਾ ਸਮਾਂ ਆਇਆ ਤਾਂ ਉਨ੍ਹਾਂ ਨੇ ਗ੍ਰੰਥ ਸਾਹਿਬ (ਆਦਿ ਗ੍ਰੰਥ) ਦਾ ਪ੍ਰਕਾਸ਼ ਕਰਕੇ ਇਨ੍ਹਾਂ ਅੱਗੇ ਪੰਜ ਪੈਸੇ ਅਤੇ ਇਕ ਨਾਰੀਅਲ ਰੱਖ ਕੇ ਮੱਥਾ ਟੇਕ ਦਿੱਤਾ । ਇਉਂ ਉਨ੍ਹਾਂ ਨੇ ਗ੍ਰੰਥ ਸਾਹਿਬ ਨੂੰ ਗੁਰੂ-ਪਦਵੀ ਦੇ ਕੇ ਫ਼ਤਹਿ ਗਜਾਉਂਦਿਆਂ ਗੁਰੂ ਗ੍ਰੰਥ ਦੀ ਪਰਕਰਮਾ ਕੀਤੀ ਅਤੇ ਖ਼ਾਲਸੇ ਨੂੰ ਕਿਹਾ :-

ਸਭਿ ਸਿਖਨ ਕੋ ਹੁਕਮਿ ਹੈ ਗੁਰੂ ਮਾਨਿਓ ਗ੍ਰੰਥ ॥
ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ॥
ਜਾ ਕਾ ਹਿਰਦਾ ਸੁਧ ਹੈ ਖੋਜ ਸਬਦ ਮੈ ਲੇਹ ॥

ਆਦਿ-ਗ੍ਰੰਥ ਵਿਚ ਆਈ ਬਾਣੀ ਦੀ ਲੜੀ ਇਸ ਪ੍ਰਕਾਰ ਹੈ :-

(ੳ) ਜਪੁ ਜੀ
(ਅ) ਰਹਿਰਾਸ
(ੲ) ਸੋਹਿਲਾ

1. ਸਿਰੀ ਰਾਗੁ
2. ਮਾਝ
3. ਗਉੜੀ
4. ਆਸਾ
5. ਗੂਜਰੀ
6. ਦੇਵ ਗੰਧਾਰੀ
7. ਬਿਹਾਗੜਾ
8. ਵਡਹੰਸੁ
9. ਸੋਰਠਿ
10. ਧਨਾਸਰੀ
11. ਜੈਤਸਰੀ
12. ਟੋਡੀ
13. ਬੈਰਾੜੀ
14. ਤਿਲੰਗ
15. ਸੂਹੀ
16. ਬਿਲਾਵਲੁ
17. ਗੋਂਡ
18. ਰਾਮਕਲੀ
19. ਨਟ ਨਾਰਾਇਨ
20. ਮਾਲੀ ਗਉੜਾ
21. ਮਾਰੂ
22. ਤੁਖਾਰੀ
23. ਕੇਦਾਰਾ
24. ਭੈਰਉ
25. ਬਸੰਤੁ
26. ਸਾਰੰਗ
27. ਮਲਾਰ
28. ਕਾਨੜਾ
29. ਕਲਿਆਨ
30. ਪ੍ਰਭਾਤੀ
31. ਜੈਜਾਵੰਤੀ

(ਸ) ਭਿੰਨ-ਭਿੰਨ ਰਾਗਾਂ ਵਿਚ ਗੁਰੂ ਸਾਹਿਬਾਨ ਅਤੇ ਭਗਤਾਂ ਦੀ ਬਾਣੀ ਜਿਨ੍ਹਾਂ ਦੀ ਲੜੀ ਇਸ ਪ੍ਰਕਾਰ ਹੈ :-

ਇਨ੍ਹਾਂ ਰਾਗਾਂ ਵਿਚ ਸ਼ਬਦਾਂ ਦੀ ਲੜੀ ਇਸ ਪ੍ਰਕਾਰ ਹੈ :-

1. ਚਉਪਦੇ, ਦੁਪਦੇ, ਤਿਪਦੇ, ਪੰਚਪਦੇ ਜਾਂ ਛਿਪਦੇ, ਘਰ ਅਤੇ ਮਹਲੇ ਅਨੁਸਾਰ ਲੜੀਵਾਰ
2. ਅਸ਼ਟਪਦੀਆਂ, ਘਰ ਅਤੇ ਮਹਲੇ ਅਨੁਸਾਰ ਲੜੀਵਾਰ
3. ਸੋਹਲੇ (ਮਾਰੂ ਰਾਗ ਵਿਚ), ਘਰ ਅਤੇ ਮਹਲੇ ਅਨੁਸਾਰ ਲੜੀਵਾਰ
4. ਗੁਰੂ ਸਾਹਿਬਾਨ ਦੀ ਕੋਈ ਵਿਸ਼ੇਸ਼ ਰਚਨਾ, ਘਰ ਅਤੇ ਮਹਲੇ ਅਨੁਸਾਰ ਲੜੀਵਾਰ
5. ਛੰਤ, ਘਰ ਅਤੇ ਮਹਲੇ ਅਨੁਸਾਰ ਲੜੀਵਾਰ
6. ਵਾਰਾਂ, ਘਰ ਅਤੇ ਮਹਲੇ ਅਨੁਸਾਰ ਲੜੀਵਾਰ ਅਤੇ ਉਨ੍ਹਾਂ ਤੋਂ ਮਗਰੋਂ ਕੋਈ ਹੋਰ ਵਾਰ
7. ਭਗਤਾਂ ਦੀ ਬਾਣੀ, ਪਹਿਲੇ ਕਬੀਰ ਦੀ, ਫਿਰ ਨਾਮਦੇਵ ਦੀ ਇਤਿਆਦਿਕ (ਘਰ ਸੰਗੀਤ ਦਾ ਪਦ ਹੈ ਅਤੇ ਮਹਲਾ ਸ਼ਬਦ ਇਸਤਰੀ ਦੇ ਅਰਥਾਂ ਵਿਚ ਗੁਰੂ ਸਾਹਿਬਾਨ ਦੇ ਲਈ ਵਰਤਿਆ ਗਿਆ ਹੈ) ।

(ਹ) ਸਲੋਕ ਅਤੇ ਸਵੈਯੇ ਜਿਨ੍ਹਾਂ ਦੀ ਲੜੀ ਇਸ ਤਰ੍ਹਾਂ ਹੈ :-

1. ਸਲੋਕ ਸਹਸਕ੍ਰਿਤੀ
2. ਗਾਥਾ
3. ਫੁਨਹੇ
4. ਚਉਬੋਲੇ
5. ਸਲੋਕ ਕਬੀਰ
6. ਸਲੋਕ ਫ਼ਰੀਦ
7. ਸਵੈਯੇ ਗੁਰੂ ਅਰਜਨ ਦੇਵ ਜੀ
8. ਭੱਟਾਂ ਦੇ ਸਵੈਯੇ
9. ਸਲੋਕ ਵਾਰਾਂ ਤੇ ਵਧੀਕ
10. ਨੌਵੇਂ ਮਹਲੇ ਦੇ ਸਲੋਕ
11. ਮੁੰਦਾਵਣੀ ਦੇ ਦੋ ਸਲੋਕ
12. ਰਾਗਮਾਲਾ

ਆਦਿ-ਗ੍ਰੰਥ ਵਿਚ ਭਾਰਤ ਦੇ ਵੱਖ-ਵੱਖ ਭਾਗਾਂ ਦੇ ਸੰਤਾਂ-ਭਗਤਾਂ ਦੀ ਬਾਣੀ ਹੋਣ ਦੇ ਕਾਰਨ ਕਈ ਬੋਲੀਆਂ ਅਤੇ ਉਪ-ਬੋਲੀਆਂ ਦੀ ਵਰਤੋਂ ਮਿਲਦੀ ਹੈ । ਡਾਕਟਰ ਟ੍ਰੰਪ ਨੇ ਇੱਥੋਂ ਤਕ ਕਿਹਾ ਹੈ ਕਿ "ਸਿੱਖ ਗ੍ਰੰਥ ਦੀ ਮਹੱਤਤਾ ਭਾਸ਼ਾਈ ਖੇਤਰ ਵਿਚ ਪ੍ਰਾਚੀਨ ਹਿੰਦਵੀ ਉਪ-ਭਾਖਾਵਾਂ ਦਾ ਖ਼ਜ਼ਾਨਾ ਹੋਣ ਕਾਰਨ ਹੈ ।" ਆਦਿ ਗ੍ਰੰਥ ਵਿਚ ਬੋਲੀ ਦਾ ਸਭ ਤੋਂ ਪੁਰਾਣਾ ਨਮੂਨਾ ਭਗਤ ਜੈਦੇਵ ਦੇ ਦੋ ਸ਼ਬਦ ਹਨ, ਇਕ ਰਾਗ ਗੁਜਰੀ ਵਿਚ ਅਤੇ ਦੂਜਾ ਰਾਗ ਮਾਰੂ ਵਿਚ । ਰਾਗ ਗੂਜਰੀ ਵਾਲੇ ਸ਼ਬਦ ਵਿਚ ਭਾਵੇਂ ਸੰਧੀ ਦੇ ਨਿਯਮਾਂ ਦੀ ਪਾਲਣਾ ਕੀਤੀ ਗਈ ਹੈ ਪਰ ਇਹ ਸ਼ਬਦ ਸੰਸਕ੍ਰਿਤ ਵਿਚ ਨਹੀਂ । ਡਾਕਟਰ ਟ੍ਰੰਪ ਅਨੁਸਾਰ ਇਹ ਸ਼ਬਦ ਸੰਸਕ੍ਰਿਤ ਅਤੇ ਗੰਵਾਰੂ ਭਾਸ਼ਾ ਦਾ ਮਿਲਗੋਭਾ ਹੈ । ਇਸ ਸ਼ਬਦ ਅਤੇ ਦੂਜੇ ਸ਼ਬਦ ਵਿਚ ਬੋਲੀ ਦੇ ਕਈ ਹੋਰ ਅਜਿਹੇ ਖ਼ਾਸੇ ਮਿਲਦੇ ਹਨ ਜੋ ਡਾਕਟਰ ਤਾਗਰੇ (ਕਰਤਾ 'ਹਿਸਟਾਰੀਕਲ ਗਰਾਮਰ ਆਫ਼ ਅਪਭ੍ਰੰਸ਼') ਦੀ ਖੋਜ ਅਨੁਸਾਰ ਪੂਰਬੀ ਅਪਭ੍ਰੰਸ਼ ਦੇ ਖ਼ਾਸੇ ਹਨ ।

ਪੂਰਬੀ ਅਪਭ੍ਰੰਸ਼ ਤੋਂ ਛੁੱਟ, ਪੱਛਮੀ ਅਪਭ੍ਰੰਸ਼ ਦੀਆਂ ਉਦਾਹਰਣਾਂ ਵੀ ਆਦਿ ਗ੍ਰੰਥ ਵਿਚ ਸਹਸਕ੍ਰਿਤੀ ਅਤੇ ਗਾਥਾ ਸਲੋਕਾਂ ਵਿਚੋਂ ਮਿਲਦੀਆਂ ਹਨ । ਇਨ੍ਹਾਂ ਸਲੋਕਾਂ ਵਿਚ ਵਿਸਰਗ ਅਤੇ ਅਨੁਸਵਾਰ ਦੀ ਵਰਤੋਂ ਤੋਂ ਬੋਲੀ ਦੇ ਸੰਸਕ੍ਰਿਤ ਹੋਣ ਦਾ ਭੁਲੇਖਾ ਪੈਂਦਾ ਹੈ ਪਰ ਸੰਸਕ੍ਰਿਤ ਨਾਲੋਂ ਪੱਛਮੀ ਅਪਭ੍ਰੰਸ਼ ਦੀਆਂ ਵਿਸ਼ੇਸ਼ਤਾਈਆਂ ਇਸ ਵਿਚ ਵਧੇਰੇ ਮਿਲਦੀਆਂ ਹਨ । ਇਹ ਕਿਹਾ ਜਾ ਸਕਦਾ ਹੈ ਕਿ ਸਹਸਕ੍ਰਿਤੀ ਅਤੇ ਗਾਥਾ ਮਨੌਤ ਸੰਸਕ੍ਰਿਤ ਅਤੇ ਪੱਛਮੀ ਅਪਭ੍ਰੰਸ਼ ਦਾ ਮਿਲਗੋਭਾ ਹਨ । ਇਸ ਬੋਲੀ ਨੂੰ ਨਕਲੀ ਸੰਸਕ੍ਰਿਤ ਵੀ ਕਿਹਾ ਜਾ ਸਕਦਾ ਹੈ।

ਦੱਖਣੀ ਅਪਭ੍ਰੰਸ਼ ਦੇ ਕੁਝ ਖ਼ਾਸੇ ਸਾਨੂੰ ਨਾਮਦੇਵ ਦੇ ਸ਼ਬਦਾਂ ਵਿਚ ਮਿਲਦੇ ਹਨ । ਨਾਮਦੇਵ ਦੀ ਰਚਨਾ ਵਿਚ ਵਰਤੀ ਗਈ ਬੋਲੀ ਨਾ ਕੇਵਲ ਪੁਰਾਣੀ ਮਰਾਠੀ ਹੈ, ਸਗੋਂ ਇਸਦੇ ਵਿਚ ਦੱਖਣੀ ਅਪਭ੍ਰੰਸ਼, ਫ਼ਾਰਸੀ, ਅਰਬੀ, ਸੰਤ ਭਾਖਾ, ਸਿੰਧੀ ਅਤੇ ਗੁਜਰਾਤੀ ਦਾ ਪ੍ਰਭਾਵ ਮਿਲਦਾ ਹੈ । ਆਦਿ ਗ੍ਰੰਥ ਵਿਚ ਨਾਮਦੇਵ ਪਹਿਲਾ ਕਵੀ ਹੈ ਜਿਸਨੇ ਆਪਣੀ ਰਚਨਾ ਵਿਚ ਸੰਤ-ਭਾਖਾ ਦੀ ਵਰਤੋਂ ਕੀਤੀ ਹੈ । ਇਸ ਬੋਲੀ ਵਿਚ ਹੇਠ ਲਿਖੀਆਂ ਵਿਸ਼ੇਸ਼ਤਾਈਆਂ ਮਿਲਦੀਆਂ ਹਨ :-

1. ਸੰਸਕ੍ਰਿਤ ਅਤੇ ਪ੍ਰਾਕ੍ਰਿਤ ਰਚਨਾਵਾਂ ਵਿਚੋਂ ਲਿਆ ਗਿਆ ਸ਼ਬਦ ਭੰਡਾਰ,
2. ਦੇਸ਼ ਦੇ ਉਸ ਭਾਗ ਦੀ ਬੋਲੀ ਦੇ ਪਿਛੇਤਰ ਅਤੇ ਕਾਰਕ ਪ੍ਰਤਿਐ ਜਿਸ ਵਿਚ ਕਿ ਭਗਤ ਦਾ ਨਿਵਾਸ ਸੀ,
3. ਬੋਲੀ ਦੀ ਵਿਜੋਗਾਤਮਕਤਾ,
4. ਦੇਸ਼ ਦੇ ਇਕ ਭਾਗ ਵਿਚੋਂ ਦੂਜੇ ਭਾਗ ਵਿਚ ਜਾਣ ਦੇ ਕਾਰਨ ਭਗਤ ਦੀ ਰਚਨਾ ਉੱਤੇ ਦੂਜੀਆਂ ਭਾਖਾਵਾਂ ਅਤੇ ਉਪ-ਭਾਖਾਵਾਂ ਦਾ ਅਸਰ,
5. ਫ਼ਾਰਸੀ ਅਤੇ ਅਰਬੀ ਦਾ ਅਸਰ ।

ਭਗਤੀ-ਲਹਿਰ ਦੇ ਫੈਲਣ ਨਾਲ ਸੰਤ-ਭਾਖਾ ਵਧੀ ਮੌਲੀ ਅਤੇ ਇਸ ਲਹਿਰ ਦਾ ਪ੍ਰਭਾਵ ਖ਼ਤਮ ਹੋਣ ਦੇ ਨਾਲ ਸੰਤ-ਭਾਖਾ ਵੀ ਸਾਹਿਤ ਦੇ ਮਾਧਿਅਮ ਦੇ ਤੌਰ ਤੇ ਖ਼ਤਮ ਹੋ ਗਈ ਹੈ । ਆਦਿ ਗ੍ਰੰਥ ਦੇ ਸਭ ਸੰਤਾਂ ਨੇ ਸੰਤ-ਭਾਖਾ ਦੀ ਵਰਤੋਂ ਨਹੀਂ ਕੀਤੀ । ਕੇਵਲ ਉਨ੍ਹਾਂ ਭਗਤਾਂ ਸੰਤਾਂ ਨੇ ਇਸ ਭਾਖਾ ਵਿਚ ਬਾਣੀ ਰਚੀ ਜਿਹੜੇ ਭਿੰਨ-ਭਿੰਨ ਮਤਾਂ ਅਤੇ ਦੇਸ਼ ਦੇ ਵੱਖ ਵੱਖ ਭਾਗਾਂ ਦੇ ਸੰਤਾਂ ਮਹਾਤਮਾਵਾਂ ਨਾਲ ਗੋਸ਼ਟਾਂ ਕਰ ਸਕੇ। ਉਦਾਹਰਣ ਦੇ ਤੌਰ ਤੇ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅਰਜਨ ਦੇਵ ਜੀ ਨੇ ਆਪਣੀ ਬਹੁਤ ਸਾਰੀ ਬਾਣੀ ਸੰਤ ਭਾਖਾ ਵਿਚ ਰਚੀ ਪਰ ਦੂਜੇ, ਤੀਜੇ ਅਤੇ ਚੌਥੇ ਗੁਰੂ ਸਾਹਿਬਾਨ ਨੇ ਆਪਣੇ ਇਲਾਕੇ ਦੀ ਬੋਲੀ ਵਿਚ ਪ੍ਰਚਾਰ ਕੀਤਾ ।

ਆਦਿ ਗ੍ਰੰਥ ਦਾ ਵੱਡਾ ਭਾਗ ਸੰਤ-ਭਾਖਾ ਵਿਚ ਹੈ ਪਰ ਕੁਝ ਰਚਨਾਵਾਂ ਪੱਛਮੀ ਹਿੰਦੀ, ਪੂਰਬੀ ਹਿੰਦੀ, ਪੱਛਮੀ ਪੰਜਾਬੀ (ਜਾਂ ਲਹਿੰਦੀ), ਪੂਰਬੀ ਪੰਜਾਬੀ ਅਤੇ ਸਿੰਧੀ ਵਿਚ ਵੀ ਮਿਲਦੀਆਂ ਹਨ । ਗੁਰੂ ਤੇਗ਼ ਬਹਾਦਰ ਜੀ ਦੇ ਸਲੋਕ ਪੱਛਮੀ ਹਿੰਦੀ ਵਿਚ ਹਨ । ਭੱਟਾਂ ਨੇ ਬ੍ਰਜ ਭਾਖਾ ਜਾਂ ਪੂਰਬੀ ਹਿੰਦੀ ਵਿਚ ਆਪਣੇ ਸਵੈਯੇ ਲਿਖੇ । ਸਹਸਕ੍ਰਿਤੀ, ਪੂਰਬੀ ਪੰਜਾਬੀ ਅਤੇ ਪੱਛਮੀ ਪੰਜਾਬੀ ਦੀਆਂ ਉਦਾਹਰਣਾਂ ਇਕੋ ਜੈਤਸਰੀ ਦੀ ਵਾਰ ਮਹਲਾ 5 ਵਿਚ ਮਿਲ ਜਾਂਦੀਆਂ ਹਨ ਜਿਵੇਂ ਹੇਠਲੀ ਉਦਾਹਰਣ ਵਿਚ ਪਹਿਲਾ ਸਲੋਕ ਸਹਸਕ੍ਰਿਤੀ ਵਿਚ ਹੈ, ਦੂਜਾ ਸਲੋਕ ਲਹਿੰਦੀ (ਪੱਛਮੀ ਪੰਜਾਬੀ) ਵਿਚ ਅਤੇ ਪਉੜੀ ਪੂਰਬੀ ਪੰਜਾਬੀ ਵਿਚ :-

ਸਲੋਕ ॥

ਦ੍ਰਿਸਟੰਤ ਏਕੋ ਸੁਨੀਅੰਤ ਏਕੋ ਵਰਤੰਤ ਏਕੋ ਨਰਹਰਹ ॥
ਨਾਮ ਦਾਨੁ ਜਾਚੰਤਿ ਨਾਨਕ ਦਇਆਲ ਪੁਰਖ ਕ੍ਰਿਪਾ ਕਰਹ॥੧॥

ਹਿਕੁ ਸੇਵੀ ਹਿਕੁ ਸੰਮਲਾ ਹਰਿ ਇਕਸੁ ਪਹਿ ਅਰਦਾਸਿ ॥
ਨਾਮ ਵਖਰੁ ਧਨੁ ਸੰਚਿਆ ਨਾਨਕ ਸਚੀ ਰਾਸਿ ॥੨॥
ਪਉੜੀ ॥
ਪ੍ਰਭ ਦਇਆਲ ਬੇਅੰਤ ਪੂਰਨ ਇਕੁ ਏਹੁ ॥
ਸਭੁ ਕਿਛੁ ਆਪੇ ਆਪਿ ਦੂਜਾ ਕਹਾ ਕੇਹੁ ॥
ਆਪਿ ਕਰਹੁ ਪ੍ਰਭ ਦਾਨੁ ਆਪੇ ਆਪਿ ਲੇਹੁ ॥
ਆਵਣ ਜਾਣਾ ਹੁਕਮੁ ਸਭੁ ਨਿਹਚਲੁ ਤੁਧੁ ਥੇਹੁ ॥
ਨਾਨਕੁ ਮੰਗੈ ਦਾਨੁ ਕਰਿ ਕਿਰਪਾ ਨਾਮੁ ਦੇਹੁ ॥ ੨੦॥

ਉਪਰੋਕਤ ਭਾਖਾਵਾਂ ਅਤੇ ਉਪ-ਭਾਖਾਵਾਂ ਤੋਂ ਛੁੱਟ ਆਦਿ ਗ੍ਰੰਥ ਵਿਚ ਗੁਜਰਾਤੀ, ਪੂਰਬੀ, ਮਾਰਵਾੜੀ, ਬਾਂਗਰੂ, ਦੱਖਣੀ, ਜਾਂਗਲੀ ਅਤੇ ਅਵਧੀ ਦੇ ਕੁਝ ਸ਼ਬਦ ਅਤੇ ਪ੍ਰਤਿਐ ਵੀ ਮਿਲਦੇ ਹਨ।

ਆਦਿ ਗ੍ਰੰਥ ਦੀਆਂ ਰਚਨਾਵਾਂ ਸੰਗੀਤ-ਬਧ ਅਤੇ ਤੋਲ-ਬਧ ਹਨ। ਹਰ ਸ਼ਬਦ ਪਦਿਆਂ ਵਿਚ ਵੰਡਿਆ ਹੋਇਆ ਹੈ ਅਤੇ ਹਰ ਪਦੇ ਵਿਚ ਇਕ ਜਾਂ ਵਧੀਕ ਤੁਕਾਂ ਹਨ। ਇਕ, ਦੋ, ਤਿੰਨ ਅਤੇ ਚਾਰ ਤੁਕਾਂ ਵਾਲੇ ਪਦਿਆਂ ਨੂੰ ਲੜੀਵਾਰ ਇਕਤੁਕੇ, ਦੋਤੁਕੇ, ਤਿਤੁਕੇ ਅਤੇ ਚਉਤੁਕੇ ਕਿਹਾ ਗਿਆ ਹੈ। ਹੇਠਾਂ ਕੁਝ ਉਦਾਹਰਣਾਂ ਦਿੱਤੀਆਂ ਗਈਆਂ ਹਨ :-

ਇਕਤੁਕਾ :
ਜੀਵਤ ਦੀਸੈ ਤਿਸੁ ਸਰਪਰ ਮਰਣਾ ॥
ਮੁਆ ਹੋਵੈ ਤਿਸੁ ਨਿਹਚਲੁ ਰਹਣਾ ॥ ੧ ॥
(ਆਸਾ ਮਹਲਾ ੫)

ਦੋਤੁਕਾ :
1. ਉਨ ਕੈ ਸੰਗਿ ਤੂ ਕਰਤੀ ਕੇਲ ॥
ਉਨ ਕੈ ਸੰਗੀ ਹਮ ਤੁਮ ਸੰਗਿ ਮੇਲ ॥
ਉਨ ਕੈ ਸੰਗਿ ਤੁਮ ਸਭੁ ਕੋਊ ਲੋਰੈ ॥
ਓਸੁ ਬਿਨਾ ਕੋਊ ਮੁਖੁ ਨਹੀਂ ਜੋਰੈ ॥ ੧ ॥
(ਆਸਾ ਮਹਲਾ ੫)

2. ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ ॥
ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ ॥੧॥
(ਆਸਾ ਸ੍ਰੀ ਕਬੀਰ ਜੀਉ ਕੇ)

ਉਪਰਲੀਆਂ ਉਦਾਹਰਣਾਂ ਤੋਂ ਸਪਸ਼ਟ ਹੈ ਕਿ ਛੋਟੇ ਤੋਲ ਦੀਆਂ ਦੋ ਤੁਕਾਂ ਨੂੰ ਇਕਤੁਕਾ ਕਿਹਾ ਗਿਆ ਹੈ, ਇਵੇਂ ਹੀ ਛੋਟੇ ਤੋਲ ਦੀਆਂ ਚਾਰ ਤੁਕਾਂ ਨੂੰ ਦੋਤੁਕਾ।

ਆਦਿ ਗ੍ਰੰਥ ਦੀਆਂ ਰਚਨਾਵਾਂ ਨੂੰ ਪਦਿਆਂ, ਪਉੜੀਆਂ, ਸਲੋਕਾਂ, ਛੰਤਾਂ ਅਤੇ ਸਵੈਯਾਂ ਵਿਚ ਵੰਡਿਆ ਗਿਆ ਹੈ। ਦੋ, ਤਿੰਨ, ਚਾਰ, ਪੰਜ, ਛੇ, ਅੱਠ ਅਤੇ ਸੋਲ੍ਹਾਂ ਪਦਿਆਂ ਵਾਲੇ ਸ਼ਬਦਾਂ ਨੂੰ ਲੜੀਵਾਰ ਦੁਪਦੇ, ਤਿਪਦੇ, ਚਉਪਦੇ, ਪੰਚਪਦੇ, ਛਿਪਦੇ, ਅਸ਼ਟਪਦੀ ਅਤੇ ਸੋਲਹਾ ਕਿਹਾ ਗਿਆ ਹੈ। ਇਨ੍ਹਾਂ ਵਿਚੋਂ ਸੋਲਹਾ ਤਾਂ ਕੇਵਲ ਰਾਗ-ਮਾਰੂ ਵਿਚ ਮਿਲਦਾ ਹੈ ਅਤੇ ਬਾਕੀ ਸਾਰੇ ਪਦੇ ਭਿੰਨ ਭਿੰਨ ਰਾਗਾਂ ਵਿਚ। ਆਦਿ ਗ੍ਰੰਥ ਵਿਚ ਕੁਲ 608 ਦੁਪਦੇ, 73 ਤਿਪਦੇ, 1255 ਚਉਪਦੇ, 80 ਪੰਚਪਦੇ, 11 ਛਿਪਦੇ, 331 ਅਸਟਪਦੀਆਂ ਅਤੇ 62 ਸੋਲਹੇ ਹਨ। ਲਮੇਰੀਆਂ ਰਚਨਾਵਾਂ ਦੇ ਪਦਿਆਂ ਨੂੰ ਪਉੜੀਆਂ ਕਿਹਾ ਜਾਂਦਾ ਹੈ ਜਿਵੇਂ ਜਪੁ ਜੀ ਵਿਚ 38 ਪਉੜੀਆਂ ਹਨ ਅਤੇ ਆਨੰਦ ਸਾਹਿਬ ਵਿਚ 40 ਪਉੜੀਆਂ। ਪਉੜੀ ਦੀਆਂ ਤੁਕਾਂ ਦੀ ਗਿਣਤੀ ਨਿਸ਼ਚਿਤ ਨਹੀਂ, ਨਾ ਹੀ ਕੋਈ ਛੰਦ ਨਿਸ਼ਚਿਤ ਹੈ। ਸਲੋਕਾਂ ਤੋਂ ਵੱਖਰਾ ਕਰਨ ਲਈ ਵਾਰਾਂ ਵਿਚ ਪਉੜੀ ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਗੁਰੂ ਅਰਜਨ ਦੇਵ ਜੀ ਦੀ ਬਾਵਨ-ਅੱਖਰੀ ਅਤੇ ਥਿਤੀ ਗਉੜੀ ਵਿਚ ਵੀ 'ਪਉੜੀ' ਸ਼ਬਦ ਦੀ ਵਰਤੋਂ ਮਿਲਦੀ ਹੈ ਪਰ ਉਨ੍ਹਾਂ ਦੀ ਰਚਨਾ 'ਰੁੱਤੀ' ਵਿਚ ਹਰ ਪਦੇ ਨਾਲ 'ਛੰਤ' ਸ਼ਬਦ ਵਰਤਿਆ ਗਿਆ ਹੈ। ਪਉੜੀ ਸ਼ਬਦ ਦੀ ਵਿਸ਼ੇਸ਼ ਵਰਤੋਂ ਵਾਰ ਦੇ ਸਬੰਧ ਵਿਚ ਹੀ ਕੀਤੀ ਜਾਂਦੀ ਹੈ।

ਆਦਿ-ਗ੍ਰੰਥ ਵਿਚ ਬਾਈ ਵਾਰਾਂ ਹਨ। ਇਨ੍ਹਾਂ ਵਿਚ ਪੰਜ ਅਤੇ ਅੱਠ ਤੁਕਾਂ ਵਾਲੀਆਂ ਪਉੜੀਆਂ ਮਿਲਦੀਆਂ ਹਨ। ਪੰਜਾਂ ਤੁਕਾਂ ਵਾਲੀ ਪਉੜੀ ਵਿਚ ਤੁਕਾਂਤ ਸਭ ਦਾ ਮਿਲਵਾਂ ਹੈ ਪਰ ਅੱਠਾਂ ਤੁਕਾਂ ਵਾਲੀ ਪਉੜੀ ਵਿਚ ਬਹੁਤ ਕਰਕੇ ਦੋ ਦੋ ਤੁਕਾਂ ਦਾ ਤੁਕਾਂਤ ਮਿਲਵਾਂ ਹੈ। ਕਿਤੇ ਕਿਤੇ ਮਧ ਅਨੁਪ੍ਰਾਸ ਦੀ ਵਰਤੋਂ ਵੀ ਮਿਲਦੀ ਹੈ। ਵਾਰਾਂ ਦੀਆਂ ਪਉੜੀਆਂ ਦੀ ਗਿਣਤੀ ਨਿਸ਼ਚਿਤ ਨਹੀਂ। ਪਉੜੀਆਂ ਵਿਚ ਭਿੰਨ ਭਿੰਨ ਮਾਤ੍ਰਿਕ ਪ੍ਰਬੰਧ ਵਰਤੇ ਹੋਏ ਮਿਲਦੇ ਹਨ ਜਿਵੇ :- 11,9; 11,10; 13, 9; 13, 10; 13, 11; 13, 15; 13,16; 14,9; 14, 10; 15, 14; 15, 15; 16, 12; 16, 14। ਕਿਸੇ ਕਿਸੇ ਪਉੜੀ ਵਿਚ ਬਿਖਮ ਡੰਡਕ ਦੀ ਵਰਤੋਂ ਵੀ ਕੀਤੀ ਹੋਈ ਹੈ।

ਆਦਿ ਗ੍ਰੰਥ ਵਿਚ ਪਉੜੀ ਤੋਂ ਮਗਰੋਂ ਸਲੋਕ ਦਾ ਵਿਸ਼ੇਸ਼ ਸਥਾਨ ਹੈ। ਲਮੇਰੀਆਂ ਰਚਨਾਵਾਂ ਅਤੇ ਖ਼ਾਸ ਕਰਕੇ ਵਾਰਾਂ ਵਿਚ ਸਲੋਕ ਦੀ ਵਰਤੋਂ ਮਿਲਦੀ ਹੈ। ਵਾਰਾਂ ਤੋਂ ਬਚੇ ਹੋਏ ਸਲੋਕ ਆਦਿ ਗ੍ਰੰਥ ਦੇ ਅਖ਼ੀਰਲੇ ਭਾਗ ਵਿਚ ਹਨ। ਇਸ ਭਾਗ ਵਿਚ ਸਹਸਕ੍ਰਿਤੀ, ਗਾਥਾ, ਫੁਨਹੇ, ਚਉਬੋਲੇ ਸਲੋਕ ਵੀ ਹਨ ਅਤੇ ਭਗਤ ਕਬੀਰ, ਬਾਬਾ ਫ਼ਰੀਦ ਅਤੇ ਗੁਰੂ ਸਾਹਿਬਾਨ ਦੇ ਵੀ ਸਲੋਕ ਹਨ। ਗੁਰੂ ਅਰਜਨ ਦੇਵ ਜੀ ਦੀ ਮਾਰੂ ਕੀ ਵਾਰ ਵਿਚ ਸਲੋਕ ਲਈ ਡਖਣਾ ਸ਼ਬਦ ਵਰਤਿਆ ਗਿਆ ਹੈ। ਇਨ੍ਹਾਂ ਸਲੋਕਾਂ ਵਿਚ ਦੱਖਣੀ (ਸਿੰਧੀ) ਦੀ ਵਰਤੋਂ ਕੀਤੀ ਗਈ ਹੈ। ਕਬੀਰ, ਫ਼ਰੀਦ ਅਤੇ ਗੁਰੂ ਤੇਗ਼ ਬਹਾਦਰ ਜੀ ਦੇ ਸਲੋਕ ਬਹੁਤੇ ਦੁਤੁਕੇ ਹਨ ਅਤੇ ਆਮ ਤੌਰ ਤੇ ਦੋਹਰੇ ਦੇ ਰੂਪ ਵਿਚ ਹਨ ਪਰ ਕਿਤੇ ਕਿਤੇ ਸੋਰਠਾ ਵੀ ਹੈ। ਬਾਕੀ ਗੁਰੂ ਸਾਹਿਬਾਨ ਨੇ ਕਈ ਤੁਕਾਂ ਦਾ ਸਲੋਕ ਵਰਤਿਆ ਹੈ ਅਤੇ ਇਸ ਲਈ ਹੋਰ ਕਾਵਿ-ਤੋਲ ਵੀ ਵਰਤੇ ਹਨ। ਸਭ ਤੋਂ ਵਧੀਕ ਤੁਕਾਂ ਵਾਲਾ ਸਲੋਕ ਮਲਾਰ ਕੀ ਵਾਰ ਵਿਚ ਹੈ ਜਿਸ ਦੀਆਂ 26 ਤੁਕਾਂ ਹਨ।

ਆਦਿ ਗ੍ਰੰਥ ਵਿਚ ਛੰਦ ਚਾਰ ਤੁਕਾਂ ਦਾ ਵੀ ਹੈ ਅਤੇ ਛੇ ਤੁਕਾਂ ਦਾ ਵੀ। ਛੇ ਤੁਕਾਂ ਦੇ ਛੰਦ ਵਿਚ ਕੁੰਡਲੀਏ ਦੀ ਵਿਲਕਵੀ ਵਰਤੋਂ ਕੀਤੀ ਗਈ ਹੈ। ਕਿਤੇ ਮੇਰੀ ਜਿੰਦੜੀਏ, ਰਾਮ ਰਾਜੇ, ਰਾਮ ਜੀਉ ਆਦਿ ਸ਼ਬਦ ਪਾ ਕੇ ਤੇ ਤੁਕਾਂ ਨੂੰ ਲੰਬਾ ਕਰਕੇ ਰਸ ਪੈਦਾ ਕੀਤਾ ਗਿਆ ਹੈ। ਭੱਟਾਂ ਦੇ ਸਵੈਯੇ ਜੋ ਆਦਿ ਗ੍ਰੰਥ ਵਿਚ ਸ਼ਾਮਲ ਹਨ ਨਿਰੇ ਸਵੈਯੇ ਦੇ ਭਿੰਨ ਭਿੰਨ ਰੂਪ ਨਹੀਂ। ਉਨ੍ਹਾਂ ਵਿਚ ਹੋਰ ਛੰਦਾਂ ਦੀ ਵਰਤੋਂ ਵੀ ਕੀਤੀ ਗਈ ਹੈ।

ਆਦਿ ਗ੍ਰੰਥ ਵਿਚ ਜਿਹੜੇ ਛੰਦਾਂ ਦੀ ਬਹੁਤ ਵਰਤੋਂ ਮਿਲਦੀ ਹੈ, ਉਹ ਹਨ ਦੋਹਰਾ, ਸੋਰਠਾ, ਸਵੈਯਾ, ਅੜਿਲ, ਕੁੰਡਲੀਆ, ਚੌਪਈ, ਦਵੱਈਆ, ਤਾਟੰਕ, ਚਿਤ੍ਰਕਲਾ, ਝੋਲਨਾ ਅਤੇ ਨਿਸ਼ਾਨੀ। ਭਗਤਾਂ-ਸੰਤਾਂ ਨੇ ਛੰਦ ਬੰਦੀ ਦੇ ਨਿਯਮਾਂ ਦੀ ਪਰਵਾਹ ਨਹੀਂ ਕੀਤੀ। ਉਹ ਲੋਕ-ਕਵੀ ਸਨ ਜਿਨ੍ਹਾਂ ਨੇ ਹਰਮਨ ਪਿਆਰੀਆਂ ਤਰਜ਼ਾਂ ਉੱਤੇ ਆਪਣੀ ਕਾਵਿ-ਰਚਨਾ ਕੀਤੀ। ਕਵਿਤਾ ਰਚਣ ਵੇਲੇ ਉਹ ਕਿਸੇ ਛੰਦ ਨੂੰ ਮੁੱਖ ਨਹੀਂ ਸਨ ਰੱਖਦੇ, ਨਾ ਹੀ ਉਹ ਤੁਕਾਂ ਵਿਚ ਮਾਤਰਾਂ ਦਾ ਅਤੇ ਬੰਦਾਂ ਵਿਚ ਤੁਕਾਂ ਦਾ ਖ਼ਿਆਲ ਰੱਖਦੇ ਸਨ। ਉਨ੍ਹਾਂ ਨੇ ਵੱਖ ਵੱਖ ਕਿਸਮ ਦੀਆਂ ਕਵਿਤਾਵਾਂ ਲਈ ਇੱਕੋ ਪ੍ਰਕਾਰ ਦੇ ਤੋਲ ਵਰਤੇ ਹਨ। ਉਨ੍ਹਾਂ ਨੇ ਜਿਥੇ ਲੋਕ-ਤਰਜ਼ਾਂ ਨੂੰ ਅਪਨਾਇਆ, ਉਥੇ ਉਨ੍ਹਾਂ ਨੇ ਪੱਟੀ, ਬਾਰਹਮਾਹ, ਸਤਵਾਰਾ, ਰੁੱਤੀ,

ਥਿੱਤੀ, ਬਾਵਨ ਅੱਖਰੀ, ਪਹਰੇ, ਅਲਾਹੁਣੀ, ਘੋੜੀਆਂ ਅਤੇ ਵਾਰ ਆਦਿ ਕਾਵਿ-ਭੇਦ ਵੀ ਅਪਨਾਏ ।

ਮੁੱਢ ਵਿਚ ਆਏ ਜਪੁ ਜੀ ਅਤੇ ਅੰਤ ਵਿਚ ਆਏ ਸਲੋਕਾਂ ਅਤੇ ਸਵੈਯਾਂ ਤੋਂ ਛੁੱਟ ਆਦਿ ਗ੍ਰੰਥ ਦੀ ਬਾਕੀ ਦੀ ਸਾਰੀ ਬਾਣੀ ਰਾਗਾਂ ਵਿਚ ਹੈ। ਇਹ ਰਾਗ ਕੁਲ 31 ਹਨ । ਇਨ੍ਹਾਂ ਵਿਚੋਂ ਅਸਲ ਵਿਚ ਚੌਦਾਂ ਰਾਗ ਹਨ ਅਤੇ ਸਤਾਰਾਂ ਰਾਗਣੀਆਂ। ਆਸਾਵਰੀ ਅਤੇ ਆਸਾ ਦੋਹਾਂ ਰਾਗਣੀਆਂ ਨੂੰ ਇਕ ਥਾਂ ਇਕੱਠਾ ਕਰ ਦਿੱਤਾ ਗਿਆ ਹੈ । ਇਸ ਗੱਲ ਨੂੰ ਮੁੱਖ ਰੱਖ ਕੇ ਅਸੀਂ ਆਦਿ ਗ੍ਰੰਥ ਦੇ ਬੱਤੀ ਰਾਗ ਤੇ ਰਾਗਣੀਆਂ ਮੰਨ ਸਕਦੇ ਹਾਂ । ਆਦਿ ਗ੍ਰੰਥ ਦੇ ਅਖ਼ੀਰ ਵਿਚ ਦਿੱਤੀ ਗਈ ਰਾਗਮਾਲਾ ਵਿਚ ਛੇ ਵੱਡੇ ਰਾਗਾਂ ਦਾ ਜ਼ਿਕਰ ਹੈ । ਹਰ ਰਾਗ ਦੀਆਂ ਪੰਜ ਵਹੁਟੀਆਂ ਅਤੇ ਅੱਠ ਪੁੱਤਰ ਹਨ । ਛੇ ਵੱਡੇ ਰਾਗਾਂ ਵਿਚੋਂ ਆਦਿ ਗ੍ਰੰਥ ਵਿਚ ਕੁਲ ਦੋ ਵੱਡੇ ਰਾਗ ਹਨ : ਸਿਰੀ ਰਾਗ ਅਤੇ ਭੈਰਉ ਰਾਗ । ਤੀਹ ਵਹੁਟੀਆਂ ਅਤੇ ਅਠਤਾਲੀ ਪੁੱਤਰਾਂ ਦੇ ਵੱਡੇ ਪਰਵਾਰ ਵਿਚੋਂ ਆਦਿ ਗ੍ਰੰਥ ਵਿਚ ਕੇਵਲ ਗਿਆਰਾਂ ਵਹੁਟੀਆਂ ਅਤੇ ਅੱਠ ਪੁੱਤਰ ਹਨ । ਆਦਿ ਗ੍ਰੰਥ ਵਿਚ ਆਏ ਬਿਹਾਗੜਾ, ਵਡਹੰਸੁ, ਮਾਲੀ-ਗਉੜਾ ਅਤੇ ਕਲਿਆਨ ਰਾਗਾਂ ਅਤੇ ਮਾਝ, ਜੈਤਸਰੀ, ਰਾਮਕਲੀ, ਤੁਖਾਰੀ, ਪ੍ਰਭਾਤੀ ਅਤੇ ਜੈਜਾਵੰਤੀ ਰਾਗਣੀਆਂ ਦਾ ਕੋਈ ਜ਼ਿਕਰ ਨਹੀਂ ।

ਆਦਿ ਗ੍ਰੰਥ ਕਿਸੇ ਰਾਗ ਨੂੰ ਕੋਈ ਵਿਸ਼ੇਸ਼ਤਾ ਨਹੀਂ ਦਿੰਦਾ, ਇਸ ਲਈ ਪ੍ਰਭੂ-ਪਿਆਰ ਵਿਚ ਗੜੂੰਦ ਕਰ ਦੇਣ ਵਾਲਾ ਹਰ ਰਾਗ ਚੰਗਾ ਹੈ :-

ਸਭਨਾ ਰਾਗਾਂ ਵਿਚ ਸੋ ਭਲਾ ਭਾਈ ਜਿਤੁ ਵਸਿਆ ਮਨਿ ਆਇ।।
(ਸਲੋਕ ਵਾਰਾਂ ਤੇ ਵਧੀਕ ਮ. ੪)

ਆਦਿ ਗ੍ਰੰਥ ਦੇ ਬਿੰਬ ਅਤੇ ਸ਼ਬਦ-ਚਿੱਤਰ ਘਰੋਗੀ ਜੀਵਨ ਅਤੇ ਕੁਦਰਤ ਦੇ ਪਸਾਰੇ, ਦੋਹਾਂ ਵਿਚੋਂ ਲਏ ਗਏ ਹਨ । ਇਸ ਵਿਚ ਕੁਦਰਤ ਦੇ ਪਸਾਰੇ ਦੀ ਬਿੰਬਾਵਲੀ ਵਿਚ ਰੁੱਤਾਂ ਅਤੇ ਇਨ੍ਹਾਂ ਦੀਆਂ ਤਬਦੀਲੀਆਂ ਆਕਾਸ਼, ਸੂਰਜ-ਉਦੈ, ਬੱਦਲ, ਮੀਂਹ, ਝੱਖੜ, ਧੁੱਪ, ਛਾਂ, ਬਾਗ਼, ਫੁੱਲ, ਰੁੱਖ, ਖਾਦ, ਬੂਟੀਆਂ, ਸਾਗਰ, ਜਹਾਜ਼, ਦਰਿਆ ਤੇ ਇਹਦਾ ਕਿਨਾਰਾ, ਘਾਹ, ਛੱਪੜ, ਪਸ਼ੂ, ਪੰਛੀ, ਕੀੜੇ ਆਦਿ ਦੇ ਬਿੰਬਾਂ ਦੀ ਵਰਤੋਂ ਹੈ । ਘਰੋਗੀ-ਜੀਵਨ ਵਿਚੋਂ ਖਾਣ, ਪੀਣ, ਪਕਾਉਣ, ਸੌਣ, ਨੀਂਦ, ਸੁਪਨਿਆਂ, ਕਪੜਿਆਂ, ਅੱਗ, ਬੀਮਾਰੀਆਂ, ਦਵਾਈਆਂ, ਮਾਪਿਆਂ, ਬੱਚਿਆਂ, ਜਨਮ, ਮੌਤ, ਵਿਆਹ ਆਦਿ ਦੇ ਸ਼ਬਦ-ਚਿੱਤਰਾਂ ਦੀ ਵਰਤੋਂ ਕੀਤੀ ਗਈ ਹੈ । ਇਨ੍ਹਾਂ ਤੋਂ ਛੁੱਟ ਮਨੁੱਖਾਂ ਦੀਆਂ ਸ਼੍ਰੇਣੀਆਂ, ਰਾਜਿਆਂ, ਦਰਬਾਰੀਆਂ, ਸਿਪਾਹੀਆਂ, ਮੰਗਤਿਆਂ, ਚੋਰਾਂ, ਕੈਦੀਆਂ, ਚਾਕਰਾਂ ਆਦਿ ਦੇ ਚਿੱਤਰ ਵੀ ਮਿਲਦੇ ਹਨ ।

ਆਦਿ ਗ੍ਰੰਥ ਵਿਚ ਪਰਮਾਤਮਾ ਨੂੰ ਸਗਲਾ ਸੁਖ-ਸਾਗਰ, ਗੁਣਨਿਧਾਨ, ਸੂਤਰਧਾਰ, ਚਿੱਤਰਕਾਰ, ਰਾਜਾ, ਨਾਇਕ, ਭਰਤਾ, ਮਾਤਾ-ਪਿਤਾ, ਮਾਲੀ, ਮਿੱਤਰ, ਬਾਜ਼ੀਗਰ, ਸਰਬ-ਜੋਤ, ਜੋਗੀ, ਭੋਗੀ, ਕੰਵਲ-ਨੈਨ, ਬਨਵਾਰੀ, ਸੁੰਦਰ ਆਦਿ ਕਿਹਾ ਗਿਆ ਹੈ । ਸਤਿਗੁਰੂ ਨੂੰ ਸਮੁੰਦਰ, ਸਰਾਫ਼, ਸ਼ਾਹ, ਸਖੀ, ਸੂਰਬੀਰ, ਦਰਿਆ, ਪਾਂਧਾ, ਖੇਵਟ, ਪਾਰਸ, ਫ਼ੀਲਵਾਨ, ਵਿਚੋਲਾ, ਵੈਦ ਆਦਿ ਦਾ ਰੂਪ ਦਿੱਤਾ ਗਿਆ ਹੈ । ਨਾਮ ਧਨ ਹੈ, ਅੰਮ੍ਰਿਤ ਹੈ, ਉਦਕ ਹੈ । ਮਾਇਆ ਸਰਪਣੀ ਹੈ, ਮਿੱਠੀ ਹੈ, ਜਾਲ ਹੈ । ਮਨ ਮੈਗਲ ਅਤੇ ਬਾਜ਼ਾ ਹੈ; ਸਰੀਰ ਘੋੜੀ, ਮਟਕੀ ਅਤੇ ਦੇਵਲ ਹੈ । ਜੀਵ ਚੂਹਾ ਹੈ ਅਤੇ ਜਮਰਾਜ ਬਿੱਲਾ, ਜੀਵ ਚਿੜੀ ਹੈ ਅਤੇ ਜਮਰਾਜ ਬਾਜ਼ ।

ਆਦਿ ਗ੍ਰੰਥ ਵਿਚ ਦ੍ਰਿਸ਼ਟਾਂਤਾਂ ਅਤੇ ਤੁਲਨਾਵਾਂ ਨਾਲ ਵੀ ਬਿੰਬਾਵਲੀ ਉਪਜਦੀ ਮਿਲਦੀ ਹੈ । ਚਿੰਨ੍ਹਾਂ ਅਤੇ ਸੰਕੇਤਾਂ ਦੀ ਵਰਤੋਂ ਵੀ ਕੀਤੀ ਗਈ ਹੈ । ਮਿਥਿਹਾਸਕ ਹਵਾਲੇ ਵੀ ਬਿੰਬ-ਉਸਾਰੀ ਕਰਦੇ ਹਨ। ਆਦਿ-ਗ੍ਰੰਥ ਵਿਚ ਵਿਚਾਰਾਂ ਦਾ ਦੁਹਰਾਉ ਭਾਵੇਂ ਬਹੁਤ ਮਿਲਦਾ ਹੈ ਪਰ ਰੂਪਕਾਂ, ਉਪਮਾਵਾਂ ਅਤੇ ਬਿੰਬਾਵਲੀਆਂ ਦੀ ਵਰਤੋਂ ਨਾਲ ਅਕੇਵਾਂ ਨਹੀਂ ਆਉਂਦਾ, ਬਾਣੀ ਸਦਾ ਸਜਰੀ ਅਤੇ ਰਸਦਾਇਕ ਪ੍ਰਤੀਤ ਹੁੰਦੀ ਹੈ ।

1. ਧਰਣਿ ਸੁਵੰਨੀ ਖੜ ਰਤਨ ਜੜਾਵੀ ਹਰਿ ਪ੍ਰੇਮ ਪੁਰਖੁ ਮਨਿ ਵੁਠਾ ।।
(ਗਉੜੀ ਕੀ ਵਾਰ ਸਲੋਕ ਮ. ੫)

2. ਜੈਸੇ ਗਇ ਕਾ ਬਾਛਾ ਛੂਟਲਾ ।।
ਥਨ ਚੋਖਤਾ ਮਾਖਨੁ ਘੂਟਲਾ ।।
ਨਾਮਦੇਉ ਨਾਰਾਇਨੁ ਪਾਇਆ ।।
ਗੁਰੁ ਭੇਟਤ ਅਲਖੁ ਲਖਾਇਆ ।।
(ਗੋਂਡ ਨਾਮਦੇਉ )

3. ਗਿਲੀ ਗਿਲੀ ਰੋਡੜੀ ਭਉਦੀ ਭਵਿ ਭਵਿ ਆਇ ।।
ਜੋ ਬੈਠੇ ਸੇ ਫਾਥਿਆ ਉਬਰੇ ਭਾਗ ਮਥਾਇ ।।
(ਮਾਰੂ ਵਾਰ ਮ. ੫)

4. ਨਟੂਐ ਸਾਂਗੁ ਬਣਾਇਆ ਬਾਜੀ ਸੰਸਾਰਾ ।।
ਖਿਨੁ ਪਲੁ ਬਾਜੀ ਦੇਖੀਐ ਉਝਰਤ ਨਹੀ ਬਾਰਾ ।।
(ਆਸਾ ਮ. ੧)

5. ਜਿਉ ਕਾਜਰ ਭਰਿ ਮੰਦਰ ਰਾਖਿਓ ਜੋ ਪੈਸੈ ਕਾਲੂਖੀ ਰੇ।।
(ਦੇਵਗੰਧਾਰੀ ਮ. ੫)

ਗੁਰੂ ਨਾਨਕ ਦੀ ਰਚਨਾ ਵਿਚ ਬਿੰਬਾਂ ਦੀ ਬਹੁਲਤਾ ਹੈ ਕਿਉਂਕਿ ਉਨ੍ਹਾਂ ਦਾ ਤਜਰਬਾ ਵਿਸ਼ਾਲ ਹੈ । ਕਿਸੇ ਕਵੀ ਦਾ ਜੀਵਨ ਤਜਰਬਾ ਜਿੰਨਾ ਵਿਸ਼ਾਲ ਹੈ, ਉਂਨੇ ਹੀ ਚੌੜੇ ਪਸਾਰੇ ਵਿਚੋਂ ਉਸਦੇ ਬਿੰਬ ਹੁੰਦੇ ਹਨ ।

ਜਿਵੇਂ ਕਿ ਉੱਤੇ ਦੱਸਿਆ ਜਾ ਚੁੱਕਾ ਹੈ, ਆਦਿ ਗ੍ਰੰਥ ਵਿਚ ਜਿਨ੍ਹਾਂ ਮਹਾਂ ਪੁਰਸ਼ਾਂ ਦੀ ਬਾਣੀ ਦਰਜ ਹੈ, ਉਹ ਬਾਰ੍ਹਵੀਂ ਸਦੀ ਤੋਂ ਲੈ ਕੇ ਸਤਾਰ੍ਹਵੀਂ ਸਦੀ ਤਕ ਹੋਏ । ਇਸ ਸਮੇਂ ਭਾਰਤ ਉੱਤੇ ਮੁਸਲਮਾਨਾਂ ਦਾ ਰਾਜ ਸੀ । ਰਾਜਮਦ ਵਿਚ ਉਹ ਹਿੰਦੂ ਜਨਤਾ ਉੱਤੇ ਜਬਰ ਕਰ ਰਹੇ ਸਨ । ਇਸ ਜਬਰ ਦਾ ਜ਼ਿਕਰ ਗੁਰੂ ਨਾਨਕ ਦੇਵ ਜੀ ਨੇ ਅਲੰਕਾਰਕ ਢੰਗ ਨਾਲ ਹੇਠ ਲਿਖੀਆਂ ਤੁੱਕਾਂ ਰਾਹੀਂ ਕੀਤਾ ਹੈ :

ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ।।
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ।।
ਹਉ ਭਾਲਿ ਵਿਕੁੰਨੀ ਹੋਈ ।। ਆਧੇਰੈ ਰਾਹੁ ਨ ਕੋਈ ।।
ਵਿਚਿ ਹਉਮੈ ਕਰਿ ਦੁਖੁ ਰੋਈ ।। ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ।।
(ਵਾਰ ਮਾਝ ਮ. ੧)

ਉਸ ਸਮੇਂ ਸਮਾਜਕ ਅਤੇ ਧਾਰਮਕ ਤੌਰ ਤੇ ਹਿੰਦੂ ਅਤੇ ਮੁਸਲਮਾਨ ਦੋਵੇਂ ਹੀ ਨੀਵੀਂ ਪੱਧਰ ਦੇ ਸਨ । ਰਾਜੇ ਕਸਾਈ ਸਨ ਅਤੇ ਉਨ੍ਹਾਂ ਨੇ ਪਰਜਾ ਵੱਲ ਆਪਣੇ ਫ਼ਰਜ਼ਾਂ ਨੂੰ ਭੁਲਾ ਦਿੱਤਾ ਸੀ । ਸੱਚ ਅਤੇ ਧਰਮ ਜਗਤ ਵਿਚੋਂ ਪਰ ਲਾ ਕੇ ਉੱਡ ਗਏ ਸਨ ਅਤੇ ਹਉਮੈ ਨਾਲ ਸੰਸਾਰ ਦੁੱਖੀ ਹੋ ਰਿਹਾ ਸੀ । ਪਰਜਾ ਜਿਥੇ ਰਾਜੇ ਦੇ ਹੱਥੋਂ ਦੁਖੀ ਸੀ ਉਥੇ ਸ਼ੂਦਰ ਬ੍ਰਾਹਮਣ ਦੇ ਹੱਥੋਂ ਤੰਗ ਸੀ ਅਤੇ ਇਸਤਰੀ ਮਰਦ ਦੇ ਹੱਥੋਂ । ਕਪਟ ਅਤੇ ਭੇਖ ਦਾ ਰਾਜ ਸੀ । ਜੋਗੀ ਅਤੇ ਸੰਨਿਆਸੀ ਵੀ ਠੱਗੀ ਦਾ

ਜੀਵਨ ਜੀ ਰਹੇ ਸਨ । ਗੁਰੂ ਨਾਨਕ ਦੇਵ ਜੀ ਨੇ ਤਾਂ ਇਥੋਂ ਤੱਕ ਕਹਿ ਦਿੱਤਾ :-

ਖੋਟੇ ਕਉ ਖਰਾ ਕਹੈ ਖਰੇ ਸਾਰ ਨਾ ਜਾਣੈ ॥
ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ ॥
ਸੂਤੇ ਕਉ ਜਾਗਤੁ ਕਹੈ ਜਾਗਤ ਕਉ ਸੂਤਾ ॥
ਜੀਵਤ ਕਉ ਮੂਆ ਕਹੈ ਮੂਏ ਨਹੀਂ ਰੋਤਾ ॥
... ... ... ...
ਚੇਰੀ ਕੀ ਸੇਵਾ ਕਰਹਿ ਠਾਕੁਰੁ ਨਹੀਂ ਦੀਸੈ ॥
ਪੋਖਰੁ ਨੀਰੁ ਵਿਰੋਲੀਐ ਮਾਖਨੁ ਨਹੀਂ ਰੀਸੈ ॥

(ਗਉੜੀ ਮ. ੧)

ਉਸ ਸਮੇਂ ਦੀ ਧਾਰਮਕ ਅਧੋਗਤੀ ਦਾ ਵੱਡਾ ਕਾਰਨ ਤਤ ਵਸਤੂ ਨੂੰ ਭੁਲ ਕੇ ਕਰਮ-ਕਾਂਡਾਂ ਵਿਚ ਖਚਿਤ ਹੋਣਾ ਸੀ । ਬ੍ਰਾਹਮਣ ਨੂੰ ਆਪ ਗਿਆਨ ਦੀ ਸੋਝੀ ਨਹੀਂ ਸੀ । ਇਸ ਲਈ ਉਹ ਹਿੰਦੂ ਜਨਤਾ ਨੂੰ ਆਪਣੇ ਲਾਭ ਲਈ ਠੱਗ ਰਿਹਾ ਸੀ । ਹਿੰਦੂ ਜਾਤੀ ਨਿਤ ਅਤੇ ਨਿਮਿਤ ਕਰਮਾਂ,ਸੂਤਕ ਪਾਤਕ ਅਤੇ ਸੰਸਕਾਰਾਂ ਦੇ ਚੱਕਰ ਵਿਚ ਪਈ ਹੋਈ ਸੀ। ਮੁਸਲਮਾਨ ਵੀ ਕਈ ਕਿਸਮ ਦੇ ਕਰਮ-ਕਾਂਡਾਂ ਵਿਚ ਖਚਿਤ ਸਨ । ਆਦਿ ਗ੍ਰੰਥ ਵਿਚ ਕਰਮ-ਕਾਂਡਾਂ ਨੂੰ ਵਿਅਰਥ ਮੰਨਿਆ ਗਿਆ ਹੈ ਕਿਉਂ ਜੋ ਇਹ ਜੀਵ ਨੂੰ ਹਉਮੈ ਦੇ ਬੰਧਨਾਂ ਵਿਚ ਪਾ ਕੇ ਰੱਬ ਤੋਂ ਦੂਰ ਲੈ ਜਾਂਦੇ ਹਨ । ਗੁਰੂ ਅਰਜਨ ਦੇਵ ਜੀ ਦਾ ਬਚਨ ਹੈ :-

ਹਰਿ ਬਿਨੁ ਅਵਰ ਕ੍ਰਿਆ ਬਿਰਥੇ ॥
ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ ॥

(ਗਉੜੀ ਮ. ੫)

ਆਦਿ ਗ੍ਰੰਥ ਦੀ ਬਾਣੀ ਵਿਚ ਗੁਰੂ ਸਾਹਿਬਾਨ ਅਤੇ ਭਗਤਾਂ ਨੇ ਆਪਣੇ ਸਮਕਾਲੀ ਮੱਤਾਂ ਦੇ ਅਨੁਯਾਈਆਂ ਦੇ ਧਾਰਮਕ ਜੀਵਨ ਬਾਰੇ ਵੀ ਆਪਣੇ ਵਿਚਾਰ ਪਰਗਟ ਕੀਤੇ ਹਨ । ਉਨ੍ਹਾਂ ਦੀ ਰਚਨਾ ਵਿਚ ਸਮਕਾਲੀ ਮੱਤਾਂ ਦੇ ਸਿਧਾਂਤਾਂ ਅਤੇ ਵਿਚਾਰਧਾਰਾ ਦਾ ਵੀ ਜ਼ਿਕਰ ਹੈ । ਉਸ ਸਮੇਂ ਬ੍ਰਾਹਮਣੀ ਮੱਤ ਦਾ ਜ਼ੋਰ ਸੀ । ਛੇ ਸ਼ਾਸਤਰਾਂ ਦੇ ਮੰਨਣ ਵਾਲੇ ਵੀ ਕਈ ਸਨ । ਜੈਨੀ ਵੀ ਦੇਸ਼ ਵਿਚ ਵਿਚਰਦੇ ਸਨ । ਬੁੱਧ ਧਰਮ ਵਿਚ ਭਾਵੇਂ ਜਾਨ ਨਹੀਂ ਸੀ ਪਰ ਇਸਦੇ ਮਗਰਲੇ ਅਸਰ ਪਰਤੱਖ ਸਨ। ਮੁਸਲਮਾਨੀ ਮੱਤ ਜਿਸਨੂੰ ਭਾਰਤ ਵਿਚ ਆਇਆਂ ਬਹੁਤ ਦੇਰ ਨਹੀਂ ਸੀ ਹੋਈ, ਆਪਣਾ ਦਬਦਬਾ ਜਮਾ ਰਿਹਾ ਸੀ । ਵੇਦਾਂ, ਪੁਰਾਣਾਂ ਅਤੇ ਸ਼ਾਸਤਰਾਂ ਦੇ ਮੰਨਣ ਵਾਲੇ ਆਪਣੇ ਇਸ਼ਟ ਦੇਵ ਨੂੰ ਹੀ ਬ੍ਰਹਮ ਮਿਥ ਕੇ ਇਕ ਦੂਜੇ ਨਾਲ ਲੜਦੇ ਸਨ। ਸ਼ਿਵ, ਸ਼ਕਤੀ ਅਤੇ ਵਿਸ਼ਨੂੰ ਦੇ ਉਪਾਸ਼ਕਾਂ ਦਾ ਬੜਾ ਜ਼ੋਰ ਸੀ ।

ਆਦਿ ਗ੍ਰੰਥ ਵਿਚ ਸਿੱਧਾਂ, ਬੁੱਧਾਂ ਅਤੇ ਨਾਥਾਂ ਦਾ ਜ਼ਿਕਰ ਇਕੱਠਾ ਹੀ ਮਿਲਦਾ ਹੈ । ਇਹ ਸੰਜੋਗ ਬੁੱਧ-ਮੱਤ ਅਤੇ ਨਾਥ-ਮੱਤ ਦੇ ਸਬੰਧਾਂ ਨੂੰ ਪਰਗਟ ਕਰਦਾ ਹੈ । ਨਾਥਾਂ ਜੋਗੀਆਂ ਦੀ ਜੀਵਨ-ਜੁਗਤੀ ਦਾ ਗੁਰੂ ਨਾਨਕ ਦੇਵ ਜੀ ਨੇ ਸਿਧ ਗੋਸਟਿ ਵਿਚ ਖੰਡਨ ਕੀਤਾ ਹੈ । ਜੈਨੀਆਂ ਦੀ ਜੀਵਨ-ਜੁਗਤੀ ਦੀ ਪੜਚੋਲ 'ਮਾਝ ਕੀ ਵਾਰ' ਵਿਚ ਕੀਤੀ ਗਈ ਹੈ । ਸਾਂਖ ਮੱਤ ਦਾ ਦਵੈਤਵਾਦ ਆਦਿ ਗ੍ਰੰਥ ਦੇ ਮਹਾਂ-ਪੁਰਖਾਂ ਨੂੰ ਪਰਵਾਨ ਨਹੀਂ । ਪੁਰਸ਼ ਅਤੇ ਪ੍ਰਕਿਰਤੀ ਦੋਵੇਂ ਹੀ ਸਾਂਖ ਮੱਤ ਅਨੁਸਾਰ ਅਨਾਦੀ ਹਨ ਪਰ ਗੁਰਮਤਿ ਅਕਾਲ ਪੁਰਖ ਨੂੰ ਪ੍ਰਕਿਰਤੀ ਦਾ ਕਰਤਾ ਮੰਨਦਾ ਹੈ। ਵੈਸ਼ੇਸ਼ਕ ਵੀ ਸਾਂਖ ਵਾਂਗੂੰ ਨਾਸਤਕ ਹੈ ਅਤੇ ਨਿਆਇ-ਸ਼ਾਸਤਰ ਦਲੀਲਾਂ ਨਾਲ ਪ੍ਰਭੂ ਦੀ ਹੋਂਦ ਨੂੰ ਸਿੱਧ ਕਰਨ ਦਾ ਜਤਨ ਕਰਦਾ ਹੈ । ਆਦਿ ਗ੍ਰੰਥ ਅਤੇ ਇਨ੍ਹਾਂ ਦੋਹਾਂ ਮੱਤਾਂ ਦੀ ਆਪੋ ਵਿਚ ਕੋਈ ਸਾਂਝ ਨਹੀਂ। ਜੈਮਿਨੀ ਦਾ ਪੂਰਵ ਮੀਮਾਂਸਾ ਕਰਮ-ਕਾਂਡ ਉੱਤੇ ਜ਼ੋਰ ਦਿੰਦਾ ਹੈ । ਇਸਨੂੰ ਆਦਿ ਗ੍ਰੰਥ ਦੇ ਸੰਤ ਕਵੀਆਂ ਨੇ ਸਵੀਕਾਰ ਨਹੀਂ ਕੀਤਾ । ਆਦਿ ਗ੍ਰੰਥ ਦੀ ਵਿਚਾਰ-ਪ੍ਰਣਾਲੀ ਦੀ ਬਹੁਤੀ ਸਾਂਝ ਵੇਦਾਂਤ ਨਾਲ ਹੈ । ਵੇਦਾਂ ਦਾ ਗਿਆਨ-ਕਾਂਡ ਉਪਨਿਸ਼ਦ ਹਨ ਅਤੇ ਆਦਿ ਗ੍ਰੰਥ ਦੇ 'ਜਪੁ' ਜੀ ਅਤੇ 'ਸੁਖਮਨੀ' ਵਰਗੇ ਦਾਰਸ਼ਨਿਕ ਕਾਵਿ ਆਧੁਨਿਕ ਬੋਲੀ ਵਿਚ ਉਪਨਿਸ਼ਦ ਕਹੇ ਜਾ ਸਕਦੇ ਹਨ । ਸ਼ੰਕਰਾਚਾਰੀਆ ਦੇ 'ਅਦਵੈਤਵਾਦ' ਨਾਲੋਂ ਰਾਮਾਨੁਜਾਚਾਰੀਆ ਦਾ 'ਵਿਸ਼ਿ-ਸ਼ਟਾਦਵੈਤ' ਆਦਿ ਗ੍ਰੰਥ ਦੇ ਬ੍ਰਹਮ-ਵਿਚਾਰ ਦੇ ਬਹੁਤ ਨੇੜੇ ਹੈ । ਸ਼ੰਕਰਾਚਾਰੀਆ ਅਨੁਸਾਰ ਕੇਵਲ 'ਬ੍ਰਹਮ' ਹੀ ਸੱਤ ਹੈ, ਬਾਕੀ ਸੰਸਾਰ ਕੇਵਲ ਅਵਿੱਦਿਆ ਦੇ ਕਾਰਨ ਭਾਸਦਾ ਹੈ। ਉਸਦਾ ਵਿਸ਼ੇਸ਼ ਬੋਲ 'ਤਤ੍ਵਅਸਿ' ਹੈ ਜੋ ਆਦਿ ਗ੍ਰੰਥ ਨੇ ਪਰਵਾਨ ਨਹੀਂ ਕੀਤਾ । ਆਦਿ ਗ੍ਰੰਥ ਅਨੁਸਾਰ ਸੰਸਾਰ ਵੀ ਸੱਤ ਹੈ; ਇਸਦੀ ਹੋਂਦ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ । ਸ਼ੰਕਰਾਚਾਰੀਆ ਸੰਨਿਆਸ ਧਾਰਨ ਉੱਤੇ ਜ਼ੋਰ ਦਿੰਦਾ ਹੈ ਪਰ ਆਦਿ ਗ੍ਰੰਥ ਗ੍ਰਹਿਸਥੀ ਜੀਵਨ ਜਾਂ ਪਰਵਿਰਤੀ ਮਾਰਗ ਦਾ ਪ੍ਰਚਾਰ ਕਰਦਾ ਹੈ । ਰਾਮਾਨੁਜਾਚਾਰੀਆ ਦਾ 'ਵਿਸ਼ਿਸ਼ਟਾਦਵੈਤ' ਬ੍ਰਹਮ ਨੂੰ ਸਭ ਕੁਝ ਮੰਨਦਾ ਹੋਇਆ ਵੀ ਸੰਸਾਰ ਦੀ ਸੱਤਤਾ ਤੋਂ ਇਨਕਾਰੀ ਨਹੀਂ । ਉਹ ਬ੍ਰਹਮ ਨੂੰ ਦਇਆਵਾਨ, ਮਿੱਠਾ ਅਤੇ ਪਿਆਰ ਕਰਨ ਵਾਲਾ ਮੰਨਦਾ ਹੈ ਅਤੇ ਉਸਨੂੰ ਭਗਤੀ ਭਾਵ ਨਾਲ ਪ੍ਰਾਪਤ ਕੀਤਾ ਜਾ ਸਕਦਾ ਹੈ । ਗੁਰਮਤਿ ਦਾ ਵੀ ਇਹੋ ਹੀ ਮਾਰਗ ਹੈ ।

ਆਦਿ ਗ੍ਰੰਥ ਵਿਚ ਮਨੁੱਖ ਨੂੰ ਵਰਣਾਂ ਅਤੇ ਆਸ਼ਰਮਾਂ ਦੀਆਂ ਵੰਡੀਆਂ ਤੋਂ ਉੱਚਾ ਉੱਠਣ ਲਈ ਪ੍ਰੇਰਿਆ ਗਿਆ ਹੈ ਅਤੇ ਹਿੰਦੂ ਧਰਮ ਦੇ ਕਰਮ ਅਤੇ ਆਵਾਗਉਣ ਦੇ ਸਿੱਧਾਂਤਾਂ ਨੂੰ ਪਰਵਾਨ ਕੀਤਾ ਗਿਆ ਹੈ। 'ਭਾਗਵਦ ਗੀਤਾ' ਵਿਚ ਵਿਸ਼ੇਸ਼ ਤੌਰ ਤੇ ਤਿੰਨ ਯੋਗਾਂ ਦਾ ਵਰਣਨ ਮਿਲਦਾ ਹੈ : ਕਰਮ-ਯੋਗ, ਭਗਤੀ-ਯੋਗ ਅਤੇ ਗਿਆਨ-ਯੋਗ । ਆਦਿ ਗ੍ਰੰਥ ਵਿਅਕਤੀ ਦੀ ਜੀਵਨ-ਉਸਾਰੀ ਲਈ ਇਨ੍ਹਾਂ ਤਿੰਨਾਂ ਦੇ ਸੰਤੁਲਨ ਨੂੰ ਸਵੀਕਾਰ ਕਰਦਾ ਹੈ । ਅਵਤਾਰਵਾਦ ਅਤੇ ਦੇਵੀ ਦੇਵਤਿਆਂ ਦੀ ਪੂਜਾ ਆਦਿ ਗ੍ਰੰਥ ਦੇ ਸੰਤਾਂ, ਭਗਤਾਂ ਨੇ ਪਰਵਾਨ ਨਹੀਂ ਕੀਤੀ । ਇਸ ਲਈ ਦੇਵੀ ਦੇਵਤਿਆਂ ਅਤੇ ਅਵਤਾਰਾਂ ਨੂੰ ਪੂਜਣ ਵਾਲੇ ਮੱਤਾਂ ਦੀ ਉਨ੍ਹਾਂ ਨੇ ਆਲੋਚਨਾ ਕੀਤੀ ਹੈ। ਉਨ੍ਹਾਂ ਅਨੁਸਾਰ ਸਭ ਦੇਵੀ ਦੇਵਤੇ ਮਾਇਆ ਦੇ ਮੋਹੇ ਹੋਏ ਹਨ :

ਮਾਇਆ ਅੰਤਰਿ ਭੀਨੇ ਦੇਵ ॥

(ਭੈਰਉ ਕਬੀਰ ਜੀ)

ਮਾਇਆ ਮੋਹੇ ਦੇਵੀ ਸਭਿ ਦੇਵਾ ॥

(ਗਉੜੀ ਮ. ੧)

ਹਿੰਦੂ ਧਰਮ ਦੇ ਉਸ ਸਮੇਂ ਦੇ ਪ੍ਰਧਾਨ ਮੱਤ- ਵੈਸ਼ਨਵ ਮੱਤ, ਸ਼ੈਵ ਮੱਤ ਅਤੇ ਸ਼ਾਕਤ ਮੱਤ ਸਨ । ਇਹ ਧਰਮ ਕ੍ਰਮਵਾਰ ਵਿਸ਼ਨੂੰ, ਸ਼ਿਵਜੀ ਅਤੇ ਸ਼ਕਤੀ (ਭਾਵ ਦੁਰਗਾ, ਉਮਾ, ਭਵਾਨੀ, ਪਾਰਬਤੀ, ਕਾਲੀ ਆਦਿਕ) ਨੂੰ ਹੀ ਬ੍ਰਹਮ-ਸੱਤਾ ਮੰਨਦੇ ਸਨ । ਆਦਿ ਗ੍ਰੰਥ ਦੇਵੀ ਦੇਵਤਿਆਂ ਨੂੰ ਮਾਇਆ ਦਾ ਮੂਲ ਸਮਝ ਕੇ ਇਸ ਭਾਵ ਨੂੰ ਸਵੀਕਾਰ ਨਹੀਂ ਕਰਦਾ। ਬ੍ਰਹਮਾ ਦੀਆਂ ਭਿੰਨ-ਭਿੰਨ ਸ਼ਕਤੀਆਂ ਨੂੰ ਬ੍ਰਹਮ ਕਹਿਣਾ ਠੀਕ ਨਹੀਂ । ਇਹ ਸ਼ਕਤੀਆਂ ਕਰਤਾ ਦੇ ਹੁਕਮ ਅਨੁਸਾਰ ਚਲਦੀਆਂ ਹਨ । ਗੁਰੂ ਅਮਰਦਾਸ ਜੀ ਦਾ ਬਚਨ ਹੈ :

ਸਿਵ ਸਕਤਿ ਆਪਿ ਉਪਾਇ ਕੈ ਕਰਤਾ ਆਪੇ ਹੁਕਮੁ ਵਰਤਾਏ॥

(ਰਾਮਕਲੀ ਮ. ੩ ਅਨੰਦੁ)

ਨਾਥਾਂ ਅਤੇ ਜੋਗੀਆਂ ਦੀ ਜੀਵਨ-ਜੁਗਤ ਸਬੰਧੀ ਵੀ ਆਦਿ ਗ੍ਰੰਥ ਵਿਚ ਕਰੜੀ ਆਲੋਚਨਾ ਮਿਲਦੀ ਹੈ । ਉਨ੍ਹਾਂ ਦੇ ਸ਼ਬਦ ਭੰਡਾਰ ਦੀ ਵਰਤੋਂ ਇਕ ਨਵੇਂ ਤੇ ਨਵੇਕਲੇ ਰੂਪ ਵਿਚ ਕੀਤੀ ਗਈ ਹੈ । ਗੁਰੂ

ਨਾਨਕ ਦੇਵ ਜੀ ਦੀ ਰਚਨਾ 'ਸਿਧਗੋਸਟਿ' ਵਿਚ ਗੁਰਮਤਿ ਅਤੇ ਜੋਗ ਮੱਤ ਦਾ ਤੁਲਨਾਤਮਕ ਅਧਿਐਨ ਮਿਲਦਾ ਹੈ ।

ਆਦਿ ਗ੍ਰੰਥ ਵਿਚ ਗੋਰਖ, ਮਛੰਦਰ, ਚਰਪਟ ਅਤੇ ਲਹੁਰੀਪਾ ਪ੍ਰਸਿੱਧ ਜੋਗੀਆਂ ਦੇ ਨਾਂ ਮਿਲਦੇ ਹਨ । ਇਹ ਜੋਗੀ ਇਤਿਹਾਸਕ ਵਿਅਕਤੀ ਸਨ । ਆਦਿ ਗ੍ਰੰਥ ਵਿਚ ਇਨ੍ਹਾਂ ਦਾ ਨਾਂ ਕੇਵਲ ਇਨ੍ਹਾਂ ਦੇ ਮੱਤ (ਵਿਚਾਰਾਂ) ਨੂੰ ਪਰਗਟ ਕਰਨ ਲਈ ਹੀ ਵਰਤਿਆ ਗਿਆ ਹੈ। ਇਸਲਾਮ ਬਾਰੇ ਵੀ ਆਦਿ ਗ੍ਰੰਥ ਵਿਚ ਕਈ ਵਿਚਾਰ ਮਿਲਦੇ ਹਨ । ਹਿੰਦੂ ਮੱਤ ਦੇ ਕਰਮ-ਕਾਂਡ ਵਾਂਗੂੰ ਹੀ ਮੁਸਲਮਾਨਾਂ ਦਾ ਕਰਮ ਕਾਂਡ ਵੀ ਆਦਿ ਗ੍ਰੰਥ ਵਿਚ ਪਰਵਾਨ ਨਹੀਂ ਕੀਤਾ ਗਿਆ । ਇਕ ਮੁਸਲਮਾਨ ਸਾਧਕ ਜਦੋਂ ਤਰੀਕਤ ਉੱਤੇ ਚਲਦਾ ਹੈ ਤਾਂ ਉਸਨੂੰ 'ਮਾਰਫਤ' ਅਤੇ 'ਹਕੀਕਤ' ਦੀ ਤਾਂਘ ਹੁੰਦੀ ਹੈ । ਗੁਰੂ ਅਰਜਨ ਦੇਵ ਜੀ ਨੇ ਆਪਣੇ ਇਕ ਸ਼ਬਦ ਵਿਚ ਇਨ੍ਹਾਂ ਬਾਰੇ ਆਪਣੇ ਵਿਚਾਰ ਦਿੱਤੇ ਹਨ :-

ਸਰਾ ਸਰੀਅਤਿ ਲੇ ਕੰਮਾਵਹੁ ॥ ਤਰੀਕਤਿ ਤਰਕ ਖੋਜਿ ਟੋਲਾਵਹੁ ॥

ਮਾਰਫਤਿ ਮਨੁ ਮਾਰਹੁ ਅਬਦਾਲਾ ਮਿਲਹੁ ਹਕੀਕਤਿ ਜਿਤੁ ਫਿਰ ਨ ਮਰਾ ॥

(ਮਾਰੂ ਮ. ੫)

ਕੁਝ ਈਸਾਈ ਪ੍ਰਚਾਰਕਾਂ ਨੇ ਆਦਿ ਗ੍ਰੰਥ ਵਿਚ ਈਸਾਈ ਮੱਤ ਦੇ ਪ੍ਰਭਾਵ ਨੂੰ ਦਰਸਾਉਣ ਦੀ ਕੋਸ਼ਿਸ਼ ਕੀਤੀ ਹੈ ਪਰ ਇਨ੍ਹਾਂ ਵਿਚਾਰਾਂ ਦਾ ਆਧਾਰ ਕੋਈ ਨਹੀਂ ।

ਵਰਣਾਂ ਅਤੇ ਆਸ਼ਰਮਾਂ ਵਿਚ ਵੰਡਿਆ ਹੋਣ ਕਰਕੇ ਹਿੰਦੂ ਧਰਮ ਵਿਚ ਹਰ ਵਰਣ ਅਤੇ ਹਰ ਆਸ਼ਰਮ ਲਈ ਸਦਾਚਾਰ ਨੀਤੀ ਨਿਸ਼ਚਿਤ ਸੀ। ਆਦਿ ਗ੍ਰੰਥ ਵਿਚ ਇਸ ਸਦਾਚਾਰ ਨੀਤੀ ਦੀਆਂ ਤਰੁੱਟੀਆਂ ਵੱਲ ਇਸ਼ਾਰਾ ਕਰ ਕੇ ਸੰਤ ਕਵੀਆਂ ਨੇ ਆਪਣੇ ਵਿਚਾਰਾਂ ਅਨੁਸਾਰ ਇਕ ਵਿਸ਼ੇਸ਼ ਸਦਾਚਾਰ ਲਈ ਸੰਸਾਰਕ ਘੋਲ ਵਿਚ ਪੈਣ ਅਤੇ ਉੱਦਮ ਕਰਨ ਦਾ ਸਾਹਸ ਦਿੱਤਾ ਹੈ । ਇਸਦਾ ਆਦਰਸ਼ ਪਰਮ-ਆਤਮਾ ਦੀ ਪ੍ਰਾਪਤੀ ਹੈ । ਇਸ ਲਈ ਉਹ ਕਰਮ ਜੋ ਆਤਮਾ ਅਤੇ ਪਰਮ-ਆਤਮਾ ਦੇ ਮੇਲ ਵਿਚ ਸਹਾਇਕ ਹੁੰਦੇ ਹਨ, ਠੀਕ ਕਰਮ ਹਨ ਪਰ ਇਨ੍ਹਾਂ ਵਿਚ ਕਰਮਕਾਂਡ ਜਾਂ ਖਟ ਕਰਮ ਜਾਂ ਦਵਾਦਸ ਕਰਮ ਨਹੀਂ ਆਉਂਦੇ । ਇਹ ਕਰਮ ਜਾਂ ਤਾਂ ਸਦਾਚਾਰਕ ਗੁਣ ਹਨ ਜਾਂ ਉਹ ਜੋ ਇਹ ਗੁਣ ਪੈਦਾ ਕਰਨ ਵਿਚ ਸਹਾਇਕ ਹੁੰਦੇ ਹਨ । ਆਦਿ ਗ੍ਰੰਥ ਕੇਵਲ ਨਾਮ ਦੇ ਸਿਮਰਨ ਤੇ ਜ਼ੋਰ ਦਿੰਦਾ ਹੈ । ਇਸ ਲਈ ਉਪਾਸਨਾ ਵਾਲੇ ਹੋਰ ਸਭ ਕਰਮ ਮਨ੍ਹਾਂ ਹਨ ।

ਆਦਿ ਗ੍ਰੰਥ ਦੀ ਸਦਾਚਾਰ ਨੀਤੀ ਦੀਆਂ ਕੁਝ ਉਦਾਹਰਣਾਂ :-

(1) ਫਕੜ ਜਾਤੀ ਫਕੜੁ ਨਾਉ॥ ਸਭਨਾ ਜੀਆ ਇਕਾ ਛਾਉ॥

(ਸਿਰੀ ਰਾਗ ਕੀ ਵਾਰ ਸਲੋਕ ਮ. ੧)

(2) ਘਾਲਿ ਖਾਇ ਕਿਛੁ ਹਥਹੁ ਦੇਹਿ ॥ ਨਾਨਕ ਰਾਹੁ ਪਛਾਣਹਿ ਸੇਇ ॥

(ਸਾਰੰਗ ਕੀ ਵਾਰ ਮ. ੫)

(3) ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥

(ਸਲੋਕ ਭਗਤ ਕਬੀਰ)

(4) ਖੰਡਿਤ ਨਿਦ੍ਰਾ ਅਲਪ ਅਹਾਰੰ ॥

(ਰਾਮਕਲੀ ਮ. ੧)

(5) ਬਹੁਤਾ ਬੋਲਣ ਝਖਣ ਹੋਇ ॥

(ਧਨਾਸਰੀ ਮ. ੧)

(6) ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣੁ ਪਾਈਐ ॥

(ਸਿਰੀ ਰਾਗੁ ਮ. ੧)

ਆਦਿ ਗ੍ਰੰਥ ਵਿਚ ਪ੍ਰਗਟਾਇਆ ਧਰਮ ਅਮਲੀ ਅਤੇ ਸਰਬ-ਸਾਂਝਾ ਧਰਮ ਹੈ । ਇਹ ਦਾਰਸ਼ਨਿਕ ਗ੍ਰੰਥ ਨਹੀਂ ਸਗੋਂ ਇਸਦੇ ਪਿਆਰ ਅਤੇ ਭਗਤੀ ਨਾਲ ਭਰੇ ਹੋਏ ਗੀਤਾਂ ਵਿਚੋਂ ਦਰਸ਼ਨ ਪਰਗਟ ਹੁੰਦਾ ਹੈ। ਸੱਚ, ਸੰਤੋਖ, ਨਿਮਰਤਾ, ਪਰਮਾਤਮਾ ਦਾ ਪਿਤਾ ਸਮਾਨ ਹੋਣਾ, ਮਨੁੱਖ ਦਾ ਭਰਾਤਰੀ-ਭਾਵ, ਸੰਜਮ, ਦਇਆ, ਤਨ ਅਤੇ ਮਨ ਦੀ ਪਵਿੱਤਰਤਾ, ਆਤਮਾ ਅਤੇ ਪਰਮ-ਆਤਮਾ ਦੀ ਖੋਜ, ਮਰਦ ਅਤੇ ਇਸਤਰੀ ਦੀ ਬਰਾਬਰੀ, ਸੇਵਾ, ਖਾਣ ਅਤੇ ਪਹਿਨਣ ਦੀ ਖੁੱਲ੍ਹ-ਇਹ ਸਭ ਗੱਲਾਂ ਆਦਿ ਗ੍ਰੰਥ ਵਿਚ ਪਰਗਟ ਕੀਤੇ ਗਏ ਧਰਮ ਨੂੰ ਸਰਬ-ਸੰਸਾਰਕ ਧਰਮ ਬਣਾਉਂਦੀਆਂ ਹਨ । ਗ੍ਰਿਹਿਸਥ ਦਾ ਜੀਵਨ ਗੁਜ਼ਾਰਨ ਉੱਤੇ ਜ਼ੋਰ ਦੇਣਾ ਅਤੇ ਤਿਆਗ ਦਾ ਖੰਡਨ ਕਰਨਾ ਆਦਿ ਗੱਲਾਂ ਕਰਕੇ ਇਹ ਇਕ ਅਮਲੀ ਧਰਮ ਹੈ । ਇਹ ਵੇਦਾਂ, ਸ਼ਾਸਤਰਾਂ ਅਤੇ ਪੁਰਾਣਾਂ ਨੂੰ ਪਰਮਾਣੀਕ ਨਹੀਂ ਮੰਨਦਾ । ਸ਼ੰਕਰਾਚਾਰੀਆ ਅਤੇ ਰਾਮਾਨੁਜ ਦੇ ਬ੍ਰਹਮ ਸੂਤਰਾਂ ਦੇ ਭਾਵ ਅਰਥ ਨੂੰ ਕੁਝ ਹੱਦ ਤਕ ਸਵੀਕਾਰ ਕਰਦਾ ਹੈ । ਪੁਰਾਣਾਂ ਅਤੇ ਤੰਤਰਾਂ ਵੱਲੋਂ ਪ੍ਰਚਾਰੀ ਗਈ ਬੁਤ-ਪੂਜਾ ਦਾ ਇਹ ਕੱਟੜ ਵਿਰੋਧੀ ਹੈ । ਨਾ ਇਹ ਹਿੰਦੂ ਧਰਮ ਦਾ ਇਕ ਫ਼ਿਰਕਾ ਹੈ ਅਤੇ ਨਾ ਹੀ ਇਸਲਾਮ ਦਾ । ਇਹ ਸੰਜੋਗਾਤਮਕ ਹੁੰਦਾ ਹੋਇਆ ਦੋਹਾਂ ਧਰਮਾਂ ਦੇ ਚੰਗੇ ਭਾਵਾਂ ਨੂੰ ਗ੍ਰਹਿਣ ਕਰਦਾ ਹੈ ।

ਆਦਿ ਗ੍ਰੰਥ ਅਨੁਸਾਰ ਪਰਮਾਤਮਾ ਕੇਵਲ ਇਕ ਅਤੇ ਅਨਾਦੀ ਹੈ । ਉਹ ਕਰਤਾ ਪੁਰਖ ਹੈ, ਪ੍ਰਕਿਰਤੀ ਉਸ ਦੀ ਪੈਦਾ ਕੀਤੀ ਹੋਈ ਹੈ। ਇਸ ਲਈ ਤਿੰਨ ਗੁਣ ਉਸ ਦੀ ਰਚਨਾ ਹਨ । ਉਹ ਜੀਵ-ਪੁਰਸ਼ਾਂ ਤੋਂ ਇਸ ਗੱਲ ਵਿਚ ਭਿੰਨ ਹੈ ਕਿ ਉਹ ਆਦਿ ਪੁਰਖ ਹੈ, ਸਤਿ ਪੁਰਖ ਹੈ, ਕਰਤਾ ਪੁਰਖ ਹੈ, ਅਕਾਲ ਪੁਰਖ ਹੈ ਅਤੇ ਨਿਰੰਜਨ ਪੁਰਖ ਹੈ । ਉਹ ਨਿਰਭਉ, ਨਿਰਵੈਰ, ਅਜੂਨੀ, ਸੈਭੰ ਹੈ । ਉਹ ਨਿਰਗੁਣ ਵੀ ਹੈ ਤੇ ਸਰਗੁਣ ਵੀ । ਸੰਸਾਰ-ਰਚਨਾ ਤੋਂ ਪਹਿਲਾਂ ਉਹ ਸੁੰਨ ਸਮਾਧੀ ਵਿਚ ਲੀਨ ਸੀ । ਉਹ ਹੀ ਬ੍ਰਹਮ ਹੈ ਤੇ ਉਹ ਹੀ ਈਸ਼ਵਰ । ਉਪਜਾਉਣਾ, ਪਾਲਣਾ ਅਤੇ ਸੰਘਾਰਨਾ ਉਸ ਦੀਆਂ ਹੀ ਤਿੰਨ ਸ਼ਕਤੀਆਂ ਹਨ ਜਿਨ੍ਹਾਂ ਨੂੰ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਦਾ ਨਾਂ ਦਿੱਤਾ ਗਿਆ ਹੈ । ਉਹ ਸਰਬ-ਵਿਆਪੀ ਅਤੇ ਸਰਬ-ਸ਼ਕਤੀਮਾਨ ਹੈ । ਹਰ ਰੰਗ ਵਿਚ ਉਹ ਆਪ ਹੀ ਵਰਤ ਰਿਹਾ ਹੈ । ਗੁਰੂ ਅਰਜਨ ਦੇਵ ਜੀ ਦਾ ਬਚਨ ਹੈ :

ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥

(ਬਿਲਾਵਲੁ ਮਹਲਾ ੫)

ਉਹ ਪੂਰਨ, ਗੁਣ-ਨਿਧਾਨ, ਬੇਮੁਹਤਾਜ, ਅਭੁੱਲ, ਅਡੋਲ, ਅਛੱਲ, ਅਛੇਦ, ਅਮੋਲਕ, ਪਾਵਨ, ਜੋਤ-ਸਰੂਪ, ਸੁੰਦਰ, ਆਪੇ-ਆਪ, ਦਾਨਾਬੀਨਾ, ਅਗਾਧਿ, ਅਪਾਰ, ਅਮਿਤ, ਵਰਨਾਂ-ਚਿਹਨਾਂ ਤੋਂ ਬਾਹਰ, ਸਭ ਕੁਝ ਹੈ । ਉਹਦੇ ਅਣਗਿਣਤ ਨਾਂ ਹਨ ਪਰ ਉਸਦਾ ਸਭ ਤੋਂ ਵਿਸ਼ੇਸ਼ ਨਾਂ ਸਤਿਨਾਮ ਹੈ ਜਿਹੜਾ ਉਸਦੀ ਸਦੀਵੀ ਹੋਂਦ ਨੂੰ ਪਰਗਟ ਕਰਦਾ ਹੈ। ਉਹ ਆਪ ਸਤਿਨਾਮ ਹੈ ਅਤੇ ਉਸਦਾ ਰਚਿਆ ਜਗਤ ਵੀ ਸਤਿ ਹੈ ਕਿਉਂਕਿ ਇਹ ਸੱਚੇ ਦਾ ਨਿਵਾਸ-ਅਸਥਾਨ ਹੈ । ਇਹ ਜਗਤ ਅਨੰਤ ਹੈ ਜਿਸ ਵਿਚ ਲੱਖਾਂ ਕਰੋੜਾਂ ਆਕਾਸ਼ ਪਾਤਾਲ ਹਨ ।

ਆਦਿ ਗ੍ਰੰਥ ਅਨੁਸਾਰ ਮਾਇਆ ਸਰਪਣੀ ਵੀ ਪਾਰਬ੍ਰਹਮ ਦੀ ਕੀਤੀ ਹੋਈ ਹੈ :-

ਇਹ ਸ੍ਰਪਨੀ ਤਾਕੀ ਕੀਤੀ ਹੋਈ ॥
ਬਲੁ ਅਬਲੁ ਕਿਆ ਇਸਤੇ ਹੋਈ ॥
(ਆਸਾ ਕਬੀਰ ਜੀਉ)

ਗੁਰੂ ਅਮਰਦਾਸ ਜੀ ਦੇ ਸ਼ਬਦਾਂ ਵਿਚ ਉਹ ਸਭ ਕੁਝ ਮਾਇਆ ਹੈ ਜਿਸ ਨਾਲ ਲੱਗ ਕੇ ਅਸੀਂ ਪਾਰਬ੍ਰਹਮ ਨੂੰ ਵਿਸਾਰ ਦਿੰਦੇ ਹਾਂ :-

ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ॥
(ਅਨੰਦੁ)

ਜੀਵਾਤਮਾ ਮਾਇਆ ਵਿਚ ਖੁਭ ਕੇ ਚੁਰਾਸੀ ਦੇ ਗੇੜ ਵਿਚ ਪੈ ਜਾਂਦੀ ਹੈ । ਜੀਵਾਤਮਾ ਪਾਰਬ੍ਰਹਮ ਦਾ ਰੂਪ ਹੈ ਅਤੇ ਉਸ ਵਾਂਗ ਹੀ ਅਮਰ ਹੈ । ਇਸ ਬਾਰੇ ਗੁਰੂ ਅਰਜਨ ਦੇਵ ਜੀ ਲਿਖਦੇ ਹਨ :

ਅਚਰਜ ਕਥਾ ਮਹਾ ਅਨੂਪ ॥ ਪ੍ਰਾਤਮਾ ਪਾਰਬ੍ਰਹਮ ਕਾ ਰੂਪੁ ॥
(ਗੋਂਡ ਮ. ੫)

ਮਰਣਹਾਰੁ ਇਹੁ ਜੀਅਰਾ ਨਾਹੀ ॥
(ਗਉੜੀ ਮ. ੫)

ਜੀਵਾਤਮਾ ਨੂੰ ਮਾਇਆ ਦੇ ਬੰਧਨ ਵਿਚ ਪਾਉਣ ਵਾਲਾ ਮਨ ਹੈ ਜੋ ਬੁੱਧੀ ਨੂੰ ਵੀ ਆਪਣੀ ਤਾਬਿਆ ਹੇਠ ਕਰ ਲੈਂਦਾ ਹੈ । ਇਸ ਅਗਿਆਨਤਾ ਵਿਚ ਜੀਵਾਤਮਾ ਜਿੰਨੇ ਵੀ ਕਰਮ ਕਰਦੀ ਹੈ, ਉਹ ਉਸਦੇ ਬੰਧਨ ਨੂੰ ਪਕੇਰਾ ਕਰਦੇ ਹਨ ਅਤੇ ਉਸਨੂੰ ਆਵਾਗਾਉਣ ਤੋਂ ਛੁਟਕਾਰਾ ਪਾਉਣਾ ਔਖਾ ਹੋ ਜਾਂਦਾ ਹੈ । ਜਨਮ-ਮਰਨ ਦੇ ਗੇੜ ਤੋਂ ਮੁਕਤ ਹੋਣ ਲਈ ਸਤਿਗੁਰੂ ਨੂੰ ਮਿਲਣ ਦੀ ਲੋੜ ਹੈ। ਮਨੁੱਖ-ਜੀਵਨ ਦਾ ਮੁੱਖ ਪ੍ਰਯੋਜਨ ਬ੍ਰਹਮ ਨੂੰ ਪ੍ਰਾਪਤ ਕਰਨਾ ਹੈ ਤੇ ਇਹ ਕੰਮ ਕੇਵਲ ਸਤਿਗੁਰੂ ਰਾਹੀਂ ਹੀ ਹੋ ਸਕਦਾ ਹੈ ਪਰ ਸਤਿਗੁਰੂ ਨਾਲ ਮਿਲਾਪ ਉਦੋਂ ਹੀ ਹੁੰਦਾ ਹੈ ਜਦੋਂ ਪਾਰਬ੍ਰਹਮ ਦੀ ਪੂਰਨ ਕਿਰਪਾ ਹੁੰਦੀ ਹੈ । ਕਰਮਾਂ ਦੇ ਕਾਰਨ ਅਸੀਂ ਸਰੀਰ ਧਾਰਨ ਕਰਦੇ ਹਾਂ ਪਰ ਮੁਕਤੀ ਦਾ ਦਰਵਾਜ਼ਾ ਕੇਵਲ 'ਨਦਰਿ' ਨਾਲ ਲੰਘਿਆ ਜਾ ਸਕਦਾ ਹੈ । ਇਸ 'ਨਦਰਿ' ਨਾਲ ਹੀ ਅਸੀਂ ਚੰਗੇ ਕਰਮ ਕਰਦੇ ਹਾਂ ਅਤੇ ਸਤਿਗੁਰੂ ਨਾਲ ਮੇਲ ਹੁੰਦਾ ਹੈ । ਸਤਿਗੁਰੂ ਕੋਲੋਂ ਨਾਮ ਦੀ ਦਾਤ ਮਿਲਦੀ ਹੈ । ਇਸ ਨਾਮ ਦੇ ਸਿਮਰਨ ਨਾਲ ਅਸੀਂ ਕਾਇਆ ਅੰਦਰ ਲੁਕਵੇਂ ਖ਼ਜ਼ਾਨੇ ਲਭ ਲੈਂਦੇ ਹਾਂ । ਗੁਰਬਾਣੀ ਦਾ ਪ੍ਰਕਾਸ਼ ਸਭ ਹਨੇਰਿਆਂ ਨੂੰ ਦੂਰ ਕਰਨ ਵਾਲਾ ਹੈ । ਨਾਮ ਬਾਰੇ ਗੁਰੂ ਅਰਜਨ ਦੇਵ ਜੀ ਦਾ ਬਚਨ ਹੈ :

ਸਰਬ ਧਰਮ ਮਹਿ ਸ੍ਰੇਸਟ ਧਰਮੁ ॥
ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥ (ਸੁਖਮਨੀ)

ਨਾਮ ਮਨ ਦੀ ਮੈਲ ਨੂੰ ਕੱਟ ਦਿੰਦਾ ਹੈ । ਨਾਮ ਵਾਲਾ ਮਾਰਗ ਹੀ ਸੁਰਤ-ਸ਼ਬਦ ਯੋਗ ਜਾਂ ਭਗਤੀ ਮਾਰਗ ਹੈ । ਸਾਧ-ਸੰਗਤ ਵਿਚ ਇਹ ਭਗਤੀ ਭਾਵ ਤੀਖਣ ਹੁੰਦਾ ਹੈ ਅਤੇ ਪਰਮ-ਆਨੰਦ ਪ੍ਰਾਪਤ ਕਰਨ ਦਾ ਕਾਰਨ ਬਣਦਾ ਹੈ :

ਪ੍ਰੇਮ ਭਗਤਿ ਨਾਨਕ ਸੁਖੁ ਪਾਇਆ ਸਾਧੂ ਸੰਗਿ ਸਮਾਈ ॥
(ਆਸਾ ਮ. ੫)

ਪਰਮ-ਆਨੰਦ ਦੀ ਅਵਸਥਾ ਨੂੰ ਹੀ ਸਹਿਜ ਅਵਸਥਾ ਜਾਂ ਚੌਥਾ ਪਦ ਕਿਹਾ ਗਿਆ ਹੈ । ਜਗਿਆਸੂ ਸਾਧ-ਸੰਗ ਵਿਚ ਨਾਮ ਜਪਦਾ ਹੋਇਆ ਬ੍ਰਹਮ-ਗਿਆਨੀ ਅਤੇ ਜੀਵਨ-ਮੁਕਤ ਦੀ ਪਦਵੀ ਪ੍ਰਾਪਤ ਕਰ ਲੈਂਦਾ ਹੈ । ਗੁਰੂ ਨਾਨਕ ਦੇਵ ਜੀ ਨੇ ਆਤਮਕ ਵਿਕਾਸ ਦੀਆਂ ਪੰਜ ਅਵਸਥਾਵਾਂ ਮੰਨੀਆਂ ਹਨ। ਧਰਮ ਖੰਡ ਤੋਂ ਉੱਠ ਕੇ ਸੱਚ ਖੰਡ ਤਕ ਜਾਣ ਲਈ ਗਿਆਨ ਖੰਡ, ਸਰਮ ਖੰਡ ਅਤੇ ਕਰਮ ਖੰਡ ਵਿਚੋਂ ਲੰਘਣਾ ਪੈਂਦਾ ਹੈ । ਅਨੰਤ ਬ੍ਰਹਮ ਦੀ ਰਚੀ ਅਨੰਤ ਸ੍ਰਿਸ਼ਟੀ ਇਨ੍ਹਾਂ ਖੰਡਾਂ ਵਿਚ ਵਿਦਮਾਨ ਹੈ । ਪਿੰਡ ਵਿਚ ਵਸਦੀ ਜੀਵਾਤਮਾ ਬ੍ਰਹਿਮੰਡ ਵਿਚ ਵਸਦੇ ਪਾਰਬ੍ਰਹਮ ਨਾਲ ਰੱਬੀ-ਬਖ਼ਸ਼ਿਸ਼ ਅਤੇ ਗੁਰੂ-ਬਖ਼ਸ਼ਿਸ਼ ਤੋਂ ਪੈਦਾ ਹੋਏ ਉੱਦਮ ਦੇ ਕਾਰਨ ਇਕਸੁਰ ਹੋ ਜਾਂਦੀ ਹੈ । ਜੋਤੀ ਜੋਤ ਨਾਲ ਮਿਲ ਜਾਂਦੀ ਹੈ । ਸੱਚ-ਆਤਮਾ, ਸੱਚ ਪਰਮ-ਆਤਮਾ ਵਿਚ ਲੀਨ ਹੋ ਜਾਂਦੀ ਹੈ । ਇਹ ਉਦੋਂ ਹੀ ਹੁੰਦਾ ਹੈ ਜਦੋਂ

ਨਉ ਦਰ ਠਾਕੇ ਧਾਵਤੁ ਰਹਾਏ ॥ ਦਸਵੈ ਨਿਜ ਘਰਿ ਵਾਸਾ ਪਾਏ ॥

ਓਥੈ ਅਨਹਦ ਸਬਦ ਵਜਹ ਦਿਨੁ ਰਾਤੀ ਗੁਰਮਤੀ ਸਬਦੁ ਸੁਣਾਵਣਿਆ॥
(ਮਾਝ ਮ. ੩)

-ਸੁਰਿੰਦਰ ਸਿੰਘ ਕੋਹਲੀ

**ਆਦਿਤਯ ਸੇਨ** : ਇਹ ਰਾਜਾ ਮਾਧਵ ਗੁਪਤ ਦਾ ਪੁੱਤਰ ਅਤੇ ਪਿੱਛੋਂ ਹੋਣ ਵਾਲੇ ਗੁਪਤ ਰਾਜਿਆਂ ਵਿਚੋਂ ਸ਼ਾਇਦ ਸਭ ਤੋਂ ਵਧੇਰੇ ਸ਼ਕਤੀਸ਼ਾਲੀ ਸੀ । ਹਰਸ਼ ਦੇ ਜੀਉਂਦੇ ਜੀਅ ਤਾਂ ਇਹ ਚੁੱਪ-ਚਾਪ ਹੀ ਰਿਹਾ ਪਰ ਉਸ ਦੇ ਮਰਦਿਆਂ ਹੀ ਇਸ ਨੇ ਆਪਣੀ ਆਜ਼ਾਦੀ ਦਾ ਐਲਾਨ ਕਰਕੇ ਉਸ ਸਮੇਂ ਦੇ ਰਾਜਿਆਂ ਦੇ ਵਿਰੁੱਧ ਹਥਿਆਰ ਚੁੱਕ ਲਏ। ਇਸ ਦੇ ਅਸ਼ਵਮੇਧ ਯੱਗ ਤੋਂ ਪਤਾ ਲਗਦਾ ਹੈ ਕਿ ਇਸ ਨੇ ਜ਼ਰੂਰ ਕੁਝ ਹੋਰ ਇਲਾਕਾ ਵੀ ਜਿੱਤਿਆ ਹੋਵੇਗਾ ਅਤੇ ਲਿਖਤਾਂ ਵਿਚ ਇਸ ਨੂੰ 'ਸਮੁੰਦਰ ਤਕ ਦੀ ਧਰਤੀ ਦਾ ਮਾਲਕ' ਕਿਹਾ ਗਿਆ ਹੈ । ਇਸ ਦੇ ਰਾਜ ਦੇ ਸਮੇਂ ਬਾਰੇ ਪੱਕਾ ਪਤਾ ਤਾਂ ਨਹੀਂ ਕੀਤਾ ਜਾ ਸ਼ਕਿਆ ਪਰ ਇਹ ਘੱਟੋ ਘੱਟ 672 ਈ. ਤਕ ਜ਼ਰੂਰ ਜੀਉਂਦਾ ਰਿਹਾ । ਆਦਿਤਯ ਸੇਨ ਦੀ ਮੌਤ ਤੋਂ ਪਿਛੋਂ ਦੇ ਗੁਪਤ ਰਾਜਿਆਂ ਦਾ ਰਾਜ ਖਿੰਡ ਗਿਆ ।

**ਆਦਿਤਯ ਚੋਲ ਪਹਿਲਾ** : ਇਹ ਚੋਲ ਰਾਜੇ ਵਿਜੈ ਪਾਲ ਦਾ ਪੁੱਤਰ ਸੀ ਜੋ 875 ਈ. ਦੇ ਲਗਭਗ ਗੱਦੀ ਉਤੇ ਬੈਠਾ । ਸੰਨ 890 ਦੇ ਲਗਭਗ ਇਸ ਨੇ ਪੱਲਵ ਰਾਜੇ ਅਪਰਾਜਿਤ ਵਰਮਨ ਨੂੰ ਹਰਾ ਕੇ ਤੋਂਡਮੰਡਲਮ ਨੂੰ ਆਪਣੇ ਰਾਜ ਵਿਚ ਮਿਲਾ ਲਿਆ ਅਤੇ ਇਸ ਤਰ੍ਹਾਂ ਪੱਲਵਾਂ ਦਾ ਅੰਤ ਹੋ ਗਿਆ । ਇਹ ਸ਼ਿਵ ਦਾ ਪੱਕਾ ਉਪਾਸਕ ਸੀ ਅਤੇ ਇਸ ਨੇ ਸ਼ਿਵਾ ਜੀ ਦੇ ਕਈ ਮੰਦਰ ਬਣਵਾਏ । ਇਸ ਦੇ ਮਰਨ ਤਕ ਉੱਤਰ ਵਿਚ ਕਲਹਸਤੀ ਅਤੇ ਮਦਰਾਸ ਤੋਂ ਦੱਖਣ ਵਿਚ ਕਾਵੇਰੀ ਤਕ ਦਾ ਸਾਰਾ ਪੂਰਬੀ ਇਲਾਕਾ ਚੋਲਾਂ ਦੇ ਕਬਜ਼ੇ ਵਿਚ ਆ ਚੁੱਕਾ ਸੀ ।

**ਆਦਿਤਯ ਵਰਧਨ** : ਇਹ ਥਾਨੇਸ਼ਵਰ ਦੇ ਭੂਤੀ ਬੰਸ ਦਾ ਰਾਜਾ ਅਤੇ ਸ੍ਰੀਕੰਠ (ਥਾਨੇਸ਼ਵਰ) ਦੇ ਸ਼ਾਹੀ ਖ਼ਾਨਦਾਨ ਦੇ ਮੋਢੀ ਰਾਜਾ ਨਰਵਰਧਨ ਦਾ ਪੋਤਰਾ ਸੀ । ਇਸ ਨੇ ਮਗਧ ਦੇ ਰਾਜੇ ਦਾਮੋਦਰ ਗੁਪਤ ਦੀ ਲੜਕੀ ਨਾਲ ਵਿਆਹ ਕੀਤਾ ਜੋ ਮਹਾਸੇਨ ਗੁਪਤ ਦੀ ਭੈਣ ਸੀ । ਇਸ ਨਾਲ ਵਰਧਨਾਂ ਦੀ ਸ਼ਾਨ ਵਧੀ । ਆਦਿਤਯ ਵਰਧਨ ਦੇ ਸਬੰਧ ਵਿਚ ਇਸ ਤੋਂ ਵੱਧ ਹੋਰ ਕੁਝ ਪਤਾ ਨਹੀਂ ਲਗਦਾ । ਉਸ ਦੇ ਪਿਛੋਂ ਉਸ ਦਾ ਪੁੱਤਰ ਅਤੇ ਹਰਸ਼ ਦਾ ਪਿਤਾ ਪਰਭਾਕਰ ਵਰਧਨ ਥਾਨੇਸ਼ਵਰ ਦਾ ਰਾਜਾ ਬਣਿਆ । ਵਿਦਵਾਨਾਂ ਦਾ ਅਨੁਮਾਨ ਹੈ ਕਿ ਆਦਿਤਯ ਵਰਧਨ ਨੇ ਛੇਵੀਂ ਸਦੀ ਈ. ਦੇ ਅੰਤ ਤਕ ਰਾਜ ਕੀਤਾ ਹੋਵੇਗਾ ।

**ਆਦਿ ਪਾਪ** : ਈਸਾਈ ਮੱਤ ਦਾ ਇਕ ਮੁੱਢਲਾ ਸਿਧਾਂਤ ਹੈ ਕਿ ਸਭ ਮਨੁੱਖ ਭੇਤ ਭਰਪੂਰ ਢੰਗ ਨਾਲ ਪਹਿਲੇ ਮਨੁੱਖ 'ਆਦਮ' ਦੇ ਪਾਪ ਦੇ ਭਾਗੀ ਬਣ ਕੇ ਆਦਿ ਪਾਪ ਅਰਥਾਤ **'Original sin'** ਦੀ ਹਾਲਤ ਵਿਚ ਹੀ ਜੰਮਦੇ ਹਨ ਜਿਸ ਤੋਂ ਉਹ ਆਪਣੇ ਹੀ ਜਤਨਾਂ ਨਾਲ ਮੁਕਤੀ ਪ੍ਰਾਪਤ ਨਹੀਂ ਕਰ ਸਕਦੇ । ਈਸਾ ਨੇ ਆਦਮ ਦੇ ਉਸ

ਪਾਪ ਦਾ ਅਤੇ ਮਨੁੱਖ ਜਾਤੀ ਦੇ ਹੋਰ ਸਭ ਪਾਪਾਂ ਦਾ ਪ੍ਰਾਸ਼ਚਿਤ ਕਰਕੇ ਮੁਕਤੀ ਦਾ ਰਾਹ ਖੋਲ੍ਹ ਦਿੱਤਾ ।

ਬਾਈਬਲ ਦੇ ਪਹਿਲੇ ਭਾਗ ਵਿਚ ਇਸ ਦਾ ਵਰਨਨ ਕੀਤਾ ਗਿਆ ਹੈ । ਆਦਮ ਨੇ ਰੱਬ ਦੇ ਹੁਕਮ ਦੀ ਉਲੰਘਣਾ ਕੀਤੀ ਜਿਸ ਦੇ ਨਤੀਜੇ ਵਜੋਂ ਉਹ ਰੱਬ ਨੂੰ ਨਾਰਾਜ਼ ਕਰ ਬੈਠਾ । ਇਸੇ ਕਰਕੇ ਮਨੁੱਖ ਜਾਤੀ ਦੀ ਦੁਰਦਸ਼ਾ ਹੋਈ ਅਤੇ ਸੰਸਾਰ ਵਿਚ ਮੌਤ, ਦੁੱਖ ਅਤੇ ਵਿਸ਼ੇ-ਵਾਸ਼ਨਾ ਆਏ (ਦੇਖੋ 'ਆਦਮ')। ਯਹੂਦੀ ਧਰਮ ਵਿਚ ਆਦਿ ਪਾਪ ਦਾ ਜ਼ਿਕਰ ਨਹੀਂ ਮਿਲਦਾ । ਇਸ ਦਾ ਜ਼ਿਕਰ ਸਭ ਤੋਂ ਪਹਿਲਾਂ ਬਾਈਬਲ ਦੇ ਪਿਛਲੇ ਅੱਧ ਵਿਚ ਹੀ ਹੋਇਆ ਹੈ (ਵੇਖੋ ਰੋਮਨਾਂ ਦੇ ਨਾਂ ਸੇਂਟ ਪਾਲ ਦਾ ਪੱਤਰ, ਅਧਿਆਇ ਪੰਜ) । ਆਦਿ ਪਾਪ ਦਾ ਤੱਤ ਇਸ ਵਿਚ ਹੈ ਕਿ ਆਦਮ ਦੇ ਪਾਪ ਕਰਕੇ ਸਾਰੀ ਮਨੁੱਖ ਜਾਤੀ ਰੱਬ ਦੀ ਮਿਹਰ ਤੋਂ ਵਾਂਝੀ ਰਹਿ ਗਈ । ਇਸ ਦਾ ਸਿੱਟਾ ਇਹ ਨਿਕਲਿਆ ਕਿ ਮਨੁੱਖ ਮੌਤ, ਦੁੱਖ ਅਤੇ ਵਿਸ਼ੇ-ਵਾਸ਼ਨਾ ਦੇ ਸ਼ਿਕਾਰ ਹੋ ਗਏ । ਕੈਥੋਲਿਕ ਧਰਮ ਉਨ੍ਹਾਂ ਲੋਕਾਂ ਦਾ ਵਿਰੋਧ ਕਰਦਾ ਹੈ ਜੋ ਲੂਥਰ, ਕੈਲਵਿਨ ਆਦਿ ਵਾਂਗ ਇਹ ਕਹਿੰਦੇ ਹਨ ਕਿ ਆਦਿ ਪਾਪ ਦੇ ਸਿੱਟੇ ਵਜੋਂ ਮਨੁੱਖ ਦਾ ਸੁਭਾਅ ਬਿਲਕੁਲ ਹੀ ਵਿਗੜ ਗਿਆ ਹੈ ।

**ਆਦਿ ਪੁਰਾਣ** : ਇਹ ਜੈਨ ਧਰਮ ਦਾ ਇਕ ਮੰਨਿਆ ਪ੍ਰਮੰਨਿਆ ਪੁਰਾਣ ਹੈ । ਜੈਨ ਧਰਮ ਦੇ ਅਨੁਸਾਰ 63 ਮਹਾਂਪੁਰਸ਼ ਬੜੇ ਹੀ ਪ੍ਰਤਿਭਾਸ਼ਾਲੀ, ਧਰਮੀ ਅਤੇ ਉੱਚੇ ਚਾਲ-ਚਲਣ ਵਾਲੇ ਮੰਨੇ ਜਾਂਦੇ ਹਨ, ਜਿਨ੍ਹਾਂ ਨੂੰ 'ਸ਼ਲਾਕਾ ਪੁਰਸ਼' ਕਿਹਾ ਜਾਂਦਾ ਹੈ । ਇਨ੍ਹਾਂ ਵਿਚੋਂ 24 ਤੀਰਥੰਕਰ, 12 ਚੱਕਰਵਰਤੀ, 9 ਵਾਸਦੇਵ, 9 ਪ੍ਰਤੀਵਾਸਦੇਵ ਅਤੇ 9 ਬਲਦੇਵ ਜਾਂ ਬਲਭੱਦਰ ਹਨ । ਇਨ੍ਹਾਂ 'ਸ਼ਲਾਕਾ ਪੁਰਸ਼ਾਂ' ਦੇ ਜੀਵਨ ਸਬੰਧੀ ਗ੍ਰੰਥਾਂ ਨੂੰ ਸ੍ਵੇਤਾਂਬਰ (ਚਿੱਟੇ ਕੱਪੜਿਆਂ ਵਾਲੇ) ਲੋਕ 'ਚਰਿੱਤਰ' ਅਤੇ ਦਿਗੰਬਰ ਲੋਕ 'ਪੁਰਾਣ' ਕਹਿੰਦੇ ਹਨ । ਆਚਾਰੀਆ ਜਿਨਸੈਨ ਨੇ ਇਨ੍ਹਾਂ ਸਾਰੇ ਮਹਾਂਪੁਰਸ਼ਾਂ ਦੀ ਜੀਵਨੀ ਸੰਸਕ੍ਰਿਤ ਕਵਿਤਾ ਵਿਚ ਲਿਖਣ ਦੇ ਵਿਚਾਰ ਨਾਲ ਇਸ ਮਹਾਂਪੁਰਾਣ ਨੂੰ ਸ਼ੁਰੂ ਕੀਤਾ ਸੀ ਪਰ ਗ੍ਰੰਥ ਦੀ ਸਮਾਪਤੀ ਤੋਂ ਪਹਿਲਾਂ ਹੀ ਉਸ ਦੀ ਮੌਤ ਹੋ ਗਈ, ਬਾਕੀ ਹਿੱਸੇ ਨੂੰ ਉਨ੍ਹਾਂ ਦੇ ਚੇਲੇ ਆਚਾਰੀਆ ਗੁਣ ਭੱਦਰ ਨੇ ਸਮਾਪਤ ਕੀਤਾ । ਗ੍ਰੰਥ ਦੇ ਪਹਿਲੇ ਹਿੱਸੇ ਵਿਚ 48 ਪਰਬ ਅਤੇ 12 ਹਜ਼ਾਰ ਸਲੋਕ ਹਨ ਜਿਨ੍ਹਾਂ ਵਿਚ ਆਦਿ ਤੀਰਥੰਕਰ ਰਿਸ਼ਭਨਾਥ ਦੀ ਜੀਵਨੀ ਲਿਖੀ ਗਈ ਹੈ ਅਤੇ ਇਸ ਲਈ ਮਹਾਂਪੁਰਾਣ ਦੇ ਪਹਿਲੇ ਅੱਧ ਨੂੰ 'ਆਦਿ ਪੁਰਾਣ' ਅਤੇ ਦੂਜੇ ਅੱਧ ਨੂੰ 'ਉੱਤਰ ਪੁਰਾਣ' ਕਹਿੰਦੇ ਹਨ । ਆਦਿ ਪੁਰਾਣ ਦੇ ਵੀ ਸਿਰਫ਼ 42 ਪਰਬ ਪੂਰੇ ਰੂਪ ਵਿਚ ਅਤੇ 43ਵੇਂ ਪਰਬ ਦੇ ਸਿਰਫ਼ ਤਿੰਨ ਸਲੋਕ ਆਚਾਰੀਆ ਜਿਨਸੈਨ ਨੇ ਰਚੇ ਹਨ ਅਤੇ ਅੰਤਮ ਪਰਬ (1,620 ਸਲੋਕ) ਗੁਣ ਭੱਦਰ ਦੇ ਲਿਖੇ ਹੋਏ ਹਨ । ਇਸ ਤਰ੍ਹਾਂ ਆਦਿ ਪੁਰਾਣ ਦੇ 10,380 ਸਲੋਕਾਂ ਦਾ ਕਰਤਾ ਜਿਨਸੈਨ ਸੁਆਮੀ ਹੈ । ਹਰਿਵੰਸ਼ ਪੁਰਾਣ ਰਚਣ ਵਾਲਾ ਜਿਨਸੈਨ ਆਦਿ ਪੁਰਾਣ ਦੇ ਕਰਤਾ ਨਾਲੋਂ ਵੱਖਰਾ ਹੈ ਜੋ ਇਸ ਤੋਂ ਪਿੱਛੋਂ ਹੋਇਆ ਕਿਉਂਕਿ ਇਸ ਨੇ ਜਿਨਸੈਨ ਸੁਆਮੀ ਦੀ ਵਡਿਆਈ ਆਪਣੇ ਗ੍ਰੰਥ ਮੰਗਲਾ-ਚਰਨ ਦੇ ਸਲੋਕਾਂ ਵਿਚ ਕੀਤੀ ਹੈ ।

ਆਦਿ ਪੁਰਾਣ ਕਵੀ ਦੀ ਅੰਤਲੀ ਰਚਨਾ ਹੈ । ਜਿਨਸੈਨ ਲਗਭਗ 848 ਈ. ਵਿਚ ਸਵਰਗਵਾਸ ਹੋਇਆ । ਇਹ ਸਮਾਂ ਰਾਸ਼ਟਰਕੂਟ ਦੇ ਰਾਜੇ ਅਮੋਘ ਵਰਸ਼ ਪਹਿਲੇ ਦਾ ਸੀ । ਇਉਂ ਆਦਿ ਪੁਰਾਣ ਦੀ ਰਚਨਾ ਦਾ ਸਮਾਂ ਨੌਵੀਂ ਸਦੀ ਦਾ ਵਿਚਕਾਰਲਾ ਸਮਾਂ ਹੈ । ਇਸ ਕਾਵਿ-ਗ੍ਰੰਥ ਦੀ ਸ਼ੈਲੀ ਬੜੀ ਰੋਚਕ ਹੈ ।

ਹ.ਪੁ.- ਹਿ. ਵਿ. ਕੋ. 1 : 369

**ਆਦਿ ਵਰਾਹ** : 'ਵਰਾਹ' ਸ਼ਬਦ ਦਾ ਜ਼ਿਕਰ ਰਿਗ-ਵੇਦ (1/61/7: 8/77/10) ਅਤੇ ਅਥਰਵ ਵੇਦ (8/7/23) ਵਿਚ ਆਉਂਦਾ ਹੈ। ਇਕ ਮੰਤਰ ਵਿਚ ਰੁਦ੍ਰ ਨੂੰ ਸਵਰਗ ਦਾ ਵਰਾਹ ਕਿਹਾ ਗਿਆ ਹੈ (ਰਿਗ 1/114/5) । ਅਵਤਾਰ ਦਾ ਪਹਿਲਾ ਹਵਾਲਾ ਤੈਤ੍ਰੀਯ-ਸੰਘਤਾ ਅਤੇ ਸ਼ਤਪਥ ਬ੍ਰਾਹਮਣ ਵਿਚ ਮਿਲਦਾ ਹੈ, ਜਿੱਥੇ ਪਰਜਾਪਤੀ ਦੇ ਮੱਛ, ਕੱਛੂ ਅਤੇ ਵਰਾਹ (ਸੂਰ) ਦਾ ਰੂਪ ਧਾਰਨ ਕਰਨ ਦਾ ਸਾਫ਼ ਵਰਣਨ ਹੈ। ਰਿਗ-ਵੇਦ ਅਨੁਸਾਰ ਵਿਸ਼ਨੂੰ ਨੇ ਸੋਮ ਰਸ ਪੀ ਕੇ ਇਕ ਸੌ ਸੰਢਿਆਂ ਨੂੰ ਖਾ ਲਿਆ ਅਤੇ ਇਸ ਤੋਂ ਅੱਠ ਗੁਣੇ ਦੁੱਧ ਵਿਚ ਰਿੰਨ੍ਹੀ ਖੀਰ ਖਾ ਲਈ। ਇਹ ਦੋਵੇਂ ਚੀਜ਼ਾਂ ਅਸਲ ਵਿਚ 'ਏਮੁਸ਼' ਨਾਂ ਦੇ ਸੂਰ ਦੀ ਮਲਕੀਅਤ ਸਨ । ਇੰਦਰ ਨੇ ਇਹ ਸੂਰ ਵੀ ਮਾਰ ਦਿੱਤਾ (ਰਿਗ 8/77/10) । ਸ਼ਤਪਥ ਅਨੁਸਾਰ ਇਸ 'ਏਮੁਸ਼' ਨੇ ਪਾਣੀ ਦੇ ਉੱਪਰ ਵਾਲੀ ਧਰਤੀ ਨੂੰ ਉੱਤੇ ਚੁੱਕ ਲਿਆ (14/1/2/11) । ਤੈਤ੍ਰੀਯ ਸੰਘਤਾ ਅਨੁਸਾਰ ਇਹ ਵਰਾਹ ਪਰਜਾਪਤੀ ਦਾ ਅਤੇ ਪੁਰਾਣਾਂ ਦੇ ਅਨੁਸਾਰ ਵਿਸ਼ਨੂੰ ਦਾ ਰੂਪ ਸੀ । ਇਸ ਤਰ੍ਹਾਂ ਸਾਫ਼ ਸਾਬਤ ਹੋ ਜਾਂਦਾ ਹੈ ਕਿ ਵਰਾਹ ਅਵਤਾਰ ਦਾ ਆਧਾਰ ਵੈਦਕ ਹਵਾਲੇ ਹਨ ।

ਭਾਰਤੀ ਕਲਾ ਵਿਚ ਵਰਾਹ ਦੀ ਮੂਰਤੀ ਦੋ ਤਰ੍ਹਾਂ ਦੀ ਮਿਲਦੀ ਹੈ । ਬਿਲਕੁਲ ਪਸ਼ੂ ਰੂਪ ਵਿਚ ਜਾਂ ਮਨੁੱਖ ਤੇ ਸੂਰ ਦੇ ਰਲੇ ਮਿਲੇ ਰੂਪ ਵਿਚ ਸਿਰਫ਼ ਸਿਰ ਹੀ ਸੂਰ ਦਾ ਹੈ ਅਤੇ ਬਾਕੀ ਧੜ ਮਨੁੱਖ ਦਾ ਹੀ ਹੁੰਦਾ ਹੈ । ਪਸ਼ੂ-ਮੂਰਤੀ ਦਾ ਨਾਂ ਕੇਵਲ ਵਰਾਹ ਜਾਂ ਆਦਿ-ਵਰਾਹ ਹੈ ਅਤੇ ਰਲੇ ਮਿਲੇ ਰੂਪ ਦਾ ਨਾਂ ਨਰ-ਵਰਾਹ ਹੈ । ਉੱਤਰੀ ਭਾਰਤ ਵਿਚ ਪਸ਼ੂ-ਮੂਰਤੀ ਜਾਂ ਆਦਿ-ਵਰਾਹ ਦੀ ਮੂਰਤੀ ਬਹੁਤ ਸਾਰੀਆਂ ਥਾਵਾਂ ਉੱਤੇ ਮਿਲਦੀ ਹੈ । ਇਨ੍ਹਾਂ ਵਿਚ ਸਭ ਤੋਂ ਮਸ਼ਹੂਰ ਤੋਰਮਾਨ ਦੀ ਬਣਾਈ 'ਏਰਣ' ਵਿਚ ਲਾਲ ਪੱਥਰ ਦੀ ਵਰਾਹ ਮੂਰਤੀ ਮੰਨੀ ਜਾਂਦੀ ਹੈ । ਮਨੁੱਖ ਦੇ ਧੜ ਵਾਲੀ ਮੂਰਤੀ ਦੇ ਉੱਪਰ ਕਿਤੇ ਕਿਤੇ ਛੋਟੇ ਛੋਟੇ ਮਨੁੱਖਾਂ ਦੇ ਰੂਪ ਵੀ ਉੱਕਰੇ ਹੋਏ ਮਿਲਦੇ ਹਨ ਜੋ ਦੇਵਤਿਆਂ, ਦੈਂਤਾਂ ਜਾਂ ਰਿਸ਼ੀਆਂ ਦੇ ਪ੍ਰਤਿਨਿਧ ਮੰਨੇ ਜਾਂਦੇ ਹਨ । ਪ੍ਰਿਥਵੀ ਵਰਾਹ ਦੇ ਦੰਦਾਂ ਵਿਚੋਂ ਲਟਕਦੀ ਹੋਈ ਦਿਖਾਈ ਗਈ ਹੈ। ਨਰ-ਵਰਾਹ ਦਾ ਸਭ ਤੋਂ ਪੁਰਾਣਾ ਤੇ ਸੋਹਣਾ ਚਿੱਤਰ ਵਿਦੀਸ਼ਾ ਦੇ ਕੋਲ ਉਦੈਗਿਰੀ ਦੀ ਚੌਥੀ ਗੁਫ਼ਾ ਵਿਚ ਉੱਕਰਿਆ ਮਿਲਦਾ ਹੈ । ਇਹ ਚੰਦਰ ਗੁਪਤ ਦੂਜੇ (ਪੰਜਵੀਂ ਸਦੀ ਈ.) ਦਾ ਹੈ। ਵਰਾਹ ਦੀਆਂ ਹੋਰ ਦੋ ਮੂਰਤੀਆਂ ਵੀ ਮਿਲਦੀਆਂ ਹਨ, (1) ਯੱਗ-ਵਰਾਹ (ਸ਼ੇਰ ਦੇ ਉੱਤੇ ਲਲਿਤ ਆਸਣ ਵਿਚ ਬਣੀ ਹੋਈ ਮੂਰਤੀ, ਲਕਸ਼ਮੀ ਅਤੇ ਭੂ ਦੇਵੀ ਦੇ ਨਾਲ), (2) ਪਰਲੈ-ਵਰਾਹ (ਉਪਰ ਦੱਸੇ ਆਸਣ ਵਿਚ ਪਰ ਨਾਲ ਸਿਰਫ਼ ਭੂ-ਦੇਵੀ ਹੁੰਦੀ ਹੈ) । ਇਨ੍ਹਾਂ ਮੂਰਤੀਆਂ ਤੋਂ ਆਦਿ ਵਰਾਹ ਦੀ ਮੂਰਤੀ ਬਿਲਕੁਲ ਵੱਖਰੀ ਹੁੰਦੀ ਹੈ ।

ਹ. ਪੁ.- ਬੈਨਰਜੀ-ਡੀਵੈਲਪਮੈਂਟ ਆਫ਼ ਹਿੰਦੂ ਆਈਕੋਨੋਗ੍ਰਾਫ਼ੀ; ਗੋਪੀ ਨਾਥ ਰਾਉ- ਹਿੰਦੂ ਆਈਕੋਨੋਗ੍ਰਾਫ਼ੀ

**ਆਦਿਵਾਸੀ** : ਇਹ ਸ਼ਬਦ ਆਮ ਤੌਰ ਤੇ ਕਿਸੇ ਇਲਾਕੇ ਦੇ ਮੁਢਲੇ ਵਸਨੀਕਾਂ ਲਈ ਵਰਤਿਆ ਜਾਣਾ ਚਾਹੀਦਾ ਹੈ, ਪਰ ਸੰਸਾਰ ਦੇ ਵੱਖ ਵੱਖ ਦੇਸ਼ਾਂ ਦੇ ਇਲਾਕਿਆਂ ਵਿਚ ਜਿੱਥੇ ਅੱਡ-ਅੱਡ ਟੋਲਿਆਂ ਵਿਚ ਅੱਡ ਅੱਡ ਥਾਵਾਂ ਤੋਂ ਆ ਕੇ ਲੋਕ ਰਹੇ ਹੋਣ, ਉਸ ਖ਼ਾਸ ਇਲਾਕੇ ਦੇ ਸਭ ਤੋਂ ਪੁਰਾਣੇ ਵਸਨੀਕਾਂ ਲਈ ਵੀ ਇਹ ਸ਼ਬਦ ਵਰਤਿਆ ਜਾਂਦਾ ਹੈ। ਉਦਾਹਰਣ ਲਈ 'ਰੈੱਡ ਇੰਡੀਅਨ' ਅਮਰੀਕਾ ਦੇ ਆਦਿਵਾਸੀ ਕਹੇ ਜਾਂਦੇ ਹਨ ਅਤੇ ਪੁਰਾਣੇ ਸਾਹਿਤ ਵਿਚ ਜਿਨ੍ਹਾਂ ਵੱਖ ਵੱਖ ਟੋਲਿਆਂ ਦਾ ਜ਼ਿਕਰ 'ਦਸਯੂ', 'ਨਿਸ਼ਾਦ' ਆਦਿ ਦੇ ਰੂਪ ਵਿਚ ਕੀਤਾ ਜਾਂਦਾ ਹੈ ਉਨ੍ਹਾਂ ਕਬੀਲਿਆਂ ਦੇ ਲੋਕ ਭਾਰਤ ਵਿਚ ਆਦਿਵਾਸੀ ਮੰਨੇ ਜਾਂਦੇ ਹਨ।

ਬਹੁਤੇ ਆਦਿਵਾਸੀਆਂ ਦੀ ਸੱਭਿਅਤਾ ਮੁੱਢਲੀ ਪੱਧਰ ਤੇ ਹੀ ਹੁੰਦੀ ਹੈ। ਉਹ ਆਮ ਤੌਰ ਤੇ ਕਿਸੇ ਖ਼ਾਸ ਇਲਾਕੇ ਵਿਚ ਟੋਲੇ ਬਣਾ ਕੇ ਰਹਿੰਦੇ ਹਨ ਅਤੇ ਉਨ੍ਹਾਂ ਦੀ ਰਹਿਣੀ-ਬਹਿਣੀ ਕਈ ਪੱਖਾਂ ਤੋਂ ਆਪਣੇ ਆਪ ਵਿਚ ਹੀ ਪੂਰਨ ਹੁੰਦੀ ਹੈ । ਇਨ੍ਹਾਂ ਸਭਿਆਚਾਰਾਂ ਦੀਆਂ ਥੋੜ੍ਹੀਆਂ ਹੀ ਪੀੜ੍ਹੀਆਂ ਦਾ ਯਥਾਰਥ-ਇਤਿਹਾਸ ਲੜੀਵਾਰ ਦੰਦ-ਕਥਾ ਅਤੇ ਪੌਰਾਣਿਕ ਕਹਾਣੀਆਂ ਵਿਚ ਘੁਲ-ਮਿਲ ਜਾਂਦਾ ਹੈ । ਸੀਮਤ ਘੇਰਾ ਅਤੇ ਥੋੜ੍ਹੀ ਵਸੋਂ ਕਰਕੇ ਇਨ੍ਹਾਂ ਸਭਿਆਚਾਰਾਂ ਦਾ ਰੂਪ ਬਦਲਦਾ ਨਹੀਂ, ਕਿਸੇ ਇਕ ਸਮੇਂ ਵਿਚ ਹੋਣ ਵਾਲੀਆਂ ਸਭਿਆਚਾਰਕ ਤਬਦੀਲੀਆਂ ਆਪਣੇ ਅਸਰ ਅਤੇ ਵਿਆਪਕਤਾ ਵਿਚ ਕਿਸੇ ਹੱਦ ਤੱਕ ਸੀਮਤ ਹੁੰਦੀਆਂ ਹਨ। ਰਵਾਇਤ ਦੇ ਧੁਰੇ ਤੇ ਚਲਦੇ ਆਦਿਵਾਸੀਆਂ ਦੇ ਸਭਿਆਚਾਰ ਇਸੇ ਕਰਕੇ ਹੀ ਕਈ ਪੱਖਾਂ ਤੋਂ ਪੁਰਾਣੇ ਜਿਹੇ ਲਗਦੇ ਹਨ । ਉੱਤਰੀ ਅਤੇ ਦੱਖਣੀ ਅਮਰੀਕਾ, ਅਫ਼ਰੀਕਾ, ਆਸਟ੍ਰੇਲੀਆ, ਏਸ਼ੀਆ ਅਤੇ ਕਈ ਟਾਪੂਆਂ ਵਿਚ ਅੱਜ ਵੀ ਆਦਿਵਾਸੀ-ਸਭਿਆਚਾਰ ਦੇ ਕਈ ਰੂਪ ਨਜ਼ਰ ਆਉਂਦੇ ਹਨ।

ਭਾਰਤ ਵਿਚ ਅਨੁਸੂਚਿਤ ਆਦਿਵਾਸੀ ਕਬੀਲਿਆਂ ਦੀ ਗਿਣਤੀ ਲਗਭਗ 292 ਹੈ ।

ਜਾਤੀਆਂ ਦੇ ਵਿਚਾਰ ਨਾਲ ਇਨ੍ਹਾਂ ਕਬੀਲਿਆਂ ਵਿਚ ਨੀਗਰੀਟੋ, ਪ੍ਰੋਟੋ-ਆਸਟ੍ਰੇਲਾਇਡ ਅਤੇ ਮੰਗੋਲਾਇਡ ਆਦਿ ਮੁੱਖ-ਜਾਤੀਆਂ ਦੀ ਸੰਤਾਨ ਮਿਲਦੀ ਹੈ । ਭਾਵੇਂ ਕਈ ਨਸਲ ਵਿਗਿਆਨੀਆਂ ਨੇ ਨੀਗਰੀਟੋ ਨਸਲ ਦੇ ਸਬੰਧ ਵਿਚ ਕੁਝ ਸ਼ੰਕੇ ਕੀਤੇ ਹਨ । ਭਾਸ਼ਾ ਵਿਗਿਆਨ ਦੇ ਪੱਖੋਂ ਉਨ੍ਹਾਂ ਨੂੰ ਆਸਟ੍ਰੋਏਸ਼ੀਆਈ, ਦ੍ਰਾਵੜ ਅਤੇ ਤਿੱਬਤੀ-ਚੀਨੀ ਪਰਿਵਾਰਾਂ ਦੀਆਂ ਬੋਲੀਆਂ ਬੋਲਣ ਵਾਲੇ ਸਮੂਹਾਂ ਵਿਚ ਵੰਡਿਆ ਜਾ ਸਕਦਾ ਹੈ । ਭੂਗੋਲਿਕ ਪੱਖ ਤੋਂ ਆਦਿਵਾਸੀ ਭਾਰਤ ਦੀ ਵੰਡ ਚਾਰ ਵੱਡੇ ਇਲਾਕਿਆਂ ਵਿਚ ਕੀਤੀ ਜਾ ਸਕਦੀ ਹੈ- ਉੱਤਰ-ਪੂਰਬੀ ਇਲਾਕਾ, ਵਿਚਕਾਰਲਾ ਇਲਾਕਾ, ਪੱਛਮੀ ਇਲਾਕਾ ਅਤੇ ਦੱਖਣੀ ਇਲਾਕਾ ।

ਉੱਤਰ-ਪੂਰਬੀ ਇਲਾਕੇ ਵਿਚ ਹਿਮਾਲੀਆ ਦੇ ਆਸਪਾਸ ਦੇ ਇਲਾਕੇ ਤੋਂ ਬਿਨਾਂ ਤਿਸਤਾ ਦੀ ਤਰਾਈ ਅਤੇ ਬ੍ਰਹਮਪੁੱਤਰ ਦੀ ਜਮਨਾ-ਪਦਮਾ ਸ਼ਾਖ ਦੇ ਪੂਰਬੀ ਹਿੱਸੇ ਦਾ ਪਹਾੜੀ ਇਲਾਕਾ ਆਉਂਦਾ ਹੈ । ਇਸ ਹਿੱਸੇ ਦੇ ਆਦਿਵਾਸੀ ਕਬੀਲਿਆਂ ਵਿਚੋਂ ਗੁਰੰਗ, ਲਿੰਬੂ, ਲੇਪਚਾ, ਆਕਾ, ਡਾਫਲਾ, ਅਬੋਰ, ਮਿਰੀ, ਮਿਸ਼ਮੀ, ਸਿੰਗਪੋ, ਮਿਕਿਰ, ਰਾਮਾ, ਕਚਾਰੀ, ਗਾਰੋ, ਖਾਸੀ, ਨਾਗਾ, ਕੂਕੀ, ਲੁਸ਼ਾਈ, ਚਕਮਾ ਆਦਿ ਵਰਣਨਯੋਗ ਹਨ ।

ਵਿਚਕਾਰਲੇ ਇਲਾਕੇ ਦਾ ਪਸਾਰ ਉੱਤਰ ਪ੍ਰਦੇਸ਼ ਦੇ ਮਿਰਜ਼ਾਪੁਰ ਜ਼ਿਲ੍ਹੇ ਦੇ ਦੱਖਣੀ ਅਤੇ ਰਾਜਮਹੱਲ ਪਰਬਤ-ਲੜੀ ਦੇ ਪੱਛਮੀ ਭਾਗ ਤੋਂ ਲੈ ਕੇ ਦੱਖਣ ਦੇ ਦਰਿਆ ਗੋਦਾਵਰੀ ਤਕ ਹੈ । ਸੰਥਾਲ, ਮੁੰਡਾ, ਉਰਾਂਵ, ਹੋ, ਭੂਮਿਜ, ਖੜੀਆ, ਬਿਰਹੋਰ, ਜੁਆਂਗ, ਖੋਂਡ, ਸਵਰਾ, ਗੌਂਡ, ਭੀਲ, ਬੈਗਾ, ਕੋਰਕੂ, ਕਮਾਰ ਆਦਿ ਇਸ ਇਲਾਕੇ ਦੇ ਆਦਿਵਾਸੀਆਂ ਦੀਆਂ ਖ਼ਾਸ ਖ਼ਾਸ ਜਾਤਾਂ ਹਨ ।

ਪੱਛਮੀ ਇਲਾਕੇ ਦੇ ਆਦਿਵਾਸੀ ਕਬੀਲਿਆਂ ਦੇ ਨਾਂ ਭੀਲ, ਟਾਕੁਰ, ਕਟਕਰੀ ਆਦਿ ਹਨ । ਮੱਧ ਪੱਛਮੀ ਰਾਜਸਥਾਨ ਤੋਂ ਲੈ ਕੇ ਦੱਖਣ ਵਿਚ ਸ਼ਹਿਬਾਦੀ ਤਕ ਦਾ ਪੱਛਮੀ ਇਲਾਕਾ ਇਸ ਇਲਾਕੇ ਵਿਚ ਆਉਂਦਾ ਹੈ । ਗੋਦਾਵਰੀ ਦੇ ਦੱਖਣ ਤੋਂ ਕੰਨਿਆਕੁਮਾਰੀ ਤਕ ਦੱਖਣੀ ਇਲਾਕੇ ਦਾ ਪਸਾਰਾ ਹੈ । ਇਸ ਹਿੱਸੇ ਵਿਚ ਆਦਿਵਾਸੀਆਂ ਦੇ ਜੋ ਕਬੀਲੇ ਰਹਿੰਦੇ ਹਨ ਉਨ੍ਹਾਂ ਵਿਚ ਚੇਂਚ, ਕੌਂਡਾ, ਰੈੱਡੀ, ਰਾਜਗੌਂਡ, ਕੋਯਾ, ਕੋਲਾਮ, ਕੋਟਾ, ਕੁਰੁਬਾ, ਬਡਾਗਾ, ਟੋਡਾ, ਕਾਡਰ,ਮਲਾਇਅਨ, ਮੁਸੁਵਨ, ਉਰਾਲੀ, ਕਨਿੱਕਰ ਆਦਿ ਵਰਣਨਯੋਗ ਹਨ।

ਨਸਲ ਵਿਗਿਆਨੀਆਂ ਨੇ ਇਨ੍ਹਾਂ ਸਮੂਹਾਂ ਵਿਚੋਂ ਕਈਆਂ ਦੇ ਨਾਲ ਸਰੀਰ, ਸਮਾਜ ਅਤੇ ਸਭਿਆਚਾਰ ਸਬੰਧੀ ਵੇਰਵੇ ਨਾਲ ਖੋਜ ਕੀਤੀ ਹੈ । ਇਸ ਖੋਜ ਦੇ ਆਧਾਰ ਤੇ ਉਨ੍ਹਾਂ ਦੀ ਰਹਿਣੀ-ਬਹਿਣੀ, ਸਭਿਆਚਾਰ ਅਤੇ ਰੋਜ਼ੀ ਕਮਾਉਣ ਦੇ ਸਾਧਨ, ਸਮਾਜਕ-ਸੰਗਠਨ, ਧਰਮ, ਬਾਹਰਲੇ ਸਭਿਆਚਾਰਾਂ ਦੇ ਅਸਰ ਆਦਿ ਦੇ ਪੱਖ ਤੋਂ ਆਦਿਵਾਸੀ ਭਾਰਤ ਨੂੰ ਵੱਖ ਵੱਖ ਸ਼੍ਰੇਣੀਆਂ ਵਿਚ ਵੰਡਣ ਲਈ ਕਈ ਵਿਗਿਆਨਕ ਜਤਨ ਕੀਤੇ ਗਏ ਹਨ । ਇਸ ਜਾਣਕਾਰੀ ਦੀ ਰੂਪ-ਰੇਖਾ ਵਿਚ ਇਨ੍ਹਾਂ ਸਾਰੇ ਜਤਨਾਂ ਦਾ ਵਰਣਨ ਕਰਨਾ ਸੰਭਵ ਨਹੀਂ । ਆਦਿਵਾਸੀਆਂ ਦੇ ਸਭਿਆਚਾਰ ਦੀਆਂ ਗੁੰਝਲਾਂ ਦਾ ਵੇਰਵਾ ਵੀ ਇਸ ਥਾਂ ਨਹੀਂ ਦਿੱਤਾ ਜਾ ਸਕਦਾ ।

ਭਾਵੇਂ ਕਦੀਮ ਜ਼ਮਾਨੇ ਵਿਚ ਆਦਿਵਾਸੀਆਂ ਨੇ ਭਾਰਤ ਦੀ ਪਰੰਪਰਾ ਦੇ ਵਾਧੇ ਵਿਚ ਬਹੁਤ ਹਿੱਸਾ ਪਾਇਆ ਸੀ ਅਤੇ ਉਨ੍ਹਾਂ ਦੀਆਂ ਕਈ ਰੀਤਾਂ-ਰਸਮਾਂ ਅਤੇ ਵਿਸ਼ਵਾਸ ਅੱਜਕੱਲ੍ਹ ਥੋੜੇ, ਬਹੁਤ ਫ਼ਰਕ ਨਾਲ ਅਜੋਕੇ ਹਿੰਦੂ ਸਮਾਜ ਵਿਚ ਵੇਖੇ ਜਾ ਸਕਦੇ ਹਨ, ਫਿਰ ਵੀ ਇਹ ਪੱਕੀ ਗੱਲ ਹੈ ਕਿ ਇਹ ਬਹੁਤ ਸਮਾਂ ਪਹਿਲਾਂ ਹੀ ਭਾਰਤੀ ਸਮਾਜ ਅਤੇ ਸਭਿਆਚਾਰ ਦੇ ਵਿਕਾਸ ਦੀ ਮੁੱਖ ਧਾਰਾ ਤੋਂ ਵੱਖਰੇ ਹੋ ਗਏ ਹਨ । ਆਦਿਵਾਸੀ ਜਾਤੀਆਂ ਨਾ ਸਿਰਫ਼ ਹਿੰਦੂ ਸਮਾਜ ਤੋਂ ਕਈ ਇਕ ਮਹੱਤਵਪੂਰਨ ਪੱਖਾਂ ਤੋਂ ਵੱਖਰੀਆਂ ਹਨ, ਸਗੋਂ ਇਨ੍ਹਾਂ ਜਾਤੀਆਂ ਦੇ ਆਪੋ ਵਿਚ ਵੀ ਕਈ ਵੱਡੇ ਵੱਡੇ ਫ਼ਰਕ ਹਨ । ਸਮੇਂ ਦੇ ਆਰਥਿਕ ਅਤੇ ਸਮਾਜਿਕ ਅਸਰਾਂ ਕਰਕੇ ਭਾਰਤੀ ਸਮਾਜ ਦੇ ਇਨ੍ਹਾਂ ਵੱਖ ਵੱਖ ਅੰਗਾਂ ਦੀ ਆਪੋ ਵਿਚਲੀ ਦੂਰੀ ਹੁਣ ਹੌਲੀ ਹੌਲੀ ਘਟ ਰਹੀ ਹੈ ।

ਆਦਿਵਾਸੀਆਂ ਦੇ ਸਭਿਆਚਾਰਕ ਵਖਰੇਵਿਆਂ ਦੇ ਕਾਇਮ ਰਹਿਣ ਦੇ ਕਈ ਕਾਰਨ ਹਨ । ਮਨੋਵਿਗਿਆਨਕ ਪੱਧਰ ਉੱਤੇ ਉਨ੍ਹਾਂ ਵਿਚੋਂ ਬਹੁਤਿਆਂ ਵਿਚ ਜਾਤੀ ਭਾਵਨਾ ਹੈ । ਸਮਾਜਿਕ ਸਭਿਆਚਾਰ ਦੇ ਪੱਧਰ ਤੇ ਉਨ੍ਹਾਂ ਵਿਚ ਕਈ ਇਹੋ ਜਿਹੇ ਰਿਵਾਜ ਹਨ ਜੋ ਹਿੰਦੂ ਸਮਾਜ ਦੇ ਰਿਵਾਜਾਂ ਨਾਲੋਂ ਵੱਖਰੇ ਹਨ ਪਰ ਆਦਿਵਾਸੀਆਂ ਦੇ ਸਭਿਆਚਾਰਾਂ ਦੇ ਸੰਗਠਨ ਵਿਚ ਉਨ੍ਹਾਂ ਦਾ ਬਹੁਤ ਮਹੱਤਵ ਹੈ । ਆਸਾਮ ਦੇ ਨਾਗਾ ਆਦਿਵਾਸੀਆਂ ਵਿਚ ਆਦਮੀ ਦਾ ਸਿਰ ਲਾਹੁਣ ਦਾ ਰਿਵਾਜ, ਬਸਤਰ ਦੇ ਇਲਾਕੇ ਦੇ ਸੂਰੀਆਂ ਵਿਚ ਗੋਟਲ ਸਿਸਟਮ ਟੋਡਾ ਸਮੂਹ ਵਿਚ ਬਹੁਤੇ ਪਤੀ ਹੋਣ ਦਾ ਰਿਵਾਜ, ਕੌਂਧਾ ਜਾਤੀ ਵਿਚ ਗਾਂ ਦੀ ਕੁਰਬਾਨੀ ਆਦਿ ਦੇ ਰਿਵਾਜਾਂ ਦਾ ਇਨ੍ਹਾਂ ਸਮੂਹਾਂ ਦੀ ਰਹਿਣੀ-ਬਹਿਣੀ ਵਿਚ ਬੜਾ ਮਹੱਤਵਪੂਰਣ ਸਥਾਨ ਹੈ ਪਰ ਇਹ ਸੰਸਥਾਵਾਂ ਅਤੇ ਰਿਵਾਜ ਭਾਰਤੀ ਸਮਾਜ ਦੇ ਸੁਭਾਉ ਨਾਲ ਮੇਲ ਨਹੀਂ ਖਾਂਦੇ । ਆਦਿਵਾਸੀਆਂ ਦੇ ਇਕੱਠੇ ਹੋ ਕੇ ਸ਼ਿਕਾਰ ਖੇਡਣ ਦੀ ਆਰਥਿਕ ਹਾਲਤ ਜਾਂ ਉਸ ਤੋਂ ਕੁਝ ਵਧੇਰੇ ਉੱਨਤ ਹੋਏ ਕਬੀਲਿਆਂ ਵਿਚ ਟਿਕ ਕੇ ਜਾਂ ਆਰਜ਼ੀ ਤੌਰ ਤੇ ਖੇਤੀ ਕਰਨ ਦੀ ਹਾਲਤ ਅੱਜ ਵੀ ਪੁਰਾਣੇ ਜ਼ਮਾਨੇ ਤੋਂ ਮੰਨੇ ਜਾਂਦੇ ਢੰਗ ਅਨੁਸਾਰ ਹੀ ਚੱਲੀ ਆਉਂਦੀ ਹੈ । ਪਰੰਪਰਾ ਦਾ ਅਸਰ ਉਨ੍ਹਾਂ ਉੱਤੇ ਨਵੀਆਂ ਆਰਥਿਕ ਕੀਮਤਾਂ ਦੇ ਟਾਕਰੇ ਵਿਚ ਬਹੁਤ ਵੱਧ ਹੈ । ਧਰਮ ਦੇ ਮਾਮਲੇ ਵਿਚ ਜੀਵ-ਵਾਦ, ਪਿਤਰਾਂ ਦੀ ਪੂਜਾ ਆਦਿ ਹਿੰਦੂ ਧਰਮ ਦੇ ਨੇੜੇ ਲਿਆ ਕੇ ਵੀ ਉਨ੍ਹਾਂ ਨੂੰ ਵੱਖ ਰੱਖਦੇ ਹਨ ।

ਭਾਰਤ ਵਿਚ ਅੱਜਕੱਲ੍ਹ ਦੇ ਆਦਿਵਾਸੀ ਹੋਰ ਸਭਿਆਚਾਰਾਂ ਦੇ ਪ੍ਰਭਾਵ ਪੱਖੋਂ ਚਾਰ ਵੱਡੀਆਂ ਸ਼੍ਰੇਣੀਆਂ ਵਿਚ ਵੰਡੇ ਜਾ ਸਕਦੇ ਹਨ । ਪਹਿਲੀ ਸ਼੍ਰੇਣੀ ਵਿਚ ਉਹ ਕਬੀਲੇ ਹਨ ਜਿਨ੍ਹਾਂ ਉੱਤੇ ਬਾਹਰਲੇ ਸਭਿਆਚਾਰ ਦਾ ਬਿਲਕੁਲ ਹੀ ਅਸਰ ਨਹੀਂ ਪਿਆ ਹੈ । ਦੂਜੇ ਵਿਚ

ਉਹ ਹਨ ਜਿਨ੍ਹਾਂ ਉੱਤੇ ਬਾਹਰਲੇ ਸਭਿਆਚਾਰ ਦਾ ਥੋੜਾ ਹੀ ਅਸਰ ਪਿਆ ਹੈ । ਤੀਜੇ ਉਹ ਹਨ ਜਿਨ੍ਹਾਂ ਉੱਤੇ ਅਸਰ ਤਾਂ ਪਿਆ ਹੈ ਪਰ ਉਨ੍ਹਾਂ ਦੀ ਸੁਤੰਤਰ ਸਭਿਆਚਾਰਕ ਹੋਂਦ ਵੀ ਕਾਇਮ ਹੈ ਅਤੇ ਚੌਥੀ ਸ਼੍ਰੇਣੀ ਵਿਚ ਅਜਿਹੇ ਕਬੀਲੇ ਆਉਂਦੇ ਹਨ ਜਿਨ੍ਹਾਂ ਉਤੇ ਬਾਹਰਲੇ ਸਭਿਆਚਾਰਾਂ ਦਾ ਇਸ ਹੱਦ ਤੱਕ ਅਸਰ ਪੈ ਚੁੱਕਾ ਹੈ ਕਿ ਉਹ ਸਿਰਫ਼ ਨਾਂ-ਮਾਤਰ ਹੀ ਆਦਿਵਾਸੀ ਕਬੀਲੇ ਰਹਿ ਗਏ ਹਨ ।

ਹ. ਪੁ.- ਦੀ ਰੇਸ਼ੀਅਲ ਐਲੀਮੈਂਟਸ ਇਨ ਇੰਡੀਅਨ ਪਾਪੂਲੇਸ਼ਨ- ਗੁ. ਬੀ. ਐਸ ; ਦੀ ਐਬਉਰਿਜਨਲਜ਼-ਐਲਵਿਨ ਵੇਰੀਅਰ ; ਮਾਨਵ ਔਰ ਸੰਸਕ੍ਰਿਤੀ-ਦੂਬੇ, ਸ਼ਯਾਮਾਚਰਨ

**ਆਂਦੋਰਾ** : ਵੇਖੋ, ਐਡੋਰਾ

**ਆਂਧਰਾ ਪ੍ਰਦੇਸ਼** : ਭਾਰਤ ਦਾ ਇਕ ਰਾਜ ਹੈ । ਇਸ ਰਾਜ ਦੇ ਦੱਖਣ ਵੱਲ ਤਾਮਿਲਨਾਡੂ, ਪੱਛਮ ਵੱਲ ਕਰਨਾਟਕ, ਉੱਤਰ ਅਤੇ ਉੱਤਰ-ਪੱਛਮ ਵੱਲ ਮਹਾਰਾਸ਼ਟਰ, ਉੱਤਰ-ਪੂਰਬ ਵੱਲ ਮੱਧ-ਪ੍ਰਦੇਸ਼ ਅਤੇ ਉੜੀਸਾ ਰਾਜਾਂ ਦੀਆਂ ਹੱਦਾਂ ਲਗਦੀਆਂ ਹਨ । ਬੰਗਾਲ ਦੀ ਖਾੜੀ ਇਸਦੇ ਪੂਰਬ ਵੱਲ ਲਗਦੀ ਹੈ । ਇਸ ਦਾ ਰਕਬਾ 276,814 ਵ.ਕਿ.ਮੀ. ਅਤੇ ਆਬਾਦੀ 6,65,08,008 (1991) ਹੈ । ਸ੍ਰੀ ਰਾਮਲੂ ਦੀ ਕੀਤੀ



ਆਂਧਰਾ ਦੀ ਰਾਜਧਾਨੀ ਹੈਦਰਾਬਾਦ ਵਿਚ 1591 ਈ. ਦੀ ਬਣੀ ਪ੍ਰਸਿੱਧ ਯਾਦਗਾਰੀ ਇਮਾਰਤ–ਚਾਰ ਮਿਨਾਰ

ਕੁਰਬਾਨੀ ਪਿੱਛੋਂ ਭਾਰਤੀ ਯੂਨੀਅਨ ਅੰਦਰ ਬੋਲੀ ਦੇ ਆਧਾਰ ਤੇ ਬਣਿਆ ਇਹ ਪਹਿਲਾ ਰਾਜ ਹੈ । ਇਹ ਪਹਿਲੀ ਅਕਤੂਬਰ, 1953 ਨੂੰ ਕਾਇਮ ਹੋਇਆ ਅਤੇ ਉਸ ਤੋਂ ਪਿੱਛੋਂ ਹੈਦਰਾਬਾਦ ਰਾਜ ਦੇ ਤਲੰਗਾਨਾ ਇਲਾਕੇ ਦੇ ਪਹਿਲੀ ਨਵੰਬਰ, 1956 ਨੂੰ ਇਸ ਵਿਚ ਸ਼ਾਮਲ ਕੀਤੇ ਜਾਣ ਪਿਛੋਂ ਵਰਤਮਾਨ ਆਂਧਰਾ ਰਾਜ ਬਣਾਇਆ ਗਿਆ । ਇਸ ਰਾਜ ਵਿਚ ਸ੍ਰੀਕਾਕੁਲਮ, ਵਿਸ਼ਾਖਾਪਟਨਮ, ਪੂਰਬੀ ਗੋਦਾਵਰੀ, ਪੱਛਮੀ ਗੋਦਾਵਰੀ, ਕ੍ਰਿਸ਼ਨਾ,ਗੁੰਟੂਰ,ਨੈਲੋਰ,ਕਡੱਪਾ,ਕੁਰਨੂਲ,ਅਨੰਤਪੁਰ, ਚਿਤੂਰ, ਹੈਦਰਾਬਾਦ, ਮਹਿਬੂਬਨਗਰ, ਆਦਿਲਾਬਾਦ, ਮੇਡਕ, ਨਿਜ਼ਾਮਾਬਾਦ, ਕਰੀਮਨਗਰ, ਵਾਰੰਗਲ,ਖੰਮਾਮ, ਨਲਗੋਂਡਾ, ਰਗਾ ਰੈਡੀ ਅਤੇ ਪ੍ਰਾਕਾਸਮ ਵਿਜ਼ਿਆਨਾ-ਗ੍ਰਾਮ ਨਾਂ ਦੇ ਤੇਈ ਜ਼ਿਲ੍ਹੇ ਹਨ । ਹੈਦਰਾਬਾਦ ਇਸ ਦੀ ਰਾਜਧਾਨੀ ਹੈ।

ਭੂ-ਆਕ੍ਰਿਤੀ ਵਿਗਿਆਨ

**ਧਰਾਤਲ** – ਆਂਧਰਾ ਪ੍ਰਦੇਸ਼ ਦਾ ਪੂਰਬੀ ਹਿੱਸਾ ਸਾਹਿਲੀ ਮੈਦਾਨ ਹੈ ਅਤੇ ਇਹ ਗੋਦਾਵਰੀ ਅਤੇ ਕ੍ਰਿਸ਼ਨਾ ਦਰਿਆਵਾਂ ਦੇ ਦਹਾਨਿਆਂ ਦੇ ਵਿਚਕਾਰ ਬਹੁਤ ਵਿਸ਼ਾਲ ਹੋ ਗਿਆ ਹੈ । ਇਹ ਮੈਦਾਨੀ ਭਾਗ ਦਰਿਆਈ ਘਾਟੀਆਂ ਦੇ ਰੂਪ ਵਿਚ ਪੱਛਮ ਵੱਲ ਵੀ ਫੈਲਿਆ ਹੋਇਆ ਹੈ । ਇਹ ਦਰਿਆਵਾਂ ਦੀ ਰੋੜ੍ਹ ਕੇ ਲਿਆਂਦੀ ਉਪਜਾਊ ਮਿੱਟੀ ਤੋਂ ਬਣਿਆ ਹੈ । ਪੂਰਬੀ ਘਾਟ ਦੀਆਂ ਪਹਾੜੀਆਂ ਇਸ ਮੈਦਾਨ ਦੇ ਨਾਲ ਨਾਲ ਉੱਤਰ ਤੋਂ ਦੱਖਣ ਵੱਲ ਨੂੰ ਫੈਲੀਆਂ ਹੋਈਆਂ ਹਨ । ਜੁਗਾਂ ਤੋਂ ਗਰਮੀ, ਸਰਦੀ ਅਤੇ ਵਰਖਾ ਦੇ ਅਸਰ ਨਾਲ ਇਨ੍ਹਾਂ ਪਹਾੜੀਆਂ ਦੀਆਂ ਚੋਟੀਆਂ ਖੁਰਨ ਨਾਲ ਉੱਪਰੋਂ ਪੱਧਰੀਆਂ ਹੋ ਗਈਆਂ ਹਨ ਅਤੇ ਦਰਿਆਵਾਂ ਨੇ ਇਨ੍ਹਾਂ ਪਹਾੜੀਆਂ ਨੂੰ ਵੱਖ ਵੱਖ ਕਰ ਦਿਤਾ ਹੈ । ਆਂਧਰਾ ਦਾ ਉੱਤਰ-ਪੱਛਮੀ ਭਾਗ ਦੱਖਣ ਟ੍ਰੈਪ ਨਾਲ ਢੱਕਿਆ ਹੋਇਆ ਹੈ । ਪੂਰਬੀ ਹਿੱਸੇ ਵਿਚ ਦਰਿਆਵਾਂ ਦੇ ਨਵੇਂ-ਪੁਰਾਣੇ ਵਹਿਣਾਂ ਦੀ ਗਾਦ ਦੇ ਜਮਾਉ ਹਨ ਅਤੇ ਬਾਕੀ ਹਿੱਸਾ ਆਰਕੀਅਨ ਦੇ ਗ੍ਰੇਨਾਈਟ ਅਤੇ ਨਾਈਸ ਚਟਾਨਾਂ ਦਾ ਬਣਿਆ ਹੋਇਆ ਹੈ । ਇਸ ਰਾਜ ਦਾ ਪਠਾਰੀ ਹਿੱਸਾ ਸਮੁੰਦਰ ਤਲ ਤੋਂ 152 ਤੋਂ 609 ਮੀ. ਉੱਚਾ ਹੈ ।

**ਜਲਵਾਯੂ** – ਆਂਧਰਾ ਪ੍ਰਦੇਸ਼ ਗਰਮ ਜਲਵਾਯੂ ਵਾਲਾ ਇਲਾਕਾ ਹੈ । ਇਸ ਦਾ ਜਨਵਰੀ ਦਾ ਔਸਤ ਤਾਪਮਾਨ 18° ਤੋਂ 24° ਅਤੇ ਜੁਲਾਈ ਦਾ 29° ਤੋਂ 35° ਸੈ. ਤੱਕ ਹੁੰਦਾ ਹੈ । ਸਮੁੰਦਰ ਦੇ ਨੇੜੇ ਹੋਣ ਕਰਕੇ ਇਸ ਦੇ ਪੂਰਬੀ ਹਿੱਸੇ ਦਾ ਜਲਵਾਯੂ ਪੱਛਮੀ ਹਿੱਸੇ ਤੋਂ ਵਧੇਰੇ ਸਮਾਨ ਰਹਿੰਦਾ ਹੈ। ਇਸ ਦੀ ਵਰਖਾ ਉੱਤਰ ਵਿਚ 115 ਤੋਂ 127 ਸੈਂ. ਮੀ. ਅਤੇ ਦੱਖਣੀ ਹਿੱਸੇ ਵਿਚ 50 ਸੈਂ. ਮੀ. ਸਾਲਾਨਾ ਹੈ । ਪੂਰਬੀ ਹਿੱਸੇ ਵਿਚ 140 ਸੈਂ. ਮੀ. ਅਤੇ ਪੱਛਮੀ ਵਿਚ 89 ਸੈਂ. ਮੀ. ਵਰਖਾ ਹੁੰਦੀ ਹੈ। ਇਹ ਵਰਖਾ ਗਰਮੀ ਦੀ ਮਾਨਸੂਨ ਅਤੇ ਸਰਦੀ ਦੀ ਮਾਨਸੂਨ ਨਾਲ ਹੁੰਦੀ ਹੈ ।

**ਮਿੱਟੀ** – ਆਂਧਰਾ ਪ੍ਰਦੇਸ਼ ਦੀ ਮਿੱਟੀ ਕਈ ਕਿਸਮਾਂ ਦੀ ਹੈ । ਸਾਹਿਲੀ ਮੈਦਾਨੀ ਇਲਾਕੇ ਵਿਚ ਚੂਨਾ ਅਤੇ ਰੇਤਲੀ ਮਿੱਟੀ ਮਿਲਦੀ ਹੈ। ਉੱਤਰ-ਪੱਛਮ ਦੇ ਇਲਾਕੇ ਵਿਚ ਕਾਲੀ ਮਿੱਟੀ ਹੈ ਅਤੇ ਕਿਧਰੇ ਕਿਧਰੇ ਲਾਲ ਮਿੱਟੀ ਵੀ ਹੈ । ਕਈ ਥਾਵਾਂ ਤੇ ਭੂਰੀ ਮਿੱਟੀ ਵੀ ਮਿਲਦੀ ਹੈ । ਧਰਤੀ ਦੇ ਉੱਚਾ ਨੀਵਾਂ ਹੋਣ ਅਤੇ ਵਰਖਾ ਬਹੁਤੀ ਹੋਣ ਕਾਰਨ ਇਹ ਮਿੱਟੀ ਖੁਰਦੀ ਰਹਿੰਦੀ ਹੈ ।

**ਬਨਸਪਤੀ** – ਆਂਧਰਾ ਦੀ ਧਰਤੀ ਦੇ ਕੁੱਲ ਰਕਬੇ ਦਾ ਲਗਭਗ 23.2 ਫ਼ੀਸਦੀ ਅਰਥਾਤ 63,79,9 (1992) ਕਿ.ਮੀ. ਰਕਬਾ ਜੰਗਲ ਹੈ । ਇਨ੍ਹਾਂ ਜੰਗਲਾਂ ਵਿਚ ਜ਼ਿਆਦਾਤਰ ਸਾਗਵਾਨ, ਤੁਣ, ਕੁਸੁਮ, ਰੋਜ਼ਵੁੱਡ ਤੇ ਬਾਂਸ ਮਿਲਦੇ ਹਨ । ਇਹ ਸਾਰੇ ਪਤਝੜੀ ਰੁੱਖ ਹਨ ।

**ਸਿੰਜਾਈ** – ਆਂਧਰਾ ਦੇ ਵੱਡੇ ਵੱਡੇ ਦਰਿਆ ਗੋਦਾਵਰੀ, ਕ੍ਰਿਸ਼ਨਾ ਤੇ ਪੇਨਾਰ ਹਨ । ਤੁੰਗਭਦਰਾ, ਨਾਗਾਰਜੁਨਸਾਗਰ, ਪੇਨਾਰ, ਪੁਲਿਚਿੰਤਾਲਾ, ਕੱਦਾਮ, ਵਾਮਸਦਰਧਾ, ਕੋਇਲ ਸਾਗਰ, ਰਾਮਪੇਰੂ, ਗੋਜ਼ਲੀਬੰਦ ਆਦਿ ਵਿਚ ਬਹੁ-ਮੁੱਖੀ ਯੋਜਨਾਵਾਂ ਲਾਗੂ ਹੋ ਚੁੱਕੀਆਂ ਹਨ।

ਆਂਧਰਾ ਵਿਚ ਸਿੰਜਾਈ ਕਈ ਸਾਧਨਾਂ ਰਾਹੀਂ ਹੁੰਦੀ ਹੈ । ਸਿੰਜਾਈ ਦੇ ਇੰਨੇ ਸਾਧਨ ਹੁੰਦਿਆਂ ਹੋਇਆਂ ਵੀ ਇਸ ਰਾਜ ਦੇ ਵਧੇਰੇ ਹਿੱਸੇ ਨੂੰ ਮਾਨਸੂਨ ਦੀ ਨਾ ਭਰੋਸੇਯੋਗ ਵਰਖਾ ਦੇ ਆਸਰੇ ਤੇ ਰਹਿਣਾ ਪੈਂਦਾ ਹੈ।

ਆਰਥਿਕਤਾ

**ਖੇਤੀਬਾੜੀ –** ਆਂਧਰਾ ਜ਼ਰਾਇਤੀ ਪ੍ਰਦੇਸ਼ ਹੈ । ਸੰਨ 1990-91 ਵਿਚ 13.19 ਮਿਲੀਅਨ. ਹੈਕਟੇਅਰ ਖੇਤਰ ਖੇਤੀਬਾੜੀ ਅਧੀਨ ਸੀ। ਇਸ ਵਿਚੋਂ 7.76 ਮਿਲੀ. ਹੈਕ. ਖੇਤਰ ਉਪਰ ਅਨਾਜਾਂ ਦੀ ਪੈਦਾਵਾਰ ਹੁੰਦੀ ਹੈ । ਇਸ ਰਾਜ ਵਿਚ ਵੱਖ ਵੱਖ ਥਾਵਾਂ ਤੇ ਵੱਖੋ ਵੱਖ ਕਿਸਮਾਂ ਦੀ ਮਿੱਟੀ ਹੋਣ ਕਾਰਨ ਇਸ ਦੀ ਖੇਤੀ ਦੀ ਉਪਜ ਵੀ ਵਖ ਵਖ ਕਿਸਮਾਂ ਦੀ ਹੈ । ਖਾਣ ਵਾਲੀਆਂ ਚੀਜ਼ਾਂ, ਤਿਲਹਨ, ਤਮਾਕੂ, ਗੰਨਾ, ਮੂੰਗਫਲੀ, ਧਾਨ, ਛੋਲੇ, ਅਰਿੰਡੀ ਤੋਂ ਇਲਾਵਾ ਮਸਾਲਿਆਂ ਦੀ ਉਪਜ ਵਿਚ ਆਂਧਰਾ ਦੀ ਭਾਰਤ ਵਿਚ ਵਿਸ਼ੇਸ਼ ਥਾਂ ਹੈ । ਤਮਾਕੂ ਇਸ ਰਾਜ ਦੀ ਖ਼ਾਸ ਪੈਦਾਵਾਰ ਹੈ । ਆਂਧਰਾ ਦੀ ਉਪਜ ਕੇਲਾ, ਅੰਬ, ਨਿੰਬੂ ਤੇ ਸੰਗਤਰਾ ਆਦਿ ਹਨ। ਇਥੇ ਪਸ਼ੂ ਪਾਲਣ ਦੇ ਕੰਮ ਨੂੰ ਵੀ ਬੜੀ ਮਹੱਤਤਾ ਦਿਤੀ ਜਾਂਦੀ ਹੈ । ਇਸ ਤੋਂ ਇਲਾਵਾ ਮੱਛੀਆਂ ਵੀ ਫੜੀਆਂ ਜਾਂਦੀਆਂ ਹਨ । ਸੰਨ 1991-92 ਵਿਚ ਸਮੁੰਦਰ ਵਿਚੋਂ 99,135 ਟਨ ਮੱਛੀਆਂ ਫੜੀਆਂ ਗਈਆਂ ਅਤੇ 1,38,878 ਟਨ ਅੰਦਰੂਨੀ ਪਾਣੀਆਂ ਵਿਚੋਂ ਫੜੀਆਂ ਸਨ।

**ਖਣਿਜ** - ਆਂਧਰਾ ਖਣਿਜਾਂ ਦਾ ਬਹੁਤ ਵੱਡਾ ਭੰਡਾਰ ਹੈ । ਜਿਨ੍ਹਾਂ ਵਿਚ ਵਿਸ਼ੇਸ਼ ਕਰਕੇ ਮੈਂਗਨੀਜ਼, ਅਬਰਕ, ਕੋਲਾ, ਲੋਹਾ, ਚੂਨੇ ਦਾ ਪੱਥਰ, ਕ੍ਰੋਮਾਈਟ, ਐਸਬੈਸਟਾਸ ਆਦਿ ਹਨ । ਭਾਰਤ ਦੇ ਸਾਰੇ ਮੈਂਗਨੀਜ਼ ਦਾ ਦੋ ਫ਼ੀਸਦੀ ਇਥੋਂ ਨਿਕਲਦਾ ਹੈ ਜੋ ਬਹੁਤ ਕਰਕੇ ਵਿਸ਼ਾਖਾਪਟਨਮ, ਬੇਲਾਰੀ ਅਤੇ ਸ੍ਰੀਕਾਕੂਲਮ ਆਦਿ ਦੇ ਇਲਾਕਿਆਂ ਤੋਂ ਆਉਂਦਾ ਹੈ । ਇਸ ਤਰ੍ਹਾਂ ਅਬਰਕ ਦੀ ਉਪਜ ਲਈ ਉੱਘੀ ਥਾਂ ਨੈਲੋਰ ਹੈ । ਭਾਰਤ ਦਾ 11 ਫ਼ੀਸਦੀ ਅਬਰਕ ਇਥੋਂ ਨਿਕਲਦਾ ਹੈ । ਕੋਲਾ ਬਹੁਤਾ ਕਰਕੇ ਗੋਦਾਵਰੀ ਦੀ ਘਾਟੀ ਵਿਚ ਸਿੰਗਰੇਨੀ, ਗੰਟੂਰ ਆਦਿ ਇਲਾਕਿਆਂ ਵਿਚੋਂ ਕੱਢਿਆ ਜਾਂਦਾ ਹੈ । ਦੱਖਣੀ ਭਾਰਤ ਵਿਚ ਸਭ ਤੋਂ ਬਹੁਤਾ ਕੋਲਾ ਆਂਧਰਾ ਤੋਂ ਨਿਕਲਦਾ ਹੈ ਜੋ ਸਾਰੇ ਭਾਰਤ ਦੇ ਕੋਲੇ ਦਾ ਪੰਜ ਫ਼ੀਸਦੀ ਹੈ । ਐਸਬੈਸਟਾਸ ਲਈ ਕੜੱਪਾ ਦਾ ਜ਼ਿਲ੍ਹਾ ਮਸ਼ਹੂਰ ਹੈ । ਜ਼ਿਲ੍ਹਾ ਨੈਲੋਰ ਦੇ ਰੇਤਲੇ ਥਾਵਾਂ ਤੇ ਰੇਤ ਵਿਚ ਅਜਿਹੀਆਂ ਖਣਿਜਾਂ ਮਿਲਦੀਆਂ ਹਨ ਜੋ ਐਟਮੀ ਊਰਜਾ ਪੈਦਾ ਕਰਨ ਦੇ ਕੰਮ ਆਉਂਦੀਆਂ ਹਨ । ਭਾਰਤ ਦੇ ਮਹਿਕਮਾ ਜਿਆਲੋਜੀਕਲ ਸਰਵੇ ਆਫ਼ ਇੰਡੀਆ ਅਨੁਸਾਰ ਆਂਧਰਾ ਦੇ ਗੁੰਟੂਰ ਤੇ ਨੈਲੋਰ ਦੇ ਜ਼ਿਲ੍ਹਿਆਂ ਵਿਚ 38 ਕਰੋੜ 90 ਲੱਖ ਟਨ ਲੋਹੇ ਦਾ ਜ਼ਖ਼ੀਰਾ ਹੈ ।

**ਸੱਨਅਤਾਂ –** ਆਂਧਰਾ ਵਿਚ ਕੁਦਰਤੀ ਸਾਧਨ ਬਹੁਤ ਹਨ ਪਰ ਸੱਨਅਤਾਂ ਵਿਚ ਅਜੇ ਇਹ ਪਛੜਿਆ ਹੋਇਆ ਹੈ । ਸੂਤੀ ਕੱਪੜੇ ਦੀਆਂ ਕੁੱਲ ਬਾਰਾਂ ਮਿਲਾਂ ਵਧੇਰੇ ਕਰਕੇ ਹੈਦਰਾਬਾਦ, ਔਰੰਗਾਬਾਦ, ਗੁੰਟਕਨ, ਅਦੋਨੀ ਅਤੇ ਗੁਲਬਰਗਾ ਵਿਚ ਹਨ । ਕਾਗਜ਼ ਬਣਾਉਣ ਦੀਆਂ ਮਿਲਾਂ ਰਾਜਾਮੁੰਦਰੀ, ਸੀਰਪੁਰ, ਤਿਰੁਪਤੀ, ਕਾਗਜ਼ ਨਗਰ ਵਿਚ ਹਨ । ਇਥੇ ਖੰਡ ਬਣਾਉਣ ਦੇ ਕਈ ਕਾਰਖ਼ਾਨੇ ਹਨ ਜਿਨ੍ਹਾਂ ਵਿਚੋਂ ਸਭ ਤੋਂ ਵੱਡੀ ਬੋਧਨ ਮਿੱਲ ਹੈ । ਸੀਮਿੰਟ ਦੇ ਕਾਰਖ਼ਾਨੇ ਵਿਜੈਵਾੜਾ, ਕ੍ਰਿਸ਼ਨਾ, ਪਨਿਆਮ ਨਦੀਕੋਂਡਾ ਆਦਿ ਥਾਵਾਂ ਤੇ ਹਨ । ਸਿਗਰਟਾਂ ਬਣਾਉਣ ਦੇ ਕਾਰਖ਼ਾਨੇ ਹੈਦਰਾਬਾਦ ਵਿਚ ਅਤੇ ਚਮੜੇ ਦੇ ਵਾਰੰਗਲ ਅਤੇ ਵਿਜੈਵਾੜਾ ਵਿਚ ਹਨ। ਗੁੰਟੂਰ ਵਿਚ ਚੀਨੀ ਮਿੱਟੀ ਦੇ ਬਰਤਨ ਬਣਾਉਣ ਅਤੇ ਕੱਚ ਦੇ ਕਾਰਖ਼ਾਨੇ ਹਨ । ਸਮੁੰਦਰੀ ਜਹਾਜ਼ ਵਿਸ਼ਾਖਾਪਟਨਮ ਵਿਚ ਬਣਦੇ ਹਨ। ਇਥੇ ਹੀ ਕਾਲਟੈਕਸ ਕੰਪਨੀ ਦਾ ਇਕ ਤੇਲ ਸਾਫ਼ ਕਰਨ ਦਾ ਕਾਰਖ਼ਾਨਾ ਵੀ ਹੈ ।

ਖੱਡੀ ਤੇ ਕੱਪੜਾ ਬੁਣਨ ਦੀ ਸੱਨਅਤ ਆਂਧਰਾ ਵਿਚ ਬਹੁਤ ਉੱਨਤੀ ਤੇ ਹੈ । ਇਸ ਦੇ ਵੱਡੇ ਕੇਂਦਰ ਮਛਲੀਪਟਮ, ਵਾਰੰਗਲ ਅਤੇ ਐਲੂਰੂ ਹਨ । ਫਰਨੀਚਰ ਬਣਾਉਣ ਲਈ ਆਦਿਲਾਬਾਦ, ਸਿੰਗ ਅਤੇ ਹਾਥੀ ਦੰਦ ਦੇ ਕੰਮ ਲਈ ਹੈਦਰਾਬਾਦ ਅਤੇ ਵਿਜੈਵਾੜਾ, ਰੇਸ਼ਮ ਦੇ ਕੀੜੇ ਪਾਲਣ ਲਈ ਮਦਾਕਸੀਰਾ, ਹਿੰਦੂਪੁਰ, ਕੁਰਨੂਲ ਅਤੇ ਪੂਰਬੀ ਗੋਦਾਵਰੀ ਆਦਿ ਮਸ਼ਹੂਰ ਹਨ ।

**ਵਪਾਰ –** ਆਂਧਰਾ ਤੋਂ ਤਮਾਕੂ, ਮੂੰਗਫਲੀ, ਤਿਲਹਨ, ਚੌਲ ਤੇ ਕੋਲੇ ਆਦਿ ਦੀ ਬਰਾਮਦ ਕੀਤੀ ਜਾਂਦੀ ਹੈ ਅਤੇ ਦਾਲਾਂ, ਕੱਪੜਾ ਅਤੇ ਤਿਆਰ ਮਾਲ ਦੀ ਦਰਾਮਦ ਹੁੰਦੀ ਹੈ ।

**ਬੰਦਰਗਾਹਾਂ –** ਆਂਧਰਾ ਦਾ ਸਮੁੰਦਰੀ ਤਟ ਕਾਫ਼ੀ ਲੰਬਾ ਹੈ ਅਤੇ ਵਿਸ਼ਾਖਾਪਟਨਮ ਇਸ ਦੀ ਇਕ ਵੱਡੀ ਬੰਦਰਗਾਹ ਹੈ । ਸਿੰਧੀਆ ਕੰਪਨੀ ਨੇ ਇਥੇ ਇਕ ਜਹਾਜ਼ ਬਣਾਉਣ ਦਾ ਕਾਰਖ਼ਾਨਾ ਖੋਲ੍ਹਿਆ ਹੈ ਜਿਸ ਵਿਚ ਅਕਤੂਬਰ 1961 ਤਕ 31 ਜਹਾਜ਼ ਬਣ ਚੁਕੇ ਸਨ । ਇਸ ਕਾਰਖ਼ਾਨੇ ਨੂੰ ਦਿਨੋਂ-ਦਿਨ ਵਧਾਇਆ ਜਾ ਰਿਹਾ ਹੈ ਅਤੇ ਇਸ ਦੇ ਪੂਰੀ ਤਰ੍ਹਾਂ ਉੱਨਤ ਹੋ ਜਾਣ ਤੇ ਇਥੇ ਹਰ ਸਾਲ ਚਾਰ ਨਵੇਂ ਜਹਾਜ਼ ਬਣਿਆ ਕਰਨਗੇ ਅਤੇ ਜਹਾਜ਼ਾਂ ਦੀ ਮੁਰੰਮਤ ਵੀ ਹੋਇਆ ਕਰੇਗੀ। ਆਂਧਰਾ ਦੀਆਂ ਹੋਰ ਵੱਡੀਆਂ ਬੰਦਰਗਾਹਾਂ ਕਾਕੀਨਾੜਾ ਅਤੇ ਮਛਲੀਪਟਮ ਹਨ ।

ਲੋਕ

**ਆਬਾਦੀ –** ਆਂਧਰਾ ਪ੍ਰਦੇਸ਼ ਦੀ ਕੁੱਲ ਵੱਸੋਂ 6,65,08,008 ((1991) ਹੈ ਜਿਸ ਵਿਚੋਂ ਵੱਡੇ ਵੱਡੇ ਸ਼ਹਿਰਾਂ ਦੀ (1991) ਦੀ ਜਨਗਣਨਾ ਅਨੁਸਾਰ ਵਸੋਂ ਇਸ ਪ੍ਰਕਾਰ ਹੈ - ਹੈਦਰਾਬਾਦ 31,45,939; ਵਿਸ਼ਾਖਾਪਟਨਮ 10,57,118; ਵਿਜੈ-ਵਾੜਾ 7,57,662; ਗੁੰਟੂਰ 4,71,051; ਵਾਰੰਗਲ 7,67,757; ਨਿਜਾਮਾਬਾਦ (2,40,924)।

ਆਂਧਰਾ ਦੀ ਔਸਤ ਵਸੋਂ 241 ਵਿਅਕਤੀ ਪ੍ਰਤਿ ਵ. ਕਿ.ਮੀ. ਹੈ। ਇਥੋਂ ਦੀ ਬੋਲੀ ਤੇਲਗੂ ਤੇ ਉਰਦੂ ਹੈ ।

ਹ. ਪੁ.- ਪੈਂਗੁਇਨ ਐਨ. ਆਫ ਪਲੇਸਿਜ਼ 1971; ਇੰਡਿਆ -1987

**ਆਨਹਵੇ** : ਇਹ ਚੀਨ ਦੇ 22 ਪ੍ਰਾਂਤਾਂ ਵਿਚੋਂ ਇਕ ਪ੍ਰਾਂਤ ਹੈ। ਇਸ ਦੇ ਉੱਤਰ-ਪੂਰਬ ਵੱਲ ਜੀਆਂਗਸੂ, ਦੱਖਣ-ਪੂਰਬ ਵੱਲ ਜੀਜੀਆਂਗ, ਦੱਖਣ ਵੱਲ ਜੀਆਂਗਸੀ ਅਤੇ ਪੱਛਮ ਵੱਲ ਹੂਪੇ ਤੇ ਹੌਨੈਨ ਦੇ ਪ੍ਰਾਂਤ ਹਨ । ਇਸ ਪ੍ਰਾਂਤ ਦਾ ਕੁੱਲ ਖੇਤਰਫਲ 1,039,900 ਵ. ਕਿ. ਮੀ. ਅਤੇ ਆਬਾਦੀ 5,22,90,000 (1990) ਹੈ ।

ਆਨਹਵੇ ਦਾ ਇਤਿਹਾਸ 481 ਈ. ਪੂ. ਵਿਚ ਦੱਖਣੀ ਚੀਨ ਵਿਚ ਲੋਕਾਂ ਦੇ ਵਸਣ ਨਾਲ ਆਰੰਭ ਹੁੰਦਾ ਹੈ । ਉਸ ਸਮੇਂ ਇਹ ਪ੍ਰਾਂਤ ਜਲ ਆਵਾਜਾਈ ਪ੍ਰਣਾਲੀ ਦਾ ਕੇਂਦਰ ਸੀ । ਸੰਨ 1850 ਦੇ ਸ਼ੁਰੂ ਵਿਚ ਹਵਾਂਗ ਹੋ (ਯੈਲੋ) ਦਰਿਆ ਦਾ ਮਾਰਗ ਬਦਲ ਗਿਆ । ਪਾਣੀ ਦੀ ਘਾਟ ਕਾਰਨ ਉੱਤਰੀ ਆਨਹਵੇ ਦੇ ਕਿਸਾਨ ਤੰਗ ਆ ਕੇ ਬੁਰੀ ਤਰ੍ਹਾਂ ਉੱਜੜ ਗਏ । ਫਿਰ 1938 ਵਿਚ ਹੜ੍ਹ ਆਉਣ ਦੇ ਕਾਰਨ ਕਾਫ਼ੀ ਖੇਤਰ ਵਿਚ ਬਹੁਤ ਜ਼ਿਆਦਾ ਜਾਨੀ ਨੁਕਸਾਨ ਹੋਇਆ। ਦੂਜੇ ਸੰਸਾਰ ਯੁੱਧ ਦੌਰਾਨ ਆਨਹਵੇ ਜਾਪਾਨੀ ਫੌਜਾਂ ਦੇ ਕਬਜ਼ੇ ਵਿਚ ਆ ਗਿਆ। ਸੰਨ 1946 ਤੋਂ 1949 ਤਕ ਇਹ ਪ੍ਰਾਂਤ ਨੈਸ਼ਨਲਿਸਟ ਫੌਜਾਂ ਦੇ ਅਧੀਨ ਰਿਹਾ। ਇਸ ਸਮੇਂ ਤੱਕ ਆਨਹਵੇ ਪੂਰਬੀ ਚੀਨ ਦਾ ਸਭ ਤੋਂ ਵੱਧ ਪਛੜਿਆ

ਹੋਇਆ ਪ੍ਰਾਂਤ ਸਮਝਿਆ ਜਾਂਦਾ ਸੀ । ਸੰਨ 1954 ਵਿਚ ਆਨਹਵੇ ਚੀਨ ਦੇ ਪੀਪਲਜ਼ ਰਿਪਬਲਿਕ ਦਾ ਪ੍ਰਾਂਤ ਬਣ ਗਿਆ । ਇਸ ਦੀ ਰਾਜਧਾਨੀ ਹੂ-ਫੇ ਹੈ ।

ਆਨਹਵੇ ਦੀ ਉੱਤਰੀ ਹਿੱਸੇ ਦੀ ਬਹੁਤੀ ਧਰਤੀ ਵੱਡਿਆਂ ਦਰਿਆਵਾਂ ਰਾਹੀਂ ਹੜ੍ਹ ਗਈ ਹੈ । ਪ੍ਰਾਂਤ ਦੇ ਦੱਖਣੀ ਹਿੱਸੇ ਨੂੰ ਪੱਛਮ ਤੋਂ ਪੂਰਬ ਵੱਲ ਨੂੰ ਫੈਲੀਆਂ ਹੋਈਆਂ ਪਹਾੜੀ ਲੜੀਆਂ ਉੱਤਰੀ ਮੈਦਾਨ ਤੋਂ ਅਲੱਗ ਕਰ ਦਿੰਦੀਆਂ ਹਨ । ਉੱਤਰੀ ਮੈਦਾਨ ਵਿਚ ਹਵਾਈ-ਹੋ ਦਰਿਆ ਵਗਦਾ ਹੈ ਅਤੇ ਹੰਸਸੀ-ਹੂ ਝੀਲ ਵਿਚ ਸ਼ਾਮਲ ਹੋ ਜਾਂਦਾ ਹੈ। ਮੁੱਖ ਦਰਿਆਵਾਂ ਉਤੇ ਵੱਡੀਆਂ ਸਿੰਚਾਈ ਯੋਜਨਾਵਾਂ ਕਾਰਨ ਹੜ੍ਹਾਂ ਨੂੰ ਠਲ੍ਹ ਪੈ ਗਈ ਹੈ ਅਤੇ ਇਸ ਦੇ ਨਾਲ ਹੀ ਖੇਤੀਯੋਗ ਭੂਮੀ ਅਤੇ ਬਿਜਲੀ ਸ਼ਕਤੀ ਵਿਚ ਵਾਧਾ ਹੋਇਆ ਹੈ । ਪ੍ਰਾਂਤ ਦਾ ਦੱਖਣੀ ਹਿੱਸਾ ਯੰਗਸੀ ਦਰਿਆ ਦੀਆਂ ਸਹਾਇਕ ਨਦੀਆਂ ਨੇ ਕੱਟਿਆ ਵੱਢਿਆ ਹੋਇਆ ਹੈ। ਇਹ ਨਦੀਆਂ ਸਿੰਚਾਈ, ਜਲ ਨਿਕਾਸ ਅਤੇ ਆਵਾਜਾਈ ਲਈ ਵਰਤੀਆਂ ਜਾਂਦੀਆਂ ਹਨ । ਬਾਕੀ ਚੀਨ ਵਾਂਗ ਇਥੇ ਵੀ ਮੌਸਮੀ ਮਾਨਸੂਨ ਜਲਵਾਯੂ ਪਾਇਆ ਜਾਂਦਾ ਹੈ ਜਿਸ ਕਰਕੇ ਇਥੇ ਗਰਮ ਤੇ ਤਰ ਗਰਮੀਆਂ ਅਤੇ ਠੰਢੀਆਂ ਤੇ ਖੁਸ਼ਕ ਸਰਦੀਆਂ ਹੁੰਦੀਆਂ ਹਨ ।

ਹਵਾਈ-ਹੋ ਅਤੇ ਯੰਗਸੀ ਦਰਿਆਵਾਂ ਦੇ ਨਾਲ ਲਗਦੇ ਖੇਤਰ ਆਨਹਵੇ ਦੇ ਸੰਘਣੀ ਵਸੋਂ ਦੇ ਖੇਤਰ ਹਨ । ਇਨ੍ਹਾਂ ਦੋਵਾਂ ਖੇਤਰਾਂ ਵਿਚ ਔਸਤ ਆਬਾਦੀ 1000 ਆਦਮੀ ਪ੍ਰਤੀ ਵਰਗ ਮੀਲ ਹੈ । ਇਥੇ ਚਾਰ ਵੱਡੇ ਵੱਡੇ ਨਗਰ ਹਨ - ਹੂਫੇ (ਰਾਜਧਾਨੀ); ਹਵਾਈ ਨਾਨ, ਬਾਂਸਫੂ ਅਤੇ ਵੂ ਹੂ । ਇਥੋਂ ਦੀ ਸਾਰੀ ਆਬਾਦੀ ਚੀਨੀ ਹੈ ।

ਇਸ ਦੇ ਉੱਤਰ ਵਿਚ ਮੁੱਖ ਫ਼ਸਲ ਕਣਕ ਅਤੇ ਦੱਖਣ ਵਿਚ ਚੌਲ ਹੈ । ਸਾਲ ਵਿਚ ਦੋ ਫ਼ਸਲਾਂ ਉਗਾਈਆਂ ਜਾਂਦੀਆਂ ਹਨ । ਗਰਮੀ ਦੀਆਂ ਫ਼ਸਲਾਂ ਵਿਚ ਚੌਲ, ਸ਼ਕਰਕੰਦੀ, ਸੋਇਆਬੀਨ, ਮੂੰਗਫਲੀ ਤੇ ਸੀਸਮ ਹਨ ਅਤੇ ਸਰਦੀ ਦੀਆਂ ਫ਼ਸਲਾਂ ਵਿਚ ਕਣਕ, ਜੌਂ, ਤੋਰੀਆਂ ਤੇ ਫਲੀਆਂ ਹਨ। ਇਥੋਂ ਦੀਆਂ ਮੁੱਖ ਉਦਯੋਗਿਕ ਫ਼ਸਲਾਂ, ਸਬਜ਼ੀਆਂ, ਤੇਲ ਦੇ ਬੀਜ,ਕਪਾਹ, ਚਾਹ, ਸੂਤ ਅਤੇ ਤਮਾਕੂ ਹੈ। ਸੱਤਵੀਂ ਸਦੀ ਤੋਂ ਆਨਹਵੇ ਚਾਹ ਲਈ ਮਸ਼ਹੂਰ ਹੈ । ਇਥੇ ਖ਼ਾਸ ਕਿਸਮ ਦੇ ਰੇਸ਼ਮ ਦੇ ਕੀੜੇ ਪਾਲੇ ਜਾਂਦੇ ਹਨ ਅਤੇ ਰੇਸ਼ਮ ਲਈ ਕੱਚਾ ਮਾਲ ਤਿਆਰ ਕੀਤਾ ਜਾਂਦਾ ਹੈ। ਸੰਨ 1950 ਤੋਂ ਰੇਸ਼ਮ ਦਾ ਕੰਮ ਮੁੜ ਚਾਲੂ ਕੀਤਾ ਗਿਆ ਹੈ । ਸੋ ਰੇਸ਼ਮ ਦਾ ਕੱਚਾ ਮਾਲ ਅਤੇ ਚਾਹ ਇਥੋਂ ਹੀ ਬਾਕੀ ਸਾਰੀ ਚੀਨ ਨੂੰ ਭੇਜੀ ਜਾਂਦੀ ਹੈ।

ਆਨਹਵੇ ਵਿਚ ਸੂਰ ਦਾ ਮਾਸ ਬਹੁਤ ਖਾਧਾ ਜਾਂਦਾ ਹੈ ਤੇ ਇਸ ਲਈ ਸੂਰ ਬਹੁਤ ਪਾਲੇ ਜਾਂਦੇ ਹਨ । ਉੱਤਰੀ ਆਨਹਵੇ ਵਿਚ ਭੇਡਾਂ ਬਹੁਤ ਪਾਲੀਆਂ ਜਾਂਦੀਆਂ ਹਨ ।

ਜਲ ਮਾਰਗ ਆਵਾਜਾਈ ਦੇ ਮੁੱਖ ਸਾਧਨ ਹਨ । ਪ੍ਰਾਂਤ ਵਿਚ ਰੇਲ ਅਤੇ ਸ਼ਾਹਮਾਰਗਾਂ ਦਾ ਜਾਲ ਵਿਛਿਆ ਹੋਇਆ ਹੈ ।

ਹ. ਪੁ.- ਐਨ. ਬ੍ਰਿ. ਮਾ. 1 : 417

**ਆਨਡੁੰਗ** : ਵੇਖੋ, ਫਾਨਡੁੰਗ

**ਆਨੰਦ** : ਇਹ ਬੁੱਧ ਦੀ ਨਿੱਜੀ ਸੇਵਾ ਵਿਚ ਲੀਨ ਭਿਕਸ਼ੂ ਅਤੇ ਉਨ੍ਹਾਂ ਦੇ ਬਹੁਤ ਨੇੜੇ ਰਹਿਣ ਵਾਲੇ ਚੇਲਿਆਂ ਵਿਚੋਂ ਸੀ । ਇਹ ਆਪਣੀ ਤੀਬਰ ਯਾਦਸ਼ਕਤੀ, ਬਹੁ-ਪੱਖੀ ਗਿਆਨ ਅਤੇ ਉਪਦੇਸ਼ ਦੇਣ ਦੀ ਯੋਗਤਾ ਕਾਰਨ ਸਾਰੇ ਭਿਕਸ਼ੂਆਂ ਦਾ ਮੋਹਰੀ ਸੀ । ਬੁੱਧ ਦੇ ਜੀਉਂਦਿਆਂ ਇਸ ਨੂੰ ਇਕੱਲ ਵਿਚ ਰਹਿ ਕੇ ਸਮਾਧੀ ਲਾਉਣ ਦਾ ਅਭਿਆਸ ਕਰਨ ਦਾ ਮੌਕਾ ਨਾ ਮਿਲ ਸਕਿਆ । ਬੁੱਧ ਦੇ ਕਾਲਵੱਸ ਹੋਣ ਮਗਰੋਂ ਇਸ ਨੇ ਧਿਆਨ ਅਭਿਆਸ ਕਰਕੇ 'ਅਰਹਤ' ਦੀ ਪਦਵੀ ਪ੍ਰਾਪਤ ਕੀਤੀ ਅਤੇ ਜਦੋਂ ਬੁੱਧ ਦੇ ਬਚਨਾਂ ਦਾ ਸੰਗ੍ਰਹਿ ਕਰਨ ਲਈ ਵੈਭਾਰ ਪਰਬਤ ਦੀ ਸੱਪਤ-ਪਰਨੀ ਗੁਫ਼ਾ ਦੇ ਦਰਵਾਜ਼ੇ ਤੇ ਭਿਕਸ਼ੂ ਸੰਘ ਇਕੱਠਾ ਹੋਇਆ ਤਾਂ ਆਨੰਦ ਆਪਣੀ ਯੋਗ ਸ਼ਕਤੀ ਨਾਲ ਜਿਵੇਂ ਧਰਤੀ ਵਿਚੋਂ ਨਿਕਲ ਕੇ ਆਪਣੇ ਆਸਣ ਤੇ ਆ ਬੈਠਾ । ਬੁੱਧ ਦੇ ਉਪਦੇਸ਼ਾਂ ਵਿਚ ਦੱਸੇ ਗਏ ਧਰਮ ਸਬੰਧੀ ਵਿਚਾਰਾਂ ਦਾ ਸੰਗ੍ਰਹਿ ਕਰਨ ਵਿਚ ਇਸ ਨੇ ਸਭ ਤੋਂ ਵੱਧ ਹਿੱਸਾ ਪਾਇਆ।

ਹ. ਪੁ.- ਹਿੰ. ਵਿ. ਕੋ. 1 : 373

**ਆਨੰਦ, ਜਗਜੀਤ ਸਿੰਘ** : ਪੰਜਾਬੀ ਦੇ ਇਸ ਉੱਘੇ ਪੱਤਰਕਾਰ ਦਾ ਜਨਮ 28 ਦਸੰਬਰ, 1931 ਨੂੰ ਤਰਨਤਾਰਨ (ਜ਼ਿਲ੍ਹਾ ਅੰਮ੍ਰਿਤਸਰ) ਵਿਖੇ ਹੈਡਮਾਸਟਰ ਮਹਿਤਾਬ ਸਿੰਘ ਦੇ ਘਰ ਹੋਇਆ । ਇਸ ਨੇ ਸਕੂਲੀ ਵਿਦਿਆ ਤਰਨਤਾਰਨ ਤੋਂ ਅਤੇ ਉਚੇਰੀ ਵਿਦਿਆ ਫਾਰਮਨ ਕ੍ਰਿਸਚੀਅਨ ਕਾਲਜ, ਲਾਹੌਰ ਤੋਂ ਪ੍ਰਾਪਤ ਕੀਤੀ । 21 ਮਾਰਚ, 1957 ਨੂੰ ਇਸ ਦੀ ਸ਼ਾਦੀ ਪੰਜਾਬੀ ਦੇ ਸੁਪ੍ਰਸਿੱਧ ਲੇਖਕ ਸ. ਗੁਰਬਖ਼ਸ਼ ਸਿੰਘ 'ਪ੍ਰੀਤਲੜੀ' ਦੀ ਸਪੁੱਤਰੀ ਉਰਮਿਲਾ ਨਾਲ ਹੋਈ ।



ਜਗਜੀਤ ਸਿੰਘ ਆਨੰਦ

ਆਨੰਦ ਨੇ ਰਾਜ-ਨੀਤੀ ਅਤੇ ਪੱਤਰਕਾਰੀ ਨੂੰ ਆਪਣੇ ਕਿੱਤੇ ਵਜੋਂ ਚੁਣਿਆ। ਸੰਨ 1942 ਤੋਂ ਇਹ ਕਈ ਵੱਖ ਵੱਖ ਕਮਿਊਨਿਸਟ ਅਖ਼ਬਾਰਾਂ ਦਾ ਸੰਪਾਦਕ ਰਿਹਾ ਅਤੇ 1962 ਤੋਂ ਇਹ ਰੋਜ਼ਾਨਾ 'ਨਵਾਂ ਜ਼ਮਾਨਾ' ਜਲੰਧਰ ਦਾ ਮੁੱਖ ਸੰਪਾਦਕ ਚਲਿਆ ਆ ਰਿਹਾ ਹੈ । ਪੱਤਰਕਾਰੀ ਦੇ ਆਪਣੇ ਮੁੱਖ ਕਿੱਤੇ ਤੋਂ ਇਲਾਵਾ, ਆਨੰਦ ਪੰਜਾਬੀ ਭਾਸ਼ਾ ਤੇ ਸਾਹਿਤ ਦੇ ਵਿਕਾਸ ਲਈ ਹਮੇਸ਼ਾ ਪ੍ਰਯਤਨਸ਼ੀਲ ਰਿਹਾ ਹੈ । ਸੰਨ 1956 ਵਿਚ ਬਣੀ ਕੇਂਦਰੀ ਪੰਜਾਬੀ ਲੇਖਕ ਸਭਾ ਦਾ ਇਹ ਮੁੱਢ ਤੋਂ ਹੀ ਅਗਜ਼ੈਕਟਿਵ ਮੈਂਬਰ ਹੈ । ਪੰਜਾਬੀ ਸਾਹਿਤ ਅਕਾਦਮੀ ਦਾ ਇਹ ਸਕੱਤਰ ਰਿਹਾ ਹੈ । ਸੰਨ 1974 ਤੋਂ 1980 ਤੱਕ ਇਹ ਰਾਜ ਸਭਾ ਦਾ ਮੈਂਬਰ ਵੀ ਰਿਹਾ । ਇਸ ਤੋਂ ਇਲਾਵਾ ਆਨੰਦ ਹੋਰ ਵੀ ਕਿੰਨੀਆਂ ਹੀ ਵਿਦਿਅਕ ਸੰਸਥਾਵਾਂ ਅਤੇ ਟਰਸਟਾਂ ਆਦਿ ਦਾ ਮੈਂਬਰ ਹੈ ।

ਲਾਹੌਰ ਵਿਚ ਵਿਦਿਆਰਥੀ ਜੀਵਨ ਤੋਂ ਹੀ ਆਨੰਦ ਦੇ ਸਿਆਸੀ ਜੀਵਨ ਦਾ ਆਰੰਭ ਹੋ ਗਿਆ । ਸੰਨ 1948 ਤੋਂ ਇਹ ਭਾਰਤੀ ਕਮਿਊਨਿਸਟ ਪਾਰਟੀ ਦੀ ਪੰਜਾਬ ਕਮੇਟੀ ਦਾ ਮੈਂਬਰ ਚਲਿਆ ਆ ਰਿਹਾ ਹੈ । ਸੰਨ 1964 ਵਿਚ ਇਹ ਪਾਰਟੀ ਦੀ ਰਾਸ਼ਟਰੀ ਕੌਂਸਲ ਦਾ ਵੀ ਮੈਂਬਰ ਬਣਿਆ ।

ਰਾਜਸੀ ਸਰਗਰਮੀਆਂ ਅਤੇ ਪੱਤਰਕਾਰੀ ਦੇ ਨਾਲ ਨਾਲ ਸ. ਜਗਜੀਤ ਸਿੰਘ ਆਨੰਦ ਸਾਹਿਤ ਸਿਰਜਣਾ ਅਤੇ ਅਨੁਵਾਦ ਦੇ ਖੇਤਰ ਵਿਚ ਵੀ ਬਹੁਤ ਯੋਗਦਾਨ ਪਾ ਰਿਹਾ ਹੈ । ਸੰਨ 1939-40 ਤੋਂ ਲੈ ਕੇ ਇਸ ਨੇ ਅੰਗਰੇਜ਼ੀ, ਹਿੰਦੀ ਅਤੇ ਪੰਜਾਬੀ ਵਿਚ ਲਗਭਗ ਇਕ ਦਰਜਨ ਪੁਸਤਕਾਂ ਲਿਖੀਆਂ ਜਾਂ ਸੰਪਾਦਿਤ ਕੀਤੀਆਂ ਹਨ, 30 ਪੁਸਤਕਾਂ ਦਾ ਅਨੁਵਾਦ ਕੀਤਾ ਹੈ ਜਿਨ੍ਹਾਂ ਵਿਚ 7 ਨਾਵਲ ਅਤੇ ਡੇਢ ਦਰਜਨ ਮਾਰਕਸੀ

ਸਾਹਿਤ ਦੀਆਂ ਕਿਰਤਾਂ ਸ਼ਾਮਲ ਹਨ । ਪੰਜਾਬੀ ਦੀਆਂ ਮੌਲਿਕ ਰਚਨਾਵਾਂ ਵਿਚੋਂ 'ਰੰਗ ਤ੍ਰੰਗ', 'ਨਵਾਂ ਨਿਆਰਾ ਜਰਮਨੀ', 'ਸੂਝ ਦਾ ਸਫ਼ਰ', 'ਕਿਰਨਾਂ ਦਾ ਕਾਫ਼ਲਾ', 'ਸੂਝ ਸੰਚਾਰ' ਅਤੇ 'ਪੰਜਾਬ ਦੀ ਤ੍ਰਾਸਦੀ' ਆਦਿ ਪ੍ਰਸਿੱਧ ਹਨ । ਇਸ ਦੇ ਅਨੁਵਾਦ ਕੀਤੇ ਨਾਵਲਾਂ ਵਿਚ 'ਸਤਰੰਗੀ ਪੀਂਘ' (1944), 'ਫਾਂਸੀ ਦੇ ਤਖ਼ਤੇ ਤੋਂ' (1949), 'ਗੇਂਜੀ ਦੀ ਕਹਾਣੀ' (1959), 'ਨਵੀਂ ਧਰਤੀ ਨਵੇਂ ਸਿਆੜ' (1961), 'ਲੋਕਾਂ ਦਾ ਜਾਇਆ' (1962), 'ਬਘਿਆੜਾਂ ਦੇ ਵੱਸ' (1966) ਅਤੇ 'ਧਰਤੀ ਦਾ ਜਾਇਆ' (1973) ਸ਼ਾਮਲ ਹਨ ।

ਇਹ ਚੌਦਾਂ ਵਾਰ ਜੇਲ੍ਹ (ਕੁੱਲ ਜੇਲ੍ਹ ਯਾਤਰਾ ਸਾਢੇ ਚਾਰ ਸਾਲ) ਜਾ ਚੁੱਕਾ ਹੈ । ਸੰਨ 1943 ਤੋਂ ਲੈ ਕੇ ਹੁਣ ਤੱਕ ਇਹ ਤਿੰਨ ਵਾਰੀ ਗੁਪਤ ਵਾਸ ਵਿਚ ਰਹਿ ਚੁੱਕਾ ਹੈ ਅਤੇ ਇਸ ਨੇ ਕਈ ਵਾਰੀ ਲੰਮੀਆਂ ਲੰਮੀਆਂ ਭੁੱਖ ਹੜਤਾਲਾਂ ਕੀਤੀਆਂ ਹਨ । ਟਰੇਡ ਯੂਨੀਅਨ ਖੇਤਰ ਵਿਚ ਵੀ ਆਨੰਦ ਦਾ ਯੋਗਦਾਨ ਬਹੁਤ ਜ਼ਿਆਦਾ ਹੈ । ਆਪਣੀਆਂ ਸਿਆਸੀ ਅਤੇ ਹੋਰ ਸਰਗਰਮੀਆਂ ਦੇ ਸਬੰਧ ਵਿਚ ਇਸ ਨੇ ਅਮਰੀਕਾ, ਕੈਨੇਡਾ, ਇੰਗਲੈਂਡ, ਸੋਵੀਅਤ ਯੂਨੀਅਨ, ਕਿਊਬਾ, ਪੂਰਬੀ ਯੂਰਪ ਦੇ ਸੋਸ਼ਲਿਸਟ ਦੇਸ਼ਾਂ, ਫ਼ਰਾਂਸ, ਇਟਲੀ, ਹਾਲੈਂਡ, ਆਸਟ੍ਰੀਆ, ਪੱਛਮੀ ਜਰਮਨੀ, ਆਸਟ੍ਰੇਲੀਆ, ਹਾਂਗ ਕਾਂਗ, ਸਿੰਘਾਪੁਰ ਅਤੇ ਥਾਈਲੈਂਡ ਆਦਿ ਵੀਹ ਦੇਸ਼ਾਂ ਦਾ ਰਟਨ ਕੀਤਾ ਹੈ ।

ਆਪਣੀ ਤਿੱਖੀ ਸੂਝ ਬੂਝ ਅਤੇ ਡੂੰਘੀ ਜਾਣਕਾਰੀ ਸਦਕਾ ਆਨੰਦ ਇਕ ਬਹੁਤ ਹੀ ਸਫ਼ਲ ਲੇਖਕ ਅਤੇ ਪੱਤਰਕਾਰ ਬਣ ਸਕਿਆ ਹੈ । ਇਸ ਨੇ 1964 ਵਿਚ ਸੋਵੀਅਤ ਲੈਂਡ ਨਹਿਰੂ ਪੁਰਸਕਾਰ ਪ੍ਰਾਪਤ ਕੀਤਾ ਅਤੇ ਸੰਨ 1974 ਵਿਚ ਪੰਜਾਬ ਸਰਕਾਰ ਦੇ ਭਾਸ਼ਾ ਵਿਭਾਗ ਵਲੋਂ ਇਸ ਨੂੰ ਸ਼੍ਰੋਮਣੀ ਪੱਤਰਕਾਰ ਪੁਰਸਕਾਰ ਨਾਲ ਸਨਮਾਨਤ ਕੀਤਾ ਗਿਆ ।

ਹ. ਪੁ.- ਪੰ. ਸਾ. ਇ. -ਭਾ. ਵਿ. ਪੰ.

**ਆਨੰਦ ਵਰਧਨ** : ਅਲੰਕਾਰ ਸ਼ਾਸਤਰ ਦਾ ਇਹ ਮਸ਼ਹੂਰ ਆਲੋਚਕ ਕਸ਼ਮੀਰ ਦਾ ਵਸਨੀਕ ਸੀ । 'ਦੇਵੀ ਸ਼ੱਤਕ' ਅਨੁਸਾਰ ਇਸ ਦੇ ਪਿਤਾ ਦਾ ਨਾਂ 'ਨੋਣ' ਸੀ । ਕਲ੍ਹਣ ਦੇ ਕਥਨ ਅਨੁਸਾਰ ਇਹ ਕਸ਼ਮੀਰ ਦੇ ਰਾਜੇ ਅਵੰਤੀ ਵਰਮਾ (855 ਈ.-883 ਈ.) ਦੇ ਦਰਬਾਰੀ-ਪੰਡਤਾਂ ਵਿਚੋਂ ਮੁੱਖ ਸੀ। ਰਾਜ ਸ਼ੇਖਰ (900 ਈ.- 925 ਈ.) ਦੀ ਰਚਨਾ 'ਕਾਵਯ ਮੀਮਾਂਸਾ' ਵਿਚ ਜ਼ਿਕਰ ਆਉਣ ਕਾਰਨ ਇਸ ਦਾ ਸਮਾਂ ਨੌਵੀਂ ਸਦੀ ਦਾ ਮੱਧ ਨਿਸ਼ਚਿਤ ਕੀਤਾ ਜਾਂਦਾ ਹੈ । ਇਸ ਦੀਆਂ ਮਸ਼ਹੂਰ ਰਚਨਾਵਾਂ ਜਿਨ੍ਹਾਂ ਦਾ ਜ਼ਿਕਰ ਇਸ ਨੇ ਆਪ ਵੀ ਕੀਤਾ ਹੈ, ਚਾਰ ਹਨ। 'ਦੇਵੀ-ਸ਼ੱਤਕ' ਭਗਵਤੀ ਤ੍ਰਿਪੁਰ ਸੁੰਦਰੀ ਦੀ ਉਸਤਤ ਵਿਚ ਲਿਖਿਆ ਇਕ ਸ਼ੱਤਕ ਕਾਵਿ; 2. 'ਅਰਜੁਨ ਚਰਿਤ', ਅਰਜਨ ਦੀ ਬਹਾਦਰੀ ਸਬੰਧੀ ਵਰਣਾਤਮਕ ਮਹਾਂਕਾਵਿ; 3. 'ਵਿਸ਼ਮਬਾਣ ਲੀਲ੍ਹਾ' ਪ੍ਰਾਕ੍ਰਿਤ ਵਿਚ ਲਿਖਿਆ ਕਾਮ-ਦੇਵ ਦੀ ਲੀਲ੍ਹਾ ਦਾ ਵਰਣਨਾਤਮਕ ਕਾਵਿ ਅਤੇ 4. 'ਧਵਨਯਾਲੋਕ', ਜਿਸ ਨੇ ਸੰਸਕ੍ਰਿਤ ਦੇ ਆਲੋਚਨਾ ਸੰਸਾਰ ਵਿਚ ਇਨਕਲਾਬ ਲੈ ਆਂਦਾ । ਕਾਵਿ ਵਿਚ ਧੁਨੀ ਸਿਧਾਂਤ ਦਾ ਮੁੱਢ ਅਤੇ ਸਥਾਪਨਾ ਆਨੰਦ ਵਰਧਨ ਦੀ ਸੰਸਕ੍ਰਿਤ ਸਾਹਿਤ ਨੂੰ ਵੱਡੀ ਦੇਣ ਹੈ । ਇਸ ਵਿਚਾਰ ਅਨੁਸਾਰ ਕਾਵਿ ਵਿਚ ਵਾਚਕ ਅਰਥ ਤੋਂ ਛੁੱਟ ਇਕ ਹੋਰ ਬਹੁਤ ਸੁੰਦਰ ਅਰਥ ਵੀ ਹੁੰਦਾ ਹੈ ਜੋ 'ਪ੍ਰਤੀਯਮਾਨ' ਅਥਵਾ ਸੁਝਾਊ ਅਰਥ ਦੇ ਨਾਂ ਨਾਲ ਜਾਂ ਸਫੋਟਵਾਦੀ ਵਿਆਕਰਣ ਦੇ ਆਚਾਰੀਆਂ ਦੀ ਪਰੰਪਰਾ ਅਨੁਸਾਰ ਧੁਨੀ ਨਾਂ ਨਾਲ ਮਸ਼ਹੂਰ ਹੈ । ਇਸੇ ਧੁਨੀ ਦੇ ਸਰੂਪ ਅਤੇ ਭੇਦਾਂ ਦਾ ਵਿਵੇਚਨ 'ਧਵਨਯਾਲੋਕ' ਦਾ ਪਹਿਲਾ ਉਦੇਸ਼ ਹੈ । ਇਸ ਪੁਸਤਕ ਦੇ ਤਿੰਨ ਭਾਗ ਹਨ - ਪਦਯਬੱਧ ਕਾਰਿਕਾ, ਵਾਰਤਕ ਵਿਚ ਲਿਖੀ-ਵ੍ਰਿਤੀ ਅਤੇ ਕਈ ਛੰਦਾਂ ਵਿਚ ਦਿੱਤੀਆਂ ਗਈਆਂ ਉਦਾਹਰਣਾਂ। ਉਦਾਹਰਣਾਂ ਤਾਂ ਯਕੀਨਨ ਪੁਰਾਣੇ ਕਵੀਆਂ ਦੇ ਕਾਵਿ ਅਤੇ ਲੇਖਕਾਂ ਦੀਆਂ ਰਚਨਾਵਾਂ ਵਿਚੋਂ ਦਿਤੀਆਂ ਗਈਆਂ ਹਨ ਪਰ ਕਾਰਿਕਾ ਅਤੇ ਵ੍ਰਿਤੀ ਦੇ ਲੇਖਕ ਦੀ ਸ਼ਖ਼ਸੀਅਤ ਸਬੰਧੀ ਆਲੋਚਕਾਂ ਵਿਚ ਬਹੁਤ ਮਤਭੇਦ ਹੈ । ਕਈ ਨਵੇਂ ਆਲੋਚਕ ਆਨੰਦ ਵਰਧਨ ਨੂੰ ਕੇਵਲ ਵ੍ਰਿਤੀ ਦਾ ਲੇਖਕ ਅਤੇ ਸਹਿਰਦਯ ਨਾਮੀ ਕਿਸੇ ਅਗਿਆਤ ਲੇਖਕ ਨੂੰ 'ਕਾਰਿਕਾ' ਦਾ ਕਰਤਾ ਮੰਨ ਕੇ 'ਵ੍ਰਿਤੀਕਾਰ' ਨੂੰ 'ਕਾਰਿਕਾਕਾਰ' ਤੋਂ ਵੱਖਰਾ ਮੰਨਦੇ ਹਨ ਪਰ ਸੰਸਕ੍ਰਿਤ ਦੀ ਮੰਨੀ ਪਰਮੰਨੀ ਪੁਰਾਤਨ ਪਰੰਪਰਾ, ਰਾਜ ਸ਼ੇਖਰ, ਕੁੰਤਕ, ਮਹਿਮ ਭੱਟ, ਕਸ਼ੇਮੇਂਦ੍ਰ ਅਤੇ ਹੇਮਚੰਦ ਦੇ ਪਰਮਾਣਾਂ ਦੇ ਆਧਾਰ ਤੇ ਆਨੰਦ ਵਰਧਨ ਨੂੰ ਹੀ ਕਾਰਿਕਾ ਅਤੇ ਵ੍ਰਿਤੀ ਦੋਹਾਂ ਦਾ ਲੇਖਕ ਮੰਨਿਆ ਜਾਂਦਾ ਹੈ । ਆਲੋਚਕਾਂ ਦੀ ਬਹੁ-ਗਿਣਤੀ ਇਸੇ ਪੱਖ ਵੱਲ ਹੈ। ਅਲੰਕਾਰ-ਸ਼ਾਸਤਰ ਦੇ ਇਤਿਹਾਸ ਵਿਚ ਸਭ ਤੋਂ ਪਹਿਲਾਂ ਆਨੰਦ ਵਰਧਨ ਨੇ ਇਸ ਸ਼ਾਸਤਰ ਨੂੰ ਤਰਕ ਅਤੇ ਦਲੀਲ ਦੇ ਆਧਾਰ ਤੇ ਤਰਤੀਬ ਤੇ ਸਥਿਰਤਾ ਦਿਤੀ ਅਤੇ ਵਿਅੰਜਨਾ ਵਰਗੀ ਨਵੀਂ ਵ੍ਰਿਤੀ ਦੀ ਕਲਪਨਾ ਕਰਕੇ ਕਾਵਿ ਦੇ ਅੰਦਰਲੇ ਤੱਤ ਦਾ ਡੂੰਘਾ ਵਿਸ਼ਲੇਸ਼ਣ ਕੀਤਾ । ਇਸੇ ਲਈ ਸੰਸਕ੍ਰਿਤ ਆਲੋਚਕ ਆਨੰਦ ਵਰਧਨ ਨੂੰ ਸਾਹਿਤ ਸਿਧਾਂਤ ਦਾ ਸੰਸਥਾਪਕ ਮੰਨਦੇ ਹਨ ।

ਹ. ਪੁ.- ਹਿੰ. ਵਿ. ਕੋ. 1 : 374

**ਆਨੰਦਵਾਦ** : ਇਹ ਉਸ ਵਿਚਾਰਧਾਰਾ ਦਾ ਨਾਂ ਹੈ ਜਿਸ ਵਿਚ ਆਨੰਦ ਨੂੰ ਹੀ ਮਨੁੱਖੀ ਜੀਵਨ ਦਾ ਮੂਲ ਮਨੋਰਥ ਮੰਨਿਆ ਜਾਂਦਾ ਹੈ । ਸੰਸਾਰ ਦੀ ਵਿਚਾਰਧਾਰਾ ਵਿਚ ਆਨੰਦਵਾਦ ਦੇ ਦੋ ਰੂਪ ਮਿਲਦੇ ਹਨ । ਪਹਿਲੇ ਵਿਚਾਰ ਅਨੁਸਾਰ ਮਨੁੱਖੀ ਜੀਵਨ ਦਾ ਮੁੱਖ ਉਦੇਸ਼ ਆਨੰਦ ਹੈ ਅਤੇ ਦੂਜੀ ਧਾਰਾ ਅਨੁਸਾਰ ਇਸ ਜੀਵਨ ਵਿਚ ਕਠੋਰ ਨਿਯਮਾਂ ਦੀ ਪਾਲਣਾ ਕਰਨ ਨਾਲ ਹੀ ਭਵਿੱਖ ਵਿਚ ਮਨੁੱਖ ਨੂੰ ਪਰਮ-ਆਨੰਦ ਮਿਲਦਾ ਹੈ । ਪਹਿਲੀ ਵਿਚਾਰਧਾਰਾ ਦਾ ਆਗੂ ਯੂਨਾਨੀ ਦਾਰਸ਼ਨਿਕ ਐਪੀਕਿਊਰਸ (342-270 ਈ. ਪੂ.) ਸੀ । ਉਸ ਅਨੁਸਾਰ ਸਾਰੇ ਹੀ ਜੀਵਨ ਵਿਚ ਆਨੰਦ ਲੈਣਾ ਚਾਹੀਦਾ ਹੈ । ਮਨੁੱਖ ਜਨਮ ਤੋਂ ਹੀ ਸੁਖ ਲੈਣ ਅਤੇ ਦੁੱਖ ਤੋਂ ਬਚਣ ਦਾ ਉੱਦਮ ਕਰਦਾ ਹੈ । ਸਾਰੇ ਆਨੰਦ ਚੰਗੇ ਹਨ, ਸਾਰੇ ਦੁੱਖ ਬੁਰੇ ਹਨ ਪਰ ਮਨੁੱਖ ਨਾ ਤਾਂ ਸਾਰੇ ਸੁੱਖ ਭੋਗ ਸਕਦਾ ਹੈ ਅਤੇ ਨਾ ਹੀ ਸਾਰੇ ਦੁੱਖਾਂ ਤੋਂ ਦੂਰ ਰਹਿ ਸਕਦਾ ਹੈ । ਕਦੀ ਸੁੱਖ ਪਿੱਛੋਂ ਦੁੱਖ ਅਤੇ ਕਦੀ ਦੁੱਖ ਪਿਛੋਂ ਸੁੱਖ ਮਿਲਦਾ ਹੈ । ਜਿਸ ਔਖ ਪਿਛੋਂ ਆਨੰਦ ਮਿਲਦਾ ਹੈ ਉਹ ਔਖ ਉਸ ਆਨੰਦ ਤੋਂ ਚੰਗੀ ਹੈ ਜਿਸ ਪਿਛੋਂ ਦੁੱਖ ਮਿਲਦਾ ਹੈ। ਇਸ ਲਈ ਆਨੰਦ ਦੀ ਚੋਣ ਵਿਚ ਸਾਵਧਾਨੀ ਦੀ ਲੋੜ ਹੈ । ਖ਼ੁਸ਼ੀ ਦੇ ਕਈ ਰੂਪ ਹੁੰਦੇ ਹਨ ਜਿਨ੍ਹਾਂ ਵਿਚੋਂ ਮਾਨਸਿਕ ਖ਼ੁਸ਼ੀ ਸਰੀਰਕ ਖ਼ੁਸ਼ੀ ਨਾਲੋਂ ਚੰਗੇਰੀ ਹੈ । ਉਹੀ ਖ਼ੁਸ਼ੀ ਆਦਰਸ਼ਕ ਹੈ ਜਿਸ ਵਿਚ ਦੁੱਖ ਬਿਲਕੁਲ ਨਾ ਹੋਵੇ ਪਰ ਸਮਾਜ ਅਤੇ ਸਰਕਾਰ ਦੇ ਬਣਾਏ ਨੇਮਾਂ ਵੱਲੋਂ ਲਾਪਰਵਾਹੀ ਕਰਕੇ ਜੋ ਖ਼ੁਸ਼ੀ ਮਿਲਦੀ ਹੈ, ਉਹ ਦੁੱਖ ਤੋਂ ਵੀ ਭੈੜੀ ਹੈ ਕਿਉਂਕਿ ਮਨੁੱਖ ਨੂੰ ਇਸ ਲਾਪਰਵਾਹੀ ਦੀ ਸਜ਼ਾ ਭੋਗਣੀ ਹੀ ਪੈਂਦੀ ਹੈ । ਅਖ਼ਲਾਕ ਵਾਲਾ ਅਤੇ ਨਿਰਦੋਸ਼ ਮਨੁੱਖ ਹੀ ਆਪਣੇ ਮਨ ਤੇ ਬਿਰਤੀਆਂ ਉਤੇ ਕਾਬੂ ਪਾ ਕੇ ਨੇਕ ਆਚਰਣ ਰਾਹੀਂ ਸੱਚਾ ਆਨੰਦ ਪ੍ਰਾਪਤ ਕਰ ਸਕਦਾ ਹੈ । ਇਸ ਪੱਖ ਤੋਂ ਐਪਕਿਊਰਸ ਦਾ ਆਨੰਦਵਾਦ ਵਿਸ਼ੇ ਭੋਗਣ ਦੀ ਸਿੱਖਿਆ ਨਹੀਂ ਦੇਂਦਾ, ਸਗੋਂ ਆਨੰਦ ਪ੍ਰਾਪਤ ਕਰਨ ਲਈ ਚੰਗੇ ਗੁਣਾਂ ਨੂੰ ਬਹੁਤ ਜ਼ਰੂਰੀ ਮੰਨਦਾ ਹੈ ।

ਐਪੀਕਿਊਰਸ ਦੀ ਇਸ ਵਿਚਾਰਧਾਰਾ ਨੂੰ ਸਮਾਂ ਬੀਤ ਜਾਣ

ਨਾਲ ਘਟੀਆ ਸਮਝਿਆ ਜਾਣ ਲਗਿਆ ਕਿਉਂਕਿ ਇਸ ਨੂੰ ਮੰਨਣ ਵਾਲੇ ਚੰਗੇ ਗੁਣਾਂ ਵੱਲੋਂ ਲਾਪਰਵਾਹੀ ਕਰ ਕੇ ਵਿਸ਼ੇ ਭੋਗ ਨੂੰ ਹੀ ਪ੍ਰਧਾਨ ਸਮਝਣ ਲਗ ਪਏ । ਅਜੋਕੇ ਪੱਛਮੀ ਫ਼ਲਸਫ਼ੇ ਵਿਚ ਜਾਨ ਲਾਕ (1632-1704), ਡੇਵਿਡ ਹਿਊਮ (1711-1776), ਬੈਂਥਮ (1748-1832) ਅਤੇ ਜਾਨ ਸਟੂਅਰਟ ਮਿੱਲ (1808-1873) ਇਸ ਵਿਚਾਰਧਾਰਾ ਦੇ ਵੱਡੇ ਪੈਰੋਕਾਰਾਂ ਵਿਚੋਂ ਹਨ । ਮਿੱਲ ਦੇ ਉਪਯੋਗਤਾਵਾਦ ਅਨੁਸਾਰ ਉਹ ਆਨੰਦ ਹੀ ਸਭ ਤੋਂ ਵਧੀਆ ਹੈ ਜਿਸ ਤੋਂ ਵੱਧ ਤੋਂ ਵੱਧ ਲੋਕਾਂ ਦਾ ਜ਼ਿਆਦਾ ਤੋਂ ਜ਼ਿਆਦਾ ਫ਼ਾਇਦਾ ਹੋਵੇ । ਸਿਰਫ਼ ਮਾਤਰਾ ਦੇ ਪੱਖ ਤੋਂ ਹੀ ਨਹੀਂ, ਸਗੋਂ ਗੁਣ ਦੇ ਪੱਖ ਤੋਂ ਵੀ ਆਨੰਦ ਦੀਆਂ ਕਈ ਕਿਸਮਾਂ ਹਨ । ਮੂਰਖ ਅਤੇ ਵਿਦਵਾਨ ਦੇ ਆਨੰਦ ਵਿਚ ਗੁਣਾਤਮਕ ਫ਼ਰਕ ਹੈ, ਮਾਤਰਾ ਵਿਚ ਨਹੀਂ। ਪਾਪੀ ਦਾ ਆਨੰਦ ਨੇਕ ਗੁਣਾਂ ਵਾਲੇ ਦੇ ਆਨੰਦ ਤੋਂ ਘਟੀਆ ਹੈ। ਇਸ ਲਈ ਨੇਕ ਬੰਦਾ ਬਣ ਕੇ ਸੱਚਾ ਆਨੰਦ ਪ੍ਰਾਪਤ ਕਰਨਾ ਚਾਹੀਦਾ ਹੈ ।

ਭਾਰਤ ਵਿਚ ਚਾਰਵਾਕ-ਦਰਸ਼ਨ ਨੇ ਪਰਲੋਕ, ਈਸ਼ਵਰ ਆਦਿ ਦਾ ਖੰਡਨ ਕਰਦੇ ਹੋਏ ਇਸ ਸੰਸਾਰ ਵਿਚ ਪ੍ਰਾਪਤ ਹੋ ਸਕਦੇ ਆਨੰਦ ਨੂੰ ਪੂਰੀ ਤਰ੍ਹਾਂ ਮਾਣਨਾ ਹੀ ਮਨੁੱਖ ਦਾ ਕਰਤੱਵ ਮੰਨਿਆ ਹੈ । ਕਾਮ ਦੀ ਪੂਰਤੀ ਹੀ ਸਭ ਤੋਂ ਵੱਡਾ ਕੰਮ ਹੈ । ਸਾਰੇ ਕੰਮ ਕਾਜ ਇਸ ਇੱਛਾ ਨੂੰ ਪੂਰਾ ਕਰਨ ਲਈ ਕੀਤੇ ਜਾਂਦੇ ਹਨ । ਵਾਤਸਾਇਨ ਨੇ ਧਰਮ ਅਤੇ ਅਰਥ ਨੂੰ ਕਾਮ ਦਾ ਸਹਾਇਕ ਮੰਨਿਆ ਹੈ। ਇਸ ਦਾ ਅਰਥ ਇਹ ਹੈ ਕਿ ਸਮਾਜਿਕ ਆਚਾਰ ਦੇ ਆਮ ਨੇਮਾਂ (ਧਰਮ) ਦਾ ਉਲੰਘਣ ਨਾ ਕਰਦੇ ਹੋਏ ਕਾਮ ਦੀ ਤ੍ਰਿਪਤੀ ਕਰਨੀ ਹੀ ਸਭ ਤੋਂ ਚੰਗਾ ਕੰਮ ਹੈ ।

ਦੂਜੀ ਵਿਚਾਰਧਾਰਾ ਅਨੁਸਾਰ ਸੰਸਾਰ ਦੀਆਂ ਨਾਸ਼ਵਾਨ ਚੀਜ਼ਾਂ ਦੇ ਭੋਗ ਤੋਂ ਹਾਸਲ ਹੋਈ ਖ਼ੁਸ਼ੀ ਨਾਸ਼ਵਾਨ ਹੈ । ਇਸ ਵਾਸਤੇ ਮਨੁੱਖ ਨੂੰ ਅਮਰ ਆਨੰਦ ਦੀ ਭਾਲ ਕਰਨੀ ਚਾਹੀਦੀ ਹੈ ਤੇ ਇਸ ਦੀ ਭਾਲ ਲਈ ਜੇ ਸਾਨੂੰ ਇਹ ਸੰਸਾਰ ਵੀ ਤਿਆਗਣਾ ਪਵੇ ਤਾਂ ਕੋਈ ਬੁਰੀ ਗੱਲ ਨਹੀਂ। ਉਪਨਿਸ਼ਦਾਂ ਵਿਚ ਸਭ ਤੋਂ ਪਹਿਲਾਂ ਇਸ ਵਿਚਾਰਧਾਰਾ ਦੀ ਵਿਆਖਿਆ ਮਿਲਦੀ ਹੈ । ਮਨੁੱਖ ਦੀਆਂ ਇੰਦਰੀਆਂ ਨੂੰ ਚੰਗੀ ਲੱਗਣ ਵਾਲੀ ਖ਼ੁਸ਼ੀ ਅੰਤ ਵਿਚ ਦੁੱਖ ਦਿੰਦੀ ਹੈ । ਇਸ ਲਈ ਅਜਿਹੀ ਖ਼ੁਸ਼ੀ ਦੀ ਭਾਲ ਕਰਨੀ ਚਾਹੀਦੀ ਹੈ ਜਿਸ ਦਾ ਨਤੀਜਾ ਮੁਕਤੀ ਦਿਵਾਉਣ ਵਾਲਾ ਹੋਵੇ । ਆਤਮਾ ਨੂੰ ਆਨੰਦ ਦਾ ਸੋਮਾ ਮੰਨਿਆ ਗਿਆ ਹੈ ਅਤੇ ਇਸ ਲਈ ਆਤਮਾ ਨੂੰ ਆਨੰਦ-ਰੂਪ ਆਖਿਆ ਗਿਆ ਹੈ । ਵਿਦਵਾਨ ਸੰਸਾਰ ਵਿਚ ਭਟਕਣ ਦੀ ਥਾਂ ਆਪਣੇ ਆਪ ਵਿਚਲੇ ਆਨੰਦ ਨੂੰ ਭਾਲਦਾ ਹੈ। ਆਨੰਦ ਦੀ ਅਵਸਥਾ ਜੀਵ ਦੀ ਪੂਰਨਤਾ ਹੈ । ਆਤਮਾ ਦੇ ਸ਼ੁੱਧ ਹੋ ਜਾਣ ਪਿਛੋਂ ਆਨੰਦ ਆਪਣੇ ਆਪ ਪ੍ਰਾਪਤ ਹੋ ਜਾਂਦਾ ਹੈ । ਉਪਨਿਸ਼ਦਾਂ ਦੇ ਫ਼ਲਸਫ਼ੇ ਨੂੰ ਆਧਾਰ ਮੰਨ ਕੇ ਚੱਲਣ ਵਾਲੀਆਂ ਸਭ ਧਾਰਮਿਕ ਅਤੇ ਦਾਰਸ਼ਨਿਕ ਸੰਪਰਦਾਵਾਂ ਆਨੰਦ ਨੂੰ ਆਤਮਾ ਦਾ ਪਰਗਟਾਵਾ ਮੰਨਦੀਆਂ ਹਨ । ਸ਼ੰਕਰ, ਰਾਮਾਨੁਜ, ਮਾਧਵ, ਵੱਲਭ, ਨਿੰਬਾਰਕ, ਚੈਤੰਨਯ, ਤਾਂਤ੍ਰਿਕ ਸੰਪਰਦਾਇ ਅਤੇ ਅਰਵਿੰਦ ਫ਼ਲਸਫ਼ੇ ਕਿਸੇ ਨਾ ਕਿਸੇ ਰੂਪ ਵਿਚ ਆਨੰਦ ਨੂੰ ਆਤਮਾ ਦੀ ਪੂਰਨਤਾ ਦਾ ਰੂਪ ਮੰਨਦੇ ਹਨ ।

ਬੁੱਧ ਫ਼ਲਸਫ਼ੇ ਵਿਚ ਸੰਸਾਰ ਨੂੰ ਦੁੱਖਾਂ ਦੀ ਖਾਣ ਮੰਨਿਆ ਗਿਆ ਹੈ । ਦੁੱਖਮਈ ਸੰਸਾਰ ਨੂੰ ਤਿਆਗ ਕੇ ਨਿਰਵਾਣ ਪਦ ਪ੍ਰਾਪਤ ਕਰਨਾ ਹਰੇਕ ਬੋਧੀ ਦਾ ਮੁੱਖ ਉਦੇਸ਼ ਹੈ । ਨਿਰਵਾਣ ਅਵਸਥਾ ਨੂੰ ਆਨੰਦ ਅਵਸਥਾ ਅਤੇ 'ਮਹਾਂ-ਸੁੱਖ' ਵੀ ਆਖਿਆ ਗਿਆ ਹੈ । ਜੈਨ ਸੰਪਰਦਾਇ ਵਿਚ ਸਰੀਰ ਨੂੰ ਬਹੁਤ ਹੀ ਦੁੱਖ ਸਹਿਣ ਤੋਂ ਪਿਛੋਂ ਨਿੱਤ ਨਿੱਤ ਉਤਾਂਹ ਚੜ੍ਹਦਾ ਹੋਇਆ ਬੇਹੱਦ ਆਨੰਦ ਪ੍ਰਾਪਤ ਕਰਦਾ ਦੱਸਿਆ ਗਿਆ ਹੈ । ਪੂਰਵ ਮੀਮਾਂਸਾ ਵਿਚ ਸੰਸਾਰਕ ਸੁੱਖਾਂ ਨੂੰ ਅਨਰਥ ਕਹਿ ਕੇ ਉਨ੍ਹਾਂ ਦਾ ਅਪਮਾਨ ਕੀਤਾ ਗਿਆ ਹੈ ਅਤੇ ਅਜਿਹੇ ਧਰਮ ਤੇ ਚੱਲਣ ਲਈ ਕਿਹਾ ਗਿਆ ਹੈ ਜੋ ਵੇਦਾਂ ਵਿਚ ਨੇਮਾਂ ਅਨੁਸਾਰ ਉਚਿਤ ਹੈ ਅਤੇ ਜਿਸ ਦੇ ਸਿੱਟੇ ਵਜੋਂ ਸੱਚੀ ਖ਼ੁਸ਼ੀ ਮਿਲਦੀ ਹੈ ।

ਅਫ਼ਲਾਤੂਨ ਅਨੁਸਾਰ ਭਾਵੇਂ ਕੇਵਲ ਖ਼ੁਸ਼ੀ ਪ੍ਰਾਪਤ ਕਰਨਾ ਹੀ ਮਨੁੱਖ ਦਾ ਉਦੇਸ਼ ਨਹੀਂ ਪਰ ਨੇਕ ਜੀਵਨ ਪੂਰਨ ਖ਼ੁਸ਼ੀ ਦਾ ਜੀਵਨ ਹੈ। ਅਰਸਤੂ ਅਨੁਸਾਰ ਉਹ ਸਾਰੇ ਕਰਮ ਜਿਨ੍ਹਾਂ ਨਾਲ ਮਨੁੱਖ ਮਨੁੱਖ ਬਣਦਾ ਹੈ, ਕਰਤੱਵ ਵਿਚ ਸ਼ਾਮਲ ਹਨ । ਇਨ੍ਹਾਂ ਕਰਮਾਂ ਦਾ ਫਲ ਹੀ ਆਨੰਦ ਹੈ । ਐਡਿਮੋਨਿਜ਼ਮ ਸਟੋਇਕ ਫ਼ਲਸਫ਼ੇ ਵਿਚ ਸੰਸਾਰਕ ਆਨੰਦ ਨੂੰ ਆਤਮਾ ਦਾ ਰੋਗ ਮੰਨਿਆ ਗਿਆ ਹੈ । ਇਸ ਰੋਗ ਤੋਂ ਬਚ ਕੇ ਨੇਕੀ ਦੇ ਰਾਹ ਤੇ ਚੱਲਣ ਨਾਲ ਅਧਿਆਤਮਕ ਆਨੰਦ ਪ੍ਰਾਪਤ ਕਰਨਾ ਹੀ ਮਨੁੱਖ ਦਾ ਸੱਚਾ ਉਦੇਸ਼ ਹੈ । ਨਵ-ਅਫ਼ਲਾਤੂਨੀ ਫ਼ਲਸਫ਼ੇ ਵਿਚ ਸੰਸਾਰਕ ਵਿਸ਼ਿਆਂ ਦੀ ਥਾਂ ਈਸ਼ਵਰ ਤੇ ਜੀਵ ਦੀ ਅਭੇਦ ਅਵਸਥਾ ਵਿਚੋਂ ਮਿਲਿਆ ਆਨੰਦ ਹੀ ਉੱਚਾ ਮੰਨਿਆ ਗਿਆ ਹੈ । ਈਸਾਈ ਦਾਰਸ਼ਨਿਕ ਆੱਗਸਟੀਨ (354-430) ਨੇ ਬੜੇ ਜ਼ੋਰਦਾਰ ਸ਼ਬਦਾਂ ਵਿਚ ਈਸ਼ਵਰ-ਸਾਖਿਆਤਕਾਰ ਤੋਂ ਉਤਪੰਨ ਆਨੰਦ ਦੇ ਮੁਕਾਬਲੇ ਤੇ ਸੰਸਾਰਕ ਆਨੰਦ ਨੂੰ ਮੋਏ ਹੋਏ ਵਿਅਕਤੀ ਦਾ ਆਨੰਦ ਮੰਨਿਆ ਹੈ । ਸਪਿਨੋਜ਼ਾ (1632-1677) ਨੇ ਕਿਹਾ ਹੈ "ਸਦੀਵੀ ਤੇ ਅਨੰਤ ਤੱਤ ਪ੍ਰਤੀ ਜਿਹੜਾ ਪ੍ਰੇਮ ਪੈਦਾ ਹੁੰਦਾ ਹੈ ਉਸ ਤੋਂ ਅਜਿਹਾ ਆਨੰਦ ਮਿਲਦਾ ਹੈ ਜਿਸ ਵਿਚ ਦੁੱਖ ਦਾ ਭੋਗ ਵੀ ਨਹੀਂ ਹੁੰਦਾ ।" ਇਮੈਨੁਅਲ ਕਾਂਟ (1724-1804) ਦਾ ਕਥਨ ਹੈ ਕਿ ਸਭ ਤੋਂ ਚੰਗੀ ਭਲਾਈ ਇਸ ਸੰਸਾਰ ਵਿਚ ਨਹੀਂ ਮਿਲ ਸਕਦੀ ਕਿਉਂਕਿ ਇਥੇ ਲੋਕ ਘਾਟਾਂ ਤੇ ਖਾਹਿਸ਼ਾਂ ਦੇ ਸ਼ਿਕਾਰ ਹੁੰਦੇ ਹਨ। ਸਦਾਚਾਰ ਦੇ ਅਜਿਹੇ ਨਿਯਮਾਂ ਜਿਨ੍ਹਾਂ ਦਾ ਉਲੰਘਣਾ ਨਹੀਂ ਕਰਨੀ ਚਾਹੀਦੀ, ਪਾਲਣਾ ਕਰਕੇ ਮਨੁੱਖ ਆਪਣੀਆਂ ਇੰਦਰੀਆਂ ਦੀ ਭੁਖ ਨੂੰ ਦਬਾ ਸਕਦਾ ਹੈ । ਮਨੁੱਖੀ-ਇੱਛਾ ਸੁਤੰਤਰ ਹੈ ਪਰ ਉਸ ਦੇ ਕੁਝ ਕਰਤੱਵ ਹਨ, ਇਸ ਲਈ ਉਹ ਉਨ੍ਹਾਂ ਨੂੰ ਪੂਰਾ ਕਰਦਾ ਹੈ। ਕਰਤੱਵ ਕਰਤੱਵ ਲਈ ਹੈ ਅਤੇ ਇਸ ਨੂੰ ਪੂਰਾ ਕਰਨ ਦਾ ਕੋਈ ਹੋਰ ਉਦੇਸ਼ ਨਹੀਂ ਹੁੰਦਾ। ਨਿਰਵਿਕਾਰ ਭਾਵ ਨਾਲ ਕਰਤੱਵ ਦੇ ਰਾਹ ਤੇ ਤੁਰਨ ਵਾਲੇ ਵਿਅਕਤੀ ਨੂੰ ਸੱਚੇ ਆਨੰਦ ਦੀ ਪ੍ਰਾਪਤੀ ਹੋਣੀ ਚਾਹੀਦੀ ਹੈ ਪਰ ਇਹ ਜ਼ਰੂਰੀ ਨਹੀਂ ਕਿ ਇਸ ਸੰਸਾਰ ਵਿਚ ਕਰਤੱਵਸ਼ੀਲ ਮਨੁਖ ਨੂੰ ਸੱਚੇ ਆਨੰਦ ਦੀ ਪ੍ਰਾਪਤੀ ਹੋਵੇ । ਸੋ ਕਾਂਟ ਅਨੁਸਾਰ ਵੀ ਅਸਲੀ ਆਨੰਦ ਸੰਸਾਰਕ ਨਹੀਂ, ਫ਼ਰਜ਼ ਦੀ ਪਾਲਣਾ ਕਰਨ ਤੇ ਪੈਦਾ ਹੋਇਆ ਪਰਮਾਰਥਕ ਆਨੰਦ ਹੀ ਪੂਰਨ ਆਨੰਦ ਹੈ।

ਹ. ਪੁ.- ਹਿ. ਵਿ. ਕੋ. 1 : 374

**ਆਨਨਜ਼ਿਉ, ਗਾਬਰੇਲ ਦਾ** : ਇਹ ਇਟਲੀ ਦਾ ਲੇਖਕ ਅਤੇ ਦੇਸ਼ ਭਗਤ ਹੋਇਆ ਹੈ । ਇਹ ਨਿਰਾ ਕਵਿਤਾਵਾਂ, ਨਾਵਲਾਂ ਅਤੇ ਨਾਟਕਾਂ ਕਰਕੇ ਹੀ ਮਸ਼ਹੂਰ ਨਹੀਂ ਸਗੋਂ ਇਹ ਇਕ ਚਤੁਰ ਨੀਤੀ-ਵੇਤਾ ਵੀ ਸੀ । ਇਸ ਦਾ ਜਨਮ ਪੈਸਕਾਰਾ ਵਿਖੇ 1883 ਵਿਚ ਹੋਇਆ । 'Il Piacere' 1898 (ਅੰਗ.ਅਨੁ. 'The child of Pleasure',1898) 'L' innocente- 1892, (ਅੰਗ.ਅਨੁ. 'The Intruder'- 1898) ਅਤੇ "Il trionfodella morte' 1894, (ਅੰਗ. ਅਨੁ. 'The Triumph of Death'-1896) ਇਸ ਦੀਆਂ ਮਸ਼ਹੂਰ ਰਚਨਾਵਾਂ ਹਨ ਜਿਨ੍ਹਾਂ ਤੋਂ ਇਸ ਦੀ ਸਾਹਿਤਕ ਸਾਖ ਕਾਇਮ ਹੋਈ ।

ਸੰਨ 1896 ਵਿਚ ਜਦੋਂ ਇਸ ਨੇ ਸਟੇਜ ਵਾਸਤੇ ਡਰਾਮੇ ਲਿਖਣੇ ਸ਼ੁਰੂ ਕੀਤੇ ਤਾਂ ਇਕ ਪ੍ਰਸਿੱਧ ਐਕਟਰੈੱਸ ਐਲੀਉਨੇਰਾ ਦੂਸ ਨੇ ਇਸ

ਦੇ ਡਰਾਮਿਆਂ ਵਿਚ ਹੀਰੋਇਨ ਦਾ ਪਾਰਟ ਕੀਤਾ ਪਰ ਇਨ੍ਹਾਂ ਦੇ ਸਬੰਧ ਜਿਨ੍ਹਾਂ ਦਾ ਜ਼ਿਕਰ ਇਸ ਨੇ ਆਪਣੇ ਨਾਵਲ 'ਇਲ ਫਿਉਕੋ' ਅਰਥਾਤ 'ਦੀ ਫ਼ਲੇਮ ਆਫ਼ ਲਾਈਫ਼' ਵਿਚ ਕੀਤਾ ਹੈ, ਹੌਲੀ ਹੌਲੀ ਖ਼ਤਮ ਹੋ ਗਏ।

ਆਨਨਜ਼ਿਉ 1897 ਤੋਂ 1900 ਤੱਕ ਇਟਲੀ ਦੀ ਪਾਰਲੀਮੈਂਟ ਦਾ ਡਿਪਟੀ ਰਹਿਣ ਮਗਰੋਂ ਟਸਕਨੀ ਵਿਚ ਜਾ ਵਸਿਆ। ਉਥੇ ਇਸ ਨੇ ਕਵਿਤਾਵਾਂ ਦੀਆਂ ਤਿੰਨ ਪੁਸਤਕਾਂ ਪ੍ਰਕਾਸ਼ਿਤ ਕੀਤੀਆਂ। ਇਸ ਦੀਆਂ ਦੇਸ਼ ਪਿਆਰ ਦੀਆਂ ਕਵਿਤਾਵਾਂ ਕਾਫ਼ੀ ਅਸਰ-ਭਰਪੂਰ ਸਨ। ਸੰਨ 1918 ਦੀ ਆਰਜ਼ੀ ਜੰਗਬੰਦੀ ਤੋਂ ਮਗਰੋਂ ਇਹ ਕੌਮੀ ਲੀਡਰ ਦੇ ਤੌਰ ਤੇ ਸਾਹਮਣੇ ਆਇਆ।


ਗਾਬਰੇਲ ਦਾ ਆਨਨਜ਼ਿਉ

ਇਸ ਨੇ 12 ਸਤੰਬਰ, 1919 ਨੂੰ ਤਕਰੀਬਨ 300 ਵਲੰਟੀਅਰਾਂ ਨਾਲ ਫ਼ੀਊਮੇ ਤੇ ਕਬਜ਼ਾ ਕਰ ਲਿਆ। ਇਟਲੀ ਦੇ ਲੋਕਾਂ ਨੇ ਇਸ ਦਾ ਸੁਆਗਤ ਕੀਤਾ। ਆਪਣੇ ਜੀਵਨ ਦੇ ਆਖ਼ਰੀ ਸਾਲ ਇਸਨੇ ਗਰਡਾ ਝੀਲ ਦੇ ਗ਼ਾਰਡਨ ਵਿਚ ਗੁਜ਼ਾਰੇ। ਉਥੇ ਹੀ ਇਸ ਦੀ ਮੌਤ ਹੋਈ।

ਆਨਨਜ਼ਿਉ ਦੇ ਹਿੰਮਤੀ ਅਤੇ ਸਫ਼ਲ ਜੀਵਨ, ਨਮੋਸ਼ੀ ਵਾਲੇ ਇਸ਼ਕ, ਲੜਾਈ, ਦਲੇਰੀ, ਮਿਠਾਸ ਅਤੇ ਦੋ ਕੌਮੀ ਸੰਕਟਾਂ ਵਿਚ ਇਸ ਦੀ ਸਿਆਸੀ ਅਗਵਾਈ ਆਦਿ ਸਾਰੀਆਂ ਗੱਲਾਂ ਨੇ ਇਸ ਨੂੰ ਆਪਣੇ ਸਮੇਂ ਦੀ ਅਹਿਮ ਸ਼ਖ਼ਸੀਅਤ ਬਣਾ ਦਿੱਤਾ ਸੀ।

**ਆਪਸਤੰਬ** : ਇਸ ਨੇ ਸੂਤਰ ਲਿਖੇ ਹਨ। ਇਹ ਰਿਸ਼ੀ ਨਹੀਂ; ਵੈਦਿਕ ਸੰਘਤਾਵਾਂ ਵਿਚ ਇਸ ਦਾ ਜ਼ਿਕਰ ਨਹੀਂ ਮਿਲਦਾ। 'ਆਪਸਤੰਬ ਧਰਮਸੂਤਰ' ਵਿਚ ਇਸ ਨੇ ਖ਼ੁਦ ਆਪਣੇ ਆਪ ਨੂੰ 'ਅਵਰ' (ਧਰਕਗੀ) ਕਿਹਾ ਹੈ (1, 2, 5, 4)। ਇਸ ਦੇ ਨਾਂ ਤੇ ਕ੍ਰਿਸ਼ਨ ਯਜੁਰਵੇਦ ਦੀ ਤੈਤਿਰੀਯ-ਸ਼ਾਖ ਦਾ ਆਪਸਤੰਬ ਕਲਪ-ਸੂਤਰ (आपस्तंब-कल्पसूत्र) ਮਿਲਦਾ ਹੈ। ਇਹ ਗ੍ਰੰਥ 30 ਸਵਾਲਾਂ ਵਿਚ ਵੰਡਿਆ ਹੋਇਆ ਹੈ। ਇਸਦੇ ਪਹਿਲੇ 24ਸਵਾਲਾਂ ਨੂੰ ਆਪਸਤੰਬਸ਼੍ਰੋਤ-ਸੂਤਰ (आपस्तंबश्रौतसूत्र) ਕਹਿੰਦੇ ਹਨ ਜਿਨ੍ਹਾਂ ਵਿਚ ਵੈਦਿਕ ਯੱਗਾਂ ਦੀ ਵਿਧੀ ਹੈ। ਪੰਝੀਵੇਂ ਸਵਾਲ ਵਿਚ ਪਰਿਭਾਸ਼ਾ, ਪ੍ਰਵਰ-ਖੰਡ ਅਤੇ ਹੋਤਰੀਆਂ ਸਬੰਧੀ ਮੰਤਰ ਹਨ, ਇਸ ਦੇ 26ਵੇਂ ਅਤੇ 27ਵੇਂ ਸਵਾਲਾਂ ਨੂੰ ਮਿਲਾ ਕੇ ਆਪਸਤੰਬ ਗ੍ਰਹਿਸੂਤਰ ਕਿਹਾ ਜਾਂਦਾ ਹੈ ਜਿਨ੍ਹਾਂ ਵਿਚ ਗ੍ਰਹਿ ਸੰਸਕਾਰਾਂ ਅਤੇ ਧਰਮ ਦੇ ਕੰਮਾਂ ਦਾ ਵਰਨਣ ਹੈ। ਕਲਪਸੂਤਰ ਦੇ 28ਵੇਂ ਅਤੇ 29ਵੇਂ ਸਵਾਲ ਆਪਸਤੰਬ ਧਰਮਸੂਤਰ (आपस्तंबधर्मसूत्र) ਦੇ ਨਾਂ ਨਾਲ ਮਸ਼ਹੂਰ ਹਨ। ਤੀਹਵਾਂ ਸਵਾਲ ਸ਼ੁਲਵਸੂਤਰ (शुल्वसूत्र) ਕਹਾਉਂਦਾ ਹੈ। ਇਸ ਵਿਚ 'ਯੱਗ-ਕੁੰਡ' ਅਤੇ 'ਵੇਦੀ' ਦੇ ਮਾਪ ਦਾ ਵਰਨਣ ਹੈ। ਰੇਖਾ-ਗਣਿਤ ਅਤੇ ਉਸਾਰੀ ਸਬੰਧੀ ਸ਼ਾਸਤਰ ਦਾ ਮੁੱਢਲਾ ਰੂਪ ਵੀ ਇਸ ਵਿਚ ਮਿਲਦਾ ਹੈ।

ਸਮਾਜ-ਸ਼ਾਸਤਰ, ਸ਼ਾਸਨ ਅਤੇ ਵਿਧੀ ਦੇ ਪੱਖ ਤੋਂ ਆਪਸਤੰਬ ਧਰਮ-ਸੂਤਰ ਦਾ ਖ਼ਾਸ ਮਹੱਤਵ ਹੈ। ਇਹ ਦੋ ਸਵਾਲਾਂ ਵਿਚ ਵੰਡਿਆ ਹੋਇਆ ਹੈ ਅਤੇ ਹਰ ਇਕ ਸਵਾਲ ਦੇ 11 ਭਾਗ ਹਨ। ਪਹਿਲੇ ਸਵਾਲ ਵਿਚ ਹੇਠ ਲਿਖੇ ਵਿਸ਼ਿਆਂ ਦਾ ਵਰਨਣ ਹੈ: ਧਰਮ ਦੇ ਮੂਲ-ਵੇਦ ਅਤੇ ਵੇਦ-ਪੰਡਤਾਂ ਦਾ ਸੁਭਾਅ; ਚਾਰ ਵਰਨ ਅਤੇ ਉਨ੍ਹਾਂ ਦੇ ਦਰਜਿਆਂ ਦਾ ਵੇਰਵਾ; ਪਰੋਹਤ; ਜਨੇਊ ਪਹਿਨਣ ਦਾ ਸਮਾਂ ਅਤੇ ਉਸਦੀ ਉਲੰਘਣਾ ਲਈ ਪ੍ਰਾਸ਼ਚਿਤ; ਬ੍ਰਹਮਚਾਰੀ ਦਾ ਕਰਤੱਵ; ਬ੍ਰਹਮਚਰਜ ਦਾ ਸਮਾਂ-48, 36,50, ਜਾਂ 12 ਵਰ੍ਹੇ; ਬ੍ਰਹਮਚਾਰੀ ਦਾ ਰਹਿਣ ਸਹਿਣ; ਦੰਡ, ਤੜਾਗੀ, ਮਿਰਗਸ਼ਾਲਾ, ਭਿੱਛਿਆ, ਬਾਲਣ ਢੋਣਾ, ਧੂਣੀ ਰਮਾਉਣਾ, ਬ੍ਰਹਮਚਾਰੀ ਦਾ ਵਰਤ, ਤਪ, ਪਰੋਹਤ ਅਤੇ ਵੱਖ ਵੱਖ ਵਰਣਾਂ ਨੂੰ ਪ੍ਰਨਾਮ ਕਰਨ ਦਾ ਢੰਗ; ਬ੍ਰਹਮਚਰਜ ਦੇ ਸਮਾਪਤ ਹੋਣ ਤੇ ਗੁਰੂ ਦੱਛਣਾ; ਇਸ਼ਨਾਨ ਅਤੇ ਸਨਾਤਕ (ਬ੍ਰਹਮਚਰਜ ਨੂੰ ਸੰਪੂਰਨ ਕਰਨ ਵਾਲਾ); ਵੇਦਾਂ ਦਾ ਅਧਿਐਨ ਅਤੇ ਪੜ੍ਹਾਈ ਤੋਂ ਛੁੱਟੀ ਦਾ ਦਿਨ; ਪੰਜ ਮਹਾਂ-ਯੱਗ ਅਰਥਾਤ ਭੂਤ-ਯੱਗ, ਨਰ-ਯੱਗ, ਦੇਵ-ਯੱਗ, ਪਿਤਰੀ-ਯੱਗ, ਰਿਸ਼ੀ-ਯੱਗ; ਸਭ ਜਾਤਾਂ ਨਾਲ ਚੰਗਾ ਵਰਤਾਉ; ਜਨੇਊ; ਆਚਮਨ (ਚੂਲੀ); ਖਾਣ ਪੀਣ ਦੀਆਂ ਚੀਜ਼ਾਂ ਦੀਆਂ ਮਨਾਹੀਆ; ਬ੍ਰਾਹਮਣ ਲਈ ਕਸ਼ਟ ਦੇ ਸਮੇਂ ਦਾ ਧਰਮ; ਵਪਾਰੀ ਦਾ ਕਰਤੱਵ, ਕੁਝ ਚੀਜ਼ਾਂ ਦੇ ਵੇਚਣ ਦੀ ਮਨਾਹੀ; ਭ੍ਰਿਸ਼ਟ ਹੋਣਾ, ਚੋਰੀ, ਬ੍ਰਹਮ-ਹੱਤਿਆ ਜਾਂ ਹੱਤਿਆ; ਗਰਭ ਦੇ ਬੱਚੇ ਦੀ ਹੱਤਿਆ, ਜ਼ਨਾਕਾਰੀ ਤੇ ਸ਼ਰਾਬ ਨੋਸ਼ੀ ਦੀ ਮਨਾਹੀ; ਅਧਿਆਤਮਿਕ ਪ੍ਰਸ਼ਨ-ਆਤਮਾ, ਬ੍ਰਹਮ, ਅਖ਼ਲਾਕੀ ਗੁਣ-ਔਗੁਣ, ਕਸ਼ੱਤਰੀ, ਵੈਸ਼ ਅਤੇ ਸ਼ੂਦਰ ਦੀ ਹੱਤਿਆ ਕਰਨ ਦੇ ਇਵਜ਼ਾਨੇ ਵਿਚ ਦਿੱਤੀ ਜਾਣ ਵਾਲੀ ਰਕਮ ; ਗੁਰੂ ਅਤੇ ਵੇਦਾਂ ਦੇ ਵਿਦਵਾਨ ਬ੍ਰਾਹਮਣ ਦੇ ਕਤਲ ਲਈ ਪ੍ਰਾਸ਼ਚਿਤ; ਪੰਛੀ, ਗਊ ਅਤੇ ਸਾਨ੍ਹ ਦੇ ਕਤਲ ਦੇ ਲਈ ਪ੍ਰਾਸ਼ਚਿਤ; ਗੁਰੂਆਂ ਨੂੰ ਬੁਰੇ ਸ਼ਬਦ ਕਹਿਣ ਤੇ ਪ੍ਰਾਸ਼ਚਿਤ; ਸ਼ੂਦਰ ਇਸਤਰੀ ਨਾਲ ਭੋਗ ਕਰਨ ਅਤੇ ਵਿਵਰਜਤ ਭੋਜਨ ਖਾਣ ਤੇ ਪ੍ਰਾਸ਼ਚਿਤ; ਕ੍ਰਿਛ ਵਰਤ; ਦੁਖ ਦੂਰ ਕਰਨ ਤੇ ਸੰਤਾਨ ਆਦਿ ਲਈ ਰੱਖਿਆ ਵਰਤ; ਚੋਰੀ; ਪੰਡਤ, ਗੁਰੂ ਅਤੇ ਮਾਤਾ ਨਾਲ ਸਲੂਕ; ਗੁਰੂ ਦੀ ਸੇਜ ਮਾਨਣ ਲਈ ਪ੍ਰਾਸ਼ਚਿਤ ਸਬੰਧੀ ਵੱਖ ਵੱਖ ਮਤ; ਪਤੀ ਜਾਂ ਪਤਨੀ ਦੇ ਵਿਭਚਾਰ ਦੇ ਲਈ ਪ੍ਰਾਸ਼ਚਿਤ; ਗਰਭਪਾਤ ਅਤੇ ਵਿਦਵਾਨ ਬ੍ਰਾਹਮਣ ਦੀ ਹੱਤਿਆ ਦੇ ਲਈ ਪ੍ਰਾਸ਼ਚਿਤ; ਸਵੈ-ਰੱਖਿਆ ਤੋਂ ਛੁਟ ਬ੍ਰਾਹਮਣ ਉੱਤੇ ਹਥਿਆਰ ਚੁਕਣ ਦੀ ਮਨਾਹੀ; ਜ਼ਨਾਕਾਰੀ ਲਈ ਪ੍ਰਾਸ਼ਚਿਤ; ਛੋਟੇ ਪਾਪਾਂ ਲਈ ਪ੍ਰਾਸ਼ਚਿਤ; ਵਿਦਿਆ ਸਨਾਤਕ (ਗਰੈਜੂਏਟ), ਵਰਤ-ਸਨਾਤਕ (ਪਰਣ ਨੂੰ ਪੂਰਾ ਕਰਨ ਵਾਲਾ) ਅਤੇ ਵਿਦਿਆ-ਵਰਤ ਸਨਾਤਕ ਦੇ ਸਬੰਧ ਵਿਚ ਵੱਖੋ ਵੱਖ ਮਤ ਅਤੇ ਸਨਾਤਕਾਂ ਦੇ ਵਰਤ ਅਤੇ ਉਨ੍ਹਾਂ ਦੀ ਰਹਿਣੀ-ਬਹਿਣੀ।

ਦੂਜੇ ਸਵਾਲ ਦੇ ਵਿਸ਼ੇ ਇਹ ਹਨ : ਵਿਆਹ ਮਗਰੋਂ ਗ੍ਰਹਿਸਤੀ ਦੇ ਫ਼ਰਜ਼; ਭੋਜਨ, ਵਰਤ ਅਤੇ ਭੋਗ-ਬਿਲਾਸ; ਸਾਰੇ ਵਰਣਾਂ ਦੇ ਲੋਕ ਆਪਣੇ ਕਰਤੱਵ ਦੇ ਪਾਲਣ ਤੇ ਉੱਚ ਅਤੇ ਨਾ ਪਾਲਣ ਤੋਂ ਨਿਮਨ ਜੂਨਾਂ ਵਿਚ ਜਨਮ ਲੈਂਦੇ ਹਨ; ਪਹਿਲੇ ਤਿੰਨਾਂ ਵਰਣਾਂ ਨੂੰ ਰੋਜ਼ ਇਸ਼ਨਾਨ ਕਰਕੇ ਅਗਨੀ-ਯੱਗ ਕਰਨਾ ਚਾਹੀਦਾ ਹੈ; ਸ਼ੂਦਰ ਨੂੰ ਚਾਹੀਦਾ ਹੈ ਕਿ ਉਹ ਕਿਸੇ ਆਰੀਆ ਦੀ ਨਿਗਰਾਨੀ ਹੇਠ ਹੋਰ ਵਰਣਾਂ ਲਈ ਭੋਜਨ ਪਕਾਵੇ; ਪਕਵਾਨ ਦੀ ਆਹੂਤੀ ਦੇਣਾ; ਪਹਿਲਾਂ ਪਰਾਹੁਣਾ, ਫਿਰ ਬੱਚਾ, ਫਿਰ ਬੁੱਢਾ, ਫਿਰ ਰੋਗੀ ਤੇ ਫਿਰ ਗਰਭਵਤੀ ਨੂੰ ਭੋਜਨ ਦੇਵੇ; ਯੱਗ ਦੇ ਅੰਤ ਸਮੇਂ ਜੇ ਕੋਈ ਪਰਾਹੁਣਾ ਆ ਜਾਵੇ ਤਾਂ ਉਸਨੂੰ ਭੋਜਨ ਦੇ ਕੇ ਉਸ ਦਾ ਸਤਿਕਾਰ ਕਰੇ ਅਨਪੜ੍ਹ ਬ੍ਰਾਹਮਣ, ਖਤਰੀ, ਵੈਸ਼ ਅਤੇ ਸ਼ੂਦਰ ਪਰਾਹੁਣੇ ਦਾ ਸਵਾਗਤ, ਗ੍ਰਹਿਸਥ ਦੇ ਲਈ ਦੁਪੱਟਾ (ਜਾਂ ਚਾਦਰ) ਅਤੇ ਜਨੇਊ; ਬ੍ਰਾਹਮਣ ਦੇ ਨਾ ਹੋਣ ਤੇ ਖੱਤਰੀ ਜਾਂ ਵੈਸ਼ ਨੂੰ ਆਚਾਰੀਆ ਬਣਾਉਣਾ; ਗੁਰੂ ਦੇ ਪਧਾਰਨ ਤੇ ਗ੍ਰਹਿਸਤੀ ਦਾ ਫ਼ਰਜ਼; ਗ੍ਰਹਿਸਤੀ ਦੇ ਲਈ ਪੜ੍ਹਾਈ ਅਤੇ ਹੋਰ ਫ਼ਰਜ਼; ਅਣਜਾਣੇ ਵਰਨ ਅਤੇ ਆਚਰਣ ਦੇ ਮਹਿਮਾਨ ਦਾ ਸਵਾਗਤ; ਘਿਉ, ਦਹੀਂ, ਜਲ, ਚੀਨੀ ਤੇ ਸ਼ਹਿਦ ਦੀ ਪੂਜਾ ਵਾਸਤ

ਇਕ ਥਾਂ ਮਿਲਾਈ ਹੋਈ ਸਮੱਗਰੀ; ਸ਼ੜਵੇਦਾਂਗ ਅਗਨੀ-ਯੱਗ ਦੇ ਮਗਰੋਂ ਕੁੱਤੇ ਤੇ ਚੰਡਾਲ ਨੂੰ ਵੀ ਭੋਜਨ; ਨੌਕਰ ਅਤੇ ਗ਼ੁਲਾਮ ਨੂੰ ਦੁਖੀ ਕਰਕੇ ਦਾਨ ਨਹੀਂ ਕਰਨਾ ਚਾਹੀਦਾ; ਆਪਣੇ ਆਪ ਨੂੰ, ਮੰਤ੍ਰ ਅਤੇ ਪੁੱਤਰ ਨੂੰ ਦੁੱਖ ਦੇ ਕੇ ਦਾਨ ਨਹੀਂ ਕਰਨਾ ਚਾਹੀਦਾ; ਬ੍ਰਹਮਚਾਰੀ, ਗ੍ਰਿਹਸਤੀ, ਸੰਨਿਆਸੀ ਆਦਿ ਨੂੰ ਭੋਜਨ; ਮਾਤਾ ਪਿਤਾ ਦੀ ਸੇਵਾ; ਵਿਆਹ ਸ਼ਾਦੀ ਤੇ ਯੱਗ ਸਮੇਂ ਸ਼੍ਰਮਦਾਨ; ਵਰਤ ਪਾਲਣ ਵਿਚ ਭਿੱਛਿਆ ਦੇਣ ਦੇ ਸਮੇਂ ਬ੍ਰਾਹਮਣ ਆਦਿ ਵਰਣਾਂ ਦੇ ਫ਼ਰਜ਼; ਯੁੱਧ ਦੇ ਨਿਯਮ; ਪਰੋਹਤ ਦੀ ਨਿਯੁਕਤੀ; ਦੰਡ; ਬ੍ਰਾਹਮਣ ਲਈ ਸਜ਼ਾ ਅਤੇ ਸਜ਼ਾ ਤੋਂ ਛੋਟ; ਟ੍ਰੈਫ਼ਿਕ-ਨਿਯਮ; ਵਰਣਾਂ ਦੀ ਉਪਮਾ ਤੇ ਨਿਖੇਧੀ; ਸੰਤਾਨਵਤੀ ਅਤੇ ਸੁਸ਼ੀਲ ਪਹਿਲੀ ਪਤਨੀ ਦੇ ਹੁੰਦਿਆਂ ਦੂਜੇ ਵਿਆਹ ਦੀ ਮਨਾਹੀ; ਵਿਆਹ ਦੇ ਨਿਯਮ; ਛੇ ਪ੍ਰਕਾਰ ਦੇ ਵਿਆਹ :- ਬ੍ਰਹਮ, ਆਰਸ਼, ਦੈਵ, ਗੰਧਰਵ, ਆਸੁਰ ਅਤੇ ਰਾਖਸ਼ਸ; ਵਿਆਹੇ ਜੋੜੇ ਦੇ ਕਰਤੱਵ; ਭਾਂਤ ਭਾਂਤ ਦੇ ਪੁੱਤਰ; ਸੰਤਾਨ ਦੇ ਕਿਸੇ ਨੂੰ ਦੇਣ ਤੇ ਵੇਚਣ ਦੀ ਮਨਾਹੀ; ਦਾਤ ਅਤੇ ਵੰਡ; ਪਤੀ-ਪਤਨੀ ਵਿਚ ਵੰਡੀਆਂ ਦੀ ਮਨਾਹੀ ਵੇਦਾਂ ਦੇ ਵਿਰੁੱਧ ਦੇਸ਼ ਅਤੇ ਕੁਲ ਦੇ ਅਖ਼ਲਾਕ ਦੀ ਪੈਰਵੀ ਕਰਨਾ ਯੋਗ ਨਹੀਂ; ਮੁਰਦੇ ਦੀ ਭਿੱਟ; ਦਾਨ; ਸ਼ਰਾਧ; ਚਾਰ ਆਸ਼ਰਮ; ਸੰਨਿਆਸ-ਧਰਮ; ਰਾਜ-ਧਰਮ; ਰਾਜਧਾਨੀ ਦੀ ਸਭਾ; ਜੁਰਮ ਦੀ ਰੋਕ-ਥਾਮ; ਦਾਨ; ਪਰਜਾ ਦੀ ਰੱਖਿਆ; ਕਰ ਅਤੇ ਕਰ ਤੋਂ ਛੁਟਕਾਰਾ; ਵਿਭਚਾਰ ਦਾ ਦੰਡ; ਗਾਲੀ ਗਲੋਚ ਅਤੇ ਮਨੁੱਖੀ ਹੱਤਿਆ; ਵੱਖਰੇ ਵੱਖਰੇ ਦੰਡ; ਮੁਕੱਦਮੇ-ਬਾਜ਼ੀ; ਸ਼ੱਕ ਦੀ ਹਾਲਤ ਵਿਚ ਅਨੁਮਾਨ ਅਤੇ ਭਰੋਸੇਯੋਗ ਸਬੂਤ; ਇਸਤਰੀਆਂ ਅਤੇ ਸਾਧਾਰਨ ਜਨਤਾ ਤੋਂ ਵੱਖ ਧਰਮਾਂ ਦਾ ਗਿਆਨ ।

ਪ੍ਰਾਚੀਨਤਾ ਦੇ ਸਬੰਧ ਵਿਚ ਆਪਸਤੰਬ ਧਰਮ ਸੂਤਰ 'ਗੌਤਮ ਧਰਮ ਸੂਤਰ' ਅਤੇ 'ਬੋਧਾਇਨ ਧਰਮ ਸੂਤਰ' ਤੋਂ ਪਿੱਛੋਂ ਦਾ ਅਤੇ ਹਿਰਣਯਕੇਸ਼ੀ ਅਤੇ ਵਸ਼ਿਸ਼ਠ ਧਰਮ ਸੂਤਰ ਤੋਂ ਪਹਿਲਾਂ ਦਾ ਹੈ । ਇਸਦਾ ਸੰਗ੍ਰਹਿ ਕੀਤੇ ਜਾਣ ਦਾ ਸਮਾਂ 500 ਈ. ਪੂ. ਤੋਂ ਪਹਿਲਾਂ ਵੀ ਮੰਨਿਆ ਜਾ ਸਕਦਾ ਹੈ । ਆਪਸਤੰਬ ਧਰਮ ਸੂਤਰ (2.7.17.17) ਵਿਚ ਔਦੀਚਾਂ (ਉੱਤਰ ਵਾਲਿਆਂ) ਦੇ ਆਚਾਰ ਦਾ ਖ਼ਾਸ ਤੌਰ ਤੇ ਜ਼ਿਕਰ ਹੈ । ਇਸ ਤੋਂ ਕਈ ਵਿਦਵਾਨਾਂ ਨੇ ਇਹ ਸਿੱਟਾ ਕੱਢਿਆ ਹੈ ਕਿ ਆਪਸਤੰਬ 'ਦੱਖਣ ਦਾ' (ਸ਼ਾਇਦ ਆਂਧ੍ਰ) ਸੀ ਪਰ ਸਰਸਵਤੀ ਨਦੀ ਦੇ ਉੱਤਰ ਦੇ ਇਲਾਕੇ ਦੇ ਉਦੀਚੀ ਹੋਣ ਤੋਂ ਇਹ ਅਨੁਮਾਨ ਕੇਵਲ ਦੱਖਣ ਉੱਪਰ ਹੀ ਲਾਗੂ ਨਹੀਂ ਹੁੰਦਾ । ਇਹ ਸੱਚ ਹੈ ਕਿ ਆਪਸਤੰਬੀ ਸ਼ਾਖ਼ ਦੇ ਬ੍ਰਾਹਮਣ ਨਰਬਦਾ ਦੇ ਦੱਖਣ ਵਿਚ ਮਿਲਦੇ ਹਨ ਪਰ ਉਨ੍ਹਾਂ ਦਾ ਇਹ ਪ੍ਰਸਾਰ ਪਿਛਲੇਰੇ ਸਮੇਂ ਦਾ ਹੈ । ਆਪਸਤੰਬ ਸੂਤਰ ਉਪਰ ਹਰਦੱਤ ਦਾ ਟੀਕਾ ਪ੍ਰਸਿੱਧ ਹੈ ਜਿਸ ਦਾ ਨਾਂ ਉੱਜਲਾਵ੍ਰਿਤੀ ਹੈ ।

ਹ. ਪੁ.- ਹਿੰ. ਵਿ. ਕੋ. 1 : 362

**ਆਪਤੁਰੀਆ :** ਇਹ ਯੂਨਾਨੀਆਂ ਦਾ ਤਿਉਹਾਰ ਹੈ ਜਿਹੜਾ ਕਦੀਮੀ ਪਿਆਨਪਸੀਅਨ (Pyanopsion - ਅਕਤੂਬਰ-ਨਵੰਬਰ) ਦੇ ਮਹੀਨੇ ਵਿਚ ਮਨਾਇਆ ਜਾਂਦਾ ਸੀ । ਇਹ ਉਤਸਵ ਤਿੰਨ ਦਿਨ ਚਲਦਾ ਸੀ । ਪਹਿਲਾ ਦਿਨ ਦੋਰਪੀਆ (ਸ਼ਾਮ ਦਾ ਭੋਜਨ), ਦੂਸਰਾ ਦਿਨ ਅਨਾਰਾਈਸਿਸ ਅਤੇ ਤੀਸਰਾ ਦਿਨ ਕੂਰੀਉਤਿਸ (ਮੁੰਡਲ) ਅਖਵਾਉਂਦਾ ਸੀ । ਇਸ ਮੌਕੇ ਤੇ ਬੀਤੇ ਸਾਲ ਵਿਚ ਪੈਦਾ ਹੋਏ ਬੱਚਿਆਂ ਨੂੰ ਉਨ੍ਹਾਂ ਦੇ ਪਿਤਾ ਸਰਬਰਾਹ ਜੁੜੀ ਹੋਈ ਪਰ੍ਹਿਆਂ ਦੇ ਸਾਹਮਣੇ ਲਿਜਾ ਕੇ ਸਹੁੰ ਚੁਕਦੇ ਹਨ ਕਿ ਇਹ ਬੱਚੇ ਜਾਇਜ਼ ਬੱਚੇ ਹਨ । ਇਸ ਤੋਂ ਮਗਰੋਂ ਉਨ੍ਹਾਂ ਬੱਚਿਆਂ ਦੇ ਨਾਂ ਰੱਖੇ ਜਾਂਦੇ ਸਨ । ਨੌਜਵਾਨ ਅਤੇ ਨਵੀਆਂ ਵਿਆਹੀਆਂ ਵਹੁਟੀਆਂ ਨੂੰ ਬਰਾਦਰੀਆਂ ਵਿਚ, ਜਿਸ ਨੂੰ ਯੂਨਾਨੀ ਭਾਸ਼ਾ ਵਿਚ ਫ਼ਰਾਰਤੀ ਕਹਿੰਦੇ ਹਨ, ਸ਼ਾਮਲ ਕੀਤਾ ਜਾਂਦਾ ਸੀ ਅਤੇ ਉਨ੍ਹਾਂ ਨੂੰ ਸਮਾਜ ਵਿਚ ਨਵੀਆਂ ਜ਼ਿੰਮੇਵਾਰੀਆਂ ਅਤੇ ਨਵੇਂ ਹੱਕ ਮਿਲਦੇ ਸਨ । ਦੌਰੀਅਨ ਜਾਤੀ ਵਿਚ ਇਹੋ ਜਿਹਾ ਹੀ ਆਪੇਲਾਈ ਨਾਂ ਦਾ ਤਿਉਹਾਰ ਮਨਾਇਆ ਜਾਂਦਾ ਸੀ ।

ਹ. ਪੁ.- ਹਿੰ. ਵਿ. ਕੋ. 1 : 382

**ਆਪ-ਬੀਤੀ :** ਇਹ ਕਿਸੇ ਵੀ ਵਿਅਕਤੀ ਦੀ ਆਪਣੀ ਲਿਖੀ ਜੀਵਨ-ਕਥਾ ਹੁੰਦੀ ਹੈ । ਇਸ ਦੇ ਲਿਖਣ ਦੇ ਕਈ ਮੰਤਵ ਹੋ ਸਕਦੇ ਹਨ । ਆਪ-ਬੀਤੀ ਲਿਖਣਾ ਸੌਖਾ ਕੰਮ ਨਹੀਂ । ਕੁਝ ਲੋਕਾਂ ਦਾ ਖ਼ਿਆਲ ਹੈ ਕਿ ਕੇਵਲ ਉਨ੍ਹਾਂ ਨੂੰ ਹੀ ਆਪ-ਬੀਤੀਆਂ ਲਿਖਣੀਆਂ ਚਾਹੀਦੀਆਂ ਹਨ ਜਿਨ੍ਹਾਂ ਦਾ ਜੀਵਨ ਆਦਰਸ਼ਕ ਜਾਂ ਕਾਫ਼ੀ ਘਟਨਾ-ਭਰਪੂਰ ਰਿਹਾ ਹੋਵੇ । ਆਪ-ਬੀਤੀ ਲਈ ਜ਼ਰੂਰੀ ਸ਼ਰਤਾਂ ਹਨ (1) ਚੰਗਾ ਚੇਤਾ, (2) ਆਪਣੇ ਸਬੰਧੀ ਨਿਰਪੱਖਤਾ, (3) ਸਪਸ਼ਟਤਾ, (4) ਆਪਣੇ ਬਾਬਤ ਬਹੁਤੀਆਂ ਸਲਾਹੁਤਾਂ ਜਾਂ ਬਹੁਤੇ ਸੰਕੋਚ, ਦੋਹਾਂ ਤੋਂ ਹੀ ਬਚੇ ਰਹਿਣ ਦੀ ਸ਼ਕਤੀ (5) ਆਪਣੇ ਜੀਵਨ ਦੀਆਂ ਘਟਨਾਵਾਂ ਨੂੰ ਚੁਣਦਿਆਂ ਇਹ ਵੇਖਣ ਦੀ ਸਮਰਥਾ ਕਿ ਕਲਾ ਦੇ ਪੱਖ ਤੋਂ ਕਿਹੜੀਆਂ ਘਟਨਾਵਾਂ ਪਾਠਕਾਂ ਲਈ ਵੱਧ ਤੋਂ ਵੱਧ ਮਹੱਤਵਪੂਰਨ ਹੋਣਗੀਆਂ (6) ਰੋਚਕ ਲਿਖਣ ਸ਼ੈਲੀ। ਜੀਵਨ ਵਿੱਚ ਅਜਿਹੀਆਂ ਅਤੇ ਖ਼ਾਸ ਕਰਕੇ ਮਹਾਨ ਵਿਅਕਤੀਆਂ ਦੇ ਜੀਵਨ ਵਿਚ ਤਾਂ ਕਈ ਦੱਸਣਯੋਗ ਘਟਨਾਵਾਂ ਹੁੰਦੀਆਂ ਹਨ ਜਿਨ੍ਹਾਂ ਵਿਚ ਪ੍ਰੇਮ ਜਾਂ ਵਿਰੋਧ ਅੰਤਾਂ ਦਾ ਹੁੰਦਾ ਹੈ ਅਰਥਾਤ ਕਾਮ, ਕ੍ਰੋਧ ਆਦਿ ਬਿਰਤੀਆਂ ਦਾ ਖੁਲ੍ਹਾ ਵਰਣਨ ਹੁੰਦਾ ਹੈ । ਉਨ੍ਹਾਂ ਨੂੰ ਛੱਡ ਕੇ ਜੋ ਜੀਵਨੀਆਂ ਲਿਖੀਆਂ ਜਾਂਦੀਆਂ ਹਨ ਉਹ ਬਣਾਵਟੀ ਜਾਪਦੀਆਂ ਹਨ ਅਤੇ ਉਹ ਸੁਭਾਵਕ ਨਹੀਂ ਹੁੰਦੀਆਂ । ਆਪ-ਬੀਤੀ ਨੂੰ ਪੂਰੀ ਤਰ੍ਹਾਂ ਲਿਖਣ ਦੀ ਅਖ਼ਲਾਕੀ ਦਲੇਰੀ ਬਹੁਤ ਘੱਟ ਲੋਕਾਂ ਵਿਚ ਹੁੰਦੀ ਹੈ ਕਿਉਂਕਿ ਇਸ ਤਰ੍ਹਾਂ ਇਕ ਪਾਸੇ ਸਵੈ-ਪੜਤਾਲ ਤੇ ਸਵੈ-ਵਿਸ਼ਲੇਸ਼ਣ ਅਤੇ ਦੂਜੇ ਪਾਸੇ ਸਵੈ-ਪ੍ਰੇਮ ਵਿਚ ਘੋਲ ਪੈਦਾ ਹੁੰਦਾ ਹੈ । ਇਸ ਖਿੱਚੋਤਾਣ ਨੂੰ ਸੰਸਾਰ ਦੀਆਂ ਕੁਝ ਮਹਾਨ ਆਪ-ਬੀਤੀਆਂ ਵਿਚ ਪੂਰੀ ਤਰ੍ਹਾਂ ਅਨੁਭਵ ਕਰਕੇ ਪੇਸ਼ ਕੀਤਾ ਗਿਆ ਹੈ । ਇਹ ਆਪ-ਬੀਤੀਆਂ ਸਾਹਿਤ ਦੀਆਂ ਮਹਾਨ ਰਚਨਾਵਾਂ ਅਤੇ ਕਲਾਤਮਕ ਪੁਸਤਕਾਂ ਬਣ ਗਈਆਂ ਹਨ ।

ਇਸ ਤੋਂ ਉਲਟ ਕਈ ਆਪ-ਬੀਤੀਆਂ ਕੇਵਲ ਘਟਨਾਵਾਂ ਦਾ ਸੰਗ੍ਰਹਿ ਜਾਂ ਬਾਹਰਲੇ ਵਿਹਾਰੀ ਜੀਵਨ ਦੇ ਘਟੀਆ ਵਰਨਣ ਦੀ ਸੂਚੀ ਹੀ ਬਣ ਜਾਂਦੀਆਂ ਹਨ । ਉਨ੍ਹਾਂ ਵਿਚ ਅਜਿਹੇ ਅੰਸ਼ ਬਹੁਤ ਘੱਟ ਹੁੰਦੇ ਹਨ ਜਿਨ੍ਹਾਂ ਵਿਚ ਪਾਠਕ ਨੂੰ ਵੀ ਉਤਨਾ ਹੀ ਸਵਾਦ ਆਵੇ । ਐਪਰ ਅਜਿਹੀਆਂ ਪੁਸਤਕਾਂ ਦਾ ਇਤਿਹਾਸਕ ਮੁੱਲ ਵੀ ਹੁੰਦਾ ਹੈ । ਇਹ ਸਾਡੀ ਜਾਣਕਾਰੀ ਵਿਚ ਵਾਧਾ ਕਰਦੀਆਂ ਹਨ । ਇਬਨ ਬਤੂਤਾ, ਹਿਊਨਸਾਂਗ, ਅਲ ਬੈਰੂਨੀ, ਫ਼ਾਹਿਯਾਨ, ਨਿਕੋਲਾਉ ਮਾਨੂਚੀ, ਨਿਕੀ-ਤਿਨ ਨੈਨਸਿੰਗ, ਤੈਨਸਿੰਗ ਆਦਿ ਦੇ ਯਾਤਰਾ ਜਾਂ ਚੜ੍ਹਾਈਆਂ ਦਾ ਵਰਣਨ ਆਪ-ਬੀਤੀਆਂ ਅਤੇ ਅਭੁੱਲ ਯਾਦਾਂ ਦੀਆਂ ਚੰਗੀਆਂ ਉਦਾ-ਹਰਣਾਂ ਹਨ। ਚਿੱਠੀਆਂ ਤੇ ਡਾਇਰੀਆਂ ਦੇ ਸੰਗ੍ਰਹਿ ਵੀ ਇਸੇ ਸ਼ਰੇਣੀ ਵਿਚ ਆਉਂਦੇ ਹਨ । ਫਿਰ ਵੀ ਉਨ੍ਹਾਂ ਵਿਚ ਨਿੱਜੀ ਤੱਤ ਬਹੁਤ ਹੁੰਦੇ ਹਨ । ਗੇਟੇ ਨੇ ਇਸੇ ਲਈ ਆਪਣੀ ਜੀਵਨੀ ਦਾ ਨਾਂ 'ਡਿਸ਼ਟੁੰਗ ਉਂਡ, ਵਾਹਰੀਟ' (Dichtungund Wahrheit-ਕਵਿਤਾ ਤੇ ਸੱਚ) ਰੱਖਿਆ ਸੀ । ਪੈਪੀਜ਼ ਨੇ ਅੰਗਰੇਜ਼ੀ ਵਿਚ ਬਹੁਤ ਸੋਹਣੀਆਂ ਡਾਇਰੀਆਂ ਲਿਖੀਆਂ ।

ਬਦੇਸ਼ੀ ਲੇਖਕਾਂ ਦੀਆਂ ਵਧੀਆ ਆਪ-ਬੀਤੀਆਂ ਵਿਚ ਇਕ ਕਿਸਮ ਅਪਰਾਧ ਦੇ ਇਕਬਾਲ ਦੇ ਸਾਹਿਤ ਦੀ ਵੀ ਹੈ । ਇਸ ਵਿਚ ਸੇਂਟ ਅਗਸਟਿਨ (354-430) ਦੇ 'ਕਨਫੈਸ਼ਨਜ਼', ਰੂਸੋ ਦੇ 'ਕਨਫੈਸ਼ਨਜ਼',

ਡੀ ਕੁਇੰਸੀ ਦੀ 1821 ਵਿਚ ਛਪੀ 'ਕਨਫੈਸ਼ਨਜ਼ ਆਫ ਐਨ ਓਪੀਅਮਈਟਰ' ਆਦਿ ਆਪ-ਬੀਤੀਆਂ ਆਉਂਦੀਆਂ ਹਨ । ਅਲਫ਼ੇਦ ਮਸੇ ਦੀ ਫਰਾਂਸੀਸੀ ਵਿਚ ਲਿਖੀ ਮਸ਼ਹੂਰ ਆਪ-ਬੀਤੀ, ਆਸਕਰ ਵਾਈਲਡ ਦੀ 'ਡੀ ਪ੍ਰੋਫੀਡਿੰਸ' (De Profundies), ਲਿਉ ਟਾਲਸਟਾਏ ਦੀ ਆਪ-ਬੀਤੀ ਦੇ ਰੂਪ ਵਿਚ ਲਿਖੀ ਡਾਇਰੀ, ਆਂਦਰ ਜੋਹਨ ਦੇ ਜਨਰਲ, ਏਥਿਲ ਮੈਨਿਨ ਦੇ 'ਕਨਫੈਸ਼ਨਜ਼ ਐਂਡ ਇੰਪ੍ਰੈਸ਼ਨਜ਼' ਇਸੇ ਕਿਸਮ ਦੀਆਂ ਰਚਨਾਵਾਂ ਹਨ ।

ਆਪ-ਬੀਤੀਆਂ ਦੀਆਂ ਤਿੰਨ ਕਿਸਮਾਂ ਹੋ ਸਕਦੀਆਂ ਹਨ –

(1) ਉਹ ਕਹਾਣੀਆਂ ਜੋ ਕੋਈ ਵਿਅਕਤੀ ਆਪਣੀਆਂ ਪੁਰਾਣੀਆਂ ਯਾਦਾਂ ਦੇ ਰੂਪ ਵਿਚ ਸੁਣਾਏ, (2) ਅਜਿਹੀਆਂ ਗੱਲਾਂ ਦਾ ਸੰਗ੍ਰਹਿ ਜੋ ਸਿਰਫ਼ ਮਿੱਤਰਾਂ ਨਾਲ ਇਕਾਂਤ ਵਿਚ ਹੀ ਕੀਤੀਆਂ ਜਾ ਸਕਣ, (3) ਇਹੋ ਜਿਹੀਆਂ ਗੱਲਾਂ ਜੋ ਮਿੱਤਰਾਂ ਨੂੰ ਦਸਦਿਆਂ ਸ਼ਰਮ ਆਵੇ । ਕੁਝ ਆਪ-ਬੀਤੀਆਂ ਇਸ ਲਈ ਮਨੋਰੰਜਕ ਹੁੰਦੀਆਂ ਹਨ ਕਿ ਉਨ੍ਹਾਂ ਨਾਲ ਕਿਸੇ ਦੇ ਆਪਣੇ ਅਨੁਭਵ ਪਰਗਟ ਹੁੰਦੇ ਹਨ ਜਿਵੇਂ- ਜਾਰਜ ਫਾਕਸ ਕੁਐਕਰ ਜਾਂ ਪ੍ਰਿੰਸ ਕ੍ਰੋਪਾਟਕਨ ਜਾਂ ਕਾਰਡੀਨਲ ਨਿਊਮੈਨ ਜਾਂ ਸਟੀਵੇਨ ਸਕੈਂਡਰ ਦੀਆਂ ਆਪ-ਬੀਤੀਆਂ । ਕਈ ਆਪ-ਬੀਤੀਆਂ ਇਸ ਲਈ ਮਸ਼ਹੂਰ ਹੁੰਦੀਆਂ ਹਨ ਕਿ ਉਹ ਮਸ਼ਹੂਰ ਮਨੁੱਖਾਂ ਜਾਂ ਉਨ੍ਹਾਂ ਨਾਲ ਸਬੰਧਤ ਵਿਅਕਤੀਆਂ ਦੀਆਂ ਹੁੰਦੀਆਂ ਹਨ ਜਿਵੇਂ ਮੁਗ਼ਲ ਬਾਦਸ਼ਾਹ ਬਾਬਰ ਦਾ 'ਬਾਬਰ-ਨਾਮਾ' (1483-1530), ਹਿਟਲਰ ਦਾ 'ਮੀਨ ਕਾਫ਼', ਮਾਦਮੋ-ਜ਼ੇਲ ਦਾ ਰੇਮੂਸੇਤ (ਨੈਪੋਲੀਅਨ ਦੀ ਪ੍ਰੇਮਕਾ), ਚਰਚਿਲ, ਜਾਰਜ ਸੈਂਡ, ਅੱਨਾ ਪਾਵਲੋਵਾ, ਮੇਰੀ ਬਾਸ਼ਕੀਰਤਸੇਫ, ਬੋਦਲੇਯਰ, ਸਮਰਸੈਟ ਮਾਮ ਆਦਿ ਦੀਆਂ ਡਾਇਰੀਆਂ, ਨੋਟ ਬੁੱਕਾਂ ਆਦਿ ।

ਯੂਰਪ ਦੀਆਂ ਪੁਰਾਣੀਆਂ ਆਪ-ਬੀਤੀਆਂ ਵਿਚੋਂ ਮਸ਼ਹੂਰ ਆਪ-ਬੀਤੀ ਰੋਮਨ ਜੇਤੂ ਜੂਲੀਅਸ ਦੀ ਹੈ । ਅਜੋਕੇ ਸਮੇਂ ਦੀਆਂ ਸਵਾਦਲੀਆਂ ਆਪ-ਬੀਤੀਆ ਵਿਚੋਂ ਜਰਮਨੀ ਦੇ ਬਾਦਸ਼ਾਹ ਵਿਲਹੈਲਮ ਕੈਸਰ ਦੀ ਆਪ-ਬੀਤੀ ਹੈ ।

ਭਾਰਤ ਦੇ ਕੁਝ ਮਹਾਨ ਵਿਅਕਤੀਆਂ ਦੀਆਂ ਮਸ਼ਹੂਰ ਆਪ-ਬੀਤੀਆਂ ਵਿਚੋਂ ਮਹਾਤਮਾ ਗਾਂਧੀ ਦੀ 'ਮਾਈ ਅਕਸਪੈਰੀਮੈਂਟਸ ਵਿਦ ਟਰੁੱਥ' ਜੋ ਪਹਿਲਾਂ ਗੁਜਰਾਤੀ ਅਤੇ ਅੰਗਰੇਜ਼ੀ ਵਿਚ ਲਿਖੀ ਗਈ ਸੀ ਅਤੇ ਜਵਾਹਰ ਲਾਲ ਨਹਿਰੂ ਦੀ ਆਪ-ਬੀਤੀ ਵਰਣਨਯੋਗ ਹਨ । ਇਨ੍ਹਾਂ ਦੋਹਾਂ ਦਾ ਪੰਜਾਬੀ ਵਿਚ ਅਨੁਵਾਦ ਹੋ ਚੁਕਾ ਹੈ । ਭਾਰਤ ਦੀਆਂ ਸਾਰੀਆਂ ਭਾਸ਼ਾਵਾਂ ਵਿਚ ਆਪਣੇ ਜੀਵਨ ਸਬੰਧੀ ਲਿਖਿਆ ਸਾਹਿਤ ਮਿਲਦਾ ਹੈ ਜਿਵੇਂ- ਰਵਿੰਦਰ ਨਾਥ-ਠਾਕੁਰ ਦੀ ਬੰਗਾਲੀ ਵਿਚ ਲਿਖੀ ਜੀਵਨ-ਸਿਮ੍ਰਤੀ, ਮਰਾਠੀ ਵਿਚ ਸਾਵਰਕਰ ਦੀ 'ਮਾਝੀ ਜਨਮਠੇਪ', 'ਥੋਂਡੋ ਕੇਸ਼ਵ ਕਾਰਵੇ ਦੀ 'ਆਤਮਕਥਾ', ਰਾਮਾਬਾਈ ਰਾਨਾਡੇ ਦੀ 'ਆਮ੍ਹਚਯਾ ਆਯੁਸ਼ਯਾਂਤੀਲ ਕਾਹੀਂ ਆਠਵਣੀਂ', ਪਰਮਾਨੰਦ ਕੋਸੰਬੀ ਦੀ 'ਨਿਵੇਦਨ', ਗੁਜਰਾਤੀ ਵਿਚ ਕਾਕਾ ਕਾਲੇਲਕਰ ਦੀ 'ਆਤੇਰਾਤੀ ਦੀਵਾਲੋ' ਅਤੇ ਹਿੰਡਲਗਾਨੁ ਪ੍ਰਸ਼ਾਦ ਦੀ 'ਸੀਧੀ ਚੜ੍ਹਾਨ'' ਅਤੇ ਕੇ. ਐਮ. ਮੁਨਸ਼ੀ ਦੀ 'ਪ੍ਰਸਿੱਧੀ ਕੀ ਖੋਜ ਮੇਂ', ਮਲਿਆਲਮ ਵਿਚ ਸਰਦਾਰ ਪਨਿਕਰ ਦੀ ਆਪ-ਬੀਤੀ, ਉਰਦੂ ਵਿਚ 'ਮੌਲਾਨਾ ਆਜ਼ਾਦ ਦੀ ਕਹਾਨੀ- ਉਨ ਕੀ ਜ਼ਬਾਨੀ, ਪੰਜਾਬੀ ਵਿਚ ਪ੍ਰਿੰਸੀਪਾਲ ਤੇਜਾ ਸਿੰਘ ਦੀ 'ਆਰਸੀ', ਨਾਨਕ ਸਿੰਘ ਦੀ 'ਮੇਰੀ ਦੁਨੀਆਂ', ਗੁਰਬਖ਼ਸ਼ ਸਿੰਘ ਪ੍ਰੀਤਲੜੀ ਦੀ 'ਮੇਰੀਆਂ ਅਭੁੱਲ ਯਾਦਾਂ', ਮਾਸਟਰ ਤਾਰਾ ਸਿੰਘ ਦੀ 'ਮੇਰੀ ਯਾਦ', ਬੰਗਾਲੀ ਵਿਚ ਕਈ ਇਨਕਲਾਬੀਆਂ ਤੇ ਸੁਭਾਸ਼ ਚੰਦਰ ਬੋਸ ਆਦਿ ਦੀਆਂ ਆਪ-ਬੀਤੀਆਂ ਪੜ੍ਹਨਯੋਗ ਹਨ ।

**ਆਪਲੇਈਅਸ, ਲੂਕੀਅਸ** : ਵੇਖੋ, ਐਪੂਲੀਅਸ

**ਆਪੇਲੀਜ਼** : ਇਹ ਪੁਰਾਣੇ ਜ਼ਮਾਨੇ ਵਿਚ ਪੱਛਮੀ ਜਗਤ ਦਾ ਸਭ ਤੋਂ ਮਹਾਨ ਚਿੱਤਰਕਾਰ ਸੀ ਜੋ ਚੌਥੀ ਸਦੀ ਈ. ਪੂ. ਵਿਚ ਪੈਦਾ ਹੋਇਆ । ਇਹ ਮਕਦੂਨੀਆ ਦੇ ਫ਼ਿਲਪ ਤੇ ਉਸਦੇ ਪੁੱਤਰ ਸਿਕੰਦਰ ਦਾ ਸਮਕਾਲੀ ਤੇ ਮਕਦੂਨੀਆ ਦਾ ਦਰਬਾਰੀ ਕਲਾਕਾਰ ਸੀ । ਇਸ ਨੇ ਹਥਿਆਰਬੰਦ ਸਿਕੰਦਰ ਦੀ ਇਕ ਤਸਵੀਰ ਬਣਾਈ ਹੈ ਜੋ ਲਿਸੀਪਸ ਦੇ ਬਣਾਏ ਸਿਕੰਦਰ ਦੇ ਉਸ ਬੁੱਤ ਵਾਂਗ ਹੀ ਕਲਾ ਦੀ ਮਹਾਨ ਕਿਰਤ ਹੈ ਜਿਸ ਵਿਚ ਸਿਕੰਦਰ ਦੇ ਹੱਥ ਵਿਚ ਭਾਲਾ ਫੜਿਆ ਹੋਇਆ ਹੈ । ਭਾਵੇਂ ਮਕਦੂਨੀਆ ਵਿਚ ਬਣਾਈਆਂ ਤਸਵੀਰਾਂ ਵਿਚੋਂ ਅੱਜਕੱਲ੍ਹ ਅਸਲ ਜਾਂ ਨਕਲ ਦੇ ਰੂਪ ਵਿਚ ਕੋਈ ਨਹੀਂ ਮਿਲਦੀ ਪਰ ਉਨ੍ਹਾਂ ਦੇ ਨਾਂ ਅਤੇ ਪ੍ਰਸ਼ੰਸਾ ਅਜੇ ਤੀਕ ਪੁਰਾਣੇ ਇਤਿਹਾਸ ਵਿਚ ਸੁਰੱਖਿਅਤ ਹੈ ।

**ਆਫ਼ਰੀਨ ਲਾਹੌਰੀ** : ਇਹ ਲਾਹੌਰ ਦੇ ਫ਼ਾਰਸੀ ਦੇ ਇਕ ਪ੍ਰਸਿੱਧ ਕਵੀ ਦਾ ਉਪਨਾਮ ਸੀ ਜਿਸ ਦਾ ਨਾਂ ਫ਼ਕੀਰੁੱਲਾਹ ਸੀ । ਇਸ ਦੇ ਜਨਮ ਦੇ ਸੰਨ ਦਾ ਪੱਕਾ ਪਤਾ ਨਹੀਂ ਮਿਲਦਾ; ਅੰਦਾਜ਼ਾ ਸੰਨ 1660 (1070 ਹਿ.) ਦੇ ਲਾਗੇ ਚਾਗੇ ਦਾ ਹੈ ।

ਗ਼ੁਲਾਮ ਅਲੀ ਆਜ਼ਾਦ ਨੇ ਲਿਖਿਆ ਹੈ ਕਿ ਆਫ਼ਰੀਨ ਨੇ ਮਸਨਵੀ ਹੀਰ ਰਾਂਝਾ ਤੋਂ ਬਿਨਾਂ 'ਅੰਬਾਨਿ ਮਅਰਫ਼ਤ' ਨਾਂ ਦੀ ਇਕ ਹੋਰ ਮਸਨਵੀ ਲਿਖੀ ਸੀ । 'ਆਜ਼ਾਦ' ਨੇ ਦਸਿਆ ਹੈ ਕਿ ਮੈਂ ਆਫ਼ਰੀਨ ਦਾ ਦੀਵਾਨ ਵੀ ਵੇਖਿਆ ਹੈ ਜਿਸ ਵਿਚ ਕਸੀਦੇ ਤੇ ਗ਼ਜ਼ਲਾਂ ਸਨ ।

ਸ਼ਾਹ ਆਫ਼ਰੀਨ ਦਾ ਇਕ ਸ਼ਾਗਿਰਦ ਹਕੀਨ ਬੇਗ ਖ਼ਾਂ 'ਲਾਹੌਰੀ' ਸੀ। ਇਸ ਨੇ ਆਪਣੇ ਤਜ਼ਕਰੇ 'ਮੁਰਦੁਮਿ ਦੀਦਾ' ਵਿਚ ਆਫ਼ਰੀਨ ਦਾ ਹਾਲ ਖੋਲ ਕੇ ਦਿੱਤਾ ਹੈ । ਦੱਸਿਆ ਜਾਂਦਾ ਹੈ ਕਿ ਲਾਹੌਰ ਦੇ ਸਾਰੇ ਸੂਬੇਦਾਰ ਖ਼ਾਸ ਤੌਰ ਤੇ ਸੈਫ਼ੁਦੌਲਾ ਅਬਦੁੱਸਮਦ ਖ਼ਾਂ ਬਹਾਦੁਰ, ਦਲੇਰ ਜੰਗ ਅਤੇ ਉਸ ਦਾ ਪੁੱਤਰ ਜ਼ਕਰੀਆ ਖ਼ਾਂ ਬਹਾਦੁਰ ਇਸ ਦੀ ਬਹੁਤ ਇੱਜ਼ਤ ਕਰਦੇ ਸਨ । 'ਆਫ਼ਰੀਨ' ਦਾ ਦੁਨੀਆ ਵੱਲ ਬਹੁਤ ਘੱਟ ਧਿਆਨ ਸੀ । ਇਹ ਘਰ ਵਿਚ ਮਸਤ ਰਹਿੰਦਾ ਸੀ । ਇਹ ਨਾ ਅਮੀਰ ਲੋਕਾਂ ਕੋਲ ਜਾਂਦਾ ਸੀ ਤੇ ਨਾ ਹੀ ਉਨ੍ਹਾਂ ਦੀ ਵਡਿਆਈ ਕਰਦਾ ਸੀ । ਇਹ ਸ਼ਾਹ ਆਲਮਗੀਰ ਦੇ ਜ਼ਮਾਨੇ ਦੇ ਸ਼ਾਇਰਾਂ ਵਿਚੋਂ ਸੀ । ਇਹ ਸ਼ਾਇਰੀ ਵਿਚ ਮਿਰਜ਼ਾ ਸਾਹਿਬ ਅਤੇ ਨਾਸਿਰ ਅਲੀ ਸਰਸੰਦੀ ਦੀ ਪੈਰਵੀ ਕਰਦਾ ਸੀ ।

ਇਸ ਨੇ ਤਿੰਨ ਮਸਨਵੀਆਂ ਲਿਖੀਆਂ :-

(1) 'ਅਬਜਦਿ ਫ਼ਿਕਰ'- ਇਹ ਆਲਮਗੀਰ ਦੇ ਜ਼ਮਾਨੇ ਵਿਚ ਲਿਖੀ ਗਈ ਸੀ ।

(2) 'ਅੰਬਾਨਿ ਮਅਰਫ਼ਤ'- ਇਹ ਬਹਾਦਰ ਸ਼ਾਹ ਦੇ ਜ਼ਮਾਨੇ ਵਿਚ ਲਿਖੀ ਗਈ ਸੀ ।

(3) 'ਮਸਨਵੀ ਹੀਰ ਰਾਂਝਾ'- ਇਹ ਫ਼ਰੁੱਖਸਿਅਰ ਦੇ ਜ਼ਮਾਨੇ ਵਿਚ ਲਿਖੀ ਗਈ ਸੀ ।

ਆਫ਼ਰੀਨ ਲਾਹੌਰੀ ਦੀ ਕਵਿਤਾ ਵਿਚ ਰਸ, ਪਕਿਆਈ, ਮਿਠਾਸ, ਜਜ਼ਬਾ ਅਤੇ ਰਮਜ਼ ਦੀ ਡੂੰਘਾਈ ਸ਼ਲਾਘਾਯੋਗ ਹਨ । ਇਸ ਦਾ ਸਾਦਾ ਤੇ ਸਰਲ ਬਿਆਨ ਵਲਵਲੇ ਤੇ ਰਾਗ ਨਾਲ ਛਲਕਦਾ ਹੈ। ਇਸ ਦੀ ਸਾਹਿਤਕ ਕਾਰੀਗਰੀ, ਡੂੰਘੇ ਖ਼ਿਆਲ ਅਤੇ ਕਵਿਤਾ ਦਾ ਸੰਕੋਚ ਇਸ ਦੇ ਇਕ ਸੁਲਝੇ ਹੋਏ ਮਹਾਨ ਕਵੀ ਹੋਣ ਦਾ ਸਬੂਤ ਦਿੰਦੇ ਹਨ ।

ਇਸ ਦਾ ਦੀਵਾਨ ਬੜਾ ਵੱਡਾ ਸੀ ਜਿਸ ਵਿਚ ਗ਼ਜ਼ਲਾਂ ਤੇ ਕਸੀਦੇ ਸਨ। ਸ਼ਿਅਰਾਂ ਦੀ ਗਿਣਤੀ ਪੰਜ ਤੇ ਛੇ ਹਜ਼ਾਰ ਦੇ ਵਿਚਕਾਰ ਹੈ ।

ਇਹ ਆਪਣੇ ਵਕਤ ਦਾ ਬੜਾ ਵੱਡਾ ਵਿਦਵਾਨ ਕਵੀ ਸੀ । ਸ਼ਾਇਰੀ ਦੇ ਨਾਲ ਇਹ ਰਮਲ ਵੀ ਜਾਣਦਾ ਸੀ ।

-ਲੋਕ ਚੰਦ

**ਆਬਨੂਸ** : ਇਹ ਡਾਈਸਪਰਸ (Diospyros) ਪ੍ਰਜਾਤੀ ਅਤੇ ਐਬੀਨੇਸੀ (Ebenaceae) ਕੁਲ ਦੇ ਦਰਖ਼ਤਾਂ ਦੀ ਲੱਕੜੀ ਹੈ । ਇਸ ਦੇ ਦਰਖ਼ਤ ਸੰਸਾਰ ਦੇ ਗਰਮ ਇਲਾਕਿਆਂ ਵਿਚ ਬਹੁਤ ਫੈਲੇ ਹੋਏ ਹਨ। ਆਬਨੂਸ ਦੀ ਸਭ ਤੋਂ ਵਧੀਆ ਕਿਸਮ ਦੀ ਲੱਕੜੀ ਬਹੁਤ ਗੂੜ੍ਹੇ ਕਾਲੇ ਰੰਗ ਦੀ ਅਤੇ ਉਸ ਦੇ ਤਣੇ ਦੇ ਅੰਦਰਲੇ ਹਿੱਸੇ ਦੀ ਹੁੰਦੀ ਹੈ । ਆਬਨੂਸ ਦੀ ਲੱਕੜੀ ਰੰਗ, ਚੱਲਣਸਾਰਤਾ, ਤਕੜਾਈ ਅਤੇ ਪਾਲਸ਼ ਹੋ ਜਾਣ ਕਾਰਨ ਕੈਬਨ, ਹਾਰਮੋਨੀਅਮ ਦੀਆਂ ਸੁਰਾਂ, ਚਾਕੂਆਂ ਦੇ ਦਸਤਿਆਂ ਅਤੇ ਮੀਨਾਕਾਰੀ ਆਦਿ ਲਈ ਵਰਤੀ ਜਾਂਦੀ ਹੈ । ਭਾਰਤ ਅਤੇ ਲੰਕਾ ਵਿਚ ਸਭ ਤੋਂ ਵਧੀਆ ਆਬਨੂਸ ਡਾਈਸਪਰਸ ਐਬੀਨਮ (Diospyros ebenum) ਤੋਂ ਪ੍ਰਾਪਤ ਕੀਤਾ ਜਾਂਦਾ ਹੈ । ਇਸ ਦਰਖ਼ਤ ਦਾ ਤਣਾ ਪਤਲਾ ਅਤੇ ਛਿਲਕਾ ਕਾਲਾ ਸੜਿਆ ਹੋਇਆ ਦਿਖਾਈ ਦਿੰਦਾ ਹੈ । ਛਿਲਕੇ ਦੇ ਹੇਠਾਂ ਤਣੇ ਦੇ ਵਿਚਕਾਰਲੇ ਹਿੱਸੇ ਤੋਂ ਬਾਹਰ ਬਾਹਰ ਲਕੜੀ ਬਿਲਕੁਲ ਚਿੱਟੀ ਹੁੰਦੀ ਹੈ । ਇਸ ਦਰਖ਼ਤ ਦਾ ਆਬਨੂਸ ਵਧੀਆ ਅਤੇ ਗੂੜ੍ਹੀ ਕਲੱਤਣ ਕਰਕੇ ਹੋਰ ਸਭ ਕਿਸਮਾਂ ਨਾਲੋਂ ਚੰਗਾ ਸਮਝਿਆ ਜਾਂਦਾ ਹੈ । ਭਾਵੇਂ ਦਰਖ਼ਤ ਦੇ ਕੇਵਲ ਵਿਚਕਾਰਲੇ ਹਿੱਸੇ ਤੋਂ ਹੀ ਆਬਨੂਸ ਨਿਕਲਦਾ ਹੈ ਪਰ ਤਾਂ ਵੀ 30 ਤੋਂ 90 ਸੈਂ. ਮੀ. ਤੱਕ ਵਿਆਸ ਵਾਲੇ ਟੁਕੜੇ ਪ੍ਰਾਪਤ ਕੀਤੇ ਜਾ ਸਕਦੇ ਹਨ । ਪੂਰਬੀ ਭਾਰਤ ਵਿਚ ਬਹੁਤਾ ਕਰਕੇ ਡਾਈਸਪਰਸ ਮੀਲਾਨੋਜ਼ਾਈਲਨ (Diospyros melonoxylon) ਤੋਂ ਪ੍ਰਾਪਤ ਕੀਤਾ ਜਾਂਦਾ ਹੈ । ਇਹ ਦਰਖ਼ਤ 18 ਤੋਂ 24 ਮੀ. ਲੰਬਾ ਅਤੇ 2.5 ਤੋਂ 3.0 ਮੀ. ਮੋਟਾ ਹੁੰਦਾ ਹੈ । ਇਸ ਦੀਆਂ ਸ਼ਾਖ਼ਾਂ ਬੜੀਆਂ ਪੱਕੀਆਂ ਅਤੇ ਬੇਤਰਤੀਬੀਆਂ ਹੁੰਦੀਆਂ ਹਨ । ਪੱਤੇ ਚੌਰਸ ਜਾਂ ਚੌਰਸ ਨੁਕੀਲੇ ਹੁੰਦੇ ਹਨ । ਉੱਤਰੀ ਬੰਗਾਲ ਦੇ ਡਾਈਸਪਰਸ ਟੋਮੈਟੋਸਾ ਆਬਨੂਸ ਦੀ ਲੱਕੜੀ ਕਾਲੀ ਸਖ਼ਤ ਅਤੇ ਬਹੁਤ ਭਾਰੀ ਹੁੰਦੀ ਹੈ । ਭਾਰਤ ਵਿਚ ਇਸ ਲੱਕੜੀ ਦੀ ਇਕ ਹੋਰ ਕਿਸਮ ਮਾਨਟਾਨਾ (D. montana) ਮਿਲਦੀ ਹੈ ਜੋ ਪੀਲੀ, ਸਲੇਟੀ, ਨਰਮ ਪ੍ਰੰਤੂ ਹੰਢਣਸਾਰ ਲੱਕੜ ਪੈਦਾ ਕਰਦੀ ਹੈ। ਲੰਕਾ ਵਿਚ ਜਿਸ ਲੱਕੜੀ ਨੂੰ ਕਾਲਮੈਂਡਰ ਕਿਹਾ ਜਾਂਦਾ ਹੈ ਉਹ ਇਸ ਦੀ ਇਕ ਹੋਰ ਜਾਤੀ ਕੁਇਸਤਾ (D. quesita) ਤੋਂ ਲਈ ਜਾਂਦੀ ਹੈ । ਸੰਘਣੇ ਕਣਾਂ, ਸਖ਼ਤੀ ਅਤੇ ਕਾਲੇ ਟਿਮਕਣਿਆਂ ਵਾਲੇ ਚਮਕਦਾਰ ਭੂਰੇ ਰੰਗ ਕਰਕੇ ਇਹ ਪਲੇਟ ਚੜ੍ਹਾਉਣ ਲਈ ਅਤੇ ਫ਼ਰਨੀਚਰ ਤਿਆਰ ਕਰਨ ਲਈ ਬਹੁਤ ਮੁਫ਼ੀਦ ਸਾਬਤ ਹੋਇਆ ਹੈ । ਅੰਗੋਲਾ ਦੀ ਇਕ ਕਿਸਮ ਡੈਂਡੋ (D. Dendo) ਹੈ ਜੋ 7.5 ਤੋਂ 10.5 ਮੀ. ਉੱਚਾ ਅਤੇ ਜਿਸ ਦੇ ਤਣੇ ਦਾ ਵਿਚਕਾਰਲਾ ਹਿੱਸਾ ਬਹੁਤ ਕਾਲਾ ਅਤੇ ਸਖ਼ਤ ਹੁੰਦਾ ਹੈ । ਇਸ ਨੂੰ ਕਾਲਾ ਆਬਨੂਸ ਕਹਿੰਦੇ ਹਨ । ਇਸੇ ਨੂੰ ਬਿਲੈਂਟ-ਵੁੱਡ, ਗੈਬੂਨ ਲਾਗੋਸ ਕਾਲਾਬਾਰ ਜਾਂ ਨਾਈਜਰ ਆਬਨੂਸ ਵੀ ਕਹਿੰਦੇ ਹਨ । ਜਮਾਇਕਾ ਜਾਂ ਅਮਰੀਕਨ ਆਬਨੂਸ ਅਤੇ ਹਰਾ ਤਜਾਰਤੀ ਆਬਨੂਸ ਬ੍ਰੀਆ ਐਬੀਨਸ (Brya ebenus) ਤੋਂ ਬਣਾਇਆ ਜਾਂਦਾ ਹੈ । ਇਹ ਫਲੀਦਾਰ ਬ੍ਰਿਛ ਜਾਂ ਝਾੜੀ ਹੈ ਜਿਸ ਦਾ ਤਣਾ 10 ਸੈਂ. ਮੀ. ਤੋਂ ਵੱਧ ਕਦੇ ਹੀ ਹੁੰਦਾ ਹੈ । ਇਸ ਦੀਆਂ ਸ਼ਾਖ਼ਾਂ ਲਚਕੀਲੀਆਂ, ਕੰਡੇਦਾਰ ਅਤੇ ਫੁੱਲ ਸੰਗਤਰੀ-ਪੀਲੇ ਰੰਗ ਦੇ ਤੇ ਭਿੰਨੀ ਖ਼ੁਸ਼ਬੂ ਵਾਲੇ ਹੁੰਦੇ ਹਨ । ਇਸ ਦਾ ਵਿਚਕਾਰਲਾ ਹਿੱਸਾ ਗੂੜ੍ਹਾ ਭੂਰਾ, ਪਾਣੀ ਨਾਲੋਂ ਭਾਰਾ, ਬਹੁਤ ਸਖ਼ਤ ਅਤੇ ਪਾਲਿਸ਼ ਨਾਲ ਖ਼ੂਬ ਚਮਕਣ ਵਾਲਾ ਹੁੰਦਾ ਹੈ।

ਟਾਇਰ ਵਿਖੇ ਬਾਹਰੋਂ ਆਉਣ ਵਾਲੀਆਂ ਵਪਾਰਕ ਚੀਜ਼ਾਂ ਵਿਚ ਆਬਨੂਸ ਵੀ ਹੁੰਦਾ ਸੀ । ਹੈਰੋਡੋਟਸ ਆਖਦਾ ਹੈ ਕਿ ਇਥੋਪੀਆ ਵਾਲੇ ਹਰ ਤੀਜੇ ਸਾਲ ਇਸ ਦੀਆਂ 200 ਗੇਲੀਆਂ ਈਰਾਨ ਨੂੰ ਖ਼ਰਾਜ ਵਜੋਂ ਭੇਜਦੇ ਸਨ। ਪੁਰਾਣੇ ਲੋਕ ਸਾਈਪ੍ਰਸ ਅਤੇ ਦਿਆਰ ਵਾਂਗ ਆਬਨੂਸ ਨੂੰ ਵੀ ਬਹੁਤ ਮਜ਼ਬੂਤ ਸਮਝਦੇ ਸਨ । ਗਾਈਅਸ ਸੋਲੀਨਸ ਨੇ ਆਪਣੀ ਪੁਸਤਕ ਪਾਲੀਹਿਸਟਰ ਵਿਚ ਲਿਖਿਆ ਹੈ ਕਿ ਹਿੰਦੁਸਤਾਨੀ ਰਾਜੇ ਇਸ ਨੂੰ ਰਾਜਚਿੰਨ੍ਹ ਅਤੇ ਮੂਰਤੀਆਂ ਬਣਾਉਣ ਲਈ ਵਰਤਦੇ ਸਨ ਅਤੇ ਇਸ ਦੇ ਸ਼ਰਾਬ ਪੀਣ ਦੇ ਪਿਆਲੇ ਵੀ ਬਣਾਉਂਦੇ ਸਨ ਕਿਉਂਕਿ ਖ਼ਿਆਲ ਕੀਤਾ ਜਾਂਦਾ ਸੀ ਕਿ ਆਬਨੂਸ ਜ਼ਹਿਰ ਦੇ ਅਸਰ ਨੂੰ ਦੂਰ ਕਰ ਦਿੰਦਾ ਹੈ ।

ਆਬਨੂਸ ਦੀ ਸਖ਼ਤੀ ਅਤੇ ਕਾਲੇ ਰੰਗ ਕਾਰਨ ਹੀ ਸ਼ਾਇਦ ਇਸ ਬਾਰੇ ਇਹ ਰਵਾਇਤ ਚਲ ਪਈ ਸੀ ਕਿ ਇਸ ਦੇ ਦਰਖ਼ਤ ਨੂੰ ਪੱਤੇ ਅਤੇ ਫਲ ਨਹੀਂ ਲਗਦਾ ਅਤੇ ਕਦੇ ਵੀ ਧੁੱਪ ਇਸ ਉੱਤੇ ਨਹੀਂ ਪੈਂਦੀ । ਇਸ ਰਵਾਇਤ ਦਾ ਜ਼ਿਕਰ ਰਾਬਰਟ ਸਦੇ ਨੇ ਆਪਣੀ ਪੁਸਤਕ 'ਥਾਲਾਬਾ ਦੀ ਡਿਸਟ੍ਰਾਇਰ 1801' (Thalaba the Destroyer-1801) ਵਿਚ ਕੀਤਾ ਹੈ ।

ਹ. ਪੁ.- ਐਨ. ਬ੍ਰਿ. 7 : 886

**ਆਬਿ-ਹਯਾਤ** : ਫ਼ਾਰਸੀ ਸ਼ਬਦ 'ਆਬ' ਦਾ ਅਰਥ ਹੈ ਪਾਣੀ ਤੇ ਅਰਬੀ ਸ਼ਬਦ 'ਹਯਾਤ' ਦੇ ਅਰਥ 'ਜੀਵਨ' ਹਨ, ਅਰਥਾਤ 'ਜੀਵਨ ਦੇਣ ਵਾਲਾ ਪਾਣੀ' । ਸਾਮੀ ਵਿਚਾਰਧਾਰਾ ਅਜਿਹੇ ਪਾਣੀ ਦੀ ਹੋਂਦ ਨੂੰ ਮੰਨਦੀ ਹੈ, ਜਿਸ ਦੇ ਪੀਣ ਨਾਲ ਜੀਵ ਅਮਰ ਹੋ ਜਾਂਦਾ ਹੈ । ਭਾਰਤੀ ਵਿਚਾਰਧਾਰਾ ਵਿਚ ਇਸ ਦਾ ਸਮਾਨ-ਅਰਥੀ ਸ਼ਬਦ 'ਅੰਮ੍ਰਿਤ' ਹੈ ਜੋ ਦੇਵਤਿਆਂ ਤੇ ਦੈਂਤਾਂ ਦੇ ਰਲ ਕੇ ਸਾਗਰ ਨੂੰ ਰਿੜਕਣ ਤੇ ਬਾਕੀ ਤੇਰਾਂ ਰਤਨਾਂ ਨਾਲ ਸਾਗਰ ਵਿਚੋਂ ਨਿਕਲਿਆ ਸੀ ।

ਕਈ ਚਸ਼ਮਿਆਂ ਦੇ ਪਾਣੀ ਦਵਾਈਆਂ ਵਾਲੇ ਗੁਣ ਹੋਣ ਦੇ ਕਾਰਨ ਰੋਗ-ਨਾਸ਼ਕ ਹੁੰਦੇ ਹਨ ਇਨ੍ਹਾਂ ਨੂੰ ਅਲੰਕਾਰਕ ਸ਼ੈਲੀ ਵਿਚ 'ਜੀਵਨ ਦੇਣ ਵਾਲਾ ਪਾਣੀ' ਅਥਵਾ 'ਆਬਿ-ਹਯਾਤ' ਆਖ ਦਿੰਦੇ ਹਨ । ਫਿਰ ਵੀ ਬਹੁਤੀ ਲੁਕਾਈ ਸ਼ਰਧਾ ਵੱਸ ਹੋ ਕੇ ਅਜਿਹੇ ਪਾਣੀਆਂ ਦੀ ਹੋਂਦ ਵਿਚ ਪੱਕਾ ਵਿਸ਼ਵਾਸ ਰੱਖਦੀ ਹੈ । ਇਸਲਾਮੀ ਵਿਚਾਰਧਾਰਾ ਅਨੁਸਾਰ ਆਬਿ-ਹਯਾਤ ਦਾ ਚਸ਼ਮਾ ਘੁੱਪ-ਹਨੇਰੇ ਵਿਚ ਹੈ । ਇਸ ਉੱਤੇ ਖ਼ਵਾਜਾ ਖ਼ਿਜ਼ਰ ਦਾ ਕਬਜ਼ਾ ਹੈ ਜਿਸ ਨੇ ਇਹ ਪਾਣੀ ਪੀਤਾ ਹੋਇਆ ਹੈ । ਇਸੇ ਕਾਰਨ ਉਹ ਸਦਾ ਲਈ ਅਮਰ ਹੈ । ਪ੍ਰਾਚੀਨ ਮੁਸਲਮਾਨ ਇਤਿਹਾਸਕਾਰਾਂ ਅਨੁਸਾਰ ਖ਼ਿਜ਼ਰ ਜੁਲਕਰਨਲ ਅਥਵਾ ਸਿਕੰਦਰ ਦਾ ਵਜ਼ੀਰ ਸੀ । ਉਹ ਆਬਿ-ਹਯਾਤ ਦਾ ਚਸ਼ਮਾ ਲੱਭਣ ਵਿਚ ਸਫ਼ਲ ਹੋ ਗਿਆ, ਜਦੋਂ ਕਿ ਉਸ ਦਾ ਮਾਲਕ (ਸਿਕੰਦਰ) ਅਸਫ਼ਲ ਰਿਹਾ ਸੀ । ਇਉਂ ਜਾਪਦਾ ਹੈ ਕਿ ਇਸ ਕਹਾਣੀ ਦਾ ਆਧਾਰ ਯੂਨਾਨੀ ਵਿਚ 300 ਈ. ਦੇ ਲਗਭਗ ਲਿਖਿਆ ਗਿਆ ਸਿਕੰਦਰ ਦਾ ਕਿੱਸਾ ਹੈ ਜਿਸ ਅਨੁਸਾਰ ਉਸ ਦੇ ਰਸੋਈਏ ਇਦਰੀਸ ਨੇ ਇਤਫ਼ਾਕ ਨਾਲ ਹੀ ਇਹ ਚਸ਼ਮਾ ਲੱਭਿਆ । ਉਹ ਲੂਣ ਲਾ ਕੇ ਰੱਖੀ ਇਕ ਮੱਛੀ ਨੂੰ ਇਸ ਦੇ ਚਸ਼ਮੇ ਦੇ ਪਾਣੀ ਵਿਚ ਸਾਫ਼ ਕਰਨ ਲੱਗਾ ਸੀ ਕਿ ਮੱਛੀ ਜ਼ਿੰਦਾ ਹੋ ਕੇ ਹੱਥੋਂ ਨਿਕਲ ਗਈ । ਇਦਰੀਸ ਨੇ ਵੀ ਦੋ ਘੁੱਟ ਪਾਣੀ ਪੀ ਲਿਆ ਤੇ ਸਦਾ ਲਈ ਅਮਰ ਹੋ ਗਿਆ । ਸਿਕੰਦਰ ਉਸ ਚਸ਼ਮੇ ਨੂੰ ਢੂੰਡਣ ਤੇ ਵੀ ਨਾ ਲੱਭ ਸਕਿਆ । ਈਰਖਾ ਵਸ ਹੋ ਕੇ ਉਸ ਨੇ ਇਦਰੀਸ ਨੂੰ ਸਮੁੰਦਰ ਵਿਚ ਸੁੱਟ ਦਿੱਤਾ, ਜਿਸ ਤੋਂ ਉਹ ਸਮੁੰਦਰ ਦਾ ਦੇਵਤਾ ਬਣ ਗਿਆ । ਇਹ ਹੈ ਉਹ ਮੂਲ ਕਹਾਣੀ ਜਿਹੜੀ ਸ਼ਾਮ ਥਾਣੀ ਹੁੰਦੀ ਅਰਬ ਵਿਚ ਪੁੱਜੀ ਅਤੇ ਜਿਸ ਦਾ

ਥੋੜ੍ਹਾ ਜਿਹਾ ਸੰਕੇਤ ਕੁਰਾਨ ਵਿਚ ਵੀ ਮਿਲਦਾ ਹੈ (ਸੂਰਤ 18, ਆਇਤ 59-63)। ਦਾਰਸ਼ਨਿਕ ਦ੍ਰਿਸ਼ਟੀ ਤੋਂ ਦੇਖਿਆਂ 'ਆਬਿ-ਹਯਾਤ' ਮਨੁੱਖ ਦੀ ਸਦੀਵਤਾ ਪ੍ਰਾਪਤ ਕਰਨ ਦੀ ਤਾਂਘ ਦਾ ਹੀ ਸਹਿਲ ਜਿਹਾ ਸਾਧਨ ਹੈ ਜੋ ਉਸ ਦੀ ਕਲਪਨਾ ਨੇ ਪਾਰਸ ਰਸਾਇਣ ਆਦਿ ਵਸਤਾਂ ਵਾਂਗ ਕਲਪ ਲਿਆ ਹੈ।

ਹ. ਪੁ.- ਐਨ. ਰਿ. ਐਥਿ.

**ਆਬੂ ਪਰਬਤ** : ਰਾਜਸਥਾਨ ਦੀ ਗਰਮੀਆਂ ਦੀ ਰਾਜਧਾਨੀ ਅਤੇ ਅਰਾਵਲੀ ਪਰਬਤ ਦੀ ਸਭ ਤੋਂ ਉੱਚੀ ਚੋਟੀ ਹੈ ਜਿਹੜਾ ਜੈਨੀਆਂ ਦਾ ਸਭ ਤੋਂ ਵੱਡਾ ਤੀਰਥ ਵੀ ਹੈ। ਅਰਾਵਲੀ ਪਰਬਤ ਲੜੀਆਂ ਦੇ ਧੁਰ ਦੱਖਣ-ਪੱਛਮੀ ਸਿਰੇ ਉੱਤੇ ਗ੍ਰੇਨਾਈਟ ਦੀਆਂ ਚਟਾਨਾਂ ਦੇ ਸਮੂਹ ਦੇ ਰੂਪ ਵਿਚ ਬਣਿਆ ਹੋਇਆ ਆਬੂ ਪਰਬਤ ਪੱਛਮੀ ਬਨਾਸ ਦਰਿਆ ਦੀ ਲਗਭਗ 11 ਕਿ. ਮੀ. ਲੰਮੀ ਚੌੜੀ ਘਾਟੀ ਰਾਹੀਂ ਹੋਰਨਾਂ ਪਰਬਤ-ਲੜੀਆਂ ਤੋਂ ਵੱਖ ਹੋ ਜਾਂਦਾ ਹੈ। ਪਰਬਤ ਦੇ ਉੱਤੇ ਅਤੇ ਪਾਸੇ ਤੇ ਬਣੀਆਂ ਹੋਈਆਂ ਇਤਿਹਾਸਕ ਯਾਦਗਾਰਾਂ, ਧਾਰਮਿਕ ਮੰਦਰ ਅਤੇ ਕਲਾ-ਭਵਨਾਂ ਵਿਚਲੇ ਸ਼ਿਲਪ ਚਿੱਤਰ, ਮੂਰਤੀ ਕਲਾ ਦੇ ਸਦੀਵੀ ਖਜ਼ਾਨੇ ਹਨ। ਇਥੋਂ ਦੀ ਗੁਫ਼ਾ ਵਿਚ ਇਕ ਪੈਰ ਦਾ ਨਿਸ਼ਾਨ ਬਣਿਆ ਹੋਇਆ ਹੈ ਜਿਸ ਨੂੰ ਲੋਕ ਭ੍ਰਿਗੂ ਦੇ ਪੈਰ ਦਾ ਨਿਸ਼ਾਨ ਮੰਨਦੇ ਹਨ। ਪਰਬਤ ਦੇ ਦਰਮਿਆਨ ਸੰਗਮਰਮਰ ਦੇ ਦੋ ਵੱਡੇ ਜੈਨ ਮੰਦਰ ਬਣੇ ਹੋਏ ਹਨ।

24° 36′ ਉ. ਵਿਥ. ; 72° 43′ ਪੂ. ਲੰਬ.

ਹ. ਪੁ.- ਹਿੰ. ਵਿ. ਕੋ. 1 : 389

**ਆਬੇਲ, ਨੀਲਸ ਹੈਨਰਿਕ** : ਇਹ ਨਾਰਵੇ ਦਾ ਹਿਸਾਬ-ਦਾਨ ਸੀ। ਇਸਦਾ ਜਨਮ 5 ਅਗਸਤ, 1802 ਨੂੰ ਹੋਇਆ। ਇਸ ਨੇ ਕ੍ਰਿਸਿਤਿਆਨੀਆ ਯੂਨੀਵਰਸਿਟੀ (ਓਸਲੋ) ਵਿਚ ਸਿੱਖਿਆ ਪ੍ਰਾਪਤ ਕੀਤੀ। ਸੰਨ 1852 ਵਿਚ ਸਰਕਾਰੀ ਵਜ਼ੀਫ਼ਾ ਲੈ ਕੇ ਹਿਸਾਬ ਦੇ ਉੱਚ ਅਧਿਐਨ ਲਈ ਜਰਮਨੀ ਅਤੇ ਫ਼ਰਾਂਸ ਗਿਆ ਪਰ ਆਰਥਕ ਕਾਰਨਾ ਕਰਕੇ 1827 ਈ. ਵਿਚ ਇਸ ਨੂੰ ਨਾਰਵੇ ਮੁੜਨਾ ਪਿਆ ਅਤੇ ਉਥੇ ਹੀ 6 ਅਪ੍ਰੈਲ, 1829 ਨੂੰ ਕੇਵਲ 26 ਵਰ੍ਹਿਆਂ ਦੀ ਉਮਰ ਵਿਚ ਹੀ ਇਸ ਦੀ ਮੌਤ ਹੋ ਗਈ। ਇਸ ਨੇ ਇੰਨੇ ਥੋੜ੍ਹੇ ਸਮੇਂ ਵਿਚ ਹੀ ਹਿਸਾਬ ਨੂੰ ਵੱਡੀ ਦੇਣ ਦਿਤੀ ਹੈ, ਸਮੀਕਰਨਾਂ (equations) ਦੇ ਸਿਧਾਂਤਾਂ ਵਿਚ ਇਸ ਨੇ ਪੰਜ ਦੀ ਪੰਜ ਤਾਕਤ ($5^5$) ਦੇ ਵਿਆਪਕ ਸਮੀਕਰਨ (General equation) ਦੇ ਹੱਲ ਨੂੰ ਅਸੰਭਵ ਸਾਬਤ ਕੀਤਾ ਤੇ ਇਹ ਸਾਬਤ ਕੀਤਾ ਕਿ ਬੀਜ-ਗਣਿਤ ਦੀ ਸਹਾਇਤਾ ਨਾਲ ਕਿਹੜੇ ਕਿਹੜੇ ਸਮੀਕਰਨ ਹੱਲ ਕੀਤੇ ਜਾ ਸਕਦੇ ਹਨ ਅਤੇ ਉਸ ਸਮੀਕਰਨ ਦੇ ਹੱਲ ਕਰਨ ਦਾ ਤਰੀਕਾ ਦੱਸਿਆ ਜਿਸਨੂੰ ਹੁਣ ਆਬੇਲ ਦਾ ਸਮੀਕਰਨ ਕਿਹਾ ਜਾਂਦਾ ਹੈ। ਸਿੱਟਿਆਂ ਦੇ ਸਿਧਾਂਤ ਵਿਚ ਇਸ ਨੇ ਦੀਰਘ-ਵਰਤੀ ਅਤੇ ਹੁਣ ਆਬੇਲ ਦੇ ਸਿੱਟੇ (ਫੰਕਸ਼ਨ) ਕਹੇ ਜਾਣ ਵਾਲੇ ਫੰਕਸ਼ਨਾਂ ਉੱਤੇ ਬੜੀ ਮਹੱਤਵਪੂਰਨ ਖੋਜ ਕੀਤੀ। ਇੰਟੈਗਰਲ ਕੈਲਕੂਲਸ ਵਿਚ ਇਸ ਦੀ ਮਸ਼ਹੂਰ ਦੇਣ ਉਹ ਇੰਟੈਗਰਲ ਹਨ ਜਿਨ੍ਹਾਂ ਨੂੰ ਹੁਣ ਆਬੇਲ-ਇੰਟੈਗਰਲ (Integrals of Abel) ਕਹਿੰਦੇ ਹਨ। ਆਬੇਲ ਦੇ ਅਤੀ ਦੀਰਘਵਰਤੀ ਇੰਟੈਗਰਲ ਇਨ੍ਹਾਂ ਦੇ ਹੀ ਖ਼ਾਸ ਰੂਪ ਹਨ।

**ਆਮਦਨ-ਕਰ** : ਇਹ ਅੱਜਕੱਲ੍ਹ ਸਰਕਾਰੀ ਆਮਦਨ ਦਾ ਵੱਡਾ ਸਾਧਨ ਹੈ। ਇਹ ਟੈੱਕਸ ਦੇ ਸਕਣ ਦੀ ਯੋਗਤਾ ਅਤੇ ਆਮਦਨ ਉਤੇ ਲਾਇਆ ਜਾਂਦਾ ਹੈ। ਲਗਾਨ ਦੇ ਰੂਪ ਵਿਚ ਇਸ ਦਾ ਮੁੱਢ ਪਹਿਲੀ ਵੇਰ ਇੰਗਲੈਂਡ ਵਿਚ 1803 ਵਿਚ ਬੱਝਾ। ਭਾਰਤ ਵਿਚ ਇਸ ਦਾ ਇਤਿਹਾਸ ਬਹੁਤ ਪੁਰਾਣਾ ਹੈ ਜਿਸ ਦੀ ਵਿਆਖਿਆ ਪਰਤੱਖ ਤੇ ਪਰੋਖ ਰੂਪ ਵਿਚ ਕੌਟੱਲਿਯ ਦੇ ਅਰਥ-ਸ਼ਾਸਤਰ (ਤੀਜੀ-ਚੌਥੀ ਸਦੀ ਈ. ਪੂ.) ਵਿਚ ਲਿਖੀ ਮਿਲਦੀ ਹੈ। ਸਿੱਕੇ ਦੇ ਰੂਪ ਵਿਚ ਜਿਹੜਾ ਕਰ ਸਰਕਾਰੀ ਖ਼ਜ਼ਾਨੇ ਵਿਚ ਦਿਤਾ ਜਾਂਦਾ ਸੀ, ਉਸ ਦੇ ਰੂਪਿਕ, ਵਿਆਜੀ, ਪ੍ਰੀਖਿਸ਼ਿਕ, ਪਰਿਘ ਆਦਿ ਕਈ ਨਾਂ ਤੇ ਕਿਸਮਾਂ ਹਨ। ਮਾਤਹਿਤ ਰਿਆਸਤਾਂ ਤੋਂ ਜਿਹੜੀ ਚੌਥ ਲਈ ਜਾਂਦੀ ਸੀ, ਚਾਣਕਿਆ ਨੇ ਕੇਵਲ ਉਸੇ ਨੂੰ 'ਕਰ' ਦਾ ਨਾਂ ਦਿਤਾ ਹੈ। ਇਸ ਤੋਂ ਛੁੱਟ ਹੋਰ ਵੀ ਕਈ ਸਿੱਧੇ ਤੇ ਅਸਿੱਧੇ ਕਰ ਉਸ ਸਮੇਂ ਉੱਤਰੀ ਭਾਰਤ ਵਿਚ ਚਲਦੇ ਸਨ, ਜਿਵੇਂ-ਪਿੰਡ ਕਰ ਜਿਨ੍ਹਾਂ ਦੀ ਰਕਮ ਇਕ ਵੇਰ ਨੀਅਤ ਕਰ ਦਿਤੀ ਜਾਂਦੀ ਸੀ ਅਤੇ ਜਿਹੜੇ ਆਮਦਨ ਦੀ ਰਕਮ ਤੋਂ ਇਲਾਵਾ ਸਨ, ਛੇਵਾਂ ਭਾਗ ਜੋ ਅਨਾਜ ਦੀ ਪੈਦਾਵਾਰ ਦੇ ਛੇਵੇਂ ਹਿੱਸੇ ਅਨੁਸਾਰ ਲਗਾਨ ਦੇ ਰੂਪ ਵਿਚ ਲਿਆ ਜਾਂਦਾ ਸੀ, ਸੈਨਾ ਕਰ ਜੋ ਜਨਤਾ ਵਲੋਂ ਸੈਨਾ ਦੇ ਖ਼ਰਚ ਲਈ ਦਿਤਾ ਜਾਂਦਾ ਸੀ, ਨਜ਼ਰ ਅਰਥਾਤ ਰਾਜੇ ਦੇ ਦਰਸ਼ਨ ਲਈ ਭੇਟ, ਬਲੀ ਕਰ ਜੋ ਧਾਰਮਕ ਕੰਮਾਂ ਲਈ ਦਿਤਾ ਜਾਂਦਾ ਸੀ ; ਕੋਸ਼ਠੇਯਕ-ਕਰ ਜੋ ਸਰਕਾਰੀ ਸਰੋਵਰਾਂ, ਤਲਾਵਾਂ, ਛੱਪੜਾਂ ਅਤੇ ਬੰਨ੍ਹਾਂ ਦੇ ਨੇੜੇ ਦੀ ਜ਼ਮੀਨ ਤੇ ਲਾਇਆ ਜਾਂਦਾ ਸੀ, ਉਤਸੰਗ-ਕਰ ਜੋ ਰਾਜੇ ਦੇ ਘਰ ਪੁੱਤਰ ਹੋਣ ਸਮੇਂ ਵਸੂਲ ਕੀਤਾ ਜਾਂਦਾ ਸੀ। ਜਿਹੜੇ ਕਰ ਬਾਕੀ ਰਹਿ ਜਾਂਦੇ ਸਨ ਉਨ੍ਹਾਂ ਨੂੰ ਉਪਸਥਾਨ ਕਹਿੰਦੇ ਸਨ, ਪਰ ਜਿਹੜੇ ਗਲਤੀ ਨਾਲ ਰਹਿ ਜਾਂਦੇ ਸਨ ਜਾਂ ਖ਼ਾਸ ਹਾਲਤਾਂ ਵਿਚ ਲਾਏ ਜਾਂਦੇ ਸਨ ਜਿਵੇਂ ਪਿਛਲੀਆਂ ਵੱਡੀਆਂ ਲੜਾਈਆਂ ਦੇ ਸਮੇਂ ਲੱਗੇ ਟੈੱਕਸ, ਉਨ੍ਹਾਂ ਨੂੰ 'ਅਨਯਜਾਤ' ਕਿਹਾ ਜਾਂਦਾ ਸੀ। ਸਿੰਜਾਈ ਅਧੀਨ ਜ਼ਮੀਨ ਉੱਤੇ ਸਿੰਜਾਈ ਦੇ ਢੰਗ ਅਨੁਸਾਰ ਕਰ ਲਾਇਆ ਜਾਂਦਾ ਸੀ ਜਿਵੇਂ ਹੱਥਾਂ ਨਾਲ ਕਲੁੰਜ ਕੇ ਸਿੰਜਾਈ ਕਰਨ ਤੇ ਉਪਜ ਦਾ ਪੰਜਵਾਂ ਹਿੱਸਾ; ਮੋਢਿਆਂ ਤੇ ਪਾਣੀ ਢੋ ਕੇ ਸਿੰਜਾਈ ਕਰਨ ਤੇ ਹੋਈ ਉੱਪਜ ਦਾ ਚੌਥਾ ਹਿੱਸਾ; ਪਾਣੀ ਖਿੱਚ ਕੇ ਲਾਉਣ ਤੇ ਉਪਜ ਦਾ ਤੀਜਾ ਹਿੱਸਾ ਅਤੇ ਇੰਨਾ ਹੀ ਹਿੱਸਾ ਦਰਿਆ, ਝੀਲ, ਸਰੋਵਰ ਅਤੇ ਖੂਹ ਤੇ ਸਿੰਜਾਈ ਕਰਨ ਤੇ ਲਗਦਾ ਸੀ। ਦਰਾਮਦ ਉੱਤੇ ਵੀ ਕਰ ਲਗਦੇ ਸਨ। ਹੋਰ ਕਈ ਕਿਸਮਾਂ ਦੇ ਕਰ ਵੀ ਸਨ ਜਿਨ੍ਹਾਂ ਦਾ ਵੇਰਵਾ ਇਥੇ ਦੱਸਣਾ ਉਚਿਤ ਨਹੀਂ। ਲਗਭਗ 2500 ਸਾਲ ਪਹਿਲਾਂ ਭਾਰਤ ਵਿਚ ਲਗਾਨ ਅਤੇ ਆਮਦਨ-ਕਰ ਦਾ ਨਿਯਮ-ਪੂਰਬਕ ਪ੍ਰਬੰਧ ਹੋਣਾ ਬੜੀ ਹੈਰਾਨੀ ਦੀ ਗੱਲ ਹੈ।

ਸੱਨਅਤੀ ਇਨਕਲਾਬ ਤੋਂ ਪਿੱਛੋਂ ਫ਼ਰਾਂਸ ਨਾਲ ਲੜਾਈਆਂ ਲੱਗਣ ਤੇ ਹਰ ਕਿਸਮ ਦੀ ਆਮਦਨ ਤੇ 4 ਸ਼ਲਿੰਗ ਫ਼ੀ ਪੌਂਡ ਕਰ 1692 ਵਿਚ ਲਾਇਆ ਗਿਆ ਸੀ। ਨੇਵੀ ਤੇ ਫ਼ੌਜ ਨੂੰ ਛੱਡ ਕੇ ਬਾਕੀ ਸਭ ਤਨਖ਼ਾਹਦਾਰ ਮੁਲਾਜ਼ਮਾਂ ਤੇ ਇਹ ਕਰ ਲਾਗੂ ਸੀ। ਨੈਪੋਲੀਅਨ ਨਾਲ ਲੜਾਈ ਤੇ 1799 ਵਿਚ ਵਿਲੀਅਮ ਪਿੱਟ ਦੀ ਵਜ਼ਾਰਤ ਸਮੇਂ 200 ਪੌਂਡ ਜਾਂ ਇਸ ਤੋਂ ਵਧੇਰੇ ਆਮਦਨ ਤੇ ਫਿਰ ਦਸ ਪ੍ਰਤਿਸ਼ਤ ਕਰ ਲਾਇਆ ਗਿਆ ਪਰ 1802 ਵਿਚ ਅਮੀਆਂ ਦੀ ਸੰਧੀ ਪਿੱਛੋਂ ਆਮਦਨ-ਕਰ ਹਟਾ ਦਿੱਤਾ ਗਿਆ। ਸੰਨ 1803 ਵਿਚ ਫ਼ਿਰ ਲੜਾਈ ਛਿੜ ਜਾਣ ਕਾਰਨ ਆਮਦਨ-ਕਰ ਹਟਾ ਦਿੱਤਾ ਗਿਆ। ਆਮਦਨ ਦੀ ਰਕਮ ਨੂੰ ਪੰਜ ਵੱਡੇ ਹਿੱਸਿਆਂ ਵਿਚ ਵੰਡ ਦਿੱਤਾ ਗਿਆ ਅਤੇ ਵਸੂਲੀ ਵੀ ਮੌਕੇ ਤੇ ਹੀ ਕੀਤੀ ਜਾਣ ਲੱਗੀ। ਇਸ ਦੇ ਸਿੱਟੇ ਵਜੋਂ ਆਮਦਨ-ਕਰ ਦੀ ਰਕਮ ਲਗਭਗ ਦੁਗਣੀ ਹੋ ਗਈ ਭਾਵੇਂ ਦਰ ਘਟਾ ਕੇ ਪੰਜ ਫ਼ੀ ਸਦੀ ਕਰ ਦਿੱਤੀ ਗਈ। ਆਧੁਨਿਕ ਆਮਦਨ-ਕਰ ਦਾ ਆਧਾਰ ਵੀ ਦੋ ਸਿਧਾਂਤ ਹੀ ਹਨ। ਵਾਟਰਲੂ ਦੀ ਲੜਾਈ ਮਗਰੋਂ ਇਹ ਆਮਦਨ-ਕਰ ਦਿੱਤਾ ਗਿਆ ਅਤੇ 1842 ਵਿਚ ਸਰ ਰਾਬਰਟ ਪਾਲ ਨੇ ਇਸ ਨੂੰ ਫਿਰ ਲਾਗੂ ਕੀਤਾ।

ਸੰਨ 1918 ਵਿਚ ਆਮਦਨ ਕਰ ਸਬੰਧੀ ਬਿਲ ਬਣਨ ਤਕ ਆਮਦਨ-ਕਰ ਦੇ ਢਾਂਚੇ ਨੂੰ ਸੰਗਠਤ ਕੀਤਾ ਗਿਆ । ਸੰਨ 1920 ਵਿਚ ਪ੍ਰਚੱਲਤ ਆਮਦਨ-ਕਰ ਦੇ ਢਾਂਚੇ ਦੀ ਮੁੱਢੋਂ ਜਾਂਚ ਕਰਨ ਲਈ ਇਕ ਰੱਾਇਲ ਕਮਿਸ਼ਨ ਨਿਯੁਕਤ ਕੀਤਾ ਗਿਆ ਜਿਸ ਨੇ ਆਪਣੀ ਰੀਪੋਰਟ ਵਿਚ ਆਮਦਨ-ਕਰ ਵਿਚ ਛੋਟ ਦੇਣਾ ਅਤੇ ਆਮਦਨ-ਕਰ ਦੀਆਂ ਪੱਟੀਆਂ ਨਿਸ਼ਚਿਤ ਕਰ ਦਿੱਤੀਆਂ ।

ਭਾਰਤ ਵਿਚ ਅੰਗਰੇਜ਼ੀ ਸਰਕਾਰ ਨੇ ਸਭ ਤੋਂ ਪਹਿਲਾਂ ਸਿੱਧਾ ਆਮਦਨ-ਕਰ 1857 ਦੀ ਪਹਿਲੀ ਆਜ਼ਾਦੀ ਦੀ ਜੰਗ ਤੋਂ ਪੈਦਾ ਹੋਏ ਮੰਦਵਾੜੇ ਕਾਰਨ 31 ਜੁਲਾਈ, 1860 ਨੂੰ ਪੰਜ ਸਾਲਾਂ ਲਈ ਲਾਇਆ । ਇਹ ਇੰਗਲੈਂਡ ਵਿਚ ਉੱਤੇ ਦੱਸੇ ਜਾ ਚੁੱਕੇ 1842 ਦੇ ਆਮਦਨ ਕਰ ਕਾਨੂੰਨ ਅਨੁਸਾਰ ਸੀ । ਇਸ ਕਰ ਵਿਚ 600 ਰੁਪਏ ਤੋਂ ਵਧੀਕ ਲਗਾਨ ਵਾਲੀ ਜ਼ਮੀਨ ਦੀ ਆਮਦਨ ਵੀ ਸ਼ਾਮਲ ਕਰ ਲਈ ਗਈ ਸੀ । ਇਸ ਪੱਖ ਤੋਂ ਦੇਖਿਆਂ ਭਾਰਤ ਦੇ ਕਈ ਪ੍ਰਾਂਤਾਂ ਵਿਚ ਲੱਗਣ ਵਾਲਾ ਅੱਜਕੱਲ੍ਹ ਦੀ ਖੇਤੀ ਦੀ ਆਮਦਨ ਤੇ ਲਾਇਆ ਜਾਣ ਵਾਲਾ ਕਰ ਕੋਈ ਨਵਾਂ ਨਹੀਂ ਹੈ । ਸੰਨ 1862 ਵਿਚ ਲਸੰਸ-ਟੈਕਸ ਦੇ ਰੂਪ ਵਿਚ ਵਪਾਰ ਅਤੇ ਕਿੱਤਿਆਂ ਦੀ ਸਲਾਨਾ ਆਮਦਨ ਤੇ ਕਰ ਲਾਇਆ ਗਿਆ । ਇਸ ਦੇ ਅਨੁਸਾਰ ਤਨਖ਼ਾਹਦਾਰ ਮੁਲਾਜ਼ਮਾਂ ਦੀ ਤਨਖ਼ਾਹ ਵਿਚੋਂ ਹੀ ਕਟੌਤੀ ਹੋ ਜਾਂਦੀ ਸੀ । ਸੰਨ 1867 ਵਿਚ 'ਸਰਟੀਫ਼ੀਕੇਟ ਟੈਕਸ' ਲਗਾਇਆ ਗਿਆ, ਜ਼ਿਹੜਾ ਲਸੰਸ-ਟੈਕਸ ਤੋਂ ਕਈ ਤਰ੍ਹਾਂ ਵੱਖਰਾ ਸੀ । ਦੋਹਾਂ ਹੀ ਕਿਸਮਾਂ ਦੇ ਕਰਾਂ ਦੀਆਂ ਅਦਾਇਗੀ ਯੋਗ ਰਕਮਾਂ ਦੀਆਂ ਹੱਦਾਂ ਨਿਸ਼ਚਿਤ ਕਰ ਦਿਤੀਆਂ ਗਈਆਂ ਪਰ ਖੇਤੀ ਦੀ ਆਮਦਨ ਦੋਹਾਂ ਕਿਸਮਾਂ ਦੇ ਆਮਦਨ ਕਰਾਂ ਤੋਂ ਬਚੀ ਰਹੀ

ਸੰਨ 1869 ਵਿਚ ਸਰਟੀਫ਼ੀਕੇਟ ਟੈਕਸ ਨੂੰ ਸਾਧਾਰਣ ਆਮਦਨ ਕਰ ਵਿਚ ਬਦਲ ਦਿਤਾ ਗਿਆ, ਜਿਸ ਵਿਚ ਫਿਰ ਜ਼ਰਾਇਤੀ ਆਮਦਨ-ਕਰ ਵੀ ਸ਼ਾਮਲ ਕਰ ਦਿਤਾ ਗਿਆ। ਸੰਨ 1873 ਵਿਚ ਰਾਜ ਦੀ ਆਰਥਕ ਹਾਲਤ ਸੁਧਰ ਜਾਣ ਤੇ ਇਹ ਆਮਦਨ-ਕਰ ਹਟਾ ਦਿਤਾ ਗਿਆ ।

ਸੰਨ 1877 ਵਿਚ ਕਾਲ (1876-1878) ਪੈ ਜਾਣ ਦੇ ਕਾਰਨ ਸਿੱਧਾ ਆਮਦਨ-ਕਰ ਫਿਰ ਲਾਗੂ ਕੀਤਾ ਗਿਆ । ਇਹ ਕਰ ਵਪਾਰੀਆਂ ਤੇ ਲਸੰਸ-ਟੈਕਸ ਅਤੇ ਕਿਸਾਨਾਂ ਤੇ ਲਗਾਨ ਦੇ ਰੂਪ ਵਿਚ ਲਾਇਆ ਗਿਆ । ਇਸ ਆਮਦਨ-ਕਰ ਤੋਂ ਕਾਲ ਨੂੰ ਦੂਰ ਕਰਨ ਲਈ ਧਨ ਇਕੱਠਾ ਕੀਤਾ ਗਿਆ ਪਰ ਇਹ ਸਾਰੇ ਭਾਰਤ ਵਿਚ ਇਕੋ ਹੀ ਰੂਪ ਵਿਚ ਲਾਗੂ ਨਹੀਂ ਸੀ ਹੋਇਆ । ਬੰਗਾਲ, ਮਦਰਾਸ, ਬੰਬਈ ਅਤੇ ਪੰਜਾਬ ਦੀਆਂ ਸਰਕਾਰਾਂ ਨੇ ਆਪਣੇ ਆਪਣੇ ਥਾਂ ਆਮਦਨ-ਕਰ ਬਿਲ ਪਾਸ ਕੀਤੇ । ਸੰਨ 1886 ਤਕ ਇਨ੍ਹਾਂ ਸਾਰੇ ਕੇਂਦਰੀ ਅਤੇ ਪ੍ਰਾਂਤਕ ਆਮਦਨ ਕਰ ਕਾਨੂੰਨਾਂ ਵਿਚ ਕੁੱਲ ਮਿਲਾ ਕੇ 23 ਤਰਮੀਮਾਂ ਕੀਤੀਆਂ ਗਈਆਂ ।

ਸੰਨ 1886 ਵਿਚ ਆਮਦਨ-ਕਰ ਸਬੰਧੀ ਬਣਿਆ ਕਾਨੂੰਨ ਹਿੰਦੁਸਤਾਨ ਦੇ ਆਮਦਨ-ਕਰ ਇਤਿਹਾਸ ਵਿਚ ਬਹੁਤ ਮਹੱਤਤਾ ਰੱਖਦਾ ਹੈ, ਕਿਉਂ ਜੋ ਇਸ ਦਾ ਮੂਲ ਢਾਂਚਾ ਲਗਭਗ ਅੱਜ ਤਕ ਚਲਿਆ ਆਉਂਦਾ ਹੈ । ਇਸ ਵਿਚ ਸਭ ਤੋਂ ਪਹਿਲਾਂ 'ਖੇਤੀ ਦੀ ਆਮਦਨ' ਦੀ ਪਰਿਭਾਸ਼ਾ ਬਹੁਤ ਹੱਦ ਤਕ ਹੁਣ ਤੱਕ ਮੰਨੀ ਜਾਂਦੀ ਹੈ । ਇਸੇ ਵਿਚ ਖੇਤੀ ਦੀ ਆਮਦਨ ਤੋਂ ਛੋਟ ਦੇਣ ਲਈ ਨਿਯਮ ਬਣਾਏ ਗਏ. ਜਿਹੜੇ ਹੁਣ ਸਭ ਕਿਸਮਾਂ ਦੇ ਸਿੱਧੇ ਕਰਾਂ ਵਿਚ ਛੋਟ ਦੇਣ ਲਈ ਸਿਧਾਂਤ ਜਿਹੇ ਬਣ ਗਏ ਹਨ । ਜੀਵਨ-ਬੀਮੇ ਦੀ ਕਿਸ਼ਤ ਦੇਣ ਵਾਲਿਆਂ ਦੀ ਆਮਦਨ ਦੇ (ਵੱਧ ਤੋਂ ਵੱਧ) ਛੇਵੇਂ ਹਿੱਸੇ ਨੂੰ ਪਹਿਲੀ ਵੇਰ ਇਸੇ ਕਾਨੂੰਨ ਰਾਹੀਂ ਕਰ ਤੋਂ ਛੋਟ ਦਿਤੀ ਗਈ ਹੈ । ਇਹ-ਛੋਟ ਕੁਝ ਤਬਦੀਲੀਆਂ ਸਹਿਤ ਅੱਜ ਵੀ ਲਾਗੂ ਹੈ । ਇਹ ਇਤਿਹਾਸਕ ਕਾਨੂੰਨ ਲਗਭਗ 32 ਵਰ੍ਹੇ ਅਰਥਾਤ 1918 ਤਕ ਲਾਗੂ ਰਿਹਾ । ਇਸ ਵਿਚ ਆਮਦਨ ਨੂੰ ਮਿਥਣ ਲਈ ਕੋਈ ਵੇਰਵੇ ਸਹਿਤ ਨਿਯਮ ਨਹੀਂ ਬਣਾਏ ਗਏ ਸਨ । ਇਹ ਕੰਮ ਗਵਰਨਰ ਜਨਰਲ-ਇਨ-ਕੌਂਸਲ ਉਤੇ ਛੱਡ ਦਿਤਾ ਗਿਆ ਸੀ, ਪਰ 1916 ਵਿਚ ਇਸ ਤਰਮੀਮ ਕਰ ਕੇ ਆਮਦਨ ਕਰ ਦੀਆਂ ਸਿਲਸਿਲੇਵਾਰ ਦਰਾਂ ਨਿਸ਼ਚਿਤ ਕਰ ਦਿਤੀਆਂ ਗਈਆਂ। ਇਸ ਵਿਚ ਵਿਅਕਤੀਗਤ ਕਰ ਦੇਣ ਵਾਲਿਆਂ ਦੀ ਆਮਦਨ ਨਿਸ਼ਚਿਤ ਕਰਨ ਅਤੇ ਕਰ ਨਿਸ਼ਚਿਤ ਕਰਨ ਵਿਚ ਅਨੇਕਾਂ ਮੁਸ਼ਕਲਾਂ ਪੈਦਾ ਹੋ ਗਈਆਂ । ਇਸ ਲਈ 1918 ਈ. ਵਿਚ ਇਸ ਕਰ ਦੇ ਇਸ ਢਾਂਚੇ ਨੂੰ ਮੂਲੋਂ ਹੀ ਸੁਧਾਰਿਆ ਗਿਆ । ਇਸ ਦੇ ਸਿੱਟੇ ਵਜੋਂ ਕਰ ਨਿਸ਼ਚਿਤ ਕਰਨ ਲਈ ਕਰ ਦੇਣ ਵਾਲਿਆਂ ਦੇ ਵੱਖ ਵੱਖ ਵਸੀਲਿਆਂ ਤੋਂ ਪ੍ਰਾਪਤ ਹੋਣ ਵਾਲੀ ਆਮਦਨ ਅਤੇ ਲਾਭ ਦਾ ਸਮਾਧਾਨ ਕੀਤਾ ਗਿਆ । ਪਹਿਲਾਂ ਤਾਂ ਪਿਛਲੇ ਵਰ੍ਹਿਆਂ ਦੀ ਆਮਦਨ ਨੂੰ ਹੀ ਕਰ ਨਿਸ਼ਚਿਤ ਕਰਨ ਦਾ ਆਧਾਰ ਬਣਾਇਆ ਜਾਂਦਾ ਸੀ, ਹੁਣ ਵਰਤਮਾਨ ਸਾਲ ਦੀ ਅਸਲ ਆਮਦਨ (Net-Income) ਤੇ ਯੋਗ ਕਰ ਦਾ ਪਿਛਲੇ ਵਰ੍ਹਿਆਂ ਦੀ ਆਮਦਨ ਦਾ ਪਹਿਲਾ ਨਿਸ਼ਚਿਤ ਕੀਤੇ ਕਰ ਨਾਲ ਟਾਕਰਾ ਕੀਤਾ ਜਾਣ ਲੱਗਾ । ਇਹ ਕਰ ਬ੍ਰਿਟਿਸ਼ ਇੰਡੀਆ ਵਿਚ ਛੇ ਕਿਸਮਾਂ ਦੀ ਆਮਦਨ ਤੇ ਲਾਇਆ ਗਿਆ ਜਿਵੇਂ (1) ਤਨਖ਼ਾਹ ਦੀ ਆਮਦਨ ਉਤੇ, (2) ਸਕਿਉਰਟੀਆਂ ਤੋਂ ਵਿਆਜ ਦੀ ਆਮਦਨ ਉਤੇ, (3) ਮਕਾਨ ਜਾਇਦਾਦ ਤੋਂ ਹੋਈ ਆਮਦਨੀ ਉਤੇ, (4) ਵਪਾਰ ਤੋਂ ਹੋਈ ਆਮਦਨ ਉਤੇ, (5) ਕਿੱਤਿਆਂ ਤੋਂ ਹੋਈ ਆਮਦਨ ਉਤੇ, (6) ਹੋਰ ਦੂਜੇ ਸਾਧਨਾਂ ਤੋਂ ਹੋਈ ਆਮਦਨ ਉਤੇ ।

ਸੰਨ 1921 ਵਿਚ ਆਲ ਇੰਡੀਆ ਆਮਦਨ ਕਰ ਸੰਮਤੀ ਨੇ ਉਪਰੋਕਤ ਕਾਨੂੰਨ ਦੀ ਜਾਂਚ ਕਰ ਕੇ ਜਿਹੜੇ ਸੁਝਾਅ ਦਿਤੇ, ਉਨ੍ਹਾਂ ਅਨੁਸਾਰ 1922 ਵਿਚ ਨਵੇਂ ਕਰ ਕ਼ਾਨੂੰਨ ਬਣਾਏ ਗਏ । ਤਦ ਤੋਂ 1936 ਤਕ ਇਸ ਕਾਨੂੰਨ ਵਿਚ ਘੱਟੋ ਘੱਟ ਵੀਹ ਵਾਰ ਤਰਮੀਮਾਂ ਹੋਈਆਂ ਅਤੇ 1939 ਦੇ ਤਰਮੀਮ ਬਿਲ ਨੇ ਤਾਂ ਇਸ ਵਿਚ ਬਹੁਤ ਸਾਰੀਆਂ ਤਰਮੀਮਾਂ ਕਰ ਦਿਤੀਆਂ ।

ਸੰਨ 1922 ਦੇ ਕਾਨੂੰਨ ਵਿਚ ਆਮਦਨੀ ਦੇ ਸੁਪਰ ਟੈਕਸ ਨੂੰ ਵੀ ਵਿਚ ਮਿਲਾ ਦਿਤਾ ਗਿਆ । ਇਸ ਤੋਂ ਪਹਿਲਾਂ ਇਹ ਵਾਧੂ ਕਰ 1917 ਦੇ ਆਮਦਨ ਸੁਪਰ ਟੈਕਸ ਬਿਲ ਅਧੀਨ (ਜਿਸ ਵਿਚ ਤਰਮੀਮ 1920 ਈ. ਤਕ ਹੋਈ) ਇਹ ਵੱਖਰੇ ਤੌਰ ਤੇ ਲਾਇਆ ਜਾਂਦਾ ਸੀ । ਦੂਜੀ ਵੱਡੀ ਤਬਦੀਲੀ ਇਹ ਹੋਈ ਕਿ 1922 ਦੇ ਬਿਲ ਵਿਚ ਆਮਦਨ-ਕਰ ਦੀ ਪੱਟੀ ਨਿਸ਼ਚਿਤ ਕਰਨ ਦਾ ਤਰੀਕਾ ਬੰਦ ਕਰ ਦਿਤਾ ਗਿਆ । ਕਰ ਨਿਸ਼ਚਿਤ ਕਰਨ ਦਾ ਕੰਮ ਵੱਖਰੇ ਤੌਰ ਤੇ ਸਾਲਾਨਾ ਬਜਟ ਲਈ ਛੱਡ ਦਿਤਾ ਗਿਆ ਜਿਹੜਾ ਤਰੀਕਾ ਹੁਣ ਤਕ ਚਲਿਆ ਆਉਂਦਾ ਹੈ । ਸਾਂਝੇ ਹਿੰਦੂ ਪਰਿਵਾਰ ਦੇ ਕਿਸੇ ਵੀ ਮੈਂਬਰ ਦੇ ਨਿੱਜੀ ਕਮਾਏ ਹੋਏ ਧਨ ਨੂੰ ਵੀ ਆਮਦਨ ਤੋਂ ਮੁਕਤ ਕਰ ਦਿਤਾ ਗਿਆ । ਆਮਦਨੀ ਦੇ ਕਈ ਵਸੀਲਿਆਂ ਵਿਚੋਂ ਜੇ ਕਿਸੇ ਵਿਚ ਨੁਕਸਾਨ ਹੋਵੇ ਤੇ ਕਿਸੇ ਵਿਚ ਨਫ਼ਾ ਤਾਂ ਨਫ਼ੇ ਤੇ ਨੁਕਸਾਨ ਨੂੰ ਮਿਲਾ ਕੇ ਜਿਹੜਾ ਨਫ਼ਾ ਰਿਹਾ ਹੁਣ ਉਸ ਉਤੇ ਵੀ ਆਮਦਨ-ਕਰ ਲੱਗਣ ਲੱਗਾ । ਜੇ ਕੋਈ ਲੱਗਾ ਹੋਇਆ ਕਰ ਦੇਣ ਵਾਲਾ ਵਪਾਰੀ ਕਿਸੇ ਕਾਰਨ ਨਾ ਰਹੇ, ਤਾਂ ਉਸ ਦੇ ਹਿੱਸੇ ਦਾ ਆਮਦਨ-ਕਰ ਦੇਣ ਲਈ ਉਸ ਦੇ ਵਾਰਸਾਂ ਨੂੰ ਜ਼ਿੰਮੇਵਾਰ ਠਹਿਰਾ-ਇਆ ਗਿਆ । ਜੇਕਰ ਮਿਥੇ ਹੋਏ ਸਾਲ ਵਿਚ ਵਪਾਰ ਕਿਸੇ ਸਮੇਂ ਬੰਦ

ਹੋ ਜਾਂਵੇ, ਤਾਂ ਕਰ ਵਿਚ ਇਸੇ ਨਿਸਬਤ ਨਾਲ ਛੋਟ ਦੇ ਦਿਤੀ ਜਾਂਦੀ ਸੀ। ਸੰਨ 1935 ਵਿਚ ਇਕ 'ਆਮਦਨ-ਕਰ ਮਾਹਿਰ ਕਮੇਟੀ' ਬਣਾਈ ਗਈ ਜਿਸ ਨੇ ਦਸੰਬਰ, 1936 ਵਿਚ ਆਪਣੇ ਸੁਝਾਅ ਪੇਸ਼ ਕੀਤੇ । ਉਨ੍ਹਾਂ ਅਨੁਸਾਰ 1939 ਦਾ ਆਮਦਨ ਕਰ ਬਿਲ ਬਣਿਆ, ਜਿਸ ਦੇ ਅਧੀਨ ਬ੍ਰਿਟਿਸ਼ ਇੰਡੀਆ ਵਿਚ ਰਹਿਣ ਵਾਲੇ ਵਿਅਕਤੀਆਂ ਦੀ ਸਭ ਕਿਸਮ ਦੀ ਬਦੇਸ਼ੀ ਆਮਦਨ ਤੇ ਵੀ ਕਰ ਲਾ ਦਿਤਾ ਗਿਆ । ਇਸ ਤੋਂ ਇਲਾਵਾ ਬਿਲ ਵਿਚ ਕੁਝ ਇਹੋ ਜਿਹੀਆਂ ਵਿਉਂਤਾਂ ਬਣਾਈਆਂ ਗਈਆਂ ਜਿਨ੍ਹਾਂ ਨਾਲ ਆਮਦਨ-ਕਰ ਦੀ ਅਦਾਇਗੀ ਵਿਚ ਹੇਰਾਫੇਰੀ ਨੂੰ ਰੋਕਣ ਲਈ ਕਾਰਵਾਈ ਦਾ ਵੀ ਪ੍ਰਬੰਧ ਕੀਤਾ ਗਿਆ । ਵਪਾਰੀਆਂ ਨੂੰ ਅਸਲ ਘਾਟੇ ਦਾ ਆਉਣ ਵਾਲੇ ਛੇ ਸਾਲਾਂ ਦੀ ਆਮਦਨ ਵਿਚ ਸਮਾਧਾਨ ਕਰ ਲੈਣ ਦੀ ਛੋਟ ਦਿਤੀ ਗਈ । ਸੰਨ 1945 ਵਿਚ ਆਮਦਨ ਉਤੇ ਖ਼ਾਸ ਛੋਟ ਦਿਤੀ ਗਈ ਅਤੇ 1947 ਈ. ਵਿਚ ਪੂੰਜੀਗਤ ਲਾਭ ਉਤੇ ਲੱਗਿਆ ਟੈਕਸ ਵੀ ਇਸ ਕਾਨੂੰਨ ਵਿਚ ਸ਼ਾਮਲ ਕਰ ਕੇ ਲਾਗੂ ਕਰ ਦਿਤਾ ਗਿਆ ਪਰ ਇਹ ਕਰ 1949 ਈ. ਵਿਚ ਹਟਾ ਦਿਤਾ ਗਿਆ।

ਦੂਜੇ ਮਹਾਂ ਯੁੱਧ ਦੇ ਕਾਰਨ ਵਪਾਰੀਆਂ ਦੀਆਂ ਅਚਾਨਕ ਵੱਡੀਆਂ ਵੱਡੀਆਂ ਕਮਾਈਆਂ ਰਕਮਾਂ ਤੇ ਵੀ ਸੁਪਰ ਪ੍ਰਾਫ਼ਿਟ ਟੈਕਸ ਲਾ ਦਿਤਾ ਗਿਆ ਜਿਹੜਾ ਸਤੰਬਰ, 1939 ਤੋਂ 31 ਮਾਰਚ, 1946 ਤੱਕ ਲਾਗੂ ਰਿਹਾ । ਇਹ ਕਰ 36,000 ਰੁਪਏ ਤੋਂ ਵਧੀਕ ਲਾਭ ਉਤੇ ਲਾਇਆ ਜਾਂਦਾ ਸੀ । ਇਸ ਤੋਂ ਪਿੱਛੋਂ 1 ਅਪਰੈਲ, 1946 ਤੋਂ 31 ਮਈ, 1948 ਤਕ ਵਪਾਰ ਲਾਭ ਕਰ ਬਿਲ (ਜਿਹੜਾ 1947 ਈ. ਵਿਚ ਬਣਿਆ) ਲਾਗੂ ਰਿਹਾ ਜਿਸ ਅਨੁਸਾਰ ਨਿਰਧਾਰਨ ਦੀ ਵਿਧੀ ਸੁਪਰ ਪ੍ਰਾਫ਼ਿਟ ਟੈਕਸ ਬਿਲ ਨਾਲੋਂ ਸੌਖੀ ਸੀ ਅਤੇ ਇਸ ਵਿਚ ਸੁਪਰ ਪ੍ਰਾਫ਼ਿਟ ਟੈਕਸ ਨਾਲੋਂ ਕਰ ਦੀ ਦਰ ਵੀ ਥੋੜ੍ਹੀ ਸੀ ।

ਭਾਰਤ ਦੇ ਸੁਤੰਤਰ ਹੋਣ ਤੇ ਬਾਅਦ 26 ਜਨਵਰੀ, 1950 ਦੇ ਲੋਕਰਾਜ ਦੇ ਐਲਾਨ ਹੋਣ ਨਾਲ ਅਤੇ ਨਾਲ ਹੀ 600 ਛੋਟੀਆਂ ਵੱਡੀਆਂ ਦੇਸੀ ਰਿਆਸਤਾਂ ਦੇ ਇਸ ਵਿਚ ਮਿਲ ਜਾਣ ਮਗਰੋਂ 11 ਅਪਰੈਲ, 1950 ਦੇ 'ਕੇਂਦਰੀ ਆਮਦਨੀ ਕਰ' 'ਵਿੱਤੀ ਬਿਲ' (1950) ਰਾਹੀਂ ਆਮਦਨ-ਕਰ ਬਿੱਲ ਜੰਮੂ ਅਤੇ ਕਸ਼ਮੀਰ ਨੂੰ ਛੱਡ ਕੇ ਸਾਰੇ ਦੇਸ਼ ਤੇ ਲਾਗੂ ਹੋ ਗਿਆ। ਤਦ ਤੋਂ ਲੈ ਕੇ ਇਸ ਕਾਨੂੰਨ ਵਿਚ ਲੋੜ ਅਤੇ ਹਾਲਾਤ ਦੇ ਅਨੁਸਾਰ ਸਮੇਂ ਸਮੇਂ ਤੇ ਤਰਮੀਮਾਂ ਹੁੰਦੀਆਂ ਰਹਿੰਦੀਆਂ ਹਨ। ਦੇਸ਼ ਦੇ ਸ਼ਾਸਨ ਦੇ ਆਰਥਕ ਪ੍ਰਬੰਧ ਨੂੰ ਚਲਾਉਣ ਅਤੇ ਇਸ ਵਿਚ ਸੰਤੁਲਨ ਕਾਇਮ ਰੱਖਣ ਲਈ ਆਮਦਨ-ਕਰ ਇਕ ਸਥਾਈ ਵਿਧਾਨ ਹੈ ।

ਆਮਦਨ-ਕਰ ਵਸੂਲ ਕਰਨ ਲਈ ਸਰਕਾਰ ਵੱਲੋਂ ਕੀਤੇ ਗਏ ਪ੍ਰਬੰਧਾਂ ਦਾ ਇਤਿਹਾਸ ਵੀ ਸੰਖੇਪ ਵਿਚ ਜਾਣ ਲੈਣਾ ਜ਼ਰੂਰੀ ਹੈ । ਜਦੋਂ ਤਕ ਕਦੀ ਕਦਾਈਂ ਅਚਾਨਕ ਹੀ ਆਮਦਨ ਕਰ ਆਰਥਕ ਔਕੜ ਵਿਚ ਲਗਾਇਆ ਜਾਂਦਾ ਰਿਹਾ, ਉਦੋਂ ਤਕ ਇਹ ਰਾਜ-ਪ੍ਰਬੰਧ ਦਾ ਇਕ ਆਰਜ਼ੀ ਅੰਗ ਰਿਹਾ ਤੇ ਇਸ ਦੀ ਵਸੂਲੀ ਦੇ ਪ੍ਰਬੰਧ ਲਈ ਕੋਈ ਮਹਿਕਮਾ ਨਹੀਂ ਖੋਲ੍ਹਿਆ ਗਿਆ ਅਤੇ ਸੂਬਾਈ ਮਾਲ ਮਹਿਕਮਿਆਂ ਨੂੰ ਹੀ ਇਹ ਕੰਮ ਸੌਂਪ ਦਿਤਾ ਗਿਆ । ਇਸ ਕੰਮ ਲਈ ਇਹ ਵਿਭਾਗ ਅਸਥਾਈ ਕਰਮਚਾਰੀ ਨਿਯੁਕਤ ਕਰ ਲੈਂਦੇ ਸਨ । ਇਨ੍ਹਾਂ ਦੇ ਭ੍ਰਿਸ਼ਟਾਚਾਰ ਅਤੇ ਅਯੋਗਤਾ ਦੇ ਕਾਰਨ ਆਮਦਨ-ਕਰ ਲਾਉਣ ਅਤੇ ਇਕੱਠਾ ਕਰਨ ਦੇ ਕੰਮ ਨੂੰ ਠੀਕ ਤਰ੍ਹਾਂ ਨਹੀਂ ਸੀ ਨਿਭਾਇਆ ਜਾ ਸਕਦਾ । 1886 ਈ. ਦੇ ਮਗਰੋਂ ਵੀ ਕੇਵਲ ਕਲਕੱਤਾ, ਬੰਬਈ ਅਤੇ ਮਦਰਾਸ ਵਿਚ ਸਥਾਈ ਆਮਦਨ ਕਰ ਅਫ਼ਸਰ ਸਨ । ਆਲ ਇੰਡੀਆ ਆਮਦਨ ਕਰ ਕਮੇਟੀ (ਸੰਨ 1921) ਦੇ ਸੁਝਾਅ ਤੇ 1924 ਵਿਚ ਹਿੰਦ ਸਰਕਾਰ ਨੇ ਇਕ ਬਿਲ ਰਾਹੀਂ ਇਕ ਕੇਂਦਰੀ ਮਾਲੀ ਬੋਰਡ ਕਾਇਮ ਕੀਤਾ । ਜਿਸ ਦੇ ਅਧੀਨ ਹਿੰਦੁਸਤਾਨ ਵਿਚ ਆਮਦਨ-ਕਰ ਇਕੱਠਾ ਕਰਨ ਦਾ ਪੱਕਾ ਪ੍ਰਬੰਧ ਕੀਤਾ ਗਿਆ । ਸੰਨ 1912 ਦੇ ਆਮਦਨ ਕਰ ਕਾਨੂੰਨ ਦੇ ਅਧੀਨ ਹਰੇਕ ਸੂਬੇ ਵਿਚ ਇਕ ਆਮਦਨ-ਕਰ ਕਮਿਸ਼ਨਰ ਨਿਯੁਕਤ ਕੀਤਾ ਗਿਆ ਜਿਸ ਦੇ ਅਧੀਨ ਸਹਾਇਕ ਆਮਦਨ ਕਰ ਕਮਿਸ਼ਨਰ ਅਤੇ ਇਨਕਮ ਟੈਕਸ ਅਫ਼ਸਰ ਹੁੰਦੇ ਸਨ । ਸੰਨ 1939 ਤੋਂ ਮਗਰੋਂ ਇਨ੍ਹਾਂ ਦੋਹਾਂ ਕੰਮਾਂ ਲਈ ਵੱਖ ਵੱਖ ਸਹਾਇਕ ਕਮਿਸ਼ਨਰ ਨਿਯੁਕਤ ਕੀਤੇ ਗਏ। ਸੰਨ 1941 ਤੋਂ ਅਪੀਲ ਸੁਣਨ ਵਾਲੇ ਸਹਾਇਕ ਆਮਦਨ-ਕਰ ਕਮਿਸ਼ਨਰ ਦੇ ਫ਼ੈਸਲਿਆਂ ਤੋਂ ਸੰਤੁਸ਼ਟ ਨਾ ਹੋਣ ਦੀ ਸੂਰਤ ਵਿਚ ਦੂਜੀ ਅਪੀਲ ਕਰਨ ਦਾ ਅਧਿਕਾਰ ਦੇ ਦਿੱਤਾ ਗਿਆ । ਅਜਿਹੀਆਂ ਅਪੀਲਾਂ ਸੁਣਨ ਲਈ ਦੋ ਮੈਂਬਰਾਂ ਦਾ ਇਕ ਖ਼ਾਸ ਆਮਦਨ-ਕਰ ਅਪੇਲੈਟ ਟ੍ਰਿਬਿਊਨਲ ਸਥਾਪਤ ਕੀਤਾ ਗਿਆ ਜਿਸ ਨੂੰ ਕਾਨੂੰਨ ਸਬੰਧੀ ਝਗੜੇ ਵਾਲੇ ਵਿਸ਼ਿਆਂ ਤੇ ਹਾਈ ਕੋਰਟ ਤੋਂ ਸਲਾਹ ਲੈਣ ਦੇ ਅਧਿਕਾਰ ਵੀ ਪ੍ਰਾਪਤ ਸਨ ।

ਹ. ਪੁ.- ਹਿੰ. ਵਿ. ਕੋ. 1 : 395

**ਆਮਦਨਾਮਾ** : ਇਹ ਪੁਸਤਕ ਸੁਖਰਾਮ ਦਾਸ ਦੀ ਕਿਰਤ ਹੈ ਜੋ 1214 ਹਿ. (1800 ਈ.) ਦੇ ਪਿੱਛੋਂ ਦੀ ਰਚਨਾ ਹੈ । ਵਾਰਿਸ ਸ਼ਾਹ ਨੇ ਆਪਣੀ ਹੀਰ ਵਿਚ ਜਿਨ੍ਹਾਂ ਕੁਝ ਪੁਸਤਕਾਂ ਦੇ ਨਾਂ ਗਿਣਾਏ ਹਨ ਉਨ੍ਹਾਂ ਵਿਚੋਂ ਆਮਦਨਾਮਾ ਵੀ ਇਕ ਹੈ । ਵਾਰਿਸ ਲਿਖਦਾ ਹੈ :

ਬਦਰ ਚਾਰ ਕਰੀਮਾ ਤੇ ਪੰਚ-ਨਾਮਾ
ਆਮਦਨਾਮਿਆ ਤੇ ਅੱਲਾ ਬਾਰੀਆਂ ਨੇ

ਇਹ ਫ਼ਾਰਸੀ ਵਿਆਕਰਣ ਅਤੇ ਕੋਸ਼ ਕਿਸੇ ਵੇਲੇ ਸਕੂਲਾਂ ਦੀ ਪ੍ਰਸਿੱਧ ਪਾਠ-ਪੁਸਤਕ ਸੀ । ਇਸ ਵਿਚ ਹਰੇਕ ਫ਼ਾਰਸੀ ਸ਼ਬਦ ਦੇ ਹੇਠ ਉਰਦੂ ਅਨੁਵਾਦ ਦਿਤਾ ਗਿਆ ਹੈ । ਹੋ ਸਕਦਾ ਹੈ ਕਿ ਹੀਰ ਵਾਰਿਸ ਵਿਚ ਜੋ 1765 ਦੀ ਰਚਨਾ ਹੈ, ਤੋਂ ਪਹਿਲੇ ਕਿਸੇ ਆਮਦਨਾਮੇ ਦਾ ਜ਼ਿਕਰ ਹੋਵੇ ਕਿਉਂ ਜੋ ਆਮਦਨਾਮਾ ਤਾਂ ਫ਼ਾਰਸੀ ਮਸਦਰਾਂ ਦੀ ਸੂਚੀ ਦਾ ਹੀ ਨਾਂ ਹੈ ਅਤੇ ਫ਼ਾਰਸੀ ਮਸਦਰਨਾਮੇ ਫ਼ਾਰਸੀ ਪੜ੍ਹਨ ਲਈ ਬਹੁਤ ਜ਼ਰੂਰੀ ਹਨ । ਇਹ ਵੀ ਸੰਭਵ ਹੈ ਕਿ ਇਹ ਸ਼ਿਅਰ ਹੀਰ ਵਾਰਿਸ ਵਿਚ ਪਿਛੋਂ ਵਧਾਇਆ ਗਿਆ ਹੋਵੇ ।

-ਪ੍ਰੋ. ਜੋਗਿੰਦਰ ਸਿੰਘ

**ਆਮਾਏ** : ਵੇਖੋ, ਅਮਰਕਾਰਦਵ

**ਆਮੀਨ** : ਇਹ ਪੁਰਾਤਨ ਇਬਰਾਨੀ ਭਾਸ਼ਾ ਦਾ ਸ਼ਬਦ ਹੈ ਜਿਸ ਨੂੰ ਨਾ ਕੇਵਲ ਯਹੂਦੀ, ਸਗੋਂ ਈਸਾਈ ਅਤੇ ਕੁਝ ਹੱਦ ਤਕ ਮੁਸਲਮਾਨ ਵੀ ਉਪਾਸਨਾ ਵਿਚ ਵਰਤਦੇ ਹਨ । ਯੂਨਾਨੀ ਅਨੁਵਾਦ ਅਨੁਸਾਰ ਇਸ ਦੇ ਅਰਥ ਹਨ 'ਅਜਿਹਾ ਹੀ ਹੋਵੇ' ਪਰ ਅਸਲ ਵਿਚ ਇਸ ਦੇ ਅਰਥ ਹਨ 'ਅਜਿਹਾ ਹੀ', ਜਾਂ 'ਅਜਿਹਾ ਹੀ ਹੋਵੇਗਾ' । ਆਮ ਵਰਤੋਂ ਵਿਚ ਇਸ ਦੇ ਅਰਥ ਹਨ 'ਹੋਵੇ'। ਉਪਾਸਨਾ ਦੇ ਅੰਤ ਤੇ ਹਾਜ਼ਰ ਵਿਅਕਤੀ, ਉਪਦੇਸ਼ਕ ਦੀ ਇੱਛਾ ਦੀ ਪ੍ਰੋੜ੍ਹਤਾ ਕਰਦੇ ਹੋਏ 'ਆਮੀਨ' ਸ਼ਬਦ ਦੀ ਵਰਤੋਂ ਕਰਦੇ ਹਨ ।

**ਆਮੁਨਸਨ ਰੋਆਲਡ** : ਇਹ ਨਾਰਵੇ ਦਾ ਇਕ ਮਹਾਨ ਖੋਜੀ ਸੀ । ਇਸ ਦਾ ਜਨਮ 16 ਜੁਲਾਈ, 1672 ਨੂੰ ਓਸਲੋ ਦੇ ਨੇੜੇ ਬੋਰਜ ਵਿਖੇ ਹੋਇਆ । ਇਸ ਨੇ ਕ੍ਰਿਸਤਿਆਨੀਆ (ਵਰਤਮਾਨ ਨਾਂ ਓਸਲੋ) ਵਿਚ ਸਿਖਿਆ ਪ੍ਰਾਪਤ ਕੀਤੀ । ਸੰਨ 1890 ਵਿਚ ਇਸ ਨੇ ਬੀ. ਏ. ਪਾਸ ਕਰਨ ਮਗਰੋਂ ਡਾਕਟਰੀ ਦਾ ਅਧਿਐਨ ਸ਼ੁਰੂ ਕੀਤਾ ਪਰ ਦਿਲ ਨਾ ਲੱਗਣ ਕਰਕੇ ਪੜ੍ਹਾਈ ਛੱਡ ਕੇ ਇਸ ਨੇ 1894 ਵਿਚ ਜਹਾਜ਼ ਦੀ ਨੌਕਰੀ ਕਰ ਲਈ । ਸੰਨ 1903-06 ਵਿਚ ਗਿਉਆ ਨਾਂ ਦੇ ਛੋਟੇ ਜਹਾਜ਼

ਵਿਚ ਆਪਣੇ 6 ਸਾਥੀਆਂ ਸਮੇਤ ਉਤਰੀ ਧਰੁਵ ਦੀ ਖੋਜ ਕਰਦਾ ਰਿਹਾ ਅਤੇ ਉਤਰੀ ਚੁੰਬਕੀ ਧਰੁਵ ਦਾ ਪਤਾ ਲਗਾਇਆ । ਸੰਨ 1909 ਵਿਚ ਉਤਰੀ ਧਰੁਵ ਵਲ ਵੱਧਣ ਦੀ ਤਿਆਰੀ ਕਰਦੇ ਹੋਏ ਉਸ ਨੂੰ ਪਤਾ ਲੱਗਿਆ ਕਿ ਰਾਬਰਟ ਈ. ਪਿਅਰੀ ਉਸੇ ਸਾਲ ਹੀ ਉਥੇ ਅਪ੍ਰੈਲ ਵਿਚ ਪਹੁੰਚ ਚੁੱਕਿਆ ਸੀ । 1910-12 ਵਿਚ ਇਹ ਦੱਖਣੀ ਧਰੁਵ ਦੀ ਖੋਜ ਕਰਦਾ ਰਿਹਾ ਅਤੇ ਇਹ ਹੀ ਪਹਿਲਾ ਆਦਮੀ ਸੀ ਜਿਹੜਾ ਦੱਖਣੀ ਧਰੁਵ ਤੱਕ ਪਹੁੰਚ ਸਕਿਆ । ਪਰ ਪਹਿਲੀ ਵੱਡੀ ਲੜਾਈ ਕਾਰਨ ਇਸ ਨੂੰ ਵਰ੍ਹਿਆਂ ਤੱਕ ਚੁਪ ਬੈਠਣਾ ਪਿਆ । ਅੰਗ੍ਰੇਜ਼ੀ ਖੋਜੀ ਰਾਬਰਟ ਫਲਕਾਨ ਸਕਾੱਟ ਤੋਂ 60 ਮੀਲ ਦੱਖਣੀ ਧਰੁਵ ਦੇ ਨੇੜੇ ਹੋਣ ਤੇ ਆਮੁਨਸਨ ਨੇ 19 ਅਕਤੂਬਰ, 1911 ਨੂੰ ਆਪਣੇ 4 ਸਾਥੀਆਂ ਅਤੇ 52 ਕੁੱਤਿਆਂ ਨਾਲ ਬਰਫ਼ ਰੇੜ੍ਹੀ ਤੇ ਅੱਗੇ ਵੱਧਣਾ ਸ਼ੁਰੂ ਕੀਤਾ ਅਤੇ 14 ਦਸੰਬਰ ਨੂੰ ਧਰੁਵ ਤੇ ਪਹੁੰਚ ਗਿਆ । ਆਪਣੇ ਦੱਖਣੀ ਧਰੁਵੀ ਸਾਹਸੀ ਕੰਮਾਂ ਕਾਰਣ ਜੋ ਪੈਸੇ ਇਕੱਠੇ ਹੋਏ ਉਸ ਨਾਲ ਅਮੁਨਸਨ ਨੇ ਸਮੁੰਦਰੀ ਜਹਾਜ਼ਾਂ ਦਾ ਵਪਾਰ ਸ਼ੁਰੂ ਕਰ ਲਿਆ । ਸੰਨ 1918 ਵਿਚ ਇਸ ਨੇ ਫਿਰ ਉਤਰੀ ਧਰੁਵ ਤੇ ਪਹੁੰਚਣ ਦੀ ਕੋਸ਼ਿਸ਼ ਕੀਤੀ ਪਰ ਸਫਲ ਨਾ ਹੋ ਸਕਿਆ ਤਾਂ ਇਸ ਨੇ ਨਾਰਜ ਨਾਂ ਦੇ ਗੁਬਾਰੇ ਵਿਚ ਉੜਾਨ ਕੀਤੀ ਇਸ ਦਾ ਰੁਖ ਮੋੜਿਆ ਜਾ ਸਕਦਾ ਸੀ । ਇਸ ਗੁਬਾਰੇ ਵਿਚ ਇਸ ਨੇ ਦੋ ਵਾਰ ਉਤਰੀ ਧਰੁਵ ਦੁਆਲੇ ਚੱਕਰ ਲਗਾਏ ਅਤੇ 71 ਘੰਟਿਆਂ ਵਿਚ 4,335 ਕਿ. ਮੀ. ਦਾ ਸਫਰ ਕਰਕੇ ਸਫਲਤਾ ਨਾਲ ਜ਼ਮੀਨ ਤੇ ਉਤਰਿਆ । ਜਦ ਜਨਰਲ ਨੋਬਿਲ ਦਾ ਹਵਾਈ ਜਹਾਜ਼ ਉਤਰੀ ਧਰੁਵ ਤੋਂ ਵਾਪਸ ਆਉਂਦਿਆਂ ਰਾਹ ਵਿਚ ਦੁਰਘਟਨਾ ਦਾ ਸ਼ਿਕਾਰ ਹੋ ਗਿਆ ਤਾਂ ਆਮੁਨਸਨ ਨੇ ਬੜੀ ਬਹਾਦਰੀ ਨਾਲ ਉਸ ਦਾ ਪਤਾ ਲਾਉਂਣ ਦਾ ਬੀੜਾ ਚੁੱਕਿਆ । 17 ਜੂਨ, 1928 ਨੂੰ ਇਸ ਨੇ ਇਸ ਕੰਮ ਲਈ ਹਵਾਈ ਜਹਾਜ਼ ਵਿਚ ਉੜਾਨ ਕੀਤੀ ਪਰ ਮੁੜ ਇਸ ਦਾ ਕੋਈ ਪਤਾ ਨਹੀਂ ਲੱਗਾ । 'ਦ ਸਾਊਥ ਪੋਲ' ਅਤੇ 'ਫਰਸਟ ਕਰਾੱਸਿੰਗ ਆਫ ਦ ਪੋਲਰ' ਕਿਤਾਬ ਜੋ ਇਸ ਨੇ ਐਲਸਵਰਥ ਨਾਲ ਮਿਲ ਕੇ ਲਿਖੀ ਇਸ ਦੀਆਂ ਪ੍ਰਸਿੱਧ ਕਿਰਤਾਂ ਹਨ ।

ਹ. ਪੁ.-ਹਿੰ. ਵਿ. ਕੋ. 1:394; ਐਨ ਬ੍ਰਿ. ਮਾ. 1:331

**ਆਮੁਲ** : ਈਰਾਨ ਦੇ ਸੂਬੇ ਮਾਜ਼ੰਦਰਾਂ ਦਾ ਇਕ ਸ਼ਹਿਰ ਹੈ ਜਿਹੜਾ ਬਰਬੂਲ ਜਾਂ ਬਰਫ਼ੁਰੁਸ਼ ਤੋਂ 37 ਕਿਲੋਮੀਟਰ ਦੱਖਣ-ਪੱਛਮ ਵਿਚ ਵਾਕਿਆ ਹੈ । ਇਹ ਦਰਿਆ ਹਰਾਜ਼ ਦੇ ਆਰਪਾਰ ਵੱਸਿਆ ਹੋਇਆ ਹੈ ਅਤੇ ਐਲਬ੍ਰੂਜ ਪਰਬਤ ਤੇ ਕੈਸਪੀਅਨ ਸਾਗਰ ਦੇ ਸਾਹਿਲੀ ਇਲਾਕੇ ਤੇ ਵਿਚਕਾਰ ਇਕ ਵੱਡਾ ਸ਼ਹਿਰ ਹੈ । ਸ਼ਹਿਰ ਦੇ ਨੇੜੇ ਹੀ ਪੁਰਾਣੀਆਂ ਯਾਦਗਾਰਾਂ ਦੇ ਖੰਡਰ ਇਸ ਸ਼ਹਿਰ ਦੀ ਪੁਰਾਣੀ ਖ਼ੁਸ਼ਹਾਲੀ ਦੀ ਕਹਾਣੀ ਦੱਸਦੇ ਹਨ । ਇਥੇ ਬਾਦਸ਼ਾਹ ਸੱਯਦ ਕਵਾਮੁਦੀਨ (ਮ੍ਰਿਤੂ 1379 ਈ.) ਅਤੇ ਚੌਦਵੀਂ ਸਦੀ ਦੇ ਹੋਰ ਮਸ਼ਹੂਰ ਲੋਕਾਂ ਦੇ ਮਕਬਰਿਆਂ ਦੇ ਖੰਡਰ ਵੀ ਵੇਖਣਯੋਗ ਹਨ । ਚੌਲ ਤੇ ਫ਼ਲ ਇਥੋਂ ਦੀ ਵੱਡੀ ਪੈਦਾਵਾਰ ਹੈ ।

ਆਬਾਦੀ - 68,782 (1976)

36° 23′ ਉ. ਵਿਥ. ; 25° 20′ ਪੂ. ਲੰਬ.

**ਆਮੂ ਦਰਿਆ** : ਇਹ ਮੱਧ ਏਸ਼ੀਆ ਦਾ ਸਭ ਤੋਂ ਵੱਡਾ ਦਰਿਆ ਹੈ । ਇਹ ਸਿਰ (Syr) ਦਰਿਆ ਤੋਂ ਤਕਰੀਬਨ ਤਿੰਨ ਗੁਣਾ ਵੱਡਾ ਹੈ। ਦੱਸਿਆ ਜਾਂਦਾ ਹੈ ਇਸ ਦਾ ਨਿਕਾਸ ਹਿੰਦੂਕੁਸ਼ ਪਰਬਤ ਤੋਂ ਵਖਾਜੀਰ ਗਲੇਸ਼ੀਅਰ ਵਿਚੋਂ ਹੋਇਆ ਹੈ । ਇਥੇ ਪਹਾੜੀ ਦੀ ਉੱਚਾਈ 487 ਮੀਟਰ ਹੈ । ਇਹ ਅਫ਼ਗਾਨਿਸਤਾਨ, ਤੁਰਕਿਸਤਾਨ ਤਾਦਜ਼ਬਿਕ ਤੇ ਉਜ਼ਬਿਕ ਵਿਚਕਾਰ ਸੀਮਾ ਬਣਾਉਂਦਾ ਹੈ । ਆਮੂ ਨਾਂ ਪਿਆਨਡਜ਼ ਨਦੀ ਅਤੇ ਵਾਖਸ਼ ਨਦੀ ਦੇ ਮਿਲਣ ਤੋਂ ਬਾਅਦ ਹੀ ਪੈਂਦਾ ਹੈ । ਇਹ ਪਹਾੜੀ ਇਲਾਕੇ ਵਿਚੋਂ ਨਿਕਲ ਕੇ ਤੂਰਾਨ ਦੇ ਮੈਦਾਨ ਤੋਂ ਹੁੰਦਾ ਹੋਇਆ ਅਰਾਲ ਸਾਗਰ ਵਿਚ ਜਾ ਡਿਗਦਾ ਹੈ । ਮੈਦਾਨੀ ਹਿੱਸੇ ਵਿਚ ਇਸ ਦੇ ਖੱਬੇ ਪਾਸੇ ਕਾਰਾਕੁਮ ਨਾਂ ਦਾ ਥਲ ਹੈ ਤੇ ਸੱਜੇ ਪਾਸੇ ਕੀਜਲਕੁਮ ਨਾਮੀ ਥਲ ।

ਇਸ ਦਰਿਆ ਦਾ ਡੈਲਟਾ ਬਹੁਤ ਵੱਡਾ ਹੈ ਜਿਸ ਨੂੰ ਦੋ ਹਿੱਸਿਆਂ ਵਿਚ ਵੰਡਿਆ ਗਿਆ ਹੈ । ਇਕ ਨੂੰ ਪੁਰਾਣਾ ਡੈਲਟਾ ਕਹਿੰਦੇ ਹਨ, ਜਿਹੜਾ 390 ਕਿ. ਮੀ. ਤੋਂ ਸ਼ੁਰੂ ਹੋ ਜਾਂਦਾ ਹੈ ਤੇ ਦੂਜਾ ਨਵਾਂ ਡੈਲਟਾ ਜਿਹੜਾ ਕਿ 161 ਕਿ. ਮੀ. ਤੋਂ ਸ਼ੁਰੂ ਹੁੰਦਾ ਹੈ । ਇਹ ਡੈਲਟਾ ਕਈ ਸ਼ਾਖਾਂ ਵਿਚ ਵੰਡਿਆ ਹੋਇਆ ਹੈ ।

ਇਹ ਦਰਿਆ 2,540 ਕਿ. ਮੀ. ਲੰਬਾ ਹੈ ਅਤੇ ਇਹ 460,800 ਵ. ਕਿ. ਮੀ. ਇਲਾਕੇ ਦੇ ਪਾਣੀ ਨੂੰ ਸਮੇਟਦਾ ਹੈ । ਪੁਰਾਣੇ ਜ਼ਮਾਨੇ ਵਿਚ ਇਹ ਦਰਿਆ ਸਾਰੀ ਕਾਸਪੀਅਨ ਵਿਚ ਡਿਗਦਾ ਸੀ ਪਰ ਅੱਜਕੱਲ੍ਹ ਇਹ ਅਰਾਲ ਸਾਗਰ ਵਿਚ ਕਰਾਸਨੋਵੋਡਸਕ ਨਾਂ ਦੇ ਸਥਾਨ ਤੇ ਜਾ ਕੇ ਖਤਮ ਹੁੰਦਾ ਹੈ । ਇਸ ਦਰਿਆ ਵਿਚੋਂ 1950 ਵਿਚ ਤੁਰਕਮਾਨ ਵਾਲਿਆਂ ਨੇ ਇਕ ਨਹਿਰ ਕੱਢਣ ਦੀ ਸਕੀਮ ਬਣਾਈ ਸੀ ਪਰ ਉਹ ਸਿਰੇ ਨਾ ਚੜ੍ਹ ਸਕੀ । ਪਹਾੜੀ ਇਲਾਕੇ ਵਿਚ ਗੁੰਟ, ਬਰਤੰਗ, ਕੀਜਲ-ਸੂ, ਵਾਖਸ਼, ਕਾਫਿਰਨਿਗਾਨ ਤੇ ਸੁਰਖ਼ਾਬ-ਦਰਿਆ ਆਦਿ ਬਹੁਤ ਸਾਰੇ ਦਰਿਆ ਇਸ ਵਿਚ ਆ ਕੇ ਮਿਲਦੇ ਹਨ । ਤੂਰਾਨ ਦੀ ਨੀਵੀਂ ਧਰਤੀ ਤੋਂ ਲੰਘ ਕੇ ਹੋਰ ਕੋਈ ਦਰਿਆ ਇਸ ਵਿਚ ਆ ਕੇ ਨਹੀਂ ਮਿਲਦਾ। ਇਸ ਦਾ ਬਹੁਤ ਸਾਰਾ ਪਾਣੀ ਸਿੰਜਾਈ ਲਈ ਵਰਤਿਆ ਜਾਂਦਾ ਹੈ । ਨੁਕੁਸ ਦੇ ਸਥਾਨ ਤੇ ਪਾਣੀ ਦਾ ਸਾਲਾਨਾ ਨਿਕਾਸ 1,483 ਘਣ ਮੀਟਰ ਪ੍ਰਤੀ ਸੈਕੰਡ ਹੁੰਦਾ ਹੈ । ਮਈ ਤੋਂ ਅਗਸਤ ਦੇ ਮਹੀਨਿਆਂ ਵਿਚ ਦਰਿਆ ਵਿਚ ਪਾਣੀ ਹੁੰਦਾ ਹੈ । ਜੁਲਾਈ ਦੇ ਮਹੀਨੇ ਵਿਚ ਤਾਂ ਦਰਿਆ ਆਪਣੇ ਪੂਰੇ ਜੋਬਨ ਤੇ ਹੁੰਦਾ ਹੈ।

ਆਮੂ ਵਿਚੋਂ ਕਾਰਾਕੁਮ ਨਹਿਰ ਵੀ ਕੱਢੀ ਗਈ ਹੈ । ਕਾਰਾਕੁਮ ਯੋਜਨਾ ਸੰਨ 1962 ਵਿਚ ਮੁਕੰਮਲ ਹੋ ਗਈ ਸੀ ।

43° 40′ ਉ. ਵਿਥ.; 59° 01′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 1 : 330

-ਸੁਰਜੀਤ ਸਿੰਘ ਬਰੇਲੀ

**ਆਮੂਰ** : ਦਰਿਆ - ਪੂਰਬੀ ਏਸ਼ੀਆ ਦਾ ਇਕ ਦਰਿਆ ਹੈ. ਜਿਹੜਾ ਸਾਈਬੇਰੀਆ ਦੇ ਦਰਿਆ ਸ਼ਿਲਕਾ ਅਤੇ ਮੰਚੂਰੀਆ ਦੇ ਦਰਿਆ ਅਰਗੁਨ ਦੇ ਮਿਲਣ ਨਾਲ ਬਣਦਾ ਹੈ । 4,600 ਕਿ. ਮੀ. ਲੰਬਾ ਇਹ ਦਰਿਆ ਸਖਾਲਿਨ ਟਾਪੂ ਦੇ ਸਾਮ੍ਹਣੇ ਤਾਤਾਰ ਜਲਡਮਰੂ ਵਿਚ ਡਿਗਦਾ ਹੈ । ਇਹ ਆਪਣੇ 209 ਸਹਾਇਕ ਦਰਿਆਵਾਂ ਦੇ ਨਾਲ 2,014,720 ਵ. ਕਿ. ਮੀ. ਦੇ ਇਲਾਕੇ ਦੇ ਵਰਖਾ ਦੇ ਪਾਣੀ ਨੂੰ ਸਮੇਟਦਾ ਹੈ । ਇਹ ਦਰਿਆ ਸੰਸਾਰ ਦਾ ਸੱਤਵਾਂ ਅਤੇ ਸੋਵੀਅਤ ਰੂਸ ਦਾ ਦੂਜਾ ਵੱਡਾ ਦਰਿਆ ਹੈ । ਚੀਨੀ ਇਸ ਨੂੰ ਕਾਲੀ ਰਾਖਸ਼ਣੀ ਕਹਿੰਦੇ ਹਨ । ਇਸ ਦੇ ਕੰਢੇ ਤੇ ਨਿਰਾਲੀ ਕੁਦਰਤੀ ਸ਼ੋਭਾ ਵਾਲੇ ਜੰਗਲ, ਪਰਬਤ, ਘਾਹ ਦੇ ਮੈਦਾਨ ਅਤੇ ਦਲਦਲਾਂ ਹਨ । ਬਸੰਤ ਰੁੱਤ ਵਿਚ ਬਰਫ਼ ਦੇ ਪਿਘਲਣ ਨਾਲ ਇਸ ਵਿਚ ਹੜ੍ਹ ਆ ਜਾਂਦੇ ਹਨ ਤੇ ਸਾਰਾ ਦਰਿਆ ਜਹਾਜ਼ਰਾਨੀ ਯੋਗ ਹੋ ਕੇ ਦੂਰ ਪੂਰਬ ਸੋਵੀਅਤ ਇਲਾਕੇ ਦਾ ਆਵਾਜਾਈ ਦਾ ਵੱਡਾ ਸਾਧਨ ਬਣ ਜਾਂਦਾ ਹੈ । ਇਸ ਦੇ ਕੰਢੇ ਰੂਸ ਦੇ ਵੱਡੇ ਸੱਨਅਤੀ ਕੇਂਦਰ ਬਲਾਗੋਵੈਸ਼ ਚੈਂਸਿਕ ਲੈਨਿਨ ਸਕੋ; ਖ਼ੈਬਰੋਵਸਕ, ਕੌਮਸੋਮੋਲਸਕ, ਨਿਕੋਲਾਈਵਸਕ ਹਨ । ਸਖਾਲਿਨ ਤੋਂ ਮਿੱਟੀ ਦਾ ਤੇਲ ਲਿਆਉਣ ਵਾਲੀ

ਪਾਈਪ ਲਾਈਨ ਆਖ਼ਰੀ ਤਿੰਨਾਂ ਸ਼ਹਿਰਾਂ ਵਿਚੋਂ ਲੰਘਦੀ ਹੈ । ਟ੍ਰਾਂਸਸਾਇਬੇਰੀਅਨ ਰੇਲਵੇ ਵੀ ਆਮੂਰ ਦੀ ਘਾਟੀ ਵਿਚੋਂ ਲੰਘਦੀ ਹੈ ।

ਆਮੂਰ ਸਾਲ ਵਿਚ 155-180 ਦਿਨ ਜੰਮਿਆ ਰਹਿੰਦਾ ਹੈ । ਇਸ ਰਾਹੀਂ ਅਨਾਜ, ਲੂਣ ਅਤੇ ਹੋਰ ਸੱਨਅਤੀ ਵਸਤਾਂ ਮੁਹਾਣੇ ਵੱਲ ਅਤੇ ਮੱਛੀ ਤੇ ਲੱਕੜੀ ਵਾਹਾਨੇ ਵੱਲ ਜਾਂਦੀਆਂ ਹਨ । ਸੁੰਗਾਰੀ ਅਤੇ ਉਸੂਰੀ ਅਮੂਰ ਦੇ ਵੱਡੇ ਸਹਾਇਕ ਦਰਿਆ ਹਨ ।

52° 56′ ਉ. ਵਿਥ ; 141° 10′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 1 : 331

**ਆਮੂਰ** : ਔਬਲਸਤ - ਰੂਸ ਦਾ ਇਹ 1932 ਵਿਚ ਬਣਿਆ ਆਬਲਸਤ ਹੈ ਜਿਸਦਾ ਖੇਤਰਫਲ 3,63,700 ਵ. ਕਿ. ਮੀ. ਅਤੇ ਆਬਾਦੀ 1,007,000 (1983) ਹੈ । ਇਸ ਸੂਬੇ ਵਿਚ ਆਮੂਰ ਦਲਦਲਾਂ ਅਤੇ ਸਟੀਪ ਮੈਦਾਨ ਹਨ । ਗਰਮੀ ਦਾ ਤਾਪਮਾਨ 21 ਸੈਂ. ਅਤੇ ਸਰਦੀ ਦਾ ਤਾਪਮਾਨ 7 ਸੈਂ. ਹੁੰਦਾ ਹੈ । ਇਥੋਂ ਦੇ ਮੈਦਾਨ ਖੇਤੀਬਾੜੀ ਅਤੇ ਚਰਾਗਾਹਾਂ ਲਈ ਬੜੇ ਚੰਗੇ ਹਨ । ਕਣਕ, ਜੌਂ, ਜਵੀਂ, ਸੋਇਆਬੀਨ, ਸੂਰਜਮੁਖੀ ਅਤੇ ਆਲੂ ਇਥੋਂ ਦੀਆਂ ਵੱਡੀਆਂ ਉਪਜਾਂ ਹਨ । ਸੋਨੇ ਅਤੇ ਕੋਲੇ ਦੀ ਖੁਦਾਈ, ਸ਼ਿਕਾਰ, ਮੱਛੀਆਂ ਫੜਨਾ ਅਤੇ ਲੱਕੜੀ ਦਾ ਕੰਮ ਇਥੋਂ ਦੀਆਂ ਮਸ਼ਹੂਰ ਸਨਅਤਾਂ ਹਨ । ਬਲਾਗੋਵੇਸਚੈਸਿਕ ਇਥੋਂ ਦੀ ਰਾਜਧਾਨੀ ਹੈ ।

ਹ. ਪੁ.- ਹਿੰ. ਵਿ. ਕੋ. 1 : 394

**ਆਮੋਏ** : ਇਹ ਚੀਨ ਦੇ ਫੂਕਯੈੱਨ ਪ੍ਰਾਂਤ ਦਾ ਇਕ ਸ਼ਹਿਰ ਹੈ । ਇਹ ਇਕ ਸੁਤੰਤਰ ਉਪ-ਪ੍ਰਾਂਤਕ ਪੱਧਰ ਦੀ ਨਗਰਪਾਲਿਕਾ ਹੈ ਜਿਸ ਵਿਚ ਡੁਨਆਨ ਨਾਂ ਦੀ ਕਾਉਂਟੀ ਸ਼ਾਮਲ ਹੈ । ਇਥੇ ਇਕ ਬਹੁਤ ਮਹੱਤਵਪੂਰਨ ਬੰਦਰਗਾਹ ਵੀ ਹੈ ।

ਸੁੰਗ (960-1279) ਅਤੇ ਯੁਆਨ (1279-1369) ਖ਼ਾਨਦਾਨਾਂ ਦੇ ਰਾਜ ਦੌਰਾਨ, ਆਮੋਏ ਨੂੰ ਚੀਆ-ਸ਼ੂ ਟਾਪੂ ਕਿਹਾ ਜਾਂਦਾ ਸੀ ਅਤੇ ਇਹ ਸ਼ਹਿਰ ਡੁਨਆਨ ਕਾਉਂਟੀ ਦਾ ਹਿੱਸਾ ਸੀ । ਕਿਸੇ ਸਮੇਂ ਇਹ ਸ਼ਹਿਰ ਸਮੁੰਦਰੀ ਡਾਕੂਆਂ ਦੇ ਅੱਡੇ ਅਤੇ ਨਾਜਾਇਜ਼ ਮਾਲ ਦੇ ਵਪਾਰਕ ਕੇਂਦਰ ਦੇ ਤੌਰ ਤੇ ਪ੍ਰਸਿੱਧ ਸੀ ।

ਸੰਨ 1394 ਵਿਚ ਇਸ ਸ਼ਹਿਰ ਨੂੰ ਸਮੁੰਦਰੀ ਡਾਕੂਆਂ ਤੋਂ ਮੁਕਤ ਕਰਨ ਲਈ ਕਿਲਾਬੰਦ ਕੀਤਾ ਗਿਆ ਅਤੇ ਇਸ ਦਾ ਨਾਂ ਸ਼ਾਮੰਨ ਰੱਖਿਆ ਗਿਆ । ਸੰਨ 1544 ਵਿਚ ਪੁਰਤਗੇਜ਼ੀਆਂ ਨੇ ਇਥੇ ਆ ਕੇ ਬਦੇਸ਼ੀ ਵਪਾਰ ਸ਼ੁਰੂ ਕਰ ਦਿਤਾ ਪਰੰਤੂ ਉਨ੍ਹਾਂ ਨੂੰ ਛੇਤੀ ਹੀ ਇਥੋਂ ਕੱਢ ਦਿਤਾ ਗਿਆ ।

ਚੈਂਗ ਚੀ ਐਂਗ ਕੁੰਗ ਦੇ ਰਾਜ-ਕਾਲ ਵਿਚ ਇੰਗਲੈਂਡ ਅਤੇ ਹਾਲੈਂਡ ਦੇ ਜਹਾਜ਼ ਆਮੋਏ ਆਉਂਦੇ ਰਹੇ ਅਤੇ ਇਸ ਨਾਲ ਆਪਸੀ ਵਪਾਰ ਵਿਚ ਵਾਧਾ ਹੁੰਦਾ ਰਿਹਾ । ਅਠਾਰ੍ਹਵੀਂ ਸਦੀ ਵਿਚ ਆਮੋਏ ਇਕ ਮਹੱਤਵਪੂਰਨ ਵਪਾਰਕ ਬੰਦਰੱਗਾਹ ਵਜੋਂ ਪ੍ਰਸਿੱਧ ਹੋ ਗਿਆ । ਸੰਨ 1870 ਵਿਚ ਇਥੋਂ ਦਾ ਵਪਾਰ ਸਿਖ਼ਰ ਤੇ ਪੁੱਜ ਚੁੱਕਾ ਸੀ । ਚੀਨ ਅਤੇ ਬਰਤਾਨੀਆ ਵਿਚਕਾਰ ਹੋਈ ਅਫ਼ੀਮ ਦੀ ਜੰਗ ਦੌਰਾਨ ਸੰਨ 1841 ਵਿੱਚ ਬਰਤਾਨੀਆ ਨੇ ਆਮੋਏ ਉਤੇ ਕਬਜ਼ਾ ਕਰ ਲਿਆ। ਸੰਨ 1842 ਦੀ ਸੰਧੀ ਅਨੁਸਾਰ ਆਮੋਏ ਦੀ ਬੰਦਰਗਾਹ ਨੂੰ ਬਦੇਸ਼ੀ ਵਪਾਰ ਲਈ ਖੋਲ੍ਹ ਦਿਤਾ ਗਿਆ । ਮਈ, 1938 ਤੋਂ ਸਤੰਬਰ, 1945 ਤਕ ਆਮੋਏ ਜਾਪਾਨ ਦੇ ਕਬਜ਼ੇ ਵਿਚ ਰਿਹਾ ।

ਸੰਨ 1956 ਵਿਚ ਇਕ ਪੁਲ-ਮਾਰਗ ਮੁਕੰਮਲ ਹੋਣ ਤੇ ਆਮੋਏ ਨੂੰ ਮੁੱਖ-ਭੂਮੀ ਨਾਲ ਰੇਲ ਦੁਆਰਾ ਸਿੱਧਾ ਜੋੜ ਦਿਤਾ ਗਿਆ ਜਿਸ ਨਾਲ ਆਮੋਏ ਦੇ ਵਪਾਰ ਵਿਚ ਹੋਰ ਵਾਧਾ ਹੋਇਆ । ਇਸ ਸਮੇਂ ਆਮੋਏ ਬੰਦਰਗਾਹ ਵਿਚ ਜਹਾਜ਼ਾਂ ਨੂੰ ਲੰਗਰ ਪਾਉਣ ਦੀਆਂ ਬਹੁਤ ਸਹੂਲਤਾਂ ਪ੍ਰਾਪਤ ਹਨ ।

ਵੀਹਵੀਂ ਸਦੀ ਦੇ ਸ਼ੁਰੂ ਵਿਚ ਇਥੇ ਵਪਾਰ ਬਹੁਤ ਘੱਟ ਗਿਆ ਸੀ ਪਰੰਤੂ ਹੁਣ ਨਵੇਂ ਸਿਰਿਉਂ ਆਮੋਏ ਮੁੜ ਵਪਾਰਕ ਕੇਂਦਰ ਬਣਦਾ ਜਾ ਰਿਹਾ ਹੈ।

ਸੰਨ 1949 ਤੋਂ ਪਿਛੋਂ ਆਮੋਏ ਵਿਚ ਬਹੁਤ ਵਿਕਾਸ ਹੋਇਆ ਹੈ ਅਤੇ ਇਸ ਦੌਰਾਨ ਛੋਟੇ ਉਦਯੋਗਿਕ ਅਦਾਰਿਆਂ ਵਿਚ ਬਹੁਤ ਵਾਧਾ ਹੋਇਆ ਹੈ । ਫ਼ਲ ਤੇ ਮੱਛੀ ਨੂੰ ਡੱਬਿਆਂ ਵਿਚ ਬੰਦ ਕਰਨਾ, ਤਮਾਕੂ ਤਿਆਰ ਕਰਨਾ ਅਤੇ ਮੱਛੀ ਨਾਲ ਸਬੰਧਤ ਵਸਤਾਂ ਆਦਿ ਤਿਆਰ ਕਰਨੀਆਂ ਇਥੋਂ ਦੇ ਮੁੱਖ ਉਦਯੋਗ ਹਨ ।

ਆਬਾਦੀ - 588,000 (1980)

22° 28′ ਉ. ਵਿਥ.; 118° 07′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 1:322 ; ਐਨ. ਐਮ. 1 : 585.

**ਆਮੋਸ** (760 ਈ. ਪੂ.) : ਇਸ ਦੇ ਉਪਦੇਸ਼ਾਂ ਦਾ ਸੰਗ੍ਰਹਿ ਬਾਈਬਲ ਵਿਚ ਸੁਰੱਖਿਅਤ ਹੈ ਜਿਸ ਨੂੰ 'ਦੀ ਬੁੱਕ ਆਫ਼ ਆਮੋਸ' ਕਹਿੰਦੇ ਹਨ। ਇਹ ਉਨ੍ਹਾਂ ਬਾਰਾਂ ਨਬੀਆਂ ਵਿਚੋਂ ਇਕ ਹੈ ਜੋ ਬਹੁਤ ਮਸ਼ਹੂਰ ਨਹੀਂ। ਇਹ ਪੱਛਮੀ ਜੂਡਾਹ ਦੇ ਪਿੰਡ ਟੈਕੋਆ ਦਾ ਵਸਨੀਕ ਸੀ। ਰੱਬ ਦੀ ਪ੍ਰੇਰਨਾ ਨਾਲ ਇਸ ਨੇ ਮੂਰਤੀ-ਪੂਜਾ ਕਾਰਨ ਯਹੂਦੀਆਂ ਦੇ ਨਾਸ਼ ਦੀ ਭਵਿੱਖ-ਬਾਣੀ ਕੀਤੀ ਸੀ, ਇਸ ਲਈ ਇਸ ਨੂੰ 'ਸਰਬਨਾਸ਼ ਦਾ ਨਬੀ' ਵੀ ਕਿਹਾ ਜਾਂਦਾ ਹੈ । ਇਸ ਨੇ ਥੋੜ੍ਹੀ ਜਿਹੀ ਵਿਦਿਆ ਪ੍ਰਾਪਤ ਕੀਤੀ ਅਤੇ ਇਹ ਬੜੀਆਂ ਖਰੀਆਂ ਖਰੀਆਂ ਸੁਣਾਉਣ ਵਾਲਾ ਪੇਂਡੂ ਨਬੀ ਸੀ । ਇਸ ਨੇ ਅਨਿਆਂ, ਅਮੀਰਾਂ ਦੁਆਰਾ ਗ਼ਰੀਬਾਂ ਦਾ ਲਹੂ ਚੂਸੇ ਜਾਣ ਅਤੇ ਧਰਮ ਦੇ ਬੇਜਾਨ ਕਰਮ-ਕਾਂਡ ਦੀ ਨਿੰਦਾ ਕੀਤੀ ।

ਹ. ਪੁ.- ਹਿ. ਵਿ. ਕੋ. 1 ::394

**ਆਯਾਚੋ** : ਇਹ ਫ਼ਰਾਂਸ ਵਿਚ ਕਾਰਸਿਕਾ ਡਿਪਾਰਟਮੈਂਟ ਦੀ ਰਾਜਧਾਨੀ ਅਤੇ ਕਾਰਸਿਕਾ ਦੀਪ ਦੇ ਪੱਛਮੀ ਸਾਹਿਲ ਉੱਤੇ ਇਕ ਭੂ-ਮੱਧ ਸਾਗਰੀ ਬੰਦਰਗਾਹ ਹੈ । ਇਸ ਸ਼ਹਿਰ ਤੋਂ 6 ਕਿ. ਮੀ. ਪੂਰਬ ਵੱਲ ਇਕ ਹਵਾਈ ਅੱਡਾ ਹੈ । ਸ਼ਹਿਰ ਦੇ ਦੋਵੇਂ ਪਾਸਿਆਂ ਵਾਲੀਆਂ ਪਹਾੜੀਆਂ ਇਸ ਨੂੰ ਉੱਤਰੀ ਅਤੇ ਪੂਰਬੀ ਪੌਣਾਂ ਤੋਂ ਬਚਾਉਂਦੀਆਂ ਹਨ। ਇਹ ਸਰਦੀਆਂ ਦੀ ਇਕ ਪ੍ਰਸਿੱਧ ਆਰਾਮਗਾਹ ਅਤੇ ਗਹਿਮਾ-ਗਹਿਮੀ ਵਾਲੀ ਬੰਦਰਗਾਹ ਹੈ। ਇਥੋਂ ਕਾਰਲ ਅਤੇ ਸਾਰਡੀਨ ਕਿਸਮ ਦੀਆਂ ਮੱਛੀਆਂ ਬਹੁਤ ਫੜੀਆਂ ਜਾਂਦੀਆਂ ਹਨ । ਸ਼ਰਾਬ, ਜੈਤੂਨ ਦਾ ਤੇਲ ਅਤੇ ਚਮੜੇ ਦਾ ਬਹੁਤ ਵਪਾਰ ਹੁੰਦਾ ਹੈ । ਇਥੋਂ ਤਮਾਕੂ ਦੀਆਂ ਵਸਤਾਂ (ਮੁੱਖ ਤੌਰ ਤੇ ਸਿਗਾਰ), ਮੋਮ ਅਤੇ ਅਖ਼ਰੋਟ ਬਾਹਰ ਭੇਜੇ ਜਾਂਦੇ ਹਨ । ਇਹ ਸਮੁੰਦਰੀ ਜਹਾਜ਼ਾਂ ਦਾ ਨਿਰਮਾਣ ਸਥਾਨ ਵੀ ਹੈ । ਇਸ ਸ਼ਹਿਰ ਦਾ ਇਤਿਹਾਸ ਸੱਤਵੀਂ ਸਦੀ ਤੋਂ ਸ਼ੁਰੂ ਹੋ ਜਾਂਦਾ ਹੈ ਪਰ ਅਜੋਕੀ ਥਾਂ ਨੂੰ ਸੰਨ 1492 ਵਿਚ ਜੈਨੋ ਆਵਾਸੀਆਂ ਨੇ ਸਥਾਪਤ ਕੀਤਾ ਸੀ ਅਤੇ ਸੰਨ 1768 ਵਿਚ ਫ਼ਰਾਂਸ ਦੇ ਹੱਥਾਂ ਵਿਚ ਜਾਣ ਤੋਂ ਪਹਿਲਾਂ ਇਹ ਉਨ੍ਹਾਂ ਦੇ ਕਬਜ਼ੇ ਥੱਲੇ ਹੀ ਰਿਹਾ । ਦੁਨੀਆ ਦਾ ਮਹਾਨ ਜੇਤੂ ਨੈਪੋਲੀਅਨ ਬੋਨਾਪਾਰਟ ਇਸੇ ਸ਼ਹਿਰ ਦਾ ਜੰਮਪਲ ਸੀ ਅਤੇ ਸੋਲ੍ਹਵੀਂ ਸਦੀ ਦੇ ਬਣੇ ਇਥੋਂ ਦੇ ਗਿਰਜਾ ਘਰ ਵਿਚ ਹੀ ਉਸ ਨੂੰ ਈਸਾਈ ਬਣਾਇਆ ਗਿਆ ਸੀ । ਨੈਪੋਲੀਅਨ ਦਾ ਜਨਮ-ਅਸਥਾਨ ਇਸ ਵੇਲੇ ਇਥੋਂ ਦਾ ਇਕ ਰਾਸ਼ਟਰੀ ਅਜਾਇਬ-ਘਰ ਹੈ । ਪਹਿਲੇ ਵਿਸ਼ਵ-ਯੁੱਧ ਦੌਰਾਨ ਇਹ ਇਤਹਾਦੀ

ਫ਼ੌਜਾਂ ਦਾ ਸਮੁੰਦਰੀ ਅੱਡਾ ਸੀ ਅਤੇ ਦੂਜੇ ਵਿਸ਼ਵ-ਯੁੱਧ ਵੇਲੇ ਇਹ ਪਹਿਲਾ ਕਾਰਸਿਕੀ ਕਸਬਾ ਸੀ ਜਿਸ ਨੇ ਜਰਮਨਾਂ ਤੋਂ ਆਪਣੇ ਆਪ ਨੂੰ ਆਜ਼ਾਦ (ਸਤੰਬਰ, 1943) ਕਰਵਾਇਆ ਸੀ । ਇਸ ਸ਼ਹਿਰ ਨੂੰ ਪ੍ਰੀਫੈਕਟ ਤੇ ਬਿਸ਼ਪ ਦੀ ਸੀਟ ਹੋਣ ਦਾ ਵੀ ਮਾਣ ਪ੍ਰਾਪਤ ਹੈ।

ਆਬਾਦੀ – 2,49,700 (1990)

41° 55′ ਉ. ਵਿਥ. ; 8° 44′ ਪੂ. ਲੰਬ.

ਹ. ਪੁ.- ਐਨ. ਅਮੇ. 1 : 292 ; ਐਨ. ਬ੍ਰਿ. ਮਾ. 1 : 170

**ਆਯੁਰਵੇਦ** : ਇਹ ਪੁਰਾਣੇ ਭਾਰਤੀ ਢੰਗ ਦਾ ਚਿਕਿਤਸਾ ਸ਼ਾਸਤਰ ਹੈ । ਆਯੁਰਵੇਦ ਦਾ ਅਰਥ ਪੁਰਾਣੇ ਆਚਾਰੀਆਂ ਦੀ ਵਿਆਖਿਆ ਅਨੁਸਾਰ ਅਤੇ ਇਸ ਵਿਚ ਆਏ 'ਆਯੂ' ਤੇ 'ਵੇਦ' ਦੋ ਸ਼ਬਦਾਂ ਦੇ ਅਰਥਾਂ ਅਨੁਸਾਰ ਬਹੁਤ ਵਿਆਪਕ ਹੈ । ਆਯੁਰਵੇਦ ਦੇ ਆਚਾਰੀਆਂ ਨੇ ਸਰੀਰ, ਇੰਦਰੀਆਂ, ਮਨ ਅਤੇ ਆਤਮਾ ਦੇ ਸੰਜੋਗ ਨੂੰ 'ਆਯੂ' ਕਿਹਾ ਹੈ- ਅਰਥਾਤ ਜਿਸ ਸਮੇਂ ਤਕ ਇਨ੍ਹਾਂ ਦੋਹਾਂ ਦਾ ਸੰਜੋਗ ਰਹਿੰਦਾ ਹੈ, ਉਸ ਸਮੇਂ ਨੂੰ ਆਯੂ ਕਹਿੰਦੇ ਹਨ । ਇਨ੍ਹਾਂ ਦੋਹਾਂ ਦੀ ਸੰਪਤੀ (ਗੁਣਮਈ) ਜਾਂ ਵਿਪੱਤੀ (ਗੁਣਹੀਨ) ਦੇ ਅਨੁਸਾਰ ਆਯੂ ਕਈ ਕਿਸਮਾਂ ਦੀ ਹੁੰਦੀ ਹੈ ਪਰ ਸੰਖੇਪ ਤੌਰ ਤੇ ਪ੍ਰਭਾਵ ਦੇ ਪੱਖ ਤੋਂ ਇਸ ਨੂੰ ਚਾਰ ਹਿੱਸਿਆਂ ਵਿਚ ਵੰਡਿਆ ਗਿਆ ਹੈ : (1) ਸੁਖੀ ਆਯੂ- ਕਿਸੇ ਕਿਸਮ ਦਾ ਸਰੀਰਕ ਜਾਂ ਮਾਨਸਿਕ ਵਿਗਾੜ ਨਾ ਹੁੰਦਿਆਂ ਹੋਇਆਂ ਗਿਆਨ, ਵਿਗਿਆਨ, ਬਲਮਰਦਊ, ਧਨ, ਅਨਾਜ, ਜਸ, ਪਰਿਵਾਰ ਆਦਿ ਸਾਧਨਾਂ ਵਾਲੇ ਬੰਦੇ ਨੂੰ ਸੁਖੀ ਆਯੂ ਕਹਿੰਦੇ ਹਨ । (2) ਇਸ ਤੋਂ ਉਲਟ ਸਾਰੇ ਸਾਧਨਾਂ ਦੇ ਹੁੰਦਿਆਂ ਹੋਇਆਂ ਵੀ ਸਰੀਰਕ ਜਾਂ ਮਾਨਸਿਕ ਰੋਗੀ ਜਾਂ ਅਰੋਗੀ ਹੁੰਦਿਆਂ ਹੋਇਆਂ ਵੀ ਸਾਧਨਹੀਨ ਜਾਂ ਸਿਹਤ ਅਤੇ ਵਸੀਲੇ ਦੋਵੇਂ ਨਾ ਹੋਣ ਵਾਲੇ ਬੰਦੇ ਨੂੰ 'ਦੁਖੀ ਆਯੂ' ਕਹਿੰਦੇ ਹਨ । (3) ਹਿਤ ਆਯੂ-ਸਿਹਤ ਅਤੇ ਪੂਰੇ ਵਸੀਲਿਆਂ ਦੇ ਹੁੰਦਿਆਂ ਹੋਇਆਂ ਜਾਂ ਉਨ੍ਹਾਂ ਵਿਚ ਕੁਝ ਘਾਟ ਹੋਣ ਤੇ ਵੀ, ਜਿਹੜੇ ਜਿਹੜੇ ਬੰਦੇ ਵਿਚਾਰ, ਇਖ਼ਲਾਕ, ਸੁਸ਼ੀਲਤਾ, ਦਰਿਆ ਦਿਲੀ, ਸੱਚ, ਅਹਿੰਸਾ, ਸ਼ਾਂਤੀ, ਪਰਉਪਕਾਰ ਆਦਿ ਗੁਣਾਂ ਵਾਲੇ ਹੁੰਦੇ ਹਨ ਅਤੇ ਸਮਾਜ ਅਤੇ ਲੋਕਾਂ ਦੀ ਭਲਾਈ ਵਿਚ ਲਗਾਤਾਰ ਲੱਗੇ ਰਹਿੰਦੇ ਹਨ ਉਨ੍ਹਾਂ ਨੂੰ 'ਹਿਤਆਯੂ' ਕਹਿੰਦੇ ਹਨ । (4) ਇਸ ਤੋਂ ਉਲਟ ਜੋ ਵਿਅਕਤੀ ਵਿਚਾਰਹੀਣ, ਦੁਰਾਚਾਰੀ, ਨਿਰਦਈ, ਖ਼ੁਦਗਰਜ਼, ਪਖੰਡੀ, ਜ਼ਾਲਮ ਅਤੇ ਸਮਾਜ ਜਾਂ ਲੋਕਾਂ ਲਈ ਮੁਸੀਬਤ ਹੁੰਦੇ ਹਨ ਉਨ੍ਹਾਂ ਨੂੰ 'ਅਹਿਤ ਆਯੂ' ਕਹਿੰਦੇ ਹਨ । ਇਸ ਤਰ੍ਹਾਂ ਹਿਤ, ਅਹਿਤ, ਸੁੱਖ ਅਤੇ ਦੁੱਖ ਆਦਿ ਆਯੂ ਦੇ ਚਾਰ ਭੇਦ ਹਨ । ਇਸ ਤਰ੍ਹਾਂ ਸਮੇਂ ਅਨੁਸਾਰ ਵੀ ਉਮਰ ਦੇ ਤਿੰਨ ਹਿੱਸੇ ਕੀਤੇ ਜਾ ਸਕਦੇ ਹਨ- ਲੰਬੀ ਉਮਰ, ਦਰਮਿਆਨੀ ਉਮਰ ਤੇ ਛੋਟੀ ਉਮਰ । ਇਨ੍ਹਾਂ ਤਿੰਨਾਂ ਦੇ ਹੋਰ ਵੀ ਅਨੇਕ ਭੇਦ ਕੀਤੇ ਜਾ ਸਕਦੇ ਹਨ ।

ਵੇਦ ਸ਼ਬਦ ਦੇ ਅਰਥ ਸੱਤਾ, ਲਾਭ, ਚਾਲ, ਵਿਚਾਰ, ਪ੍ਰਾਪਤੀ ਅਤੇ ਗਿਆਨ ਦੇ ਸਾਧਨ ਹਨ ਅਤੇ ਆਯੂ ਦੇ ਵੇਦ ਨੂੰ ਆਯੁਰਵੇਦ (ਨਾੱਲੇਜ ਆਫ਼ ਸਾਇੰਸ ਆਫ਼ ਲਾਈਫ਼ ਕਹਿੰਦੇ ਹਨ । ਇਸ ਸ਼ਾਸਤਰ ਵਿਚ ਆਯੂ ਦੇ ਰੂਪ, ਆਯੂ ਦੇ ਵੱਖ ਵੱਖ ਭੇਦ, ਆਯੂ ਲਈ ਲਾਭਦਾਇਕ ਅਤੇ ਹਾਨੀਕਾਰਕ ਆਹਾਰ, ਆਚਾਰ ਅਤੇ ਇੱਛਾ ਆਦਿ ਵਿਸ਼ੇ ਆ ਜਾਂਦੇ ਹਨ। ਇਸ ਤੋਂ ਇਲਾਵਾ ਇਸ ਵਿਚ ਆਯੂ ਦੇ ਪਰਮਾਣ ਤੇ ਅਪਰਮਾਣ ਹੋਣ ਅਤੇ ਉਨ੍ਹਾਂ ਦੇ ਗਿਆਨ ਦੇ ਸਾਧਨ ਵੀ ਆ ਜਾਂਦੇ ਹਨ। ਇਸ ਦੇ ਨਾਲ ਹੀ ਆਯੂ ਦੇ ਮੁਢਲੇ ਤੱਤ, ਸਰੀਰ, ਇੰਦਰੀਆਂ, ਮਨ ਅਤੇ ਆਤਮਾ ਵੀ ਇਸ ਵਿਚ ਸ਼ਾਮਲ ਹਨ । ਇਨ੍ਹਾਂ ਵਿਚੋਂ ਸਭਨਾਂ ਜਾਂ ਕਿਸੇ ਇਕ ਦੇ ਵਿਕਾਸ ਦੇ ਨਾਲ ਨਾਲ ਹਿਤ, ਸੁੱਖ ਅਤੇ ਲੰਬੀ ਆਯੂ ਦੀ ਪ੍ਰਾਪਤੀ ਦੇ ਸਾਧਨਾਂ ਦਾ ਅਤੇ ਇਨ੍ਹਾਂ ਨੂੰ ਰੋਕਣ ਵਾਲੇ ਵਿਸ਼ਿਆਂ ਨੂੰ ਦੂਰ ਕਰਨ ਦੇ ਉਪਾਵਾਂ ਦਾ ਵੀ ਵਰਣਨ ਹੈ । ਪਰ ਅੱਜਕੱਲ੍ਹ 'ਆਯੁਰਵੇਦ' ਸ਼ਬਦ ਪੁਰਾਣੇ ਭਾਰਤ ਦੀ 'ਚਿਕਿਤਸਾ-ਪ੍ਰਣਾਲੀ' ਦੇ ਸੀਮਤ ਅਰਥਾਂ ਲਈ ਵਰਤਿਆ ਜਾਂਦਾ ਹੈ ।

**ਉਦੇਸ਼** - ਆਯੁਰਵੇਦ ਦੇ ਦੋ ਉਦੇਸ਼ ਹਨ : (1) ਇਸ ਦਾ ਪਹਿਲਾ ਉਦੇਸ਼ ਅਰੋਗ ਵਿਅਕਤੀਆਂ ਦੀ ਅਰੋਗਤਾ ਦੀ ਰੱਖਿਆ ਕਰਨਾ ਹੈ । ਇਸ ਦੇ ਲਈ ਸਰੀਰ ਅਤੇ ਪ੍ਰਕਿਰਤੀ ਅਤੇ ਸਮੇਂ ਤੇ ਸਥਾਨ ਅਨੁਸਾਰ ਆਹਾਰ, ਵਿਹਾਰ, ਕੰਮ, ਕਸਰਤ, ਸਫ਼ਾਈ, ਇਸ਼ਨਾਨ, ਸੌਣ ਤੇ ਜਾਗਣ ਆਦਿ ਅਤੇ ਇਸ ਤੋਂ ਇਲਾਵਾ ਗ੍ਰਹਿਸਤ ਜੀਵਨ ਲਈ ਲਾਭਦਾਇਕ ਰਾਤ ਦਿਨ ਅਤੇ ਰੁੱਤਾਂ ਅਨੁਸਾਰ ਕਰਤੱਵਾਂ ਦੀ ਪਾਲਣਾ, ਦੁਖਦਾਈ ਕੰਮਾਂ ਤੋਂ ਬਚਣਾ, ਹਰ ਇਕ ਕੰਮ ਨੂੰ ਵਿਚਾਰ ਨਾਲ ਕਰਨਾ, ਮਨ ਅਤੇ ਇੰਦਰੀਆਂ ਤੇ ਕਾਬੂ ਰੱਖਣਾ, ਸਮੇਂ ਅਤੇ ਸਥਾਨ ਅਨੁਸਾਰ ਸਰੀਰ ਆਦਿ ਦੀ ਸ਼ਕਤੀ ਤੇ ਕਮਜ਼ੋਰੀ ਨੂੰ ਵਿਚਾਰ ਕੇ ਕੋਈ ਕੰਮ ਕਰਨਾ, ਮਲ-ਮੂਤਰ ਨੂੰ ਨਾ ਰੋਕਣਾ, ਈਰਖਾ, ਦਵੈਤ, ਲੋਭ, ਹੰਕਾਰ ਆਦਿ ਤੋਂ ਬਚਣਾ, ਸਮੇਂ ਸਿਰ ਸਰੀਰ ਵਿਚ ਇਕੱਠੇ ਹੋਏ ਵਿਕਾਰਾਂ ਨੂੰ ਉਲਟੀਆਂ, ਜੁਲਾਬ ਰਾਹੀਂ ਦੂਰ ਕਰਨਾ, ਸਦਾਚਾਰਕ ਨਿਯਮਾਂ ਦੀ ਪਾਲਣਾ ਕਰਨਾ, ਖ਼ਰਾਬ ਹਵਾ, ਪਾਣੀ, ਸਮੇਂ ਅਤੇ ਸਥਾਨ ਦੇ ਅਸਰ ਤੋਂ ਪੈਦਾ ਹੋਈਆਂ ਮਹਾਂ-ਮਾਰੀਆਂ ਵਿਚ ਮਾਹਿਰ ਡਾਕਟਰਾਂ ਦੀਆਂ ਹਦਾਇਤਾਂ ਦੀ ਪਾਲਣਾ ਕਰਨਾ, ਸਾਫ਼ ਤੇ ਸ਼ੁੱਧ ਪਾਣੀ, ਹਵਾ, ਆਹਾਰ ਆਦਿ ਦੀ ਵਰਤੋਂ ਕਰਨਾ ਅਤੇ ਦੂਜਿਆਂ ਨੂੰ ਵੀ ਅਜਿਹਾ ਕਰਨ ਲਈ ਪ੍ਰੇਰਿਤ ਕਰਨਾ ਆਦਿ ਸਾਰੇ ਅਰੋਗਤਾ ਦੇ ਸਾਧਨ ਹਨ ।

(2) ਇਸ ਦਾ ਦੂਜਾ ਉਦੇਸ਼ ਰੋਗੀਆਂ ਦੇ ਵਿਕਾਰਾਂ ਨੂੰ ਦੂਰ ਕਰ ਕੇ ਉਨ੍ਹਾਂ ਨੂੰ ਅਰੋਗ ਕਰਨਾ ਹੈ । ਇਸ ਲਈ ਹਰ ਇਕ ਰੋਗ ਦੇ ਕਾਰਨ, ਲੱਛਣ, ਪੈਥੋਜੈਨਿਸਿਜ਼ ਅਤੇ ਥੈਰਾਪਿਊਟਿਕ ਟੈਸਟਾਂ ਦੀ ਪਛਾਣ ਅਤੇ ਦਵਾਈਆਂ ਦਾ ਗਿਆਨ ਜ਼ਰੂਰੀ ਹੈ । ਇਹ ਤਿੰਨੇ ਆਯੁਰਵੇਦ ਦੇ ਪ੍ਰਧਾਨ ਅੰਗ ਹਨ । ਇਸ ਦਾ ਵਿਸਥਾਰ ਨਾਲ ਵਰਣਨ ਆਯੁਰਵੇਦ ਦੇ ਗ੍ਰੰਥਾਂ ਵਿਚ ਕੀਤਾ ਗਿਆ ਹੈ । ਇਥੇ ਸਿਰਫ਼ ਮਾਮੂਲੀ ਜਾਣ-ਪਛਾਣ ਕਰਵਾਈ ਜਾਵੇਗੀ ਪਰ ਇਸ ਤੋਂ ਪਹਿਲਾਂ ਆਯੂ ਦੀ ਹਰ ਇਕ ਇਕਾਈ ਦੀ ਥੋੜ੍ਹੀ ਜਿਹੀ ਜਾਣ-ਪਛਾਣ ਜ਼ਰੂਰੀ ਹੈ ਕਿਉਂਕਿ ਇਕਾਈਆਂ ਦੇ ਗਿਆਨ ਤੋਂ ਬਗ਼ੈਰ ਉਨ੍ਹਾਂ ਵਿਚ ਹੋਣ ਵਾਲੇ ਵਿਗਾੜਾਂ ਦਾ ਜਾਣਨਾ ਔਖਾ ਹੈ ।

**ਸਰੀਰ** – ਸਾਰੀਆਂ ਇੱਛਾਵਾਂ, ਇੰਦਰੀਆਂ, ਮਨ ਅਤੇ ਆਤਮਾ ਦੇ ਮੁਢਲੇ ਪੰਜ ਤੱਤਾਂ ਦੇ ਪਿੰਡ ਨੂੰ ਸਰੀਰ ਕਹਿੰਦੇ ਹਨ । ਮਨੁੱਖੀ ਸਰੀਰ ਦੇ ਛੇ ਮੁੱਖ ਹਿੱਸੇ ਹਨ ; ਦੋ ਹੱਥ, ਦੋ ਪੈਰ, ਸਿਰ, ਗਰਦਨ ਅਤੇ ਧੜ। ਅੱਗੋਂ ਇਨ੍ਹਾਂ ਹਿੱਸਿਆਂ ਦੇ ਹੋਰ ਬਹੁਤ ਛੋਟੇ ਛੋਟੇ ਅੰਗ ਹਨ ਜਿਵੇਂ ਸਿਰ, ਮੱਥਾ, ਭਰਵੱਟੇ, ਨਾਸਾਂ, ਅਖਵਾਨੇ, ਡੇਲੇ, ਪਪੋਟੇ, ਪਲਕਾਂ, ਕੰਨ, ਪੇਪੜੀ ਅਤੇ ਪੁੜਪੁੜੀਆਂ, ਗੱਲ੍ਹਾਂ, ਬੁੱਲ੍ਹ, ਵਾਛਾਂ, ਠੋਡੀ, ਮਸੂੜ੍ਹੇ, ਜੀਭ, ਤਾਲੂ, ਗਲੇ, ਕਾਉਂ, ਗਰਦਨ, ਘੰਡੀ, ਮੋਢਾ, ਕੱਛਾਂ, ਹੰਸਲੀ, ਛਾਤੀ, ਥਣ, ਵੱਖੀ, ਪੇਟ, ਧੁੰਨੀ, ਕੁੱਖ, ਚੱਡੇ, ਪਿੱਠ, ਲੱਕ, ਪੇਡੂ, ਚਿੱਤੜ, ਗੁਦਾ, ਲਿੰਗ, ਭਗ, ਪਤਾਲੂ, ਬਾਂਹ ਕੂਹਣੀ ਜਾਂ ਬਾਂਹ ਦਾ ਅਗਲਾ ਹਿੱਸਾ, ਵੀਣੀ, ਹਥੇਲੀ, ਹੱਥ ਦੀਆਂ ਉਂਗਲੀਆਂ ਅਤੇ ਅੰਗੂਠਾ, ਪੱਟ, ਗੋਡਾ, ਟੰਗ, ਗਿੱਟਾ, ਪੈਰ, ਪੈਰਾਂ ਦੀਆਂ ਉਂਗਲਾਂ ਅਤੇ ਅੰਗੂਠਾ ਅਤੇ ਪਾਤਲੀ । ਇਨ੍ਹਾਂ ਤੋਂ ਇਲਾਵਾ ਦਿਲ, ਫੇਫੜੇ, ਜਿਗਰ, ਤਿੱਲੀ, ਮਿਹਦਾ, ਪਿੱਤਾ, ਗੁਰਦਾ, ਮਸਾਨਾ, ਛੋਟੀਆਂ ਤੇ ਵੱਡੀਆਂ ਆਂਦਰਾਂ ਅਤੇ ਆਂਦਰਬੱਧ ਮਲ ਆਂਤ

ਅੰਦਰਲੇ ਅੰਗ ਹਨ ਅਤੇ ਸਿਰ ਅੰਦਰ ਸਾਰੀਆਂ ਇੰਦਰੀਆਂ ਅਤੇ ਪਰਾਣਾਂ ਦੇ ਕੇਂਦਰਾਂ ਦਾ ਮੂਲ-ਆਸਰਾ ਦਿਮਾਗ਼ ਹੈ।

ਆਯੁਰਵੇਦ ਅਨੁਸਾਰ ਸਾਰੇ ਸਰੀਰ ਵਿਚ 300 ਹੱਡੀਆਂ ਹਨ ਜਿਨ੍ਹਾਂ ਨੂੰ ਅੱਜਕੱਲ੍ਹ ਗਿਣਨ ਭੇਦ ਨਾਲ 206 ਮੰਨਦੇ ਹਨ ਅਤੇ ਜੋੜ 200, ਬੰਧਨ ਜਾਂ ਲਿਗਾਮੈਂਟਸ 900, ਲਹੂ ਰਗਾਂ ਤੇ ਲਸੀਕਾ ਨਾੜਾਂ 700, ਕਪਾਲੀ ਨਾੜੀਆਂ 42 ਅਤੇ ਉਨ੍ਹਾਂ ਦੀਆਂ ਸ਼ਾਖ਼ਾਂ 200, ਪੱਠੇ 50 (ਇਸਤਰੀਆਂ ਵਿਚ 20 ਵੱਧ) ਅਤੇ ਸੂਖ਼ਮ ਨਾੜੀਆਂ 30956 ਹਨ ।

ਆਯੁਰਵੇਦ ਦੇ ਅਨੁਸਾਰ ਸਰੀਰ ਵਿਚ ਰਸ, ਲਹੂ, ਮਾਸ, ਚਰਬੀ, ਹੱਡੀ, ਮਿੱਝ ਅਤੇ ਵੀਰਜ ਇਹ ਸੱਤ ਧਾਤੂ ਹਨ । ਆਮ ਤੌਰ ਤੇ ਰੋਜ਼ ਵੱਖਰੇ ਕੰਮਾਂ ਵਿਚ ਵਰਤੋਂ ਹੋਣ ਕਰਕੇ, ਹੌਲੀ ਹੌਲੀ ਇਨ੍ਹਾਂ ਦੀ ਖਪਤ ਹੁੰਦੀ ਰਹਿੰਦੀ ਹੈ ਪਰ ਖ਼ੁਰਾਕ ਦੇ ਰੂਪ ਵਿਚ ਅਸੀਂ ਜੋ ਵੱਖ ਵੱਖ ਪਦਾਰਥ ਖਾਂਦੇ ਰਹਿੰਦੇ ਹਾਂ, ਉਨ੍ਹਾਂ ਨਾਲ ਨਾ ਕੇਵਲ ਇਹ ਘਾਟਾ ਹੀ ਪੂਰਾ ਹੁੰਦਾ ਹੈ, ਸਗੋਂ ਧਾਤੂ ਪੁਸ਼ਟ ਵੀ ਹੁੰਦੇ ਹਨ । ਖ਼ੁਰਾਕ ਦੇ ਰੂਪ ਵਿਚ ਖਾਧੇ ਪਦਾਰਥ ਪਾਚਕ-ਅਗਨੀ, ਭੂਤ-ਅਗਨੀ ਅਤੇ ਧਾਤੂਆਂ ਦੀ ਅਗਨੀ ਰਾਹੀਂ ਪੱਕ ਕੇ ਕਈ ਤਬਦੀਲੀਆਂ ਤੋਂ ਪਿਛੋਂ ਉਪਰ ਲਿਖੇ ਧਾਤੂਆਂ ਦੇ ਰੂਪ ਵਿਚ ਬਦਲ ਕੇ ਇਨ੍ਹਾਂ ਧਾਤੂਆਂ ਨੂੰ ਤਾਕਤ ਦਿੰਦੇ ਹਨ। ਹਾਜ਼ਮੇ ਦੇ ਅਮਲਾਂ ਨਾਲ ਖ਼ੁਰਾਕ ਦਾ ਜੋ ਨਿਚੋੜ ਨਿਕਲਦਾ ਹੈ ਉਸ ਨਾਲ ਰਸ-ਧਾਤੂਆਂ ਦੀ ਪਾਲਣਾ ਹੁੰਦੀ ਹੈ ਅਤੇ ਜੋ ਫੋਗ ਬਚਦਾ ਹੈ ਉਹ ਮਲ-ਮੂਤਰ ਬਣ ਜਾਂਦਾ ਹੈ । ਇਹ ਰਸ ਦਿਲ ਤੋਂ ਹੁੰਦਾ ਹੋਇਆ ਨਾੜੀਆਂ ਰਾਹੀਂ ਸਰੀਰ ਵਿਚ ਪਹੁੰਚ ਕੇ ਹਰ ਧਾਤੂ ਅਤੇ ਅੰਗ ਨੂੰ ਸ਼ਕਤੀ ਦਿੰਦਾ ਹੈ । ਰਸ ਤੋਂ ਕਫ਼, ਲਹੂ ਤੋਂ ਪਿੱਤ, ਮਾਸ ਤੋਂ ਨਾਸਾਂ ਰਾਹੀਂ ਸੀਂਢ, ਕੰਨ ਰਾਹੀਂ ਕੰਨ ਮੈਲ ਅਤੇ ਅੱਖਾਂ ਰਾਹੀਂ ਗਿੱਡ ਆਦਿ ਦੇ ਰੂਪ ਵਿਚ ਬਾਹਰ ਆਉਣ ਵਾਲੇ ਮਲ, ਚਰਬੀ ਤੋਂ ਮੁੜ੍ਹਕਾ, ਹੱਡੀ ਤੋਂ ਕੇਸ ਅਤੇ ਦਾੜ੍ਹੀ, ਮੁੱਛਾਂ ਦੇ ਵਾਲ ਅਤੇ ਮੱਜਾ ਤੋਂ ਅੱਖਾਂ ਦੀ ਗਿੱਡ ਮਲ ਰੂਪ ਆਦਿ ਬਣਦੇ ਹਨ । ਵੀਰਜ ਵਿਚ ਕੋਈ ਮਲ ਨਹੀਂ ਹੁੰਦਾ । ਉਸ ਦੇ ਚੰਗੇ ਹਿੱਸੇ ਤੋਂ ਸ਼ਕਤੀ ਪੈਦਾ ਹੁੰਦੀ ਹੈ ।

ਇਨ੍ਹਾਂ ਰਸ ਆਦਿਕ ਧਾਤੂਆਂ ਤੋਂ ਕਈ ਉਪ-ਧਾਤੂ ਵੀ ਪੈਦਾ ਹੁੰਦੇ ਹਨ ਜਿਵੇਂ ਰਸ ਤੋਂ ਨਸਾਂ ਅਤੇ ਨਾੜੀਆਂ, ਮਾਸ ਤੋਂ ਚਰਬੀ, ਚਮੜੀ ਅਤੇ ਉਸ ਦੀਆਂ ਛੇ ਜਾਂ ਸੱਤ ਤਹਿਆਂ, ਚਰਬੀ ਤੋਂ ਲਿਗਾਮੈਂਟਸ, ਹੱਡੀ ਤੋਂ ਦੰਦ, ਮਿੱਝ ਤੋਂ ਵਾਲ ਅਤੇ ਵੀਰਜ ਤੋਂ ਸ਼ਕਤੀ ਆਦਿ ਉਪ-ਧਾਤੂ ਬਣਦੇ ਹਨ ।

ਇਹ ਧਾਤੂ ਤੇ ਉਪ-ਧਾਤੂ ਵੱਖ ਵੱਖ ਅੰਗਾਂ ਵਿਚ ਵੱਖ ਵੱਖ ਰੂਪਾਂ ਵਿਚ ਰਹਿ ਕੇ ਸਰੀਰ ਦੇ ਵੱਖ ਵੱਖ ਅਮਲਾਂ ਵਿਚ ਸਹਾਇਕ ਹੁੰਦੇ ਹਨ । ਜਦ ਤਕ ਇਹ ਲੋੜੀਂਦੀ ਮਿਕਦਾਰ ਅਤੇ ਅਸਲ ਰੂਪ ਵਿਚ ਰਹਿੰਦੇ ਹਨ ਅਤੇ ਇਨ੍ਹਾਂ ਦੇ ਅਮਲ ਸੁਭਾਵਕ ਹੁੰਦੇ ਹਨ, ਤਦ ਤਕ ਸਰੀਰ ਅਰੋਗ ਰਹਿੰਦਾ ਹੈ । ਇਨ੍ਹਾਂ ਦੇ ਘੱਟ ਵੱਧ ਮਿਕਦਾਰ ਵਿਚ ਹੋਣ ਜਾਂ ਵਿਗੜ ਜਾਣ ਨਾਲ ਸਰੀਰ ਵਿਚ ਰੋਗ ਪੈਦਾ ਹੋ ਜਾਂਦੇ ਹਨ ।

ਪੁਰਾਣੇ ਦਾਰਸ਼ਨਿਕ ਸਿਧਾਤਾਂ ਅਨੁਸਾਰ ਸੰਸਾਰ ਦੇ ਸਾਰੇ ਸਥੂਲ ਪਦਾਰਥ ਮਿੱਟੀ, ਪਾਣੀ, ਅੱਗ, ਹਵਾ ਤੇ ਆਕਾਸ਼, ਇਨ੍ਹਾਂ ਪੰਜ ਮਹਾ ਤੱਤਾਂ ਦੇ ਮਿਲਣ ਨਾਲ ਬਣਦੇ ਹਨ । ਇਨ੍ਹਾਂ ਦੀ ਆਪਸੀ ਨਿਸਬਤ ਵਿਚ ਫ਼ਰਕ ਹੋਣ ਨਾਲ ਇਨ੍ਹਾਂ ਦੇ ਵੱਖ ਵੱਖ ਰੂਪ ਹੋ ਜਾਂਦੇ ਹਨ । ਇਸੇ ਤਰ੍ਹਾਂ ਸਰੀਰ ਦਾ ਹਰੇਕ ਧਾਤੂ ਅਤੇ ਉਪ-ਧਾਤੂ ਅਤੇ ਮਲ ਪੰਜ ਭੂਤਕ ਹਨ । ਸਿੱਟਾ ਇਹ ਹੈ ਕਿ ਸਰੀਰ ਦੇ ਸਾਰੇ ਅੰਗ ਅਤੇ ਸਾਰਾ ਸਰੀਰ ਪੰਜ ਭੂਤਕ ਹੈ । ਇਹ ਸਾਰੇ ਜੜ੍ਹ ਹਨ । ਜਦ ਇਨ੍ਹਾਂ ਵਿਚ ਆਤਮਾ ਦਾ ਸੰਜੋਗ ਹੁੰਦਾ ਹੈ ਤਾਂ ਉਸ ਦੀ ਚੇਤਨਤਾ ਨਾਲ ਇਨ੍ਹਾਂ ਵਿਚ ਵੀ ਚੇਤਨਤਾ ਆ ਜਾਂਦੀ ਹੈ । ਠੀਕ ਹਾਲਤ ਵਿਚ ਸ਼ੁੱਧ ਰਜ ਅਤੇ ਸ਼ੁੱਧ ਵੀਰਜ ਦਾ ਸੰਜੋਗ ਹੋਣ ਅਤੇ ਉਸ ਵਿਚ ਆਤਮਾ ਦੇ ਪਰਵੇਸ਼ ਹੋਣ ਨਾਲ ਮਾਂ ਦੇ ਗਰਭ ਵਿਚ ਸਰੀਰ ਦਾ ਆਰੰਭ ਹੁੰਦਾ ਹੈ । ਇਸੇ ਨੂੰ ਗਰਭ ਹੋਣਾ ਕਹਿੰਦੇ ਹਨ । ਮਾਤਾ ਦੀ ਖ਼ੁਰਾਕ ਤੋਂ ਪੈਦਾ ਹੋਏ ਲਹੂ ਦੇ ਨਾਲ ਔਲ ਅਤੇ ਨਾੜੂਏ ਰਾਹੀਂ ਬੱਚਾ ਪਲਦਾ ਹੈ । ਇਹ ਗਰਭ ਵਿਚਲੀ ਪਾਣੀ ਦੀ ਥੈਲੀ ਵਿਚ ਮਗਨ ਰਹਿ ਕੇ ਮਾਂ ਦੇ ਖ਼ੂਨ ਰਾਹੀਂ ਆਈ ਖ਼ੁਰਾਕ ਨਾਲ ਪਲਦਾ ਹੈ । ਪਹਿਲੇ ਮਹੀਨੇ ਵਿਚ ਫਲੂਦਾ ਜਿਹਾ ਅਤੇ ਦੂਜੇ ਵਿਚ ਸੰਘਣਾ ਹੁੰਦਾ ਹੈ, ਤੀਜੇ ਮਹੀਨੇ ਵਿਚ ਅੰਗ ਤੇ ਉਪ-ਅੰਗ ਬਣਨੇ ਸ਼ੁਰੂ ਹੁੰਦੇ ਹਨ । ਚੌਥੇ ਮਹੀਨੇ ਵਿਚ ਉਸ ਵਿਚ ਵਧੇਰੇ ਸਥਿਰਤਾ ਆ ਜਾਂਦੀ ਹੈ ਅਤੇ ਗਰਭ ਦੇ ਨਿਸ਼ਾਨ ਗਰਭਵਤੀ ਅੰਦਰ ਸਾਫ਼ ਦਿਸਦੇ ਹਨ । ਇਸ ਤਰ੍ਹਾਂ ਇਹ ਮਾਤਾ ਦੀ ਕੁੱਖ ਵਿਚ ਦਿਨੋ ਦਿਨ ਵਧਦਾ ਰਹਿੰਦਾ ਹੈ। ਜਦੋਂ ਪੂਰੇ ਅੰਗਾਂ, ਉਪ-ਅੰਗਾਂ ਵਾਲਾ ਬਣ ਜਾਂਦਾ ਹੈ ਫਿਰ ਆਮ ਕਰਕੇ ਨੌਵੇਂ ਮਹੀਨੇ ਵਿਚ ਕੁੱਖ ਵਿਚੋਂ ਬਾਹਰ ਆ ਕੇ ਨਵੇਂ ਪ੍ਰਾਣੀ ਦੇ ਰੂਪ ਵਿਚ ਜਨਮ ਲੈਂਦਾ ਹੈ ।

**ਇੰਦਰੀਆਂ** - ਸਰੀਰ ਦੇ ਹਰ ਅੰਗ ਜਾਂ ਉਪ-ਅੰਗ ਦੀ ਬਣਤਰ ਕਿਸੇ ਖ਼ਾਸ ਮੰਤਵ ਲਈ ਹੀ ਹੁੰਦੀ ਹੈ । ਭਾਵ ਇਹ ਹੈ ਕਿ ਹਰ ਅੰਗ ਖ਼ਾਸ ਖ਼ਾਸ ਕੰਮ ਕਰਦਾ ਹੈ, ਜਿਵੇਂ ਹੱਥਾਂ ਨਾਲ ਫੜਨਾ, ਪੈਰਾਂ ਨਾਲ ਤੁਰਨਾ, ਮੂੰਹ ਨਾਲ ਖਾਣਾ, ਦੰਦਾਂ ਨਾਲ ਚਬਾਉਣਾ ਆਦਿ । ਕੁਝ ਅੰਗ ਅਜਿਹੇ ਹਨ ਜੋ ਕਈ ਕੰਮ ਕਰਦੇ ਹਨ ਅਤੇ ਕੁਝ ਅਜਿਹੇ ਹਨ ਜਿਨ੍ਹਾਂ ਤੋਂ ਕੋਈ ਇਕ ਖ਼ਾਸ ਕੰਮ ਹੀ ਹੋ ਸਕਦਾ ਹੈ । ਜਿਨ੍ਹਾਂ ਨਾਲ ਵਿਸ਼ੇਸ਼ ਕੰਮ ਹੀ ਹੁੰਦਾ ਹੈ ਉਨ੍ਹਾਂ ਵਿਚ ਉਸ ਖ਼ਾਸ ਕੰਮ ਨੂੰ ਪੂਰਾ ਕਰਨ ਲਈ ਇਕ ਵਿਸ਼ੇਸ਼ ਸ਼ਕਤੀਸ਼ਾਲੀ ਅਤੇ ਸੂਖ਼ਮ ਰਚਨਾ ਹੁੰਦੀ ਹੈ । ਇਸੇ ਨੂੰ ਇੰਦਰੀ ਕਹਿੰਦੇ ਹਨ । ਸ਼ਬਦ, ਸਪਰਸ਼, ਰੂਪ, ਰਸ ਅਤੇ ਗੰਧ ਆਦਿ ਬਾਹਰਲੇ ਵਿਸ਼ਿਆਂ ਦਾ ਗਿਆਨ ਪ੍ਰਾਪਤ ਕਰਨ ਲਈ ਕ੍ਰਮਵਾਰ ਕੰਨ, ਚਮੜੀ, ਅੱਖਾਂ, ਜੀਭ ਅਤੇ ਨਾਸਾਂ ਇਹ ਖ਼ਾਸ ਇੰਦਰੀਆਂ ਵਾਲੇ ਅੰਗ ਹਨ । ਇਨ੍ਹਾਂ ਵਿਚਲੀ ਵਿਸ਼ੇਸ਼ ਸ਼ਕਤੀਸ਼ਾਲੀ ਸੂਖਮ ਵਸਤੂ ਨੂੰ ਇੰਦਰੀ ਕਹਿੰਦੇ ਹਨ । ਇਹ ਪੰਜ ਹਨ : ਕੰਨ, ਚਮੜੀ, ਅੱਖਾਂ, ਜੀਭ ਅਤੇ ਨੱਕ। ਇਨ੍ਹਾਂ ਸੂਖਮ ਅੰਗਾਂ ਵਿਚ ਪੰਜ ਮਹਾ-ਭੂਤਾਂ ਵਿਚੋਂ ਉਸ ਮਹਾ-ਭੂਤ ਦੀ ਵਿਸ਼ੇਸ਼ਤਾ ਰਹਿੰਦੀ ਹੈ ਜਿਸ ਦੇ ਖ਼ਾਸ ਗੁਣ ਸ਼ਬਦ (ਧੁਨੀ) ਆਦਿ ਹਨ, ਜਿਵੇਂ ਸ਼ਬਦ ਲਈ ਸੁਣਨ ਇੰਦਰੀ ਵਿਚ ਆਕਾਸ਼, ਸਪਰਸ਼ ਲਈ ਚਮੜੀ ਵਿਚ ਹਵਾ, ਵੇਖਣ ਲਈ ਅੱਖਾਂ ਵਿਚ ਤੇਜ, ਰਸ ਲਈ ਰਸ ਇੰਦਰੇ ਵਿਚ ਜ਼ਲ ਅਤੇ ਗੰਧ ਲਈ ਨੱਕ ਵਿਚ ਪ੍ਰਿਥਵੀ ਤੱਤ । ਇਨ੍ਹਾਂ ਪੰਜਾਂ ਇੰਦਰੀਆਂ ਨੂੰ ਗਿਆਨ-ਇੰਦਰੀਆਂ ਕਹਿੰਦੇ ਹਨ । ਇਨ੍ਹਾਂ ਤੋਂ ਇਲਾਵਾ ਖ਼ਾਸ ਕੰਮ ਕਰਨ ਲਈ ਪੰਜ ਕਰਮ-ਇੰਦਰੀਆਂ ਵੀ ਹੁੰਦੀਆਂ ਹਨ ਜਿਵੇਂ ਤੁਰਨ ਲਈ ਪੈਰ, ਫੜਨ ਲਈ ਹੱਥ, ਬੋਲਣ ਲਈ ਜੀਭ, ਮਲ ਤਿਆਗ ਲਈ ਗੁਦਾ ਅਤੇ ਮੂਤਰ ਤਿਆਗ ਅਤੇ ਸੰਤਾਨ ਉਤਪਤੀ ਲਈ ਲਿੰਗ ਅਤੇ ਭਗ । ਆਯੁਰਵੇਦ ਵਾਲੇ ਫ਼ਿਲਾਸਫ਼ਰਾਂ ਵਾਂਗ ਇੰਦਰੀਆਂ ਨੂੰ ਆਹੰਕਾਰਕ (ਸ਼ਊਰੀ) ਨਹੀਂ ਮੰਨਦੇ ਸਗੋਂ ਭੌਤਿਕ ਮੰਨਦੇ ਹਨ । ਇਹ ਇੰਦਰੀਆਂ ਰਸ ਦੀ ਪ੍ਰੇਰਨਾ ਨਾਲ ਹੀ ਆਪਣੇ ਕੰਮ ਵਿਚ ਲਗਦੀਆਂ ਹਨ । ਮਨ ਨਾਲ ਸਬੰਧ ਨਾ ਹੋਣ ਤੇ ਇਹ ਜੜ੍ਹ ਰਹਿੰਦੀਆਂ ਹਨ ।

**ਮਨ** - ਹਰ ਇਕ ਮਨੁੱਖ ਦੇ ਸਰੀਰ ਵਿਚ ਬਹੁਤ ਹੀ ਸੂਖ਼ਮ ਪਰ ਕੇਵਲ ਇਕ ਹੀ ਮਨ ਹੁੰਦਾ ਹੈ । ਇਹ ਬਹੁਤ ਹੀ ਤਿੱਖੀ ਚਾਲ ਵਾਲਾ ਹੈ ਅਤੇ ਹਰ ਇਕ ਇੰਦਰੀ ਇਸ ਦੇ ਵਸ ਵਿਚ ਹੈ ਪਰ ਇਹ

ਆਪ ਵੀ ਆਤਮਾ ਦੇ ਸਬੰਧ ਤੋਂ ਬਗ਼ੈਰ ਅਚੇਤਨ ਹੋਣ ਕਰਕੇ ਕੋਈ ਕਿਰਿਆ ਨਹੀਂ ਕਰ ਸਕਦਾ । ਹਰ ਇਕ ਆਦਮੀ ਦੇ ਮਨ ਵਿਚ ਸਤੋ, ਰਜੋ ਤੇ ਤਮੋ ਇਹ ਤਿੰਨ ਪ੍ਰਾਕਿਰਤਿਕ ਗੁਣ ਹੁੰਦੇ ਹਨ ਪਰ ਇਨ੍ਹਾਂ ਵਿਚੋਂ ਕਿਸੇ ਇਕ ਦਾ ਆਮ ਕਰਕੇ ਵਧੇਰੇ ਜ਼ੋਰ ਰਹਿੰਦਾ ਹੈ ਅਤੇ ਉਸੇ ਅਨੁਸਾਰ ਮਨੁੱਖ ਸਤੋਗੁਣੀ, ਰਜੋਗੁਣੀ ਜਾਂ ਤਮੋਗੁਣੀ ਹੁੰਦਾ ਹੈ ਪਰ ਸਮੇਂ ਸਮੇਂ ਤੇ ਅਹਾਰ, ਆਚਾਰ ਅਤੇ ਹਾਲਾਤ ਦੇ ਅਸਰ ਨਾਲ ਦੂਜੇ ਗੁਣਾਂ ਦਾ ਵੀ ਜ਼ੋਰ ਹੋ ਜਾਂਦਾ ਹੈ । ਇਸ ਦਾ ਗਿਆਨ ਪ੍ਰਵਿਰਤੀਆਂ ਦੇ ਲੱਛਣਾਂ ਤੋਂ ਹੁੰਦਾ ਹੈ । ਜਿਸ ਤਰ੍ਹਾਂ ਸਤੋਗੁਣੀ ਮਨ ਮੋਹ, ਦਵੈਤ ਤੋਂ ਰਹਿਤ ਹੋ ਕੇ ਤੱਤ ਨੂੰ ਵੇਖਦਾ ਹੈ, ਰਜੋਗੁਣੀ ਮਨ ਚੰਚਲ ਇੱਛਾ ਅਤੇ ਮੋਹ ਅਧੀਨ ਹੁੰਦਾ ਹੈ ; ਤਮੋਗੁਣੀ ਮਨ ਆਲਸੀ, ਕਿਰਿਆਹੀਨ ਅਤੇ ਜਿੱਲ੍ਹਾ ਹੁੰਦਾ ਹੈ । ਇਸ ਲਈ ਸਤੋਗੁਣੀ ਮਨ ਨੂੰ ਸ਼ੁੱਧ, ਸੁੱਚਾ ਜਾਂ ਕੁਦਰਤੀ ਮੰਨਿਆ ਗਿਆ ਹੈ ਤੇ ਰਜੋਗੁਣ ਤੇ ਤਮੋਗੁਣ ਉਸ ਦੇ ਦੋਸ਼ ਗਿਣੇ ਗਏ ਹਨ । ਆਤਮਾ ਤੋਂ ਚੇਤਨਤਾ ਪ੍ਰਾਪਤ ਕਰਕੇ ਕੁਦਰਤੀ ਜਾਂ ਦੋਸ਼ੀ ਮਨ ਆਪਣੇ ਗੁਣਾਂ ਅਨੁਸਾਰ ਇੰਦਰੀਆਂ ਨੂੰ ਆਪਣੇ ਕੰਮਾਂ ਵਿਚ ਲਾਉਂਦਾ ਹੈ ਅਤੇ ਇਸੇ ਅਨੁਸਾਰ ਸਰੀਰਕ ਕੰਮ ਹੁੰਦੇ ਹਨ । ਆਤਮਾ ਮਨ ਰਾਹੀਂ ਹੀ ਇੰਦਰੀਆਂ ਅਤੇ ਸਰੀਰਕ ਅੰਗਾਂ ਨੂੰ ਕੰਮਾਂ ਵਿਚ ਲਾਉਂਦੀ ਹੈ ਕਿਉਂਕਿ ਮਨ ਹੀ ਉਸ ਦਾ ਸਾਧਨ ਹੈ । ਮਨ ਦਾ ਸਬੰਧ ਜਿਸ ਇੰਦਰੀ ਨਾਲ ਹੁੰਦਾ ਹੈ, ਉਸੇ ਰਾਹੀਂ ਗਿਆਨ ਹੁੰਦਾ ਹੈ, ਦੂਸਰੀ ਇੰਦਰੀ ਰਾਹੀਂ ਨਹੀਂ । ਮਨ ਇਕ ਹੈ ਅਤੇ ਸੂਖ਼ਮ ਹੁੰਦਾ ਹੈ ਇਸ ਲਈ ਇਕੋ ਸਮੇਂ ਉਸ ਦਾ ਕਈ ਇੰਦਰੀਆਂ ਨਾਲ ਸਬੰਧ ਸੰਭਵ ਨਹੀਂ ਹੋ ਸਕਦਾ ਫਿਰ ਵੀ ਉਸ ਦੀ ਚਾਲ ਇਤਨੀ ਤੇਜ਼ ਹੈ ਕਿ ਉਹ ਇਕ ਦੇ ਮਗਰੋਂ ਦੂਜੀ ਇੰਦਰੀ ਨਾਲ ਤੁਰੰਤ ਸਬੰਧ ਜੋੜ ਲੈਂਦਾ ਹੈ ਜਿਸ ਤੋਂ ਸਾਨੂੰ ਇਹ ਭੁਲੇਖਾ ਪੈਂਦਾ ਹੈ ਕਿ ਸਾਰੀਆਂ ਇੰਦਰੀਆਂ ਨਾਲ ਇਸ ਦਾ ਸਬੰਧ ਹੈ ਤੇ ਸਾਰੇ ਕੰਮ ਇਕੋ ਸਮੇਂ ਹੋ ਰਹੇ ਹਨ ਪਰ ਅਸਲ ਵਿਚ ਇਸ ਤਰ੍ਹਾਂ ਨਹੀਂ ਹੁੰਦਾ ।

**ਆਤਮਾ** - ਆਤਮਾ ਪੰਜ ਮਹਾ-ਭੂਤਾਂ ਅਤੇ ਮਨ ਤੋਂ ਵਖਰੀ ਹੈ । ਇਹ ਚੇਤਨ, ਨਿਰ-ਵਿਕਾਰ, ਸਦੀਵੀ ਅਤੇ ਸਾਖ਼ਿਆਤ ਰੂਪ ਹੈ ਕਿਉਂਕਿ ਇਹ ਆਪ ਕਿਰਿਆਹੀਨ ਹੈ । ਇਸ ਦੇ ਸਬੰਧ ਨਾਲ ਕਿਰਿਆਸ਼ੀਲ ਪਰ ਅਚੇਤਨ ਮਨ, ਇੰਦਰੀਆਂ ਅਤੇ ਸਰੀਰ ਵਿਚ ਚੇਤਨਾ ਆਉਂਦੀ ਹੈ ਅਤੇ ਉਨ੍ਹਾਂ ਵਿਚ ਹਰਕਤ ਪੈਦਾ ਹੁੰਦੀ ਹੈ । ਆਤਮਾ ਵਿਚ ਰੂਪ, ਰੰਗ, ਸ਼ਕਲ ਆਦਿ ਦਾ ਕੋਈ ਚਿੰਨ੍ਹ ਨਹੀਂ ਹੈ ਪਰ ਉਸ ਤੋਂ ਬਗ਼ੈਰ ਸਰੀਰ ਅਚੇਤਨ ਹੋਣ ਕਰਕੇ ਕਿਰਿਆਹੀਨ ਪਿਆ ਰਹਿੰਦਾ ਹੈ । ਆਤਮਾ ਦੇ ਸਬੰਧ ਨਾਲ ਹੀ ਚੇਤਨਾ ਆਉਂਦੀ ਹੈ, ਤਦ ਉਸ ਨੂੰ ਜਿਉਂਦਾ ਆਖਿਆ ਜਾਂਦਾ ਹੈ । ਉਸ ਵਿਚ ਕਈ ਸੁਭਾਵਕ ਅਤੇ ਅਸੁਭਾਵਕ ਅਮਲ ਹੋਣ ਲਗਦੇ ਹਨ ਜਿਵੇਂ ਸਾਹ ਦਾ ਆਉਣਾ-ਜਾਣਾ, ਛੋਟੇ ਤੋਂ ਵੱਡਾ ਹੋਣਾ, ਜ਼ਖ਼ਮਾਂ ਦਾ ਭਰਨਾ ਆਦਿ, ਪਲਕਾਂ ਦਾ ਖੁਲ੍ਹਣਾ ਤੇ ਬੰਦ ਹੋਣਾ, ਜੀਵਨ ਦੇ ਲੱਛਣ,ਮਨ ਦੀ ਗਤੀ, ਇਕ ਇੰਦਰੀ ਨਾਲ ਹੋਏ ਗਿਆਨ ਦਾ ਦੂਜੀਆਂ ਇੰਦਰੀਆਂ ਤੇ ਅਸਰ ਪੈਣਾ ( ਜਿਵੇਂ ਅੱਖਾਂ ਨਾਲ ਕਿਸੇ ਸੁੰਦਰ ਮਿੱਠੇ ਫ਼ਲ ਨੂੰ ਵੇਖ ਕੇ ਮੂੰਹ ਵਿਚ ਪਾਣੀ ਆ ਜਾਣਾ), ਵੱਖ ਵੱਖ ਇੰਦਰੀਆਂ ਅਤੇ ਅੰਗਾਂ ਨੂੰ ਵੱਖ ਵੱਖ ਕੰਮਾਂ ਵਿਚ ਲਾਉਣਾ, ਵਿਸ਼ਿਆਂ ਨੂੰ ਧਾਰਨ ਕਰਨਾ, ਸੁਪਨੇ ਵਿਚ ਇਕ ਤੋਂ ਦੂਜੀ ਥਾਂ ਪਹੁੰਚਣਾ, ਇਕ ਅੱਖ ਨਾਲ ਦੇਖੀ ਚੀਜ਼ ਨੂੰ ਦੂਜੀ ਅੱਖ ਨਾਲ ਵੀ ਅਨੁਭਵ ਕਰਨਾ । ਇੱਛਾ, ਦਵੈਤ, ਸੁੱਖ, ਦੁੱਖ, ਜਤਨ, ਧੀਰਜ, ਬੁੱਧੀ, ਯਾਦ-ਸ਼ਕਤੀ, ਹੰਕਾਰ ਆਦਿ ਸਰੀਰ ਵਿਚ ਆਤਮਾ ਦੇ ਹੋਣ ਨਾਲ ਹੀ ਹੁੰਦੇ ਹਨ । ਇਹ ਗੁਣ ਆਤਮਾ ਰਹਿਤ ਮੁਰਦਾ ਸਰੀਰ ਵਿਚ ਨਹੀਂ ਹੁੰਦੇ । ਇਸ ਲਈ ਇਹ ਆਤਮਾ ਦੇ ਲੱਛਣ ਕਹੇ ਜਾ ਸਕਦੇ ਹਨ, ਅਰਥਾਤ ਆਤਮਾ ਦਾ ਉਪਰ ਲਿਖੇ ਲੱਛਣਾਂ ਤੋਂ ਕੇਵਲ ਅਨੁਮਾਨ ਲਾਇਆ ਜਾ ਸਕਦਾ ਹੈ । ਆਤਮਾ ਨੂੰ ਮਾਨਸਿਕ ਕਲਪਣਾ ਤੋਂ ਇਲਾਵਾ ਕਿਸੇ ਦੂਸਰੀ ਇੰਦਰੀ ਨਾਲ ਉਸ ਦਾ ਪਰਤੱਖ ਕਰਨਾ ਸੰਭਵ ਨਹੀਂ ।

ਇਹ ਆਤਮਾ ਸਦੀਵੀ, ਨਿਰਵਿਕਾਰ ਅਤੇ ਵਿਆਪਕ ਹੁੰਦਿਆਂ ਹੋਇਆਂ ਵੀ ਪਹਿਲਾਂ ਕੀਤੇ ਹੋਏ ਚੰਗੇ ਜਾਂ ਮਾੜੇ ਕੰਮਾਂ ਦੇ ਸਿੱਟੇ ਵਜੋਂ ਜਿਹੋ ਜਿਹੀ ਜੂਨ ਜਾਂ ਸਰੀਰ ਵਿਚ, ਜਿਸ ਕਿਸਮ ਦੇ ਮਨ, ਇੰਦਰੀਆਂ ਅਤੇ ਵਿਸ਼ਿਆਂ ਦੇ ਸਬੰਧ ਵਿਚ ਆਉਂਦੀ ਹੈ ਉਹੋ ਜਿਹੇ ਕੰਮ ਹੁੰਦੇ ਹਨ। ਮੁੜ ਮੁੜ ਮਾੜੇ ਕੰਮ ਕਰਨ ਨਾਲ ਗਿਰਾਵਟ ਆਉਂਦੀ ਜਾਂਦੀ ਹੈ ਅਤੇ ਚੰਗੇ ਕਰਮਾਂ ਰਾਹੀਂ ਲਗਾਤਾਰ ਉੱਨਤੀ ਹੋ ਕੇ ਮਨ ਵਿਚੋਂ ਮੋਹ ਅਤੇ ਦਵੈਤ ਦੂਰ ਹੋਣ ਨਾਲ ਮੁਕਤੀ ਮਿਲਦੀ ਹੈ ।

ਇਸ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਆਤਮਾ ਵਿਚ ਤਾਂ ਕੋਈ ਵਿਕਾਰ ਨਹੀਂ ਹੈ ਪਰ ਮਨ, ਇੰਦਰੀਆਂ ਅਤੇ ਸਰੀਰ ਵਿਚ ਵਿਕਾਰ ਹੋ ਸਕਦੇ ਹਨ ਅਤੇ ਇਨ੍ਹਾਂ ਤਿੰਨਾਂ ਦੇ ਪਰਸਪਰ ਸਬੰਧਤ ਹੋਣ ਦੇ ਕਾਰਨ ਇਕ ਦਾ ਵਿਕਾਰ ਦੂਜੇ ਤੇ ਅਸਰ ਪਾਉਂਦਾ ਹੈ । ਇਸ ਲਈ ਇਨ੍ਹਾਂ ਨੂੰ ਕੁਦਰਤੀ ਹਾਲਤ ਵਿਚ ਰੱਖਣਾ ਜਾਂ ਵਿਕਾਰ ਪੈਦਾ ਹੋ ਜਾਣ ਤੇ ਅਸਲੀ ਹਾਲਤ ਵਿਚ ਲਿਆਉਣਾ ਅਤੇ ਅਰੋਗ ਕਰਨਾ ਬਹੁਤ ਜ਼ਰੂਰੀ ਹੈ । ਇਸ ਨਾਲ ਲੰਬੇ ਸੁੱਖ ਅਤੇ ਹਿਤ ਆਯੂ ਦੀ ਪ੍ਰਾਪਤੀ ਹੁੰਦੀ ਹੈ ਜਿਸ ਨਾਲ ਆਤਮਾ ਨੂੰ ਵੀ ਉਸ ਦੇ ਭਿਆਨਕ ਜਨਮ ਮਰਨ ਦੇ ਬੰਧਨ ਤੋਂ ਮੁਕਤੀ ਪਾਉਣ ਵਿਚ ਸਹਾਇਤਾ ਮਿਲਦੀ ਹੈ । ਆਯੁਰਵੇਦ ਵਿਚ ਇਸੇ ਨੂੰ ਨੈਸ਼ਠਿਕੀ ਚਿਕਿਤਸਾ (ਆਤਮਾ ਦਾ ਇਲਾਜ) ਕਿਹਾ ਗਿਆ ਹੈ ।

**ਰੋਗ ਅਤੇ ਅਰੋਗਤਾ** - ਚਰਕ ਨੇ ਸੰਖੇਪ ਤੌਰ ਤੇ ਰੋਗ ਤੇ ਅਰੋਗਤਾ ਦਾ ਲੱਛਣ ਦਸਦਿਆਂ ਲਿਖਿਆ ਹੈ ਕਿ ਵਾਈ, ਪਿਤ ਅਤੇ ਕਫ਼ ਆਦਿ ਦੋਸ਼ਾਂ ਦਾ ਠੀਕ ਮਾਤਰਾ ਵਿਚ ਹੋਣਾ ਅਰੋਗਤਾ ਹੈ ਅਤੇ ਇਨ੍ਹਾਂ ਦਾ ਵੱਧ ਘੱਟ ਹੋਣਾ ਰੋਗ ਹੈ । ਸੁਸ਼ਰੁਤ ਨੇ ਅਰੋਗ ਆਦਮੀ ਦਾ ਲੱਛਣ ਖੋਲ੍ਹ ਕੇ ਲਿਖਿਆ ਹੈ, "ਜਿਸ ਦੇ ਵਾਈ, ਪਿਤ ਤੇ ਕਫ਼ ਆਦਿ ਸਾਰੇ ਦੋਸ਼ ਠੀਕ ਮਾਤਰਾ ਵਿਚ ਹੋਣ, ਅਗਨੀ ਠੀਕ ਮਾਤਰਾ ਵਿਚ ਹੋਵੇ, ਧਾਤੂ, ਮਲ ਅਤੇ ਉਨ੍ਹਾਂ ਦੀ ਕਿਰਿਆ ਵੀ ਠੀਕ ਹੋਵੇ ਅਤੇ ਜਿਸ ਦੀ ਆਤਮਾ, ਇੰਦਰੀਆਂ ਤੇ ਮਨ ਸ਼ੁੱਧ ਹੋਣ ਉਸ ਨੂੰ ਅਰੋਗ ਸਮਝਣਾ ਚਾਹੀਦਾ ਹੈ ।" ਇਸ ਦੇ ਉਲਟ ਲੱਛਣ ਹੋਣ ਤਾਂ ਰੋਗੀ ਸਮਝਣਾ ਚਾਹੀਦਾ ਹੈ । ਰੋਗ ਨੂੰ ਵਿਗਾੜ ਜਾਂ ਵਿਕਾਰ ਵੀ ਕਹਿੰਦੇ ਹਨ । ਸਰੀਰ, ਇੰਦਰੀਆਂ ਅਤੇ ਮਨ ਦੇ ਸੁਭਾਵਿਕ ਰੂਪ ਜਾਂ ਕਿਰਿਆਵਾਂ ਵਿਚ ਵਿਗਾੜ ਹੋਣਾ ਹੀ ਰੋਗ ਹੈ ।

ਰੋਗਾਂ ਦੇ ਕਾਰਨ ਸੰਸਾਰ ਵਿਚ ਸਾਰੀਆਂ ਚੀਜ਼ਾਂ ਕਿਸੇ ਨਾ ਕਿਸੇ ਰੂਪ ਵਿਚ ਸਰੀਰ, ਇੰਦਰੀਆਂ ਅਤੇ ਮਨ ਉਤੇ ਕਿਸੇ ਨਾ ਕਿਸੇ ਤਰ੍ਹਾਂ ਦਾ ਅਸਰ ਜ਼ਰੂਰ ਪਾਉਂਦੀਆਂ ਹਨ ਅਤੇ ਮਾੜੇ ਜਾਂ ਉਲਟੇ ਅਸਰ ਨਾਲ ਇਨ੍ਹਾਂ ਵਿਚ ਵਿਗਾੜ ਪੈਦਾ ਕਰਕੇ ਰੋਗਾਂ ਦਾ ਕਾਰਨ ਬਣਦੀਆਂ ਹਨ । ਇਨ੍ਹਾਂ ਸਾਰੀਆਂ ਦਾ ਵੇਰਵੇ ਨਾਲ ਵਿਚਾਰ ਕਰਨਾ ਔਖਾ ਹੈ । ਸੰਖੇਪ ਤੌਰ ਤੇ ਇਨ੍ਹਾਂ ਨੂੰ ਤਿੰਨ ਸ਼੍ਰੇਣੀਆਂ ਵਿਚ ਵੰਡਿਆ ਗਿਆ ਹੈ :-

(1)ਪ੍ਰਗਿਆ ਅਪਰਾਧ - ਅਗਿਆਨ, ਅਧੀਰਤਾ ਅਤੇ ਪੂਰਬਲੇ ਅਨੁਭਵ ਅਤੇ ਅਸਲੀਅਤ ਨੂੰ ਭੁਲਾ ਕੇ ਹਾਨ-ਲਾਭ ਦੇ ਵਿਚਾਰ ਤੋਂ ਬਗ਼ੈਰ ਕਿਸੇ ਵਿਸ਼ੇ ਦਾ ਸੇਵਨ ਕਰਨਾ ਜਾਂ ਜਾਣਦਿਆਂ ਹੋਇਆਂ ਵੀ ਮਾੜੀ ਚੀਜ਼ ਨੂੰ ਖਾਣਾ ।

(2) ਅਸਾਤਮਬੇਂਦ੍ਰੀਆਰਥ ਸੰਯੋਗ- ਅੱਖਾਂ ਆਦਿ ਇੰਦਰੀਆਂ ਦਾ ਆਪਣੇ ਆਪਣੇ ਰੂਪ ਆਦਿ ਵਿਸ਼ਿਆਂ ਦੇ ਨਾਲ ਅਸੱਤ (ਵਿਰੋਧ,

ਹੀਣ, ਮਿਥਿਆ ਅਤੇ ਅਤੀ) ਸੰਜੋਗ, ਇੰਦਰੀਆਂ, ਸਰੀਰ ਅਤੇ ਮਨ ਦੇ ਵਿਕਾਰ ਦਾ ਕਾਰਨ ਹੁੰਦਾ ਹੈ । ਜਿਵੇਂ ਅੱਖ ਨਾਲ ਬਿਲਕੁਲ ਨਾ ਵੇਖਣਾ (ਅਯੋਗ) ਹੈ । ਬਹੁਤ ਹੀ ਚਮਕੀਲੀ ਚੀਜ਼ ਨੂੰ ਬਹੁਤ ਚਿਰ ਵੇਖਣਾ (ਅਤੀ ਯੋਗ) ਅਤੇ ਬਹੁਤ ਹੀ ਸੂਖਮ, ਨਿੱਕੀ ਬਹੁਤ ਦੂਰ ਪਈ ਅਤੇ ਭਿਆਨਕ, ਘਿਰਣਤ ਕਰੂਪ ਚੀਜ਼ ਨੂੰ ਵੇਖਣਾ (ਮਿਥਿਆ ਯੋਗ) ਹੈ । ਇਹ ਅੱਖ, ਇੰਦਰੀਆਂ ਅਤੇ ਉਨ੍ਹਾਂ ਦੇ ਆਸਰੇ ਅੱਖਾਂ ਦੇ ਨਾਲ ਨਾਲ ਮਨ ਅਤੇ ਸਰੀਰ ਉਤੇ ਵੀ ਵਿਕਾਰ ਪੈਦਾ ਕਰਦੇ ਹਨ । ਇਸੇ ਨੂੰ ਦੂਸਰੇ ਸ਼ਬਦਾਂ ਵਿਚ ਵਸਤੂ ਦੀ ਕੁਵਰਤੋਂ ਵੀ ਕਹਿੰਦੇ ਹਨ । ਸਰਦੀ, ਗਰਮੀ, ਬਰਸਾਤ ਆਦਿ ਰੁੱਤਾਂ ਅਤੇ ਬਚਪਨ, ਜਵਾਨੀ ਅਤੇ ਬੁਢੇਪੇ ਦਾ ਵੀ ਸਰੀਰ ਉਤੇ ਅਸਰ ਪੈਂਦਾ ਹੈ ਪਰ ਇਨ੍ਹਾਂ ਦੇ 'ਹੀਣ', 'ਮਿਥਿਆ' ਅਤੇ 'ਅਤੀ' ਯੋਗ ਦਾ ਅਸਰ ਖ਼ਾਸ ਤੌਰ ਤੇ ਹਾਨੀਕਾਰਕ ਹੁੰਦਾ ਹੈ । ਉਪਰ ਲਿਖੇ ਕਾਰਨਾਂ ਦੀਆਂ ਵੱਖ ਵੱਖ ਕਿਸਮਾਂ ਕਾਰਨ ਹੋਰ ਅਨੇਕਾਂ ਫ਼ਰਕ ਵੀ ਹੁੰਦੇ ਹਨ ਜਿਵੇਂ :-

(1) ਦੁਰੇਡੇ ਕਾਰਨ -ਜੋ ਸਰੀਰ ਵਿਚ ਵਿਕਾਰਾਂ ਨੂੰ ਇਕੱਠਿਆਂ ਕਰਦਾ ਹੈ ਅਤੇ ਠੀਕ ਸਮੇਂ ਸਿਰ ਰੋਗਾਂ ਨੂੰ ਪੈਦਾ ਕਰਦਾ ਹੈ ।

(2) ਤਤਕਾਲੀ ਕਾਰਨ-ਜੋ ਰੋਗ ਦਾ ਫ਼ੌਰੀ ਕਾਰਨ ਹੁੰਦਾ ਹੈ ।

(3)ਵਿਭਚਾਰੀ ਕਾਰਨ (abortive cause)-ਜੋ ਹਾਲਾਤ ਅਨੁਸਾਰ ਰੋਗ ਨੂੰ ਪੈਦਾ ਕਰਦਾ ਵੀ ਹੈ ਤੇ ਨਹੀਂ ਵੀ ਕਰਦਾ ।

(4)ਵਿਸ਼ੇਸ਼ ਕਾਰਨ - ਜੋ ਤਤਕਾਲ ਕਿਸੇ ਧਾਤੂ ਜਾਂ ਕਿਸੇ ਵਿਸ਼ੇਸ਼ ਅੰਗ ਉਤੇ ਅਸਰ ਕਰਕੇ ਨਿਸ਼ਚਿਤ ਲੱਛਣਾਂ ਵਾਲਾ ਵਿਕਾਰ ਪੈਦਾ ਕਰਦਾ ਹੈ ਜਿਵੇਂ ਸੰਖੀਆ ਆਦਿ ਵੱਖ ਵੱਖ ਕਿਸਮਾਂ ਦੇ ਜ਼ਹਿਰ ਅਤੇ ਸੱਪ ਆਦਿ ਜਾਨਵਰਾਂ ਦੇ ਡੰਗਣ ਤੋਂ ਚੜ੍ਹੇ ਜ਼ਹਿਰ ।

ਅੱਗੋਂ ਇਨ੍ਹਾਂ ਦੀਆਂ ਵੱਖਰੀਆਂ ਵੱਖਰੀਆਂ ਕਿਸਮਾਂ ਕਰਕੇ ਹੋਰ ਦੋ ਫ਼ਰਕ ਹੋ ਜਾਂਦੇ ਹਨ :-

(1) ਉਤਪਾਦਕ ਅਰਥਾਤ ਰੋਗੀ ਸਰੀਰ ਵਿਚ ਵਿਸ਼ੇਸ਼ ਰੋਗ ਪੈਦਾ ਹੋਣ ਵਾਲੀ ਹਾਲਤ ਪੈਦਾ ਕਰਨ ਵਾਲਾ ।

(2) ਉਤੇਜਕ ਅਰਥਾਤ ਰੋਗੀ ਸਰੀਰ ਦੇ ਵਿਚ ਤੁਰਤ ਵਿਕਾਰ ਪੈਦਾ ਕਰਨ ਵਾਲਾ ।

ਸਰੀਰ ਉਤੇ ਇਨ੍ਹਾਂ ਸਭ ਕਾਰਨਾਂ ਦੇ ਤਿੰਨ ਤਰ੍ਹਾਂ ਦੇ ਅਸਰ ਹੁੰਦੇ ਹਨ:-

(1) ਕਈ ਕਾਰਨਾਂ ਕਰਕੇ ਸਰੀਰ ਦੇ ਪੰਜਾਂ ਤੱਤਾਂ ਵਿਚੋਂ ਕਿਸੇ ਇਕ ਜਾਂ ਕਈਆਂ ਵਿਚ ਤਬਦੀਲੀਆਂ ਹੋਣ ਨਾਲ ਉਨ੍ਹਾਂ ਦੀ ਸੁਭਾਵਕ ਨਿਸਬਤ ਵਿਚ ਫ਼ਰਕ ਆ ਜਾਣਾ ਜ਼ਰੂਰੀ ਹੈ । ਇਸ ਨੂੰ ਧਿਆਨ ਵਿਚ ਰੱਖ ਕੇ ਆਯੁਰਵੇਦ ਦੇ ਆਚਾਰੀਆਂ ਨੇ ਇਨ੍ਹਾਂ ਵਿਕਾਰਾਂ ਨੂੰ ਵਾਈ, ਪਿਤ ਅਤੇ ਕਫ਼ ਤਿੰਨਾਂ ਸ਼੍ਰੇਣੀਆਂ ਵਿਚ ਵੰਡਿਆ ਹੈ । ਪੰਜਾਂ ਮਹਾ-ਭੂਤਾਂ ਅਤੇ ਤਿੰਨਾਂ ਦੋਸ਼ਾਂ ਉਤੇ ਵਖਰੇ ਤੌਰ ਤੇ ਵਿਚਾਰ ਕਰਨੀ ਠੀਕ ਹੈ ਪਰ ਸੰਖੇਪ ਵਿਚ ਸਮਝ ਲੈਣਾ ਚਾਹੀਦਾ ਹੈ ਕਿ ਸੰਸਾਰ ਦੇ ਜਿੰਨੇ ਵੀ ਸਥੂਲ ਪਦਾਰਥ ਹਨ ਉਹ ਸਭ ਪੰਜਾਂ ਤੱਤਾਂ ਅਰਥਾਤ ਆਕਾਸ਼, ਹਵਾ, ਅੱਗ, ਪਾਣੀ ਅਤੇ ਮਿੱਟੀ ਤੋਂ ਬਣੇ ਹਨ । ਆਕਾਸ਼, ਮਿੱਟੀ, ਪਾਣੀ, ਹਵਾ, ਅੱਗ ਆਦਿ ਉਹ ਨਹੀਂ ਹਨ ਜੋ ਰੋਜ਼ ਸਥੂਲ ਹਾਲਤ ਵਿਚ ਦੇਖਣ ਵਿਚ ਆਉਂਦੇ ਹਨ । ਇਹ ਸਭ ਤੋਂ ਪਹਿਲਾਂ ਲਿਖੇ ਪੰਜਾਂ ਤੱਤਾਂ ਦੇ ਸੰਜੋਗ ਨਾਲ ਪੈਦਾ ਹੋਏ ਪੰਜ ਭੂਤਕ ਹਨ । ਪਦਾਰਥਾਂ ਵਿਚ ਜਿਨ੍ਹਾਂ ਤੱਤਾਂ ਦੀ ਬਹੁਲਤਾ ਹੁੰਦੀ ਹੈ ਉਨ੍ਹਾਂ ਨੂੰ ਉਨ੍ਹਾਂ ਨਾਵਾਂ ਨਾਲ ਹੀ ਪੁਕਾਰਿਆ ਜਾਂਦਾ ਹੈ । ਇਸੇ ਤਰ੍ਹਾਂ ਸਾਡੇ ਸਰੀਰ ਦੇ ਧਾਤੂਆਂ ਵਿਚ ਜਾਂ ਉਨ੍ਹਾਂ ਦੀਆਂ ਇਕਾਈਆਂ ਵਿਚ ਜਿਹੜਾ ਤੱਤ ਬਹੁਤਾ ਹੁੰਦਾ ਹੈ, ਉਨ੍ਹਾਂ ਨੂੰ ਉਸੇ ਸ਼੍ਰੇਣੀ ਵਿਚ ਗਿਣਿਆ ਜਾਂਦਾ ਹੈ ।

ਇਨ੍ਹਾਂ ਪੰਜਾਂ ਵਿਚ ਆਕਾਸ਼ ਸਭ ਤੋਂ ਨਿਰਵਿਕਾਰ ਹੈ ਅਤੇ ਮਿੱਟੀ ਸਭ ਤੋਂ ਸਥੂਲ ਹੈ ਅਤੇ ਸਭ ਦਾ ਆਧਾਰ ਹੈ । ਜੋ ਕੁਝ ਵੀ ਵਿਕਾਸ ਜਾਂ ਤਬਦੀਲੀ ਹੁੰਦੀ ਹੈ ਉਸ ਦਾ ਅਸਰ ਸਾਫ਼ ਤੌਰ ਤੇ ਮਿੱਟੀ ਉਤੇ ਪੈਂਦਾ ਹੈ । ਬਾਕੀ ਤਿੰਨ (ਹਵਾ, ਅੱਗ, ਪਾਣੀ) ਸਭ ਤਰ੍ਹਾਂ ਦੀਆਂ ਤਬਦੀਲੀਆਂ ਜਾਂ ਵਿਕਾਰ ਪੈਦਾ ਕਰਨ ਵਿਚ ਸਮਰੱਥ ਹੁੰਦੇ ਹਨ । ਇਸ ਤਰ੍ਹਾਂ ਤਿੰਨਾਂ ਦੀ ਬਹੁਲਤਾ ਦੇ ਆਧਾਰ ਤੇ ਵਖਰੇ ਵਖਰੇ ਧਾਤੂਆਂ ਅਤੇ ਉਨ੍ਹਾਂ ਦੀਆਂ ਇਕਾਈਆਂ ਨੂੰ ਵਾਈ, ਪਿਤ ਅਤੇ ਕਫ਼ ਦੇ ਨਾਂ ਦਿਤੇ ਗਏ ਹਨ । ਆਮ ਤੌਰ ਤੇ ਇਹ ਤਿੰਨੇ ਧਾਤੂ (ਖਿਲਤਾਂ) ਸਰੀਰ ਦੇ ਪਾਲਕ ਹਨ ਪਰ ਵਿਕਾਰ ਰੂਪ ਵਿਚ ਹੋਰ ਧਾਤੂਆਂ (ਖਿਲਤਾਂ) ਵਿਚ ਵੀ ਵਿਕਾਰ ਪੈਦਾ ਕਰਦੇ ਹਨ । ਇਸ ਲਈ ਦੋਸ਼ ਅਤੇ ਮਲ ਰੂਪ ਹੋਣ ਕਰਕੇ ਇਨ੍ਹਾਂ ਨੂੰ ਮਲ ਕਿਹਾ ਜਾਂਦਾ ਹੈ । ਰੋਗ ਵਿਚ ਕਿਸੇ ਵੀ ਕਾਰਨ ਨਾਲ ਇਹ ਤਿੰਨੇ ਘੱਟ ਜਾਂ ਵੱਧ ਹੁੰਦੇ ਹਨ ।

(2) ਕੁਝ ਚੀਜ਼ਾਂ ਜਾਂ ਕਾਰਨ ਅਜਿਹੇ ਹੁੰਦੇ ਹਨ ਜੋ ਕਿਸੇ ਖ਼ਾਸ ਖਿਲਤ ਜਾਂ ਅੰਗ ਵਿਚ ਹੀ ਵਿਕਾਰ ਪੈਦਾ ਕਰਦੇ ਹਨ । ਇਨ੍ਹਾਂ ਦਾ ਅਸਰ ਸਾਰੇ ਸਰੀਰ ਤੇ ਨਹੀਂ ਪੈਂਦਾ ।

(3) ਉਹ ਚੀਜ਼ ਜਾਂ ਪਦਾਰਥ ਜੋ ਸਾਰੇ ਸਰੀਰ ਵਿਚ ਵਾਈ ਆਦਿਕ ਦੋਸ਼ਾਂ ਨੂੰ ਭੜਕਾਉਂਦੇ ਹੋਏ ਵੀ ਕਿਸੇ ਖਿਲਤ ਜਾਂ ਖ਼ਾਸ ਅੰਗ ਵਿਚ ਹੀ ਖ਼ਾਸ ਵਿਕਾਰ ਪੈਦਾ ਕਰਦੇ ਹਨ ਪਰ ਇਨ੍ਹਾਂ ਤਿੰਨਾਂ ਵਿਚ ਜੋ ਵੀ ਤਬਦੀਲੀਆਂ ਹੁੰਦੀਆਂ ਹਨ, ਉਹ ਵਾਈ, ਪਿਤ ਜਾਂ ਕਫ਼ ਇਨ੍ਹਾਂ ਤਿੰਨਾਂ ਵਿਚੋਂ ਕਿਸੇ ਇਕ, ਦੋ ਜਾਂ ਤਿੰਨਾਂ ਵਿਚ ਹੀ ਵਿਕਾਰ ਪੈਦਾ ਕਰਦੀਆਂ ਹਨ । ਇਹੋ ਤਿੰਨ ਦੋਸ਼ ਸਰੀਰ ਵਿਚ ਪ੍ਰਧਾਨ ਕਾਰਨ ਹੁੰਦੇ ਹਨ, ਕਿਉਂਕਿ ਇਨ੍ਹਾਂ ਦੀ ਸੁਭਾਵਕ ਨਿਸਬਤ ਵਿਚ ਤਬਦੀਲੀ ਹੋਣ ਨਾਲ ਸਰੀਰ ਦੇ ਧਾਤੂਆਂ ਆਦਿ ਦੇ ਕੁਦਰਤੀ ਰੂਪ ਬਦਲ ਜਾਂਦੇ ਹਨ । ਰਚਨਾ ਵਿਚ ਵਿਕਾਰ ਹੋਣ ਦੇ ਨਾਲ ਅਮਲ ਵਿਚ ਵਿਕਾਰ ਹੋਣਾ ਵੀ ਕੁਦਰਤੀ ਗੱਲ ਹੈ । ਇਸ ਰਚਨਾ ਅਤੇ ਅਮਲ ਦੇ ਸਿੱਟੇ ਵਜੋਂ ਅਤੀ ਸਾਰ, ਖੰਘ ਆਦਿ ਲੱਛਣ ਪੈਦਾ ਹੁੰਦੇ ਹਨ ਅਤੇ ਇਨ੍ਹਾਂ ਲੱਛਣਾਂ ਦੇ ਸਮੂਹ ਨੂੰ ਹੀ ਰੋਗ ਕਹਿੰਦੇ ਹਨ ।

ਇਸ ਤਰ੍ਹਾਂ ਜਿਨ੍ਹਾਂ ਪਦਾਰਥਾਂ ਦੇ ਅਸਰ ਨਾਲ ਵਾਈ ਆਦਿ ਦੋਸ਼ਾਂ ਵਿਚ ਵਿਕਾਰ ਪੈਦਾ ਹੁੰਦੇ ਹਨ ਅਤੇ ਉਹ ਵਾਈ ਆਦਿ ਦੋਸ਼ ਜੋ ਸਰੀਰਕ ਧਾਤੂਆਂ ਵਿਚ ਵਿਕਾਰ ਪੈਦਾ ਕਰਦੇ ਹਨ ਉਨ੍ਹਾਂ ਦੋਹਾਂ ਕਾਰਨਾਂ ਨੂੰ ਹੇਤੂ ਕਾਰਨ ਜਾਂ ਨਿਚਾਨ (ਆਦਿ ਕਾਰਨ) ਕਹਿੰਦੇ ਹਨ। ਅੰਤ ਵਿਚ ਇਨ੍ਹਾਂ ਦੇ ਦੋ ਹੋਰ ਮਹੱਤਵਪੂਰਨ ਭੇਦਾਂ ਤੇ ਵਿਚਾਰ ਕਰਨੀ ਜ਼ਰੂਰੀ ਹੈ : (1) ਨਿੱਜ ਕਾਰਨ ਜਦ ਉਪਰ ਲਿਖੇ ਕਾਰਨਾਂ ਤੋਂ ਕ੍ਰਮਵਾਰ ਸਰੀਰ ਵਿਚ ਆਏ ਵਾਈ ਆਦਿ ਦੋਸ਼ਾਂ ਵਿਚ ਅਤੇ ਉਨ੍ਹਾਂ ਰਾਹੀਂ ਧਾਤੂਆਂ ਵਿਚ ਵਿਕਾਰ ਪੈਦਾ ਹੁੰਦੇ ਹਨ ਤਾਂ ਉਨ੍ਹਾਂ ਨੂੰ ਨਿੱਜ ਕਾਰਨ ਜਾਂ ਨਿੱਜ ਰੋਗ ਕਹਿੰਦੇ ਹਨ। (2) ਅਚਨਚੇਤ ਚੋਟ ਲਗਣ, ਅੱਗ ਨਾਲ ਸੜਨ, ਬਿਜਲੀ ਦਾ ਕਰੰਟ ਲਗਣ, ਸੱਪ ਆਦਿ ਜ਼ਹਿਰੀਲੇ ਜਾਨਵਰਾਂ ਦੇ ਲੜਨ ਜਾਂ ਜ਼ਹਿਰ ਖਾ ਲੈਣ ਨਾਲ ਜਦੋਂ ਇਕ ਦਮ ਸਰੀਰ ਵਿਚ ਵਿਕਾਰ ਪੈਦਾ ਹੋ ਜਾਂਦੇ ਹਨ ਤਾਂ ਉਨ੍ਹਾਂ ਹਾਲਤਾਂ ਵਿਚ ਭਾਵੇਂ ਵਾਈ ਆਦਿ ਵਿਕਾਰ ਹੁੰਦੇ ਹਨ ਪਰ ਕਾਰਨਾਂ ਦੇ ਭਿੰਨ ਭਿੰਨ ਅਤੇ ਪ੍ਰਬਲ ਹੋਣ ਕਰਕੇ ਇਨ੍ਹਾਂ ਕਾਰਨਾਂ ਅਤੇ ਰੋਗ ਨੂੰ ਅਚਨਚੇਤੀ ਕਹਿੰਦੇ ਹਨ।

ਉਪਰੋਕਤ ਕਾਰਨਾਂ ਤੋਂ ਪੈਦਾ ਹੋਏ ਵਿਕਾਰਾਂ ਦੀ ਪਛਾਣ ਜਿਨ੍ਹਾਂ ਸਾਧਨਾਂ ਰਾਹੀਂ ਹੁੰਦੀ ਹੈ, ਉਨ੍ਹਾਂ ਨੂੰ ਲਿੰਗ ਕਹਿੰਦੇ ਹਨ । ਇਸ ਦੀਆਂ ਚਾਰ ਕਿਸਮਾਂ ਹਨ : ਪੂਰਬ ਰੂਪ, ਰੂਪ, ਸੰਪ੍ਰਾਪਤੀ ਅਤੇ ਉਪਸ਼ਯ ।

**ਪੂਰਬ ਰੂਪ** - ਕਿਸੇ ਰੋਗ ਦੇ ਪ੍ਰਗਟ ਹੋਣ ਤੋਂ ਪਹਿਲਾਂ ਸਰੀਰ ਵਿਚ ਹੋਏ ਥੋੜ੍ਹੇ ਜਾਂ ਮੁੱਢਲੇ ਵਿਕਾਰ ਦੇ ਕਾਰਨ ਜੋ ਲੱਛਣ ਪੈਦਾ ਹੁੰਦੇ ਹਨ ਅਤੇ ਕਿਸੇ ਖ਼ਾਸ ਰੋਗ ਦੇ ਪੈਦਾ ਹੋਣ ਦੀ ਸੰਭਾਵਨਾ ਪ੍ਰਗਟ ਕਰਦੇ ਹਨ ਉਨ੍ਹਾਂ ਨੂੰ ਪੂਰਬ ਰੂਪ ਕਹਿੰਦੇ ਹਨ ।

**ਰੂਪ** -ਜਿਨ੍ਹਾਂ ਲੱਛਣਾਂ ਤੋਂ ਰੋਗ ਜਾਂ ਵਿਕਾਰ ਦਾ ਪੂਰਾ ਪੂਰਾ ਪਤਾ ਲਗਦਾ ਹੈ ਉਨ੍ਹਾਂ ਨੂੰ 'ਰੂਪ' ਕਹਿੰਦੇ ਹਨ।

**ਸੰਪ੍ਰਾਪਤੀ**- ਕਿਸੇ ਕਾਰਨ ਨਾਲ ਕਿਹੜਾ ਰੋਗ ਸੁਤੰਤਰ ਰੂਪ ਵਿਚ ਜਾਂ ਅਧੀਨ ਰੂਪ ਵਿਚ ਇਕਲਾ ਜਾਂ ਦੂਜੇ ਦੇ ਨਾਲ, ਕਿੰਨੇ ਅੰਸ਼ ਵਿਚ ਅਤੇ ਕਿੰਨੀ ਮਿਕਦਾਰ ਵਿਚ ਪੈਦਾ ਹੋ ਕੇ ਕਿਸ ਖਿਲਤ (ਧਾਤੂ) ਜਾਂ ਕਿਸ ਅੰਗ ਵਿਚ ਕਿਹੋ ਜਿਹਾ ਤੇ ਕਿੰਨਾ ਵਿਕਾਰ ਪੈਦਾ ਕਰਦਾ ਹੈ, ਇਨ੍ਹਾਂ ਗੱਲਾਂ ਦੇ ਨਿਰਣੇ ਨੂੰ ਸੰਪ੍ਰਾਪਤੀ ਕਹਿੰਦੇ ਹਨ । ਇਲਾਜ ਵਿਚ ਇਸ ਦੀ ਵਰਤੋਂ ਬੜੀ ਮਹੱਤਵਪੂਰਣ ਹੈ । ਅਸਲ ਵਿਚ ਇਨ੍ਹਾਂ ਤਬਦੀਲੀਆਂ ਨਾਲ ਹੀ ਤਾਪ ਆਦਿ ਰੋਗ ਪੈਦਾ ਹੁੰਦੇ ਹਨ ਅਤੇ ਇਨ੍ਹਾਂ ਨੂੰ ਹੀ ਅਸਲ ਵਿਚ ਰੋਗ ਕਿਹਾ ਜਾ ਸਕਦਾ ਹੈ ਅਤੇ ਇਨ੍ਹਾਂ ਤਬਦੀਲੀਆਂ ਨੂੰ ਧਿਆਨ ਵਿਚ ਰੱਖ ਕੇ ਕੀਤਾ ਗਿਆ ਇਲਾਜ ਹੀ ਸਫਲ ਹੁੰਦਾ ਹੈ ।

**ਉਪਸ਼ਯ (ਤਿੱਖੀ ਟੈਸਟ)** - ਜਦੋਂ ਰੋਗਾਂ ਦੇ ਅਸਲ ਕਾਰਨਾਂ ਜਾਂ ਲੱਛਣਾਂ ਦਾ ਨਿਰਣਾ ਕਰਨ ਵਿਚ ਸ਼ੱਕ ਹੁੰਦਾ ਹੈ ਤਾਂ ਉਸ ਸ਼ੱਕ ਨੂੰ ਦੂਰ ਕਰਨ ਲਈ ਜਿਨ੍ਹਾਂ ਦੋਸ਼ਾਂ ਦੀ ਸੰਭਾਵਨਾ ਹੋਵੇ ਜਾਂ ਵਿਕਾਰਾਂ ਵਿਚੋਂ ਕਿਸੇ ਇਕ ਦੇ ਵਿਕਾਰ ਨਾਲ, ਯੋਗ ਆਹਾਰ, ਵਿਹਾਰ ਅਤੇ ਦਵਾਈ ਦੀ ਵਰਤੋਂ ਕਰਨ ਤੇ ਜਿਸ ਨਾਲ ਲਾਭ ਹੁੰਦਾ ਹੈ ਉਸ ਨੂੰ ਉਪਸ਼ਯ ਅਤੇ ਜਿਸ ਨਾਲ ਨੁਕਸਾਨ ਹੁੰਦਾ ਉਸ ਨੂੰ ਅਨਉਪਸ਼ਯ ਕਹਿੰਦੇ ਹਨ । ਇਸ ਉਪਸ਼ਯ ਦੇ ਨਖੇੜੇ ਲਈ ਆਯੁਰਵੇਦ ਦੇ ਆਚਾਰੀਆਂ ਨੇ ਛੇ ਤਰ੍ਹਾਂ ਦੇ ਆਹਾਰ, ਵਿਹਾਰ ਅਤੇ ਦਵਾਈਆਂ ਦੀ ਵਰਤੋਂ ਲਈ ਗੁਰ ਦਸਦਿਆਂ ਹੋਇਆਂ ਉਪਸ਼ਯ ਦੇ 18 ਭੇਦਾਂ ਦਾ ਵਰਨਣ ਕੀਤਾ ਹੈ। ਇਹ ਗੁਰ ਇਤਨੇ ਮਹੱਤਵਪੂਰਨ ਹਨ ਕਿ ਇਨ੍ਹਾਂ ਵਿਚੋਂ ਇਕ ਇਕ ਦੇ ਆਧਾਰ ਤੇ ਇਕ ਇਕ ਚਿਕਿਤਸਾ ਪ੍ਰਣਾਲੀ ਦਾ ਜਨਮ ਹੋ ਸਕਦਾ ਹੈ । ਜਿਸ ਤਰ੍ਹਾਂ (1) ਹੇਤੂ (ਕਾਰਨ) ਦੇ ਵਿਰੁੱਧ ਆਹਾਰ, ਵਿਹਾਰ, ਜਾਂ ਦਵਾਈ ਦੀ ਵਰਤੋਂ ਕਰਨੀ। (2) ਰੋਗ, ਪੀੜਾ ਜਾਂ ਲੱਛਣਾਂ ਦੇ ਉਲਟ ਆਹਾਰ, ਵਿਹਾਰ ਜਾਂ ਦਵਾਈ ਨੂੰ ਵਰਤਣਾ । ਐਲੋਪੈਥੀ ਦੀ ਸਥਾਪਨਾ ਇਸੇ ਆਧਾਰ ਤੇ ਹੋਈ [Allos (ਉਲਟ) + Pathos (ਪੀੜਾ) ਐਲੋਪੈਥੀ] । (3) ਕਾਰਨ ਅਤੇ ਰੋਗ ਦੋਹਾਂ ਦੇ ਉਲਟ ਆਹਾਰ, ਵਿਹਾਰ ਤੇ ਦਵਾਈ ਦੀ ਵਰਤੋਂ ਕਰਨਾ । (4) ਰੋਗ ਦੇ ਕਾਰਨ ਅਤੇ ਸਮਾਨ ਹੁੰਦਿਆਂ ਹੋਇਆਂ ਵੀ ਉਸ ਕਾਰਨ ਦੇ ਉਲਟ ਅਸਰ ਕਰਨ ਵਾਲੇ ਆਹਾਰ ਆਦਿ ਦੀ ਵਰਤੋਂ । ਜਿਸ ਤਰ੍ਹਾਂ ਅੱਗ ਦੇ ਸੜਨ ਉਤੇ ਸੇਕ ਦੇਣ ਜਾਂ ਗਰਮ ਚੀਜ਼ਾਂ ਦਾ ਲੇਪ ਕਰਨ ਨਾਲ ਉਸ ਥਾਂ ਦੇ ਖ਼ੂਨ ਦਾ ਦੌਰਾ ਵਧਣ ਤੇ ਦੋਸ਼ ਦੂਰ ਹੋ ਜਾਂਦੇ ਹਨ ਅਤੇ ਲਹੂ ਦੇ ਜੰਮਣ, ਰੁਕਣ ਨਾਲ ਪੀਕ ਨਹੀਂ ਬਣਦੀ ਤੇ ਪੀੜ ਨਹੀਂ ਰਹਿੰਦੀ। (5) ਰੋਗ ਜਾਂ ਪੀੜਾਂ ਨੂੰ ਵਧਾਉਣ ਵਾਲਾ ਪ੍ਰਤੀਤ ਹੁੰਦਿਆਂ ਹੋਇਆ ਵੀ ਰੋਗਾਂ ਦੇ ਉਲਟ ਕਾਰਜ ਕਰਨ ਵਾਲੇ ਆਹਾਰ ਆਦਿ ਦੀ ਵਰਤੋਂ। (ਹੋਮਿਉਪੈਥ ਨਾਲ ਤੁਲਨਾ ਕਰੋ : Homeo (ਬਰਾਬਰ) + Pathes (ਪੀੜੀ)। (6) ਕਾਰਨ ਅਤੇ ਵਿਕਾਰ ਦੋਹਾਂ ਦੇ ਸਮਾਨ ਹੁੰਦਿਆਂ ਵੀ ਦੋਹਾਂ ਦੇ ਵਿਰੁਧ ਕੰਮ ਕਰਨ ਵਾਲੇ ਆਹਾਰ, ਵਿਹਾਰ ਅਤੇ ਦਵਾਈ ਦੀ ਵਰਤੋਂ।

ਉਪਸ਼ਯ ਅਤੇ ਅਨਉਪਸ਼ਯ ਨਾਲ ਵੀ ਰੋਗਾਂ ਦੀ ਪਛਾਣ ਵਿਚ ਸਹਾਇਤਾ ਮਿਲਦੀ ਹੈ । ਇਨ੍ਹਾਂ ਨੂੰ ਵੀ ਪੁਰਾਣੇ ਲੋਕਾਂ ਨੇ 'ਲਿੰਗ' ਵਿਚ ਗਿਣਿਆ ਹੈ । ਕਾਰਨ ਅਤੇ ਲੱਛਣਾਂ ਰਾਹੀਂ ਰੋਗ ਨੂੰ ਸਮਝਣ ਤੇ ਉਸ ਦਾ ਠੀਕ ਅਤੇ ਸਫਲ ਇਲਾਜ ਸੰਭਵ ਹੈ । ਕਾਰਨ ਅਤੇ ਲੱਛਣਾਂ ਨਾਲ ਰੋਗ ਦੀ ਸਹੀ ਪਰਖ ਹੁੰਦੀ ਹੈ ਪਰ ਇਨ੍ਹਾਂ ਦੇ ਪੂਰੇ ਗਿਆਨ ਲਈ ਰੋਗਾਂ ਦੀ ਪਰੀਖਿਆ ਕਰਨੀ ਚਾਹੀਦੀ ਹੈ । ਇਸ ਪਰੀਖਿਆ ਦੇ ਚਾਰ ਸਾਧਨ ਹਨ : ਆਪਤੋਪਦੇਸ਼ (ਮਹਾਂਪੁਰਸ਼ਾਂ ਦੇ ਉਪਦੇਸ਼), ਪਰਤੱਖ, ਅਨੁਮਾਨ ਅਤੇ ਦਲੀਲ ਆਪਤੋਪਦੇਸ਼- ਵੱਡੇ ਵੱਡੇ ਮੰਨੇ ਪਰਮੰਨੇ ਵੈਦ ਤੇ ਹਕੀਮ ਆਪਣੇ ਤਜਰਬੇ ਦੇ ਆਧਾਰ ਤੇ ਜੋ ਕੁਝ ਆਖਦੇ ਹਨ ਉਹ ਸਾਡੇ ਲਈ ਪਰਮਾਣਿਕ ਗੱਲ ਬਣ ਜਾਂਦੀ ਹੈ । ਅਜਿਹੇ ਵਿਦਵਾਨ ਖੋਜੀ, ਅਨੁਭਵੀ, ਨਿਰਪੱਖ ਅਤੇ ਸੱਚੀ ਗੱਲ ਕਹਿਣ ਵਾਲੇ ਮਹਾਂਪੁਰਸ਼ਾਂ ਨੂੰ ਅਧਿਕਾਰੀ ਅਤੇ ਉਨ੍ਹਾਂ ਦੇ ਬਚਨਾਂ ਜਾਂ ਲੇਖਾਂ ਨੂੰ ਆਪਤੋਪਦੇਸ਼ ਕਹਿੰਦੇ ਹਨ। ਮਹਾਂਪੁਰਸ਼ਾਂ ਨੇ ਪੂਰੀ ਪੂਰੀ ਪਰਖ ਤੋਂ ਪਿਛੋਂ ਵੈਦਿਕ ਗ੍ਰੰਥ ਰਚ ਕੇ ਉਨ੍ਹਾਂ ਵਿਚ ਇਕ ਇਕ ਰੋਗ ਦਾ ਨਿਰਣਾ ਕੀਤਾ ਹੈ ਕਿ ਕਿਹੜੇ ਕਿਹੜੇ ਕਾਰਨ ਨਾਲ ਕਿਹੜਾ ਦੋਸ਼ ਪੈਦਾ ਹੋ ਜਾਂਦਾ ਹੈ ਅਤੇ ਕਿਸ ਕਿਸ ਧਾਤੂ (ਖਿਲਤ) ਵਿਚ ਵਿਕਾਰ ਹੋਣ ਤੇ ਕਿਸ ਕਿਸ ਅੰਗ ਦੇ ਆਥਰ ਹੋਣ ਕਰ ਕੇ ਕਿਹੜੇ ਕਿਹੜੇ ਲੱਛਣਾਂ ਵਾਲਾ ਅਤੇ ਕਿਹੜਾ ਕਿਹੜਾ ਰੋਗ ਲੱਗ ਜਾਂਦਾ ਹੈ । ਫਿਰ ਕਿਹੜੀਆਂ ਕਿਹੜੀਆਂ ਤਬਦੀਲੀਆਂ ਹੁੰਦੀਆਂ ਹਨ ਤੇ ਕਿਹੜੇ ਕਿਹੜੇ ਆਹਾਰ, ਵਿਹਾਰ ਅਤੇ ਕਿਹੜੀਆਂ ਕਿਹੜੀਆਂ ਦਵਾਈਆਂ ਦੀ ਕਿਸ ਕਿਸ ਤਰ੍ਹਾਂ ਵਰਤੋਂ ਕਰਨ ਨਾਲ ਠੀਕ ਹੁੰਦਾ ਹੈ । ਇਸ ਲਈ ਚੰਗੇ ਤਜਰਬੇਕਾਰ ਉਸਤਾਦ ਦੇ ਪਾਸ ਵੈਦਿਕ ਗ੍ਰੰਥਾਂ ਦਾ ਅਧਿਐਨ ਕਰਨ ਤੇ ਰੋਗ ਦੇ ਕਾਰਨ, ਲੱਛਣ ਅਤੇ ਦਵਾਈਆਂ ਦੇ ਗਿਆਨ ਵਿਚ ਰੁਚੀ ਪੈਦਾ ਹੁੰਦੀ ਹੈ । ਵੈਦਿਕ ਗ੍ਰੰਥਾਂ ਦੇ ਲਿਖੇ ਅਨੁਸਾਰ ਹੀ ਲੱਛਣਾਂ ਦੀ ਪਰਖ ਕਰ ਕੇ ਰੋਗ ਦਾ ਅਨੁਮਾਨ ਲਾਇਆ ਜਾਂਦਾ ਹੈ ।

**ਪਰਤੱਖ ਅਲਾਮਤਾਂ ਦੁਆਰਾ ਰੋਗੀ ਦੀ ਪਰਖ** - ਇਕਾਗਰ ਮਨ ਨਾਲ ਇੰਦਰੀਆਂ ਰਾਹੀਂ ਵਿਸ਼ਿਆਂ ਦਾ ਅਨੁਭਵ ਪ੍ਰਾਪਤ ਕਰਨ ਨੂੰ ਪਰਤੱਖ ਕਹਿੰਦੇ ਹਨ । ਇਸ ਦੇ ਰਾਹੀਂ ਰੋਗੀ ਦੇ ਸਰੀਰ ਦੇ ਅੰਗਾਂ, ਉਪ-ਅੰਗਾਂ ਵਿਚ ਹੋਣ ਵਾਲੀਆਂ ਵੱਖ ਵੱਖ ਅਵਾਜ਼ਾਂ ਦੀ ਪਰਖ ਕਰ ਕੇ ਉਨ੍ਹਾਂ ਦੇ ਸੁਭਾਵਕ ਜਾਂ ਅਸੁਭਾਵਕ ਹੋਣ ਦਾ ਗਿਆਨ ਕੰਨਾਂ ਰਾਹੀਂ ਪ੍ਰਾਪਤ ਕਰਨਾ ਚਾਹੀਦਾ ਹੈ । ਰੰਗ, ਸ਼ਕਲ, ਲੰਬਾਈ, ਚੌੜਾਈ ਆਦਿ ਪਰਮਾਣ ਅਤੇ ਛਾਇਆ ਆਦਿ ਦਾ ਗਿਆਨ ਅੱਖਾਂ ਰਾਹੀਂ, ਗੰਧਾਂ ਦਾ ਗਿਆਨ ਨੱਕ ਅਤੇ ਸਰਦੀ ਤੇ ਗਰਮੀ, ਖੁਸ਼ਕੀ, ਚਿਕਨਾਹਟ ਅਤੇ ਨਾੜੀ ਆਦਿ ਦੀ ਚਾਲ ਦਾ ਗਿਆਨ ਸਪੱਰਸ਼ ਇੰਦਰੀ ਰਾਹੀਂ ਪ੍ਰਾਪਤ ਕਰਨਾ ਚਾਹੀਦਾ ਹੈ। ਰੋਗੀ ਦੇ ਸਰੀਰ ਅੰਦਰਲੇ ਰਸਾਂ ਦੀ ਪਰੀਖਿਆ ਆਪਣੀ ਜ਼ਬਾਨ ਨਾਲ ਕਰਨਾ ਅਯੋਗ ਹੋਣ ਕਰਕੇ ਉਸ ਦੇ ਸਰੀਰ ਜਾਂ ਉਸ ਵਿਚੋਂ ਨਿਕਲਣ ਵਾਲੇ ਮੁੜ੍ਹਕੇ, ਪਿਸ਼ਾਬ, ਲਹੂ, ਪਾਕ ਆਦਿ ਵਿਚ ਕੀੜੀਆਂ ਦਾ ਲਗਣਾ ਜਾਂ ਨਾ ਲਗਣਾ, ਮੱਖੀਆਂ ਦਾ ਆਉਣਾ ਜਾਂ ਨਾ ਆਉਣਾ ਜਾਂ ਕੁੱਤੇ ਆਦਿ ਦਾ ਖਾਣਾ ਜਾਂ ਨਾ ਖਾਣਾ ਸਾਹਮਣੇ ਦੇਖ ਕੇ ਉਸ ਹਾਲਤ ਦਾ ਅਨੁਮਾਨ ਕੀਤਾ ਜਾ ਸਕਦਾ ਹੈ ।

**ਰੋਗੀ ਦੀ ਬੀਮਾਰੀ ਦਾ ਅਨੁਮਾਨ** - ਦਲੀਲਾਂ ਰਾਹੀਂ ਪ੍ਰਾਪਤ ਕੀਤੇ ਗਿਆਨ ਨੂੰ ਅਨੁਮਾਨ ਕਹਿੰਦੇ ਹਨ । ਜਿਨ੍ਹਾਂ ਵਿਸ਼ਿਆਂ ਦਾ ਪਰਤੱਖ ਗਿਆਨ ਨਹੀਂ ਹੋ ਸਕਦਾ ਅਤੇ ਪਰਤੱਖ ਹੋਣ ਤੇ ਵੀ ਉਨ੍ਹਾਂ ਦੇ ਸਬੰਧ ਵਿਚ ਸ਼ੱਕ ਰਹਿੰਦਾ ਹੈ ਉਥੇ ਅਨੁਮਾਨ ਰਾਹੀਂ ਪਰਖ ਕਰਨੀ ਚਾਹੀਦੀ ਹੈ ਜਿਵੇਂ, ਹਾਜ਼ਮੇ ਦੀ ਸ਼ਕਤੀ ਦੇ ਆਧਾਰ ਤੇ ਅੰਦਰਲੇ ਬਲ ਦਾ, ਕਸਰਤ ਦੀ ਸ਼ਕਤੀ ਦੇ ਆਧਾਰ ਤੇ ਸਰੀਰਕ ਬਲ ਦਾ, ਵਿਸ਼ਿਆਂ ਨੂੰ ਗ੍ਰਹਿਣ ਕਰਨ ਜਾਂ ਨਾ ਕਰਨ ਤੋਂ ਇੰਦਰੀਆਂ ਦੀਆਂ ਸੁਭਾਵਕ ਹਾਲਤਾਂ ਦਾ ਅਤੇ ਇਸੇ ਤਰ੍ਹਾਂ ਭੁੱਖ, ਪਿਆਸ ਅਤੇ ਡਰ, ਕਰੋਧ, ਇੱਛਾ, ਦਵੈਤ ਆਦਿ ਭਾਵਾਂ ਰਾਹੀਂ ਵੱਖ ਵੱਖ ਸਰੀਰਕ ਅਤੇ ਮਾਨਸਿਕ ਵਿਸ਼ਿਆਂ ਦਾ ਅਨੁਮਾਨ

ਲਾਉਣਾ ਚਾਹੀਦਾ ਹੈ । ਉੱਪਰ ਲਿਖੇ ਉਪਸ਼ਯ, ਅਨਉਪਸ਼ਯ ਵੀ ਅਨੁਮਾਨ ਦਾ ਹੀ ਵਿਸ਼ਾ ਹਨ ।

**ਦਲੀਲਾਂ ਰਾਹੀਂ ਰੋਗਾਂ ਦੀ ਪਰਖ** - ਕਈ ਕਾਰਨਾਂ ਦੇ ਸਮੂਹਕ ਅਸਰ ਨਾਲ ਕਿਸੇ ਖ਼ਾਸ ਕੰਮ ਦੀ ਉਤਪਤੀ ਨੂੰ ਵੇਖ ਕੇ ਉਸ ਅਨੁਸਾਰ ਵਿਚਾਰਾਂ ਨਾਲ ਜੋ ਕਲਪਨਾ ਕੀਤੀ ਜਾਂਦੀ ਹੈ ਉਸ ਨੂੰ ਦਲੀਲ ਕਹਿੰਦੇ ਹਨ ਜਿਵੇਂ ਜ਼ਮੀਨ, ਪਾਣੀ, ਵਾਹੀ, ਬੀਜ ਅਤੇ ਰੁੱਤਾਂ ਦੇ ਸੰਜੋਗ ਨਾਲ ਹੀ ਬੂਟਾ ਉਗਦਾ ਹੈ । ਧੂੰਏਂ ਦਾ ਅੱਗ ਨਾਲ ਸਦੀਵੀ ਸਬੰਧ ਰਹਿੰਦਾ ਹੈ । ਜਿੱਥੇ ਧੂੰਆਂ ਹੋਏਗਾ ਉੱਥੇ ਅੱਗ ਵੀ ਹੋਏਗੀ । ਇਸ ਨੂੰ ਵਿਆਪਤਿ ਗਿਆਨ ਵੀ ਕਹਿੰਦੇ ਹਨ ਅਤੇ ਇਸੇ ਆਧਾਰ ਤੇ ਦਲੀਲਾਂ ਦੇ ਕੇ ਅਨੁਮਾਨ ਲਾਇਆ ਜਾਂਦਾ ਹੈ । ਇਸ ਤਰ੍ਹਾਂ ਲਿੰਗ ਦੀਆਂ ਚਹੁੰਆਂ ਕਿਸਮਾਂ ਉਤੇ ਸਮੂਹਕ ਵਿਚਾਰ ਕਰਨ ਨਾਲ ਰੋਗ ਦਾ ਨਿਰਣਾ ਦਲੀਲ ਨਾਲ ਹੁੰਦਾ ਹੈ । ਰੋਗੀ ਦੀ ਪਰੀਖਿਆ ਵਿਚ ਦਲੀਲ ਦੀ ਦੂਜੇ ਪੱਖ ਤੋਂ ਵੀ ਵਰਤੋਂ ਕੀਤੀ ਜਾ ਸਕਦੀ ਹੈ । ਜਿਸ ਤਰ੍ਹਾਂ ਕਿਸੇ ਇੰਦਰੀ ਨਾਲ ਜੇ ਕੋਈ ਵਿਸ਼ਾ ਸੌਖਾ ਹੀ ਨਾ ਜਾਣਿਆ ਜਾ ਸਕੇ ਤਾਂ ਹੋਰ ਵਿਗਿਆਨਕ ਸੰਦਾਂ ਦੀ ਸਹਾਇਤਾ ਨਾਲ ਉਸ ਵਿਸ਼ੇ ਦਾ ਗਿਆਨ ਪ੍ਰਾਪਤ ਕਰਨਾ ਵੀ ਸ਼ਾਮਲ ਹੈ ।

**ਕਿਸ ਕਿਸ ਚੀਜ਼ ਦੀ ਪਰਖ ਕਰਨੀ ਚਾਹੀਦੀ ਹੈ** -

ਉਪਰੋਕਤ ਲਿੰਗਾਂ ਦੇ ਗਿਆਨ ਲਈ ਅਤੇ ਰੋਗਾਂ ਦੇ ਸਾਧ ਜਾਂ ਅਸਾਧ ਹੋਣ ਦੇ ਨਿਰਨੇ ਲਈ ਵੱਡੇ ਵੱਡੇ ਵੈਦਾਂ ਹਕੀਮਾਂ ਦੀਆਂ ਦੱਸੀਆਂ ਹੋਈਆਂ ਪਰਤੱਖ ਜਾਂ ਅਨੁਮਾਨ ਆਦਿ ਦਲੀਲਾਂ ਤੋਂ ਰੋਗ ਦਾ ਪਤਾ ਕਰਨਾ ਚਾਹੀਦਾ ਹੈ । ਰੋਗੀ ਦੇ ਮਿਜ਼ਾਜ, ਸਰੀਰਕ ਸ਼ਕਤੀ, ਪ੍ਰਮਾਣ (ਸਰੀਰ ਦੇ ਅੰਗਾਂ, ਉਪ-ਅੰਗਾਂ ਦੀ ਲੰਬਾਈ, ਚੌੜਾਈ, ਭਾਰ ਆਦਿ) ਅਤੇ ਸੁਭਾਅ ਤੋਂ ਵੀ ਰੋਗਾਂ ਦਾ ਅੰਦਾਜ਼ਾ ਹੋ ਸਕਦਾ ਹੈ। ਬੀਮਾਰ ਦੀ ਸ਼ਕਤੀ, ਖ਼ੁਰਾਕ, ਸਰੀਰਕ ਬਲ ਅਤੇ ਉਮਰ ਤੋਂ ਵੀ ਕੁਝ ਅਨੁਮਾਨ ਲਗ ਸਕਦਾ ਹੈ । ਰੋਗੀ ਦੇ ਚਿਹਰੇ ਮੁਹਰੇ ਤੋਂ ਰੋਗ ਨਿਸ਼ਚਿਤ ਕਰਨ ਵਿਚ ਸੌਖ ਰਹਿੰਦੀ ਹੈ ਅਤੇ ਹਕੀਮ ਨੂੰ ਖ਼ਾਸ ਕਰਕੇ ਨਾੜੀ, ਮਲ-ਮੂਤਰ, ਜ਼ਬਾਨ, ਅੱਖਾਂ ਅਤੇ ਚਿਹਰੇ ਦੀ ਸਾਵਧਾਨੀ ਨਾਲ ਪਰਖ ਕਰਨੀ ਚਾਹੀਦੀ ਹੈ । ਆਯੁਰਵੇਦ ਵਿਚ ਨਾੜੀ ਦੀ ਪਰਖ ਦੀ ਬਹੁਤ ਮਹੱਤਤਾ ਹੈ । ਸਿਰਫ਼ ਨਾੜੀ ਦੀ ਪਰੀਖਿਆ ਨਾਲ ਹੀ ਸਿਆਣਾ ਵੈਦ ਦੋਸ਼ਾਂ ਅਤੇ ਰੋਗਾਂ ਆਦਿ ਦਾ ਗਿਆਨ ਪ੍ਰਾਪਤ ਕਰ ਲੈਂਦਾ ਹੈ ।

**ਦਵਾਈ** - ਜਿਨ੍ਹਾਂ ਸਾਧਨਾਂ ਰਾਹੀਂ ਰੋਗਾਂ ਦੇ ਮੁੱਢਲੇ ਕਾਰਨਾਂ ਅਤੇ ਸਰੀਰਕ ਵਿਕਾਰਾਂ ਨੂੰ ਦਬਾਇਆ ਜਾਵੇ ਉਸ ਨੂੰ ਦਵਾਈ ਕਹਿੰਦੇ ਹਨ। ਦਵਾਈਆਂ ਦੀਆਂ ਵੱਡੀਆਂ ਵੱਡੀਆਂ ਦੋ ਕਿਸਮਾਂ ਅਪਦਾਰਥਕ ਤੇ ਪਦਾਰਥਕ ਹਨ ।

ਅਪਦਾਰਥਕ ਦਵਾਈ ਉਹ ਹੈ ਜਿਸ ਵਿਚ ਕਿਸੇ ਪਦਾਰਥ ਦੀ ਵਰਤੋਂ ਨਹੀਂ ਹੁੰਦੀ ਜਿਸ ਤਰ੍ਹਾਂ ਵਰਤ, ਆਰਾਮ, ਸੌਣਾ, ਜਾਗਣਾ, ਟਹਿਲਣਾ ਅਤੇ ਕਸਰਤ ਆਦਿ । ਬਾਹਰਲੇ ਜਾਂ ਅੰਦਰਲੇ ਤਜਰਬਿਆਂ ਰਾਹੀਂ ਸਰੀਰ ਵਿਚ ਜਿਨ੍ਹਾਂ ਬਾਹਰਲੀਆਂ ਦਵਾਈਆਂ ਦੀ ਵਰਤੋਂ ਹੁੰਦੀ ਹੈ ਉਹ ਪਦਾਰਥਕ ਦਵਾਈਆਂ ਹਨ । ਇਹ ਪਦਾਰਥ ਸੰਖੇਪ ਵਿਚ ਤਿੰਨ ਤਰ੍ਹਾਂ ਦੇ ਹੁੰਦੇ ਹਨ : (1) ਜੰਗਮ ਦਵਾਈਆਂ ਜੋ ਵਖਰੇ ਵਖਰੇ ਜੀਵਾਂ ਦੇ ਸਰੀਰਾਂ ਤੋਂ ਮਿਲਦੀਆਂ ਹਨ ਜਿਸ ਤਰ੍ਹਾਂ ਸ਼ਹਿਦ, ਦੁੱਧ, ਦਹੀਂ, ਘੀ, ਮੱਖਣ, ਲੱਸੀ, ਪਿੱਤ, ਚਰਬੀ, ਮਿੱਝ, ਲਹੂ, ਮਾਸ, ਮਲ-ਮੂਤਰ, ਵੀਰਜ, ਚਮੜੀ, ਹੱਡੀ, ਸਿੰਗ, ਖੁਰ, ਨਹੁੰ ਆਦਿ । (2) ਜੜੀ ਬੂਟੀ, ਜੋ ਬਿਰਛਾਂ ਬੂਟਿਆਂ ਆਦਿ ਤੋਂ ਮਿਲਣ ਜਿਵੇਂ ਵਖਰੇ ਵਖਰੇ ਅਨਾਜ, ਫਲ, ਫੁੱਲ, ਪੱਤੇ, ਜੜ੍ਹਾਂ, ਛਿਲਕੇ, ਗੂੰਦ, ਡੋਡੀਆਂ, ਰਸ, ਦੁੱਧ, ਭਸਮ, ਸੁਆਹ, ਤੇਲ, ਕੰਡੇ, ਕੇਲੇ ਆਦਿ । (3) ਖਣਿਜੀ ਦਵਾਈਆਂ ਜਿਸ ਤਰ੍ਹਾਂ ਸੋਨਾ, ਚਾਂਦੀ, ਸਿੱਕਾ, ਕਲੀ, ਤਾਂਬਾ, ਲੋਹਾ, ਚੂਨਾ, ਖੜੀਆ ਮਿੱਟੀ, ਅਬਰਕ, ਸੰਖੀਆ, ਹੜਤਾਲ, ਮਨਸਲ, ਗੇਰੂ, ਲੂਣ ਆਦਿ ।

ਸਰੀਰ ਵਾਂਗ ਇਹ ਸਾਰੀਆਂ ਚੀਜ਼ਾਂ ਜੋ ਦਵਾਈ ਵਜੋਂ ਵਰਤੀਆਂ ਜਾਂਦੀਆਂ ਹਨ, ਵੀ ਪੰਜ ਭੂਤਕ ਹੁੰਦੀਆਂ ਹਨ । ਇਨ੍ਹਾਂ ਦੀਆਂ ਵੀ ਉਸੇ ਤਰ੍ਹਾਂ ਇਕਾਈਆਂ ਹੁੰਦੀਆਂ ਹਨ ਜਿਵੇਂ ਸਰੀਰ ਦੀਆਂ । ਸੰਸਾਰ ਵਿਚ ਕੋਈ ਵੀ ਐਸੀ ਚੀਜ਼ ਨਹੀਂ ਜਿਸ ਦੀ ਕਿਸੇ ਨਾ ਕਿਸੇ ਰੂਪ ਵਿਚ, ਕਿਸੇ ਨਾ ਕਿਸੇ ਰੋਗ ਦੀ, ਕਿਸੇ ਨਾ ਕਿਸੇ ਖ਼ਾਸ ਹਾਲਤ ਵਿਚ ਦਵਾਈ ਦੇ ਤੌਰ ਤੇ ਵਰਤੋਂ ਨਾ ਕੀਤੀ ਜਾ ਸਕੇ ਪਰ ਇਨ੍ਹਾਂ ਦੀ ਵਰਤੋਂ ਤੋਂ ਪਹਿਲਾਂ ਇਨ੍ਹਾਂ ਦੇ ਸੁਭਾਵਕ ਗੁਣਾਂ, ਸੰਸਕਾਰਾਂ ਤੋਂ ਪੈਦਾ ਹੋਏ ਗੁਣਾਂ, ਵਰਤੋਂ ਦੇ ਢੰਗ ਦਾ ਗਿਆਨ ਹੋਣਾ ਜ਼ਰੂਰੀ ਹੈ । ਇਨ੍ਹਾਂ ਵਿਚੋਂ ਕੁਝ ਚੀਜ਼ਾਂ ਦੋਸ਼ਾਂ ਨੂੰ ਦਬਾਉਂਦੀਆਂ ਹਨ । ਕੁਝ ਦੋਸ਼ਾਂ ਅਤੇ ਖਿਲਤਾਂ (ਧਾਤੂਆਂ) ਨੂੰ ਵਿਗਾੜਦੀਆਂ ਹਨ ਅਤੇ ਕੁਝ ਸਿਹਤ ਅਤੇ ਧਾਤੂਆਂ (ਖਿਲਤਾਂ) ਦਾ ਅਨੁਪਾਤ ਕਾਇਮ ਰੱਖਣ ਵਿਚ ਸਹਾਈ ਹੁੰਦੀਆਂ ਹਨ । ਇਨ੍ਹਾਂ ਦੀ ਵਰਤੋਂ ਦੇ ਸਮੁੱਚੇ ਗਿਆਨ ਲਈ ਚੀਜ਼ਾਂ ਦੀਆਂ ਪੰਜ-ਭੂਤਕ ਇਕਾਈਆਂ ਵਿਚ ਨਿਸਬਤ ਦੇ ਅਨੁਸਾਰ ਉਨ੍ਹਾਂ ਦੀ ਬਣਤਰ, ਉਨ੍ਹਾਂ ਦੀ ਖ਼ਾਸੀਅਤ, ਮੈਟਾਬੋਲਿਕ ਚੇਂਜਿਜ਼, ਫਿਜ਼ਿਔਲੋਜੀਕਲ ਐਕਸ਼ਨ, ਤਾਸੀਰ ਅਤੇ ਖ਼ੁਰਾਕ ਦਾ ਗਿਆਨ ਜ਼ਰੂਰੀ ਹੁੰਦਾ ਹੈ।

**ਫ਼ਾਰਮੈਸਿਊਟੀਕਲ ਪ੍ਰਾਸੈੱਸ** - ਸਾਰੀਆਂ ਚੀਜ਼ਾਂ ਹਮੇਸ਼ਾਂ ਆਪਣੀ ਕੁਦਰਤੀ ਹਾਲਤ ਵਿਚ ਸਰੀਰ ਲਈ ਲਾਭਦਾਇਕ ਨਹੀਂ ਹੁੰਦੀਆਂ । ਇਸ ਲਈ ਇਨ੍ਹਾਂ ਨੂੰ ਰੋਗੀ ਦੀ ਲੋੜ ਅਨੁਸਾਰ ਉਸ ਦੇ ਸਰੀਰ ਦੇ ਧਾਤੂਆਂ (ਖਿਲਤਾਂ) ਲਈ ਲਾਹੇਵੰਦ ਅਤੇ ਉਸ ਦੇ ਸੁਭਾਅ ਦੇ ਅਨੁਕੂਲ ਬਣਾਉਣ ਲਈ ਇਨ੍ਹਾਂ ਦੇ ਕੁਦਰਤੀ ਰੂਪ ਅਤੇ ਗੁਣ ਵਿਚ ਤਬਦੀਲੀ ਲਈ ਵਖਰੇ ਵਖਰੇ ਭੌਤਿਕ ਅਤੇ ਰਸਾਇਣਿਕ ਅਮਲਾਂ ਰਾਹੀਂ ਜੋ ਉਪਾਅ ਕੀਤੇ ਜਾਂਦੇ ਹਨ, ਉਨ੍ਹਾਂ ਨੂੰ ਫਾਰਮੈਸਿਊਟੀਕਲ ਪ੍ਰਾਸੈੱਸ ਕਹਿੰਦੇ ਹਨ । ਸੋ ਵੈਦ ਹਕੀਮ ਕਈਆਂ ਦਵਾਈਆਂ ਦੇ ਆਸਵ, ਤੇਲ, ਘਿਉ ਅਤੇ ਕਈਆਂ ਦੇ ਜੁਵਾਰਸ਼ ਤੇ ਮਾਜੂਨ ਤਿਆਰ ਕਰ ਲੈਂਦੇ ਹਨ। ਬਹੁਤ ਸਾਰੀਆਂ ਦਵਾਈਆਂ ਦੇ ਕੁਸ਼ਤੇ ਬਣਾਉਂਦੇ ਹਨ । ਕਈਆਂ ਦੇ ਸਤ ਤੇ ਜੌਹਰ ਉਡਾ ਕੇ ਵਰਤਦੇ ਹਨ ।

**ਇਲਾਜ** - ਹਕੀਮ, ਡਾਕਟਰ ਅਤੇ ਵੈਦ ਰੋਗੀ ਦੇ ਤੰਦਰੁਸਤ ਕਰਨ ਲਈ ਜੋ ਕੁਝ ਵੀ ਉਪਾਅ ਕਰਦੇ ਹਨ ਉਸ ਨੂੰ ਇਲਾਜ ਕਹਿੰਦੇ ਹਨ । ਇਲਾਜ ਦੋ ਪ੍ਰਕਾਰ ਦੇ ਹੁੰਦੇ ਹਨ : (1) ਪਰਹੇਜ਼ ਰਾਹੀਂ ਅਤੇ (2) ਦਾਰੂ ਦਰਮਲ ਰਾਹੀਂ। ਸਰੀਰ ਦੇ ਕੁਦਰਤੀ ਦੋਸ਼ਾਂ ਅਤੇ ਧਾਤੂਆਂ (ਖਿਲਤਾਂ) ਵਿਚ ਵਿਕਾਰ ਨਾ ਆਉਣ ਦੇਣ ਨੂੰ ਅਤੇ ਇਨ੍ਹਾਂ ਵਿਚ ਆਪਣੀ ਸਮਾਨਤਾ ਕਾਇਮ ਰੱਖਣ ਦੇ ਉਦੇਸ਼ ਨਾਲ ਕੀਤੇ ਗਏ ਇਲਾਜ ਨੂੰ ਪਰਹੇਜ਼ ਕਹਿੰਦੇ ਹਨ ਅਤੇ ਜਿਨ੍ਹਾਂ ਅਮਲਾਂ ਜਾਂ ਦਵਾਈਆਂ ਨਾਲ ਵਿਗੜੇ ਹੋਏ ਸਰੀਰਕ ਧਾਤੂਆਂ ਵਿਚ ਸਮਾਨਤਾ ਪੈਦਾ ਹੋ ਜਾਂਦੀ ਹੈ ਉਨ੍ਹਾਂ ਨੂੰ ਇਲਾਜ ਕਹਿੰਦੇ ਹਨ ।

ਅੱਗੋਂ ਇਲਾਜ ਦੀਆਂ ਫਿਰ ਤਿੰਨ ਕਿਸਮਾਂ ਹਨ : (1) ਮਨੋ-ਵਿਗਿਆਨਕ- ਇਸ ਵਿਚ ਮਨ ਨੂੰ ਹਾਨੀਕਾਰਕ ਵਿਸ਼ਿਆਂ ਤੋਂ ਰੋਕਣਾ, ਪਰਸੰਨ ਰੱਖਣਾ ਅਤੇ ਧੀਰਜ ਧਰਵਾਸ ਦੇਣਾ ਆਦਿ ਉਪਾਅ ਹਨ । (2) ਦੈਵੀ- ਇਸ ਵਿਚ ਗ੍ਰਹਿਆਂ ਆਦਿ ਦੋਸ਼ਾਂ ਦੀ ਨਿਵਿਰਤੀ ਅਤੇ ਪਿਛਲੇ ਜਨਮ ਦੇ ਕੀਤੇ ਅਸ਼ੁੱਭ ਕੰਮਾਂ ਲਈ ਪਰਾਸ਼ਚਿਤ ਦੇ ਤੌਰ ਤੇ ਦੇਵਤੇ ਦੀ ਉਪਾਸਨਾ, ਜਪ, ਹਵਨ, ਪੂਜਾ ਅਤੇ ਪਾਠ ਕਰਨਾ ਅਤੇ ਵਰਤ, ਮੰਤਰ-ਤੰਤਰ, ਮਣੀ ਆਦਿ ਦਾ ਰੱਖਣਾ ਹੈ । (3) ਦਵਾਈਆਂ ਰਾਹੀਂ ਰੋਗੀ ਦੇ ਬਲ, ਰੂਪ, ਅਵਸਥਾ, ਸਿਹਤ, ਮਿਜ਼ਾਜ, ਸੁਭਾਅ ਆਦਿ

ਦੇ ਅਨੁਸਾਰ ਯੋਗ ਦਵਾਈ ਦੀ ਠੀਕ ਮਿਕਦਾਰ ਅਤੇ ਬਣਾਉਣ ਦੇ ਤਰੀਕੇ ਦਾ ਧਿਆਨ ਰੱਖ ਕੇ ਵਰਤੋਂ ਕਰਨੀ ਜ਼ਰੂਰੀ ਹੈ । ਇਸ ਦੀਆਂ ਵੀ ਅੱਗੋਂ ਤਿੰਨ ਕਿਸਮਾਂ ਹਨ : ਖਾਣ ਵਾਲੀਆਂ ਦਵਾਈਆਂ, ਬਾਹਰ ਲਾਉਣ ਵਾਲੀਆਂ ਦਵਾਈਆਂ ਅਤੇ ਚੀਰ-ਫਾੜ ।

**ਖਾਣ ਵਾਲੀਆਂ ਦਵਾਈਆਂ** - ਦਵਾਈਆਂ ਦੀ ਵਰਤੋਂ ਤੋਂ ਪਹਿਲਾਂ ਫ਼ਾਕਾ ਜਾਂ ਵਰਤ ਆਦਿ ਰੱਖ ਕੇ ਰੋਗ ਨੂੰ ਦਬਾਇਆ ਜਾ ਸਕਦਾ ਹੈ। ਫਿਰ ਸਰੀਰ ਦੇ ਵਿਕਾਰਾਂ ਨੂੰ ਬਾਹਰ ਕੱਢਣ ਦਾ ਉਪਾਅ ਕੀਤਾ ਜਾਣਾ ਚਾਹੀਦਾ ਹੈ । ਇਹ ਉਲਟੀ ਜਾਂ ਜੁਲਾਬ ਕਰਾਉਣ ਨਾਲ ਹੋ ਸਕਦਾ ਹੈ। ਰੋਗੀ ਦੀ ਟੱਟੀ, ਪਿਸ਼ਾਬ, ਅਨੀਮਾ ਅਤੇ ਕੈਥੀਟਰ ਦੀ ਵਰਤੋਂ ਕਰਕੇ ਖਾਰਜ ਕੀਤੇ ਜਾ ਸਕਦੇ ਹਨ । ਨਸਵਾਰ ਅਤੇ ਵੈਨੀਸੈਕਸ਼ਨ ਨਾਲ ਨੱਕ ਦੀ ਸਫ਼ਾਈ ਕੀਤੀ ਜਾ ਸਕਦੀ ਹੈ।

ਇਨ੍ਹਾਂ ਦਵਾਈਆਂ ਨੂੰ ਵਰਤਣ ਸਮੇਂ ਹੇਠ ਲਿਖੀਆਂ ਗੱਲਾਂ ਦਾ ਧਿਆਨ ਰੱਖਣਾ ਚਾਹੀਦਾ ਹੈ ਜਿਵੇਂ ਕਿ ਦਵਾਈ ਕਿਹੜੇ ਸੁਭਾਅ ਦੀ ਹੈ ਅਤੇ ਇਸ ਵਿਚ ਕਿਹੜੇ ਤੱਤਾਂ ਦੀ ਪ੍ਰਧਾਨਤਾ ਹੈ, ਇਹ ਕਿਹੜੇ ਗੁਣਾਂ ਵਾਲੀ ਹੈ ਤੇ ਕਿਸ ਕਿਸਮ ਦੇ ਦੇਸ਼ ਵਿਚ ਪੈਦਾ ਹੋਈ ਹੈ, ਕਿਹੜੀ ਰੁੱਤ ਵਿਚ ਇਕੱਠੀ ਕੀਤੀ ਗਈ ਹੈ, ਇਸ ਨੂੰ ਕਿਹੜੇ ਤਰੀਕੇ ਨਾਲ ਸੰਭਾਲਿਆ ਗਿਆ ਹੈ ਤੇ ਇਹ ਕਿਸ ਤਰੀਕੇ ਨਾਲ, ਕਿੰਨੀ ਮਿਕਦਾਰ ਵਿਚ, ਕਿਸ ਰੋਗ ਦੀ ਕਿਸ ਕਿਸ ਹਾਲਤ ਵਿਚ ਅਤੇ ਕਿਸ ਕਿਸਮ ਦੇ ਰੋਗੀ ਨੂੰ ਕਿੰਨੀ ਮਿਕਦਾਰ ਵਿਚ ਦੇਣ ਤੇ ਇਹ ਕਿਸ ਦੋਸ਼ ਨੂੰ ਦੂਰ ਕਰੇਗੀ । ਇਸ ਦੇ ਨਾ ਮਿਲਣ ਤੇ ਇਸੇ ਤਰ੍ਹਾਂ ਦੇ ਗੁਣ ਵਾਲੀ ਕਿਹੜੀ ਹੋਰ ਦਵਾਈ ਦੀ ਵਰਤੋਂ ਕੀਤੀ ਜਾ ਸਕਦੀ ਹੈ ਅਰਥਾਤ ਇਸ ਦਾ ਬਦਲ ਕੀ ਹੈ? ਇਸ ਵਿਚ ਕਿਹੜੇ ਕਿਹੜੇ ਦੋਸ਼ ਹੋ ਸਕਦੇ ਹਨ ਅਤੇ ਉਨ੍ਹਾਂ ਨੂੰ ਦਬਾਉਣ ਲਈ ਕਿਹੜੇ ਕਿਹੜੇ ਉਪਾਅ ਕਰਨੇ ਚਾਹੀਦੇ ਹਨ, ਅਰਥਾਤ ਇਸ ਦਾ ਸੋਧਕ ਕੀ ਹੈ?

**ਬਾਹਰਲਾ ਇਲਾਜ** -(External Medication) ਜਿਵੇਂ ਮਾਲਸ਼, ਪਾਸ਼ੋਯਾ, ਲੇਪ, ਭੁਖਾਰੇ ਰਾਹੀਂ ਅਤੇ ਮੁੜ੍ਹਕਾ ਲਿਆ ਕੇ ।

**ਆਪ੍ਰੇਸ਼ਨ** - ਵੱਖ ਵੱਖ ਹਾਲਤਾਂ ਵਿਚ ਆਪ੍ਰੇਸ਼ਨ ਦੇ ਹੇਠ ਲਿਖੇ ਅੱਠਾਂ ਢੰਗਾਂ ਵਿਚੋਂ ਕੋਈ ਇਕ ਜਾਂ ਇਕ ਤੋਂ ਵੱਧ ਢੰਗ ਵਰਤਣੇ ਪੈਂਦੇ ਹਨ : (1) ਕੱਟਣਾ, ਕੱਟ ਕੇ ਦੁਫਾੜ ਕਰਨਾ ਜਾਂ ਸਰੀਰ ਨਾਲੋਂ ਵੱਖ ਕਰਨਾ ; (2) ਚੀਰਨਾ, ਚੀਰ-ਫਾੜ ਕਰਨਾ ; (3) ਪੱਛਣਾ; (4) ਵਿੰਨ੍ਹਣਾ; ਤਿੱਖੀ ਸੂਈ ਆਦਿ ਨਾਲ ਵਿੰਨ੍ਹਣਾ ; (5) ਫੋਲਣਾ; (6) ਕੱਢਣਾ; ਖਿੱਚ ਕੇ ਬਾਹਰ ਕੱਢਣਾ ; (7) ਵਗਾਉਣਾ; ਲਹੂ ਪੀਕ ਆਦਿ ਦਾ ਵਗਾ ਕੇ ਬਾਹਰ ਕੱਢਣਾ ਅਤੇ (8) ਸਿਉਣਾ; ਫੱਟਾਂ ਆਦਿ ਨੂੰ ਸਿਉਂ ਕੇ ਮਿਲਾਉਣਯ। ਇਨ੍ਹਾਂ ਤੋਂ ਇਲਾਵਾ ਉਖਾੜਨਾ, ਚੋਭਣਾ, ਡ੍ਰਿਲਿੰਗ, ਅਤੇ ਦਾਗ਼ਣਾ ਆਦਿ ਛੋਟੇ ਛੋਟੇ ਅੱਪ੍ਰੇਸ਼ਨ ਵੀ ਹੁੰਦੇ ਹਨ । ਅੱਪ੍ਰੇਸ਼ਨ ਤੋਂ ਪਹਿਲਾਂ ਦੇ ਅਮਲਾਂ ਵਿਚ ਰੋਗੀ ਦੇ ਸਰੀਰ ਦੀ ਅਤੇ ਖੁੰਢੇ ਤੇ ਤੇਜ਼ ਔਜ਼ਾਰਾਂ ਦੀ ਸਫ਼ਾਈ ਸ਼ਾਮਲ ਹੈ । ਅੱਪ੍ਰੇਸ਼ਨ ਵੇਲੇ ਅਤੇ ਇਸ ਤੋਂ ਪਿਛੋਂ ਸਾਫ਼ ਰੂੰ, ਕੱਪੜੇ, ਪੱਟੀ ਆਦਿ ਦੀ ਲੋੜ ਹੁੰਦੀ ਹੈ । ਅਸਲ ਵਿਚ ਵੱਡਾ ਕੰਮ ਅੱਪ੍ਰੇਸ਼ਨ ਹੀ ਹੁੰਦਾ ਹੈ । ਅੱਪ੍ਰੇਸ਼ਨ ਤੋਂ ਪਿੱਛੋਂ ਸਫਾਈ ਅਤੇ ਚਮੜੀ ਦੇ ਠੀਕ ਕਰਨ ਤੇ ਵਾਲ ਉਗਾਉਣ ਆਦਿ ਦੇ ਉਪਾਅ ਪਿੱਛੋਂ ਦੇ ਕੰਮ ਹਨ ।

ਅੱਪ੍ਰੇਸ਼ਨ ਨਾਲ ਠੀਕ ਹੋਣ ਵਾਲੇ ਕਈ ਰੋਗਾਂ ਵਿਚ ਅੱਗ ਦੀ ਵਰਤੋਂ ਰਾਹੀਂ ਵੀ ਇਲਾਜ ਕੀਤਾ ਜਾ ਸਕਦਾ ਹੈ । ਲਹੂ ਕੱਢਣ ਲਈ ਫਸਦ ਖੋਲ੍ਹਣਾ ਜਾਂ ਜੋਕ, ਸਿੰਗੀ ਆਦਿ ਦੀ ਵਰਤੋਂ ਵੀ ਕੀਤੀ ਜਾਂਦੀ ਹੈ ।

ਇਸ ਤਰ੍ਹਾਂ ਆਯੁਰਵੇਦ ਦੀਆਂ ਤਿੰਨ ਵੱਡੀਆਂ ਵੱਡੀਆਂ ਸ਼ਾਖ਼ਾਂ ਅਰਥਾਤ (ੳ) ਰੋਗ ਦਾ ਕਾਰਨ, (ਅ) ਰੋਗ ਦੇ ਲੱਛਣ ਅਤੇ (ੲ) ਦਵਾਈਆਂ ਦਾ ਸੰਖੇਪ ਵਰਨਣ ਕੀਤਾ ਜਾ ਚੁੱਕਾ ਹੈ । ਵਿਸਥਾਰ ਸਹਿਤ ਵਿਚਾਰ, ਖ਼ਾਸ ਖ਼ਾਸ ਇਲਾਜ ਅਤੇ ਸੌਖ ਆਦਿ ਲਈ ਆਯੁਰਵੇਦ ਨੂੰ ਅੱਠ ਹਿੱਸਿਆਂ ਵਿਚ ਵੰਡਿਆ ਗਿਆ ਹੈ : (1) ਆਮ ਇਲਾਜ, ਇਸ ਵਿਚ ਆਮ ਤੌਰ ਤੇ ਦਵਾਈਆਂ ਦੀ ਵਰਤੋਂ ਕਰਕੇ ਰੋਗਾਂ ਦਾ ਇਲਾਜ ਕੀਤਾ ਜਾਂਦਾ ਹੈ । (2) ਜਰਾਹੀ, ਇਸ ਵਿਚ ਅੱਪ੍ਰੇਸ਼ਨ ਨਾਲ ਹੋਣ ਵਾਲੇ ਇਲਾਜ ਸ਼ਾਮਲ ਹਨ । (3) ਅੱਖ, ਕੰਨ, ਨੱਕ ਤੇ ਗਲੇ ਦੇ ਰੋਗ ਦਾ ਇਲਾਜ । (4) ਜੱਚਾ-ਬੱਚਾ ਦਾ ਇਲਾਜ, ਇਸ ਵਿਚ ਬੱਚਿਆਂ, ਇਸਤਰੀਆਂ ਅਤੇ ਖ਼ਾਸ ਕਰਕੇ ਗਰਭਵਤੀ ਇਸਤਰੀਆਂ ਤੇ ਖ਼ਾਸ ਖ਼ਾਸ ਇਸਤਰੀ ਰੋਗਾਂ ਦਾ ਗਰਭ-ਵਿਗਿਆਨ ਸਮੇਤ ਵਰਨਣ ਦਰਜ ਹੈ । (5) ਜ਼ਹਿਰ ਦਾ ਇਲਾਜ, ਇਸ ਵਿਚ ਆਮ ਜ਼ਹਿਰਾਂ ਅਤੇ ਜ਼ਹਿਰੀਲੇ ਜਾਨਵਰਾਂ ਦੇ ਡੰਗਣ ਦੇ ਇਲਾਜਾਂ ਦਾ ਵਰਨਣ ਹੈ । (6) ਭੂਤ-ਵਿਦਿਆ, ਇਸ ਵਿਚ ਦੇਵ ਆਦਿ ਗ੍ਰਹਿਆਂ ਰਾਹੀਂ ਹੋਏ ਵਿਕਾਰਾਂ ਅਤੇ ਉਨ੍ਹਾਂ ਦੇ ਇਲਾਜ ਦਾ ਵਰਨਣ ਹੈ। (7) ਰਸਾਇਣ-ਤੰਤਰ, ਇਸ ਵਿਚ ਦੇਰ ਤਕ ਬੁਢੇਪੇ ਤੋਂ ਬਚਣ, ਚੰਗੀ ਸਿਹਤ, ਬਲ, ਮਰਦਊਪੁਣੇ, ਲੰਬੀ ਉਮਰ ਭੋਗਣ ਅਤੇ ਵੱਡੀ ਉਮਰ ਵਿਚ ਹੋਣ ਵਾਲੇ ਵਿਕਾਰਾਂ ਨੂੰ ਦੂਰ ਕਰਨ ਦੇ ਉਪਾਵਾਂ ਦਾ ਵਰਨਣ ਹੈ । (8) ਸ਼ਕਤੀ ਵਰਧਕ, ਇਸ ਤੰਤਰ ਵਿਚ ਸੰਸਾਰਕ ਪੱਖ ਤੋਂ ਗ੍ਰਹਿਸਤ ਆਸ਼ਰਮ ਵਿਚ ਰਹਿੰਦੇ ਹੋਏ ਉਸ ਦੀ ਠੀਕ ਵਰਤੋਂ ਦੇ ਨਾਲ ਨਾਲ ਵੀਰਜ ਦੀ ਉਤਪਤੀ, ਸ਼ੁੱਧੀ ਅਤੇ ਪਕਿਆਈ ਅਤੇ ਵੀਰਜ ਦੀ ਘਾਟ ਪੈਦਾ ਹੋ ਜਾਣ ਤੋਂ ਪਿਛੋਂ ਪੈਦਾ ਹੋਏ ਵਿਕਾਰਾਂ ਦੇ ਇਲਾਜ ਅਤੇ ਚੰਗੀ ਤੇ ਅਰੋਗ ਸੰਤਾਨ ਪੈਦਾ ਕਰਨ ਦੇ ਉਪਾਅ ਸ਼ਾਮਲ ਹਨ।

**ਮਾਨਸਿਕ ਰੋਗ** - ਮਨ ਵੀ ਉਮਰ ਦਾ ਉਪਾਦਾਨ ਕਾਰਨ ਹੈ। ਮਨ ਦੇ ਰਜੋ ਤੇ ਤਮੋ ਦੋਹਾਂ ਦੋਸ਼ਾਂ ਤੋਂ ਉਪਜੇ ਵਿਕਾਰ ਕਰਕੇ ਮਾਨਸਿਕ ਸੰਤੁਲਨ ਵਿਗੜ ਜਾਂਦਾ ਹੈ ਅਤੇ ਇਸ ਦਾ ਇੰਦਰੀਆਂ ਅਤੇ ਸਰੀਰ ਉਤੇ ਵੀ ਅਸਰ ਪੈਂਦਾ ਹੈ । ਸਰੀਰ ਤੇ ਇੰਦਰੀਆਂ ਦੇ ਅਰੋਗ ਹੋਣ ਤੇ ਵੀ ਮਨ ਦੇ ਦੋਸ਼ ਨਾਲ ਮਨੁੱਖੀ ਜੀਵਨ ਵਿਚ ਗੜਬੜ ਪੈਦਾ ਹੋ ਕੇ ਉਮਰ ਘਟਦੀ ਹੈ । ਮਨ ਸਰੀਰ ਦੇ ਆਸਰੇ ਹੈ ਸੋ ਇਸ ਦੇ ਇਲਾਜ ਲਈ ਸਰੀਰਕ ਸ਼ੁੱਧੀ ਆਦਿ ਦੇ ਨਾਲ ਨਾਲ ਗਿਆਨ, ਵਿਗਿਆਨ, ਸੰਜਮ, ਮਨ ਦੀ ਇਕਾਗਰਤਾ, ਖ਼ੁਸ਼ੀ, ਧੀਰਜ ਆਦਿ ਮਾਨਸਿਕ ਇਲਾਜ ਕਰਨੇ ਚਾਹੀਦੇ ਹਨ । ਮਨ ਨੂੰ ਵਿਕਾਰ ਪੈਦਾ ਕਰਨ ਵਾਲੇ ਆਹਾਰ, ਵਿਹਾਰ ਤੋਂ ਬਚਾਉਣਾ ਚਾਹੀਦਾ ਹੈ ਅਤੇ ਮਾਨਸਿਕ ਰੋਗਾਂ ਦੇ ਮਾਹਿਰਾਂ ਤੋਂ ਇਲਾਜ ਕਰਵਾਉਣਾ ਚਾਹੀਦਾ ਹੈ ।

**ਇੰਦਰੀਆਂ** - ਇਹ ਅਯੁਰਵੇਦ ਵਿਚ ਭੌਤਿਕ ਮੰਨੀਆ ਗਈਆਂ ਹਨ । ਇਹ ਸਰੀਰ ਦੇ ਆਸਰੇ ਅਤੇ ਮਨ ਦੇ ਅਧੀਨ ਹੁੰਦੀਆਂ ਹਨ । ਸਰੀਰ ਅਤੇ ਮਨ ਦੇ ਆਧਾਰ ਤੇ ਹੀ ਇਨ੍ਹਾਂ ਦੇ ਰੋਗਾਂ ਦਾ ਇਲਾਜ ਕੀਤਾ ਜਾਂਦਾ ਹੈ । ਆਤਮਾ ਨੂੰ ਪਹਿਲੋਂ ਹੀ ਵਿਕਾਰ-ਰਹਿਤ ਦੱਸਿਆ ਗਿਆ ਹੈ । ਮਨ ਤੇ ਇੰਦਰੀਆਂ ਅਤੇ ਸਰੀਰ ਵਿਚ ਵਿਕਾਰ ਹੋਣ ਤੇ ਇਨ੍ਹਾਂ ਸਾਰਿਆਂ ਦੀ ਸੰਚਾਲਕ ਆਤਮਾ ਵਿਚ ਸਾਨੂੰ ਵਿਕਾਰ ਦਾ ਥੋੜ੍ਹਾ ਜਿਹਾ ਝਲਕਾਰਾ ਪੈਂਦਾ ਵਿਖਾਈ ਦਿੰਦਾ ਹੈ ਪਰ ਹਿੰਦੂ ਮਤ ਅਨੁਸਾਰ ਪਿਛਲੇ ਜਨਮਾਂ ਦੇ ਮੰਦੇ ਕਰਮਾਂ ਦੇ ਸਿੱਟੇ ਵਜੋਂ ਆਤਮਾ ਦੇ ਵੱਖ ਵੱਖ ਜੂਨਾਂ ਵਿਚ ਜਨਮ ਲੈਣ ਆਦਿ ਸੰਸਾਰਕ ਬੰਧਨਾਂ ਦੇ ਰੋਗਾਂ ਤੋਂ ਬਚਣ ਲਈ, ਸਾਨੂੰ ਆਤਮਾ ਦੇ ਪ੍ਰਧਾਨ ਸਾਧਨ ਅਰਥਾਤ ਮਨ ਨੂੰ ਸ਼ੁੱਧ ਕਰਨ ਲਈ ਸਤ-ਸੰਗਤ, ਗਿਆਨ, ਵੈਰਾਗ, ਧਰਮ ਸ਼ਾਸਤਰਾਂ ਦੀ ਵਿਚਾਰ

ਕਰਨੀ ਚਾਹੀਦੀ ਹੈ ਅਤੇ ਵਰਤ ਆਦਿ ਰੱਖਣਾ ਚਾਹੀਦਾ ਹੈ । ਇਨ੍ਹਾਂ ਨਾਲ ਯਮ, ਨਿਯਮ ਆਦਿ ਯੋਗ ਅਭਿਆਸ ਰਾਹੀਂ ਤੱਤ ਗਿਆਨ ਦੀ ਉਤਪਤੀ ਹੁੰਦੀ ਹੈ ਤੇ ਕਰਮ-ਸਨਿਆਸ ਰਾਹੀਂ ਮੁਕਤੀ ਪ੍ਰਾਪਤ ਹੁੰਦੀ ਹੈ। ਇਸ ਨੂੰ ਨੈਸ਼ਿਠਕੀ ਚਿਕਿਤਸਾ ਕਹਿੰਦੇ ਹਨ । ਸੰਸਾਰ ਦਵੰਦਮਈ ਹੈ, ਜਿੱਥੇ ਸੁੱਖ ਹੈ ਉੱਥੇ ਦੁੱਖ ਵੀ ਹੈ । ਸੱਚਾ ਸੁੱਖ ਤਾਂ ਸਮਾਜਿਕ ਬੰਧਨਾਂ ਤੋਂ ਮੁਕਤ ਹੋਣ ਤੇ ਹੀ ਮਿਲਦਾ ਹੈ ਅਤੇ ਇਹੋ ਹੀ ਮੁਕਤੀ ਹੈ ।

ਹ. ਪੁ.- ਹਿ. ਵਿ. ਕੋ. 1 : 413

**ਆਯੂ** : ਜੀਵਨ ਦੇ ਸਮੇਂ ਨੂੰ ਆਯੂ ਜਾਂ ਉਮਰ ਕਹਿੰਦੇ ਹਨ। ਵੱਖ ਵੱਖ ਜੀਵਾਂ ਦੀਆਂ ਉਮਰਾਂ ਵਿਚ ਬੜਾ ਫ਼ਰਕ ਹੈ । ਇਕ ਕਿਸਮ ਦੀ ਮੱਖੀ ਦੀ ਉਮਰ ਕੁਝ ਘੰਟਿਆਂ ਦੀ ਹੀ ਹੁੰਦੀ ਹੈ ਪਰ ਕੱਛੂ ਦੀ ਉਮਰ ਦੋ ਸੌ ਵਰ੍ਹਿਆਂ ਤਕ ਵੀ ਹੁੰਦੀ ਹੈ । ਉਮਰ ਦੀ ਹੱਦ ਮੋਟੇ ਹਿਸਾਬ ਨਾਲ, ਸਰੀਰ ਦੇ ਵਜ਼ਨ ਦੇ ਅਨੁਪਾਤ ਨਾਲ ਮਿਥੀ ਜਾਂਦੀ ਹੈ ਪਰ ਕਈ ਵਾਰ ਇਸ ਦੇ ਉਲਟ ਵੀ ਹੁੰਦਾ ਹੈ । ਕੁਝ-ਕੁ ਪੰਛੀ ਕਈ ਥਣਾਂ ਵਾਲੇ ਜੀਵਾਂ ਨਾਲੋਂ ਬਹੁਤੀ ਦੇਰ ਤਕ ਜੀਉਂਦੇ ਰਹਿੰਦੇ ਹਨ । ਕੁਝ-ਕੁ ਮੱਛੀਆਂ ਦੀ ਉਮਰ 150 ਤੋਂ 200 ਵਰ੍ਹੇ ਤਕ ਹੁੰਦੀ ਹੈ ਪਰ ਘੋੜਾ 30 ਵਰ੍ਹੇ ਵਿਚ ਹੀ ਮਰ ਜਾਂਦਾ ਹੈ । ਦਰਖ਼ਤਾਂ ਦੀ ਬਣਤਰ ਹੋਰ ਤਰ੍ਹਾਂ ਦੀ ਹੋਣ ਕਰਕੇ ਉਨ੍ਹਾਂ ਦੀ ਉਮਰ ਦੀ ਕੋਈ ਨਿਸ਼ਚਿਤ ਮਰਿਆਦਾ ਨਹੀਂ । ਅਮਰੀਕਾ ਵਿਚ ਕੁਝ ਦਰਖ਼ਤਾਂ ਨੂੰ ਗਿਰਾਉਣ ਤੋਂ ਪਿਛੋਂ ਉਨ੍ਹਾਂ ਦੇ ਵਲਾਂ ਤੋਂ ਪਤਾ ਲੱਗਾ ਹੈ ਕਿ ਉਹ ਦੋ ਹਜ਼ਾਰ ਸਾਲਾਂ ਤੋਂ ਵੀ ਵੱਧ ਉਮਰ ਦੇ ਸਨ ।

ਅਮੀਬਾ ਅਤੇ ਪਰੋਟੋਜ਼ੋਆ ਨੇ ਮੌਤ ਨੂੰ ਜਿੱਤ ਲਿਆ ਹੈ । ਇਕ ਤੋਂ ਦੋ ਵਿਚ ਵੰਡੇ ਜਾਣ ਕਾਰਨ ਇਨ੍ਹਾਂ ਨੇ ਉਮਰ ਦੀ ਹੱਦ ਨੂੰ ਪਾਰ ਕਰ ਲਿਆ ਹੈ (ਵੇਖੋ ਅਮੀਬਾ) । ਇਨ੍ਹਾਂ ਦੀ ਲੰਮੀ ਜੀਵਨ-ਲੜੀ ਦੇ ਕਾਰਨ ਇਨ੍ਹਾਂ ਨੂੰ ਅਮਰ ਵੀ ਕਿਹਾ ਜਾਂਦਾ ਹੈ ਪਰ ਉੱਨਤ ਸ਼ਰੇਣੀਆਂ ਦੇ ਜੀਵਾਂ ਲਈ ਮੌਤ ਤੇ ਜਿੱਤ ਅਸੰਭਵ ਹੈ, ਇਸ ਲਈ ਉਨ੍ਹਾਂ ਸਾਰਿਆਂ ਦੀ ਉਮਰ ਦੀ ਹੱਦ ਨਿਸ਼ਚਿਤ ਹੈ । ਇਹ ਵੇਖ ਕੇ, ਕਿ ਇਕ ਜੀਵ ਨੂੰ ਬਾਲਗ ਹੋਣ ਵਿਚ ਕਿੰਨਾ ਸਮਾਂ ਲਗਦਾ ਹੈ, ਉਸ ਦੀ ਪੂਰੀ ਉਮਰ ਦਾ ਅਨੁਮਾਨ ਲਾਇਆ ਜਾ ਸਕਦਾ ਹੈ । ਮਨੁੱਖ ਦਾ ਜੀਵਨ ਕਾਲ 100 ਵਰ੍ਹਿਆਂ ਤਕ ਦਾ ਮੰਨਿਆ ਗਿਆ ਹੈ ।

ਪਿਛਲੇ ਕਈ ਸਾਲਾਂ ਵਿਚ ਕਈ ਕਾਰਨਾਂ ਕਰਕੇ ਮਨੁੱਖ ਦੇ ਜੀਵਨ ਕਾਲ ਵਿਚ ਤਾਂ ਬਹੁਤਾ ਵਾਧਾ ਨਹੀਂ ਹੋਇਆ ਪਰ ਇਸ ਦੀ ਔਸਤ ਉਮਰ ਜ਼ਰੂਰ ਵੱਧ ਗਈ ਹੈ । ਇਹ ਵਾਧਾ ਇਸ ਲਈ ਹੋਇਆ ਹੈ ਕਿਉਂਕਿ ਬੱਚਿਆਂ ਨੂੰ ਮੌਤ ਤੋਂ ਬਚਾਉਣ ਵਿਚ ਡਾਕਟਰੀ ਵਿਦਿਆ ਨੇ ਬੜੀ ਉੱਨਤੀ ਕੀਤੀ ਹੈ । ਬੁਢਾਪੇ ਦੇ ਰੋਗਾਂ ਵਿਚ, ਖ਼ਾਸ ਕਰਕੇ ਆਰਟਰੀਜ਼ ਦੇ ਸਖ਼ਤ ਹੋ ਜਾਣ ਦੇ ਇਲਾਜ ਵਿਚ ਕੋਈ ਖ਼ਾਸ ਸਫ਼ਲਤਾ ਨਹੀਂ ਮਿਲੀ ।

ਵੰਸ਼ ਅਤੇ ਵਾਤਾਵਰਣ ਦਾ ਮਨੁੱਖ ਦੀ ਉਮਰ ਤੇ ਬਹੁਤ ਅਸਰ ਪੈਂਦਾ ਹੈ । ਖੋਜਾਂ ਤੋਂ ਪਤਾ ਲਗਦਾ ਹੈ ਕਿ ਜੇਕਰ ਪਰਸੂਤ ਸਮੇਂ ਦੀ ਮੌਤ ਦੀ ਗਿਣਤੀ ਨਾ ਕੀਤੀ ਜਾਵੇ ਤਾਂ ਮਰਦਾਂ ਨਾਲੋਂ ਇਸਤਰੀਆਂ ਵਧੇਰੇ ਸਮੇਂ ਤਕ ਜਿਊਂਦੀਆਂ ਰਹਿੰਦੀਆਂ ਹਨ । ਇਸ ਵਿਚ ਵੀ ਕੋਈ ਸ਼ੱਕ ਨਹੀਂ ਕਿ ਅਕਸਰ ਲੰਮੀ ਉਮਰ ਵਾਲੇ ਮਾਂ ਬਾਪ ਦੀ ਔਲਾਦ ਵੀ ਲੰਮੀ ਉਮਰ ਵਾਲੀ ਹੁੰਦੀ ਹੈ । ਅਰੋਗ ਵਾਤਾਵਰਣ ਵਿਚ ਜੀਵ ਲੰਮੀ ਉਮਰ ਵਾਲਾ ਹੁੰਦਾ ਹੈ । ਜੀਵ ਦੀ ਪੈਦਾਇਸ਼ੀ ਜੀਵਨ ਸ਼ਕਤੀ ਬਾਹਰ ਦੇ ਭੈੜੇ ਵਾਤਾਵਰਨ ਦੇ ਅਸਰ ਤੋਂ ਜੀਵ ਦੀ ਬਹੁਤ ਹੱਦ ਤਕ ਰਖਿਆ ਕਰਦੀ ਹੈ ਪਰ ਬਹੁਤ ਭੈੜਾ ਵਾਤਾਰਵਰਨ ਰੋਗਾਂ ਰਾਹੀਂ ਉਸ ਉਤੇ ਅਸਰ ਪਾਉਂਦਾ ਹੈ । ਇਸ ਤੋਂ ਇਲਾਵਾ ਵੇਖਿਆ ਗਿਆ ਹੈ ਕਿ ਚਿੰਤਾ, ਮਾੜੀ ਖ਼ੁਰਾਕ ਅਤੇ ਗ਼ੈਰ ਸਿਹਤਮੰਦ ਵਾਤਾਵਰਨ ਉਮਰ ਘਟਾਉਂਦੇ ਹਨ । ਦੂਜੇ ਪਾਸੇ ਹਰ ਰੋਜ਼ ਦਾ ਮਾਨਸਕ ਜਾਂ ਸਰੀਰਕ ਕੰਮ ਬੁਢਾਪੇ ਦੇ ਡਰਾਉਣੇ ਰੂਪ ਨੂੰ ਦੂਰ ਰੱਖਦਾ ਹੈ । ਵਿਹਲੇ ਰਹਿਣ ਕਾਰਨ ਅੰਗਾਂ ਦੇ ਸਿਥਲ ਹੋਣ ਦੀ ਸੰਭਾਵਨਾ ਜ਼ਿਆਦਾ ਰਹਿੰਦੀ ਹੈ । ਦੁਨੀਆ ਦੇ ਕਈ ਲੇਖਕ ਅਤੇ ਚਿੱਤਰਕਾਰ ਲੰਮੀ ਉਮਰ ਵਾਲੇ ਹੋਏ ਹਨ ਅਤੇ ਅੰਤ ਤਕ ਉਹ ਨਵੇਂ ਚਿੱਤਰਾਂ ਅਤੇ ਪੁਸਤਕਾਂ ਦੀ ਰਚਨਾ ਕਰਦੇ ਰਹੇ ਹਨ । ਕੁਵੇਲੇ ਦੀ ਖ਼ੁਰਾਕ, ਸ਼ਰਾਬ ਦੀ ਵਧੇਰੇ ਵਰਤੋਂ ਅਤੇ ਵਧੇਰੇ ਖ਼ੁਰਾਕ ਉਮਰ ਨੂੰ ਘਟਾਉਂਦੇ ਹਨ। ਸੌ ਸਾਲਾਂ ਤੋਂ ਵੱਧ ਉਮਰ ਤਕ ਜੀਊਣ ਵਾਲੇ ਮਨੁੱਖਾਂ ਵਿਚੋਂ ਬਹੁਤੇ ਥੋੜ੍ਹੀ ਖ਼ੁਰਾਕ ਖਾਣ ਵਾਲੇ ਹਨ । ਬਹੁਤੀ ਖ਼ੁਰਾਕ ਖਾਣ ਨਾਲ ਆਮ ਤੌਰ ਤੇ ਸ਼ੱਕਰ ਜਾਂ ਆਰਟਰੀ, ਦਿਲ ਤੇ ਗੁਰਦੇ ਦੇ ਰੋਗ ਹੋ ਜਾਂਦੇ ਹਨ ।

ਬੁਢਾਪਾ ਸਿਹਤਮੰਦ ਤੇ ਸੁਖਦਾਈ ਵੀ/ਹੋ ਸਕਦਾ ਹੈ ਅਤੇ ਰੋਗਾਂ, ਪੀੜਾਂ ਭਰਿਆ ਅਤੇ ਦੁਖਦਾਈ ਵੀ । ਅਰੋਗ ਬੁਢਾਪੇ ਵਿਚ ਕੰਮ ਕਰਨ ਦੀ ਤਾਕਤ ਤਾਂ ਘੱਟ ਜਾਂਦੀ ਹੈ ਅਤੇ ਕੁਝ ਕਮਜ਼ੋਰੀ ਜ਼ਰੂਰ ਆ ਜਾਂਦੀ ਹੈ ਪਰ ਮਨ ਸ਼ਾਂਤ ਰਹਿੰਦਾ ਹੈ । ਮਾਨਸਿਕ ਦ੍ਰਿਸ਼ਟੀਕੋਣ ਆਮ ਕਰਕੇ ਮਨੁੱਖ ਦੇ ਪਹਿਲੇ ਦ੍ਰਿਸ਼ਟੀਕੋਣ ਤੇ ਨਿਰਭਰ ਰਹਿੰਦਾ ਹੈ, ਜਿਸ ਨਾਲ ਕੁਝ ਲੋਕ ਸੁਖੀ ਅਤੇ ਦਿਆਲੂ ਰਹਿੰਦੇ ਹਨ ਅਤੇ ਕੁਝ ਨਿਰਾਸ਼ਾਵਾਦੀ ਅਤੇ ਨੁਕਤਾਚੀਨ ਹੋ ਜਾਂਦੇ ਹਨ । ਸਟਾਈਨਾਖ ਅਤੇ ਵੋਰੋਨਾਫ ਨੇ ਬਾਂਦਰ ਦੇ ਗਲੈਂਡ ਨੂੰ ਮਨੁੱਖ ਵਿਚ ਲਾ ਕੇ ਉਨ੍ਹਾਂ ਵਿਚ ਥੋੜ੍ਹੇ ਸਮੇਂ ਲਈ ਮੁੜ ਜਵਾਨੀ ਲਿਆ ਦਿੱਤੀ ਸੀ ਪਰ ਉਨ੍ਹਾਂ ਦੇ ਢੰਗਾਂ ਨੂੰ ਹੁਣ ਕੋਈ ਵੀ ਨਹੀਂ ਪੁਛਦਾ ਤੇ ਉਨ੍ਹਾਂ ਦੀ ਸਰਜਰੀ ਨਾਲ ਮਨੁੱਖ ਦਾ ਜੀਵਨ ਵੱਧ ਨਹੀਂ ਸਕਿਆ ।

ਕੁਝ ਰੋਗਾਂ ਨਾਲ ਮਨੁੱਖ ਸਮੇਂ ਤੋਂ ਪਹਿਲਾਂ ਹੀ ਬਹੁਤ ਬੁੱਢਾ ਲੱਗਣ ਲੱਗ ਜਾਂਦਾ ਹੈ । ਪਰੋਜੀਰੀਆ ਨਾਂ ਦੇ ਰੋਗ ਨਾਲ ਤਾਂ ਬੱਚੇ ਵੀ ਬੁੱਢਿਆਂ ਵਰਗੇ ਹੋ ਜਾਂਦੇ ਹਨ ਪਰ ਖ਼ੁਸ਼ਕਿਸਮਤੀ ਦੀ ਗੱਲ ਇਹ ਹੈ ਕਿ ਇਹ ਰੋਗ ਬਹੁਤ ਘੱਟ ਹੁੰਦਾ ਹੈ । ਕੁਝ ਰੋਗ ਖ਼ਾਸ ਕਰਕੇ ਬੁੱਢਿਆਂ ਨੂੰ ਹੀ ਹੁੰਦੇ ਹਨ । ਉਨ੍ਹਾਂ ਵਿਚ ਜ਼ਿਆਬਤੀਸ, ਕੈਂਸਰ, ਦਿਲ ਦੀਆਂ ਬਿਮਾਰੀਆਂ ਅਤੇ ਗੁਰਦੇ ਦੀ ਕਮਜ਼ੋਰੀ ਵੱਡੇ ਵੱਡੇ ਰੋਗ ਹਨ ।

ਮੈਡੀਕੋ-ਲੀਗਲ ਕੰਮਾਂ ਵਿਚ ਸਹੀ ਉਮਰ ਬੜੀ ਮਹੱਤਤਾ ਦੀ ਗੱਲ ਹੈ । ਉਮਰ ਦੱਸਣ ਵਿਚ ਦੰਦਾਂ, ਵਾਲਾਂ, ਦਿਮਾਗ਼ ਅਤੇ ਹੱਡੀਆਂ ਦੀ ਪ੍ਰੀਖਿਆ ਕੀਤੀ ਜਾਂਦੀ ਹੈ ਅਤੇ ਐੱਕਸ-ਰੇ ਆਦਿ ਤੋਂ ਸਹਾਇਤਾ ਲਈ ਜਾਂਦੀ ਹੈ ਪਰ 24 ਸਾਲ ਤੋਂ ਉੱਪਰ ਉਮਰ ਦਾ ਯਕੀਨੀ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ।

**ਕਾਨੂੰਨ ਵਿਚ ਉਮਰ** - ਸਰੀਰ-ਵਿਗਿਆਨ 'ਉਮਰ' ਸ਼ਬਦ ਦੀ ਵਰਤੋਂ ਮਨੁੱਖ ਦੇ ਵਿਕਾਸ ਦੀ ਅਵਸਥਾ ਦੇ ਅਰਥ ਵਿਚ ਕਰਦੇ ਹਨ, ਜਿਸ ਤਰ੍ਹਾਂ ਬਾਲਪਨ ਪੰਜ ਵਰ੍ਹੇ ਤਕ, ਬਚਪਨ 14 ਵਰ੍ਹੇ ਤਕ, ਚੜ੍ਹਦੀ ਜਵਾਨੀ 21 ਵਰ੍ਹੇ ਤੱਕ, ਜਵਾਨੀ 50 ਵਰ੍ਹੇ ਤਕ ਅਤੇ ਇਸ ਤੋਂ ਪਿਛੋਂ ਬੁਢੇਪਾ ।

ਕਾਨੂੰਨੀ ਨੁਕਤੇ ਤੋਂ ਵੱਖ ਵੱਖ ਕੰਮਾਂ ਲਈ ਅੱਡ ਅੱਡ ਉਮਰਾਂ ਸਰਕਾਰ ਵਲੋਂ ਨਿਸ਼ਚਿਤ ਕੀਤੀਆਂ ਜਾਂਦੀਆਂ ਹਨ, ਜਿਵੇਂ ਵੋਟ ਦੇਣ ਲਈ ਕਿਧਰੇ 18 ਸਾਲ ਅਤੇ ਕਿਧਰੇ 21 ਸਾਲ ਦੀ ਉਮਰ ਰਖੀ ਗਈ ਹੈ । ਕੁਝ ਆਸਾਮੀਆਂ ਲਈ ਵੀ ਉਮਰ ਦੀ ਹੱਦ ਰੱਖ ਦਿਤੀ ਜਾਂਦੀ

ਹੈ । ਕੁਝ ਸੰਸਥਾਵਾਂ ਆਪਣੀ ਮੈਂਬਰੀ ਲਈ ਉਮਰ ਦੀ ਨਿਸ਼ਚਿਤ ਹੱਦ ਤੇ ਜ਼ਿਆਦਾ ਜ਼ੋਰ ਦਿੰਦੀਆਂ ਹਨ ।

ਵੀਹਵੀਂ ਸਦੀ ਦੇ ਸ਼ੁਰੂ ਵਿਚ ਮਾਨਸਿਕ ਉਮਰ ਬਾਰੇ ਤਜਰਬਾ ਕੀਤਾ ਗਿਆ ਹੈ । ਭਾਵੇਂ ਇਸ ਵੱਲ ਸੰਨ 1887 ਵਿਚ ਵੀ ਇਸ਼ਾਰਾ ਕੀਤਾ ਗਿਆ ਹੈ ਪਰ ਇਸ ਦਾ ਸਿਹਰਾ ਫ਼ਰਾਂਸ ਦੇ ਮਨੋ-ਵਿਗਿਆਨੀ ਐਲਫਰੈਡ ਬੈਨੇ (1857-1911) ਦੇ ਸਿਰ ਹੈ । ਮਾਨਸਿਕ ਉਮਰ ਦਾ ਭਾਵ ਕੁਝ ਬਰਾਬਰ ਉਮਰ ਵਾਲੇ ਬੱਚਿਆਂ ਦੀ ਔਸਤ ਮਾਨਸਿਕ ਯੋਗਤਾ ਤੋਂ ਹੈ । ਇਸ ਤੋਂ ਬੱਚੇ ਦੀ ਆਮ ਮਾਨਸਿਕ ਯੋਗਤਾ ਦਾ ਪਤਾ ਲਗਦਾ ਹੈ । ਮਾਨਸਿਕ ਉਮਰ ਦੀ ਪ੍ਰੋੜ੍ਹਤਾ ਦਾ ਸਮਾਂ 14 ਤੋਂ 22 ਸਾਲ ਦੀ ਉਮਰ ਵਿਚਕਾਰ ਆ ਸਕਦਾ ਹੈ । ਕੁਝ ਲੋਕਾਂ ਵਿਚ ਇਸ ਦੀ ਪ੍ਰੌਢ ਅਵਸਥਾ 22 ਸਾਲ ਦੇ ਮਗਰੋਂ ਵੀ ਆ ਸਕਦੀ ਹੈ ।

- ਲੇਕ ਚੰਦ

**ਆਯੂਸ** : ਇਹ ਚੰਦਰ ਬੰਸੀ ਰਾਜਾ ਪੁਰੂਰਵਾ ਦਾ ਪੁੱਤਰ ਸੀ। ਇਸਦੀ ਮਾਤਾ ਦਾ ਨਾਂ ਉਰਵਸ਼ੀ ਸੀ । ਪੁਰੂਰਵਾ ਤੇ ਉਰਵਸ਼ੀ ਦੀ ਕਹਾਣੀ 'ਸ਼ਤਪਥ ਬ੍ਰਾਹਮਣ' ਵਿਚ ਦਿਤੀ ਹੋਈ ਹੈ । ਉਨ੍ਹਾਂ ਦੇ ਸੰਜੋਗ ਨਾਲ ਆਯੂਸ ਦਾ ਜਨਮ ਹੋਇਆ । ਆਯੂਸ ਦੇ ਵੰਸ਼ ਨੂੰ ਅੱਗੇ ਚਲਾਉਣ ਵਾਲਾ ਰਾਜਾ ਨਹੁਸ਼ ਸੀ । ਵਿਸ਼ਨੂੰ ਪੁਰਾਣ ਵਿਚ ਆਯੂਸ ਦਾ ਨਾਂ ਆਯੂ ਦਸਿਆ ਗਿਆ ਹੈ ।

ਹ. ਪੁ.- ਹਿ. ਵਿ. ਕੋ. 1 : 419

**ਆਰਸ਼** (Arsaces; 249-247 ਈ. ਪੂ.) : ਇਹ ਪਹਿਲਾ ਪਾਰਥੀ ਬਾਦਸ਼ਾਹ ਸੀ । ਯੂਨਾਨੀਆਂ ਨੇ ਇਸ ਦਾ ਨਾਂ ਅਰਸੇਕੀਜ਼ ਲਿਖਿਆ ਹੈ । 248 ਈ. ਪੂ. ਦੇ ਲਗਭਗ ਸਲੋਕਸ ਰਾਜ ਦੇ ਦੋ ਸੂਬਿਆਂ ਨੇ ਸਫ਼ਲ ਬਗ਼ਾਵਤ ਕੀਤੀ, ਉਨ੍ਹਾਂ ਵਿਚੋਂ ਇਕ ਬਗ਼ਾਵਤ ਤਾਂ ਬਾਖ਼ਤਰੀ (ਬਲਖ) ਯੂਨਾਨੀ ਬਾਦਸ਼ਾਹ ਡਿਉਡੋਟਸ ਦੀ ਅਤੇ ਦੂਜੀ ਪਾਰਥੀ ਬਾਦਸ਼ਾਹ ਆਰਸ਼ ਦੀ ਸੀ । ਇਸ ਬਗ਼ਾਵਤ ਦੇ ਸਿੱਟੇ ਵਜੋਂ ਪਾਰਥੀ ਰਾਜ ਕਾਇਮ ਹੋਇਆ ।



ਆਰਸ਼

ਇਸ ਵੰਸ਼ ਦਾ ਮੋਢੀ ਜ਼ਿਲ੍ਹਾ ਅਸਟਾਬੇਨੀ ਦੇ ਅਸਾਕ ਨਾਂ ਦੇ ਸ਼ਹਿਰ ਵਿਚ ਆ ਵਸਿਆ ਜਾਪਦਾ ਹੈ । ਇਹ ਨਾਂ ਅਖਾਲ ਦੇ ਨਖ਼ਲਿਸਤਾਨ ਨਾਲ ਮਿਲਦਾ-ਜੁਲਦਾ ਪਰਤੀਤ ਹੁੰਦਾ ਹੈ ਪਰ ਲੇਖਕ ਗੁਟਸ਼ਮੀਡ ਦੇ ਵਿਚਾਰ ਅਨੁਸਾਰ ਇਹ ਅਸਥਾਨ ਕੁਚਾਨ ਸੀ । ਹੋ ਸਕਦਾ ਹੈ ਕਿ ਅਸਾਕ ਦਾ ਸਬੰਧ ਅਸ਼ਕਾਨੀ ਸ਼ਬਦ ਨਾਲ ਹੋਵੇ । ਇਸੇ ਕਰਕੇ ਆਰਸ਼ ਦੇ ਵੰਸ਼ ਨੂੰ ਸ਼ਾਹਨਾਮੇ ਵਿਚ 'ਅਸ਼ਕਾਨੀ ਵੰਸ਼' ਆਖਿਆ ਗਿਆ ਹੈ ।

ਅਸ਼ਕਾਨੀ ਪਾਰਥੀ ਵੰਸ਼ ਅਸਲ ਵਿਚ ਇਕ ਤੂਰਾਨੀ ਵੰਸ਼ ਸੀ ਅਤੇ ਇਨ੍ਹਾਂ ਲੋਕਾਂ ਨੇ ਆਪਣੇ ਆਪ ਨੂੰ ਕਿਆਨੀ ਸ਼ਾਹੀ ਵੰਸ਼ (550-332 ਈ. ਪੂ.) ਦੇ ਬਾਦਸ਼ਾਹ ਅਰਟਾਜ਼ਰਕਸੀਜ਼ ਦੂਜੇ ਨਾਲ ਜਿਸ ਦਾ ਲਕਬ ਅਰਸਾਕੀਜ਼ ਸੀ, ਜੋੜਨ ਦਾ ਜਤਨ ਕੀਤਾ । ਇਹ ਗੱਲ ਧਿਆਨ ਦੇਣ ਵਾਲੀ ਹੈ ਕਿ ਕਿਆਨੀ ਬਾਦਸ਼ਾਹ ਅਰਸਾਕੀਜ਼ ਦਾ ਜਨਮ ਉਸ ਸਮੇਂ ਹੋਇਆ ਜਦੋਂ ਉਸ ਦਾ ਪਿਉ ਹਿਰਕੇਨੀਆ ਪਾਰਥੀਆ ਦਾ ਕਸ਼ਤਰਾਪ ਸੀ । ਇਸ ਤੋਂ ਉਪਰਲੇ ਸਬੰਧ ਦੀ ਪੁਸ਼ਟੀ ਹੁੰਦੀ ਹੈ ।

ਆਰਸ਼ ਨੇ, ਜਿਸ ਨਾਲ ਉਸ ਦੇ ਛੋਟੇ ਭਰਾ ਟਰੀਡੇਟੀਜ਼ ਦਾ ਵੀ ਸਬੰਧ ਹੈ, ਸਲੋਕਸ ਵੰਸ਼ ਦੇ ਪ੍ਰਤੀਨਿਧ ਉਤੇ ਹਮਲਾ ਕੀਤਾ ਜੋ ਗਾਲਬਨ ਅਸਾਕ ਦੇ ਜ਼ਿਲ੍ਹੇ ਦਾ ਹੁਕਮਰਾਨ ਸੀ । ਹਮਲੇ ਦਾ ਕਾਰਨ ਇਹ ਸੀ ਕਿ ਉਸ ਨੇ ਆਰਸ਼ ਦੇ ਭਰਾ ਟਰੀਡੇਟੀਜ਼ ਦੀ ਹੱਤਕ ਕੀਤੀ ਸੀ । ਹਾਕਮ, ਜਿਸ ਦਾ ਨਾਂ ਫ਼ੈਰੀਕਲੀਜ਼ ਜਾਂ ਐਗੋਥੋਕਲੀਜ਼ ਸੀ ਮਾਰਿਆ ਗਿਆ । ਇਸ ਸਮੇਂ ਬਾਖ਼ਤਰੀ ਬਾਦਸ਼ਾਹ ਡਿਉਡੋਟਸ ਨੇ ਵੀ ਬਗ਼ਾਵਤ ਕਰ ਦਿਤੀ ਜਿਸ ਦਾ ਲਾਭ ਉਠਾ ਕੇ ਆਰਸ਼ ਨੇ ਆਪਣਾ ਰਾਜ ਕਾਇਮ ਕਰ ਲਿਆ । ਆਰਸ਼ 247 ਈ. ਪੂ. ਲੜਾਈ ਵਿਚ ਮਾਰਿਆ ਗਿਆ ।

ਪਾਰਥੀ ਵੰਸ਼ ਵਿਚ ਆਰਸ਼ ਨਾਂ ਦੇ ਕਈ ਹੋਰ ਬਾਦਸ਼ਾਹ ਵੀ ਹੋਏ ਹਨ। ਟਰੀਡੇਟੀਜ਼ ਆਰਸ਼ ਦੇ ਭਰਾ ਨੇ ਆਰਸ਼ ਦੂਜੇ ਲਕਬ ਨਾਲ 247-214 ਈ. ਪੂ. ਤਕ ਰਾਜ ਕੀਤਾ । ਇਸ ਨੇ ਹਿਰਕੇਨੀਆ ਨੂੰ ਜਿੱਤਿਆ। ਸਹੀ ਅਰਥਾਂ ਵਿਚ ਆਰਸ਼ ਦੂਜਾ ਹੀ ਪਾਰਥੀ ਰਾਜ ਦਾ ਮੋਢੀ ਹੈ ਜਿਸ ਨੇ ਆਪਣਾ ਸਿੱਕਾ ਚਲਾਇਆ ।

ਸਲੋਕਸ ਕੈਲੀਨੀਕਸ ਨੇ ਟਰੀਡੇਟੀਜ਼ ਤੇ ਹਮਲਾ ਕੀਤਾ ਤੇ ਉਹ ਤੁਰਕਿਸਤਾਨ ਵੱਲ ਭੱਜ ਗਿਆ ਪਰੰਤੂ ਕੈਲੀਨੀਕਸ ਦੇ ਮੁੜ ਜਾਣ ਪਿਛੋਂ ਆਪਣੇ ਇਲਾਕੇ ਉਤੇ ਫੇਰ ਕਾਬਜ਼ ਹੋ ਗਿਆ ।

ਸਲੋਕਸ ਵੰਸ਼ੀ ਬਾਦਸ਼ਾਹ ਪੱਛਮ ਵੱਲ ਟਾਲੀਮੀਆਂ ਨਾਲ ਉਲਝ ਰਹੇ ਸਨ ਅਤੇ ਉਨ੍ਹਾਂ ਦੇ ਆਪਣੇ ਰਾਜ ਵਿਚ ਵੀ ਬਗ਼ਾਵਤ ਤੇ ਖ਼ਾਨਾਜੰਗੀਆਂ ਹੋ ਰਹੀਆਂ ਸਨ ਜਿਸ ਕਰਕੇ ਉਹ ਪਾਰਥੀਆਂ ਨਾਲ ਨਾ ਨਿਪਟ ਸਕੇ ਪਰ ਐਂਟੀਆਕਸ ਮਹਾਨ ਨੇ 209 ਈ. ਪੂ. ਵਿਚ ਟਰੀਡੇਟੀਜ਼ ਦੇ ਪੁੱਤਰ ਆਰਸ਼ ਤੀਜੇ ਉਤੇ ਹਮਲਾ ਕੀਤਾ ਅਤੇ ਬਾਖ਼ਤਰ, ਪੰਜਾਬ ਤੇ ਕਿਰਮਾਨ ਤਕ ਵਧਦਾ ਚਲਾ ਗਿਆ ।

ਹ. ਪੁ.- ਹਿ. ਪਰ.-ਸਾਈਕਸ; ਏਨਸ਼ੀਏਂਟ ਪਰਸ਼ੀਆ ਐਂਡ ਈਰਾਨੀਅਨ ਸਿਵਲਾਈਜ਼ੇਸ਼ਨ-ਹਾਰਟ ।

**ਆਰਸਕ** (Orsk) : ਰੂਸ ਵਿਚ ਉਰਨਬਰਗ ਆਬਲਸਤ ਦਾ ਸ਼ਹਿਰ ਹੈ ਜੋ ਉਰਨਬਰਗ ਸ਼ਹਿਰ ਤੋਂ ਕੋਈ 248 ਕਿ. ਮੀ. ਪੂਰਬ ਵੱਲ ਵਾਕਿਆ ਹੈ । ਕੋਈ 200 ਸਾਲ ਹੋਏ ਇਸ ਨੂੰ ਦਰਿਆ ਯੂਰਾਲ ਦੇ ਕੰਢੇ ਤੇ ਵਸਾਇਆ ਗਿਆ ਸੀ । ਇਸ ਦਾ ਅਸਲੀ ਇਤਿਹਾਸ ਸ਼ੁਰੂ ਹੋਏ ਨੂੰ ਕੁੱਲ ਚਾਲੀ ਸਾਲ ਹੋਏ ਹਨ । ਪਹਿਲਾਂ ਇਥੇ ਕੇਵਲ ਇਕੋ-ਇਕ ਸਕੂਲ ਹੁੰਦਾ ਸੀ ਜਾਂ ਛੋਟੀਆਂ-ਛੋਟੀਆਂ ਵਰਕਸ਼ਾਪਾਂ ਹੁੰਦੀਆਂ ਸਨ । ਹੁਣ ਇਹ ਇਕ ਬਹੁਤ ਵੱਡਾ ਸਭਿਆਚਾਰਕ ਅਤੇ ਸੱਨਅਤੀ ਕੇਂਦਰ ਬਣ ਗਿਆ ਹੈ।

ਕਸਬੇ ਦੇ ਇਕ ਸਿਰੇ ਤੋਂ ਦੂਜੇ ਸਿਰੇ ਤੇ ਪੁੱਜਣ ਲਈ 20 ਕਿ. ਮੀ. ਜਾਣਾ ਪੈਂਦਾ ਹੈ । ਨਵੇਂ ਆਰਸਕ ਸ਼ਹਿਰ ਵਿਚ ਵੱਡੇ-ਵੱਡੇ ਕਾਰਖ਼ਾਨੇ ਅਤੇ ਕਈ ਮੰਜ਼ਲੇ ਮਕਾਨਾਂ ਤੋਂ ਇਲਾਵਾ ਸਕੂਲ, ਹਸਪਤਾਲ, ਬਾਜ਼ਾਰ, ਪਾਰਕ ਅਤੇ ਬਾਗ਼ ਵੀ ਹਨ । ਸਕੂਲਾਂ, ਕਾਲਜਾਂ ਅਤੇ ਤਕਨੀਕੀ ਸਿਖਲਾਈ ਕੇਂਦਰਾਂ ਵਿਚ ਵਿਦਿਆਰਥੀਆਂ ਦੀ ਗਿਣਤੀ ਪਹਿਲਾਂ ਨਾਲੋਂ ਕਈ ਗੁਣਾਂ ਵਧ ਗਈ ਹੈ । ਕਸਬਾ ਹਾਲੀ ਹੋਰ ਵੀ ਉੱਨਤੀ ਕਰ ਰਿਹਾ ਹੈ । ਹਰ ਇਕ ਜ਼ਿਲ੍ਹੇ ਅਤੇ ਬਲਾਕ ਵਿਚ ਨਵੀਂ ਉਸਾਰੀ ਜ਼ੋਰਾਂ ਤੇ ਹੈ ।

ਆਰਸਕ ਵਿਚ ਮਸ਼ੀਨਾਂ ਬਣਾਉਣ ਦਾ ਇਕ ਬਹੁਤ ਵੱਡਾ ਕਾਰਖ਼ਾਨਾ ਹੈ । ਭਾਰਤ ਦੇ ਭਿਲਾਈ ਅਸਪਾਤ ਪਲਾਂਟ ਲਈ ਮਸ਼ੀਨਾਂ ਇਸੇ ਕਾਰਖ਼ਾਨੇ ਵਿਚ ਬਣਾਈਆਂ ਗਈਆਂ ਸਨ । ਕਾਰਖਾਨੇ ਦੇ ਦੁਆਲੇ ਹਰਿਆਵਲ ਹੀ ਹਰਿਆਵਲ ਹੈ । ਸੜਕਾਂ ਦੇ ਦੋਹੀਂ ਪਾਸੀਂ ਰੁੱਖ ਲਗੇ ਹੋਏ ਹਨ ।

ਆਬਾਦੀ - 2,52,000 (1980)

51° 10' ਉ. ਵਿਥ.; 58° 30' ਪੂ. ਲੰਬ.

-ਵੀਰ ਸਿੰਘ

**ਆਰਸਨਿਕ** : ਇਹ ਰਸਾਇਣ ਵਿਗਿਆਨ ਦਾ ਆਵਰਤੀ-ਸਾਰਨੀ ਦੇ ਪੰਜਵੇਂ ਗਰੁੱਪ ਦਾ ਇਕ ਤੱਤ ਹੈ । ਇਸ ਦਾ ਸਥਾਨ ਫ਼ੱਸਫ਼ੋਰਸ ਦੇ ਹੇਠਾਂ ਅਤੇ ਐਂਟੀਮਨੀ ਦੇ ਉੱਪਰ ਹੈ । ਆਰਸਨਿਕ ਵਿਚ ਅਧਾਤ ਦੇ ਗੁਣ ਵਧੇਰੇ ਤੇ ਧਾਤ ਦੇ ਗੁਣ ਘੱਟ ਹਨ । ਇਸ ਧਾਤ ਨੂੰ ਉਪਧਾਤ ਦੀ ਸ਼੍ਰੇਣੀ ਵਿਚ ਰਖਿਆ ਜਾਂਦਾ ਹੈ । ਆਰਸਨਿਕ ਤੋਂ ਹੇਠਾਂ ਐਂਟੀਮਨੀ ਵਿਚ ਧਾਤ ਵਾਲੇ ਗੁਣ ਵਧੀਕ ਹਨ ਅਤੇ ਉਸ ਤੋਂ ਹੇਠਾਂ ਬਿਸਮਥ ਪੂਰੇ ਤੌਰ ਤੇ ਧਾਤ ਹੈ । ਪੰਜਵੇਂ ਗਰੁੱਪ ਵਿਚ ਹੇਠਾਂ ਵੱਲ ਧਾਤ ਵਾਲੇ ਗੁਣਾਂ ਵਿਚ ਵਾਧਾ ਹੁੰਦਾ ਜਾਂਦਾ ਹੈ ।

ਆਰਸਨਿਕ ਦੇ ਕੁਝ ਗੁਣ ਇਹ ਹਨ :-

ਪ੍ਰਮਾਣੂ-ਕ੍ਰਮ-ਅੰਕ :- 33

ਪ੍ਰਮਾਣੂ-ਭਾਰ :- 74,91

ਆਇਨ $As^{+++}$ ਦਾ ਅਰਧ ਵਿਆਸ $0.69 \times 10^{-8}$ ਸੈਂ. ਮੀ., ਦਰਜਾ ਪਿਘਲਾਉ 814° ਸੈਂ. (3.6 ਵਾਯੂ-ਮੰਡਲ ਦਬਾਉ ਤੇ), ਬਿੱਜਲਈ ਪ੍ਰਤਿਰੋਧਤਾ $3.5 \times 10^{-5}$ (ਓਹਮ-ਸੈਂ. ਮੀ. ਪ੍ਰਤਿ ਸੈਂ. ਮੀ. 20° ਸੈਂ. ਉਤੇ)

ਆਰਸਨਿਕ ਸਲਫ਼ਾਈਡ ਦਾ ਪਤਾ ਬਹੁਤ ਪਹਿਲਾਂ ਲਗ ਚੁੱਕਿਆ ਸੀ। ਕੌਟਿਲਯ ਨੇ ਆਪਣੇ "ਅਰਥ ਸ਼ਾਸ਼ਤ੍ਰ" ਵਿਚ ਇਸ ਦਾ ਵਰਣਨ ਕੀਤਾ ਹੈ । ਉਸ ਵਿਚ ਕੱਚੀ ਧਾਤ ਦਾ ਨਾਂ ਹਰਿਤਾਲ ਹੈ । ਹੱਥ ਲਿਖਤ ਪੁਸਤਕਾਂ ਵਿਚ ਅਸ਼ੁੱਧ ਲਿਖਤ ਨੂੰ ਮਿਟਾਉਣ ਲਈ ਹਰਿਤਾਲ ਵਰਤੀ ਜਾਂਦੀ ਸੀ । ਯੂਨਾਨੀਆਂ ਨੇ ਆਰਸਨਿਕ ਸਲਫ਼ਾਈਡ ਦਾ ਪਤਾ ਈਸਵੀ ਸੰਨ ਤੋਂ ਚਾਰ ਸੌ ਸਾਲ ਪਹਿਲਾਂ ਹੀ ਲਗਾਇਆ ਸੀ । 13ਵੀਂ ਸਦੀ ਦੇ ਪ੍ਰਸਿੱਧ ਕਾਰਜਕਰਤਾ ਐਲਬਰਟਸ ਮੈਗਨਸ ਨੇ ਸਲਫ਼ਾਈਡ ਤੱਤ ਨੂੰ ਸਾਬਣ ਦੇ ਨਾਲ ਗਰਮ ਕਰਕੇ ਇਸ ਧਾਤ ਨਾਲ ਮਿਲਦਾ ਜੁਲਦਾ ਪਦਾਰਥ ਬਣਾਇਆ । ਸੰਨ 1733 ਵਿਚ ਬਰੈਂਟ ਨੇ ਇਹ ਸਾਬਤ ਕੀਤਾ ਕਿ ਆਰਸਨਿਕ ਇਕ ਤੱਤ ਹੈ । ਸੰਨ 1817 ਵਿਚ ਸਵੀਡਨ ਦੇ ਪ੍ਰਸਿੱਧ ਵਿਗਿਆਨੀ ਬਰਜ਼ੀਲੀਅਸ ਨੇ ਇਸ ਦੇ ਭਾਰ ਦਾ ਦੂਸਰੇ ਤੱਤਾਂ ਦੇ ਭਾਰ ਨਾਲ ਸਬੰਧ ਸਥਾਪਿਤ ਕੀਤਾ ।

**ਪ੍ਰਾਪਤੀ** - ਯੋਗਿਕ ਸ਼ਕਲ ਵਿਚ ਆਰਸਨਿਕ ਧਰਤੀ ਉਤੇ ਕਈ ਥਾਵਾਂ ਤੇ ਮਿਲਦਾ ਹੈ । ਇਹ ਜੁਆਲਾਮੁਖੀ ਦੇ ਬੁਖ਼ਾਰਾਤ ਵਿਚ ਸਮੁੰਦਰ ਅਤੇ ਹੋਰ ਖਣਿਜੀ ਪਾਣੀਆਂ ਵਿਚ ਰਲਿਆ ਹੁੰਦਾ ਹੈ । ਆਰਸਨਿਕ ਦੇ ਵੱਡੇ ਵੱਡੇ ਅੰਸ਼ ਆੱਕਸਾਈਡ ਅਤੇ ਸਲਫ਼ਾਈਡ ਹਨ । ਕਿਧਰੇ ਕਿਧਰੇ ਇਹ ਤੱਤ ਹੋਰ ਧਾਤੂਆਂ ਨਾਲ ਯੋਗਿਕ ਰੂਪ ਵਿਚ ਮਿਲਦਾ ਹੈ । ਆਰਸਨਿਕ ਬਹੁਤਾ ਕਰ ਕੇ ਚਾਂਦੀ, ਐਂਟੀਮਨੀ, ਤਾਂਬੇ, ਲੋਹੇ, ਅਤੇ ਕੋਬਾਲਟ ਨਾਲ ਯੋਗਿਕ ਬਣਾਉਂਦਾ ਹੈ ।

**ਗੁਣ-ਸੁਭਾਅ** - ਸਾਧਾਰਣ ਤਾਪ ਉਤੇ ਆਰਸਨਿਕ ਦੇ ਦੋ ਅੱਡ-ਅੱਡ ਰੂਪ ਹੁੰਦੇ ਹਨ । ਇਕ ਭੂਰੇ ਰੰਗ ਦਾ ਆਰਸਨਿਕ ਅਤੇ ਦੂਸਰਾ ਪੀਲਾ ਆਰਸਨਿਕ । ਭੂਰੇ ਰੰਗ ਦਾ ਆਰਸਨਿਕ ਅਪਾਰਦਰਸ਼ੀ ਹੈ । ਇਸ ਦੇ ਰਵੇ ਛੇ ਨੁਕਰਾਂ ਵਾਲੇ, ਕਠੋਰ, ਛੇਤੀ ਟੁੱਟਣ ਵਾਲੇ ਅਤੇ ਚਮਕਦਾਰ ਹੁੰਦੇ ਹਨ। ਇਸ ਦੀ ਘਣਤਾ 5.73 ਗ੍ਰਾ. ਪ੍ਰਤਿ ਘਣ ਸੈਂ. ਮੀ. ਹੈ । ਇਹ ਆਰਸਨਿਕ ਤੱਤ ਦਾ ਸਥਾਈ ਰੂਪ ਹੈ ।

ਪੀਲਾ ਆਰਸਨਿਕ ਪਾਰਦਰਸ਼ੀ ਹੁੰਦਾ ਹੈ । ਇਸ ਦੇ ਰਵੇ ਘਣਾਕਾਰ ਅਤੇ ਨਰਮ ਹੁੰਦੇ ਹਨ । ਇਸ ਦੀ ਵਿਸ਼ਿਸ਼ਟ ਘਣਤਾ 2.03 ਗ੍ਰਾ. ਪ੍ਰਤਿ ਘਣ ਸੈਂ. ਮੀ. ਹੈ । ਇਸ ਦੇ ਅਲੋਟ੍ਰੱਪਿਕ ਰੂਪ ਅਸਥਾਈ ਹੁੰਦੇ ਹਨ । ਕਾਰਬਨ ਡਾਈਸਲਫ਼ਾਈਡ ਵਿਚ, ਆਰਸਨਿਕ ਘੋਲ ਤੋਂ ਪੀਲੇ ਆਰਸਨਿਕ ਦਾ ਕ੍ਰਿਸਟਲ ਰੂਪ ਤਿਆਰ ਕੀਤਾ ਜਾਂਦਾ ਹੈ । ਪੀਲੇ ਆਰਸਨਿਕ ਨੂੰ ਗ਼ਰਮ ਕਰਨ ਜਾਂ ਚਾਨਣ ਵਿਚ ਰੱਖਣ ਨਾਲ ਇਹ ਭੂਰੇ ਰੰਗ ਵਿਚ ਬਦਲ ਜਾਂਦਾ ਹੈ । ਕੁੱਝ ਕੈਟਾਲਿਸਟ ਪੀਲੇ ਬਦਲ- ਰੂਪ ਨੂੰ ਭੂਰੇ ਬਦਲ- ਰੂਪ ਵਿਚ ਬਦਲ ਦੇਂਦੇ ਹਨ ।

ਆਰਸਨਿਕ ਦੇ ਅਣੂ 800° ਸੈਂ. ਤਕ $As_4$ ਅਤੇ 1700° ਸੈਂ. ਉਤੇ $As_2$ ਰੂਪ ਵਿਚ ਹੁੰਦੇ ਹਨ ।

ਆਰਸਨਿਕ ਤੱਤ ਵਿਚ ਆੱਕਸੀਜਨ ਅਤੇ ਲਘੂਕਰਨ ਦੋਹਾਂ ਦੇ ਹੀ ਗੁਣ ਮੌਜੂਦ ਹਨ । ਇਸ ਦਾ ਆੱਕਸੀਜਨ, ਫਲੋਰੀਨ, ਕਲੋਰੀਨ, ਬ੍ਰੋਮੀਨ ਆਇਓਡੀਨ, ਗੰਧਕ, ਪੋਟਾਸ਼ੀਅਮ ਕਲੋਰੇਟ ਅਤੇ ਨਾਈਟ੍ਰੇਟ ਦੁਆਰਾ ਆੱਕਸੀਕਰਨ ਹੋ ਜਾਂਦਾ ਹੈ । ਇਸ ਤੋਂ ਉਲਟ ਸੋਡੀਅਮ, ਪੋਟਾਸ਼ੀਅਮ ਅਤੇ ਹੋਰ ਖਾਰੀਆਂ ਧਾਤਾਂ ਨਾਲ ਇਸ ਦਾ ਲਘੂਕਰਨ ਹੋ ਜਾਂਦਾ ਹੈ । ਜਿਨ੍ਹਾਂ ਹਾਲਤਾਂ ਵਿਚ ਆਰਸਨਿਕ ਯੋਗਿਕ ਬਣਾਉਂਦਾ ਹੈ, ਉਨ੍ਹਾਂ ਦੇ ਅਨੁਸਾਰ ਉਸ ਦੀਆਂ ਦੋ ਜਾਂ ਤਿੰਨ ਜਾਂ ਪੰਜ ਮਿਸ਼ਰਨ-ਸ਼ਕਤੀਆਂ ਹਨ ਤੇ ਹਾਈਡ੍ਰੋਜਨ ਦੇ ਨਾਲ $AsH_3$ ਯੋਗਿਕ ਬਣਦਾ ਹੈ, ਜੋ ਸਾਧਾਰਨ ਤਾਪ ਉਤੇ ਗੈਸੀ, ਰੰਗਹੀਨ, ਵਿਹੁਲਾ ਅਤੇ ਅਸਥਾਈ ਹੁੰਦਾ ਹੈ। $AsH_3$ ਜਾਂ ਆਰਸਨਿਕ ਹਾਈਡਰਾਈਡ ਇਕ ਲਘੂਕਾਰਕ ਹੈ। ਇਸ ਦਾ ਤਾਪ ਜਾਂ ਪ੍ਰਕਾਸ਼ ਦੀ ਸਹਾਇਤਾ ਨਾਲ ਅੰਸ਼-ਨਿਖੇੜ ਕੀਤਾ ਜਾਂਦਾ ਹੈ।

ਖਾਰਾਂ, ਖਾਰੀਆਂ ਮਿੱਟੀਆਂ ਅਤੇ ਕੁਝ ਹੋਰ ਧਾਤਾਂ ਜਿਵੇਂ ਕਿ ਜਿਸਤ, ਅਲੂਮਿਨੀਅਮ ਆਦਿ ਆਰਸਨਿਕ ਨਾਲ ਯੋਗਿਕ ਬਣਾਉਂ-ਦੀਆਂ ਹਨ । ਇਹ ਪ੍ਰਤਿਕਰਮ ਆਰਸਨਿਕ ਦੇ ਅਧਾਤ ਹੋਣ ਵਾਲੇ ਸੁਭਾਅ ਦੀ ਪ੍ਰੋੜ੍ਹਤਾ ਕਰਦੇ ਹਨ। ਆਰਸੀਨੀਅਸ ਤੇਜ਼ਾਬ ਦਾ ਫ਼ਾਰਮੂਲਾ $As(OH)_2$, ਜਾਂ $H_3AsO_3$ ਹੈ।

ਖਾਰ ਦੁਆਰਾ ਇਸ ਤੇਜ਼ਾਬ ਦੇ ਕ੍ਰਿਆਤਮਕ ਲੂਣ ਆਰਸਨਾ-ਈਟ ਅਖਵਾਉਂਦੇ ਹਨ । ਆਰਸਨਿਕ ਆੱਕਸਾਈਡ ਜਾਂ ਸੰਖੀਏ ਦਾ ਫ਼ਾਰਮੂਲਾ $As_4O_6$ ਹੈ । ਇਹ ਯੋਗਿਕ ਕਈ ਹੋਰ ਰੂਪਾਂ ਵਿਚ ਵੀ ਮਿਲਦਾ ਹੈ ਅਤੇ ਇਕ ਤੇਜ਼ ਜ਼ਹਿਰ ਹੈ । ਕਲੋਰੀਨ, ਬ੍ਰੋਮੀਨ ਅਤੇ ਆਇਓਡੀਨ ਦੇ ਨਾਲ ਆਰਸਨਿਕ ਤੇ ਮਿਸ਼ਰਨ-ਸ਼ਕਤੀ ਵਾਲਾ ਯੋਗਿਕ ਬਣਾਉਂਦਾ ਹੈ । ਇਨ੍ਹਾਂ ਦਾ ਅੰਸ਼-ਨਿਖੇੜ ਬਹੁਤ ਘੱਟ ਹੁੰਦਾ ਹੈ । ਇਸ ਕਰਕੇ ਇਨ੍ਹਾਂ ਵਿਚ ਲੂਣਾਂ ਵਾਲੇ ਗੁਣ ਨਹੀਂ ਹਨ ।

ਆਰਸਨਿਕ ਦੇ ਪੰਜ ਵੱਡੇ ਯੋਗਿਕ ਆੱਕਸਾਈਡ $As_2O_5$, ਆਰਸਨਿਕ ਤੇਜ਼ਾਬ $H_3AsO_4$ ਅਤੇ ਉਸ ਤੋਂ ਬਣੇ ਆਰਸੀਨੇਟ ਸਲਫ਼ਾਈਡ $As_2S_5$ ਅਤੇ ਅਤੇ ਫਲੋਰਾਈਡ AsF5 ਹਨ ।

ਆਰਸਨਿਕ ਦੇ ਕਾਰਬਾਨਿਕ ਉਪਜ ਵੀ ਬਣਾਏ ਗਏ ਹਨ ਜਿਨ੍ਹਾਂ ਵਿਚੋਂ $(CH_3)_3As, (CH_3)_4AsCl, (CH_3)_2As-As(CH_3)_2$ ਅਤੇ $(CH_3)_2AsOOH$ ਮੁੱਖ ਹਨ ।

ਗੁਣਾਤਮਕ ਵਿਸ਼ਲੇਸ਼ਣ ਵਿਚ ਆਰਸਨਿਕ ਨੂੰ ਸਲਫ਼ਾਈਡ ਦੇ ਰੂਪ ਵਿਚ ਪਾਰੇ, ਕਲੀ ਅਤੇ ਐਂਟੀਮਨੀ ਆਦਿ ਨਾਲ ਵੱਖਰਾ ਕੀਤਾ ਜਾਂਦਾ ਹੈ । ਆਰਸਨਿਕ ਦੇ ਯੋਗਿਕ ਬਹੁਤਾ ਕਰਕੇ ਜ਼ਹਿਰੀਲੇ ਹੁੰਦੇ ਹਨ। ਇਸ ਲਈ ਇਸ ਦੀ ਬਹੁਤ ਥੋੜ੍ਹੀ ਮਿਕਦਾਰ ਵਿਚ ਮੌਜੂਦਗੀ ਦੀ ਪਛਾਣ ਕਰਨੀ, ਘੋਲ ਅਤੇ ਗੈਸ ਦੋਹਾਂ ਰੂਪਾਂ ਵਿਚ ਜ਼ਰੂਰੀ ਹੋ ਸਕਦੀ ਹੈ । ਆਰਸਨਾਈਟ ਦੇ ਘੋਲ ਦਾ ਤਾਂਬੇ ਨਾਲ ਲਘੂਕਰਨ ਹੋ ਜਾਂਦਾ ਹੈ। ਤਾਂਬੇ ਦੇ ਟੁਕੜੇ ਘੋਲ ਵਿਚ ਪਾਉਣ ਨਾਲ ਉਨ੍ਹਾਂ ਉੱਤੇ ਆਰਸਨਿਕ ਦੀਆਂ ਕਾਲੀਆਂ ਤਹਿਆਂ ਚੜ੍ਹ ਜਾਦੀਆਂ ਹਨ । $AsH_3$ ਜਾਂ ਆਰਸਨਿਕ ਦੀ ਭਾਫ਼ ਸਿਲਵਰ ਨਾਈਟ੍ਰੇਟ ਦਾ ਲਘੂਕਰਨ ਕਰ ਦਿੰਦੀ ਹੈ। ਆਰਸਨਿਕ ਦੀ ਭਾਫ਼ ਗਰਮ ਨਲੀ ਵਿਚ ਆਰਸਨਿਕ ਦੀ ਕਾਲੀ ਤਹਿ ਜਮਾ ਦੇਂਦੀ ਹੈ । ਇਸ ਪ੍ਰੀਖਿਆ ਨੂੰ ਮਾਰਸ਼ ਦੀ ਪ੍ਰੀਖਿਆ ਕਿਹਾ ਜਾਂਦਾ ਹੈ ।

**ਵਰਤੋਂ** - ਆਰਸਨਿਕ ਆੱਕਸਾਈਡ, ਆਰਸਨਿਕ ਦਾ ਸਭ ਤੋਂ ਲਾਭਦਾਇਕ ਯੋਗਿਕ ਹੈ । ਇਹ ਤਾਂਬੇ, ਸਿੱਕੇ ਅਤੇ ਹੋਰ ਧਾਤਾਂ ਦੇ ਕੱਚੇ ਪਦਾਰਥਾਂ ਨਾਲ ਵੀ ਕੱਢਿਆ ਜਾਂਦਾ ਹੈ । ਆਰਸਨਿਕ ਆੱਕਸਾਈਡ ਹੋਰ ਆਰਸਨਿਕ ਯੋਗਿਕਾਂ ਦੇ ਤਿਆਰ ਕਰਨ ਵਿਚ ਕੰਮ ਆਉਂਦਾ ਹੈ। ਇਸ ਦੀ ਵਰਤੋਂ ਕੱਚ ਬਣਾਉਣ ਅਤੇ ਚਮੜੇ ਦੀਆਂ ਚੀਜ਼ਾਂ ਸੰਭਾਲ ਕੇ ਰੱਖਣ ਲਈ ਕੀਤੀ ਜਾਂਦੀ ਹੈ। ਇਸ ਕੰਮ ਲਈ ਲੈੱਡ ਆਰਸਨਾਈਟ, ਕੈਲਸ਼ੀਅਮ ਆਰਸਨਾਈਟ ਅਤੇ ਤਾਂਬੇ ਦੇ ਕਾਰਬਨਿਕ ਆਰਸਨਾਈਟ ਦੀ ਖ਼ਾਸ ਵਰਤੋਂ ਹੁੰਦੀ ਹੈ । ਆਰਸਨਿਕ ਦੇ ਕੁਝ ਹੋਰ ਯੋਗਿਕ ਰੰਗਾਂ ਲਈ ਖ਼ਾਸ ਲਾਹੇਵੰਦ ਹੁੰਦੇ ਹਨ ।

ਆਰਸਨਿਕ ਦੀ ਵਰਤੋਂ ਮਿਲੀਆਂ ਜੁਲੀਆਂ ਧਾਤਾਂ ਦੇ ਬਣਾਉਣ ਵਿਚ ਕੀਤੀ ਜਾਂਦੀ ਹੈ । ਸਿੱਕੇ ਵਿਚ ਇਕ ਫ਼ੀ ਸਦੀ ਆਰਸਨਿਕ ਮਿਲਾਉਣ ਨਾਲ ਉਸ ਦੀ ਪਕਿਆਈ ਵੱਧ ਜਾਂਦੀ ਹੈ । ਇਸ ਮਿਲਾਵਟ ਦੀ ਵਰਤੋਂ ਛਰੇ ਬਣਾਉਣ ਵਿਚ ਹੁੰਦੀ ਹੈ । ਤਾਂਬੇ ਨਾਲ ਥੋੜ੍ਹੀ ਜਿਹੀ ਮਿਕਦਾਰ ਆਰਸਨਿਕ ਦੇ ਮਿਲਾਉਣ ਨਾਲ ਉਸ ਦਾ ਆੱਕਸੀਕਰਨ ਤੇ ਖੁਰਨਾ ਰੁਕ ਜਾਂਦਾ ਹੈ ।

ਆਰਸਨਿਕ ਦੇ ਯੋਗਿਕ ਆਮ ਤੌਰ ਤੇ ਜ਼ਹਿਰੀਲੇ ਹੁੰਦੇ ਹਨ । ਉਹ ਸਰੀਰ ਦੇ ਸੈੱਲਾਂ ਵਿਚ ਅਧਰੰਗ ਪੈਦਾ ਕਰਦੇ ਹਨ ਅਤੇ ਆਂਦਰਾਂ ਤੇ ਟਿਸ਼ੂਆਂ ਨੂੰ ਨੁਕਸਾਨ ਪਹੁੰਚਾਉਂਦੇ ਹਨ । ਆਰਸਨਿਕ ਖਾਣ ਨਾਲ ਸਿਰ-ਪੀੜ, ਚੱਕਰ ਤੇ ਉਲਟੀਆਂ ਆਦਿ ਦੇ ਚਿੰਨ੍ਹ ਪੈਦਾ ਹੋ ਜਾਂਦੇ ਹਨ। ਕਈ ਹਕੀਮਾਂ ਦਾ ਖ਼ਿਆਲ ਹੈ ਕਿ ਆਰਸਨਿਕ ਦੀ ਬਹੁਤ ਥੋੜ੍ਹੀ ਮਿਕਦਾਰ ਵਿਚ ਵਰਤੋਂ ਗੁਣਕਾਰੀ ਹੁੰਦੀ ਹੈ । ਇਸ ਲਈ ਇਸ ਦੀ ਕਈ ਮਿਕਦਾਰ ਵਿਚ ਵਰਤੋਂ ਗੁਣਕਾਰੀ ਹੁੰਦੀ ਹੈ । ਇਸ ਲਈ ਇਸ ਦੇ ਕਈ ਕਾਰਬਨਿਕ ਯੋਗਿਕ ਲਹੂ ਦੀ ਥੁੜ, ਆਤਸ਼ਕ, ਗਠੀਏ, ਮਲੇਰੀਏ, ਪ੍ਰਮੇਹ (ਸ਼ੱਕਰ ਆਉਣੀ) ਅਤੇ ਹੋਰ ਰੋਗਾਂ ਦੇ ਇਲਾਜ ਲਈ ਵਰਤੇ ਜਾਂਦੇ ਹਨ । ਖ਼ਾਸ ਕਰਕੇ ਪ੍ਰਮੇਹ ਦੇ ਇਲਾਜ ਵਿਚ ਸਾਲਵਾਰਸਨ ਦੀ ਵਰਤੋਂ ਕੀਤੀ ਜਾਂਦੀ ਹੈ ਜੋ ਆਰਸਨਿਕ ਦਾ ਕਾਰਬਨਿਕ ਯੋਗਿਕ ਆਰਸਫਿਨਾਮੀਨ ਹਾਈਡ੍ਰੋਕਲੋਰਾਈਡ ਹੈ । ਇਸ ਦੀ ਰਚਨਾ ਹੇਠ ਲਿਖੇ ਅਨੁਸਾਰ ਹੈ :




ਆਰਸਨਿਕ ਯੋਗਿਕ ਪੇਟ ਦੇ ਅੰਦਰ ਜਾ ਕੇ ਹੀ ਆਪਣਾ ਜ਼ਹਿਰੀਲਾ ਅਸਰ ਪੈਦਾ ਕਰਦੇ ਹਨ । ਇਸ ਲਈ ਇਹ ਪੱਤੇ ਖਾਣ ਵਾਲੇ ਕੀਟਾਣੂਆਂ ਨੂੰ ਮਾਰਨ ਲਈ ਲਾਭਦਾਇਕ ਹੁੰਦੇ ਹਨ । ਕੈਲਸ਼ੀਅਮ ਆਰਸੀਨੇਟ ਟਮਾਟਰ ਦੇ ਕੀੜੇ ਨੂੰ ਮਾਰਦਾ ਹੈ । ਲੈੱਡ ਆਰਸੀਨੇਟ ਫਲ, ਫੁੱਲ ਅਤੇ ਹੋਰ ਹਰੀਆਂ ਸਬਜ਼ੀਆਂ ਦੇ ਕੀੜਿਆਂ ਨੂੰ ਮਾਰਦਾ ਹੈ ਪਰ ਉਨ੍ਹਾਂ ਫਲਾਂ ਤੇ ਸਬਜ਼ੀਆਂ ਨੂੰ ਜਿਨ੍ਹਾਂ ਉੱਤੇ ਆਰਸਨਿਕ ਯੋਗਿਕ ਛਿੜਕੇ ਗਏ ਹੋਣ, ਚੰਗੀ ਤਰ੍ਹਾਂ ਧੋ ਕੇ ਖਾਣਾ ਚਾਹੀਦਾ ਹੈ ।

**ਬਣਤਰ** - ਆਰਸਨਿਕ ਆੱਕਸਾਈਡ ਦਾ ਕੋਕ ਨਾਲ ਲਘੂ-ਕਰਨ ਕਰਕੇ ਆਰਸਨਿਕ ਤੱਤ ਬਣਾਇਆ ਜਾਂਦਾ ਹੈ । ਕੁਝ ਆਰਸਨਿਕ ਯੋਗਿਕਾਂ ਨੂੰ ਗਰਮ ਕਰਨ ਨਾਲ ਇਨ੍ਹਾਂ ਦਾ ਅੰਸ਼-ਨਿਖੇੜ ਹੋ ਜਾਂਦਾ ਹੈ। ਆਰਸਨਿਕ ਇਸ ਤਰੀਕੇ ਨਾਲ ਵੀ ਤੱਤ ਰੂਪ ਵਿਚ ਬਣਾਇਆ ਜਾਂਦਾ ਹੈ । ਚੰਗਾ ਤੇ ਸ਼ੁੱਧ ਕ੍ਰਿਸਟਲ-ਆਰਸਨਿਕ ਪ੍ਰਾਪਤ ਕਰਨ ਲਈ ਅੱਗ ਦੇ ਸੇਕ ਨੂੰ ਕਾਬੂ ਵਿਚ ਰੱਖਣਾ ਜ਼ਰੂਰੀ ਹੈ (ਸੰਖੀਆ-ਆਰਸੀਨੀਅਸ ਆੱਕਸਾਈਡ ਵੀ ਵੇਖੋ) ।

ਹ. ਪੁ.- ਆ. ਕੈ. ਫ਼ਿਨਾਰ 2 : 631; ਹਿੰ. ਵਿ. ਕੋ. ; ਐਨ. ਬ੍ਰਿ. 2 : 4

**ਆਰਕ ਚਾਂਸਲਰ** : ਇਹ ਅਫ਼ਸਰ ਪਵਿੱਤਰ ਰੋਮਨ ਸਾਮਰਾਜ ਵਿਚ ਸਭ ਤੋਂ ਵੱਡੀ ਪਦਵੀ ਦਾ ਅਧਿਕਾਰੀ ਹੁੰਦਾ ਸੀ । ਮੱਧ ਕਾਲ ਦੇ ਯੂਰਪ ਵਿਚ ਇਹ ਅਹੁਦਾ ਉਸ ਨੂੰ ਮਿਲਦਾ ਸੀ ਜੋ ਵੱਡੇ ਵੱਡੇ ਅਫ਼ਸਰਾਂ ਦੇ ਕੰਮ ਦੀ ਦੇਖ-ਭਾਲ ਕਰਦਾ ਸੀ । ਲੋਥੇਅਰ ਪਹਿਲੇ (884 ਈ.) ਦੇ ਇਕ ਹੁਕਮ ਵਿਚ ਆਗਿਲਮਾਰ ਨੂੰ ਇਸ ਅਹੁਦੇ ਤੇ ਲਾਇਆ ਗਿਆ ਸੀ । ਇਸ ਤੋਂ ਬਿਨਾਂ ਕਈ ਹੋਰ ਥਾਵਾਂ ਤੇ ਵੀ ਇਸ ਦਾ ਵਰਣਨ ਮਿਲਦਾ ਹੈ । ਜਰਮਨੀ ਵਿਚ ਮਹਾਨ ਆਟੋ ਦੇ ਰਾਜ ਵਿਚ ਵੀ ਇਸ ਦਾ ਜ਼ਿਕਰ ਆਉਂਦਾ ਹੈ । ਬਾਰ੍ਹਵੀਂ ਸਦੀ ਵਿਚ ਇਟਲੀ ਦੇ ਆਰਕ ਚਾਂਸਲਰ ਦਾ ਅਹੁਦਾ ਕੋਲੋਨ ਦੇ ਆਰਕ ਬਿਸ਼ਪ ਦੇ ਹੱਥਾਂ ਵਿਚ ਸੀ । ਸੰਨ 1356 ਵਿਚ ਚਾਰਲਸ ਚੌਥੇ ਦੇ ਰਾਜ-ਕਾਲ ਵਿਚ ਆਰਕ ਚਾਂਸਲਰ ਦੀ ਪਦਵੀ ਦੇ ਤਿੰਨ ਹਿੱਸੇ ਹੋਏ ਜੋ ਗੋਲਡਨ ਬੁੱਲ ਵਾਲੇ ਕਾਗਜ਼ਾਂ ਵਿਚ ਮਿਲਦੇ ਹਨ ।

**ਆਰਕਟਿਕ ਪ੍ਰਦੇਸ਼** : ਇਹ ਸਮੁੰਦਰ ਤੇ ਧਰਤੀ ਦਾ ਉਹ ਹਿੱਸਾ ਹੈ ਜੋ ਉੱਤਰੀ ਧਰੁਵ ਤੋਂ ਚਾਰੇ ਪਾਸੇ ਲਗਭਗ ਉੱਤਰੀ ਹਿੰਮ ਚੱਕਰ ਵਿਚ 90° ਤੋਂ 66° 33′ ਵਿਚਕਾਰ ਫੈਲਿਆ ਹੋਇਆ ਹੈ । ਇਸ ਵਿਚ ਨਾਰਵੇ, ਸਵੀਡਨ ਤੇ ਫ਼ਿਨਲੈਂਡ ਦੇ ਉੱਤਰੀ ਹਿੱਸੇ, ਰੂਸ ਦਾ ਟੁੰਡਰਾ ਦਾ ਇਲਾਕਾ, ਅਲਾਸਕਾ ਦਾ ਉੱਤਰੀ ਹਿੱਸਾ, ਕੈਨੇਡਾ ਦਾ ਟੁੰਡਰਾ ਵਾਲਾ ਇਲਾਕਾ ਅਤੇ ਗ੍ਰੀਨਲੈਂਡ, ਸਪਿਟਸਬਰਜਨ, ਫ਼ਰੈਂਜ਼ ਜੋਜ਼ਫ਼ਲੈਂਡ, ਨੋਵਾਇਆ ਜ਼ੇਮਲੀਆ, ਸੇਵਰਨਾਇਆ ਜ਼ੇਮਲੀਆ ਐਲਜ਼ਮੀਰ, ਨਿਊ ਸਾਇਬੇਰੀਅਨ ਟਾਪੂ, ਬੈਫ਼ਿਨ, ਆਰਕਟਿਕ ਸਾਗਰ ਵਿਚ ਸਥਿਤ ਉੱਤਰੀ ਕੈਨੇਡਾ ਦੇ ਕਈ ਟਾਪੂ ਆਦਿ ਸ਼ਾਮਲ ਹਨ ।

ਭੂ ਆਕ੍ਰਿਤੀ ਵਿਗਿਆਨ

**ਧਰਾਤਲ** - ਧਰਾਤਲ ਪੱਖੋਂ ਇਸ ਖੇਤਰ ਵਿਚ ਮੈਦਾਨ, ਮੈਦਾਨਾਂ ਨਾਲੋਂ ਉੱਚੇ ਭੂ-ਭਾਗ, ਪਠਾਰ, ਪਠਾਰਾਂ ਨਾਲੋਂ ਉੱਚੇ ਪਰ ਪਰਬਤਾਂ ਤੋਂ ਨੀਵੇਂ ਭੂ-ਭਾਗ ਅਤੇ ਉੱਚੇ ਪਰਬਤੀ ਖੇਤਰ ਵੇਖਣ ਨੂੰ ਮਿਲਦੇ ਹਨ ।

ਪਰਬਤ ਤੇ ਪਠਾਰ ਗ੍ਰੇਨਾਈਟ ਅਤੇ ਸ਼ਿਸਟ ਚਟਾਨਾਂ ਦੇ ਬਣੇ ਹੋਏ ਹਨ। ਪਰਬਤਾਂ ਨਾਲੋਂ ਨੀਵੇਂ ਪਰ ਮੈਦਾਨਾਂ ਨਾਲੋਂ ਉੱਚੇ ਭੂ-ਭਾਗ ਪਰਤਦਾਰ ਚਟਾਨਾਂ ਦੇ ਬਣੇ ਹੋਏ ਹਨ । ਇਨ੍ਹਾਂ ਵਿਚ ਚੂਨੇ-ਪੱਥਰ ਦੀਆਂ ਪਰਤਾਂ ਮਿਲਦੀਆਂ ਹਨ । ਆਰਕਟਿਕ ਮੈਦਾਨ ਅਤੇ ਨੀਵੇਂ ਮੈਦਾਨਾਂ ਹੇਠਲੀਆਂ ਚਟਾਨਾਂ ਰੇਤ-ਪੱਥਰ ਅਤੇ ਸ਼ੇਲ ਵਾਲੀਆਂ ਹਨ ।

ਯੁਗ (2,800,000,000 ਤੋਂ 600,000,000 ਸਾਲ ਪਹਿਲੋਂ) ਦਾ ਬਣਿਆ ਹੋਇਆ ਹੈ। ਇਸ ਵਿਚ ਬਹੁਤ ਵੱਡੇ ਖੇਤਰਾਂ ਵਿਚ ਮਿਲਕੇ ਪੂਰਵ-ਕੈਂਬਰੀਅਨ ਅਤੇ ਪੇਲਿਓਜ਼ੋਇਕ ਯੁਗ ਦੀਆਂ ਚਟਾਨਾਂ ਦੀਆਂ ਤਹਿਆਂ ਵੀ ਵੇਖਣ ਨੂੰ ਮਿਲਦੀਆਂ ਹਨ।

**ਇਨੂਸ਼ੀਅਨ ਖੰਡ** – ਇਹ ਖੇਤਰ ਪਰਤਦਾਰ ਚਟਾਨਾਂ ਦਾ




ਬੈਫ਼ਿਨ, ਡੇਵਿਨ ਅਤੇ ਐਲਜ਼ਮੀਰ ਟਾਪੂਆਂ ਦੇ ਪੂਰਬੀ ਤਟਾਂ ਦੇ ਨਾਲ ਲਗਦੇ ਪਹਾੜ ਅਤੇ ਉੱਚ-ਭੂਮੀਆਂ ਇਸ ਦੀਪ-ਸਮੂਹ ਦੀ ਪੂਰਬੀ ਉੱਚੀ ਲੜੀ ਬਣਾਉਂਦੀਆਂ ਹਨ । ਇਨ੍ਹਾਂ ਦੀਪਾਂ ਦੀਆਂ ਪਠਾਰਾਂ ਦੀ ਆਮ ਢਲਾਣ ਪੱਛਮ ਵੱਲ ਹੈ ਅਤੇ ਨੀਵਾਨਾਂ ਵਿਚ ਉੱਚ-ਭੂਮੀਆਂ ਅਤੇ ਪਰਬਤੀ ਖੇਤਰ ਪਾਏ ਜਾਂਦੇ ਹਨ । ਖੇਤਰ ਦੀ ਉੱਤਰ-ਪੱਛਮੀ ਹੱਦ ਨਾਲ ਆਰਕਟਿਕ ਦੇ ਨੀਵੇਂ ਮੈਦਾਨ ਹਨ। ਇਨ੍ਹਾਂ ਦੀ ਵੱਧ ਤੋਂ ਵੱਧ ਉਚਾਈ 2,120 ਮੀ. (7,000 ਫੁੱਟ) ਹੈ। ਇਹ ਬਹੁਤ ਜ਼ਿਆਦਾ ਕੱਟੇ-ਵੱਢੇ ਹੋਏ ਹਨ ਤੇ ਇਨ੍ਹਾਂ ਵਿਚ ਕਈ ਡੂੰਘੀਆਂ ਖੱਡਾਂ ਵੀ ਹਨ।

ਇਸੇ ਉੱਚੇ ਪਰਬਤੀ ਸਿਲਸਿਲੇ ਦੀ ਇਕ ਹੋਰ ਸ਼ਾਖਾ ਐਕਸੈਲ ਹੀਬਰਗ ਅਤੇ ਐਲਜ਼ਮੀਰ ਟਾਪੂ ਦੇ ਉੱਤਰੀ ਹਿੱਸੇ ਵਿਚ ਹੈ ਜਿਸਦੀ ਸਭ ਤੋਂ ਉੱਚੀ ਸਿਖ਼ਰ ਬਾਰਬੋ 2,604 ਮੀ. ਉੱਚੀ ਹੈ । ਆਰਕਟਿਕ ਖੇਤਰ ਦੇ ਉੱਚੇ ਪਰਬਤਾਂ ਦੇ ਨਾਲ ਲਗਦੇ ਪਠਾਰਾਂ ਦੀ ਉਚਾਈ 240 ਮੀ. (800 ਫੁੱਟ) ਤੋਂ 600 ਮੀ. (2,000 ਫੁੱਟ) ਹੈ ।

ਭੂ-ਵਿਗਿਆਨਕ ਦ੍ਰਿਸ਼ਟੀਕੋਣ ਤੋਂ ਇਸ ਸਮੁੱਚੇ ਖੇਤਰ ਨੂੰ ਦੋ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ - (ੳ) ਸੈਂਟਰਲ ਸਟੇਬਲਲੈਂਡ ਖੰਡ ਜੋ ਦੱਖਣ ਵਿਚ ਹੈ, (ਅ) ਇਨੂਸ਼ੀਅਨ ਖੰਡ ਜੋ ਉੱਤਰ ਵਿਚ ਹੈ।

**ਸੈਂਟਰਲ ਸਟੇਬਲਲੈਂਡ ਖੰਡ** – ਇਸ ਖੰਡ ਵਿਚ ਕੈਨੇਡੀਅਨ ਸ਼ੀਲਡ ਦਾ ਰਵੇਦਾਰ ਚਟਾਨਾਂ ਦਾ ਖੇਤਰ ਸ਼ਾਮਲ ਹੈ ਜੋ ਪੂਰਵ-ਕੈਂਬਰੀਅਨ

ਬਣਿਆ ਹੋਇਆ ਹੈ । ਇਹ ਖੰਡ ਲਗਭਗ ਪਿਛਲੇ ਪੂਰਵ ਕੈਂਬਰੀਅਨ ਤੋਂ ਟਰਸ਼ਰੀ ਯੁਗ (2,500,000 ਸਾਲ ਪਹਿਲੋਂ) ਦੌਰਾਨ ਹੋਂਦ ਵਿਚ ਆਇਆ । ਇਸ ਖੇਤਰ ਦੀਆਂ ਚਟਾਨਾਂ ਵਿਚ ਵਲ ਪੈਣ ਨਾਲ ਕੁਝ ਭੂ-ਭਾਗ ਹੇਠਾਂ ਧੱਸ ਗਏ ਜਿਨ੍ਹਾਂ ਨਾਲ ਦੋ ਬੇਸਿਨ ਜਾਂ ਭੂ-ਅਭਿਨਤੀਆਂ ਬਣ ਗਈਆਂ । ਇਨ੍ਹਾਂ ਵਿਚੋਂ ਪਹਿਲੀ, ਫਰੈਂਕਲਿਨ ਭੂ-ਅਭਿਨਤੀ ਤੇ ਦੂਜੀ ਜਾਂ ਮਗਰੋਂ ਬਣੀ ਸਵੈਰਡਰੁੱਪ ਹੈ ।

ਫਰੈਂਕਲਿਨ ਭੂ-ਅਭਿਨਤੀ ਵਿਚ ਪੂਰਵ ਕੈਂਬਰੀਅਨ ਤੋਂ ਪਿਛਲੇ ਡੀਵੋਨਿਅਨ ਯੁੱਗਾਂ ਵਿਚ ਨਿਖੇਪ ਹੁੰਦੇ ਰਹੇ । ਇਹ ਸਮਾਂ ਇਸ ਖੇਤਰ ਵਿਚ ਪਰਬਤ ਨਿਰਮਾਣ ਤੇ ਕੁਝ ਭੂ-ਭਾਗਾਂ ਦੇ ਹੇਠਾਂ ਧਸਣ ਨਾਲ ਭੂ-ਅਭਿਨਤੀਆਂ ਬਣਨ ਦਾ ਸੀ । ਇਸੇ ਦੌਰਾਨ ਫਰੈਂਕਲਿਨ ਭੂ-ਅਭਿਨਤੀ ਵਿਚੋਂ ਕੁਝ ਭਾਗ ਹੋਰ ਹੇਠਾਂ ਧਸ ਗਿਆ ਜਿਸ ਨਾਲ ਇਕ ਨਵਾਂ ਬੇਸਿਨ (ਭੂ-ਅਭਿਨਤੀ) ਬਣ ਗਿਆ । ਇਹੋ ਹੀ ਸਵੈਰਡਰੁੱਪ ਬੇਸਿਨ ਸੀ । ਇਸ ਵਿਚ ਪਿਛਲੇ ਮਿਸਿਸਿਪੀਅਨ ਅਤੇ ਮੁੱਢਲੇ ਟਰਸ਼ਰੀ ਸਮੇਂ ਵਿਚ ਲਗਾਤਾਰ ਜਮਾਵ ਹੁੰਦੇ ਰਹੇ । ਮੁੜ ਫੇਰ 65,000,000 ਸਾਲ ਪਹਿਲੋਂ ਇਨ੍ਹਾਂ ਚਟਾਨਾਂ ਵਿਚ ਤਬਦੀਲੀਆਂ ਆਈਆਂ ।

ਆਰਕਟਿਕ ਖੇਤਰ ਦੇ ਦੀਪਾਂ ਦੇ ਪੂਰਬੀ ਤੇ ਦੱਖਣੀ ਪਾਸਿਆਂ ਤੇ ਪੂਰਵ-ਕੈਂਬਰੀਅਨ ਯੁਗ ਦੀਆਂ ਰੂਪਾਂਤਰਿਤ ਚਟਾਨਾਂ ਇਕ ਪੱਧਰੀ ਜਿਹੀ ਪਠਾਰ ਬਣਾਉਂਦੀਆਂ ਹਨ ਜਿਸ ਵਿਚ ਗ੍ਰੇਨਾਈਟ, ਸ਼ਿਸਟ ਅਤੇ

ਨਾਈਸ ਖਣਿਜ ਮਿਲਦੇ ਹਨ । ਇਸੇ ਪਠਾਰ ਦੇ ਪੂਰਬ ਤੋਂ ਉੱਤਰ-ਪੱਛਮ ਵੱਲ ਇਕ ਵੱਖਰੀ ਤਹਿ ਪਰਤਦਾਰ ਚਟਾਨਾਂ ਨਾਲ ਬਣਦੀ ਹੈ । ਇਨ੍ਹਾਂ ਵਿਚ ਡੋਲੋਮਾਈਟ, ਸ਼ੇਲ, ਚੂਨਾ-ਪੱਥਰ, ਰੇਤ-ਪੱਥਰ, ਜਿਪਸਮ ਅਤੇ ਅਗਨੀ ਚਟਾਨਾਂ ਵਾਲੇ ਖਣਿਜ ਅਡੇਸਾਈਟ ਅਤੇ ਬਸਾਲਟ ਵੀ ਮਿਲਦੇ ਹਨ । ਇਨ੍ਹਾਂ ਦੀਆਂ ਪਰਤਾਂ ਦੀ ਮੋਟਾਈ ਵੱਖ ਵੱਖ ਥਾਵਾਂ ਤੇ ਵੱਖ ਵੱਖ ਹੈ । ਬੇਸਿਨ ਤੇ ਵਿਕਟੋਰੀਆ ਦੀਪਾਂ ਤੇ ਇਹ 3,600 ਮੀ. ਤੋਂ ਲੈ ਕੇ 5,750 ਮੀ. ਤੱਕ ਹੈ ਕਈਆਂ ਥਾਵਾਂ ਤੇ ਹਵਾ ਤੇ ਪਾਣੀ ਦੇ ਅਪਰਦਨ ਨਾਲ ਇਨ੍ਹਾਂ ਚਟਾਨਾਂ ਦੀ ਮੋਟਾਈ ਘੱਟ ਰਹਿ ਗਈ ਹੈ ।



**ਆਰਕਟਿਕ ਖੇਤਰ ਦਾ ਦ੍ਰਿਸ਼**

ਆਰਕਟਿਕ ਮੈਦਾਨ ਮੁਢਲੇ ਕੁਆਰਟਰਨਰੀ ਯੁਗ ਦੇ ਬਣੇ ਹੋਏ ਹਨ ਅਤੇ ਇਨ੍ਹਾਂ ਦਾ ਬਹੁਤ ਹਿੱਸਾ ਆਰਕਟਿਕ ਮਹਾਂਸਾਗਰ ਹੇਠਾਂ ਹੈ।

ਪਲੀਸਟੋਸੀਨ ਮਹਾਂ-ਯੁੱਗ ਦੌਰਾਨ ਗਲੇਸ਼ੀਅਰ ਉੱਚੇ ਭਾਗਾਂ ਵੱਲੋਂ ਹੇਠਾਂ ਵੱਲ ਸਰਕਣ ਲੱਗੇ ਜਿਸ ਨਾਲ ਪੂਰੇ ਸੰਸਾਰ ਦੇ ਜਲਵਾਯੂ ਤੇ ਭਾਰੀ ਤਬਦੀਲੀਆਂ ਆਈਆਂ । ਇਸ ਸਮੇਂ ਆਰਕਟਿਕ ਖੇਤਰ ਦਾ ਬਹੁਤਾ ਹਿੱਸਾ ਬਰਫ਼ ਦੀਆਂ ਚਾਦਰਾਂ ਹੇਠਾਂ ਸੀ । ਇਕ ਵੇਰ ਫਿਰ ਲਗਭਗ 20,000 ਸਾਲ ਪਹਿਲੋਂ ਵੀ ਗਲੇਸ਼ੀਅਰੀ ਕਿਰਿਆ ਹੋਈ, ਇਸ ਸਮੇਂ ਵੀ ਗਲੇਸ਼ੀਅਰਾਂ ਨੇ ਅੱਗੇ ਰੁੜ੍ਹਨਾ ਸ਼ੁਰੂ ਕੀਤਾ । ਇਸ ਯੁੱਗ ਵਿਚ ਸੰਸਾਰ ਵਿਚ ਦੋ ਵੱਡੇ ਖੇਤਰ ਬਰਫ਼ ਦੀਆਂ ਚਾਦਰਾਂ ਹੇਠਾਂ ਸਨ । ਪਹਿਲਾ ਲਾਰੈਂਸ਼ੀਅਨ ਨਾਂ ਦੀ ਬਰਫ਼ ਚਾਦਰ, ਕੈਨੇਡਾ ਦੇ ਉੱਤਰ ਵੱਲ ਸੀ ਜਿਹੜੀ ਦੱਖਣੀ ਦੀਪਾਂ ਵੱਲ ਰੁੜ੍ਹਨੀ ਸ਼ੁਰੂ ਹੋਈ । ਦੂਜੀ, ਇਨੂਸ਼ੀਅਨ ਨਾਂ ਦੀ ਸੀ ਜਿਹੜੀ ਦੀਪਾਂ ਦੇ ਪੂਰਬ ਵੱਲ ਦੇ ਪਹਾੜਾਂ ਅਤੇ ਪਠਾਰਾਂ ਤੇ ਵਿਛੀ ਹੋਈ ਸੀ । ਇਨ੍ਹਾਂ ਨਾਲ ਨੀਵੇਂ ਖੇਤਰਾਂ ਉੱਤੇ ਗਲੇਸ਼ੀਅਰਾਂ ਨਾਲ ਲਿਆਂਦੀ ਗਾਦ ਨਾਲ ਬਣੇ ਕਈ ਭੂ-ਆਕਾਰ ਹਾਲੇ ਵੀ ਮੌਜੂਦ ਹਨ । ਉੱਚੇ ਖੇਤਰਾਂ ਤੋਂ ਗਲੇਸ਼ੀਅਰ ਦੇ ਭੂਮੀ ਕਟਾਓ ਨਾਲ ਕਈ ਭੂ-ਆਕਾਰ ਵੀ ਬਣੇ। ਗਲੇਸ਼ੀਅਰਾਂ ਨਾਲ ਹੋਏ ਜਮਾਵਾਂ ਦੇ ਹੇਠਾਂ 30,000 ਸਾਲ ਪੁਰਾਣੀ ਬਨਸਪਤੀ ਤੇ ਜੀਵਾਂ ਦੇ ਅਵਸ਼ੇਸ਼ ਮਿਲੇ ਹਨ ।

**ਜਲਵਾਯੂ** – ਆਰਕਟਿਕ ਦੀ ਜਲਵਾਯੂ ਧਰਤੀ ਦੇ ਬਾਕੀ ਖੰਡਾਂ ਨਾਲੋਂ ਬਿਲਕੁਲ ਭਿੰਨ ਹੈ । ਇਹ ਇਸ ਦੀ ਭੂ-ਮੱਧ ਰੇਖਾ ਤੋਂ ਦੂਰੀ, ਬਨਸਪਤੀ ਦੀ ਅਣਹੋਂਦ, ਖਾੜੀਆਂ ਅਤੇ ਸਾਗਰਾਂ ਦੀ ਬਹੁਤਾਤ ਅਤੇ ਬਰਫ਼ ਦੇ ਢਕਣ ਕਰਕੇ ਹੈ ਪਰ ਉੱਤਰੀ ਆਰਕਟਿਕ ਦੀਆਂ ਸਰਦੀਆਂ ਅਤੇ ਗਰਮੀਆਂ ਦੱਖਣੀ ਆਰਕਟਿਕ ਨਾਲੋਂ ਵਧੇਰੇ ਠੰਢੀਆਂ ਅਤੇ ਲੰਬੀਆਂ ਹੁੰਦੀਆਂ ਹਨ । ਬਹੁਤ ਠੰਢੀ-ਜਲਵਾਯੂ ਕਾਰਨ ਇਹ ਖੇਤਰ ਬਨਸਪਤੀਹੀਣ ਰਹਿੰਦਾ ਹੈ ।

ਆਰਕਟਿਕ ਖੇਤਰ ਪੂਰੇ ਸਾਲ ਵਿਚ ਅੱਧੇ ਸਮੇਂ ਲਈ ਬਰਫ਼ ਨਾਲ ਢਕਿਆ ਰਹਿੰਦਾ ਹੈ ਜਿਸ ਨਾਲ ਜਲਵਾਯੂ ਠੰਢਾ ਤੇ ਖ਼ੁਸ਼ਕ ਹੋ ਜਾਂਦਾ ਹੈ । ਸਭ ਤੋਂ ਠੰਢੇ ਮਹੀਨਿਆਂ ਦਾ ਔਸਤ ਤਾਪਮਾਨ ਦੱਖਣ ਵੱਲ -29° ਸੈਂ. (-20° ਫ਼ਾ.) ਤੇ ਉੱਤਰ ਵੱਲ -34° ਸੈਂ. (-30° ਫ਼ਾ.) ਹੁੰਦਾ ਹੈ। ਗਰਮੀ ਦਾ ਔਸਤ ਤਾਪਮਾਨ 7° ਸੈਂ. ਹੁੰਦਾ ਹੈ ਜੋ ਬਰਫ਼



**ਗ੍ਰੀਨਲੈਂਡ ਵਿਚ ਭਾਰ ਸਹਿਣ ਦੀ ਸਮਰੱਥਾ ਨੂੰ ਜਾਚਣ ਲਈ ਬਰਫ਼ ਦੀ ਘਣਤਾ ਨੂੰ ਮਾਪਦੇ ਹੋਏ ਦੋ ਫ਼ੌਜੀ ਇੰਜੀਨੀਅਰ**

ਪਿਘਲਣਵਾਲੀ ਸੀਮਾ ਤੋਂ ਥੋੜ੍ਹਾ ਹੀ ਵਧੇਰੇ ਹੁੰਦਾ ਹੈ ਪਰ ਕਦੇ ਕਦੇ ਬਹੁਤ ਥੋੜ੍ਹੇ ਸਮੇਂ ਲਈ 18° ਤੋਂ 21° ਸੈਂ. ਵੀ ਹੋ ਜਾਂਦਾ ਹੈ । ਜੁਲਾਈ ਦੇ ਸ਼ੁਰੂ ਵਿਚ ਇਥੋਂ ਦੀ ਬਰਫ਼ ਪਿਘਲਣ ਲੱਗ ਜਾਂਦੀ ਹੈ ਅਤੇ ਧਰਤੀ ਨਜ਼ਰ



**ਆਰਕਟਿਕ ਖੇਤਰ ਵਿਚ ਰਹਿਣ ਵਾਲੇ 'ਐਸਕੀਮੋ' ਜਿਹੜੇ ਠੰਢ ਤੋਂ ਬਚਣ ਲਈ ਲੱਤਾਂ ਉਪਰ ਜਾਨਵਰਾਂ ਦੀਆਂ ਖੱਲਾਂ ਪਹਿਨਦੇ ਹਨ**

ਆਉਣ ਲੱਗ ਪੈਂਦੀ ਹੈ । ਸਮੁੰਦਰ ਦੀ ਬਰਫ਼ ਤਹਿ ਵੀ ਜਿਹੜੀ 1.5 ਮੀ. ਤੋਂ 2.1 ਮੀ. (5-7 ਫੁੱਟ) ਮੋਟੀ ਹੁੰਦੀ ਹੈ, ਜੁਲਾਈ ਦੇ ਆਖ਼ਰੀ ਦਿਨਾਂ ਵਿਚ ਪਿਘਲਣ ਲੱਗ ਜਾਂਦੀ ਹੈ । ਅਗਸਤ ਤੇ ਸਤੰਬਰ ਮਹੀਨਿਆਂ ਵਿਚ ਸਮੁੰਦਰੀ ਜਹਾਜ਼ ਖਾੜੀਆਂ ਤੇ ਸਾਗਰਾਂ ਵਿਚ ਚੱਲਣ ਲੱਗ ਜਾਂਦੇ ਹਨ । ਉੱਤਰ-ਪੱਛਮੀ ਦੀਪਾਂ ਵਿਚਲੀਆਂ ਖਾੜੀਆਂ ਇਸ ਸਮੇਂ ਵੀ ਜੰਮੀਆਂ ਰਹਿੰਦੀਆਂ ਹਨ । ਆਰਕਟਿਕ ਸਟੇਸ਼ਨਾਂ ਜਾਂ ਮੌਸਮ ਕੇਂਦਰਾਂ ਤੇ ਸਰਦੀਆਂ ਦਾ ਘੱਟ ਤੋਂ ਘੱਟ ਤਾਪਮਾਨ -48° ਤੋਂ -51° ਸੈਂ. ਰੀਕਾਰਡ ਕੀਤਾ ਗਿਆ ਹੈ ਜਦੋਂ ਕਿ ਧੁਰ ਅੰਦਰੂਨੀ ਆਰਕਟਿਕ ਉਪਰ ਇਹ -57° ਸੈਂ. ਹੁੰਦਾ ਹੈ ।



**ਆਰਕਟਿਕ ਖੇਤਰ ਵਿਚ ਲਾਇਆ ਸੰਯੁਕਤ ਰਾਜ ਅਮਰੀਕਾ ਦਾ ਇਕ ਰਾਡਾਰ ਸਟੇਸ਼ਨ**

ਆਰਕਟਿਕ ਦੇ ਮੌਸਮ ਵਿਚ ਇੰਨੀ ਠੰਢ ਤੇ ਬਰਫ਼ ਜੰਮੇ ਰਹਿਣ ਦਾ ਕਾਰਨ ਭੂ-ਮੱਧ ਰੇਖਾ ਤੋਂ ਦੂਰੀ ਹੈ । ਆਰਕਟਿਕ ਚੱਕਰ ਤੋਂ ਪਾਰ ਸੂਰਜ ਦੀਆਂ ਕਿਰਨਾਂ ਹਮੇਸ਼ਾਂ ਹੀ ਤਿਰਛੀਆਂ ਪੈਂਦੀਆਂ ਹਨ ਜਿਨ੍ਹਾਂ ਨਾਲ ਇਥੇ ਗਰਮੀ ਬਹੁਤ ਘੱਟ ਹੁੰਦੀ ਹੈ । ਦੂਜਾ, ਇਨ੍ਹਾਂ ਖੇਤਰਾਂ ਵਿਚ ਬੱਦਲ-ਵਾਈ ਰਹਿੰਦੀ ਹੈ । ਸੂਰਜ ਤੋਂ ਆ ਰਹੀਆਂ ਕਿਰਨਾਂ ਇਨ੍ਹਾਂ ਬੱਦਲਾਂ ਦੀ ਰੁਕਾਵਟ ਕਰਕੇ ਧਰਤੀ ਤਕ ਨਹੀਂ ਪਹੁੰਚ ਸਕਦੀਆਂ । ਗਰਮੀ ਦੇ ਦਿਨ ਤਾਂ ਇਸ ਖੇਤਰ ਵਿਚ ਲੰਬੇ ਹੋ ਜਾਂਦੇ ਹਨ ਪਰ ਬਰਫ਼ ਨਾਲ ਢਕੀ ਧਰਤੀ ਸਾਰੀ ਗਰਮੀ ਵਾਯੂ-ਮੰਡਲ ਵਿਚ ਵਾਪਸ ਭੇਜ ਦਿੰਦੀ ਹੈ ਕਿਉਂਕਿ ਬਰਫ਼ ਆਪਣੇ ਅੰਦਰ ਗਰਮੀ ਜਾਂ ਤਾਪ ਨਹੀਂ ਰੱਖ ਸਕਦੀ। ਬਰਫ਼ ਪਿਘਲਣ ਵਾਲੇ ਮੌਸਮ ਵਿਚ ਹਵਾ ਵਿਚ ਨਮੀ ਵੱਧ ਜਾਂਦੀ ਹੈ ਜਿਸ ਨਾਲ ਅਸਮਾਨ ਵਿਚ ਨੀਵੇਂ ਸਤਿਹੀ ਬੱਦਲ ਬਣ ਜਾਂਦੇ ਹਨ ਤੇ ਇਨ੍ਹਾਂ ਨਾਲ ਵਰਖਾ ਹੁੰਦੀ ਹੈ ।

ਸਾਲਾਨਾ ਵਰਖਾ ਤੇ ਬਰਫ਼ ਪੈਣ ਦੀ ਮਾਤਰਾ ਬੜੀ ਘੱਟ ਹੈ । ਇਹ ਸਿਰਫ 75 ਮਿ. ਮੀ. ਤੋਂ 175 ਮਿ. ਮੀ. ਹੀ ਹੈ । ਬੈਫ਼ਿਨ ਖਾੜੀ, ਡੈਵਿਸ ਸਟ੍ਰੇਟ ਅਤੇ ਉੱਤਰੀ ਅੰਧ-ਮਹਾਂਸਾਗਰ ਦੇ ਨੇੜੇ ਦੇ ਟਾਪੂਆਂ ਦੇ ਸਾਹਿਲ ਤੇ ਉੱਚੇ ਪਹਾੜਾਂ ਤੇ ਵਰਖਾ ਹੁਣ ਬਾਕੀ ਆਰਕਟਿਕ ਨਾਲੋਂ ਵਧੇਰੇ ਹੁੰਦੀ ਹੈ । ਬਰਫ਼ ਨਾਲ ਢਕੀਆਂ ਸਿਖ਼ਰਾਂ ਨੂੰ 'ਆਈਸ ਕੈਪਸ' ਕਿਹਾ ਜਾਂਦਾ ਹੈ । ਆਰਕਟਿਕ ਦੇ ਹਡਸਨ ਸਟ੍ਰੇਟ ਵਾਲੇ ਖੇਤਰ ਵਿਚ ਤੇਜ਼ ਹਵਾਵਾਂ, ਤੂਫ਼ਾਨ ਅਤੇ ਕਈ ਕਈ ਦਿਨ ਕੋਹਰੇ-ਧੁੰਦ ਦਾ ਵਾਤਾਵਰਣ ਬਣਿਆ ਰਹਿੰਦਾ ਹੈ ।

**ਬਨਸਪਤੀ ਅਤੇ ਜੀਵ-ਜੰਤੂ –** ਆਰਕਟਿਕ ਖੇਤਰ ਦੀ ਬਨਸਪਤੀ ਅਤੇ ਜੀਵ-ਜੰਤੂ ਇੰਨੇ ਲੰਬੇ-ਚੌੜੇ ਖੇਤਰ ਦੇ ਬਾਵਜੂਦ ਬਹੁਤ ਘੱਟ ਹਨ । ਐਪਰ ਸਕੰਡੇਨੇਵੀਅਨ ਤਟ ਦੇ ਨੇੜੇ ਸਪਿਟਸਬਰਜਨ ਟਾਪੂ ਦੇ ਨਾਲ ਨਾਲ ਖਾੜੀ ਦੀ ਗਰਮ ਰੌ ਦੇ ਚੱਲਣ ਨਾਲ ਤਾਪਮਾਨ ਕੁਝ ਵੱਧ ਜਾਂਦਾ ਹੈ । ਇਸੇ ਕਰਕੇ ਇਥੇ ਸ਼ੀਤ-ਊਸ਼ਣ ਜੰਗਲ ਮਿਲਦੇ ਹਨ। ਇਥੋਂ ਦੀ ਬਨਸਪਤੀ ਬਾਰੇ ਖ਼ਾਸ ਗੱਲ ਇਹ ਵੇਖੀ ਜਾਂਦੀ ਹੈ ਕਿ ਇਥੇ ਪੌਦੇ ਸਰਦੀ ਦੀ ਰੁੱਤ ਵਿਚ ਬਰਫ਼ ਹੇਠਾਂ ਜੰਮ ਜਾਂਦੇ ਹਨ ਤੇ ਦੁਬਾਰਾ ਜਦੋਂ ਬਰਫ਼ ਪਿਘਲਦੀ ਹੈ ਤਾਂ ਇਹ ਮੁੜ ਹਰੇ-ਭਰੇ ਹੋ ਜਾਂਦੇ ਹਨ । ਇਨ੍ਹਾਂ ਨੂੰ ਉਵੇਂ ਹੀ ਫੁੱਲ, ਫਲ ਲੱਗਣ ਲੱਗ ਜਾਂਦੇ ਹਨ । ਆਰਕਟਿਕ ਪੌਦਿਆਂ ਦੀਆਂ ਮੁੱਖ ਕਿਸਮਾਂ ਫਰਨ, ਹਾਰਸਟੇਲ, ਲਿਚਨ ਅਤੇ ਕਾਈ ਹੈ ।

ਇਵੇਂ ਹੀ ਇਥੋਂ ਦੇ ਕੀੜੇ-ਮਕੌੜੇ ਸਰਦੀਆਂ ਵਿਚ ਆਪਣੀ ਸਰੀਰਕ ਹਰਕਤ ਬੰਦ ਕਰ ਦਿੰਦੇ ਹਨ ਪਰ ਜਦੋਂ ਤਾਪਮਾਨ ਅਨੁਕੂਲ ਹੁੰਦਾ ਹੈ ਤਾਂ ਇਹ ਕਿਰਿਆਸ਼ੀਲ ਹੋ ਜਾਂਦੇ ਹਨ । ਇਥੋਂ ਦੇ ਕੀੜੇ ਮਕੌੜਿਆਂ ਅਤੇ ਆਰਥ੍ਰੋਪੋਡ ਪ੍ਰਾਣੀ ਸਪਰਿੰਗਟੇਲਜ਼, ਮੱਕੜੀਆਂ ਅਤੇ ਮਾਈਟ ਹਨ । ਇਥੋਂ ਦੇ ਛੋਟੇ ਜਾਨਵਰ ਬਰਫ਼ੀਲੀਆਂ ਹਵਾਵਾਂ ਵਾਸਤੇ ਅਤੇ ਅਤਿ ਦੀ ਸਰਦੀ ਤੋਂ ਬਚਣ ਲਈ ਪੌਦਿਆਂ ਦੇ ਹੇਠਾਂ ਥਾਂ ਬਣਾ ਕੇ ਰਹਿੰਦੇ ਹਨ ਪਰ ਵੱਡੇ ਜਾਨਵਰ ਆਪਣੀ ਫਰ ਕਰਕੇ ਹੀ ਸਰਦੀ ਤੋਂ ਬਚੇ ਰਹਿੰਦੇ ਹਨ । ਇਥੋਂ ਦੇ ਜਾਨਵਰਾਂ ਦੀਆਂ ਕਿਸਮਾਂ ਵਿਚ ਬਾਰਾਸਿੰਗਾ, ਬਘਿਆੜ, ਲੇਮਿੰਗ, ਖਰਗੋਸ਼, ਧਰੁਵੀ ਰਿੱਛ, ਕਸਤੂਰਾ-ਬੈਲ ਅਤੇ ਸਮੂਰ ਵਾਲੇ ਜਾਨਵਰਾਂ ਵਿਚ ਊਦਬਿਲੇ ਅਤੇ ਪਾਲਤੂ ਜਾਨਵਰਾਂ ਵਿਚ ਸਭ ਤੋਂ ਵਧੇਰੇ ਕੰਮ ਆਉਣ ਵਾਲਾ ਜਾਨਵਰ 'ਰੇਂਡੀਅਰ' ਹੈ।



**ਆਰਕਟਿਕ ਵਿਚ ਵੱਡੀ ਮਾਤਰਾ ਵਿਚ ਪਾਏ ਜਾਣ ਵਾਲੇ ਜਾਨਵਰ**

ਸਰਦੀਆਂ ਵਿਚ ਕਈ ਪੰਛੀ ਤਾਂ ਇਥੋਂ ਚਲੇ ਜਾਂਦੇ ਹਨ ਪਰ ਕਈ ਜਿਵੇਂ-ਜੰਗਲੀ ਕੁਕੜ, ਉੱਲੂ, ਅਤੇ ਪਹਾੜੀ ਕਾਂ ਆਦਿ ਉਥੇ ਹੀ ਰਹਿੰਦੇ ਹਨ। ਇਥੋਂ ਦੇ ਪਾਣੀਆਂ ਵਿਚ ਸੀਲ, ਵਾਲਰਸ ਤੇ ਵੇਲ੍ਹ ਮੱਛੀਆਂ ਮਿਲਦੀਆਂ ਹਨ। 'ਆਰਕਟਿਕ ਚਾਰ' ਆਰ-ਕਟਿਕ ਦੀ ਸਭ ਤੋਂ ਮਸ਼ਹੂਰ ਮੱਛੀ ਹੈ । ਇਹ ਇਥੋਂ ਦੇ ਲੋਕਾਂ ਦਾ ਮੁੱਖ ਭੋਜਨ ਵੀ ਹੈ ।

ਇਤਿਹਾਸ

ਜਿਥੋਂ ਤੱਕ ਪਤਾ ਲੱਗ ਸਕਿਆ ਹੈ ਨਾਰਵੇ ਦੇ ਲੋਕਾਂ ਨੇ ਪਹਿਲੇ ਪਹਿਲ ਆਰਕਟਿਕ ਇਲਾਕਿਆਂ ਦੇ ਕੁਝ ਹਿੱਸੇ ਤੇ ਕਬਜ਼ਾ ਕੀਤਾ। ਉਨ੍ਹਾਂ ਦੀਆਂ ਲੋਕ-ਕਹਾਣੀਆਂ ਵਿਚ ਉਥੋਂ ਦਾ ਵਰਣਨ ਮਿਲਦਾ ਹੈ । ਸੰਨ 867 ਵਿਚ ਨਾਰਵੇ ਦੇ ਵਸਨੀਕਾਂ ਨੇ ਆਈਸਲੈਂਡ ਟਾਪੂ ਦੀ ਖੋਜ ਕੀਤੀ ਅਤੇ 874 ਈ. ਤੋਂ ਉਥੇ ਆਪਣੀਆਂ ਨੌ-ਆਬਾਦੀਆਂ ਕਾਇਮ ਕੀਤੀਆਂ ਜਿਨ੍ਹਾਂ ਵਿਚ ਹੁਣ ਵੀ ਉਨ੍ਹਾਂ ਦੀ ਔਲਾਦ ਵਸੀ ਹੋਈ ਹੈ । ਸੰਨ 982 ਦੇ ਲਗਭਗ 'ਏਰਿਕ ਦੀ ਰੈੱਡ' ਨਾਮੀ ਇਕ ਨਾਰਮਨ ਨੇ ਗ੍ਰੀਨਲੈਂਡ ਟਾਪੂ ਦੀ ਖੋਜ ਕੀਤੀ ਤੇ ਉਥੇ ਵੀ ਨੌ-ਆਬਾਦੀਆਂ ਬਣ ਗਈਆਂ ਪਰ ਕੁਝ ਸਮੇਂ ਪਿੱਛੋਂ ਭੂਗੋਲਿਕ ਹਾਲਤਾਂ ਅਨੁਕੂਲ ਨਾ ਹੋਣ ਕਰਕੇ ਉਹ ਖ਼ਤਮ ਹੋ ਗਏ । ਗ੍ਰੀਨਲੈਂਡ ਤੋਂ ਹੋਰ ਪੱਛਮ ਵੱਲ ਨੂੰ ਨਾਰਵੇ ਦੇ ਲੋਕ ਉੱਤਰੀ ਅਮਰੀਕਾ ਤੱਕ ਪਹੁੰਚ ਗਏ । ਸ਼ਾਇਦ ਏਰਿਕ ਦੀ ਰੈੱਡ ਦੇ ਪੁੱਤਰ ਲੀਫ਼ ਨੇ 1000 ਈ. ਦੇ ਲਗਭਗ ਉੱਤਰੀ ਅਮਰੀਕਾ ਦੇ ਕੇਪ ਕਾਡ ਤੇ ਲੈਬਰੇਡਾਰ ਦੇ ਵਿਚ ਵਾਕਿਆ ਸਮੁੰਦਰ ਦੇ ਕਿਨਾਰੇ ਦੇ ਕੁਝ ਹਿੱਸੇ ਦਾ ਸਫ਼ਰ ਕੀਤਾ ਸੀ ।

ਉੱਤਰ-ਪੱਛਮੀ ਯੂਰਪ ਵਿਚ ਵਪਾਰ ਦੀ ਉੱਨਤੀ ਹੋਣ ਤੇ ਅੰਗਰੇਜ਼ਾਂ ਅਤੇ ਡੱਚ ਲੋਕਾਂ ਨੇ ਦੂਰ ਪੂਰਬ ਪਹੁੰਚਣ ਲਈ ਯੂਰੇਸ਼ੀਆ ਜਾਂ ਅਮਰੀਕਾ ਦੇ ਉੱਤਰ ਵੱਲੋਂ ਦੀ ਹੋ ਕੇ ਇਕ ਨਵਾਂ ਰਾਹ ਲੱਭਣ ਦੀ ਕੋਸ਼ਿਸ਼ ਕੀਤੀ । ਇਨ੍ਹਾਂ ਲੋਕਾਂ ਨੇ ਦੂਰ ਪੂਰਬ ਪਹੁੰਚਣ ਲਈ ਦੋ ਵੱਖ ਵੱਖ ਰਸਤੇ ਲੱਭੇ, ਉੱਤਰ-ਪੂਰਬ ਵੱਲੋਂ ਅਤੇ ਉੱਤਰ-ਪੱਛਮ ਰਾਹੀਂ । ਉੱਤਰ-ਪੂਰਬੀ ਰਾਹੋਂ ਦੂਰ ਪੂਰਬ ਪਹੁੰਚਣ ਦੀ ਕੋਸ਼ਿਸ਼ 1553 ਈ. ਵਿਚ ਸਿਬੈਸਚੈਨ ਕੈਬਟ ਦੇ ਜਤਨਾਂ ਨਾਲ ਸ਼ੁਰੂ ਹੋਈ ਸੀ। ਸੰਨ 1597 ਤੱਕ ਇਨ੍ਹਾਂ ਖੋਜੀਆਂ ਨੇ ਯੂਰਪੀ-ਰੂਸ ਦੇ ਆਰਕਟਿਕ ਸਮੁੰਦਰੀ ਤਟ ਅਤੇ ਨੇੜੇ ਦੇ ਟਾਪੂਆਂ ਬਾਰੇ ਕਾਫ਼ੀ ਪਤਾ ਲਗਾ ਲਿਆ ਸੀ । ਇਸ ਉੱਤਰ-ਪੂਰਬੀ ਰਾਹ ਦੀ ਖੋਜ ਦੇ ਜਤਨ 17 ਵੀਂ ਸਦੀ ਵਿਚ ਵੀ ਜਾਰੀ ਰਹੇ ਪਰ ਇਸ ਤੋਂ ਭੂਗੋਲਿਕ ਜਾਣਕਾਰੀ ਵਿਚ ਕੋਈ ਵਾਧਾ ਨਹੀਂ ਹੋਇਆ। ਸੰਨ 1760 ਤੋਂ ਰੂਸੀ ਜਹਾਜ਼ਰਾਨਾਂ ਨੇ ਵੀ ਇਸੇ ਰਾਹ ਨੂੰ ਹੀ ਅਪਨਾਇਆ ਅਤੇ ਸਾਰੇ ਰੂਸ ਦੇ ਆਰਕਟਿਕ ਇਲਾਕੇ ਅਤੇ ਨੇੜੇ ਦੇ ਟਾਪੂਆਂ ਬਾਰੇ ਗਿਆਨ ਵਿਚ ਹੋਰ ਵਾਧਾ ਕੀਤਾ । ਅੰਤ ਵਿਚ 1832 ਈ. ਵਿਚ ਸਾਇਬੇਰੀਆ-ਕੋਵਨਾਮੀ ਇਕ ਰੂਸੀ ਬਰਫ਼-ਤੋੜ ਸਮੁੰਦਰੀ ਜਹਾਜ਼ ਉੱਤਰ-ਪੂਰਬੀ ਰਾਹ ਵੱਲੋਂ ਆਉਣ ਵਿਚ ਕਾਮਯਾਬ ਹੋਇਆ । ਸੰਨ 1935 ਤੋਂ ਇਸ ਰਾਹ ਤੇ ਵਪਾਰੀ ਜਹਾਜ਼ਾਂ ਦਾ ਚਲਣਾ ਸ਼ੁਰੂ ਹੋਇਆ ।

ਉੱਤਰ-ਪੱਛਮੀ ਰਸਤਿਓਂ ਗ੍ਰੀਨਲੈਂਡ ਅਤੇ ਉੱਤਰੀ ਅਮਰੀਕਾ ਦੇ ਵਿਚਕਾਰੋਂ ਦੀ ਲੰਘ ਕੇ ਦੂਰ ਪੂਰਬ ਪਹੁੰਚਣ ਦੀ ਕੋਸ਼ਿਸ਼ ਸਭ ਤੋਂ ਪਹਿਲਾਂ 7 ਜੂਨ, 1576 ਨੂੰ ਮਾਰਟਿਨ ਫ੍ਰਾਬਿਸ਼ਰ ਨੇ ਕੀਤੀ ਤੇ ਅੰਤ ਵਿਚ ਰੋਆਲਡ ਆਮੁਨਸਨ ਆਪਣੇ ਜਹਾਜ਼ ਗਿਊਆ ਤੇ ਪਹਿਲੀ ਵਾਰ 1903-1906 ਵਿਚ ਉੱਤਰ-ਪੱਛਮੀ ਰਾਹ ਵੱਲੋਂ ਸਫ਼ਰ ਕਰਨ ਵਿਚ ਕਾਮਯਾਬ ਹੋ ਗਿਆ । ਇਨ੍ਹਾਂ ਖੋਜਾਂ ਰਾਹੀਂ ਗ੍ਰੀਨਲੈਂਡ ਟਾਪੂ ਅਤੇ ਕੈਨੇਡਾ ਦੇ ਆਰਕਟਿਕ ਇਲਾਕਿਆਂ ਬਾਰੇ ਜਾਣਕਾਰੀ ਵਿਚ ਬਹੁਤ ਵਾਧਾ ਹੋਇਆ ।

ਉੱਤਰੀ ਧਰੁਵ ਤੱਕ ਪਹੁੰਚਣ ਦਾ ਜਤਨ ਉਨ੍ਹੀਵੀਂ ਸਦੀ ਦੇ ਸ਼ੁਰੂ ਤੋਂ ਹੀ ਜਾਰੀ ਸੀ। ਇਸ ਕੰਮ ਲਈ ਐਫ. ਨੈਨਸਨ ਦਾ ਨਾਂ ਖ਼ਾਸ ਤੌਰ ਤੇ ਵਰਣਨਯੋਗ ਹੈ । ਇਹ 1893 ਈ. ਵਿਚ ਫ਼ਰੈਮ ਨਾਮੀ ਜਹਾਜ਼ ਵਿਚ ਉੱਤਰੀ ਧਰੁਵ ਵੱਲ ਨੂੰ ਗਿਆ ਪਰ ਜਹਾਜ਼ ਬਰਫ਼ ਦੇ ਤਿਲਕਣ



**ਆਰਕਟਿਕ ਖੇਤਰ ਵਿਚ ਰੂਸੀ ਵਿਗਿਆਨਕ ਖੋਜ ਕੇਂਦਰ ਨਾਰਥ ਪੋਲ – 6 ਦੀ ਝਲਕ**

ਨਾਲ ਉੱਤਰ ਵੱਲ ਨੂੰ ਚਲਦਾ ਗਿਆ। ਠੋਸ ਬਰਫ਼ ਨਾਲ ਜਹਾਜ਼ ਰੁਕ ਜਾਣ ਤੇ ਨੈਨਸਨ ਜਹਾਜ਼ ਤੋਂ ਉੱਤਰ ਕੇ ਆਪਣੇ ਸਾਥੀ ਜੋਹਾਨਸੈਨ ਦੇ ਨਾਲ ਪੈਦਲ ਅੱਗੇ ਨੂੰ ਤੁਰ ਪਿਆ । ਉਹ 8 ਅਪ੍ਰੈਲ, 1893 ਨੂੰ ਉੱਤਰੀ ਧਰੁਵ ਤੋਂ ਸਿਰਫ਼ 3° 48' ਦੂਰ ਹੀ ਰਹਿ ਗਏ ਸਨ ਜਦੋਂ ਕਿ ਮੌਸਮ ਦੇ ਖ਼ਰਾਬ ਹੋ ਜਾਣ ਕਰਕੇ ਉਨ੍ਹਾਂ ਨੂੰ ਵਾਪਸ ਪਰਤਣਾ ਪਿਆ। ਇਸ ਤਰ੍ਹਾਂ ਸਮੁੰਦਰੀ ਜਹਾਜ਼ਾਂ ਵਿਚ ਉੱਤਰੀ ਧਰੁਵ ਤੇ ਪਹੁੰਚਣ ਦੇ ਜਤਨ ਜਾਰੀ ਰਹੇ ਅਤੇ ਅੰਤ ਵਿਚ 6 ਅਪ੍ਰੈਲ, 1909 ਨੂੰ ਆਰ.ਈ. ਪੈਰੀ ਨੇ ਉੱਤਰੀ ਧਰੁਵ ਨੂੰ ਜਿੱਤ ਲਿਆ । ਹਵਾਈ ਜਹਾਜ਼ ਰਾਹੀਂ ਸਭ ਤੋਂ ਪਹਿਲਾਂ ਆਰ. ਈ. ਬਿਰਡ ਮਈ, 1926 ਵਿਚ ਉੱਤਰੀ ਧਰੁਵ ਤੱਕ ਪਹੁੰਚਿਆ ਅਤੇ 3 ਅਗਸਤ, 1958 ਨੂੰ ਨਾਟੀਲਸ ਨਾਮੀ ਡੁਬਕਣੀ ਕਿਸ਼ਤੀ ਪਹਿਲੀ ਵਾਰ ਬਰਫ਼ ਦੇ ਹੇਠੋਂ ਦੀ ਉੱਤਰੀ ਧਰੁਵ ਤਕ ਪਹੁੰਚਣ ਵਿਚ ਸਫ਼ਲ ਹੋਈ ।

ਲੋਕ

**ਆਰਕਟਿਕ ਦੇ ਵਸਨੀਕ ਅਤੇ ਉਨ੍ਹਾਂ ਦੇ ਪੇਸ਼ੇ –** ਆਰਕ-ਟਿਕ ਦੇ ਵਸਨੀਕਾਂ ਦਾ ਵੱਡਾ ਪੇਸ਼ਾ ਸ਼ਿਕਾਰ ਕਰਨਾ ਤੇ ਮੱਛੀਆਂ ਫੜਨਾ ਹੈ । ਖੇਤੀਬਾੜੀ ਘੱਟ ਹੋਣ ਕਰਕੇ ਇਨ੍ਹਾਂ ਦੀ ਖ਼ੁਰਾਕ, ਕੱਪੜੇ, ਟਿਕਾਣੇ, ਆਵਾਜਾਈ ਆਦਿ ਦੀਆਂ ਲੋੜਾਂ ਜਾਨਵਰਾਂ ਦੇ ਆਸਰੇ ਹੀ ਪੂਰੀਆਂ ਹੁੰਦੀਆਂ ਹਨ । ਸਾਰੇ ਦੇ ਸਾਰੇ ਯੂਰੇਸ਼ੀਆ ਦੇ ਆਰਕਟਿਕ ਇਲਾਕੇ ਲਈ ਰੇਂਡੀਅਰ ਕੁਦਰਤ ਦੀ ਇਕ ਅਮੋਲਕ ਦਾਤ ਹੈ, ਇਸੇ ਤੋਂ ਖਾਣ ਲਈ ਮਾਸ ਤੇ ਦੁੱਧ, ਕਪੜੇ ਤੇ ਤੰਬੂਆਂ ਦੇ ਤੌਰ ਤੇ ਵਰਤਣ ਲਈ ਖੱਲਾਂ, ਲੜਾਈ ਦੇ ਹਥਿਆਰ ਬਣਾਉਣ ਲਈ ਹੱਡੀਆਂ ਤੇ ਸਿੰਗ ਅਤੇ ਬਾਲਣ ਤੇ ਰੋਸ਼ਨੀ ਲਈ ਚਰਬੀ ਮਿਲਦੀ ਹੈ । ਇਥੋਂ ਦੀ ਆਵਾਜਾਈ ਦਾ ਵੱਡਾ ਸਾਧਨ ਸਲੈੱਜ ਬਿਨਾਂ ਪਹੀਆਂ ਦੇ ਗੱਡੀ ਹੈ ਜਿਸ ਨੂੰ ਇਹੀ ਰੇਂਡੀਅਰ ਖਿਚਦੇ ਹਨ । ਯੂਰੇਸ਼ੀਆ ਦੇ ਆਰਕਟਿਕ ਇਲਾਕੇ ਦੇ ਵਸਨੀਕਾਂ ਨੂੰ ਲੈਪ, ਫਿਨ, ਆਸਟੇਕ, ਯੂਰੀਯਟਸ, ਸੈਮੋਇਡ ਅਤੇ ਯਾਕੂਤ ਕਹਿੰਦੇ ਹਨ । ਇਹ ਸਭ ਟੱਪਰੀਵਾਸ ਹਨ ਜੋ ਖੁਰਾਕ ਦੀ ਭਾਲ ਵਿਚ ਇਧਰ ਉਧਰ ਘੁੰਮਦੇ ਫਿਰਦੇ ਰਹਿੰਦੇ ਹਨ । ਆਮ ਤੌਰ ਤੇ ਇਹ ਚਮੜੇ ਦੇ ਤੰਬੂਆਂ ਵਿਚ ਰਹਿੰਦੇ ਹਨ ।

ਉੱਤਰੀ ਅਮਰੀਕਾ ਦੇ ਆਰਕਟਿਕ ਇਲਾਕੇ ਤੇ ਗ੍ਰੀਨਲੈਂਡ ਵਿਚ ਐਸਕੀਮੋ ਲੋਕ ਰਹਿੰਦੇ ਹਨ । ਇਥੋਂ ਦੇ ਕੁਦਰਤੀ ਵਸੀਲੇ ਯੂਰੇਸ਼ੀਆ ਦੇ ਆਰਕਟਿਕ ਇਲਾਕੇ ਦੇ ਨਾਲ ਮਿਲਦੇ-ਜੁਲਦੇ ਹਨ। ਇਸ ਲਈ ਇਨ੍ਹਾਂ ਦਾ ਰਹਿਣ-ਸਹਿਣ ਵੀ ਤਕਰੀਬਨ ਇਕੋ ਜਿਹਾ ਹੀ ਹੈ ਪਰ ਇਥੋਂ ਦਾ ਮੁੱਖ ਜਾਨਵਰ ਪਾਲਤੂ ਰੇਂਡੀਅਰ ਨਹੀਂ, ਸਗੋਂ ਜੰਗਲੀ ਕੈਰਬੂ ਹੈ । ਹੁਣ ਕੁਝ ਕੁ ਥਾਵਾਂ ਤੇ ਰੇਂਡੀਅਰ ਪਾਲਿਆ ਜਾਂਦਾ ਹੈ ਜੋ ਯੂਰੇਸ਼ੀਆ ਤੋਂ

ਲਿਆਂਦਾ ਗਿਆ ਹੈ । ਇਥੋਂ ਦੇ ਵਸਨੀਕ ਜ਼ਿਆਦਾਤਰ ਸਮੁੰਦਰੀ ਕੰਢੇ ਤੇ ਰਹਿੰਦੇ ਹਨ ਤੇ ਸੀਲ, ਵੇਲ੍ਹ ਅਤੇ ਵਾਲਰਸ ਦਾ ਸ਼ਿਕਾਰ ਕਰਦੇ ਹਨ ਅਤੇ ਉਨ੍ਹਾਂ ਤੋਂ ਮਾਸ, ਤੇਲ, ਹੱਡੀਆਂ, ਖੱਲ ਆਦਿ ਪ੍ਰਾਪਤ ਕਰਦੇ ਹਨ। ਸਰਦੀਆਂ ਵਿਚ ਬਰਫ਼ ਦੇ ਅੰਦਰ ਸੁਰਾਖ਼ ਕਰ ਕੇ ਹਾਰਪੂਨ ਨਾਲ ਮੱਛੀ ਫੜਦੇ ਹਨ ਤੇ ਬਰਫ਼ ਦੇ ਘਰਾਂ ਵਿਚ ਜਿਨ੍ਹਾਂ ਨੂੰ ਇਗਲੂ ਕਹਿੰਦੇ ਹਨ, ਰਹਿੰਦੇ ਹਨ । ਗਰਮੀ ਦੀ ਰੁੱਤ ਵਿਚ ਰਹਿਣ ਲਈ ਤੰਬੂ ਤੇ ਲੱਕੜੀ ਦੀਆਂ ਝੌਂਪੜੀਆਂ ਵਰਤਦੇ ਹਨ । ਆਵਾਜਾਈ ਲਈ ਇਹ ਕਿਸ਼ਤੀਆਂ ਦੀ ਵਰਤੋਂ ਕਰਦੇ ਹਨ । ਛੋਟੀ ਕਿਸ਼ਤੀ ਨੂੰ 'ਕਾਯਕ' ਤੇ ਵੱਡੀ ਕਿਸ਼ਤੀ ਨੂੰ 'ਉਮਿਯਕ' ਕਹਿੰਦੇ ਹਨ । ਸਲੈੱਜ ਦੀ ਵਰਤੋਂ ਵੀ ਹੁੰਦੀ ਹੈ ਜਿਸ ਨੂੰ ਤਕੜੇ ਤਕੜੇ ਕੁੱਤੇ ਖਿਚਦੇ ਹਨ ।

ਇਸ ਤਰ੍ਹਾਂ ਆਰਕਟਿਕ ਇਲਾਕਿਆਂ ਦੇ ਲੋਕਾਂ ਦਾ ਜੀਵਨ ਕੁਦਰਤ ਨਾਲ ਲਗਾਤਾਰ ਮੁਕਾਬਲਾ ਕਰਦਿਆਂ ਗੁਜ਼ਰਦਾ ਹੈ । ਆਸ਼ਾ ਹੈ ਭਵਿੱਖ ਵਿਚ ਇਥੇ ਮਿਲਦੇ ਪੱਥਰ ਦੇ ਕੋਲੇ, ਮਿੱਟੀ ਦੇ ਤੇਲ ਅਤੇ ਹੋਰ ਖਣਿਜਾਂ ਦਾ ਉਤਪਾਦਨ ਵੱਧ ਜਾਏਗਾ ਤੇ ਇਸ ਦੇ ਨਾਲ ਹੀ ਇਥੋਂ ਦੇ ਵਸਨੀਕਾਂ ਦੇ ਰਹਿਣ-ਸਹਿਣ ਦਾ ਪੱਧਰ ਵੀ ਉੱਚਾ ਹੋ ਜਾਏਗਾ । ਉੱਤਰੀ ਧਰੁਵ ਤੋਂ ਹੋ ਕੇ ਹਵਾਈ ਜਹਾਜ਼ਾਂ ਦੀ ਆਵਾਜਾਈ ਦੇ ਵੱਧ ਜਾਣ ਨਾਲ ਇਨ੍ਹਾਂ ਦੇਸ਼ਾਂ ਦੀ ਆਰਥਕ ਉੱਨਤੀ ਵੱਲ ਵੀ ਬਹੁਤ ਧਿਆਨ ਦਿਤਾ ਜਾਣ ਲੱਗਾ ਹੈ ।

ਹ. ਪ.- ਐਨ. ਬ੍ਰਿ. ਮੈ. 1:1115; ਐਨ. ਅਮੈ: 2 : 187; ਵੈ. ਜਗ. ਡਿਕ

**ਆਰਕਟਿਕ ਮਹਾਂਸਾਗਰ** : ਦੁਨੀਆ ਦਾ ਸਭ ਤੋਂ ਛੋਟਾ ਮਹਾਂਸਾਗਰ ਹੈ ਫਿਰ ਵੀ ਦੁਨੀਆ ਦੇ ਸਭ ਤੋਂ ਵੱਡੇ ਸਾਗਰ ਰੂਮ ਸਾਗਰ ਨਾਲੋਂ ਪੰਜ ਗੁਣਾ ਵੱਡਾ ਹੈ । ਆਰਕਟਿਕ ਮਹਾਂਸਾਗਰ ਉੱਤਰੀ ਧਰੁਵ ਦੇ ਦੁਆਲੇ 12,257,000 ਵ.ਕਿ.ਮੀ.(4,732,000 ਵ. ਮੀ.) ਰਕਬੇ ਵਿਚ ਫੈਲਿਆ ਹੋਇਆ ਹੈ । ਇਸ ਦੀ ਔਸਤ ਡੂੰਘਾਈ ਤਾਂ 982 ਮੀ. (3,240 ਫੁੱਟ) ਹੈ ਅਤੇ ਵੱਧ ਤੋਂ ਵੱਧ ਡੂੰਘਾਈ 5,440 ਮੀ. (18,050 ਫੁੱਟ) ਪਾਈ ਗਈ ਹੈ । ਇਸ ਮਹਾਂਸਾਗਰ ਬਾਰੇ ਵਿਸ਼ੇਸ਼ ਗੱਲ ਇਹ ਹੈ ਕਿ ਇਹ ਸਦਾ ਬਰਫ਼ ਨਾਲ ਢਕਿਆ ਰਹਿੰਦਾ ਹੈ। ਇਸ ਦੇ ਚਾਰੇ ਪਾਸੇ ਕਈ ਮਹਾਂਦੀਪ ਤੇ ਦੀਪ ਹਨ ਜਿਨ੍ਹਾਂ ਦਾ ਵਿਸਤਾਰ ਉੱਤਰ ਤੋਂ ਦੱਖਣ ਵੱਲ ਹੈ । ਚਾਰੇ ਪਾਸਿਓਂ ਮਹਾਂਦੀਪਾਂ ਦੇ ਫੈਲਾਓ ਕਰਕੇ ਇਹ ਵੀ ਰੂਮ ਸਾਗਰ ਵਾਂਗ ਇਕ ਕਿਸਮ ਦਾ ਬੰਦ ਸਾਗਰ ਹੀ ਬਣ ਜਾਂਦਾ ਹੈ ।

ਆਰਕਟਿਕ ਚੱਕਰ ਤੋਂ ਉੱਤਰ ਵੱਲ ਦੇ ਇਸ ਮਹਾਂਸਾਗਰ ਵਾਲੇ ਖੇਤਰ ਬਾਰੇ ਯੂਨਾਨੀਆਂ ਨੇ ਕਈ ਤਰ੍ਹਾਂ ਦੇ ਅਨੁਮਾਨ ਲਗਾਏ ਪਰ ਖ਼ੋਜ ਭਰਪੂਰ ਵਿਚਾਰ ਇਹ ਸੀ ਕਿ ਉੱਤਰੀ ਤੇ ਦੱਖਣੀ ਧਰੁਵਾਂ ਦੇ ਆਲੇ-ਦੁਆਲੇ ਦੀ ਧਰਤੀ ਤੇ ਸਾਗਰ ਬਰਫ਼ ਨਾਲ ਸਦਾ ਢਕੇ ਹੋਏ ਹਨ। ਇਨ੍ਹਾਂ ਉੱਪਰ ਵਸੋਂ ਨਹੀਂ ਹੋ ਸਕਦੀ । ਇਸ ਦੇ ਨਾਲ ਹੀ ਇਹ ਵੀ ਖ਼ਿਆਲ ਕੀਤਾ ਗਿਆ ਸੀ ਕਿ ਇਨ੍ਹਾਂ ਖੇਤਰਾਂ ਦੇ ਲੋਕ ਬੜੇ ਆਰਾਮ ਨਾਲ ਰਹਿੰਦੇ ਹਨ ਜਿਨ੍ਹਾਂ ਨੂੰ ਹਾਈਪਰ ਬੋਰੀਅਨ ਕਿਹਾ ਜਾਂਦਾ ਸੀ । ਆਪਣੀ ਇਸ ਉਤਸੁਕਤਾ ਨੂੰ ਪੂਰੀ ਕਰਨ ਅਤੇ ਕਿਸੇ ਸਿੱਟੇ ਤੇ ਪਹੁੰਚਣ ਦੀ ਚੇਸ਼ਟਾ ਨਾਲ ਆਪਣੀਆਂ ਜਾਨਾਂ ਨੂੰ ਖ਼ਤਰੇ ਵਿਚ ਪਾ ਕੇ ਖੋਜੀ ਆਰਕਟਿਕ ਚੱਕਰ ਤੋਂ ਉੱਤਰੀ ਧਰੁਵ ਵੱਲ ਵਧੇ । ਰੂਸ ਦਾ 20 ਫ਼ੀਸਦੀ ਹਿੱਸਾ ਆਰਕਟਿਕ ਚੱਕਰ ਤੋਂ ਉੱਤਰ ਵੱਲ ਹੋਣ ਕਰਕੇ ਇਥੇ ਪਹੁੰਚਣ ਵਾਲੇ ਵੀ ਪਹਿਲੇ ਖੋਜੀ ਰੂਸੀ ਸਨ । 17ਵੀਂ ਤੇ 18ਵੀਂ ਸਦੀ ਵਿਚ ਆਰਕਟਿਕ ਵੱਲ ਜਾਣ ਵਾਲਿਆਂ ਦੀ ਗਿਣਤੀ ਬਹੁਤ ਵੱਧ ਗਈ । ਸੰਨ 1773 ਵਿਚ ਪੀਟਰ ਦੀ ਗ੍ਰੇਟ ਨੇ ਆਰਕਟਿਕ ਵੱਲ ਖੋਜੀ ਮੁਹਿੰਮਾਂ ਭੇਜੀਆਂ । ਇਨ੍ਹਾਂ ਨੇ ਉੱਤਰ-ਪੂਰਬ ਵੱਲ ਦੇ ਮਹਾਂਸਾਗਰ ਵਿਚੋਂ ਯੂਰਪ ਤੋਂ ਏਸ਼ੀਆ ਵੱਲ ਜਾਣ ਦਾ ਰਾਹ ਲੱਭਣ ਵਿਚ 10 ਸਾਲ ਤੋਂ ਵੱਧ ਸਮਾਂ ਲਗਾ ਦਿੱਤਾ । ਇਨ੍ਹਾਂ ਨੂੰ ਸਫਲਤਾ ਤਾਂ ਨਾ ਮਿਲ਼ੀ ਪਰ ਇਨ੍ਹਾਂ ਨੇ ਸਫ਼ੈਦ ਸਾਗਰ ਤੋਂ ਚਕਚੀ ਸਾਗਰ ਦੇ ਦਰਮਿਆਨ ਵਾਲੇ ਰੂਸ ਦੇ ਉੱਤਰੀ ਇਲਾਕਿਆਂ ਦਾ ਪਤਾ ਲਾ ਲਿਆ । ਇਨ੍ਹਾਂ ਨੇ ਉੱਤਰ-ਪੱਛਮੀ ਅਮਰੀਕਾ ਮਹਾਂਦੀਪ ਦੇ ਸਾਹਿਲ ਤੋਂ ਇਲਾਵਾ ਅਲਿਊਸ਼ੈਨ ਅਤੇ ਕਿਊਰਾਈਲ ਦੀਪਾਂ ਦਾ ਵੀ ਪਤਾ ਲਗਾਇਆ । ਇਸ ਪਿਛੋਂ ਕਈ ਹੋਰ ਖੋਜੀ ਟੋਲੀਆਂ ਨਵੇਂ ਤਟੀ ਖੇਤਰਾਂ ਦੀ ਭਾਲ ਵਿਚ ਰਵਾਨਾ ਹੋਈਆਂ । ਇਨ੍ਹਾਂ ਦਾ ਮੁੱਖ ਮੰਤਵ ਨਵੇਂ ਖੇਤਰਾਂ ਦੀ ਭਾਲ ਹੀ ਸੀ ਅਤੇ ਲਾਪਤਾ ਫਰੈਂਕਲਿਨ ਚੜ੍ਹਾਈ ਦਲ ਦੀ ਖੋਜ ਕਰਨਾ ਸੀ । 19 ਵੀਂ ਸਦੀ ਦੇ ਅੰਤਲੇ ਸਾਲਾਂ ਤੱਕ ਆਰਕਟਿਕ ਮਹਾਂਸਾਗਰ ਦੇ ਸਾਹਿਲੀ ਖੇਤਰਾਂ ਬਾਰੇ ਤਾਂ ਪਤਾ ਲਗ ਚੁਕਿਆ ਸੀ ਪਰ ਗ੍ਰੀਨਲੈਂਡ ਦੇ ਉੱਤਰੀ ਇਲਾਕੇ ਅਤੇ ਪੱਛਮ ਵੱਲ ਦੇ ਟਾਪੂਆਂ ਬਾਰੇ ਖੋਜ ਹਾਲੇ ਬਾਕੀ ਸੀ । ਇਥੋਂ ਹੀ ਭੂਗੋਲ਼ਵੇਤਾਵਾਂ ਨੇ ਗ੍ਰਿਨਲੈਂਡ ਦੇ ਰੈਂਗੈਲਲੈਂਡ ਟਾਪੂ ਤਕ ਫੈਲੇ ਹੋਣ ਦਾ ਅਨੁਮਾਨ ਲਗਾਇਆ। ਕਈਆਂ ਦਾ ਇਹ ਖ਼ਿਆਲ ਸੀ ਕਿ ਉੱਤਰੀ ਧਰੁਵ ਦੇ ਚਾਰੋਂ ਪਾਸੇ ਦੇ ਘੱਟ ਡੂੰਘੇ ਮਹਾਂਸਾਗਰ ਵਿਚ ਬਹੁਤ ਸਾਰੇ ਟਾਪੂ ਫੈਲੇ ਹੋਏ ਹਨ । ਸੰਨ 1893-1896 ਈ. ਦੌਰਾਨ ਨਾਨਸੇਨ ਆਪਣੇ 'ਫਰੇਮ' ਬੇੜੇ ਨਾਲ ਉੱਤਰੀ ਧਰੁਵ ਵੱਲ ਰਵਾਨਾ ਹੋਇਆ । ਪ੍ਰਚੱਲਤ ਖ਼ਿਆਲਾਂ ਅਨੁਸਾਰ ਨਾਨਸੇਨ ਨੂੰ ਵੀ ਧਰੁਵ ਦੇ ਦੁਆਲੇ ਸਮੁੰਦਰ ਦੇ ਬਹੁਤ ਘੱਟ ਡੂੰਘੇ ਹੋਣ ਦੀ ਉਮੀਦ ਸੀ ਅਤੇ ਇਸੇ ਕਰਕੇ ਇਸ ਦੇ ਜਹਾਜ਼ ਵਿਚ 18,00 ਮੀ. ਤੱਕ ਦੀ ਪਾਣੀ ਦੀ ਡੂੰਘਾਈ ਮਾਪਣ ਦੇ ਹੀ ਜੰਤਰ ਲੱਗੇ ਹੋਏ ਸਨ ਪਰ ਇਸਨੇ ਸਮੁੰਦਰ ਹੇਠਲੀ 3,300 ਮੀ. (11,000 ਫੁੱਟ) ਤੋਂ 4,000 ਮੀ. (13,000 ਫੁੱਟ) ਡੂੰਘੀ ਸਤਹ ਨੂੰ ਬੜੀ ਮੁਸ਼ਕਲ ਨਾਲ ਮਾਪ ਹੀ ਲਿਆ। ਇਸ ਤੋਂ ਆਰਕਟਿਕ ਮਹਾਂਸਾਗਰ ਦੀ ਅਸਲੀ ਡੂੰਘਾਈ ਅਤੇ ਹੋਂਦ ਦਾ ਪਤਾ ਲੱਗਿਆ । ਇਸ ਮਗਰੋਂ 1909 ਈ. ਵਿਚ ਰਾਬਰਟ ਈ. ਪੈਰੀ ਨੇ ਉੱਤਰੀ ਧਰੁਵ ਤੇ ਪਹੁੰਚਣ ਤੇ ਗ੍ਰੀਨਲੈਂਡ ਦੇ ਉੱਤਰ ਵੱਲ ਦੇ ਸਮੁੰਦਰ ਦੀ ਡੂੰਘਾਈ ਵੀ ਮਾਪੀ । ਇਸ ਤੋਂ ਪਿੱਛੋਂ ਤਾਂ ਖੋਜਾਂ ਦਾ ਸਿਲਸਿਲਾ ਲਗਾਤਾਰ ਚਲਦਾ ਰਿਹਾ ਤੇ ਖ਼ਾਸ ਕਰਕੇ ਰੂਸੀਆਂ ਨੇ ਜੰਮੀ ਹੋਈ ਬਰਫ਼ ਤੇ ਆਪਣੀਆਂ ਪ੍ਰਯੋਗਸ਼ਾਲਾਵਾਂ ਵੀ ਬਣਾ ਲਈਆਂ । ਕਈ ਜਹਾਜ਼ ਆਰਕਟਿਕ ਮਹਾਂਸਾਗਰ ਵਿਚਲੇ ਟਾਪੂਆਂ ਵੱਲ ਜਾਂਦੇ ਦਿਸਣ ਲੱਗੇ । ਇਸ ਦੌੜ ਵਿਚ ਅਮਰੀਕੀ ਵੀ ਪਿੱਛੇ ਨਾ ਰਹੇ । ਉਨ੍ਹਾਂ ਨੇ ਇਥੇ ਆਪਣੇ ਰਾਡਾਰ ਸਟੇਸ਼ਨ ਕਾਇਮ ਕੀਤੇ । ਕੈਨੇਡਾ ਨੇ ਪੋਲਰ ਕਾਂਟੀਨੈਂਟਲ ਸ਼ੈਲਫ ਪ੍ਰਾਜੈਕਟ ਬਣਾ ਕੇ ਕੈਨੇਡਾ ਦੇ ਧੁਰ ਉੱਤਰੀ ਖੇਤਰਾਂ ਦੀਆਂ ਚਟਾਨਾਂ ਅਤੇ ਇਨ੍ਹਾਂ ਦੀ ਬਣਤਰ ਬਾਰੇ ਪਤਾ ਲਗਾਉਣ ਲਈ ਖੋਜਾਂ ਸ਼ੁਰੂ ਕਰ ਦਿਤੀਆਂ ਹਨ । ਸੰਨ 1957-58 ਵਿਚ ਸੰਸਾਰ ਭਰ ਵਿਚ 'ਅੰਤਰ ਰਾਸ਼ਟਰੀ ਭੂ-ਭੌਤਿਕ ਸਾਲ' ਵੀ ਮਨਾਇਆ ਗਿਆ । ਇਸ ਨਾਲ ਵੀ ਕਈ ਕਿਸਮ ਦੀਆਂ ਧਰੁਵੀ ਖੋਜਾਂ ਦਾ ਸਿਲਸਲਾ ਚਲਦਾ ਰਿਹਾ ।

**ਮਹਾਂਸਾਗਰ ਹੇਠਲੀ ਧਰਾਤਲੀ ਨੁਹਾਰ** – 19ਵੀਂ ਸਦੀ ਵਿਚ ਇਸ ਦੀ ਖੋਜ ਤੋਂ ਲੈ ਕੇ 20ਵੀਂ ਸਦੀ ਤੱਕ ਇਹ ਹੀ ਮੰਨਿਆ ਜਾਂਦਾ ਰਿਹਾ ਕਿ ਆਰਕਟਿਕ ਮਹਾਂਸਾਗਰ ਹੇਠਾਂ ਇਕੋ ਹੀ ਡੂੰਘਾਣ ਹੈ ਪਰ 1950 ਈ. ਤੋਂ ਪਹਿਲਾਂ ਦੀਆਂ ਖੋਜਾਂ ਨੇ ਇਹ ਪਤਾ ਲਾਇਆ ਕਿ ਇਸ ਦੇ ਹੇਠਾਂ 4 ਡੂੰਘਾਣਾਂ ਹਨ ਅਤੇ 3 ਪਰਬਤੀ ਲੜੀਆਂ ਹਨ ਜੋ ਇਨ੍ਹਾਂ ਡੂੰਘਾਣਾਂ ਨੂੰ ਵਿਚੋਂ ਨਖੇੜਦੀਆਂ ਹਨ । ਇਨ੍ਹਾਂ ਵਿਚੋਂ ਵੱਡੀ ਜਾਂ ਵੱਧ ਫੈਲੀ ਹੋਈ ਲਾਮੋਨੋਸਾਫ ਪਰਬਤੀ ਲੜੀ ਹੈ ਜੋ ਐਲਜ਼ਮੀਰ ਟਾਪੂ ਦੇ ਨਾਲ ਲਗਦੇ ਸ਼ੈਲਫ਼ ਤੋਂ 1760 ਕਿ.ਮੀ. ਦੂਰ ਸਾਇਬੇਰੀਅਨ ਟਾਪੂਆਂ ਤੱਕ ਫੈਲੀ ਹੋਈ ਹੈ । ਸੰਨ 1948-49 ਵਿਚ ਸੋਵੀਅਤ ਖੋਜੀਆਂ ਨੇ ਇਸ ਦਾ

ਪਤਾ ਲਗਾਇਆ ਪਰ ਉਨ੍ਹਾਂ ਨੇ 1954 ਈ. ਵਿਚ ਇਸ ਬਾਰੇ ਦੱਸਿਆ। ਇਹ ਪਰਬਤੀ ਲੜੀ 3,030 ਮੀ. (10,000 ਫੁੱਟ) ਉੱਚੀ ਹੈ ਤੇ 64 ਤੋਂ ਲੈ ਕੇ 192 ਕਿ. ਮੀ. ਤੱਕ ਚੌੜੀ ਹੈ, ਇਹ ਆਰਕਟਿਕ ਬੇਸਿਨ ਨੂੰ ਦੋ ਉਪ-ਬੇਸਿਨਾਂ ਵਿਚ ਵੰਡਦੀ ਹੈ-ਯੂਰੇਸ਼ੀਆ ਉਪ-ਬੇਸਿਨ ਅਤੇ ਅਮੈਰੇ-ਸ਼ੀਆ ਉਪ-ਬੇਸਿਨ ।

ਯੂਰੇਸ਼ੀਆ ਬੇਸਿਨ ਯੂਰੇਸ਼ੀਆ ਵੱਲ ਤੇ ਅਮੈਰੇਸ਼ੀਆ ਅਮਰੀਕਾ ਮਹਾਂਦੀਪੀ ਸ਼ੈਲਫਾਂ ਵੱਲ ਫੈਲਿਆ ਹੋਇਆ ਹੈ । ਯੂਰੇਸ਼ੀਆ ਉਪ-ਬੇਸਿਨ ਦੇ ਵਿਚਕਾਰੋਂ ਅੰਧ ਮਹਾਂਸਾਗਰ ਹੇਠਲੀ ਪਰਬਤੀ ਲੜੀ ਦੀ ਇਕ ਸ਼ਾਖਾ 'ਨਾਨਸੇਨ ਕਾਰਡੀਲੇਰਾ' ਲੰਘਦੀ ਹੈ ਜਿਸ ਨਾਲ ਇਹ ਦੋ ਹਿੱਸਿਆਂ ਵਿਚ ਵੰਡ ਜਾਂਦਾ ਹੈ। ਨਾਨਸੇਨ ਕਾਰਡੀਲੇਰਾ ਅਤੇ ਲਾਮੋਨੋਸਾਫ਼ ਰਿੱਜ ਵਿਚਲੀ ਡੂੰਘਾਣ ਨੂੰ 'ਫਰੇਮ ਬੇਸਿਨ' ਕਹਿੰਦੇ ਹਨ । ਇਸੇ ਖੇਤਰ ਦੀ ਦੂਜੀ ਸਭ ਤੋਂ ਛੋਟੀ ਡੂੰਘਾਣ ਨਾਨਸੇਨ ਕਾਰਡੀਲੇਰਾ ਅਤੇ ਯੂਰੇਸ਼ੀਅਨ ਮਹਾਂਦੀਪੀ ਸ਼ੈਲਫ ਦਰਮਿਆਨ ਫੈਲੀ ਹੋਈ ਹੈ। ਇਸ ਦੀ ਡੂੰਘਾਈ 4,180 ਮੀ. (13,800 ਫੁੱਟ) ਹੈ । ਅਮੈਰੇਸ਼ੀਆ ਉਪ-ਬੇਸਿਨ ਦੇ ਵਿਚਕਾਰੋਂ 'ਅਲਫਾ ਕਾਰਡੀਲੇਰਾ' ਪਰਬਤ-ਲੜੀ ਲੰਘਦੀ ਹੈ । ਲਾਮੋਨੋਸਾਫਰਿੱਜ ਅਤੇ ਅਲਫਾ ਕਾਰਡੀਲੇਰਾ ਵਿਚਲਾ ਮਕਰੋ ਬੇਸਿਨ 4,000 ਮੀ. (13,200 ਫੁੱਟ) ਡੂੰਘੀ ਹੈ । ਇਸੇ ਉਪ-ਬੇਸਿਨ ਦਾ ਦੂਜਾ ਹਿੱਸਾ ਬਫ਼ੋਰਟ ਸਾਗਰੀ ਸ਼ੈਲਫ ਤੋਂ ਅਲਫ਼ਾ ਕਾਰਡੀਲੇਰਾ ਤੱਕ ਹੈ । ਇਸ ਨੂੰ ਕੈਨੇਡਾ ਬੇਸਿਨ ਕਹਿੰਦੇ ਹਨ।

ਆਰਕਟਿਕ ਮਹਾਂਸਾਗਰ ਦੇ ਨਾਲ ਲਗਦੇ ਮਹਾਂਦੀਪਾਂ ਦੇ ਸ਼ੈਲਫ ਬਹੁਤ ਹੀ ਲੰਬੇ ਚੌੜੇ ਹਨ । ਇਸਦਾ ਇਕ-ਤਿਹਾਈ ਹਿੱਸਾ ਇਨ੍ਹਾਂ ਸ਼ੈਲਫਾਂ ਹੇਠਾਂ ਹੈ । ਅਲਾਸਕਾ ਦੇ ਉੱਤਰ ਵੱਲ ਅਤੇ ਗ੍ਰੀਨਲੈਂਡ ਦੇ ਲਾਗੇ ਇਹ ਸ਼ੈਲਫ 96 ਕਿ. ਮੀ. ਤੋਂ 192 ਕਿ. ਮੀ. ਚੌੜਾ ਹੈ । ਸਾਇਬੇਰੀਆ ਤੇ ਚਕਚੀ ਸਾਗਰ ਦੇ ਨੇੜੇ ਇਹ 480 ਕਿ. ਮੀ. ਤੋਂ 1760 ਕਿ. ਮੀ. ਤੱਕ ਚੌੜਾ ਹੈ ।

**ਸਮੁੰਦਰ ਵਿਗਿਆਨ –** ਇਸ ਮਹਾਂਸਾਗਰ ਨੂੰ ਅੰਧ ਮਹਾਂ-ਸਾਗਰ ਦੀ ਇਕ ਐਸਚੁਅਰੀ ਹੀ ਮੰਨਿਆ ਜਾ ਸਕਦਾ ਹੈ ਪਰ ਇਨ੍ਹਾਂ ਦੋਹਾਂ ਮਹਾਂਸਾਗਰਾਂ ਦਾ ਪਾਣੀ ਸਿਰਫ਼ ਸਪਿਟਸਬਰਜਨ ਤੇ ਗ੍ਰੀਨਲੈਂਡ ਵਿਚਲੀ ਖਾੜੀ ਰਾਹੀਂ ਹੀ ਆਪੋ ਵਿਚ ਮਿਲਦਾ ਹੈ । ਕਈਆਂ ਪੱਖਾਂ ਤੋਂ ਇਹ ਅੰਧਮਹਾਂਸਾਗਰ ਨਾਲੋਂ ਵੱਖਰਾ ਵੀ ਹੈ :-

1. ਇਹ ਸਾਲ ਵਿਚ ਬਹੁਤਾ ਸਮਾਂ ਬਰਫ਼ ਨਾਲ ਢਕਿਆ ਰਹਿੰਦਾ ਹੈ ਜਿਸ ਕਰਕੇ ਬਰਫ਼ ਨਾਲ ਢਕੇ ਰਹਿਣ ਕਾਰਨ ਇਸਦਾ ਇਸ ਉਪਰਲੇ ਵਾਯੂਮੰਡਲ ਤੇ ਕੋਈ ਬਹੁਤਾ ਪ੍ਰਭਾਵ ਨਹੀਂ ਪੈਂਦਾ ।

2. ਇਸ ਵਿਚ ਸੂਰਜ ਦੀਆਂ ਕਿਰਨਾਂ ਤਲ ਤੱਕ ਨਾ ਪਹੁੰਚਣ ਕਰਕੇ ਬਨਸਪਤੀ ਦੀ ਘਾਟ ਵੀ ਵੇਖੀ ਜਾਂਦੀ ਹੈ ।

3. ਇਸ ਦੇ ਮਹਾਂਦੀਪੀ ਸ਼ੈਲਫਾਂ ਦੀ ਚੌੜਾਈ ਅੰਧ ਮਹਾਂਸਾਗਰ ਦੇ ਸ਼ੈਲਫਾਂ ਨਾਲੋਂ ਬਹੁਤ ਜ਼ਿਆਦਾ ਹੈ । ਇਸਦੇ ਸ਼ੈਲਫ ਉਪਰ ਚਕਰੀ, ਪੂਰਬੀ ਸਾਇਬੇਰੀਅਨ, ਲਾਪਤੇਫ਼, ਕਾਰਾ ਅਤੇ ਬੇਰੰਟਸ ਸਾਗਰ ਵਾਕਿਆ ਹਨ । ਇਨ੍ਹਾਂ ਸਾਗਰਾਂ ਵਿਚ ਪੂਰੇ ਮਹਾਂਸਾਗਰ ਦਾ ਸਿਰਫ਼ 2 ਫ਼ੀਸਦੀ ਹੀ ਪਾਣੀ ਹੈ, ਇਨ੍ਹਾਂ ਛੋਟੇ ਸਾਗਰਾਂ ਵਿਚ ਆਰਕਟਿਕ ਖੇਤਰ ਦੇ ਮੈਕੈਂਜ਼ੀ ਅਤੇ ਕੋਲਵਿਨ ਦਰਿਆਵਾਂ ਨੂੰ ਛੱਡ ਕੇ ਬਾਕੀ ਸਾਰੇ ਦਰਿਆ ਡਿਗਦੇ ਹਨ । ਇਸ ਨਾਲ ਹਰ ਸਾਲ ਤਾਜ਼ਾ ਪਾਣੀ ਮਹਾਂਸਾਗਰ ਵਿਚ ਆ ਜਾਂਦਾ ਹੈ । ਮਹਾਂਸਾਗਰ ਉਪਰਲੀ ਸਤਹ ਬਰਫ਼ ਨਾਲ ਢਕੀ ਰਹਿਣ ਕਰਕੇ ਉਪਰਲਾ ਪਾਣੀ ਠੰਢਾ ਤੇ ਹੇਠਲਾ ਥੋੜ੍ਹਾ ਉਸਤੋਂ ਗਰਮ ਹੁੰਦਾ ਹੈ ਪਰ ਇਸਦੇ ਪਾਣੀਆਂ ਵਿਚ ਗਤੀਆਂ ਬਹੁਤ ਘੱਟ ਪਾਈਆਂ ਜਾਂਦੀਆਂ ਹਨ ।

**ਬਨਸਪਤੀ ਅਤੇ ਜੀਵ ਜੰਤੂ –** ਇਸ ਮਹਾਂਸਾਗਰ ਹੇਠਾਂ ਦੂਜੇ ਮਹਾਂਸਾਗਰਾਂ ਦੇ ਮੁਕਾਬਲੇ ਜੀਵ-ਜੰਤੂ ਅਤੇ ਬਨਸਪਤੀ ਬਹੁਤ ਘੱਟ ਹੁੰਦੀ ਹੈ ਕਿਉਂਕਿ ਸੂਰਜ ਦੀ ਗਰਮੀ ਬਰਫ਼ ਕਾਰਨ ਹੇਠਾਂ ਤਲ ਤੀਕ ਨਹੀਂ ਪਹੁੰਚ ਸਕਦੀ। ਇਸੇ ਲਈ ਪ੍ਰਲੈਂਕਟਨ ਦੀ ਘਾਟ ਹੈ। ਇਸ ਵਿਚ ਜ਼ੂਪਲੈਂਕਟਨ ਵਧੇਰੇ ਮਿਲਦੀ ਹੈ।

ਇਸ ਵਿਚ ਮੱਛੀਆਂ ਵੀ ਥੋੜ੍ਹੀਆਂ ਹੁੰਦੀਆਂ ਹਨ । ਗਰਮ ਤੇ ਠੰਢੇ ਪਾਣੀ ਦੀਆਂ ਰੌਆਂ ਦੇ ਮਿਲਣ ਵਾਲੇ ਸਮੁੰਦਰੀ ਪਾਣੀ ਵਿਚ ਖ਼ਾਸ ਕਰਕੇ ਗ੍ਰੀਨਲੈਂਡ ਦੇ ਉੱਤਰ-ਪੂਰਬ ਵੱਲ ਦੇ ਸਮੁੰਦਰੀ ਪਾਣੀ ਵਿਚ ਗਰਮ ਤੇ ਠੰਢੇ ਪਾਣੀ ਦੀਆਂ ਮੱਛੀਆਂ ਮਿਲਦੀਆਂ ਹਨ । ਆਰਕਟਿਕ-ਚਾਰ ਇਸ ਮਹਾਂ ਸਾਗਰ ਦੀ ਮਸ਼ਹੂਰ ਮੱਛੀ ਹੈ ਜਿਹੜੀ ਸਿਰਫ਼ ਤਾਜ਼ੇ ਪਾਣੀ ਵਾਲੇ ਸ਼ੈਲਫਾਂ ਤੇ ਹੀ ਰਹਿ ਸਕਦੀ ਹੈ । ਇਸ ਤੋਂ ਇਲਾਵਾ ਸੀਲ, ਵੇਲ੍ਹ, ਵਾਲਰਸ ਅਤੇ ਸੀਲ ਦੀਆਂ ਕਈ ਕਿਸਮਾਂ ਵਾਲੇ ਹੋਰ ਜੀਵ ਹਨ ਜਿਨ੍ਹਾਂ ਤੇ ਐਸਕੀਮੋ ਆਪਣਾ ਨਿਰਬਾਹ ਕਰਦੇ ਹਨ।

ਹ. ਪੁ.- ਐਨ. ਬ੍ਰਿ. ਮੈ. 1 : 1118; ਐਨ. ਅਮੈ. 2 : 788; ਵੈ. ਜਗ. ਡਿ.

**ਆਰਕਡਿਊਕ** : ਇਹ ਆਸਟਰੀਆ ਦੇ ਸ਼ਾਹੀ ਘਰਾਣੇ ਦੀ ਪਦਵੀ ਹੈ । ਮੱਧ ਯੁੱਗ ਦੇ ਯੂਰਪ ਵਿਚ ਇਹ ਪਦਵੀ ਬਹੁਤ ਹੀ ਘੱਟ ਲੋਕਾਂ ਨੂੰ ਮਿਲੀ । ਆਰਕ ਡਿਊਕ ਪਾਲਾਤੀਨ ਦੀ ਪਦਵੀ ਸਭ ਤੋਂ ਪਹਿਲਾਂ ਡਿਊਕ ਰੁਡਾਲਫ਼ ਚੌਥੇ ਨੇ ਅਖ਼ਤਿਆਰ ਕੀਤੀ । ਉਸ ਨੇ ਇਹ ਪਦਵੀ ਆਪਣੀਆਂ ਮੁਹਰਾਂ ਤੇ ਖੁਦਵਾਈ ਤੇ ਆਪਣੇ ਫ਼ਰਮਾਨਾਂ ਵਿਚ ਵੀ ਲਿਖੀ । ਉਹ ਇਸ ਪਦਵੀ ਦੀ ਵਰਤੋਂ ਤਦ ਤੱਕ ਕਰਦਾ ਰਿਹਾ ਜਦ ਤੱਕ ਚਾਰਲਸ ਚੌਥੇ ਨੇ ਉਸ ਨੂੰ ਅਜਿਹਾ ਕਰਨ ਤੋਂ ਮਨ੍ਹਾਂ ਨਾ ਕਰ ਦਿੱਤਾ । ਕਾਨੂੰਨ ਅਨੁਸਾਰ ਇਹ ਪਦਵੀ ਹੈਬਸਬਰਗ ਦੇ ਰਾਜ ਘਰਾਣੇ ਨੂੰ ਉਸ ਸਮੇਂ ਮਿਲੀ ਜਦ 1453 ਈ. ਵਿਚ ਫ਼ਰੈਡਰਿਕ ਤੀਜੇ ਨੇ ਆਪਣੇ ਪੁੱਤਰ ਮੈਕਸੀਮੀਲੀਅਨ ਤੇ ਉਸ ਦੇ ਬੰਸ ਨੂੰ ਆਸਟਰੀਆ ਦੇ ਆਰਕ ਡਿਊਕ ਦੀ ਪਦਵੀ ਦੇ ਦਿੱਤੀ ।

**ਆਰਕਨ** : ਇਹ ਪ੍ਰਾਚੀਨ ਏਥਨਜ਼ ਵਿਚ ਮੁੱਖ ਮੈਜਿਸਟਰੇਟ ਸੰਸਥਾ ਜਾਂ ਇਸ ਦੇ ਮੈਂਬਰ ਦੀ ਪਦਵੀ ਹੈ । ਇਹ ਸੰਸਥਾ ਉਨ੍ਹਾਂ ਪ੍ਰਾਚੀਨ ਬਾਦਸ਼ਾਹਾਂ ਦੀ ਪ੍ਰਤਿਨਿਧ ਸੀ ਜਿਨ੍ਹਾਂ ਦੀ ਤਾਕਤ ਹੌਲੀ-ਹੌਲੀ ਘੱਟ ਹੁੰਦੀ ਜਾ ਰਹੀ ਸੀ ਅਤੇ ਸਿਰਫ਼ ਧਾਰਮਿਕ ਕੰਮਾਂ ਨੂੰ ਛੱਡ ਕੇ ਤਿੰਨ ਸੰਸਥਾਵਾਂ-ਪੋਲੀਮਾਰਕ, ਆਰਕਨ ਤੇ ਥੈਸਮੋਥੇਤਾਈ ਵਿਚ ਵੰਡੀ ਗਈ ਸੀ।

ਆਰਕਨ ਵਿਚ ਨੌਂ ਮੈਂਬਰ ਹੁੰਦੇ ਸਨ । ਸ਼ੁਰੂ ਵਿਚ ਇਸ ਅਹੁਦੇ ਤੇ ਉੱਚੇ ਖ਼ਾਨਦਾਨ ਦੇ ਲੋਕ ਹੀ ਨਿਯੁਕਤ ਹੁੰਦੇ ਸਨ । ਸੋਲੋਨ ਨੇ ਇਸ ਨੂੰ ਲੋਕ ਰਾਜੀ ਰੂਪ ਦਿੱਤਾ । ਵਿਧਾਨ ਅਨੁਸਾਰ ਬਿਨਾਂ ਝਗੜੇ ਦੇ ਸਾਰਿਆਂ ਨੂੰ ਇਕੋ ਜਿਹਾ ਮੌਕਾ ਦੇਣ ਲਈ ਪਹਿਲਾਂ ਚਾਰੇ ਸ਼੍ਰੇਣੀਆਂ ਦਸ-ਦਸ ਵਿਅਕਤੀਆਂ ਨੂੰ ਚੁਣਦੀਆਂ ਸਨ, ਫਿਰ ਇਨ੍ਹਾਂ ਵਿਚੋਂ ਨੌਂ ਆਰਕਨ ਚੁਣੇ ਜਾਂਦੇ ਸਨ । ਮੈਂਬਰਾਂ ਦੀ ਚੋਣ 30 ਸਾਲ ਤੋਂ ਵੱਧ ਉਮਰ ਦੇ ਵਿਅਕਤੀਆਂ ਵਿਚੋਂ ਕੀਤੀ ਜਾਂਦੀ ਸੀ । ਅਹੁਦੇ ਦੀ ਮਿਆਦ ਇਕ ਸਾਲ ਸੀ ਅਤੇ ਜਦ ਤੱਕ ਸਾਰੇ ਸ਼ਹਿਰੀਆਂ ਦੀ ਵਾਰੀ ਨਾ ਭੁਗਤ ਜਾਵੇ ਕੋਈ ਵੀ ਦੁਬਾਰਾ ਚੋਣ ਲਈ ਖੜ੍ਹਾ ਨਹੀਂ ਹੋ ਸਕਦਾ ਸੀ। ਇਹ ਅਹੁਦਾ ਲੈਣ ਤੋਂ ਪਹਿਲਾਂ ਮੈਂਬਰ ਨੂੰ ਪਰੀਖਿਆ ਪਾਸ ਕਰਨੀ ਪੈਂਦੀ ਸੀ ਤੇ ਸਫ਼ਲ ਹੋਣ ਵਾਲੇ ਨੂੰ ਜਨਤਾ ਦੇ ਸਾਹਮਣੇ ਈਮਾਨਦਾਰੀ ਦੀ ਸਹੁੰ ਚੁੱਕਣੀ ਪੈਂਦੀ ਸੀ ।

ਨਿਯਤ ਸਮੇਂ ਤੇ ਅਹੁਦਾ ਖ਼ਤਮ ਹੋ ਜਾਣ ਤੇ ਈਮਾਨਦਾਰ ਤੇ ਚੰਗੇ ਮੈਂਬਰ ਏਰਯੋਪਾਗਸ ਸਭਾ ਦੇ ਮੈਂਬਰ ਬਣਾਏ ਜਾਂਦੇ ਸਨ । ਇਹ ਸੰਸਥਾ ਕਾਨੂੰਨ ਦੀ ਰੱਖਿਆ ਕਰਦੀ ਸੀ ਤੇ ਆਰਕਨ ਦੇ ਕੰਮ-ਕਾਜ ਉੱਤੇ ਨਜ਼ਰ ਰੱਖਦੀ ਸੀ। ਜਨਤਾ ਨਾਲ ਭੈੜਾ ਵਰਤਾਉ ਕਰਨ ਤੇ

ਆਰਕਨ ਨੂੰ ਬਹੁਤ ਦੰਡ ਲਗਾਇਆ ਜਾ ਸਕਦਾ ਸੀ । ਅਰਸਤੂ ਅਨੁਸਾਰ ਆਰਕਨਾਂ ਦੀ ਸਮੂਹਿਕ ਜਵਾਬਦੇਹੀ ਸੋਲੋਨ ਦੇ ਵੇਲੇ ਸ਼ੁਰੂ ਹੋਈ ।

ਸੋਲੋਨ ਦੇ ਸਮੇਂ ਆਰਕਨ ਕਾਨੂੰਨੀ ਮਾਮਲਿਆਂ ਬਾਰੇ ਸਿਰਫ਼ ਮੁਢਲੀ ਸੁਣਵਾਈ ਹੀ ਨਹੀਂ ਕਰਦਾ ਸੀ ਸਗੋਂ ਅੰਤਮ ਫ਼ੈਸਲਾ ਵੀ ਦਿੰਦਾ ਸੀ । ਇਸ ਦੀ ਮਹੱਤਤਾ 487 ਈ. ਪੂ. ਤੋਂ ਘੱਟ ਹੁੰਦੀ ਗਈ ਤੇ ਇਸ ਦੇ ਜ਼ਿੰਮੇ ਗਿਣੇ ਮਿਥੇ ਕੰਮ ਹੀ ਰਹਿ ਗਏ ।

ਹ. ਪੁ.- ਐਨ. ਬ੍ਰਿ. 1 : 329; ਕੰਪੈਨੀਅਨ ਟੂ ਗ੍ਰੀਕ ਸਟਰੀਟਸ-ਐਲ ਵੈਬਲੇ; ਏਥੀਅਨ ਕਨਸਟੀਚਿਊਸ਼ਨ-ਐਰਸਟਾਟਲ ।।

**ਆਰਕਨੀ ਦੀਪ** : ਇਹ ਸਕਾਟਲੈਂਡ ਦੇ ਉੱਤਰੀ ਸਾਗਰ ਤਟ ਦੇ ਨੇੜੇ ਟਾਪੂਆਂ ਦਾ ਇਕ ਸਮੂਹ ਹੈ ਜਿਸ ਦਾ ਕੁੱਲ ਖੇਤਰਫਲ 960 ਵ. ਕਿ. ਮੀ. ਹੈ । ਆਰਕਨੀ ਸ਼ਬਦ ਸ਼ਾਇਦ ਨਾਰਸ ਭਾਸ਼ਾ ਦੇ ਆਰਕੇਡਜ਼ ਸੀਲ ਮੱਛੀ ਅਤੇ 'ਈ' (ਟਾਪੂ) ਸ਼ਬਦਾਂ ਤੋਂ ਬਣਿਆ ਹੈ । ਇਨ੍ਹਾਂ ਟਾਪੂਆਂ ਨੂੰ ਪੇਂਟਲੈਂਡ ਨਾਂ ਦੇ 10 ਕਿ. ਮੀ. ਚੌੜੇ ਪਾਣੀ ਨੇ ਮੂਲ ਧਰਤੀ ਨਾਲੋਂ ਵੱਖ ਕੀਤਾ ਹੋਇਆ ਹੈ । ਛੋਟੇ ਛੋਟੇ ਚੱਟਾਨੀ ਟਾਪੂਆਂ ਨੂੰ ਛੱਡ ਕੇ ਇਹ ਸਾਰੇ 70 ਟਾਪੂ ਹਨ ਜਿਨ੍ਹਾਂ ਵਿਚੋਂ ਅੱਧੇ ਤੋਂ ਵੀ ਘੱਟ ਆਬਾਦ ਹਨ । ਇਹ ਸਾਰੇ ਟਾਪੂ ਆਰਕਨੀ ਦੀ ਕਾਊਂਟੀ ਵਿਚ ਸ਼ਾਮਲ ਹਨ । ਇਸ ਕਾਊਂਟੀ ਦੀ ਰਾਜਧਾਨੀ ਕਿਰਕਵਾਲ ਹੈ ਜੋ ਸਭ ਤੋਂ ਵੱਡੇ ਟਾਪੂ ਪਮੋਨਾ ਵਿਚ ਹੈ । ਇਹ ਟਾਪੂ ਕਦੀਮ ਲਾਲ ਰੇਤਲੇ ਪੱਥਰ ਦੇ ਬਣੇ ਹੋਏ ਹਨ । ਇਥੇ ਦਰਖ਼ਤ ਨਹੀਂ ਹਨ । ਇਹ ਨੀਵੇਂ ਟਾਪੂ ਹਨ ਜਿਨ੍ਹਾਂ ਦੀ ਸਮੁੰਦਰ ਤਲ ਤੋਂ ਵੱਧ ਤੋਂ ਵੱਧ ਉੱਚਾਈ 305 ਮੀ. ਹੈ । ਟਾਪੂਆਂ ਦੇ ਕਿਨਾਰੇ ਬਹੁਤ ਕਟੇ ਫਟੇ ਹਨ । ਗਲੇਸ਼ੀਅਰਾਂ ਦੇ ਅਸਰ ਦੇ ਨਿਸ਼ਾਨ ਇਥੇ ਸਾਫ਼ ਦਿਸਦੇ ਹਨ । ਲਗਭਗ ਅੱਧੀ ਆਬਾਦੀ ਖੇਤੀਬਾੜੀ ਤੇ ਨਿਰਭਰ ਹੈ । ਇਸ ਤੋਂ ਇਲਾਵਾ ਇਥੇ ਮੱਛੀ ਫੜਨ ਦਾ ਕੰਮ ਵੀ ਕੀਤਾ ਜਾਂਦਾ ਹੈ ।

ਆਬਾਦੀ - 19,040 (1981)

ਹ. ਪੁ.-ਹੈ. ਵ. ਅ.

**ਆਰਕਬਿਸ਼ਪ** : ਇਹ ਪਦਵੀ ਈਸਾਈ ਗਿਰਜਿਆਂ ਵਿਚ ਕਿਸੇ ਸੂਬੇ ਦੇ ਮੁੱਖ ਧਰਮ-ਅਧਿਕਾਰੀ ਨੂੰ ਦਿੱਤੀ ਜਾਂਦੀ ਹੈ । ਚੌਥੀ ਸਦੀ ਈ. ਵਿਚ ਵੱਡੇ ਵੱਡੇ ਸ਼ਹਿਰਾਂ ਦੇ ਬਿਸ਼ਪ, ਆਰਕਬਿਸ਼ਪ ਕਹੇ ਜਾਣ ਲੱਗੇ। ਅੱਜ ਤੀਕ ਰੋਮਨ ਕੈਥੋਲਿਕ ਆਰਥੋਡਾਕਸ, ਅਗਲਿਕਨ ਤੇ ਇਕ ਅੱਧ ਲੂਥਰਨ ਗਿਰਜਿਆਂ ਵਿਚ ਆਰਕਬਿਸ਼ਪ ਦੀ ਪਦਵੀ ਵਰਤੀ ਜਾਂਦੀ ਹੈ । ਮਿਸਾਲ ਦੇ ਤੌਰ ਤੇ ਇੰਗਲੈਂਡ ਦੇ ਚਰਚ ਵਿਚ ਕੈਂਟਰਬਰੀ ਤੇ ਯਾਰਕ ਵਿਚ ਸਿਰਫ਼ ਦੋ ਆਰਕਬਿਸ਼ਪ ਹੁੰਦੇ ਹਨ । ਭਾਰਤ ਦੇ ਰੋਮਨ ਕੈਥੋਲਿਕ ਚਰਚ ਵਿਚ ਹੇਠਾਂ ਲਿਖੇ ਸ਼ਹਿਰਾਂ ਵਿਚ ਆਰਕਬਿਸ਼ਪ ਹਨ: ਦਿੱਲੀ, ਬੰਬਈ, ਮਦਰਾਸ, ਆਗਰਾ, ਨਾਗਪੁਰ, ਬੰਗਲੌਰ, ਹੈਦਰਾਬਾਦ, ਮਦੁਰਾਈ, ਪਾਂਡੀਚੇਰੀ, ਵੇਰਾਬੋਲੀ, ਰਾਂਚੀ, ਅਰਨਾਕੁਲਮ ਤੇ ਤ੍ਰਿਵੈਂਦਰਮ।

**ਆਰਕੀਓਜ਼ੋਇਕ ਐਰਾ** -: ਵੇਖੋ, ਭੂ-ਵਿਗਿਆਨ ।

**ਆਰਕਿਡ** : ਇਹ ਪੌਦਿਆਂ ਦੀ ਇਕ ਕੁਲ ਹੈ । ਇਸ ਦੇ ਬੂਟਿਆਂ ਦੇ ਫ਼ੁੱਲ ਬਹੁਤ ਸੋਹਣੇ ਤੇ ਖ਼ੁਸ਼ਬੂਦਾਰ ਹੁੰਦੇ ਹਨ । ਫ਼ੁੱਲਾਂ ਦੇ ਜਗਤ ਵਿਚ ਆਰਕਿਡਾਂ ਨੂੰ ਠੀਕ ਹੀ ਇਹ ਮਾਣ ਪ੍ਰਾਪਤ ਹੈ ਕਿਉਂ ਜੋ ਇਨ੍ਹਾਂ ਦੇ ਰੰਗ-ਰੂਪ ਵਚਿੱਤਰ ਤੇ ਭਾਂਤ ਭਾਂਤ ਦੇ ਹੁੰਦੇ ਹਨ । ਆਰਕਿਡ ਉਨ੍ਹਾਂ ਸਦਾ ਬਹਾਰ ਬੂਟਿਆਂ ਦਾ ਇਕ ਵੱਡਾ ਸਮੂਹ ਹੈ ਜਿਹੜੇ ਆਮ ਤੌਰ ਤੇ ਜ਼ਮੀਨ ਉੱਤੇ ਜਾਂ ਦੂਜੇ ਦਰਖ਼ਤਾਂ ਉੱਤੇ ਆਸਰਾ ਲੈ ਕੇ ਉਗਦੇ ਹਨ ਜਾਂ ਕੁਕਰਮੁੱਤੇ ਵਾਂਗ ਗਲੀਆਂ-ਸੜੀਆਂ ਚੀਜ਼ਾਂ ਖਾਣ ਵਾਲੇ (saprophytic) ਹੁੰਦੇ ਹਨ ਅਤੇ ਇਨ੍ਹਾਂ ਵਿਚ ਕਲੋਰੋਫ਼ਿਲ ਨਹੀਂ ਹੁੰਦਾ। ਜਿਹੜੇ ਆਰਕਿਡ ਦਰਖ਼ਤਾਂ ਤੇ ਉਗਦੇ ਹਨ ਉਨ੍ਹਾਂ ਦੀਆਂ ਹਵਾਈ ਜੜ੍ਹਾਂ ਹੁੰਦੀਆਂ ਹਨ ਜਿਨ੍ਹਾਂ ਦੀ ਬਾਹਰਲੀ ਤਹਿ ਵਿਚ ਪਾਣੀ ਚੂਸਣ ਵਾਲੇ ਤੰਤੂ ਹੁੰਦੇ ਹਨ । ਵਿਸ਼ਾਲ ਰੇਤਲੇ ਸਥਾਨਾਂ ਨੂੰ ਛੱਡ ਕੇ ਆਰਕਿਡ ਆਮ ਤੌਰ ਤੇ ਸੰਸਾਰ ਦੇ ਸਾਰੇ ਹਿੱਸਿਆਂ ਵਿਚ ਹੁੰਦੇ ਹਨ ਵੈਸੇ ਇਹ ਗਰਮ ਮੁਅਤਦਿਲ ਦੇਸ਼ਾਂ ਵਿਚ ਬਹੁਤ ਹੁੰਦੇ ਹਨ । ਆਰਕਿਡਾਂ ਦੀਆਂ ਲਗਭਗ 450 ਪ੍ਰਜਾਤੀਆਂ ਅਤੇ 15000 ਜਾਤੀਆਂ ਹਨ ਅਤੇ ਇਹ ਸਾਰੇ ਇਕ ਹੀ ਕੁਲ ਆਰਕੀਡੇਸੀ ਵਿਚ ਸ਼ਾਮਲ ਹਨ । ਹੋਰ ਕਿਸੇ ਵੀ ਸਮੂਹ ਦੇ ਫ਼ੁੱਲਾਂ ਦੇ ਆਰਕਿਡਾਂ ਜਿੰਨੇ ਵੱਖ-ਵੱਖ ਰੂਪ ਨਹੀਂ ਹਨ । ਅਸਲ ਵਿਚ ਇਨ੍ਹਾਂ ਦੇ ਫ਼ੁੱਲ ਲਿਲੀ ਦੇ ਫ਼ੁੱਲ ਵਰਗੇ ਹੀ ਹੁੰਦੇ ਹਨ ਪਰ ਫ਼ੁੱਲ ਦੇ ਕੁਝ ਹਿੱਸਿਆਂ ਦੇ ਨਾ ਹੋਣ ਕਰਕੇ ਅਤੇ ਬਾਕੀ ਦੇ ਹਿੱਸਿਆਂ ਦਾ ਰੂਪ ਬਦਲ ਜਾਣ ਕਾਰਨ ਇਹ ਇਸ ਤਰ੍ਹਾਂ ਵੱਖਰੇ ਵੱਖਰੇ ਬਣ ਗਏ ਹਨ ਕਿ ਇਹ ਆਮ ਇਕ-ਦਲੀ ਫ਼ੁੱਲ ਵਰਗੇ ਲਗਦੇ ਹੀ ਨਹੀਂ ਹਨ । ਆਰਕਿਡਾਂ ਦੇ ਫ਼ੁੱਲ ਚਿਰਜੀਵੀ ਹੋਣ ਲਈ ਮਸ਼ਹੂਰ ਹਨ । ਪਰਾਗਣ ਦਾ ਅਮਲ ਜੇਕਰ ਨਾ ਹੋਵੇ, ਮਹੀਨੇ ਡੇਢ ਮਹੀਨੇ ਜਾਂ ਇਸ ਤੋਂ ਵੀ ਬਹੁਤੇ ਦਿਨਾਂ ਤੀਕ ਤਾਜ਼ੇ ਰਹਿੰਦੇ ਹਨ ਪਰ ਇਹ ਸਮਾਂ ਵਧੇਰੇ ਕਰਕੇ ਵਾਤਾਵਰਨ ਉੱਤੇ ਹੀ ਨਿਰਭਰ ਹੈ। ਪਰਾਗਣ ਦੇ ਅਮਲ ਮਗਰੋਂ ਫ਼ੁੱਲ ਝੱਟ ਮੁਰਝਾ ਜਾਂਦੇ ਹਨ। ਆਰਕਿਡਾਂ ਦੇ ਬੀਜ ਬਹੁਤ ਜ਼ਿਆਦਾ ਬਣਦੇ ਹਨ ਜੋ ਬਹੁਤ ਛੋਟੇ ਛੋਟੇ ਹੁੰਦੇ ਹਨ। ਆਮ ਤੌਰ ਤੇ ਇਕ ਫ਼ੁੱਲ ਤੋਂ ਕਈ ਹਜ਼ਾਰ ਫ਼ੁੱਲ ਪੈਦਾ ਹੁੰਦੇ ਹਨ ਅਤੇ ਇਹ ਇੰਨੇ ਹਲਕੇ ਹੁੰਦੇ ਹਨ ਕਿ ਹਵਾ ਰਾਹੀਂ ਬੜੀ ਆਸਾਨੀ ਨਾਲ ਬਿਖਰ ਜਾਂਦੇ ਹਨ ।






ਆਰਕਿਡ

ਕੁਝ ਆਰਕਿਡਾਂ ਨੂੰ ਛੱਡ ਕੇ ਲਗਭਗ ਸਾਰਿਆਂ ਦੀਆਂ ਜੜ੍ਹਾਂ ਵਿਚ ਉੱਲੀ ਹੁੰਦੀ ਹੈ ਜਿਹੜੀ ਬਿਨਾਂ ਕੋਈ ਨੁਕਸਾਨ ਪਹੁੰਚਾਏ ਤੰਤੂਆਂ ਵਿਚ ਰਹਿੰਦੀ ਹੈ । ਇਸ ਹਾਲਤ ਦਾ ਆਰਕਿਡਾਂ ਦੇ ਅੰਕੁਰਣ ਨਾਲ

ਖ਼ਾਸ ਸਬੰਧ ਹੈ । ਖ਼ਿਆਲ ਕੀਤਾ ਜਾਂਦਾ ਹੈ ਕਿ ਇਨ੍ਹਾਂ ਦੇ ਬੀਜ ਉੱਲੀ ਦੇ ਮੇਲ ਬਿਨਾਂ ਪੈਦਾ ਹੀ ਨਹੀਂ ਹੁੰਦੇ ।

ਆਰਕਿਡਾਂ ਦੀ ਖੇਤੀ ਦਾ ਇਕ ਬੜਾ ਹੀ ਰੌਚਕ ਅਤੇ ਜ਼ਰੂਰੀ ਅੰਗ ਦੋਗਲੇ ਬੂਟੇ ਪੈਦਾ ਕਰਨਾ ਹੈ । ਆਰਕਿਡਾਂ ਵਿਚ ਬਣਾਉਟੀ ਪਰਾਗਣ ਰਾਹੀਂ ਸਫ਼ਲਤਾ ਪ੍ਰਾਪਤ ਕਰਨ ਲਈ ਇਨ੍ਹਾਂ ਦੇ ਫ਼ੁੱਲਾਂ ਦੀ ਰਚਨਾ ਦਾ ਸਹੀ ਗਿਆਨ, ਹੱਥ ਦੀ ਸਫ਼ਾਈ, ਨਿਪੁੰਨਤਾ ਅਤੇ ਸਬਰ ਦਾ ਹੋਣਾ ਬਹੁਤ ਜ਼ਰੂਰੀ ਹੈ । ਆਰਕਿਡਾਂ ਦੀ ਸਾਰੀ ਮਹੱਤਤਾ ਇਨ੍ਹਾਂ ਦੇ ਫ਼ੁੱਲਾਂ ਦੀ ਸੁੰਦਰਤਾ ਅਤੇ ਸਜ-ਧੱਜ ਵਿਚ ਹੈ । ਕੁਝ ਆਰਕਿਡਾਂ ਵਿਚੋਂ ਇਕ ਕਿਸਮ ਦਾ ਇਤਰ ਵੀ ਤਿਆਰ ਕੀਤਾ ਜਾਂਦਾ ਹੈ ਜਿਹੜਾ ਇਨ੍ਹਾਂ ਦੇ ਫ਼ਲਾਂ ਤੋਂ ਬਣਦਾ ਹੈ ।

ਭਾਰਤ ਵਿਚ ਆਰਕਿਡ ਹਿਮਾਲਿਆ ਦੀਆਂ ਖਾਸੀ, ਜੈਯੰਤੀਆ ਪਹਾੜੀਆਂ, ਪੱਛਮੀ ਘਾਟ, ਕੁਡਾਈਕਨਾਲ ਅਤੇ ਨੀਲਗਿਰੀ ਪਰਬਤ ਆਦਿ ਪਹਾੜੀ ਇਲਾਕਿਆਂ ਵਿਚ ਹੁੰਦੇ ਹਨ ।

**ਆਰਕਿਤਸ** : ਇਹ ਇਟਲੀ ਦੇ ਦੱਖਣ ਵਿਚ ਤਾਰੇਂਤਮ ਨਾਮੀ ਕਦੀਮ ਸ਼ਹਿਰ ਦਾ ਵਸਨੀਕ ਸੀ । ਇਸ ਦਾ ਸਮਾਂ ਚੌਥੀ ਸਦੀ ਈ. ਪੂ. ਦਾ ਪਹਿਲਾ ਅੱਧ ਹੈ । ਇਹ ਅਫ਼ਲਾਤੂਨ ਦਾ ਸਮਕਾਲੀ ਸੀ ਅਤੇ ਆਪਣੇ ਸਮੇਂ ਵਿਚ ਇਸ ਦਾ ਬੜਾ ਅਸਰ-ਰਸੂਖ਼ ਸੀ । ਅਫ਼ਲਾਤੂਨ ਨਾਲ ਇਸ ਦਾ ਮੇਲ-ਜੋਲ ਤੇ ਚਿੱਠੀ-ਪੱਤਰ ਵੀ ਸੀ । ਇੱਕ ਤਾਂ ਇਹ ਆਪਣੇ ਸ਼ਹਿਰ ਦਾ ਕਮਾਂਡਰ ਸੀ ਅਤੇ ਕਈਆਂ ਲੜਾਈਆਂ ਵਿਚ ਇਸ ਨੇ ਜਿੱਤ ਹਾਸਲ ਕੀਤੀ ਸੀ ਅਤੇ ਦੂਜਾ ਇਹ ਮਹਾਨ ਹਿਸਾਬਦਾਨ ਤੇ ਸਾਇੰਸਦਾਨ ਸੀ। ਪੇਚ ਤੇ ਗਰਾਰੀ ਦੀ ਕਾਢ ਦਾ ਮਾਣ ਇਸ ਨੂੰ ਹੀ ਦਿੱਤਾ ਜਾਂਦਾ ਹੈ । ਕਿਸੇ ਘਣ ਨੂੰ ਦੁੱਗਣਾ ਕਰਨ ਦੀ ਸਮੱਸਿਆ ਨੂੰ ਵੀ ਇਸ ਨੇ ਹੱਲ ਕੀਤਾ । ਇਸ ਨੇ ਲਗਾਤਾਰ ਨਿਸਬਤ (a:b::b:c::c:d) ਸਿਧਾਂਤ ਨੂੰ ਤਰੱਕੀ ਦਿੱਤੀ ਅਤੇ ਸੁਰ-ਗਰਾਮਾਂ ਵਿਚ ਸੁਰਾਂ ਦੀ ਆਪਸ ਵਿਚਲੀ ਨਿਸਬਤ ਵੀ ਕੱਢੀ । ਫ਼ਲਸਫ਼ੇ ਵਿਚ ਇਹ ਪਿਥੈਗੋਰਸ (Pythagoras) ਦਾ ਸ਼ਾਗਿਰਦ ਸੀ ।

**ਆਰਕੀਆੱਪਟੈਰਿਕਸ (Archaeopteryx)** : ਇਹ ਨਾਂ ਉਨ੍ਹਾਂ ਪੁਰਾਤਨ ਪਥਰਾਟ ਪੰਛੀਆਂ ਦਾ ਹੈ ਜਿਹੜੇ ਬਾਵੇਰੀਆ ਵਿਖੇ ਸਾਲਨਹਾਫ਼ਨ ਵਿਚ ਮਿਲੀਆਂ ਅਪਰ ਜੁਰੇਸਿਕ ਯੁੱਗ ਦੀਆਂ ਤਹਿਆਂ ਵਿਚਲੇ ਚੂਨੇ ਦੇ ਪੱਥਰ ਤੋਂ ਪ੍ਰਾਪਤ ਹੋਏ ਹਨ ।

ਸਭ ਤੋਂ ਪਹਿਲਾਂ 1820 ਈ. ਵਿਚ ਈ. ਐਫ਼. ਬੈਰਨ ਵੱਾਨ ਸ਼ਲੋਥਿਅਮ ਨੇ ਪੰਛੀਆਂ ਦੇ ਇਥੋਂ ਮਿਲੇ ਪਥਰਾਟਾਂ ਬਾਰੇ ਦੱਸਿਆ । ਅਪਰ ਜੂਰੇਸਿਕ ਦੇ ਮੁਢਲੇ ਪੰਛੀਆਂ ਦੇ ਪਥਰਾਟਾਂ ਦੇ ਸਿਰਫ਼ ਚਾਰ ਨਮੂਨੇ ਮਿਲਦੇ ਹਨ ਜਿਨ੍ਹਾਂ ਵਿਚੋਂ ਇਕ ਖੰਭ ਹੈ, ਦੋ ਪੂਰੇ ਪਿੰਜਰ ਅਤੇ ਇਕ ਅਧੂਰਾ ਪਿੰਜਰ ਹੈ ।

ਸੰਨ 1861 ਵਿਚ ਐੱਚ. ਵਾਨ ਮਾਈਅਰ ਨੇ ਤਹਿ ਉੱਤੇ ਪਏ ਖੰਭ ਦੇ ਨਿਸ਼ਾਨ ਨੂੰ ਆਰਕੀਆੱਪਟੈਰਿਕਸ ਲਿਥੋਗ੍ਰਾਫਿਕਾ (Archaeopteryx Lithographica) ਦਾ ਨਾਂ ਦਿੱਤਾ । ਉਸ ਤੋਂ ਬਾਅਦ ਉਸੇ ਸਾਲ ਅਰਨਸਟ ਹਾਬਰਲਿਨ ਨੂੰ ਇਕ ਪਿੰਜਰ ਲੱਭਿਆ ਜਿਸ ਦੀ ਖੋਪਰੀ ਤਾਂ ਲਗਭਗ ਹੈ ਹੀ ਨਹੀਂ ਸੀ ਪਰ ਪੂਛ ਤੇ ਖੰਭਾਂ ਉੱਤੇ ਖੰਭਲੀਆਂ ਦੇ ਨਿਸ਼ਾਨ ਪੂਰੇ ਸਨ । ਇਸ ਨੂੰ ਬ੍ਰਿਟਿਸ਼ ਮਿਊਜ਼ੀਅਮ ਆਫ਼ ਨੈਚੂਰਲ ਹਿਸਟਰੀ ਨੇ ਖਰੀਦ ਲਿਆ ਅਤੇ 1863 ਈ. ਵਿਚ ਸਰ ਆਰ. ਓਵਨ ਨੇ ਇਸ ਨੂੰ ਆਰਕੀਆੱਪਟੈਰਿਕਸ ਮੈਕਰੂਰਾ (A. macroura) ਦਾ ਨਾਂ ਦਿੱਤਾ ।

ਦੂਜਾ ਪਿੰਜਰ 1877 ਈ. ਵਿਚ ਬਲੱਮਬਰਗ ਬਾਈ ਆਈਸ਼ਸਟਾਟ (Blumberg bei Eichstatt) ਵਿਚ ਮਿਲਿਆ । ਇਹ ਪਿੰਜਰ ਪਹਿਲੇ ਪਿੰਜਰ ਨਾਲੋਂ ਵਧੇਰੇ ਪੂਰਾ ਸੀ ਅਤੇ ਇਸ ਵਿਚ ਖੋਪਰੀ ਵੀ ਸੀ। ਤੀਜਾ ਪਿੰਜਰ 1956 ਈ. ਵਿਚ ਮਿਲਿਆ ਜਿਸ ਵਿਚ ਲੱਤਾਂ ਬਾਹਾਂ ਦੀਆਂ ਹੱਡੀਆਂ, ਰੀੜ੍ਹ ਦੀ ਹੱਡੀ ਅਤੇ ਹੋਰ ਹੱਡੀਆਂ ਵੀ ਸਨ ।



ਆਰਕੀਆੱਪਟੈਰਿਕਸ (ਬਰਲਿਨ ਵਾਲਾ ਨਮੂਨਾ)

ਮੁਢਲੀ ਜਾਂਚ ਤੋਂ ਤਾਂ ਪਹਿਲੇ ਦੋਵੇਂ ਪਿੰਜਰ ਇਕੋ ਹੀ ਜਾਤੀ ਦੇ ਲਗਦੇ ਸਨ ਪਰ ਪਿੱਛੋਂ ਉਨ੍ਹਾਂ ਵਿਚ ਕੁਝ ਫ਼ਰਕ ਦਾ ਪਤਾ ਲੱਗਿਆ ਅਤੇ ਦੂਜੇ ਪਿੰਜਰ ਨੂੰ ਵੱਖਰਾ ਨਾਂ ਆਰਕੀਆਰਨਿਸ ਸਾਈਮੈਨਸੀ (Archaeornis siemensi) ਦਿੱਤਾ ਗਿਆ । ਇਨ੍ਹਾਂ ਪਥਰਾਟਾਂ ਦੇ ਬਹੁਤ ਸਾਰੇ ਲੱਛਣ ਉਰਗਾਂ (ਰੈਪਟੀਲੀਆ) ਨਾਲ ਮਿਲਦੇ ਸਨ ਜਿਵੇਂ ਖੋਪਰੀ ਦੀ ਬਣਤਰ, ਵਿਸ਼ੇਸ਼ ਕਰਕੇ ਉਸ ਦਾ ਮੂਹਰਲਾ ਹਿੱਸਾ ਜਿਸ ਵਿਚ ਚੁੰਝ ਦੀ ਅਣਹੋਂਦ, ਦੰਦਾਂ ਦੀ ਹੋਂਦ ਅਤੇ ਹੱਡੀਆਂ ਦਾ ਆਪਸੀ ਸਬੰਧ ਆਧੁਨਿਕ ਪੰਛੀਆਂ ਨਾਲੋਂ ਭਿੰਨ ਹੈ । ਹੋਰ ਹੱਡੀਆਂ ਜਿਵੇਂ ਕਿ ਪੈਲਵਿਸ ਅਤੇ ਮੋਢਾ ਗਰਡਲ ਦੀ ਬਣਤਰ ਆਦਿ ਕੁਝ ਹਦ ਤੱਕ ਉਰਗਾਂ ਨਾਲ ਮਿਲਦੀ-ਜੁਲਦੀ ਹੈ । ਇਸ ਕਰਕੇ ਇਹ ਨਿਰਣਾ ਕਰਨਾ ਔਖਾ ਸੀ ਕਿ ਇਨ੍ਹਾਂ ਨੂੰ ਪੰਛੀਆਂ ਦੀ ਸ਼੍ਰੇਣੀ ਵਿਚ ਰੱਖਿਆ ਜਾਵੇ ਜਾਂ ਉਰਗਾਂ ਵਿਚ । ਪੀ. ਆਰ. ਲੋਏ ਨੇ ਇਹ ਫੈਸਲਾ ਕੀਤਾ ਕਿ ਇਨ੍ਹਾਂ ਪੰਛੀਆਂ ਦਾ ਡਾਈਨੋਸੌਰਾਂ ਨਾਲ ਨੇੜੇ ਦਾ ਸਬੰਧ ਹੈ।

ਸਿਰਫ਼ ਖੰਭਲੀਆਂ ਨੂੰ ਹੀ ਜੇ ਏਵੀਜ਼ ਸ਼੍ਰੇਣੀ ਦਾ ਮੁੱਖ ਲੱਛਣ ਮੰਨ ਲਿਆ ਜਾਵੇ ਤਾਂ ਇਨ੍ਹਾਂ ਪਥਰਾਟਾਂ ਨੂੰ ਮੁਢਲੇ ਪੰਛੀ ਆਖਿਆ ਜਾ ਸਕਦਾ ਹੈ ਅਤੇ ਇਨ੍ਹਾਂ ਨੂੰ ਇਕ ਵੱਖਰੀ ਉਪ-ਸ਼੍ਰੇਣੀ ਆਰਕੀਆਰਨਿਥੀਜ਼

(Archaeornithes) ਅਤੇ ਵਰਗ ਆਰਕੀਔਪਟੈਰੀਜੀਫ਼ਾਰਮੀਜ਼ (Archaeopterygiformes) ਵਿਚ ਰੱਖਿਆ ਜਾ ਸਕਦਾ ਹੈ ।



ਆਰਕੀਔਪਟੈਰਿਕਸ

ਆਰਕੀਔਪਟੈਰਿਕਸ ਮੈਕਰੂਰਾ ਦਾ ਕੱਦ ਇਕ ਛੋਟੇ ਕਾਂ ਜਿੰਨਾ ਸੀ । ਉਰਗਾਂ ਵਾਂਗ ਇਸ ਦੀ ਪੂੰਛ ਲੰਬੀ ਅਤੇ 20 ਮੁਹਰਿਆਂ (vertebrae) ਦੀ ਬਣੀ ਹੁੰਦੀ ਸੀ । ਪਾਸਿਆਂ ਉੱਤੇ ਖੰਭਲੀਆਂ ਦੇ ਨਿਸ਼ਾਨ ਹੁੰਦੇ ਸਨ । ਪੈਰਾਂ ਦੇ ਪੰਜੇ ਮਜ਼ਬੂਤ ਸਨ ਅਤੇ ਟਾਰਸਲ ਭਾਗ ਛੋਟਾ ਹੁੰਦਾ ਸੀ । ਤਿੰਨ ਮੈਟਾਟਾਰਸਲਜ਼ ਇਕ ਦੂਜੇ ਤੋਂ ਵੱਖਰੇ ਲਗਦੇ ਸਨ। ਲੱਤਾਂ ਦੀਆਂ ਹੱਡੀਆਂ ਪਤਲੀਆਂ ਸਨ । ਬਾਂਹ ਦੀ ਉਪਰਲੀ ਹੱਡੀ



ਆਰਕੀਔਪਟੈਰਿਕਸ ਦੀ ਖੋਪਰੀ

ਜਾਂ ਹਿਊਮਰਸ ਬਾਂਹ ਦੇ ਅਗਲੇ ਹਿੱਸੇ ਦੀ ਹੱਡੀ ਨਾਲੋਂ ਥੋੜ੍ਹੀ ਜਿਹੀ ਲੰਬੀ ਹੁੰਦੀ ਸੀ । ਖੰਭਾਂ ਉੱਤੇ ਵੱਡੀਆਂ ਅਤੇ ਸਰੀਰ ਉੱਤੇ ਛੋਟੀਆਂ ਛੋਟੀਆਂ ਖੰਭਲੀਆਂ ਦੇ ਨਿਸ਼ਾਨ ਸਾਫ਼ ਮਿਲਦੇ ਸਨ । ਹੱਥ ਵਿਚਲੇ ਮੈਟਾਕਾਰਪਲ ਇਕ ਦੂਜੇ ਤੋਂ ਵੱਖਰੇ ਹੁੰਦੇ ਹਨ । ਤਿੰਨ ਉਂਗਲਾਂ ਵੱਖਰੀਆਂ ਵੱਖਰੀਆਂ ਹੁੰਦੀਆਂ ਸਨ ਜੋ ਪੰਜੇ ਦਾ ਰੂਪ ਧਾਰਨ ਕਰ ਲੈਂਦੀਆਂ ਸਨ। ਛਾਤੀ ਗਰਡਲ ਦੀਆਂ ਸਕੈਪੁਲਾ ਅਤੇ ਕੋਰਾਕਾਇਡ ਹੱਡੀਆਂ ਇਕ ਦੂਜੇ ਨਾਲ ਜੁੜੀਆਂ ਹੁੰਦੀਆਂ ਸਨ । ਕੋਰਾਕਾਇਡ ਇਕ ਆਇਤਕਾਰ ਪਲੇਟ ਹੈ ਜਿਸ ਵਿਚ ਇਕ ਸੁਰਾਖ਼ ਅਤੇ ਅੰਦਰਲੇ ਪਾਸੇ ਦੋ ਟੱਕ ਹਨ ।

ਪਿੰਜਰ ਵਿਚ ਪੈਲਵਿਸ ਦੀਆਂ ਹੱਡੀਆਂ ਵੱਖ-ਵੱਖ ਹਨ । ਸੇਕ੍ਰਮ ਵਿਚ 6 ਮੁਹਰੇ ਹਨ । ਪ੍ਰੀਮੈਕਸਿਲਾ ਦਾ ਇਕ ਟੁਕੜਾ ਵੀ ਮਿਲਿਆ ਹੈ ਜਿਸ ਉੱਤੇ ਤਿੱਖੇ ਦੰਦ ਹਨ ।

ਆਰਕੀਔਰਨਿਸ ਸਾਈਮੈਨਸੀ ਦੇ ਪਿੰਜਰ ਦੀ ਖੋਪਰੀ ਵਿਚ ਮੈਕਸਿਲਾ ਅਤੇ ਪ੍ਰੀਮੈਕਸਿਲਾ ਉੱਤੇ ਤਿੱਖੇ ਦੰਦ ਵੀ ਹਨ । ਅਜੋਕੇ ਪੰਛੀਆਂ ਦੀ ਤਰ੍ਹਾਂ ਸਖ਼ਤ ਚੁੰਝ ਨਹੀਂ ਹੈ । ਖੋਪਰੀ ਪਰਤੱਖ ਰੂਪ ਵਿਚ ਉਰਗਾਂ ਵਰਗੀ ਹੈ । ਪੈਟਰੋਨਾਈਵਿਕਸ ਦੀ ਖੋਜ ਅਨੁਸਾਰ ਇਸ ਵਿਚ 9 ਗਰਦਨ-ਮੁਹਰੇ, 13 ਪਿੱਠਲੇ-ਮੁਹਰੇ ਅਤੇ 20 ਪੂਛ-ਮੁਹਰੇ ਹਨ । ਸਕੈਪਲਾ ਅਤੇ ਕੋਰਾਕਾਇਡ ਹੱਡੀਆਂ ਆਸਾਨੀ ਨਾਲ ਹਰਕਤ ਕਰ ਸਕਦੀਆਂ ਹਨ ਅਤੇ ਉਹ ਆਰਕੀਔਪਟੈਰਿਕਸ ਵਾਂਗ ਜੁੜੀਆਂ ਨਹੀਂ ਹਨ । ਟਾਰਸਲ ਟਿਬੀਆ ਨਾਲ ਜੁੜਿਆ ਨਹੀਂ ਹੋਇਆ। ਤਿੰਨੇ ਮੈਟਾਟਾਰਸਲ ਵੀ ਜੁੜੇ ਨਹੀਂ ਹੋਏ । ਖੰਭਾਂ ਅਤੇ ਪੂਛ ਉੱਤੇ ਖੰਭਲੀਆਂ ਦੇ ਨਿਸ਼ਾਨ ਮਿਲਦੇ ਹਨ । ਆਰਕੀਆਰਨਿਸ ਦਾ ਕੱਦ ਆਰਕੀਔਪ-ਟੈਰਿਕਸ ਨਾਲੋਂ ਛੋਟਾ ਹੈ ।

**ਆਰਕੀਲਾਕਸ** **(Archilochus) :** ਇਹ ਪਰੋਸ ਟਾਪੂ ਦੇ ਰਹਿਣ ਵਾਲੇ ਇਕ ਉੱਚੇ ਖ਼ਾਨਦਾਨ ਵਿਚੋਂ ਤੈਲੇਸੀਕਲੀਜ਼ (Telesicles) ਅਤੇ ਉਸ ਦੀ ਨੌਕਰਾਣੀ ਦਾ ਪੁੱਤਰ ਸੀ । ਮਗਰੋਂ ਇਹ ਇਕ ਮਹਾਨ ਕਵੀ ਵਜੋਂ ਪ੍ਰਸਿੱਧ ਹੋਇਆ । ਇਸ ਦੇ ਸਮੇਂ ਬਾਰੇ ਕਾਫ਼ੀ ਮਤ-ਭੇਦ ਹੈ। ਕੁਝ ਆਲੋਚਕ ਇਸ ਦਾ ਸਮਾਂ 753 ਈ. ਪੂ. ਤੋਂ 716 ਈ. ਪੂ. ਤਕ ਅਤੇ ਕੁਝ 650 ਈ. ਪੂ. ਦੇ ਨੇੜੇ-ਤੇੜੇ ਜਾਂ 720 ਤੋਂ 660 . ਪੂ. ਮੰਨਦੇ ਹਨ । ਇਸ ਦੇ ਜੀਵਨ ਬਾਰੇ ਵੀ ਬਹੁਤੀ ਜਾਣਕਾਰੀ ਨਹੀਂ ਮਿਲਦੀ। ਨੌ-ਆਬਾਦੀਆਂ ਕਾਇਮ ਕਰਨ ਵਿਚ ਜੰਗ ਅਤੇ ਪ੍ਰੇਮ ਵਿਚ ਇਹ ਸਦਾ ਅਸਫਲ ਰਿਹਾ । ਪੈਸੇ ਦੀ ਘਾਟ ਦੇ ਕਾਰਨ ਇਸ ਦੀ ਪ੍ਰੇਮਿਕਾ ਨਿਊਬੂਲੈ (Neobule) ਇਸ ਨੂੰ ਮਿਲ ਨਾ ਸਕੀ । ਇਸ ਤੇ ਆਰਕੀਲੋਕਸ ਨੇ ਉਸ ਦੇ ਅਤੇ ਉਸ ਦੇ ਪਿਉ ਕੈਂਬੀਜ਼ ਬਾਰੇ ਇੰਨੀਆਂ ਕੌੜੀਆਂ ਤੇ ਤਨਜ਼ ਭਰੀਆਂ ਕਵਿਤਾਵਾਂ ਲਿਖੀਆਂ ਕਿ ਪਿਉ-ਧੀ ਦੋਵੇਂ ਆਪਣੇ ਆਪ ਫਾਹੇ ਲਗ ਕੇ ਮਰ ਗਏ । ਕੁਝ ਆਲੋਚਕ ਇਸ ਕਹਾਣੀ ਨੂੰ ਨਹੀਂ ਮੰਨਦੇ। ਆਰਕੀਲੋਕਸ ਦੀ ਮੌਤ ਲੜਾਈ ਕਰਦਿਆਂ ਹੋਈ । ਇਸ ਸਮੇਂ ਇਸ ਦੀ ਰਚਨਾ ਦਾ ਕੁਝ ਕੁ ਹਿੱਸਾ ਮਿਲਦਾ ਹੈ । ਇਸ ਦੀ ਰਚਨਾ ਨੇ ਗੁਰੂ-ਮਾਤਰਿਕ (Iambic) ਤੇ ਐਲੀਜਿਅਕ (Elegiac) ਛੰਦਾਂ ਦੀਆਂ ਪੂਰਨ ਸੰਭਾਵਨਾਵਾਂ ਨੂੰ ਪ੍ਰਗਟ ਕੀਤਾ । ਸਾਹਿਤ ਵਿਚ ਘਿਰਣਾ ਤੇ ਕੁੜੱਤਣ ਬਹੁਤ ਹੋਣ ਕਾਰਨ ਉਸ ਨੂੰ 'ਬਿਛੂ-ਜੀਭਾ' ਕਿਹਾ ਗਿਆ ਹੈ ਪਰ ਹੋਰ ਗੁਣਾਂ ਕਾਰਨ ਹੋਮਰ ਦੇ ਬਾਅਦ ਇਸਦਾ ਨਾਂ ਲਿਆ ਜਾਂਦਾ ਹੈ ।

**ਆਰ. ਕੇ. ਸਾਨਮੁਗਮ ਚੈਟੀ** : ਸੁਤੰਤਰ ਭਾਰਤ ਦੇ ਇਸ ਪਹਿਲੇ ਵਿੱਤ ਮੰਤਰੀ ਦਾ ਜਨਮ 17 ਅਕਤੂਬਰ, 1892 ਨੂੰ ਤਾਮਿਲਨਾਡੂ ਦੇ ਕੋਇੰਬਟੋਰ ਜ਼ਿਲ੍ਹੇ ਵਿਚ ਹੋਇਆ । ਇਸ ਦੇ ਪਿਤਾ ਦਾ ਨਾਂ ਆਰ. ਕੰਡਾਸਵਾਮੀ ਚੈਟੀਆਰ ਸੀ । ਸੰਨ 1910 ਵਿਚ ਇਹ ਮਦਰਾਸ ਕ੍ਰਿਸਚਨ ਕਾਲਜ ਵਿਚ ਦਾਖ਼ਲ ਹੋ ਗਿਆ ਅਤੇ ਇਥੋਂ ਹੀ ਇਸ ਨੇ ਬੀ. ਏ. ਕੀਤੀ । ਕਾਨੂੰਨ ਦੀ ਡਿਗਰੀ ਇਸ ਨੇ ਮਦਰਾਸ ਲਾਅ ਕਾਲਜ ਤੋਂ ਪ੍ਰਾਪਤ ਕੀਤੀ । ਜਦੋਂ ਇਹ ਵਿਦਿਆਰਥੀ ਸੀ ਤਾਂ ਇਸ ਉਪਰ ਪੰ. ਮੋਤੀ

ਲਾਲ, ਲਾਲਾ ਲਾਜਪਤ ਰਾਏ, ਗੋਖਲੇ ਵਰਗੇ ਰਾਸ਼ਟਰੀ ਪੱਧਰ ਦੇ ਨੇਤਾਵਾਂ ਦੇ ਵਿਚਾਰਾਂ ਦਾ ਬਹੁਤ ਪ੍ਰਭਾਵ ਪਿਆ । ਰਾਸ਼ਟਰੀ ਵਿਚਾਰਧਾਰਾ ਬਣਾਉਣ ਵਿਚ ਰਾਮਾਇਣ ਅਤੇ ਮਹਾਂਭਾਰਤ ਦਾ ਆਸਰਾ ਵੀ ਇਸ ਨੇ ਲਿਆ ।

ਇਸ ਨੇ 1919 ਈ. ਵਿਚ ਵਕਾਲਤ ਸ਼ੁਰੂ ਕਰ ਦਿੱਤੀ । ਨਾਲ ਹੀ ਇਸ ਨੇ ਰਾਜਸੀ ਮਾਮਲਿਆਂ ਵਿਚ ਵੀ ਦਿਲਚਸਪੀ ਲੈਣੀ ਸ਼ੁਰੂ ਕਰ ਦਿੱਤੀ । ਸੰਨ 1924 ਵਿਚ ਇਸ ਨੂੰ 'ਐਨੀ ਬਸੰਤ' ਵੱਲੋਂ ਰਾਸ਼ਟਰੀ ਕਨਵੈਨਸ਼ਨ ਦੇ ਡੈਪੂਟੇਸ਼ਨ ਦੇ ਮੈਂਬਰ ਦੇ ਤੌਰ ਤੇ ਇੰਗਲੈਂਡ ਜਾਣ ਲਈ ਸੱਦਾ-ਪੱਤਰ ਮਿਲਿਆ। ਇਸ ਮੌਕੇ ਦਾ ਲਾਭ ਉਠਾ ਕੇ ਇਸ ਨੇ ਸਾਰੇ ਯੂਰਪ ਦਾ ਦੌਰਾ ਕੀਤਾ । ਸੰਨ 1926 ਵਿਚ ਇਹ ਐਂਪਾਇਰ ਪਾਰਲੀਮੈਂਟਰੀ ਡੈਲੀਗੇਸ਼ਨ ਵਿਚ ਹਿੰਦੁਸਤਾਨੀ ਪ੍ਰਤੀਨਿਧ ਦੇ ਤੌਰ ਤੇ ਆਸਟ੍ਰੇਲੀਆ ਗਿਆ । ਸੰਨ 1927 ਤੋਂ 1930 ਦੌਰਾਨ ਇਹ ਹਿੰਦੁਸਤਾਨ ਦੇ ਨਿਯੋਜਕਾਂ ਦੇ ਡੈਲੀਗੇਸ਼ਨ ਦੇ ਸਲਾਹਕਾਰ ਵਜੋਂ ਜਨੀਵਾ ਗਿਆ । ਸੰਨ 1932 ਵਿਚ ਇਹ ਕੈਨੇਡਾ ਗਿਆ । ਸੰਨ 1938 ਵਿਚ ਇਹ 'ਲੀਗ ਆਫ਼ ਨੇਸ਼ਨਜ਼' ਵਿਚ ਡੈਲੀਗੇਟ ਵਜੋਂ ਸ਼ਾਮਲ ਹੋਇਆ । ਸੰਨ 1941-42 ਦੌਰਾਨ ਇਹ ਆਈ. ਐਲ. ਓ. ਦੇ ਡੈਲੀਗੇਟ ਵਜੋਂ ਗਿਆ । ਸੰਨ 1944 ਵਿਚ ਅਮਰੀਕਾ ਵਿਚ ਹੋਈ ਅੰਤਰ-ਰਾਸ਼ਟਰੀ ਮੁਦਰਾ ਕਾਨਫ਼ਰੰਸ ਵਿਚ ਵੀ ਇਸ ਨੇ ਭਾਗ ਲਿਆ ।

ਇਹ ਹਿੰਦੁਸਤਾਨ ਅੰਦਰ ਵੀ ਕਈ ਅਹੁਦਿਆਂ ਤੇ ਰਿਹਾ । ਸੰਨ 1920-22 ਦੌਰਾਨ ਮਦਰਾਸ ਦੀ ਵਿਧਾਨ ਸਭਾ ਦਾ ਮੈਂਬਰ ਰਿਹਾ । ਤਰੱਕੀ ਕਰਦਾ ਕਰਦਾ ਇਹ ਕੇਂਦਰੀ ਵਿਧਾਨ ਸਭਾ ਦਾ ਵੀ ਮੈਂਬਰ ਬਣ ਗਿਆ ਅਤੇ ਕਈ ਸਾਲ ਤਕ ਮੈਂਬਰ ਰਿਹਾ । ਸੰਨ 1931 ਵਿਚ ਇਹ ਕੇਂਦਰੀ ਵਿਧਾਨ ਸਭਾ ਦਾ ਉਪ-ਪ੍ਰਧਾਨ ਥਾਪਿਆ ਗਿਆ । ਬਰਤਾਨਵੀ ਸਰਕਾਰ ਨੇ ਇਸ ਨੂੰ ਕੇ. ਸੀ. ਆਈ. ਈ. ਦਾ ਖਿਤਾਬ ਦਿੱਤਾ ਜੋ ਅਗਸਤ, 1947 ਵਿਚ ਇਸ ਨੇ ਵਾਪਸ ਕਰ ਦਿੱਤਾ ।

ਇਹ ਦੇਸੀ ਰਿਆਸਤਾਂ ਵਿਚ ਵੀ ਮਹੱਤਵਪੂਰਨ ਅਹੁਦਿਆਂ ਤੇ ਰਿਹਾ । ਸੰਨ 1935-1941 ਦੌਰਾਨ ਇਹ ਕੋਚੀਨ ਰਿਆਸਤ ਦਾ ਦੀਵਾਨ ਰਿਹਾ। ਸੰਨ 1945 ਵਿਚ ਇਹ ਚੈਂਬਰ ਆਫ ਪ੍ਰਿੰਸਿਜ਼ ਦੇ ਚਾਂਸਲਰ ਦਾ ਸੰਵਿਧਾਨਕ ਸਲਾਹਕਾਰ ਰਿਹਾ । ਸੁਤੰਤਰਤਾ ਪ੍ਰਾਪਤੀ ਤੋਂ ਪਹਿਲਾਂ ਇਹ 'ਇੰਡੀਅਨ ਟੈਰਿਫ਼ ਬੋਰਡ' ਦਾ ਪ੍ਰਧਾਨ ਸੀ ।

ਸੁਤੰਤਰਤਾ ਪ੍ਰਾਪਤੀ ਤੋਂ ਬਾਅਦ ਭਾਰਤ ਦਾ ਪਹਿਲਾ ਵਿੱਤ ਮੰਤਰੀ ਇਹੋ ਹੀ ਬਣਿਆ । ਸੰਨ 1949 ਵਿਚ ਇਹ ਉਦਯੋਗਿਕ ਵਿੱਤ ਕਾਰਪੋਰੇਸ਼ਨ ਦਾ ਚੇਅਰਮੈਨ ਵੀ ਰਿਹਾ । ਸੰਨ 1951-52 ਦੌਰਾਨ ਅਨਾਮਲਾਈ ਯੂਨੀਵਰਸਿਟੀ ਦੇ ਵਾਈਸ-ਚਾਂਸਲਰ ਦੇ ਅਹੁਦੇ ਤੇ ਲਗਾਇਆ ਗਿਆ । ਸੰਨ 1952 ਵਿਚ ਮਦਰਾਸ ਵਿਧਾਨ ਸਭਾ ਦਾ ਮੈਂਬਰ ਵੀ ਰਿਹਾ ।

ਇਸ ਨੂੰ ਤਾਮਿਲ ਸਾਹਿਤ ਵਿਚ ਕਾਫ਼ੀ ਦਿਲਚਸਪੀ ਸੀ । ਇਸਨੇ 'ਸਿਲਾਪ ਦੀਕਰਮ' ਪੁਸਤਕ ਨੂੰ ਟੀਕਾ-ਟਿੱਪਣੀ ਸਹਿਤ ਸੰਪਾਦਿਤ ਕੀਤਾ।

ਇਹ ਅਗਾਂਹਵਧੂ ਵਿਚਾਰਾਂ ਦਾ ਸੀ । ਇਸ ਨੇ ਜਾਤ-ਪਾਤ ਦਾ ਵਿਰੋਧ ਕੀਤਾ । ਮਈ, 1953 ਵਿਚ ਇਸ ਦੀ ਮੌਤ ਹੋ ਗਈ ।

ਹ. ਪੁ.- ਡਿ. ਨੈ. ਬਾ. 1 : 305

**ਆਰਕੇਸਿਲਾਊਸ** : ਇਹ ਇਕ ਯੂਨਾਨੀ ਫ਼ਿਲਾਸਫ਼ਰ ਸੀ ਜੋ ਸ਼ੰਕਾਵਾਦੀ ਅਕਾਦਮੀ ਦਾ ਮੋਢੀ ਸੀ । ਇਸ ਦਾ ਸਮਾਂ 315 ਈ. ਪੂ. ਤੋਂ 241 ਈ. ਪੂ. ਤਕ ਹੈ । ਇਸ ਦਾ ਜਨਮ ਈਓਲੀਆ ਦੇ ਸ਼ਹਿਰ ਪਿਤਾਨੇ ਵਿਚ ਹੋਇਆ । ਏਥਨਜ਼ ਵਿਚ ਆ ਕੇ ਪਹਿਲਾਂ ਇਹ ਅਰਸਤੂ ਦੇ ਲੀਕਿਊਮ ਵਿਚ ਥੀਓਫ਼ਰਾਸਤਸ ਦਾ ਸ਼ਾਗਿਰਦ ਬਣਿਆ ਪਰ ਕਰੇਂਟਿਜ਼ ਨਾਮੀ ਵਿਦਵਾਨ ਇਸ ਨੂੰ ਅਫ਼ਲਾਤੂਨ ਦੀ ਅਕਾਦਮੀ ਵਿਚ ਲੈ ਆਇਆ । 268-265 ਈ. ਪੂ. ਦੇ ਲਗਭਗ ਇਹ ਆਪਣੀ ਯੋਗਤਾ ਦੇ ਕਾਰਨ ਅਕਾਦਮੀ ਦਾ ਨੇਤਾ ਬਣ ਗਿਆ। ਇਸ ਦੀ ਕੋਈ ਵੀ ਰਚਨਾ ਨਹੀਂ ਮਿਲਦੀ । ਇਸ ਨੇ ਤਿਆਗਵਾਦ ਦਾ ਖੰਡਨ ਕਰਕੇ ਸ਼ੰਕਾਵਾਦ ਨੂੰ ਚਾਲੂ ਕੀਤਾ ਤੇ ਸੁਕਰਾਤ ਦੀ ਪੜਚੋਲ-ਪ੍ਰਣਾਲੀ ਨੂੰ ਦੁਬਾਰਾ ਕਾਇਮ ਕੀਤਾ ਪਰ ਇਹ ਸਮਝ ਨਹੀਂ ਆਉਂਦੀ ਕਿ ਇਸ ਸ਼ੰਕਾਵਾਦੀ ਦਾ ਅਕਾਦਮੀ ਦੇ ਬਾਨੀ ਅਫ਼ਲਾਤੂਨ ਦੇ ਵਿਚਾਰਾਂ ਨਾਲ ਕਿਵੇਂ ਮੇਲ ਹੋ ਗਿਆ।

**ਆਰਕੇਂਜਲ** : ਇਹ ਉੱਤਰੀ-ਰੂਸ ਦਾ ਇਕ ਸ਼ਹਿਰ ਹੈ ਜੋ ਦਰਿਆ ਡਵੀਨਾ ਦੇ ਡੈਲਟੇ ਤੇ ਵਾਕਿਆ ਹੈ । ਇਹ ਸਫ਼ੈਦ ਸਾਗਰ ਦਾ ਉੱਘਾ ਸ਼ਹਿਰ ਅਤੇ ਬੰਦਰਗਾਹ ਹੈ । ਰੂਸੀ ਵਿਚ ਇਸ ਸ਼ਹਿਰ ਦਾ ਨਾਂ ਆਰਖੇਂਗਲਸਕ ਹੈ । ਇਥੋਂ ਦਾ ਸਭ ਤੋਂ ਛੋਟਾ ਦਿਨ 3 ਘੰਟੇ 12 ਮਿੰਟ ਦਾ ਅਤੇ ਸਭ ਤੋਂ ਲੰਬਾ 21 ਘੰਟੇ 48 ਮਿੰਟ ਦਾ ਹੁੰਦਾ ਹੈ । ਸਫ਼ੈਦ ਸਾਗਰ ਦਾ 82 ਫ਼ੀ ਸਦੀ ਵਪਾਰ ਇਸੇ ਰਾਹੀਂ ਹੁੰਦਾ ਹੈ। ਇਹ ਦੱਖਣ ਨਾਲ ਰੇਲ, ਨਹਿਰ ਅਤੇ ਦਰਿਆਵਾਂ ਰਾਹੀਂ ਮਿਲਿਆ ਹੋਇਆ ਹੈ । ਇਥੋਂ ਦੀ ਵੱਡੀ ਬਰਾਮਦ ਲੱਕੜੀ, ਕੋਲਤਾਰ, ਸਣ, ਅਲਸੀ ਅਤੇ ਚਮੜਾ ਹੈ । ਬਰਾਮਦ ਦਾ 80 ਫ਼ੀਸਦੀ ਲੱਕੜੀ ਹੈ । ਲੱਕੜੀ ਦੀ ਚਿਰਾਈ ਇਥੋਂ ਦਾ ਵੱਡਾ ਉਦਯੋਗ ਹੈ ।

ਆਬਾਦੀ - 3,99,000 (1983)

64° 35′ ਉ. ਵਿਥ.; 40° 50′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 1 : 559

**ਆਰਕੇਡੀਅਸ** (377-408 ਈ.) : ਇਹ ਰੋਮਨ ਸ਼ਹਿਨਸ਼ਾਹ ਥੀਓਡੋਸੀਅਸ ਮਹਾਨ ਦਾ ਪੁੱਤਰ ਸੀ, ਜੋ 395 ਈ. ਵਿਚ ਰੋਮ ਦੀ ਗੱਦੀ ਤੇ ਬੈਠਿਆ । ਇਸ ਦੇ ਜ਼ਮਾਨੇ ਵਿਚ ਰੋਮਨ ਸਾਮਰਾਜ ਦੇ ਦੋ ਹਿੱਸੇ ਕਰ ਦਿੱਤੇ ਗਏ । ਪੱਛਮੀ ਹਿੱਸਾ ਅਰਥਾਤ ਗਾਲ ਤੇ ਇਟਲੀ ਇਸ ਦੇ ਭਰਾ ਹੋਨੋਰੀਅਸ ਨੂੰ ਮਿਲਿਆ ਅਤੇ ਪੂਰਬੀ ਹਿੱਸਾ ਜਿਸ ਦੀ ਰਾਜਧਾਨੀ ਬਿਸਾਂਤੀਯਮ ਬਣੀ, ਇਸ ਨੂੰ ਮਿਲਿਆ । ਦੋਹਾਂ ਭਰਾਵਾਂ ਵਿਚ ਕਾਫ਼ੀ



ਲੜਾਈ ਰਹੀ ਅਤੇ ਗੋਥਾਂ ਨੇ ਇਸ ਲੜਾਈ ਦਾ ਕਾਫ਼ੀ ਫ਼ਾਇਦਾ ਉਠਾਇਆ । ਇਨ੍ਹਾਂ ਦੇ ਸਰਦਾਰ ਅਲਾਰਿਕ ਨੇ ਯੂਨਾਨ ਨੂੰ ਲਿਤਾੜ ਦਿੱਤਾ । ਪ੍ਰਸਿੱਧ ਪਾਦਰੀ ਜਾਨ ਕ੍ਰਿਸੋਸਤਮ ਜਿਸ ਨੇ ਭਾਰਤ ਬਾਰੇ ਵੀ ਲਿਖਿਆ ਹੈ, ਉਸ ਵੇਲੇ ਪੂਰਬੀ ਸਾਮਰਾਜ ਦੀ ਰਾਜਧਾਨੀ ਕਸਤੁਨਤੁਨੀਆ ਵਿਖੇ ਹੀ ਸੀ ਜਿਥੋਂ ਉਸ ਨੂੰ ਮਲਕਾ ਦੇ ਵਿਰੋਧ ਕਾਰਨ ਨਿਕਲਣਾ ਪਿਆ ।

**ਆਰਕੇਲਾਊਸ** : ਇਹ ਹੈਰੋਡ ਮਹਾਨ ਦਾ ਪੁੱਤਰ ਤੇ ਜੂਡਾ ਦੇ ਰਾਜ ਦਾ ਵਾਰਸ ਸੀ । ਹੈਰੋਡ ਨੇ ਪਹਿਲਾਂ ਆਪਣੇ ਦੂਜੇ ਪੁੱਤਰ ਐਂਟੀਪਾਸ ਨੂੰ ਆਪਣਾ ਵਾਰਸ ਬਣਾਇਆ ਪਰ ਆਪਣੀ ਆਖ਼ਰੀ ਵਸੀਅਤ ਰਾਹੀਂ ਉਸ ਨੇ ਆਰਕੇਲਾਊਸ ਨੂੰ ਸਾਰੇ ਅਖ਼ਤਿਆਰ ਦੇ ਦਿੱਤੇ। ਫ਼ੌਜ ਨੇ ਤਾਂ ਇਸ ਨੂੰ ਬਾਦਸ਼ਾਹ ਮੰਨ ਲਿਆ ਸੀ ਪਰ ਖ਼ੁਦ ਇਸ ਨੇ ਉਦੋਂ ਤਕ ਬਾਦਸ਼ਾਹ ਬਣਨਾ ਨਾ ਮੰਨਿਆ ਜਦੋਂ ਤਕ ਰੋਮ ਦੇ ਸ਼ਹਿਨਸ਼ਾਹ, ਆਗਸਤਸ ਨੇ ਇਸ ਦੇ ਇਸ ਹੱਕ ਨੂੰ ਪਰਵਾਨ ਨਾ ਕੀਤਾ । ਰੋਮ ਜਾਣ ਤੋਂ ਪਹਿਲਾਂ ਇਸ ਨੇ ਬੜੀ ਬੇਰਹਿਮੀ ਨਾਲ ਫ਼ਰਾਂਸੀਸੀਆਂ ਦੀ ਬਗ਼ਾਵਤ ਨੂੰ ਦਬਾਇਆ ਤੇ ਤਿੰਨ ਹਜ਼ਾਰ ਬਾਗ਼ੀਆਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ । ਆਗਸਤਸ ਵੱਲੋਂ ਮਨਜ਼ੂਰੀ ਹੋ ਜਾਣ ਤੇ ਇਸ ਨੇ ਹੋਰ ਵੀ ਬਹੁਤੇ ਜ਼ੁਲਮ ਨਾਲ ਹਕੂਮਤ ਕਰਨੀ ਸ਼ੁਰੂ ਕਰ ਦਿੱਤੀ । ਇੰਨਾ ਜ਼ੁਲਮ ਕਰਨ ਕਰਕੇ ਅਤੇ ਯਹੂਦੀ ਧਰਮ ਦੇ ਨੇਮਾਂ ਦੀ ਉਲੰਘਣਾ ਕਰਨ ਕਰਕੇ ਸੰਨ 7 ਵਿਚ ਇਸ ਨੂੰ ਗੱਦੀ ਤੋਂ ਲਾਹ ਕੇ ਤੇ ਦੇਸ਼-ਨਿਕਾਲਾ ਦੇ ਦਿੱਤਾ ਗਿਆ।

**ਆਰਕੇਲਾਊਸ** : ਇਹ ਸੁਕਰਾਤ ਤੋਂ ਪਹਿਲਾਂ ਦਾ ਯੂਨਾਨੀ ਫ਼ਿਲਾਸਫ਼ਰ ਹੈ । ਇਸ ਦਾ ਸਮਾਂ ਪੰਜਵੀਂ ਸਦੀ ਈ. ਪੂ. ਹੈ । ਇਸ ਦੇ ਜਨਮ-ਸਥਾਨ ਦੇ ਸਬੰਧ ਵਿਚ ਮਤ-ਭੇਦ ਹੈ । ਕੁਝ ਇਸ ਨੂੰ ਮਿਲੇਤਸ ਦਾ ਰਹਿਣ ਵਾਲਾ ਅਤੇ ਕੁਝ ਏਥਨਜ਼ ਦਾ ਮੰਨਦੇ ਹਨ । ਇਹ ਅਨੈਕਸਾਗੋਰਸ ਦਾ ਸ਼ਾਗਿਰਦ ਅਤੇ ਸੁਕਰਾਤ ਦਾ ਉਸਤਾਦ ਮੰਨਿਆ ਜਾਂਦਾ ਹੈ । ਇਸ ਦਾ ਵਿਚਾਰ ਹੈ ਕਿ ਹਵਾ ਦੇ ਗਾੜ੍ਹਾ ਹੋਣ ਨਾਲ ਸਰਦੀ ਪੈਦਾ ਹੋਈ ਤੇ ਹਵਾ ਦੇ ਪਤਲਾ ਹੋਣ ਨਾਲ ਗਰਮੀ ਹੋਂਦ ਵਿਚ ਆਈ । ਫਿਰ ਠੰਢ ਅਤੇ ਗਰਮੀ ਤੋਂ ਸਾਰੀ ਉਤਪਤੀ ਦੇ ਵਿਕਾਸ ਦਾ ਅਮਲ ਹੋਇਆ । ਹਵਾ ਵੀ ਇਸ ਦੇ ਖ਼ਿਆਲ ਅਨੁਸਾਰ ਬਹੁਤ ਜ਼ਰੂਰੀ ਤੱਤ ਹੈ । ਇਸ ਦਾ ਵਿਸ਼ਵਾਸ ਹੈ ਕਿ ਜੀਵ ਚਿੱਕੜ ਤੋਂ ਪੈਦਾ ਹੋਏ ਸਨ । ਆਰਕੇਲਾਊਸ ਦਾਰਸ਼ਨਿਕ ਚਿੰਤਨ ਨੂੰ ਆਈਓਨੀਆ ਤੋਂ ਏਥਨਜ਼ ਲੈ ਆਇਆ । ਇਹ ਅੰਤਮ ਪ੍ਰਾਕਿਰਤਕ ਵਿਕਾਸਵਾਦੀ ਸੀ ।

**ਆਰਕੇਲਾਊਸ, ਕੈਪਾਡੋਸ਼ੀਆ ਦਾ** : ਇਹ ਰੋਮ ਵਿਰੁੱਧ ਜੰਗ ਵਿਚ ਮਿਥਰੀਡੇਟੀਜ਼ ਮਹਾਨ ਦਾ ਮਹਾਨ ਜਰਨੈਲ ਸੀ । ਇਸ ਨੂੰ 87 ਈ. ਪੂ. ਦੌਰਾਨ ਬੜੀ ਭਾਰੀ ਫ਼ੌਜ ਦੇ ਕੇ ਯੂਨਾਨ ਭੇਜਿਆ ਗਿਆ ਜਿਥੇ ਇਸ ਨੇ ਮਕਦੂਨੀਆ ਦੇ ਬਰੂੱਟਸ ਸੁਰਾ ਨਾਲ ਲਗਾਤਾਰ ਤਿੰਨ ਦਿਨ ਲੜਾਈ ਕਰ ਕੇ ਪਾਈਰੀਅਸ ਉਤੇ ਕਬਜ਼ਾ ਕਰ ਲਿਆ ਪਰ ਸੁੱਲਾ ਨੇ ਇਸ ਦੁਆਲੇ ਘੇਰਾ ਪਾ ਲਿਆ ਅਤੇ ਇਸ ਨੂੰ ਪਿੱਛੇ ਮੁੜਨਾ ਪਿਆ । ਕੈਰਨੀਆ ਦੇ ਸਥਾਨ ਤੇ 87 ਈ. ਪੂ. ਵਿਚ ਇਸ ਨੂੰ ਹਾਰ ਹੋਈ । ਮਿਥਰੀਡੇਟੀਜ਼ ਨੇ ਇਸ ਦੀ ਮਦਦ ਲਈ ਹੋਰ ਫ਼ੌਜ ਭੇਜੀ ਪਰ ਆਰਕਮਾਨਸ ਵਿਚ ਇਸ ਨੂੰ ਦੂਜੀ ਵਾਰ ਹਾਰ ਹੋਈ । ਲੜਾਈ ਖ਼ਤਮ ਹੋ ਜਾਣ ਤੇ ਆਰਕੇਲਾਊਸ ਨੂੰ ਜਦ ਇਹ ਪਤਾ ਲੱਗਾ ਕਿ ਮਿਥਰੀਡੇਟੀਜ਼ ਉਸ ਉਤੇ ਸ਼ੱਕ ਕਰਨ ਲੱਗ ਪਿਆ ਹੈ ਤਾਂ ਉਹ ਰੋਮ ਨਾਲ ਜਾ ਮਿਲਿਆ । ਇਸ ਤੋਂ ਮਗਰੋਂ ਇਸ ਦੇ ਜੀਵਨ ਦੀ ਕਿਸੇ ਘਟਨਾ ਬਾਰੇ ਕੁਝ ਪਤਾ ਨਹੀਂ ਲਗਦਾ ।

ਮਿਸਰ ਦਾ ਬਾਦਸ਼ਾਹ ਆਰਕੇਲਾਊਸ ਉਸ ਦਾ ਪੁੱਤਰ ਸੀ । ਉਸ ਨੇ 6 ਈ. ਪੂ. ਦੌਰਾਨ ਮਿਸਰ ਦੀ ਮਲਕਾ ਟਾਲਮੀ, ਔਲੀਟੀਜ਼ ਦੀ ਲੜਕੀ ਬੈਰੇਨਿਸ ਨਾਲ ਸ਼ਾਦੀ ਕੀਤੀ । ਉਸ ਨੇ ਸਿਰਫ਼ ਛੇ ਮਹੀਨੇ ਹੀ ਰਾਜ ਕੀਤਾ । ਆਲੂਸ ਗੈਬੀਨੀਅਸ ਨੇ 56 ਈ. ਪੂ. ਵਿਚ ਉਸ ਨੂੰ ਹਰਾ ਕੇ ਕਤਲ ਕਰ ਦਿੱਤਾ ।

ਕੈਪਾਡੋਸ਼ੀਆ ਦਾ ਬਾਦਸ਼ਾਹ ਆਰਕੇਲਾਊਸ, ਫ਼ਿਲਾਸਫ਼ਰ ਆਰਕੇਲਾਊਸ ਦਾ (ਜੋ ਅਨੈਕਸਾਗੋਰਸ ਦਾ ਚੇਲਾ ਸੀ) ਪੋਤਰਾ ਸੀ । ਉਸ ਨੂੰ 41 ਈ.ਪੂ. (ਕੁਝ ਵਿਦਵਾਨਾਂ ਅਨੁਸਾਰ 34 ਈ.ਪੂ. ਵਿਚ) ਮਾਰਕ ਐਂਟਨੀ ਨੇ ਕੈਪਾਡੋਸ਼ੀਆ ਦਾ ਬਾਦਸ਼ਾਹ ਬਣਾ ਦਿੱਤਾ ਪਰ ਐਕਟੀਅਮ ਦੀ ਲੜਾਈ ਮਗਰੋਂ ਆਰਕੇਲਾਊਸ ਐਂਟਨੀ ਦਾ ਸਾਥ ਛੱਡ ਗਿਆ । ਆਕਟੇਵੀਅਨ ਨੇ ਸਿਲੀਸ਼ੀਆ ਅਤੇ ਛੋਟੇ ਆਰਮੀਨੀਆ ਦਾ ਕੁਝ ਹਿੱਸਾ ਆਪਣੇ ਰਾਜ ਵਿਚ ਮਿਲਾ ਕੇ ਉਸ ਦੀਆਂ ਹੱਦਾਂ ਨੂੰ ਵਧਾ ਲਿਆ । ਬਾਦਸ਼ਾਹ ਬਣਨ ਤੇ ਟਿਬਰਿਅਸ ਨੇ ਉਸ ਤੇ ਬਗ਼ਾਵਤ ਕਰਨ ਦਾ ਇਲਜ਼ਾਮ ਲਾ ਕੇ ਉਸ ਨੂੰ ਕੈਦ ਕਰ ਦਿੱਤਾ ਅਤੇ ਉਹ ਸੰਨ 17 ਵਿਚ ਰੋਮ ਵਿਚ ਕੈਦ ਅੰਦਰ ਹੀ ਮਰ ਗਿਆ । ਇਸ ਤੋਂ ਮਗਰੋਂ ਕੈਪਾਡੋਸ਼ੀਆ ਨੂੰ ਰੋਮ ਦਾ ਹੀ ਇਕ ਸੂਬਾ ਬਣਾ ਲਿਆ ਗਿਆ ।

**ਆਰਕੈਸਟਰਾ** : ਯੂਨਾਨ ਦੇ ਲੋਕ ਰੰਗ-ਮੰਚ ਅਤੇ ਦਰਸ਼ਕਾਂ ਦੇ ਵਿਚਕਾਰ ਵਾਲੀ ਥਾਂ ਨੂੰ ਹੀ ਆਰਕੈਸਟ੍ਰਾ ਕਹਿੰਦੇ ਸਨ । ਆਰਕੈਸਟਰਾ ਸ਼ਬਦ ਦਾ ਅਰਥ ਨੱਚਣ ਵਾਲੀ ਥਾਂ ਵੀ ਹੈ । ਅੱਜਕੱਲ੍ਹ ਥੀਏਟਰ ਵਿਚ ਸਾਜ਼ਿੰਦਿਆਂ ਦੇ ਬੈਠਣ ਵਾਲੀ ਥਾਂ ਜਾਂ ਸਾਜ਼ ਵਜਾਉਣ ਵਾਲਿਆਂ ਦੇ ਸਮੂਹ ਨੂੰ ਵੀ ਆਰਕੈਸਟਰਾ ਕਹਿ ਦਿੱਤਾ ਜਾਂਦਾ ਹੈ । ਇਨ੍ਹਾਂ ਵਿਚੋਂ ਦੂਜੀ ਰਾਇ ਮੁਤਾਬਕ ਆਰਕੈਸਟਰਾ ਸਿਰਫ਼ ਉਸ ਸਾਜ਼-ਸਮੂਹ ਨੂੰ ਕਿਹਾ ਜਾਂਦਾ ਹੈ ਜਿਸ ਨਾਲ ਪੱਛਮੀ ਕਲਾਸੀਕਲ ਸੰਗੀਤ ਓਪੇਰੇ ਜਾਂ ਸਿੰਫ਼ਨੀ ਦੇ ਰੂਪ ਵਿਚ ਵਜਾਇਆ ਜਾਂਦਾ ਹੈ। ਸ਼ੁਰੂ ਵਿਚ ਮੋਜ਼ਾਰਟ ਤੇ ਹੇਡਨ ਨੇ ਆਰਕੈਸਟਰਾ ਨੂੰ ਜੋ ਰੂਪ ਦਿੱਤਾ ਸੀ, ਉਸ ਵਿਚ ਕਾਫ਼ੀ ਵਾਧਾ ਹੋਣ ਮਗਰੋਂ ਉਹ ਅਜੋਕੇ ਆਰਕੈਸਟਰਾ ਦੇ ਰੂਪ ਵਿਚ ਆਇਆ ਹੈ ।

ਅਜੋਕੇ ਆਰਕੈਸਟਰਾ ਵਿਚ ਹੇਠ ਲਿਖੀਆਂ ਛੇ ਕਿਸਮਾਂ ਦੇ ਸਾਜ਼ ਸ਼ਾਮਲ ਹਨ :-

1. ਤਾਰ ਵਾਲੇ ਸਾਜ਼ - ਪਹਿਲੀ ਅਤੇ ਦੂਜੀ ਵਾਇਲਨ, ਵਾਇਲਾਜ਼, ਵਾਇਲਨ ਸਿਲੋਜ਼ (Violin cellos) ਅਤੇ ਡਬਲ ਬਾਸਿਜ਼ (Double basses) ।

2. ਬੰਸਰੀਆਂ - ਇਨ੍ਹਾਂ ਵਿਚ ਕਦੇ ਕਦੇ ਪਿਕੋਲੋ ਨੂੰ ਵੀ ਸ਼ਾਮਲ ਕਰ ਲਿਆ ਜਾਂਦਾ ਹੈ ।

3. ਫੂਕ ਨਾਲ ਵੱਜਣ ਵਾਲੇ ਲੱਕੜੀ ਦੇ ਸਾਜ਼ - ਇਸ ਦੇ ਅੱਗੇ ਇਹ ਦੋ ਹਿੱਸੇ ਹਨ : ਪਹਿਲਾ ਓਬੀਜ਼, ਟੈਨਰਜ਼ ਅਤੇ ਬਾਸਿਜ਼, ਕਾਰ-ਐਂਗਲਾਈਜ਼ (Cor anglais), ਫ਼ੋਗੋਟੋ (Fagotto) ਜਾਂ ਬੈਸੂਨ (Bassoon) ਅਤੇ ਕੰਟਰਾ-ਫ਼ੋਗੋਟੋ (Contra Fagotto) ਜਾਂ ਡਬਲ ਬੈਸੂਨ (Double Bassoon) ਸਮੇਤ ; ਦੂਜਾ ਕਲਾਰਨਿਟ (Clarinet) ਆਪਣੇ ਟੈਨਰਜ਼ ਅਤੇ ਬਾਸਿਜ਼ ਸਮੇਤ ਜਿਨ੍ਹਾਂ ਵਿਚ ਬਸੈਟ ਹਾਰਨ, ਬਾਸ ਅਤੇ ਪੈਡਲ ਕਲਾਰਨਿਟ (Pedal Clarinet) ਸ਼ਾਮਲ ਹਨ । ਇਨ੍ਹਾਂ ਵਿਚ ਕਦੇ ਕਦੇ ਸੈਕਸੋਫ਼ੋਨ ਨੂੰ ਵੀ ਸ਼ਾਮਲ ਕਰ ਲਿਆ ਜਾਂਦਾ ਹੈ ।

4. ਪਿੱਤਲ ਦੇ ਸਾਜ਼ - ਇਨ੍ਹਾਂ ਵਿਚ ਹਾੱਰਨਜ਼ ਸ਼ਾਮਲ ਹਨ। ਇਸ ਸਮੂਹ ਨੂੰ ਮੁਕੰਮਲ ਕਰਨ ਲਈ ਕਦੇ ਕਦੇ ਇਸ ਵਿਚ ਟੈਨਰ, ਟੈਨਰ ਬਾਸ ਵੈਗਨਰ ਟੂਬਾਜ਼, ਟ੍ਰੰਪੈੱਟ ਜਾਂ ਕਾਰਨੈਟ, ਟ੍ਰੰਬੋਨਜ਼ (Trombones-ਟੈਨਰ, ਬਾਸ ਅਤੇ ਕੰਟਰਾ ਬਾਸ), ਟੂਬਾਸ (ਟੈਨਰ, ਬਾਸ ਅਤੇ ਕੰਟਰਾ ਬਾਸ) ਵੀ ਸ਼ਾਮਲ ਕਰ ਲਏ ਜਾਂਦੇ ਹਨ ।

5. ਇਸ ਤੋਂ ਮਗਰੋਂ ਚਮੜੇ ਨਾਲ ਮੜ੍ਹੇ ਢੋਲਾਂ ਦੀਆਂ ਕਈ ਕਿਸਮਾਂ ਦੀ ਵਾਰੀ ਆਉਂਦੀ ਹੈ । ਇਸ ਵਿਚ ਪਹਿਲਾਂ ਦੋ ਕੈਟਲ ਡ੍ਰੱਮ (Kettle drums) ਹੁੰਦੇ ਸਨ । ਉਸ ਤੋਂ ਪਿੱਛੋਂ ਕੈਟਲ ਡ੍ਰੱਮ ਤਿੰਨ ਹੋ ਗਏ ਜਿਨ੍ਹਾਂ

ਨੂੰ ਇਕ ਵੇਲੇ ਇਕ ਆਦਮੀ ਹੀ ਵਜਾਉਂਦਾ ਸੀ । ਇਸ ਤੋਂ ਇਲਾਵਾ ਇਕ ਬਾਸ ਡ੍ਰੱਮ, ਇਕ ਸਾਈਡ ਡ੍ਰੱਮ ਅਤੇ ਇਕ ਤਿਕੋਣ (Triangle) ਨੂੰ ਇਕ ਹੋਰ ਆਦਮੀ ਵਜਾਉਂਦਾ ਸੀ ।

6. ਅੱਜਕੱਲ੍ਹ ਆਰਕੈਸਟਰਾ ਵਿਚ ਹਾਰਪ ਨਾਂ ਦਾ ਸਾਜ਼ ਵੀ ਸ਼ਾਮਲ ਕਰ ਲਿਆ ਜਾਂਦਾ ਹੈ । ਉਂਜ ਤਾਂ ਇਨ੍ਹਾਂ ਸਾਜ਼ਾਂ ਨਾਲ ਹੀ ਆਰਕੈਸਟਰਾ ਮੁਕੰਮਲ ਹੋ ਜਾਂਦਾ ਹੈ ਪਰ ਫਿਰ ਵੀ ਕਈ ਛੋਟੇ-ਮੋਟੇ ਸਾਜ਼ ਸਮੇਂ ਸਮੇਂ ਇਨ੍ਹਾਂ ਨਾਲ ਸ਼ਾਮਲ ਕਰ ਲਏ ਜਾਂਦੇ ਹਨ ।

ਆਰਕੈਸਟਰਾ ਵਿਚ ਸਾਜ਼ਿੰਦਿਆਂ ਦੇ ਬੈਠਣ ਦੇ ਤਰੀਕੇ ਵਿਚ ਉਦੋਂ ਤੋਂ ਲੈ ਕੇ ਹੁਣ ਤੀਕ ਕਈ ਤਬਦੀਲੀਆਂ ਹੋ ਚੁੱਕੀਆਂ ਹਨ । ਅੱਜਕੱਲ੍ਹ ਡਾਇਰੈਕਟਰ ਦੇ ਨੇੜੇ ਤਾਰ ਵਾਲੇ ਸਾਜ਼ ਪਹਿਲਾਂ ਹੁੰਦੇ ਹਨ। ਇਸ ਤੋਂ ਮਗਰੋਂ ਫੂਕ ਨਾਲ ਵੱਜਣ ਵਾਲੇ ਸਾਜ਼ ਆਉਂਦੇ ਹਨ ਅਤੇ ਸਭ ਤੋਂ ਪਿੱਛੋਂ ਚਮੜੇ ਨਾਲ ਮੜ੍ਹੇ ਲੈਅ ਦੇਣ ਵਾਲੇ ਸਾਜ਼ ਹੁੰਦੇ ਹਨ । ਸਟੇਜ ਦੀ ਬਨਾਵਟ ਅਨੁਸਾਰ ਅਤੇ ਆਪਣੀ ਸੌਖ ਲਈ ਇਸ ਤਰਤੀਬ ਵਿਚ ਕੁਝ ਅਦਲਾ-ਬਦਲੀ ਵੀ ਕੀਤੀ ਜਾ ਸਕਦੀ ਹੈ ।

ਆਰਕੈਸਟਰਾ ਵਿਚ ਇਸ ਨਿਯਮ ਦਾ ਖ਼ਿਆਲ ਰੱਖਿਆ ਜਾਂਦਾ ਹੈ ਕਿ ਤਾਰ ਦੇ ਸਾਜ਼ਾਂ ਤੇ ਵਜਾਇਆ ਜਾਣ ਵਾਲਾ ਸੰਗੀਤ ਦਾ ਟੁਕੜਾ ਇਕ ਤੋਂ ਬਹੁਤੇ ਸਾਜ਼ਾਂ ਤੇ ਵੱਜ ਸਕਦਾ ਹੋਵੇ ਅਰਥਾਤ ਕਿਸੇ ਵੀ ਇਕ ਤਾਨ ਨੂੰ ਦਸ ਪੰਦਰਾਂ ਜਾਂ ਜ਼ਿਆਦਾ ਵਾਇਲਨਾਂ ਤੇ ਇਕੱਠਾ ਹੀ ਵਜਾਇਆ ਜਾ ਸਕਦਾ ਹੋਵੇ ਪਰ ਫੂਕ ਨਾਲ ਵਜਾਉਣ ਵਾਲੇ ਅਤੇ ਲੈਅ ਵਾਲੇ ਸਾਜ਼ਾਂ ਉਤੇ ਵੱਜਣ ਵਾਲਾ ਸੰਗੀਤ ਦਾ ਟੁਕੜਾ ਇਕ ਇਕ ਸਾਜ਼ ਉਤੇ ਹੀ ਵਜਾਇਆ ਜਾਂਦਾ ਹੈ ।

ਪਿਛਲੀਆਂ ਤਿੰਨ ਸਦੀਆਂ ਵਿਚ ਆਰਕੈਸਟਰਾ ਦਾ ਵਿਕਾਸ ਸਾਫ਼ ਦਿਖਾਈ ਦਿੰਦਾ ਹੈ ਪਰ ਸਤਾਰ੍ਹਵੀਂ ਸਦੀ ਤੋਂ ਪਹਿਲਾਂ ਅੱਜਕੱਲ੍ਹ ਦੇ ਆਰਕੈਸਟਰਾ ਵਰਗਾ ਸਾਜ਼ਾਂ ਦਾ ਸਮੂਹ ਲੱਭਣਾ ਵਿਅਰਥ ਹੋਵੇਗਾ । ਮੱਧ ਕਾਲ ਵਿਚ ਸਾਜ਼ ਵਜਾਉਣ ਦਾ ਪ੍ਰੋਗਰਾਮ ਲੋਕ ਖ਼ੁਸ਼ੀ ਦੇ ਮੌਕਿਆਂ ਤੇ ਕਰਦੇ ਸਨ ਅਤੇ ਕੁਝ ਰਾਜ ਦਰਬਾਰਾਂ ਵਿਚ ਵੀ ਸਾਜ਼ਿੰਦੇ ਪੱਕੇ ਤੌਰ ਤੇ ਨੌਕਰ ਰੱਖੇ ਹੁੰਦੇ ਸਨ ਜਿਹੜੇ ਕਿ ਪ੍ਰਾਰਥਨਾ ਤੇ ਮਨ-ਪਰਚਾਵੇ ਦੇ ਸਮੇਂ ਅਤੇ ਦੂਜੇ ਉਤਸਵਾਂ ਦੇ ਮੌਕੇ ਤੇ ਸਾਜ਼ਾਂ ਨੂੰ ਇਕੱਠੇ ਵਜਾਉਂਦੇ ਸਨ।

ਤਾਰ ਦੇ ਸਾਜ਼ਾਂ ਦੀ ਗਿਣਤੀ ਵਿਚ ਤਾਂ ਅਕਸਰ ਘਾਟਾ ਵਾਧਾ ਕੀਤਾ ਜਾ ਸਕਦਾ ਹੈ ਪਰ ਫੂਕ ਅਤੇ ਲੈਅ ਦੇ ਸਾਜ਼ ਵਜਾਉਣ ਵਾਲਿਆਂ ਦੀ ਗਿਣਤੀ ਸੰਗੀਤ ਰਚਨ ਵਾਲੇ ਦੀ ਕਿਰਤ ਵਿਚ ਦਿੱਤੀ ਹੋਈ ਗਿਣਤੀ ਅਨੁਸਾਰ ਹੀ ਹੋਣੀ ਚਾਹੀਦੀ ਹੈ ।

-ਐਨ. ਕੇ. ਸ਼ਰਮਾ

**ਆਰਕੈਨਜ਼ਾਸ** : ਸੰਯੁਕਤ ਰਾਜ ਅਮਰੀਕਾ ਦਾ ਇਹ ਦੱਖਣੀ ਕੇਂਦਰੀ ਰਾਜ ਹੈ । ਇਸ ਦੇ ਉੱਤਰ ਵਿਚ ਮਿਜ਼ੂਰੀ, ਪੱਛਮ ਵਿਚ ਟੈਕਸਾਸ ਅਤੇ ਓਕਲਾਹੋਮਾ, ਦੱਖਣ ਵਿਚ ਲੂਈਜ਼ਿਆਨਾ ਅਤੇ ਪੂਰਬ ਵਿਚ ਮਿਸਿਸਿਪੀ, ਦਰਿਆਓਂ ਪਾਰ ਟੈਨਿਸੀ ਅਤੇ ਮਿਸਿਸਿਪੀ ਰਾਜ ਹਨ। ਇਸ ਰਾਜ ਦਾ ਖੇਤਰਫਲ 134,875 ਵ. ਕਿ. ਮੀ. ਅਤੇ ਆਬਾਦੀ 23,72,000 (1991 ਅੰਦ.) ਹੈ। ਲਿਟਲ ਰਾਕ ਇਸ ਦੀ ਰਾਜਧਾਨੀ ਹੈ। ਇਸ ਰਾਜ ਦਾ ਇਹ ਨਾਂ ਇਥੋਂ ਦੇ ਆਰਕੈਨਜ਼ਾਸ ਇੰਡੀਅਨ ਲੋਕਾਂ ਦੇ ਨਾਂ ਤੇ ਪਿਆ ਹੈ । ਇਕ ਸਮੇਂ ਤੇ ਇਸ ਰਾਜ ਨਾਂ 'ਬੀਅਰ ਸਟੇਟ' ਵੀ ਪ੍ਰਚੱਲਤ ਰਿਹਾ ਹੈ । 16 ਜੂਨ, 1836 ਦੇ ਦਿਨ ਇਹ 25 ਵੇਂ ਰਾਜ ਦੇ ਤੌਰ ਤੇ ਸੰਯੁਕਤ ਰਾਜ ਅਮਰੀਕਾ ਦੇ ਰਾਜਾਂ ਦੇ ਸੰਘ ਵਿਚ ਸ਼ਾਮਲ ਹੋਇਆ। ਸੰਨ 1923 ਵਿਚ ਇਸ ਦਾ ਨਾਂ 'ਵੰਡਰ ਸਟੇਟ' ਰੱਖਿਆ ਗਿਆ।

ਭੂ-ਆਕ੍ਰਿਤੀ ਵਿਗਿਆਨ

**ਧਰਾਤਲ** – ਕਈ ਤਰ੍ਹਾਂ ਦੀ ਧਰਾਤਲੀ ਨੁਹਾਰ ਦੇ ਬਾਵਜੂਦ ਇਸਨੂੰ ਮੋਟੇ ਤੌਰ ਤੇ ਦੋ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ । ਨੀਵੇਂ ਮੈਦਾਨੀ ਖੇਤਰ ਅਤੇ ਉੱਚੇ ਪਠਾਰ ਇਸ ਰਾਜ ਦੇ ਮੁੱਖ ਧਰਾਤਲੀ ਵਖਰੇਵੇਂ ਹਨ । ਰਾਜ ਦੇ ਪੱਛਮ ਅਤੇ ਉੱਤਰ ਵਾਲੇ ਪਾਸੇ ਪਹਾੜ ਹਨ ਜਿਹੜੇ ਆਰਕੈਨਜ਼ਾਸ ਦਰਿਆ ਦੇ ਵਹਿਣ ਕਾਰਨ ਦੋ ਹਿੱਸਿਆਂ (ਉੱਤਰ ਅਤੇ ਦੱਖਣ) ਵਿਚ ਵੰਡੇ ਜਾਂਦੇ ਹਨ। ਉੱਤਰੀ ਪਹਾੜੀ ਖੇਤਰ ਨੂੰ ਓਜ਼ਾਰਕ ਪਠਾਰ ਆਖਦੇ ਹਨ । ਇਹ ਮਿਜ਼ੂਰੀ ਦੀ ਹੱਦ ਤੋਂ ਲੈ ਕੇ ਉੱਤਰੀ ਆਰਕੈਨਜ਼ਾਸ ਤੀਕ ਪਸਰੇ ਪਏ ਹਨ । ਇਨ੍ਹਾਂ ਦਾ ਸਭ ਤੋਂ ਨੀਵਾਂ ਹਿੱਸਾ ਵੀ 303 ਮੀ. ਤੋਂ 450 ਮੀ. (1000 ਤੋਂ 1500) ਤੱਕ ਉੱਚਾ ਹੈ । ਇਹ ਆਮ ਤੌਰ ਤੇ ਉਬੜ ਖਾਬੜ ਖੇਤਰ ਹੈ । ਸਿਰਫ਼ ਸਪਰਿੰਗਫੀਲਡ ਵਾਲਾ ਹੀ ਕੁਝ ਹਿੱਸਾ ਪੱਧਰਾ ਹੈ । ਦੱਖਣ ਵੱਲ ਬੋਸਟਨ ਪਹਾੜ ਹਨ ਇਹ ਵੀ ਉਘੜ-ਦੁਘੜੇ ਹਨ । ਇਨ੍ਹਾਂ ਪਹਾੜਾਂ ਨੇ ਪੂਰਬ ਤੋਂ ਪੱਛਮ ਵਿਚ 320 ਕਿ. ਮੀ. ਦਾ ਖੇਤਰ ਰੋਕਿਆ ਹੋਇਆ ਹੈ । ਇਨ੍ਹਾਂ ਪਹਾੜਾਂ ਦੇ ਉੱਚੇ ਤੋਂ ਉੱਚੇ ਹਿੱਸੇ ਵਿਚ 150 ਮੀ. ਤੋਂ 424 ਮੀ. ਤਕ ਡੂੰਘੀਆਂ ਘਾਟੀਆਂ ਹਨ । ਉੱਤਰ ਵੱਲ ਇਹ ਉੱਚੇ ਹਨ ਤੇ ਦੱਖਣ ਵਿਚ ਆਰਕੈਨਜ਼ਾਸ ਦਰਿਆਈ ਵਾਦੀ ਵੱਲ ਢਲਾਣੂ ਹਨ ।

ਇਨ੍ਹਾਂ ਦੋਹਾਂ ਪਰਬਤਾਂ ਵਿਚਾਲੇ 48 ਤੋਂ 64 ਕਿ. ਮੀ. ਚੌੜੀ ਘਾਟੀ ਹੈ। ਇਹ ਵਾਦੀ ਵੀ ਸਮੁੰਦਰ ਤਲ ਤੋਂ 90 ਮੀ. ਤੋਂ 185 ਮੀ. (300 ਤੋਂ 600 ਫੁੱਟ) ਉੱਚੀ ਹੈ । ਵਾਦੀ ਵਾਲੇ ਹਿੱਸੇ ਦੇ ਆਸ ਪਾਸ ਆਰਕੈਨਜ਼ਾਸ ਦੀਆਂ ਉੱਚੀਆਂ ਸਿਖ਼ਰਾਂ ਹਨ । ਇਨ੍ਹਾਂ ਵਿਚੋਂ ਮਾਉਂਟ ਨੀਬੋ, ਪਾਟੀ ਜਾਨ ਤੇ ਮਾਉਂਟ ਮੈਗਜ਼ੀਨ ਵਰਣਨਯੋਗ ਸਿਖ਼ਰਾਂ ਹਨ ।

ਆਰਕੈਨਜ਼ਾਸ ਵਾਦੀ ਤੋਂ ਪਾਰ ਦੱਖਣ ਵਿਚ ਵਾਸ਼ਾਟਾ ਪਹਾੜ ਹਨ । ਇਹ ਵੀ ਅੱਗੋਂ ਦੋ ਹਿੱਸਿਆਂ ਵਿਚ ਵੰਡੇ ਹੋਏ ਹਨ । ਇਹ ਪਰਬਤੀ ਸਿਲਸਿਲਾ 80 ਤੋਂ 96 ਕਿ. ਮੀ. ਵਿਚ ਫੈਲਿਆ ਹੋਇਆ ਹੈ ਤੇ ਅੱਗੇ ਓਕਲਾਹੋਮਾ ਰਾਜ ਵਿਚ ਚਲਾ ਜਾਂਦਾ ਹੈ ।

ਖਾੜੀ ਦੇ ਤੱਟੀ ਖੇਤਰ ਵਿਚ ਮਿਸਿਸਿਪੀ ਜਲੋਢ ਮਿੱਟੀ ਵਾਲਾ ਨੀਵਾਂ ਮੈਦਾਨ ਹੈ । ਇਹ ਇਸ ਰਾਜ ਦੀ ਦੂਜੀ ਭੂਗੋਲਿਕ ਨੁਹਾਰ ਬਣਾਉਂਦਾ ਹੈ । ਇਹ ਮਿਸਿਸਿਪੀ ਤੇ ਸੇਂਟ ਫਰਾਂਸਿਸ ਦਰਿਆਵਾਂ ਦਾ ਡੈਲਟਾ ਹੈ ਜਿਹੜਾ ਪੱਛਮ ਵਿਚ ਲਿਟਲ ਰਾਕ ਪਰਬਤਾਂ ਦੇ ਸਿਰੇ ਤੀਕ ਫੈਲਿਆ ਪਿਆ ਹੈ । ਇਸ ਡੈਲਟਾਈ ਖੇਤਰ ਵਿਚ ਅਕਸਰ ਹੜ੍ਹ ਆਉਂਦੇ ਹਨ ।

**ਜਲਵਾਯੂ** – ਆਰਕੈਨਜ਼ਾਸ ਰਾਜ ਵਿਚ ਲੰਬੀਆਂ ਗਰਮੀਆਂ ਤੇ ਥੋੜ੍ਹੇ ਸਮੇਂ ਦੀਆਂ ਨਿੱਘੀਆਂ ਸਰਦੀਆਂ ਹਨ । ਰਾਜ ਵਿਚ ਔਸਤ ਸਾਲਾਨਾ ਤਾਪਮਾਨ 61.4° ਫਾ. ਹੈ ਪਰ ਪਰਬਤਾਂ ਉੱਤੇ ਗਰਮੀ ਤੇ ਸਰਦੀ ਦੋਹਾਂ ਮੌਸਮਾਂ ਵਿਚ ਤਾਪਮਾਨ ਘੱਟ ਹੁੰਦਾ ਹੈ । ਰਾਜ ਵਿਚ ਵਰਖਾ ਸਰਦੀਆਂ ਤੋਂ ਇਲਾਵਾ ਬਸੰਤ ਵਿਚ ਵੀ ਹੁੰਦੀ ਹੈ । ਔਸਤ ਸਾਲਾਨਾ ਵਰਖਾ 120 ਸੈਂ. ਮੀ. (48.25") ਹੈ । ਬਰਫ਼ ਵੀ ਪੈਂਦੀ ਹੈ । ਪਹਾੜਾਂ ਉੱਤੇ ਇਹ 26 ਸੈਂ. ਮੀ. (10.4") ਤੇ ਮੈਦਾਨਾਂ ਵਿਚ ਇਸ ਨਾਲੋਂ ਅੱਧੀ ਹੁੰਦੀ ਹੈ ।

**ਬਨਸਪਤੀ ਅਤੇ ਜੀਵ-ਜੰਤੂ** – ਰਾਜ ਵਿਚ ਕਈ ਤਰ੍ਹਾਂ ਦੀ ਬਨਸਪਤੀ ਮਿਲਦੀ ਹੈ । ਇਥੇ 26,000 ਦੇ ਕਰੀਬ ਪੌਦਿਆਂ ਦੀਆਂ ਵੰਨਗੀਆਂ ਮਿਲਦੀਆਂ ਹਨ । ਇਥੇ ਕਈ ਤਰ੍ਹਾਂ ਦੀਆਂ ਝਾੜੀਆਂ, ਫੁੱਲ ਤੇ ਦਰਖਤ ਮਿਲਦੇ ਹਨ ।

ਆਰਕੈਨਜ਼ਾਸ ਵਿਚ ਸ਼ਿਕਾਰੀ ਪੰਛੀਆਂ ਦੀ ਕੋਈ ਘਾਟ ਨਹੀਂ। ਇਥੇ ਪਾਣੀਆਂ ਵਿਚ ਰਹਿੰਦੇ ਪੰਛੀ ਅਤੇ 300 ਦੇ ਕਰੀਬ ਸਥਾਨਕ

ਜਾਤੀਆਂ ਸ਼ਿਕਾਰੀਆਂ ਦੀ ਖਿੱਚ ਹਨ । ਝੀਲਾਂ ਅਤੇ ਦਰਿਆਵਾਂ ਵਿਚ ਮੱਛੀਆਂ ਅਕਸਰ ਮਿਲਦੀਆਂ ਹਨ ।

ਹੋ ਗਈ । ਕੁਝ ਖੇਤਰ ਸਪੇਨੀਆਂ ਅਤੇ ਫ਼ਰਾਂਸੀਸੀਆਂ ਹੇਠ ਅਦਲ ਬਦਲ ਪਿਛੋਂ 1803 ਵਿਚ ਸੰਯੁਕਤ ਰਾਜ ਅਮਰੀਕਾ ਹੇਠ ਆ ਗਿਆ ।



ਆਰਕੈਨਜ਼ਾਸ ਦੀ ਲਿਟਲ ਰਾਕ ਵਿਚਲਾ ਸੰਸਦੀ ਭਵਨ

### ਇਤਿਹਾਸ

ਇਸ ਖੇਤਰ ਦੀ ਖੋਜ 1541-42 ਵਿਚ ਸੋਨੇ ਦੀ ਖੋਜ ਲਈ ਨਿਕਲੇ ਸਪੇਨੀ ਟੋਲੇ ਨੇ ਕੀਤੀ ਸੀ । ਇਸ ਟੋਲੇ ਦਾ ਆਗੂ ਹਰਨਾਨਡੋ ਡੀ ਸੋਟੋ ਇਧਰ ਪਹੁੰਚਣ ਵਾਲਾ ਯੂਰਪੀਨ ਖੋਜੀ ਸੀ । ਇਸਨੇ 1541-42 ਦੀਆਂ ਸਰਦੀਆਂ ਇਥੇ ਬਿਤਾਈਆਂ ਤੇ ਪੂਰਬੀ ਆਰਕੈਨਜ਼ਾਸ ਦੀ ਖੋਜ ਜਾਰੀ ਰੱਖੀ । ਸੋਨਾ ਨਾ ਮਿਲਣ ਕਾਰਨ ਸਪੇਨੀਆਂ ਨੇ ਇਸ ਖੇਤਰ ਦੀ ਖੋਜ ਆਉਣ ਵਾਲੇ ਸਮਿਆਂ ਵਿਚ ਮੁਲਤਵੀ ਕਰ ਛੱਡੀ । ਪਿੱਛੋਂ 1673 ਈ. ਵਿਚ ਫ਼ਰਾਂਸੀਸੀ ਖੋਜੀ ਮਾਰਕੈੱਟ (Marquette) ਅਤੇ ਜਾਲੀਐਟ (Jolliet) ਮਿਸਿਸਿਪੀ ਰਸਤਿਓਂ ਆਰਕੈਨਜ਼ਾਸ ਵਿਚ ਡ ਟਾਇਟੀ (de Toiti) ਵੀ ਆਇਆ । ਇਹ ਫ਼ਰਾਂਸੀਸੀ ਖੋਜੀ ਆਪਣੇ ਸਾਥੀਆਂ ਨੂੰ ਆਰਕੈਨਜ਼ਾਸ ਦੇ ਲੋਕਾਂ ਨਾਲ ਮੇਲ ਜੋਲ ਵਧਾਉਣ ਅਤੇ ਵਪਾਰਕ ਚੌਂਕੀ ਦੀ ਸਥਾਪਨਾ ਕਰਨ ਲਈ ਇਥੇ ਹੀ ਛਡ ਗਏ । ਸੰਨ 1718 ਵਿਚ ਫ਼ਰਾਂਸੀਸੀਆਂ ਅਧੀਨ ਹੀ ਜ਼ਾਨ ਲਾਅ ਨੇ ਆਰਕੈਨਜ਼ਾਸ ਚੌਂਕੀ ਦੀ ਸਥਾਪਨਾ ਦੀ ਅਸਫ਼ਲ ਕੋਸ਼ਿਸ਼ ਕੀਤੀ । ਪਿੱਛੋਂ ਲਾ ਹਾਰਪੇ ਆਰਕੈਨਜ਼ਾਸ ਦਰਿਆ ਤਕ ਆਇਆ ਤੇ 1722 ਈ. ਵਿਚ ਲਿਟਲ ਰਾਕ ਸ਼ਹਿਰ ਵਾਲੀ ਜਗ੍ਹਾ ਦਾ ਦੌਰਾ ਵੀ ਕਰ ਲਿਆ । ਇਸਨੇ ਆਰਕੈਨਜ਼ਾਸ ਚੌਂਕੀ ਦੀ ਸਥਾਪਨਾ ਕੀਤੀ । ਸੰਨ 1766 ਵਿਚ ਵਾਈਟ ਦਰਿਆ ਦੇ ਕੰਢੇ ਬਸਤੀ ਕਾਇਮ ਕੀਤੀ ਗਈ । ਸੰਨ 1797 ਵਿਚ ਹੈਲੇਨਾ ਵਿਖੇ ਬਸਤੀ ਬਣਾਈ ਗਈ । ਸੰਨ 1799 ਈ. ਤਕ ਇਸ ਖੇਤਰ ਦੀ ਵਸੋਂ 300 ਦੇ ਲਗਭਗ

ਸੰਨ 1812 ਵਿਚ ਮਿਜ਼ੂਰੀ ਖੇਤਰ ਹੇਠ ਹੀ ਇਸ ਨੂੰ ਵੱਖਰਾ ਡਿਸਟ੍ਰਿਕਟ ਬਣਾਇਆ ਗਿਆ । ਸੰਨ 1817 ਵਿਚ ਫੋਰਟ ਸਮਿਥ ਚੌਕੀ ਦੀ ਸਥਾਪਨਾ ਕੀਤੀ ਗਈ । ਸੰਨ 1819 ਵਿਚ ਇਸ ਨੂੰ ਮਿਜ਼ੂਰੀ ਨਾਲੋਂ ਵੱਖਰਾ ਖੇਤਰ ਮੰਨ ਲਿਆ ਗਿਆ । ਸੰਨ 1821 ਵਿਚ ਲਿਟਲ ਰਾਕ ਸ਼ਹਿਰ ਵਿਚ ਇਥੋਂ ਦੀ ਸਰਕਾਰ ਦੀ ਬੈਠਕ ਹੋਈ । ਸੰਨ 1836 ਵਿਚ ਇਸਨੂੰ ਵਖਰੇ ਰਾਜ ਦਾ ਦਰਜਾ ਮਿਲਿਆ। ਉਸ ਸਮੇਂ ਰਾਜਾਂ ਦੇ ਸੰਘ ਵਿਚ ਮਿਲਣ ਵਾਲਾ ਇਹ 25ਵਾਂ ਰਾਜ ਸੀ। ਇਸ ਪਿੱਛੋਂ ਇਸ ਦੀ ਤਰੱਕੀ ਦਾ ਰਾਹ ਖੁਲ੍ਹ ਗਿਆ ।

### ਆਰਥਿਕਤਾ

**ਖਣਿਜ –** ਪੈਟਰੋਲ, ਕੋਲਾ ਤੇ ਕੁਦਰਤੀ ਗੈਸ ਇਥੋਂ ਦੇ ਵਰਣਨਯੋਗ ਖਣਿਜ ਹਨ । ਆਰਕੈਨਜ਼ਾਸ ਵਾਦੀ ਵਿਚ ਕੋਲੇ ਦੀਆਂ ਪਰਤਾਂ ਮਿਲਦੀਆਂ ਹਨ। ਇਥੇ ਸਾਲ ਭਰ ਵਿਚ 1 ਮਿਲੀਅਨ ਟਨ ਕੋਲਾ ਕੱਢਿਆ ਜਾਂਦਾ ਹੈ । ਕੁਦਰਤੀ ਗੈਸ ਫੋਰਟ ਸਮਿਥ ਵਿਚੋਂ 1688 ਈ. ਵਿਚ ਮਿਲੀ ਸੀ । ਸੰਨ 1901 ਵਿਚ ਪਹਿਲਾ ਖੂਹ ਖੋਦਿਆ ਗਿਆ । ਮੈਨਜ਼ਫੀਲਡ ਦੇ ਖੂਹਾਂ ਦੇ ਊਰਜਾ ਉਤਪਾਦਨਾਂ ਕਰਕੇ ਫੋਰਟ ਸਮਿਥ ਸ਼ਹਿਰ ਦੀਆਂ ਸੱਨਅਤਾਂ ਉੱਨਤ ਹੋਈਆਂ ਹਨ । ਸੰਨ 1921 ਵਿਚ ਇਹ ਪੈਟਰੋਲ ਉਤਪਾਦਕ ਵੀ ਬਣਿਆ । ਦੱਖਣੀ-ਪੱਛਮੀ ਖੇਤਰ ਵਿਚ ਹੀਰੇ ਵੀ ਮਿਲਦੇ ਹਨ । ਇਥੋਂ ਦੇ ਨਿਊਕਲੀ ਊਰਜਾ ਸਟੇਸ਼ਨ ਬਿਜਲੀ ਪੈਦਾ ਕਰਦੇ ਹਨ ।

**ਖੇਤੀਬਾੜੀ –** ਸੰਨ 1960 ਤੱਕ ਇਹ ਕਪਾਹ ਪੈਦਾ ਕਰਨ ਵਾਲਾ ਖੇਤਰ ਸੀ । ਇਸ ਪਿੱਛੋਂ ਸੋਇਆਬੀਨ, ਝੋਨੇ ਦੀ ਪੈਦਾਵਾਰ ਵੀ ਸ਼ੁਰੂ ਕੀਤੀ ਗਈ। ਸੰਨ 1991 ਵਿਚ ਇਥੇ 46,000 ਫਾਰਮ ਸਨ ।

**ਸੱਨਅਤਾਂ –** ਇਥੇ ਸੱਨਅਤਾਂ ਵੀ ਉੱਨਤ ਹਨ । ਖਾਣ-ਪੀਣ ਦੀਆਂ ਚੀਜ਼ਾਂ, ਬਿਜਲੀ ਦਾ ਸਾਮਾਨ, ਇਮਾਰਤੀ ਲੱਕੜ ਆਦਿ ਦੀ ਪ੍ਰਾਸੈਸਿੰਗ ਕੀਤੀ ਜਾਂਦੀ ਹੈ । ਸੰਨ 1991 ਵਿਚ ਰਾਜ ਵਿਚ ਸੱਨਅਤੀ ਕਾਮਿਆਂ ਦੀ ਗਿਣਤੀ ਅੰਦਾਜ਼ਨ 1,082,000 ਸੀ ।

ਇਸ ਰਾਜ ਵਿਚ ਸੈਰ ਸਪਾਟਾ ਵੀ ਇਥੋਂ ਦੀ ਆਰਥਿਕਤਾ ਦਾ ਆਧਾਰ ਹੈ । ਗਰਮ ਪਾਣੀ ਦੇ ਚਸ਼ਮਿਆਂ ਵਾਲਾ ਨੈਸ਼ਨਲ ਪਾਰਕ ਵਾਲਾ ਅਸਥਾਨ ਰਾਜ ਦੀ ਇਕੋ ਇਕ ਵਰਣਨਯੋਗ ਸੈਰਗਾਹ ਹੈ । ਇਥੇ ਕਈ ਹੋਟਲ ਹਨ ।

**ਆਵਾਜਾਈ ਦੇ ਸਾਧਨ –** ਇਸ ਰਾਜ ਵਿਚ 5 ਮੁੱਖ ਰੇਲ ਮਾਰਗ ਇਸ ਨੂੰ ਹੋਰਨਾਂ ਖੇਤਰਾਂ ਨਾਲ ਜੋੜਦੇ ਹਨ । ਸੰਨ 1991 ਵਿਚ ਇਥੇ 5143 ਕਿ. ਮੀ., 3169 ਮੀਲ, ਲੰਬੀ ਰੇਲ ਪਟੜੀ ਸੀ । ਰਾਜ ਵਿਚ 14,450 ਕਿ. ਮੀ (82,683 ਮੀਲ) ਲੰਬੀਆਂ ਸੜਕਾਂ ਹਨ । ਹਵਾਈ ਸੇਵਾਵਾਂ ਦੀ ਸਹੂਲਤ ਲਈ 1992 ਵਿਚ 175 ਹਵਾਈ ਅੱਡੇ ਸਨ । ਆਰਕੈਨਜ਼ਸ ਕਰ ਮੇਕਾਲਨ ਦਰਿਆਈ ਪ੍ਰਣਾਲੀ ਇਸ ਰਾਜ ਨੂੰ ਮਿਸਿਸਪੀ ਦਰਿਆਈ ਮਾਰਗ ਨਾਲ ਜੋੜ ਕੇ ਸਮੁੰਦਰ ਵੱਲ ਲੈ ਜਾਂਦੀ ਹੈ ।

ਲੋਕ

ਆਰਕੈਨਜ਼ਾਸ ਵਿਚ ਖ਼ਾਨਾਜੰਗੀ ਤੋਂ ਪਹਿਲਾਂ ਲੋਕ ਕੈਂਟਕੀ ਤੇ ਟੈਨਿਸੀ ਤੋਂ ਆ ਕੇ ਵਸਦੇ ਰਹੇ ਹਨ । ਸੰਨ 1860 ਵਿਚ ਇਥੇ 25 ਫ਼ੀ ਸਦੀ ਹਬਸ਼ੀ ਲੋਕ ਰਹਿੰਦੇ ਸਨ । ਵੀਹਵੀਂ ਸਦੀ ਵਿਚ ਹਬਸ਼ੀਆਂ ਦੀ ਗਿਣਤੀ ਪਹਿਲਾਂ ਨਾਲੋਂ ਘੱਟ ਗਈ ।

ਉਪਜਾਊ ਖੇਤਰਾਂ ਵਿਚ ਵਸੋਂ ਦੀ ਘਣਤਾ ਵਧੇਰੇ ਹੈ । ਲਿਟਲ ਰਾਕ ਇਥੋਂ ਦਾ ਵੱਡਾ ਸ਼ਹਿਰ ਹੈ ਜਿਸ ਦੀ 1990 ਵਿਚ 175,795 ਆਬਾਦੀ ਸੀ । ਫੋਰਟ ਸਮਿਥ, ਨਾਰਥ ਲਿਟਲ ਰਾਕ, ਪਾਈਨ ਬਲੱਫ਼, ਹਾੱਟ ਸਪਰਿੰਗਜ਼, ਪੱਛਮੀ ਮੈਮਫਿਸ ਇਥੋਂ ਦੇ ਵੱਡੇ ਸ਼ਹਿਰ ਹਨ ।

ਹ. ਪੁ.- ਐਨ. ਬ੍ਰਿ. ਮੈ. 29:319; ਸਟੇ. ਯੀ. ਬੁ. -1994; ਕੋਲ. ਐਨ. 1:185

**ਆਰਗਨ** : ਇਹ ਪੱਛਮੀ ਸੰਗੀਤ ਵਿਚ ਸਭ ਤੋਂ ਵੱਡਾ ਅਤੇ ਬਣਤਰ ਪੱਖੋਂ ਬਹੁਤ ਹੀ ਗੁੰਝਲਦਾਰ ਸਾਜ਼ ਹੈ ਜਿਸ ਨੂੰ ਇਕ ਆਦਮੀ ਹੀ ਵਜਾਉਂਦਾ ਹੈ । ਆਰਗਨ ਵਿਚ ਹਰਮੋਨੀਅਮ ਵਾਂਗ ਇਕ ਸੁਰ-ਪੱਟੀ ਹੁੰਦੀ ਹੈ । ਇਸ ਦੇ ਪੱਖੇ ਨਾਲ ਇਸ ਦੀਆਂ ਸੁਰ-ਨਾਲੀਆਂ ਵਿਚ ਹਵਾ ਭਰਕੇ ਇਸ ਨੂੰ ਵਜਾਇਆ ਜਾਂਦਾ ਹੈ । ਇਸ ਵਿਚ ਬਹੁਤ ਸਾਰੀਆਂ ਸੁਰ-ਨਾਲੀਆਂ ਇਸ ਕਮਾਲ ਨਾਲ ਲਾਈਆਂ ਹੁੰਦੀਆਂ ਹਨ ਕਿ ਉਹ ਸਾਜ਼ਿੰਦੇ ਦੇ ਕੰਟਰੋਲ ਹੇਠ ਆ ਜਾਂਦੀਆਂ ਹਨ ।

ਆਰਗਨ ਦੀਆਂ ਕਈ ਕਿਸਮਾਂ ਅਤੇ ਕਈ ਰੂਪ ਹਨ । ਇਸ ਲਈ ਇਕ ਨਮੂਨੇ ਦੇ ਆਰਗਨ ਦੀਆਂ ਵਿਸ਼ੇਸ਼ਤਾਈਆਂ ਨੂੰ ਕਿਸੇ ਨਿਸ਼ਚਿਤ ਰੂਪ ਵਿਚ ਲਿਖਣਾ ਔਖਾ ਹੈ ।

ਸਾਇਰਿੰਕਸ ਨਾਂ ਦੇ ਪੁਰਾਣੇ ਪੱਛਮੀ ਸਾਜ਼ ਨੂੰ ਕਿਸੇ ਹੱਦ ਤੀਕ ਆਰਗਨ ਦਾ ਮੁੱਢਲਾ ਰੂਪ ਸਮਝਿਆ ਜਾ ਸਕਦਾ ਹੈ । ਲੇਖਕਾਂ ਦੀ ਇਹ ਵੀ ਰਾਇ ਹੈ ਕਿ ਪੂਰਵ-ਇਤਿਹਾਸ ਕਾਲ ਦੇ ਆਰਗਨ ਦੀਆਂ ਵਿਸ਼ੇਸ਼ਤਾਈਆਂ ਈਸਾਈਆਂ ਦੇ ਜ਼ਮਾਨੇ ਤੋਂ ਪਹਿਲਾਂ ਵੀ ਮਿਲਦੀਆਂ ਸਨ ਪਰ ਇਸ ਬਾਰੇ ਯਕੀਨ ਨਾਲ ਕੁਝ ਨਹੀਂ ਕਿਹਾ ਜਾ ਸਕਦਾ । ਹਾਈਡ੍ਰਾਲਸ ਨਾਂ ਦੇ ਸਾਜ਼ ਵਿਚ ਪਹਿਲੀ ਵਾਰ ਉਨ੍ਹਾਂ ਵਿਸ਼ੇਸ਼ਤਾਈਆਂ ਦੀ ਸਫ਼ਲ ਵਰਤੋਂ ਹੋਈ ਜਿਨ੍ਹਾਂ ਦੇ ਆਧਾਰ ਤੇ ਅੱਗੇ ਚਲ ਕੇ ਆਰਗਨ ਬਣਿਆ ਹੈ । ਲਗਭਗ ਪੰਜਵੀਂ ਸਦੀ ਵਿਚ ਪਹਿਲੋਂ ਪਹਿਲ ਆਰਗਨ ਦੀ ਵਰਤੋਂ ਈਸਾਈ ਗਿਰਜਿਆਂ ਵਿਚ ਹੋਈ । ਇਸ ਤੋਂ ਮਗਰੋਂ ਆਰਗਨ ਦੇ ਵਿਕਾਸ ਬਾਰੇ ਕੁਝ ਪੱਕਾ ਪਤਾ ਨਹੀਂ ਲਗਦਾ । ਪੰਜਵੀਂ ਤੋਂ ਗਿਆਰ੍ਹਵੀਂ ਸਦੀ ਤਕ ਬਣੇ ਹੋਏ ਆਰਗਨਾਂ ਵਿਚ ਧੌਂਕਣੀਆਂ ਰਾਹੀਂ ਲਗਾਤਾਰ ਨਾਲੀਆਂ ਵਿਚ ਹਵਾ ਪਹੁੰਚਾਉਣ ਦਾ ਯਤਨ ਹੁੰਦਾ ਸੀ । ਗਿਆਰ੍ਹਵੀਂ ਸਦੀ ਤੋਂ ਮਗਰੋਂ ਆਰਗਨ ਦਾ ਵਿਕਾਸ ਬੜੀ ਤੇਜ਼ੀ ਨਾਲ ਹੋਇਆ । ਉਦੋਂ ਤਕ ਇਕ ਸਾਧਾਰਣ ਜਿਹੀ ਸੁਰ-ਪੱਟੀ ਬਣ ਚੁੱਕੀ ਸੀ ਪਰ ਵਧੇਰੀ ਚੰਗੀ ਸੁਰ-ਪੱਟੀ ਚੌਦ੍ਹਵੀਂ ਸਦੀ ਤਕ ਬਣੀ, ਜਿਸ ਵਿਚ ਢਾਈ ਸਪਤਕ ਆ ਜਾਂਦੇ ਸਨ ।

ਇਸ ਤੋਂ ਮਗਰੋਂ ਪੰਦਰ੍ਹਵੀਂ ਸਦੀ ਵਿਚ ਆਰਗਨ ਦੀ ਬਣਤਰ ਦਾ ਵਿਕਾਸ ਬਹੁਤ ਚੰਗੇ ਸਰੂਪ ਵਿਚ ਹੋਇਆ । ਪੈਰਾਂ ਨਾਲ ਧੌਂਕਣੀ ਚਲਾ ਕੇ ਸੁਰ-ਨਾਲੀਆਂ ਤਕ ਹਵਾ ਪਹੁੰਚਾਉਣ ਦਾ ਕੰਮ ਇਸ ਸਦੀ ਵਿਚ ਹੋਇਆ । ਵਿਰਾਮ ਨਾਲ ਹਵਾ ਨੂੰ ਘਟਾਉਣ ਵਧਾਉਣ ਦਾ ਪ੍ਰਬੰਧ ਵੀ ਇਸੇ ਸਮੇਂ ਵਿਚ ਕੀਤਾ ਗਿਆ ।

ਸੋਲ੍ਹਵੀਂ ਸਦੀ ਦੇ ਅੱਧ ਵਿਚ ਆਰਗਨ ਪੂਰਨ ਰੂਪ ਵਿਚ ਉੱਨਤ ਹੋ ਗਿਆ । ਉਸ ਸਮੇਂ ਸੁਰ-ਪੱਟੀ ਵਿਚ ਚਾਰ ਸਪਤਕ ਬਣ ਗਏ ਸਨ। ਅਠਾਰ੍ਹਵੀਂ, ਉਨ੍ਹੀਵੀਂ ਅਤੇ ਵੀਹਵੀਂ ਸਦੀ ਵਿਚ ਆਰਗਨ ਵਿਚ ਸੈੱਲ ਕਾਪਲਰਜ਼, ਕੰਪੋਜ਼ੀਸ਼ਨ ਪੈਡਲਜ਼ ਤੇ ਕੰਪੋਜ਼ੀਸ਼ਨ ਪਿਸਟਨ ਆਦਿ ਕੁਝ ਅਜਿਹੇ ਵਾਧੇ ਹੋਏ ਜਿਹੜੇ ਕਿ ਇਸ ਦਾ ਇਕ ਜ਼ਰੂਰੀ ਅੰਗ ਬਣ ਗਏ ਸਨ । ਬਿਜਲੀ ਦੇ ਆ ਜਾਣ ਅਤੇ ਮਸ਼ੀਨੀ ਉੱਨਤੀ ਨਾਲ ਵੀ ਅੱਜ ਦੇ ਆਰਗਨ ਦੇ ਰੂਪ ਵਿਚ ਬੜੀ ਬਾਰੀਕੀ ਅਤੇ ਸਫ਼ਾਈ ਆ ਗਈ ਹੈ। ਆਰਗਨ ਦੇ ਵਜਾਉਣ ਵਿਚ, ਵਜਾਉਣ ਵਾਲੇ ਨੂੰ ਹੁਣ ਅੱਗੇ ਨਾਲੋਂ ਵਧੇਰੇ ਸੌਖ ਹੈ । ਇਸ ਦੇ ਨਾਲ ਸੰਗੀਤ ਦਾ ਖੇਤਰ ਵੀ ਵਿਸ਼ਾਲ ਹੋ ਗਿਆ ਹੈ । ਅੱਜ ਦੇ ਆਰਗਨ ਵਿਚ ਦੋ, ਤਿੰਨ ਚਾਰ, ਪੰਜ ਸੁਰ-ਪੱਟੀਆਂ ਵੀ ਹੋ ਜਾਂਦੀਆਂ ਹਨ ।

ਪਹਿਲੀਆਂ ਤਿੰਨ ਕਿਸਮਾਂ ਦੇ ਆਰਗਨਾਂ ਅਰਥਾਤ ਪਾਈਪਾਂ ਵਾਲੇ, ਸਟਾਪਾਂ ਵਾਲੇ ਅਤੇ ਰੀਡ ਵਾਲੇ ਦਾ ਸਿਧਾਂਤਕ ਰੂਪ ਵਿਚ ਬਹੁਤ ਪਹਿਲਾਂ ਤੋਂ ਹੀ ਪਤਾ ਸੀ । ਇਹ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਮਨੁੱਖ ਨੂੰ ਪਹਿਲੋਂ ਪਹਿਲ ਆਰਗਨ ਦੀ ਪ੍ਰੇਰਨਾ ਉਨ੍ਹਾਂ ਖੋਖਲਿਆਂ ਦਰਖ਼ਤਾਂ ਤੋਂ ਮਿਲੀ, ਜਿਨ੍ਹਾਂ ਵਿਚੋਂ ਤੇਜ਼ੀ ਨਾਲ ਲੰਘਦੀ ਹੋਈ ਹਵਾ, ਸੰਗੀਤਮਈ ਆਵਾਜ਼ ਪੈਦਾ ਕਰਦੀ ਸੀ ।

ਆਰਗਨ ਵਰਗਾ ਫੂਕ ਨਾਲ ਵੱਜਣ ਵਾਲਾ ਇਕ ਸਾਜ਼ ਯੂਨਾਨ ਅਤੇ ਅਰਬ ਵਿਚ ਕਿਤੇ ਮਿਲਦਾ ਸੀ । ਇਸ ਗੱਲ ਨੂੰ ਫਾਰਮਰ ਨੇ ਸਿੱਧ ਕੀਤਾ ਹੈ ਅਤੇ ਇਸ ਦਾ ਵਿਸਥਾਰ ਨਾਲ ਵਰਣਨ ਵੀ ਕੀਤਾ ਹੈ । ਉਸ ਨੇ ਕੁਝ ਇੱਕ ਅਰਬੀ ਹੱਥ-ਲਿਖਤਾਂ ਦੇ ਆਧਾਰ ਤੇ ਇਸ ਨੂੰ ਸਾਬਤ ਕੀਤਾ ਹੈ ।

ਯਹੂਦੀ ਮਿਥਿਹਾਸ ਅਨੁਸਾਰ ਪੈੱਨ ਜੋ ਸਾਇਰਿੰਕਸ ਦਾ ਜਨਮ-ਦਾਤਾ ਸੀ,ਦੇ ਨਾਂ ਤੇ ਹੀ ਇਸ ਨੂੰ ਪੈਨਜ਼ ਪਾਈਪ ਕਿਹਾ ਜਾਣ ਲੱਗਾ ।

-ਨਰਿੰਦਰ ਕੁਮਾਰ ਸ਼ਰਮਾ

**ਆਰਗਾਉ** : ਜਰਮਨੀ ਦੇ ਨਾਲ ਲਗਵਾਂ ਸਵਿਟਜ਼ਰਲੈਂਡ ਦਾ ਇਹ ਇਕ ਕੈਨਟਨ ਹੈ । ਇਸ ਦਾ ਰਕਬਾ 1,405 ਵ. ਕਿ. ਮੀ. ਅਤੇ ਆਬਾਦੀ 5,04,547 (1991) ਹੈ । ਇਸ ਦੇ ਉੱਤਰ ਵੱਲ ਜਰਮਨੀ, ਪੱਛਮ ਵੱਲ ਬਾਜ਼ਲ ਅਤੇ ਸੋਲਤੁਰਨ, ਦੱਖਣ ਵੱਲ ਲੂਜ਼ਰਨ ਅਤੇ ਪੂਰਬ ਵੱਲ ਜ਼ੂਕ ਅਤੇ ਜ਼ੂਰਿੱਕ ਕੈਨਟਨਾਂ ਹਨ । ਇਹ ਐਲਪਸ ਅਤੇ ਜੂਰਾ

ਪਰਬਤਾਂ ਦੇ ਦਰਮਿਆਨ ਸਵਿਸ ਪਠਾਰ ਦਾ ਉੱਤਰ-ਪੂਰਬੀ ਹਿੱਸਾ ਬਣਾਉਂਦਾ ਹੈ । ਇਸ ਦੀ ਰਾਜਧਾਨੀ ਆਰਾਓ ਹੈ ।

ਇਹ ਦੇਸ਼ ਦਾ ਬਹੁਤ ਉਪਜਾਊ ਖੇਤਰ ਹੈ । ਇਸੇ ਕਰਕੇ ਆਰ ਅਤੇ ਰ੍ਹਾਈਨ ਦਰਿਆਵਾਂ ਦੀਆਂ ਵਾਦੀਆਂ ਵਿਚ ਵਸੋਂ ਬਹੁਤ ਸੰਘਣੀ ਹੈ । ਇਥੋਂ ਦੀ ਆਰਥਿਕਤਾ ਮੁੱਖ ਤੌਰ ਤੇ ਅਨਾਜੀ ਫ਼ਸਲਾਂ ਅਤੇ ਫਲ ਉਗਾਉਣ, ਖਾਣ-ਖੁਦਾਈ, ਡੇਅਰੀ ਅਤੇ ਲੱਕੜੀ ਦੀ ਚਿਰਾਈ ਤੇ ਹੀ ਨਿਰਭਰ ਹੈ । ਅੱਜਕੱਲ੍ਹ ਇਥੇ ਸੱਨਅਤਾਂ ਵੀ ਉੱਨਤ ਕੀਤੀਆਂ ਜਾ ਰਹੀਆਂ ਹਨ । ਵਰਣਨਯੋਗ ਸੱਨਅਤਾਂ ਬਿਜਲੀ ਦਾ ਸਮਾਨ, ਵਿਗਿਆਨਿਕ ਔਜ਼ਾਰ, ਕੱਪੜਾ, ਸੀਮਿੰਟ ਅਤੇ ਚਮੜੇ ਦਾ ਸਮਾਨ ਤਿਆਰ ਕਰਨ ਦੀਆਂ ਹਨ । ਕੈਨਟਨ ਦੀ ਰਾਜਧਾਨੀ ਆਰਾਓ ਵਿਖੇ ਪ੍ਰਾਚੀਨ ਕਿਲੇ ਦੇ ਖੰਡਰ, ਅਜਾਇਬ ਘਰ ਅਤੇ ਕੈਨਟਨ ਦੀ ਲਾਇਬ੍ਰੇਰੀ (ਜਿਸ ਵਿਚ ਦੇਸ਼ ਦੀਆਂ ਇਤਿਹਾਸਕ ਲਿਖਤਾਂ ਪਈਆਂ ਹਨ) ਵਰਣਨਯੋਗ ਥਾਵਾਂ ਹਨ । ਇਥੋਂ ਦੇ ਖ਼ੂਬਸੂਰਤ ਨਜ਼ਾਰਿਆਂ ਕਰਕੇ ਸੈਲਾਨੀ ਦੂਰੋਂ ਦੂਰੋਂ ਆਉਂਦੇ ਹਨ।

ਕੈਨਟਨ ਦਾ ਇਤਿਹਾਸਕ ਪਿਛੋਕੜ ਹੈਲਵੀਸ਼ੀਆ ਸਾਮਰਾਜ ਨਾਲ ਜੁੜਿਆ ਹੋਇਆ ਹੈ । ਪੰਜਵੀਂ ਸਦੀ ਤਕ ਇਹ ਹੈਲਵੀਸ਼ੀਆ ਦੇ ਅਧੀਨ ਸੀ ਪਰ ਮਗਰੋਂ ਫਰੈਂਕਾਂ ਨੇ ਇਨ੍ਹਾਂ ਤੋਂ ਖੋਹ ਲਿਆ । ਸੰਨ 1143 ਤੋਂ 1415 ਤਕ ਇਹ ਹੈਪਸਬਰਗ ਸਾਮੰਤਾਂ ਦੇ ਕਬਜ਼ੇ ਹੇਠ ਰਿਹਾ । ਇਸ ਪਿੱਛੋਂ ਕੈਨਟਨਲ ਲੀਗ ਦੇ ਮਾਤਹਿਤ ਆਉਣ ਤੇ ਇਸਨੂੰ ਬਰਨ ਅਤੇ ਲੂਜ਼ਰਨ ਦੇ ਹਿੱਸਿਆਂ ਵਿਚ ਵੰਡ ਦਿੱਤਾ ਗਿਆ । ਸੰਨ 1798 ਵਿਚ ਬਰਨ ਵਾਲੇ ਖੇਤਰ ਨੂੰ ਆਰਗਾਓ ਕੈਨਟਨ ਦਾ ਨਾਂ ਦੇ ਕੇ ਹੈਲਵੀਟਿਕ ਰਿਪਬਲਿਕ ਵਿਚ ਸ਼ਾਮਲ ਕਰ ਲਿਆ ਗਿਆ ਅਤੇ ਬਾਕੀ ਖੇਤਰ ਨੂੰ ਬਾਡਨ ਕੈਨਟਨ ਬਣਾ ਕੇ ਸਵਿਸ ਕਨਫੈਡਰੇਸ਼ਨ ਦੇ ਮਾਤਹਿਤ ਹੀ ਕੀਤਾ ਗਿਆ । ਉਦੋਂ ਤੋਂ ਅੱਜ ਤੀਕ ਇਹ ਇਸੇ ਨਾਂ ਦੀ ਕੈਨਟਨ ਵਜੋਂ ਕਾਇਮ ਹੈ ।

47° 30′ ਉ. ਵਿਥ.; 8° 10′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 1 : 2; ਕੋਲ. ਐਨ. 1 : 3

**ਆਰਗਾੱਨ** : ਇਹ ਇਕ ਰਸਾਇਣਕ ਤੱਤ ਹੈ ਜਿਹੜਾ ਗੰਧ-ਰਹਿਤ, ਰੰਗ-ਰਹਿਤ ਅਤੇ ਸੁਆਦ-ਰਹਿਤ ਗੈਸ ਦੇ ਰੂਪ ਵਿਚ ਮਿਲਦਾ ਹੈ । ਇਹ ਗੈਸ਼ ਦ੍ਰਵ-ਹਵਾ ਵਿਚੋਂ ਪ੍ਰਭਾਜਨ ਦੁਆਰਾ ਪ੍ਰਾਪਤ ਕੀਤੀ ਜਾਂਦੀ ਹੈ । ਇਹ ਉੱਤਮ-ਗੈਸਾਂ ਦੀ ਸ਼੍ਰੇਣੀ ਵਿਚੋਂ ਹੈ ਅਤੇ ਵਾਯੂ-ਮੰਡਲ ਦਾ 1% ਹਿੱਸਾ ਬਣਾਉਂਦੀ ਹੈ । ਸੰਨ 1785 ਵਿਚ ਹੈਨਰੀ ਕੈਵੇਂਡਿਸ਼ ਨੇ ਇਹ ਨਤੀਜਾ ਕੱਢਿਆ ਕਿ ਜੇ ਵਾਯੂਮੰਡਲ ਦੀ ਨਾਈਟ੍ਰੋਜਨ ਦਾ ਕੋਈ ਵੀ ਅੰਸ਼ ਉਸ ਦੇ ਬਾਕੀ ਹਿੱਸੇ ਤੋਂ ਵੱਖਰਾ ਹੈ ਅਤੇ ਨਾਈਟ੍ਰਸ ਤੇਜ਼ਾਬ ਵਿਚ ਨਹੀਂ ਬਦਲਦਾ ਤਾਂ ਉਹ ਪੂਰੀ ਹਵਾ ਦੇ 1/120 ਵੇਂ ਅੰਸ਼ ਤੋਂ ਜ਼ਿਆਦਾ ਨਹੀਂ ।

ਲਾਰਡ ਰੈਲੀ ਨੇ ਮਾਲੂਮ ਕੀਤਾ ਕਿ ਵਾਯੂਮੰਡਲ ਦੀ ਨਾਈਟ੍ਰੋਜਨ ਦੀ ਘਣਤਾ ਅਮੋਨੀਆ ਜਾਂ ਨਾਈਟ੍ਰਸ ਆੱਕਸਾਈਡ ਤੋਂ ਪ੍ਰਾਪਤ ਰਸਾਇਣਕ ਨਾਈਟ੍ਰੋਜਨ ਦੀ ਘਣਤਾ ਨਾਲੋਂ ਲਗਭਗ 0.5 ਫ਼ੀ ਸਦੀ ਵੱਧ ਹੁੰਦੀ ਹੈ । ਇਸ ਨਾਈਟ੍ਰੋਜਨ ਵਿਚ ਨਾ ਕਿਸੇ ਕਿਸਮ ਦੀ ਮਿਲਾਵਟ ਜਾਂ ਗੰਦਗੀ ਮਿਲੀ ਅਤੇ ਨਾ ਅੱਠ ਮਹੀਨਿਆਂ ਤੱਕ ਰੱਖੇ ਰਹਿਣ ਤੇ ਇਸ ਦੀ ਘਣਤਾ ਵਿਚ ਕਿਸੇ ਕਿਸਮ ਦੀ ਕੋਈ ਤਬਦੀਲੀ ਹੀ ਦੇਖੀ ਗਈ।

ਦੋ ਵੱਖ-ਵੱਖ ਮੂਲ ਚੀਜ਼ਾਂ ਤੋਂ ਮਿਲੀ ਨਾਈਟ੍ਰੋਜਨ ਦੀ ਘਣਤਾ ਵਿਚ ਫ਼ਰਕ ਸਿਰਫ਼ ਤਜਰਬੇ ਵਿਚ ਕੋਈ ਨੁਕਸ ਰਹਿ ਜਾਣ ਕਰਕੇ ਨਹੀਂ ਸੀ । ਇਸ ਦਾ ਕਾਰਨ ਰੈਮਜ਼ੇ ਨੇ 1894 ਈ. ਵਿਚ ਇਕ ਭਾਰੀ ਤੇ ਨਵੀਂ ਗੈਸ ਦੀ ਹੋਂਦ ਦੱਸੀ । ਉਸ ਨੇ ਹਵਾ ਵਿਚੋਂ ਕਾਰਬਨ ਡਾਈਆੱਕਸਾਈਡ, ਆੱਕਸੀਜਨ ਅਤੇ ਨਾਈਟ੍ਰੋਜਨ ਨੂੰ ਕੱਢਣ ਪਿੱਛੋਂ ਇਸ ਗੈਸ ਨੂੰ ਵੱਖ ਕਰਕੇ ਇਸ ਦਾ ਨਾਂ ਆਰਗਾੱਨ ਰੱਖਿਆ । ਹਾਈਡ੍ਰੋਜਨ ਦੇ ਮੁਕਾਬਲੇ ਤੇ ਇਸ ਦੀ ਘਣਤਾ 20 ਦੇ ਲਗਭਗ ਸੀ ਅਤੇ ਰਸਾਇਣਕ ਤੌਰ ਤੇ ਬਿਲਕੁਲ ਸੁਸਤ ਹੋਣ ਦੇ ਕਾਰਨ ਕਿਸੇ ਕਿਸਮ ਦਾ ਮਿਸ਼ਰਣ ਬਣਾਉਣ ਦੇ ਯੋਗ ਸਾਬਤ ਨਾ ਹੋਈ । ਇਸ ਤੋਂ ਪਿੱਛੋਂ ਰੈਲੀ, ਰੈਮਜ਼ੇ ਤੇ ਹੋਰ ਕਈ ਵਿਗਿਆਨੀਆਂ ਦੀਆਂ ਖੋਜਾਂ ਦੇ ਸਿੱਟੇ ਵਜੋਂ ਸੁਸਤ ਗੈਸਾਂ ਦੀ ਇਕ ਪੂਰੀ ਦੀ ਪੂਰੀ ਲੜੀ ਨਿਕਲ ਆਈ ਜਿਸ ਵਿਚ ਹੀਲੀਅਮ, ਨੀਆੱਨ, ਆਰਗਾੱਨ, ਕ੍ਰਿਪਟਾੱਨ, ਜ਼ੀਨਾੱਨ ਅਤੇ ਰੇਡਾੱਨ ਗੈਸਾਂ ਸ਼ਾਮਲ ਹਨ ।

ਆਰਗਾੱਨ ਗੈਸ ਦੇ ਬਣਾਉਣ ਲਈ ਤਿੰਨ ਵੱਡੇ ਤਰੀਕੇ ਵਰਤੇ ਜਾਂਦੇ ਹਨ : (1) ਹਵਾ ਵਿਚੋਂ ਰਸਾਇਣਕ ਅਮਲਾਂ ਰਾਹੀਂ ਹੋਰ ਸਾਰੀਆਂ ਗੈਸਾਂ ਨੂੰ ਬਾਹਰ ਕੱਢ ਕੇ ; (2) ਤਰਲ ਹਵਾ ਦਾ ਅੰਸ਼-ਨਿਖੇੜਾ ਕਰਕੇ ਅਤੇ (3) ਡੇਵਾਰ ਵਿਧੀ ਰਾਹੀਂ ਲੱਕੜੀ ਦੇ ਕੋਲੇ ਵਿਚ ਇਸ ਗੈਸ ਨੂੰ ਜਜ਼ਬ ਕਰਕੇ ।

ਆਰਗਾੱਨ ਦੇ ਇਕ ਪਰਮਾਣੂ ਵਿਚ 18 ਇਲੈੱਕਟ੍ਰਾੱਨ ਹੁੰਦੇ ਹਨ ਜਿਹੜੇ ਪਹਿਲੇ, ਦੂਜੇ ਤੇ ਤੀਜੇ ਆਰਬਿਟ ਵਿਚ 2, 8 ਅਤੇ 8 ਦੇ ਕ੍ਰਮ ਅਨੁਸਾਰ ਹੁੰਦੇ ਹਨ । ਬਾਹਰਲੇ ਆਰਬਿਟ ਵਿਚ 8 ਇਲੈੱਕਟ੍ਰਾਨ ਹੋਣ ਕਰਕੇ ਇਸ ਦੀ ਸੰਯੋਜਕਤਾ ਸਿਫ਼ਰ ਹੁੰਦੀ ਹੈ, –185.8° ਸੈਂ. ਤਾਪਮਾਨ ਉੱਤੇ ਆਰਗਾੱਨ ਰੰਗ-ਰਹਿਤ ਦ੍ਰਵ ਵਿਚ ਬਦਲ ਜਾਂਦੀ ਹੈ ਅਤੇ -189.3° ਸੈਂ. ਤਾਪਮਾਨ ਤੇ ਜੰਮਕੇ ਠੋਸ ਹੋ ਜਾਂਦੀ ਹੈ । ਦ੍ਰਵ-ਆਰਗਾੱਨ ਦੀ ਘਣਤਾ -183° ਸੈਂ. ਤਾਪਮਾਨ ਤੇ 1.374 ਹੁੰਦੀ ਹੈ । ਪਰਮਾਣੂ ਭਾਰ 39.948, ਪਰਮਾਣੂ-ਅੰਕ 18, ਤਰਲ ਆਰਗਾੱਨ ਦਾ ਉਬਾਲ ਦਰਜਾ -185.7° ਸੈਂ., ਕ੍ਰਾਂਤਿਕ ਤਾਪਮਾਨ-122.4° ਸੈਂ., ਕ੍ਰਾਂਤਿਕ ਦਬਾਉ 48 ਵਾਯੂਮੰਡਲ ਅਤੇ ਕ੍ਰਾਂਤਿਕ ਘਣਤਾ 0.509 ਹੈ । ਇਹ ਪਾਣੀ ਵਿਚ 12° ਸੈਂ. ਤਾਪਮਾਨ ਤੇ 4 ਫ਼ੀ ਸਦੀ ਜਾਂ ਨਾਈਟ੍ਰੋਜਨ ਤੋਂ ਢਾਈ ਗੁਣਾਂ ਜ਼ਿਆਦਾ ਘੁਲਦੀ ਹੈ । ਮੀਂਹ ਦੇ ਪਾਣੀ ਵਿਚ ਮਿਲੀਆਂ ਹੋਈਆਂ ਗੈਸਾਂ ਵਿਚ ਆਰਗਾੱਨ ਦੀ ਨਿਸਬਤ ਬਹੁਤ ਜ਼ਿਆਦਾ ਹੁੰਦੀ ਹੈ । ਆਰਗਾੱਨ ਦਾ ਅਪਵਰਤਨ-ਅੰਕ ਹਵਾ ਤੋਂ 0.961 ਗੁਣਾ ਹੈ ਤੇ ਸੰਘਣਾਪਣ ਹਵਾ ਦੇ ਮੁਕਾਬਲੇ ਤੇ 1.21 ਹੈ । ਇਸ ਦੇ ਨਾਲ ਢੁੱਕਦੇ ਆਰਗਾੱਨ 40 ਅਤੇ ਆਰਗਾੱਨ 36 ਆਈਸੋਟੋਪ ਇਕ ਫ਼ੀ ਸਦੀ ਮਿਕਦਾਰ ਵਿਚ ਮਿਲਦੇ ਹਨ । ਰਸਾਇਣਕ ਸੁਸਤੀ ਕਾਰਨ ਇਸਦਾ ਪਰਮਾਣੂ ਭਾਰ ਨਹੀਂ ਕੱਢਿਆ ਜਾ ਸਕਿਆ ਪਰ ਕੁੰਟ ਤੇ ਵਾਰਬੁਰਕ ਨੇ ਵਿਸ਼ੇਸ਼ ਤਾਪਮਾਨਾਂ ਦੀ ਨਿਸਬਤ ਨਾਲ (ਸਥਿਰ ਦਬਾਉ ਉੱਤੇ ਵਿਸ਼ੇਸ਼ ਤਾਪ ਸਥਿਰ ਹੁੰਦਾ ਹੈ ਤੇ ਵਿਸ਼ੇਸ਼ ਤਾਪ = 1.65) ਇਸ ਦੀ ਪਰਮਾਣੂ ਸ਼ਕਤੀ ਨਿਸ਼ਚਿਤ ਕੀਤੀ ਹੈ ।

ਆਰਗਾੱਨ ਦੇ ਸਪੈੱਕਟ੍ਰਮ ਵਿਚ ਕਈ ਰੇਖਾਵਾਂ ਹੁੰਦੀਆਂ ਹਨ ਪਰ ਉਨ੍ਹਾਂ ਵਿਚੋਂ ਇਕ ਵੀ ਅਜੀਬ ਨਹੀਂ ਹੈ । ਹੁਣ ਨੀਲੇ ਸਪੈੱਕਟ੍ਰਮ ਦਾ ਕਾਰਨ ਆਇਨਿਕ੍ਰਿਤ ਅਣੂ ਦੱਸਿਆ ਜਾਂਦਾ ਹੈ । ਨਾਰੀਅਲ ਦਾ ਕੋਲਾ ਹੋਰਨਾਂ ਸੁਸਤ ਗੈਸਾਂ ਵਾਂਗ ਆਰਗਾੱਨ ਨੂੰ ਵੀ ਜਜ਼ਬ ਕਰ ਲੈਂਦਾ ਹੈ ।

ਆਰਗਾੱਨ ਗੈਸ ਦੀ ਕਾਢ ਇਕ ਬਹੁਤ ਮਹੱਤਵਪੂਰਨ ਕਾਢ ਹੈ ਕਿਉਂਕਿ ਇਸ ਨਾਲ ਰਸਾਇਣਕ ਅਤੇ ਭੌਤਿਕ ਵਿਗਿਆਨ ਦੇ ਮਹਾਨ ਵਿਕਾਸ ਦਾ ਮੁੱਢ ਬੱਝਿਆ । ਇਸ ਮਗਰੋਂ ਹੋਰ ਉੱਤਮ-ਗੈਸਾਂ ਦੀ ਖੋਜ ਵੀ ਕੀਤੀ ਗਈ ਅਤੇ ਪਿਰਿਆਡਿਕ ਵਰਗੀਕਰਨ ਪੂਰਾ ਹੋਇਆ। ਆਰਗਾੱਨ, 'ਗੈਸ-ਭਰੇ' ਬਿਜਲੀ ਦੇ ਲੈਂਪ ਭਰਨ ਲਈ ਵੀ ਕੰਮ ਆਉਂਦੀ ਹੈ । ਇਹ ਘੱਟ ਤਾਪਮਾਨ ਵਾਲੇ ਥਾਂ ਵਰਤੇ ਜਾਣ ਵਾਲੇ ਵਾਸ਼ਪ-ਦਬਾਉ

ਥਰਮਾਮੀਟਰ ਭਰਨ ਲਈ ਵੀ ਕੰਮ ਆਉਂਦੀ ਹੈ । ਆਇਨ ਚੈਂਬਰ ਭਰਨ ਲਈ ਵੀ ਆਰਗੱਨ ਵਰਤੀ ਜਾਂਦੀ ਹੈ ।

**ਆਰਗੈਲੈਂਡਰ, ਫਰੀਡਰਿਕ ਵਿਲਹੈਲਮ ਆਗਸਟ:** ਇਸ ਖਗੋਲ-ਵਿਗਿਆਨੀ ਦਾ ਜਨਮ 22 ਮਾਰਚ, 1799 ਨੂੰ ਮੇਮੈੱਲ, ਪੂਰਬੀ ਪਰੂਸ਼ੀਆ (ਹੁਣ ਲਿਥਏਨੀਆ) ਵਿਖੇ ਹੋਇਆ । ਇਸ ਨੇ ਪਰਿਵਰਤਨਸ਼ੀਲ ਤਾਰਿਆਂ ਦੇ ਅਧਿਐਨ ਨੂੰ ਖਗੋਲ-ਵਿਗਿਆਨ ਦੀ ਇਕ ਸੁਤੰਤਰ ਸ਼ਾਖ਼ੇ ਦੇ ਤੌਰ ਤੇ ਸਥਾਪਿਤ ਕੀਤਾ । ਇਸ ਦੀ ਪ੍ਰਸਿੱਧੀ ਇਸ ਦੁਆਰਾ ਤਿਆਰ ਕੀਤੇ 324,188 ਤਾਰਿਆਂ ਦੇ ਕੈਟਾਲਾਗ ਕਾਰਨ ਹੈ, ਜਿਸ ਵਿਚ ਇਸ ਨੇ ਉਨ੍ਹਾਂ ਦੀ ਸਥਿਤੀ ਅਤੇ ਮੈਗਨੀਚਿਊਡ ਬਾਰੇ ਗਿਆਨ ਦਰਜ ਕੀਤਾ ਹੈ । ਇਸ ਨੂੰ 1823 ਈ. ਵਿਚ ਐਬੋ ਪ੍ਰੇਖਣਸ਼ਾਲਾ ਜੋ ਅੱਜਕਲ੍ਹ ਟੂਰਕੂ ਫਿਨਲੈਂਡ ਵਿਚ ਹੈ ਅਤੇ 1832 ਈ. ਵਿਚ ਹੈਲਸਿਨਕੀ ਪ੍ਰੇਖਣਸ਼ਾਲਾ ਦਾ ਡਾਇਰੈਕਟਰ ਨਿਯੁਕਤ ਕੀਤਾ ਗਿਆ। ਇਸ ਨੇ 1837 ਈ. ਵਿਚ ਸੂਰਜ ਦੀ ਗਤੀ ਬਾਰੇ ਪਹਿਲਾ ਤੇ ਮਹੱਤਵਪੂਰਨ ਖੋਜ ਪੱਤਰ ਛਪਵਾਇਆ ਅਤੇ ਇਹ ਇਸੇ ਹੀ ਸਾਲ ਵਿਚ ਬਾਨ, ਜਰਮਨੀ ਦੀ ਨਵੀਂ ਪ੍ਰੇਖਣਸ਼ਾਲਾ ਦਾ ਡਾਇਰੈਕਟਰ ਬਣ ਗਿਆ । ਸੰਨ 1844 ਵਿਚ ਇਸ ਨੇ ਚੱਲ ਤਾਰਿਆਂ ਦਾ ਅਧਿਐਨ ਸ਼ੁਰੂ ਕੀਤਾ ।

ਇਸ ਦੀ ਸਭ ਤੋਂ ਵੱਡੀ ਪ੍ਰਾਪਤੀ **'Bonner Durchmuse terung'** (1859-62) ਦੀ ਛਪਵਾਈ ਸੀ ਜਿਸ ਵਿਚ ਉੱਤਰੀ ਧਰੁਵ ਤੋਂ ਖਗੋਲੀ ਭੂ-ਮੱਧ ਰੇਖਾ ਦੇ 2° ਦੱਖਣ ਵਿਚਲੇ ਤਾਰਿਆਂ ਦਾ ਅਧਿਐਨ ਸ਼ਾਮਲ ਸੀ । ਇਸ ਦੀ 25 ਸਾਲਾਂ ਦੀ ਘਾਲਣਾ ਦਾ ਸਿੱਟਾ ਇਹ ਸੀ ਕਿ ਇਸ ਨੇ ਕੈਟਾਲਾਗ ਵਿਚ ਉਨ੍ਹਾਂ ਸਾਰੇ ਤਾਰਿਆਂ ਨੂੰ ਸ਼ਾਮਲ ਕੀਤਾ ਜੋ 9° ਮੈਗਨੀਚਿਊਡ ਤੋਂ ਥੱਲੇ ਸਨ। ਇਹ ਮਹੱਤਵਪੂਰਨ ਕੰਮ ਪੁਰਜ਼ੋਰ ਮੰਗ ਕਾਰਨ 1950 ਈ. ਵਿਚ ਦੁਬਾਰਾ ਜਾਰੀ ਕੀਤਾ ਗਿਆ ।



ਫਰੀਡਰਿਕ ਵਿਲਹੈਲਮ ਆਗਸਟ ਆਰਗੈਲੈਂਡਰ

ਇਸ ਨੇ ਇਕ ਖਗੋਲੀ ਸੁਸਾਇਟੀ (Astronomische Gesellschaft) ਦੀ ਵੀ ਸਥਾਪਨਾ ਕੀਤੀ ਜਿਸ ਦਾ ਟੀਚਾ ਹੋਰਨਾਂ ਪ੍ਰੇਖਣਸ਼ਾਲਾਵਾਂ ਨਾਲ ਰਲ ਕੇ ਆਪਣੇ ਕੰਮ ਦਾ ਵਿਸਥਾਰ ਕਰਨਾ ਸੀ। ਇਸ ਦੀ ਮੌਤ 1875 ਈ. ਵਿਚ ਹੋਈ ।

**ਆਰਗੋਸ** : ਇਹ ਕਦੀਮ ਯੂਨਾਨ ਦਾ ਇਕ ਮਸ਼ਹੂਰ ਸ਼ਹਿਰ ਹੈ। ਇਹ ਆਰਗਿਵ ਖਾੜੀ ਦੇ ਸਿਰੇ ਤੇ ਮੈਦਾਨੀ ਹਿੱਸੇ ਵਿਚ ਵਸਿਆ ਹੋਇਆ ਹੈ । ਇਹ ਮੈਦਾਨ ਬਹੁਤ ਉਪਜਾਊ ਹੈ ਤੇ ਇਥੇ ਆਵਾਜਾਈ ਦੀਆਂ ਸਹੂਲਤਾਂ ਕਾਫ਼ੀ ਹਨ । ਇਥੋਂ ਸੜਕ ਪੱਛਮ ਵਿਚ ਆਰਕੇਡੀਆ ਤਕ ਜਾਂਦੀ ਹੈ । ਯੂਨਾਨੀ ਲੋਕ-ਕਹਾਣੀਆਂ ਵਿਚ ਇਸ ਦੀ ਪੁਰਾਣੀ ਸਭਿੱਅਤਾ ਦਾ ਵਰਣਨ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਇਥੇ ਮਿਸਰ, ਲੀਸ਼ੀਆ ਤੇ ਹੋਰ ਦੇਸ਼ਾਂ ਨਾਲ ਵਪਾਰ ਹੁੰਦਾ ਸੀ । ਚੌਥੀ ਸਦੀ ਦੇ ਸ਼ੁਰੂ ਵਿਚ ਇਸ ਸ਼ਹਿਰ ਦੀ ਆਬਾਦੀ ਕਾਫ਼ੀ ਸੀ ਅਤੇ ਇਹ ਮਾਲੀ ਪੱਖ ਤੋਂ ਬਹੁਤ ਉੱਨਤ ਸੀ । ਸੰਨ 1854 ਵਿਚ ਅਮਰੀਕੀ ਪੁਰਾਤਤਵ ਵਿਗਿਆਨੀਆਂ ਨੇ ਇਸ ਦੀ ਪੂਰੀ ਖੋਜ ਕੀਤੀ । ਉਨ੍ਹਾਂ ਲੋਕਾਂ ਨੂੰ ਇਕ ਪੁਰਾਣੇ ਮੰਦਰ ਦਾ ਖੰਡਰ ਮਿਲਿਆ ਜਿਸ ਵਿਚ 11 ਵੱਖ ਵੱਖ ਇਮਾਰਤਾਂ ਸਨ ਜੋ 975 ਫੁੱਟ ਲੰਬੇ ਅਤੇ 325 ਫੁੱਟ ਚੌੜੇ ਰਕਬੇ ਵਿਚ ਫੈਲੀਆਂ ਹੋਈਆਂ ਸਨ ।



ਆਰਗੋਸ

**ਆਰ. ਜੀ. ਭੰਡਾਰਕਰ** : ਇਸ ਪ੍ਰਸਿੱਧ ਇਤਿਹਾਸਕਾਰ ਦਾ ਜਨਮ 6 ਜੁਲਾਈ, 1837 ਨੂੰ ਹੋਇਆ । ਮੇਲਵਨ ਅਤੇ ਰਤਨਾਗਿਰੀ ਵਿਖੇ ਮੁਢਲੀ ਸਿੱਖਿਆ ਪ੍ਰਾਪਤ ਕਰਨ ਤੋਂ ਬਾਅਦ ਇਸ ਨੇ ਬੰਬਈ ਵਿਖੇ ਉਚੇਰੀ ਸਿੱਖਿਆ ਪ੍ਰਾਪਤ ਕੀਤੀ । ਪੂਨਾ ਵਿਖੇ ਸੀਨੀਅਰ ਦਕਸ਼ਿਨਾ ਫੈਲੋ ਨਿਯੁਕਤ ਹੋਣ ਤੋਂ ਬਾਅਦ ਇਸ ਨੇ ਸੰਸਕ੍ਰਿਤ ਭਾਸ਼ਾ ਅਤੇ ਸਾਹਿਤ ਦਾ ਗੰਭੀਰ ਅਧਿਐਨ ਸ਼ੁਰੂ ਕਰ ਦਿੱਤਾ ।

ਪਹਿਲਾਂ ਇਹ ਸਰਕਾਰੀ ਹਾਈ ਸਕੂਲ ਵਿਚ ਹੈਡ ਮਾਸਟਰ ਲੱਗਿਆ ਪਰ ਬਾਅਦ ਵਿਚ 1868 ਤੋਂ 1881 ਦੌਰਾਨ ਅਲਫਿਨਸਟਨ ਕਾਲਜ, ਬੰਬਈ ਵਿਖੇ ਸੰਸਕ੍ਰਿਤ ਦਾ ਸਹਾਇਕ ਪ੍ਰੋਫ਼ੈਸਰ ਰਿਹਾ । ਇਹ 1882 ਵਿਚ ਦੱਖਣ ਕਾਲਜ, ਪੂਨਾ ਵਿਖੇ ਸੰਸਕ੍ਰਿਤ ਦਾ ਪ੍ਰੋਫ਼ੈਸਰ ਨਿਯੁਕਤ ਹੋ ਗਿਆ । ਰੀਟਾਇਰਮੈਂਟ ਤੋਂ ਬਾਅਦ ਇਹ 1883-1895 ਦੌਰਾਨ ਬੰਬਈ ਯੂਨੀਵਰਸਿਟੀ ਦਾ ਵਾਈਸ ਚਾਂਸਲਰ ਰਿਹਾ । ਸੰਨ 1903 ਵਿਚ ਇਹ ਵਾਇਸਰਾਏ ਦੀ ਲੈਜਿਸਲੇਟਿਵ ਕੌਂਸਲ ਦਾ ਮੈਂਬਰ ਬਣਿਆ । ਸੰਨ 1904 ਤੋਂ 1908 ਦੌਰਾਨ ਬੰਬਈ ਲੈਜਿਸਲੇਟਿਵ ਕੌਂਸਲ ਦਾ ਮੈਂਬਰ ਰਿਹਾ। ਬਰਤਾਨਵੀ ਸਰਕਾਰ ਨੇ ਇਸ ਨੂੰ 1889 ਵਿਚ ਸੀ. ਆਈ. ਈ. ਦਾ

ਖ਼ਿਤਾਬ ਦਿੱਤਾ। ਸੰਨ 1911 ਵਿਚ ਇਸ ਨੂੰ ਬਹਾਦਰੀ ਲਈ ਸਨਮਾਨਿਆ ਗਿਆ।

ਇਹ ਪਹਿਲਾ ਵਿਦਵਾਨ ਸੀ ਜਿਸ ਨੇ ਸੰਸਕ੍ਰਿਤ ਦੇ ਅਧਿਐਨ ਅਤੇ ਭਾਰਤ ਦੀਆਂ ਪੁਰਾਤਨ ਵਸਤਾਂ ਦੀ ਜਾਂਚ ਦੇ ਸਬੰਧ ਵਿਚ ਪੱਛਮੀ ਢੰਗ ਲਾਗੂ ਕੀਤੇ। ਸੰਸਕ੍ਰਿਤ ਵਿਚ ਇਸ ਨੇ ਕਈ ਪੁਸਤਕਾਂ ਲਿਖੀਆਂ।

ਇਸ ਦੀ ਵਧੇਰੇ ਪ੍ਰਸਿੱਧੀ ਪੁਰਾਤਨ ਭਾਰਤ ਦੇ ਸਬੰਧ ਵਿਚ ਲਿਖੀਆਂ ਪੁਸਤਕਾਂ ਕਰਕੇ ਹੈ। ਰਾਜਨੀਤਿਕ ਇਤਿਹਾਸ ਦੇ ਪੱਖ ਤੋਂ ਇਸ ਦੀਆਂ ਬਹੁਤੀਆਂ ਮਹੱਤਵਪੂਰਨ ਪੁਸਤਕਾਂ 'ਦੀ ਅਰਲੀ ਹਿਸਟਰੀ ਆਫ਼ ਦੀ ਡੱਕਨ' (1877) ਅਤੇ 'ਏ ਪੀਪ ਇਨਟੂ ਦੀ ਅਰਲੀ ਹਿਸਟਰੀ ਆਫ਼ ਇੰਡੀਆ' (1900) ਹਨ।

ਇਸ ਨੇ 1876 ਈ. ਵਿਚ ਲੰਡਨ ਵਿਖੇ ਪੂਰਬਵਾਦੀਆਂ ਦੀ ਅੰਤਰ-ਰਾਸ਼ਟਰੀ ਕਾਂਗਰਸ ਵਿਚ ਆਪਣਾ ਪਰਚਾ ਪੜ੍ਹੇ ਜਾਣ ਲਈ ਭੇਜਿਆ ਅਤੇ 1886 ਈ. ਦੇ ਵੀਆਨਾ ਸੈਸ਼ਨ ਵਿਚ ਵੀ ਭਾਗ ਲਿਆ। ਇਹ ਬਰਤਾਨੀਆ, ਜਰਮਨੀ, ਫ਼ਰਾਂਸ, ਇਟਲੀ, ਅਮਰੀਕਾ ਅਤੇ ਰੂਸ ਦੀਆਂ ਏਸ਼ੀਆਟਿਕ ਸੁਸਾਇਟੀਆਂ ਦਾ ਮੈਂਬਰ ਵੀ ਚੁਣਿਆ ਗਿਆ। ਗਾਟਿੰਗੈਨ ਅਤੇ ਕਲਕੱਤਾ ਯੂਨੀਵਰਸਿਟੀਆਂ ਨੇ ਇਸ ਨੂੰ ਪੀ. ਐਚ. ਡੀ. ਦੀ ਅਤੇ ਬੰਬਈ ਯੂਨੀਵਰਸਿਟੀ ਨੇ ਐਲ. ਐਲ. ਡੀ. ਦੀ ਆਨਰੇਰੀ ਡਿਗਰੀ ਪ੍ਰਦਾਨ ਕੀਤੀ।

ਇਹ ਖੋਜੀ, ਵਿਦਵਾਨ, ਲੇਖਕ, ਫ਼ਿਲਾਸਫਰ ਆਦਿ ਹੋਣ ਤੋਂ ਇਲਾਵਾ ਸਮਾਜ ਸੁਧਾਰਕ ਵੀ ਸੀ ਅਤੇ ਪ੍ਰਾਰਥਨਾ ਸਮਾਜ ਦਾ ਸਰਗਰਮ ਮੈਂਬਰ ਰਿਹਾ। ਇਤਿਹਾਸਕਾਰ ਅਤੇ ਸੰਸਕ੍ਰਿਤ ਦੇ ਵਿਦਵਾਨ ਦੇ ਨਾਤੇ ਇਸ ਨੇ ਇਹ ਸਿੱਧ ਕਰ ਵਿਖਾਇਆ ਕਿ ਉਸ ਸਮੇਂ ਪ੍ਰਚੱਲਤ ਰੀਤੀ ਰਿਵਾਜਾਂ ਦਾ ਪੁਰਾਤਨ ਹਿੰਦੂ ਧਰਮ ਵਿਚ ਕੋਈ ਸਥਾਨ ਨਹੀਂ ਸੀ ਅਤੇ ਇਹ ਸਭ ਬਾਅਦ ਦੀ ਉਪਜ ਹਨ।

ਇਹ ਜਦੋਂ 80 ਸਾਲ ਦੀ ਉਮਰ ਦਾ ਹੋਇਆ ਤਾਂ ਇਸ ਦੇ ਨਾਂ ਤੇ 1917 ਈ. ਵਿਚ ਓਰੀਐਂਟਲ ਰੀਸਰਚ ਇਨਸਟੀਚਯੂਟ ਖੋਲ੍ਹਿਆ ਗਿਆ ਅਤੇ ਪੂਨਾ ਵਿਖੇ 1919 ਵਿਚ ਹੋਈ ਪਹਿਲੀ ਓਰੀਐਂਟਲ ਕਾਨਫਰੰਸ ਦੀ ਪ੍ਰਧਾਨਗੀ ਵੀ ਇਸ ਨੇ ਕੀਤੀ।

24 ਅਗਸਤ, 1925 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.- ਡਿ. ਨੈ. ਬ. 1 : 165

**ਆਰਜ਼ੂ, ਸਿਰਾਜੁੱਦੀਨ ਅਲੀ ਖ਼ਾਂ** : ਇਹ ਫ਼ਾਰਸੀ ਅਤੇ ਉਰਦੂ ਦਾ ਇਕ ਵੱਡਾ ਸ਼ਾਇਰ, ਪੜਚੋਲੀਆ, ਕੋਸ਼ਕਾਰ, ਭਾਸ਼ਾ-ਵਿਗਿਆਨੀ ਅਤੇ ਟੀਕਾਕਾਰ ਸੀ। ਇਸ ਦਾ ਨਾਂ ਸਿਰਾਜੁੱਦੀਨ ਅਲੀ ਖ਼ਾਂ, ਖ਼ਿਤਾਬ ਇਸਤਅਦਾਦ ਖ਼ਾਨ ਅਤੇ ਉਪਨਾਮ 'ਆਰਜ਼ੂ' ਸੀ। ਇਸ ਦਾ ਜਨਮ ਆਗਰੇ ਵਿਚ 1099 ਹਿ. ਜਾਂ 1101 ਹਿ. (ਮੁਤਾਬਕ 1686 ਈ. ਜਾਂ 1688 ਈ.) ਵਿਚ ਹੋਇਆ।

ਇਸ ਦਾ ਪਿਤਾ ਸ਼ੇਖ਼ ਹੁਸ਼ਾਮੁੱਦੀਨ ਔਰੰਗਜ਼ੇਬ ਦੇ ਜ਼ਮਾਨੇ ਵਿਚ ਵੱਡਾ ਅਹੁਦੇਦਾਰ ਸੀ। ਪਿਤਾ ਵੱਲੋਂ ਇਸ ਦਾ ਪਿੱਛਾ ਸ਼ੇਖ਼ ਨਸਰੁੱਦੀਨ 'ਚਰਾਗ਼ਿ-ਦਿਹਲੀ' ਦੇ ਭਾਣਜੇ ਸ਼ੇਖ਼ ਕਮਾਲੁੱਦੀਨ ਨਾਲ ਅਤੇ ਮਾਂ ਵੱਲੋਂ ਸ਼ੇਖ਼ ਮੁਹੰਮਦ ਗੌਸ ਗਵਾਲੀਅਰੀ ਨਾਲ ਜਾ ਮਿਲਦਾ ਹੈ। ਇਹ ਗਵਾਲੀਅਰੀ ਮਸ਼ਹੂਰ ਸੂਫ਼ੀ ਸ਼ਾਇਰ ਫ਼ਰੀਦੁੱਦੀਨ ਅੱਤਾਰ ਦੀ ਔਲਾਦ ਵਿਚੋਂ ਸੀ। ਇਹ ਅਰਬੀ ਅਤੇ ਫ਼ਾਰਸੀ ਦਾ ਬਹੁਤ ਵੱਡਾ ਵਿਦਵਾਨ ਅਤੇ 'ਆਬਰੂ', 'ਮਜ਼ਮੂਨ', 'ਯਕਰੰਗ', 'ਮੀਰ', 'ਸੌਦਾ' ਅਤੇ 'ਰਦ' ਆਦਿ ਉਰਦੂ ਦੇ ਸ਼ਾਇਰਾਂ ਦਾ ਉਸਤਾਦ ਅਤੇ ਸਲਾਹਕਾਰ ਸੀ। ਇਸ ਨੇ ਹਿੰਦੀ ਅਤੇ ਰਾਗ ਵਿਚ ਬਹੁਤ ਸਫ਼ਲਤਾ ਪ੍ਰਾਪਤ ਕਰ ਲਈ ਸੀ ਅਤੇ ਸੰਸਕ੍ਰਿਤ ਦਾ ਚੰਗਾ ਮਾਹਿਰ ਸੀ। ਚੌਦਾਂ ਸਾਲ ਦੀ ਉਮਰ ਵਿਚ ਇਸ ਨੇ ਕਵਿਤਾ ਲਿਖਣੀ ਸ਼ੁਰੂ ਕਰ ਦਿੱਤੀ ਸੀ।

ਇਹ 1719 ਈ. ਵਿਚ ਦੂਜੀ ਵਾਰੀ ਦਿੱਲੀ ਆਇਆ ਅਤੇ ਇਥੇ ਹੀ ਠਹਿਰ ਗਿਆ। ਇਥੇ ਨਵਾਬ ਕਮਰੁੱਦੀਨ ਵਜ਼ੀਰੇ ਆਜ਼ਮ ਦੇ ਵਕੀਲ ਰਾਏ ਰਾਇਆ ਆਨੰਦ ਰਾਮ 'ਮੁਖ਼ਲਸ' ਨੇ ਇਸ ਦੀ ਬਹੁਤ ਸੇਵਾ ਕੀਤੀ ਅਤੇ ਇਸ ਨੂੰ ਬਾਦਸ਼ਾਹ ਮੁਹੰਮਦ ਸ਼ਾਹ ਪਾਸੋਂ ਖ਼ਿਤਾਬ ਅਤੇ ਜਾਗੀਰ ਦੇ ਨਾਲ ਮਨਸਬ ਵੀ ਦਿਵਾਇਆ। ਮੁਅਤਮਿਨੁੱਦੌਲਾ ਇਸਹਾਕ ਖ਼ਾਨ ਸ਼ੁਸਤਰੀ ਵੀ ਸਾਰੀ ਉਮਰ ਇਸਦੀ ਸਰਪ੍ਰਸਤੀ ਕਰਦਾ ਰਿਹਾ।

ਇਸ ਨੇ 48 ਸਾਲ ਦੀ ਉਮਰ ਹੋਣ ਤੀਕ 23 ਕਿਤਾਬਾਂ ਲਿਖੀਆਂ ਸਨ ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :-

1. ਸਿਰਾਜੁੱਲੁਗਾਤ , 2. ਚਿਰਾਗ਼ਿ-ਹਿਦਾਇੱਤ, 3. ਦੀਵਾਨਿ-ਗ਼ਜ਼ਲਯਾਤ-ਵ-ਕਸਾਇਦ ਫ਼ਾਰਸੀ, 4. ਜਵਾਬਿ ਦੀਵਾਨ-ਸ਼ਫ਼ੀਆਇ ਅਸਰ ਸ਼ੀਰਾਜ਼ੀ, 5. ਮਸਨਵੀ ਸੋਜ਼-ਵ-ਸਾਜ਼ ਦਰ ਜਵਾਬਿ ਮਹਿਮੂਦ-ਵ-ਅਯਾਜ਼ਿ ਜ਼ੁਲਾਲੀ, 6. ਖ਼ਿਯਾਬਾਂ (ਸ਼ਰਹ-ਏ-ਗੁਲਿਸਤਾਂ), 7. ਸ਼ਿਗੂ-ਫ਼ਾਜਾਰ (ਸ਼ਰਹ ਸਿਕੰਦਰਨਾਮਾ), 8. ਸ਼ਰਹਏ ਕਸਾਇਦਿ ਉਰਫ਼ੀ, 9. ਸਿਰਾਜਿ ਮੁਨੀਰ, 10. ਅਤੀਆਇ ਕੁਬਰਾ, 11. ਮੋਹਿਬਿਤਿ-ਉਜ਼ਮਾ, 12. ਸਿਰਾਜ਼ਿ ਵੱਹਾਜ, 13. ਆਦਾਬਿ ਇਸ਼ਕ, 14. ਮਿਆਰੁਲ ਅਫ਼ਕਾਰ, 15. ਮਸਨਵੀ ਏ ਜੋਸ਼ੋ ਖ਼ਰੋਸ਼ ਦਰ ਜਵਾਬਿ ਸੋਜ਼ੋ ਗੁਦਾਜ਼ਿ ਨੌਈ, 16. ਮਸਨਵੀਏ ਮਿਹਰੋ ਮਾਹ, 17. ਹਦੀਕਤੁਲ ਹਕੀਕਤ ਦੀ ਬਹਿਰ ਵਿਚ ਇਕ ਅਧੂਰੀ ਮਸਨਵੀ, 18. ਆਲਮਿ ਆਬ ਦਰ ਜਵਾਬਿ ਸਾਕੀਨਾਮਾ ਏ ਜ਼ੁਹੂਰੀ, 19. ਪਯਾਮਿ ਸ਼ੌਕ, 20. ਗੁਲਜ਼ਾਰਿ ਖ਼ਯਾਲ, 21. ਆਬਰੂਇ ਸੁਖ਼ਨ, 22. ਸ਼ਹਰਏ ਮੁਖ਼ਤਸਰੁਲ ਮੁਆਨੀ, 23. ਮਸਨਵੀਏ ਇਬਰਤ-ਨਾਮਾ ਦਰ ਜਵਾਬਿ ਕਜ਼ਾ-ਵੱ-ਕਦਰਿ ਸਲੀਮ।

ਮੁਅਤਮਿਨੁੱਦੌਲਾ ਦੀ ਮੌਤ ਮਗਰੋਂ ਉਸ ਦੇ ਪੁੱਤਰ ਨਜਮੁੱਦੌਲਾ ਮਿਰਜ਼ਾ ਮਹਿਮੂਦ ਸ਼ੁਸਤਰੀ ਨੇ ਇਸ ਦੀ ਸਰਪ੍ਰਸਤੀ ਕਾਇਮ ਰੱਖਣ ਦੇ ਨਾਲ ਨਾਲ ਇਸ ਦਾ ਡੇਢ ਸੌ ਰੁਪਿਆ ਮਹੀਨਾ ਵੀ ਲਗਾ ਦਿੱਤਾ।

ਇਸੇ ਜ਼ਮਾਨੇ ਵਿਚ ਈਰਾਨ ਦੇ ਉੱਘੇ ਕਵੀ ਸ਼ੇਖ਼ ਮੁਹੰਮਦ ਅਲੀ ਹਾਜ਼ੀ ਨੇ ਹਿੰਦੁਸਤਾਨ ਅਤੇ ਹਿੰਦੁਸਤਾਨੀਆਂ ਦੀ ਨਿੰਦਿਆ ਦੀਆਂ ਕਵਿਤਾਵਾਂ ਲਿਖੀਆਂ। ਇਸ ਤੇ ਇਸ ਦੀ ਕੌਮੀ ਗ਼ੈਰਤ ਜੋਸ਼ ਵਿਚ ਆ ਗਈ ਅਤੇ ਇਸ ਨੇ 'ਹਾਜ਼ੀ' ਦੇ ਦੀਵਾਨ ਨੂੰ ਪੜ੍ਹਿਆ ਅਤੇ ਬਹੁਤ ਸਾਰੀਆਂ ਕਵਿਤਾਵਾਂ ਗ਼ਲਤ ਠਹਿਰਾਈਆਂ। ਆਪਣੇ ਸਾਰੇ ਇਤਰਾਜ਼ਾਂ ਦੇ ਸੰਗ੍ਰਹਿ ਨੂੰ ਇਸ ਨੇ 'ਤੰਬੀਹੁਲਗ਼ਾਫ਼ਲੀਨ' ਦਾ ਨਾਂ ਦਿੱਤਾ ਜੋ ਹਾਜ਼ੀ ਦੇ ਦੇਸ਼ ਇਸਫ਼ਹਾਨ ਤਕ ਪਹੁੰਚਿਆ।

ਇਸ ਨੇ 1734 ਅਤੇ 1753 ਈ. ਦੇ ਦੌਰਾਨ 1. ਤੰਬੀਹੁਲ-ਗ਼ਾਫ਼ਲੀਨ, 2. ਗ਼ਰਾਇਬੁਲ-ਲੁਗ਼ਾਤ (ਜਿਸ ਦਾ ਦੂਜਾ ਨਾਂ ਨਵਾਦਰੁਲ-ਅਲਫ਼ਾਜ਼ ਹੈ), 3. ਦਾਦਿ ਸੁਖ਼ਨ, 4. ਜਵਾਬਿ ਦੀਵਾਨਿ ਸਲੀਮ ਅਤੇ 5. ਜਵਾਬਿ ਦੀਵਾਨਿ ਫ਼ੁਗਾਨੀ ਪੁਸਤਕਾਂ ਲਿਖੀਆਂ।

ਨਜਮੁੱਦੌਲਾ ਦੇ ਲੜਾਈ ਵਿਚ ਮਾਰੇ ਜਾਣ ਤੇ ਉਸਦਾ ਛੋਟਾ ਭਰਾ ਨਵਾਬ ਰਸ਼ੀਦ ਖ਼ਾਨ ਸਾਲਾਰਿ-ਜੰਗ, ਖ਼ਾਨ ਆਰਜ਼ੂ ਦੇ ਖ਼ਰਚਾਂ ਦਾ ਜ਼ਿੰਮੇਵਾਰ ਹੋ ਗਿਆ। ਇਸ ਨੇ 1751 ਵਿਚ 'ਤਜ਼ਕਰਾਏ ਮਜਮਉਲ ਨਫ਼ਾਇਸ' ਪੂਰਾ ਕੀਤਾ ਜਿਸ ਵਿਚ ਈਰਾਨ ਦੇ ਅਤੇ ਹਿੰਦੁਸਤਾਨ ਦੇ ਫ਼ਾਰਸੀ ਬੋਲਣ ਵਾਲੇ 1735 ਕਵੀਆਂ ਦਾ ਹਾਲ ਅਤੇ ਉਨ੍ਹਾਂ ਦੀ ਚੋਣਵੀਂ ਕਵਿਤਾ ਦਰਜ ਹੈ। 'ਮਜਮਉਲ ਨਫ਼ਾਇਸ' ਦੇ ਛਪਣ ਮਗਰੋਂ ਇਸ ਨੇ 'ਮੁਸਮਿਰ' ਲਿਖੀ ਜਿਹੜੀ ਇਮਾਮ ਜਲਾਲੁੱਦੀਨ ਸੁਯੂਤੀ ਦੀ ਮਸ਼ਹੂਰ

ਪੁਸਤਕ 'ਮੁਜ਼ਹਰ' ਦੀ ਤਰਜ਼ ਉਤੇ ਫ਼ਾਰਸੀ ਵਿਚ ਆਪਣੀ ਤਰ੍ਹਾਂ ਦੀ ਪਹਿਲੀ ਕਿਤਾਬ ਹੈ । ਇਸ ਨੇ 'ਮੁਸਮਿਰ' ਵਿਚ ਸੰਸਕ੍ਰਿਤ ਅਤੇ ਫ਼ਾਰਸੀ ਦੀ ਭਾਸ਼ਾਈ ਸਮਾਨਤਾ ਉਤੇ ਰੌਸ਼ਨੀ ਪਾਈ ਹੈ। ਇਹ ਕਹਿਣਾ ਬਿਲਕੁਲ ਠੀਕ ਹੈ ਕਿ ਇਸ ਤੋਂ ਪਹਿਲਾਂ ਕਿਸੇ ਹੋਰ ਬੰਦੇ ਵਿਚ ਸੰਸਕ੍ਰਿਤ ਅਤੇ ਫ਼ਾਰਸੀ ਦੇ ਸ਼ਬਦਾਂ ਦੀ ਸਾਂਝ ਲੱਭਣ ਦੀ ਸਮਰਥਾ ਨਹੀਂ ਸੀ । ਇਸ ਗੱਲੋਂ ਇਹ ਸਰ ਵਿਲੀਅਮ ਜੋਨਜ਼ ਤੋਂ ਵੀ ਅੱਗੇ ਸੀ। ਇਸ ਦੀ ਸ਼ਰਹਏ ਗੁਲਿ-ਕੁਸ਼ਤੀ ਵੀ ਉਸੇ ਜ਼ਮਾਨੇ ਦੀ ਰਚਨਾ ਹੈ । ਇਹ ਉਹ ਸਮਾਂ ਸੀ ਜਦੋਂ ਇਹ ਬਹੁਤ ਪ੍ਰਸਿੱਧ ਹੋ ਚੁੱਕਾ ਸੀ । ਫ਼ਤਹਿ ਅਲੀ ਗਰਦੇਜ਼ੀ, ਕਯਾਮੁੱਦੀਨ ਕਾਇਮ, ਹੁਸੈਨ ਦੋਸਤ ਅਤੇ ਆਜ਼ਾਦ ਬਿਲਗਰਾਮੀ ਆਦਿ ਦੇ ਸਮਕਾਲੀਆਂ ਨੇ ਇਸ ਨੂੰ ਆਪਣੇ ਜ਼ਮਾਨੇ ਦਾ ਸਭ ਤੋਂ ਵੱਧ ਪੜ੍ਹਿਆ-ਲਿਖਿਆ ਕਵੀ, ਪੜਚੋਲੀਆ ਅਤੇ ਉਸਤਾਦ ਮੰਨਿਆ ਹੈ । ਮੀਰ ਤਕੀ 'ਮੀਰ' ਨੇ ਲਿਖਿਆ ਹੈ ਕਿ ਵਡਿੱਤਣ ਅਤੇ ਕਮਾਲ ਵਿਚ ਇਸ ਦੀ ਬਰਾਬਰੀ ਦਾ ਈਰਾਨ ਵਿਚ ਵੀ ਕੋਈ ਨਹੀਂ ਮਿਲਦਾ । ਇਸ ਨੂੰ ਦਿੱਲੀ ਨਾਲ ਬੇਹੱਦ ਪਿਆਰ ਸੀ, ਇਸ ਲਈ ਇਸ ਨੇ ਆਪਣੀਆਂ ਲਿਖਤਾਂ ਵਿਚ ਕਈ ਥਾਵਾਂ ਤੇ ਦਿੱਲੀ ਨੂੰ ਹਜ਼ਰਤ ਦਿੱਲੀ ਲਿਖਿਆ ਹੈ। ਦਿੱਲੀ ਵਿਚ ਇਸਦੇ ਮਕਾਨ ਉਤੇ ਵੱਡੇ ਵੱਡੇ ਸ਼ਾਇਰ ਇਕੱਠੇ ਹੋਇਆ ਕਰਦੇ ਸਨ। ਇਹ ਆਪਣੇ ਮਕਾਨ ਤੇ ਹਰ ਮਹੀਨੇ ਰੇਖ਼ਤਾ ਕਹਿਣ ਵਾਲਿਆਂ ਦੀ ਮਜਲਿਸ ਲਾਇਆ ਕਰਦਾ ਸੀ । ਇਹ ਮੁਸ਼ਾਇਰਾ ਰੇਖ਼ਤੇ ਨਾਲ ਸਬੰਧਤ ਹੋਣ ਕਾਰਨ 'ਮੁਰਾਖ਼ਤਾ' ਕਹਾਉਂਦਾ ਸੀ ।

ਸੰਨ 1754 ਈ. ਵਿਚ ਨਵਾਬ ਰਸ਼ੀਦ ਖ਼ਾਨ ਸਾਲਾਰਿ-ਜੰਗ ਨੇ ਸ਼ਾਹੀ ਦਰਬਾਰ ਦੀਆਂ ਸਾਜ਼ਿਸ਼ਾਂ ਤੋਂ ਤੰਗ ਆ ਕੇ ਲਖਨਊ ਚਲੇ ਜਾਣ ਦਾ ਫ਼ੈਸਲਾ ਕਰ ਲਿਆ ਅਤੇ ਆਪਣੇ ਸਾਰੇ ਸਬੰਧੀਆਂ ਨੂੰ ਨਾਲ ਲੈ ਕੇ ਦਿੱਲੀ ਤੋਂ ਚਲਿਆ ਗਿਆ। ਇਸਨੂੰ ਵੀ ਦਿੱਲੀ ਛੱਡਣੀ ਪਈ । ਇਸ ਨੇ ਸਾਲਾਰਿ-ਜੰਗ ਨੂੰ ਕਹਿ ਦਿੱਤਾ ਸੀ ਕਿ ਉਹ ਆਪਣੇ ਖ਼ਾਨਦਾਨ ਦੇ ਮੋਢੀ, ਸ਼ੇਖ਼ ਕਮਾਲੁੱਦੀਨ ਦੇ ਸ਼ਹਿਰ ਅਯੁੱਧਿਆ ਵਿਚ ਬਾਕੀ ਜੀਵਨ ਬਤੀਤ ਕਰੇਗਾ ।

ਇਸ ਨੇ ਅਯੁੱਧਿਆ ਪਹੁੰਚਣ ਮਗਰੋਂ ਆਪਣੇ ਦੂਜੇ ਦੀਵਾਨ ਦਾ ਸੰਗ੍ਰਹਿ ਕੀਤਾ ਜਿਹੜਾ ਪਹਿਲੇ ਦੀਵਾਨ ਨਾਲੋਂ ਵੱਡਾ ਸੀ । ਇਸਨੇ ਦੀਵਾਨਿ ਕਮਾਲ ਖ਼ੁਜੰਦੀ ਦਾ ਜਵਾਬ ਵੀ 'ਦਾਲ' ਰਦੀਫ਼ ਤੀਕ ਲਿਖ ਦਿੱਤਾ । ਇਸ ਤੋਂ ਬਿਨਾਂ ਇਕ ਹੋਰ ਕਿਤਾਬ 'ਜ਼ਵਾਇਦੁਲਫਵਾਇਦ' ਵੀ ਲਿਖਣੀ ਸ਼ੁਰੂ ਕੀਤੀ ਜਿਹੜੀ ਪੂਰੀ ਨਾ ਹੋ ਸਕੀ ।

ਨਵਾਬ ਸਾਲਾਰਿ ਜੰਗ ਨੇ ਇਸਨੂੰ ਲਖਨਊ ਦਰਬਾਰ ਤੋਂ ਤਿੰਨ ਸੌ ਰੁਪਿਆ ਮਹੀਨਾ ਵਜ਼ੀਫ਼ਾ ਦਿਵਾਇਆ ਜਿਸ ਕਰਕੇ ਇਸ ਨੂੰ ਅਯੁੱਧਿਆ ਛੱਡ ਕੇ ਲਖਨਊ ਆ ਕੇ ਠਹਿਰਨਾ ਪਿਆ । ਇਸ ਨੂੰ ਵਜ਼ੀਫ਼ਾ ਲੈਂਦਿਆਂ ਅਜੇ ਕੁਝ ਮਹੀਨੇ ਹੀ ਲੰਘੇ ਸਨ ਕਿ ਇਹ ਸਖ਼ਤ ਬੀਮਾਰ ਹੋ ਗਿਆ । ਇਸ ਨੂੰ ਇਸ ਬੀਮਾਰੀ ਤੋਂ ਰਾਜ਼ੀ ਹੋਣਾ ਮੁਸ਼ਕਿਲ ਨਜ਼ਰ ਆਉਂਦਾ ਸੀ ਇਸ ਲਈ ਇਸ ਨੇ ਵਸੀਅਤ ਕਰ ਦਿੱਤੀ ਕਿ ਇਸ ਨੂੰ ਉਸ ਦੇ ਦਿੱਲੀ ਵਾਲੇ ਮਕਾਨ ਵਿਚ ਦਫ਼ਨਾਇਆ ਜਾਵੇ । ਇਸ ਦੀ ਲਾਸ਼ ਨੂੰ ਪਹਿਲਾਂ ਲਖਨਊ ਵਿਚ ਦਫ਼ਨ ਕੀਤਾ ਗਿਆ ਤੇ ਫੇਰ ਉਥੋਂ ਦਿੱਲੀ ਲਿਜਾ ਕੇ ਦਫ਼ਨਾਇਆ ਗਿਆ । ਇਸ ਦੀ ਮੌਤ (1169 ਹਿ.) 1756 ਈ. ਵਿਚ ਹੋਈ ।

ਇਹ ਫ਼ਾਰਸੀ ਅਤੇ ਉਰਦੂ ਸ਼ਾਇਰੀ ਵਿਚ ਉਸਤਾਦਾਂ ਦਾ ਉਸਤਾਦ ਸੀ । 'ਮੀਰ', 'ਸੌਦਾ' ਅਤੇ 'ਦਰਦ' ਵਰਗੇ ਸ਼ਾਇਰ ਇਸ ਪਾਸੋਂ ਸਲਾਹ ਲੈਂਦੇ ਰਹੇ ।

-ਆਰ. ਡੀ. ਜ਼ਿਔਂ

**ਆਰਟਰਾਇਟਿਸ** : ਧਮਣੀਆਂ ਦੀ ਸੋਜ ਨੂੰ ਆਰਟਰਾ-ਇਟਿਸ ਆਖਦੇ ਹਨ । ਇਹ ਕਈ ਤਰ੍ਹਾਂ ਦੀਆਂ ਬੀਮਾਰੀਆਂ ਜਿਵੇਂ ਕਿ ਆਤਸ਼ਕ, ਤਪਦਿਕ, ਲੂੰਬਾਂ ਦੀ ਬੀਮਾਰੀ, ਸੀਰਮ ਦੀ ਬੀਮਾਰੀ (ਜਿਹੜੀ ਕਿ ਇਕ ਕਿਸਮ ਦੀ ਪ੍ਰਤਿਕਿਰਿਆ ਹੈ), ਧੱਫੜਾਂ ਆਦਿ ਵਿਚ ਹੋ ਜਾਂਦੀ ਹੈ । ਰਸ-ਸੋਜ ਦੀ ਇਹ ਬੀਮਾਰੀ ਪੰਜ ਤਰ੍ਹਾਂ ਦੀ ਹੁੰਦੀ ਹੈ ਜਿਹੜੀ ਕਿ ਸਰਬ-ਅੰਗੀ ਰੋਗ ਜਾਂ ਕਾਰਡੀਓਵਸਕੂਲਰ-ਸਿਸਟਮ ਤੋਂ ਬਾਹਰਲੇ ਅੰਗਾਂ ਦੇ ਰੋਗਾਂ ਤੋਂ ਵੱਖਰੀ ਹੁੰਦੀ ਹੈ । ਇਹ ਪੰਜ ਕਿਸਮਾਂ ਹਨ : (i) ਥਰੱਮਬੋਅਨਜੀਆਈਟਿਸ ਆਬਲਿਟੈਰੈਂਨਜ਼; (ii) ਪੁੜਪੁੜੀ ਜਾਂ ਕਪਾਲੀ ਸੋਜ; (iii) ਬੁੱਢਿਆਂ ਦੀ ਆਰਟਰਾਇਟਿਸ, ਜਿਸ ਨੂੰ ਸੀਨਾਈਲ ਆਰਟਰਾਇਟਿਸ ਅਤੇ ਪੱਲੀਮਾਈਐਲਜੀਆ ਰੁਮੈਟਿਕਾ ਵੀ ਆਖਦੇ ਹਨ; (iv) ਮਹੋਧਮਣੀ ਆਰਚ ਆਰਟਰਾਇਟਿਸ ਅਤੇ (v) ਬਹੁਪੱਖੀ ਰਸ-ਸੋਜ ਨਾਲ ਪੈਦਾ ਹੋਈਆਂ ਗਿਲਟੀਆਂ ।

ਪੁੜਪੁੜੀ ਜਾਂ ਕਪਾਲੀ ਸੋਜ ਦੇ ਕਾਰਨ ਦਾ ਹਾਲੇ ਤੱਕ ਪਤਾ ਨਹੀਂ ਲਗ ਸਕਿਆ ਪਰੰਤੂ ਇਸ ਪਿੱਛੋਂ ਆਮ ਤੌਰ ਤੇ ਲਾਗ ਜ਼ਰੂਰ ਹੋ ਜਾਂਦੀ ਹੈ । ਇਹ 50 ਸਾਲ ਦੀ ਉਮਰ ਦੇ ਨੇੜੇ ਜਾਂ ਇਸ ਤੋਂ ਵੱਡੀ ਉਮਰ ਦੇ ਲੋਕਾਂ ਵਿਚ ਹੀ ਹੁੰਦੀ ਹੈ । ਇਹ ਬੀਮਾਰੀ ਅਕਸਰ ਸਿਰ ਦਰਦ ਨਾਲ ਸ਼ੁਰੂ ਹੁੰਦੀ ਹੈ, ਜਿਸ ਪਿੱਛੋਂ ਕਈ ਵਾਰ ਸਿਰ ਚਮੜੀ, ਚਿਹਰੇ, ਜਬਾੜ੍ਹਿਆਂ ਅਤੇ ਅੱਖਾਂ ਵਿਚ ਵੀ ਦਰਦ ਸ਼ੁਰੂ ਹੋ ਜਾਂਦਾ ਹੈ । ਰੋਗੀ ਨੂੰ ਕਈ ਵਾਰ ਜਬਾੜ੍ਹਾ ਹਿਲਾਉਣਾ ਔਖਾ ਲਗਦਾ ਹੈ ਕਿਉਂਕਿ ਜਬਾੜ੍ਹਿਆਂ ਦੀਆਂ ਪੇਸ਼ੀਆਂ ਵਿਚ ਲਹੂ ਦਾ ਵਹਾਉ ਘੱਟ ਹੋ ਜਾਂਦਾ ਹੈ। ਅੱਖ ਪੇਸ਼ੀਆਂ ਦੇ ਕਮਜ਼ੋਰ ਹੋ ਜਾਣ ਨਾਲ ਵਿਅਕਤੀ ਨੂੰ ਦੋ-ਦੋ ਚੀਜ਼ਾਂ ਨਜ਼ਰ ਆਉਣ ਲਗ ਜਾਂਦੀਆਂ ਹਨ । ਅਜਿਹੀ ਹਾਲਤ ਨੂੰ ਡਿਪਲੋਪੀਆ ਆਖਦੇ ਹਨ । ਰੈਟਿਨਾ ਅਤੇ ਔਪਟਿਕ ਡਿਸਕ (ਉਹ ਥਾਂ ਜਿਥੋਂ ਨੇਤਰ ਜਾਂ ਔਪਟਿਕ ਨਾੜੀ ਡੇਲੇ ਵਿਚ ਜਾਂਦੀ ਹੈ) ਵਿਚ ਤਰਲ ਇਕੱਠਾ ਹੋ ਜਾਂਦਾ ਹੈ । ਇਸ ਨਾਲ ਇਕ ਜਾਂ ਕਈ ਵਾਰੀ ਦੋਵੇਂ ਅੱਖਾਂ ਦੀ ਨਜ਼ਰ ਚਲੀ ਜਾਂਦੀ ਹੈ । ਇਹ ਬੀਮਾਰੀ ਕੁਝ ਮਹੀਨਿਆਂ ਵਿਚ ਹੀ ਦਬ ਜਾਂਦੀ ਹੈ ਪਰੰਤੂ ਕਈ ਵਾਰ ਤਿੰਨ ਸਾਲ ਤੱਕ ਵੀ ਚਲਦੀ ਰਹਿੰਦੀ ਹੈ । ਪੁੜਪੁੜੀ ਆਰਟਰਾਇਟਿਸ ਦਾ ਸਭ ਤੋਂ ਵੱਧ ਖ਼ਤਰਾ ਅੱਖਾਂ ਨੂੰ ਹੀ ਹੁੰਦਾ ਹੈ । ਇਸ ਦਾ ਇਲਾਜ ਐਡ੍ਰੀਨੋਕਾੱਰਟੀਕੋਸਟੀਰੱਾਇਡ ਹਾਰਮੋਨ ਨਾਲ ਕੀਤਾ ਜਾਂਦਾ ਹੈ ।

ਵਡੇਰੀ ਉਮਰ ਦੇ ਵਿਅਕਤੀਆਂ ਵਿਚ ਹੋਣ ਵਾਲੀ ਆਰਟਰਾ-ਇਟਿਸ ਵਿਚ ਲੱਤਾਂ ਬਾਹਾਂ ਦੀਆਂ ਉਪਰਲੀਆਂ ਪੇਸ਼ੀਆਂ ਅਤੇ ਗਰਦਨ ਦੀਆਂ ਕੁਝ ਪੇਸ਼ੀਆਂ ਵਿਚ ਦਰਦ ਅਤੇ ਵਿਗਾੜ ਪੈਦਾ ਹੁੰਦਾ ਹੈ । ਪਹਿਲਾਂ ਆਮ ਤੌਰ ਤੇ ਭੁੱਖ ਘੱਟ ਜਾਂਦੀ ਹੈ ਅਤੇ ਥਕਾਵਟ ਮਹਿਸੂਸ ਹੁੰਦੀ ਹੈ ਅਤੇ ਫੇਰ ਬੀਮਾਰੀ ਇਕ ਦਮ ਤੇਜ਼ੀ ਨਾਲ ਵਧਦੀ ਹੈ । ਇਲਾਜ ਅਡ੍ਰੀਨਲ ਸਟੀਰੱਾਇਡਾਂ ਨਾਲ ਕੀਤਾ ਜਾਂਦਾ ਹੈ ਪਰ ਕਈ ਵਾਰ ਇਸ ਤੋਂ ਬਿਨਾਂ ਵੀ ਅਰਾਮ ਆ ਜਾਂਦਾ ਹੈ ।

**ਆਰਟੀਓਡੈਕਟਾਈਲਾ** : ਇਹ ਖ਼ੁਰਵਾਲੇ ਥਣਧਾਰੀ ਜੀਵਾਂ ਦਾ ਇਕ ਵਰਗ ਹੈ ਜਿਨ੍ਹਾਂ ਨੂੰ ਆਮ ਤੌਰ ਤੇ ਸਮਖੁਰੀ ਐਂਗੂਲੇਟ ਕਿਹਾ ਜਾਂਦਾ ਹੈ । ਜੀਉਂਦੇ ਥਣਧਾਰੀ ਪ੍ਰਾਣੀਆਂ ਵਿਚੋਂ ਬਹੁਤੇ ਆਰਟੀਓਡੈਕਟਾਇਲਾ ਵਰਗ ਵਿਚ ਰੱਖੇ ਗਏ ਹਨ ਜਿਵੇਂ ਕਿ ਸੂਰ, ਦਰਿਆਈ ਘੋੜਾ, ਊਠ, ਟ੍ਰੈਗੂਲਿਡ, ਹਿਰਨ, ਜਿਰਾਫ਼, ਭੇਡ, ਬੱਕਰੀ

ਬਾਰਾਸਿੰਗਾ, ਗਾਂ, ਮੱਝ ਆਦਿ । ਇਸ ਵਰਗ ਦੀਆਂ ਤਕਰੀਬਨ 350 ਲੁਪਤ ਅਤੇ 85 ਜੀਉਂਦੀਆਂ ਪ੍ਰਜਾਤੀਆਂ ਮਿਲਦੀਆਂ ਹਨ ।

ਆਰਟੀਓਡੈਕਟਾਈਲ ਪ੍ਰਾਣੀਆਂ ਦੇ ਕੁਝ ਮੁੱਖ ਲੱਛਣ ਇਸ ਤਰ੍ਹਾਂ ਹਨ : ਲੱਤ ਦਾ ਧੁਰਾ ਤੀਜੀ ਅਤੇ ਚੌਥੀ ਪੈਰ-ਉਂਗਲ ਦੇ ਵਿਚੋਂ ਦੀ ਲੰਘਦਾ ਹੈ ; ਇਹ ਉਂਗਲਾਂ ਚੰਗੀ ਤਰ੍ਹਾਂ ਵਿਕਸਤ ਤੇ ਤਕਰੀਬਨ ਇਕੋ ਜਿਹੇ ਆਕਾਰ ਦੀਆਂ ਹੁੰਦੀਆਂ ਹਨ । ਦੂਜੀਆਂ ਅਤੇ ਪੰਜਵੀਆਂ ਉਂਗਲਾਂ ਛੋਟੀਆਂ ਜਾਂ ਬਿਲਕੁਲ ਹੀ ਨਹੀਂ ਹੁੰਦੀਆਂ । ਜੀਉਂਦੀਆਂ ਕਿਸਮਾਂ ਵਿਚ ਪਹਿਲੀ ਉਂਗਲ ਕਦੀ ਵੀ ਨਹੀਂ ਹੁੰਦੀ ।

ਸਾਰੇ ਆਰਟੀਓਡੈਕਟਾਈਲ ਪ੍ਰਾਣੀ ਪੈਰ ਦੀਆਂ ਵਿਚਕਾਰਲੀਆਂ ਦੋ ਉਂਗਲਾਂ ਉੱਤੇ ਭਾਰ ਪਾ ਕੇ ਤੁਰਦੇ ਹਨ ਸਿਰਫ਼ ਦਰਿਆਈ ਘੋੜੇ (ਹਿਪੋਪੋਟੈਮਸ) ਦੀਆਂ ਚਾਰੇ ਉਂਗਲਾਂ ਧਰਤੀ ਨੂੰ ਛੂੰਹਦੀਆਂ ਹਨ । ਸਾਰੇ ਆਧੁਨਿਕ ਆਰਟੀਓਡੈਕਟਾਈਲ ਪ੍ਰਾਣੀਆਂ ਦੀਆਂ ਉਂਗਲਾਂ ਖੁਰਾਂ ਵਿਚ ਢਕੀਆਂ ਹੁੰਦੀਆਂ ਹਨ । ਊਠ ਵਿਚ ਵਿਚਕਾਰਲੀਆਂ ਦੋ ਉਂਗਲਾਂ ਇਕ ਚੌੜੀ ਗੱਦੀ ਦੇ ਅੰਦਰ ਹੁੰਦੀਆਂ ਹਨ ਜਿਹੜੀ ਪੈਰ ਦੀ ਤਲੀ ਬਣਾਉਂਦੀ ਹੈ । ਉੱਤਰੀ ਅਮਰੀਕਾ ਦੇ ਲੁਪਤ ਅਗਰੀਓਕਾਈਰਸ ਦੇ ਖੁਰ ਨਹੁੰਦਰਾਂ ਵਰਗੇ ਹਨ । ਪੈਰ ਦੀਆਂ ਹੱਡੀਆਂ ਦੇ ਨਾਲ ਨਾਲ ਲੱਤਾਂ, ਬਾਹਾਂ ਦੀਆਂ ਹੱਡੀਆਂ ਵਿਚ ਵੀ ਕਈ ਤਬਦੀਲੀਆਂ ਹੋਈਆਂ ਹਨ ।




ਆਰਟੀਓਡੈਕਟਾਈਲਾ ਦੇ ਚੱਬਣ ਵਾਲੇ ਦੰਦ (ਸਤਹਿ ਚਿੱਤਰ)

ਬਹੁਤੇ ਆਰਟੀਓਡੈਕਟਾਈਲਾ (ਖਾਸ ਕਰਕੇ ਨਰ ਪ੍ਰਾਣੀਆਂ) ਵਿਚ ਇਕ ਜਾਂ ਦੋ ਜੋੜੇ ਸਿੰਗਾਂ ਦੇ ਹੁੰਦੇ ਹਨ । ਕਿਸੇ ਲੁਪਤ ਹੋ ਚੁੱਕੇ ਹਿਰਨ ਵਿਚ ਇਕ ਤੀਜਾ ਇਕੱਲਾ ਸਿੰਗ ਵੀ ਮਿਲਦਾ ਹੈ ।

ਸਾਰੇ ਪ੍ਰਾਣੀਆਂ ਵਿਚ ਗਰਦਨ ਦੇ 7 ਮੁਹਰੇ ਹੁੰਦੇ ਹਨ । ਛਾਤੀ-ਮੁਹਰੇ 12 (ਊਠ) ਤੋਂ ਲੈ ਕੇ 15 ਜਾਂ 16 (ਹਿਪੋਪੋਟੈਮਸ) ਤੱਕ ਹੁੰਦੇ ਹਨ ਪਰ ਛਾਤੀ ਅਤੇ ਲੱਕ-ਮੁਹਰਿਆਂ ਦੀ ਕੁਲ ਗਿਣਤੀ 19 ਤੋਂ ਵੱਧ ਨਹੀਂ ਹੁੰਦੀ । ਸੇਕ੍ਰਲ-ਮੁਹਰੇ 5 ਅਤੇ ਪੂਛ-ਮੁਹਰਿਆਂ ਦੀ ਗਿਣਤੀ ਵੱਖ ਵੱਖ ਹੁੰਦੀ ਹੈ ।

ਦੰਦਾਂ ਦੀ ਗਿਣਤੀ ਮੂਲਕ ਫ਼ਾਰਮੂਲੇ (ਉਪਰਲੇ ਅਤੇ ਹੇਠਲੇ ਜਬਾੜ੍ਹੇ ਦੇ ਹਰ ਅੱਧੇ ਹਿੱਸੇ ਵਿਚ 3 ਮਖ਼ਲੇ, ਇਕ ਸੂਆ ਦੰਦ, 4 ਪ੍ਰੀਮੋਲਰ ਅਤੇ 3 ਮੋਲਰ ਅਤੇ ਕੁਲ ਗਿਣਤੀ 44) ਤੋਂ ਹੀ ਵਿਉਂਤਪੰਨ ਹੋਈ ਹੈ ਅਤੇ ਇਸ ਦੇ ਕਈ ਵਖਰੇਵੇਂ ਵੱਖ-ਵੱਖ ਆਰਟੀਓਡੈਕਟਾਈਲ ਪ੍ਰਾਣੀਆਂ ਵਿਚ ਮਿਲਦੇ ਹਨ। ਮੋਲਰ (ਚਿੱਥਨ) ਦੰਦ ਕਈ ਕਿਸਮਾਂ ਦੇ ਹਨ ਜਿਵੇਂ ਕਿ ਨੀਵੇਂ ਕ੍ਰਾਊਨ ਵਾਲੇ ਬ੍ਰੈਕੀਡਾਂਟ, ਉੱਚੇ ਕ੍ਰਾਊਨ ਵਾਲੇ ਹਿਪਸੋਡਾਂਟ, ਕੋਨ ਵਰਗੀ ਦੰਦ ਨੋਕ ਵਾਲੇ ਬਿਊਨੋਡੌਂਟ, ਦੰਦ ਵਰਗੇ ਆਕਾਰ ਵਾਲੇ ਸੈਲੀਨੋਡੌਂਟ ਅਤੇ ਜਿੱਥੇ ਇਕ ਪਾਸੇ ਦੀਆਂ ਦੰਦ ਨੋਕਾਂ ਬਿਊਨੋਡਾਂਟ ਅਤੇ ਉਸ ਦੇ ਉਲਟ ਪਾਸੇ ਵਾਲੀਆਂ ਸੈਲੀਨੋਡਾਂਟ ਹੋਣ ਤਾਂ ਉਸ ਕਿਸਮ ਨੂੰ ਬਿਊਨੋਸੈਲੀਨੋਡੌਂਟ ਕਹਿੰਦੇ ਹਨ । ਚਿੱਥਣ ਦੰਦਾਂ ਦੀ ਅਤੇ ਲੱਤਾਂ ਦੀਆਂ ਹੱਡੀਆਂ ਦੀ ਬਣਤਰ ਆਰਟੀਓਡੈਕਟਾਈਲ ਵਰਗ ਦੇ ਵਰਗੀਕਰਨ ਵਿਚ ਬਹੁਤ ਸਹਾਇਕ ਸਿੱਧ ਹੋਈ ਹੈ ।




ਸੂਰ ਦਾ ਪਿਛਲਾ ਖੱਬਾ ਪੈਰ ਟੇਪਰ ਦਾ ਪਿਛਲਾ ਖੱਬਾ ਪੈਰ

ਜੀਉਂਦੇ ਉਗਾਲੀ ਕਰਨ ਵਾਲੇ (ruminant) ਪ੍ਰਾਣੀਆਂ ਦਾ ਮਿਹਦਾ ਤਿੰਨ ਜਾਂ ਚਾਰ ਖ਼ਾਨਿਆਂ ਵਿਚ ਵੰਡਿਆ ਹੁੰਦਾ ਹੈ । ਪਾਚਨ ਪ੍ਰਣਾਲੀ ਬਹੁਤ ਜ਼ਿਆਦਾ ਸ਼ਾਕਾਹਾਰੀ ਭੋਜਨ ਖਾਣ ਲਈ ਵਿਸ਼ਾਲ ਅਤੇ ਗੁੰਝਲਦਾਰ ਬਣ ਗਈ ਹੈ ।

(ਖੱਬਾ) ਸੂਰ ਦਾ ਪਿਛਲਾ ਖੱਬਾ ਪੈਰ ਜਿਸ ਵਿਚ ਆਰਟੀਓਕਟਾ-ਇਲਾ ਦੀ ਖ਼ਾਸੀਅਤ, ਦੋ ਵਿਚਕਾਰਲੀਆਂ ਉਂਗਲਾਂ, ਮਿਲਦੀ ਹੈ ; (ਸੱਜਾ) ਟੇਪਰ ਦਾ ਪਿਛਲਾ ਖੱਬਾ ਪੈਰ ਜਿਸ ਵਿਚ ਪੈਰਿਸੋਡੈਕਟਾਇਲਾ ਦੀ ਖ਼ਾਸੀਅਤ, ਉਂਗਲਾਂ ਦੀ ਟਾਂਕ ਹਾਲਤ, ਦਿੱਸਦੀ ਹੈ । (ਰੋਮਨ ਨੰਬਰ ਵਿਕਾਸ ਵਿਚ ਬਾਕੀ ਰਹਿ ਗਈਆਂ ਉਂਗਲਾਂ ਦਾ ਨੰਬਰ ਦਰਸਾਉਂਦੇ ਹਨ ।)

ਇੰਟੈਗੂਮੈਂਟਰੀ ਗਲੈਂਡ ਕਾਫ਼ੀ ਹੁੰਦੀਆਂ ਹਨ । ਥਣ-ਗਲੈਂਡ ਚੱਡਾ ਹਿੱਸੇ ਵਿਚ ਅਤੇ ਕਦੀ ਕਦੀ ਪੇਟ ਵਾਲੇ ਹਿੱਸੇ ਵਿਚ ਵੀ ਹੁੰਦੀਆਂ ਹਨ । ਗੰਧ-ਗਲੈਂਡ ਸਰੀਰ ਦੇ ਸਾਰੇ ਹਿੱਸਿਆਂ ਉੱਤੇ ਬਿਖਰੀਆਂ ਹੁੰਦੀਆਂ ਹਨ ।

ਇਨ੍ਹਾਂ ਪ੍ਰਾਣੀਆਂ ਦੀ ਸੁੰਘਣ ਅਤੇ ਸੁਣਨ ਸ਼ਕਤੀ ਬਹੁਤ ਤੇਜ਼ ਹੈ ਪਰ ਦੇਖਣ ਸ਼ਕਤੀ ਕਮਜ਼ੋਰ ਹੁੰਦੀ ਹੈ । ਸਾਰੇ ਆਰਟੀਓਡੈਕਟਾਈਲ ਥਲੀ ਪ੍ਰਾਣੀ ਹਨ । ਕੋਈ ਜਿਉਂਦਾ ਆਰਟੀਓਡੈਕਟਾਈਲ ਬਿਰਛਵਾਸੀ, ਜਲਜੀਵੀ ਜਾਂ ਘੁਰਨਾਕਾਰੀ ਨਹੀਂ ਹੈ ।

ਨਰ ਅਤੇ ਮਾਦਾ ਆਮ ਤੌਰ ਤੇ ਵੱਖ-ਵੱਖ ਹੀ ਰਹਿੰਦੇ ਹਨ ਅਤੇ ਸਿਰਫ਼ ਪ੍ਰਜਣਨ-ਰੁੱਤ ਵਿਚ ਹੀ ਇਕੱਠੇ ਹੁੰਦੇ ਹਨ । ਗਰਭ-ਕਾਲ ਛੋਟੇ ਪ੍ਰਾਣੀਆਂ ਦੇ ਮੁਕਾਬਲੇ ਵੱਡਿਆਂ ਵਿਚ ਜ਼ਿਆਦਾ ਲੰਬਾ ਹੁੰਦਾ ਹੈ। ਆਮ ਤੌਰ ਤੇ ਇਕ ਸੂਏ ਵਿਚ ਇਕ, ਦੋ ਜਾਂ ਕਦੀ ਕਦੀ ਤਿੰਨ ਬੱਚੇ ਹੁੰਦੇ ਹਨ ਪਰ ਪਾਲਤੂ ਸੂਰਾਂ ਵਿਚ ਇਨ੍ਹਾਂ ਦੀ ਗਿਣਤੀ 14 ਤੱਕ ਚਲੀ ਜਾਂਦੀ ਹੈ ।

ਸਿਰਫ ਆਸਟ੍ਰੇਲੀਆ ਅਤੇ ਅੰਟਾਰਕਟਿਕਾ ਨੂੰ ਛਡ ਕੇ ਬਾਕੀ ਸਾਰੇ ਮਹਾਂਦੀਪਾਂ ਵਿਚ ਆਰਟੀਓਡੈਕਟਾਈਲ ਪ੍ਰਾਣੀ ਮਿਲ ਜਾਂਦੇ ਹਨ। ਸਾਰੇ ਜੀਉਂਦੇ ਅਤੇ ਲੁਪਤ ਹੋ ਚੁੱਕੇ ਆਰਟੀਓਡੈਕਟਾਈਲ ਪ੍ਰਾਣੀਆਂ ਨੂੰ ਤਿੰਨ ਉਪ-ਵਰਗਾਂ ਵਿਚ ਰੱਖਿਆ ਗਿਆ ਹੈ- ਸੁਈਫਾਰਮੀਜ਼, ਟਾਈਲੋਪੋਡਾ ਅਤੇ ਰੂਮੀਨੈਂਸ਼ੀਆ ।

ਹ. ਪੁ.- ਐਨ. ਬ੍ਰਿ. 2 : 547 ; ਮੈਕ. ਐਨ. ਸ. ਟ: 1 : 616

**ਆਰਟੇਮਿਸ** : ਇਹ ਯੂਨਾਨ ਵਿਚ ਆਮ ਪੂਜੀ ਜਾਣ ਵਾਲੀ ਇਕ ਦੇਵੀ ਸੀ । ਹੋਮਰ ਦੇ ਕਥਨ ਅਨੁਸਾਰ ਇਹ ਜ਼ਿਊਸ ਅਤੇ ਲੈਟੋ ਦੀ ਧੀ ਅਤੇ ਅਪੋਲੋ ਦੀ ਭੈਣ ਮੰਨੀ ਜਾਂਦੀ ਹੈ ਪਰ ਸ਼ਾਇਦ ਇਸ ਦੀ ਹੋਂਦ ਅਤੇ ਪੂਜਾ ਹੈਲੇਨਿਕ ਕੌਮ ਦੇ ਆਉਣ ਤੋਂ ਵੀ ਬਹੁਤ ਪਹਿਲੇ ਦੀ ਸੀ । ਇਸ ਨੇ ਆਪਣੇ ਪਿਤਾ ਤੋਂ ਕਈ ਵਰ ਹਾਸਲ ਕੀਤੇ ਸਨ ।

ਆਰਟੇਮਿਸ ਆਦਿ-ਕੁਆਰੀ ਅਤੇ ਸ਼ਿਕਾਰ ਦੀ ਦੇਵੀ ਸੀ । ਇਸ ਦੀਆਂ ਸਾਥਣਾਂ ਵੀ ਕੁਆਰੀਆਂ ਹੀ ਸਨ । ਜਿਸਨੇ ਵੀ ਇਸ ਨਾਲ ਪ੍ਰੇਮ ਕਰਨਾ ਚਾਹਿਆ, ਉਸ ਨੂੰ ਹੀ ਦੇਵੀ ਦੇ ਗੁੱਸੇ ਦਾ ਸ਼ਿਕਾਰ ਬਣਨਾ ਪਿਆ । ਛੋਟੀ ਉਮਰ ਦੇ ਬੱਚਿਆਂ ਅਤੇ ਛੋਟੀ ਉਮਰ ਦੇ ਜੀਵਾਂ ਤੇ ਇਹ ਦੇਵੀ ਖ਼ਾਸ ਤੌਰ ਤੇ ਮਿਹਰਬਾਨ ਰਹਿੰਦੀ ਸੀ । ਜਣੇਪੇ ਦੀ ਤਕਲੀਫ਼ ਸਮੇਂ ਇਸਤਰੀਆਂ ਇਸ ਨੂੰ ਯਾਦ ਕਰਦੀਆਂ ਸਨ । ਇਸ ਦੇ ਆਪਣੇ ਜਨਮ ਸਮੇਂ ਇਸ ਦੀ ਮਾਂ ਨੂੰ ਪੀੜ ਨਹੀਂ ਹੋਈ ਸੀ ਇਸ ਲਈ ਆਮ ਵਿਸ਼ਵਾਸ ਸੀ ਕਿ ਇਸ ਦਾ ਸਿਮਰਨ ਅਤੇ ਪੂਜਾ ਕਰਨ ਵਾਲੀਆਂ ਜੱਚਾ ਔਰਤਾਂ ਨੂੰ ਵੀ ਜਣੇਪੇ ਸਮੇਂ ਪੀੜ ਨਹੀਂ ਹੁੰਦੀ । ਜੇ ਕਿਸੇ ਇਸਤਰੀ ਦੀ ਮੌਤ ਅਚਾਨਕ ਜਾਂ ਬਿਨਾਂ ਪੀੜ ਦੇ ਹੀ ਹੋ ਜਾਂਦੀ ਸੀ ਤਾਂ ਇਸ ਦਾ ਕਾਰਨ ਵੀ ਆਰਟੇਮਿਸ ਨੂੰ ਹੀ ਮੰਨਿਆ ਜਾਂਦਾ ਸੀ । ਇਸ ਨੂੰ ਸ਼ਿਕਾਰ ਕਰਨ ਦਾ ਸ਼ੌਕ ਸੀ ਅਤੇ ਆਪਣੀਆਂ ਸ਼ਾਥਣਾਂ ਅਤੇ ਸ਼ਿਕਾਰੀ ਕੁੱਤਿਆਂ ਦੇ ਨਾਲ ਪਹਾੜਾਂ ਤੇ ਜੰਗਲਾਂ ਵਿਚ ਸ਼ਿਕਾਰ ਖੇਡਣਾ ਇਸ ਨੂੰ ਸਭ ਤੋਂ ਚੰਗਾ ਲਗਦਾ ਸੀ । ਇਹ ਦੇਵੀ ਤੀਰ ਕਮਾਨ ਨਾਲ ਸ਼ਿਕਾਰ ਖੇਡਦੀ ਸੀ ।

ਇਸ ਨੇ ਆਪਣੇ ਪਿਤਾ ਕੋਲੋਂ ਇਕ ਸ਼ਹਿਰ ਮੰਗਿਆ ਸੀ ਪਰ ਪਿਤਾ ਨੇ ਧੀ ਨੂੰ ਪੂਰੇ ਤੀਹ ਸ਼ਹਿਰ ਅਤੇ ਕਈ ਹੋਰ ਸ਼ਹਿਰਾਂ ਦੇ ਹਿੱਸੇ ਦੇ ਦਿੱਤੇ । ਇਸ ਦਾ ਭਾਵ ਇਹ ਹੈ ਕਿ ਇਸ ਦੇਵੀ ਦੇ ਮੰਦਰ ਅਤੇ ਪੂਜਾ-ਸਥਾਨ ਸਾਰੇ ਯੂਨਾਨ ਦੇ ਸ਼ਹਿਰਾਂ ਵਿਚ ਸਨ । ਇਨ੍ਹਾਂ ਮੰਦਰਾਂ ਵਿਚ ਆਰਟੇਮਿਸ ਨੂੰ ਛੋਟੇ ਛੋਟੇ ਪਸ਼ੂਆਂ, ਪੰਛੀਆਂ ਅਤੇ ਖ਼ਾਸ ਕਰਕੇ ਬੱਕਰਿਆਂ ਦੀ ਬਲੀ ਭੇਟ ਕੀਤੀ ਜਾਂਦੀ ਸੀ । ਕਈ ਥਾਵਾਂ ਤੇ ਕੁਆਰੀਆਂ ਕੁੜੀਆਂ ਕੇਸਰੀ ਕੱਪੜੇ ਪਾ ਕੇ ਦੇਵੀ ਅੱਗੇ ਨਾਚ ਕਰਦੀਆਂ ਸਨ । ਹੈਲਾਏ ਨਾਮੀ ਸ਼ਹਿਰ ਵਿਚ ਆਰਟੇਮਿਸ ਦੇ ਸਾਹਮਣੇ ਆਦਮੀ ਦੀ ਬਲੀ ਦਾ ਵਿਖਾਵਾ ਵੀ ਕੀਤਾ ਜਾਂਦਾ ਸੀ ਅਤੇ ਕਿਰਪਾਨ ਨਾਲ ਕਿਸੇ ਆਦਮੀ ਦੀ ਗਰਦਨ ਵਿਚੋਂ ਖ਼ੂਨ ਦੀਆਂ ਕੁਝ ਕੁ ਬੂੰਦਾਂ ਕੱਢੀਆਂ ਜਾਂਦੀਆਂ ਸਨ । ਟੌਰਿਸ ਦੇ ਕੰਢੇ ਤੇ ਆਰਟੇਮਿਸ ਨੂੰ ਆਦਮੀ ਦਾ ਨਾਂ ਦਿੱਤਾ ਜਾਣਾ ਵੀ ਦੱਸਿਆ ਜਾਂਦਾ ਹੈ ।

ਯੂਨਾਨ ਅਤੇ ਰੋਮ ਦੇ ਇਤਿਹਾਸ ਵਿਚ ਆਰਟੇਮਿਸ ਨੂੰ ਹੋਰ ਵੀ ਕਈ ਰੂਪਾਂ ਵਿਚ ਪੇਸ਼ ਕੀਤਾ ਜਾਂਦਾ ਹੈ ਅਤੇ ਹੈਕੇਟ ਆਦਿ ਕਈਆਂ ਹੋਰਨਾਂ ਦੇਵੀਆਂ ਨੂੰ ਵੀ ਆਰਟੇਮਿਸ ਹੀ ਕਿਹਾ ਜਾਂਦਾ ਰਿਹਾ ਹੈ ।

**ਆਰਡੇਨੀਜ਼** : ਫ਼ਰਾਂਸ ਦੀ ਉੱਤਰ-ਪੂਰਬੀ ਸੀਮਾ ਤੇ ਇਕ ਡਿਪਾਰਟਮੈਂਟ ਹੈ । ਇਸ ਵਿਚ ਦਰਿਆ ਮਿਊਜ਼ ਦੀ ਵਾਦੀ ਅਤੇ ਪੈਰਿਸ ਬੇਸਿਨ ਦੇ ਕੁਝ ਭਾਗ ਆਉਂਦੇ ਹਨ । ਇਸਦਾ ਖੇਤਰਫਲ 5,219 ਵ. ਕਿ. ਮੀ. ਅਤੇ ਸੰਨ 1991 ਅਨੁਸਾਰ ਅੰਦਾਜ਼ਨ ਆਬਾਦੀ 295,700 ਹੈ। ਇਥੇ ਕੁਝ ਅਜਿਹੇ ਪੁਰਾਣੇ ਪਹਾੜਾਂ ਦੇ ਬਚੇ ਖੁਚੇ ਹਿੱਸੇ ਹਨ ਜੋ ਆਮ ਤੌਰ ਤੇ ਘਸ ਕੇ ਪੱਧਰੇ ਹੋ ਗਏ ਹਨ ਪਰ ਇਹ ਦੱਖਣ-ਪੂਰਬ ਵੱਲੋਂ ਉਪਰੋਂ ਉਠੇ ਹੋਏ ਹਨ । ਉੱਤਰ ਵਿਚ ਗਿਵੇਟ ਵੱਲ ਨੂੰ ਖੁੱਲ੍ਹਾ ਮੈਦਾਨ ਹੈ । ਉੱਤਰ ਵੱਲ ਗਿਵੇਟ ਵਿਚ ਇਕ ਕਿਲ੍ਹਾ ਜੋ ਫ਼ਰਾਂਸ ਦੀ ਸੀਮਾ ਦੀ ਇਕ ਚੌਕੀ ਹੈ । ਇਹ ਡਿਪਾਰਟਮੈਂਟ ਆਰਡੇਨੀਜ਼ ਦੇ ਮੁਕਾਬਲੇ ਵਿਚ ਖੁਸ਼ਕ ਜਾਪਦਾ ਹੈ । ਦੱਖਣ-ਪੱਛਮੀ ਹੇਠਲੇ ਮੈਦਾਨ ਵਿਚ ਬਹੁਤੀ ਸਰਦੀ ਨਹੀਂ ਪੈਂਦੀ । ਇਥੇ ਔਸਤ ਵਰਖਾ 80 ਸੈਂ. ਮੀ. ਜਾਂ ਇਸ ਤੋਂ ਘੱਟ ਹੀ ਹੁੰਦੀ ਹੈ । ਇਥੇ ਆਮ ਕਰਕੇ ਖੇਤੀ ਕੀਤੀ ਜਾਂਦੀ ਹੈ । ਉੱਚੀ ਜ਼ਮੀਨ ਤੇ ਸਰਦੀਆਂ ਵਿਚ ਬਹੁਤ ਨੰਵ ਹੁੰਦੀ ਹੈ ਅਤੇ ਬਾਰਸ਼ 100 ਸੈਂ. ਮੀ. ਤੋਂ ਵੀ ਜ਼ਿਆਦਾ ਹੋ ਜਾਂਦੀ ਹੈ । ਦਰਿਆ ਦੇ ਕੰਢੇ ਚਰਾਂਦਾਂ ਹਨ । ਇਥੋਂ ਦੇ ਲੋਕ ਸਲੇਟ ਦੇ ਪੱਥਰ ਤੇ ਲੋਹੇ ਦੀਆਂ ਖਾਣਾਂ ਵਿਚ ਕੰਮ ਕਰਕੇ ਰੋਜ਼ੀ ਕਮਾਉਂਦੇ ਹਨ । ਮੇਜ਼ੀਰਸ ਚਾਰਲਵਿਲੇ ਇਸ ਦਾ ਮਸ਼ਹੂਰ ਰੇਲਵੇ ਜੰਕਸ਼ਨ ਹੈ ।

ਹ. ਪੁ.- ਪੈਂਗਇਨ ਐਨ.-ਆਫ਼ ਪ੍ਲੇਸਜ਼ 1971; ਐਨ. ਬ੍ਰਿ. ਮਾ. 1 : 496

**ਆੱਰਡੋਵੀਸ਼ੀਅਨ ਯੁੱਗ (Ordovician Age)** : ਪੁਰਾਣੇ ਸਮੇਂ ਨੂੰ ਜਿਨ੍ਹਾਂ ਛੇ ਯੁੱਗਾਂ ਵਿਚ ਵੰਡਿਆ ਗਿਆ ਹੈ ਉਨ੍ਹਾਂ ਵਿਚੋਂ ਦੂਜੇ ਪ੍ਰਾਚੀਨਤਮ ਯੁੱਗ ਨੂੰ ਆੱਰਡੋਵੀਸ਼ੀਅਨ ਯੁੱਗ ਕਿਹਾ ਜਾਂਦਾ ਹੈ । ਸੰਨ 1879 ਵਿਚ ਸ੍ਰੀ ਲੈਪਵਰਥ ਨੇ ਇਸ ਆੱਰਡੋਵੀਸ਼ੀਅਨ ਯੁੱਗ ਬਾਰੇ ਦੱਸ ਕੇ ਮਰਚੀਸਨ ਅਤੇ ਸੇਜਵਿਕ ਵਿਚਾਲੇ ਸਿਲੂਰੀਅਨ ਅਤੇ ਕੈਂਬ੍ਰੀਅਨ ਯੁੱਗਾਂ ਦੀ ਸੀਮਾ ਦੇ ਵਿਸ਼ੇ ਸਬੰਧੀ ਚਲ ਰਹੀ ਬਹਿਸ ਨੂੰ ਖ਼ਤਮ ਕਰ ਦਿੱਤਾ । ਇਸ ਯੁੱਗ ਦੇ ਧਰਤੀ ਪੱਧਰਾਂ ਦੀ ਸਭ ਤੋਂ ਪਹਿਲੀ ਜਾਂਚ ਪੜਤਾਲ ਵੇਲਜ਼ ਪ੍ਰਾਂਤ ਵਿਚ ਕੀਤੀ ਗਈ ਸੀ ਅਤੇ ਆੱਰਡੋਵੀਸ਼ੀਅਨ ਨਾਮ ਉੱਥੇ ਵੱਸਣ ਵਾਲੀ ਆਦਿ ਜਾਤੀ ਆੱਰਡੋਵਿਸ਼ਾਏ ਦੇ ਆਧਾਰ ਤੇ ਪਿਆ ਹੈ ।

ਭਾਰਤ ਵਿਚ ਇਸ ਯੁੱਗ ਦੇ ਨਿਸ਼ਾਨ ਵਿਰਲੇ ਥਾਵਾਂ ਤੇ ਹੀ ਮਿਲਦੇ ਹਨ । ਦੱਖਣੀ ਭਾਰਤ ਵਿਚ ਇਸ ਯੁੱਗ ਦਾ ਕੋਈ ਨਿਸ਼ਾਨ ਨਹੀਂ ਹੈ । ਹਿਮਾਲੀਆ ਵਿਚ ਜੋ ਨਿਸ਼ਾਨ ਮਿਲਦੇ ਹਨ ਉਹ ਵੀ ਸਪਿਤੀ, ਕੁਮਾਊਂ, ਗੜ੍ਹਵਾਲ ਅਤੇ ਨੇਪਾਲ ਆਦਿ ਕੇਵਲ ਕੁਝ ਹੀ ਥਾਵਾਂ ਵਿਚ ਸੀਮਿਤ ਹਨ । ਸੰਸਾਰ ਦੇ ਹੋਰ ਹਿੱਸਿਆਂ ਵਿਚ ਇਸ ਯੁੱਗ ਦੇ ਧਰਤ ਪੱਧਰ ਵਧੇਰੇ ਮਿਲਦੇ ਹਨ ।

ਆੱਰਡੋਵੀਸ਼ੀਅਨ ਯੁੱਗ ਦੇ ਜੀਵਾਂ ਦੇ ਫ਼ੌਸਿਲ ਕੈਂਬ੍ਰੀਅਨ ਯੁੱਗ ਵਰਗੇ ਹੀ ਹਨ । ਇਸ ਯੁੱਗ ਦੇ ਪੱਧਰਾਂ ਵਿਚ ਗ੍ਰੈਪਟੋਲਾਈਟ ਨਾਮੀ ਜੀਵਾਂ ਦੇ ਫ਼ੌਸਿਲਾਂ ਦੀ ਬਹੁਲਤਾ ਹੈ । ਟ੍ਰਾਈਲੋਬਾਈਟ ਅਤੇ ਬ੍ਰੈਕੀਓਪੋਡ ਜੀਵਾਂ ਦੀ ਰਹਿੰਦ ਖੂੰਹਦ ਵੀ ਵਧੇਰੇ ਮਿਲਦੀ ਹੈ । ਕਸ਼ੇਰੁਦੰਡੀ ਜੀਵਾਂ ਵਿਚ ਮੱਛੀ ਦਾ ਜਨਮ ਇਸੇ ਯੁੱਗ ਵਿਚ ਹੋਇਆ । ਅਮਰੀਕਾ ਦੇ

ਬ੍ਰਿਗਹਾਰਨ ਪਰਬਤ ਅਤੇ ਬਲੈਕ ਪਰਬਤ ਦੇ ਆੱਰਡੋਵੀਸ਼ੀਅਨ ਰੇਤ-ਥਲਾਂ ਵਿਚ ਪਹਿਲੀਆਂ ਮੱਛੀਆਂ ਦੇ ਫ਼ੌੱਸਿਲ ਮਿਲੇ ਹਨ।

**ਆਰਤੀ** : ਇਸ ਸ਼ਬਦ ਦਾ ਨਿਕਾਸ ਸੰਸਕ੍ਰਿਤ ਦੇ ਸ਼ਬਦ 'ਆਰਾਤ੍ਰਿਕ' ਵਿਚੋਂ ਹੈ । ਇਸ ਦਾ ਭਾਵ ਉਸ ਜੋਤ ਜਾਂ ਦੀਵੇ ਤੋਂ ਹੈ ਜਿਸ ਨੂੰ ਮੰਦਰ ਵਿਚ ਦੇਵ-ਬੁੱਤ ਦੇ ਆਲੇ ਦੁਆਲੇ ਰਾਤ ਦੇ ਵੇਲੇ ਘੁੰਮਾਇਆ ਜਾਂਦਾ ਹੈ । 'ਆਰਾਤ੍ਰਿਕ' ਦਾ ਭਾਵ 'ਰਾਤਰੀ ਤੋਂ ਬਿਨਾਂ' ਵੀ ਲਿਖਿਆ ਜਾਂਦਾ ਹੈ । ਐਸੀ ਰੀਤੀ ਜੋ ਰਾਤ ਨੂੰ ਛੱਡ ਕੇ ਦਿਨ ਵੇਲੇ ਵੀ ਨਿਬਾਹੀ ਜਾਂਦੀ ਹੈ 'ਆਰਾਤ੍ਰਿਕ' ਜਾਂ 'ਆਰਤੀ' ਅਖਵਾਉਂਦੀ ਹੈ । ਆਰਤੀ ਇਸ਼ਟ ਦੇਵ ਦੀ ਮੂਰਤੀ ਜਾਂ ਬੁੱਤ ਦੇ ਆਲੇ ਦੁਆਲੇ ਉਤਾਰੀ ਜਾਂਦੀ ਹੈ ।

ਆਰਤੀ ਦਾ ਦੂਜਾ ਨਾਂ ਨੀਰਾਂਜਨ ਹੈ । ਇਹ ਪੰਜ ਪ੍ਰਕਾਰ ਦੀ ਹੁੰਦੀ ਹੈ :

(1) ਬਹੁਤ ਬੱਤੀਆਂ ਜਾਂ ਦੀਵੇ ਜਗ੍ਹਾ ਕੇ ਕੀਤੀ ਆਰਤੀ ।

(2) ਜਲ-ਪੂਰਤ ਸੰਖ ਨਾਲ ਕੀਤੀ ਆਰਤੀ ।

(3) ਧੋਤੇ ਤੇ ਸ਼ੁੱਧ ਬਸਤਰਾਂ ਨੂੰ ਸਿੱਧਾ ਪੁੱਠਾ ਉਛਾਲ ਕੇ ਕੀਤੀ ਆਰਤੀ।

(4) ਅੰਬ ਤੇ ਪਿੱਪਲ ਦੇ ਪੱਤਿਆਂ ਅਤੇ ਚੰਬੇਲੀ ਆਦਿ ਦੇ ਫੁੱਲਾਂ ਨਾਲ ਕੀਤੀ ਆਰਤੀ ।

(5) ਆਮ ਨਮਸਕਾਰ ਜਾਂ ਅਸ਼ਟਾਂਗ ਡੰਡਉਤ ਨਾਲ ਕੀਤੀ ਆਰਤੀ। ਇਸ ਪੰਜ ਪ੍ਰਕਾਰ ਦੀ ਆਰਤੀ ਨੂੰ ਹੀ 'ਆਰਾਤ੍ਰਿਕ ਕਰਮ' ਕਿਹਾ ਜਾਂਦਾ ਹੈ, ਕਿਉਂਕਿ ਦਿਨ ਵੇਲੇ ਵੀ ਦੀਵੇ ਜਗਾ ਕੇ ਇਹ ਆਰਤੀ ਉਤਾਰੀ ਜਾਂਦੀ ਹੈ ।

ਆਰਤੀ ਦਾ ਮਨੋਰਥ ਕਈ ਵਾਰੀ ਮਾੜੀ ਨਜ਼ਰ ਦੇ ਮਾੜੇ ਅਸਰਾਂ ਤੋਂ ਬਚਣਾ ਹੁੰਦਾ ਹੈ । ਇਸੇ ਮੰਤਵ ਲਈ ਰਾਜਿਆਂ ਅਤੇ ਹੋਰ ਉੱਚੇ ਅਧਿਕਾਰੀਆਂ ਦੀ ਵੀ ਆਰਤੀ ਕੀਤੀ ਜਾਂਦੀ ਹੈ । ਰਾਜ-ਦਰਬਾਰਾਂ ਵਿਚ ਇਸ ਕੰਮ ਨੂੰ ਨਾਚੀਆਂ ਕਰਦੀਆਂ ਰਹੀਆਂ ਹਨ । ਕੇਵਲ ਵਿਆਹੀਆਂ ਇਸਤਰੀਆਂ ਜਾਂ ਰਖੇਲਾਂ ਨੂੰ ਹੀ ਆਰਤੀ ਕਰਨ ਦੀ ਆਗਿਆ ਹੈ, ਵਿਧਵਾਵਾਂ ਨੂੰ ਨਹੀਂ । ਅੱਸੂ ਦੇ ਮਹੀਨੇ ਦੁਸਹਿਰੇ ਦੇ ਦਿਨ ਹਾਥੀਆਂ, ਘੋੜਿਆਂ ਦੀ ਪੂਜਾ ਵੀ ਆਰਤੀ ਵਿਚ ਸ਼ਾਮਲ ਹੈ।

ਆਰਤੀ ਤੇ ਪੂਜਾ ਇਕ ਦੂਜੇ ਤੋਂ ਅਨਿੱਖੜਵੇਂ ਅੰਗ ਹਨ । ਪੂਜਾ ਲਈ ਸਮੱਗਰੀ ਦੀ ਲੋੜ ਹੁੰਦੀ ਹੈ, ਇਸ ਲਈ ਆਰਤੀ ਕਰਨ ਲੱਗਿਆਂ ਪੂਜਾ ਦੀ ਸਮੱਗਰੀ ਇਕੱਠੀ ਕਰਨੀ ਪੈਂਦੀ ਹੈ । ਅਰਘ, ਮਧੁ-ਪਰਕ, ਸਨਾਨ-ਜਲ, ਗੰਧ, ਭੂਸ਼ਣ, ਪੁਸ਼ਪ, ਧੂਪ, ਦੀਪ, ਨੈਵੇਦ ਆਦਿ ਸਭ ਵਸਤਾਂ ਦੀ ਵਰਤੋਂ ਆਰਤੀ ਸਮੇਂ ਕੀਤੀ ਜਾਂਦੀ ਹੈ ।

ਵੈਸ਼ਨਾਵਾਂ ਵਿਚ ਆਰਤੀ ਬਹੁਤ ਪ੍ਰਚੱਲਤ ਹੈ । ਸ਼ੈਵ ਅਤੇ ਸ਼ਾਕਤ ਵੀ ਆਪੋ ਆਪਣੇ ਇਸ਼ਟ ਦੇਵ ਦੀ ਆਰਤੀ ਕਰਦੇ ਹਨ ।

ਗੁਰੂ ਨਾਨਕ ਦੇਵ ਜੀ ਦੀ ਆਰਤੀ ਮੰਦਰਾਂ ਦੇ ਬੁੱਤਾਂ ਦੀ ਆਰਤੀ ਨਹੀਂ ਸਗੋਂ ਇਹ ਨਿਰਗੁਣ ਬ੍ਰਹਮ ਦੀ ਆਰਤੀ ਹੈ, ਜਿਵੇਂ ਮੰਦਰਾਂ ਵਿਚ ਥਾਲ ਵਿਚ ਦੀਵੇ ਰੱਖ ਕੇ ਇਸ਼ਟ ਦੇਵ ਦੀ ਪਰਕਰਮਾ ਕੀਤੀ ਜਾਂਦੀ ਹੈ ਅਤੇ ਫੁੱਲ ਵਰਸਾਏ ਜਾਂਦੇ ਹਨ, ਇਵੇਂ ਹੀ ਗੁਰੂ ਨਾਨਕ ਦੇਵ ਆਕਾਸ਼ ਦਾ ਥਾਲ ਬਣਾ ਕੇ, ਇਹਦੇ ਵਿਚ ਸੂਰਜ ਅਤੇ ਚੰਦਰਮਾ ਦੇ ਦੀਵੇ ਰੱਖ ਕੇ, ਤਾਰਿਆਂ ਦੇ ਮੋਤੀ ਟਿਕਾ ਕੇ, ਮਲਿਆਗਰ ਦਾ ਧੂਪ ਤੇ ਪਵਣ ਦਾ ਚਵਰ ਵਰਤ ਕੇ ਸਗਲ ਬਨਸਪਤੀ ਦੇ ਫੁੱਲਾਂ ਦੀ ਬਰਖਾ ਕਰਦੇ ਹੋਏ ਆਰਤੀ ਉਤਾਰਦੇ ਹਨ । ਭਗਤੀ-ਲਹਿਰ ਦੇ ਭਗਤ ਕਵੀ ਧੰਨਾ ਨੇ ਆਰਤੀ ਸ਼ਬਦ ਦੀ ਥਾਂ ਹੀ ਆਰਤਾ ਸ਼ਬਦ ਵਰਤਿਆ ਹੈ ਜਿਵੇਂ "ਗੋਪਾਲ ਤੇਰਾ ਆਰਤਾ" (ਰਾਗ ਧਨਾਸਰੀ) । ਉਦਾਸੀ ਸਾਧੂ ਆਰਤੀ ਕਰਦਿਆਂ ਇਹ ਤੁਕਾਂ ਪੜ੍ਹਦੇ ਹਨ : "ਆਰਤੀ ਕੀਜੈ ਨਾਨਕ ਸ਼ਾਹ ਪਾਤਸ਼ਾਹ ਦਾ। ਦੀਨ ਦੁਨੀ ਦੇ ਸ਼ਾਹਨਸ਼ਾਹ ਦਾ ।"

ਆਰਤੀ ਸਮੇਂ ਸਿੱਖ ਗੁਰਦਵਾਰਿਆਂ ਵਿਚ ਜਿਹੜੇ ਸ਼ਬਦ ਪੜ੍ਹੇ ਜਾਂਦੇ ਹਨ, ਉਨ੍ਹਾਂ ਵਿਚੋਂ ਵੰਨਗੀ ਵਜੋਂ ਇਕ ਸ਼ਬਦ ਹੇਠਾਂ ਦਿੱਤਾ ਜਾਂਦਾ ਹੈ :

ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥<br>
ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥੧॥ ਰਹਾਉ ॥<br>
ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ<br>
ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥<br>
ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ<br>
ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥੧॥<br>
ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ<br>
ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥<br>
ਨਾਮ ਤੇਰੇ ਕੀ ਜੋਤਿ ਲਗਾਈ<br>
ਭਇਓ ਉਜਿਆਰੋ ਭਵਨ ਸਗਲਾਰੇ ॥੨॥<br>
ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ<br>
ਭਾਰ ਅਠਾਰਹ ਸਗਲ ਜੂਠਾਰੇ ॥<br>
ਤੇਰੋ ਕੀਆ ਤੁਝਹਿ ਕਿਆ ਅਰਪਉ<br>
ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥੩॥<br>
ਦਸ ਅਠਾ ਅਠਸਠੇ ਚਾਰੇ ਖਾਣੀ<br>
ਇਹੈ ਵਰਤਣਿ ਹੈ ਸਗਲ ਸੰਸਾਰੇ ॥<br>
ਕਹੈ ਰਵਿਦਾਸੁ ਨਾਮੁ ਤੇਰੋ ਆਰਤੀ<br>
ਸਤਿਨਾਮੁ ਹੈ ਹਰਿ ਭੋਗ ਤੁਹਾਰੇ ॥੪॥

(ਧਨਾਸਰੀ ਭਗਤ ਰਵਿਦਾਸ ਜੀ ਕੀ )

-ਸੁਰਿੰਦਰ ਸਿੰਘ ਕੋਹਲੀ

**ਆਰਥਰ** : ਇਹ ਬਰਤਾਨੀਆ ਦਾ ਬਾਦਸ਼ਾਹ ਸੀ । ਇਸ ਬਾਰੇ ਬਹੁਤ ਸਾਰੀਆਂ ਰੋਮਾਂਚਿਕ ਕਹਾਣੀਆਂ ਪ੍ਰਚੱਲਤ ਸਨ ਜਿਨ੍ਹਾਂ ਨੂੰ ਆਰਥਰੀ ਕਹਾਣੀਆਂ ਕਿਹਾ ਜਾਂਦਾ ਹੈ । ਆਰਥਰ ਬਾਰੇ ਤਿੰਨ ਇਤਿਹਾਸਕ ਸੋਮੇ ਹਨ । ਪਹਿਲਾ ਨੈਨੀਅਸ਼ ਦੀ ਲਿਖੀ Historia Britonum, ਦੂਜੀ Annales Cambriae ਅਤੇ ਤੀਜੀ ਪੁਸਤਕ ਵਿਲੀਅਮ ਆਫ਼ ਮਾਲਮੇਸਬਰੀ ਦੀ ਲਿਖੀ 'ਗੈਸਤਾ ਰੈਗਮ' ਹਨ । ਨੈਨੀਅਸ (ਲ. ਭ. 796 ਈ.) ਨੇ ਆਰਥਰ ਨੂੰ ਈਸਾਈ ਯੋਧਾ ਦੱਸਿਆ ਹੈ ਜਿਸ ਨੇ ਕੈਂਟ ਦੇ ਸੈਕਸਨੀ ਬਾਦਸ਼ਾਹਾਂ ਦੇ ਵਿਰੁੱਧ ਬਰਤਾਨੀਆ ਦੇ ਬਾਦਸ਼ਾਹਾਂ ਦੀ ਅਗਵਾਈ ਕੀਤੀ ਸੀ । ਉਸ ਨੇ 12 ਲੜਾਈਆਂ ਦਾ ਜ਼ਿਕਰ ਕੀਤਾ ਹੈ ਜਿਨ੍ਹਾਂ ਵਿਚੋਂ 8ਵੀਂ ਲੜਾਈ ਗਿਨੱਨ ਕਿਲੇ ਤੇ ਹੋਈ । ਇਸ ਲੜਾਈ ਵਿਚ ਆਰਥਰ ਨੇ ਮਰੀਅਮ ਦੀ ਮੂਰਤੀ ਆਪਣੇ ਮੋਢੇ ਤੇ ਬੰਨ੍ਹੀ ਹੋਈ ਸੀ । ਇਸ ਲੜਾਈ ਵਿਚ ਬੇਦੀਨ ਲੋਕਾਂ ਨੂੰ ਹਾਰ ਹੋਈ। ਬਾਰ੍ਹਵੀਂ ਲੜਾਈ ਮਾਊਂਟ ਬੇਡਨ ਤੇ ਹੋਈ ਜਿਸ ਵਿਚ ਆਰਥਰ ਨੇ ਇਕੋ ਹਮਲੇ ਨਾਲ 960 ਆਦਮੀ ਮਾਰ ਦਿੱਤੇ । ਸਾਰੀਆਂ ਲੜਾਈਆਂ ਵਿਚ ਉਹ ਜੇਤੂ ਰਿਹਾ । ਇਨ੍ਹਾਂ 12 ਲੜਾਈਆਂ ਦਾ ਹੋਰ ਕਿਤੇ ਜ਼ਿਕਰ ਨਹੀਂ ਮਿਲਦਾ ਪਰ ਗਿਲਦਾਸ ਨੇ 550 ਈ. ਵਿਚ ਲਿਖਿਆ ਹੈ ਕਿ ਮਾਊਂਟ ਬੇਡਨ ਦੀ ਲੜਾਈ ਉਸ ਦੇ ਜਨਮ ਵਾਲੇ ਦਿਨ ਹੋਈ ਸੀ ਜਿਹੜਾ ਕਿ ਲਗਭਗ 516 ਈ. ਹੋ ਸਕਦਾ ਹੈ ਪਰ ਉਸ ਨੇ ਕਿਤੇ ਵੀ ਆਰਥਰ ਦਾ ਜ਼ਿਕਰ ਨਹੀਂ ਕੀਤਾ । ਇਸ ਤੋਂ ਇਹ ਸਿੱਟਾ ਕੱਢਿਆ ਜਾ ਸਕਦਾ ਹੈ

ਕਿ ਆਰਥਰ ਪੰਜਵੀਂ ਸਦੀ ਦੇ ਅੰਤ ਦੇ ਲਾਗੇ ਚਾਗੇ ਪੈਦਾ ਹੋਇਆ ਸੀ। ਉਹ ਦੱਖਣੀ ਬਰਤਾਨੀਆ ਵਿਚ ਲੜ ਰਹੀਆਂ ਸ਼ਾਹੀ ਫ਼ੌਜਾਂ ਦਾ ਜਰਨੈਲ ਸੀ । ਐਨਲਜ਼ ਕੈਂਬਰਾਈ (ਜਿਹੜੀ 956 ਈ. ਦੇ ਤੁਰੰਤ ਮਗਰੋਂ ਲਿਖੀ ਗਈ) ਦੇ ਸੰਪਾਦਕ ਅਤੇ ਵਿਲੀਅਮ ਆਫ਼ ਮਾਲਮੇਸਬਰੀ ਨੇ ਆਪਣੀ ਪੁਸਤਕ 'ਗੈਸਤਾ ਰੈਗਮ' (ਜਿਹੜੀ 1125 ਈ. ਵਿਚ ਮੁਕੰਮਲ ਹੋਈ) ਵਿਚ ਆਰਥਰ ਦਾ ਸਬੰਧ ਮਾਊਂਟ ਬੇਡਨ ਦੀ ਲੜਾਈ ਨਾਲ ਜੋੜਿਆ ਹੈ । ਇਸ ਬਾਰੇ ਐਨਲਜ਼ ਦਾ ਸੰਪਾਦਕ ਲਿਖਦਾ ਹੈ ਕਿ ਆਰਥਰ ਕਾਮਲਨ ਦੀ ਲੜਾਈ (537 ਈ.) ਵਿਚ ਮੈਡਰਾਟ ਨਾਲ ਲੜਿਆ ਸੀ । ਮਾਲਮੇਸਬਰੀ ਖ਼ੁਦ ਆਰਥਰ ਦੇ ਨਾਂ ਨਾਲ ਜੁੜੀਆਂ ਕਹਾਣੀਆਂ ਬਾਰੇ ਵੀ ਇਤਰਾਜ਼ ਕਰਦਾ ਹੈ । ਉਹ ਸਿੱਧ ਕਰਦਾ ਹੈ ਕਿ ਇਹੋ ਕਹਾਣੀਆਂ ਪਹਿਲਾਂ ਵਾਲਵੈਨ ਜਾਂ ਗਾਵਵੈਨ ਨਾਲ ਵੀ ਜੋੜੀਆਂ ਜਾ ਚੁੱਕੀਆਂ ਸਨ । ਜਿਆਫਰੇ ਆਫ਼ ਮਨਮਥ ਜਿਸ ਦੀ ਪੁਸਤਕ 'Historia-regum Britanniae' 1147 ਈ. ਵਿਚ ਲਿਖੀ ਗਈ ਸੀ, ਮਗਰੋਂ ਲਿਖੀਆਂ ਗਈਆਂ ਜੀਵਨੀਆਂ ਦਾ ਮੁੱਖ ਸੋਮਾ ਹੈ । ਉਸ ਨੇ ਇਸ ਵਿਚ ਮਿਥਿਹਾਸਕ ਤੱਤ ਵੀ ਮਿਲਾ ਦਿੱਤਾ ਹੈ ਅਤੇ ਹੋਰ ਘਟਨਾਵਾਂ ਦੇ ਨਾਲ ਨਾਲ ਉਹ ਆਰਥਰ ਦੀ ਤਾਜਪੋਸ਼ੀ ਅਤੇ ਉਸ ਦੀਆਂ ਬਦੇਸ਼ੀ ਜਿੱਤਾਂ ਦਾ ਵੀ ਜ਼ਿਕਰ ਕਰਦਾ ਹੈ । ਕਾਰਾਡਾਕ ਆਫ਼ ਲਲਾਨਕਰਫੈਨ ਨੇ ਵੀ ਆਪਣੀ ਪੁਸਤਕ ਵੀਟਾ ਗਿਲਡੀ ਜੋ 1156 ਈ. ਤੋਂ ਪਹਿਲਾਂ ਦੀ ਕਿਰਤ ਹੈ ਵਿਚ ਅਜਿਹੇ ਵਿਸਥਾਰ ਦਰਜ ਕੀਤੇ ਹਨ । ਉਸ ਨੇ ਆਰਥਰ ਅਤੇ ਗਿਲਦਾ ਦੇ ਭਰਾ ਹੂਈਲ ਵਿਚਕਾਰ ਹੋਈ ਲੜਾਈ ਦੇ ਵਰਨਣ ਵਿਚ ਅਤੇ ਆਰਥਰ ਦੇ ਲਗਾਸਟਨਬਰੀ ਦਾ ਉਧਾਰ ਕਰਨ ਵਾਲੀ ਕਹਾਣੀ ਵਿਚ ਵੀ ਮਿਥਿਹਾਸਕ ਅੰਸ਼ ਮਿਲਾ ਦਿੱਤਾ ਹੈ । ਗਲਾਸਟਨਬਰੀ ਆਰਥਰ ਦਾ ਟਿਕਾਣਾ ਸੀ, ਇਸ ਦਾ ਜ਼ਿਕਰ ਪਹਿਲੋਂ ਪਹਿਲ ਜਿਰਾਲਡਸ ਕੇਂਬ੍ਰੇਨਸਿਜ਼ ਦੀ 'ਦਾ ਪ੍ਰਿਨਸ਼ਿਪਸ ਇੰਸਟ੍ਰਕਸ਼ਨ' (ਲਗਭਗ 1195 ਈ.) ਦੇ ਪਹਿਲੇ ਭਾਗ ਵਿਚ ਆਉਂਦਾ ਹੈ, ਫਿਰ ਰੇਲਫ ਆਫ਼ ਕਾਗਸ਼ੇਨ ਨੇ ਆਪਣੀ ਪੁਸਤਕ Chronicon Anglicanum ਵਿਚ ਲਿਖਿਆ ਹੈ ਕਿ ਆਰਥਰ ਦੀ ਲਾਸ਼ ਦਾ ਪਹਿਲੋਂ ਪਹਿਲ ਪਤਾ 1191 ਈ. ਵਿਚ ਲੱਗਾ ਸੀ ।

ਹ. ਪੁ.- ਐਨ. ਬ੍ਰਿ. ਮਾ. 1 : 554.

**ਆਰਥਰ, ਸ਼ੈਵਲੋਵ** : ਮਾਊਂਟ ਵਰਨਾਨ ਦੇ ਵਸਨੀਕ ਇਸ ਭੌਤਿਕ-ਵਿਗਿਆਨੀ ਦਾ ਜਨਮ 1921 ਈ. ਵਿਚ ਹੋਇਆ । ਇਹ 1981 ਈ. ਦੇ ਭੌਤਿਕ-ਵਿਗਿਆਨ ਦੇ ਨੋਬਲ ਪੁਰਸਕਾਰ ਹਾਸਲ ਕਰਨ ਵਾਲੇ ਤਿੰਨ ਵਿਗਿਆਨੀਆਂ ਵਿਚੋਂ ਹੈ । ਦੂਜੇ ਦੋ ਸਹਿ ਨੋਬਲ ਪੁਰਸਕਾਰ ਵਿਜੇਤਾ ਸਵੀਡਨ ਦਾ ਕਾਈ ਸੀਗਬਾਨ ਅਤੇ ਅਮਰੀਕਾ ਦਾ ਨਿਕੋਲਸ ਬਲੋਬ਼ਰਜਨ ਹਨ । ਇਸ ਨੇ 1949 ਈ. ਵਿਚ ਟਰਾਂਟੋ ਯੂਨੀਵਰਸਿਟੀ ਤੋਂ ਪੀ. ਐਚ. ਡੀ. ਦੀ ਡਿਗਰੀ ਹਾਸਲ ਕੀਤੀ । ਜਦੋਂ ਇਹ ਬੈੱਲ ਟੈਲੀਫ਼ੋਨ ਪ੍ਰਯੋਗਸ਼ਾਲਾਵਾਂ ਵਿਖੇ ਕੰਮ ਕਰਦਾ ਸੀ ਤਾਂ ਇਹ ਲੇਜ਼ਰ ਦੇ ਮੋਢੀ ਚਾਰਲਸ ਐਚ. ਟਾਊਨਜ਼ ਨੂੰ ਮਿਲਿਆ । ਚਾਰਲਸ ਦੀ ਸਹਾਇਤਾ ਨਾਲ ਇਸ ਨੇ ਕਈ ਲੇਖ ਲਿਖੇ ਜਿਹੜੇ ਲੇਜ਼ਰ ਸਬੰਧੀ ਖੋਜ ਵਿਚ ਕਾਫ਼ੀ ਸਹਾਈ ਹੋਏ । ਸੰਨ 1961 ਵਿਚ ਇਹ ਸਟੈਨਫੋਰਡ ਯੂਨੀਵਰਸਿਟੀ ਵਿਚ ਚਲਾ ਗਿਆ ਜਿੱਥੇ ਇਸ ਨੇ ਲੇਜ਼ਰ-ਸਪੈੱਕਟ੍ਰੋਸਕੋਪੀ ਸਬੰਧੀ ਖੋਜਾਂ ਕੀਤੀਆਂ ਜਿਸ ਲਈ ਮਗਰੋਂ ਇਸ ਨੂੰ ਨੋਬਲ ਪੁਰਸਕਾਰ ਨਾਲ ਸਨਮਾਨਿਆ ਗਿਆ। ਐਟਮ ਦੇ ਸਬੂਤ ਲਈ ਇਸ ਨੇ ਆਪਣੀ ਖੋਜ ਲੇਜ਼ਰ ਦਾ ਇਸਤੇਮਾਲ ਕੀਤਾ । ਨਵੀਂ ਕਿਸਮ ਦੇ 'ਡਾਈ ਲੇਜ਼ਰਾਂ' ਦੀ ਸਹਾਇਤਾ ਨਾਲ ਇਸ ਨੇ ਉੱਚਤਮ ਸ਼ੁੱਧਤਾ ਨਾਲ ਐਟਮ ਦੇ ਊਰਜਾ ਸਤੱਰ ਲੱਭੇ ਅਤੇ ਐਟਮ ਦੇ ਨਿਊਕਲੀਅਸ ਦੁਆਲੇ ਆਰਬਿਟਲ ਵਿਚ ਇਲੈੱਕਟ੍ਰਾਨਾਂ ਨੂੰ ਸਥਿਰ ਰਹਿਣ ਲਈ ਲੋੜੀਂਦੀ ਥੋੜੀ ਜਿਹੀ ਊਰਜਾ ਦਾ ਵੀ ਪਤਾ ਲਗਾਇਆ । ਆਪਣੇ ਸਾਥੀਆਂ ਦੀ ਸਹਾਇਤਾ ਨਾਲ ਮੌਲਿਕ ਸਥਿਰ-ਅੰਕ, ਰਿਡਬਰਗ ਸਥਿਰ-ਅੰਕ ਦਾ ਪਤਾ ਲਗਾਇਆ। ਇਹ ਉਹ ਊਰਜਾ ਹੁੰਦੀ ਹੈ ਜਿਹੜੀ ਹਾਈਡ੍ਰੋਜਨ ਐਟਮ ਦੇ ਇਲੈੱਕਟ੍ਰਾਨ ਨੂੰ ਨਿਊਕਲੀਅਸ ਨਾਲ ਜੋੜ ਕੇ ਰੱਖਣ ਲਈ ਲੋੜੀਂਦੀ ਹੈ । ਲੇਜ਼ਰ ਦੇ ਅਨੇਕਾਂ ਉਪਯੋਗਾਂ ਵਿਚੋਂ (ਜਿਹੜੇ ਇਸ ਦੀ ਖੋਜ ਨਾਲ ਹੋਏ) ਇਸ ਨੇ ਇਕ ਨੂੰ 1971 ਈ. ਵਿਚ ਪੇਟੈਂਟ ਕਰਵਾਇਆ । ਅਨੇਕਾਂ ਇਨਾਮ ਪ੍ਰਾਪਤ ਕਰਨ ਵਾਲੇ ਬਹੁਤ ਨਰਮ ਦਿਲ ਤੇ ਮਿੱਠ ਬੋਲੜੇ ਸੁਭਾਅ ਵਾਲੇ ਵਿਅਕਤੀ ਨੇ ਆਪਣੇ ਪੁਰਸਕਾਰ ਦੀ ਰਕਮ ਨੂੰ ਆਪਣੇ ਵਰਗੇ ਵਿਗਿਆਨੀਆਂ ਦੀ ਬਿਹਤਰੀ ਲਈ ਇਕ ਸੰਸਥਾ ਬਣਾਉਣ ਤੇ ਖ਼ਰਚ ਕਰਨ ਦਾ ਫ਼ੈਸਲਾ ਕੀਤਾ ।

**ਆਰਥਰ, ਚੈਸਟਰ ਐਲਨ** : ਇਹ ਸੰਯੁਕਤ ਰਾਜ ਅਮਰੀਕਾ ਦਾ 21ਵਾਂ ਪ੍ਰਧਾਨ ਸੀ ਜਿਸਦਾ ਜਨਮ 5 ਅਕਤੂਬਰ, 1830 ਨੂੰ ਅਮਰੀਕਾ ਦੇ ਫ਼ੇਅਰਫੀਲਡ ਸ਼ਹਿਰ ਵਿਚ ਹੋਇਆ । ਇਸ ਦਾ ਪਿਤਾ ਆਇਰਲੈਂਡ ਦਾ ਅਤੇ ਮਾਂ ਅਮਰੀਕਨ ਸੀ । ਪੜ੍ਹਾਈ ਕਰਕੇ ਪਹਿਲਾਂ ਇਹ ਮਾਸਟਰ ਬਣਿਆ ਤੇ ਫਿਰ ਇਸ ਨੇ ਵਕਾਲਤ ਵਿਚ ਨਾਂ ਖੱਟਿਆ। ਰਾਜਨੀਤੀ ਵਿਚ ਇਹ ਸ਼ੁਰੂ ਤੋਂ ਹੀ ਰੀਪਬਲਿਕਨ ਪਾਰਟੀ ਦਾ ਹਾਮੀ ਸੀ। ਅਮਰੀਕੀ ਖ਼ਾਨਾਜੰਗੀ ਸਮੇਂ ਇਹ ਫ਼ੌਜ ਵਿਚ ਵੀ ਚੰਗੇ ਅਹੁਦਿਆਂ ਤੇ ਲੱਗਾ ਰਿਹਾ । ਪ੍ਰਧਾਨ ਗਾਰਫ਼ੀਲਡ ਦੇ ਕਤਲ ਪਿੱਛੋਂ ਆਰਥਰ ਨੂੰ ਸੰਯੁਕਤ ਰਾਜ ਅਮਰੀਕਾ ਦੇ ਪ੍ਰਧਾਨ ਦੀ ਗੱਦੀ ਮਿਲੀ ਅਤੇ ਦੇਸ਼ ਵਿਚ



ਚੈਸਟਰ ਐਲਨ ਆਰਥਰ

ਲੋਕਾਂ ਦੇ ਵਿਰੋਧ ਦੇ ਹੁੰਦਿਆਂ ਵੀ ਇਸ ਨੇ ਪ੍ਰਧਾਨਗੀ ਦਾ ਅਹੁਦਾ ਸੰਭਾਲਿਆ । ਸਹਿਜੇ ਸਹਿਜੇ ਆਪਣੇ ਭਾਸ਼ਨਾਂ ਅਤੇ ਕੰਮਾਂ ਰਾਹੀਂ ਇਸ ਨੇ ਜਨਤਾ ਦੇ ਡਰ ਦੂਰ ਕਰ ਦਿੱਤੇ । ਇਸ ਦੇ ਪ੍ਰਧਾਨ ਰਹਿਣ ਦੇ ਸਮੇਂ ਵਿਚ ਕਈ ਵੱਡੀਆਂ ਵੱਡੀਆਂ ਰੇਲਵੇ ਲਾਈਨਾਂ ਬਣੀਆਂ ਅਤੇ ਸਮਾਜ ਸੁਧਾਰ ਹੋਏ। ਇਸ ਤੋਂ ਇਲਾਵਾ ਮੈਕਸੀਕੋ ਅਤੇ ਸੰਯੁਕਤ ਰਾਜ ਅਮਰੀਕਾ ਵਿਚਕਾਰ ਸੀਮਾ ਵੀ ਮੁੜ ਨੀਅਤ ਕੀਤੀ ਗਈ । ਆਰਥਰ ਉਨ੍ਹਾਂ ਨੀਤੀਵਾਨਾਂ ਵਿਚੋਂ ਸੀ ਜੋ ਉਂਜ ਤਾਂ ਪਸੰਦ ਨਹੀਂ ਕੀਤੇ ਜਾਂਦੇ ਪਰ ਆਪਣੇ ਨੇਕ ਕੰਮਾਂ ਰਾਹੀਂ ਲੋਕਾਂ ਦਾ ਡਰ ਦੂਰ ਕਰ ਕੇ ਉਨ੍ਹਾਂ ਦੇ ਦਿਲ ਜਿੱਤ ਲੈਂਦੇ ਹਨ। 18 ਨਵੰਬਰ, 1886 ਨੂੰ ਨਿਊਯਾਰਕ ਵਿਖੇ ਇਸਦੀ ਮੌਤ ਹੋ ਗਈ ।

**ਆਰਥਰ ਵਰਨਰ** : ਸੰਨ 1978 ਦੇ ਮੈਡੀਸਨ ਅਤੇ ਫ਼ਿਜ਼ਿਆੱਲੋਜੀ ਲਈ ਨੋਬਲ ਪੁਰਸਕਾਰ ਹਾਸਲ ਕਰਨ ਵਾਲੇ ਤਿੰਨ ਵਿਗਿਆਨੀਆਂ ਵਿਚੋਂ ਇਹ ਇਕ ਹੈ । ਦੂਜੇ ਦੋ ਨੋਬਲ ਪੁਰਸਕਾਰ ਵਿਜੇਤਾ ਅਮਰੀਕਾ ਦੇ ਡਾ. ਡੇਨੀਅਲ ਨਾਥਾਜ਼ ਅਤੇ ਡਾ. ਹੈਮਿਲਟਨ ਓ. ਸਮਿੱਥ ਹਨ । ਇਸ ਨੂੰ ਇਹ ਪੁਰਸਕਾਰ ਇਸ ਦੀ ਐਨਜ਼ਾਈਮਾਂ ਦੀ ਖੋਜ ਲਈ ਦਿੱਤਾ ਗਿਆ ਜਦੋਂ ਕਿ ਇਸ ਦੇ ਸਹਿ-ਪੁਰਸਕਾਰ ਵਿਜੇਤਾਵਾਂ ਨੇ ਇਨ੍ਹਾਂ ਐਨਜ਼ਾਈਮਾਂ ਦੀ ਉਤਪਤੀ ਦੀ ਵਿਗਿਆਨ ਲਈ ਵਰਤੋਂ ਸਬੰਧੀ ਕੰਮ ਕੀਤਾ ਹੈ । ਇਹ 1958 ਤੇ 1959 ਈ. ਵਿਚ ਦੱਖਣੀ ਕੈਲਿਫੋਰਨੀਆ ਮੈਡੀਕਲ ਸਕੂਲ ਦੀ ਯੂਨੀਵਰਸਿਟੀ ਵਿਚ ਖੋਜ ਸਹਾਇਕ ਅਤੇ 1970 ਤੋਂ 1971 ਈ. ਤੱਕ ਬਰਕਲੇ ਦੀ ਕੈਲਿਫੋਰਨੀਆ ਯੂਨੀਵਰਸਿਟੀ ਦੇ ਅਣਵੀ ਜੀਵ-ਵਿਗਿਆਨ ਵਿਭਾਗ ਦਾ ਵਿਜ਼ਿਟਿੰਗ ਖੋਜੀ ਰਿਹਾ ਹੈ। ਸੰਨ 1971 ਤੋਂ ਇਹ ਬੈਸਲ ਯੂਨੀਵਰਸਿਟੀ ਸਵਿਟਜ਼ਰਲੈਂਡ ਵਿਖੇ ਸੂਖਮ ਜੀਵ-ਵਿਗਿਆਨ ਦਾ ਪ੍ਰੋਫ਼ੈਸਰ ਹੈ । ਇਥੇ ਇਹ ਨਾਲ ਨਾਲ ਬਾਇਓਜ਼ੈਨਟਰਮ ਵਿਖੇ ਵੀ ਕੰਮ ਕਰ ਰਿਹਾ ਹੈ, ਜਿਸ ਨੂੰ ਸਵਿਟਜ਼ਰਲੈਂਡ ਦੀ ਸਰਕਾਰ ਅਤੇ ਉਥੋਂ ਦੇ ਦਵਾਈਆਂ ਬਣਾਉਣ ਵਾਲੇ ਵੱਡੇ ਵੱਡੇ ਕਾਰਖਾਨਿਆਂ ਦੁਆਰਾ ਖ਼ਰਚਾ ਦਿੱਤਾ ਜਾਂਦਾ ਹੈ ।

ਹ. ਪੁ.- ਸਾ. ਰਿ. ਦਸੰਬਰ 78 : 839.

**ਆਰਥਰੀ ਕਹਾਣੀਆਂ ਤੇ ਆਰਥਰ** : ਇਹ ਅੰਗਰੇਜ਼ੀ ਸਾਹਿਤ ਦੀ ਮੱਧ ਕਾਲ ਦੀ ਅਨੋਖੀ ਦੇਣ ਹਨ । ਇਨ੍ਹਾਂ ਦਾ ਧੁਰਾ ਕੈਮਲਾਟ ਦਾ ਆਦਰਸ਼ ਅਤੇ ਸੂਰਮਾ ਬਾਦਸ਼ਾਹ ਆਰਥਰ ਅਤੇ ਉਸ ਦੇ ਦਰਬਾਰ ਦੇ ਬਾਰਾਂ ਵੀਰ ਸਨ ਜੋ ਸੂਰਬੀਰਤਾ ਦੇ ਪ੍ਰਤੀਕ ਸਮਝੇ ਜਾਂਦੇ ਹਨ ਅਤੇ 'ਰਾਊਂਡ ਟੇਬਲ' ਦੇ ਉਜਲੇ ਰਤਨ ਹਨ । ਆਰਥਰ ਦੀ ਸ਼ਖ਼ਸੀਅਤ ਵਿਚ ਇਤਿਹਾਸ ਦੇ ਤੱਥਾਂ ਦੇ ਨਾਲ ਨਾਲ ਕਲਪਨਾ ਦਾ ਡੂੰਘਾ ਮੇਲ ਹੈ । ਅਸਲ ਵਿਚ ਉਹ ਕੈਲਟਿਕ ਸਾਹਿਤ ਦਾ ਇਕ ਨਾਇਕ ਸੀ ਜੋ ਸੈਕਸਨ ਸੈਨਾ ਦੇ ਵਿਰੁੱਧ ਲੜਿਆ ਸੀ ਪਰ ਸਮਾਂ ਪਾ ਕੇ ਇੰਗਲੈਂਡ ਅਤੇ ਫ਼ਰਾਂਸ ਦੇ ਕਵੀਆਂ ਨੇ ਉਸ ਦੁਆਲੇ ਕਹਾਵਤਾਂ ਦਾ ਸੁਨਹਿਰਾ ਜਾਲ ਬੁਣ ਦਿਤਾ । ਇਨ੍ਹਾਂ ਕਹਾਵਤਾਂ ਨੂੰ ਲੜੀ ਵਾਰ ਕਰਨ ਦਾ ਸਿਹਰਾ ਕਈ ਲੇਖਕਾਂ ਦੇ ਸਿਰ ਹੈ ਜਿਨ੍ਹਾਂ ਵਿਚ ਜਾਫਰੀ ਆਫ਼ ਮੱਨਮਥ ਅਤੇ ਮੈਲੋਰੀ ਦੇ ਨਾਂ ਵਿਸ਼ੇਸ਼ ਕਰਕੇ ਵਰਣਨਯੋਗ ਹਨ । ਮੈਲੋਰੀ ਦੀ ਮਹਾਨ ਪੁਸਤਕ 'ਮਾਰਟੇ ਦਾ ਆਰਥਰ' ਵਿਚ ਇਹ ਕਹਾਵਤਾਂ ਲੜੀ ਰੂਪ ਵਿਚ ਪਾਠਕਾਂ ਸਾਹਮਣੇ ਪੇਸ਼ ਕੀਤੀਆਂ ਗਈਆਂ ਹਨ । ਇਹ ਕਹਾਵਤਾਂ ਅੰਗਰੇਜ਼ੀ ਸਾਹਿਤ ਲਈ ਇਕ ਅਦੁੱਤੀ ਵਰਦਾਨ ਸਾਬਤ ਹੋਈਆਂ ਹਨ। ਇਨ੍ਹਾਂ ਕਹਾਵਤਾਂ ਵਿਚ ਮੱਧਕਾਲੀ ਵਿਚਾਰਧਾਰਾ ਦੇ ਮੂਲ ਤੱਤਾਂ, ਅਰਥਾਤ ਈਸਾਈ ਧਰਮ, ਰੋਮਾਂਟਿਕ ਪ੍ਰੇਮ, ਧਰਮ-ਯੁੱਧ ਅਤੇ ਫ਼ੌਜੀ ਜੀਵਨ ਦੇ ਉੱਚੇ ਆਦਰਸ਼ਾਂ ਅਤੇ ਅਜੀਬ ਅੰਧ-ਵਿਸ਼ਵਾਸਾਂ ਦੀ ਖ਼ਾਸੀ ਪੁੱਠ ਹੈ । ਮੈਲੋਰੀ ਦੇ 'ਮਾਰਟੇ ਦਾ ਆਰਥਰ' ਦੀ ਮਸ਼ਹੂਰੀ ਸੋਲ੍ਹਵੀਂ ਸਦੀ ਦੇ ਸ਼ੁਰੂ ਵਿਚ ਹੋਈ ਜਦ ਕੈਕਸਟਨ ਨੇ ਇਸ ਨੂੰ ਪ੍ਰਕਾਸ਼ਿਤ ਕੀਤਾ। ਇਹ ਮਸ਼ਹੂਰੀ ਅੱਜ ਤਕ ਵੀ ਲਗਾਤਾਰ ਕਾਇਮ ਹੈ । ਐਲਿਜ਼ਾਬੈਥ ਦੇ ਜ਼ਮਾਨੇ ਦੇ ਮਸ਼ਹੂਰ ਕਵੀ ਸਪੈਂਸਰ ਨੇ ਆਪਣੇ ਮਹਾਂਕਾਵਿ 'ਫੇਅਰੀ ਕੁਈਨ' ਵਿਚ ਕਿੰਗ ਆਰਥਰ ਅਤੇ ਮਰਲਿਨ ਦੋ ਮੁੱਖ ਪਾਤਰ ਸ਼ਾਮਲ ਕੀਤੇ ਅਤੇ ਉਦੋਂ ਤੋਂ ਹੀ ਉਸ ਹਰਮਨ-ਪਿਆਰੇ ਕਾਵਿ ਦੀ ਮਸ਼ਹੂਰੀ ਦੇ ਨਾਲ ਨਾਲ ਇਨ੍ਹਾਂ ਕਹਾਣੀਆਂ ਦਾ ਅਸਰ ਵੀ ਵਧਦਾ ਗਿਆ ਅਤੇ ਅੰਤ ਵਿਚ ਵਿਕਟੋਰੀਆ ਜੁਗ ਦੇ ਪ੍ਰਤੀਨਿਧੀ ਕਵੀ ਲਾਰਡ ਟੈਨੀਸਨ ਨੇ ਇਨ੍ਹਾਂ ਨੂੰ ਆਪਣੇ ਮਹਾਂਕਾਵਿ 'ਇਡਿਲਜ਼ ਆਫ਼ ਦੀ ਕਿੰਗ' ਵਿਚ ਕਵਿਤਾ ਦਾ ਰੰਗ ਬਰੰਗਾ ਬਾਣਾ ਪਹਿਨਾਇਆ ਅਤੇ ਇਨ੍ਹਾਂ ਕਹਾਣੀਆਂ ਦੇ ਓਹਲੇ ਛੁਪੇ ਨੈਤਿਕ ਤੱਥਾਂ ਵੱਲ ਵੀ ਪਾਠਕਾਂ ਦਾ ਧਿਆਨ ਖਿੱਚਿਆ। ਯੂਰਪ ਦੇ ਹੋਰਨਾਂ ਦੇਸ਼ਾਂ ਦੇ ਸਾਹਿਤ ਤੇ ਵੀ ਇਨ੍ਹਾਂ ਦਾ ਪ੍ਰਭਾਵ ਸਪੱਸ਼ਟ ਹੈ ।

**ਆੱਰਥਾਪਟਰਾ** : ਆੱਰਥਾਪਟਰਾ ਟੈਰੀਗੋਟ ਕੀੜਿਆਂ ਦਾ ਇਕ ਵਰਗ ਹੈ । ਇਨ੍ਹਾਂ ਕੀੜਿਆਂ ਦੇ ਮੂੰਹ-ਅੰਗ ਚਿੱਥਣ ਵਾਲੇ ਹੁੰਦੇ ਹਨ ਅਤੇ ਇਨ੍ਹਾਂ ਵਿਚ ਹੌਲੀ ਹੌਲੀ ਰੂਪਾਂਤਰਣ ਹੁੰਦਾ ਹੈ । ਪਰਾਂ ਦੇ ਦੋ ਜੋੜੇ ਹੁੰਦੇ ਹਨ । ਅਗਲੇ ਪਰ ਮੋਟੇ ਅਤੇ ਕਰੜੇ ਅਤੇ ਪਿਛਲੇ ਪਤਲੇ ਝਿੱਲੀ ਵਰਗੇ ਹੁੰਦੇ ਹਨ । ਪਿਛਲੇ ਪਰ ਪੱਖੇ ਵਾਂਗ ਵਲ੍ਹੇਟੇ ਹੋਏ ਅਤੇ ਅਗਲੇ ਪਰਾਂ ਦੇ ਹੇਠਾਂ ਲੁਕੇ ਹੋਏ ਹੁੰਦੇ ਹਨ। ਕੁਝ ਕਿਸਮਾਂ ਵਿਚ ਪਰ ਪੂਰੀ ਤਰ੍ਹਾਂ ਵਿਕਸਤ ਨਹੀਂ ਹੋਏ ਅਤੇ ਕਈਆਂ ਵਿਚ ਇਹ ਬਿਲਕੁਲ ਹੀ ਗ਼ਾਇਬ ਹੋ ਚੁੱਕੇ ਹਨ ।

ਆੱਰਥਾਪਟਰਾ ਕੀੜੇ ਬਹੁਤਾ ਸ਼ੋਰ ਕਰਨ ਵਾਲੇ ਖਰੂਦੀ ਕੀੜਿਆਂ ਵਿਚੋਂ ਹਨ । ਇਨ੍ਹਾਂ ਵਿਚ ਆਵਾਜ਼ ਪੈਦਾ ਕਰਨ ਵਾਲੇ ਅਤੇ ਸੁਣਨ ਵਾਲੇ (ਜਾਂ ਆਵਾਜ਼ ਨੂੰ ਅਨੁਭਵ ਕਰਨ ਵਾਲੇ) ਅੰਗ ਬਹੁਤ ਚੰਗੀ ਤਰ੍ਹਾਂ ਵਿਕਸਤ ਹੋਏ ਹੁੰਦੇ ਹਨ । ਲੋਕੱਸਟਿਡੀ ਕੁਲ ਦੇ ਕੀੜਿਆਂ ਦੀਆਂ ਲੱਤਾਂ ਦੇ ਫੀਮੋਰਾ ਭਾਗ ਦੇ ਅੰਦਰਲੇ ਪਾਸੇ ਛੋਟੇ ਛੋਟੇ ਪੈੱਗ ਹੁੰਦੇ ਹਨ ਜਿਨ੍ਹਾਂ ਨੂੰ ਉਹ ਬਾਹਰਲੇ ਪਰਾਂ ਨਾਲ ਰਗੜਕੇ ਆਵਾਜ਼ ਪੈਦਾ ਕਰਦੇ ਹਨ । ਸੁਣਨ-ਅੰਗ ਪੇਟ ਦੇ ਆਧਾਰ ਦੇ ਦੋਨੋਂ ਪਾਸੇ ਸਥਿਤ ਹੁੰਦੇ ਹਨ। ਬਾਕੀ ਆੱਰਥਾਪਟਰ ਕੀੜਿਆਂ ਵਿਚੋਂ ਬਹੁਤੇ ਆਪਣੇ ਪਰਾਂ ਨੂੰ ਤੇਜ਼ ਤੇਜ਼ ਰਗੜਕੇ ਆਵਾਜ਼ ਪੈਦਾ ਕਰਦੇ ਹਨ ਅਤੇ ਉਨ੍ਹਾਂ ਦੇ ਸੁਣਨ ਅੰਗ ਅਗਲੀਆਂ ਲੱਤਾਂ ਦੇ ਟਿਬੀਆ ਦੇ ਆਧਾਰ ਉੱਤੇ ਹੁੰਦੇ ਹਨ ।

ਆੱਰਥਾਪਟਰਾ ਕੀੜਿਆਂ ਦੇ ਨਿਵਾਸ-ਸਥਾਨਾਂ ਵਿਚ ਵੀ ਬੜੇ ਵਖਰੇਵੇਂ ਹਨ । ਇਨ੍ਹਾਂ ਵਿਚੋਂ ਬਹੁਤੇ ਜ਼ਮੀਨ ਉੱਤੇ ਰਹਿੰਦੇ ਹਨ, ਕਈ ਪੱਥਰਾਂ ਹੇਠਾਂ ਲੁਕੇ ਹੋਏ ਜਾਂ ਮਿੱਟੀ ਵਿਚ, ਕੁਝ ਰੇਤ ਵਿਚ, ਕੁਝ ਚਿੱਕੜ ਵਿਚ ਅਤੇ ਕਈ ਘਾਹ ਆਦਿ ਵਿਚ ਲੁਕੇ ਰਹਿੰਦੇ ਹਨ ਪਰ ਇਨ੍ਹਾਂ ਵਿਚੋਂ ਕੋਈ ਕਿਸਮ ਪੂਰੀ ਤਰ੍ਹਾਂ ਜਲਜੀਵੀ ਨਹੀਂ ਹੈ ।

ਆੱਰਥਾਪਟਰਾ ਵਰਗ ਕਈ ਕੁਲਾਂ ਵਿਚ ਵੰਡਿਆ ਹੋਇਆ ਹੈ। ਇਹ ਸਾਡੇ ਲਈ ਬਹੁਤੀ ਆਰਥਿਕ ਮਹੱਤਤਾ ਵਾਲੇ ਤਾਂ ਨਹੀਂ ਪਰ ਕੁਝ ਕੁਲਾਂ ਜਿਨ੍ਹਾਂ ਦੇ ਕੀੜੇ ਸਾਡੀ ਆਰਥਿਕਤਾ ਨੂੰ ਨੁਕਸਾਨ ਪਹੁੰਚਾਉਂਦੇ ਹਨ, ਹੇਠਾਂ ਦਿੱਤੀਆਂ ਗਈਆਂ ਹਨ :-

**ਫੈਜ਼ਮਿਡੀ –** ਇਸ ਕੁਲ ਵਿਚ ਵਾਕਿੰਗ-ਸਟਿਕ ਅਤੇ ਲੀਫ਼ ਇਨਸੈੱਕਟ ਕੀੜੇ ਆਉਂਦੇ ਹਨ ਜਿਹੜੇ ਆਮ ਤੌਰ ਤੇ ਪੌਦਿਆਂ ਦੀਆਂ ਟਾਹਣੀਆਂ ਵਰਗੇ ਅਤੇ ਪਰਾਂ ਤੋਂ ਰਹਿਤ ਹੁੰਦੇ ਹਨ । ਕਈ ਉਸ਼ਣ-ਖੰਡੀ ਕਿਸਮਾਂ ਪਰਾਂ ਵਾਲੀਆਂ ਹੁੰਦੀਆਂ ਹਨ ਜਿਨ੍ਹਾਂ ਦੇ ਪਰ ਬਿਲਕੁਲ ਪੱਤਿਆਂ ਵਰਗੇ ਹੁੰਦੇ ਹਨ । ਬਹੁਤੀ ਗਿਣਤੀ ਵਿਚ ਪੈਦਾ ਹੋ ਜਾਣ ਤੇ ਇਹ ਦਰਖ਼ਤਾਂ ਨੂੰ ਬਿਲਕੁਲ ਰੁੰਡ ਮੁੰਡ ਹੀ ਕਰ ਦਿੰਦੇ ਹਨ ।

**ਬਲੈਟਿਡੀ –** ਇਸ ਕੁਲ ਵਿਚ ਤਿਲਚੱਟੇ ਜਾਂ ਕੱਕਰੋਚ ਆਉਂਦੇ ਹਨ ਜਿਹੜੇ ਬਹੁਤੇ ਪਰਾਂ ਵਾਲੇ ਪਰ ਕੁਝ ਪਰਾਂ ਤੋਂ ਬਿਨਾਂ ਵੀ ਹੁੰਦੇ ਹਨ । ਕੁਝ ਜਾਤੀਆਂ ਸਾਡੇ ਨਿਵਾਸ ਸਥਾਨਾਂ ਤੇ ਰਹਿੰਦੀਆਂ ਹਨ ਅਤੇ ਸਾਡੇ ਲਈ ਪੈੱਸਟ ਬਣ ਗਈਆਂ ਹਨ ।

**ਮੈਂਟਿਡੀ –** ਇਸ ਕੁਲ ਵਿਚ ਸ਼ਿਕਾਰਖ਼ੋਰ ਪ੍ਰੇਇੰਗ ਮੈਂਟਿਸ ਆਉਂਦੇ ਹਨ ਜਿਹੜੇ ਆਪਣੀਆਂ ਅਗਲੀਆਂ ਲੱਤਾਂ ਨਾਲ ਸ਼ਿਕਾਰ ਨੂੰ ਫੜਕੇ ਮੂੰਹ ਵਿਚ ਪਾਉਂਦੇ ਹਨ । ਇਹ ਆਪਣੇ ਅੰਡੇ ਅੰਡਖ਼ੋਲਾਂ ਵਿਚ ਦਿੰਦੇ ਹਨ ਜਿਹੜੇ ਦਰਖ਼ਤਾਂ ਦੀਆਂ ਟਾਹਣੀਆਂ ਨਾਲ ਚਿਪਕੇ ਰਹਿੰਦੇ ਹਨ ।

**ਗਰਿਲੋਬਲੈਟਿਡੀ –** ਇਸ ਕੁਲ ਵਿਚ ਸਿਰਫ਼ ਇਕੋ ਪ੍ਰਜਾਤੀ

ਗਰਾਈਲੋਬਲੈਟਾ ਆਉਂਦੀ ਹੈ । ਇਹ ਆਮ ਤੌਰ ਤੇ ਚਟਾਨਾਂ ਹੇਠਾਂ ਲੁਕੇ ਰਹਿੰਦੇ ਹਨ ਅਤੇ ਬਹੁਤੇ ਹੀ ਅਸਮਤਾਪੀ ਹਨ ।

**ਲੋਕੱਸਟਿਡੀ –** ਇਸ ਕੁਲ ਵਿਚ ਅੱਕ-ਟਿੱਡੇ ਅਤੇ ਪ੍ਰਵਾਸੀ ਲੋਕੱਸਟ ਆਉਂਦੇ ਹਨ । ਇਨ੍ਹਾਂ ਦੀਆਂ ਟੋਹ-ਸਿੰਗੀਆਂ ਸਰੀਰ ਦੀ ਲੰਬਾਈ ਦੇ ਅੱਧ ਦੀਆਂ ਜਾਂ ਇਸ ਤੋਂ ਵੀ ਛੋਟੀਆਂ ਹੁੰਦੀਆਂ ਹਨ ਅਤੇ ਗਰਾਊਸ ਲੋਕੱਸਟ ਜਾਂ ਬੌਣੇ ਅੱਕ-ਟਿੱਡੇ ਕਹਿੰਦੇ ਹਨ ਸ਼ਾਮਲ ਕੀਤੇ ਗਏ ਹਨ। ਇਨ੍ਹਾਂ ਦੇ ਅਗਲੇ ਪਰ ਛੋਟੇ ਛੋਟੇ ਸਕੇਲਾਂ ਵਰਗੇ ਹੁੰਦੇ ਹਨ ਤੇ ਪਰੋਨੋਟਮ ਪਿੱਛੇ ਨੂੰ ਵੱਧ ਕੇ ਸਾਰੇ ਸਰੀਰ ਨੂੰ ਢਕਦਾ ਹੈ ।

**ਟੈੱਡੀਗੋਨਾਈਅਡੀ –** ਇਸ ਕੁਲ ਵਿਚ ਲੌਂਗ-ਹਾਰਨ ਜਾਂ ਹਰੇ ਅੱਕ-ਟਿੱਡੇ ਆਉਂਦੇ ਹਨ ਜਿਨ੍ਹਾਂ ਦੀਆਂ ਟੋਹ-ਸਿੰਗੀਆਂ ਪੂਰੇ ਸਰੀਰ ਦੀ




**ਆੱਰਥਾਪਟਰਾ**
(ੳ) ਵਾਕਿੰਗ ਸਟਿਕ (ਅ) ਕਾੱਕਰੋਚ (ੲ) ਪ੍ਰੇਇੰਗ ਮੈਂਟਿਸ (ਸ) ਗ੍ਰਾਸਹਾੱਪਰ (ਹ) ਮੀਡੋਅ ਗ੍ਰਾਸ ਹਾੱਪਰ (ਕ) ਗ੍ਰਾਸ ਕ੍ਰਿਕਟ (ਖ) ਮੋਲ ਕ੍ਰਿਸਟ

ਇਨ੍ਹਾਂ ਦੀਆਂ ਪਿਛਲੀਆਂ ਲੱਤਾਂ ਛਾਲਾਂ ਮਾਰਨ ਲਈ ਅਨੁਕੂਲਿਤ ਹੁੰਦੀਆਂ ਹਨ । ਇਨ੍ਹਾਂ ਦੇ ਓਵੀਪਾੱਜ਼ੀਟਰ ਬਹੁਤੇ ਭਾਗਾਂ ਵਿਚ ਵੰਡੇ ਹੋਏ ਹੁੰਦੇ ਹਨ । ਫ਼ਸਲਾਂ ਨੂੰ ਨੁਕਸਾਨ ਪਹੁੰਚਾਉਣ ਵਾਲੇ ਬਹੁਤੇ ਕੀੜੇ ਇਸੇ ਕੁਲ ਵਿਚ ਆਉਂਦੇ ਹਨ ।

**ਟੈੱਟਰਿਜਿਡੀ –** ਇਸ ਕੁਲ ਵਿਚ ਛੋਟੇ ਅੱਕ-ਟਿੱਡੇ ਜਿਨ੍ਹਾਂ ਨੂੰ

ਲੰਬਾਈ ਜਿੰਨੀਆਂ ਜਾਂ ਉਸ ਤੋਂ ਵੀ ਲੰਬੀਆਂ ਹੁੰਦੀਆਂ ਹਨ । ਇਸ ਕੁਲ ਦੇ ਬਹੁਤੇ ਕੀੜੇ ਰਾਤ ਨੂੰ ਜ਼ਿਆਦਾ ਚੁਸਤ (ਫੁਰਤੀਲੇ) ਹੁੰਦੇ ਹਨ ਜਦੋਂ ਕਿ ਬਹੁਤੇ ਆੱਰਥਾਪਟਰਾ ਦਿਨ ਦੇ ਕੀੜੇ ਹਨ । ਇਸ ਕੁਲ ਦੀ ਇਕ ਜਾਤੀ ਮਾਰਮਨ ਕ੍ਰਿਕਟ ਕਈ ਵਾਰ ਫ਼ਸਲਾਂ ਲਈ ਬਹੁਤੀ ਨੁਕਸਾਨਦਾ-ਇਕ ਸਿੱਧ ਹੁੰਦੀ ਹੈ ।

**ਗਰਿਲਿਡੀ –** ਇਸ ਕੁਲ ਵਿਚ ਕ੍ਰਿਕਟ (ਜਾਂ ਬਿੰਡੇ) ਸ਼ਾਮਲ ਕੀਤੇ ਗਏ ਹਨ । ਫੀਲਡ ਕ੍ਰਿਕਟ ਘਰਾਂ ਵਿਚ ਵੀ ਮਿਲਦੇ ਹਨ ਅਤੇ ਜ਼ਮੀਨ ਵਿਚ ਇਕ ਇਕ ਕਰਕੇ ਅੰਡੇ ਦਿੰਦੇ ਹਨ । ਟ੍ਰੀ-ਕ੍ਰਿਕਟ ਆਪਣੇ ਸਿਲੰਡਰਕਾਰ ਓਵੀਪਾਜ਼ੀਟਰ ਰਾਹੀਂ ਝਾੜੀਆਂ ਜਾਂ ਦਰਖ਼ਤਾਂ ਦੇ ਤਣਿਆਂ ਵਿਚ ਛੇਕ ਕਰਕੇ ਉਨ੍ਹਾਂ ਵਿਚ ਅੰਡੇ ਦਿੰਦੇ ਹਨ ।

**ਗਰਿਲੋਟੈਲਪਿਡੀ –** ਇਸ ਕੁਲ ਵਿਚ ਘੁਰਨਾਕਾਰੀ ਮੋਲ ਕ੍ਰਿਕਟ ਆਉਂਦੇ ਹਨ ਜਿਹੜੇ ਜ਼ਮੀਨ ਦੇ ਹੇਠਾਂ ਘੁਰਨਿਆਂ ਵਿਚ ਰਹਿੰਦੇ ਹਨ ।

**ਟ੍ਰਾਈਡੈਕਟਾਈਲਿਡੀ –** ਇਹ ਬੌਣੇ ਮੋਲ ਕ੍ਰਿਕਟ ਹਨ ਜਿਹੜੇ ਆਕਾਰ ਵਿਚ ਮੋਲ ਕ੍ਰਿਕਟਾਂ ਦੇ ਤਕਰੀਬਨ ਪੰਜਵੇਂ ਹਿੱਸੇ ਜਿੰਨੇ ਹੁੰਦੇ ਹਨ । ਇਹ ਆਮ ਤੌਰ ਤੇ ਪਾਣੀ ਦੇ ਨੇੜੇ ਗਿਲੀ ਮਿੱਟੀ ਵਿਚ ਮਿਲਦੇ ਹਨ ।

ਹ. ਪੁ.- ਮੈਕ. ਐਨ. ਸ਼. ਟ. 9 : 479

**ਆੱਰਥ੍ਰੋਪੋਡਾ (Arthropoda) :** ਪ੍ਰਾਣੀ-ਵਿਗਿਆਨ ਦਾ ਇਹ ਸਭ ਤੋਂ ਵੱਡਾ ਫ਼ਾਈਲਮ ਹੈ ਜਿਸ ਵਿਚ ਸੰਸਾਰ ਦੇ ਲਗਭਗ 80% ਪ੍ਰਾਣੀ ਆ ਜਾਂਦੇ ਹਨ । ਇਹ ਖੰਡਮਈ ਦੇਹ-ਖੋੜ ਵਾਲੇ ਪ੍ਰਾਣੀ ਹਨ ਜਿਨ੍ਹਾਂ ਦੀਆਂ ਲੱਤਾਂ ਜੋੜਾਂ ਵਾਲੀਆਂ ਹੁੰਦੀਆਂ ਹਨ । ਸਰੀਰ ਅਤੇ ਲੱਤਾਂ ਉਪਰ ਇਕ ਸਖ਼ਤ ਚਮੜੀ ਕਾਇਟਿਨੀ ਕਿਊਟਿਕਲ ਹੁੰਦੀ ਹੈ ਜਿਹੜੀ ਬਾਹਰੀ ਪਿੰਜਰ ਬਣਾਉਂਦੀ ਹੈ । ਇਸ ਫ਼ਾਈਲਮ ਦਾ ਨਾਂ ਦੋ ਯੂਨਾਨੀ ਸ਼ਬਦਾਂ ਤੋਂ ਬਣਿਆ ਹੈ - ਆਰਥ੍ਰੋਜ਼ ਦਾ ਭਾਵ ਹੈ ਜੋੜਾਂ ਵਾਲੇ ਅਤੇ ਪੋਡੋਜ਼ ਦਾ ਭਾਵ ਹੈ ਲੱਤਾਂ ਸੋ ਆੱਰਥ੍ਰੋਪੋਡਾ ਤੋਂ ਭਾਵ ਹੈ ਜੋੜਾਂ ਵਾਲੀਆਂ ਲੱਤਾਂ ਵਾਲੇ ਪ੍ਰਾਣੀ ।

ਇਸ ਫ਼ਾਈਲਮ ਦੀਆਂ ਲਗਭਗ 15,00,000 ਜਾਤੀਆਂ ਹਨ ਜਿਨ੍ਹਾਂ ਵਿਚੋਂ ਇਕੱਲੀ ਕੀਟ-ਸ਼੍ਰੇਣੀ ਦੀਆਂ 10,00,000 ਜਾਤੀਆਂ ਹਨ । ਪ੍ਰਾਣੀਆਂ ਦੇ ਆਕਾਰ ਵਿਚ ਵੀ ਬੜਾ ਫਰਕ ਹੈ । ਕਈ ਪਰਜੀਵੀ ਪ੍ਰਾਣੀ ਜਿਵੇਂ ਕਿ ਡੈਮੋਡੈਕਸ ਸਿਰਫ 0.1 ਮਿ. ਮੀ. ਹੀ ਹੁੰਦਾ ਹੈ ਅਤੇ ਮੈਕ੍ਰੋਕੀਰਾ ਨਾਂ ਦੇ ਇਕ ਜਾਪਾਨੀ ਕੇਕੜੇ ਦੀਆਂ ਲੱਤਾਂ ਵਿਚਕਾਰ 2.79 ਮੀ. ਦਾ ਫ਼ਾਸਲਾ ਹੁੰਦਾ ਹੈ ।

ਆਰਥ੍ਰੋਪੋਡ ਪ੍ਰਾਣੀ ਬਹੁਤ ਹੀ ਪੁਰਾਣੇ ਜ਼ਮਾਨੇ ਤੋਂ ਇਸੇ ਪ੍ਰਕਾਰ ਵਿਚਰਦੇ ਆ ਰਹੇ ਹਨ । ਜਾਤੀਆਂ ਦੀ ਗਿਣਤੀ ਨੂੰ ਹੀ ਜੇਕਰ ਆਧਾਰ ਮੰਨਿਆ ਜਾਵੇ ਤਾਂ ਅੱਜਕਲ੍ਹ ਇਹ ਸਾਰੇ ਪ੍ਰਾਣੀਆਂ ਤੋਂ ਅੱਗੇ ਹਨ । ਅਰਸਤੂ ਨੇ ਸਭ ਤੋਂ ਪਹਿਲਾਂ ਕੇਕੜਿਆਂ ਅਤੇ ਦਸ ਲੱਤਾਂ ਵਾਲੇ ਕੁਝ ਹੋਰ ਪ੍ਰਾਣੀਆਂ ਬਾਰੇ ਲਿਖਿਆ ਅਤੇ ਇਨ੍ਹਾਂ ਨੂੰ ਇਕੱਠਾ ਮੈਲਾਕਾੱਸਟ੍ਰਾਕਾ ਨਾਂ ਦਿੱਤਾ ਜਿਸ ਦਾ ਅਰਥ ਸੀ ਨਰਮ ਸਰੀਰ ਵਾਲੇ ਪ੍ਰਾਣੀ । ਲਿਨੀਅਸ ਨੇ ਇਨ੍ਹਾਂ ਪ੍ਰਾਣੀਆਂ ਨੂੰ ਇਨਸੈੱਕਟਾ ਨਾਂ ਹੇਠ ਰੱਖਿਆ। ਇਹ ਗਰੁੱਪ ਉਨ੍ਹਾਂ ਦਿਨਾਂ ਵਿਚ ਅੱਜਕਲ੍ਹ ਦੇ ਆਰਥ੍ਰੋਪੋਡਾ ਵਾਂਗ ਹੀ ਹੈਟਰੋਜੀਨੀਅਸ ਗਰੁੱਪ ਸੀ । ਲਿਨੀਅਸ ਨੇ ਮੱਕੜੀਆਂ, ਕ੍ਰਾਸਟੇਸ਼ੀਅਨਾਂ ਅਤੇ ਮਿਰੀ-ਆਪੋਡਾ ਨੂੰ ਇਕੱਠੇ ਇਕ ਗਰੁੱਪ ਹੇਠ ਰੱਖਿਆ ਜਿਸ ਨੂੰ ਉਸ ਨੇ ਇਨਸੈੱਕਟਾ ਅੱਪਟੇਰਾ ਦਾ ਨਾਂ ਦਿੱਤਾ । ਜੀਨ ਬਮਤਿਸਤੇ ਦੇਮੋਨੇਤ ਅਤੇ ਸ਼ੈਵਲੀਅਰ ਦੇ ਲੇਮਾਰਕ ਨੇ ਲਿਨੀਅਸ ਦੇ ਇਨਸੈੱਕਟਾ ਗਰੁੱਪ ਨੂੰ ਤਿੰਨ ਸ਼੍ਰੇਣੀਆਂ ਵਿਚ ਵੰਡਿਆ - ਕ੍ਰਾਸਟੇਸ਼ੀਆ, ਹੈਕਸਾਪੋਡਾ ਅਤੇ ਅਰੈਕਨਿਡਾ । ਕ੍ਰਾਸਟੇਸ਼ੀਆ ਨਾਂ ਸਭ ਤੋਂ ਪਹਿਲਾਂ ਕਿਊਵਿਅਰ ਨੇ 1800 ਈ. ਵਿਚ ਵਰਤਿਆ ਸੀ ਅਤੇ ਲੇਮਾਰਕ ਨੇ ਕੇਕੜੇ, ਲੋਬੋਸਟਰ ਅਤੇ ਜਲ-ਪਿੱਸੂ ਇਸ ਸ਼੍ਰੇਣੀ ਵਿਚ ਰੱਖੇ । ਹੈਕਸਾਪੋਡਾ ਨਾਂ ਅੱਜਕਲ੍ਹ ਵਿਚਰ ਰਹੇ ਕੀੜਿਆਂ ਲਈ ਰੱਖਿਆ ਗਿਆ ਪਰ ਸਾਰੇ ਵਿਗਿਆਨੀ ਇਸ ਨਾਲ ਸਹਿਮਤ ਨਹੀਂ । ਲੇਮਾਰਕ ਨੇ ਬਿੱਛੂਆਂ, ਮੱਕੜੀਆਂ, ਚਿੱਚੜਾਂ ਆਦਿ ਨੂੰ ਇਕ ਸ਼੍ਰੇਣੀ ਵਿਚ ਰੱਖਿਆ ਜਿਸ ਨੂੰ ਉਸ ਨੇ ਅਰੈਕਨਿਡਾ ਕਿਹਾ । ਮਿਰੀਆਪੋਡਾ ਸ਼੍ਰੇਣੀ ਦਾ ਇਹ ਨਾਂ ਲਾਟ੍ਰੇਲੀ ਨੇ 1796 ਈ. ਵਿਚ ਰੱਖਿਆ ਸੀ ।

ਕਿਊਵਿਅਰ ਨੇ ਇਨ੍ਹਾਂ ਸਾਰਿਆਂ ਪ੍ਰਾਣੀਆਂ ਅਤੇ ਐਨੇਲਿਡ ਪ੍ਰਾਣੀਆਂ ਨੂੰ ਇਕ ਗਰੁੱਪ ਵਿਚ ਰੱਖਿਆ ਜਿਸ ਦਾ ਨਾਂ ਸੀ ਆਰਟੀਕੁਲੇਟਾ। ਸੰਨ 1845 ਵਿਚ ਫਾਨ ਸੀਬੋਲਟ ਨੇ ਐਨੇਲਿਡਾ ਨੂੰ ਆਰਟੀਕੁਲੇਟਾ ਤੋਂ ਵੱਖ ਕਰਕੇ ਇਕ ਨਵੀਂ ਸ਼੍ਰੇਣੀ ਵਿਚ ਰੱਖਿਆ ਜਿਸ ਦਾ ਨਾਂ ਵਰਮੀਜ਼ ਸੀ ਜਦੋਂ ਕਿ ਉਸ ਨੇ ਬਾਕੀ ਸ਼੍ਰੇਣੀਆਂ ਜਿਵੇਂ ਕ੍ਰਾਸਟੇਸ਼ੀਆ, ਅਰੈਕਨਿਡਾ ਅਤੇ ਹੈਕਸਾਪੋਡਾ ਨੂੰ ਇਕ ਵੱਖਰੇ ਗਰੁੱਪ ਵਿਚ ਰੱਖਿਆ ਜਿਸ ਨੂੰ ਆੱਰਥ੍ਰੋਪੋਡਾ ਨਾਂ ਦਿੱਤਾ । ਆੱਰਥ੍ਰੋਪੋਡਾ ਫ਼ਾਈਲਮ ਨੂੰ ਪੰਜ ਸ਼੍ਰੇਣੀਆਂ ਵਿਚ ਵੰਡਿਆ ਜਾਂਦਾ ਹੈ । ਇਨ੍ਹਾਂ ਦੀ ਸ਼੍ਰੇਣੀ ਵੰਡ ਅਗੇ ਦਿੱਤੀ ਗਈ ਹੈ ।

**ਆਦਤਾਂ ਅਤੇ ਨਿਵਾਸ ਸਥਾਨ –** ਇਸ ਧਰਤੀ ਉੱਤੇ ਜਿੱਥੇ ਕਿਤੇ ਵੀ ਜੀਵਨ ਸੰਭਵ ਹੈ ਉਥੇ ਹੀ ਇਹ ਪ੍ਰਾਣੀ ਰਹਿੰਦੇ ਹਨ । ਡੂੰਘੇ ਸਮੁੰਦਰਾਂ ਤੋਂ ਲੈ ਕੇ ਮਾਊਂਟ ਐਵਰੈਸਟ ਉੱਤੇ 678 ਮੀ. ਦੀ ਉਚਾਈ ਤੱਕ ਇਹ ਮਿਲਦੇ ਹਨ । ਕਈ ਪ੍ਰਾਣੀ ਝੀਲਾਂ, ਦਰਿਆਵਾਂ ਅਤੇ ਤਲਾਬਾਂ ਦੇ ਮਿੱਠੇ ਪਾਣੀਆਂ ਵਿਚ, ਗੰਧਕ ਦੇ ਅਤੇ ਗਰਮ ਪਾਣੀ ਦੇ ਝਰਨਿਆਂ ਵਿਚ ਅਤੇ ਇਥੋਂ ਤੱਕ ਕਿ ਪੈਟਰੋਲ ਦੇ ਤਲਾਬਾਂ ਵਿਚ ਵੀ ਰਹਿ ਸਕਦੇ ਹਨ । ਰੇਗਿਸਤਾਨਾਂ ਵਿਚ, ਜ਼ਮੀਨ ਦੇ ਥੱਲੇ ਅਤੇ ਕਈ ਦੂਜੇ ਪ੍ਰਾਣੀਆਂ ਦੇ ਸਰੀਰ ਉੱਤੇ ਪਰਜੀਵੀ ਜੀਵਨ ਬਿਤਾਉਂਦੇ ਹਨ। ਇਹ ਹਵਾ ਵਿਚ ਉੱਡ ਸਕਦੇ ਹਨ । ਪਾਣੀ ਵਿਚ ਤਰਦੇ, ਘਿਸਰਦੇ ਜਾਂ ਜ਼ਮੀਨ ਉੱਤੇ ਛਾਲਾਂ ਮਾਰਦੇ ਵੀ ਵੇਖੇ ਗਏ ਹਨ । ਕਈ ਪ੍ਰਾਣੀ ਸਮਾਜਿਕ ਜੀਵਨ ਬਿਤਾਉਂਦੇ ਹਨ ਅਤੇ ਸਮੂਹਾਂ ਵਿਚ ਇਕੱਠੇ ਰਹਿੰਦੇ ਹਨ ਜਿਵੇਂ ਕਿ ਸ਼ਹਿਦ ਦੀਆਂ ਮੱਖੀਆਂ, ਭਰਿੰਡਾਂ, ਸਿਉਂਕ ਆਦਿ ।

ਆੱਰਥ੍ਰੋਪੋਡ ਪ੍ਰਾਣੀਆਂ ਦੀ ਮੁੱਢਲੀ ਬਣਤਰ ਲਗਭਗ ਐਨੇਲਿਡ ਪ੍ਰਾਣੀਆਂ ਵਰਗੀ ਹੀ ਹੈ । ਆਮ ਕਰਕੇ ਇਹ ਖ਼ਿਆਲ ਕੀਤਾ ਜਾਂਦਾ ਹੈ ਕਿ ਇਨ੍ਹਾਂ ਦੋਹਾਂ ਫ਼ਾਈਲਮਾਂ ਦਾ ਮੁੱਢ ਸਾਂਝਾ ਹੀ ਹੈ ਅਤੇ ਇਹ ਪ੍ਰਾਣੀ ਲਗਭਗ 5000 ਲੱਖ ਸਾਲ ਪਹਿਲਾਂ ਪੈਦਾ ਹੋਏ । ਇਹ ਪ੍ਰਾਣੀ ਦੁਪਾਸੜ-ਸਮਮਿਤ ਅਤੇ ਮੈਟਾਮੈਰਿਕ ਖੰਡਮਈ ਹੁੰਦੇ ਹਨ ਭਾਵ ਇਨ੍ਹਾਂ ਦਾ ਸਰੀਰ ਲਗਾਤਾਰ ਇਕੋ ਜਿਹੇ ਖੰਡਾਂ ਦਾ ਬਣਿਆ ਹੁੰਦਾ ਹੈ । ਸਰੀਰ ਦੇ ਪਹਿਲੇ ਕੁਝ ਖੰਡ ਸਿਰ ਬਣਾਉਂਦੇ ਹਨ । ਸਿਰ ਸਾਰੇ ਰੀੜ੍ਹ ਰਹਿਤ ਪ੍ਰਾਣੀਆਂ ਨਾਲੋਂ ਜ਼ਿਆਦਾ ਵਿਕਸਤ ਹੁੰਦਾ ਹੈ। ਸਰੀਰ ਬਾਹਰੋਂ ਸਖ਼ਤ, ਮੋਟੀ ਅਤੇ ਬੇਜਾਨ ਕਿਊਟਿਕਲ ਨਾਲ ਢਕਿਆ ਹੁੰਦਾ ਹੈ ਅਤੇ ਇਸ ਨੂੰ ਬਾਹਰੀ ਪਿੰਜਰ ਵੀ ਆਖਦੇ ਹਨ । ਇਹ ਅੰਦਰਲੇ ਨਰਮ ਅੰਗਾਂ ਦੀ ਰੱਖਿਆ ਕਰਦੀ ਹੈ । ਇਸ ਨਾਲ ਕੁਝ ਪੇਸ਼ੀਆਂ ਵੀ ਜੁੜੀਆਂ ਹੁੰਦੀਆਂ ਹਨ । ਦੋ ਖੰਡਾਂ ਦੇ ਦਰਮਿਆਨ ਬਾਹਰੀ ਪਿੰਜਰ ਬਹੁਤ ਨਰਮ ਅਤੇ ਲਚਕੀਲਾ ਹੁੰਦਾ ਹੈ ਤਾਂ ਜੋ ਇਨ੍ਹਾਂ ਖੰਡਾਂ ਦੀ ਆਪਸੀ ਹਰਕਤ ਸੰਭਵ ਹੋ ਸਕੇ ।

ਪ੍ਰਾਣੀਆਂ ਦੇ ਸਰੀਰ ਦਾ ਬਾਹਰੀ ਪਿੰਜਰ ਬੇਜਾਨ ਹੁੰਦਾ ਹੈ । ਇਹ ਆਕਾਰ ਵਿਚ ਵੱਧ ਨਹੀਂ ਸਕਦਾ । ਜਿਉਂ ਜਿਉਂ ਪ੍ਰਾਣੀ ਦਾ ਸਰੀਰ ਉਮਰ ਨਾਲ ਵਧਦਾ ਫੁਲਦਾ ਹੈ ਪੁਰਾਣਾ ਬਾਹਰੀ ਪਿੰਜਰ ਝੜ ਜਾਂਦਾ ਹੈ ਅਤੇ ਇਸ ਦੀ ਥਾਂ ਐਪੀਡਰਮਿਸ ਤੋਂ ਵੱਡੇ ਆਕਾਰ ਵਾਲਾ ਪਿੰਜਰ ਬਣ ਜਾਂਦਾ ਹੈ । ਇਸ ਕ੍ਰਿਆ ਨੂੰ ਕੁੰਜ ਲਾਹੁਣ-ਕ੍ਰਿਆ ਆਖਦੇ ਹਨ ।

ਆਮ ਤੌਰ ਤੇ ਸਰੀਰ ਦੇ ਖੰਡਾਂ ਦੇ ਦੋਵੇਂ ਪਾਸੇ ਇਕ ਜੋੜਾ, ਜੋੜਾਂ ਵਾਲੇ ਉਪ-ਅੰਗਾਂ ਦਾ ਹੁੰਦਾ ਹੈ ਜਿਨ੍ਹਾਂ ਵਿਚ ਹੋਏ ਵੱਖ-ਵੱਖ

ਪਰਿਵਰਤਨਾਂ ਦੁਆਰਾ ਜਬਾੜ੍ਹੇ, ਗਲਫੜੇ ਜਾਂ ਲੱਤਾਂ ਬਣ ਜਾਂਦੀਆਂ ਹਨ। ਪੇਸ਼ੀਆਂ ਇਕ ਦੂਜੇ ਤੋਂ ਵੱਖਰੀਆਂ ਹੁੰਦੀਆਂ ਹਨ । ਇਹ ਇਕੱਠੀਆਂ ਜੁੜਕੇ ਇਕ ਤਹਿ ਨਹੀਂ ਬਣਾਉਂਦੀਆਂ ਅਤੇ ਸਾਰੇ ਪੇਸ਼ੀ ਸੈੱਲ ਧਾਰੀਦਾਰ ਹੁੰਦੇ ਹਨ । ਇਨ੍ਹਾਂ ਪ੍ਰਾਣੀਆਂ ਦਾ ਸਰੀਰ ਟ੍ਰਿਪਲੋਬਲਾਸਟਿਕ ਭਾਵ ਤਿੰਨ ਤਹਿਆਂ-ਐਕਟੋਡਰਮ, ਐਂਡੋਡਰਮ ਅਤੇ ਮੀਜ਼ੋਡਰਮ ਦਾ ਬਣਿਆ ਹੁੰਦਾ ਹੈ । ਦੇਹ-ਖੋੜ ਅਸਲ ਵਿਚ ਹੀਮੋਸੀਲ ਹੁੰਦੀ ਹੈ ਅਤੇ ਸੀਲੋਮ ਬਹੁਤ ਘੱਟ ਵਿਕਸਿਤ ਹੁੰਦੀ ਹੈ । ਸੀਲੋਮ ਕੇਵਲ ਜਣਨ ਅਤੇ ਮਲ-ਤਿਆਗ ਅੰਗਾਂ ਤੱਕ ਹੀ ਸੀਮਤ ਰਹਿ ਜਾਂਦੀ ਹੈ । ਆੱਰਥ੍ਰੋਪੋਡ ਪ੍ਰਾਣੀਆਂ ਦੇ ਸਰੀਰ ਦੇ ਕਿਸੇ ਵੀ ਭਾਗ ਉੱਤੇ ਸਿਲੀਆ ਜਾਂ ਫ਼ਲੈਜੈਲਾ ਨਹੀਂ ਹੁੰਦੇ, ਇਥੋਂ ਤੱਕ ਕਿ ਸ਼ੁਕ੍ਰਾਣੂਆਂ ਉੱਤੇ ਵੀ ਨਹੀਂ ਹੁੰਦੇ ।

**ਅੰਗ, ਸਿਸਟਮ ਅਤੇ ਉਨ੍ਹਾਂ ਦੇ ਕੰਮ –** ਆੱਰਥ੍ਰੋਪੋਡ ਪ੍ਰਾਣੀਆਂ ਵਿਚ ਵੱਖ-ਵੱਖ ਸਰੀਰਕ ਕੰਮਾਂ ਲਈ ਵੱਖੋ ਵੱਖਰੇ ਅੰਗ ਅਤੇ ਚੰਗੇ ਵਿਕਸਤ ਸਿਸਟਮ ਹੁੰਦੇ ਹਨ । ਪਾਚਨ-ਪ੍ਰਣਾਲੀ ਵਿਚ ਇਕ ਲੰਬੀ ਆਹਾਰਨਲੀ ਹੁੰਦੀ ਹੈ ਜਿਹੜੀ ਆਮ ਤੌਰ ਤੇ ਤਿੰਨ ਭਾਗਾਂ ਵਿਚ ਵੰਡੀ ਹੁੰਦੀ ਹੈ, ਅਗਲੀ ਆਹਾਰਨਲੀ, ਮੱਧ ਆਹਾਰਨਲੀ ਅਤੇ ਪਿਛਲੀ ਆਹਾਰਨਲੀ । ਆਹਾਰਨਲੀ ਮੂੰਹ ਤੋਂ ਸ਼ੁਰੂ ਹੁੰਦੀ ਹੈ ਅਤੇ ਗੁਦਾ ਜਾਂ ਏਨਸ ਤੇ ਖ਼ਤਮ ਹੁੰਦੀ ਹੈ । ਅਗਲੀ ਅਤੇ ਪਿਛਲੀ ਆਹਾਰਨਲੀ ਐਕਟੋਡਰਮਲ ਤੇ ਮੱਧ ਆਹਾਰਨਲੀ ਐਂਡੋਡਰਮਲ ਹੁੰਦੀ ਹੈ । ਮੂੰਹ ਫ਼ੈਰਿੰਕਸ ਵਿਚ ਖੁਲ੍ਹਦਾ ਹੈ । ਫ਼ੈਰਿੰਕਸ ਤੋਂ ਬਾਅਦ ਮੱਧ ਆਹਾਰਨਲੀ ਹੁੰਦੀ ਹੈ ਜਿਥੇ ਖ਼ੁਰਾਕ ਦਾ ਪਾਚਨ ਹੁੰਦਾ ਹੈ ਅਤੇ ਪਚੀ ਹੋਈ ਖ਼ੁਰਾਕ ਜਜ਼ਬ ਹੁੰਦੀ ਹੈ । ਪਿਛਲੀ ਆਹਾਰਨਲੀ ਵੱਡੀ ਜਾਂ ਛੋਟੀ ਹੁੰਦੀ ਹੈ । ਇਥੇ ਭੋਜਨ ਵਿਚੋਂ ਪਾਣੀ ਚੰਗੀ ਤਰ੍ਹਾਂ ਸੋਕ ਲਿਆ ਜਾਂਦਾ ਹੈ । ਸਥੱਲੀ ਆਰਥ੍ਰੋਪੋਡ ਪ੍ਰਾਣੀਆਂ ਵਿਚ ਮੱਧ ਅਤੇ ਪਿਛਲੀ ਆਹਾਰਨਲੀ ਦੇ ਜੋੜ ਉੱਤੇ ਪਤਲੀ ਨਲਕੀ ਵਰਗੀਆਂ ਮੈਲਪਿਗੀ ਨਲੀਆਂ ਹੁੰਦੀਆਂ ਹਨ ਜਿਹੜੀਆਂ ਰਕਤ-ਸਥਾਨਾਂ (bloodspaces) ਵਿਚੋਂ ਮਲਮੂਤਰ ਇਕੱਠਾ ਕਰਕੇ ਪਿਛਲੀ ਆਹਾਰਨਲੀ ਵਿਚ ਪਾ




**ਕੱਟਣ ਅਤੇ ਚਿੱਥਣ ਵਾਲੇ ਮੂੰਹ-ਅੰਗ**

ਦਿੰਦੀਆਂ ਹਨ ਜਿਥੋਂ ਇਹ ਗੁਦਾ ਦੁਆਰਾ ਬਾਹਰ ਨਿਕਲ ਜਾਂਦਾ ਹੈ। ਇਸ ਤਰ੍ਹਾਂ ਵੱਧ ਤੋਂ ਵੱਧ ਪਾਣੀ ਸਰੀਰ ਵਿਚੋਂ ਖ਼ਾਰਜ ਹੋਣ ਤੋਂ ਬਚਾਇਆ ਜਾਂਦਾ ਹੈ । ਕਈ ਪ੍ਰਾਣੀਆਂ ਵਿਚ ਤਰਲ ਖ਼ੁਰਾਕ ਚੂਸਣ ਲਈ ਜਾਂ ਖ਼ੁਰਾਕ




**ਇਕ ਕਾਮਾ ਮਧੂ ਮੱਖੀ ਦਾ ਸਿਰ ਅਤੇ ਮੂੰਹ-ਅੰਗ**

ਨੂੰ ਚਬਾਉਣ ਅਤੇ ਪਾਚਕ-ਰਸ ਪੈਦਾ ਕਰਨ ਲਈ ਖ਼ਾਸ ਅੰਗਾਂ ਦਾ ਵਿਕਾਸ ਹੋਇਆ ਹੁੰਦਾ ਹੈ । ਉਦਾਹਰਣ ਵਜੋਂ ਕੀਟ ਸ਼੍ਰੇਣੀ ਦੇ ਪ੍ਰਾਣੀਆਂ ਵਿਚ ਮੂੰਹ-ਅੰਗਾਂ ਦੀ ਬਣਤਰ ਖ਼ੁਰਾਕ ਦੀ ਕਿਸਮ ਤੇ ਨਿਰਭਰ ਕਰਦੀ ਹੈ । ਟਿੱਡਿਆਂ, ਕਾੱਕਰੋਚਾਂ, ਬਿੰਡਿਆਂ, ਸਿਉਂਕਾਂ, ਕੰਨ ਸਲਾਈ, ਬੀਟਲਾਂ ਅਤੇ ਕੈਟਰਪਿਲਰ ਲਾਰਵਿਆਂ ਵਿਚ ਕੱਟਣ ਅਤੇ ਚਿੱਥਣ ਵਾਲੇ ਮੂੰਹ-ਅੰਗ ਹੁੰਦੇ ਹਨ । ਮਧੂ-ਮੱਖੀਆਂ ਅਤੇ ਭਰਿੰਡਾਂ ਵਿਚ ਚਿੱਥਣ ਵਾਲੇ ਅਤੇ ਚੱਟਣ ਵਾਲੇ ਮੂੰਹ-ਅੰਗ ਹੁੰਦੇ ਹਨ । ਕੁਝ ਪ੍ਰਾਣੀਆਂ ਵਿਚ ਜਿਹੜੇ ਪੌਦਿਆਂ ਦੇ ਰਸਾਂ ਉੱਤੇ ਜਾਂ ਥਣਧਾਰੀ ਪ੍ਰਾਣੀਆਂ ਦੇ ਲਹੂ ਉੱਤੇ ਗੁਜ਼ਾਰਾ ਕਰਦੇ ਹਨ, ਵਿੰਨ੍ਹਣ ਅਤੇ ਚੂਸਣ ਵਾਲੇ ਮੂੰਹ-ਅੰਗ ਹੁੰਦੇ ਹਨ ਜਿਵੇਂ ਕਿ ਮੱਛਰਾਂ ਅਤੇ ਖਟਮਲਾਂ ਆਦਿ ਵਿਚ।




**ਖਟਮਲ ਦਾ ਸਿਰ ਅਤੇ ਮੂੰਹ-ਅੰਗ**

ਮੱਖੀਆਂ ਵਿਚ ਵੀ ਮੂੰਹ, ਤਰਲ ਖ਼ੁਰਾਕ ਨੂੰ ਚੂਸਣ ਲਈ ਵਰਤਿਆ ਜਾਂਦਾ ਹੈ ਅਤੇ ਇਨ੍ਹਾਂ ਦੇ ਮੂੰਹ ਵਿਚ ਸਪੰਜੀ-ਮੂੰਹ-ਅੰਗ ਹੁੰਦੇ ਹਨ। ਤਿੱਤਲੀਆਂ



ਸਾਈਫ਼ਨਿੰਗ ਮੂੰਹ-ਅੰਗ

ਅਤੇ ਪਤੰਗੇ ਫਲਾਂ ਅਤੇ ਫੁੱਲਾਂ ਦੇ ਰਸ ਉੱਤੇ ਨਿਰਭਰ ਕਰਦੇ ਹਨ ਅਤੇ ਇਨ੍ਹਾਂ ਵਿਚ ਸਾਈਫ਼ਨਿੰਗ ਕਿਸਮ ਦੇ ਮੂੰਹ-ਅੰਗ ਹੁੰਦੇ ਹਨ ।


ਪੈਰੀਪੇਟਸ


ਮਿਲੀਪੀਡ

ਲਹੂ-ਗੇੜ ਸਿਸਟਮ ਵਿਚ ਪਿਠ ਵਾਲੇ ਪਾਸੇ ਇਕ ਦਿਲ ਹੁੰਦਾ ਹੈ ਜਿਹੜਾ ਲੰਮੇ ਦਾਅ ਪਿਆ ਹੁੰਦਾ ਹੈ । ਦਿਲ ਲਹੂ ਨੂੰ ਮੁੱਖ ਧਮਣੀਆਂ ਵਿਚ ਧੱਕ ਦਿੰਦਾ ਹੈ ਜਿਥੋਂ ਲਹੂ ਵੱਡੀਆਂ ਵਸਕੂਲਰ ਸਪੇਸਿਜ਼ ਵਿਚ ਚਲਾ ਜਾਂਦਾ ਹੈ ਜਿਸ ਨੂੰ ਹੀਮੋਸੀਲ ਆਖਦੇ ਹਨ ਅਤੇ ਇਹ ਅੰਦਰਲੇ ਅੰਗਾਂ ਨੂੰ ਧੋਣ ਦਾ ਕੰਮ ਕਰਦਾ ਹੈ । ਆੱਰਥ੍ਰੋਪੋਡ ਪ੍ਰਾਣੀਆਂ ਵਿਚ ਰੀੜ੍ਹਧਾਰੀ ਪ੍ਰਾਣੀਆਂ ਅਤੇ ਵਰਮਾਂ ਦੀ ਸੀਲੋਮਿਕ ਕੈਵਿਟੀ ਜਾਂ ਦੇਹ-ਖੋੜ ਦੀ ਥਾਂ ਵਸਕੂਲਰ ਸਪੇਸਿਜ਼ ਹੁੰਦੀਆਂ ਹਨ । ਲਹੂ ਇਕ ਪੈਰੀਕਾਰਡੀਅਲ ਰਕਤ-ਸਥਾਨ ਤੋਂ ਦੋ ਛੇਕਾਂ ਰਾਹੀਂ ਦਿਲ ਵਿਚ ਮੁੜਦਾ ਹੈ । ਇਹ ਛੇਕ ਸਿਰਫ ਲਹੂ ਲੈਣ ਵੇਲੇ ਹੀ ਖੁਲ੍ਹਦੇ ਹਨ ਅਤੇ ਜਦੋਂ ਦਿਲ ਸੁੰਗੜਕੇ ਲਹੂ ਨੂੰ ਧਮਣੀਆਂ ਵਿਚ ਧੱਕ ਰਿਹਾ ਹੁੰਦਾ ਹੈ ਉਦੋਂ ਉਹ ਬੰਦ ਹੋ ਜਾਂਦੇ ਹਨ। ਲਹੂ ਦਾ ਰੰਗ ਸਾਹ-ਪਿਗਮੈਂਟ ਦੀ ਕਿਸਮ ਉੱਤੇ ਨਿਰਭਰ ਕਰਦਾ ਹੈ ਅਤੇ ਇਹ ਲਾਲ, ਹਰਾ, ਨੀਲਾ ਜਾਂ ਬੇਰੰਗ ਹੁੰਦਾ ਹੈ । ਸਾਹ-ਪਿਗਮੈਂਟ ਰਸਾਇਣਕ ਤੌਰ ਤੇ ਪ੍ਰੋਟੀਨਾਂ ਹੁੰਦੀਆਂ ਹਨ । ਇਨ੍ਹਾਂ ਸਾਹ-ਪਿਗਮੈਂਟਾਂ ਦੀ ਤੁਲਨਾ ਮਨੁੱਖੀ ਖ਼ੂਨ ਦੇ ਹੀਮੋਗਲੋਬਿਨ ਨਾਲ ਕੀਤੀ ਜਾ ਸਕਦੀ ਹੈ। ਇਹ ਲਹੂ ਦੀ ਆੱਕਸੀਜਨ ਲੈ ਜਾਣ ਜਾਂ ਇਕੱਠੀ ਕਰਨ ਦੀ ਸਮਰੱਥਾ ਨੂੰ ਵਧਾਉਂਦੇ ਹਨ।


ਪ੍ਰੇਇੰਗ ਮੈਂਟਿਸ

ਨਸ-ਪ੍ਰਣਾਲੀ ਵਿਚ ਐਨੇਲਿਡ ਪ੍ਰਾਣੀਆਂ ਵਾਂਗ ਹੀ ਇਕ ਜੋੜਾ ਵੈਂਟਰਲ ਨਰਵ ਕਾਰਡਾਂ ਦਾ ਹੁੰਦਾ ਹੈ ਜਿਸ ਉੱਤੇ ਹਰ ਖੰਡ ਵਿਚ ਇਕ ਜੋੜਾ ਗੈਂਗਲੀਆੱਨਾਂ ਦਾ ਹੁੰਦਾ ਹੈ । ਗੈਂਗਲੀਆੱਨਾਂ ਵਿਚੋਂ ਛੋਟੀਆਂ ਨਸਾਂ ਨਿਕਲਕੇ ਹਰ ਖੰਡ ਦੇ ਅੰਗਾਂ ਅਤੇ ਲੱਤਾਂ-ਬਾਹਾਂ ਵਿਚ ਜਾਂਦੀਆਂ ਹਨ। ਸਭ ਤੋਂ ਅਗਲੇ ਹਿੱਸੇ ਵਿਚ ਪਿੱਠ ਵਾਲੇ ਪਾਸੇ ਸੁਪਰਾ ਈਸੋਫ਼ੇਜੀਅਲ ਜਾਂ ਦਿਮਾਗ਼ ਹੁੰਦਾ ਹੈ ਜਿਹੜਾ ਸਰਕਮ ਈਸੋਫ਼ੇਜੀਅਲ ਕੱਮਿਸ਼ਿਉਰ ਦੁਆਰਾ, ਸਬ ਈਸੋਫ਼ੇਜੀਅਲ ਗੈਂਗਲੀਆੱਨਿਕ ਮਾਸ ਨਾਲ ਜੁੜਿਆ ਹੁੰਦਾ ਹੈ । ਟੋਹ-ਸਿੰਗੀਆਂ ਦੇ ਆਧਾਰ ਉੱਤੇ ਵੀ ਗੈਂਗਲੀਆੱਨ ਹੁੰਦੇ ਹਨ ਜਿਨ੍ਹਾਂ ਨੂੰ ਐਂਟੇਨਲ ਗੈਂਗਲੀਆੱਨ ਆਖਦੇ ਹਨ । ਇਹ ਮੁੱਢ ਵਿਚ ਮੂੰਹ ਤੋਂ ਪਿੱਛੇ ਹੁੰਦੇ ਹਨ ਪਰ ਭਰੂਣ ਦੇ ਵਿਕਾਸ ਸਮੇਂ ਮੂੰਹ ਤੋਂ ਅੱਗੇ ਆ ਜਾਂਦੇ ਹਨ ਅਤੇ ਦਿਮਾਗ਼ ਨਾਲ ਮਿਲ ਜਾਂਦੇ ਹਨ ।



ਸੈਂਟੀਪੀਡ

ਆੱਰਥ੍ਰੋਪੋਡ ਪ੍ਰਾਣੀਆਂ ਵਿਚ ਗਿਆਨ ਇੰਦਰੀਆਂ ਹੋਰ ਸਾਰੇ ਰੀੜ੍ਹ-ਰਹਿਤ ਪ੍ਰਾਣੀਆਂ ਨਾਲੋਂ ਜ਼ਿਆਦਾ ਵਿਕਸਿਤ ਹੁੰਦੀਆਂ ਹਨ । ਇਸੇ ਕਰਕੇ ਇਹ ਹਰ ਤਰ੍ਹਾਂ ਦੀ ਸੂਚਨਾ ਆਪਣੀ ਕਿਸਮ ਦੇ ਦੂਜੇ ਪ੍ਰਾਣੀਆਂ ਨੂੰ ਬੜੀ ਚੰਗੀ ਤਰ੍ਹਾਂ ਦੇ ਸਕਦੇ ਹਨ । ਮਿਸਾਲ ਵਜੋਂ ਮਧੂ-ਮੱਖੀਆਂ, ਛੱਤੇ ਵਿਚਲੀਆਂ ਦੂਜੀਆਂ ਮਧੂ-ਮੱਖੀਆਂ ਨੂੰ ਛੇ ਮੀਲ ਦੇ ਫ਼ਾਸਲੇ ਤੱਕ ਪਈ ਖ਼ੁਰਾਕ ਦੀ ਕਿਸਮ ਅਤੇ ਦਿਸ਼ਾ ਦੀ ਸੂਚਨਾ ਬੜੀ ਚੰਗੀ ਤਰ੍ਹਾਂ ਦੇ ਦਿੰਦੀਆਂ ਹਨ ।

ਅੱਰਥ੍ਰੋਪੋਡ ਪ੍ਰਾਣੀਆਂ ਵਿਚ ਅੱਖਾਂ ਸਾਧਾਰਨ ਜਾਂ ਸੰਯੁਕਤ ਹੁੰਦੀਆਂ ਹਨ । ਸਰੀਰ ਉੱਤੇ ਖਰ੍ਹਵੇਂ ਵਾਲ ਜਿਹੇ ਜਾਂ ਟੋਹ-ਸਿੰਗੀਆਂ




ਬਿੱਛੂ

ਹੁੰਦੀਆਂ ਹਨ ਜਿਹੜੀਆਂ ਸਪਰਸ਼ ਅੰਗਾਂ ਦਾ ਕੰਮ ਕਰਦੀਆਂ ਹਨ । ਜਲੀ ਅੱਰਥ੍ਰੋਪੋਡ ਪ੍ਰਾਣੀਆਂ ਵਿਚ ਸਰੀਰ ਉੱਤੇ ਜਾਂ ਲੱਤਾਂ ਉੱਤੇ ਅਤੇ ਹੋਰ ਪ੍ਰਾਣੀਆਂ ਵਿਚ ਬੁਲ੍ਹਾਂ ਉੱਤੇ ਖਰ੍ਹਵੇਂ ਵਾਲ ਜਿਹੇ ਹੁੰਦੇ ਹਨ ਜਿਹੜੇ ਸੁਆਦ ਚੱਖਣ ਦਾ ਕੰਮ ਕਰਦੇ ਹਨ। ਕਈ ਪ੍ਰਾਣੀਆਂ ਵਿਚ ਸੰਤੁਲਨ ਅੰਗ ਜਾਂ ਸਟੈਟੋਸਿਸਟ ਵੀ ਹੁੰਦੇ ਹਨ । ਵੱਖੋ ਵੱਖਰੇ ਅੱਰਥ੍ਰੋਪੋਡ ਪ੍ਰਾਣੀਆਂ




ਕਾੱਕਰੋਚ




ਲੋਬਸਟਰ

ਵਿਚ ਸੁਆਸ-ਕ੍ਰਿਆ ਵੱਖੋ ਵੱਖਰੇ ਢੰਗਾਂ ਨਾਲ ਚਲਦੀ ਹੈ । ਬਹੁਤੇ ਸਥੱਲੀ ਪ੍ਰਾਣੀ, ਟਰੇਕੀਆ ਰਾਹੀਂ ਸਾਹ ਲੈਂਦੇ ਹਨ । ਟਰੇਕੀਆ, ਸਾਹ-ਨਲੀਆਂ ਹੁੰਦੀਆਂ ਹਨ ਜਹੜੀਆਂ ਸਰੀਰ ਦੇ ਤੰਤੂਆਂ ਤੋਂ ਸ਼ੁਰੂ ਹੋ ਕੇ ਸਰੀਰ ਦੇ ਦੋਵੇਂ ਪਾਸੇ ਛੋਟੀਆਂ ਛੋਟੀਆਂ ਮੋਰੀਆਂ ਰਾਹੀਂ ਬਾਹਰੀ ਸਤ੍ਹਾ ਉੱਤੇ ਖੁਲ੍ਹਦੀਆਂ ਹਨ । ਇਨ੍ਹਾਂ ਪ੍ਰਾਣੀਆਂ ਵਿਚ ਹਵਾ ਲਹੂ ਰਾਹੀਂ ਨਹੀਂ ਸਗੋਂ ਇਨ੍ਹਾਂ ਸਾਹ-ਨਲੀਆਂ ਰਾਹੀਂ ਇਕ ਥਾਂ ਤੋਂ ਦੂਜੀ ਥਾਂ ਪਹੁੰਚਾਈ ਜਾਂਦੀ ਹੈ । ਵੱਖੋ ਵੱਖਰੀਆਂ ਸ਼੍ਰੇਣੀਆਂ ਵਿਚ ਟਰੇਕੀਆ ਵੱਖ-ਵੱਖ ਤਰ੍ਹਾਂ ਦੇ ਹੁੰਦੇ ਹਨ । ਕੁਝ ਛੋਟੇ ਜੀਵਾਂ ਤੋਂ ਛੁੱਟ ਹੋਰ ਜਲੀ ਅੱਰਥ੍ਰੋਪੋਡ ਪ੍ਰਾਣੀ ਗਲਫੜਿਆਂ ਰਾਹੀਂ ਸਾਹ ਲੈਂਦੇ ਹਨ ਜਿਵੇਂ ਕਿ ਝੀਂਗੇ, ਕੇਕੜੇ ਅਤੇ ਡੈਫ਼ਨੀਆ ਆਦਿ । ਬਿੱਛੂ ਹਵਾ ਭਰੇ ਥੈਲਿਆਂ ਰਾਹੀਂ ਸਾਹ ਲੈਂਦੇ ਹਨ ਜਿਨ੍ਹਾਂ ਨੂੰ ਬੁੱਕ ਲੰਗਜ਼ ਆਖਦੇ ਹਨ । ਇਨ੍ਹਾਂ ਦੇ ਚਾਰ ਜੋੜੇ ਸਰੀਰ ਦੇ ਦੋਵੇਂ ਪਾਸੇ ਹੁੰਦੇ ਹਨ । ਹਰ ਬੁੱਕ ਲੰਗ ਵਿਚ ਲਗਭਗ 150 ਲੈਮੈਲੇ ਹੁੰਦੇ ਹਨ ਜਿਹੜੇ ਕਿਤਾਬ ਦੇ ਵਰਕਿਆਂ ਵਾਂਗ ਸਿੱਧੇ ਖੜੇ ਹੁੰਦੇ ਹਨ । ਦੋ ਲੈਮੈਲਿਆਂ ਵਿਚਕਾਰ ਖ਼ਾਲੀ ਥਾਂ ਹਵਾ ਨਾਲ ਭਰੀ ਹੁੰਦੀ ਹੈ । ਲਹੂ ਜਦੋਂ ਲੈਮਲਿਆਂ ਵਿਚੋਂ ਲੰਘਦਾ ਹੈ ਤਾਂ ਹਵਾ ਵਿਚਲੀ ਆੱਕਸੀਜਨ ਲੈਮੈਲੇ ਦੀ ਪਤਲੀ ਝਿੱਲੀ ਵਰਗੀ ਦੀਵਾਰ ਵਿਚੋਂ ਲੰਘਕੇ ਲਹੂ ਵਿਚ ਘੁਲ ਜਾਂਦੀ ਹੈ ਅਤੇ ਕਾਰਬਨ ਡਾਈਆੱਕਸਾਈਡ ਹਵਾ ਵਿਚ ਰਲ ਕੇ ਬਾਹਰ ਚਲੀ ਜਾਂਦੀ ਹੈ । ਕਈ ਕੀੜੇ ਆਪਣੇ ਜੀਵਨ ਕਾਲ ਦਾ ਕੁਝ ਹਿੱਸਾ ਪਾਣੀ ਵਿਚ ਬਿਤਾਉਂਦੇ ਹਨ ਜਿਵੇਂ ਕਿ ਮੱਛਰ ਦਾ ਲਾਰਵਾ । ਵਾਟਰ-ਸਕਾਰਪੀਅਨ ਅਤੇ ਮੱਛਰ ਦੇ ਲਾਰਵੇ ਵਿਚ ਢੂੰਗੇ ਪਿੱਛੇ ਇਕ ਲੰਮੀ ਨਾਲੀ ਹੁੰਦੀ ਹੈ । ਇਹ ਪ੍ਰਾਣੀ ਜਦੋਂ ਪਾਣੀ ਵਿਚ ਹੁੰਦੇ ਹਨ ਤਾਂ ਨਾਲੀ ਨੂੰ ਪਾਣੀ ਤੋਂ ਬਾਹਰ ਕੱਢ ਕੇ ਹਵਾ ਵਿਚੋਂ ਸਾਹ ਲੈ ਲੈਂਦੇ ਹਨ ।

ਸਰੀਰ ਵਿਚੋਂ ਕਾਰਬੰਨ ਡਾਈਆੱਕਸਾਈਡ ਗਲਫੜਿਆਂ, ਟਰੇ-ਕੀਆ ਜਾਂ ਸਰੀਰ ਦੀ ਚਮੜੀ ਦੁਆਰਾ ਬਾਹਰ ਕੱਢੀ ਜਾਂਦੀ ਹੈ । ਨਾਈਟ੍ਰੋਜਨੀ ਮਾਦਾ, ਖ਼ਾਸ ਕਿਸਮ ਦੇ ਖੰਡਮਈ ਮਲ-ਮੂਤਰ ਤਿਆਗ ਅੰਗਾਂ ਰਾਹੀਂ, ਮੈਲਪਿਗੀ ਟਿਊਬਿਊਲਜ਼ ਰਾਹੀਂ ਅਤੇ ਮੱਧ ਆਹਾਰਨਲੀ ਦੁਆਰਾ (ਜਿਵੇਂ ਕਿ ਪੈਰੀਪੇਟਸ ਵਿਚ) ਸਰੀਰ ਤੋਂ ਬਾਹਰ ਕੱਢਿਆ ਜਾਂਦਾ ਹੈ ।

ਨਰ ਅਤੇ ਮਾਦਾ ਆਮ ਤੌਰ ਤੇ ਵਖੋ ਵਖਰੇ ਹੁੰਦੇ ਹਨ ਪਰ ਕਈ ਪ੍ਰਾਣੀ ਦੋ-ਲਿੰਗੀ ਵੀ ਹੁੰਦੇ ਹਨ । ਜਣਨ-ਅੰਗ ਅਤੇ ਸਹਾਇਕ ਗਲੈਂਡਜ਼ ਕਾਫ਼ੀ ਗੁੰਝਲਦਾਰ ਹੁੰਦੇ ਹਨ । ਸਰੀਰ ਦੇ ਬਾਹਰ ਸਿਰਫ਼ ਇਕ ਜਾਂ ਦੋ ਜਣਨ-ਸੁਰਾਖ਼ ਹੁੰਦੇ ਹਨ । ਮੈਥੁਨ ਕ੍ਰਿਆ ਹੁੰਦੀ ਹੈ ਤਾਂ ਅੰਡੇ ਦਾ ਨਿਸ਼ੇਚਨ ਮਾਦਾ ਦੀ ਜਣਨ-ਅੰਗ ਵਹਿਣੀ ਵਿਚ ਜਾਂ ਇਕ ਦਮ ਅੰਡੇ ਦੇਣ ਤੋਂ ਬਾਅਦ ਸਰੀਰ ਦੇ ਬਾਹਰ ਹੀ ਹੋ ਜਾਂਦਾ ਹੈ । ਕਈ ਪ੍ਰਾਣੀ ਘੱਟ ਜ਼ਰਦੀ ਵਾਲੇ ਪਰ ਗਿਣਤੀ ਵਿਚ ਬਹੁਤ ਅੰਡੇ ਦਿੰਦੇ ਹਨ ਜਿਨ੍ਹਾਂ ਵਿਚੋਂ ਲਾਰਵਾ ਨਿਕਲਦਾ ਹੈ । ਲਾਰਵਾ ਖ਼ੁਰਾਕ ਖਾਂਦਾ ਹੈ, ਵਧਦਾ ਹੈ ਅਤੇ ਕਈ ਵਾਰੀ ਕੁੰਜ-ਲਾਹੁਣ ਪਿਛੋਂ ਬਾਲਗ਼ ਹੁੰਦਾ ਹੈ ਪਰ ਕੁਝ ਪ੍ਰਾਣੀ ਜ਼ਿਆਦਾ ਜ਼ਰਦੀ ਵਾਲੇ ਪਰ ਗਿਣਤੀ ਵਿਚ ਘੱਟ ਅੰਡੇ ਦਿੰਦੇ ਹਨ ਜਿਨ੍ਹਾਂ ਉੱਤੇ ਇਕ ਸਖ਼ਤ ਖ਼ੋਲ ਹੁੰਦਾ ਹੈ । ਇਨ੍ਹਾਂ ਵਿਚੋਂ ਨਿਕਲਣ ਵਾਲੇ ਪ੍ਰਾਣੀਆਂ ਦੀ ਸ਼ਕਲ ਆਪਣੇ ਮਾਪਿਆਂ ਨਾਲ ਮਿਲਦੀ ਜੁਲਦੀ ਹੈ । ਸਿਰਫ਼ ਇਨ੍ਹਾਂ ਦਾ ਆਕਾਰ ਹੀ ਛੋਟਾ ਹੁੰਦਾ ਹੈ । ਦੋ ਪੀੜ੍ਹੀਆਂ ਵਿਚਕਾਰ ਸਿਰਫ਼ ਤਿੰਨ ਦਿਨ ਜਾਂ ਕਈ ਛੋਟੇ ਕੀੜਿਆਂ ਅਤੇ ਕ੍ਰਾਸਟੇਸ਼ੀਅਨਾਂ ਵਿਚ ਇਸ ਤੋਂ ਵੀ ਘੱਟ ਸਮਾਂ ਹੁੰਦਾ ਹੈ ਪਰ ਕਈ ਵੱਡੇ ਅੱਰਥ੍ਰੋਪੋਡ ਪ੍ਰਾਣੀ ਜਿਵੇਂ ਕਿ ਲੋਬਸਟਰ, ਚਾਰ ਸਾਲ ਦੀ ਉਮਰ ਵਿਚ ਬਾਲਗ਼ ਹੁੰਦਾ ਹੈ ।


ਫਾਈਲਮ ਆਰਥ੍ਰੋਪੋਡਾ (Arthropoda)
3 ਉਪ-ਫ਼ਾਈਲਮ (Sub-phyla)
ਟ੍ਰਾਈਲੋਬਾਇਟੋਮੋਰਮਫਾ (Trilobitomormpha)
ਕੀਲਿਸਾਰਾਡਾ (Chelicerata)
ਮੈਂਡੀਬੁਲੇਟਾ (Mandibulata)
3 ਸ਼੍ਰੇਣੀਆਂ (Classes)
ਮੈਰੋਸਟੋਮੈਟਾ (Merostomata)
2 ਉਪ ਸ਼੍ਰੇਣੀਆਂ
ਐਰੈਕਨਿਡਾ (Arachnida)
ਸਾਈਨੋਗੋਨੀਆ (Psynogonia)
ਸਮੁੰਦਰੀ-ਮੱਕੜੀਆਂ
ਜ਼ਿਓਸਿਊਰਾ (Xiphosaura)
ਹੌਰਸ-ਸ਼ੂ ਕਰੈਬ
ਯੂਰਿਪਟੈਰਿਡਾ (Eurypterida)
ਜਾਇੰਟ ਵਾਟਰ ਸਕੌਰਪੀਅਨ
10 ਵਰਗ (Orders)
ਸਕਾਰਪੀਅੱਨਿਡਾ (Scorpionida) ਬਿੱਛੂ
ਸਿਊਡੋਸਕੱਰਪੀਅੱਨਿਡਾ (Pseudoscorpionida) ਝੂਠੇ-ਬਿੱਛੂ
ਸਾਲਪਿਊਜਿਡਾ (Solpugida) ਸਨਸਪਾਈਡਰ
ਪੈਲਪੀਗ੍ਰੇਡੀ (Palpigradi) ਪੈਲਪੀਗ੍ਰੇਡਜ਼
ਯੂਰੋਪੋਪਾਈਜੀ (Uropopygi) ਵਿਪ ਸਕੌਰਪੀਅਨ
ਐਂਬਲੀਪਾਈਜੀ (Amblypygi) ਐਂਬਲੀਪਾਈਜਿਡਜ਼
ਐਕਾਰਾਈਨਾ (Acarina) ਚਿੱਚੜ, ਚਿਚੜੀਆਂ
ਓਪਿਲੀਓਨਸ (Opiliones)
ਰਿਸੀਨਿਊਲੀਆਈ (Ricinulei) ਰਿਸੀਨਿਊਲਿਡਜ਼
ਐਰੇਨੀਆਈ (Araneae) ਮੱਕੜੀਆਂ
ਮੈਂਡੀਬੁਲੇਟਾ
6 ਸ਼੍ਰੇਣੀਆਂ
ਕ੍ਰਾਸਟੇਸ਼ੀਆ (Crustacea)
ਇਨਸੈੱਕਟਾ (Insecta)
ਕਾਈਲੋਪੋਡਾ (Chilopoda) ਕੰਨ ਖਜੂਰਾ
ਡਿਪਲੋਪੋਡਾ (Diplopoda) ਮਿਲੀਪੀਡ
ਸਿੰਫਾਈਲਾ (Symphyla) ਗਾਰਡ਼੍ਨ ਸੈਂਟੀਪੀਡ
ਪੌਰੋਪੋਡਾ (Pauropoda) ਪੌਰੋਪੋਡਜ਼
ਕ੍ਰਾਸਟੇਸ਼ੀਆ ਸ਼੍ਰੇਣੀ
8 ਉਪ-ਸ਼੍ਰੇਣੀਆਂ
ਸੈਫ਼ੈਲੋਕਾਰਡੀਆ (Cephalocardia)
ਬ੍ਰੈਂਕੀਓਪੋਡਾ (Branchiopoda)
ਆੱਸਟ੍ਰੈਕੋਡਾ (Ostracoda)
ਮਿਸਟਿਕੋਕੈਰੀਡਾ (Mystacocarida)
ਕੋਪ੍ਰੋਪੋਡਾ (Copepoda)
ਬ੍ਰੈਂਕਿਊਰਾ (Branchiura)
ਸਿੱਰੀਪੀਡੀਆ (Cirripedia)
ਮੈਲੱਕੱਸਟ੍ਰਾਕਾ (Malalacosteraca)
ਇਨਸੈੱਕਟਾ ਸ਼੍ਰੇਣੀ (Insecta)
2 ਗਰੁੱਪ
ਐਪਟੈਰੀਗੋਟਾ (Apterygota)
3 ਵਰਗ
1. ਪ੍ਰੋਟੂਰਾ (Protura)
2. ਥਾਈਸੈਨੂਰਾ (Thysanura)
3. ਕੋਲੈੱਮਬੋਲਾ (Collembola)
ਟੈਰੀਗੋਟਾ (Pterygota)
2 ਉਪ-ਸ਼੍ਰੇਣੀਆਂ
ਪੈਲੀਅੱਪਟੇਰਾ (Paleoptera)
1. ਵਰਗ ਐਫ਼ੀਮੈਰੱਪਟਰਾ (Ephemeroptera)
ਨੀਅੱਪਟੈਰਾ (Neoptera)
2 ਗਰੁੱਪ
ਐਕਸੱਪਟੈਰੀਗੋਟਾ (Exopterygota)
12 ਵਰਗਾਂ ਵਿਚ ਵੰਡਿਆ ਜਾਂਦਾ ਹੈ
ਐਂਡੱਪਟੈਰੀਗੋਟਾ (Endopterygota)
9 ਵਰਗਾਂ ਵਿਚ ਵੰਡਿਆ ਜਾਂਦਾ ਹੈ

1. ਆੱਰਥਾਪਟਰਾ (Orthoptera)
2. ਆਈਸਾੱਪਟਰਾ (Isoptera)
3. ਪਲੈਕਾੱਪਟਰਾ (Plecoptera)
4. ਡਰਮਾਪਟਰਾ (Dermoptera)
5. ਐਂਬੀਆੱਪਟਰਾ (Empbioptera)
6. ਸੋਕਾੱਪਟਰਾ (Psocoptera)
7. ਜ਼ੋਰਾਪਟਰਾ (Zoroptera)
8. ਮੈਲੋਫੇਗਾ (Mallophaga)
9. ਐਨੋਪਲਯੂਰਾ (Anoplura)
10. ਥਾਈਸੈਨਾੱਪਟਰਾ (Thysanoptera)
11. ਹਿਮੀਪਟਰਾ (Hemiptera)
12. ਹੋਮਾੱਪਟਰਾ (Homoptera)

1. ਨਿਊਰਾੱਪਟਰਾ (Neuroptera)
2. ਕੋਲੀਆੱਪਟਰਾ (Coleoptera)
3. ਸਟ੍ਰੈਪਿਸਿਪਟਰਾ (Strepsiptera)
4. ਮਿਕਾੱਪਟਰਾ (Mecoptera)
5. ਟ੍ਰਿਕਾੱਪਟਰਾ (Trichoptera)
6. ਲੈਪਿਡਾੱਪਟਰਾ (Lepidoptera)
7. ਡਿਪਟਰਾ (Diptera)
8. ਸਾਈਫ਼ੋਨੋਫ਼ੋਰਾ (Siphonophora)
9. ਹਾਈਮੈਨਾੱਪਟਰਾ (Hymenoptera)

**ਸ਼੍ਰੇਣੀ ਕਾਈਲੋਪੋਡਾ (Chilopoda)**

ਇਸ ਸ਼੍ਰੇਣੀ ਦੇ 4 ਵਰਗ ਹਨ–

1. ਸਕਾਲੋਪੈਂਡ੍ਰੋਮੋਰਫਾ (Scolopendromorpha) 2. ਲਿਥੋਬਾਇਓਮੋਰਫਾ (Lithobiomorpha)
3. ਸਕੂਟਿਜੀਰੋਮੋਰਫਾ (Scutigeromorpha) 3. ਜੀਓਫਿਲੋਮੋਰਫਾ (Geopphilomorpha)

**ਸ਼੍ਰੇਣੀ ਡਿਪਲੋਪੋਡਾ (Diplopoda)**

2. ਉਪ-ਸ਼੍ਰੇਣੀਆਂ

ਸੈੱਲੈਫਾਗਨੈਥਾ (Pselaphognatha)

ਕਾਈਲੋਗਨੈਥਾ (Chilognatha)
6 ਵਰਗ

1. ਓਨੀਓਕੋਮੋਰਫਾ (Oniocomorpha)
2. ਲਿਥੋਬਾਇਓਮੋਰਫਾ (Lithobiomorpha)
3. ਕਾਲੋਬੋਗਨੈਥਾ (Colobognatha)
4. ਐਸਕਾੱਸਪਰਮੋਰਫਾ (Ascospermorpha)
5. ਪ੍ਰੋਟਰਪਰਮੋਰਫਾ (Proterpermorpha)
6. ਓਪਿਸਥੋਸਪਰਮੋਰਫੋਰਾ (Opisthospermorphora)

ਮੂੰਹ-ਅੰਗਾਂ ਦੀ ਤਰ੍ਹਾਂ ਆਰਥ੍ਰੋਪੋਡ ਪ੍ਰਾਣੀਆਂ ਵਿਚ ਲੱਤਾਂ ਵੀ ਵੱਖੋ ਵੱਖਰੀ ਤਰ੍ਹਾਂ ਦੀਆਂ ਹੁੰਦੀਆਂ ਹਨ। ਮਿਸਾਲ ਵਜੋਂ ਕੀਟ-ਸ਼੍ਰੇਣੀ ਦੇ ਪ੍ਰਾਣੀਆਂ ਵਿਚੋਂ ਅੱਕ ਦੇ ਟਿੱਡੇ ਦੀਆਂ ਪਿਛਲੀਆਂ ਲੱਤਾਂ ਵਿਚ ਵੱਡੀ ਸਾਰੀ ਮਸਕੂਲਰ ਫ਼ੀਮਰ ਹੁੰਦੀ ਹੈ ਅਤੇ ਟਿਬੀਆ ਬਹੁਤ ਲੰਬੀ ਹੁੰਦੀ ਹੈ ਜਿਹੜੀ ਉਸ ਨੂੰ ਟੱਪਣ ਵਿਚ ਮਦਦ ਕਰਦੀ ਹੈ। ਇਸੇ ਤਰ੍ਹਾਂ ਮਧੂ-ਮੱਖੀਆਂ ਦੀਆਂ ਪਿਛਲੀਆਂ ਲੱਤਾਂ ਦੀ ਟਿਬੀਆ ਉੱਤੇ ਪਰਾਗ ਥੈਲੇ ਹੁੰਦੇ ਹਨ ਜਿਹੜੇ ਪਰਾਗ ਇਕੱਠਾ ਕਰਦੇ ਹਨ। ਲੱਤਾਂ ਬਾਹਾਂ ਦੁਸ਼ਮਣ ਤੋਂ ਬਚਾਉ ਕਰਨ ਲਈ, ਦੁਸ਼ਮਣ ਨੂੰ ਮਾਰਨ ਲਈ ਅਤੇ ਮੈਥੁਨ ਕ੍ਰਿਆ ਵੇਲੇ ਵੀ ਵਰਤੀਆਂ ਜਾਂਦੀਆਂ ਹਨ।

**ਸ਼੍ਰੇਣੀ ਵੰਡ –** ਆਰਥ੍ਰੋਪੋਡਾ ਫ਼ਾਈਲਮ ਵਿਚ ਭਿੰਨ-ਭਿੰਨ ਤਰ੍ਹਾਂ ਦੇ ਪ੍ਰਾਣੀ ਆਉਂਦੇ ਹਨ। ਵੱਖੋ ਵੱਖਰੇ ਵਿਗਿਆਨੀ ਇਸ ਫ਼ਾਈਲਮ ਦੀਆਂ ਜਾਤੀਆਂ ਦੀ ਸ਼੍ਰੇਣੀ ਵੰਡ ਵੱਖ-ਵੱਖ ਤਰ੍ਹਾਂ ਕਰਦੇ ਹਨ। ਪੁਰਾਣੀ ਵੰਡ ਅਨੁਸਾਰ ਇਹ ਫ਼ਾਈਲਮ ਪੰਜ ਸ਼੍ਰੇਣੀਆਂ ਵਿਚ ਵੰਡਿਆ ਜਾ ਸਕਦਾ ਹੈ :

**1. ਕ੍ਰਸਟੇਸ਼ੀਆ –** ਇਸ ਸ਼੍ਰੇਣੀ ਵਿਚ ਆਮ ਤੌਰ ਤੇ ਜਲੀ ਪ੍ਰਾਣੀ ਆਉਂਦੇ ਹਨ। ਇਨ੍ਹਾਂ ਦੇ ਬਾਹਰੀ-ਪਿੰਜਰ ਵਿਚ ਚੂਨੇ ਦੇ ਲੂਣ ਹੁੰਦੇ ਹਨ। ਸਿਰ ਉੱਤੇ ਦੋ ਜੋੜੇ ਟੋਹ-ਸਿੰਗੀਆਂ ਅਤੇ ਤਿੰਨ ਜੋੜੇ ਜਬਾੜ੍ਹਿਆਂ ਦੇ ਹੁੰਦੇ ਹਨ। ਸੁਆਸ-ਕ੍ਰਿਆ ਗਲਫੜਿਆਂ ਦੁਆਰਾ ਚਲਦੀ ਹੈ। ਇਸ ਸ਼੍ਰੇਣੀ ਵਿਚ ਕੇਕੜੇ, ਝੀਂਗੇ, ਲੋਬਸਟਰ ਆਦਿ ਆਉਂਦੇ ਹਨ।

**2. ਐਰੈਕਨਾੱਇਡਿਆ –** ਇਸ ਸ਼੍ਰੇਣੀ ਦਾ ਨਾਮ ਦੋ ਯੂਨਾਨੀ ਸ਼ਬਦਾਂ ਦੇ ਮੇਲ ਤੋਂ ਬਣਿਆ ਹੈ। ਐਰੈਕਨੀ ਭਾਵ ਮੱਕੜੀ ਅਤੇ ਆੱਇਡ ਭਾਵ ਵਰਗੇ। ਇਸ ਸ਼੍ਰੇਣੀ ਵਿਚ ਉਹ ਪ੍ਰਾਣੀ ਆਉਂਦੇ ਹਨ ਜਿਹੜੇ ਮੱਕੜੀ ਵਰਗੇ ਹੁੰਦੇ ਹਨ ਜਿਵੇਂ ਕਿ ਮੱਕੜੀਆਂ, ਬਿੱਛੂ, ਰਾਜਾ-ਕੇਕੜਾ ਆਦਿ। ਇਹ ਧਰਤੀ ਉੱਤੇ ਰਹਿੰਦੇ ਹਨ ਅਤੇ ਹਵਾ ਵਿਚ ਸਾਹ ਲੈਂਦੇ ਹਨ। ਇਨ੍ਹਾਂ ਦੀਆਂ ਟੋਹ-ਸਿੰਗੀਆਂ ਅਤੇ ਜਬਾੜ੍ਹੇ ਨਹੀਂ ਹੁੰਦੇ। ਲੱਤਾਂ ਦੇ ਚਾਰ ਜੋੜੇ ਹੁੰਦੇ ਹਨ।

**3. ਕੀਟ ਸ਼੍ਰੇਣੀ –** ਇਹ ਸਥੱਲੀ, ਹਵਾ ਰਾਹੀਂ ਸਾਹ ਲੈਣ ਵਾਲੇ

ਆਰਥ੍ਰੋਪੋਡ ਪ੍ਰਾਣੀ ਹਨ । ਸਰੀਰ ਤਿੰਨ ਵੱਖੋ ਵੱਖ ਭਾਗਾਂ- ਸਿਰ, ਧੜ ਅਤੇ ਪੇਟ ਵਿਚ ਵੰਡਿਆ ਹੁੰਦਾ ਹੈ । ਇਨ੍ਹਾਂ ਵਿਚ ਇਕ ਜੋੜਾ ਟੋਹ-ਸਿੰਗੀਆਂ, ਤਿੰਨ ਜੋੜੇ ਜਬਾੜ੍ਹਿਆਂ ਦੇ, ਤਿੰਨ ਜੋੜੇ ਲੱਤਾਂ ਅਤੇ ਇਕ ਜਾਂ ਦੋ ਜੋੜੇ ਪਰਾਂ ਦੇ ਹੁੰਦੇ ਹਨ । ਇਹ ਪ੍ਰਾਣੀ ਇਕ ਖ਼ਾਸ ਕਿਸਮ ਦੀਆਂ ਸੁਆਸ ਨਾਲੀਆਂ ਰਾਹੀਂ ਸਾਹ ਲੈਂਦੇ ਹਨ ਜਿਨ੍ਹਾਂ ਨੂੰ ਟ੍ਰੈਕੀਆ ਆਖਦੇ ਹਨ । ਇਸ ਸ੍ਰੇਣੀ ਵਿਚ ਕਾੱਕਰੋਚ, ਮੱਖੀਆਂ, ਰੇਸ਼ਮ ਦਾ ਕੀੜਾ, ਤਿਤਲੀਆਂ, ਸ਼ਹਿਦ ਦੀਆਂ ਮੱਖੀਆਂ, ਮੱਛਰ, ਖਟਮਲ, ਕੀੜੀਆਂ, ਭਰਿੰਡਾਂ ਅਤੇ ਟਿੱਡੀਆਂ ਸ਼ਾਮਲ ਹਨ ।

**4. ਮਿਰੀਆਪੋਡਾ –** ਇਸ ਸ੍ਰੇਣੀ ਦਾ ਨਾਮ ਦੋ ਯੂਨਾਨੀ ਸ਼ਬਦਾਂ ਮਿਰੀਅੱਸ ਅਤੇ ਪੋਡੋਸ ਤੋਂ ਮਿਲਕੇ ਬਣਿਆ ਹੈ । ਪਹਿਲੇ ਦਾ ਅਰਥ '10 ਹਜ਼ਾਰ' ਅਤੇ ਦੂਜੇ ਦਾ 'ਪੈਰ' ਹੁੰਦਾ ਹੈ ਭਾਵ ਬਹੁਤ ਸਾਰੀਆਂ ਲੱਤਾਂ ਵਾਲੇ ਪ੍ਰਾਣੀ । ਇਹ ਹਵਾ ਰਾਹੀਂ ਸਾਹ ਲੈਂਦੇ ਹਨ ਅਤੇ ਇਨ੍ਹਾਂ ਦਾ ਸਰੀਰ ਬਹੁਤ ਸਾਰੇ ਖੰਡਾਂ ਵਿਚ ਵੰਡਿਆ ਹੁੰਦਾ ਹੈ । ਸਿਰ ਉੱਤੇ ਇਕ ਜੋੜਾ ਟੋਹ-ਸਿੰਗੀਆਂ ਅਤੇ ਤਿੰਨ ਜੋੜੇ ਜਬਾੜ੍ਹਿਆਂ ਦੇ ਹੁੰਦੇ ਹਨ । ਇਸ ਸ੍ਰੇਣੀ ਵਿਚ ਮਿਲੀਪੀਡ ਅਤੇ ਸੈਂਟੀਪੀਡ ਆਉਂਦੇ ਹਨ ।

**5. ਓਨੀਕੋਫੋਰਾ –** 'ਓਨੀਕੋਫੋਰਾ' ਸ਼ਬਦ ਦੋ ਯੂਨਾਨੀ ਸ਼ਬਦਾਂ ਓਨੀਕੋਜ਼ ਅਤੇ ਫੋਰੋਜ਼ ਦੇ ਮੇਲ ਨਾਲ ਬਣਿਆ ਹੈ । ਓਨੀਕੋਜ਼ ਦਾ ਅਰਥ ਹੈ ਨਹੁੰਦਰ ਅਤੇ ਫੋਰੋਜ਼ ਦਾ ਅਰਥ ਹੈ ਵਾਲੇ । ਇਹ ਮੁੱਢਲੇ ਕਿਰਮਰੂਪੀ ਸਥੱਲੀ ਪ੍ਰਾਣੀ ਹਨ ਜਿਹੜੇ ਹਵਾ ਰਾਹੀਂ ਸਾਹ ਲੈਂਦੇ ਹਨ । ਸਿਰ ਉੱਤੇ ਅੱਖਾਂ, ਜਬਾੜ੍ਹੇ ਅਤੇ ਇਕ ਜੋੜਾ ਟੋਹ-ਸਿੰਗੀਆਂ ਦਾ ਹੁੰਦਾ ਹੈ । ਬਹੁਤ ਸਾਰੀਆਂ ਮੋਟੀਆਂ ਅਤੇ ਛੋਟੀਆਂ ਛੋਟੀਆਂ ਲੱਤਾਂ ਹੁੰਦੀਆਂ ਹਨ । ਉਦਾਹਰਣ ਵਜੋਂ ਪੈਰੀਪੇਟਸ ਲਿਆ ਜਾਂਦਾ ਹੈ ।

**ਆਰਥ੍ਰੋਪੋਡਾ ਫ਼ਾਈਲਮ ਦੀ ਆਰਥਿਕ ਮਹੱਤਤਾ –** ਮਨੁੱਖੀ ਜੀਵਨ ਵਿਚ ਇਨ੍ਹਾਂ ਪ੍ਰਾਣੀਆਂ ਦਾ ਬੜਾ ਹੀ ਮਹੱਤਵਪੂਰਨ ਸਥਾਨ ਹੈ । ਕਈ ਪ੍ਰਾਣੀ ਤਾਂ ਮਨੁੱਖ ਲਈ ਬਹੁਤ ਲਾਭਵੰਦ ਹਨ ਪਰ ਕਈ ਬਹੁਤ ਖ਼ਤਰਨਾਕ ਦੁਸ਼ਮਣ ਵੀ ਹਨ । ਬਹੁਤ ਸਾਰੇ ਦੇਸ਼ਾਂ ਵਿਚ ਕੇਕੜੇ, ਝੀਂਗੇ, ਸ਼ਰਿੰਪ, ਲੋਬਸਟਰ ਅਤੇ ਲੋਕਸਟ ਆਦਿ ਖਾਧੇ ਜਾਂਦੇ ਹਨ । ਤਿਤਲੀਆਂ ਅਤੇ ਹੋਰ ਕਈ ਕੀੜੇ ਫੁੱਲਾਂ ਦਾ ਪਰਾਗਣ ਕਰਨ ਵਿਚ ਮਦਦ ਕਰਦੇ ਹਨ । ਕਈ ਪ੍ਰਾਣੀ ਉਨ੍ਹਾਂ ਹਾਨੀਕਾਰਕ ਕੀੜਿਆਂ ਨੂੰ ਖਾ ਜਾਂਦੇ ਹਨ ਜਿਹੜੇ ਫ਼ਸਲਾਂ ਨੂੰ ਹਾਨੀ ਪਹੁੰਚਾਉਂਦੇ ਹਨ ਜਿਵੇਂ ਕਿ ਕਾੱਕਸੀਨੈਲਾ ਸੈਪਟਮਪੰਕਟੇਟਾ ਇਕ ਬੀਟਲ ਕੀੜਾ ਹੈ ਜੋ ਤੇਲੇ ਨੂੰ ਖਾ ਜਾਂਦਾ ਹੈ ਅਤੇ ਸਾਡੀਆਂ ਫ਼ਸਲਾਂ ਦੀ ਰਾਖੀ ਕਰਦਾ ਹੈ । ਮਧੂ-ਮੱਖੀਆਂ ਤੋਂ ਸ਼ਹਿਦ ਪ੍ਰਾਪਤ ਹੁੰਦਾ ਹੈ । ਅੱਜਕਲ੍ਹ ਤਾਂ ਇਨ੍ਹਾਂ ਨੂੰ ਪਾਲਣਾ ਅਤੇ ਸ਼ਹਿਦ ਪ੍ਰਾਪਤ ਕਰਨਾ ਇਕ ਕਿੱਤਾ ਵੀ ਬਣ ਗਿਆ ਹੈ । ਰੇਸ਼ਮ ਦੇ ਕੀੜੇ ਤੋਂ ਰੇਸ਼ਮ ਪ੍ਰਾਪਤ ਹੁੰਦਾ ਹੈ । ਇਸੇ ਤਰ੍ਹਾਂ ਲਾਖ ਵੀ ਇਕ ਕੀੜੇ ਤੋਂ ਹੀ ਪ੍ਰਾਪਤ ਹੁੰਦੀ ਹੈ। ਕੈਂਥਰੇਡੀਨ ਤੇਲ ਸਾਨੂੰ ਕੈਂਥਰੇਡੀਨ ਕੀੜੇ ਤੋਂ ਮਿਲਦਾ ਹੈ । ਕਈ ਪ੍ਰਕਾਰ ਦੇ ਸ਼ਿੰਗਾਰ ਸਾਮੱਗਰੀ ਵਿਚ ਵਰਤੇ ਜਾਣ ਵਾਲੇ ਰੰਗ ਵੀ ਕਈ ਕੋਕੀਨੀਅਲ ਕੀੜਿਆਂ ਤੋਂ ਪੈਦਾ ਕੀਤੇ ਜਾਂਦੇ ਹਨ। ਕੁਝ ਐਰੈਕਨਿਡ ਪ੍ਰਾਣੀ ਜਿਵੇਂ ਕਿ ਚੀਚ ਵਹੁਟੀ, ਦਵਾਈਆਂ ਵਿਚ ਵਰਤੇ ਜਾਂਦੇ ਹਨ । ਆਰਥ੍ਰੋਪੋਡ ਪ੍ਰਾਣੀ ਮਨੁੱਖ ਦੀ ਸਿਹਤ ਅਤੇ ਭਲਾਈ ਲਈ ਇੰਨੇ ਕੰਮ ਕਰਦੇ ਹਨ ਕਿ ਇਨ੍ਹਾਂ ਬਿਨਾਂ ਮਨੁੱਖ ਲਈ ਜਿਊਣਾ ਔਖਾ ਹੈ ।

ਉਪਰੋਕਤ ਦਿੱਤੇ ਲਾਭਾਂ ਤੋਂ ਛੁੱਟ ਇਹ ਪ੍ਰਾਣੀ ਹਰ ਸਾਲ ਲੱਖਾਂ ਕਰੋੜਾਂ ਰੁਪਿਆਂ ਦਾ ਨੁਕਸਾਨ ਕਰ ਦਿੰਦੇ ਹਨ । ਇਹ ਆਪਣੇ ਆਪ ਨੂੰ ਦੁਸ਼ਮਣਾਂ ਤੋਂ ਬਚਾਉਣਾ ਚੰਗੀ ਤਰ੍ਹਾਂ ਜਾਣਦੇ ਹਨ ਅਤੇ ਵੱਖੋ ਵੱਖਰੀ ਕਿਸਮ ਦੀ ਖ਼ੁਰਾਕ ਖਾ ਸਕਦੇ ਹਨ । ਕੀਟ-ਸ੍ਰੇਣੀ ਦੇ ਕੁਝ ਪ੍ਰਾਣੀ ਸਾਡੀਆਂ ਖੜੀਆਂ ਫ਼ਸਲਾਂ ਅਤੇ ਸਟੋਰ ਕੀਤੇ ਅਨਾਜਾਂ ਨੂੰ ਤਬਾਹ ਕਰ ਦਿੰਦੇ ਹਨ । ਉਦਾਹਰਣ ਵਜੋਂ ਟਿੱਡੀ ਦਲ, ਢੋਰਾ ਅਤੇ ਸੁਸਰੀ ਆਦਿ। ਸਿਉਂਕ ਅਤੇ ਹੋਰ ਕਈ ਕੀੜੇ ਫਰਨੀਚਰ, ਘਰ ਦਾ ਹੋਰ ਸਮਾਨ, ਕੱਪੜੇ ਅਤੇ ਕਾਗਜ਼ ਤੱਕ ਨੂੰ ਬਰਬਾਦ ਕਰ ਦਿੰਦੇ ਹਨ। ਕਈ ਪ੍ਰਾਣੀ ਮਨੁੱਖੀ ਸ਼ਰੀਰ ਉੱਤੇ ਪਰਜੀਵੀ ਜੀਵਨ ਬਿਤਾਉਂਦੇ ਹਨ । ਮੱਖੀਆਂ, ਮੱਛਰ ਅਤੇ ਹੋਰ ਬਹੁਤ ਸਾਰੇ ਪ੍ਰਾਣੀ ਖ਼ਤਰਨਾਕ ਬੀਮਾਰੀਆਂ ਫੈਲਾਉਂਦੇ ਹਨ।

ਇਸ ਤੋਂ ਛੁੱਟ ਜੀਵ ਵਿਗਿਆਨ ਵਿਚ ਕਈ ਪ੍ਰਕਾਰ ਦੀਆਂ ਖੋਜਾਂ ਵਿਚ ਵੀ ਇਨ੍ਹਾਂ ਪ੍ਰਾਣੀਆਂ ਨੇ ਬੜਾ ਹਿੱਸਾ ਪਾਇਆ ਹੈ । ਉਦਾਹਰਣ ਵਜੋਂ ਡਰਾੱਸੋਫਿੱਲਾ ਮੱਖੀ ਦੁਆਰਾ ਪੈਤ੍ਰਿਕ ਲੱਛਣਾਂ ਬਾਰੇ ਬਹੁਤ ਖੋਜ ਹੋਈ ਹੈ । ਇਹ ਕੀੜੇ ਪ੍ਰਯੋਗਸ਼ਾਲਾ ਵਿਚ ਆਸਾਨੀ ਨਾਲ ਪਾਲੇ ਜਾ ਸਕਦੇ ਹਨ । ਇਨ੍ਹਾਂ ਦਾ ਜੀਵਨ ਕਾਲ ਵੀ ਜ਼ਿਆਦਾ ਲੰਬਾ ਨਹੀਂ ਹੁੰਦਾ। ਇਹੀ ਕਾਰਨ ਹੈ ਕਿ ਉਤਪਤੀ ਵਿਗਿਆਨੀਆਂ ਦਾ ਧਿਆਨ ਇਨ੍ਹਾਂ ਕੀੜਿਆਂ ਵਲ ਖਿੱਚਿਆ ਗਿਆ ।

**ਆਰ ਦਰਿਆ** : ਕੇਂਦਰੀ ਅਤੇ ਉੱਤਰੀ ਸਵਿਟਜ਼ਰਲੈਂਡ ਵਿਚ ਵਹਿਣ ਵਾਲਾ ਇਹ ਰ੍ਹਾਈਨ ਦਰਿਆ ਦਾ ਇਕ ਸਹਾਇਕ ਦਰਿਆ ਅਤੇ ਸਵਿਟਜ਼ਰਲੈਂਡ ਦਾ ਸਭ ਤੋਂ ਲੰਬਾ ਦਰਿਆ (225 ਕਿ. ਮੀ.) ਹੈ ਜੋ 17,779 ਵ. ਕਿ. ਮੀ. (6,865 ਵ. ਮੀਲ) ਰਕਬੇ ਦਾ ਜਲ ਨਿਕਾਸ ਕਰਦਾ ਹੈ । ਇਹ ਬਰਨ ਕੈਨਟਨ ਵਿਚ ਫਿੰਸਟਰਾਰਹਾੱਰਨ ਤੋਂ ਹੇਠਾਂ ਅਤੇ ਗ੍ਰਿਮਜ਼ਲ ਦੱਰੇ ਦੇ ਪੱਛਮ ਵੱਲ ਬਰਨਰ ਅਲਪਨ ਦੇ ਆਰ ਗਲੇਸ਼ੀਅਰ ਵਿਚੋਂ ਨਿਕਲਦਾ ਹੈ । ਇਸ ਦੇ ਨੇੜੇ ਹੀ ਦੋ ਡੈਮ ਹਨ ਜਿਹੜੇ 11 ਕਿ. ਮੀ. ਲੰਬੀ ਝੀਲ ਬਣਾਉਂਦੇ ਹਨ । ਇਹ ਦੋਵੇਂ ਡੈਮ ਜ਼ਮੀਨਦੋਜ਼ ਗ੍ਰਿਮਜ਼ਲ ਬਿਜਲੀ ਘਰ ਵੱਲ ਨੂੰ ਜਾਂਦੇ ਪਾਣੀ ਦੇ ਵਹਿਣ ਦਾ ਕੰਟਰੋਲ ਕਰਦੇ ਹਨ । ਹੈਂਡੱਗ ਆਬਸ਼ਾਰਾਂ ਤੋਂ ਹੇਠਾਂ ਆਰ ਦਰਿਆ ਅੱਪਰ ਆਰ ਵਾਦੀ ਦਾ ਜਲ-ਨਿਕਾਸ ਕਰਦਾ ਹੈ । ਇਨਰਟਕਿਰਚੈਨ ਦੇ ਸਥਾਨ ਤੇ ਦਰਿਆ ਦੀ ਡੂੰਘੀ ਘਾਟੀ ਵਿਚ ਬਿਜਲੀ ਘਰ ਬਣਾਇਆ ਗਿਆ ਹੈ। ਮੀਰਿਗੈਨ ਨੂੰ ਪਾਰ ਕਰਨ ਬਾਅਦ ਇਹ ਦਰਿਆ ਉੱਤਰ ਵੱਲ ਨੂੰ ਵਹਿੰਦਾ ਹੋਇਆ ਸੁੰਦਰ ਆਰ ਡੂੰਘੀ ਘਾਟੀ ਵਿਚੋਂ ਦੀ ਲੰਘਦਾ ਹੈ ਅਤੇ ਪੱਛਮ ਵੱਲ ਨੂੰ ਮੁੜਨ ਤੋਂ ਬਾਅਦ ਗਲੇਸ਼ਲੀ ਝੀਲ ਬ੍ਰੀਨਜ ਵਿਚ ਫੈਲ ਜਾਂਦਾ ਹੈ । ਇਸੇ ਝੀਲ ਦੇ ਹੀ ਦੱਖਣੀ ਕੰਢੇ ਉਤੇ ਗੀਸਬੈਕ ਆਬਸ਼ਾਰ ਹੈ । ਝੀਲ ਟੂਨ ਵਿਚ ਸ਼ਾਮਲ ਹੋਣ ਵਾਲੀ ਥਾਂ ਤੋਂ ਉਤਾਂਹ ਇੰਟਰਲੇਕਰਨ ਦੇ ਸਥਾਨ ਤੇ ਇਸਨੂੰ ਨਹਿਰ ਦਾ ਰੂਪ ਦਿੱਤਾ ਹੋਇਆ ਹੈ। ਇਸ ਦਰਿਆ ਵਿਚੋਂ ਟੂਨ ਝੀਲ ਦੇ ਹੇਠਲੇ ਸਿਰੇ ਉਪਰ ਮੱਧ ਕਾਲ ਸਮੇਂ ਦਾ ਟੂਨ ਨਾਂ ਦਾ ਕਿਲੇ ਵਾਲਾ ਕਸਬਾ ਵਸਿਆ ਹੋਇਆ ਹੈ । ਇਸ ਥਾਂ ਤੋਂ ਫਿਰ ਇਹ ਦਰਿਆ ਇਕ ਬਹੁਤ ਡੂੰਘੀ ਵਾਦੀ ਵਿਚੋਂ ਦੀ ਉੱਤਰ-ਪੱਛਮ ਨੂੰ ਵਹਿੰਦਾ ਹੈ ਅਤੇ ਮੱਧ ਕਾਲੀਨ ਸਮੇਂ ਦੇ ਬਰਨ ਸ਼ਹਿਰ ਦੇ ਅੰਦਰਲੇ ਹਿੱਸੇ ਦੁਆਲੇ ਚੱਕਰ ਲਾਉਣ ਉਪਰੰਤ ਪੱਛਮ ਅਤੇ ਉੱਤਰ ਨੂੰ ਮੋੜ ਖਾਂਦਾ ਹੋਇਆ ਆਰਬਰਗ ਵੱਲ ਨੂੰ ਵਹਿੰਦਾ ਹੈ ਅਤੇ ਇਥੋਂ ਹੈਗਨੈਕ ਨਹਿਰ ਦੇ ਨੇੜਿਉਂ ਪੱਛਮ ਵੱਲ ਨੂੰ ਰੁਖ ਬਦਲ ਕੇ ਝੀਲ ਬੀਲ ਵਿਚ ਜਾ ਡਿਗਦਾ ਹੈ । ਇਥੋਂ ਇਹ ਉੱਤਰ-ਪੂਰਬ ਵੱਲ ਨੂੰ ਵਹਿੰਦਾ ਹੋਇਆ ਜੁਰਾ ਪਰਬਤ ਦੇ ਪੈਰਾਂ ਵਿਚ ਵਹਿੰਦਾ ਹੈ ਤੇ ਕੋਬਲੈਂਜ ਦੇ ਸਥਾਨ ਤੇ ਰ੍ਹਾਈਨ ਦਰਿਆ ਨਾਲ ਜਾ ਮਿਲਦਾ ਹੈ।

47° 37′ ਉ. ਵਿਥ.; 8° 13′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 1 : 2

**ਆਰਨਹੈਮ** (Arnhem) : ਇਹ ਸ਼ਹਿਰ ਨੀਦਰਲੈਂਡਜ਼ ਦੇ

ਗੈਲਡਰਲੈਂਡ ਪ੍ਰਦੇਸ਼ ਦੀ ਰਾਜਧਾਨੀ ਹੈ ਜੋ ਦਰਿਆ ਰ੍ਹਾਈਨ ਦੇ ਸੱਜੇ ਕੰਢੇ ਤੇ ਵਸਿਆ ਹੋਇਆ ਹੈ । ਇਹ ਯੂਟ੍ਰੈਕਟ ਤੋਂ 56.0 ਕਿ. ਮੀ. ਦੱਖਣ-ਪੂਰਬ ਵਿਚ ਜਰਮਨੀ ਦੀ ਸੀਮਾਂ ਦੇ ਕੋਲ ਸਥਿਤ ਹੈ । ਇਹ ਆਪਣੀ ਇਤਿਹਾਸਕ ਮਹੱਤਤਾ ਅਤੇ ਸੁੰਦਰਤਾ ਲਈ ਮਸ਼ਹੂਰ ਹੈ । ਟਰਾਮ ਰਾਹੀਂ ਇਹ ਯੂਟ੍ਰੈਕਟ ਤੇ ਜ਼ਾਟਫਾਨ ਨਾਲ ਮਿਲਿਆ ਹੋਇਆ ਹੈ ਅਤੇ ਸਟੀਮਰ ਦੁਆਰਾ ਐਮਸਟਰਡਮ, ਰੋਟਰਡਾਮ ਅਤੇ ਕੋਲੋਨ ਨਾਲ ਜੁੜਿਆ ਹੋਇਆ ਹੈ । ਇਹ ਸ਼ਹਿਰ ਬੜਾ ਵੱਡਾ ਵਪਾਰਕ ਕੇਂਦਰ ਹੈ । ਇਥੇ ਊਨੀ ਕੱਪੜੇ, ਨਕਲੀ ਰੇਸ਼ਮ ਅਤੇ ਸਿਗਾਰ ਬਣਾਉਣ ਦੇ ਕਾਰਖ਼ਾਨੇ ਹਨ ।

ਮੱਧਕਾਲ ਵਿਚ ਇਸ ਸ਼ਹਿਰ ਨੂੰ 'ਆਰਨਾਲਡੀ ਵਿਲਾ' ਆਖਿਆ ਜਾਂਦਾ ਸੀ । ਇਸ ਦਾ ਵਰਨਣ ਪਹਿਲੇ ਪਹਿਲ 893 ਈ. ਵਿਚ ਆਉਂਦਾ ਹੈ । ਸੰਨ 1233 ਵਿਚ ਆਟੋ ਦੂਜਾ ਜਿਹੜਾ ਗੈਲਡਰਨ ਦਾ ਕਾਊਂਟ ਸੀ, ਇਥੇ ਰਹਿੰਦਾ ਸੀ ਅਤੇ ਉਸ ਨੇ ਇਸ ਸ਼ਹਿਰ ਨੂੰ ਸ਼ਹਿਰੀ ਹੱਕ ਦਿੱਤੇ ਅਤੇ ਇਸ ਦੇ ਦੁਆਲੇ ਚਾਰ-ਦੀਵਾਰੀ ਉਸਾਰੀ । ਬਰਗੰਡੀ ਦੇ ਚਾਰਲਸ ਨੇ 1473 ਈ. ਵਿਚ ਇਸ ਤੇ ਕਬਜ਼ਾ ਕਰ ਲਿਆ । ਸੰਨ 1514 ਵਿਚ ਗੈਲਡਰ ਦੇ ਡਿਊਕ ਚਾਰਲਸ ਅਗਮਾਂਟ ਨੇ ਇਸ ਨੂੰ ਸਪੇਨ ਵਾਲਿਆਂ ਕੋਲੋਂ ਵਾਪਸ ਲੈ ਲਿਆ ਪਰ 1543 ਵਿਚ ਇਹ ਫਿਰ ਬਾਦਸ਼ਾਹ ਚਾਰਲਸ ਪੰਜਵੇਂ ਦੇ ਹੱਥ ਲੱਗ ਗਿਆ ਜਿਸ ਨੇ ਇਸ ਨੂੰ ਗੈਲਡਰਲੈਂਡ ਦੀ ਰਾਜਧਾਨੀ ਬਣਾਇਆ । ਸੰਨ 1579 ਵਿਚ ਇਹ ਯੂਟ੍ਰੈਕਟ ਸੰਘ ਵਿਚ ਸ਼ਾਮਲ ਹੋ ਗਿਆ । ਸੰਨ 1586 ਵਿਚ ਸਰ ਫਿਲਪ ਸਿਡਨੀ ਇਸੇ ਸ਼ਹਿਰ ਵਿਚ ਮਰਿਆ ਸੀ । ਸੰਨ 1672 ਵਿਚ ਫ਼ਰਾਂਸ ਨੇ ਇਸ ਤੇ ਕਬਜ਼ਾ ਕਰ ਲਿਆ ਪਰ 1674 ਈ. ਵਿਚ ਇਸ ਨੂੰ ਇਸ ਦੀ ਕਿਲੇਬੰਦੀ ਤੋੜ ਕੇ ਛੱਡ ਦਿੱਤਾ ਗਿਆ । ਅਠਾਰ੍ਹਵੀਂ ਸਦੀ ਵਿਚ ਕੋਇਹੁਰਨ ਨੇ ਦੁਬਾਰਾ ਇਸ ਦੀ ਚਾਰਦੀਵਾਰੀ ਬਣਵਾਈ । ਸੰਨ 1795 ਵਿਚ ਫ਼ਰਾਂਸ ਨੇ ਫਿਰ ਇਸ ਉੱਤੇ ਹੱਲਾ ਕਰਕੇ ਆਪਣਾ ਕਬਜ਼ਾ ਕਰ ਲਿਆ ਪਰ 1813 ਈ. ਵਿਚ ਪ੍ਰਸ਼ਾਅ ਨੇ ਫ਼ਰਾਂਸ ਤੋਂ ਆਰਨਹੈੱਮ ਖੋਹ ਲਿਆ । ਹੁਣ ਦਾ ਟਾਊਨ ਹਾਲ 15ਵੀਂ ਸਦੀ ਵਿਚ ਮਹਿਲ ਦੇ ਤੌਰ ਤੇ ਬਣਾਇਆ ਗਿਆ ਸੀ ਜੋ 1830 ਈ. ਤੋਂ ਟਾਊਨ ਹਾਲ ਦੇ ਤੌਰ ਤੇ ਵਰਤਿਆ ਜਾ ਰਿਹਾ ਹੈ । ਆਰਨਹੈੱਮ ਇਕ ਉੱਘੀ ਮੰਡੀ ਵੀ ਹੈ । ਸ਼ਹਿਰ ਤੋਂ 5 ਕਿ. ਮੀ. ਦੀ ਦੂਰੀ ਤੇ ਮਿਡਾਕਟਿਨ ਦਾ ਮਸ਼ਹੂਰ ਕਿਲਾ ਹੈ ਜੋ ਤੇਰ੍ਹਵੀਂ ਸਦੀ ਵਿਚ ਆਲਡਨਬਰਗ ਬੈਂਟਿੰਕ ਦੇ ਕਾਊਂਟ ਦੀ ਜਾਇਦਾਦ ਸੀ ।

ਆਬਾਦੀ - 1,32,928 (1992)

51° 59' ਉ. ਵਿਥ.; 5° 55' ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 1 : 532

**ਆਰਨੁਲਡ, ਸਰ ਐਡਵਿਨ** : ਇਹ ਇਕ ਅੰਗਰੇਜ਼ ਕਵੀ, ਵਿਦਵਾਨ ਅਤੇ ਪੱਤਰਕਾਰ ਸੀ । ਇਸ ਦੀ ਵਧੇਰੇ ਪ੍ਰਸਿੱਧੀ ਇਸ ਦੀ ਰਚਨਾ 'ਲਾਈਟ ਆਫ਼ ਏਸ਼ੀਆ' ਕਰਕੇ ਹੋਈ । ਇਸ ਦਾ ਜਨਮ 10 ਜੂਨ, 1832 ਨੂੰ ਕੈਂਟ ਵਿਚ ਗਰੇਵਜ਼ੈਂਡ ਵਿਖੇ ਹੋਇਆ । ਇਸ ਨੇ ਕਿੰਗਜ਼ ਕਾਲਜ, ਲੰਡਨ ਅਤੇ ਯੂਨੀਵਰਸਿਟੀ ਕਾਲਜ, ਆਕਸਫ਼ੋਰਡ ਵਿਖੇ ਵਿਦਿਆ ਪ੍ਰਾਪਤ ਕੀਤੀ । ਸੰਨ 1856 ਤੋਂ 1861 ਤਕ ਇਹ ਬ੍ਰਿਟਿਸ਼ ਗੌਰਮਿੰਟ ਕਾਲਜ, ਪੂਨਾ (ਭਾਰਤ) ਦਾ ਪ੍ਰਿੰਸੀਪਲ ਰਿਹਾ ।

ਸੰਨ 1873 ਵਿਚ ਇਹ 'ਡੇਲੀ ਟੈਲੀਗਰਾਫ਼' ਦਾ ਚੀਫ਼ ਐਡੀਟਰ ਬਣਿਆ। ਇਹ ਇਕ ਬੁੱਧੀਮਾਨ ਪੱਤਰਕਾਰ ਸੀ । ਇਸ ਦਾ ਮਹਾਂਕਾਵਿ 'ਲਾਈਟ ਆਫ਼ ਏਸ਼ੀਆ' (1879) ਇਕ ਮਹਾਨ ਰਚਨਾ ਹੈ । ਇਸ ਵਿਚ ਮਹਾਤਮਾ ਬੁੱਧ ਦੀ ਜੀਵਨੀ ਅਤੇ ਉਸ ਦੀ ਸਿੱਖਿਆ ਦਾ ਵਰਣਨ ਕੀਤਾ ਗਿਆ ਹੈ । ਸੰਨ 1891 ਵਿਚ ਇਸ ਨੇ 'ਦੀ ਲਾਈਟ ਆਫ਼ ਦੀ ਵਰਲਡ' ਲਿਖੀ ਜਿਸ ਵਿਚ ਈਸਾਈ ਮਤ ਦੇ ਵਿਸ਼ੇ ਨੂੰ ਛੋਹਿਆ ਗਿਆ ਹੈ ਪਰ ਇਸ ਵਿਚ ਇਸ ਨੂੰ ਬਹੁਤੀ ਸਫ਼ਲਤਾ ਪ੍ਰਾਪਤ ਨਹੀਂ ਹੋਈ । ਆਰਨਲਡ ਨੇ ਵਾਰਤਕ ਦੀਆਂ ਹੇਠ ਲਿਖੀਆਂ ਰਚਨਾਵਾਂ ਪ੍ਰਕਾਸ਼ਿਤ ਕਰਵਾਈਆਂ :-

'ਐਜੂਕੇਸ਼ਨ ਇਨ ਇੰਡੀਆ' (1860) 'ਸੀਜ਼ ਐਂਡ ਲੈਂਡਜ਼' (1891), 'ਦੀ ਕੁਈਨਜ਼ ਜਸਟਿਸ' (1899) ।

24 ਮਾਰਚ, 1904 ਨੂੰ ਇਸ ਦੀ ਲੰਡਨ ਵਿਖੇ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. 2 : 466

**ਆਰਨਲਡ, ਮੈਥਿਊ** : ਇਹ ਬਰਤਾਨੀਆ ਦਾ ਮਸ਼ਹੂਰ ਕਵੀ, ਆਲੋਚਕ ਅਤੇ ਸਭਿਆਚਾਰਕ ਵਿਚਾਰਾਂ ਦੇ ਪ੍ਰਚਾਰ ਦਾ ਪੱਕਾ ਹਾਮੀ ਸੀ। ਇਸ ਦੇ ਪਿਤਾ ਦਾ ਨਾਂ ਡਾਕਟਰ ਟਾਮਸ ਆਰਨਲਡ ਸੀ ਜੋ ਰਗਬੀ ਦੇ ਸਕੂਲ ਦਾ ਹੈਡਮਾਸਟਰ ਸੀ । ਖ਼ਿਆਲ ਕੀਤਾ ਜਾਂਦਾ ਹੈ ਕਿ ਡਾਕਟਰ ਆਰਨਲਡ ਤੋਂ ਸਿਖਿਆ ਪ੍ਰਾਪਤ ਵਿਅਕਤੀਆਂ ਵਿਚੋਂ ਉਸ ਦੇ ਪੁੱਤਰ ਮੈਥਿਊ ਆਰਨਲਡ ਦਾ ਸਥਾਨ ਸਭ ਤੋਂ ਉੱਚਾ ਹੈ । ਆਕਸਫ਼ੋਰਡ ਯੂਨੀਵਰਸਿਟੀ ਤੋਂ ਉੱਚੀ ਵਿਦਿਆ ਪ੍ਰਾਪਤ ਕਰਨ ਪਿਛੋਂ ਇਸ ਨੂੰ ਸਕੂਲਾਂ ਦਾ ਇੰਨਸਪੈਕਟਰ ਲਗਾ ਦਿਤਾ ਗਿਆ ਅਤੇ ਲਗਭਗ ਜੀਵਨ ਭਰ ਇਹ ਇਸ ਅਹੁਦੇ ਉਪਰ ਲੱਗਾ ਰਿਹਾ । ਸਰਕਾਰੀ ਅਹੁਦੇ ਸਬੰਧੀ ਕੰਮਾਂ ਦੇ ਨਾਲ ਨਾਲ ਇਸ ਦਾ ਵਧੇਰੇ ਮਹੱਤਵ ਕਵੀ, ਚਿੰਤਕ ਅਤੇ ਲੇਖਕ ਵਜੋਂ ਹੈ ਜਿਸ ਕਰਕੇ ਇੰਗਲਿਸਤਾਨ ਦੀ ਸਾਹਿਤ ਸਮਾਲੋਚਨਾ ਧਾਰਾ ਵਿਚ ਵੀ ਆਰਨਲਡ ਦਾ ਸਥਾਨ ਉੱਚਾ ਹੈ । ਇਸਦੇ ਨਾ ਕੇਵਲ ਆਲੋਚਨਾ ਸਬੰਧੀ ਸਿਧਾਂਤ ਹੀ ਵਿਚਾਰੇ ਜਾਂਦੇ ਹਨ ਸਗੋਂ ਮਗਰੋਂ ਦੇ ਆਲੋਚਨਾ ਦੇ ਢੰਗ ਉੱਪਰ ਇਨ੍ਹਾਂ ਵਿਚਾਰਾਂ ਦਾ ਅਸਰ ਸਾਫ਼ ਨਜ਼ਰ ਆਉਂਦਾ ਹੈ ।



ਮੈਥਿਊ ਆਰਨਲਡ

ਕਵੀ ਦੇ ਤੌਰ ਤੇ ਇਸ ਦਾ ਸਥਾਨ ਆਪਣੇ ਸਮਕਾਲੀਆਂ ਟੈਨੀਸਨ, ਬਰਾਊਨਿੰਗ, ਰੋਜ਼ੈਟੀ ਆਦਿ ਦੇ ਮੁਕਾਬਲੇ ਨੀਵਾਂ ਹੈ ਅਤੇ ਇਸ ਦੀ ਕਾਵਿ-ਰਚਨਾ ਵਿਚ ਪ੍ਰਬਲ ਰੰਗਣ ਬੌਧਿਕ ਚਿੰਤਨ, ਵਿਦਵਤਾ-ਭਰਪੂਰ ਵਿਚਾਰਾਂ ਅਤੇ ਸਿਧਾਂਤਕ ਖਿਚੋਤਾਣ ਦੀ ਹੈ ।

ਆਰਨਲਡ ਦੇ ਵਿਚਾਰਾਂ ਅਤੇ ਵਿਸ਼ਵਾਸ ਦੀ ਦੁਬਿਧਾ ਖ਼ਾਸ ਕਰਕੇ ਉਸਦੀ ਰਚਨਾ 'ਡੋਰ ਬੀਚ' ਤੋਂ ਪ੍ਰਗਟ ਹੁੰਦੀ ਹੈ । ਇਸ ਵਿਚ ਧਾਰਮਕ ਨਿਸ਼ਚੇ ਦਾ ਮਾਨਵ-ਇਤਿਹਾਸ ਵਿਚ ਉਤਰਾ-ਚੜ੍ਹਾ ਸਮੁੰਦਰ ਦੇ ਜਵਾਰ-ਭਾਟੇ ਦੀ ਉਪਮਾ ਰਾਹੀਂ ਦਰਸਾਇਆ ਗਿਆ ਹੈ ।

**ਸਾਹਿਤ ਆਲੋਚਨਾ** – ਅੰਗਰੇਜ਼ੀ ਸਾਹਿਤ ਵਿਚ ਮੈਥਿਊ ਆਰਨਲਡ ਦਾ ਸਥਾਨ ਕਵੀ ਨਾਲੋਂ ਵੱਧ ਉਸਦੇ ਮੌਲਿਕ ਸਿਧਾਂਤਾਂ ਵਾਲਾ ਆਲੋਚਕ ਹੋਣ ਕਾਰਨ ਹੈ । ਕਈ ਸਾਹਿਤ ਪਾਰਖੂਆਂ ਦੇ ਵਿਚਾਰ ਵਿਚ ਕਾਲਰਿਜ ਤੋਂ ਪਿਛੋਂ ਈਲੀਅਟ ਤਕ ਆਰਨਲਡ ਹੀ ਅਜਿਹਾ ਆਲੋਚਕ ਹੈ ਜਿਸ ਨੂੰ ਸਿਧਾਤਾਂ ਅਤੇ ਵਿਚਾਰਾਂ ਦਾ ਸੋਮਾ ਅਤੇ ਆਲੋਚਨਾ ਵਿਚ ਨਵੇਂ ਆਸ਼ੇ ਕਾਇਮ ਕਰਨ ਵਾਲਾ ਕਿਹਾ ਜਾ ਸਕਦਾ ਹੈ । ਵਰਡਜ਼ਵਰਥ ਦੀ ਰਚਨਾ ਉੱਤੇ ਆਰਨਲਡ ਨੇ ਭਰਪੂਰ ਆਲੋਚਨਾ ਕੀਤੀ । ਇਸ ਨੇ ਵਰਡਜ਼ਵਰਥ ਦੀ ਕਾਵਿ-ਰਚਨਾ ਵਿਚੋਂ ਬਹੁਤ ਸਾਰੀ ਅਜਿਹੀ ਸਾਮਗਰੀ ਕੱਢ ਦਿਤੀ ਜਿਸ ਦੀ ਕਾਵਿਮਈ ਹੈਸੀਅਤ ਘੱਟ ਸੀ ਅਤੇ ਫਿਰ ਇਸ ਚੁਣੇ ਹੋਏ ਸੰਗ੍ਰਹਿ ਨੂੰ ਡੂੰਘੀ ਅਤੇ ਭਰਪੂਰ ਆਲੋਚਨਾ ਸਹਿਤ ਛਾਪਿਆ ।

ਆਰਨਲਡ ਦੇ ਸਾਹਿਤ ਸਬੰਧੀ ਸਿਧਾਂਤ ਦੀਆਂ ਦੋ ਧਾਰਾਵਾਂ ਹਨ : ਪਹਿਲੀ ਉਹ ਜਿਸ ਦਾ ਸਬੰਧ ਉੱਚੇ ਸਾਹਿਤ ਅਤੇ ਆਲੋਚਨਾ ਸਬੰਧੀ ਜ਼ਰੂਰੀ ਗੱਲਾਂ ਨਾਲ ਹੈ, ਦੂਜੀ ਉਹ ਜਿਸ ਵਿਚ ਸਾਹਿਤ ਅਤੇ ਸਮਾਜ ਦਾ ਆਪਸੀ ਸਬੰਧ ਪ੍ਰਗਟ ਕਰਕੇ ਸਾਹਿਤ ਦੀ ਉਪਜ ਲਈ ਯੋਗ ਵਾਤਾਵਰਣ ਕਾਇਮ ਕਰਨ ਦਾ ਜਤਨ ਹੈ । ਇਸ ਸਬੰਧ ਵਿਚ ਇਹ ਆਪਣੇ ਸਮਕਾਲੀ ਰਸਕਿਨ ਵਾਂਗ ਇਹ ਸਮਝਦਾ ਹੈ ਕਿ ਉਚੇਰਾ ਸਾਹਿਤ ਉਚੇਰੀਆਂ ਬਿਰਤੀਆਂ ਵਾਲੇ ਸਮਾਜ ਵਿਚ ਹੀ ਰਚਿਆ ਜਾ ਸਕਦਾ ਹੈ । ਇਸ ਦੇ ਸਮੇਂ ਦਾ ਇੰਗਲੈਂਡ, ਜਿਸ ਵਿਚ ਉਹ ਵਪਾਰੀ ਲੋਕ ਤਰੱਕੀ ਕਰ ਰਹੇ ਸਨ ਜਿਨ੍ਹਾਂ ਦੀ ਰੁਚੀ ਧਨ ਇਕੱਠਾ ਕਰਨ ਅਤੇ ਸਾਮਰਾਜ ਫੈਲਾਉਣ ਵੱਲ ਸੀ, ਉਚੇਰੇ ਸਾਹਿਤ ਨੂੰ ਉਤਸ਼ਾਹ ਦੇਣ ਦੇ ਸਮਰੱਥ ਨਹੀਂ ਸੀ । ਉਚੇਰਾ ਸਭਿਆਚਾਰ ਹੀ ਉਚੇਰੇ ਸਾਹਿਤ ਦੇ ਫਲਣ ਲਈ ਯੋਗ ਪਿਛੋਕੜ ਬਣ ਸਕਦਾ ਸੀ । ਇੰਜ ਹੀ ਆਰਨਲਡ ਨੇ ਇਹ ਵੀ ਸਿੱਧ ਕਰਨ ਦਾ ਜਤਨ ਕੀਤਾ ਕਿ ਵਧੀਆ ਆਲੋਚਨਾਤਮਕ ਸਿਧਾਂਤ ਅਤੇ ਵਿਚਾਰ ਫੈਲਣ ਨਾਲ ਉਚੇਰੇ ਸਾਹਿਤ ਦੀ ਉਤਪਤੀ ਲਈ ਯੋਗ ਵਾਤਾਵਰਣ ਪੈਦਾ ਹੁੰਦਾ ਹੈ ਅਤੇ ਆਲੋਚਕਾਂ ਨੂੰ ਅਜਿਹਾ ਵਾਤਾਵਰਣ ਅਤੇ ਉਸ ਲਈ ਰੁਚੀ ਉਪਜਾਉਣੀ ਚਾਹੀਦੀ ਹੈ ।

ਆਰਨਲਡ ਦੇ ਵਿਸ਼ੇਸ਼ ਕਰਕੇ ਸਮਾਜ ਸਬੰਧੀ ਇਹ ਸਿਧਾਂਤ ਅਮੁੱਕ ਅਤੇ ਅਟੁੱਟ ਚਰਚਾ ਦਾ ਵਿਸ਼ਾ ਹਨ । ਇਨ੍ਹਾਂ ਵਿਚ ਕੁਝ ਜ਼ਰੂਰੀ ਵਿਚਾਰ ਹਨ ਜੋ ਭਾਵੇਂ ਸਮੁੱਚੇ ਤੌਰ ਤੇ ਪ੍ਰਵਾਨ ਨਾ ਹੋ ਸਕਣ ਪਰ ਸਾਹਿਤ ਅਤੇ ਸਾਹਿਤਕਾਰ ਦੇ ਸਮਾਜਿਕ ਪੱਖ ਵੱਲ ਸਾਡਾ ਧਿਆਨ ਜ਼ਰੂਰ ਦਿਵਾਉਂਦੇ ਹਨ ।

ਆਰਨਲਡ ਬੌਧਿਕ-ਆਲੋਚਕ ਦੀ ਵਧੀਆ ਮਿਸਾਲ ਹੈ । ਇਸ ਦਾ ਸਾਹਿਤ ਉੱਪਰ ਅਸਰ ਸਮੇਂ ਦੀ ਚਾਲ ਨਾਲ ਘਟਿਆ ਨਹੀਂ ਸਗੋਂ ਉਵੇਂ ਹੀ ਕਾਇਮ ਚਲਿਆ ਆਉਂਦਾ ਹੈ ।

-ਜੀ. ਐਸ. ਤਾਲਿਬ

**ਆਰਨੀ** : ਤਾਮਿਲਨਾਡੂ ਰਾਜ (ਭਾਰਤ) ਦਾ ਇਕ ਸ਼ਹਿਰ ਹੈ। ਇਹ ਸ਼ਹਿਰ ਤਾਮਿਲਨਾਡੂ ਰਾਜ ਦੇ ਚੈਂਗਲਪੱਟੂ ਜ਼ਿਲ੍ਹੇ ਵਿਚ ਇਸੇ ਨਾਂ ਦੇ ਤਅੱਲੁਕੇ ਦਾ ਇਕ ਵੱਡਾ ਸ਼ਹਿਰ ਹੈ । ਇਹ ਸ਼ਹਿਰ ਅੰਗਰੇਜ਼ੀ ਰਾਜ ਸਮੇਂ ਬੜਾ ਭਾਰੀ ਫ਼ੌਜੀ ਅੱਡਾ ਸੀ । ਅਜੇ ਵੀ ਇਥੇ ਸਿਪਾਹੀਆਂ ਦੀਆਂ ਬੈਕਾਂ ਮੌਜੂਦ ਹਨ ਜਿਨ੍ਹਾਂ ਵਿਚੋਂ ਕੁਝ ਤਅੱਲੁਕੇ ਦੇ ਪ੍ਰਬੰਧਕੀ ਦਫ਼ਤਰਾਂ ਵਜੋਂ ਵਰਤੀਆਂ ਜਾਂਦੀਆਂ ਹਨ । ਇਥੇ ਇਕ ਪੁਰਾਣਾ ਚੌਰਸ ਕਿਲਾ ਤੇ ਮੰਦਰ ਵੀ ਹੈ । ਸ਼ਹਿਰ ਵਿਚ ਖਾਸ ਤੌਰ ਤੇ ਰੇਸ਼ਮੀ ਅਤੇ ਸੂਤੀ ਕੱਪੜੇ ਦਾ ਵਪਾਰ ਕੀਤਾ ਜਾਂਦਾ ਹੈ । ਸ਼ਹਿਰ ਦਾ ਪ੍ਰਬੰਧ ਨਗਰ ਪਾਲਿਕਾ ਕਰਦੀ ਹੈ । ਇਥੋਂ ਦੇ ਅੱਧੇ ਤੋਂ ਵੱਧ ਲੋਕ ਵਪਾਰ ਅਤੇ ਉਦਯੋਗਿਕ ਧੰਦਿਆਂ ਵਿਚ ਲੱਗੇ ਹੋਏ ਹਨ ।

ਆਬਾਦੀ – 11,422 (1991)

12° 40′ ਉ. ਵਿਥ.; 79° 11′ ਪੂ. ਲੰਬ.

**ਆਰਨੋ** : ਇਹ ਇਟਲੀ ਦਾ ਇਕ ਦਰਿਆ ਹੈ ਜੋ 1,300 ਮੀ. ਉੱਚੇ ਫ਼ਾਲਟ੍ਰੋਨਾ ਪਹਾੜ ਤੋਂ ਨਿਕਲਦਾ ਹੈ । ਇਹ ਦਰਿਆ ਫਲੋਰੈਂਸ ਤੋਂ 40 ਕਿ. ਮੀ. ਉੱਤਰ-ਪੂਰਬ ਵੱਲ ਹੈ । ਪਹਿਲਾਂ ਇਹ ਦੱਖਣ-ਪੂਰਬ ਵੱਲ ਕੈਸਨਟੀਨੋ ਦੀ ਸੁੰਦਰ ਧਰਤੀ ਵਿਚੋਂ ਦੀ ਵਗਦਾ ਹੈ । ਅਰੈਜ਼ੋ ਦੇ ਕੋਲ ਇਹ ਪੱਛਮ ਵੱਲ ਨੂੰ ਮੁੜ ਜਾਂਦਾ ਹੈ ਅਤੇ ਮਾਊਂਟੇਵਾਰਚੀ ਤੇ ਉੱਤਰ-ਪੱਛਮ ਵੱਲ ਨੂੰ ਮੁੜ ਜਾਂਦਾ ਹੈ । 16 ਕਿ. ਮੀ. ਹੇਠਾਂ ਜਾ ਕੇ ਇੰਕੀਸਾ ਦੀਆਂ ਚੂਨੇ ਦੇ ਪੱਥਰ ਦੀਆਂ ਚਟਾਨਾਂ ਦੇ ਵਿਚੋਂ ਦੀ ਵਗਦਾ ਹੈ ਅਤੇ 16 ਕਿ. ਮੀ. ਹੋਰ ਅੱਗੇ ਜਾ ਕੇ ਇਸ ਵਿਚ ਦਰਿਆ ਸੀਵ ਰਲ ਜਾਂਦਾ ਹੈ । ਫਿਰ ਇਹ ਪੱਛਮ ਵੱਲ ਫ਼ਲੋਰੈਂਸ ਵਿਚ ਵਗਦਾ ਹੈ ਅਤੇ ਗੋਲਫੋਲੀਨਾ ਦੀ ਘਾਟੀ ਵਿਚੋਂ ਦੀ ਵਗਦਾ ਹੋਇਆ ਇੰਪੋਲੀ ਅਤੇ ਪੀਸਾ ਦੇ ਵਿਚੋਂ ਦੀ ਵਗਦਾ ਹੈ ਅਤੇ ਪੀਸਾ ਦੇ ਪੱਛਮ ਵੱਲ 12 ਕਿ. ਮੀ. ਤੇ ਸਮੁੰਦਰ ਵਿਚ ਡਿਗ ਜਾਂਦਾ ਹੈ । ਦਰਿਆ ਦੀ ਲੰਬਾਈ 24 ਕਿ. ਮੀ. ਹੈ । ਪੁਰਾਣੇ ਜ਼ਮਾਨੇ ਵਿਚ ਦਰਿਆ ਸਰਚਿਉ ਜਿਸਦਾ ਪੁਰਾਣਾ ਨਾਂ ਔਸਰ ਹੈ ਅਤੇ ਜੋ ਦਰਿਆ ਆਰਨੋ ਵਿਚ ਪੀਸਾ ਦੇ ਥਾਂ ਤੇ ਮਿਲਦਾ ਸੀ, ਹੁਣ ਬਿਲਕੁਲ ਅੱਡ ਵਗਦਾ ਹੈ ਅਤੇ ਵੱਖਰਾ ਹੀ ਸਮੁੰਦਰ ਵਿਚ ਜਾ ਡਿਗਦਾ ਹੈ । ਫ਼ਲੋਰੈਂਸ ਤੱਕ ਦਰਿਆ ਆਰਨੋ ਵਿਚ ਵੱਡੀਆਂ ਵੱਡੀਆਂ ਕਿਸ਼ਤੀਆਂ ਚਲ ਸਕਦੀਆਂ ਹਨ ਪਰ ਇਸ ਵਿਚ ਹੜ੍ਹ ਆਉਣ ਦਾ ਡਰ ਰਹਿੰਦਾ ਹੈ । ਸੰਨ 1537 ਅਤੇ 1740 ਵਿਚ ਇਸ ਦਰਿਆ ਵਿਚ ਭਿਆਨਕ ਹੜ੍ਹ ਆਏ ਸਨ । ਸੰਨ 1537 ਵਿਚ ਤਾਂ ਫ਼ਲੋਰੈਂਸ ਦੀਆਂ ਗਲੀਆਂ ਵਿਚ ਢਾਈ ਢਾਈ ਮੀ. ਪਾਣੀ ਚੜ੍ਹ ਗਿਆ ਸੀ ।

ਮਾਊਂਟੇ ਵਾਰਚੀ ਤੇ ਰਿਗਨਾਨੋ ਦੇ ਵਿਚਕਾਰਲੀ ਵਾਦੀ ਵਿਚ ਹਿਰਨ, ਹਾਥੀ, ਰਿੱਛ, ਸ਼ੇਰ, ਗੈਂਡਾ, ਦਰਿਆਈ ਘੋੜੇ ਆਦਿ ਜਾਨਵਰਾਂ ਦੀਆਂ ਹੱਡੀਆਂ ਦੱਬੀਆਂ ਹੋਈਆਂ ਮਿਲਦੀਆਂ ਹਨ ।

43° 41′ ਉ. ਵਿਥ.; 10° 17′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 1 : 536

**ਆਰਬੋਰਵੀਟੀ** : ਇਹ ਇਕ ਪੌਦਾ ਹੈ ਜਿਸ ਨੂੰ ਕਦੀ ਜੀਵਨ ਦਾ ਪੌਦਾ ਵੀ ਕਿਹਾ ਜਾਂਦਾ ਸੀ । ਇਸ ਦਾ ਸਬੰਧ ਥੂਜਾ ਪ੍ਰਜਾਤੀ ਅਤੇ ਪੌਦਿਆਂ ਦੇ ਇਕ ਆਰਡਰ ਕੋਨੀਫਰੇਲੀਜ਼ ਨਾਲ ਹੈ । ਇਸ ਦੀ ਪਛਾਣ ਆਮ ਤੌਰ ਤੇ ਪੱਧਰੀਆਂ ਸ਼ਾਖ਼ਾਵਾਂ ਅਤੇ ਦੋ ਤਰ੍ਹਾਂ ਦੇ ਸਕੇਲ ਵਰਗੇ ਪੱਤਿਆਂ ਤੋਂ ਕੀਤੀ ਜਾਂਦੀ ਹੈ ।

ਇਹ ਪੌਦਾ ਆਪਣੀ ਲੱਕੜ ਅਤੇ ਸਜਾਵਟੀ ਪੱਖ ਦੋਹਾਂ ਲਈ ਮਹੱਤਵਪੂਰਨ ਹੈ । ਪੂਰਬੀ ਸੰਯੁਕਤ ਰਾਜ ਅਮਰੀਕਾ ਦਾ ਪੌਦਾ (Thuja occidentalis) ਕਰੀਬ 20 ਮੀ. ਉੱਚਾ ਹੁੰਦਾ ਹੈ । ਇਸ ਨੂੰ ਚਿੱਟੇ ਸਿਡਾਰ (ਦਿਆਰ) ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ । ਇਹ ਰੁੱਖ ਤਰ ਤੇ ਦਲਦਲੀ ਭੋਂ ਵਿਚ ਨੋਵਾ ਸਕੋਸ਼ਾ ਤੋਂ ਮੈਨੀਟੋਬਾ ਤੱਕ ਦੱਖਣ ਵਿਚ ਐਪਾਲੇਚੀਅਨ ਤੋਂ ਉੱਤਰੀ ਕੈਰੋਲਿਨਾ ਤੇ ਟੈਨਿਸੀ ਤੱਕ ਮਿਲਦਾ ਹੈ । ਇਸ ਦੀ ਲੱਕੜੀ ਹਲਕੀ ਅਤੇ ਸੁਗੰਧਿਤ ਹੁੰਦੀ ਹੈ । ਇਹ ਸਿਲ੍ਹ ਨਾਲ ਜਲਦੀ ਖ਼ਰਾਬ ਨਹੀਂ ਹੁੰਦੀ, ਇਸੇ ਲਈ ਇਸ ਨੂੰ

ਉਸਾਰੀ, ਕੈਬਨਿਟ ਬਣਾਉਣ, ਬੈਰਲਾਂ ਅਤੇ ਖਪਰੈਲਾਂ ਆਦਿ ਲਈ ਵਰਤਿਆ ਜਾਂਦਾ ਹੈ । ਸੰਯੁਕਤ ਰਾਜ ਅਮਰੀਕਾ ਵਿਚ ਹਰੇਕ ਸਾਲ 5,000,000 ਤੋਂ 10,000,000 ਬੋਰਡ ਫੁਟ ਲੱਕੜ ਇਸ ਰੁੱਖ ਤੋਂ ਤਿਆਰ ਕੀਤੀ ਜਾਂਦੀ ਹੈ ਜਿਸ ਦਾ ਦੋ-ਤਿਹਾਈ ਹਿੱਸਾ ਲੇਕ ਸਟੇਟਸ ਅਤੇ ਇਕ-ਤਿਹਾਈ ਹਿੱਸਾ ਮੇਨ ਵਿਚ ਪੈਦਾ ਹੁੰਦਾ ਹੈ । ਆਰਬੋਰਵਿਟੀ ਦੀ ਪੌਦ ਦਾ ਕਾਫ਼ੀ ਹਿੱਸਾ ਹਰ ਸਾਲ ਸਜਾਵਟੀ ਪੌਦੇ ਵਜੋਂ ਵੀ ਵੇਚਿਆ ਜਾਂਦਾ ਹੈ ।

ਬਾਗ਼ਬਾਨੀ ਦੇ ਪੱਖੋਂ ਛੋਟੇ ਆਕਾਰ ਵਾਲੇ, ਝੂਲਣ ਵਾਲੇ ਜਾਂ ਅਲੂਏਂ ਕਿਸਮਾਂ ਦੇ ਪੌਦੇ ਮਹੱਤਵਪੂਰਨ ਹਨ । ਹੋਰ ਪ੍ਰਸਿੱਧ ਕਿਸਮਾਂ ਵਿਚ ਵੱਡੇ ਕੱਦ ਵਾਲਾ (T. plicata) ਜੋ ਕਰੀਬ 60 ਮੀ. ਤੱਕ ਉੱਚਾ ਹੁੰਦਾ ਹੈ ਅਤੇ ਜਾਪਾਨੀ ਆਰਬੋਰਵਿਟੀ (T. standishii) ਸ਼ਾਮਲ ਹਨ ।

**ਆਰਮਸਟ੍ਰਾਂਗ, ਨੀਲ** : ਮਨੁੱਖ ਦੀ ਚੰਦਰ-ਲੋਕ ਪੁੱਜਣ ਦੀ ਤੀਬਰ ਇੱਛਾ ਦੀ ਪੂਰਤੀ ਉਦੋਂ ਹੋਈ ਜਦੋਂ 20 ਜੁਲਾਈ, 1969 ਨੂੰ ਨੀਲ ਆਰਮਸਟ੍ਰਾਂਗ ਨੇ ਚੰਦਰਮਾ ਦੀ ਧਰਤੀ ਨੂੰ ਜਾ ਛੋਹਿਆ । ਅਮਰੀਕਾ ਦੇ ਇਸ ਚੰਦਰ-ਯਾਤਰੀ ਦਾ ਜਨਮ 5 ਅਗਸਤ,1930 ਨੂੰ ਵਾਪਾਕੋਨੈੱਟਾ, ਓਹਾਈਓ ਵਿਖੇ ਹੋਇਆ । ਇਸ ਨੇ ਪਰਡਿਊ ਯੂਨੀਵਰਸਿਟੀ ਵਿਚ ਵਿਦਿਆ ਪ੍ਰਾਪਤ ਕੀਤੀ । ਸੰਨ 1949 ਤੋਂ 1952 ਤੱਕ ਇਹ ਪਾਇਲਟ ਰਿਹਾ ਅਤੇ ਕੋਰੀਆ ਦੇ ਜੰਗ ਸਮੇਂ ਲੜਾਈ ਵਿਚ ਹਿੱਸਾ ਲਿਆ । ਸੰਨ 1955 ਵਿਚ ਇਹ ਐਨ. ਏ. ਐਸ ਏ. (ਨੈਸ਼ਨਲ ਐਰੋਨਾਟਿਕਸ ਐਂਡ ਸਪੇਸ ਐਡਮਿਨਸਟਰੇਸ਼ਨ) ਦੀ ਫਲਾਈਟ ਪਰੋਪਲਸ਼ਨ ਲੈਬਾਰਟਰੀ ਵਿਚ ਰਿਹਾ ਅਤੇ ਬਾਅਦ ਵਿਚ ਇਸ ਨੂੰ ਕੈਲਿਫੋਰਨੀਆ ਵਿਖੇ ਐਨ. ਏ. ਐਸ. ਏ. ਹਾਈ ਸਪੀਡ ਫਲਾਈਟ ਸਟੇਸ਼ਨ ਐਡਵਰਡ ਹਵਾਈ ਅੱਡੇ ਤੇ ਨਿਯੁਕਤ ਕਰ ਦਿੱਤਾ ਗਿਆ । ਚੰਦਰ ਯਾਤਰਾ ਸਬੰਧੀ ਖੋਜ-ਵਿਮਾਨ-ਚਾਲਕ ਦੇ ਤੌਰ ਤੇ ਇਹ ਐਕਸ -15 (X-15) ਪ੍ਰਾਜੈਕਟ ਦਾ ਵਿਮਾਨ-ਚਾਲਕ ਰਿਹਾ ਅਤੇ ਇਸ ਨੇ 60,960 ਮੀ. ਦੀ ਉੱਚਾਈ ਤੱਕ ਉਡਾਨ ਕੀਤੀ । ਇਸ ਦੀ ਉਡਾਨ ਦਰ 6,437 ਕਿ. ਮੀ. ਪ੍ਰਤੀ ਘੰਟਾ ਸੀ । ਇਸ ਦੀਆਂ ਹੋਰ ਉਡਾਨਾਂ ਦੇ ਤਜਰਬੇ ਐਫ-100, ਐਫ- 101, ਐਫ-104, ਐਫ-5 ਡੀ. ਬੀ-47 ਅਤੇ ਪੈਰਾਗਲਾਈਡਰ ਰਾਹੀਂ ਕੀਤੇ ਗਏ । ਸਤੰਬਰ, 1962 ਵਿਚ ਐਨ. ਏ. ਐਸ. ਏ. ਨੇ ਇਸ ਨੂੰ ਚੰਦਰ-ਯਾਤਰੀ ਚੁਣ ਲਿਆ । ਜੁਲਾਈ, 1969 ਨੂੰ ਇਹ ਆਪਾਲੋ-11 ਰਾਹੀਂ ਚੰਦਰਮਾ ਤੇ ਜਾ ਪੁੱਜਿਆ । ਇਹ ਧਰਤੀ ਦਾ ਪਹਿਲਾ ਮਨੁੱਖ ਸੀ ਜਿਸ ਨੇ ਚੰਦਰਮਾ ਤੇ ਪੈਰ ਪਾਇਆ ।

**ਆਰਮਸਟ੍ਰਾਂਗ ਵਿਲੀਅਮ ਜਾਰਜ (1810-1900)** : ਇਸ ਦਾ ਪੂਰਾ ਨਾਂ ਵਿਲੀਅਮ ਜਾਰਜ ਆਰਮਸਟ੍ਰਾਂਗ ਬੈਰਨ ਹੈ । 26 ਨਵੰਬਰ, 1810 ਨੂੰ ਇਹ ਨਿਊ-ਕੈਸਲ-ਅਪਾਨ-ਟਾਈਨ ਵਿਚ ਪੈਦਾ ਹੋਇਆ । ਇਸ ਨੇ ਕਈ ਕਾਢਾਂ ਕੱਢੀਆਂ ਅਤੇ ਤੋਪਾਂ ਵਗੈਰਾ ਬਣਾਉਣ ਦਾ ਕਾਰਖ਼ਾਨਾ ਬਣਾਇਆ ਸੀ । ਸੰਨ 1833 ਤੋਂ 1847 ਤੱਕ ਇਹ ਵਕਾਲਤ ਕਰਦਾ ਰਿਹਾ । ਇਸ ਨੇ ਹਾਈਡ੍ਰੋਇਲੈੱਕਟ੍ਰਿਕ ਮਸ਼ੀਨ ਦੀ ਕਾਢ ਕੱਢੀ ਜਿਹੜੀ ਬੱਇਲਰ ਦੀਆਂ ਟੂਟੀਆਂ ਰਾਹੀਂ ਨਿਕਲੀ ਭਾਫ਼ ਤੋਂ ਬਿਜਲੀ ਤਿਆਰ ਕਰਦੀ ਸੀ । ਉਸ ਪਿੱਛੋਂ ਇਸ ਨੇ ਸਮੁੰਦਰ ਦੇ ਕੰਢੇ ਤੋਂ ਜਹਾਜ਼ ਤੋਂ ਭਾਰੀ ਮਾਲ ਚੁੱਕਣ ਲਈ ਪਾਣੀ ਦੀ ਤਾਕਤ ਨਾਲ ਚੱਲਣ ਵਾਲੀ ਕ੍ਰੇਨ ਦੀ ਕਾਢ ਕੱਢੀ । ਆਰਮਸਟ੍ਰਾਂਗ ਨੇ ਐਲਸਵਿਕ ਦਾ ਕਾਰਖ਼ਾਨਾ ਇਸੇ ਮਸ਼ੀਨ ਨੂੰ ਬਣਾਉਣ ਲਈ ਕਾਇਮ ਕੀਤਾ । ਛੇਤੀ ਹੀ ਇਸ ਦਾ ਧਿਆਨ ਤੋਪ ਬਣਾਉਣ ਵਲ ਖਿੱਚਿਆ ਗਿਆ । ਅੱਜ ਦੇ ਅਸਲੇ ਦਾ ਇਤਿਹਾਸ ਲਗਭਗ 1855 ਤੋਂ ਸ਼ੁਰੂ ਹੁੰਦਾ ਹੈ, ਜਦ ਆਰਮਸਟ੍ਰਾਂਗ ਨੇ ਪਹਿਲੀ ਤੋਪ ਬਣਾਈ ਸੀ । ਇਸ ਤੋਪ ਵਿਚ ਅੱਜ ਦੀ ਤੋਪ ਦੀਆਂ ਲਗਭਗ ਸਾਰੀਆਂ ਖ਼ੂਬੀਆਂ ਸਨ । ਇਸ ਦੀ ਬਣਾਈ ਹੋਈ ਤੋਪ ਵਿਚ ਵਿਸ਼ੇਸ਼ਤਾ ਇਹ ਸੀ ਕਿ ਪਕਿਆਈ ਦੀ ਖ਼ਾਤਰ ਇਸਪਾਤ ਦੀ ਨਾਲੀ ਦੇ ਉੱਪਰ ਧਾਤ ਦੇ ਛੱਲੇ ਤੱਤੇ ਕਰਕੇ ਚੜ੍ਹਾਏ ਜਾਂਦੇ ਸਨ ਜੋ ਠੰਡੇ ਹੋਣ ਤੇ ਸੁੰਗੜ ਕੇ ਅੰਦਰ ਦੀ ਨਾਲੀ ਨੂੰ ਖ਼ੂਬ ਦਬਾਈ ਰਖਦੇ ਸਨ । ਇਸ ਨਾਲ ਨਾਲੀ ਫੱਟ ਨਹੀਂ ਸਕਦੀ ਸੀ। ਨਾਲੀ ਦੇ ਅੰਦਰ ਪੇਚ ਹੁੰਦਾ ਸੀ ਅਤੇ ਗੋਲ਼ਿਆਂ ਦੀ ਥਾਂ ਇਸ ਨਾਲ ਅਜੋਕੇ ਨਵੀਂ ਕਿਸਮ ਦੇ ਲੰਬੇ ਗੋਲੇ ਦਾਗੇ ਜਾਂਦੇ ਸਨ ਜੋ ਨਾਲੀ ਦੇ ਪੇਚ ਦੇ ਕਾਰਨ ਆਪਣੀ ਧੁਰੀ ਉਤੇ ਤੀਬਰਤਾ ਨਾਲ ਘੁੰਮਦੇ ਹੋਏ ਨਿਕਲਦੇ ਸਨ । ਇਸ ਨਾਲ ਗੋਲਾ ਦੂਰ ਤਕ ਮਾਰ ਕਰਦਾ ਸੀ ਅਤੇ ਨਿਸ਼ਾਨੇ ਤੇ ਠੀਕ ਬੈਠਦਾ ਸੀ। ਇਨ੍ਹਾਂ ਗੁਣਾਂ ਤੋਂ ਛੁੱਟ, ਗੋਲਾ ਤੋਪ ਦੇ ਮੂੰਹ ਰਾਹੀਂ ਨਹੀਂ ਸੀ ਪਾਇਆ ਜਾਂਦਾ ਸਗੋਂ ਪਿਛਲੇ ਪਾਸਿਉਂ ਪਾਇਆ ਜਾਂਦਾ ਸੀ। ਇਨ੍ਹਾਂ ਸਾਰੀਆਂ ਆਸਾਨੀਆਂ ਦੇ ਕਾਰਨ ਆਰਮਸਟ੍ਰਾਂਗ ਦੀਆਂ ਤੋਪਾਂ ਖ਼ੂਬ ਚੱਲੀਆਂ, ਭਾਵੇਂ ਵਿਚੋਂ ਕੁਝ ਸਮੇਂ ਲਈ ਬਰਤਾਨੀਆ ਨੇ ਇਨ੍ਹਾਂ ਤੋਪਾਂ ਨੂੰ ਨਕਾਰਾ ਕਹਿਕੇ ਬੰਦ ਕਰ ਦਿਤਾ ਸੀ । ਸੰਨ 1887 ਵਿਚ ਬ੍ਰਿਟਿਸ਼ ਸਰਕਾਰ ਨੇ ਆਰਮਸਟ੍ਰਾਂਗ ਨੂੰ ਬੈਰਨ ਦਾ ਖ਼ਿਤਾਬ ਦਿਤਾ। ਆਪਣੇ ਖੋਜ ਪੱਤਰਾਂ ਤੋਂ ਛੁੱਟ ਆਰਮਸਟ੍ਰਾਂਗ ਨੇ ਦੋ ਪੁਸਤਕਾਂ ਵੀ ਲਿਖੀਆਂ ਹਨ 'ਏ ਵਿਜ਼ਟ ਟੂ ਈਜਿਪਟ' ਅਤੇ 'ਇਲੈੱਕਟ੍ਰਿਕ ਮੂਵਮੈਂਟ ਇਨ ਏਅਰ ਐਂਡ ਵਾਟਰ' ।

ਹ. ਪੁ.- ਐਨ. ਬ੍ਰਿ. 2 : 443

**ਆਰਮਿਲਰੀ ਸਫ਼ੀਅਰ ਜਾਂ ਛੱਲੇਦਾਰ ਖਗੋਲੀ ਢਾਂਚਾ** : ਆਰਮਿਲਰੀ ਸਫ਼ੀਅਰ ਇਕ ਛੱਲੇਦਾਰ ਖਗੋਲੀ ਢਾਂਚਾ ਹੈ ਜਿਸ ਵਿਚ ਧਾਤਾਂ ਦੇ ਬਣੇ ਛੱਲਿਆਂ ਰਾਹੀਂ ਨਛੱਤਰ-ਮੰਡਲ ਦੇ ਮਹਾਨ ਦਾਇਰਿਆਂ ਨੂੰ ਪ੍ਰਦਰਸ਼ਿਤ ਕੀਤਾ ਜਾਂਦਾ ਹੈ । ਇਹ ਖਗੋਲੀ ਗਲੋਬ ਦਾ ਇਕ ਪਿੰਜਰ ਜਿਹਾ ਹੁੰਦਾ ਹੈ ਜਿਸ ਵਿਚ ਚੱਕਰ ਫਿਟ ਹੁੰਦੇ ਹਨ । ਇਨ੍ਹਾਂ ਚੱਕਰਾਂ ਨੂੰ ਡਿਗਰੀਆਂ ਵਿਚ ਅੰਕਿਤ ਕੀਤਾ ਹੁੰਦਾ ਹੈ ਤਾਂ ਜੋ ਕੋਣੀ ਮਿਣਤੀਆਂ ਕੀਤੀਆਂ ਜਾ ਸਕਣ। 17ਵੀਂ ਅਤੇ 18ਵੀਂ ਸਦੀ ਵਿਚ ਜਿਨ੍ਹਾਂ ਯੰਤਰਾਂ ਦਾ ਇਸਤੇਮਾਲ ਕੀਤਾ ਜਾਂਦਾ ਸੀ ਉਹ ਲਟਕਾਏ ਜਾਂ ਸਟੈਂਡ ਉੱਤੇ ਰੱਖੇ ਜਾਂ ਫਿਰ ਹੱਥੇ ਨਾਲ ਕਸੇ ਹੋਏ ਹੁੰਦੇ ਹਨ । ਇਨ੍ਹਾਂ ਯੰਤਰਾਂ ਰਾਹੀਂ ਟਾਲਮੀ ਸਿਸਟਮ (ਜਿਸ ਵਿਚ ਧਰਤੀ ਨੂੰ ਕੇਂਦਰ ਮੰਨਿਆ ਜਾਂਦਾ ਹੈ) ਵਿਚਕਾਰ ਅੰਤਰ ਪਤਾ ਕੀਤਾ ਜਾਂਦਾ ਸੀ ।

ਨੌਂ ਚੱਕਰਾਂ ਵਾਲੇ ਮੁੱਢਲੇ ਸੰਪੂਰਨ ਆਰਮਿਲਰੀ ਸਫ਼ੀਅਰ ਨੂੰ ਸਿਕੰਦਰੀ ਯੂਨਾਨੀਆਂ (140 ਈ. ਲਗਭਗ) ਦਾ ਮੀਟਰੋਸਕੋਪੀਅਨ ਮੰਨਿਆ ਜਾਂਦਾ ਹੈ ਪਰੰਤੂ ਹੋਰ ਵੀ ਕਈ ਮੁੱਢਲੇ ਤੇ ਸਾਧਾਰਨ ਛੱਲੇਦਾਰ ਯੰਤਰਾਂ ਦਾ ਉਪਯੋਗ ਹੁੰਦਾ ਸੀ । ਟਾਲਮੀ ਨੇ 'Almagest' ਵਿਚ ਘੱਟੋ ਘੱਟ ਅਜਿਹੇ ਤਿੰਨ ਯੰਤਰਾਂ ਦਾ ਵੇਰਵਾ ਦਿੱਤਾ ਹੈ । ਇਨ੍ਹਾਂ ਵਿਚੋਂ ਸਭ ਤੋਂ ਸਾਧਾਰਨ ਭੂਮੱਧ-ਰੇਖੀ ਛੱਲਾ ਸੀ ਜਿਸ ਦੇ ਭੂਮੱਧ-ਰੇਖੀ ਤਲ ਵਿਚ ਇਕ ਕਾਂਸੇ ਦਾ ਛੱਲਾ ਲਗਿਆ ਹੋਇਆ ਸੀ। ਇਸ ਤਰ੍ਹਾਂ ਸੋਲੱਸਸੀਅਲ ਆਰਮਿਲਾ ਜਿਸ ਵਿਚ ਮਧਿਆਨ-ਰੇਖਾ ਦੇ ਤਲ ਵਿਚ ਇਕ ਅੰਦਰੂਨੀ ਚੱਕਰ ਨਾਲ ਦੋ ਛੱਲੇ ਖੜੇ ਕੀਤੇ ਹੋਏ ਸਨ ਜਿਸ ਦੀ ਵਰਤੋਂ ਸੂਰਜ ਦੀ ਉਚਾਈ ਮਿਣਨ ਲਈ ਕੀਤੀ ਜਾਂਦੀ ਸੀ ਅਤੇ ਸ਼ਾਇਦ ਸਾਈਰੀਨ ਦੇ ਇਰਾਟੋਸਥੀਨਜ਼ਾਂ ਨੇ ਇਸ ਦੀ ਵਰਤੋਂ ਗ੍ਰਹਿਣ-ਕ੍ਰਾਂਤੀ ਦਾਇਰੇ ਦੀ ਝੁਕਾਣ ਮਿਣਨ ਲਈ ਕੀਤੀ ਸੀ । ਇਹ ਕਿਹਾ ਜਾਂਦਾ ਹੈ ਕਿ ਹੀਪਾਰਕਸ (146-127 ਈ. ਪੂ.) ਨੇ ਚਾਰ ਛੱਲਿਆਂ ਵਾਲੇ ਸਫ਼ੀਅਰ ਦਾ ਇਸਤੇਮਾਲ ਕੀਤਾ ਸੀ ਅਤੇ ਟਾਲਮੀ ਦੇ ਅਸਤਰਲਾਬ 'The Astrolabon' ਵਿਚ

ਦਰਜੇਦਾਰ ਚੱਕਰਾਂ ਉੱਤੇ ਵਿਆਸਮਈ ਦਿਸ਼ਾ ਵਿਚ ਟਿਊਬਾਂ ਲਗਾਈਆਂ ਹੋਈਆਂ ਹਨ । ਇਸ ਯੰਤਰ ਨੂੰ ਸਾਹਲ ਡੋਰੀ ਦੀ ਸਹਾਇਤਾ ਨਾਲ ਠੀਕ ਲੰਬਾਤਮਕ ਰਖਿਆ ਜਾਂਦਾ ਸੀ । ਅਰਬੀ ਲੋਕਾਂ ਨੇ ਵੀ ਅਜਿਹੇ




**ਆਰਮਿਲਰੀ ਸਫ਼ੀਅਰ**
**1. ਦਿਸਹੱਦਾ 2. ਭੂਮੱਧ-ਰੇਖਾ 3. ਸੂਰਜੀ ਗ੍ਰਹਿ-ਪਥ 4. ਤਾਰਾ ਸੂਚਕ 5. ਚੰਦਰਮਾਂ 6. ਮਧਿਆਨ-ਰੇਖਾ 7. ਸਮਾਂ ਸੂਚਕ 8. ਧਰੁਵ 9. ਸੂਰਜ**

ਯੰਤਰਾਂ ਦਾ ਇਸਤੇਮਾਲ ਕੀਤਾ ਹੈ ਅਤੇ ਇਹ ਵੀ ਸੰਭਵ ਹੈ ਕਿ ਜਿਹੜੇ ਯੰਤਰ 12ਵੀਂ ਸਦੀ ਵਿਚ ਸਪੇਨ ਦੇ ਮੂਰਾਂ ਨੇ ਬਣਾਏ, ਵਰਤੇ ਅਤੇ ਵੇਚੇ ਸਨ ਉਹ ਮਗਰਲੇ ਯੂਰਪੀਅਨ ਆਰਮਿਲਰੀ ਸਫ਼ੀਅਰਾਂ ਦੇ ਕਾਰਜਸ਼ੀਲ ਮਾਡਲ ਸਨ ।

ਹ. ਪੁ.- ਐਨ. ਬ੍ਰਿ. ਮਾ. 1 : 526 ; ਐਵ. ਐਨ. 1 : 414

**ਆਰਮੀਨੀਅਸ** : ਇਹ ਇਕ ਜਰਮਨ ਸੂਰਮਾ ਸੀ । ਜਵਾਨੀ ਵਿਚ ਇਸ ਨੇ ਰੋਮ ਦੀ ਫ਼ੌਜ ਵਿਚ ਸੇਵਾ ਕੀਤੀ । ਜਰਮਨੀ ਪਰਤ ਕੇ ਦੇਸ਼ਵਾਸੀਆਂ ਨੂੰ ਰੋਮ ਦੇ ਗਵਰਨਰ ਕੁਇਨਟੀਲੀਅਸ ਵੈਰੂਸ ਦੀ ਜ਼ਾਲਮ ਹਕੂਮਤ ਤੋਂ ਦੁਖੀ ਦੇਖ ਕੇ, ਇਸ ਨੇ 9 ਈ. ਵਿਚ ਬਗ਼ਾਵਤ ਦਾ ਝੰਡਾ ਖੜਾ ਕੀਤਾ ਅਤੇ 15 ਈ. ਵਿਚ ਰੋਮ ਦੇ ਹਾਕਮ ਜਰਮੈਨੀਕਸ ਸੀਜ਼ਰ ਨੂੰ ਹਰਾ ਕੇ ਭਜਾ ਦਿੱਤਾ । ਛੇ ਸਾਲ ਪਿਛੋਂ ਇਸ ਨੂੰ ਕਤਲ ਕਰ ਦਿੱਤਾ ਗਿਆ ।

**ਆਰਮੀਨੀਅਸ, ਜੈਕੋਬਸ** : ਇਹ ਇਕ ਪ੍ਰੋਟੈਸਟੈਂਟ ਪਾਦਰੀ ਸੀ ਜੋ ਹਾਲੈਂਡ ਦੀ ਲੀਡਨ ਯੂਨੀਵਰਸਿਟੀ ਵਿਚ ਧਰਮ ਦਾ ਪ੍ਰੋਫ਼ੈਸਰ ਸੀ । ਇਸ ਦਾ ਜਨਮ ਆਊਡੇਵਾਟਰ ਵਿਚ 10 ਅਕਤੂਬਰ, 1560 ਨੂੰ ਹੋਇਆ । ਕਾਲਵਿਨ ਦੇ ਵਿਚਾਰ ਅਨੁਸਾਰ ਰੱਬ ਆਦਿ-ਜੁਗਾਦਿ ਤੋਂ ਹੀ ਮਨੁੱਖਾਂ ਨੂੰ ਦੋ ਸ਼੍ਰੇਣੀਆਂ ਵਿਚ ਵੰਡ ਦਿੰਦਾ ਹੈ - ਇਕ ਸ਼੍ਰੇਣੀ ਦੇ ਮਨੁੱਖਾਂ ਨੂੰ ਮੁਕਤੀ ਮਿਲਦੀ ਹੈ ਅਤੇ ਦੂਜੇ ਨਰਕਾਂ ਨੂੰ ਜਾਂਦੇ ਹਨ। ਆਰਮੀਨੀਅਸ ਨੇ ਰੱਬ ਦੀ ਇਸ ਪਹਿਲਾਂ ਤੋਂ ਹੀ ਘੜ ਕੇ ਰੱਖੀ ਸਕੀਮ ਦਾ ਵਿਰੋਧ ਕੀਤਾ ਅਤੇ ਇਸ ਗੱਲ ਤੇ ਜ਼ੋਰ ਦਿੱਤਾ ਕਿ ਹਰ ਮਨੁੱਖ ਹੀ ਮੁਕਤੀ ਪ੍ਰਾਪਤ ਕਰ ਸਕਦਾ ਹੈ ਜਿਸ ਲਈ ਉਸ ਦੇ ਅਮਲ ਨੇਕ ਹੋਣੇ ਚਾਹੀਦੇ ਹਨ । ਆਰਮੀਨੀਅਸ ਦੇ ਸਿਧਾਂਤਾਂ ਦਾ ਇੰਗਲੈਂਡ ਵਿਚ ਅਤੇ ਖ਼ਾਸ ਤੌਰ ਤੇ ਮੈਥੋਡਿਸਟ ਸੰਪ੍ਰਦਾਇ ਤੇ ਕਾਫ਼ੀ ਅਸਰ ਪਿਆ।



**ਜੈਕੋਬਸ ਆਰਮੀਨੀਅਸ**

ਹਾਲੈਂਡ ਵਿਚ ਇਸ ਦੇ ਪੈਰੋਕਾਰਾਂ ਨੇ ਆਪਣਾ ਇਕ ਵੱਖਰਾ ਸੰਪ੍ਰਦਾਇ ਕਾਇਮ ਕੀਤਾ ਜਿਸ ਦਾ ਨਾਂ ਰੀਮਾਂਸਟ੍ਰੈਂਟ ਚਰਚ ਹੈ। ਆਰਮੀਨੀਅਸ ਦੀ ਮੌਤ 19 ਅਕਤੂਬਰ, 1609 ਨੂੰ ਲੀਡਨ ਵਿਚ ਹੋਈ।

**ਆਰਮੀਨੀ ਭਾਸ਼ਾ** : ਇਹ ਮੈਸੋਪੋਟੈਮੀਆ ਤੇ ਕਾਕੇਸ਼ਸ ਪਹਾੜ ਦੀਆਂ ਵਿਚਕਾਰਲੀਆਂ ਘਾਟੀਆਂ ਅਤੇ ਕਾਲੇ ਸਾਗਰ (Black Sea) ਦੇ ਦੱਖਣ-ਪੂਰਬੀ ਇਲਾਕੇ ਵਿਚ ਬੋਲੀ ਜਾਣ ਵਾਲੀ ਇੰਡੋ-ਯੂਰਪੀ ਪਰਿਵਾਰ ਦੀ ਭਾਸ਼ਾ ਹੈ । ਇਸ ਇਲਾਕੇ ਵਿਚ ਆਰਮੀਨੀਆ ਜਾਰਜੀਆ ਅਤੇ ਆਜ਼ਰਬਾਈਜਾਨ ਆ ਜਾਂਦੇ ਹਨ । ਆਰਮੀਨੀ ਭਾਸ਼ਾ ਨੂੰ ਪੂਰਬੀ ਤੇ ਪੱਛਮੀ ਦੋ ਹਿੱਸਿਆਂ ਵਿਚ ਵੰਡਿਆ ਜਾਂਦਾ ਹੈ । ਇਸ ਭਾਸ਼ਾ ਦੀ ਸਥਿਤੀ ਗ੍ਰੀਕ ਤੇ ਇੰਡੋ-ਈਰਾਨੀ ਦੇ ਵਿਚਕਾਰਲੀ ਹੈ । ਪੁਰਾਣੇ ਜ਼ਮਾਨੇ ਵਿਚ ਆਰਮੀਨੀਆ ਦਾ ਈਰਾਨ ਨਾਲ ਗੂੜ੍ਹਾ ਸਬੰਧ ਰਿਹਾ ਹੈ ਅਤੇ ਈਰਾਨੀ ਦੇ ਬਹੁਤ ਸਾਰੇ ਸ਼ਬਦ ਆਰਮੀਨੀ ਭਾਸ਼ਾ ਵਿਚ ਮਿਲਦੇ ਹਨ। ਇਨ੍ਹਾਂ ਕਾਰਨਾਂ ਕਰਕੇ ਹੀ ਕਾਫ਼ੀ ਚਿਰ ਤਕ ਆਰਮੀਨੀ ਨੂੰ ਈਰਾਨੀ ਦੀ ਸਿਰਫ਼ ਇਕ ਸ਼ਾਖ਼ ਹੀ ਸਮਝਿਆ ਜਾਂਦਾ ਰਿਹਾ ਹੈ ਪਰ ਹੁਣ ਇਸ ਦੀ ਵੱਖਰੀ ਹੋਂਦ ਨੂੰ ਕਬੂਲ ਕਰ ਲਿਆ ਗਿਆ ਹੈ ।

ਆਰਮੀਨੀ ਭਾਸ਼ਾ ਵਿਚ ਪੰਜਵੀਂ ਸਦੀ ਈਸਵੀ ਤੋਂ ਪਹਿਲੇ ਦੀ ਕੋਈ ਕਿਤਾਬ ਨਹੀਂ ਮਿਲਦੀ । ਇਸ ਭਾਸ਼ਾ ਦੇ ਵਿਅੰਜਨ ਮੂਲ ਰੂਪ ਵਿਚ ਇੰਡੋ-ਯੂਰਪੀ ਅਤੇ ਕਾਕੇਸ਼ੀ ਸਮੂਹ ਦੀ ਜਾਰਜ ਭਾਸ਼ਾ ਨਾਲ ਮਿਲਦੇ ਜੁਲਦੇ ਹਨ । ਖ, ਤ, ਕ, ਵਿਅੰਜਨ ਬ, ਦ, ਗ ਨਾਲ ਆਪਸ ਵਿਚ ਬਿਲਕੁਲ ਹੀ ਬਦਲ ਗਏ ਹਨ ਮਿਸਾਲ ਦੇ ਤੌਰ ਤੇ ਸੰਸਕ੍ਰਿਤ ਦੇ 'ਦਸ਼' (ਦਦਸ਼) ਲਈ ਆਰਮੀਨੀ ਵਿਚ 'ਤਸਨ' (Tasn) ਸ਼ਬਦ ਹੈ ; ਸੰਸਕ੍ਰਿਤ 'ਪਿਤਾ' (ਥਿਰ੍ਹ) ਲਈ ਆਰਮੀਨੀ ਵਿਚ 'ਹਯਰ' (Hayr) ਹੈ ਜੋ ਕਿ ਗੱਥਿਕ ਵਿਚ ਫਾਦਰ (Fadar) ਅਤੇ ਲਾਤੀਨੀ ਵਿਚ ਪੇਟਰ (Pater) ਬਣ ਜਾਂਦਾ ਹੈ । ਮੁੱਢਲੀ ਇੰਡੋ-ਯੂਰਪੀ ਭਾਸ਼ਾ ਤੋਂ ਇਹ ਭਾਸ਼ਾ ਕਾਫ਼ੀ ਦੂਰ ਹੋ ਗਈ ਹੈ । ਆਰਮੀਨੀ ਭਾਸ਼ਾ ਦਾ ਇੰਡੋ-ਯੂਰਪੀ ਭਾਸ਼ਾਵਾਂ ਦੇ ਆਪਣੇ ਮੂਲ ਤੋਂ ਫ਼ਰਕ ਅੰਕਾਂ ਵਿਚ ਵਧੇਰੇ ਹੈ ਜਿਵੇਂ ਕਿ ਅੰਕ ਦੋ ਤੇ ਤਿੰਨ (ਸੰਸਕ੍ਰਿਤ- ਦ੍ਵਿ, ਤ੍ਰਿ) ਲਈ ਆਰਮੀਨੀ ਦੇ ਸ਼ਬਦ ਏਰਖੁ (Erku) ਤੇ 'ਏਰੇਕ (Erekh) ਹਨ । ਵਿਆਕਰਣਾਤਮਕ ਲਿੰਗ ਪੁਰਾਣੀ ਆਰਮੀਨੀ ਵਿਚ ਵੀ ਨਹੀਂ । ਸੰਸਕ੍ਰਿਤ ਦੇ ਸ਼ਬਦ ਗੌ (ਗਾਂ) ਲਈ ਆਰਮੀਨੀ ਭਾਸ਼ਾ ਵਿਚ 'ਕੇਵ' (Kav) ਹੈ ਅਤੇ 'ਗ' ਤੋਂ ਕੇਵ ਵਿਚ ਬਦਲ ਕੇ ਇਹ ਸ਼ਬਦ ਉਸੇ ਰੂਪ ਵਿਚ ਹੀ ਰਹਿ ਗਿਆ ਹੈ । ਅਜਿਹੇ

ਸ਼ਬਦਾਂ ਤੋਂ ਹੀ ਮੁੱਢਲੀ ਆਰੀਆਈ ਭਾਸ਼ਾ ਤੋਂ ਇਸ ਦੀ ਉਤਪਤੀ ਬਾਰੇ ਪਤਾ ਲਗਦਾ ਹੈ । ਆਰਮੀਨੀ ਵਧੇਰੇ ਕਰਕੇ ਬੋਲ ਚਾਲ ਦੀ ਭਾਸ਼ਾ ਹੀ ਸੀ । ਈਰਾਨੀ ਸ਼ਬਦਾਂ ਤੋਂ ਇਲਾਵਾ ਇਸ ਵਿਚ ਗ੍ਰੀਕ, ਅਰਬੀ ਤੇ ਕਾਕੇਸ਼ੀਆਈ ਸ਼ਬਦ ਵੀ ਹਨ ।

ਆਰਮੀਨੀ ਦਾ ਜਿਹੜਾ ਵੀ ਪੁਰਾਣਾ ਸਾਹਿਤ ਸੀ ਉਹ ਈਸਾਈ ਪਾਦਰੀਆਂ ਨੇ ਚੌਥੀ ਤੇ ਪੰਜਵੀਂ ਸਦੀ ਈਸਵੀ ਵਿਚ ਨਸ਼ਟ ਕਰ ਦਿੱਤਾ। ਕੁਝ ਚਿਰ ਹੋਇਆ ਅਸ਼ੋਕ ਦਾ ਇਕ ਫ਼ਰਮਾਨ ਆਰਮੀਨੀ ਭਾਸ਼ਾ ਵਿਚ ਲਿਖਿਆ ਲੱਭਾ ਹੈ ਜੋ ਸ਼ਾਇਦ ਆਰਮੀਨੀ ਦਾ ਸਭ ਤੋਂ ਪੁਰਾਣਾ ਨਮੂਨਾ ਹੈ । ਆਰਮੀਨੀ ਦੀ ਇਕ ਲਿਪੀ ਪੰਜਵੀਂ ਸਦੀ ਈਸਵੀ ਵਿਚ ਤਿਆਰ ਕੀਤੀ ਗਈ ਜਿਸ ਵਿਚ ਬਾਈਬਲ ਦਾ ਅਨੁਵਾਦ ਹੋਇਆ ਅਤੇ ਈਸਾਈ ਧਰਮ ਦੇ ਪ੍ਰਚਾਰ ਲਈ ਹੋਰ ਵੀ ਕਈ ਕਿਤਾਬਾਂ ਲਿਖੀਆਂ ਗਈਆਂ । ਪੰਜਵੀਂ ਸਦੀ ਵਿਚ ਹੀ ਯੂਨਾਨੀ ਦੀਆਂ ਵੀ ਕੁਝ ਕੁ ਪੁਸਤਕਾਂ ਦਾ ਅਨੁਵਾਦ ਕੀਤਾ ਗਿਆ । ਇਸੇ ਸਦੀ ਵਿਚ ਫ਼ੌਸਟਸ ਦੁਆਰਾ ਲਿਖੇ ਗਏ ਆਰਮੀਨੀਆ ਦੇ ਇਤਿਹਾਸ ਵਿਚ ਚੌਥੀ ਸਦੀ ਦੇ ਆਰਮੀਨੀਆ ਦੇ ਹਾਲਾਤ ਬਹੁਤ ਚੰਗੀ ਤਰ੍ਹਾਂ ਲਿਖੇ ਗਏ ਹਨ । ਇਸ ਵਿਚ ਆਰਮੀਨੀਆ ਦੇ ਛੋਟੇ-ਛੋਟੇ ਬਾਦਸ਼ਾਹਾਂ ਦੇ ਦਰਬਾਰਾਂ, ਰਾਜਨੀਤਿਕ ਗਠ-ਜੋੜਾਂ, ਵੱਖ-ਵੱਖ ਕਬੀਲਿਆਂ ਦੀਆਂ ਆਪਸ ਦੀਆਂ ਲੜਾਈਆਂ ਅਤੇ ਈਸਾਈ ਧਰਮ ਦੀ ਸਥਾਪਨਾ ਦਾ ਹਾਲ ਲਿਖਿਆ ਹੋਇਆ ਹੈ । ਐਲਿਸ਼ਿਉਸ ਵਰਦਪੇਤ ਨੇ ਵਰਦਨ ਦਾ ਇਕ ਇਤਿਹਾਸ ਲਿਖਿਆ ਜਿਸ ਵਿਚ ਧਰਮ ਦੀ ਰਖਿਆ ਲਈ ਆਰਮੀਨੀਆ ਦੀ ਸਾਸਾਨੀਆਂ ਨਾਲ ਲੜਾਈ ਦਾ ਬਿਰਤਾਂਤ ਹੈ । ਖੋਰੇਨ ਦੇ ਮੋਜ਼ਜ਼ ਨੇ ਆਰਮੀਨੀਆ ਦਾ ਇਕ ਇਤਿਹਾਸ ਲਿਖਿਆ ਜਿਸ ਵਿਚ 450 ਈ. ਤਕ ਦਾ ਹਾਲ ਦਰਜ ਹੈ । ਕਈ ਵਿਦਵਾਨਾਂ ਦੀ ਰਾਏ ਅਨੁਸਾਰ ਇਹ ਪੁਸਤਕ ਸ਼ਾਇਦ ਸਤਵੀਂ ਸਦੀ ਵਿਚ ਲਿਖੀ ਗਈ ਸੀ । ਅੱਠਵੀਂ ਸਦੀ ਤੋਂ ਆਰਮੀਨੀ ਦੀਆਂ ਪੁਸਤਕਾਂ ਲਗਾਤਾਰ ਮਿਲਦੀਆਂ ਹਨ । ਇਨ੍ਹਾਂ ਵਿਚੋਂ ਬਹੁਤੀਆਂ ਇਤਿਹਾਸ ਅਤੇ ਧਰਮ ਸਬੰਧੀ ਹਨ ।

ਉੱਨ੍ਹੀਵੀਂ ਸਦੀ ਦੇ ਵਿਚਕਾਰਲੇ ਹਿੱਸੇ ਵਿਚ ਆਰਮੀਨੀਆ ਦੇ ਰੂਸੀ ਤੇ ਤੁਰਕੀ ਇਲਾਕਿਆਂ ਵਿਚ ਇਕ ਨਵੀਂ ਸਾਹਿਤਕ ਪ੍ਰੇਰਣਾ ਪੈਦਾ ਹੋਈ । ਇਸ ਸਾਹਿਤ ਦੀ ਭਾਸ਼ਾ ਵਿਚ ਪੁਰਾਤਨ ਸਾਹਿਤ ਦੀ ਭਾਸ਼ਾ ਨਾਲੋਂ ਵਿਆਕਰਣਕ ਤੌਰ ਤੇ ਕਾਫ਼ੀ ਫ਼ਰਕ ਹੈ । ਸ਼ਬਦਾਵਲੀ ਭਾਵੇਂ ਵਧੇਰੇ ਕਰਕੇ ਪੁਰਾਣੀ ਹੀ ਹੈ । ਇਸ ਨਵੀਂ ਪ੍ਰੇਰਣਾ ਨਾਲ ਅੱਜ ਆਰਮੀਨੀ ਸਾਹਿਤ ਵਿਚ ਕਵਿਤਾ, ਨਾਵਲ, ਨਾਟਕ ਆਦਿ ਕਾਫ਼ੀ ਮਿਲਦੇ ਹਨ । ਆਰਮੀਨੀ ਭਾਸ਼ਾ ਵਿਚ ਅਖ਼ਬਾਰ ਵੀ ਕਾਫ਼ੀ ਨਿਕਲਦੇ ਹਨ । ਸੋਵੀਅਤ ਯੂਨੀਅਨ ਵਿਚ ਸ਼ਾਮਲ ਹੋਣ ਤੇ ਇਸ ਇਲਾਕੇ ਦੀ ਭਾਸ਼ਾ ਤੇ ਸਾਹਿਤ ਨੇ ਬੜੀ ਤੇਜ਼ੀ ਨਾਲ ਉੱਨਤੀ ਕੀਤੀ ਹੈ ।

**ਆਰਮੀਨੀਆ** : ਕਾਮਨਵੈੱਲਥ ਆਫ਼ ਇੰਡੀਪੈਂਡੈਂਟ ਸਟੇਟਸ ਦਾ ਇਕ ਦੇਸ਼ ਹੈ । ਇਸ ਦੇ ਉੱਤਰ ਵਿਚ ਜਾਰਜੀਆ ਪੱਛਮ ਅਤੇ ਦੱਖਣ-ਪੱਛਮ ਵਿਚ ਤੁਰਕੀ ਤੇ ਇਰਾਨ ਅਤੇ ਪੂਰਬ ਵਿਚ ਆਜ਼ਰਬਾ-ਈਜਾਨ ਹੈ । ਆਰਮੀਨੀਆ ਦਾ ਰਕਬਾ ਲਗਭਗ 29,820 ਵ. ਕਿ. ਮੀ. ਹੈ । ਸੰਨ 1990 ਦੇ ਸ਼ੁਰੂ ਵਿਚ ਇਥੋਂ ਦੀ ਵਸੋਂ ਲਗਭਗ 32,93,000 ਸੀ । ਇਸ ਦਾ ਬਹੁਤਾ ਹਿੱਸਾ ਪਠਾਰੀ ਹੈ ਜਿਸ ਦੀ ਉਚਾਈ 1,524 ਤੋਂ ਲੈ ਕੇ 2438 ਮੀ. ਤੱਕ ਹੈ । ਇਸ ਵਿਚ ਛੋਟੀਆਂ ਛੋਟੀਆਂ ਟੀਸੀਆਂ ਅਤੇ ਜਵਾਲਾਮੁਖੀ ਪਹਾੜ ਵੀ ਹਨ । ਸਰਦੀਆਂ ਵਿਚ ਕੜਾਕੇ ਦੀ ਠੰਢ ਪੈਂਦੀ ਹੈ । ਜਲਵਾਯੂ ਬਹੁਤ ਹੀ ਖੁਸ਼ਕ ਹੈ । ਲੈਨਿਨਾਕਨ ਸ਼ਹਿਰ ਵਿਚ ਜਨਵਰੀ ਦਾ ਔਸਤ ਤਾਪਮਾਨ -11.1° ਸੈਂ. ਅਤੇ ਜੁਲਾਈ ਦਾ 18.3° ਸੈਂ. ਹੈ ਅਤੇ ਔਸਤ ਬਾਰਸ਼ 41 ਸੈਂ. ਮੀ. ਹੈ । ਅਰਾਸ ਅਤੇ ਉਸ ਦਾ ਸਹਾਇਕ ਜ਼ੰਗਾ, ਇਥੋਂ ਦੇ ਵੱਡੇ ਦਰਿਆ ਹਨ । ਦਰਿਆ ਅਰਾਸ ਦੀ ਘਾਟੀ ਵਿਚ ਕਪਾਹ, ਰੇਸ਼ਮ ਦੇ ਕੀੜੇ ਪਾਲਣ ਲਈ ਸ਼ਹਿਤੂਤ, ਅੰਗੂਰ, ਖੁਰਮਾਨੀ ਤੇ ਹੋਰ ਫਲ ਅਤੇ ਚੌਲ ਤੇ ਤਮਾਕੂ ਦੀ ਕਾਸ਼ਤ ਕੀਤੀ ਜਾਂਦੀ ਹੈ । ਸਿੰਜਾਈ ਦੀਆਂ ਸਹੂਲਤਾਂ ਦਿਨੋ-ਦਿਨ ਵੱਧ ਰਹੀਆਂ ਹਨ ਅਤੇ ਫਲਾਂ ਦੀ ਪੈਦਾਵਾਰ ਤੇ ਉਦਯੋਗ ਵਿਚ ਵਾਧਾ ਹੋ ਰਿਹਾ ਹੈ । ਪਹਾੜੀ ਹਿੱਸਿਆਂ ਵਿਚ ਪਸ਼ੂ-ਪਾਲਣ, ਦੁੱਧ ਤੋਂ ਹੋਰ ਚੀਜ਼ਾਂ ਬਣਾਉਣ ਅਤੇ ਲੱਕੜੀ ਕੱਟਣ ਦਾ ਕੰਮ ਵੀ ਹੁੰਦਾ ਹੈ । ਇਥੋਂ ਦਾ ਲਾਦੂ ਪਸ਼ੂ ਊਠ ਹੈ । ਬਹੁਤੇ ਇਲਾਕਿਆਂ ਵਿਚ ਰਹਿਣ ਸਹਿਣ ਦਾ ਪੱਧਰ ਬਹੁਤ ਹੀ ਨੀਵਾਂ ਹੈ । ਇਥੋਂ ਦੇ ਵਸਨੀਕ ਆਰਮੀਨੀ, ਰੂਸੀ ਤੇ ਤੁਰਕੀ ਤਾਤਾਰ ਕੌਮ ਦੇ ਹਨ। ਇਥੋਂ ਦੀ ਸਭਿਅਤਾ ਮੁੱਖ ਤੌਰ ਤੇ ਆਰਮੀਨੀ ਹੈ । ਸਭਿਅਤਾ ਤੇ ਸੰਸਕ੍ਰਿਤੀ ਦੇ ਵਿਕਾਸ ਵਿਚ ਇਥੋਂ ਦੀ ਧਰਤੀ ਦੀ ਕੁਦਰਤੀ ਰਚਨਾ ਦਾ ਬਹੁਤ ਅਸਰ ਪਿਆ ਹੈ । ਧਰਤੀ ਦਾ ਇਹ ਹਿੱਸਾ ਪੂਰਬ ਤੇ ਪੱਛਮ ਵਿਚਕਾਰ ਆਵਾਜਾਈ ਦਾ ਵੱਡਾ ਸਾਧਨ ਹੈ । ਪੁਰਾਤੱਤਵ ਖੋਜਾਂ ਅਨੁਸਾਰ ਮਨੁੱਖੀ ਸਭਿਅਤਾ ਦੇ ਮੁੱਢਲੇ ਵਿਕਾਸ ਵਿਚ ਆਰਮੀਨੀਆ ਨੇ ਵੀ ਆਪਣਾ ਬੜਾ ਮਹੱਤਵਪੂਰਨ ਹਿੱਸਾ ਪਾਇਆ ਹੈ।



ਆਰਮੀਨੀਆ

**ਆਰਮੇਡਾ** : ਇਕ ਜੰਗੀ ਬੇੜਾ ਸੀ ਜੋ 1588 ਈ. ਵਿਚ ਇੰਗਲੈਂਡ ਤੇ ਹਮਲਾ ਕਰਨ ਲਈ ਸਪੇਨ ਦੇ ਬਾਦਸ਼ਾਹ ਫ਼ਿਲਿਪ ਦੂਜੇ ਨੇ ਵਰਤਿਆ ਸੀ । ਪ੍ਰੋਟੈਸਟੈਂਟ ਮੱਤ ਦੇ ਮੰਨਣ ਵਾਲੇ ਇੰਗਲੈਂਡ ਨੂੰ, ਜਿਸ ਨੂੰ ਪੋਪ ਸਿਕਸਟਸ ਪੰਜਵੇਂ ਨੇ ਸਪੇਨ ਦੇ ਹਵਾਲੇ ਕਰ ਦਿਤਾ ਸੀ, ਜ਼ੇਰ



ਆਰਮੇਡਾ

ਕਰਨ ਵਾਸਤੇ ਅਤੇ ਵਿਆਹ ਕਰਨ ਤੋਂ ਮੁਨਕਰ ਹੋਈ ਮਲਕਾ ਐਲਿਜ਼ਬਥ ਵਿਰੁੱਧ ਆਪਣੇ ਗੁੱਸੇ ਨੂੰ ਠੰਢਾ ਕਰਨ ਲਈ ਕੈਥੋਲਿਕ ਧਰਮ ਦੇ ਧਾਰਨੀ, ਸਪੇਨ ਦੇ ਬਾਦਸ਼ਾਹ ਫ਼ਿਲਿਪ ਦੂਜੇ ਨੇ ਇੰਗਲੈਂਡ ਉਤੇ ਹਮਲਾ ਕਰਨ ਦੀ ਬਹੁਤ ਭਾਰੀ ਤਿਆਰੀ ਕੀਤੀ । ਸਮੁੰਦਰੀ ਜਰਨੈਲ ਸੈਂਤਾ ਕਰੂਜ਼ ਦੇ ਮਾਰਕੋ ਇਸ ਦੀ ਕਮਾਨ ਹੇਠ 130 ਜਹਾਜ਼ਾਂ, 7000 ਮਲਾਹਾਂ ਤੇ 17000 ਸਿਪਾਹੀਆਂ ਦਾ ਇਕ ਵੱਡਾ ਬੇੜਾ ਤਿਆਰ ਕੀਤਾ ਗਿਆ । ਇਸ ਤੋਂ ਮਗਰੋਂ ਆਰਮੇਡੇ ਦੀ ਮਦਦ ਲਈ ਫ਼ਲੈਂਡਰਜ਼ ਬੈਲਜੀਅਮ ਵਿਚ ਪਾਰਮਾ ਦੇ ਡਿਊਕ ਦੇ ਮਾਤਹਿਤ 30,000 ਸਿਪਾਹੀ ਭਰਤੀ ਕੀਤੇ ਗਏ । ਅੰਗਰੇਜ਼ੀ ਬੇੜਾ ਜਹਾਜ਼ਾਂ ਤੇ ਸਿਪਾਹੀਆਂ ਦੀ ਗਿਣਤੀ ਵਿਚ ਘੱਟ ਹੁੰਦਾ ਹੋਇਆ ਵੀ ਹਾਵਰਡ, ਡਰੇਕ, ਹਾਕਿੰਜ਼ ਅਤੇ ਫ਼ਰੋਬਿਸ਼ਰ ਵਰਗੇ ਸਿਆਣੇ ਤੇ ਤਜਰਬੇਕਾਰ ਜਰਨੈਲਾਂ ਦੀ ਕਮਾਨ ਹੇਠ ਸੀ । ਉਨ੍ਹਾਂ ਦੇ ਮਲਾਹ ਵੀ ਬੜੇ ਤਜਰਬੇਕਾਰ ਸਨ । ਅੰਗਰੇਜ਼ੀ ਜਹਾਜ਼ ਛੋਟੇ ਹੋਣ ਕਰਕੇ ਸਪੇਨੀ ਜਹਾਜ਼ਾਂ ਦੇ ਮੁਕਾਬਲੇ ਵਿਚ ਬੜੇ ਆਰਾਮ ਨਾਲ ਚਲਾਏ ਜਾ ਸਕਦੇ ਸਨ । ਡਰੇਕ ਨੇ ਸ਼ੁਰੂ ਵਿਚ ਹੀ ਬੜੀ ਬਹਾਦਰੀ ਦਾ ਸਬੂਤ ਦਿਤਾ ਅਤੇ ਕੇਡੀਜ਼ ਬੰਦਰਗਾਹ ਵਿਚ ਠਹਿਰੇ ਕਈ ਸਪੇਨੀ ਜਹਾਜ਼ਾਂ ਨੂੰ ਫੂਕ ਦਿਤਾ । ਇਸ ਘਟਨਾ ਨੂੰ ਉਸ ਨੇ ਗੁੱਸੇ ਨਾਲ ਸਪੇਨ ਦੇ ਬਾਦਸ਼ਾਹ ਦੀ ਦਾੜ੍ਹੀ ਫੂਕਣਾ ਕਿਹਾ। ਜਰਨੈਲ ਸੈਂਤਾ ਕਰੂਜ਼ ਵੀ ਮਰ ਗਿਆ । ਇਸ ਤਰ੍ਹਾਂ ਆਰਮੇਡੇ ਦੀ ਸਕੀਮ ਪਿੱਛੇ ਪੈ ਗਈ ਤੇ ਉਹ ਨਕਾਰਾ ਹੋ ਗਿਆ। ਨਵੇਂ ਜਰਨੈਲ ਮੈਡੀਨਾ ਸੀਡੋਨੀਆ ਨੂੰ ਕੋਈ ਤਜ਼ਰਬਾ ਨਹੀਂ ਸੀ । ਉਤੋਂ ਭਾਰਾ ਝੱਖੜ ਆ ਗਿਆ ਅਤੇ ਬੇੜਾ ਤਿੱਤਰ-ਬਿੱਤਰ ਹੋਣ ਲੱਗਾ । ਮੇਡੀਨਾ ਸੀਡੋਨੀਆ ਨੇ ਡਿਊਕ ਆਫ਼ ਪਾਰਮਾ ਦੀ ਮਦਦ ਲੈਣ ਤੋਂ ਬਿਨਾਂ ਹੀ ਪਲਾਈਮਥ ਵੱਲ ਵਧਣ ਦਾ ਫੈਸਲਾ ਕੀਤਾ । ਸੱਤ ਮੀਲ ਚੌੜਾ ਘੇਰਾ ਬਣਾ ਕੇ ਅੱਧੇ ਚੰਦ ਦੇ ਆਕਾਰ ਵਰਗਾ ਆਰਮੇਡਾ ਜਦੋਂ ਪਲਾਈਮਥ ਦੇ ਨੇੜੇ ਆਇਆ ਤਾਂ ਨਵੇਂ ਅੰਗਰੇਜ਼ੀ ਜਰਨੈਲ ਹਾਵਰਡ ਨੇ ਪਲਾਈਮਥ ਵਿਚੋਂ ਨਿਕਲ ਕੇ ਦੂਰੋਂ ਹੀ ਆਰਮੇਡਾ ਦੇ ਪਿੱਛੋਂ ਦੀ ਹੱਲਾ ਬੋਲ ਦਿਤਾ ਅਤੇ ਇਕ ਦੇ ਮਗਰੋਂ ਦੂਜਾ ਜਹਾਜ਼ ਤਬਾਹ ਕਰਨਾ ਸ਼ੁਰੂ ਕਰ ਦਿਤਾ। ਹੌਲੀ-ਹੌਲੀ ਉਸ ਨੇ ਸਪੇਨ ਵਾਲਿਆਂ ਨੂੰ ਬਹੁਤ ਨੁਕਸਾਨ ਪਹੁੰਚਾਇਆ । ਜਿਵੇਂ ਜਿਵੇਂ ਆਰਮੇਡਾ ਇੰਗਲਿਸ਼ ਚੈਨਲ ਵੱਲ ਵਧਦਾ ਗਿਆ, ਹਫ਼ਤਾ ਭਰ ਉਸ ਉਤੇ ਲਗਾਤਾਰ ਅੱਗ ਵਰ੍ਹਦੀ ਰਹੀ ਅਤੇ ਉਹ ਫ਼ਰਾਂਸ ਦੀ ਬੰਦਰਗਾਹ ਕੈਲੇ ਵਿਚ ਆਸਰਾ ਲੈਣ ਲਈ ਮਜਬੂਰ ਹੋ ਗਿਆ । ਅੱਧੀ ਰਾਤ ਬੀਤਣ ਮਗਰੋਂ ਡਰੇਕ ਨੇ ਅੱਠ ਜਹਾਜ਼ਾਂ ਵਿਚ ਬਰੂਦ ਆਦਿ ਲੱਦ ਕੇ ਅਤੇ ਉਨ੍ਹਾਂ ਅੱਗ ਨੂੰ ਲਾ ਕੇ ਬੰਦਰਗਾਹ ਵਿਚ ਛੱਡ ਦਿੱਤਾ। ਘਬਰਾ ਕੇ ਆਰਮੇਡੇ ਨੂੰ ਬਾਹਰ ਨਿਕਲਣਾ ਪਿਆ । ਗ੍ਰੇਵਿਲਾਈਨਜ਼ ਦੇ ਨੇੜੇ ਛੇ ਘੰਟੇ ਤਕ ਭਿਆਨਕ ਲੜਾਈ ਹੋਈ ਤੇ ਆਰਮੇਡੇ ਨੂੰ ਮੈਦਾਨ ਛੱਡ ਕੇ ਨੱਸਣਾ ਪਿਆ । ਗੋਲੇ ਬਾਰੂਦ ਦੀ ਘਾਟ ਦੇ ਕਾਰਨ ਅੰਗਰੇਜ਼ੀ ਜਹਾਜ਼ ਬਹੁਤ ਦੂਰ ਤਕ ਪਿੱਛਾ ਨਾ ਕਰ ਸਕੇ ਪਰ ਬਾਕੀ ਦਾ ਕੰਮ ਕੁਦਰਤ ਨੇ ਪੂਰਾ ਕਰ ਦਿਤਾ। ਉੱਤਰੀ ਸਮੁੰਦਰ ਵਿਚ ਤੂਫ਼ਾਨ ਦੇ ਕਾਰਨ ਆਰਮੇਡੇ ਦੀ ਬਚੀ-ਖੁਚੀ ਤਾਕਤ ਵੀ ਨਸ਼ਟ ਹੋ ਗਈ। ਟੁੱਟੀ-ਫੁੱਟੀ ਹਾਲਤ ਵਿਚ ਸਿਰਫ਼ 54 ਜਹਾਜ਼ ਹੀ ਸਪੇਨ ਪੁੱਜ ਸਕੇ ਤੇ ਆਰਮੇਡੇ ਸਬੰਧੀ 'ਅਜਿੱਤ' ਸ਼ਬਦ ਦਾ ਬਹੁਤ ਹਾਸਾ ਉਡਿਆ।

**ਆਰਰੇਨੀਅਸ ਸਵਾਨਟੇ ਆਗਸਤ (1859-1927):** ਇਹ ਇਕ ਪ੍ਰਸਿੱਧ ਰਸਾਇਣ-ਵਿਗਿਆਨੀ ਸੀ । ਇਸ ਨੇ ਅਪਸਾਲਾ, ਸਟਾਕਹੋਮ ਅਤੇ ਰੀਗਾ ਵਿਚ ਵਿਦਿਆ ਪ੍ਰਾਪਤ ਕੀਤੀ । ਕੇਵਲ 24 ਸਾਲ ਦੀ ਉਮਰ ਵਿਚ ਹੀ ਇਸ ਨੇ ਬਿਜਲ-ਅਪਘਟਨੀ ਵਿਯੋਜਨ ਦਾ ਸਿਧਾਂਤ ਕੱਢਿਆ। ਉਸ ਵੇਲੇ ਦੇ ਵੱਡੇ ਵੱਡੇ ਸਾਇੰਸਦਾਨਾਂ ਲਾਰਡ ਕੈਵਲਿਨ ਆਦਿ ਨੇ ਇਸ ਦਾ ਬਹੁਤ ਵਿਰੋਧ ਕੀਤਾ । ਓਸਟਵਾਲਟ ਨੇ ਆਪਣੇ ਨਵੇਂ ਨਿਕਲੇ ਪੱਤਰ 'ਸਾਇਟਸ੍ਰਿਫਟ ਫ਼ੂਰ ਫ਼ਜ਼ੀਕਲੀਸ਼ੇ ਕੈਮੀ' (Zeitschrift fur Physikalishe Chemie) ਵਿਚ ਆਰਰੇਨੀਅਸ ਦਾ ਲੇਖ ਛਾਪਿਆ ਅਤੇ ਆਪਣੇ ਲੈਕਚਰਾਂ ਅਤੇ ਲੇਖਾ ਵਿਚ ਵੀ ਇਸ ਸਿਧਾਂਤ ਦਾ ਸਮਰਥਨ ਕੀਤਾ । ਅਖ਼ੀਰ ਇਸ ਸਿਧਾਂਤ ਨੂੰ ਵਿਗਿਆਨਕ ਮਾਨਤਾ ਮਿਲੀ ।



ਆਰਰੇਨੀਅਸ

ਆਰਰੇਨੀਅਸ 1891 ਈ. ਵਿਚ ਲੈਕਚਰਾਰ ਅਤੇ 1895 ਈ. ਵਿਚ ਸਟਾਕਹੋਮ ਵਿਚ ਪ੍ਰੋਫੈਸਰ ਲੱਗਿਆ । ਸੰਨ 1902 ਵਿਚ ਇਸ ਨੂੰ ਡੇਵੀ ਮੈਡਲ ਅਤੇ 1903 ਈ. ਵਿਚ ਨੋਬਲ ਪੁਰਸਕਾਰ ਮਿਲਿਆ। ਸੰਨ 1905 ਤੋਂ ਲੈ ਕੇ ਮਰਨ ਸਮੇਂ ਤੀਕ ਇਹ ਸਟਾਕਹੋਮ ਇਨਸਟੀਚਿਊਟ ਦਾ ਡਾਇਰੈਕਟਰ ਰਿਹਾ । ਪਿਛੋਂ ਇਸ ਨੇ ਦੂਜੇ ਵਿਸ਼ਿਆਂ ਉੱਤੇ ਵੀ

ਆਪਣੇ ਵਿਚਾਰ ਪ੍ਰਗਟ ਕੀਤੇ । ਇਹ ਵਿਚਾਰ ਇਸ ਦੀਆਂ ਪੁਸਤਕਾਂ 'ਵਰਲਡਜ਼ ਇਨ ਦੀ ਮੇਕਿੰਗ' ਅਤੇ 'ਲਾਈਫ਼ ਆਨ ਦੀ ਯੂਨੀਵਰਸ' ਵਿਚ ਲਿਖੇ ਮਿਲਦੇ ਹਨ ।

**ਆਰਲਬਰਗ** : ਇਹ ਆਸਟਰੀਆ ਦੀ ਇਕ ਸੁਰੰਗ ਹੈ ਜੋ ਆਰਲਬਰਗ ਰੇਲਵੇ ਦਾ ਇਕ ਹਿੱਸਾ ਹੈ । ਇਸ ਦਾ ਉਦਘਾਟਨ 1894 ਈ. ਵਿਚ ਹੋਇਆ । ਇਹ 10.2 ਕਿ. ਮੀ. ਲੰਬੀ ਹੈ ਅਤੇ ਇਸ ਦੀ ਵੱਧ ਤੋਂ ਵੱਧ ਉਚਾਈ 1311 ਮੀ. ਹੈ । ਇਸ ਦੇ ਬਣਾਉਣ ਵਿਚ 15,00,000 ਪੌਂਡ ਖਰਚ ਆਏ ਸਨ । ਸੰਨ 1923 ਵਿਚ ਇਸ ਵਿਚ ਬਿਜਲੀ ਲਾਈ ਗਈ ਸੀ ।

**ਆਰਲਿੰਗਟਨ ਹੈਨਰੀ ਬੇਨੈਟ, ਅਰਲ (1618-85):** ਇਹ ਖ਼ਾਨਾਜੰਗੀ ਕਾਲ ਦਾ ਅੰਗਰੇਜ਼ ਸਿਆਸਤਦਾਨ ਸੀ । ਇਹ ਬਾਦਸ਼ਾਹ ਲਈ ਲੜਿਆ ਸੀ ਅਤੇ ਬਾਦਸ਼ਾਹ ਦੇ ਕਤਲ ਕੀਤੇ ਜਾਣ ਮਗਰੋਂ ਉਸ ਦੇ ਪਰਿਵਾਰ ਦੇ ਨਾਲ ਹੀ ਪ੍ਰਦੇਸ਼ ਗਿਆ ਸੀ । ਚਾਰਲਸ ਦੂਜੇ ਦੇ ਵਾਪਸ ਦੇਸ਼ ਪਰਤਣ ਅਤੇ ਰਾਜਗੱਦੀ ਸੰਭਾਲਣ ਤੇ ਖ਼ਜ਼ਾਨਾ ਮੰਤਰੀ ਬਣਿਆ ਅਤੇ ਕਲੇਰੈਂਡਨ ਦੀ ਵਜ਼ਾਰਤ ਦੇ ਖ਼ਾਤਮੇ ਤੇ ਕੇਬਾਲ ਦੀ ਵਜ਼ਾਰਤ ਦਾ ਮੈਂਬਰ ਅਤੇ ਵਿਦੇਸ਼ ਮੰਤਰੀ ਬਣਿਆ । ਫ਼ਰਾਂਸ ਦੇ ਲੂਈ ਚੌਦ੍ਹਵੇਂ ਨਾਲ ਜੋ ਚਾਰਲਸ ਦੂਜੇ ਦੀ ਡੋਵਰ ਦੀ ਗੁਪਤ ਸੰਧੀ ਅਤੇ ਉਸ ਦਾ ਭੇਤ ਬਾਦਸ਼ਾਹ ਤੋਂ ਸਿਵਾ ਸਿਰਫ਼ ਦੋ ਹੋਰ ਆਦਮੀ ਕਲਿਫ਼ਰਡ ਅਤੇ ਆਰਲਿੰਗਟਨ ਜਾਣਦੇ ਸਨ । ਆਰਲਿੰਗਟਨ ਚਾਰਲਸ ਦੀਆਂ ਮਾਲੀ ਚਾਲਾਂ ਤੇ ਕਾਰਜਕਾਰੀਆਂ ਵਿਚ ਉਸ ਦਾ ਸਹਾਇਕ ਸੀ, ਜਿਸ ਕਰਕੇ ਬਾਦਸ਼ਾਹ ਨੇ ਇਨ੍ਹਾਂ ਨੂੰ "ਅਰਲ" ਅਤੇ "ਗਾਰਟਰ" ਆਦਿ ਖ਼ਿਤਾਬ ਦਿੱਤੇ । ਆਰਲਿੰਗਟਨ ਹੱਦ ਦਰਜੇ ਦਾ ਖ਼ੁਦਗ਼ਰਜ਼ ਸੀ । ਪਾਰਟੀ ਬਦਲ ਲੈਣ ਵਿਚ ਇਸ ਨੂੰ ਦੇਰ ਨਹੀਂ ਸੀ ਲਗਦੀ । ਸਿੱਟਾ ਇਹ ਨਿਕਲਿਆ ਕਿ ਸਾਰੀਆਂ ਪਾਰਟੀਆਂ ਦਾ ਇਤਬਾਰ ਖੋ ਬੈਠਾ ਅਤੇ ਇਸ ਦੇ ਜ਼ਬਰਦਸਤ ਵੈਰੀ ਬਕਿੰਘਮ ਨੇ ਇਸ ਉਤੇ ਪਾਰਲੀਮੈਂਟ ਵਿਚ ਮੁਕੱਦਮਾ ਚਲਾਇਆ । ਮੁਕੱਦਮਾ ਤਾਂ ਇਹ ਜਿੱਤ ਗਿਆ ਪਰ ਆਪਣੇ ਅਹੁਦੇ ਤੋਂ ਇਸ ਨੇ ਅਸਤੀਫ਼ਾ ਦੇ ਦਿਤਾ । ਅਹੁਦੇ ਤਾਂ ਇਸ ਨੂੰ ਫਿਰ ਵੀ ਲਗਾਤਾਰ ਮਿਲਦੇ ਰਹੇ ਪਰ ਇਸ ਦਾ ਅਸਰ ਰਸੂਖ ਜਾਂਦਾ ਰਿਹਾ। ਦੇਸ਼-ਪ੍ਰੇਮ ਨਾਲ ਇਸ ਨੂੰ ਉੱਕਾ ਕੋਈ ਵਾਸਤਾ ਨਹੀਂ ਸੀ । ਆਪਣੇ ਫ਼ਾਇਦੇ ਅਤੇ ਸੁੱਖਾਂ ਦਾ ਹੀ ਇਹ ਪੁਜਾਰੀ ਸੀ । ਇਸ ਨੂੰ ਆਪਣੇ ਦੇਸ਼ ਦੇ ਵਿਧਾਨ ਤਕ ਦੀ ਵਾਕਫ਼ੀ ਨਹੀਂ ਸੀ, ਪਰ ਇਸ ਦੀ ਸਫ਼ਲਤਾ ਦਾ ਭੇਤ ਇਸ ਦੀ ਮਨਮੋਹਣੀ ਸ਼ਖ਼ਸੀਅਤ ਅਤੇ ਦਿਲ-ਖਿਚਵੀਂ ਗੱਲ-ਬਾਤ ਸੀ ।

**ਆਰਲੀਅਨਿਸਟਸ (Orleanists) :** ਇਹ ਫ਼ਰਾਂਸ ਦੀ ਇਕ ਰਾਜਨੀਤਿਕ-ਪਾਰਟੀ ਦਾ ਨਾਂ ਸੀ । ਇਹ ਪਾਰਟੀ ਇਨਕਲਾਬ ਦੀ ਉਪਜ ਸੀ ਅਤੇ ਇਸ ਦੇ ਉੱਘੇ ਮੈਂਬਰ ਲੂਈ ਚੌਦ੍ਹਵੇਂ ਦੇ ਛੋਟੇ ਭਰਾ ਫਿਲਪ, ਡਿਊਕ ਆਫ਼ ਆਰਲੀਅਨਸ ਦੇ ਖ਼ਾਨਦਾਨ ਵਿਚੋਂ ਸਨ ਜਿਸ ਕਾਰਨ ਇਨ੍ਹਾਂ ਨੂੰ ਆਰਲੀਅਨਿਸਟਸ ਆਖਿਆ ਜਾਣ ਲੱਗਾ । ਇਹ ਫ਼ਰਾਂਸ ਦੇ ਤਖ਼ਤ ਉਤੇ ਆਰਲੀਅਨ ਸ਼ਹਿਜ਼ਾਦਿਆਂ ਨੂੰ ਬਿਠਾਉਣਾ ਚਾਹੁੰਦੇ ਸਨ ਜੋ ਅਮੀਰ ਹੋਣ ਦੇ ਨਾਲ ਨਾਲ ਸ਼ਾਹੀ ਘਰਾਣੇ ਦੇ ਬਹੁਤ ਨੇੜੇ ਦੇ ਸਬੰਧੀਆਂ ਵਿਚੋਂ ਸਨ । ਇਹ ਯੋਗ ਵਾਰਸ ਮੰਨਣ ਵਾਲਿਆਂ ਵਾਂਗ ਬਾਦਸ਼ਾਹ ਦੇ ਰੱਬੀ ਅਧਿਕਾਰਾਂ ਵਿਚ ਵਿਸ਼ਵਾਸ ਨਹੀਂ ਸਨ ਰੱਖਦੇ ਅਤੇ ਰਾਜ-ਤੰਤਰ ਦੇ ਸਿਧਾਂਤਾਂ ਦੇ ਸੰਵਿਧਾਨ ਸਭਾ ਵਲੋਂ 1789 ਈ. ਵਿਚ ਐਲਾਨ ਕੀਤੇ ਅਧਿਕਾਰਾਂ ਵਿਚਕਾਰ ਸਮਝੌਤਾ ਕਰਨਾ ਚਾਹੁੰਦੇ ਸਨ ।

ਸੰਨ 1830 ਵਿਚ ਇਨ੍ਹਾਂ ਨੂੰ ਆਪਣੇ ਮੰਤਵ ਵਿਚ ਸਫ਼ਲਤਾ ਹੋਈ। ਚਾਰਲਸ ਦਸਵੇਂ ਨੇ ਇਕ ਐਲਾਨ ਰਾਹੀਂ ਲੋਕਾਂ ਉਤੇ ਕਈ ਪਾਬੰਦੀਆਂ ਲੱਗਾ ਦਿੱਤੀਆਂ ਜਿਸ ਤੇ ਉਸ ਨੂੰ ਗੱਦੀ ਛੱਡਣ ਤੇ ਮਜਬੂਰ ਕੀਤਾ ਗਿਆ । ਲੂਈ ਫ਼ਿਲਿਪ, ਜੋ ਆਰਲੀਅਨ ਸ਼ਹਿਜ਼ਾਦਾ ਸੀ, ਤਖ਼ਤ ਉੱਤੇ ਬੈਠਾ ਅਤੇ ਉਸ ਨੂੰ 'ਫ਼ਰਾਂਸ ਦਾ ਬਾਦਸ਼ਾਹ' ਕਹਿਣ ਦੀ ਥਾਂ 'ਫ਼ਰਾਂਸੀਸੀਆਂ ਦਾ ਬਾਦਸ਼ਾਹ' ਕਿਹਾ ਗਿਆ ਅਤੇ ਉਸ ਦੇ ਅਹੁਦੇ ਨਾਲ 'ਰੱਬ ਦੀ ਕਿਰਪਾ' ਦੇ ਨਾਲ ਨਾਲ 'ਲੋਕ ਇੱਛਾ' ਰਾਹੀਂ ਦੋ ਸ਼ਬਦ ਵਰਤ ਕੇ ਲੋਕਾਂ ਦੀ ਜ਼ਬਰਦਸਤ ਇੱਛਾ ਨੂੰ ਦ੍ਰਿੜ੍ਹ ਕੀਤਾ ਗਿਆ। ਲੂਈ ਫ਼ਿਲਿਪ ਨੇ 1830 ਤੋਂ ਲੈ ਕੇ 1848 ਈ. ਤਕ ਰਾਜ ਕੀਤਾ ਅਤੇ ਆਰਲੀਅਨਿਸਟਾਂ ਵਿਚ ਗਿਜ਼ਾਤ ਤੇ ਥੀਅਰਸ ਵਰਗੇ ਉੱਘੇ ਵਿਅਕਤੀ ਸ਼ਾਮਲ ਸਨ ।

ਸੰਨ 1848 ਵਿਚ ਲੋਕਾਂ ਨੇ ਅਨੁਭਵ ਕੀਤਾ ਕਿ ਲੂਈ ਫ਼ਿਲਿਪ ਦੇ ਰਾਜ ਵਿਚ ਵੀ ਵੋਟ ਦੇਣ ਦਾ ਹੱਕ ਕੁੱਝ ਖ਼ਾਸ ਬੰਦਿਆਂ ਤਕ ਹੀ ਸੀਮਤ ਹੈ ਅਤੇ ਇਸ ਤਰ੍ਹਾਂ ਇਕ ਖ਼ਾਸ ਜਮਾਤ ਹੀ ਰਾਜ ਕਰਦੀ ਹੈ । ਇਸ ਦੇ ਨਤੀਜੇ ਵਜੋਂ ਆਰਲੀਅਨਿਸਟਾਂ ਨੂੰ ਹਕੂਮਤ ਛੱਡਣੀ ਪਈ, ਤਾਂ ਵੀ ਆਖਣੀ ਜ਼ਾਤੀ ਲਿਆਕਤ, ਦੌਲਤ ਤੇ ਰਸੂਖ ਦੇ ਕਾਰਨ ਉਨ੍ਹਾਂ ਦਾ ਅਸਰ ਫ਼ਰਾਂਸ ਵਿਚ ਢੇਰ ਚਿਰ ਬਣਿਆ ਰਿਹਾ । ਸੰਨ 1873 ਵਿਚ ਇਨ੍ਹਾਂ ਵਲੋਂ ਜਤਨ ਕੀਤਾ ਗਿਆ ਕਿ ਯੋਗ ਵਾਰਸ ਮੰਨਣ ਵਾਲਿਆਂ ਦੇ ਆਗੂ 'ਰੈ ਬੋਰਦ ਦੇ ਕਾਮਤੇ' ਜੋ ਲਾਵਾਰਸ ਸੀ, ਨਾਲ ਸੁਲ੍ਹਾ ਕਰ ਲਈ ਜਾਵੇ ਅਤੇ ਆਪਣੇ ਆਰਲੀਅਨ ਸ਼ਹਿਜ਼ਾਦੇ 'ਕਾਮਤੇ ਦੇ ਪੈਰਿਸ' ਨੂੰ ਉਸ ਦਾ ਵਾਰਸ ਮੰਨਵਾ ਲਿਆ ਜਾਵੇ ਪਰ ਇਨ੍ਹਾਂ ਦੀ ਕੋਸ਼ਿਸ਼ ਦਾ ਮਤਲਬ ਇਹ ਸਮਝਿਆ ਗਿਆ ਕਿ ਉਹ ਰੱਬੀ ਅਖ਼ਤਿਆਰਾਂ ਵਿਚ ਵਿਸ਼ਵਾਸ ਰੱਖਣ ਲਈ ਤਿਆਰ ਹੋ ਗਏ ਹਨ । ਇਸ ਨਾਲ ਇਨ੍ਹਾਂ ਦੇ ਵਕਾਰ ਨੂੰ ਕਾਫ਼ੀ ਸੱਟ ਵੱਜੀ । ਸਮਾਂ ਪਾ ਕੇ ਇਨ੍ਹਾਂ ਦੀ ਆਜ਼ਾਦ ਹਸਤੀ ਖ਼ਤਮ ਹੋ ਗਈ।

-ਹਰਮੰਦਰ ਸਿੰਘ

**ਆਰਲੈਂਡੋ** : ਸੰਯੁਕਤ ਰਾਜ ਅਮਰੀਕਾ ਦੇ ਫਲੋਰਿਡਾ ਰਾਜ ਦਾ ਇਕ ਸ਼ਹਿਰ ਹੈ ਜੋ ਫੈਡਰਲ ਹਾਈਵੇ ਉੱਤੇ ਵਾਕਿਆ ਹੈ । ਇਥੋਂ ਐਟਲਾਂਟਿਕ ਕੋਸਟ ਲਾਈਨ ਅਤੇ ਸੀਬੋਰਡ ਏਅਰ ਲਾਈਨ ਨਾਂ ਦੀਆਂ ਰੇਲਵੇ ਲਾਈਨਾਂ ਲੰਘਦੀਆਂ ਹਨ । ਇਹ ਸ਼ਹਿਰ ਫਲਾਂ ਵਾਲੇ ਇਲਾਕੇ ਦੇ ਵਿਚਕਾਰ ਵਸਿਆ ਹੋਇਆ ਹੈ । ਇਥੇ ਕਈ ਝੀਲਾਂ ਅਤੇ ਬਾਗ਼ ਹਨ ਜੋ ਦਰਸ਼ਕਾਂ ਲਈ ਖਿੱਚ ਦਾ ਕੇਂਦਰ ਹਨ । ਇਹ ਸ਼ਹਿਰ 1843 ਈ. ਵਿਚ ਵਸਾਇਆ ਗਿਆ ਸੀ । ਸ਼ੁਰੂ ਵਿਚ ਇਸ ਦਾ ਨਾਂ ਜਰਨੀਗਨ ਸੀ।

ਇਥੇ ਕਾਹਵਾ, ਦਵਾਈਆਂ, ਰਸਾਇਣਿਕ ਖਾਦ, ਬਿਜਲੀ ਦਾ ਸਾਮਾਨ, ਉਡਣ-ਸ਼ਸਤਰ, ਪਲਾਸਟਕ ਦੇ ਬਰਤਨ ਅਤੇ ਫਲਾਂ ਨੂੰ ਡੱਬੇ-ਬੰਦ ਕਰਨ ਵਾਲੀ ਮਸ਼ੀਨਰੀ ਤਿਆਰ ਕਰਨ ਦੇ ਕਾਰਖ਼ਾਨੇ ਹਨ ।

ਇਥੇ ਆਰਲੈਂਡੋ ਜੂਨੀਅਰ ਕਾਲਜ, ਇਕ ਅਜਾਇਬ-ਘਰ ਅਤੇ ਪਲੈਨੇਟੋਰੀਅਮ ਵੀ ਹੈ ।

28° 32' ਉ. ਵਿਥ.; 81° 23' ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 7 : 585

**ਆਰਾ :** ਇਹ ਭਾਰਤ ਦੇ ਬਿਹਾਰ ਰਾਜ ਦੇ ਭੋਜਪੁਰ ਜ਼ਿਲ੍ਹੇ ਦੀ ਰਾਜਧਾਨੀ ਤੇ ਵਪਾਰਕ ਕੇਂਦਰ ਹੈ । ਇਹ ਸ਼ਹਿਰ ਕਲਕੱਤੇ ਤੋਂ 590 ਕਿ. ਮੀ., ਵਾਰਾਨਸੀ ਤੋਂ 219 ਕਿ. ਮੀ. ਪੂਰਬ-ਉੱਤਰ-ਪੂਰਬ, ਪਟਨੇ ਤੋਂ 59.5 ਕਿ. ਮੀ. ਪੱਛਮ ਵੱਲ ਵਸਿਆ ਹੋਇਆ ਹੈ । ਇਹ ਪੂਰਬੀ ਰੇਲਵੇ ਦੀ ਵੱਡੀ ਬ੍ਰਾਂਚ ਆਰਾ-ਸਸਰਾਮ ਰੇਲਵੇ ਦਾ ਜੰਕਸ਼ਨ ਹੈ। ਡੇਹਰੀ ਤੋਂ ਨਿਕਲਨ ਵਾਲੀ ਸੋਨ ਦੀ ਪੂਰਬੀ ਨਹਿਰ ਦੀ 'ਆਰਾ ਨਹਿਰ' ਸ਼ਾਖ ਵੀ ਇਥੋਂ ਲੰਘਦੀ ਹੈ ।

ਆਰਾ ਬਹੁਤ ਹੀ ਕਦੀਮੀ ਤੇ ਇਤਿਹਾਸਕ ਸ਼ਹਿਰ ਹੈ । ਇਸ ਦਾ ਸਬੰਧ ਮਹਾਂਭਾਰਤ ਜ਼ਮਾਨੇ ਨਾਲ ਦੱਸਿਆ ਜਾਂਦਾ ਹੈ । ਕਿਹਾ ਜਾਂਦਾ ਹੈ ਕਿ ਪਾਂਡਵਾਂ ਨੇ ਵੀ ਆਪਣੇ ਗੁਪਤ ਵਾਸ ਦਾ ਸਮਾਂ ਇਥੇ ਬਿਤਾਇਆ ਸੀ । ਜਨਰਲ ਕਨਿੰਘਮ ਦਾ ਵਿਚਾਰ ਹੈ ਕਿ ਯੂਵਾਨ ਚਵਾਂਗ ਦੀ ਲਿਖੀ ਉਸ ਕਹਾਣੀ ਦਾ ਸਬੰਧ, ਜਿਸ ਵਿਚ ਅਸ਼ੋਕ ਨੇ ਰਾਖਸ਼ਾਂ ਦੇ ਬੁੱਧ ਧਰਮ ਵਿਚ ਆਉਣ ਦੀ ਯਾਦਗਾਰ ਦੇ ਰੂਪ ਵਿਚ ਇਕ ਬੋਧੀ ਸਤੂਪ ਬਣਾਇਆ ਸੀ, ਇਸੇ ਥਾਂ ਨਾਲ ਹੈ । ਆਰਾ ਦੇ ਨੇੜੇ ਮਸਾਰ ਨਾਮੀ ਪਿੰਡ ਤੋਂ ਮਿਲੀਆਂ ਜੈਨੀ ਲਿਖਤਾਂ ਵਿਚ ਵਰਣਿਤ "ਆਰਾਮਨਗਰ" ਨਾਂ ਵੀ ਇਸੇ ਸ਼ਹਿਰ ਲਈ ਵਰਤਿਆ ਗਿਆ ਹੈ । ਪੁਰਾਣਾਂ ਵਿਚ ਲਿਖੀ ਮੋਰ ਧਵਜ ਦੀ ਕਥਾ ਨਾਲ ਵੀ ਇਸ ਸ਼ਹਿਰ ਦਾ ਸਬੰਧ ਦੱਸਿਆ ਜਾਂਦਾ ਹੈ । ਬੁਕਾਨਨ ਨੇ ਇਸ ਸ਼ਹਿਰ ਦਾ ਨਾਂ 'ਆਰਾ' ਰੱਖੇ ਜਾਣ ਲਈ ਭੂਗੋਲਿਕ ਕਾਰਨ ਦਸਦਿਆਂ ਹੋਇਆਂ ਕਿਹਾ ਹੈ ਕਿ ਗੰਗਾ ਦੇ ਦੱਖਣ ਵਿਚ ਉੱਚੇ ਥਾਂ ਤੇ ਵਸੇ ਹੋਏ ਹੋਣ ਕਾਰਨ, ਅਰਥਾਤ **ਆੜ** ਜਾਂ **ਅਰਾਰ** ਵਿਚ ਹੋਣ ਦੇ ਕਾਰਨ ਇਸ ਦਾ ਨਾਂ 'ਆਰਾ' ਪਿਆ । ਇਸ ਸ਼ਹਿਰ ਨੂੰ 1857 ਦੇ ਸੁਤੰਤਰਤਾ ਦੇ ਪਹਿਲੇ ਸੰਗਰਾਮ ਦੇ ਮਸ਼ਹੂਰ ਸੈਨਾਪਤੀ, ਕੰਵਰ ਸਿੰਘ ਦੀਆਂ ਸਰਗਰਮੀਆਂ ਦਾ ਕੇਂਦਰ ਹੋਣ ਦਾ ਮਾਣ ਵੀ ਪ੍ਰਾਪਤ ਹੈ ।

ਗੰਗਾ ਅਤੇ ਸੋਨ ਦੀ ਉਪਜਾਊ ਘਾਟੀ ਵਿਚ ਵਸਿਆ ਹੋਣ ਕਾਰਨ ਇਹ ਅਨਾਜ ਦਾ ਵੱਡਾ ਵਪਾਰਕ ਖੇਤਰ ਅਤੇ ਲੈਣ-ਦੇਣ ਦਾ ਕੇਂਦਰ ਹੈ । ਇਥੇ ਦੋ ਡਿਗਰੀ ਕਾਲਜ ਹਨ । ਰੇਲਾਂ ਤੇ ਪੱਕੀਆਂ ਸੜਕਾਂ ਰਾਹੀਂ ਇਹ ਪਟਨਾ, ਵਾਰਾਨਸੀ ਤੇ ਸਸਰਾਮ ਨਾਲ ਮਿਲਿਆ ਹੋਇਆ ਹੈ ।

ਇਹ ਸ਼ਹਿਰ ਛੇ-ਕੋਣਾ ਹੈ ਤੇ ਇਸ ਦਾ ਰਕਬਾ 15.3 ਵ. ਕਿ. ਮੀ. ਹੈ । ਸ਼ਹਿਰ ਦੇ ਆਕਾਰ ਉਤੇ ਧਰਾਤਲ ਦਾ ਬਹੁਤ ਅਸਰ ਹੈ । ਅਕਸਰ ਸੋਨ ਵਿਚ ਹੜ੍ਹ ਆਉਣ ਕਰਕੇ ਸ਼ਹਿਰ ਦਾ ਬਹੁਤਾ ਹਿੱਸਾ ਤਬਾਹ ਹੋ ਜਾਂਦਾ ਹੈ । ਜ਼ਿਲ੍ਹੇ ਦਾ ਕੇਂਦਰੀ ਸ਼ਹਿਰ ਹੋਣ ਕਰਕੇ ਇਥੋਂ ਦੀ 40 ਫ਼ੀਸਦੀ ਆਬਾਦੀ ਵਕਾਲਤ, ਡਾਕਟਰੀ, ਨੌਕਰੀ ਅਤੇ ਰਾਜ-ਪ੍ਰਬੰਧ ਦੇ ਕੰਮਾਂ ਵਿਚ ਲੱਗੀ ਹੈ । ਇਥੋਂ ਦੇ 22.2 ਫ਼ੀਸਦੀ ਲੋਕ ਵਪਾਰ ਕਰਦੇ ਹਨ ਅਤੇ 24.3 ਫ਼ੀਸਦੀ ਲੋਕ ਖੇਤੀਬਾੜੀ ਕਰ ਕੇ ਜੀਵਨ ਦਾ ਨਿਰਬਾਹ ਕਰਦੇ ਹਨ । ਸੱਨਅਤਾਂ ਵਿਚ ਲੱਗੇ ਲੋਕਾਂ ਦੀ ਗਿਣਤੀ ਮੁਕਾਬਲਤਨ ਬਹੁਤ ਹੀ ਘੱਟ ਹੈ ।

ਆਬਾਦੀ - 1,57,082 (1991)

25° 30' ਉ. ਵਿਥ.; 84° 40' ਪੂ. ਲੰਬ

**ਆਰਾ** : ਇਹ ਦੰਦਿਆਂ ਵਾਲਾ ਇਕ ਸੰਦ ਹੈ ਜਿਸ ਦੀ ਵਰਤੋਂ ਨਾਲ ਲੱਕੜ ਨੂੰ ਲੋੜ ਅਨੁਸਾਰ ਚੀਰਿਆ ਕੱਟਿਆ ਜਾ ਸਕਦਾ ਹੈ । ਲੱਕੜੀ ਕੱਟਣ ਵਾਲਾ ਆਰਾ ਇਕ ਖ਼ਾਸ ਕਿਸਮ ਦੇ ਸਟੀਲ ਦਾ ਬਣਿਆ ਹੁੰਦਾ ਹੈ । ਇਹ ਕਈਆਂ ਸ਼ਕਲਾਂ ਅਤੇ ਸਾਈਜ਼ਾਂ ਦਾ ਹੁੰਦਾ ਹੈ । ਛੋਟੇ ਆਰੇ ਨੂੰ ਆਰੀ ਕਹਿੰਦੇ ਹਨ (ਵੇਖੋ ਚਿੱਤਰ 3) । ਮਸ਼ੀਨੀ ਆਰੇ ਦੇ ਆਉਣ ਤੋਂ ਪਹਿਲਾਂ ਚਿਰਾਈ ਦਾ ਕੰਮ ਹੱਥਾਂ ਦੇ ਨਾਲ ਚਲਾਏ ਜਾਣ ਵਾਲੇ ਕਰਵੱਤ, ਫਰਨਾਹੀ ਅਤੇ ਆਰੀ ਆਦਿ ਨਾਲ ਕੀਤਾ ਜਾਂਦਾ ਸੀ । ਆਰੀ ਜਿਸ ਕੰਮ ਲਈ ਵਰਤੀ ਜਾਂਦੀ ਸੀ ਉਸ ਕੰਮ ਅਨੁਸਾਰ ਉਸ ਦਾ ਨਾਂ ਰੱਖਿਆ ਗਿਆ ਸੀ । ਆਰੇ ਦੇ ਦੰਦੇ ਅੰਦਰ ਵੱਲ ਨੂੰ ਵੀ ਹੁੰਦੇ ਹਨ ਅਤੇ ਬਾਹਰ ਵੱਲ ਨੂੰ ਵੀ । ਦੇਸੀ ਆਰੇ ਦੇ ਦੰਦੇ ਅੰਦਰ ਨੂੰ ਅਤੇ ਵਲਾਇਤੀ ਆਰੇ ਦੇ ਦੰਦੇ ਬਾਹਰ ਵੱਲ ਨੂੰ ਹੁੰਦੇ ਹਨ ।

ਆਰੇ ਦੀ ਇਕ ਕਿਸਮ ਦਾ ਨਾਂ ਕਰਵੱਤ ਹੈ । ਇਸ ਦੀ ਸ਼ਕਲ ਨਿੰਮ ਦੇ ਪੱਤੇ ਨਾਲ ਮਿਲਦੀ ਜੁਲਦੀ ਹੈ । ਕਹਿੰਦੇ ਹਨ ਕਿ ਪਹਿਲਾਂ ਕਰਵੱਤ ਨਿੰਮ ਦੇ ਪੱਤੇ ਦੇ ਨਮੂਨੇ ਤੇ ਤਿਆਰ ਕੀਤਾ ਗਿਆ ਸੀ ਅਤੇ ਕਰਵੱਤ ਦੀ ਮਨ-ਘੜਤ ਨਿਰੁਕਤੀ ਕਰਨ ਵਾਲੇ ਇਸ ਨੂੰ ਕੱਟੂ-ਪੱਤਰ (ਅਰਥਾਤ ਨਿੰਮ ਦੇ ਕੌੜੇ ਪੱਤਰ) ਦਾ ਰੂਪਾਂਤਰ ਦੱਸਦੇ ਹਨ ।

ਆਰਾ ਫ਼ਾਰਸੀ ਜ਼ੁਬਾਨ ਦੇ ਸ਼ਬਦ ਅਰੇ (ارے) ਦਾ ਵਿਗੜਿਆ ਹੋਇਆ ਰੂਪ ਹੈ । ਕਰਵੱਤ ਨਾਲ ਦਰਖ਼ਤਾਂ ਅਤੇ ਗੇਲੀਆਂ ਦੀ ਕਟਾਈ ਕੀਤੀ ਜਾਂਦੀ ਸੀ ਪਰ ਅੱਜਕਲ੍ਹ ਇਸ ਦੀ ਵਰਤੋਂ ਬਹੁਤ ਘੱਟ ਕੀਤੀ ਜਾਂਦੀ ਹੈ । ਇਹ 1.5 ਤੋਂ 2 ਮੀ. ਤੱਕ ਲੰਬਾ ਹੁੰਦਾ ਹੈ ਅਤੇ ਇਹ ਇਕ ਸਿਰੇ ਤੋਂ 7.5 ਸੈਂ. ਮੀ. ਅਤੇ ਵਿਚਕਾਰੋਂ 12.7 ਸੈਂ. ਮੀ. ਅਤੇ ਉਪਰਲੇ ਹਿੱਸੇ ਤੋਂ, ਦਸਤੇ ਤੋਂ ਹੇਠੋਂ, 22.9 ਸੈਂ. ਮੀ. ਚੌੜਾ ਹੁੰਦਾ ਹੈ ।

ਜਦੋਂ ਮਸ਼ੀਨਾਂ ਈਜਾਦ ਨਹੀਂ ਹੋਈਆਂ ਸਨ, ਉਦੋਂ ਲੁਹਾਰ ਚੰਗੇ ਲੋਹੇ ਨੂੰ ਕੁੱਟ ਕੇ ਦੇਸੀ ਤਰੀਕੇ ਨਾਲ ਕਰਵੱਤ ਤਿਆਰ ਕਰਦੇ ਸਨ । ਇਸ ਦੀ ਮੋਟਾਈ 2.4 ਮਿ. ਮੀ. ਹੁੰਦੀ ਹੈ ਅਤੇ 2.5 ਸੈਂ. ਮੀ. ਵਿਚ ਇਸ ਦੇ ਚਾਰ ਦੰਦੇ ਹੁੰਦੇ ਹਨ । ਦੰਦੇ 100° ਦਾ ਕੋਣ ਬਣਾਉਂਦੇ ਹਨ । ਇਸ ਕਰਵੱਤ ਦੇ ਦੋਹਾਂ ਸਿਰਿਆਂ ਤੇ ਲੱਕੜੀ ਦੇ ਦਸਤੇ ਲੱਗੇ ਹੁੰਦੇ ਹਨ। ਇਸ ਨੂੰ ਦੋ ਆਦਮੀ ਚਲਾਉਂਦੇ ਹਨ । ਕਰਵੱਤ ਦੇ ਚੀਰ ਦੀ ਮੋਟਾਈ ਤਕਰੀਬਨ 5 ਮਿ. ਮੀ. ਹੁੰਦੀ ਹੈ । ਪੁਰਾਣੇ ਸਮਿਆਂ ਵਿਚ ਮੁਕਤੀ ਪ੍ਰਾਪਤ ਕਰਨ ਲਈ ਕਈ ਲੋਕ ਆਪਣੇ ਆਪ ਨੂੰ ਇਹੋ ਜਿਹੇ ਕਰਵੱਤਾਂ ਦੀ ਭੇਟਾ ਕਰ ਦਿੰਦੇ ਸਨ ।

ਆਰਾ ਮੋਟਾ ਹੋਣ ਦੇ ਕਾਰਨ ਚਿਰਾਈ ਸਮੇਂ ਬੂਰਾ ਬਹੁਤ ਜ਼ਿਆਦਾ ਨਿਕਲ ਜਾਂਦਾ ਸੀ ਜਿਸ ਕਰਕੇ ਲੱਕੜੀ ਜ਼ਾਇਆ ਹੋ ਜਾਂਦੀ ਸੀ । ਇਸ ਨੁਕਸਾਨ ਨੂੰ ਵੇਖ ਕੇ ਸਿਆਣੇ ਕਾਰੀਗਰਾਂ ਨੇ ਇਕ ਪਤਲਾ ਆਰਾ ਤਿਆਰ ਕੀਤਾ ਜਿਸ ਦੀ ਲੰਬਾਈ 1.2 ਤੋਂ 1.5 ਮੀ. ਤੱਕ, ਚੌੜਾਈ 10 ਸੈਂ. ਮੀ. ਅਤੇ ਮੋਟਾਈ 1.1 ਮਿ. ਮੀ. ਜਾਂ 1 ਮਿ. ਮੀ. ਰੱਖੀ ਗਈ । ਇਸ ਦੇ ਬਲੇਡ ਉੱਤੇ ਇਕ ਪਾਸੇ ਆਰੀ ਵਾਂਗ ਦੰਦੇ ਕੱਢੇ ਜਾਂਦੇ ਸਨ ਅਤੇ ਇਸ ਨੂੰ ਲੱਕੜੀ ਦੇ ਇਕ ਚੌਰਸ ਫਰੇਮ ਵਿਚ ਲਾ ਕੇ ਇਸ ਤਰ੍ਹਾਂ ਕੱਸ ਦਿੱਤਾ ਜਾਂਦਾ ਸੀ ਕਿ ਬਲੇਡ ਚੰਗੀ ਤਰ੍ਹਾਂ ਤਣ ਜਾਂਦਾ ਸੀ । ਇਸ ਨੂੰ ਫਰਨਾਹੀ ਕਿਹਾ ਜਾਂਦਾ ਹੈ (ਚਿੱਤਰ 2) ।

ਫਰਨਾਹੀ ਦੇ ਦੰਦੇ ਵੀ 100° ਤੇ ਰੱਖੇ ਜਾਂਦੇ ਹਨ ਅਤੇ 2.54 ਸੈਂ. ਮੀ. ਵਿਚ ਚਾਰ ਦੰਦੇ ਹੀ ਹੁੰਦੇ ਹਨ । ਫਰਨਾਹੀ ਨੂੰ ਲਗਾਉਣਾ ਅਰਥਾਤ ਉਸ ਦੇ ਦੰਦਿਆਂ ਨੂੰ ਟੇਢਾ ਕਰਨਾ ਜ਼ਰੂਰੀ ਹੈ; ਇਸ ਅਮਲ ਨੂੰ ਸਾਸੈਟਿੰਗ ਕਹਿੰਦੇ ਹਨ । ਇਸ ਨਾਲ ਬਲੇਡ ਦੀ ਮੋਟਾਈ ਤੋਂ ਦੋ ਗੁਣਾਂ ਚੀਰ ਪੈਂਦਾ ਹੈ । ਜੇ ਫਰਨਾਹੀ ਨਾਲ ਮੋਟੀ ਗੇਲੀ ਚੀਰਨੀ ਹੋਵੇ ਤਾਂ ਜ਼ਮੀਨ ਵਿਚ ਅੱਧਾ ਮੀਟਰ ਡੂੰਘਾ ਟੋਇਆ ਪੁੱਟ ਕੇ ਗੇਲੀ ਨੂੰ ਇਕ ਪਾਸੇ ਨੂੰ ਜ਼ਰਾ ਕੁ ਟੇਢੀ ਖੜੀ ਕਰ ਦਿੰਦੇ ਹਨ ਅਤੇ ਜਿਸ ਪਾਸੇ ਲੱਕੜੀ ਝੁਕੀ ਹੁੰਦੀ ਹੈ ਉਸ ਪਾਸੇ ਛੋਟੇ ਬਾਲਿਆਂ ਦੀ ਟੇਕ ਲਾ ਦਿੰਦੇ ਹਨ ਜਿਸ ਨਾਲ ਗੇਲੀ ਡਿਗਦੀ ਨਹੀਂ । ਫਿਰ ਇਕ ਆਦਮੀ ਲੱਕੜੀ ਦੇ ਉਪਰਲੇ ਪਾਸੇ ਅਤੇ ਦੂਜਾ ਹੇਠ੍ਹਾਂ ਵੱਲ ਖੜ੍ਹਾ ਹੋ ਜਾਂਦਾ ਹੈ । ਇਹ ਦੋਵੇਂ ਫਰਨਾਹੀ ਦੇ ਫਰੇਮ ਨੂੰ ਫੜ ਕੇ ਲੱਕੜੀ ਨੂੰ ਸੂਤ ਨਾਲ ਲਾਏ ਨਿਸ਼ਾਨਾਂ ਤੋਂ ਚੀਰਨਾ

– ਵੱਖ ਵੱਖ ਕਿਸਮਾਂ ਦੇ –

# ਆਰੇ ਅਤੇ ਆਰੀਆਂ 1






























































ਸ਼ੁਰੂ ਕਰ ਦਿੰਦੇ ਹਨ । ਚਿਰਾਈ ਮੁਕਾ ਲੈਣ ਮਗਰੋਂ ਫਰਨਾਹੀ ਨੂੰ ਕੱਸ ਕੇ ਨਹੀਂ ਰੱਖਦੇ ਕਿਉਂਕਿ ਇਸ ਨਾਲ ਫਰਨਾਹੀ ਦਾ ਫਰੇਮ ਟੇਢਾ ਹੋ ਜਾਂਦਾ ਹੈ ਅਤੇ ਫਰਨਾਹੀ ਠੀਕ ਕੰਮ ਨਹੀਂ ਕਰਦੀ । ਫਰਨਾਹੀ ਸਦਾ ਲੰਬੇ ਚੀਰ ਪਾਉਣ ਲਈ ਵਰਤੀ ਜਾਂਦੀ ਹੈ ।

**ਦਸਤੀ ਆਰੀ** – ਇਹ ਆਰੀ 45.7 ਸੈਂ. ਮੀ. ਤੋਂ 50.8 ਸੈਂ. ਮੀ. ਤੱਕ ਲੰਬੀ ਹੁੰਦੀ ਹੈ । ਇਸ ਦੇ ਦੰਦੇ 2.5 ਮਿ. ਮੀ. ਵਿਚ ਅੱਠ ਹੁੰਦੇ ਹਨ ਅਤੇ 80° ਦਾ ਕੋਣ ਬਣਾਉਂਦੇ ਹਨ । ਇਹ ਆਰੀ ਕਾਰੀਗਰ ਨੂੰ ਸਾਰਾ ਦਿਨ ਕਟਾਈ ਵਿਚ ਕੰਮ ਦਿੰਦੀ ਹੈ । ਕਾਰੀਗਰ ਜਿਸ ਪਾਸੇ ਵੱਲ ਚਾਹੁੰਦਾ ਹੋਵੇ ਉਸ ਪਾਸੇ ਵੱਲ ਨੂੰ ਦੰਦੇ ਕੱਢ ਕੇ ਇਸ ਨੂੰ ਇਸਤੇਮਾਲ ਕਰ ਸਕਦਾ ਹੈ (ਚਿੱਤਰ 3) ।

**ਵਲਾਇਤੀ ਆਰੀ** - ਇਹ ਆਰੀ 66 ਸੈਂ. ਮੀ. ਲੰਬੀ ਹੁੰਦੀ ਹੈ । ਇਸ ਦੇ ਦੰਦੇ ਆਮ ਤੌਰ ਤੇ ਬਾਹਰ ਵੱਲ ਹੁੰਦੇ ਹਨ । 2.5 ਸੈਂ. ਮੀ. ਵਿਚ ਚਾਰ ਜਾਂ ਪੰਜ ਦੰਦੇ ਹੁੰਦੇ ਹਨ ਅਤੇ ਦੰਦੇ 90° ਦਾ ਕੋਣ ਬਣਾਉਂਦੇ ਹਨ । ਇਸ ਆਰੀ ਨੂੰ ਅੱਗੇ ਵੱਲ ਧੱਕ ਕੇ ਚਿਰਾਈ ਕਰਦੇ ਹਨ । ਇਹ ਬਹੁਤ ਆਸਾਨੀ ਨਾਲ ਕਟਾਈ ਕਰਦੀ ਹੈ ਅਤੇ 50.8 ਸੈਂ.ਮੀ. ਵਾਲੀ ਆਰੀ ਦੇ ਮੁਕਾਬਲੇ ਵਿਚ ਦੁੱਗਣੇ ਤੋਂ ਵੀ ਵਧੀਕ ਕੰਮ ਕਰਦੀ ਹੈ (ਚਿੱਤਰ 4) ।

**ਆਡੀ ਕਟਾਈ ਵਾਲਾ ਆਰਾ** – ਇਹ ਵਲਾਇਤੀ ਆਰਾ ਦੇਸੀ ਆਰੇ ਵਾਂਗ ਹੀ ਕੰਮ ਦਿੰਦਾ ਹੈ ਪਰ ਇਸ ਦੇ ਦੰਦਿਆਂ ਵਿਚ ਫਰਕ ਪਾਇਆ ਗਿਆ ਹੈ । ਗਿੱਲੀ ਲੱਕੜੀ ਵਿਚ ਜਦੋਂ ਵੀ ਦੇਸੀ ਆਰੇ ਨਾਲ ਚੀਰ ਪਾਇਆ ਜਾਂਦਾ ਹੈ ਉਦੋਂ ਉਸ ਵਿਚ ਲੱਕੜੀ ਦਾ ਬੂਰਾ ਗਿੱਲਾ ਹੋਣ ਕਾਰਨ ਫਸ ਜਾਂਦਾ ਹੈ ਅਤੇ ਦੰਦਿਆਂ ਉੱਤੇ ਜੰਮ ਜਾਂਦਾ ਹੈ। ਇਸ ਤਰ੍ਹਾਂ ਆਰਾ ਚੀਰ ਵਿਚ ਫਸਣ ਲੱਗ ਜਾਂਦਾ ਹੈ ਪਰ ਇਸ ਆਰੇ ਦੇ ਦੰਦੇ ਦੇਸੀ ਆਰੇ ਤੋਂ ਵੱਖਰੀ ਕਿਸਮ ਦੇ ਬਣਾਏ ਜਾਂਦੇ ਹਨ, ਜਿਵੇਂ ਕਿ ਚਿੱਤਰ 5 ਤੋਂ ਸਪੱਸ਼ਟ ਹੈ ਕਿ ਇਕ ਦੂਜੇ ਦੰਦੇ ਦੀ ਵਿਚਕਾਰਲੀ ਥਾਂ ਖਾਲੀ ਰੱਖੀ ਜਾਂਦੀ ਹੈ ਜਿਹੜੀ ਕਿ ਬੂਰੇ ਨੂੰ ਸਾਂਭ ਲੈਂਦੀ ਹੈ ਅਤੇ ਉਸ ਨੂੰ ਆਸਾਨੀ ਨਾਲ ਬਾਹਰ ਸੁੱਟ ਦਿੰਦੀ ਹੈ । ਦੰਦਿਆਂ ਵਿਚ ਲੱਕੜੀ ਦਾ ਬੂਰਾ ਨਹੀਂ ਫਸਦਾ ਅਤੇ ਇਹ ਆਰਾ ਗਿੱਲੇ ਦਰਖ਼ਤਾਂ ਦੀ ਕਟਾਈ ਲਈ ਬਹੁਤ ਚੰਗਾ ਕੰਮ ਦਿੰਦਾ ਹੈ । ਇਸ ਆਰੇ ਦਾ ਬਲੇਡ ਤਕਰੀਬਨ 2 ਮਿ. ਮੀ. ਮੋਟਾ ਅਤੇ 1.5 ਤੋਂ 2 ਮੀ. ਤੱਕ ਲੰਬਾ ਹੁੰਦਾ ਹੈ । ਇਸ ਆਰੇ ਨੂੰ ਵੀ ਦੋ ਆਦਮੀ ਚਲਾਉਂਦੇ ਹਨ ।

**ਪਿੱਠ ਵਾਲੀ ਆਰੀ** - ਇਸ ਆਰੀ ਦੇ ਦੰਦੇ ਅੰਦਰ ਤੇ ਬਾਹਰ ਦੋਵੇਂ ਪਾਸੇ ਹੁੰਦੇ ਹਨ । ਆਮ ਤੌਰ ਤੇ ਇਸ ਆਰੀ ਤੋਂ ਚੂਲਾਂ ਦੀ ਕਟਾਈ ਅਤੇ ਛਟਾਈ ਦਾ ਕੰਮ ਲਿਆ ਜਾਂਦਾ ਹੈ । ਇਹ ਆਰੀ ਬਿਲਕੁਲ ਸਿੱਧੀ ਤੇ ਠੀਕ ਕਟਾਈ ਕਰਦੀ ਹੈ ਅਤੇ ਕੰਘੇ ਬਣਾਉਣ ਦੇ ਕੰਮ ਵਿਚ ਵੀ ਵਰਤੀ ਜਾਂਦੀ ਹੈ । ਇਹ ਆਰੀ 35.6 ਸੈਂ. ਮੀ. ਤੋਂ 49 ਸੈਂ. ਮੀ. ਤੱਕ ਲੰਬੀ ਹੁੰਦੀ ਹੈ ਅਤੇ 2.5 ਸੈਂ. ਮੀ. ਵਿਚ 10 ਤੋਂ 12 ਦੰਦੇ ਹੁੰਦੇ ਹਨ ਜੋ 70° ਦਾ ਕੋਣ ਬਣਾਉਂਦੇ ਹਨ । ਕੰਘੇ ਬਣਾਉਣ ਵਾਲੇ, ਇਸ ਆਰੀ ਨੂੰ ਆਪਣੇ ਪਾਸੇ ਵੱਲ ਖਿੱਚ ਕੇ ਚਲਾਉਂਦੇ ਹਨ (ਚਿੱਤਰ 6 ਅਤੇ 7) ।

**ਚੂਲਾਂ ਕੱਟਣ ਵਾਲੀ ਆਰੀ** – ਇਹ ਆਰੀ ਅੰਗਰੇਜ਼ੀ ਅਤੇ ਦੇਸੀ ਦੋਹਾਂ ਤਰੀਕਿਆਂ ਨਾਲ ਵਰਤੀ ਜਾ ਸਕਦੀ ਹੈ । ਇਹ ਵੀ ਚੂਲਾਂ ਦੀ ਕਟਾਈ ਅਤੇ ਛਟਾਈ ਕਰਨ ਜਾਂ ਨਿੱਕੇ ਮੋਟੇ ਕੰਮਾਂ ਲਈ ਵਰਤੀ ਜਾਂਦੀ ਹੈ । ਪਿੱਠ ਵਾਲੀ ਆਰੀ ਅਤੇ ਇਸ ਆਰੀ ਵਿਚ ਇਹ ਫ਼ਰਕ ਹੈ ਕਿ ਇਹ ਲੰਬੀਆਂ ਚੂਲਾਂ ਲਈ ਵਰਤੀ ਜਾਂਦੀ ਹੈ ਅਤੇ ਇਸ ਦੇ ਦੰਦੇ 75° ਦਾ ਕੋਣ ਬਣਾਉਂਦੇ ਹਨ । ਇਸ ਤੋਂ ਛੁੱਟ ਇਸ ਦੇ ਦੋਵੇਂ ਸਿਰੇ ਇਕੋ ਜਿਹੇ ਚੌੜੇ ਹੁੰਦੇ ਹਨ (ਚਿੱਤਰ 8)।

**ਬਰੀਕ ਕਟਾਈ ਵਾਲੀ ਆਰੀ** – ਇਸ ਕਿਸਮ ਦੀ ਆਰੀ ਨੂੰ ਬਹੁਤ ਚੰਗਾ ਅਤੇ ਵਧੀਆ ਕੰਮ ਕਰਨ ਲਈ ਵਰਤਿਆ ਜਾਂਦਾ ਹੈ। ਇਹ ਆਰੀ 25.4 ਸੈਂ. ਮੀ. ਤੱਕ ਲੰਬੀ ਹੁੰਦੀ ਹੈ ਅਤੇ 2.5 ਸੈਂ. ਮੀ. ਵਿਚ 12 ਤੋਂ 14 ਤੱਕ ਦੰਦੇ ਹੁੰਦੇ ਹਨ । ਦੰਦਿਆਂ ਦੀ ਸੈਟਿੰਗ ਬਿਲਕੁਲ ਨਹੀਂ ਕੀਤੀ ਹੁੰਦੀ। ਇਸ ਆਰੀ ਨਾਲ ਚੀਰੀ ਹੋਈ ਚੂਲ ਬਿਲਕੁਲ ਸਾਫ਼ ਹੁੰਦੀ ਹੈ । ਇਸ ਦੇ ਦੰਦੇ 75° ਦਾ ਕੋਣ ਬਣਾਉਂਦੇ ਹਨ । ਇਸ ਦਾ ਬਲੇਡ ਬਹੁਤ ਹੀ ਪਤਲਾ ਹੁੰਦਾ ਹੈ ਅਤੇ ਇਹ ਆਰੀ ਪੈਨੱਸਲ ਦੇ ਨਿਸ਼ਾਨ ਵਾਂਗ ਚੀਰ ਪਾਉਂਦੀ ਹੈ । ਇਸ ਨੂੰ ਡਵਟੇਲ ਜਾਂਇੰਟ ਆਰਾ ਵੀ ਕਹਿੰਦੇ ਹਨ (ਚਿੱਤਰ 8A) ।

**ਨੋਕੀ ਆਰੀ** - ਇਹ ਤਿੰਨ ਸਾਈਜ਼ਾਂ ਵਿਚ ਮਿਲਦੀ ਹੈ । ਵੱਡੇ ਸਾਈਜ਼ ਵਾਲੀ ਆਰੀ ਦੇ ਦੰਦੇ ਚੂਲਾਂ ਕੱਢਣ ਵਾਲੀ ਆਰੀ ਦੇ ਦੰਦਿਆਂ ਦੇ ਬਰਾਬਰ ਹੁੰਦੇ ਹਨ । ਇਹ ਗੋਲ ਕਟਾਈ ਵਿਚ ਕੰਮ ਦਿੰਦੀ ਹੈ (ਚਿੱਤਰ 10) । ਦੂਜੀ ਇਸ ਤੋਂ ਛੋਟੀ ਹੁੰਦੀ ਹੈ । ਉਸ ਦੇ ਵੀ 2.5 ਸੈਂ. ਮੀ. ਵਿਚ 10 ਤੋਂ 12 ਦੰਦੇ ਹੁੰਦੇ ਹਨ । ਇਹ ਫੁੱਲ-ਪੱਤੀਆਂ ਕੱਟਣ ਦੇ ਕੰਮ ਆਉਂਦੀ ਹੈ (ਚਿੱਤਰ 9) । ਤੀਜੀ ਤਕਰੀਬਨ 10 ਸੈਂ. ਮੀ. ਹੁੰਦੀ ਹੈ ਅਤੇ ਉਸ ਦੀ ਨੋਕ ਅੱਗੋਂ ਕਾਫ਼ੀ ਪਤਲੀ ਹੁੰਦੀ ਹੈ । ਦੰਦੇ 2.5 ਸੈਂ. ਮੀ. ਵਿਚ 16 ਤੋਂ 20 ਹੁੰਦੇ ਹਨ । ਇਹ ਆਰੀ ਦਰਾਜ਼ਾਂ, ਸੰਦੂਕਾਂ ਆਦਿ ਦੇ ਤਾਲਿਆਂ ਦੇ ਸੁਰਾਖ਼ ਠੀਕ ਕਰਨ ਲਈ ਵਰਤੀ ਜਾਂਦੀ ਹੈ (ਚਿੱਤਰ 10) ।

**ਘੁੰਮਣ ਵਾਲੀ ਆਰੀ** –ਪਤਲੀ ਕਟਾਈ ਵਾਲੀ ਅਤੇ ਨੋਕੀਲੀ ਆਰੀ ਨਾਲ ਬਹੁਤਾ ਕੰਮ ਨਹੀਂ ਹੋ ਸਕਦਾ, ਇਸ ਲਈ ਇਸ ਔਕੜ ਨੂੰ ਮੁੱਖ ਰੱਖ ਕੇ ਦੋ ਹੋਰ ਕਿਸਮਾਂ ਦੀਆਂ ਆਰੀਆਂ ਤਿਆਰ ਕੀਤੀਆਂ ਗਈਆਂ ਹਨ । ਪਹਿਲੀ ਕਿਸਮ (ਚਿੱਤਰ 12) ਵਿਚ ਚੌੜਾ ਬਲੇਡ ਵਰਤਿਆ ਜਾਂਦਾ ਹੈ ਜੋ 8 ਮਿ. ਮੀ. ਜਾਂ 6 ਮਿ. ਮੀ. ਚੌੜਾ ਅਤੇ 40 ਸੈਂ. ਮੀ. ਤੱਕ ਲੰਬਾ ਹੁੰਦਾ ਹੈ । ਇਸ ਦੀ ਫਰੇਮ ਲੱਕੜੀ ਦੀ ਬਣੀ ਹੁੰਦੀ ਹੈ ਅਤੇ ਰੱਸੀ ਨਾਲ ਕੱਸੀ ਜਾਂਦੀ ਹੈ । ਦੋਹਾਂ ਪਾਸਿਆਂ ਤੋਂ ਫੜ ਕੇ ਇਸ ਨਾਲ ਦੋ ਆਦਮੀ ਵੀ ਕੰਮ ਕਰ ਸਕਦੇ ਹਨ । ਦੂਜੀ ਕਿਸਮ (ਚਿੱਤਰ 13) ਦੀ ਆਰੀ ਦੀ ਫਰੇਮ ਲੋਹੇ ਦੀ ਬਣੀ ਹੁੰਦੀ ਹੈ । ਫਰੇਮ ਵਿਚ ਬਲੇਡ ਲਾ ਕੇ ਇਸ ਨੂੰ ਵਿਚਕਾਰੋਂ ਕੱਸ ਦਿੰਦੇ ਹਨ । ਇਹ ਬਲੇਡ 15 ਸੈਂ. ਮੀ. ਤੋਂ 20 ਸੈਂ. ਮੀ. ਲੰਬਾ ਅਤੇ 1.2 ਮਿ. ਮੀ. ਮੋਟਾ ਹੁੰਦਾ ਹੈ । ਦੰਦੇ 2.5 ਸੈਂ. ਮੀ. ਵਿਚ 20 ਹੁੰਦੇ ਹਨ ਅਤੇ ਬੈਂਡ ਸਾਂਵੀਂ ਹੁੰਦੀ ਹੈ ਅਰਥਾਤ ਇਸ ਦਾ ਇਕ ਦੰਦਾ ਇਕ ਪਾਸੇ ਅਤੇ ਦੂਜਾ ਦੂਜੇ ਪਾਸੇ ਮੁੜਿਆ ਹੁੰਦਾ ਹੈ ਤਾਂ ਜੋ ਇਹ ਛੋਟੀ ਤੋਂ ਛੋਟੀ ਗੋਲਾਈ ਵਿਚ ਘੁੰਮ ਕੇ ਫੁੱਲ ਪੱਤੇ ਕੱਟ ਸਕੇ। ਇਸ ਆਰੀ ਦੇ ਲੋਹੇ ਦੀ ਫਰੇਮ ਨੂੰ ਚੀਰੀ ਜਾਣ ਵਾਲੀ ਫੱਟੀ ਦੀ ਚੌੜਾਈ ਤੋਂ ਕੁਝ ਵਧੀਕ ਰੱਖਿਆ ਜਾਂਦਾ ਹੈ ਤੇ ਵੱਖੋ ਵੱਖ ਸਾਈਜ਼ ਵਿਚ ਛੋਟੀਆਂ ਵੱਡੀਆਂ ਫਰੇਮਾਂ ਬਣਾ ਲਈਆਂ ਜਾਂਦੀਆਂ ਹਨ ਤਾਂ ਜੋ ਹਰ ਲੋੜ ਆਸਾਨੀ ਨਾਲ ਪੂਰੀ ਹੋ ਸਕੇ । ਇਸ ਕਿਸਮ ਦੀ ਆਰੀ ਨੂੰ ਫੁੱਲ-ਪੱਤੀਆਂ ਦੀ ਕਟਾਈ ਵਾਲੀ ਆਰੀ ਜਾਂ ਫ੍ਰੈੱਟ ਵਰਕ ਸਾ ਕਹਿੰਦੇ ਹਨ । ਇਸ ਆਰੀ ਦੇ ਨਾਲ ਹੋਰ ਔਜ਼ਾਰ ਵੀ ਹੁੰਦੇ ਹਨ ਜਿਨ੍ਹਾਂ ਨਾਲ ਹਰ ਤਰ੍ਹਾਂ ਦੀਆਂ ਫੁੱਲ ਪੱਤੀਆਂ ਬਣਾਈਆਂ ਜਾ ਸਕਦੀਆਂ ਹਨ । ਇਨ੍ਹਾਂ ਔਜ਼ਾਰਾਂ ਵਿਚ ਛੋਟੇ ਵੱਡੇ ਵਰਮੇ, ਪਲੇਟ ਫਾਰਮ-ਲੋਹਾ, ਹੱਥ ਦਾ ਸ਼ਿਕੰਜਾ, ਹਥੌੜਾ ਅਤੇ ਪਲੇਟ ਫਾਰਮ ਨੂੰ ਕੱਸਣ ਲਈ ਬੋਲਟ ਅਤੇ ਕਲੈਂਪ ਅਤੇ ਦਰਜਨ ਕੁ ਵੱਡੀਆਂ ਆਰੀਆਂ ਹੁੰਦੀਆਂ ਹਨ । ਇਹ ਆਰੀ ਵੀ ਬਹੁਤਾ

ਕੰਮ ਨਹੀਂ ਦੇ ਸਕਦੀ ਇਸ ਲਈ ਇਕ ਪੈਰਾਂ ਨਾਲ ਚਲਣ ਵਾਲੀ ਫ੍ਰੈੱਟ ਆਰਾ ਮਸ਼ੀਨ ਤਿਆਰ ਕੀਤੀ ਗਈ ਹੈ ਜਿਸ ਨਾਲ ਥੋੜ੍ਹੇ ਸਮੇਂ ਵਿਚ ਕਈ ਗੁਣਾਂ ਵੱਧ ਕੰਮ ਹੋ ਸਕਦਾ ਹੈ ਅਤੇ ਕੰਮ ਸਾਫ਼ ਤੇ ਪੱਕਾ ਵੀ ਬਹੁਤ ਹੁੰਦਾ ਹੈ (ਵੇਖੋ ਚਿੱਤਰ 13A)। ਇਸ ਮਸ਼ੀਨ ਨਾਲ ਪਲਾਈ ਵੁੱਡ ਉੱਤੇ ਬਹੁਤ ਬਰੀਕ ਅਤੇ ਖ਼ੂਬਸੂਰਤ ਫੁੱਲ-ਪੱਤੀ ਦਾ ਕੰਮ ਹੋ ਸਕਦਾ ਹੈ।

**ਦੁਫਾਸੜ ਆਰਾ** – ਇਹ ਆਰਾ ਤਕਰੀਬਨ 2 ਮੀ. ਲੰਬਾ ਹੁੰਦਾ ਹੈ । ਆਮ ਕਰ ਕੇ ਇਸ ਨੂੰ ਸੰਘਣੀਆਂ ਝਾੜੀਆਂ ਕੱਟਣ ਲਈ ਵਰਤਿਆ ਜਾਂਦਾ ਹੈ । ਇਸ ਆਰੇ ਨੂੰ ਪਹਿਲਾਂ ਹੈਂਡਲ ਫਿਟ ਕੀਤੇ ਬਿਨਾ ਇਕ ਆਦਮੀ ਝਾੜੀਆਂ ਵਿਚੋਂ ਧੱਕ ਕੇ ਦੂਜੇ ਪਾਸੇ ਕੱਢ ਦਿੰਦਾ ਹੈ । ਦੂਜੇ ਪਾਸੇ ਤੋਂ ਦੂਜਾ ਆਦਮੀ ਇਸ ਦੇ ਸੁਰਾਖ਼ ਵਿਚ ਹੈਂਡਲ ਪਾ ਲੈਂਦਾ ਹੈ । ਫਿਰ ਦੋਵੇਂ ਆਦਮੀ ਵਾਰੋ ਵਾਰੀ ਦੋਹਾਂ ਪਾਸਿਆਂ ਵੱਲ ਆਰਾ ਚਲਾਉਂਦੇ ਤੇ ਝਾੜੀਆਂ ਕੱਟ ਕੇ ਜਗ੍ਹਾ ਸਾਫ਼ ਕਰ ਲੈਂਦੇ ਹਨ । ਇਸ ਤਰ੍ਹਾਂ ਇਸ ਆਰੇ ਦੀ ਸਹਾਇਤਾ ਨਾਲ ਚਾਹ ਦੇ ਬਾਗ਼ ਕੱਟ ਕੇ ਸਾਫ਼ ਕੀਤੇ ਜਾਂਦੇ ਹਨ । ਇਸ ਆਰੇ ਦੇ ਦੰਦੇ ਦੋਹਾਂ ਪਾਸਿਆਂ ਵੱਲ ਕਟਾਈ ਕਰ ਸਕਦੇ ਹਨ ਅਤੇ ਮੋਟੀ ਤੋਂ ਮੋਟੀ ਝਾੜੀ ਨੂੰ ਆਸਾਨੀ ਨਾਲ ਕੱਟ ਦਿੰਦੇ ਹਨ (ਚਿੱਤਰ 5A)।

**ਚਾਹ ਦੇ ਬਗ਼ੀਚਿਆਂ ਵਾਲੀ ਆਰੀ** – ਇਹ ਵੀ ਦੋ ਤਰ੍ਹਾਂ ਦੀ ਹੁੰਦੀ ਹੈ ਅਤੇ ਚਾਹ ਦੇ ਬੂਟਿਆਂ ਦੀ ਕਟਾਈ ਕਰਨ ਦੇ ਕੰਮ ਆਉਂਦੀ ਹੈ । ਪਹਿਲੀ ਕਿਸਮ ਦੀ ਆਰੀ (ਚਿੱਤਰ 17) ਦੇ ਦੰਦੇ ਇਕੋ ਪਾਸੇ ਹੁੰਦੇ ਹਨ ਪਰ ਦੂਜੀ ਕਿਸਮ ਦੀ ਆਰੀ (ਚਿੱਤਰ 16) ਦੇ ਦੰਦੇ ਦੋਹੀਂ ਪਾਸੀਂ ਹੁੰਦੇ ਹਨ । ਆਰੀ ਦੋਹਾਂ ਪਾਸਿਆਂ ਵੱਲ ਕਟਾਈ ਕਰਦੀ ਹੈ । ਇਸ ਆਰੀ ਨਾਲ ਚਾਹ ਦੇ ਬੂਟਿਆਂ ਦੀ ਕਟਾਈ ਬਹੁਤ ਆਸਾਨੀ ਨਾਲ ਹੋ ਸਕਦੀ ਹੈ । ਇਸ ਨੂੰ ਦੋਹਰੇ ਦੰਦੇ ਵਾਲੀ ਆਰੀ ਵੀ ਕਹਿੰਦੇ ਹਨ । ਇਹ 66 ਸੈਂ. ਮੀ. ਤੱਕ ਲੰਬੀ ਹੁੰਦੀ ਹੈ ।

**ਖਮਦਾਰ ਆਰੀ** – ਇਹ ਕਈ ਸਾਈਜ਼ਾਂ ਦੀ ਹੁੰਦੀ ਹੈ । ਇਕ ਛੋਟੇ ਸਾਈਜ਼ ਦੀ ਖਮਦਾਰ ਆਰੀ ਹੁੰਦੀ ਹੈ (ਚਿੱਤਰ 18) ਅਤੇ ਤਕਰੀਬਨ 20 ਸੈਂ. ਮੀ. ਲੰਬੀ ਹੁੰਦੀ ਹੈ । ਇਕ ਹੋਰ 30.5 ਸੈਂ. ਮੀ. ਤੱਕ ਦੇ ਬਲੇਡ ਵਾਲੀ ਹੁੰਦੀ ਹੈ । ਇਸ ਨੂੰ ਮੁੜਵੀਂ ਆਰੀ ਕਹਿੰਦੇ ਹਨ (ਚਿੱਤਰ 17 )। ਇਨ੍ਹਾਂ ਤੋਂ ਛੁੱਟ ਕਈ ਆਰੀਆਂ ਲੱਕੜੀ ਦੇ ਕੰਮ ਵਿਚ ਖ਼ਾਸ ਖ਼ਾਸ ਥਾਵਾਂ ਤੇ ਵਰਤੀਆਂ ਜਾਂਦੀਆਂ ਹਨ । ਇਕ ਖ਼ਾਸ ਕਿਸਮ ਦੀ ਆਰੀ ਹੁੰਦੀ ਹੈ ਜੋ ਬੰਦੂਕਾਂ ਦੇ ਕੁੰਡਿਆਂ ਜਾਂ ਕਿਸੇ ਗੋਲ ਚੀਜ਼ ਉੱਤੇ ਇਕੋ ਜਿਹੇ ਗੋਲ ਦਾਣੇਦਾਰ ਨਿਸ਼ਾਨ ਲਾਉਣ ਲਈ ਵਰਤੀ ਜਾਂਦੀ ਹੈ । ਲੱਕੜੀ ਦੇ ਕੰਮ ਵਿਚ ਇਸ ਕਿਸਮ ਦੀ ਆਰੀ ਦੇ ਦੰਦੇ, ਬਰੀਕ ਕਟਾਈ ਵਾਲੀ ਆਰੀ ਦੇ ਦੰਦਿਆਂ ਵਾਂਗ ਬਹੁਤ ਹੀ ਬਰੀਕ ਹੁੰਦੇ ਹਨ।

**ਚਾਹ ਦੀਆਂ ਸੰਘਣੀਆਂ ਝਾੜੀਆਂ ਕੱਟਣ ਵਾਲਾ ਆਰਾ**– ਇਹ ਆਰਾ ਵੀ ਦੁਫਾਸੜ ਆਰੇ ਵਾਂਗ ਹੀ ਕੰਮ ਦਿੰਦਾ ਹੈ ਪਰ ਇਸ ਆਰੇ ਅਤੇ ਦੁਫਾਸੜ ਆਰੇ ਦੇ ਦੰਦਿਆਂ ਵਿਚ ਫ਼ਰਕ ਹੈ । ਇਸ ਆਰੇ ਦੇ ਦੰਦੇ ਆਰੀ ਵਾਂਗ ਹੁੰਦੇ ਹਨ ਕਿਉਂਕਿ ਇਹ ਘੱਟ ਮੋਟਾਈ ਵਾਲੀ ਕਟਾਈ ਕਰਨ ਦੇ ਕੰਮ ਆਉਂਦਾ ਹੈ (ਚਿੱਤਰ 14,15)।

**ਗੋਲ ਬਲੇਡ ਵਾਲਾ ਆਰਾ** –ਇਹ ਆਰਾ ਵੱਡੀਆਂ ਵੱਡੀਆਂ ਗੇਲੀਆਂ ਦੀ ਚਿਰਾਈ ਦੇ ਕੰਮ ਆਉਂਦਾ ਹੈ । ਇਹ ਮੋਟੀ ਗੇਲੀ ਨੂੰ ਲੰਮੇ ਦਾਅ ਬੜੀ ਆਸਾਨੀ ਨਾਲ ਦੋ ਹਿੱਸਿਆਂ ਵਿਚ ਚੀਰ ਦਿੰਦਾ ਹੈ । ਇਸ ਦਾ ਗੋਲ ਬਲੇਡ 1.2 ਮੀ. ਚੌੜਾ ਅਤੇ 3 ਮਿ. ਮੀ. ਮੋਟਾ ਹੁੰਦਾ ਹੈ। ਇਸ ਆਰੇ ਦੇ ਦੰਦੇ ਮੋਟੇ ਪਾਉਣ ਵਾਲੇ ਆਰੇ ਵਾਂਗ ਹੁੰਦੇ ਹਨ ਕਿਉਂਕਿ ਅਜਿਹੇ ਦੰਦਿਆਂ ਵਿਚੋਂ ਬੂਰਾ ਆਸਾਨੀ ਨਾਲ ਬਾਹਰ ਨਿਕਲ ਜਾਂਦਾ ਹੈ ਤੇ ਆਰਾ ਲੱਕੜੀ ਵਿਚ ਬਿਲਕੁਲ ਨਹੀਂ ਫਸਦਾ । ਇਸ ਦੇ ਦੰਦੇ ਬਲੇਡ ਵਿਚੋਂ ਹੀ ਕੱਢੇ ਜਾਂਦੇ ਹਨ । ਇਹ ਖ਼ਾਸ ਕਿਸਮ ਦੇ ਲੋਹੇ ਦਾ ਬਣਿਆ ਹੁੰਦਾ ਹੈ । ਇਹ ਆਰਾ ਕੇਵਲ ਮੋਟੀ ਚਿਰਾਈ ਕਰਨ ਲਈ ਬਣਾਇਆ ਗਿਆ ਹੈ । ਇਸ ਨਾਲ ਗੇਲੀਆਂ ਨੂੰ ਮੋਛੇ ਪਾ ਕੇ ਲੋੜ ਅਨੁਸਾਰ ਛੋਟੇ ਛੋਟੇ ਟੁਕੜੇ ਕਰ ਲਏ ਜਾਂਦੇ ਹਨ । ਇਹ ਆਰੇ ਛੋਟੇ ਸਾਈਜ਼ ਦੇ ਵੀ ਹੁੰਦੇ ਹਨ ਜਿਨ੍ਹਾਂ ਦੀ ਉਚਾਈ 23 ਸੈਂ. ਮੀ. ਜਾਂ 30.5 ਸੈਂ. ਮੀ. ਤੱਕ ਹੁੰਦੀ ਹੈ ਅਤੇ ਜਿਨ੍ਹਾਂ ਦੇ ਬਲੇਡ ਆਰੀ ਦੇ ਬਲੇਡ ਦੀ ਮੋਟਾਈ ਵਾਂਗ ਹੁੰਦੇ ਹਨ । ਦੰਦੇ ਵੀ ਛੋਟੇ ਛੋਟੇ ਆਰੀ ਵਾਂਗ ਹੁੰਦੇ ਹਨ ਅਤੇ ਇਹ ਆਰੇ ਛੋਟੀ ਚਿਰਾਈ ਜਿਵੇਂ ਪੈੱਨਸਲ, ਹੋਲਡਰ ਦੀ ਡੰਡੀ, ਫੁੱਟੇ ਦੀ ਲੱਕੜੀ ਆਦਿ ਲਈ ਵਰਤੇ ਜਾਂਦੇ ਹਨ ।

**ਰੱਸੇ ਵਾਲਾ ਆਰਾ** – ਇਹ ਇਕ ਖ਼ਾਸ ਕਿਸਮ ਦਾ ਆਰਾ ਹੈ (ਚਿੱਤਰ 20) । ਇਸ ਨਾਲ ਜੰਗਲ ਵਿਚ ਜ਼ਮੀਨ ਤੇ ਖੜੇ ਹੋ ਕੇ ਹੀ ਦਰਖ਼ਤਾਂ ਦੇ ਮੋਟੇ ਮੋਟੇ ਟਾਹਣਾਂ ਨੂੰ ਕੱਟਿਆ ਜਾਂਦਾ ਹੈ । ਇਹ ਆਰਾ ਸਾਈਕਲ ਦੀ ਚੇਨ ਵਾਂਗ ਬਣਿਆ ਹੁੰਦਾ ਹੈ ਤੇ ਉਸ ਦੇ ਦੋਹਾਂ ਸਿਰਿਆਂ ਤੇ ਰੱਸੇ ਬੰਨ੍ਹੇ ਹੁੰਦੇ ਹਨ। ਇਸ ਦੇ ਬਲੇਡ ਦੀ ਮੋਟਾਈ ਤਕਰੀਬਨ 3 ਮਿ. ਮੀ. ਹੁੰਦੀ ਹੈ ਅਤੇ ਹਰ ਦੰਦੇ ਉੱਤੇ ਕਬਜ਼ਾ ਲਗਿਆ ਹੁੰਦਾ ਹੈ । ਜਿਸ ਟਾਹਣ ਨੂੰ ਕੱਟਣਾ ਹੋਵੇ ਉਸ ਦੇ ਉਪਰੋਂ ਦੀ ਰੱਸਾ ਦੂਜੇ ਪਾਸੇ ਸੁੱਟ ਲੈਂਦੇ ਹਨ ਅਤੇ ਆਰਾ ਦਰਖ਼ਤ ਦੇ ਟਾਹਣੇ ਉੱਤੇ ਚਲਾ ਜਾਂਦਾ ਹੈ। ਦੋ ਆਦਮੀ ਇਧਰੋਂ ਉਧਰੋਂ ਮਧਾਣੀ ਦੇ ਨੇਤਰੇ ਵਾਂਗੂੰ ਰੱਸੇ ਨੂੰ ਵਾਰੋ ਵਾਰੀ ਖਿੱਚਦੇ ਹਨ । ਇਸ ਤਰ੍ਹਾਂ ਇਹ ਆਰਾ ਆਪਣਾ ਕੰਮ ਸ਼ੁਰੂ ਕਰ ਦਿੰਦਾ ਹੈ ਅਤੇ ਥੋੜ੍ਹੀ ਹੀ ਦੇਰ ਵਿਚ ਇਹ ਦਰਖ਼ਤ ਦੇ ਟਾਹਣ ਨੂੰ ਕੱਟ ਕੇ ਹੇਠਾਂ ਸੁੱਟ ਦੇਂਦਾ ਹੈ । ਇਹ ਆਰਾ ਤਕਰੀਬਨ 2 ਮੀ. ਤੱਕ ਲੰਬਾ ਹੁੰਦਾ ਹੈ । ਇਹ ਇਕ ਖ਼ਾਸ ਸੰਦ ਹੈ ਅਤੇ ਆਮ ਵਰਤੋਂ ਵਿਚ ਨਹੀਂ ਆਉਂਦਾ ।

**ਮਸ਼ੀਨੀ ਆਰੇ** – ਦਰਮਿਆਨੇ ਤੇ ਵੱਡੇ ਵੱਡੇ ਕਾਰਖ਼ਾਨਿਆਂ ਵਿਚ 'ਬੈਂਡ ਸਾ' ਮਸ਼ੀਨਾਂ ਵਰਤੀਆਂ ਜਾਂਦੀਆਂ ਹਨ । ਆਮ ਤੌਰ ਤੇ 'ਬੈਂਡ ਸਾ' ਦੇ ਬਲੇਡ ਦੇ ਸਿਰਫ਼ ਇਕੋ ਹੀ ਪਾਸੇ ਦੰਦੇ ਹੁੰਦੇ ਹਨ । 'ਬੈਂਡ ਸਾ' ਦੇ ਪਹੀਏ ਦਾ ਵਿਆਸ ਆਮ ਤੌਰ ਤੇ 2 ਕੁ ਮੀ. ਹੁੰਦਾ ਹੈ ਅਤੇ ਬਲੇਡ ਦੀ ਚੌੜਾਈ 7.5 ਸੈਂ. ਮੀ. ਤੋਂ ਵੱਧ ਨਹੀਂ ਹੁੰਦੀ । 'ਬੈਂਡ ਸਾ' ਮਸ਼ੀਨ ਦਾ ਭਾਰ 540 ਕਿ. ਗ੍ਰਾ. ਤੋਂ ਵੀ ਜ਼ਿਆਦਾ ਹੁੰਦਾ ਹੈ । ਇਨ੍ਹਾਂ 'ਬੈਂਡ ਸਾ' ਮਸ਼ੀਨਾਂ ਦੇ ਪਲੇਟਫਾਰਮ ਹੇਠਾਂ ਉੱਤੇ ਹੋ ਸਕਦੇ ਹਨ ਜਿਸ ਨਾਲ ਕਿਸੇ ਵੀ ਡਿਗਰੀ ਤੇ ਟੇਢੀ ਕਟਾਈ ਕੀਤੀ ਜਾ ਸਕਦੀ ਹੈ । ਇਨ੍ਹਾਂ ਮਸ਼ੀਨਾਂ ਦਾ ਸਾਈਜ਼ ਲੱਕੜ ਦੀ ਮੋਟਾਈ ਤੋਂ ਨਿਸ਼ਚਿਤ ਕੀਤਾ ਜਾਂਦਾ ਹੈ ਅਤੇ 0.45, 0.61, 0.76, 0.91 ਮੀ. ਵਾਲੀਆਂ ਮਸ਼ੀਨਾਂ ਹੁੰਦੀਆਂ ਹਨ । ਇਨ੍ਹਾਂ ਨੂੰ ਬਹੁਤੀ ਪਾਵਰ ਦੀ ਲੋੜ ਨਹੀਂ ਹੁੰਦੀ ਤੇ ਵੱਡੀ ਤੋਂ ਵੱਡੀ ਮਸ਼ੀਨ 7.45 ਕਿਲੋਵਾਟ ਦੀ ਮੋਟਰ ਨਾਲ ਚਲ ਸਕਦੀ ਹੈ । ਮਸ਼ੀਨਾਂ ਦੀ ਸਪੀਡ ਇਕ ਮਿੰਟ ਵਿਚ 900 ਜਾਂ 1300 ਚੱਕਰ ਹੁੰਦੀ ਹੈ । ਬਲੇਡ ਦੀ ਮੋਟਾਈ 1.1 ਮਿ. ਮੀ. ਹੁੰਦੀ ਹੈ ਅਤੇ ਇਹ ਸਰਕੂਲਰ ਆਰੇ ਦੇ ਬਲੇਡ ਨਾਲੋਂ ਪਤਲਾ ਹੁੰਦਾ ਹੈ । ਇਸ ਲਈ ਲੱਕੜ ਦਾ ਬੂਰਾ ਘੱਟ ਨਿਕਲਦਾ ਹੈ । ਬੈਂਡ ਸਟੀਲ ਦਾ ਤਕਰੀਬਨ 91.4 ਮੀ. ਲੰਬਾ ਫੱਨਰ ਹੁੰਦਾ ਹੈ ਜਿਸ ਨੂੰ ਕੱਟਕੇ ਆਰਾ ਮਸ਼ੀਨ ਦੇ ਸਾਈਜ਼ ਅਨੁਸਾਰ ਦੋਵੇਂ ਕਿਨਾਰੇ ਟਾਂਕਾ ਲਗਾ ਕੇ ਮੋੜ ਦਿੱਤੇ ਜਾਂਦੇ ਹਨ ਤੇ ਇਸ ਫੱਨਰ ਨੂੰ ਉਪਰ ਹੇਠ ਵਾਲੇ ਚੱਕਰਾਂ ਤੇ ਚਾੜ੍ਹ ਕੇ ਕੱਸ ਦਿੱਤਾ ਜਾਂਦਾ ਹੈ । ਬਲੇਡ ਨੂੰ ਕੱਸਣ

— ਵੱਖ ਵੱਖ ਕਿਸਮਾਂ ਦੇ —

# ਮਸ਼ੀਨੀ ਆਰੇ 3


ਖੜ੍ਹਵਾਂ ਬੈਂਡ ਆਰਾ


ਮਸ਼ੀਨੀ ਗੋਲ ਆਰਾ


ਲੋਹਾ, ਧਾਤ ਆਦਿ ਕੱਟਣ ਦਾ ਆਰਾ


ਲੇਟਵਾਂ ਬੈਂਡ ਆਰਾ


ਮੋਛੇ ਕੱਟਣ ਦੀ ਆਰਾ ਮਸ਼ੀਨ



ਵੱਖਰੇ ਨਮੂਨੇ ਕੱਟਣ ਦੀ ਆਰਾ ਮਸ਼ੀਨ

ਗੋਲ ਕਟਾਈ ਦੀ ਆਰਾ ਮਸ਼ੀਨ


ਰੁੱਖ ਕੱਟਣ ਦੀ ਫਿਰਤੂ ਆਰਾ ਮਸ਼ੀਨ

ਵਾਲੇ ਚੱਕਰ ਦੇ ਲੈਵਲ ਦਾ ਵੀ ਖ਼ਿਆਲ ਰੱਖਣਾ ਪੈਂਦਾ ਹੈ ਤਾਂ ਜੋ ਮਸ਼ੀਨ ਦੇ ਚਲਣ ਸਮੇਂ ਬਲੇਡ ਚੱਕਰ ਉਤੋਂ ਉਤਰ ਨਾ ਜਾਵੇ ।

ਸਮੁੱਚੇ ਤੌਰ ਤੇ 'ਬੈਂਡ ਸਾ' ਇਕ ਲਚਕੀਲਾ ਸਟੀਲ ਦਾ ਦੋ ਖੜ੍ਹਵੀਆਂ ਭੌਣੀਆਂ ਤੇ ਘੁੰਮਦਾ ਹੋਇਆ ਪੱਟਾ-ਬੈਂਡ ਹੈ ਅਤੇ ਚਲਦੇ ਸਮੇਂ 'ਮੁੱਢਲੀ ਕੱਸ' ਇਸ ਨੂੰ ਭੌਣੀਆਂ ਤੋਂ ਉਤਰਨ ਨਹੀਂ ਦਿੰਦੀ ।

**ਗੋਲ ਆਰਾ** – ਇਹ ਮਸ਼ੀਨ ਛੋਟੀਆਂ ਜਾਂ ਦਰਮਿਆਨੇ ਦਰਜੇ ਦੀਆਂ ਆਰਾ ਮਿੱਲਾਂ ਵਿਚ ਗੇਲੀਆਂ ਆਦਿ ਚੀਰਨ ਵਾਸਤੇ ਵਰਤੀ ਜਾਂਦੀ ਹੈ । ਗੋਲ ਆਰੇ ਦੇ ਦੰਦੇ ਜਾਂ ਤਾਂ ਅਸਲ ਆਰੇ ਦਾ ਹੀ ਹਿੱਸਾ ਹੁੰਦੇ ਹਨ ਜੋ ਆਰੇ ਦੀ ਪੱਤਰੀ ਵਿਚੋਂ ਕੱਟਕੇ ਬਣਾਏ ਜਾਂਦੇ ਹਨ ਜਾਂ ਕਿਸੇ ਵੱਖਰੀ ਧਾਤ ਦੇ ਬਣਾ ਕੇ ਆਰੇ ਦੇ ਕਿਨਾਰੇ ਨਾਲ ਜੜੇ ਹੁੰਦੇ ਹਨ। ਦੂਜੀ ਕਿਸਮ ਵਾਲੇ ਬਲੇਡ ਜ਼ਿਆਦਾ ਵਰਤੋਂ ਵਿਚ ਆਉਂਦੇ ਹਨ । ਇਸ ਵਿਚ ਬਣਤਰ ਦੇ ਹਿਸਾਬ ਨਾਲ ਜਾਂ ਤਾਂ ਪਾਵਰ ਆਰਬਰ ਜਾਂ ਸ਼ਤੀਰੀ ਵਾਲੇ ਪਲੇਟਫ਼ਾਰਮ ਨੂੰ ਉਪਰ ਹੇਠਾਂ ਤੇ ਵਿੰਗਾ ਟੇਢਾ ਕੀਤਾ ਜਾ ਸਕਦਾ ਹੈ । ਇਹ ਆਰਾ ਕਰਾਸ ਕਟਿੰਗ ਅਰਥਾਤ ਆਡੀ ਚਿਰਾਈ ਜਾਂ ਰੇਸ਼ੇ ਵੱਲ ਦੀ ਸਿੱਧੀ ਚਿਰਾਈ ਅਤੇ ਰੀ-ਸਾਇੰਗ ਅਰਥਾਤ ਮੋਟੇ ਟੁੱਕੜਿਆਂ ਦੇ ਪਤਲੇ ਟੁੱਕੜੇ ਬਣਾਉਣ ਦੇ ਕੰਮ ਆਉਂਦਾ ਹੈ । ਗੋਲ ਆਰਾ ਸਲਾਸੀ ਵਿਚ ਵੀ ਕੱਟ ਸਕਦਾ ਹੈ । ਇਸ ਮਸ਼ੀਨ ਉੱਤੇ ਮੋਲਡਿੰਗ ਕਟਰ ਫ਼ਿੱਟ ਕੀਤੇ ਜਾ ਸਕਦੇ ਹਨ ਅਤੇ ਚੂਲਾਂ ਕੱਢਣ ਆਦਿ ਦਾ ਕੰਮ ਕੀਤਾ ਜਾ ਸਕਦਾ ਹੈ ।

ਇਸ ਮਸ਼ੀਨ ਉੱਤੇ ਮਾਂਜਣ, ਰੇਤ ਅਤੇ ਪਾਲਸ਼ ਕਰਨ ਵਾਲੇ ਯੰਤਰ ਵੀ ਫ਼ਿੱਟ ਕੀਤੇ ਜਾ ਸਕਦੇ ਹਨ ।

**ਸਕਰਾਲ ਆਰਾ** – ਇਹ ਮਸ਼ੀਨ ਵੀ ਬੈਂਡ ਸਾ ਮਸ਼ੀਨ ਵਾਂਗ ਕੰਮ ਕਰਦੀ ਹੈ । ਫ਼ਰਕ ਸਿਰਫ਼ ਇੰਨਾ ਹੈ ਕਿ ਇਸ ਵਿਚ ਬਲੇਡ ਚੱਕਰ ਲਾਉਣ ਦੀ ਬਜਾਏ ਲਗਾਤਾਰ ਉਪਰ ਹੇਠਾਂ ਚਲਦਾ ਰਹਿੰਦਾ ਹੈ ।

**ਰੇਡੀਅਲ ਆਰਾ** – ਇਸ ਮਸ਼ੀਨ ਵਿਚ ਗੋਲ ਬਲੇਡ ਪਲੇਟਫ਼ਾਰਮ ਦੇ ਉੱਤੇ ਫ਼ਿੱਟ ਹੁੰਦਾ ਹੈ । ਬਲੇਡ ਤੇ ਮੋਟਰ ਇਕ ਬੀਮ ਨਾਲ ਫ਼ਿੱਟ ਕਰ ਦਿੱਤੇ ਜਾਂਦੇ ਹਨ । ਕਬਜ਼ਾ-ਜੋੜ ਹੋਣ ਕਰਕੇ ਕਟਾਈ ਕਿਸੇ ਵੀ ਕੋਣ ਤੇ ਕੀਤੀ ਜਾ ਸਕਦੀ ਹੈ । ਕਰਾਸ ਕਟਿੰਗ (ਮੋਛੇ ਪਾਉਣਾ), ਰਿਪਿੰਗ ਅਤੇ ਬੈਵਲਿੰਗ ਆਦਿ ਦਾ ਕੰਮ ਵੀ ਇਸ ਮਸ਼ੀਨ ਉੱਤੇ ਹੋ ਸਕਦਾ ਹੈ ।

**ਪੋਰਟੇਬਲ ਦਸਤੀ ਆਰਾ** – ਇਸ ਆਰੇ ਦੇ ਮੋਟੇ ਮੋਟੇ ਅੰਗ ਇਹ ਹਨ : (i) ਇਕ ਗੋਲ ਚੱਕਰੀ ਵਾਲਾ ਬਲੇਡ (ii) ਬਿਜਲੀ ਦੀ ਮੋਟਰ (iii) ਫਰੇਮ ਜਾਂ ਢਾਂਚਾ (iv) ਹੈਂਡਲ (v) ਥਲਵੀਂ ਪਲੇਟ ਤੇ (vi) ਗਾਰਡ । ਇਹ ਆਰਾ ਲੋੜ ਅਨੁਸਾਰ ਕਿਸੇ ਥਾਂ ਵੀ ਫ਼ਿੱਟ ਕੀਤਾ ਜਾ ਸਕਦਾ ਹੈ । ਕਈ ਆਰੇ ਇਕ ਸਪੈਸ਼ਲ ਢਾਂਚੇ ਦੇ ਨਾਲ ਟਿਕਾ ਦਿੱਤੇ ਜਾਂਦੇ ਹਨ ।

**ਸੇਪਰ ਆਰਾ** –ਇਸ ਦੀ ਮੋਟਰ ਤੇ ਬਲੇਡ ਨੂੰ ਤਾਂ ਉਪਰ ਹੇਠਾਂ ਕੀਤਾ ਜਾ ਸਕਦਾ ਹੈ ਪਰ ਬਾਕੀ ਸਭ ਸਾਮਾਨ ਪੱਕਾ ਫ਼ਿੱਟ ਹੁੰਦਾ ਹੈ । ਹਲਕਾ ਹੋਣ ਕਰ ਕੇ ਇਸ ਦੀ ਵਰਤੋਂ ਵਧੇਰੀ ਹੁੰਦੀ ਹੈ ਅਤੇ ਇਸ ਉੱਤੇ ਹਰ ਤਰ੍ਹਾਂ ਦੀ ਚਿਰਾਈ ਤੇ ਸ਼ੇਪਿੰਗ ਦਾ ਕੰਮ ਕੀਤਾ ਜਾ ਸਕਦਾ ਹੈ ।

ਲੱਕੜੀ ਚੀਰਨ ਤੋਂ ਇਲਾਵਾ ਕੁਝ ਆਰੇ ਧਾਤ ਨੂੰ ਕੱਟਣ ਦੇ ਕੰਮ ਵੀ ਆਉਂਦੇ ਹਨ । ਧਾਤ ਕੱਟਣ ਲਈ ਆਮ ਤੌਰ ਤੇ ਪੰਜ ਕਿਸਮ ਦੇ ਆਰੇ ਵਰਤੇ ਜਾਂਦੇ ਹਨ :-

1. ਹੈਕਸਾ
2. ਬੈਂਡ ਆਰਾ
3. ਠੰਢਾ ਆਰਾ
4. ਫਰਿਕਸ਼ਨ ਆਰਾ
5. ਘਰਸ਼ਕ ਆਰਾ

ਹੈਕਸਾ ਆਰੀ ਟੁਕੜੇ ਕਰਨ ਲਈ ਵਰਤੀ ਜਾਂਦੀ ਹੈ । ਇਸ ਦਾ ਬਲੇਡ ਦੋਵੇਂ ਪਾਸਿਓਂ ਹੁੱਕਾਂ ਵਿਚ ਚੰਗੀ ਤਰ੍ਹਾਂ ਕੱਸਿਆ ਹੋਣ ਕਰਕੇ ਚਿਰਾਈ ਸਮੇਂ ਅੱਗੇ ਪਿੱਛੇ ਚਲ ਚਲ ਕੇ ਪਾਰ ਨਿਕਲ ਜਾਂਦਾ ਹੈ ।

ਮਸ਼ੀਨੀ ਬੈਂਡ ਆਰਾ ਕਟਾਈ ਤੇ ਛਿਲਾਈ ਦੋਹਾਂ ਕੰਮਾਂ ਲਈ ਵਰਤਿਆ ਜਾਂਦਾ ਹੈ । ਬਣਤਰ ਵਿਚ ਇਹ ਲੱਕੜੀ ਵਾਲੇ ਆਰੇ ਨਾਲ ਮਿਲਦਾ ਜੁਲਦਾ ਹੈ । ਇਸ ਨਾਲ ਕੰਮ ਛੇਤੀ ਨਿਬੜਦਾ ਹੈ ।

ਠੰਢਾ ਆਰਾ ਟੁਕੜੇ ਕਰਨ ਦੇ ਕੰਮ ਆਉਂਦਾ ਹੈ । ਇਸ ਵਿਚ ਇਕ ਗੋਲ ਦੰਦਿਆਂ ਵਾਲੀ ਚੱਕਰੀ ਹੁੰਦੀ ਹੈ ਜੋ ਘੁੰਮਦੀ ਹੋਈ ਧਾਤ ਵਿਚੋਂ ਲੰਘ ਜਾਂਦੀ ਹੈ ਤੇ ਉਸ ਦੇ ਦੋ ਟੁਕੜੇ ਕਰ ਦੇਂਦੀ ਹੈ । ਇਸ ਵਿਚ ਕੱਟਣ ਵਾਲੇ ਮਾਲ ਨੂੰ ਹੱਥ ਨਾਲ ਅੱਗੇ ਧੱਕਣਾ ਪੈਂਦਾ ਹੈ । ਪਰ ਕਈ ਆਰੇ ਸ੍ਵੈਚਾਲਿਤ ਵੀ ਹੁੰਦੇ ਹਨ ।

**ਫਰਿਕਸ਼ਨ ਆਰਾ** – ਇਹ ਸਟੀਲ ਤੇ ਪਲਾਸਟਿਕ ਨੂੰ ਛੇਤੀ ਕੱਟਣ ਵਾਸਤੇ ਵਰਤਿਆ ਜਾਂਦਾ ਹੈ । ਇਸ ਵਿਚ ਜਾਂ ਤਾਂ ਗੋਲ ਚੱਕਰੀ ਜਾਂ ਬਹੁਤ ਤੇਜ਼ ਚਾਲ ਵਾਲਾ ਬੈਂਡ ਆਰਾ ਵਰਤਿਆ ਜਾਂਦਾ ਹੈ । ਇਹ ਆਰਾ ਹਰ ਤਰ੍ਹਾਂ ਦੀ ਕਟਾਈ ਕਰ ਸਕਦਾ ਹੈ ।

ਘਰਸ਼ਕ ਆਰਾ ਵੀ ਟੁਕੜੇ ਕੱਟਣ ਵਾਸਤੇ ਕੰਮ ਆਉਂਦਾ ਹੈ। ਇਹ ਰਬੜ ਜਾਂ ਬੈਕਲਾਈਟ ਵਿਚ ਕੱਸੀ ਹੋਈ ਇਕ ਗੋਲ ਚੱਕਰੀ ਵਾਂਗ ਹੁੰਦਾ ਹੈ । ਇਸ ਨਾਲ ਸਟੀਲ ਤੋਂ ਇਲਾਵਾ ਦੂਜੀਆਂ ਵਸਤਾਂ ਜਿਵੇਂ ਕਿ ਚੀਨੀ ਮਿੱਟੀ, ਸ਼ੀਸ਼ਾ ਆਦਿ ਵੀ ਕੱਟੇ ਜਾ ਸਕਦੇ ਹਨ । ਕਟਾਈ ਗ੍ਰਿਟ ਦੀ ਬਣੀ ਚੱਕਰ ਨਾਲ ਹੁੰਦੀ ਹੈ ।

ਬਿਸ਼ਨ ਸਿੰਘ ਰੀਹਲ

**ਆਰਾਊ** : ਸਵਿਟਜ਼ਰਲੈਂਡ ਵਿਚ ਆਰਗਾਊ ਕੈਨਟਨ ਦੀ ਰਾਜਧਾਨੀ ਹੈ ਜੋ ਜ਼ਿਊਰਿਕ ਤੋਂ 36.8 ਕਿ. ਮੀ. ਪੱਛਮ ਦੀ ਦਿਸ਼ਾ ਵਿਚ ਆਰ ਦਰਿਆ ਦੇ ਸੱਜੇ ਕੰਢੇ ਤੇ ਵਾਕਿਆ ਹੈ । ਸ਼ਹਿਰ ਦੀ ਸਥਾਪਨਾ ਕਾਈਬਰਗ ਦੇ ਕਾਊਂਟਾਂ ਨੇ 1240 ਈ. ਵਿਚ ਕੀਤੀ ਸੀ ਪਿਛੋਂ 1264 ਈ. ਵਿਚ ਹੈਪਸਬਰਗ ਦਾ ਇਸ ਉਤੇ ਕਬਜ਼ਾ ਹੋ ਗਿਆ ਅਤੇ ਇਨ੍ਹਾਂ ਤੋਂ 1415 ਈ.ਵਿਚ ਬਰਨੀਆਂ ਨੇ ਲੈ ਲਿਆ । ਸੰਨ 1798 ਵਿਚ ਇਸ ਨੂੰ ਹੈਲਵੀਸ਼ੀਆ ਰਿਪਬਲਿਕ ਦੀ ਰਾਜਧਾਨੀ ਬਣਾਇਆ ਗਿਆ । ਇਸ ਸ਼ਹਿਰ ਦੇ ਨੇੜੇ ਹੀ ਹੈਪਸਬਰਗ ਖ਼ਾਨਦਾਨ ਦੇ ਬਣਾਏ ਕਿਲੇ (1020 ਈ.) ਦੇ ਖੰਡਰ ਹਨ । ਇਸੇ ਕ਼ਿਲੇ ਨੂੰ ਇਨ੍ਹਾਂ ਰਾਜਿਆਂ ਦਾ ਰਿਹਾਇਸ਼ੀ ਸਥਾਨ ਮੰਨਿਆ ਜਾਂਦਾ ਹੈ ।

ਸ਼ਹਿਰ ਦੀਆਂ ਹੋਰ ਵਰਣਨਯੋਗ ਥਾਵਾਂ ਵਿਚ 13ਵੀਂ ਸਦੀ ਦੇ ਬਣੇ ਕਈ ਬੁਰਜ, ਸ਼ਹਿਰ ਦੇ ਗਿਰਜਾ ਘਰ (1471 ਈ.), ਟਾਊਨ ਹਾਲ (1762 ਈ.) ਅਤੇ ਪੂਰੇ ਕੈਨਟਨ ਦੀ ਵੱਡੀ ਲਾਇਬ੍ਰੇਰੀ ਸ਼ਾਮਲ ਹਨ ਜਿਸ ਵਿਚ ਸਵਿਟਜ਼ਰਲੈਂਡ ਦੇ ਇਤਿਹਾਸਕ ਰਿਕਾਰਡ ਮੌਜੂਦ ਹਨ । ਇਹ ਸ਼ਹਿਰ ਘੰਟੀਆਂ, ਤੋਪਾਂ, ਵਿਗਿਆਨਕ ਔਜ਼ਾਰਾਂ, ਚਾਕੂ-ਛੁਰੀਆਂ, ਚਮੜਾ, ਰੇਸ਼ਮੀ ਕੱਪੜਾ ਅਤੇ ਸੂਤੀ ਕੱਪੜਾ ਬਣਾਉਣ ਲਈ ਮਸ਼ਹੂਰ ਹੈ । ਆਪਣੇ ਆਲੇ-ਦੁਆਲੇ ਦੇ ਖ਼ੂਬਸੂਰਤ ਕੁਦਰਤੀ ਨਜ਼ਾਰੇ ਕਰਕੇ ਇਹ ਸੈਲਾਨੀਆਂ ਲਈ ਇਕ ਦਿਲਖਿੱਚ ਸਥਾਨ ਹੈ ।

ਆਬਾਦੀ - 15,710 (1983)

47° 23′ ਉ. ਵਿਥ.; 8° 03′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 1 : 1; ਕੋਲ. ਐਨ. 1: 2.

**ਆਰਾਸ** : ਇਹ ਤੁਰਕੀ-ਆਰਮੀਨੀਆ ਦਾ ਇਕ ਦਰਿਆ ਹੈ ਜਿਸ ਨੂੰ ਈਰਾਨ ਵਾਲੇ ਰੂਦੇ-ਆਰਾਸ ਕਹਿੰਦੇ ਹਨ । ਇਹ ਤੁਰਕੀ ਆਰਮੀਨੀਆ ਦੇ ਬਿਨਗਾਲ ਪਰਬਤ ਲੜੀ ਵਿਚੋਂ ਅਰਜ਼ਰਯੂਮ ਦੇ ਦੱਖਣ ਤੋਂ ਨਿਕਲਦਾ ਹੈ । ਇਥੋਂ ਇਹ ਪੂਰਬ ਵੱਲ ਵਹਿੰਦਾ ਹੈ ਆਪਣੇ ਵਹਾਅ ਦੌਰਾਨ ਲਗਭਗ 400 ਕਿ. ਮੀ. ਇਹ ਤੁਰਕੀ ਤੇ ਰੂਸ ਅਤੇ ਤੁਰਕੀ ਤੇ ਈਰਾਨ ਵਿਚਕਾਰ ਅੰਤਰ-ਰਾਸ਼ਟਰੀ ਸਰਹੱਦ ਦਾ ਕੰਮ ਦਿੰਦਾ ਹੈ । ਰੂਸੀ ਇਸ ਦਰਿਆ ਨੂੰ ਆਰਾਕਸ ਕਹਿੰਦੇ ਹਨ।

ਜੋਲਫਾ ਜੋ ਈਰਾਨ ਵਿਚ ਪੈਂਦਾ ਹੈ, ਤੋਂ ਹੇਠਾਂ ਜਾ ਕੇ ਇਹ ਇਕ ਨਦੀ ਦੀ ਸ਼ਕਲ ਵਿਚ ਚੌੜੀ ਘਾਟੀ ਵਿਚ ਜਾ ਨਿਕਲਦਾ ਹੈ । ਦਰਿਆ ਦੀ ਕੁੱਲ ਲੰਬਾਈ ਲਗਭਗ 900 ਕਿ. ਮੀ ਹੈ । ਇਹ ਦਰਿਆ ਅੱਗੇ ਚਲ ਕੇ ਆਜ਼ਰਬਾਈਜਾਨ ਦੇਸ਼ ਦੇ ਕੁਰਾ ਦਰਿਆ ਵਿਚ ਜਾ ਮਿਲਦਾ ਹੈ।

ਤੇਜ਼ੀ ਨਾਲ ਵਗਣ ਵਾਲਾ ਦਰਿਆ ਆਰਾਸ ਜੋ ਜਹਾਜ਼ਰਾਨੀ ਦੇ ਕਾਬਲ ਨਹੀਂ । ਇਹ ਆਪਣੇ ਨਾਲ ਕਾਫ਼ੀ ਤਲਛਟ ਲਿਆਉਂਦਾ ਹੈ ਜੋ ਕੁਰਾ-ਆਰਾਸ ਡੈਲਟੇ ਦਾ ਨਿਰਮਾਣ ਕਰਦਾ ਹੈ । ਦਰਿਆ ਆਰਾਸ ਦੀਆਂ ਬਹੁਤ ਸਾਰੀਆਂ ਸਹਾਇਕ ਨਦੀਆਂ ਹਨ ਜਿਨ੍ਹਾਂ ਵਿਚੋਂ ਮੁੱਖ ਰਜ਼ਦਾਨ ਹੈ ।

ਦਰਿਆ ਦੇ ਅੰਦਰ ਇਕ ਟਾਪੂ ਹੈ ਜਿਸ ਉਪਰ ਆਰਟੈਕਸਟ ਸ਼ਹਿਰ ਸਥਿਤ ਹੈ । ਇਹ ਸ਼ਹਿਰ 180 ਈ. ਪੂ. ਤੋਂ 50 ਈ. ਤਕ ਆਰਮੀਨੀਆ ਦੀ ਰਾਜਧਾਨੀ ਰਿਹਾ ਹੈ । ਕਈ ਇਹ ਵੀ ਕਹਿੰਦੇ ਹਨ ਕਿ ਆਰਾਸ ਘਾਟੀ ਹੀ 'ਅਦਨ ਦੇ ਬਾਗ' ਦੀ ਜਗ੍ਹਾ ਹੈ ਜਿਸ ਦਾ ਜ਼ਿਕਰ ਧਾਰਮਕ ਗ੍ਰੰਥਾਂ ਵਿਚ ਮਿਲਦਾ ਹੈ ।

40° 01' ਉ. ਵਿਥ.; 48° 2' ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 1 : 478

**ਆਰਾਕਾਨ** : ਇਹ ਬਰਮਾ ਦਾ ਇਕ ਸੂਬਾ ਹੈ ਜੋ ਚਿਟਾਗਾਂਗ ਤੇ ਬੰਗਾਲ ਦੀ ਖਾੜੀ ਦੇ ਪੂਰਬ ਵੱਲ ਤੇ ਲੁਸ਼ਾਈ ਤੇ ਚਿੰਨ ਪਹਾੜੀਆਂ ਦੇ ਦੱਖਣ ਵਿਚ ਵਸਿਆ ਹੋਇਆ ਹੈ । ਇਸ ਵਿਚ ਅਕਯਾਬ, ਉੱਤਰੀ ਆਰਾਕਾਨ ਕਉਕਪਿਊ ਅਤੇ ਸੈਂਡੋਵੇ ਨਾਂ ਦੇ ਚਾਰ ਜ਼ਿਲ੍ਹੇ ਹਨ। ਖੇਤਰਫਲ ਲਗਭਗ 36,778 ਵ. ਕਿ. ਮੀ. ਅਤੇ ਆਬਾਦੀ 2,045,559 (1983) ਹੈ । ਇਹ ਪਹਾੜੀ ਸੂਬਾ ਉੱਤਰ ਤੋਂ ਦੱਖਣ ਤੀਕ 804 ਕਿ. ਮੀ. ਲੰਬਾ ਹੈ । ਇਸ ਦੀ ਚੌੜਾਈ ਉੱਤਰ ਵਿਚ 145 ਕਿ. ਮੀ. ਹੈ ਜੋ ਦੱਖਣ ਵਿਚ ਤੰਗ ਹੋ ਕੇ ਸਿਰਫ਼ 24 ਕਿ. ਮੀ. ਰਹਿ ਜਾਂਦੀ ਹੈ । ਕਾਲਾਦਾਨ, ਲੈਨਰੋ, ਮਾਯੂ ਆਦਿ ਇਥੋਂ ਦੇ ਵੱਡੇ ਦਰਿਆ ਹਨ । ਇਸ ਇਲਾਕੇ ਦੀ ਔਸਤ ਬਾਰਸ਼ 305 ਤੋਂ 330 ਸੈਂ.ਮੀ. ਤਕ ਹੈ । ਇਸ ਦੀਆਂ ਘਾਟੀਆਂ ਵਿਚ ਮਲੇਰੀਆ ਆਮ ਹੈ । ਆਰਾਕਾਨ ਦੇ ਜੰਗਲਾਂ ਵਿਚ ਬਾਂਸ ਅਤੇ ਬੈਂਤ ਬਹੁਤ ਹੁੰਦਾ ਹੈ ਅਤੇ ਅਕਯਾਬ ਇਨ੍ਹਾਂ ਚੀਜ਼ਾਂ ਦੇ ਵਪਾਰ ਦਾ ਕੇਂਦਰ ਹੈ। ਇਸ ਸੂਬੇ ਦੇ ਸਿਰਫ਼ 10 ਫ਼ੀਸਦੀ ਹਿੱਸੇ ਵਿਚ ਹੀ ਖੇਤੀ-ਬਾੜੀ ਹੁੰਦੀ ਹੈ । ਝੋਨਾ, ਕਪਾਹ ਤੇ ਤਮਾਕੂ ਇਥੋਂ ਦੀਆਂ ਵੱਡੀਆਂ-ਵੱਡੀਆਂ ਫ਼ਸਲਾਂ ਹਨ । ਇਥੋਂ ਦੀਆਂ ਵੱਡੀਆਂ-ਵੱਡੀਆਂ ਸੱਨਅਤਾਂ ਸੂਤੀ ਅਤੇ ਰੇਸ਼ਮੀ ਕੱਪੜੇ ਬੁਣਨਾ ਅਤੇ ਟੋਕਰੀਆਂ ਤੇ ਮਿੱਟੀ ਦੇ ਭਾਂਡੇ ਬਣਾਉਣਾ ਹਨ । ਇਸ ਇਲਾਕੇ ਦੀਆਂ ਕਾਮੀਸ, ਮਰੋ, ਚਿੰਨ, ਚੰਗਥਾ ਆਦਿ ਆਦਿਵਾਸੀ ਜਾਤੀਆਂ ਆਮ ਕਰਕੇ ਬੜੀਆਂ ਲੜਾਕੀਆਂ ਹਨ । ਇਨ੍ਹਾਂ ਦੀ ਖ਼ੁਰਾਕ ਆਮ ਕਰਕੇ ਮੱਛੀ, ਜ਼ਿਮੀਕੰਦ, ਲੌਕੀ ਅਤੇ ਬਾਂਸ ਦੀਆਂ ਕਰੂੰਬਲਾਂ ਹੈ । ਇਹ ਲੋਕ ਕਦੀ-ਕਦੀ ਮਾਸ ਵੀ ਖਾਂਦੇ ਹਨ ।

ਹ. ਪੁ.- ਐਨ. ਬ੍ਰਿ. ਮਾ. 1 : 473.

**ਆਰਾਕਾਨ ਯੋਮਾ** : ਇਹ ਭਾਰਤ ਤੇ ਬਰਮਾ ਦੀ ਹੱਦ ਨਿਸ਼ਚਿਤ ਕਰਨ ਵਾਲੀ ਪਹਾੜਾਂ ਦੀ ਇਕ ਲੜੀ ਹੈ ਜੋ ਆਸਾਮ ਦੀਆਂ ਲੁਸ਼ਾਈ ਪਹਾੜੀਆਂ ਦੇ ਦੱਖਣ ਤੇ ਬੰਗਲਾਦੇਸ਼ ਦੇ ਚਿਟਾਗਾਂਗ ਨਾਮੀ ਪਹਾੜੀ ਇਲਾਕੇ ਦੇ ਪੂਰਬ ਵਿਚ ਵਾਕਿਆ ਹੈ । ਇਸ ਦੀ ਵਿਕਟੋਰੀਆ ਨਾਮੀ ਚੋਟੀ ਸਭ ਤੋਂ ਉੱਚੀ (3053 ਮੀ.) ਚੋਟੀ ਹੈ ।

**ਆਰਾਮ, ਸੁੰਦਰ ਦਾਸ** : ਇਸ ਦਾ ਨਾਂ ਕਰਮ ਸਿੰਘ ਹਿਸਟੋਰੀਅਨ ਨੇ ਸੀਤਾ ਰਾਮ ਲਿਖਿਆ ਹੈ । ਇਹ ਮੀਰ ਮੰਨੂ ਦੇ ਸਮੇਂ ਫ਼ੌਜਦਾਰ ਦਾ ਮੁਨਸ਼ੀ ਬਣ ਕੇ ਝੰਗ ਵਿਚ ਰਿਹਾ । ਇਹ ਫ਼ਾਰਸੀ ਤੇ ਪੰਜਾਬੀ ਦਾ ਚੰਗਾ ਜਾਣੂੰ ਸੀ । ਇਸ ਨੇ 1759 ਈ. (1172 ਹਿ.) ਵਿਚ ਕਿੱਸਾ ਸੱਸੀ ਪੁੰਨੂੰ ਪੰਜਾਬੀ ਵਿਚ ਲਿਖਿਆ ਜੋ ਬੜੀ ਬਰੀਕ ਲਿਖਤ ਵਾਲੇ 21 ਪੰਨਿਆਂ ਤੇ ਛਪਿਆ ਹੋਇਆ ਹੈ । ਇਸ ਕਿੱਸੇ ਦੇ ਪੰਜ ਹਿੱਸੇ ਕੀਤੇ ਹੋਏ ਹਨ ।

ਪੰਜਾਬੀ ਤੋਂ ਛੁੱਟ ਇਸ ਨੇ ਫ਼ਾਰਸੀ ਸ਼ਿਅਰਾਂ ਵਿਚ 'ਹੀਰ ਰਾਂਝਣ' 1761 ਈ. (1174 ਹਿ.) ਵਿਚ ਲਿਖਿਆ । ਸੱਸੀ ਪੁੰਨੂੰ ਦੇ ਅਖ਼ੀਰ ਵਿਚ ਇਕ ਸੀਹਰਫ਼ੀ ਲਿਖੀ ਹੈ ਜਿਸ ਦਾ ਆਖ਼ਰੀ ਛੰਦ ਇਉਂ ਹੈ :

ਯਕੀਨ ਕਰੀਂ ਦਿਲ ਅੰਦਰ ਸਚਿਆਰਾਂ ਦੀ ਯਾਰੀ,
ਇਹੀ ਯਾਰੀ ਦੋਹੀਂ ਜਹਾਨੀਂ ਤੇਰੀ ਕਰੇ ਗ਼ਮਖ਼ਾਰੀ,
ਬਦਮਸਤਾਂ ਦੀ ਮਜਲਸ ਛੱਡ ਕੇ ਪਾਈ ਜਦ ਹੁਸ਼ਿਆਰੀ,
ਰਾਮ ਹੋ ਯਾਰ 'ਆਰਾਮ' ਉਨ੍ਹਾਂ ਦਾ ਜਿਨ੍ਹਾਂ ਹੈ ਨੇਕੋਕਾਰੀ ।

ਹ. ਪੁ.- ਪੰ. ਸ਼ਾ. ਤਜ਼.

**ਆਰਾਮੀ ਲਿਪੀ** : ਵੇਖੋ, ਅਰਾਮੀ ਲਿਪੀ

**ਆਰਿਸਤੀਅਸ** : ਇਹ ਇਕ ਦੇਵਤਾ ਸੀ ਜਿਸ ਦੀ ਪੂਜਾ ਸਾਰੇ ਯੂਨਾਨ ਵਿਚ ਹੁੰਦੀ ਸੀ ਪਰ ਇਸ ਦਾ ਮਿਥਿਹਾਸ ਕੁਝ ਧੁੰਦਲਾ ਜਿਹਾ ਹੈ । ਇਸ ਦਾ ਨਾਂ ਯੂਨਾਨ ਦੇ ਸ਼ਬਦ ਅਰਿਸਟੋਸ ਤੋਂ ਨਿਕਲਿਆ ਹੈ ਜਿਸ ਦਾ ਭਾਵ ਹੈ 'ਸਭ ਤੋਂ ਚੰਗਾ' । ਆਮ ਰਵਾਇਤ ਅਨੁਸਾਰ ਅਪਾਲੋ ਨੇ ਥੈਸਾਲੀ ਦੀ ਪੈਲੀਅਨ ਪਹਾੜੀ ਤੋਂ ਕੀਰੇਨੇ ਨਾਂ ਦੀ ਅਪਸਰਾ ਨੂੰ ਚੁੱਕ ਲਿਆ ਤੇ ਲਿਬੀਆ ਲੈ ਗਿਆ ਜਿੱਥੇ ਉਸ ਨੇ ਆਰਿਸਟੀਅਸ ਨੂੰ ਜਨਮ ਦਿੱਤਾ ।

ਇਹ ਪਸ਼ੂਆਂ, ਫਲਾਂ ਦੇ ਦਰੱਖ਼ਤਾਂ ਦੀ ਰੱਖਿਆ ਕਰਨ ਵਾਲਾ ਦੇਵਤਾ ਮੰਨਿਆ ਜਾਂਦਾ ਸੀ । ਇਹ ਗੱਲ ਮਸ਼ਹੂਰ ਹੈ ਕਿ ਇਸ ਨੇ ਇਕ ਵਾਰੀ ਆਰਫੀਸਸ ਦੀ ਪਤਨੀ ਯੂਰੀਡਿਸੀ ਦਾ ਪਿੱਛਾ ਕੀਤਾ ਅਤੇ ਉਹ ਇਸ ਤੋਂ ਬਚਣ ਲਈ ਭੱਜਦੀ ਹੋਈ ਸੱਪ ਦੇ ਕੱਟਣ ਨਾਲ ਮਰ ਗਈ । ਇਸ ਗੱਲ ਉੱਤੇ ਅਪਸਰਾ ਨੇ ਗੁੱਸੇ ਹੋ ਕੇ ਇਸ ਨੂੰ ਸਰਾਪ ਦੇ ਦਿੱਤਾ ਜਿਸ ਨਾਲ ਇਸ ਦੀਆਂ ਪਾਲੀਆਂ ਹੋਈਆਂ ਸ਼ਹਿਦ ਦੀਆਂ ਮੱਖੀਆਂ ਨਸ਼ਟ ਹੋ ਗਈਆਂ । ਤਦ ਇਸ ਨੇ ਆਪਣੀ ਮਾਂ ਅਤੇ ਪ੍ਰੋਤੀਅਸ ਨਾਮੀ ਜਲ ਦੇਵਤੇ ਦੀ ਸਲਾਹ ਨਾਲ ਅਪਸਰਾਵਾਂ ਨੂੰ ਪਸ਼ੂ ਦੀ ਬਲੀ ਦਿੱਤੀ । ਨੌਂ ਦਿਨ ਮਗਰੋਂ ਇਨ੍ਹਾਂ ਪਸ਼ੂਆਂ ਦੀਆਂ ਹੱਡੀਆਂ ਦੇ ਪਿੰਜਰਾਂ ਵਿਚ ਸ਼ਹਿਦ ਦੀਆਂ ਮੱਖੀਆਂ ਮੁੜ ਪੈਦਾ ਹੋ ਗਈਆਂ । ਮੁੱਢ ਵਿਚ ਇਸ ਦੀ ਪੂਜਾ ਥੈਸਲੀ ਵਿਚ ਹੁੰਦੀ ਸੀ, ਪਿੱਛੋਂ ਕੇਆਸ ਅਤੇ ਬਿਯੋਤੀਆ ਵਿਚ ਹੋਣ ਲਗੀ ।

ਹ. ਪੁ.- ਐਨ. ਬ੍ਰਿ. ; ਹਿੰ. ਵਿ. ਕੋ.

**ਆਰਿਸਟੋਬੁਲਸ** : ਇਹ ਦੂਜੀ ਸਦੀ ਈ. ਪੂ. ਦਾ ਯਹੂਦੀ ਯੂਨਾਨੀ ਫ਼ਿਲਾਸਫ਼ਰ ਸੀ । ਕੁਝ ਵਿਦਵਾਨਾਂ ਦੀ ਰਾਇ ਅਨੁਸਾਰ ਇਹ ਟਾਲਮੀ ਦਸਵੇਂ ਅਤੇ ਕੁਝ ਅਨੁਸਾਰ ਟਾਲਮੀ ਦੂਜੇ ਦਾ ਸਮਕਾਲੀ ਸੀ। ਇਹ ਸਿਕੰਦਰੀਆ ਦੇ ਉਨ੍ਹਾਂ ਮੁੱਢਲੇ ਯਹੂਦੀ ਫ਼ਿਲਾਸਫ਼ਰਾਂ ਵਿਚੋਂ ਸੀ ਜੋ

ਯੂਨਾਨੀ ਫ਼ਲਸਫ਼ੇ ਤੇ ਯਹੂਦੀ ਧਰਮ ਵਿਚਾਲੇ ਤਾਲ-ਮੇਲ ਪੈਦਾ ਕਰਨਾ ਚਾਹੁੰਦੇ ਸਨ । ਇਸ ਨੇ ਇਹ ਸਾਬਤ ਕਰਨ ਦਾ ਯਤਨ ਕੀਤਾ ਕਿ ਯੂਨਾਨੀ ਫ਼ਿਲਾਸਫ਼ਰਾਂ ਨੇ ਆਪਣੇ ਫ਼ਲਸਫ਼ੇ ਲਈ ਪ੍ਰੇਰਨਾ ਤੇ ਉਤਸ਼ਾਹ ਯਹੂਦੀਆਂ ਦੀਆਂ ਧਰਮ ਪੁਸਤਕਾਂ ਤੋਂ ਲਿਆ । ਇਸ ਦੀਆਂ ਰਚਨਾਵਾਂ ਵਿਚ ਇੱਕੋ 'ਮੂਸਾ ਦੇ ਧਰਮ ਗ੍ਰੰਥ ਦਾ ਟੀਕਾ' ਦੇ ਕੁਝ ਹਿੱਸੇ ਹੁਣ ਤਕ ਮਿਲ ਸਕਦੇ ਹਨ ।

**ਆਰਿਫ਼, ਅਬਦੁੱਸਲਮ ਮੁਹੰਮਦ** : ਇਹ ਇਰਾਕ ਦਾ ਪ੍ਰਧਾਨ ਸੀ । ਇਸ ਦਾ ਜਨਮ 21 ਮਾਰਚ, 1921 ਨੂੰ ਬਗ਼ਦਾਦ ਵਿਚ ਹੋਇਆ । ਇਸ ਨੇ ਮਿਲਟਰੀ ਕਾਲਜ ਤੋਂ ਡਿਗਰੀ ਪ੍ਰਾਪਤ ਕੀਤੀ ਅਤੇ 7 ਮਈ, 1939 ਨੂੰ ਇਸ ਨੂੰ ਕਮਿਸ਼ਨ ਮਿਲਿਆ । ਸੰਨ 1948 ਦੀ ਫ਼ਲਸਤੀਨ ਦੀ ਜੰਗ ਵਿਚ ਇਜ਼ਰਾਈਲੀਆਂ ਦੇ ਵਿਰੁੱਧ ਇਰਾਕੀ ਫ਼ੌਜਾਂ ਦੀ ਅਗਵਾਈ ਕਰਦਿਆਂ ਇਸ ਨੇ ਬੜਾ ਨਾਮਣਾ ਖੱਟਿਆ । 10 ਮਾਰਚ, 1958 ਨੂੰ ਇਹ ਜਲਾਉਲਾ ਏਰੀਏ ਦਾ ਕਮਾਂਡਿੰਗ ਅਫ਼ਸਰ ਅਤੇ 14 ਜੁਲਾਈ, 1958 ਨੂੰ ਡਿਪਟੀ ਕਮਾਂਡਰ-ਇਨ-ਚੀਫ਼ ਬਣ ਗਿਆ ।

ਇਰਾਕ ਦੇ 1958 ਈ. ਦੇ ਇਨਕਲਾਬ ਵਿਚ ਆਰਿਫ਼ ਨੇ ਵਧ ਚੜ੍ਹ ਕੇ ਹਿੱਸਾ ਲਿਆ ਅਤੇ ਇਸ ਦੇ ਬਰਗੇਡ ਨੇ ਬਗ਼ਦਾਦ ਤੇ ਕਬਜ਼ਾ ਕਰ ਲਿਆ । ਇਸ ਇਨਕਲਾਬ ਦੇ ਸਿੱਟੇ ਵਜੋਂ ਨੌਜਵਾਨ ਬਾਦਸ਼ਾਹ ਫ਼ੈਸਲ ਦੂਜੇ ਨੂੰ ਤਖ਼ਤ ਤੋਂ ਉਤਾਰ ਦਿਤਾ ਗਿਆ ਅਤੇ ਇਰਾਕ ਵਿਚ ਹਾਸ਼ਮੀ ਖ਼ਾਨਦਾਨ ਦਾ ਖ਼ਾਤਮਾ ਹੋ ਗਿਆ । ਇਨਕਲਾਬ ਵਿਚ ਇਹ ਜਨਰਲ ਅਬਦੁਲ ਕਰੀਮ ਕਾਸਮ ਤੋਂ ਦੂਜੇ ਨੰਬਰ ਤੇ ਸੀ ਪਰ ਇਰਾਕ ਦੇ ਸੰਯੁਕਤ ਅਰਬ ਗਣਰਾਜ ਵਿਚ ਸ਼ਾਮਲ ਹੋਣ ਦੇ ਸਵਾਲ ਤੇ ਇਸ ਦਾ ਕਾਸਮ ਨਾਲ ਮਤਭੇਦ ਹੋ ਗਿਆ । ਅਕਤੂਬਰ, 1958 ਵਿਚ ਇਸ ਨੂੰ ਉਪ-ਪ੍ਰਧਾਨ ਮੰਤਰੀ ਦੇ ਅਹੁਦੇ ਤੋਂ ਹਟਾ ਦਿਤਾ ਗਿਆ । ਅਕਤੂਬਰ, 1959 ਵਿਚ ਇਸ ਨੂੰ ਕਾਸਮ ਨੂੰ ਕਤਲ ਕਰਨ ਦੀ ਸਾਜ਼ਸ਼ ਲਈ ਮੌਤ ਦੀ ਸਜ਼ਾ ਦਿੱਤੀ ਗਈ ਪਰ ਇਹ ਹੁਕਮ ਵਾਪਸ ਲੈ ਲਿਆ ਗਿਆ । ਸੰਨ 1961 ਵਿਚ ਇਸ ਨੂੰ ਰਿਹਾਅ ਕਰ ਦਿਤਾ ਗਿਆ ।

ਫ਼ਰਵਰੀ, 1963 ਵਿਚ ਕਾਸਮ ਦੇ ਵਿਰੁੱਧ ਬਗ਼ਾਵਤ ਹੋ ਗਈ, ਉਸ ਨੂੰ ਕਤਲ ਕਰ ਦਿਤਾ ਗਿਆ ਅਤੇ 8 ਫ਼ਰਵਰੀ ਨੂੰ ਆਰਿਫ਼ ਪ੍ਰਧਾਨ ਬਣ ਗਿਆ । ਸਤੰਬਰ, 1965 ਵਿਚ ਇਸ ਦੇ ਵਿਰੁੱਧ ਇਕ ਫ਼ੌਜੀ ਬਗ਼ਾਵਤ ਹੋਈ ਪਰ ਇਹ ਇਸ ਬਗ਼ਾਵਤ ਨੂੰ ਦਬਾਉਣ ਵਿਚ ਸਫ਼ਲ ਹੋ ਗਿਆ ।

13 ਅਪ੍ਰੈਲ, 1966 ਨੂੰ ਜਦੋਂ ਪ੍ਰਧਾਨ ਆਰਿਫ਼ ਬਸਰੇ ਦੇ ਇਲਾਕੇ ਦਾ ਦੌਰਾ ਕਰ ਰਿਹਾ ਸੀ ਤਾਂ ਬਸਰਾ ਦੇ ਲਾਗੇ ਇਸ ਦੇ ਹੈਲੀਕਾਪਟਰ ਦਾ ਹਾਦਸਾ ਹੋ ਜਾਣ ਕਾਰਨ ਇਸ ਦੀ ਮੌਤ ਹੋ ਗਈ । ਇਰਾਕ ਦਾ ਗ੍ਰਹਿ ਮੰਤਰੀ ਅਤੇ ਉਦਯੋਗ ਮੰਤਰੀ ਵੀ ਉਸ ਦੇ ਨਾਲ ਹਲਾਕ ਹੋ ਗਏ। ਆਰਿਫ਼ ਦੀ ਮੌਤ ਉਪਰੰਤ ਇਸ ਦਾ ਵੱਡਾ ਭਰਾ ਮੇਜਰ ਜਨਰਲ ਅਬਦੁਲ ਰਹਿਮਾਨ ਆਰਿਫ਼ ਇਰਾਕ ਦਾ ਪ੍ਰਧਾਨ ਚੁਣਿਆ ਗਿਆ ।

ਇਹ ਇਕ ਬੜਾ ਪਾਰਸਾ ਮੁਸਲਮਾਨ ਸੀ । ਸ਼ਰਾਬ ਅਤੇ ਹੁੱਕਾ ਨਹੀਂ ਪੀਂਦਾ ਸੀ । ਆਰਿਫ਼ ਇਕ ਚੰਗਾ ਤਾਰੂ ਸੀ ਅਤੇ ਖ਼ੂਬ ਦੌੜ ਸਕਦਾ ਸੀ । ਅੰਗਰੇਜ਼ੀ ਬੋਲਣ ਦੀ ਉਸ ਨੂੰ ਚੰਗੀ ਮਹਾਰਤ ਹਾਸਲ ਸੀ ।ਇਸ ਦੇ ਸੱਤ ਬੱਚੇ ਹਨ ।

ਹ. ਪੁ.- ਇਰਾਕੀ ਦੂਤਾਵਾਸ ਵਲੋਂ ਭੇਜੀ ਗਈ ਆਰਿਫ਼ ਦੀ ਜੀਵਨੀ; ਟ੍ਰਿਬਿਊਨ-ਮਿਤੀ 15 ਅਪ੍ਰੈਲ, 1966.

**ਆਰਿਫ਼, ਅਬਦੁਲ ਲਤੀਫ਼** : ਇਹ ਪੰਜਾਬੀ ਦਾ ਕਵੀ ਸੀ । ਇਸ ਦਾ ਜਨਮ ਪਿੰਡ ਘੜਤਲ, ਜ਼ਿਲ੍ਹਾ ਸਿਆਲਕੋਟ (ਹੁਣ ਪਾਕਿਸਤਾਨ) ਵਿਚ 1895 ਈ: ਵਿਚ ਹੋਇਆ । ਸਕੂਲ ਦੀ ਪੜ੍ਹਾਈ ਖ਼ਤਮ ਕਰਕੇ ਇਸ ਨੇ ਨਾਰਮਲ ਸਕੂਲ ਦੀ ਪ੍ਰੀਖਿਆ ਪਾਸ ਕੀਤੀ । ਮਗਰੋਂ ਇਸ ਨੇ ਕੁਝ ਹਕੀਮੀ ਵੀ ਸਿੱਖੀ । ਕਿੱਸਾ 'ਭੈਣ ਭਰਾ' ਦੇ ਕਰਤਾ ਮੀਆਂ ਦਸੌਂਧੀ ਤੋਂ ਇਸ ਨੂੰ ਕਵਿਤਾ ਲਿਖਣ ਦੀ ਚੇਟਕ ਲੱਗੀ ਅਤੇ ਉਸ ਦੀ ਸ਼ਾਗਿਰਦੀ ਕੀਤੀ ।

ਸੰਨ 1919 ਵਿਚ ਆਰਿਫ਼ ਆਜ਼ਾਦੀ ਦੀ ਲਹਿਰ ਵਿਚ ਸ਼ਾਮਲ ਹੋ ਕੇ ਕੈਦ ਹੋਇਆ । ਜੇਲ੍ਹ ਦੀ ਏਕਾਂਤ ਜ਼ਿੰਦਗੀ ਦਾ ਇਸ ਨੇ ਪੂਰਾ ਪੂਰਾ ਲਾਭ ਉਠਾਇਆ ਤੇ ਪੰਜਾਬੀ ਬੋਲੀ ਵਿਚ ਪੁਸਤਕ 'ਖ਼ੈਰੁਲ ਬਸ਼ਰ ਉਰਫ਼ ਕਮਲੀ ਵਾਲਾ' ਲਿਖੀ । ਜੇਲ੍ਹ ਤੋਂ ਰਿਹਾਅ ਹੋਣ ਮਗਰੋਂ ਇਸ ਨੇ 'ਖ਼ਾਤੂਨ ਜੱਨਤ ਦਾ ਵਿਆਹ' ਲਿਖਿਆ । ਫਿਰ ਇਸ ਨੇ ਗੁਜਰਾਤ ਵਿਚ ਹਕੀਮੀ ਕਰਨੀ ਸ਼ੁਰੂ ਕਰ ਦਿੱਤੀ । ਇਹ ਲਗਾਤਾਰ ਲਿਖਦਾ ਵੀ ਰਿਹਾ। ਮਸੱਦਸ ਹਾਲੀ ਦਾ ਪੰਜਾਬੀ ਤਰਜਮਾ, ਮੌਲਵੀ ਨਾਮਾ, ਗੁਲਜ਼ਾਰ ਆਰਿਫ਼ ਅਤੇ ਕੁਝ ਗੀਤ ਤੇ ਬੈਂਤ ਆਰਿਫ਼ ਦੀਆਂ ਲਿਖਤਾਂ ਵਿਚ ਸ਼ਾਮਲ ਹਨ । ਇਸ ਦੀ ਬੋਲੀ ਬੜੀ ਸੁਹਣੀ ਅਤੇ ਸੁਥਰੀ ਹੈ । ਇਸ ਦੇ ਸ਼ਿਅਰ ਵਧੇਰੇ ਕਰਕੇ ਧਾਰਮਿਕ ਰੰਗਣ ਵਾਲੇ ਹਨ ਅਤੇ ਖ਼ਿਆਲ-ਉਡਾਰੀ ਬੜੀ ਉੱਚੀ ਹੈ ।

ਹ. ਪੁ.- ਪੰ. ਸ਼ਾ. ਤਜ਼.

**ਆਰਿਫ਼, ਕਿਸ਼ਨ ਸਿੰਘ** : ਕਿਸ਼ਨ ਸਿੰਘ ਆਰਿਫ਼ ਉਨ੍ਹੀਵੀਂ ਸਦੀ ਦੇ ਦੂਜੇ ਅੱਧ ਵਿਚ ਪੰਜਾਬੀ ਦਾ ਪ੍ਰਸਿੱਧ ਕਵੀ ਹੋਇਆ ਹੈ । ਇਸ ਦਾ ਜਨਮ 1836 ਈ. ਵਿਚ ਅੰਮ੍ਰਿਤਸਰ ਵਿਚ ਹੋਇਆ । ਇਸ ਨੇ ਬਹੁਤਾ ਸਮਾਂ ਉਥੇ ਹੀ ਗੁਜ਼ਾਰਿਆ ਅਤੇ ਕਿਤਾਬਾਂ ਲਿਖਣ, ਛਪਵਾਉਣ ਤੇ ਵੇਚਣ ਦਾ ਕੰਮ ਕਰਦਾ ਰਿਹਾ । ਇਸ ਉੱਤੇ ਸੰਤ ਗੁਲਾਬ ਦਾਸ ਦਾ ਕਾਫ਼ੀ ਪ੍ਰਭਾਵ ਹੈ ;

ਅੰਮ੍ਰਿਤਸਰ ਵਿਚ ਕਿਸ਼ਨ ਸਿੰਘ, ਬੇਚਤ-ਰਹਿਤ ਕਿਤਾਬ
ਸੁਤ ਨਾਰਾਇਣ ਸਿੰਘ ਕੋ, ਸਤਿਗੁਰ ਦਾਸ ਗੁਲਾਬ

(ਪੂਰਨ ਭਗਤ)

ਇਸ ਦੀਆਂ ਰਚਨਾਵਾਂ ਦੀ ਗਿਣਤੀ ਲਗਭਗ 26 ਹੈ, ਪਰ ਮੁੱਖ ਇਹ ਛੇ ਹਨ- ਹੀਰ ਰਾਂਝਾ, ਸ਼ੀਰੀਂ ਫ਼ਰਹਾਦ, ਪੂਰਨ ਭਗਤ, ਭਰਥਰੀ ਹਰੀ, ਰਾਜਾ ਰਸਾਲੂ ਤੇ ਦੁੱਲਾ-ਭੱਟੀ । ਇਸ ਤੋਂ ਇਲਾਵਾ ਵੀਹ ਹੋਰ ਫੁਟਕਲ ਰਚਨਾਵਾਂ ਹਨ-ਕਾਫ਼ੀਆਂ, ਕੋਰੜੇ, ਖਟਪੰਦੇ, ਕੁੰਡਲੀਏ ਅਰਫ਼ ਕ੍ਰਿਸ਼ਟ ਕਟਾਰ ਬਿਬੇਕਾ ਬਾਣ, ਸਰਬੰਗ, ਗਿਆਨ ਚਰਖਾ, ਜੀਵ ਸਿਆਪਾ, ਰਾਜਨੀਤੀ, ਕਸੀਦਾ ਆਰਫ਼, ਕਾਰ ਸਰੋਵਰ, ਬਾਰਾਂਮਾਹ, ਸੀਹਰਫ਼ੀ, ਸਤਵਾਰਾ, ਪੈਂਤੀ ਅੱਖਰੀ, ਹੋਲੀਆਂ, ਸਤੀ ਸ਼ਿੰਗਾਰ, ਹਰੀ ਅਸਤੋਤਰ, ਬੁਝਾਰਤਾਂ, ਪੋਥੀ ਸੁਧਰਮ ਆਦਿ ।

ਸੰਨ 1889 ਦੇ ਕਰੀਬ ਰਚੀ ਗਈ ਇਸਦੀ 'ਹੀਰ' ਮਸ਼ਹੂਰ ਹੈ । ਇਹ ਕਲੀਆਂ ਵਿਚ ਹੈ । ਵਾਰਿਸ ਦਾ ਕਿੱਸਾ ਇਸਦੀ ਆਧਾਰ ਸ਼ਿਲਾ ਹੈ । ਇਸ ਨੇ ਸ਼ੀਰੀਂ ਫ਼ਰਹਾਦ 1873 ਈ. ਵਿਚ ਰਚੀ । ਇਸ ਵਿਚ ਬੈਂਤ ਛੰਦ ਵਰਤਿਆ ਹੈ, ਸਿਰਲੇਖ ਵਧੇਰੇ ਫ਼ਾਰਸੀ ਦੇ ਹਨ। ਪੂਰਨ ਭਗਤ ਤੇ ਰਾਜਾ ਰਸਾਲੂ ਵੀ ਬੈਂਤਾਂ ਵਿਚ ਹਨ । ਦੁੱਲਾ ਭੱਟੀ ਵਿਚ ਕੋਰੜਾ ਛੰਦ ਵਰਤਿਆ ਹੈ । ਕਿਸ਼ਨ ਸਿੰਘ ਦੀ ਕਵਿਤਾ ਵਿਚ ਜਜ਼ਬਾਤ ਘੱਟ, ਸਚਾਈਆਂ, ਸਿਧਾਂਤ, ਸਿਆਣਿਆਂ ਦੇ ਕੱਢੇ ਤੱਤ ਥਾਂ-ਪੁਰ-ਥਾਂ ਹਨ । ਕਈ ਥਾਂਵਾਂ ਤੇ ਸੰਤ-ਮਤ ਦੀ ਸਿੱਖਿਆ, ਤਿਆਗ, ਨਾਸ਼ਮਾਨਤਾ ਤੇ ਜ਼ੋਰ ਦਿੱਤਾ ਹੈ । ਵੈਰਾਗ, ਬਹਾਦਰੀ, ਸਤ, ਧਰਮ, ਨੇਕੀ, ਇਸਤਰੀ ਦੀ ਬੁਰਾਈ, ਚੋਰੀ-ਠੱਗੀ, ਧੋਖਾ-ਚੁਗਲੀ ਦੀ ਨਿਖੇਧੀ ਕੀਤੀ ਹੈ ।

ਇਸ ਦੀ ਕਵਿਤਾ ਵਿਚ ਰਵਾਨੀ ਤੇ ਸਰਲਤਾ ਹੈ । ਇਹ ਇਕੋ ਗੱਲ ਕਹਿਣ ਲਈ ਕਈ ਦ੍ਰਿਸ਼ਟਾਂਤ ਵਰਤ ਜਾਂਦਾ ਹੈ । ਇਸ ਦੀ ਬੋਲੀ ਠੇਠ ਪੰਜਾਬੀ ਹੈ ।

ਹ. ਪੁ.- ਪੰਜਾਬੀ ਕਵਿਤਾ ਦੇ ਸੌ ਸਾਲ-ਪਿ. ਸਿੰ. ਭੋਗਲ; ਪੰ. ਸਾ. ਇ. -ਭਾ. ਵਿ. : ਹੀਰ ਆਰਿਫ਼-ਪਿਆਰਾ ਸਿੰਘ ਪਦਮ ।

**ਆਰਿਫ਼, ਪਾਲ ਸਿੰਘ** : ਇਸ਼ਕ-ਮਜ਼ਾਜੀ ਅਤੇ ਇਸ਼ਕ-ਹਕੀਕੀ ਦੇ ਕਿੱਸੇ ਲਿਖਣ ਵਾਲੇ ਇਸ ਪੰਜਾਬੀ ਕਵੀ ਦਾ ਜਨਮ 1875 ਈ. ਵਿਚ ਜ਼ਿਲ੍ਹਾ ਅੰਮ੍ਰਿਤਸਰ ਵਿਚ ਅਟਾਰੀ ਦੇ ਨੇੜੇ ਪੱਦਰੀ ਪਿੰਡ ਵਿਚ ਹੋਇਆ । ਮਿਡਲ ਪਾਸ ਕਰਕੇ ਇਹ ਫ਼ੌਜ ਵਿਚ ਭਰਤੀ ਹੋ ਗਿਆ । ਸੰਨ 1892 ਵਿਚ ਜਦੋਂ ਇਹ ਬਰਮਾ ਵਿਚ ਮਾਂਡਲੇ ਵਿਖੇ ਤੈਨਾਤ ਸੀ ਤਾਂ ਉਥੇ ਇਸ ਨੂੰ ਇਕ ਧਰਮਾਤਮਾ ਤੇ ਸੂਫ਼ੀ ਸੰਤ ਹੌਲਦਾਰ ਹਾਕਮ ਸਿੰਘ ਦੀ ਸੰਗਤ ਪ੍ਰਾਪਤ ਹੋਈ । ਉਸ ਕੋਲੋਂ ਇਸ ਨੂੰ ਫ਼ਕੀਰੀ ਮਿਲੀ ਅਤੇ ਕਵਿਤਾ ਦਾ ਸ਼ੌਕ ਜਾਗਿਆ ।

ਪਾਲ ਸਿੰਘ ਆਰਿਫ਼ ਇਕ ਸਾਧੂ ਸੁਭਾਅ ਅਤੇ ਗੁਰਮਤਿ ਨਾਲ ਪਿਆਰ ਰੱਖਣ ਵਾਲਾ ਕਵੀ ਸੀ । ਇਸ ਨੇ ਪਹਿਲਾਂ ਕੁਝ ਕਾਫ਼ੀਆਂ ਅਤੇ ਫਿਰ ਪੂਰੇ ਕਿੱਸੇ ਲਿਖੇ । ਸੰਨ 1915 ਵਿਚ ਪੈਨਸ਼ਨ ਤੇ ਆ ਕੇ ਇਸ ਨੇ ਆਪਣੇ ਪਿੰਡ ਅਤੇ ਘਰਿੰਡਾ ਦੇ ਵਿਚਕਾਰ ਆਪਣਾ ਡੇਰਾ 'ਸਤਸੰਗ ਸਰ' ਕਾਇਮ ਕਰ ਲਿਆ । ਲੋਕ ਦੂਰੋਂ ਦੂਰੋਂ ਆ ਕੇ ਇਸ ਤੋਂ ਗਿਆਨ ਅਤੇ ਧਰਮ ਦੀਆਂ ਗੱਲਾਂ ਅਤੇ ਕਵਿਤਾਵਾਂ ਸੁਣਦੇ । ਇਸ ਸੰਤ ਕਵੀ ਦੀਆਂ ਲਿਖੀਆਂ ਜਿਨ੍ਹਾਂ ਪੁਸਤਕਾਂ ਦਾ ਪਤਾ ਲੱਗਦਾ ਹੈ, ਉਨ੍ਹਾਂ ਦੇ ਨਾਂ, ਇਸ ਤਰ੍ਹਾਂ ਹਨ : ਚੰਦਰ ਬਦਨ, ਸੋਹਣੀ ਮਹੀਂਵਾਲ, ਪੂਰਨ ਭਗਤ, ਗੋਪੀ ਚੰਦ, ਅਜ਼ੂਲ-ਇਸ਼ਕ, ਪ੍ਰੇਮੀ ਭੌਰੇ, ਪ੍ਰੇਮ ਪ੍ਰੀਖਿਆ, ਪ੍ਰੀਤ ਸੰਗ ਬੇਪਰਤੀਤੀਆਂ, ਉਮਰ ਬਿਲਾਸ, ਗੁਲਜ਼ਾਰੇ ਇਸ਼ਕ, ਤਮਾਸ਼ਾ ਕੁਦਰਤ, ਬਿਰਹਾ ਦੀ ਬਾਤ, ਅੰਮ੍ਰਿਤ ਬਰਖਾ, ਗ੍ਰਿਹਸਥ ਉਪਦੇਸ਼, ਦੋਹੜੇ ਹੱਕਾਨੀ, ਗੁਲਸ਼ਨਿ ਆਰਿਫ਼, ਬਾਰਾਂਮਾਹ ਅਤੇ ਪਾਲ ਅੱਖਰੀ । ਆਰਿਫ਼ ਦੀ ਕਵਿਤਾ ਵਿਚ ਰੱਬੀ ਪ੍ਰੇਮ ਅਤੇ ਮਾਰਫ਼ਤ ਦਾ ਝਲਕਾਰਾ ਪੈਂਦਾ ਹੈ ।

ਹ. ਪੁ.- ਪੰ. ਸ਼ਾ. ਤਜ਼; ਪੰਜਾਬੀ ਕਵਿਤਾ ਦਾ ਵਿਕਾਸ-ਸਿੰਗਲ

**ਆਰੀਉਸਟੋ, ਲੋਡੋਵਿਕੋ** : ਇਹ ਪੁਨਰ-ਜਾਗ੍ਰਤੀ ਕਾਲ ਦੇ ਮਸ਼ਹੂਰ ਇਤਾਲਵੀ ਵੀਰ-ਕਾਵਿ 'ਆਰਲੈਂਡੋ ਫਿਊਰੀਓਸੋ' ਦਾ ਕਰਤਾ ਹੈ । ਇਸ ਦਾ ਜਨਮ 1474 ਈ. ਵਿਚ ਈਮੀਲੀਆ ਦੇ ਇਲਾਕੇ ਵਿਚ ਰੇਗੋ ਦੇ ਇਕ ਉੱਘੇ ਘਰਾਣੇ ਵਿਚ ਹੋਇਆ । ਵਿਦਿਆਰਥੀ ਜੀਵਨ ਵਿਚ ਹੀ ਸਾਹਿਤ ਵਿਚ ਇਸ ਦੀ ਬੜੀ ਰੁਚੀ ਸੀ ਪਰ ਪਿਤਾ ਦੀ ਮੌਤ ਪਿੱਛੋਂ ਇਸ ਨੂੰ ਆਪਣੇ ਛੋਟੇ ਭੈਣ-ਭਰਾਵਾਂ ਦੀ ਦੇਖ-ਭਾਲ ਤੇ ਜਾਇਦਾਦ ਦੀ ਸੰਭਾਲ ਦਾ ਕੰਮ ਸੰਭਾਲਣਾ ਪਿਆ ਅਤੇ ਮਾਲੀ ਔਕੜਾਂ ਕਰਕੇ ਨੌਕਰੀ ਕਰਨੀ ਪਈ । ਸੰਨ 1503 ਵਿਚ ਇਹ ਕਾਰਡੀਨਲ ਇਪੋਲੀਤੋ ਡੀ ਐਸਤੇ ਦੇ ਕੋਲ ਪਹੁੰਚਿਆ ਅਤੇ ਪੰਦਰਾਂ ਸਾਲ ਤਕ ਉਸ ਦੇ ਨਾਲ ਕੰਮ ਕਰਦਾ ਰਿਹਾ । ਇਸ ਦਫ਼ਤਰ ਵਿਚ ਇਹ ਪੋਪ ਜੂਲੀਅਸ ਦੂਜੇ ਅਤੇ ਲਿਓ ਦਸਵੇਂ ਕੋਲ ਕਾਰਡੀਨਲ ਦਾ ਰਾਜਦੂਤ ਬਣ ਗਿਆ । ਇਸ ਨੇ ਹੰਗਰੀ ਵਿਚ ਕਾਰਡੀਨਲ ਇਪੋਲੀਤੋ ਦੇ ਨਾਲ ਜਾਣਾ ਮਨਜ਼ੂਰ ਨਾ ਕੀਤਾ ਅਤੇ 1517 ਈ. ਵਿਚ ਇਸ ਦੀ ਨੌਕਰੀ ਛੁਟ ਗਈ । ਇਸ ਦੇ ਮਗਰੋਂ 1518 ਈ. ਵਿਚ ਇਸ ਨੇ ਡਿਊਕ ਅਲਫ਼ਾਂਸੋ ਦੇ ਕੋਲ ਨੌਕਰੀ ਕੀਤੀ ਜਿਸ ਨੇ ਇਸ ਨੂੰ 1522 ਈ. ਵਿਚ ਗਰ੍ਫ਼ਾਨਾਨਾ ਤੋਸ਼ਕਾਨਾ ਵਿਚ ਆਪਣਾ ਰਾਜਦੂਤ ਬਣਾ ਕੇ ਭੇਜਿਆ । ਆਰੀਉਸਟੋ ਨੂੰ ਇਹ ਕੰਮ ਵੀ ਪਸੰਦ ਨਾ ਆਇਆ । ਇਹ ਆਜ਼ਾਦ ਰਹਿ ਕੇ ਪੜ੍ਹਨਾ ਲਿਖਣਾ ਚਾਹੁੰਦਾ ਸੀ । ਇਸ ਨੇ ਬੜੀ ਸਿਆਣਪ ਨਾਲ ਕੰਮ ਕੀਤਾ ਪਰ ਇਸ ਦੇ ਕੰਮ ਦੀ ਯੋਗ ਕਦਰ ਨਾ ਕੀਤੀ ਗਈ । ਇਸ ਲਈ 1525 ਈ. ਵਿਚ ਇਹ ਫੇਰਾਰਾ ਆ ਗਿਆ । ਇਥੇ ਇਸ ਨੇ ਇਕ ਛੋਟਾ ਜਿਹਾ ਘਰ ਅਤੇ ਜ਼ਮੀਨ ਖ਼ਰੀਦੀ ਅਤੇ ਸ਼ਾਂਤੀ ਨਾਲ ਆਪਣਾ ਜੀਵਨ ਇਥੇ ਹੀ ਗੁਜ਼ਾਰਿਆ। ਆਪਣੀਆਂ ਕਿਰਤਾਂ ਦੀ ਰਚਨਾ ਇਸ ਨੇ ਇਥੇ ਹੀ ਕੀਤੀ ਤੇ ਇਥੇ ਹੀ ਇਸ ਦੀ ਮੌਤ ਹੋ ਗਈ ।



ਲੋਡੋਵਿਕੋ ਆਰੀਉਸਟੋ

ਆਰੀਉਸਟੋ ਨੇ ਸ਼ੁਰੂ ਸ਼ੁਰੂ ਵਿਚ ਕੁਝ ਕਵਿਤਾਵਾਂ ਲਾਤੀਨੀ ਅਤੇ ਕੁਝ ਲਾਤੀਨੀ ਅਪਭ੍ਰੰਸ਼ ਵਿਚ ਲਿਖੀਆਂ । ਇਸ ਤੋਂ ਛੁੱਟ ਸੱਤ ਵਿਅੰਗਮਈ ਕਵਿਤਾਵਾਂ ਤੇ ਪੰਜ ਸੁਖਾਂਤ ਨਾਟਕ ਲਿਖੇ । ਇਤਾਲਵੀ ਸਾਹਿਤ ਵਿਚ ਇਸ ਕਿਸਮ ਦੇ ਨਾਟਕ ਲਿਖਣ ਦਾ ਮੁੱਢ ਬੰਨ੍ਹਣ ਦਾ ਮਾਣ ਆਰੀਉਸਟੋ ਨੂੰ ਹੀ ਮਿਲਦਾ ਹੈ । ਆਰੀਉਸਟੋ ਦੀ ਸਭ ਤੋਂ ਮਸ਼ਹੂਰ ਰਚਨਾ 'ਆਰਲੈਂਡੋ ਫ਼ਿਊਰੀਓਸੋ' ਇਤਾਲਵੀ ਸਾਹਿਤ ਦੀਆਂ ਸਭ ਤੋਂ ਵਧੀਆ ਕਾਵਿ-ਕਿਰਤਾਂ ਵਿਚੋਂ ਇਕ ਹੈ, ਜਿਸ ਵਿਚ ਪੁਨਰ-ਜਾਗ੍ਰਤੀ ਕਾਲ ਦੀਆਂ ਸਾਰੀਆਂ ਵਿਸ਼ੇਸ਼ਤਾਈਆਂ ਨਜ਼ਰ ਆਉਂਦੀਆਂ ਹਨ । ਇਹ ਪੁਸਤਕ ਲਿਖਣ ਦੀ ਪ੍ਰੇਰਨਾ ਆਰੀਉਸਟੋ ਨੂੰ ਬੋਈਆਰਡੋ ਦੀ ਅਧੂਰੀ ਕਿਰਤ 'ਆਰਲੈਂਡੋ ਇੰਨਾਮੋਰਾਟੋ' ਤੋਂ ਮਿਲੀ । ਬੋਈਆਰਡੋ ਨੇ ਜਿਥੇ ਆਪਣੀ ਕਹਾਣੀ ਛੱਡੀ ਸੀ ਉਥੋਂ ਹੀ ਆਰੀਉਸਟੋ ਨੇ ਆਪਣੀ ਕਿਰਤ ਸ਼ੁਰੂ ਕੀਤੀ ਹੈ । ਕਥਾ ਕਹਾਣੀ ਨੂੰ ਨਿਭਾਉਣ, ਪਾਤਰ-ਉਸਾਰੀ ਤੇ ਰਸ ਭਰਪੂਰਤਾ ਸਾਰਿਆਂ ਪੱਖਾਂ ਤੋਂ ਇਹ ਬੜੀ ਸਫ਼ਲ ਰਚਨਾ ਹੈ । ਐਂਜੇਲਿਕਾ ਲਈ ਓਰਲੈਂਡੋ ਦਾ ਪ੍ਰੇਮ, ਪੈਰਿਸ ਦੇ ਕੋਲ ਈਸਾਈਆਂ ਅਤੇ ਸਾਰਾਸੇਨਾਂ ਵਿਚਾਲੇ ਲੜਾਈ ਅਤੇ ਰੁਜੇਰੋ ਤੇ ਬਰਾਦਾਮਾਂਤੇ ਦਾ ਪ੍ਰੇਮ ਇਸ ਪੁਸਤਕ ਦੀਆਂ ਮਸ਼ਹੂਰ ਕਹਾਣੀਆਂ ਹਨ । ਪਹਿਲੀ ਘਟਨਾ ਦਾ ਚੰਗਾ ਵਿਕਾਸ ਕੀਤਾ ਗਿਆ ਹੈ ਅਤੇ ਕਹਾਣੀ ਦਾ ਸਿਖ਼ਰ ਉਥੇ ਹੁੰਦਾ ਹੈ ਜਿਥੇ ਆਰਲੈਂਡੋ ਪਿਆਰ ਵਿਚ ਪਾਗਲ ਹੋ ਜਾਂਦਾ ਹੈ । ਇਨ੍ਹਾਂ ਤਿੰਨਾਂ ਵੱਡੀਆਂ ਘਟਨਾਵਾਂ ਦੇ ਦੁਆਲੇ ਆਰੀਉਸਟੋ ਨੇ ਹੋਰ ਵੀ ਨਿੱਕੀਆਂ ਮੋਟੀਆਂ ਕਈ ਘਟਨਾਵਾਂ ਬਣਾ ਦਿੱਤੀਆਂ ਹਨ । ਇਸ ਪੁਸਤਕ ਦੀ ਕਹਾਣੀ ਪੁਰਾਣੀਆਂ ਕਹਾਣੀਆਂ, ਕਦੀਮ ਕਵਿਤਾਵਾਂ ਅਤੇ ਲੋਕ-ਕਹਾਣੀਆਂ ਤੋਂ ਲਈ ਗਈ ਹੈ । ਇਸ ਰਚਨਾ ਦੇ ਮੁੱਖ ਭਾਵ ਪਿਆਰ, ਸੁੰਦਰਤਾ ਅਤੇ ਸ਼ਿੰਗਾਰ ਤੇ ਆਧਾਰਤ ਬੀਰ-ਰਸ ਹਨ । ਕਵੀ ਦੀ ਜ਼ਿੰਦਗੀ ਦੇ ਦੌਰਾਨ ਹੀ ਇਹ

ਰਚਨਾ ਹਰਮਨ ਪਿਆਰੀ ਹੋ ਗਈ ਸੀ। ਫ਼ਰਾਂਸੀਸੀ ਵਿਚ ਇਸ ਦਾ ਅਨੁਵਾਦ ਵਾਰਤਕ ਵਿਚ 1543 ਅਤੇ ਕਵਿਤਾ ਵਿਚ 1555 ਵਿਚ ਹੋਇਆ। ਅੰਗਰੇਜ਼ੀ ਵਿਚ ਇਸ ਦਾ ਅਨੁਵਾਦ 1591 ਵਿਚ ਤੇ ਸਪੇਨੀ ਵਿਚ 1549 ਵਿਚ ਹੋਇਆ। ਇਸ ਪੁਸਤਕ ਦੇ ਕਈ ਸਚਿੱਤਰ ਅਨੁਵਾਦ ਵੀ ਤਿਆਰ ਕੀਤੇ ਗਏ। ਸੋਲ੍ਹਵੀਂ ਸਦੀ ਵਿਚ ਸਾਰੇ ਯੂਰਪ ਵਿਚ 'ਆਰਲੈਂਡੋ ਫਿਊਰੀਓਸੋ' ਮਸ਼ਹੂਰ ਹੋ ਚੁੱਕਾ ਸੀ। ਲੋਕਾਂ ਵਿਚ ਹਰਮਨ ਪਿਆਰਾ ਹੋਣ ਵਿਚ ਆਰਲੈਂਡੋ ਦੀ ਥਾਂ ਸਿਰਫ਼ ਦਾਂਤੇ ਦੇ ਸੁਖਾਂਤ Divine Comedy ਤੋਂ ਪਿੱਛੇ ਹੈ ।

**ਆਰੀਅਸ** : ਇਸ ਦਾ ਜਨਮ 256 ਈ. ਵਿਚ ਲਿਬੀਆ ਵਿਚ ਹੋਇਆ ਅਤੇ ਇਸ ਨੂੰ ਸਿਕੰਦਰੀਆ ਵਿਚ ਚਰਚ ਦਾ ਆਗੂ ਬਣਾਇਆ ਗਿਆ । ਗਿਰਜੇ ਦੇ ਇਤਿਹਾਸ ਵਿਚ ਇਸ ਦਾ ਸਥਾਨ ਹੋਰ ਪੱਖਾਂ ਨਾਲੋਂ ਬਹੁਤ ਮਹੱਤਵਪੂਰਨ ਹੈ ਕਿਉਂ ਜੋ ਇਸ ਨੇ ਈਸਾਈ ਵਿਸ਼ਵਾਸ ਦੇ ਇਕ ਮੂਲ ਸਿਧਾਂਤ ਦਾ ਵਿਰੋਧ ਕੀਤਾ ਸੀ ਅਤੇ ਆਪਣੀਆਂ ਧਾਰਨਾਵਾਂ ਦੇ ਸਫ਼ਲ ਪ੍ਰਚਾਰ ਰਾਹੀਂ ਸਾਰੇ ਈਸਾਈ ਸੰਸਾਰ ਵਿਚ ਬੇਚੈਨੀ ਫੈਲਾ ਦਿੱਤੀ ਸੀ । ਸੰਨ 325 ਵਿਚ ਸ਼ਹਿਨਸ਼ਾਹ ਕਾਨਸਟੈਂਟਾਈਨ ਨੇ ਈਸਾਈ ਧਰਮ ਦੇ ਵਿਦਵਾਨਾਂ ਦੀ ਇਕ ਮਹਾਂ-ਸਭਾ ਬੁਲਾਈ ਜਿਸ ਵਿਚ ਆਰੀਅਸ ਦੀ ਸਿੱਖਿਆ ਨੂੰ ਦੋਸ਼-ਭਰੀ ਠਹਿਰਾਇਆ ਗਿਆ । ਤਿੰਨ ਸਾਲ ਮਗਰੋਂ ਸ਼ਹਿਨਸ਼ਾਹ ਨੇ ਆਰੀਅਸ ਨੂੰ ਆਪਣੇ ਦਰਬਾਰ ਵਿਚ ਬੁਲਾਇਆ ਅਤੇ ਸਿਕੰਦਰੀਆ ਦੇ ਬਿਸ਼ਪ ਅਤੇ ਆਰੀਅਸ ਦੇ ਵਿਰੋਧੀ ਸੰਤ ਅਥਾਨਾਸੀਅਸ ਨੂੰ ਦੇਸ਼-ਨਿਕਾਲਾ ਦੇ ਦਿੱਤਾ । ਆਰੀਅਸ ਦੀ ਮੌਤ ਪਿਛੋਂ ਸ਼ਹਿਨਸ਼ਾਹ ਦੇ ਪੁੱਤਰ ਕਾਨਸਟੈਂਟੀਅਸ ਨੇ ਸਾਰੇ ਕੈਥੋਲਿਕ ਬਿਸ਼ਪਾਂ ਨੂੰ ਦੇਸ਼-ਨਿਕਾਲਾ ਦੇ ਦਿੱਤਾ । ਇਸ ਨਾਲ ਆਰੀਅਸ ਨੂੰ ਮੰਨਣ ਵਾਲੇ ਕੁਝ ਸਮੇਂ ਲਈ ਹਰਮਨ-ਪਿਆਰੇ ਰਹੇ ਪਰ ਅਥਾਨਾਸੀਅਸ ਦੇ ਜਤਨਾਂ ਦੇ ਸਿੱਟੇ ਵਜੋਂ ਉਹ ਇਕ ਇਕ ਕਰਕੇ ਕੈਥੋਲਿਕ ਪਰਿਵਾਰ ਵਿਚ ਵਾਪਸ ਪਹੁੰਚ ਗਏ ਅਤੇ ਕੁਸਤੁਨਤੁਨੀਆ ਦੀ 381 ਈ. ਵਾਲੀ ਮਹਾਂ-ਸਭਾ ਵਿਚ ਆਰੀਅਸ ਦੇ ਸਿਧਾਂਤਾਂ ਦਾ ਮੁੜ ਵਿਰੋਧ ਹੋਇਆ ਜਿਸ ਨਾਲ ਯੂਨਾਨੀ ਸੰਸਾਰ ਵਿਚ ਆਰੀਅਸ ਦਾ ਅਸਰ ਖ਼ਤਮ ਹੋ ਗਿਆ ।

ਆਰੀਅਸ ਦੀ ਸਿੱਖਿਆ ਟ੍ਰਿਨਟੀ ਨਾਲ ਸਬੰਧ ਰੱਖਦੀ ਹੈ । ਈਸਾਈ ਵਿਸ਼ਵਾਸ ਅਨੁਸਾਰ ਇਕ ਹੀ ਈਸ਼ਵਰ ਵਿਚ, ਇਕ ਹੀ ਈਸ਼ਵਰੀ ਤੱਤ ਵਿਚ ਤਿੰਨ ਵਿਅਕਤੀ ਹਨ :- ਪਿਤਾ, ਪੁੱਤਰ ਅਤੇ ਪਵਿੱਤਰ ਆਤਮਾ ਤਿੰਨੇ ਗੁਣਾਂ ਵਿਚ ਅਨਾਦੀ, ਅਨੰਤ, ਸਰਬੰਗ ਅਤੇ ਸਰਬ ਸ਼ਕਤੀਮਾਨ ਹਨ, ਤੱਤ ਤੇ ਗੁਣਾਂ ਤੋਂ ਇਕ ਹਨ । ਆਰੀਅਸ ਦੇ ਅਨੁਸਾਰ ਪਿਤਾ ਨੇ ਸੁੰਨ ਤੋਂ ਪੁੱਤਰ ਸਾਜਿਆ ਹੈ, ਇਸ ਲਈ ਪਿਤਾ ਅਤੇ ਪੁੱਤਰ ਤੱਤ ਦੇ ਗੁਣ ਤੋਂ ਇਕ ਨਹੀਂ ਹਨ । ਪੁੱਤਰ ਨਾ ਤਾਂ ਅਨਾਦੀ ਹੈ ਅਤੇ ਨਾ ਹੀ ਪੂਰਾ ਈਸ਼ਵਰ ਹੈ, ਇਸ ਲਈ ਈਸਾ ਪੂਰਨ ਰੂਪ ਵਿਚ ਈਸ਼ਵਰ ਨਹੀਂ ।

ਇਸ ਦੀ ਮੌਤ 336 ਈ. ਵਿਚ ਹੋਈ ।

**ਆਰੀਅਨ, ਕੇ. ਸੀ** : ਇਸ ਦਾ ਜਨਮ 1919 ਈ. ਵਿਚ ਅੰਮ੍ਰਿਤਸਰ ਵਿਚ ਹੋਇਆ । ਇਸ ਦਾ ਪਿਤਾ ਇੱਕ ਚਿਤੇਰਾ ਸੀ ਜੋ ਤਾਂਬੇ ਅਤੇ ਪਿੱਤਲ ਉੱਤੇ ਉਕਰਾਈ ਦਾ ਕੰਮ ਕਰਦਾ ਸੀ । ਇਸ ਦੀ ਕਲਾ ਦੇ ਨਕਸ਼ ਪੰਜਾਬ ਦੇ ਬਹੁਤ ਸਾਰੇ ਹਿੰਦੂ ਮੰਦਰਾਂ, ਹਰਿਮੰਦਰ ਸਾਹਿਬ ਤੇ ਅੰਮ੍ਰਿਤਸਰ ਦੇ ਦਰਵਾਜ਼ਿਆਂ ਤੇ ਮੌਜੂਦ ਹਨ । ਆਰੀਅਨ ਨੂੰ ਪ੍ਰੇਰਨਾ ਭਾਵੇਂ ਆਪਣੇ ਪਿਤਾ ਪਾਸੋਂ ਮਿਲੀ ਹੈ ਪਰ ਇਸ ਦੀ ਕਲਾ ਆਪਣੇ ਖ਼ਾਨਦਾਨੀ ਕੰਮ ਨਾਲੋਂ ਬਿਲਕੁਲ ਵੱਖਰੀ ਹੋ ਗਈ ਹੈ ।

ਕਲਾ ਦੇ ਵਾਤਾਵਰਨ ਵਿਚ ਨਵੀਂ ਜਾਨ ਪਾਉਣ ਦੇ ਆਹਰ ਵਿਚ ਇਹ ਦੇਸ਼ ਦੀ ਵੰਡ ਮਗਰੋਂ ਦਿੱਲੀ ਵਿਚ ਕੰਮ ਕਰ ਰਿਹਾ ਹੈ । ਇਹ ਇਕ ਆਜ਼ਾਦ ਲੇਖਕ ਹੈ । ਇਸ ਨੇ ਲਾਹੌਰ ਵਿਚ 1947 ਤੱਕ ਆਪਣਾ ਪੇਸ਼ਾਵਰਾਨਾ ਸਟੂਡੀਓ ਰਖਿਆ ।



ਆਰੀਅਨ, ਕੇ. ਸੀ

ਸੰਨ 1946 ਵਿਚ ਇਸਨੇ 'ਰੇਖਾ' ਨਾਂ ਦੀ ਇਕ ਪੁਸਤਕ ਛਪਵਾਉਣ ਦੀ ਵਿਉਂਤ ਬਣਾਈ ਤੇ ਇਸ ਉੱਤੇ ਕੰਮ ਕਰਨਾ ਸ਼ੁਰੂ ਕੀਤਾ ਅਤੇ 1952 ਵਿਚ ਇਸ ਨੂੰ ਪ੍ਰਕਾਸ਼ਿਤ ਕੀਤਾ ।

ਇਸ ਨੇ 1958 ਵਿਚ ਯੂਰਪ ਤੇ ਮੱਧ-ਯੂਰਪ ਦਾ ਦੌਰਾ ਕੀਤਾ ਅਤੇ ਅਫ਼ਗਾਨਿਸਤਾਨ, ਈਰਾਨ, ਇਰਾਕ, ਜਾਰਡਨ, ਲੈਬਨਾਨ, ਇਟਲੀ, ਫ਼ਰਾਂਸ ਅਤੇ ਲੰਡਨ ਦੀ ਯਾਤਰਾ ਕੀਤੀ । ਇਸਦੇ ਚਿੱਤਰਾਂ ਦੀ ਨੁਮਾਇਸ਼ ਕਾਬਲ ਵਿਚ ਭਾਰਤੀ ਦੂਤਘਰ, ਬਗ਼ਦਾਦ ਵਿਚ ਭਾਰਤੀ ਕਲੱਬ ਅਤੇ ਬੈਰੂਤ ਵਿਚ ਸੰਸਾਰ ਸਿਹਤ ਸੰਸਥਾ ਦੇ ਮੈਂਬਰ ਪ੍ਰਿਥੀਪਾਲ ਸਿੰਘ ਦੇ ਰਿਹਾਇਸ਼ਗਾਹ ਤੇ ਕੀਤੀ ਗਈ ।

ਇਸ ਦੇ ਵਰਤਮਾਨ ਚਿੱਤਰਾਂ ਵਿਚ ਚਲੀ ਆ ਰਹੀ ਪਰੰਪਰਾ ਨਾਲੋਂ ਕਾਫ਼ੀ ਵੱਖਰਾਪਣ ਹੈ । ਇਸ ਨੇ ਵਧੇਰੇ ਪ੍ਰੇਰਨਾ ਲੋਕ-ਵਿਸ਼ੇ ਤੋਂ ਲਈ ਹੈ ਜਿਸ ਨਾਲ ਇਸ ਨੇ ਆਪਣਾ ਨਜ਼ਰੀਆ ਵੀ ਜੋੜਿਆ ਹੈ । ਅੱਜਕੱਲ੍ਹ ਇਹ ਧਾਤ ਦੇ ਬੁੱਤ ਬਣਾਉਣ ਦੀ ਕਲਾ ਦੇ ਤਜਰਬੇ ਕਰ ਰਿਹਾ ਹੈ ਅਤੇ ਇਨ੍ਹਾਂ ਵਿਚ ਤਸਵੀਰਾਂ ਵਾਲੇ ਵਿਸ਼ੇ ਹੀ ਪੇਸ਼ ਕਰਨ ਦੇ ਆਹਰ ਵਿਚ ਲੱਗਾ ਹੋਇਆ ਹੈ । ਇਹ ਪੰਜਾਬ ਦੀ ਲੋਕ-ਕਲਾ ਦੀ ਖੋਜ ਵੀ ਕਰਦਾ ਹੈ ।

**ਆਰੀਆ** : ਆਰੀਆ ਕੌਮ ਸ਼ੁਰੂ ਵਿਚ ਕਿਥੋਂ ਦੀ ਰਹਿਣ ਵਾਲੀ ਸੀ, ਇਸ ਬਾਰੇ ਵਿਦਵਾਨ ਅਜੇ ਤਕ ਇਕਮੱਤ ਨਹੀਂ ਹਨ । ਭਾਸ਼ਾ ਵਿਗਿਆਨ ਦੇ ਅਧਿਐਨ ਦੇ ਸ਼ੁਰੂ ਵਿਚ ਭਾਸ਼ਾ ਤੇ ਕੌਮ ਨੂੰ ਅਨਿੱਖੜਵਾਂ ਮੰਨ ਕੇ ਇਹ ਵਿਚਾਰ ਪੇਸ਼ ਕੀਤਾ ਗਿਆ ਕਿ ਇੰਡੋ-ਯੂਰਪੀ ਭਾਸ਼ਾਵਾਂ ਬੋਲਣ ਵਾਲਿਆਂ ਦੇ ਵੱਡੇ-ਵਡੇਰੇ ਪਹਿਲਾਂ ਕਿਤੇ ਇਕੱਠੇ ਹੀ ਰਹਿੰਦੇ ਸਨ ਅਤੇ ਉਥੋਂ ਹੀ ਵੱਖ-ਵੱਖ ਦੇਸ਼ਾਂ ਵਿਚ ਚਲੇ ਗਏ । ਭਾਸ਼ਾ-ਵਿਗਿਆਨ ਦੇ ਸਬੂਤਾਂ ਦੇ ਨਾਕਾਫ਼ੀ ਅਤੇ ਅਨਿਸ਼ਚਿਤ ਹੋਣ ਕਾਰਨ ਇਨ੍ਹਾਂ ਦੀ ਆਦਿ-ਭੂਮੀ ਕਦੀ ਮੱਧ-ਏਸ਼ੀਆ, ਕਦੀ ਪਾਮੀਰ-ਕਸ਼ਮੀਰ, ਕਦੀ ਆਸਟਰੀਆ-ਹੰਗਰੀ, ਕਦੀ ਜਰਮਨੀ, ਕਦੀ ਨਾਰਵੇ-ਸਵੀਡਨ ਤੇ ਅੱਜਕੱਲ੍ਹ ਦੱਖਣੀ ਰੂਸ ਵਿਚ ਦੱਸੀ ਜਾਂਦੀ ਹੈ । ਜਿਥੋਂ ਤਕ

ਇੰਡੋ-ਆਰੀਆ ਲੋਕਾਂ ਦਾ ਸਬੰਧ ਹੈ ਭਾਰਤੀ ਸਾਹਿਤ ਵਿਚ ਉਨ੍ਹਾਂ ਦੇ ਬਾਹਰੋਂ ਆਉਣ ਦਾ ਕਿਧਰੇ ਵੀ ਵਰਨਣ ਨਹੀਂ ਹੈ । ਕੁਝ ਲੋਕਾਂ ਨੇ ਹਿਮਾਲਿਆ ਤੇ ਵਿੰਧੀਆ ਦੇ ਵਿਚਕਾਰਲੇ ਇਲਾਕੇ, ਅਰਥਾਤ ਆਰੀ-ਆਵਰਤ (ਉੱਤਰੀ ਭਾਰਤ) ਨੂੰ ਹੀ ਆਰੀਆਂ ਦੀ ਆਦਿ-ਭੂਮੀ ਮੰਨਿਆ ਹੈ । ਬਾਲ ਗੰਗਾਧਰ ਤਿਲਕ ਨੇ ਰਿਗਵੇਦ ਵਿਚ ਵਰਨਣ ਕੀਤੇ ਲੰਮੇ ਦਿਨ ਤੇ ਲੰਮੀਆਂ ਰਾਤਾਂ ਦੇ ਆਧਾਰ ਤੇ ਇਹ ਥਾਂ ਧਰੁਵੀ ਇਲਾਕੇ ਵਿਚ ਮੰਨੀ ਹੈ । ਇਸ ਤਰ੍ਹਾਂ ਉਨ੍ਹਾਂ ਦਾ ਇਥੋਂ ਦੇ ਹੀ ਆਦਿ-ਵਾਸੀ ਹੋਣ ਜਾਂ ਬਾਹਰੋਂ ਆਉਣ ਦਾ ਅਤੇ ਉਨ੍ਹਾਂ ਦੀ ਮੂਲ-ਭੂਮੀ ਬਾਰੇ ਅਜੇ ਕੁਝ ਪੱਕੀ ਤਰ੍ਹਾਂ ਨਹੀਂ ਕਿਹਾ ਜਾ ਸਕਦਾ । ਆਰੀਆ ਸ਼ਬਦ ਦੀ ਵਰਤੋਂ ਚਾਰ ਸ਼ਬਦਾਂ ਵਿਚ ਹੁੰਦੀ ਹੈ :- (1) ਆਰੀਆ ਕੌਮ, (2) ਆਰੀਆ ਭਾਸ਼ਾ-ਪਰਿਵਾਰ, (3) ਆਰੀਆ ਧਰਮ ਤੇ ਸੰਸਕ੍ਰਿਤੀ ਅਤੇ (4) ਚੰਗਾ ਮਨੁੱਖ।

**(1) ਆਰੀਆ ਕੌਮ** – ਦੁਨੀਆ ਵਿਚ ਰਹਿਣ ਵਾਲੇ ਮਨੁੱਖੀ ਸਮੂਹਾਂ ਨੂੰ ਜਾਤੀ ਵਿਗਿਆਨੀਆਂ ਨੇ ਕਈ ਕੌਮਾਂ ਵਿਚ ਵੰਡ ਦਿੱਤਾ ਹੈ ਜਿਨ੍ਹਾਂ ਵਿਚੋਂ ਮੁੱਖ ਕੌਮਾਂ ਇਹ ਹਨ- ਆਰੀਆ (ਗੋਰੇ ਚਿੱਟੇ ਤੇ ਕਣਕ-ਵੰਨੇ), ਸਾਮੀ ਤੇ ਹਾਮੀ, ਮੰਗੋਲ, ਕੋਲ, ਹਬਸ਼ੀ (ਨੀਗਰੋ) ਆਦਿ। ਇਨ੍ਹਾਂ ਦੀਆਂ ਵੀ ਅੱਗੋਂ ਕਈ ਕਿਸਮਾਂ ਹਨ । ਮਨੁੱਖੀ ਕੌਮਾਂ ਦੀ ਅਜੋਕੀ ਸ਼੍ਰੇਣੀ-ਵੰਡ ਵਿਚ ਸ਼ਬਦ 'ਆਰੀਆ' ਦੀ ਵਰਤੋਂ ਘੱਟ ਹੀ ਕੀਤੀ ਜਾ ਰਹੀ ਹੈ। ਇਸ ਦੀ ਥਾਂ ਤੇ ਇੰਡੋ-ਯੂਰਪੀਅਨ, ਇੰਡੋ-ਜਰਮਨ, ਕਾਕੇਸ਼ਿਆਈ ਆਦਿ ਅੱਖਰਾਂ ਦੀ ਵਰਤੋਂ ਵਧੇਰੇ ਪ੍ਰਚੱਲਤ ਹੈ । ਇਨ੍ਹਾਂ ਦੀਆਂ ਵੱਡੀਆਂ-ਵੱਡੀਆਂ ਕਿਸਮਾਂ ਇਹ ਹਨ : ਨਾਰਡਿਕ (ਉੱਤਰ-ਯੂਰਪੀ), (2) ਐਲਪਾਈਨ (ਮੱਧ-ਯੂਰਪੀ) ਅਤੇ (3) ਮੈਡੀਟਰੇਨੀਅਨ (ਭੂ-ਮੱਧ ਸਾਗਰੀ) । ਐਮ. ਐਫ. ਐਸ਼ਲੇ ਮੌਂਟੇਗੂ (1945 ਈ.) ਨੇ ਕਾਕੇਸ਼ਿਆਈ ਦੀਆਂ ਅੱਠ ਕਿਸਮਾਂ ਦੱਸੀਆਂ ਹਨ : (1) ਭਾਰਤੀ, (2) ਭੂ-ਮੱਧ ਸਾਗਰੀ, (3) ਐਲਪਾਈਨੀ, (4) ਆਰਮੀਨੀਅਨ, (5) ਨਾਰਡਿਕ, (6) ਦਿਨਾਰਿਕ, (7) ਪੂਰਬ ਬਾਲਟਿਕ ਅਤੇ (8) ਪਾਲੀਨੇਸ਼ੀਅਨ । ਭੂ- ਮੱਧ ਸਾਗਰੀ ਦੀਆਂ ਅੱਗੋਂ ਤਿੰਨ ਕਿਸਮਾਂ ਮੰਨੀਆਂ ਜਾਂਦੀਆਂ ਹਨ :- (1) ਐਟਲਾਂਟਿਕੀ ਭੂ-ਮੱਧ ਸਾਗਰੀ, (2) ਐਡਰਿਆਟਿਕ (ਕੇਂਦਰੀ) ਭੂ- ਮੱਧ ਸਾਗਰੀ ਅਤੇ (3) ਈਰਾਨੀ-ਭਾਰਤੀ । ਇਨ੍ਹਾਂ ਨਸਲਾਂ ਦਾ ਇਕ ਦੂਜੀ ਨਾਲ ਬਹੁਤ ਖ਼ੂਨ ਰਲ ਗਿਆ ਹੈ ਅਤੇ ਇਨ੍ਹਾਂ ਦੀ ਸਰੀਰਕ ਰਚਨਾ ਅਤੇ ਰੰਗ ਵਿਚ ਫ਼ਰਕ ਵੱਖ-ਵੱਖ ਥਾਵਾਂ ਅਤੇ ਬੰਸਾਂ ਦੇ ਅਨੁਸਾਰ ਹੈ । ਫਿਰ ਵੀ ਮੋਟੇ ਤੌਰ ਤੇ ...ਹਾਂ ਦੀਆਂ ਕੁਝ ਕੁ ਸਰੀਰਕ ਵਿਸ਼ੇਸ਼ਤਾਵਾਂ ਸਭ ਵਿਚ ਮਿਲਦੀਆਂ ਜੁਲਦੀਆਂ ਹਨ । ਮਨੁੱਖੀ ਸਰੀਰ ਮਿਣਤੀ-ਵਿਗਿਆਨ ਅਨੁਸਾਰ ਉਹ ਇਸ ਤਰ੍ਹਾਂ ਦੱਸੀਆਂ ਜਾ ਸਕਦੀਆਂ ਹਨ :-

**(1) ਰੰਗ** – ਗੋਰਾ ਚਿੱਟਾ (ਕਣਕ-ਵੰਨਾ, ਭੂਰਾ ਤੇ ਕਿਤੇ ਕਿਤੇ ਖ਼ੂਨ ਦੀ ਮਿਲਾਵਟ ਹੋਣ ਕਾਰਨ ਕਾਲਾ ਵੀ ) ।

**(2) ਕੱਦ** – ਆਮ ਤੌਰ ਤੇ 170 ਸੈਂ. ਮੀ. (5 ਫੁੱਟ 7 ਇੰਚ) ਤੋਂ ਉੱਚਾ ਅਤੇ ਕਿਤੇ ਦਰਮਿਆਨਾ ਕੱਦ (5 ਫੁੱਟ 5 ਇੰਚ ਜਾਂ 5 ਫੁੱਟ ਤਿੰਨ ਇੰਚ ਤਕ ) ।

**(3) ਖੋਪੜੀ** – ਆਮ ਤੌਰ ਤੇ ਵੱਡੀ ਡਾਲਕੋਸਿਫ਼ੈਲਿਕ (Dolichocephalic) ਅਰਥਾਤ ਖੋਪੜੀ ਦੀ ਲੰਬਾਈ ਚੌੜਾਈ ਦੀ ਨਿਸਬਤ 100 : 77.7 ਤੋਂ ਘੱਟ ਪਰ ਕਿਤੇ ਕਿਤੇ ਦਰਮਿਆਨੀ ਖੋਪੜੀ ਮੈਸੇਟੀਸਿਫ਼ੈਲਿਕ (Mesaticephlic) ਅਰਥਾਤ 100 : 80 ਦੀ ਨਿਸਬਤ ਵਿਚ ਅਤੇ ਕਿਸੇ ਕਿਸੇ ਥਾਂ ਤੇ ਲੰਮੀ ਖੋਪੜੀ ਬ੍ਰੈਕੀਸਿਫ਼ੈਲਿਕ (Brachycephalic) ਅਰਥਾਤ 109.80 ਦੀ ਨਿਸਬਤ ਤੋਂ ਵੀ ਵੱਧ ਹੁੰਦੀ ਹੈ ।

**(4) ਨੱਕ** –ਜ਼ਿਆਦਾਤਰ ਆਰੀਆ ਲੋਕ ਲੰਮੇ ਨੱਕ ਜਾਂ ਲੰਮੇ ਪਤਲੇ ਨੱਕ ਵਾਲੇ ਹੁੰਦੇ ਹਨ । ਕਿਤੇ ਕਿਤੇ ਦਰਮਿਆਨੇ ਤੇ ਫ਼ੀਨੇ ਨੱਕ ਵਾਲੇ ਵੀ ਕਿਸੇ ਕਿਸੇ ਕੌਮ ਵਿਚ ਹੁੰਦੇ ਹਨ ।

**(5) ਆਰਬਿਟੋ ਨੇਜ਼ਲ ਇੰਡੈਕਸ** (Orbitonasal index)- ਆਰੀਆ ਕੌਮ ਦੇ ਵਿਅਕਤੀ ਦਾ ਚਿਹਰਾ ਪ੍ਰੋ-ਆਪਿਕ (Pro-opic) ਜਾਂ ਮੈਸੋਪਿਕ (Mesopic) ਹੁੰਦਾ ਹੈ । ਇਸ ਦੇ ਉਲਟ ਮੰਗੋਲ ਕੌਮ ਦੇ ਲੋਕ ਪਲੇਟੀਆਪਿਕ (Platyopic) ਹੁੰਦੇ ਹਨ ।

**(6) ਜਬਾੜ੍ਹਾ** (Gnathic index)- ਆਰੀਆ ਜਾਤੀ ਦਾ ਮਨੁੱਖ ਸਿੱਧੇ ਜਬਾੜ੍ਹੇ ਵਾਲਾ (Orthognathic) ਹੁੰਦਾ ਹੈ ਅਰਥਾਤ ਉਸ ਦਾ ਜਬਾੜ੍ਹਾ ਖੋਪੜੀ ਤੋਂ ਅੱਗੇ ਨੂੰ ਨਹੀਂ ਵਧਿਆ ਹੁੰਦਾ । ਇਸ ਤੋਂ ਦੂਜੀ ਕਿਸਮ ਦੇ ਅਰਥਾਤ ਅੱਗੇ ਵਧਵੇਂ ਜਬਾੜ੍ਹੇ ਵਾਲੇ ਨੂੰ ਪ੍ਰੋਗਨੈਥਿਕ (Prognathic) ਕਹਿੰਦੇ ਹਨ ।

ਭਾਵੇਂ ਸਰੀਰਕ ਤੌਰ ਤੇ ਇਕੋ ਜਿਹੇ ਹੋਣ ਕਾਰਨ ਅਤੇ ਭਾਸ਼ਾ ਦਾ ਸਬੰਧ ਹੋਣ ਕਾਰਨ ਵਿਸ਼ਾਲ ਆਰੀਆ ਪਰਿਵਾਰ ਵਿਚ ਯੂਰਪ ਦੀਆਂ ਗੋਰੀਆਂ ਕੌਮਾਂ ਨੂੰ ਵੀ ਗਿਣਿਆ ਜਾਂਦਾ ਹੈ ਪਰ ਪਰੰਪਰਾ ਅਨੁਸਾਰ ਇਹ ਬਿਲਕੁਲ ਹੀ ਠੀਕ ਨਹੀਂ । ਪਰੰਪਰਾ ਅਨੁਸਾਰ ਸਿਰਫ਼ ਭਾਰਤੀ ਈਰਾਨੀ (ਗੋਰੇ ਤੇ ਕਣਕ-ਵੰਨੇ) ਲੋਕਾਂ ਨੂੰ ਹੀ ਆਰੀਆ ਕਹਿੰਦੇ ਹਨ । ਗ੍ਰਿਅਰਸਨ ਨੇ ਆਪਣੀ ਰਿਪੋਰਟ 'ਦੀ ਲਿੰਗੁਇਸਟਿਕ ਸਰਵੇ ਆਫ਼ ਇੰਡੀਆ' ਵਿਚ ਲਿਖਿਆ ਹੈ ਕਿ 'ਭਾਰਤੀ ਯੂਰਪੀ ਨਸਲ ਤੋਂ ਪੈਦਾ ਹੋਏ ਭਾਰਤੀ-ਈਰਾਨੀ ਹੀ ਆਪਣੇ ਆਪ ਨੂੰ ਦਾਅਵੇ ਨਾਲ ਅਸਲੀ ਅਰਥਾਂ ਵਿਚ ਆਰੀਆ ਕਹਿ ਸਕਦੇ ਹਨ ਪਰ ਸਾਨੂੰ' ਅੰਗਰੇਜ਼ਾਂ ਨੂੰ' ਆਪਣੇ ਆਪ ਨੂੰ ਆਰੀਆ ਕਹਿਣ ਦਾ ਹੱਕ ਨਹੀਂ ।''

ਕੌਮ, ਭਾਸ਼ਾ ਤੇ ਸੰਸਕ੍ਰਿਤੀ ਦਾ ਸਬੰਧ ਹੋ ਸਕਦਾ ਹੈ ਪਰ ਇਹ ਅਨਿੱਖੜਵੇਂ ਨਹੀਂ ਹਨ । ਇਕੋ ਕੌਮ ਦੇ ਬੰਦਿਆਂ ਦੀ ਭਾਸ਼ਾ ਜਾਂ ਸੰਸਕ੍ਰਿਤੀ ਵੱਖ ਵੱਖ ਹੋ ਸਕਦੀ ਹੈ ।

**ਆਰੀਆ–ਭਾਸ਼ਾ–ਪਰਿਵਾਰ** – ਆਰੀਆ ਕੌਮ ਵਾਂਗ ਹੀ ਆਰੀਆ ਭਾਸ਼ਾ-ਪਰਿਵਾਰ ਦਾ ਤਸੱਵਰ ਵੀ ਕੀਤਾ ਗਿਆ ਹੈ । ਉੱਤਰੀ ਭਾਰਤ ਤੋਂ ਲੈ ਕੇ ਆਇਰਲੈਂਡ ਤਕ ਦੀਆਂ ਭਾਸ਼ਾਵਾਂ ਦਾ ਆਪਸ ਵਿਚ ਡੂੰਘਾ ਸਬੰਧ ਅਤੇ ਸਾਂਝ ਹੈ । ਇਸ ਲਈ ਇੰਡੋ-ਜਰਮਨ ਤੇ ਇੰਡੋ-ਯੂਰਪੀ ਆਰੀਆ-ਭਾਸ਼ਾ ਪਰਿਵਾਰ ਕਾਇਮ ਕੀਤਾ ਗਿਆ । ਇਸ ਦੀਆਂ ਦੋ ਵੱਡੀਆਂ ਸ਼ਾਖਾਵਾਂ ਸੈਟਮ ਤੇ ਕੈਂਟਮ ਹਨ । ਇਨ੍ਹਾਂ ਦੀਆਂ ਅੱਗੋਂ ਹੇਠ ਲਿਖੀਆਂ ਕਿਸਮਾਂ ਮੰਨੀਆਂ ਜਾਂਦੀਆਂ ਹਨ :

(1) ਸ਼ੁੱਧ ਆਰੀਆ ਅਰਥਾਤ ਭਾਰਤੀ-ਈਰਾਨੀ- ਇਸ ਦੀਆਂ ਵੀ ਦੋ ਕਿਸਮਾਂ ਹਨ : ਪਹਿਲੀ ਭਾਰਤੀ ਆਰੀਆ-ਵੈਦਿਕ, ਪਿਸ਼ਾਚੀ, ਸੰਸਕ੍ਰਿਤ, ਮੂਲ ਪ੍ਰਾਕਿਰਤ ਅਤੇ ਗੌਣ ਪ੍ਰਾਕਿਰਤ (ਅਪਭ੍ਰੰਸ਼, ਹਿੰਦੀ, ਬੰਗਾਲੀ, ਅਸਾਮੀ, ਉੜੀਆ, ਪੰਜਾਬੀ, ਗੁਜਰਾਤੀ, ਮਰਾਠੀ ਆਦਿ) ; ਦੂਜੀ ਈਰਾਨੀ - ਜਿਸ ਵਿਚ ਜ਼ੰਦ, ਪੁਰਾਣੀ ਫ਼ਾਰਸੀ ਤੇ ਨਵੀਂ ਫ਼ਾਰਸੀ ਸ਼ਾਮਲ ਹੈ ।

(2) ਆਰਮੀਨੀਅਨ - ਕਾਕੇਸ਼ਸ ਦੇ ਨੇੜੇ ਦੇ ਇਲਾਕਿਆਂ ਵਿਚ ਬੋਲੀਆਂ ਜਾਣ ਵਾਲੀਆਂ ਭਾਸ਼ਾਵਾਂ ।

(3) ਯੂਨਾਨੀ - ਜਿਸ ਵਿਚ ਆਇਓਨਿਕ, ਇਓਲਿਕ, ਡੋਰਿਕ ਤੇ ਕਈ ਮਸ਼ਹੂਰ ਜ਼ਬਾਨਾਂ ਸ਼ਾਮਲ ਹਨ ।

(4) ਅਲਬਾਨੀਅਨ - ਦੱਖਣ-ਪੂਰਬੀ ਯੂਰਪ ਦੀਆਂ ਭਾਸ਼ਾਵਾਂ ਵਿਚੋਂ ਇਕ ਭਾਸ਼ਾ ।

(5) ਇਟਾਲੀਅਨ ਜਾਂ ਅਤਾਲਵੀ ਜਿਸ ਵਿਚ ਲਾਤੀਨੀ, ਆਸਕਨ, ਅੰਬ੍ਰੀਅਨ ਆਦਿ ਸ਼ਾਮਲ ਹਨ ।

(6) ਕੈਲਟਿਕ - ਜਿਸ ਵਿਚ ਬਰਤਾਨਵੀ, ਬ੍ਰਿਟੈਨਿਕ, ਗਾਲੀ (ਗੈਲਿਕ), ਆਇਰਿਸ਼, ਸਕਾਟਿਸ਼ ਆਦਿ ਸ਼ਾਮਲ ਹਨ ।

(7) ਜਰਮਨ (Germanic) – ਇਸ ਵਿਚ ਗੱਥਿਕ, ਨਾਰਸ, ਆਈਸਲੈਂਡਿਕ, ਨਾਰਵੀਜੀਅਨ, ਸਵੀਡਿਸ਼ ਤੇ ਡੈਨਿਸ਼, ਐਂਗਲੋ-ਸੈਕ-ਸਨ, ਫਰੀਜ਼ੀਅਨ, ਲੋ ਜਰਮਨ, ਲੋ ਫ੍ਰੈਂਕਿਸ਼ ਸ਼ਾਮਲ ਹਨ।

(8) ਬਾਲਟਿਕ-ਸਲਾਵਿਕ ਜਾਂ ਲਿਥੂ-ਸਲਾਵੀ - ਇਸ ਵਿਚ ਪੁਰਾਤਨ ਪ੍ਰਸ਼ੀਅਨ, ਲਿਥੂਨੀਅਨ, ਲੈਟਿਕ, ਰੂਸੀ, ਬੁਲਗੇਰੀਅਨ, ਚੈੱਕ ਤੇ ਸਲੋਵਾਕ ਆਦਿ ਭਾਸ਼ਾਵਾਂ ਸ਼ਾਮਲ ਹਨ ।

ਜਿਵੇਂ ਕਿ ਉੱਪਰ ਦੱਸਿਆ ਗਿਆ ਹੈ, ਕੋਈ ਜ਼ਰੂਰੀ ਨਹੀਂ ਕਿ ਇਹ ਭਾਸ਼ਾਵਾਂ ਬੋਲਣ ਵਾਲੇ ਮੂਲ ਤੌਰ ਤੇ ਆਰੀਆ ਜਾਤੀ ਜਾਂ ਨਸਲ ਦੇ ਹੋਣ । ਭਾਸ਼ਾ ਦਾ ਕੋਈ ਕੌਮੀ ਆਧਾਰ ਹੋਣਾ ਜ਼ਰੂਰੀ ਨਹੀਂ। ਆਪਸੀ ਮੇਲ ਜੋਲ, ਸਾਂਝ, ਨਕਲ ਆਦਿ ਨਾਲ ਭਾਸ਼ਾਵਾਂ ਛੱਡੀਆਂ ਜਾਂ ਅਪਣਾਈਆਂ ਜਾਂਦੀਆਂ ਰਹੀਆਂ ਹਨ।

**(3) ਆਰੀਆ ਧਰਮ ਤੇ ਸੰਸਕ੍ਰਿਤੀ** – ਆਰੀਆ ਧਰਮ ਤੋਂ ਪ੍ਰਾਚੀਨ ਆਰੀਆ ਦਾ ਧਰਮ ਅਤੇ 'ਉੱਤਮ ਧਰਮ' ਦੋਵੇਂ ਹੀ ਮਤਲਬ ਕੱਢੇ ਜਾਂਦੇ ਹਨ । ਕਦੀਮ ਆਰੀਆ ਦੇ ਧਰਮ ਵਿਚ ਸਭ ਤੋਂ ਪਹਿਲੇ ਕੁਦਰਤੀ ਸ਼ਕਤੀਆਂ ਲਈ ਵੱਖ ਵੱਖ ਦੇਵੀ ਦੇਵਤਿਆਂ ਦੀ ਕਲਪਣਾ ਹੈ ਜਿਹੜੀ ਭਾਰਤ, ਈਰਾਨ, ਯੂਨਾਨ, ਰੋਮ, ਜਰਮਨੀ ਆਦਿ ਸਾਰੇ ਦੇਸ਼ਾਂ ਵਿਚ ਹੀ ਮਿਲਦੀ ਹੈ । ਇਸ ਵਿਚ ਆਕਾਸ਼ ਅਤੇ ਧਰਤੀ ਦੇ ਵਿਚਕਾਰ ਕਈ ਦੇਵਤੇ ਪੈਦਾ ਹੋਏ ਹਨ । ਭਾਰਤੀ ਆਰੀਆਂ ਦਾ ਮੂਲ ਧਰਮ ਰਿਗਵੇਦ ਵਿਚ, ਈਰਾਨੀਆਂ ਦਾ ਅਵੇਸਤਾ ਵਿਚ ਅਤੇ ਯੂਨਾਨੀਆਂ ਦਾ ਯੂਲੀਸਸ ਤੇ ਇਲੀਅਡ ਵਿਚ ਵਰਨਣ ਕੀਤਾ ਗਿਆ ਹੈ । ਦੇਵੀ ਦੇਵਤਿਆਂ ਦੇ ਨਾਲ ਆਰੀਆ ਕਰਮ ਕਾਂਡ ਦਾ ਵਿਕਾਸ ਹੋਇਆ ਜਿਸ ਵਿਚ ਖ਼ਾਸ ਤੌਰ ਤੇ ਮੰਤਰ, ਯੱਗ, ਸਰਾਧ (ਪਿੱਤਰਾਂ ਦੀ ਪੂਜਾ), ਪ੍ਰਾਹੁਣਾਚਾਰੀ ਆਦਿ ਸ਼ਾਮਲ ਹਨ । ਇਸ ਦੇ ਨਾਲ ਨਾਲ ਹੀ ਆਰੀਆ ਦੇ ਅਧਿਆਤਮਵਾਦ (ਬ੍ਰਹਮ, ਆਤਮਾ, ਮੁਕਤੀ ਆਦਿ) ਦਾ ਵੀ ਵਿਕਾਸ ਹੋਇਆ। ਸ਼ੁੱਧ ਨੈਤਿਕ ਆਧਾਰ ਤੇ ਕਾਇਮ ਕੀਤੇ ਗਏ ਪਰੰਪਰਾ ਵਿਰੋਧੀ ਗ਼ੈਰ-ਵੈਦਿਕ ਧਰਮਾਂ (ਬੋਧੀ, ਜੈਨ ਆਦਿ) ਨੇ ਵੀ ਆਪਣੇ ਧਰਮ ਨੂੰ ਆਰੀਆ ਧਰਮ ਅਰਥਾਤ 'ਸਦ ਧਰਮ' ਦੱਸਿਆ ਹੈ ।

ਸਮਾਜਿਕ ਅਰਥਾਂ ਵਿਚ ਸ਼ਬਦ ਆਰੀਆ ਪਹਿਲਾਂ ਪੂਰੀ ਮਨੁੱਖ ਜਾਤੀ ਲਈ ਵਰਤਿਆ ਜਾਂਦਾ ਸੀ । ਫਿਰ ਉੱਚੀ ਕੁਲ ਵਿਚੋਂ ਪੈਦਾ ਹੋਏ ਅਤੇ ਮਜ਼ਦੂਰ ਲੋਕਾਂ ਵਿਚ ਫ਼ਰਕ ਦਰਸਾਉਣ ਲਈ ਆਰੀਆ ਤੇ ਸੂਦਰ ਸ਼੍ਰੇਣੀ ਸ਼ਬਦ ਵਰਤੇ ਜਾਣ ਲੱਗ ਪਏ । ਇਸ ਤੋਂ ਮਗਰੋਂ ਆਰੀਆ ਨੇ ਆਪਣੀ ਸਮਾਜਿਕ ਹਾਲਤ ਦਾ ਆਧਾਰ ਜਾਤ ਪਾਤ ਨੂੰ ਬਣਾਇਆ । ਪੇਸ਼ੇ ਅਤੇ ਕੰਮ ਕਾਰ ਦੇ ਆਧਾਰ ਤੇ ਸਮਾਜ ਨੂੰ ਚਾਰ ਹਿੱਸਿਆਂ ਵਿਚ ਵੰਡਿਆ । ਰਿਗਵੇਦ ਵਿਚ ਚੌਹਾਂ ਜਾਤਾਂ ਦੇ ਪੈਦਾ ਹੋਣ ਅਤੇ ਉਨ੍ਹਾਂ ਦੇ ਕੰਮ ਕਾਰ ਦਾ ਵਰਣਨ ਇਸ ਤਰ੍ਹਾਂ ਕੀਤਾ ਗਿਆ ਹੈ :-

ब्रह्मणोऽस्य मुखमासीद् बाहू राजन्य् कृत: ।
ऊरू तदस्य यद्वैश्य: पद्‌भ्यां शूद्रोऽजायत ॥

ਅਰਥਾਤ ਬ੍ਰਹਮਾ ਦੇ ਮੂੰਹ ਤੋਂ ਬ੍ਰਾਹਮਣ, ਬਾਹਾਂ ਤੋਂ ਖੱਤਰੀ, ਜੰਘਾਂ ਤੋਂ ਵੈਸ਼ ਅਤੇ ਪੈਰਾਂ ਤੋਂ ਸ਼ੂਦਰ ਪੈਦਾ ਹੋਏ ।

ਅੱਜਕੱਲ੍ਹ ਦੀ ਭਾਸ਼ਾ ਵਿਚ ਇਹ ਦਿਮਾਗ਼ੀ ਕੰਮ ਕਰਨ ਵਾਲੇ, ਪ੍ਰਬੰਧਕੀ, ਕਾਰੋਬਾਰੀ ਕੰਮ ਕਰਨ ਵਾਲੇ ਲੋਕ ਅਤੇ ਮਜ਼ਦੂਰ ਸ਼੍ਰੇਣੀਆਂ ਹਨ । ਸ਼ੁਰੂ ਵਿਚ ਇਹ ਵੰਡ ਪੱਕੀ ਜਾਂ ਸਥਾਈ ਨਹੀਂ ਸੀ । ਇਕੋ ਟੱਬਰ ਵਿਚ ਵੀ ਵੱਖ ਵੱਖ ਵਰਣਾਂ ਦੇ ਲੋਕ ਰਹਿੰਦੇ ਸਨ ਅਤੇ ਉਨ੍ਹਾਂ ਦਾ ਖਾਣ ਪੀਣ ਵੀ ਸਾਂਝਾ ਹੁੰਦਾ ਸੀ । ਆਪਸ ਵਿਚ ਰਿਸ਼ਤੇ ਨਾਤੇ ਵੀ ਹੁੰਦੇ ਸਨ। ਹੌਲੀ ਹੌਲੀ ਇਹ ਇਕ ਦੂਜੇ ਤੋਂ ਦੂਰ ਹੁੰਦੇ ਗਏ ਅਤੇ ਇਨ੍ਹਾਂ ਦਾ ਆਪਸ ਵਿਚਲਾ ਮੇਲ ਜੋਲ ਉੱਕਾ ਹੀ ਖ਼ਤਮ ਹੋ ਗਿਆ । ਇਹ ਸਮਾਜਿਕ ਵੰਡ ਆਰੀਆ ਕੌਮ ਦੀਆਂ ਤਕਰੀਬਨ ਸਾਰੀਆਂ ਹੀ ਸ਼ਾਖ਼ਾਵਾਂ ਵਿਚ ਮਿਲਦੀ ਹੈ ਭਾਵੇਂ ਹਰ ਦੇਸ਼ ਵਿਚ ਇਨ੍ਹਾਂ ਦੇ ਨਾਵਾਂ ਅਤੇ ਸਮਾਜਿਕ ਹੈਸੀਅਤ ਵਿਚ ਫ਼ਰਕ ਮਿਲਦਾ ਹੈ ।

ਸ਼ੁਰੂ ਵਿਚ ਆਰੀਆ ਦੇ ਪਰਿਵਾਰ ਦਾ ਮੁਖੀ ਪਿਤਾ ਹੁੰਦਾ ਸੀ ਭਾਵੇਂ ਆਦਿੱਤਯ (ਅਦਿਤੀ ਤੋਂ ਪੈਦਾ ਹੋਏ) ਅਤੇ ਦੈਤਿਯ (ਦਿਤੀ ਤੋਂ ਪੈਦਾ ਹੋਏ) ਆਦਿ ਸ਼ਬਦਾਂ ਤੋਂ ਇੰਜ ਜਾਪਦਾ ਹੈ ਜਿਵੇਂ ਪਰਿਵਾਰ ਦੀ ਮੁਖੀ ਮਾਂ ਹੁੰਦੀ ਸੀ । ਦੰਪਤੀ ਜੀਵਨ ਵਿਚ ਪਤੀ-ਪਤਨੀ ਦਾ ਹੱਕ ਬਰਾਬਰ ਸੀ । ਪੁੱਤਰ ਪੈਦਾ ਹੋਣ ਲਈ ਹੀ ਕਾਮਨਾ ਕੀਤੀ ਜਾਂਦੀ ਸੀ। ਜ਼ਿੰਮੇਵਾਰੀ ਹੋਣ ਕਰਕੇ ਲੜਕੀ ਦੇ ਪੈਦਾ ਹੋਣ ਨਾਲ ਟੱਬਰ ਨੂੰ ਸੋਚ ਜ਼ਰੂਰ ਪੈ ਜਾਂਦੀ ਸੀ ਪਰ ਉਸਨੂੰ ਬੁਰਾ ਨਹੀਂ ਸਮਝਿਆ ਜਾਂਦਾ ਸੀ । ਕਈ ਔਰਤਾਂ ਪੜ੍ਹੀਆਂ ਲਿਖੀਆਂ ਵੀ ਹੁੰਦੀਆਂ ਸਨ । ਵਿਆਹ ਆਮ ਤੌਰ ਤੇ ਜਵਾਨੀ ਵਿਚ ਹੀ ਹੁੰਦਾ ਸੀ । ਲੜਕੀ ਲੜਕੇ ਨੂੰ ਇਕ ਦੂਜੇ ਨੂੰ ਚੁਣਨ ਦਾ ਹੱਕ ਹੁੰਦਾ ਸੀ । ਵਿਆਹ ਰੀਤਾਂ ਨਾਲ ਕੀਤਾ ਜਾਂਦਾ ਸੀ ਜੋ ਮਗਰੋਂ ਦੇ ਬ੍ਰਹਮ ਵਿਆਹ ਨਾਲ ਮਿਲਦਾ ਜੁਲਦਾ ਸੀ ।

ਆਰੀਆ ਦੀ ਮੁੱਢਲੀ ਸੰਸਕ੍ਰਿਤੀ ਵਿਚ ਵਿਦਿਆ, ਸਾਹਿਤ ਤੇ ਕਲਾ ਦੀ ਬੜੀ ਕਦਰ ਸੀ । ਭਾਰਤੀ-ਯੂਰਪੀ ਭਾਸ਼ਾ ਨੇ ਗਿਆਨ ਪ੍ਰਾਪਤੀ ਦੇ ਤਕੜੇ ਮਾਧਿਅਮ ਦੇ ਤੌਰ ਤੇ ਵਿਕਾਸ ਕੀਤਾ । ਇਸ ਵਿਚ ਕਾਵਿ-ਸ਼ਾਸਤਰ, ਧਰਮ-ਸ਼ਾਸਤਰ, ਦਰਸ਼ਨ-ਸ਼ਾਸਤਰ ਆਦਿ ਰਚੇ ਗਏ। ਆਰੀਆ ਦਾ ਸਭ ਤੋਂ ਪੁਰਾਤਨ ਸਾਹਿਤ ਅਰਥਾਤ ਵੇਦ ਭਾਸ਼ਾ, ਕਾਵਿ ਅਤੇ ਵਿਚਾਰ ਸਾਰਿਆਂ ਪੱਖਾਂ ਤੋਂ ਹੀ ਬੜੀ ਮਹਾਨ ਰਚਨਾ ਹਨ । ਰਿਗਵੇਦ ਵਿਚ ਬ੍ਰਹਮਚਰਜ ਅਤੇ ਸਿੱਖਿਆ ਪ੍ਰਣਾਲੀ ਦੇ ਵਰਨਣ ਆਉਂਦੇ ਹਨ ਜਿਸ ਤੋਂ ਪਤਾ ਲਗਦਾ ਹੈ ਕਿ ਸਿੱਖਿਆ ਪ੍ਰਣਾਲੀ ਦਾ ਸੰਗਠਨ ਸ਼ੁਰੂ ਹੋ ਗਿਆ ਸੀ ਅਤੇ ਮਨੁੱਖ ਨੇ ਆਪਣੇ ਵਿਚਾਰ ਕਲਾਸੀਕਲ ਢੰਗ ਨਾਲ ਪ੍ਰਗਟ ਕਰਨੇ ਸ਼ੁਰੂ ਕਰ ਦਿੱਤੇ ਸਨ । ਰਿਗਵੇਦ ਵਿਚ ਕਵੀ ਨੂੰ ਰਿਸ਼ੀ (ਅੰਤਰਜਾਮੀ) ਮੰਨਿਆ ਗਿਆ ਹੈ । ਉਹ ਅੰਤਰ ਧਿਆਨ ਹੋ ਕੇ ਸਾਰਾ ਸੰਸਾਰ ਦੇਖ ਸਕਦਾ ਸੀ । ਊਸ਼ਾ, ਸਵਿਤ੍ਰੀ, ਅਰਣਯਾਨੀ ਆਦਿ ਦੇ ਸੂਕਤਾਂ ਵਿਚ ਪ੍ਰਕਿਰਤੀ ਦੇ ਪ੍ਰੇਮ, ਮਨੁੱਖ ਦੀ ਸੁੰਦਰਤਾ ਨਾਲ ਪ੍ਰੇਮ ਤੇ ਰਸ ਸਵਾਦ ਦੀ ਸੁਹਣੀ ਤਸਵੀਰ ਖਿੱਚੀ ਹੋਈ ਹੈ । ਰਿਗਵੇਦ ਵਿਚ 'ਪੁਰੀ' ਤੇ 'ਗ੍ਰਾਮ' ਆਦਿ ਦਾ ਵਰਨਣ ਵੀ ਆਉਂਦਾ ਹੈ । ਲੋਹੇ ਦੇ ਸ਼ਹਿਰ, ਪੱਥਰ ਦੀਆਂ ਸੈਂਕੜੇ ਪੁਰੀਆਂ, ਹਜ਼ਾਰ ਦਰਾਂ ਅਤੇ ਹਜ਼ਾਰ ਥੰਮ੍ਹਾਂ ਵਾਲੀਆਂ ਅਟਾਰੀਆਂ ਦੀ ਉਸਾਰੀ ਹੁੰਦੀ ਸੀ । ਇਸ ਦੇ ਨਾਲ ਨਾਲ ਆਮ ਘਰ ਤੇ ਕੁਟੀਆਂ ਵੀ ਬਣਾਈਆਂ ਜਾਂਦੀਆਂ ਸਨ । ਇਮਾਰਤ-ਸਾਜ਼ੀ ਵਿਚ ਇੱਟਾਂ ਵਰਤੀਆਂ ਜਾਂਦੀਆਂ ਸਨ । ਆਵਾਜਾਈ ਲਈ ਸੜਕਾਂ ਬਣਾਈਆਂ ਜਾਂਦੀਆਂ ਸਨ ਅਤੇ ਸਵਾਰੀ ਲਈ ਕਈ ਕਿਸਮ ਦੇ ਰੱਥ ਹੁੰਦੇ ਸਨ । ਗੀਤ, ਨਾਚ ਤੇ ਸਾਜ਼ ਸੰਗੀਤ ਦਾ ਵੀ ਰਿਵਾਜ ਸੀ। ਪੁਰਾਣੇ ਕਈ ਕਿਸਮ ਦੇ ਸਾਜ਼ਾਂ ਦੇ ਨਾਂ ਮਿਲਦੇ ਹਨ, ਪੁਤਲੀਆਂ ਦੇ ਨਾਚ ਦਾ

ਵੀ ਵਰਣਨ ਆਉਂਦਾ ਹੈ । ਔਰਤਾਂ ਵਿਚ ਗਹਿਣੇ ਪਾਉਣ ਦਾ ਬਹੁਤ ਰਿਵਾਜ ਸੀ । ਕਈ ਕਿਸਮ ਦੇ ਮਨ ਪਰਚਾਵੇ ਹੁੰਦੇ ਸਨ ਜਿਨ੍ਹਾਂ ਵਿਚ ਕਵਿਤਾ, ਸੰਗੀਤ, ਜੂਆ, ਘੋੜ-ਦੌੜ ਤੇ ਰਥਾਂ ਦੀ ਦੌੜ ਆਦਿ ਵੀ ਸ਼ਾਮਲ ਸੀ ।

**(4) ਸੱਜਣ, ਉੱਤਮ ਤੇ ਚੰਗਾ ਆਦਮੀ** – ਇਖ਼ਲਾਕੀ ਤੌਰ ਤੇ ਆਰੀਆ ਸ਼ਬਦ ਕਿਸੇ ਖ਼ਾਨਦਾਨੀ, ਸੱਭਿਅ, ਸੱਜਣ, ਸਾਧੂ ਆਦਿ ਪੁਰਸ਼ ਲਈ ਵਰਤਿਆ ਜਾਂਦਾ ਰਿਹਾ ਹੈ । (महाकुल कुलीनार्य सभ्य सज्जनसाधवः) (ਅਮਰ 7/3) । ਸਾਇਣਾਚਾਰੀਆ ਨੇ ਆਪਣੇ 'ਰਿਗਭਾਸ਼ਾਯ' ਵਿਚ 'ਆਰੀਆ' ਦਾ ਅਰਥ ਗਿਆਨੀ, ਯੱਗ ਕਰਾਉਣ ਵਾਲਾ, ਬੁਧੀਮਾਨ ਪੰਡਤ, ਵਿਦਵਾਨ, ਆਦਰਯੋਗ ਚੰਗੀ ਜਾਤੀ ਦਾ ਤੇ ਕਰਮ-ਯੋਗੀ ਕੀਤਾ ਹੈ । ਸਨਮਾਨਯੋਗ ਦੇ ਅਰਥ ਵਿਚ ਤਾਂ ਇਹ ਸ਼ਬਦ ਸੰਸਕ੍ਰਿਤ ਸਾਹਿਤ ਵਿਚ ਬਹੁਤ ਵਰਤਿਆ ਗਿਆ ਹੈ । ਪਤਨੀ ਪਤੀ ਨੂੰ 'ਆਰੀਆ-ਪੁੱਤਰ' ਕਹਿੰਦੀ ਸੀ ।

ਹ. ਪੁ.- ਦੀ ਏਰੀਅਨਜ਼; ਗਾਰਡਨ ਚਾਈਲਡ ਦੀ ਹੋਮ ਆਫ਼ ਦੀ ਇੰਡੋ-ਯੂਰਪੀਅਨਜ਼ ਐਚ. ਐਚ. ਲੈਂਡਰ , ਐਥਨੋਗ੍ਰਾਫ਼ੀ. ਬੇਨਸ; ਜਨਰਲ ਐਂਥਰੋਪਾਲੋਜੀ. ਐਫ਼. ਬੋਆਜ਼- ਲੈਂਗਵਿਜ ਰੇਸ ਐਂਡ ਕਲਚਰ, ਈ. ਸੇਪੀਅਰ ਇੰਡੋ ਆਰੀਅਨ ਐਂਡ ਹਿੰਦੀ: ਸੁਨੀਤੀਕੁਮਾਰ ਚੈਟਰਜੀ;

**ਆਰੀਆਈ ਭਾਸ਼ਾਵਾਂ** : ਆਰੀਆਈ ਭਾਸ਼ਾਵਾਂ ਦਾ ਪਰਿਵਾਰ ਸੰਸਾਰ ਦੇ ਬਾਕੀ ਸਾਰੇ ਭਾਸ਼ਾ-ਪਰਿਵਾਰਾਂ ਵਿੱਚੋਂ ਸਿਰ ਕੱਢਵਾਂ ਹੈ। ਸੰਸਾਰ ਵਿਚ ਮੋਟੇ ਤੌਰ ਤੇ ਸੈਮਟਿਕ, ਹੈਮਟਿਕ, ਚੀਨੀ, ਯੂਰਾਲ-ਅਲਤਾਈ, ਦ੍ਰਾਵਿੜ ਮੈਲੇਪਾਲੀਨੀਸ਼ੀਆਈ, ਇੰਡੋ-ਯੂਰਪੀ, ਬੰਟੂ, ਮੱਧ-ਅਫ਼ਰੀਕੀ, ਆਸਟ੍ਰੋਨੇਸ਼ੀਆਈ ਆਦਿ ਮਸ਼ਹੂਰ ਭਾਸ਼ਾ-ਪਰਿਵਾਰ ਹਨ ।

ਆਰੀਆ ਭਾਸ਼ਾਵਾਂ ਦੇ ਪਰਿਵਾਰ ਨੂੰ ਕਈ ਨਾਵਾਂ ਨਾਲ ਜਾਣਿਆ ਜਾਂਦਾ ਹੈ । ਪਹਿਲਾਂ ਪਹਿਲ ਇਸ ਨੂੰ 'ਇੰਡੋ-ਜਰਮੈਨਿਕ' ਕਿਹਾ ਗਿਆ ਕਿਉਂਕਿ ਇਹ ਭਾਰਤ ਤੋਂ ਲੈ ਕੇ ਜਰਮਨੀ ਤਕ ਫੈਲਿਆ ਹੋਇਆ ਹੈ । ਭੂਗੋਲਿਕ ਪੱਖ ਤੋਂ ਇਸ ਦਾ ਨਾਂ 'ਇੰਡੋਕੈਲਟਿਕ' ਵੀ ਰਖਿਆ ਗਿਆ । ਸੈਮਟਿਕ ਤੇ ਹੈਮਟਿਕ ਦੇ ਵਜ਼ਨ ਤੇ ਇਸ ਪਰਿਵਾਰ ਦਾ ਨਾਂ 'ਜ਼ਫ਼ੈਟਿਕ' ਵੀ ਸੁਝਾਇਆ ਗਿਆ ਸੀ । ਇਸ ਪਰਿਵਾਰ ਨੂੰ 'ਆਰੀਆ ਪਰਿਵਾਰ' ਵੀ ਕਿਹਾ ਗਿਆ ਹੈ ਪਰ ਮਸ਼ਹੂਰ ਤੇ ਪ੍ਰਚੱਲਤ ਨਾਂ 'ਭਾਰਤ-ਯੂਰਪੀ' ਹੀ ਹੈ । ਹਿੰਦੀ ਵਿਚ ਇਸ ਦਾ ਸੰਖੇਪ ਰੂਪ 'ਭਾਰੋਪੀਯ' ਪਰਿਵਾਰ ਪ੍ਰਚੱਲਤ ਹੋ ਗਿਆ ਹੈ । ਉਂਜ ਵਿਗਿਆਨਕ ਤੌਰ ਤੇ ਵੇਖਿਆ ਜਾਵੇ ਤਾਂ ਆਰੀਆ ਭਾਸ਼ਾਵਾਂ ਤੋਂ ਭਾਵ 'ਭਾਰਤੀ-ਈਰਾਨੀ' ਨਾਂ ਦੀ ਸ਼ਾਖ਼ ਹੀ ਹੈ ਪਰ ਅਸੀਂ ਇੱਥੇ ਸਾਰੇ ਪਰਿਵਾਰ ਦੀ ਹੀ ਜਾਣ-ਪਛਾਣ ਕਰਵਾਵਾਂਗੇ।

ਭਾਰਤੀ-ਯੂਰਪੀ ਪਰਿਵਾਰ ਸੰਸਾਰ ਵਿਚ ਮਸ਼ਹੂਰ ਭਾਸ਼ਾ-ਪਰਿਵਾਰ ਹੈ। ਇਸ ਦੀ ਮਸ਼ਹੂਰੀ ਦਾ ਕਾਰਨ ਇਹ ਹੈ ਕਿ ਇਕ ਤਾਂ ਇਨ੍ਹਾਂ ਬੋਲੀਆਂ ਨੂੰ ਬੋਲਣ ਵਾਲੇ ਸੰਸਾਰ ਵਿਚ ਸਭ ਤੋਂ ਵੱਧ ਹਨ, ਦੂਜਾ ਇਸ ਦਾ ਖੇਤਰ ਬਹੁਤ ਚੌੜਾ ਹੈ ਅਤੇ ਤੀਜੀ ਗੱਲ ਇਹ ਕਿ ਇਹ ਸੱਭਿਅਤਾ, ਸਾਹਿਤ ਅਤੇ ਵਿਕਾਸ ਦੇ ਪੱਖ ਤੋਂ ਸਭ ਤੋਂ ਅੱਗੇ ਹੈ । ਇਸੇ ਲਈ ਭਾਰਤੀ-ਯੂਰਪੀ ਪਰਿਵਾਰ ਇਕ ਮਹੱਤਵਪੂਰਨ ਪਰਿਵਾਰ ਹੈ ।

ਭਾਸ਼ਾ-ਵਿਗਿਆਨ ਸਬੰਧੀ ਹੋਈ ਖੋਜ ਇਸ ਸਿੱਟੇ ਤੇ ਅੱਪੜਦੀ ਹੈ ਕਿ ਇਨ੍ਹਾਂ ਸਾਰੀਆਂ ਆਰੀਆਈ ਬੋਲੀਆਂ ਦਾ ਮੂਲ ਸੋਮਾ ਇਕ ਭਾਸ਼ਾ ਰਹੀ ਹੋਵੇਗੀ ਜਿਸ ਨੂੰ 'ਇੰਡੋ-ਯੂਰਪੀ' ਭਾਸ਼ਾ ਦਾ ਇਹ ਕਲਪਿਤ ਨਾਂ ਦਿੱਤਾ ਗਿਆ ਹੈ । ਇਸ ਗੱਲ ਉੱਤੇ ਵੀ ਬੜਾ ਝਗੜਾ ਰਿਹਾ ਹੈ ਕਿ ਇਹ ਮੂਲ-ਭਾਸ਼ਾ ਦਾ ਵਿਕਾਸ ਸਭ ਤੋਂ ਪਹਿਲਾਂ ਕਿਸ ਇਲਾਕੇ ਵਿਚ ਹੋਇਆ । ਡਾਕਟਰ ਐਸ. ਕੇ. ਚੈਟਰਜੀ ਨੇ ਕਈ ਵਿਦਵਾਨਾਂ ਦੀਆਂ ਰਾਵਾਂ ਦੱਸੀਆਂ ਹਨ । ਮਾਨਵ-ਸ਼ਾਸਤਰੀ ਸਰਜੀ ਨੇ ਏਸ਼ੀਆ ਮਾਈਨਰ ਦਾ ਸਿੱਧਾਂਤ ਪੇਸ਼ ਕੀਤਾ । ਮੈਕਸਮੂਲਰ ਨੇ ਸੈਂਟਰਲ ਏਸ਼ੀਆ ਦੀ ਕਲਪਨਾ ਕੀਤੀ । ਲੇਥਨ ਨੇ ਯੂਰਪ ਦੇ ਕਿਸੇ ਭਾਗ ਨੂੰ ਆਰੀਆ-ਪਰਿਵਾਰ ਦਾ ਮੂਲ-ਗ੍ਰਹਿ ਮੰਨਿਆ ਪਰੰਤੂ ਅਜੇ ਤਕ ਸਭ ਦੇ ਮੰਨਣਯੋਗ ਕੋਈ ਨਿਰਣਾ ਨਹੀਂ ਹੋ ਸਕਿਆ ।

ਭਾਰਤੀ-ਯੂਰਪੀ ਪਰਿਵਾਰ ਦੀਆਂ ਆਪਣੀਆਂ ਨਿਜੀ ਭਾਸ਼ਾ-ਵਿਗਿਆਨਕ ਵਿਸ਼ੇਸ਼ਤਾਈਆਂ ਹਨ । ਇਹ ਪਰਿਵਾਰ ਵਿਭਕਤੀ-ਪ੍ਰਧਾਨ (ਵਿਭਕਤੀ ਮੂਲਕ, ਸੰਸ਼ਲਿਸ਼ਟ ਯੋਗਾਤਮਕ) ਭਾਸ਼ਾ-ਪਰਿਵਾਰ ਹੈ । ਇਸ ਵਿਚ ਸੰਸ਼ਲੇਸ਼ਣ ਜਾਂ ਯੋਗਾਤਮਕਤਾ ਬਾਹਰਮੁਖੀ ਰਹਿੰਦੀ ਹੈ । ਸ਼ਬਦਾਂ ਨਾਲ ਪ੍ਰਤਿਐ ਲਾਏ ਜਾਂਦੇ ਹਨ । ਇਹ ਪ੍ਰਤਿਐ ਤਿੰਨ ਤਰ੍ਹਾਂ ਦੇ ਹੁੰਦੇ ਹਨ : ਪੂਰਵ ਪ੍ਰਤਿਐ, ਮੱਧ ਪ੍ਰਤਿਐ ਅਤੇ ਅੰਤ ਪ੍ਰਤਿਐ । ਪਰੰਤੂ ਇਨ੍ਹਾਂ ਪ੍ਰਤਿਐ ਦੇ ਸੁਤੰਤਰ ਅਰਥਾਂ ਦਾ ਕੋਈ ਪਤਾ ਨਹੀਂ ਹੈ । ਇਸ ਪਰਿਵਾਰ ਦੀਆਂ ਬੋਲੀਆਂ ਮੁੱਢ ਵਿਚ ਸੰਜੋਗਾਤਮਕ ਸਨ ਪਰ ਹੌਲੀ ਹੌਲੀ ਹੁਣ ਵਿਜੋਗਾਤਮਕ ਹੋ ਗਈਆਂ ਹਨ । ਸਿੱਟੇ ਵਜੋਂ ਪਰਸਰਗਾਂ ਤੇ ਸਹਾਇਕ ਕ੍ਰਿਆਵਾਂ ਦੀ ਲੋੜ ਪੈਂਦੀ ਹੈ । ਕੋਈ ਕੋਈ ਭਾਸ਼ਾ ਸਥਾਨ ਪ੍ਰਧਾਨ ਵੀ ਹੋ ਗਈ ਹੈ । ਧਾਤੂ ਆਮ ਤੌਰ ਤੇ ਇਕਾਖਰੀ ਹੁੰਦੇ ਹਨ । ਇਨ੍ਹਾਂ ਨਾਲ ਪ੍ਰਤਿਐ ਜੋੜ ਕੇ ਸ਼ਬਦ ਬਣਾਏ ਜਾਂਦੇ ਹਨ । ਇਥੇ ਉਪਸਰਗਾਂ (ਪੂਰਵ-ਸਰਗ) ਦੀ ਵਰਤੋਂ ਬਹੁਤ ਹੁੰਦੀ ਹੈ । ਪਰੰਤੂ ਇਨ੍ਹਾਂ ਦੀ ਵਰਤੋਂ ਨਾਲ ਸ਼ਬਦਾਂ ਅਤੇ ਕ੍ਰਿਆਵਾਂ ਦੇ ਅਰਥਾਂ ਵਿਚ ਫ਼ਰਕ ਪੈ ਜਾਂਦਾ ਹੈ । ਜਿਵੇਂ 'ਸੰਚਾਰ, ਵਿਚਾਰ, ਪ੍ਰਚਾਰ, ਉਪਚਾਰ' ਵਿਚ ਸੰ, ਵਿ, ਪ੍ਰ, ਉਪ, ਲਗਾ ਕੇ ਅਰਥ ਬਦਲੇ ਹਨ । ਇਸ ਪਰਿਵਾਰ ਦੀਆਂ ਬੋਲੀਆਂ ਵਿਚ ਸਮਾਸ ਬਣਾਉਣ ਦੀ ਖ਼ਾਸ ਰੁਚੀ ਹੈ । ਸਮਾਸ ਬਣਾਉਣ ਵੇਲੇ ਦੋ ਸ਼ਬਦਾਂ ਜਾਂ ਪਦਾਂ ਦੇ ਨਾਲ ਸੰਯੁਕਤ ਵਿਭਕਤੀਆਂ ਅਥਵਾ ਕਾਰਕੀ ਚਿੰਨ੍ਹ ਲੋਪ ਹੋ ਜਾਂਦੇ ਹਨ ਅਤੇ ਸਾਰੇ ਸ਼ਬਦ ਦਾ ਨਵਾਂ ਰੂਪ ਹੋ ਜਾਂਦਾ ਹੈ । ਸੁਰ ਬਦਲਣ ਨਾਲ ਵੀ ਸਬੰਧ-ਤਤ ਸਬੰਧੀ ਤਬਦੀਲੀ ਹੋ ਜਾਂਦੀ ਹੈ ਜਿਵੇਂ ਅੰਗਰੇਜ਼ੀ ਕ੍ਰਿਆਵਾਂ ਵਿਚ ਹੁੰਦਾ ਹੈ : **Sinw** (ਵਰਤਮਾਨ), **Sank** (ਭੂਤਕਾਲ), **Sunk** (ਭੂਤ ਕ੍ਰਿਦੰਤ) । ਇਸ ਪਰਿਵਾਰ ਦੇ ਕਈ ਤਰ੍ਹਾਂ ਦੇ ਰੂਪਾਂ ਵਿਚ ਹੋਣ ਕਰਕੇ ਇਸ ਦੀਆਂ ਵਿਕਸਿਤ ਭਾਸ਼ਾਵਾਂ ਵਿਚ ਭਿੰਨ-ਭਿੰਨ ਪ੍ਰਤਿਐ ਉਤਪੰਨ ਹੋਏ ਜਿਹੜੇ ਹੋਰ ਭਾਸ਼ਾ ਪਰਿਵਾਰਾਂ ਵਿਚ ਨਹੀਂ ਹਨ।

ਭਾਰਤੀ-ਯੂਰਪੀ ਪਰਿਵਾਰ ਦੀਆਂ ਵਿਕਸਿਤ ਬੋਲੀਆਂ ਦੇ ਤੁਲਨਾਤਮਕ ਅਧਿਐਨ ਤੋਂ ਵਿਦਵਾਨਾਂ ਨੇ ਮੂਲ ਭਾਸ਼ਾ ਦੇ ਧੁਨੀ ਸਮੂਹ ਦਾ ਪਤਾ ਲਗਾਇਆ ਹੈ । ਮੂਲ ਭਾਰਤੀ ਯੂਰਪੀ ਭਾਸ਼ਾ ਵਿਚ ਸੁਰ, ਅਰਧਸੁਰ, ਵਿਅੰਜਨ ਅਤੇ ਅਰਧ-ਵਿਅੰਜਨ, ਇਹ ਚਾਰ ਕਿਸਮ ਦੀਆਂ ਧੁਨੀਆਂ ਸਨ ਜਿਨ੍ਹਾਂ ਦੇ ਆਧਾਰ ਤੇ ਵੱਖ ਵੱਖ ਧੁਨੀਆਂ ਦਾ ਵਿਕਾਸ ਹੋਇਆ ਹੈ ।

ਇੰਡੋ-ਯੂਰਪੀ ਭਾਸ਼ਾ-ਪਰਿਵਾਰ ਦਾ ਗੁਆਂਢੀ ਸਾਮੀ ਜਾਂ ਸੈਮਿਟਿਕ ਪਰਿਵਾਰ ਹੈ । ਸਾਮੀ ਪਰਿਵਾਰ ਦੀ ਅਰਬੀ ਭਾਸ਼ਾ ਨੇ ਕੀ ਭਾਰਤੀ, ਕੀ ਈਰਾਨੀ ਅਤੇ ਕੀ ਯੂਰਪੀ ਬੋਲੀਆਂ, ਸਾਰੀਆਂ ਤੇ ਥੋੜ੍ਹਾ ਬਹੁਤਾ ਅਸਰ ਪਾਇਆ ਹੈ । ਸਾਮੀ ਪਰਿਵਾਰ ਦੀਆਂ ਭਾਸ਼ਾ-ਵਿਗਿਆਨਕ ਵਿਸ਼ੇਸ਼ਤਾਈਆਂ ਭਾਰਤੀ-ਯੂਰਪੀ ਪਰਿਵਾਰ ਤੋਂ ਬਿਲਕੁਲ ਵੱਖਰੀਆਂ ਹਨ । ਸਭ ਤੋਂ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਜਿੱਥੇ ਸਾਮੀ ਪਰਿਵਾਰ ਦੀ ਭਾਸ਼ਾ ਦਾ ਧਾਤੂ ਆਮ ਤੌਰ ਤੇ ਤਿੰਨ-ਅੱਖਰਾ ਹੁੰਦਾ ਹੈ, ਉੱਥੇ ਭਾਰਤੀ-ਯੂਰਪੀ ਪਰਿਵਾਰ ਦਾ ਧਾਤੂ ਆਮ ਇਕਾਖਰੀ ਹੁੰਦਾ ਹੈ। ਤਿੰਨ ਅੱਖਰੇ ਮਾਦੇ ਦੇ ਉਦਾਹਰਣ ਹਨ : ਕ-ਤ-ਬ (ਲਿਖਣਾ), ਕ-ਤ-ਲ (ਮਾਰਨਾ) ਆਦਿ । ਮਾਦੇ ਦੇ ਇਨ੍ਹਾਂ ਵਿਅੰਜਨਾਂ ਨਾਲ ਸੁਰ ਜੋੜ ਕੇ ਸ਼ਬਦ

ਬਣਾਏ ਜਾਂਦੇ ਹਨ, ਜਿਵੇਂ ਅਰਬੀ ਵਿਚ ਕ-ਤ-ਬ (ਧਾਤੂ) ਤੋਂ ਕਾਤਿਬ, ਕਿਤਾਬ, ਮਕਤੂਬ, ਮਕਤਬ, ਅਤੇ ਕਤਲ ਤੋਂ ਕਾਤਿਲ, ਮਕਤਲ, ਮਕਤੂਲ। ਅਜਿਹੇ ਸ਼ਬਦਾਂ ਵਿਚ ਅਰਥ-ਤੜ (Semanteme) ਤੇ ਸਬੰਧ-ਤੜ (Morpheme)ਦੋਵੇਂ ਕਾਇਮ ਰਹਿੰਦੇ ਹਨ। ਭਾਰਤੀ-ਯੂਰਪੀ ਆਰੀਆ ਭਾਸ਼ਾਵਾਂ ਵਿਚ ਜਿਹੜਾ ਕੰਮ ਪ੍ਰਤਿਆਂ ਤੋਂ ਲਿਆ ਜਾਂਦਾ ਹੈ ਉਹ ਇਥੇ ਸਾਮੀ ਵਿਚ ਸੁਰਾਂ (Vowels) ਦੀ ਸਹਾਇਤਾ ਨਾਲ ਲਿਆ ਜਾਂਦਾ ਹੈ।

ਜਦੋਂ ਸੁਰ-ਬਦਲੀ ਨਾਲ ਕੰਮ ਪੂਰਾ ਨਹੀਂ ਹੁੰਦਾ ਤਾਂ ਸਾਮੀ ਭਾਸ਼ਾਵਾਂ ਵਿਚ ਪ੍ਰਤਿਐ ਜਾਂ ਉਪਸਰਗ ਦੀ ਵੀ ਵਰਤੋਂ ਕਰ ਲਈ ਜਾਂਦੀ ਹੈ ਜਿਵੇਂ ਕਿ ਪ੍ਰੇਰਨਾਰਥਕ ਬਾਬਾਂ (Causative) ਦੀ ਸੂਰਤ ਵਿਚ ਕ-ਤ-ਬ ਤੋਂ ਹਿਕਤਿਲ (ਅਰਬੀ ਇਕਤਾਲ) ਇਥੇ 'ਹਿ' ਉਪਸਰਗ ਜੋੜ ਕੇ ਪ੍ਰੇਰਨਾਰਥਕ ਧਾਤੂ ਬਣਾਈ ਗਈ ਹੈ।

ਸਾਮੀ ਪਰਿਵਾਰ ਵਿਚ ਇਕ ਧਾਤੂ ਵਿਚ ਬਹੁਤੇ ਪ੍ਰਤਿਐ ਇਕੋ ਵਾਰ ਨਹੀਂ ਜੁੜਦੇ ਪਰ ਆਰੀਆ ਭਾਸ਼ਾਵਾਂ ਵਿਚ ਇਉਂ ਸੰਭਵ ਹੈ, ਜਿਵੇਂ 'ਵਿਚਾਰਤਮਕਤਾ' ਵਿਚ ਵਿ+ਚਾਰ+ਆਤਮਕ+ਤਾ ਕਈ ਪ੍ਰਤਿਐ ਹਨ। ਸਾਮੀ ਬੋਲੀਆਂ ਵਿਚ ਸਮਾਸ ਬਹੁਤ ਘੱਟ ਹਨ, ਜਿਹੜੇ ਹਨ ਉਹ ਵੀ ਆਮ ਤੌਰ ਤੇ ਖ਼ਾਲੀ ਦੋ ਸ਼ਬਦਾਂ ਦੇ ਹੀ ਹੁੰਦੇ ਹਨ। ਸਾਮੀ ਵਿਚ, 'ਤ, ਥ ਜਾਂ ਹ ਜੋੜ ਕੇ ਇਸਤਰੀ ਲਿੰਗ ਬਣਾਇਆ ਜਾਂਦਾ ਹੈ ਪਰ ਹੁਣ ਜ਼ੋਰ 'ਹ' ਦਾ ਹੀ ਹੈ ਜਿਵੇਂ ਮਲਿਕ (ਰਾਜਾ), ਮਲਿਕਾ (ਰਾਣੀ) ਵਿਕਾਸ ਦੇ ਕਾਰਨ ਕੁਝ ਧਾਤੂ ਦੁਅੱਖਰੇ, ਚਾਰ-ਅੱਖਰੇ ਵੀ ਹੋ ਗਏ ਹਨ ਪਰ ਬਹੁਤ ਘੱਟ। ਭਾਰਤੀ-ਯੂਰਪੀ ਬੋਲੀਆਂ ਨਾਲੋਂ ਸਾਮੀ ਬੋਲੀਆਂ ਵਿਚ ਧੁਨੀਆਂ ਦੇ ਪੱਖ ਤੋਂ ਵੀ ਕਾਫ਼ੀ ਫ਼ਰਕ ਹੈ। ਇਸ ਤਰ੍ਹਾਂ ਇਨ੍ਹਾਂ ਦੋ ਪਰਿਵਾਰਾਂ ਵਿਚ ਬਹੁਤ ਘੱਟ ਸਾਂਝ ਹੈ।

ਭਾਰਤੀ-ਯੂਰਪੀ ਮੂਲ ਭਾਸ਼ਾ ਦੀ ਵਿਆਕਰਣਕ ਪ੍ਰਣਾਲੀ ਬਾਰੇ ਦੱਸਣਾ ਉਪਯੋਗੀ ਹੋਵੇਗਾ। ਵਿਆਕਰਣ ਦੇ ਪੱਖ ਤੋਂ ਇਹ ਭਾਸ਼ਾ ਜਟਿਲ ਸੀ। ਧਾਤੂ ਨਾਲ ਪ੍ਰਤਿਐ ਜੋੜ ਕੇ ਸ਼ਬਦ ਬਣਾਏ ਜਾਂਦੇ ਸਨ। ਸ਼ੁਰੂ-ਸ਼ੁਰੂ ਵਿਚ ਉਪਸਰਗਾਂ ਦਾ ਪ੍ਰਚਾਰ ਨਹੀਂ ਸੀ। ਇੰਡੋ-ਆਰੀਆਈ ਭਾਸ਼ਾਵਾਂ ਵਿਚ ਉਪਸਰਗਾਂ ਦੀ ਵਰਤੋਂ ਬਹੁਤ ਹੋਈ ਹੈ। ਮੱਧ-ਪ੍ਰਤਿਐ ਦੀ ਵਰਤੋਂ ਘੱਟ ਸੀ। ਨਾਂਵ, ਕ੍ਰਿਆ ਤੇ ਅੱਵਿਐ ਅੱਡ ਅੱਡ ਹੁੰਦੇ ਸਨ। ਵਿਸ਼ੇਸ਼ਣ ਤੇ ਪੜਨਾਂਵ ਨਾਵਾਂ ਵਿਚ ਮਿਲੇ ਹੋਏ ਹੁੰਦੇ ਹਨ। ਪੜਨਾਂਵ ਕਈ ਤਰ੍ਹਾਂ ਦੇ ਸਨ। ਪੁਰਸ਼ ਤਿੰਨ ਸਨ। ਵਚਨ ਤਿੰਨ ਸਨ: ਇਕ-ਵਚਨ ਦੋ ਵਚਨ, ਬਹੁ-ਵਚਨ। ਲਿੰਗ ਤਿੰਨ ਸਨ: ਪੁਲਿੰਗ, ਇਸਤਰੀ ਲਿੰਗ ਤੇ ਨਪੁੰਸਕ-ਲਿੰਗ। ਕ੍ਰਿਆ ਵਿਚ ਉੱਤਮ, ਮੱਧਮ ਤੇ ਅਨਯ ਪੁਰਸ਼ ਦੇ ਅਨੁਸਾਰ ਵੀ ਹਰ ਇਕ ਦੇ ਤਿੰਨ ਰੂਪ ਹੁੰਦੇ ਹਨ। ਵਾਚ (ਵਾਚਯ) ਦੋ ਸਨ, ਆਤਮਨੇਪਦ ਅਤੇ ਪਰਸਮੈਪਦ। ਨਾਂਵ ਦੀਆਂ ਅੱਠ ਵਿਭਕਤੀਆਂ ਸਨ। ਸਮਾਸ ਦੀ ਆਮ ਵਰਤੋਂ ਹੁੰਦੀ ਸੀ। ਅਰਥ ਤੇ ਸ਼ਬਦ-ਰਚਨਾ ਵਿਚ ਸੁਰਾਂ ਦੀ ਖ਼ਾਸ ਮਹੱਤਤਾ ਸੀ। ਸੁਰ ਦੀ ਵਰਤੋਂ ਹੁੰਦੀ ਸੀ। ਭਾਸ਼ਾ ਸੰਗੀਤਾਤਮਕ ਸੀ। ਸਬੰਧ-ਤੜ ਅਤੇ ਅਰਥ-ਤੜ ਘੁਲੇ ਮਿਲੇ ਹੁੰਦੇ ਸਨ। ਭਾਸ਼ਾ ਵਿਭਕਤੀ-ਮੂਲਕ ਸੀ।

ਇੰਡੋ-ਯੂਰਪੀ ਪਰਿਵਾਰ ਨੂੰ ਧੁਨੀ-ਸਮੂਹ ਦੇ ਆਧਾਰ ਉੱਤੇ ਪਹਿਲਾਂ ਦੋ ਵੱਡੇ ਵਰਗਾਂ ਵਿਚ ਵੰਡਿਆ ਜਾਂਦਾ ਹੈ। ਪੰਜਾਬੀ ਸ਼ਬਦ 'ਸ' ਲਈ ਇਕ ਵਰਗ ਵਿਚ 'ਸਤਮ' ਸ਼ਬਦ ਹੈ ਅਤੇ ਦੂਜੇ ਲਈ 'ਕੇਂਟਮ' ਹੈ। ਸਤਮ ਅਵੇਸਤਾ ਦਾ ਅਤੇ ਕੇਂਟਮ ਲਾਤੀਨੀ ਭਾਸ਼ਾ ਦਾ ਸ਼ਬਦ ਹੈ। ਇਸ ਲਈ ਦੋ ਵਰਗਾਂ ਦੇ ਨਾਂ ਹਨ: 'ਸਤਮ ਵਰਗ' ਅਤੇ 'ਕੇਂਟਮ ਵਰਗ'। ਇੰਡੋ-ਯੂਰਪੀ 'ਕੰਠ' ਧੁਨੀਆਂ (ਕ ਆਦਿ) ਦਾ ਰੂਪ ਕਿਸੇ ਪਾਸੇ ਸ, ਸ਼ ਹੋ ਗਿਆ ਹੈ ਪਰ ਦੂਜੇ ਪਾਸੇ 'ਕ' ਹੀ ਰਹਿ ਗਿਆ ਹੈ। ਇਸ ਆਧਾਰ ਉੱਤੇ ਹੀ ਇਹ ਵੰਡ ਕੀਤੀ ਗਈ ਹੈ। ਇਨ੍ਹਾਂ ਦੋ ਵਰਗਾਂ ਦੇ ਅੱਗੇ ਫੇਰ ਹੋਰ ਪ੍ਰਮੁੱਖ ਉਪਵਰਗ ਹਨ। ਸਤਮ ਗਰੁੱਪ ਦੇ ਉਪਵਰਗ ਹਨ: ਅਲਬੇਨੀਅਨ, ਆਰਮੀਨੀਅਨ, ਸਲਵੇਨਿਕ, ਬਾਲਟਿਕ ਅਤੇ ਇੰਡੋ-ਈਰਾਨੀ (ਆਰੀਆ)। ਕੇਂਟਮ ਗਰੁੱਪ ਦੇ ਉਪਵਰਗ ਹਨ: ਕੈਲਟਿਕ, ਟਿਊਟਾਨਿਕ, ਲੈਟਿਨ, ਹੈਲੇਨਿਕ, ਹਿੱਤੀ ਅਤੇ ਤੋਖ਼ਾਰੀ। ਪਰ ਫਿਰ ਵੀ ਇਨ੍ਹਾਂ ਵਿਚ ਬੜੀ ਭਾਰੀ ਸਾਂਝ ਹੈ। ਨਮੂਨੇ ਦੇ ਤੌਰ ਤੇ ਤੁਲਨਾਤਮਕ ਵਰਣਨ ਦਿੱਤਾ ਜਾਂਦਾ ਹੈ।

ਸੰਸਕ੍ਰਿਤ ਪੰਜਾਬੀ ਹਿੰਦੀ ਅਵਸਤਾ ਗ੍ਰੀਕ ਲੈਟਿਨ ਗੱਥਿਕ ਇੰਗਲਿਸ਼ ਅਹਮ ਮੈਂ ਮੈਂ Azem Ego EGo ik I

ਦ੍ਵਾਰ ਬਾਰ ਦਾਰ - Thyra Fores Daur Door

ਵਿਧਵਾ ਵਿਧਵਾ ਵਿਧਵਾ Witwe Vidua Widuwo widow

ਦੁਹਿਤ੍ਰੀ ਧੀ - ਦੁਖਤਰ Thygater Daughtar (ਫ਼ਾਰਸੀ)

tochter (ਜਰਮਨ), Dotter (Swedish), Duster (Armenian), dochter (Dach), Dotter (Danish)

ਇਨ੍ਹਾਂ ਉਪਵਰਗਾਂ ਵਿਚੋਂ ਮਹੱਤਵਪੂਰਨ ਇੰਡੋ-ਈਰਾਨੀ ਵਰਗ ਹੈ। ਇੰਡੋ-ਈਰਾਨੀ ਜਾਂ ਭਾਰਤੀ-ਈਰਾਨੀ ਵਰਗ ਵਿਚ ਪੁਰਾਤਨਤਾ ਦੇ ਲੱਛਣ ਮੌਜੂਦ ਹਨ ਅਤੇ ਰਿਗ ਵੇਦ ਅਤੇ ਜ਼ੰਦ-ਅਵਸਤਾ ਵਿਚ ਇੰਡੋ-ਯੂਰਪੀਨ ਮੂਲ ਭਾਸ਼ਾ ਦੀ ਪੁਰਾਣੀ ਸਾਮੱਗਰੀ ਮਿਲਦੀ ਹੈ। ਇਸ ਲਈ ਇਸ ਵਰਗ ਦੀ ਬੜੀ ਮਹੱਤਤਾ ਹੈ।

ਇਸ ਆਰੀਆ ਵਰਗ ਦੀਆਂ ਵੱਡੀਆਂ ਵੱਡੀਆਂ ਤਿੰਨ ਸ਼ਾਖ਼ਾਂ ਹਨ: ਈਰਾਨੀ, ਭਾਰਤੀ, ਦਰਦ। ਈਰਾਨੀ ਦੇ ਵਿਕਾਸ ਵਿਚ ਜ਼ੰਦ-ਅਵਸਤਾ, ਪਹਿਲਵੀ, ਪ੍ਰਾਚੀਨ ਫ਼ਾਰਸੀ ਅਤੇ ਆਧੁਨਿਕ ਫ਼ਾਰਸੀ ਕ੍ਰਮਵਾਰ ਉਪਜਦੀਆਂ ਹਨ। ਭਾਰਤੀ ਸ਼ਾਖ਼ ਦੀ ਵਿਕਾਸ-ਲੜੀ ਵਿਚ ਵੈਦਿਕ ਸੰਸਕ੍ਰਿਤ, ਕਲਾਸੀਕਲ ਸੰਸਕ੍ਰਿਤ, ਪਾਲੀ, ਪ੍ਰਾਕ੍ਰਿਤ, ਅਪਭ੍ਰੰਸ਼ ਅਤੇ ਆਧੁਨਿਕ ਭਾਸ਼ਾਵਾਂ ਸ਼ਾਮਲ ਹਨ। ਇਨ੍ਹਾਂ ਨੂੰ ਭਾਸ਼ਾ-ਵਿਗਿਆਨੀਆਂ ਨੇ ਓਲਡ ਇੰਡੋ ਆਰੀਆਈ, ਮਿਡਲ ਇੰਡੋ-ਆਰੀਆਈ ਅਤੇ ਨਿਊ ਇੰਡੋ-ਆਰੀਆਈ ਕਿਹਾ ਹੈ। ਦਰਦ ਜਾਂ ਦਾਰਦਿਕ ਵਿਚੋਂ ਖੋਵਾਰ, ਕਾਫ਼ਿਰ, ਸ਼ੀਨਾ, ਕਸ਼ਮੀਰੀ, ਕੋਹਿਸਤਾਨੀ ਆਦਿ ਕਈ ਰੂਪ ਵਿਗਸੇ ਹਨ।

ਮੂਲ ਭਾਸ਼ਾ ਦੇ ਇਲਾਕੇ ਤੋਂ ਨਿੱਖੜ ਕੇ ਇੰਡੋ-ਈਰਾਨੀ ਲੋਕ ਈਰਾਨ ਵਿਚ ਆ ਕੇ ਵਸੇ ਸਨ। ਕੁਝ ਲੋਕ ਈਰਾਨ ਵਿਚ ਹੀ ਰਹਿ ਗਏ ਪਰ ਕੁਝ ਉਥੋਂ ਚੱਲ ਕੇ ਗੰਧਾਰ ਰਾਹੀਂ ਭਾਰਤਵਰਸ਼ ਵਿਚ ਪੁਜ ਗਏ। ਜਿਹੜੇ ਈਰਾਨ ਵਿਚ ਟਿਕ ਗਏ ਉਨ੍ਹਾਂ ਦੀ ਭਾਸ਼ਾ ਈਰਾਨੀ ਹੀ ਰਹੀ ਭਾਵੇਂ ਉਸ ਵਿਚ ਤਬਦੀਲੀਆਂ ਆਈਆਂ ਪਰ ਜਿਹੜੇ ਭਾਰਤ ਵਿਚ ਪਹੁੰਚੇ ਉਨ੍ਹਾਂ ਦੀ ਭਾਸ਼ਾ ਦਾ ਸਰੂਪ ਖ਼ਾਸ ਰੂਪ ਵਿਚ ਵਿਕਸਿਤ ਹੋ ਗਿਆ। ਇਨ੍ਹਾਂ ਭਾਸ਼ਾਵਾਂ ਵਿਚ ਇਤਨੀ ਡੂੰਘੀ ਸਾਂਝ ਹੈ ਕਿ ਇਨ੍ਹਾਂ ਦੀ ਮੂਲ ਸ਼ਾਖ਼ਾ ਇਕੋ ਹੀ ਮੰਨੀ ਜਾਂਦੀ ਹੈ। ਅਵੇਸਤਾ ਗਰਾਮਰ ਨੂੰ ਰਚਣ ਵਾਲੇ ਜੈਕਸਨ ਦੇ ਸ਼ਬਦਾਂ ਦਾ ਹਵਾਲਾ ਦਿੰਦਿਆਂ ਪੀ. ਡੀ. ਗੁਣੇ ਨੇ ਲਿਖਿਆ ਹੈ, "Almost any Sanskrit word may be changed at once into its Avestan equivalent or vice versa, merely by applying certain Phonetic Laws" ਅਰਥਾਤ, ਸੰਸਕ੍ਰਿਤ ਸ਼ਬਦ ਧੁਨੀਆਤਮਕ ਨਿਯਮਾਂ ਨੂੰ ਵਰਤ ਕੇ ਸਹਿਜੇ ਹੀ ਇਨ੍ਹਾਂ ਅਰਥਾਂ ਵਾਲਾ ਅਵੇਸਤਾ ਦਾ ਸ਼ਬਦ ਬਣ ਸਕਦਾ ਹੈ ਅਤੇ ਇਉਂ ਹੀ ਅਵੇਸਤਾ ਦਾ ਸ਼ਬਦ ਇਨ੍ਹਾਂ ਅਰਥਾਂ ਵਾਲਾ ਸੰਸਕ੍ਰਿਤ ਸ਼ਬਦ ਬਣ ਸਕਦਾ ਹੈ। ਅਸਲ ਵਿਚ ਇਸ ਡੂੰਘੀ ਸਾਂਝ ਦੀ ਖੋਜ ਤੋਂ ਪਿੱਛੋਂ ਹੀ ਭਾਸ਼ਾ-ਵਿਗਿਆਨ ਦਾ ਤੁਲਨਾਤਮਕ

ਅਧਿਐਨ ਯੂਰਪ ਤੇ ਭਾਰਤ ਵਿਚ ਸ਼ੁਰੂ ਹੋਇਆ ਸੀ । ਇਨ੍ਹਾਂ ਦੀ ਸਾਂਝ ਦੇ ਉਦਾਹਰਣ ਵੇਖਣੇ ਚਾਹੀਦੇ ਹਨ :-

ਸੰਸਕ੍ਰਿਤ : ਯੋ ਯਥਾ ਪੁਤ੍ਰੰ ਤਰੁਣੰ
ਸੋਮੰ ਵੰਦੇਤ ਮਾਰਤਯ : ॥

ਅਵੇਸਤਾ ਯੋ ਯਥਾ ਪੁਥ੍ਰਮ ਤਉਰੁਨਮ
ਹਓਮਮ ਬੰਦਏਤਾ ਮਸ਼ਯੋ ॥

(ਬੰਦਾ ਜਵਾਨ ਪੁੱਤਰ ਸੋਮ ਨਾਲ ਪ੍ਰਸੰਨਤਾ ਪ੍ਰਾਪਤ ਕਰੇ ।)

ਸੰਸਕ੍ਰਿਤ : ਸੁਰੰ ਧਾਮਸੁ ਸ਼ਵਿਸ਼ਠਮ ॥
ਅਵੇਸਤਾ : ਸੁਰਿਮ ਦਾਮੋਹੁ ਸ਼ੇਵਿਸ਼ਤੇਮ ॥

ਉੱਪਰ ਲਿਖੇ ਉਦਾਹਰਣ ਤੋਂ ਨਾਮ ਧਾਤੂ ਦੀ ਧੁਨੀਆਤਮਕ ਅਦਲਾ ਬਦਲੀ ਤੋਂ ਇਲਾਵਾ ਬਾਕੀ ਬਹੁਤ ਡੂੰਘੀ ਸਾਂਝ ਨਜ਼ਰ ਆਉਂਦੀ ਹੈ ।

ਅਵੇਸਤਾ ਦੇ ਉਸ ਹਿੱਸੇ ਦੀਆਂ ਹੱਥ ਲਿਖਤਾਂ, ਜਿਸ ਨੂੰ ਪਾਰਸੀ ਲੋਕ ਈਰਾਨੋਂ ਭੱਜਣ ਸਮੇਂ ਆਪਣੇ ਨਾਲ ਬੰਬਈ ਲੈ ਆਏ ਸਨ, ਯੂਰਪ ਵਿਚ ਸਭ ਤੋਂ ਪਹਿਲਾਂ ਅਠਾਰ੍ਹਵੀਂ ਸਦੀ ਦੀ ਪਹਿਲੀ ਚੌਥਾਈ ਵਿਚ ਪੁੱਜੀਆਂ ਸਨ । ਇਕ ਫ਼ਰਾਂਸੀਸੀ ਵਿਦਵਾਨ ਐਨਕੁਐਤਿਲ ਦ ਪੈਰਾਂ **(Anquetil Du Perron)** 1754 ਵਿਚ ਭਾਰਤ ਆਇਆ ਅਤੇ ਪਾਰਸੀਆਂ ਪਾਸੋਂ ਈਰਾਨੀ ਭਾਸ਼ਾ ਸਿਖੀ । ਉਸ ਨੇ ਆਪਣੇ ਅਨੁਵਾਦ 1771 ਵਿਚ ਛਾਪੇ । ਸੰਨ 1836 ਵਿਚ ਡੇਨਿਸ਼ ਵਿਦਵਾਨ ਰੈਸਕ (Rask-1787-1832) ਨੇ ਸੰਸਕ੍ਰਿਤ ਤੇ ਅਵੇਸਤਾ ਦੀ ਗੂੜ੍ਹੀ ਸਾਂਝ ਨੂੰ ਸਾਬਤ ਕੀਤਾ । ਪਰ ਜਦੋਂ ਸੰਸਕ੍ਰਿਤ ਵਿਦਵਾਨਾਂ ਦਾ ਧਿਆਨ ਇਸ ਪਾਸੇ ਆਇਆ ਤਾਂ ਯਕੀਨੀ ਤੌਰ ਤੇ ਸਾਬਤ ਹੋ ਗਿਆ ਕਿ ਇਨ੍ਹਾਂ ਦੋ ਸ਼ਾਖ਼ਾਂ ਦੇ ਸਬੰਧ ਸਚਮੁੱਚ ਹੀ ਬਹੁਤ ਨੇੜੇ ਦੇ ਹਨ । ਜਰਮਨ ਸਕਾਲਰ ਬਾਪ ਨੇ ਤੁਲਨਾਤਮਕ ਵਿਆਕਰਣ ਲਿਖ ਕੇ ਇਸ ਗੱਲ ਦੀ ਪੁਸ਼ਟੀ ਕਰ ਦਿੱਤੀ । ਮਗਰੋਂ ਤਾਂ ਡਾਰਮੈਸਟੈਟਰ (Darmesteter) ਅਤੇ ਹਬਸ਼ਮੈਨ ਵਰਗੇ ਕਈ ਵਿਦਵਾਨ ਖੇਤਰ ਵਿਚ ਆਏ ।

ਇੰਡੋ-ਈਰਾਨੀ ਦਾ ਸਭ ਤੋਂ ਪੁਰਾਣਾ ਰੂਪ ਹੋਣ ਕਰਕੇ ਈਰਾਨੀ ਵਿਚ ਸਾਹਿਤ-ਰਚਨਾ ਸਭ ਤੋਂ ਪਹਿਲਾਂ ਸ਼ੁਰੂ ਹੋ ਗਈ ਸੀ । ਪਰ ਹੁਣ ਉਹ ਪੁਰਾਣਾ ਭੰਡਾਰ ਲੁਪਤ ਹੋ ਗਿਆ ਹੈ ਕਿਉਂਕਿ ਸਿਕੰਦਰ ਅਤੇ ਅਰਬਾਂ ਨੇ ਈਰਾਨ ਦਾ ਪੁਰਾਣਾ ਸਾਹਿਤ ਬੁਰੀ ਤਰ੍ਹਾਂ ਫੂਕ ਦਿੱਤਾ ਸੀ । ਸਭ ਤੋਂ ਪੁਰਾਣੀ ਪ੍ਰਾਪਤ ਹੋਈ ਪੁਸਤਕ ਪਾਰਸੀ ਧਰਮ-ਗ੍ਰੰਥ ਅਵੇਸਤਾ ਹੈ । ਇਸ ਤੋਂ ਇਲਾਵਾ ਹਖਮਨੀ (ਕ੍ਰਿਆਨੀ) ਬਾਦਸ਼ਾਹਾਂ ਦੇ ਛੇਵੀਂ-ਸਦੀ ਈ. ਪੂ. ਦੇ ਪੁਰਾਣੇ ਸ਼ਿਲਾਲੇਖ ਵੀ ਮਿਲੇ ਹਨ ।

ਈਰਾਨੀ ਦਾ ਸਭ ਤੋਂ ਪੁਰਾਣਾ ਰੂਪ ਅਵੇਸਤਾ ਹੈ । ਕਈ ਵਿਦਵਾਨ ਪ੍ਰਾਚੀਨ ਈਰਾਨੀ ਅਤੇ ਅਵੇਸਤਾ ਨੂੰ ਵੱਖ-ਵੱਖ ਮੰਨ ਕੇ ਈਰਾਨੀ ਦੇ ਦੋਵੇਂ ਰੂਪਾਂ (ਪ੍ਰਾਚੀਨ ਈਰਾਨੀ ਤੇ ਅਵੇਸਤਾ) ਨੂੰ ਸਮਕਾਲੀ ਮੰਨਦੇ ਹਨ । ਪਰੰਤੂ ਬਹੁਤਿਆਂ ਦੀ ਰਾਇ ਇਹੋ ਹੀ ਹੈ ਕਿ ਅਵੇਸਤਾ ਵਾਲਾ ਰੂਪ ਪੁਰਾਣਾ ਹੈ । ਪ੍ਰਾਚੀਨ ਈਰਾਨੀ ਦਾ ਰੂਪ ਦਾਰਾ ਗੁਸ਼ਤਾਸਪ (521-486 ਈ. ਪੂ.) ਦੇ ਖੁਦਵਾਏ ਕਿੱਲ-ਅੱਖਰੀ ਲੇਖਾਂ ਵਿਚ ਸੁਰੱਖਿਅਤ ਹੈ । ਜਿਵੇਂ ਉੱਪਰ ਕਿਹਾ ਗਿਆ ਹੈ, ਅਵੇਸਤਾ ਪਾਰਸੀਆਂ ਦੀ ਪ੍ਰਾਚੀਨ ਧਰਮ-ਪੁਸਤਕ ਹੈ । 'ਅਵੇਸਤਾ' ਦਾ ਅਰਥ 'ਸ਼ਾਸਤਰ' ਹੈ ਜਿਸ ਵਿਚ 'ਗਾਥਾ' ਜਾਂ ਪ੍ਰਾਰਥਨਾਵਾਂ ਰਿਗਵੇਦ ਵਾਂਗ ਹਨ । ਅਵੇਸਤਾ ਦੇ ਲੋਕ ਭਾਸ਼ਾ ਨਾ ਰਹਿਣ ਕਰਕੇ ਮੱਧ-ਕਾਲੀ ਈਰਾਨੀ ਜਾਂ ਪਹਿਲਵੀ ਦਾ ਪ੍ਰਚਾਰ ਹੋਇਆ ਤਾਂ ਅਵੇਸਤਾ ਦਾ ਟੀਕਾ ਲਿਖਿਆ ਗਿਆ । ਇਸ ਟੀਕੇ ਨੂੰ ਜ਼ੰਦ ਆਖਦੇ ਹਨ । ਜ਼ੰਦ ਦਾ ਅਰਥ ਹੀ ਟੀਕਾ ਹੈ । ਇਨ੍ਹਾਂ ਦੋਹਾਂ ਸ਼ਬਦਾਂ ਨੂੰ ਮਿਲਾ ਕੇ ਇਸ ਭਾਸ਼ਾ ਨੂੰ 'ਜ਼ੰਦ-ਅਵੇਸਤਾ' ਕਹਿੰਦੇ ਹਨ । ਇਉਂ ਜ਼ੰਦ ਅਵੇਸਤਾ ਈਰਾਨੀ ਦਾ ਪੁਰਾਣਾ ਰੂਪ ਹੈ ਜਿਹੜਾ ਰਿਗਵੇਦ ਦੀ ਭਾਸ਼ਾ ਦੇ ਬਰਾਬਰ ਹੈ ।

ਮੱਧਕਾਲੀ ਰੂਪ ਮੱਧਕਾਲੀ ਈਰਾਨੀ ਜਾਂ ਪਹਿਲਵੀ ਹੈ । ਇਸ ਦਾ ਰੂਪ ਸਾਸਾਨੀ ਰਾਜਵੰਸ਼ ਦੇ ਸ਼ਿਲਾਲੇਖਾਂ ਵਿਚ ਮਿਲਦਾ ਹੈ । ਪਰ ਪਹਿਲਵੀ ਦੇ ਦੋ ਰੂਪ ਹਨ । ਇਕ ਰੂਪ ਉੱਤੇ, ਜਿਸ ਨੂੰ ਹੁਜ਼ਵਾਰੇਸ਼ ਕਹਿੰਦੇ ਹਨ, ਸਾਮੀ ਦਾ ਅਸਰ ਬਹੁਤ ਹੈ । ਇਸ ਦੀ ਲਿਪੀ ਵੀ ਸਾਮੀ ਸੀ । ਹੁਜ਼ਵਾਰੇਸ਼ ਵਿਚ ਮਲਿਕ (ملک) ਲਿਖ ਕੇ (ਸ਼ਾਹ ਅਤੇ ਲਹਿਮ) ਲਿਖ ਕੇ ਗੋਸ਼ਤ ਪੜ੍ਹਿਆ ਜਾਂਦਾ ਸੀ । ਦੂਜਾ ਰੂਪ ਪਾਜ਼ੰਦ ਹੈ । ਭਾਰਤ ਵਿਚ ਵੱਸਣ ਵਾਲੇ ਪਾਰਸੀਆਂ ਦੀ ਇਹੋ ਭਾਸ਼ਾ ਸੀ । ਇਸੇ ਕਰਕੇ ਭਾਰਤੀ ਆਧੁਨਿਕ ਭਾਸ਼ਾ ਗੁਜਰਾਤੀ ਉੱਤੇ ਇਸ ਦਾ ਅਸਰ ਜਾਪਦਾ ਹੈ । ਇਸ ਰੂਪ ਨੂੰ ਭਾਸ਼ਾ ਵਿਗਿਆਨੀ ਮੱਧਕਾਲੀ ਈਰਾਨੀ ਕਹਿੰਦੇ ਹਨ।

ਈਰਾਨੀ ਦੇ ਵਿਕਾਸ ਦਾ ਤੀਸਰਾ ਰੂਪ ਅਜੋਕੀ ਫ਼ਾਰਸੀ ਹੈ । ਇਸ ਨੂੰ ਆਧੁਨਿਕ ਈਰਾਨੀ ਵੀ ਕਿਹਾ ਜਾਂਦਾ ਹੈ । ਇਸ ਦੇ ਵਿਕਾਸ ਦਾ ਸਮਾਂ ਨੌਂਵੀਂ ਸਦੀ ਈਸਵੀ ਮੰਨਿਆ ਜਾਂਦਾ ਹੈ । ਈਰਾਨੀ ਵਿੱਚ ਕਈ ਭਾਸ਼ਾਵਾਂ ਦੇ ਸ਼ਬਦ ਰਲ ਮਿਲ ਗਏ ਹਨ ।

| **ਸੰਸਕ੍ਰਿਤ** | **ਅਵੇਸਤਾ** | **ਪੰਜਾਬੀ ਅਰਥ** |
|---|---|---|
| ਓਜਸ | ਓਜਹ | (ਬਲ-ਸ਼ਕਤੀ) |
| ਦਦਾਮਿ | ਦਦਾਮਿ | ਦੇਂਦਾ ਹਾਂ |
| ਅਸੁਰ (ਦੈਂਤ) | ਅਹੁਰ (ਦੇਵਤਾ) | .................... |
| ਪੁਤ੍ਰ | ਪੁਥ੍ਰ | (ਪੁੱਤਰ) |
| ਸਪ੍ਤ | ਹਪ੍ਤ | (ਸਾਤਾ) ਸੱਤ |
| ਵਸ਼ਿਸ਼ਠ | ਬਹਿਸ | ਸੁਰਗ |
| ਹਸ੍ਤ | ਜ਼ਸ੍ਤ | (ਹੱਥ) |
| ਸ਼ੁਰ | ਸੁਰ | (ਸੂਰਮਾ) |
| ਮ੍ਰਿਤਯੁ: | ਮੇਰੇਥਯੁਸ | (ਮੌਤ) |
| ਸਪ੍ਤ ਸਿੰਧੂ | ਹਪ੍ਤ ਹਿੰਦੂ | (ਸਪਤ ਸਿੰਧੂ) |

ਈਰਾਨੀ ਦਾ ਵਿਕਾਸ ਠੀਕ ਭਾਰਤੀ-ਆਰੀਆਈ ਭਾਸ਼ਾਵਾਂ ਅਨੁਸਾਰ ਹੀ ਹੈ । ਇਸ ਵਿਕਾਸਾਤਮਕ ਵਰਣਨ ਤੋਂ ਮਗਰੋਂ ਭਾਰਤੀ ਆਰੀਆਈ ਭਾਸ਼ਾਵਾਂ ਦੀਆਂ ਤੁਲਨਾਤਮਕ ਸਮਾਨਤਾਵਾਂ ਖ਼ਾਸ ਤੌਰ ਤੇ ਦਿਲਚਸਪ ਹੋਣਗੀਆਂ । ਬਹੁਤ ਸਾਰੇ ਸ਼ਬਦ ਸਾਂਝੇ ਹਨ :-

ਇਸ ਤੋਂ ਇਲਾਵਾ ਇੰਡੋ-ਯੂਰਪੀ ਮੂਲ ਭਾਸ਼ਾਵਾਂ ਦੇ ਬਹੁਤ ਸਾਰੇ ਸ੍ਵਰ ਤੇ ਵਿਅੰਜਨ ਇਨ੍ਹਾਂ ਦੋਹਾਂ ਨੇ ਸੰਭਾਲ ਕੇ ਰੱਖੇ ਹਨ । ਦੋਵੇਂ ਹੀ ਸੰਜੋਗਾਤਮਕ ਭਾਸ਼ਾਵਾਂ ਹਨ । ਪਰ ਕੁਝ ਫ਼ਰਕ ਵੀ ਹਨ :

ਚਵਰਗ ਦੇ ਪੰਜ ਵਿਅੰਜਨਾਂ ਵਿਚੋਂ ਈਰਾਨੀ ਵਿਚ 'ਚ' ਤੇ 'ਜ' ਦੋ ਹੀ ਹਨ ਪਰ ਸੰਸਕ੍ਰਿਤ ਵਿਚ ਪੰਜ ਹਨ : ਚ, ਛ, ਜ, ਝ, ਞ ।

ਈਰਾਨੀ ਵਿਚ ਟ-ਵਰਗ ਦੀ ਉਕਾ ਹੀ ਅਣਹੋਂਦ ਹੈ । ਸੰਸਕ੍ਰਿਤ ਉਸ਼ਟ੍ਰਮ ਦਾ ਈਰਾਨੀ ਰੂਪ ਉਸ਼ਤ੍ਰੇਮ (ਸ਼ੁਤੁਰ) ਹੈ ਈਰਾਨੀ ਵਿਚ ਪੰਜਾਂ ਵਰਗਾਂ ਵਿਚੋਂ ਦੂਜਾ ਤੇ ਚੌਥਾ ਵਰਣ ਅਰਥਾਤ ਅਘੋਸ਼ ਮਹਾਪ੍ਰਾਣ ਅਤੇ ਸਘੋਸ਼ ਮਹਾਪ੍ਰਾਣ ਨਹੀਂ ਹਨ ।

ਸੰਸਕ੍ਰਿਤ ਅਘੋਸ਼ ਮਹਾਪ੍ਰਾਣ ਜਿਵੇਂ ਫ, ਥ, ਖ ਦੀ ਥਾਂ ਅਵੇਸਤਾ ਦੇ ਵਿਲੱਖਣ ਵਰਣ ਜਿਨ੍ਹਾਂ ਨੂੰ ਭਾਸ਼ਾ ਵਿਗਿਆਨੀ ਸੰਘਰਸ਼ੀ ਕਹਿੰਦੇ ਹਨ, ਫ਼, .ਥ, ਹ, ਖ਼ ਵਿਕਸਿਤ ਹੋਏ ਹਨ : ਸਖਾ (ਹਹਾ) ਸਸ੍ਤਥੇਮ (ਹਪਥੇਮ)

ਕਫਸ (ਕਫ਼ੇਮ) ਗਾਥਾ (ਗਥਏ) ।

ਸੰਸਕ੍ਰਿਤ ਸਘੋਸ਼ ਮਹਾਪ੍ਰਾਣ ਵੀ ਸਘੋਸ਼ ਅਲਪਪ੍ਰਾਣ ਹੋ ਗਏ ਹਨ : ਭ੍ਰਾਤਾ (ਬ੍ਰਾਤ), ਮਧੁ (ਮਦੁ) ਅਧ(ਅਦਾ) ।

ਅਨੁਨਾਸਿਕਾਂ ਵਿਚ ਵੀ ਫ਼ਰਕ ਹੈ । ਊਸ਼ਮ ਧੁਨੀਆਂ ਵਿਚ ਅਜੀਬ ਤਬਦੀਲੀ ਹੋਈ ਹੈ । ਈਰਾਨੀ ਵਿਚ ਜ਼, ਗ਼ ਸੰਸਕ੍ਰਿਤ ਤੋਂ ਵੱਖਰੀਆਂ ਧੁਨੀਆਂ ਹਨ । ਸੰਗਿਆ ਰੂਪਾਂ (Declension) ਤੇ ਕ੍ਰਿਆ ਰੂਪਾਂ ਵਿਚ ਸਿਧਾਂਤਕ ਸਾਂਝ ਹੈ ਪਰ ਧੁਨੀਆਤਮਕ ਤਬਦੀਲੀਆਂ ਦੀ ਗੁੰਜਾਇਸ਼ ਹੈ ।

ਇਸ ਸਾਰੀ ਚਰਚਾ ਦਾ ਸਿੱਟਾ ਇਹ ਹੈ ਕਿ ਪੁਰਾਣੀ ਸੰਸਕ੍ਰਿਤ ਅਤੇ ਅਵੇਸਤਾ ਸਕੀਆਂ ਭੈਣਾਂ ਹਨ, ਜਿਨ੍ਹਾਂ ਦੇ ਬੋਲਣ ਵਾਲਿਆਂ ਦੇ ਵੱਡ ਵਡੇਰੇ ਈਸਾ ਤੋਂ ਕੋਈ ਡੇਢ ਦੋ ਹਜ਼ਾਰ ਸਾਲ ਪਹਿਲਾਂ ਨਿਖੜੇ ਹੋਣਗੇ । ਸ਼ਾਇਦ ਇਹ ਲੋਕ ਉਸ ਇਲਾਕੇ ਵਿਚ ਵੱਸਦੇ ਸਨ ਜਿਹੜਾ ਅਫ਼ਗ਼ਾਨਿਸਤਾਨ ਤੋਂ ਉੱਤਰ ਵੱਲ ਅਤੇ ਕੈਸਪੀਅਨ ਸਾਗਰ ਤੋਂ ਪੂਰਬ ਵੱਲ ਸੀ । ਉਦੋਂ ਇਹ ਦੋਵੇਂ ਇੱਕੋ ਹੀ ਮੂਲ ਭਾਸ਼ਾ ਦੀਆਂ ਦੋ ਵੱਡੀਆਂ ਉਪ-ਬੋਲੀਆਂ ਸਨ ।

ਈਰਾਨੀ ਤੇ ਭਾਰਤੀ ਦੇ ਵਿਚਕਾਰ ਇੰਡੋ-ਈਰਾਨੀ ਦਾ ਇਕ ਉਪਵਰਗ ਦਾਰਦਿਕ ਪਰਿਵਾਰ ਹੈ । ਸੰਸਕ੍ਰਿਤ ਅਨੁਸਾਰ 'ਦਰਦ' ਪਰਬਤ ਨੂੰ ਆਖਦੇ ਹਨ । ਇਹ ਪਰਿਵਾਰ ਪਾਮੀਰ ਤੇ ਪੱਛਮੀ-ਉੱਤਰੀ ਪੰਜਾਬ ਦੇ ਵਿਚ ਸਥਿਤ ਸੀ । ਪੁਰਾਤਨ ਸਮੇਂ ਵਿਚ ਭਾਰਤੀ ਵਿਦਵਾਨ ਦਰਦ ਭਾਸ਼ਾਵਾਂ ਨੂੰ ਭਾਰਤੀ ਪਰਿਵਾਰ ਦੇ ਵਿਚ ਸ਼ਾਮਲ ਕਰਦੇ ਸਨ ਅਤੇ ਉਨ੍ਹਾਂ ਨੂੰ ਪਿਸ਼ਾਚੀ ਪ੍ਰਾਕ੍ਰਿਤ ਦਾ ਨਾਂ ਦਿੰਦੇ ਸਨ । ਡਾਕਟਰ ਧੀਰੇਂਦਰ ਵਰਮਾ ਨੇ ਹਿੰਦੀ ਭਾਸ਼ਾ ਕਾ ਇਤਿਹਾਸ ਵਿਚ ਲਿਖਿਆ ਹੈ, "ਅੱਜਕੱਲ੍ਹ ਇਨ੍ਹਾਂ ਬੋਲੀਆਂ (ਦਾਰਦਿਕ) ਦੇ ਬੋਲਣ ਵਾਲੇ ਕਸ਼ਮੀਰ ਦੇ ਉੱਤਰ ਵੱਲ ਦੇ ਇਲਾਕੇ ਵਿਚ ਮਿਲਦੇ ਹਨ । ਇਹ ਭਾਸ਼ਾਵਾਂ ਅ-ਸੰਸਕ੍ਰਿਤ-ਆਰੀਆਈ ਭਾਸ਼ਾਵਾਂ ਆਖੀਆਂ ਜਾ ਸਕਦੀਆਂ ਹਨ । ਇਨ੍ਹਾਂ ਦਾ ਦੂਜਾ ਨਾਂ ਪਿਸ਼ਾਚ ਜਾਂ 'ਦਰਦ' ਭਾਸ਼ਾਵਾਂ ਵੀ ਹੈ । ਕਸ਼ਮੀਰੀ ਭਾਸ਼ਾ ਇਨ੍ਹਾਂ ਵਿਚੋਂ ਇਕ ਹੈ ਇਨ੍ਹਾਂ ਉੱਤੇ ਸੰਸਕ੍ਰਿਤ ਦਾ ਇੰਨਾ ਅਸਰ ਪਿਆ ਕਿ ਕੁੱਝ ਦਿਨ ਪਹਿਲੋਂ ਤਕ ਇਹ ਭਾਰਤ ਦੀਆਂ ਬਾਕੀ ਆਰੀਆਈ ਬੋਲੀਆਂ ਵਿਚ ਗਿਣੀਆਂ ਜਾਂਦੀਆਂ ਸਨ । ਡਾਕਟਰ ਭੋਲਾ ਨਾਥ ਤਿਵਾੜੀ ਦਾ ਵੀ ਇਹੋ ਵਿਚਾਰ ਹੈ । ਸਭ ਤੋਂ ਵੱਧ ਡਾਕਟਰ ਗ੍ਰੀਅਰਸਨ ਦਾ ਵਿਚਾਰ ਵਰਣਨਯੋਗ ਹੈ । ਲਿੰਗੁਇਸਟਿਕ ਸਰਵੇ ਆਫ਼ ਇੰਡੀਆ ਦੀ ਪਹਿਲੀ ਜਿਲਦ ਵਿਚ ਉਸਨੇ ਇੰਡੋ-ਈਰਾਨੀ ਦੀਆਂ ਤਿੰਨ ਸ਼ਾਖ਼ਾਂ ਈਰਾਨੀ, ਦਾਰਦਿਕ ਅਤੇ ਇੰਡੋਆਰੀਆਈ ਮੰਨ ਕੇ ਦਾਰਦਿਕ ਦਾ ਭਰਪੂਰ ਵਰਣਨ ਕੀਤਾ ਹੈ । ਗ੍ਰੀਅਰਸਨ ਅਨੁਸਾਰ ਸੰਸਕ੍ਰਿਤ ਵਿਚ ਇਹ 'ਦਾਰਦ' ਜਾਂ 'ਦਰਦ' ਸਨ। ਹੈਰੋਡੋਟਸ ਨੇ ਵੀ ਦਰਦ ਲੋਕਾਂ ਵੱਲ ਸੰਕੇਤ ਕੀਤਾ ਹੈ । ਟਾਲਮੀ ਨੇ ਇਨ੍ਹਾਂ ਨੂੰ ਦਰਦਰਾਇ ਕਿਹਾ ਹੈ ; ਸਟ੍ਰਾਬੋ ਨੇ ਦਰਦਾਇ, ਪਲਿਨੀ ਨੇ ਦਰਦੋਇ ਅਤੇ ਡਾਇਉਨੀਸੀਅਸ ਪੈਰੀਗੈਟੀਜ਼ ਨੇ ਦਰਦਨੋਈ ਆਖਿਆ ਹੈ । ਭਾਰਤ ਵਿਚ ਇਨ੍ਹਾਂ ਨੂੰ ਪਿਸ਼ਾਚ ਕਿਹਾ ਜਾਂਦਾ ਸੀ, ਜਿਨ੍ਹਾਂ ਨਾਲ ਕਈ ਭੈੜੀਆਂ ਭੈੜੀਆਂ ਕਹਾਣੀਆਂ ਜੁੜੀਆਂ ਸਨ । ਗ੍ਰੀਅਰਸਨ ਅਨੁਸਾਰ ਦਾਰਦਿਸਤਾਨ ਦੇ ਖੇਤਰ ਵਿਚ ਪੂਰਬ ਤੋਂ ਪੱਛਮ ਵੱਲ ਗਿਲਗਿਤ, ਕਸ਼ਮੀਰ, ਸ੍ਵਾਤ ਕੋਹਿਸਤਾਨ, ਚਿਤ੍ਰਾਲ ਤੇ ਕਾਫ਼ਿਰਸਤਾਨ ਅਤੇ ਅਫ਼ਗ਼ਾਨਿਸਤਾਨ ਦੇ ਲਗਮਾਨ ਤੇ ਨਿਗਰਾਹਰ ਇਲਾਕੇ ਗਿਣੇ ਜਾਂਦੇ ਹਨ ।

ਦਾਰਦਿਕ ਭਾਸ਼ਾ-ਪਰਿਵਾਰ ਦੇ ਤਿੰਨ ਵੱਡੇ ਗਰੁੱਪ ਹਨ : ਕਾਫ਼ਿਰੀ, ਕੋਵਾਰਾ ਤੇ ਦਰਦ । ਸ਼ੀਣਾ, ਕਸ਼ਮੀਰੀ, ਕੋਹਿਸਤਾਨੀ ਆਦਿਕ ਭਾਸ਼ਾਵਾਂ ਦਰਦ ਵਿਚ ਸ਼ਾਮਲ ਹਨ । ਰਾਮਾਇਣ ਦੀ ਕਵਿਤ੍ਰੀ ਲਾਲਦੇਵ ਏਸੇ ਭਾਸ਼ਾ ਦੀ ਮਹਾ-ਕਵਿਤ੍ਰੀ ਸੀ ।

ਆਰੀਆਈ ਭਾਸ਼ਾਵਾਂ ਦੇ ਵਿਕਾਸ ਵਿਚ ਇੰਡੋ-ਆਰੀਆਈ ਪਰਿਵਾਰ ਇਕ ਮਹੱਤਵਪੂਰਨ ਭਾਸ਼ਾ-ਪਰਿਵਾਰ ਹੈ ਜਿਸ ਦਾ ਵਿਕਾਸ ਖੇਤਰ ਭਾਰਤ ਹੈ । ਭਾਰਤ ਵਿਚ ਭਿੰਨ ਭਿੰਨ ਭਾਸ਼ਾ-ਪਰਿਵਾਰ (ਦ੍ਰਾਵਿੜ, ਮੁੰਡਾ, ਬਰਮੀ, ਤਿੱਬਤੀ) ਹੋਣ ਕਰਕੇ ਇੰਡੋ-ਯੂਰਪੀ ਭਾਸ਼ਾ-ਪਰਿਵਾਰ ਦੀਆਂ ਭਾਰਤੀ ਭਾਸ਼ਾਵਾਂ ਨੂੰ ਭਾਸ਼ਾ ਵਿਗਿਆਨੀਆਂ ਨੇ ਇੰਡੋ-ਆਰੀਆਈ ਕਿਹਾ ਹੈ । ਭਾਰਤੀ -ਆਰੀਆ ਭਾਸ਼ਾਵਾਂ ਦੇ ਮੋਟੇ ਮੋਟੇ ਤਿੰਨ ਭਾਗ ਹਨ: (1) ਪ੍ਰਾਚੀਨ ਭਾਰਤੀ-ਆਰੀਆ (ਕਾਲ 1500 ਈ. ਪੂ. ਤੋਂ 500 ਈ. ਪੂ.), (2) ਮੱਧਕਾਲੀ ਭਾਰਤੀ ਆਰੀਆ (ਕਾਲ 500 ਈ. ਪੂ.ਤੋਂ 1000 ਈ.), (3) ਆਧੁਨਿਕ ਭਾਰਤੀ ਆਰੀਆ (ਕਾਲ 1000 ਈ. ਤੋਂ ਹੁਣ ਤਕ) ਭਾਸ਼ਾ ਦੇ ਇਨ੍ਹਾਂ ਤਿੰਨਾਂ ਭਾਗਾਂ ਨੂੰ ਗ੍ਰੀਅਰਸਨ ਅਤੇ ਹੋਰ ਭਾਸ਼ਾ ਵਿਗਿਆਨੀਆਂ ਨੇ ਕ੍ਰਮਵਾਰ O. I. A (Old Indo-Aryan), M. I. A. (Middle Indo-aryan) ਅਤੇ N. I A. (New-Indo-Aryan) ਆਖਿਆ ਹੈ ।

ਪ੍ਰਾਚੀਨ ਭਾਰਤੀ ਆਰੀਆਈ ਭਾਸ਼ਾ (OIA) ਈਸਾ ਤੋਂ ਲਗਭਗ ਦੋ ਹਜ਼ਾਰ ਸਾਲ ਪਹਿਲਾਂ ਜਨਮ ਲੈ ਚੁੱਕੀ ਸੀ । ਇਸ ਸਮੇਂ ਦੀ ਭਾਸ਼ਾ ਨੂੰ ਭਾਰਤੀ ਪਰੰਪਰਾ ਅਨੁਸਾਰ ਵੈਦਿਕ ਸੰਸਕ੍ਰਿਤ ਕਿਹਾ ਜਾਂਦਾ ਹੈ । ਇਸੇ ਵਿਚ ਹੀ ਲੌਕਿਕ ਸੰਸਕ੍ਰਿਤ ਵੀ ਸ਼ਾਮਲ ਕੀਤੀ ਜਾਂਦੀ ਹੈ । ਕੁਝ ਭਾਸ਼ਾ-ਵਿਗਿਆਨੀ ਏਸੇ ਸਮੇਂ ਦੀ ਭਾਸ਼ਾ ਨੂੰ 'ਵੈਦਿਕ ਪ੍ਰਾਕ੍ਰਿਤ' ਅਤੇ 'ਪ੍ਰਾਚੀਨ ਪ੍ਰਾਕ੍ਰਿਤ' ਕਹਿੰਦੇ ਹਨ । ਸੰਸਕ੍ਰਿਤ ਸ਼ਬਦ ਨੂੰ ਉਹ ਠੀਕ ਨਹੀਂ ਸਮਝਦੇ ਕਿਉਂਕਿ ਸੰਸਕ੍ਰਿਤ ਦਾ ਅਰਥ ਹੈ ਮਾਂਜੀ ਸੰਵਾਰੀ ਭਾਸ਼ਾ, ਪਰ ਪ੍ਰਾਕ੍ਰਿਤ ਦਾ ਅਰਥ ਹੈ ਪ੍ਰਾਕ੍ਰਿਤੀ ਅਥਵਾ ਮੂਲ ਨਾਲ ਸਬੰਧਤ-ਅਰਥਾਤ ਸਹਿਜ ਸੁਭਾ ਵਿਕਸੀ ਹੋਈ ਭਾਸ਼ਾ । ਪਰੰਤੂ 'ਵੈਦਿਕ-ਸੰਸਕ੍ਰਿਤ' ਨਾਂ ਕਾਫ਼ੀ ਪ੍ਰਚਲਤ ਹੈ ।

ਇਸ ਪ੍ਰਾਚੀਨ ਭਾਰਤੀ ਆਰੀਆਈ ਜ਼ਮਾਨੇ ਵਿਚ ਲਿਖਿਆ ਢੇਰ ਸਾਹਿਤ ਮਿਲਦਾ ਹੈ ਜਿਸ ਦੇ ਅਧਿਐਨ ਉੱਤੇ ਭਾਸ਼ਾਤਮਕ ਵਿਸ਼ਲੇਸ਼ਣ ਸੰਭਵ ਹੋ ਸਕਿਆ ਹੈ । ਵੈਦਿਕ ਸੰਸਕ੍ਰਿਤ ਦੇ ਬੋਲਣ ਵਾਲੇ ਯੱਗ ਦੀ ਪ੍ਰਧਾਨਤਾ ਵਾਲੀ ਸੰਸਕ੍ਰਿਤੀ ਦੇ ਉਪਾਸ਼ਕ ਸਨ । ਯੱਗ-ਵਿਧਾਨ ਤਾਂ ਆਰੀਆਂ ਦੇ ਈਰਾਨ ਵਿਚ ਵਸਣ ਵੇਲੇ ਹੀ ਪ੍ਰਚਲਤ ਹੋ ਚੁੱਕਿਆ ਸੀ। ਇਸ ਲਈ ਉਸ ਸਮੇਂ ਦਾ ਸਾਹਿਤ ਇੰਦ੍ਰ, ਵਰੁਣ, ਵਾਯੂ ਆਦਿਕ ਦੇਵਤਿਆਂ ਦੀ ਉਸਤਤੀ ਨਾਲ ਭਰਪੂਰ ਹੀ ਮਿਲਦਾ ਹੈ ।

ਵੈਦਿਕ ਸਾਹਿਤ ਦੇ ਵੱਡੇ ਵੱਡੇ ਤਿੰਨ ਭਾਗ ਹਨ (1) ਸੰਘਿਤਾ ਭਾਗ (2) ਬ੍ਰਾਹਮਣ ਭਾਗ ਤੇ (3) ਉਪਨਿਸ਼ਦ ਭਾਗ । ਸੰਘਿਤਾ ਦਾ ਅਰਥ ਹੈ ਸੰਕਲਨ ਅਰਥਾਤ ਭਿੰਨ ਭਿੰਨ ਰਚਨਾਵਾਂ ਦਾ ਇਕੱਤਰ ਕਰਨਾ। ਸੰਘਿਤਾ ਦੇ ਭਾਗ ਵਿਚ ਰਿਗਵੇਦ, ਯਜੁਰਵੇਦ, ਸਾਮਵੇਦ ਅਤੇ ਅਥਰਵਵੇਦ ਚਾਰ ਸੰਘਿਤਾਵਾਂ ਆਉਂਦੀਆਂ ਹਨ । ਬ੍ਰਾਹਮਣ ਭਾਗ ਵਿਚ ਕਰਮ-ਕਾਂਡ ਦੀ ਵਿਆਖਿਆ ਕੀਤੀ ਗਈ ਹੈ । ਹਰ ਵੇਦ ਦੇ ਆਪੋ ਆਪਣੇ ਬ੍ਰਾਹਮਣ-ਗ੍ਰੰਥ ਹਨ । ਇਹ ਬ੍ਰਾਹਮਣ-ਗ੍ਰੰਥ ਗਦ ਵਿਚ ਰਚੇ ਹੋਏ ਹਨ । ਐਤਰੇਯ-ਬ੍ਰਾਹਮਣ ਰਿਗਵੇਦ ਨਾਲ, ਪੰਚਾਵਿੰਸ਼-ਬ੍ਰਾਹਮਣ ਸਾਮਵੇਦ ਨਾਲ, ਸ਼ਤਪਥ ਬ੍ਰਾਹਮਣ ਸ਼ੁਕਲ ਯਜੁਰਵੇਦ ਨਾਲ, ਤੈਤਿਰੇਯ-

ਬ੍ਰਾਹਮਣ ਕ੍ਰਿਸ਼ਨ-ਯੁਜਰਵੇਦ ਨਾਲ ਸਬੰਧ ਰੱਖਦੇ ਹਨ। ਉਪਨਿਸ਼ਦ ਬ੍ਰਾਹਮਣ-ਗ੍ਰੰਥਾਂ ਦੀਆਂ ਅੰਤਕਾਵਾਂ ਹਨ। ਇਸੇ ਭਾਗ ਵਿਚ ਆਰਣਯਕ, ਸੂਤ੍ਰ, ਪ੍ਰਾਤਿਸ਼ਾਖਯ ਵੀ ਸ਼ਾਮਲ ਹਨ। ਆਰੀਆ ਲੋਕਾਂ ਨੇ ਰਿਗਵੇਦ ਦੇ ਸਰੂਪ ਨੂੰ ਸ਼ੁੱਧ ਤੇ ਤੱਤਸਮ ਰੱਖਣ ਲਈ ਵਿਗਿਆਨਿਕ ਢੰਗ ਪ੍ਰਚੱਲਤ ਕੀਤੇ ਸਨ ਜਿਨ੍ਹਾਂ ਵਿਚ ਪਦ-ਪਾਠ, ਸੰਘਿਤਾ-ਪਾਠ, ਘਨ-ਪਾਠ ਆਦਿਕ ਗਿਣੇ ਜਾ ਸਕਦੇ ਹਨ।

ਇੰਡੋ-ਯੂਰਪੀ ਭਾਸ਼ਾ-ਪਰਿਵਾਰ ਵਿਚ (O.I.A) ਵੈਦਿਕ ਸੰਸ-ਕ੍ਰਿਤ ਵਿਸ਼ੇਸ਼ ਤੌਰ ਤੇ ਮਹੱਤਵਪੂਰਨ ਮੰਨੀ ਜਾਂਦੀ ਹੈ। ਇਸ ਵਿਚ ਭਾਰਤੀ-ਯੂਰਪੀ ਭਾਸ਼ਾ ਦੀਆਂ ਅਜਿਹੀਆਂ ਵਿਸ਼ੇਸ਼ ਧੁਨੀਆਂ (ਭਾਸ਼ਾਤਮਕ ਤੱਤ) ਸੁਰੱਖਿਅਤ ਹਨ ਜਿਹੜੀਆਂ ਗ੍ਰੀਕਲੈਟਿਨ ਵਿਚ ਵੀ ਲੁਪਤ ਹੋ ਗਈਆਂ ਹਨ। ਸਘੋਸ਼ ਮਹਾਂਪ੍ਰਾਣ ਵਰਣਾਂ ਦੀ ਪ੍ਰਾਪਤੀ ਖ਼ਾਸ ਤੌਰ ਤੇ ਵਰਣਨਯੋਗ ਹੈ। ਸੰਸਕ੍ਰਿਤ=ਭ੍ਰਾਤਰ, ਗ੍ਰੀਕ=ਫ੍ਰੇਤਰ, ਲੈਟਿਨ=ਫ੍ਰੇਤਰ ਵੇਖਣਯੋਗ ਉਦਾਹਰਣਾਂ ਹਨ।

ਇਸ ਸਮੇਂ ਦੌਰਾਨ ਵੀ ਭਾਸ਼ਾ ਦਾ ਵਿਕਾਸ ਜਾਰੀ ਰਿਹਾ ਹੈ ਜਿਸ ਦਾ ਸਬੂਤ ਵੇਦਾਂ, ਬ੍ਰਾਹਮਣਾਂ, ਉਪਨਿਸ਼ਦਾਂ ਦੀ ਭਾਸ਼ਾ ਹੈ। ਇਨ੍ਹਾਂ ਪੁਸਤਕਾਂ ਦੀਆਂ ਭਾਸ਼ਾਵਾਂ ਦੀ ਤੁਲਨਾ ਕਰਨ ਤੋਂ ਇਸ ਦੇ ਕਈ ਵਿਕਾਸਾਤ੍ਰਾਮਕ ਰੂਪ ਮਿਲਦੇ ਹਨ। ਰਿਗਵੇਦ ਦੇ ਦਸਵੇਂ ਮੰਡਲ ਦੀ ਭਾਸ਼ਾ ਬਾਕੀ ਦੇ ਮੰਡਲਾਂ ਨਾਲੋਂ ਕੁਝ ਵਖਰੇਵਾਂ ਦੱਸਦੀ ਹੈ। ਵੇਦਾਂ ਨਾਲੋਂ ਬ੍ਰਾਹਮਣ-ਗ੍ਰੰਥਾਂ ਦੇ ਗਦ ਦੀ ਭਾਸ਼ਾ ਵਿਕਾਸਾਤਮਕ ਹੈ। ਹੁਣ ਵੈਦਿਕ ਸੰਸਕ੍ਰਿਤ ਦੇ ਭਾਸ਼ਾ ਸ਼ਾਸਤਰੀ ਰੂਪ ਦਾ ਸੰਖੇਪ ਨਾਲ ਨਿਰੂਪਣ ਕੀਤਾ ਜਾਂਦਾ ਹੈ।

**ਧੁਨੀਆਂ** – ਵੈਦਿਕ ਸੰਸਕ੍ਰਿਤ ਵਿਚ ਤੇਰਾਂ ਸੁਰ ਸਨ :

ਅ (अ), ਆ (आ), ਇ (इ), ਈ (ई), ਉ (उ), ਊ (ऊ), ਰਿ (ऋ), ਰੀ (ॠ), ਲ੍ਰੀ (ऌ), ਏ (ए), ਅ (ऐ), ਓ (ओ), ਔ (औ)। ਪਹਿਲੇ ਨੌਂ ਸੁਰਾਂ ਨੂੰ ਪ੍ਰਾਤਿਸ਼ਾਖਯ 'ਸਮਾਨਾਕਸ਼ਰ' ਅਤੇ ਮਗਰਲੇ ਚਾਰ ਸੁਰਾਂ ਨੂੰ "ਸੰਧਯਕਸ਼ਰ' ਮੰਨਦੇ ਹਨ। ਸੁਰਾਂ ਲਈ ਇਥੇ ਸੁਰਾਘਾਤ ਦੀ ਖ਼ਾਸ ਵਰਤੋਂ ਸੀ। ਤਿੰਨ ਸੁਰਾਘਾਤ ਸਨ : ਉੱਦਾਤ, ਅਨੁੱਦਾਤ ਅਤੇ ਸੁਰਿਤ। ਪਾਣਿਨੀ ਨੇ ਅਸ਼ਟਾਧਿਆਈ ਵਿਚ ਪਰਿਭਾਸ਼ਾ ਦਿੱਤੀ ਹੈ : ਉਚੈਰੁੱਦਾਤ:, ਨੀਚੈਰਨੁੱਦਾਤ:, ਸਮਾਹਾਰ: ਸੁਰਿਤ:। ਇਸ ਉਚਾਰਨ ਦੇ ਕਾਰਨ ਸ਼ਬਦਾਂ ਦੇ ਅਰਥਾਂ ਤਕ ਅਦਲਾ ਬਦਲੀ ਹੋ ਜਾਂਦੀ ਹੈ। ਸੁਰ-ਬਦਲੀ ਦੇ ਕਾਰਨ ਅਪਸ਼ੁਤਿ ਪ੍ਰਣਾਲੀ ਦ੍ਰਿਸ਼ਟੀ ਗੋਚਰ ਹੁੰਦੀ ਹੈ। ਵੈਦਿਕ ਵਿਚ ਰਿ, ਰੀ, ਲ੍ਰੀ, ਏ, ਐ, ਓ, ਔ ਦੇ ਉਚਾਰਨ ਵਿਚ ਕਾਫ਼ੀ ਫ਼ਰਕ ਸੀ।

ਵਿਅੰਜਨਾਂ ਦੇ ਪੰਜ ਵਰਗ ਹਨ :

(1) ਕਵਰਗ : ਕ, ਖ, ਗ, ਘ, ਙ : ਕੰਠੀ (Guttural)
(2) ਚਵਰਗ : ਚ, ਛ, ਜ, ਝ, ਞ : ਤਾਲਵੀ (Palatal)
(3) ਤਵਰਗ : ਤ, ਥ, ਦ, ਧ, ਨ : ਦੰਤੀ (Dental)
(4) ਪਵਰਗ : ਪ, ਫ, ਬ, ਭ, ਮ : ਓਸ਼ਠੀ (Labial)
(5) ਟਵਰਗ : ਟ, ਠ, ਡ, ਢ, ਣ : ਮੂਰਧਨੀ (Cerebral Ingual)
(6) ਅੰਤਸਥ : ਯ, ਵ, ਰ, ਲ : ਅਰਧ-ਸੁਰ-ਧੁਨੀਆਂ (Semi vowels)
(7) ਊਸ਼ਮ-ਧੁਨੀਆਂ ਸ, ਸ਼ ( ) : Sibilants (spirants)
(8) ਮਹਾਂਪ੍ਰਾਣ : ਹ : Aspiraton
(9) ਅਨੁਨਾਸਿਕ : (ˆ) ਬਿੰਦੀ
(10) ਅਘੋਸ਼ ਧੁਨੀਆਂ : ਵਿਸਰਜਨੀਯ (:), ਜਿਹ੍ਵਾਮੂਲੀਯ (ᐱ ਕ), ਉਪਧਮਾਨੀਯ (ᐱ ਪ)।
(11) Lingal : ਲ. (ਲ L), ਲ੍ਹ L H (ਲ੍ਹ)

**ਸ਼ਬਦ ਰੂਪ** : ਵੈਦਿਕ ਸੰਸਕ੍ਰਿਤ (ਪ੍ਰਾਚੀਨ ਭਾਰਤੀ ਆਰੀਆਈ ਭਾਸ਼ਾ = OIA) ਸ਼ਬਦਾਂ ਦੇ ਦੋ ਭਾਗ ਹਨ : ਅਜੰਤ ਅਰਥਾਤ ਉਹ ਜਿਨ੍ਹਾਂ ਦੇ ਅੰਤ ਵਿਚ ਸੁਰ ਹੋਵੇ ਅਤੇ ਹਲੰਤ ਅਰਥਾਤ ਉਹ ਜਿਨ੍ਹਾਂ ਦੇ ਅੰਤ ਵਿਚ ਵਿਅੰਜਨ ਹੋਵੇ ਜਿਵੇਂ ਨਦੀ, ਹਰਿ, ਸ੍ਰੀ, ਅਜੰਤ ਹਨ ਅਤੇ ਪਰਿਸ਼ਦ੍, ਸੰਪਦ੍ ਹਲੰਤ ਹਨ। ਇਸ ਵਿਚ ਤਿੰਨ ਲਿੰਗ ਹਨ :

ਪੁਲਿੰਗ
ਇਸਤਰੀ ਲਿੰਗ
ਨਪੁੰਸਕ ਲਿੰਗ

ਤਿੰਨ ਵਚਨ : ਇਕ ਵਚਨ
ਦ੍ਵਿਵ ਵਚਨ
ਬਹੁ-ਵਚਨ

ਅੱਠ ਕਾਰਕ :

| | |
|---|---|
| ਕਰਤਾ ਕਾਰਕ | :ਰਾਮ: |
| ਕਰਮ ਕਾਰਕ | :ਰਾਮਮ |
| ਕਰਣ ਕਾਰਕ | :ਰਾਮੇਣ |
| ਸੰਪ੍ਰਦਾਨ ਕਾਰਕ | :ਰਾਮਾਯ |
| ਅਪਾਦਾਨ ਕਾਰਕ | :ਰਾਮਾਤ |
| ਸਬੰਧ ਕਾਰਕ | :ਰਾਮਸਯ |
| ਅਧਿਕਰਣ ਕਾਰਕ | :ਰਾਮੇ |
| ਸੰਬੋਧਨ ਕਾਰਕ | :ਰਾਮ |

ਸ਼ਬਦ ਰੂਪਾਂ ਦੇ ਦੋਵੇਂ ਤੱਤ ਅਰਥਾਤ ਅਰਥ-ਤੱਤ ਅਤੇ ਸਬੰਧ ਤੱਤ ਸੰਯੁਕਤ ਹੋਣ ਕਰਕੇ ਵੈਦਿਕ ਸੰਸਕ੍ਰਿਤ ਸੰਜੋਗਾਤਮਕ ਭਾਸ਼ਾ ਹੈ। ਸੰਗਿਆ ਰੂਪਾਂ ਨਾਲ ਜਿਹੜੇ ਪ੍ਰਤਿਐ ਲਗਦੇ ਹਨ ਉਨ੍ਹਾਂ ਨੂੰ ਸੁਪੰਤ (ਸੁਪ+ਅੰਤ) ਕਿਹਾ ਜਾਂਦਾ ਹੈ। ਪਾਣਿਨੀ ਰਿਸ਼ੀ ਨੇ ਇਕ ਸੂਤਰ ਵਿਚ ਇਨ੍ਹਾਂ ਨੂੰ ਗਿਣ ਦਿੱਤਾ ਹੈ। ਉਹ ਸੂਤਰ 'ਸੁ' ਤੋਂ ਸ਼ੁਰੂ ਹੋ ਕੇ 'ਪ' ਤੇ ਖ਼ਤਮ ਹੁੰਦਾ ਹੈ। ਇਸੇ ਲਈ ਇਨ੍ਹਾਂ ਨੂੰ 'ਸੁਪ' ਕਿਹਾ ਜਾਂਦਾ ਹੈ। ਪੜਨਾਂਵਾਂ ਅਤੇ ਵਿਸ਼ੇਸ਼ਣਾਂ ਨਾਲ ਵੀ ਅਜਿਹੇ ਪ੍ਰਤਿਐ ਲਗਦੇ ਹਨ।

ਕ੍ਰਿਆ-ਵਿਸ਼ੇਸ਼ਣ ਅਤੇ ਸੰਯੋਜਕ 'ਅਵਿਐ' ਦੇ ਨਾਂ ਹੇਠ ਗਿਣੇ ਜਾਂਦੇ ਹਨ, ਯਥਾ (ਜਿਵੇਂ), ਤਥਾ (ਤਿਵੇਂ), ਯਦਾ (ਜਦੋਂ), ਕਦਾ (ਕਦੋਂ), ਯਤ (ਕਿ) ਆਦਿ ਅਵਿਐ ਅਜਿਹੇ ਹਨ ਜਿਨ੍ਹਾਂ ਦੇ ਹੋਰ ਵਿਆਕਰਣਿਕ ਰੂਪ ਨਹੀਂ ਚਲਦੇ। ਅੰਗਰੇਜ਼ੀ ਵਿਚ ਇਸ ਵਰਗ ਨੂੰ **Indeclinable** ਆਖਦੇ ਹਨ।

ਧਾਤੂ ਰੂਪਾਂ ਵਿਚ ਵੈਦਿਕ ਭਾਸ਼ਾ ਵਿਚ ਬਹੁਰੂਪਤਾ ਹੈ। ਗ੍ਰੀਕ ਭਾਸ਼ਾ ਵਾਂਗੂ ਵੈਦਿਕ ਵਿਚ ਵੀ ਤਿੰਨ ਵਚਨ, ਤਿੰਨ ਪੁਰਸ਼, ਤਿੰਨ ਵਾਚ, ਚਾਰ ਕਾਲ ਅਤੇ ਪੰਜ ਭਾਵ ਹਨ :

ਵਚਨ : ਇਕ-ਵਚਨ
ਦ੍ਵਿ-ਵਚਨ
ਬਹੁ-ਵਚਨ,

ਪੁਰਸ਼ : ਉੱਤਮ ਪੁਰਸ਼
ਮੱਧਮ ਪੁਰਸ਼
ਅੰਨਯ ਪੁਰਸ਼

ਵਾਚ : ਕਰਤਰੀ ਵਾਚ

| | |
|---|---|
| | ਕਰਮਣੀ ਵਾਚ |
| | ਸ੍ਵੈ-ਵਾਚ |
| ਚਾਰ ਕਾਲ : | ਵਰਤਮਾਨ |
| | ਭਵਿੱਸ਼ਤ |
| | ਸੰਪੰਨ |
| | ਸਾਮਾਨ |
| ਪੰਜ ਭਾਵ : | ਨਿਰਦੇਸ਼ |
| | ਅਭਿਪ੍ਰਾਯ |
| | ਸੰਭਾਵਕ |
| | ਅਨੁੱਗਿਆ |
| | ਨਿਰਬੰਧ |

ਧਾਤੂ ਨੂੰ root ਕਿਹਾ ਜਾਂਦਾ ਹੈ । ਵੈਦਿਕ ਸੰਸਕ੍ਰਿਤ ਵਿਚ ਆਮ ਤੌਰ ਤੇ ਧਾਤੂ ਇਕਾਖਰੀ ਹਨ ਅਰਥਾਤ ਇਨ੍ਹਾਂ ਵਿਚ ਇਕ ਹੀ ਸੁਰ ਹੁੰਦਾ ਹੈ । ਇਹ ਸੁਰ ਵਿਅੰਜਨ-ਰਹਿਤ ਹੋ ਸਕਦਾ ਹੈ ਜਾਂ ਇਸ ਤੋਂ ਪਹਿਲਾਂ ਤੇ ਪਿੱਛੇ ਇਕ ਜਾਂ ਦੋ ਵਿਅੰਜਨ ਧੁਨੀਆਂ ਮਿਲ ਵੀ ਸਕਦੀਆਂ ਹਨ । ਡਾਕਟਰ ਭੋਲਾ ਸ਼ੰਕਰ ਵਯਾਸ ਨੇ 'ਸੰਸਕ੍ਰਿਤ ਦਾ ਭਾਸ਼ਾ ਸ਼ਾਸਤ੍ਰੀਯ ਅਧਿਐਨ' ਵਿਚ ਸੂਤ੍ਰ ਦਿੱਤੇ ਹਨ : ਸੁਰ ਧੁਨੀ ਲਈ V ਅਤੇ ਵਿਅੰਜਨ ਧੁਨੀ ਲਈ C ਚਿੰਨ੍ਹ ਦੀ ਵਰਤੋਂ ਕਰ ਕੇ ਹੇਠ ਲਿਖੇ ਵਰਗ ਕੀਤੇ ਹਨ :

1. V: ਇ. (ਇਣ ਗਤੌ) (i)
2. VC : ਆਸ (Aas)
3. VCC : ਉਕਸ਼ (Uksh)
4. CV : ਕ੍ਰਿ (KR)
5. CCV : ਕ੍ਰੀ (KRi)
6. CCVC ਕਸ਼ਰ (Kshar)
7. CCVCC : ਸਪੰਦ (Spand)
8. CVCC : ਮੰਦ (Mand)

ਇਨ੍ਹਾਂ ਧਾਤੂਆਂ ਤੋਂ ਹੀ ਕ੍ਰਿਆ ਰੂਪ ਬਣਦੇ ਹਨ । ਧਾਤੂਆਂ ਤੋਂ ਬਾਅਦ 'ਵਿਕਰਣ', ਫੇਰ ਪ੍ਰਤਿਐ, ਆਮ ਤੌਰ ਤੇ ਇਸ ਰੀਤੀ ਨਾਲ ਰੂਪ ਬਣਾਏ ਜਾਂਦੇ ਹਨ ਭੂ+ਅ+ਤਿ=ਭਵਤਿ ਦਾ ਅਰਥ ਹੈ 'ਉਹ ਹੁੰਦਾ ਹੈ'। ਵਰਤਮਾਨ ਦੇ Indicative ਦੇ ਰੂਪ ਵੇਖੋ :

| **ਇਕ-ਵਚਨ** | **ਦ੍ਵਿ-ਵਚਨ** | **ਬਹੁ-ਵਚਨ** |
|---|---|---|
| ਉੱਤਮ ਪੁਰਸ਼ ਭਵਾਮਿ | ਭਵਾਵ: | ਭਵਾਮ: |
| ਮੱਧਮ ਪੁਰਸ਼ ਭਵਸਿ | ਭਵਥ: | ਭਵਥ |
| ਅੰਨਯ ਪੁਰਸ਼ ਭਵਤਿ | ਭਵਤ: | ਭਵੰਤਿ |

ਧਾਤੂਆਂ ਨਾਲ ਜਿਹੜੇ ਪ੍ਰਤਿਐ ਲਗਦੇ ਹਨ ਉਨ੍ਹਾਂ ਨੂੰ ਤਿਙੰਤ ਅਰਥਾਤ ਤਿਙ+ਅੰਤ ਪ੍ਰਤਿਐ ਕਹਿੰਦੇ ਹਨ । ਇਸ ਦੇ ਨਾਲ ਹੀ 'ਗੌਣ ਧਾਤੂ ਰੂਪ' ਵੀ ਬਣਾਏ ਜਾਂਦੇ ਹਨ । ਉਨ੍ਹਾਂ ਦੇ ਪੰਜ ਵਰਗ ਹਨ :

(1) ਕਰਮ ਵਾਚ ਰੂਪ (Passive) : ਕ੍ਰਿਯਤੇ (ਕਰੀਦਾ)

(2) ਯਙੰਤ ਰੂਪ (Frequentative) : ਨਰੀਨ੍ਰਿਤਯਤੇ (ਬਾਰ ਬਾਰ ਨੱਚਦਾ ਹੈ)

(3) ਣਿਜੰਤ ਰੂਪ (Causative) : ਪਾਤਯਤਿ (ਡੇਗਦਾ ਹੈ )

(4) ਸਨੰਤ ਰੂਪ (Desiderative) : ਜਿਗੀਸ਼ਾਮਿ

(5) ਨਾਮ ਧਾਤੂ ਪ੍ਰਕ੍ਰਿਆ (Denominative) : ਦੋਲਾਯਤੇ (ਡੋਲੇ ਵਾਂਗੂ ਡੋਲਦਾ ਹੈ)

ਰਿਗਵੇਦ ਦੀ ਭਾਸ਼ਾ ਤੋਂ ਚਲ ਕੇ ਪੰਜਵੀਂ ਛੇਵੀਂ ਸਦੀ ਈ. ਪੂ. ਵੇਲੇ ਇਕ ਹੋਰ ਰੂਪ ਇਤਿਹਾਸਿਕ ਤੌਰ ਤੇ ਨਜ਼ਰ ਆਉਂਦਾ ਹੈ, ਜਿਸ ਦਾ ਭਾਸ਼ਾਤਮਕ ਸਰੂਪ ਪਾਨਿਨੀ ਨੇ ਆਪਣੀ ਅਸ਼ਟਾਧਿਆਈ ਵਿਚ ਕਾਇਮ ਕੀਤਾ ਹੈ । ਇਸ ਨੂੰ ਯੂਰਪੀ ਵਿਦਵਾਨ ਕਲਾਸੀਕਲ ਸੰਸਕ੍ਰਿਤ ਕਹਿੰਦੇ ਹਨ ।

ਵੈਕਰ ਨੇਗਲ ਤੇ ਹੋਰ ਵਿਦਵਾਨ ਇਸ ਨੂੰ ਜਰਮਨ ਵਿਚ ਕੰਸਟ ਜਾਂ ਹੌਚ ਸਪਰੇਚ ਕਹਿੰਦੇ ਹਨ । ਇਸ ਦੀ ਵਿਆਖਿਆ ਕਰਦਿਆਂ ਪੀ. ਡੀ. ਗੁਣੇ ਨੇ ਕਿਹਾ ਹੈ ਕਿ ਕਲਾਸੀਕਲ ਸੰਸਕ੍ਰਿਤ ਇਕ ਪਥਰਾਈ ਹੋਈ ਸਾਹਿਤਕ ਭਾਸ਼ਾ ਸੀ । ਪਾਨਿਨੀ ਤੇ ਹੋਰ ਵਿਆਕਰਣੀਆਂ ਨੇ ਲੋਕ-ਭਾਸ਼ਾ ਤੇ ਵੇਦ ਭਾਸ਼ਾ ਦਾ ਫ਼ਰਕ ਦੱਸਦਿਆਂ ਇਸ ਸੰਸਕ੍ਰਿਤ ਨੂੰ ਲੌਕਿਕ ਕਿਹਾ ਹੈ । ਇਸ ਦਾ ਸਮਾਂ ਅਸ਼ਟਾਧਿਆਈ ਦੀ ਰਚਨਾ ਦਾ ਸਮਾਂ ਹੀ ਮੰਨਿਆ ਜਾਂਦਾ ਹੈ । ਇਸੇ ਵਿਚ ਹੀ ਕਾਲੀਦਾਸ ਦੀਆਂ ਸੰਸਾਰ ਪ੍ਰਸਿੱਧ ਰਚਨਾਵਾਂ ਹਨ । ਗੁਪਤ ਸਮਰਾਟਾਂ ਦੀ ਵੀ ਇਹੋ ਰਾਜਭਾਸ਼ਾ ਸੀ ।

ਕਲਾਸੀਕਲ ਸੰਸਕ੍ਰਿਤ ਵੈਦਿਕ ਭਾਸ਼ਾ ਨਾਲੋਂ ਕਾਫ਼ੀ ਵੱਖਰੀ ਹੈ। ਵੈਦਿਕ ਦੇ ਬਹੁਤ ਸਾਰੇ ਸ਼ਬਦ ਅਤੇ ਉਨ੍ਹਾਂ ਦੀ ਵਰਤੋਂ ਲੁਪਤ ਹੋ ਗਈ। ਨਿਯਮ ਵਧੇਰੇ ਕਠੋਰ ਹੋ ਗਏ । ਸੰਗਿਆ ਜਾਂ ਕ੍ਰਿਆ ਰੂਪ ਜ਼ਿਆਦਾ ਹੋਣ ਦੀ ਥਾਂ ਘਟ ਹੋ ਗਏ । ਹਜ਼ਾਰਾਂ ਸ਼ਬਦ ਲੁਪਤ ਹੋ ਗਏ ਪਰ ਫੇਰ ਵੀ ਮੂਲ-ਰੂਪ ਵੈਦਿਕ ਭਾਸ਼ਾ ਵਾਲਾ ਹੀ ਸੀ । ਕਲਾਸੀਕਲ ਸੰਸਕ੍ਰਿਤ ਪ੍ਰਚੀਨ ਭਾਰਤੀ ਆਰੀਆ ਨੂੰ (OIA) ਵਿਚ ਹੀ ਗਿਣ ਲਿਆ ਜਾਂਦਾ ਹੈ।

ਇਸ ਤੋਂ ਮਗਰੋਂ ਮੱਧ-ਕਾਲੀ ਭਾਰਤੀ ਆਰੀਆਈ ਭਾਸ਼ਾ (MIA) ਦਾ ਯੁੱਗ ਸ਼ੁਰੂ ਹੁੰਦਾ ਹੈ । ਇਸ ਦਾ ਸਮਾਂ 500 ਈ. ਪੂ. ਤੋਂ 1000 ਈ. ਮੰਨਿਆ ਜਾਂਦਾ ਹੈ । ਇਸ ਦੇ ਤਿੰਨ ਰੂਪ ਹਨ : ਪਾਲੀ, ਪ੍ਰਾਕ੍ਰਿਤ ਤੇ ਅਪਭ੍ਰੰਸ਼ । ਐਸ. ਕੇ. ਚੈਟਰਜੀ ਨੇ ਇਨ੍ਹਾਂ ਨੂੰ ਤਰਤੀਬਵਾਰ ਪ੍ਰਾਇਮਰੀ, ਸੈਕੰਡਰੀ ਤੇ ਟਰਸ਼ਰੀ ਪ੍ਰਾਕ੍ਰਿਤ ਕਿਹਾ ਹੈ ।

ਮੱਧਕਾਲੀ ਭਾਰਤੀ ਆਰੀਆ ਭਾਸ਼ਾਵਾਂ ਦਾ ਪਹਿਲਾ ਰੂਪ ਪਾਲੀ ਹੈ । ਪਾਲੀ ਨੂੰ ਆਮ ਤੌਰ ਤੇ ਬੁੱਧ ਧਰਮ ਦੀ ਭਾਸ਼ਾ ਮੰਨਿਆ ਜਾਂਦਾ ਹੈ। ਭਗਵਾਨ ਬੁੱਧ ਦੇ ਉਪਦੇਸ਼ ਪਾਲੀ ਵਿਚ ਹੀ ਹਨ ।

ਪਾਲੀ ਸਾਹਿਤ ਦੀ ਭਾਸ਼ਾ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਪਾਲੀ ਸੰਸਕ੍ਰਿਤ ਤੋਂ ਕਾਫ਼ੀ ਬਦਲ ਚੁੱਕੀ ਸੀ । ਸੁਰਾਂ ਵਿਚੋਂ ਐ, ਔ, ਰਿ, ਲ੍ਰੀ ਲੁਪਤ ਹੋ ਗਏ ਸਨ ਅਤੇ ਵਿਅੰਜਨਾਂ ਵਿਚੋਂ ਟ-ਵਰਗ ਵੱਲ ਬਹੁਤ ਰੁਚੀ ਹੋ ਗਈ ਸੀ। ਤਾਲਵੀ ਸ਼ ਤੇ ਮੂਰਧਨੀ ਸ਼ ਵੀ ਲੁਪਤ ਹੋ ਗਏ ਸਨ । ਸੰਯੁਕਤ-ਵਿਅੰਜਨ ਸਰਲ ਹੋ ਕੇ ਜਾਂ ਤਾਂ ਦ੍ਵੁੱਤ ਹੋ ਗਏ ਸਨ ਜਾਂ ਸੁਰ-ਭਕਤਿ ਰਾਹੀਂ ਵੱਖ-ਵੱਖ ਹੋ ਗਏ ਸਨ ।

ਵਿਆਕਰਣ ਵਿਚ ਸਰਲਤਾ ਵੱਲ ਰੁਚੀ ਹੋ ਗਈ । ਅੱਠ ਕਾਰਕਾਂ ਦੀ ਥਾਂ ਕਾਰਕ ਘੱਟ ਗਏ । ਦ੍ਵਿ-ਵਚਨ ਲੋਪ ਹੋ ਗਿਆ । ਕ੍ਰਿਆ ਰੂਪਾਂ ਵਿਚ ਵੀ ਧੁਨੀਆਤਮਕ ਤਬਦੀਲੀ ਤੋਂ ਇਲਾਵਾ ਰੂਪਾਂ ਦੇ ਪ੍ਰਯੋਗਾਂ ਦੀ ਗਿਣਤੀ ਘੱਟਦੀ ਗਈ । ਉਦਾਹਰਣ ਵੇਖੋ :

ਸੁਰ ਪਰੀਵਰਤਨ ਗੌਤਮ > ਗੋਤਮ
ਯੌਵਨ > ਯੋਵੱਨ > ਜੋਬਨ (ਪੰਜਾਬੀ)
ਦ੍ਵੁੱਤ ਰੂਪ : ਤਰਕ > ਤੱਕ > ਤੱਕ ਲਾਉਣਾ (ਪੰਜਾਬੀ)
ਸਰਲ ਰੂਪ ਸਥਵਿਰ > ਥੇਰ > ਠੇਰ (ਬੁੱਢਾ-ਠੇਰਾ ਪੰਜਾਬੀ)
ਸ਼ > ਸ: ਯਸ਼ > ਯਸ > (ਜਸ ਪੰਜਾਬੀ)

ਬਹੁਤ ਸਾਰੇ ਭਾਸ਼ਾ-ਵਿਗਿਆਨੀ ਇਸ ਗੱਲ ਤੇ ਸਹਿਮਤ ਹਨ

ਕਿ ਪਾਲੀ ਕਲਾਸੀਕਲ ਨਾਲੋਂ ਵੈਦਿਕ ਸੰਸਕ੍ਰਿਤ ਦੇ ਵਧੇਰੇ ਨੇੜੇ ਹੈ'। 'ਗਜਕੁੰਭ ਜਾਤਕ' ਵਿਚੋਂ ਹੇਠਾਂ ਇਕ ਉਦਾਹਰਣ ਹੈ :-

ਪਾਲੀ : ਅਤੀਤੇ ਬਾਰਾਣਸਿਅਮ ਬ੍ਰਹਮਦੱਤੇ ਰੱਜਮ
ਕਾਰੇਂਤੇ ਬੋਧਿਸੱਤੋ ਤੱਸ ਅੱਮਚਰਤਨੰ ਅਹੋਸਿ

ਸੰਸਕ੍ਰਿਤ : ਅਤੀਤੇ (ਕਾਲੇ) ਵਾਰਾਣਸਯਾਂ ਬ੍ਰਹਮਦੱਤੇ ਰਾਜਯੰ
ਅਕਰੋਤ ਬੋਧਿਸਤ੍ਵੋ ਤਸਯ ਅਮਾਤਯਰਤਨੰ ਅਭੂਤ ।

ਪੰਜਾਬੀ : ਬੀਤੇ ਕਾਲ ਵਿਚ ਬਨਾਰਸ ਵਿਚ ਬ੍ਰਹਮਦਤ੍ਤ
ਰਾਜ ਕਰਦਾ ਸੀ ਬੋਧੀਸਤ੍ਵ ਉਸ ਦਾ ਵਜ਼ੀਰ ਸੀ।

ਮੋਰੀਆ ਸਮਰਾਟ ਅਸ਼ੋਕ ਨੇ (ਲਗਭਗ 272 ਈ. ਪੂ. ਤੋਂ 232 ਈ. ਪੂ.) ਆਪਣੇ ਵਿਸ਼ਾਲ ਸਾਮਰਾਜ ਦੇ ਕਈ ਹਿੱਸਿਆਂ ਵਿਚ ਚਟਾਨਾਂ, ਪੱਥਰਾਂ, ਥੰਮ੍ਹਾਂ, ਗੁਫ਼ਾਵਾਂ ਅਤੇ ਕੰਧਾਂ ਤੇ ਲੇਖ ਖੁਦਵਾਏ ਸਨ । ਯੂਰਪੀ ਵਿਦਵਾਨ ਪ੍ਰਿਨਸੈਪ (Prinsep) ਨੇ ਸਭ ਤੋਂ ਪਹਿਲਾਂ ਇਨ੍ਹਾਂ ਨੂੰ ਲਿਪੀਅੰਤਰ ਕੀਤਾ । ਬਿਊਲਰ ਨੇ ਐਪੀਗ੍ਰਾਫ਼ੀਆ ਇੰਡੀਕਾ ਵਿਚ ਖੋਲ੍ਹ ਕੇ ਬਿਆਨ ਕੀਤਾ ਹੈ । ਇਨ੍ਹਾਂ ਦੀ ਭਾਸ਼ਾ ਦੇ ਅਧਿਐਨ ਤੋਂ ਪਤਾ ਚਲਦਾ ਹੈ ਕਿ ਇਨ੍ਹਾਂ ਵਿਚੋਂ ਪੂਰਵ ਪਾਲੀ ਤੋਂ ਵਿਲੱਖਣ ਹੋਰ ਅਗੇਰੇਰਾ ਭਾਸ਼ਾਤਮਕ ਵਿਕਾਸ ਹੈ ਅਤੇ ਇਨ੍ਹਾਂ ਵਿਚ ਕਈ ਉਪਭਾਖਾਈ ਰੂਪ ਮਿਲਦੇ ਹਨ । ਇਸ ਦੇ ਨਾਲ MIA ਦਾ ਮੁੱਢਲਾ ਰੂਪ ਮੁੱਕ ਜਾਂਦਾ ਹੈ ।

ਮੱਧਕਾਲੀ ਭਾਰਤੀ ਆਰੀਆਈ ਭਾਸ਼ਾ ਦਾ ਗੌਣ ਰੂਪ ਪ੍ਰਾਕ੍ਰਿਤ ਦਾ ਸਮਾਂ ਹੈ ਜੋ ਪਹਿਲੀ ਸਦੀ ਈ. ਪੂ. ਤੋਂ ਪੰਜਵੀਂ ਸਦੀ ਈਸਵੀ ਤਕ ਹੈ । ਪ੍ਰਾਕ੍ਰਿਤ-ਵਿਆਕਰਣੀਆਂ ਨੇ ਇਸੇ ਵੇਲੇ ਕਈਆਂ ਪ੍ਰਾਕ੍ਰਿਤਾਂ ਦਾ ਨਾਂ ਗਿਣਾਇਆ ਹੈ । ਵਰਰੁਚੀ ਨੇ ਪ੍ਰਾਕ੍ਰਿਤਾਂ ਦੇ ਚਾਰ ਭੇਦ ਕੀਤੇ ਹਨ: ਮਹਾਂਰਾਸ਼ਟਰੀ, ਪੈਸ਼ਾਚੀ, ਮਾਗਧੀ, ਸ਼ੌਰਸੇਨੀ । ਹੇਮ ਚੰਦ੍ਰ ਤਿੰਨ ਹੋਰ ਪ੍ਰਾਕ੍ਰਿਤਾਂ ਦਾ ਨਾਂ ਲੈਂਦਾ ਹੈ ; ਆਰਸ (ਜੋ ਅਰਧ-ਮਾਗਧੀ ਹੀ ਹੈ), ਚੂਲਿਕਾ-ਪੈਸ਼ਾਚਕਾ, ਅਪਭ੍ਰੰਸ਼ । ਡਾਕਟਰ ਭੋਲਾਨਾਥ ਤਿਵਾੜੀ ਨੇ ਅਤਿ ਆਧੁਨਿਕ ਵਿਚਾਰ ਅਨੁਸਾਰ ਪ੍ਰਾਕ੍ਰਿਤਾਂ ਦੇ ਹੇਠ ਲਿਖੇ ਭੇਦ ਦੱਸੇ ਹਨ: ਪੈਸ਼ਾਚੀ, ਖੇਤਾਨੀ, ਕੈਕਯ, ਖਸ਼, ਲਾਟੀ, ਸ਼ੌਰਸੇਨੀ, ਅਰਧ-ਮਾਗਧੀ, ਮਾਗਧੀ ਮਹਾਰਾਸ਼ਟਰੀ । ਪੈਸ਼ਾਚੀ ਦਰਦ ਇਲਾਕੇ ਦੀ ਪ੍ਰਾਕ੍ਰਿਤ ਸੀ । ਖੇਤਾਨੀ ਗੰਧਾਰ (ਕੰਧਾਰ) ਦੀ ਬੋਲੀ ਸੀ । ਕੈਕਯ ਦਾ ਇਲਾਕਾ ਪੱਛਮੀ ਪੰਜਾਬ ਸੀ, ਟੱਕ ਤੇ ਮਦ੍ਰ ਵੀ ਇਸ ਦੀਆਂ ਸ਼ਾਖਾਂ ਸਨ । ਖਸ਼ ਪ੍ਰਾਕ੍ਰਿਤ ਨੇਪਾਲ ਦੇ ਪਹਾੜਾਂ ਵਿਚ ਪ੍ਰਚਲਤ ਸੀ । ਲਾਟੀ ਆਧੁਨਿਕ ਗੁਜਰਾਤ ਦੀ ਪ੍ਰਾਕ੍ਰਿਤ ਸੀ । ਕੁਰੂ, ਪੰਚਾਲ ਅਤੇ ਸ਼ੂਰਸੇਨ ਸ਼ੌਰਸੇਨੀ ਪ੍ਰਾਕ੍ਰਿਤ ਦਾ ਇਲਾਕਾ ਸੀ । ਮਗਧ ਸਟੇਟ ਦੀ ਭਾਸ਼ਾ ਮਾਗਧੀ ਸੀ । ਸ਼ੌਰਸੇਨੀ ਤੇ ਮਾਗਧੀ ਵਿਚਕਾਰ ਅਰਧ-ਮਾਗਧੀ ਦਾ ਇਲਾਕਾ ਸੀ । ਜੈਨ ਪੁਸਤਕਾਂ ਵਿਚ ਇਸ ਦੀ ਵਰਤੋਂ ਹੋਈ ਹੈ । ਮਹਾਰਾਸ਼ਟਰ ਦੀ ਪ੍ਰਾਕ੍ਰਿਤ ਮਹਾਰਾਸ਼ਟਰੀ ਸੀ ।

ਪ੍ਰਾਕ੍ਰਿਤਾਂ ਪਾਲੀ ਦਾ ਵਿਕਿਸਆ ਹੋਇਆ ਰੂਪ ਹਨ । ਇਹ ਨਿਸ਼ਚੇ ਹੀ ਵਿਯੋਗਾਤਮਕ ਅਵਸਥਾ ਵੱਲ ਜਾ ਰਹੀਆਂ ਦਿਸਦੀਆਂ ਹਨ। ਸੁਰਾਂ ਵਿਚ ਪਾਲੀ ਸੁਰ ਸਥਿਤ ਹਨ । ਸੰਸਕ੍ਰਿਤ ਦੇ ਐ, ਔ, ਰਿ, ਲ੍ਰੀ ਮੁੜ ਸੁਰਜੀਤ ਨਹੀਂ ਹੋ ਸਕੇ । ਵਿਅੰਜਨਾਂ ਵਿਚ ਕਾਫ਼ੀ ਤਬਦੀਲੀ ਹੋਈ। ਪ੍ਰਾਕ੍ਰਿਤਾਂ ਦੇ ਆਪੋ ਆਪਣੇ ਸੁਭਾਅ ਅਨੁਸਾਰ ਵਿਅੰਜਨਾਂ ਦੇ ਰੂਪ ਬਦਲੇ। ਇਕ ਪਾਸੇ ਮਹਾਰਾਸ਼ਟਰੀ, ਅਰਧ-ਮਾਗਧੀ ਤੇ ਸ਼ੌਰਸੇਨੀ ਵਿਚ ਕਾਫ਼ੀ ਸਾਂਝ ਸੀ । ਦੂਜੇ ਪਾਸੇ ਮਾਗਧੀ ਵਿਚ ਨਵੇਕਲਾਪਨ ਸੀ ਅਤੇ ਪੈਸ਼ਾਚੀ ਵਿਚ ਬਾਕੀਆਂ ਨਾਲੋਂ ਨਵੇਕਲੀਆਂ ਵਿਸ਼ੇਸ਼ਤਾਈਆਂ ਸਨ । ਆਦਿ-ਵਿਅੰਜਨ ਬਦਲੇ ਨਹੀਂ ਪਰ 'ਯ' ਦਾ 'ਜ' ਹੋ ਗਿਆ ਜਿਵੇਂ : ਯਤ੍ਰ ਤੋਂ ਜੱਥ, ਯਸ਼ ਤੋਂ ਜਸ, ਯੌਵਨ ਤੋਂ ਜੋਬਨ । ਮੱਧ-ਵਿਅੰਜਨ ਆਪ ਪ੍ਰਾਕ੍ਰਿਤਾਂ ਵਿਚ ਲੁਪਤ ਹੋ ਗਏ, ਜਿਵੇਂ ਨਗਰ ਤੋਂ ਨਯਰ, ਰਸਾਤਲ ਤੋਂ ਰਸਾਯਲ। ਪਰ ਬਹੁਤ ਥਾਈਂ ਵਿਅੰਜਨ ਬਦਲ ਗਿਆ ਜਿਵੇਂ 'ਟ' ਤੋਂ 'ਡ' ਘਟ ਤੋਂ ਘਡ (ਘੜਾ) ਹੋਰ ਕਾਫ਼ੀ ਤਬਦੀਲੀ ਹੋਈ ਜਿਵੇਂ ਸੰਯੁਕਤ ਵਿਅੰਜਨ ਜਾਂ ਤਾਂ ਸਮੀਕਰਣ ਅਧੀਨ ਆ ਕੇ ਦੁੱਤ ਹੋ ਗਏ ਜਾਂ ਇਕਹਿਰੇ ਹੋ ਕੇ ਪਹਿਲਾਂ ਆਏ ਸੁਰ ਨੂੰ ਦੀਰਘ ਕਰ ਗਏ ਜਾਂ ਮੱਧ ਵਿਚ ਸੁਰ ਦੇ ਆਉਣ ਨਾਲ ਵੱਖ ਹੋ ਗਏ, ਜਿਵੇਂ ਮੁਕਤ ਤੋਂ ਮੁੱਕ । ਹੋਰ ਕਾਰਨਾਂ ਦੇ ਲੋਪ ਰਹਿਣ ਕਰਕੇ ਸੰਗਿਆ ਰੂਪਾਂ ਵਿਚ ਹੋਰ ਵੀ ਸਰਲਤਾ ਆ ਗਈ। ਪਰਸਰਗਾਂ ਦਾ ਵਿਕਾਸ ਹੋਇਆ । ਨਪੁੰਸਕ ਲਿੰਗ ਵੀ ਵਿਸ਼ਿਸ਼ਠ ਨਾ ਰਿਹਾ । ਦ੍ਵਿ-ਬਚਨ ਵੀ ਲੁਪਤ ਹੋ ਗਿਆ । ਕ੍ਰਿਆਵਾਂ ਹੋਰ ਵੀ ਸਰਲ ਹੋ ਗਈਆਂ। ਡਾਕਟਰ ਭੰਡਾਰਕਰ ਦੇ ਆਖਣ ਅਨੁਸਾਰ ਪ੍ਰਾਕ੍ਰਿਤਾਂ ਵਿਚ ਕ੍ਰਿਆਵਾਂ ਲਈ ਧਾਤੂ ਰੂਪਾਂ ਨੂੰ ਛੱਡ ਕੇ ਕ੍ਰਿਦੰਤ ਰੂਪਾਂ ਦਾ ਆਸਰਾ ਲਿਆ ਗਿਆ ਹੈ ਜਿਸ ਨੂੰ Nominal Construction ਆਖਿਆ ਗਿਆ (Use the parliciple with the Vertum substantivum)

ਪ੍ਰਾਕ੍ਰਿਤਾਂ ਵਿਚ ਤਦਭਵ (ਵਿਗੜੇ ਹੋਏ) ਸ਼ਬਦਾਂ ਦੀ ਭਰਮਾਰ ਸੀ । ਤਤਸਮ (ਮੂਲ ਰੂਪ) ਵੀ ਪ੍ਰਚਲਤ ਸਨ, ਪਰ ਨਾਲ ਹੀ ਦੇਸੀ ਸ਼ਬਦ ਵੀ ਕਾਫ਼ੀ ਸਨ । ਹੇਮ ਚੰਦ੍ਰ ਨੇ ਦੇਸੀ ਨਾਮ-ਮਾਲਾ ਵਿਚ ਦੇਸੀ ਸ਼ਬਦਾਂ ਦੀ ਗਿਣਤੀ ਕੀਤੀ ਹੈ । ਧਨਪਾਲ ਨੇ ਵੀ 'ਪਾਇਆ ਲੱਛੀ ਨਾਮਮਾਲਾ' ਵਿਚ ਅਜਿਹਾ ਸੰਗ੍ਰਹਿ ਕੀਤਾ ਸੀ ।

ਮੱਧਕਾਲੀ ਭਾਰਤੀ ਆਰੀਆਈ ਭਾਸ਼ਾ ਦੀ ਤੀਸਰੀ ਅਵਸਥਾ ਅਪਭ੍ਰੰਸ਼ ਹੈ । ਅਪਭ੍ਰੰਸ਼ ਦਾ ਸਮਾਂ 500 ਈ. ਤੋਂ 1000 ਈ. ਮੰਨਿਆ ਜਾਂਦਾ ਹੈ । ਮਹਾਂ ਭਾਸ਼ਯਕਾਰ ਪਤੰਜਲੀ ਨੇ ਅਪਭ੍ਰੰਸ਼ ਵਰਤੀ ਹੈ ਪਰ ਭਾਸ਼ਾ ਦੇ ਅਰਥ ਵਿੱਚ ਨਹੀਂ। ਚੰਡ ਨੇ 'ਪ੍ਰਾਕ੍ਰਿਤ ਲਕਸ਼ਣ' ਵਿਚ ਛੇਵੀਂ ਸਦੀ ਅੰਦਰ 'ਅਪਭ੍ਰੰਸ਼' ਤੋਂ ਅਰਥ 'ਭਾਸ਼ਾ' ਲਿਆ ਹੈ । ਭਾਮਹ, ਦੰਡੀ ਆਦਿਕਾਂ ਨੇ ਇਸੇ ਵੇਲੇ ਇਹੋ ਅਰਥ ਲਿਆ ਹੈ । 'ਪ੍ਰਾਕ੍ਰਿਤ ਸ਼ਰਵਸ੍ਵ' ਦੇ ਲੇਖਕ ਮਾਰਕੰਡੇ ਨੇ ਅਪਭ੍ਰੰਸ਼ ਦੇ ਤਿੰਨ ਭਾਗ ਕੀਤੇ ਹਨ - ਨਾਗਰ, ਉਪ-ਨਾਗਰ, ਵ੍ਰਾਚਡ ।

ਅਸਲ ਵਿਚ ਹਰੇਕ ਪ੍ਰਾਕ੍ਰਿਤੀ ਦਾ ਇਕ ਅਪਭ੍ਰੰਸ਼ ਰੂਪ ਵਿਕਸਤ ਹੋਇਆ ਹੋਵੇਗਾ । ਇਉਂ ਸ਼ੌਰਸੇਨੀ ਤੋਂ ਸ਼ੌਰਸੇਨੀ ਅਪਭ੍ਰੰਸ਼, ਮਹਾਰਾਸ਼ਟਰੀ ਤੋਂ ਮਹਾਰਾਸ਼ਟਰੀ ਅਪਭ੍ਰੰਸ਼, ਮਾਗਧੀ ਪ੍ਰਾਕ੍ਰਿਤ ਤੋਂ ਮਾਗਧੀ ਅਪਭ੍ਰੰਸ਼ ਆਦਿਕ ਅਪਭ੍ਰੰਸ਼ੀ ਰੂਪ ਬਣੇ ਹੋਣਗੇ । ਅਪਭ੍ਰੰਸ਼ ਵਿਚ ਬਹੁਤ ਸਾਰਾ ਸਾਹਿਤ ਰਚਿਆ ਗਿਆ ਸੀ । ਗਜਾਨਨ ਵਾਸੁਦੇਵ ਤਾਗਰੇ ਨੇ ਹਿਸਟਾਰੀਕਲ ਗਰਾਮਰ ਆਫ਼ ਅਪਭ੍ਰੰਸ਼ ਵਿਚ ਅਪਭ੍ਰੰਸ਼ਾਂ ਦੀਆਂ ਤਿੰਨ ਇਲਾਕਾਈ ਸ਼੍ਰੇਣੀਆਂ ਬਣਾਈਆਂ ਹਨ :

(1) ਪੱਛਮੀ ਅਪਭ੍ਰੰਸ਼, ਜਿਸ ਵਿਚ ਗੁਜਰਾਤੀ, ਰਾਜਸਥਾਨੀ ਤੇ ਹਿੰਦੀ ਸ਼ਾਮਲ ਹਨ ।

(2) ਦੱਖਣੀ ਅਪਭ੍ਰੰਸ਼, ਜਿਸ ਵਿਚ ਮਹਾਂਰਾਸ਼ਟਰੀ ਤੇ ਬਰਾਰੀ ਆਉਂਦੀਆਂ ਹਨ ।

(3) ਪੂਰਬੀ ਅਪਭ੍ਰੰਸ਼, ਜਿਸ ਵਿਚ ਬੰਗਾਲ, ਬਿਹਾਰ, ਉੜੀਸਾ ਦਾ ਇਲਾਕਾ ਸ਼ਾਮਲ ਹੈ ।

ਉਦਯ ਨਾਰਾਯਣ ਤਿਵਾੜੀ ਨੇ 'ਹਿੰਦੀ ਭਾਸ਼ਾ ਕਾ ਉਦਗਮ ਔਰ ਵਿਕਾਸ' ਵਿਚ ਅਪਭ੍ਰੰਸ਼ ਦੀਆਂ ਮੁੱਖ ਵਿਸ਼ੇਸ਼ਤਾਈਆਂ ਇਹ ਮੰਨੀਆਂ ਹਨ :-

(1) ਅੰਤਮ ਸੁਰ ਦਾ ਲੋਪ ;

(2) ਉਪਾਂਤ ਸੁਰ ਦੀ ਸੁਰੱਖਿਆ (Retention of Penutimate vowels) : ਜਿਵੇਂ ਅੰਧਕਾਰ ਤੋਂ ਅੰਧਆਰ, ਭੁਜੰਗਮ ਤੋਂ ਭੁਵੰਗਮ, ਗੋਰੋਦਨ ਤੋਂ ਗੋਰੋਅਣ ;

(3) ਲਾਗਲੇ ਸੁਰਾਂ ਦਾ ਸੰਕੋਚ : ਯਾਦ੍ਰਿਸ਼ > ਜਇਸ > ਜੇਹ ਜੇਹਾ (ਪੰਜਾਬੀ) ;
(4) ਦੁੱਤ ਦੀ ਥਾਂ ਇਕ ਵਿਅੰਜਨ (ਜਿੱਥੇ ਪਹਿਲਾਂ ਆਇਆ ਸੁਰ ਦੀਰਘ ਹੋ ਗਿਆ ਹੈ।) ;
(5) ਅਕਾਰਾਂਤ ਪੁਲਿੰਗ ਸ਼ਬਦ-ਰੂਪਾਂ ਦੀ ਪ੍ਰਧਾਨਤਾ ;
(6) ਲਿੰਗ ਭੇਦ ਲਗਭਗ ਸਮਾਪਤ ਹੋ ਗਿਆ ;
(7) ਪ੍ਰਥਮਾਂ-ਦ੍ਵਿਤੀਯਾ-ਸੰਬੋਧਨ ਵਿਚ ਵਿਭਕਤੀਆਂ ਦੀ ਘਟ ਵਰਤੋਂ;
(8) ਪਰਸਰਗਾਂ ਦੀ ਵਰਤੋਂ ;
(9) ਪੁਰਸ਼ਵਾਚਕ ਪੜਨਾਵਾਂ ਵਿਚ ਸੰਕੋਚ ;
(10) ਧਾਤੂਆਂ ਦੇ ਕਾਲ ਰੂਪਾਂ ਵਿਚ ਭਿੰਨਤਾ ਦੀ ਘਾਟ ;
(11) ਕ੍ਰਿਦੰਤ ਰੂਪਾਂ ਦੀ ਵਧੇਰੀ ਵਰਤੋਂ ;
(12) ਵਿਸ਼ਲੇਸ਼ਾਤਮਕ ਰੁਚੀ ;
(13) ਮੱਧਵਰਤੀ 'ਮ' ਨੂੰ 'ਵ' ਵਿਚ ਬਦਲਣਾ ;
(14) ਸ਼ਬਦਾਂ ਦੇ ਅੰਤ ਵਿਚ ਉਕਾਰ ਅਰਥਾਤ ਔਂਕੜ ਦੀ ਪ੍ਰਧਾਨਤਾ ਕਰਕੇ ਅਪਭ੍ਰੰਸ਼ ਨੂੰ 'ਉਕਾਰਬਹੁਲਾ ਭਾਸ਼ਾ' ਦਾ ਵਿਸ਼ੇਸ਼ਣ ਦਿੱਤਾ ਗਿਆ ਹੈ।

ਦਸਵੀਂ ਸਦੀ ਈ. ਤੋਂ ਨਵੀਨ ਭਾਰਤੀ-ਆਰੀਆ ਭਾਸ਼ਾ ਦਾ ਸਮਾਂ ਸ਼ੁਰੂ ਹੁੰਦਾ ਹੈ। ਇਸਨੂੰ ਨਿਊ ਇੰਡੋ-ਆਰੀਆਈ ਕਿਹਾ ਜਾਂਦਾ ਹੈ। ਪ੍ਰਾਚੀਨ ਕਾਲ ਵਿਚ ਤਬਦੀਲੀ ਅਤੇ ਸੰਕੋਚ ਦਾ ਜੋ ਅਮਲ ਸ਼ੁਰੂ ਹੋਇਆ ਸੀ ਉਹ ਨਿਊ ਇੰਡੋ-ਆਰੀਆਈ ਦੇ ਪੜਾਅ ਵਿਚ ਆ ਕੇ ਪੂਰਾ ਹੁੰਦਾ ਹੈ। ਨਵੀਨ ਆਰੀਆ ਭਾਸ਼ਾਵਾਂ ਦੀ ਵੰਡ ਦੋ ਮਹਾਨ ਵਿਦਵਾਨਾਂ ਨੇ ਕੀਤੀ ਹੈ। ਪਹਿਲਾਂ ਏ. ਐਫ਼. ਆਰ. ਹੋਰਨਲੇ ਦੇ ਆਧਾਰ ਤੇ ਗ੍ਰੀਅਰਸਨ ਨੇ ਅਤੇ ਮਗਰੋਂ ਡਾਕਟਰ ਐਸ. ਕੇ. ਚੈਟਰਜੀ ਨੇ। ਡਾਕਟਰ ਗ੍ਰੀਅਰਸਨ ਨੇ ਆਪਣੇ ਲਿੰਗੁਇਸਟਿਕ ਸਰਵੇ ਆਫ਼ ਇੰਡੀਆ ਭਾਗ ਪਹਿਲਾ ਚੈਪਟਰ ਪਹਿਲਾ ਪੰਨਾ 116 ਵਿਚ ਅੰਦਰ ਵਾਲੀ ਸ਼ਾਖ ਮੰਨ ਕੇ ਇਉਂ ਵੰਡ ਕੀਤੀ ਹੈ :

| | |
|---|---|
| (ਕ) ਬਾਹਰ ਵਾਲੀ ਸ਼ਾਖ :- | ਲਹਿੰਦੀ ਜਾਂ ਪੱਛਮੀ ਪੰਜਾਬੀ |
| | ਸਿੰਧੀ |
| | ਮਰਾਠੀ |
| | ਉੜੀਸਾ |
| | ਬਿਹਾਰੀ |
| | ਬੰਗਾਲੀ |
| | ਅਸਾਮੀ |
| (ਖ) ਵਿਚਕਾਰਲੀ ਸ਼ਾਖ | ਪੂਰਬੀ ਹਿੰਦੀ |
| (ਗ) ਅੰਦਰ ਵਾਲੀ ਸ਼ਾਖ | ਪੱਛਮੀ ਹਿੰਦੀ |
| | ਪੰਜਾਬੀ |
| | ਗੁਜਰਾਤੀ |
| | ਭੀਲੀ |
| | ਖਾਨਦੇਸ਼ੀ |
| | ਪਹਾੜੀ ਬੋਲੀਆਂ |

ਮਸ਼ਹੂਰ ਭਾਸ਼ਾ-ਵਿਗਿਆਨੀ ਡਾਕਟਰ ਸੁਨੀਤੀ ਕੁਮਾਰ ਚੈਟਰਜੀ ਨੇ ਗ੍ਰੀਅਰਸਨ ਦੇ ਇਸ ਵਰਗੀਕਰਣ ਦੀ ਆਲੋਚਨਾ ਆਪਣੀ ਮਸ਼ਹੂਰ ਪੁਸਤਕ 'ਓਰਿਜਨ ਐਂਡ ਡਿਵੈਲਪਮੈਂਟ ਆਫ਼ ਬੰਗਾਲੀ ਲੈਂਗੂਏਜ' ਦੀ ਅੰਤਿਕਾ 'A' ਦੇ ਪੰਨਾ 150 ਤੋਂ 159 ਵਿਚ ਦਿੱਤੀ ਹੈ। ਧੁਨੀ ਤੱਤਾਂ, ਸ਼ਬਦ-ਰੂਪਾਂ ਅਤੇ ਕ੍ਰਿਆ ਰੂਪਾਂ ਦੇ ਅਧਾਰ ਤੇ ਇਹ ਵਰਗੀਕਰਣ ਰੱਦ ਕਰ ਕੇ ਨਵਾਂ ਵਰਗੀਕਰਣ ਕੀਤਾ ਹੈ ਜਿਸ ਨੂੰ ਅਜੋਕੇ ਭਾਸ਼ਾ ਵਿਗਿਆਨੀ ਪ੍ਰਵਾਨ ਕਰਦੇ ਹਨ। ਇਹ ਇਉਂ ਹੈ :-

| | |
|---|---|
| (ਕ) ਉੱਤਰੀ ਭਾਸ਼ਾ ਵਰਗ (ਉਦੀਚੀ) | 1. ਸਿੰਧੀ |
| | 2. ਪੱਛਮੀ ਪੰਜਾਬੀ |
| | 3. ਪੂਰਬੀ ਪੰਜਾਬੀ |
| (ਖ) ਪੱਛਮੀ ਵਰਗ (ਪ੍ਰਤੀਚੀ) : | 4. ਗੁਜਰਾਤੀ |
| | 5. ਰਾਜਸਥਾਨੀ |
| (ਗ) ਮੱਧ-ਦੇਸ਼ੀ | 6. ਪੱਛਮੀ ਹਿੰਦੀ |
| (ਘ) ਪੂਰਬੀ (ਪ੍ਰਾਚੀਨ) : | 7. ਪੂਰਬੀ ਹਿੰਦੀ |
| | 8. ਬਿਹਾਰੀ |
| | 9. ਉੜੀਸਾ |
| | 10. ਬੰਗਲਾ |
| | 11. ਆਸਾਮੀ (ਅਸਮਿਆ) |
| (ਙ) ਦੱਖਣੀ ਵਰਗ (ਦਾਕਸ਼ਿਣਾਂਤਯ) : | 12. ਮਰਾਠੀ |

ਨਿਊ ਇੰਡੋ-ਆਰੀਆਈ ਭਾਸ਼ਾ ਦਾ ਸਾਂਝਾ ਸਰੂਪ ਇਉਂ ਹੈ। ਇਹ ਨਵੀਨ ਆਰੀਆ ਭਾਸ਼ਾਵਾਂ (ਸਿੰਧੀ ਤੋਂ ਮਰਾਠੀ ਤਕ) ਪੂਰੀ ਤਰ੍ਹਾਂ ਵਿਯੋਗਾਤਮਕ ਹੋ ਗਈਆਂ ਹਨ। ਸਹਾਇਕ ਕ੍ਰਿਆਵਾਂ ਅਤੇ ਪਰਸਰਗਾਂ ਦਾ ਵਿਕਾਸ ਇਸ ਦੀ ਪ੍ਰੋੜ੍ਹਤਾ ਕਰਦਾ ਹੈ। ਨਪੁੰਸਕ ਲਿੰਗ ਦਾ ਲੋਪ ਹੈ ਪਰ ਕਿਤੇ ਕਿਤੇ ਮਰਾਠੀ, ਗੁਜਰਾਤੀ ਵਿਚ ਬਚਿਆ ਹੋਇਆ ਹੈ '਋' ਅਤੇ 'ਥ' ਦਾ ਉਚਾਰਣ 'ਰੀ' ਤੇ 'ਸ਼' ਹੋ ਗਿਆ ਹੈ। ਪੰਜਾਬੀ ਨੂੰ (ਸਣੇ ਲਹਿੰਦੀ) ਛੱਡ ਕੇ ਦੁੱਤ ਵਰਣ ਇਕ ਹੋ ਗਏ ਹਨ।

(ਹਸਤ > ਹੱਥ > ਹਾਥ)

ਕਾਰਕਾਂ ਦੇ ਦੋ ਵਰਗ ਹਨ : ਵਿਕਾਰੀ ਅਤੇ ਅਵਿਕਾਰੀ। ਵਾਕਾਂ ਵਿਚ ਲਗਭਗ ਸ਼ਬਦਾਂ ਦਾ ਸਥਾਨ ਨਿਸ਼ਚਿਤ ਹੋ ਗਿਆ ਹੈ ਜਿਵੇਂ ਇਕਾਖਰੀ ਜਾਂ ਪੁਜ਼ੀਸ਼ਨਲ (Positional) ਭਾਸ਼ਾਵਾਂ ਵਿਚ ਕ, ਖ਼, ਗ਼, ਜ਼, ਫ਼, ਆਂ, ਨਵੀਆਂ ਧੁਨੀਆਂ ਦਾ ਵਿਕਾਸ ਹੋਇਆ ਹੈ। ਸ਼ਬਦਾਂ ਵਿਚ ਅਰਬੀ, ਫ਼ਾਰਸੀ, ਤੁਰਕੀ, ਪੁਰਤਗਾਲੀ, ਅੰਗ੍ਰੇਜ਼ੀ ਤੇ ਹੋਰ ਯੂਰਪੀ ਭਾਸ਼ਾਵਾਂ ਦੇ ਸ਼ਬਦ ਵੀ ਦਾਖਲ ਹੋ ਗਏ ਹਨ।

ਹ. ਪੁ.-


| | |
|---|---|
| ਲਿੰਗੁਇਸਟਿਕ ਸਰਵੇ ਆਫ਼ ਇੰਡੀਆ ਜਿਲਦ I | : ਡਾ. ਗ੍ਰੀਅਰਸਨ |
| ਇੰਡੋ-ਏਰੀਅਨ ਐਂਡ ਹਿੰਦੀ | : ਡਾਕਟਰ ਐਸ. ਕੇ.ਚੈਟਰਜੀ |
| ਸਾਮਾਨਯ ਭਾਸ਼ਾ-ਵਿਗਿਆਨ | : ਡਾਕਟਰ ਭੋਲਾ ਨਾਥ ਤਿਵਾੜੀ |
| ਹਿੰਦੀ ਭਾਸ਼ਾ ਕਾ ਉਦਗਮ ਔਰ ਵਿਕਾਸ | : ਡਾਕਟਰ ਉਦਯ ਨਾਰਾਯਣ ਤਿਵਾੜੀ |
| ਕੁਲੈਕਟਿਡ ਵਰਕਸ | : ਸਰ. ਆਰ. ਸੀ. ਭੰਡਾਰਕਰ |
| ਐਨ ਇਨਟਰੋਡਕਸ਼ਨ ਆਫ਼ ਕੰਪੈਰੇਟਿਵ ਫ਼ਿਲੌਲੋਜੀ | : ਡਾਕਟਰ ਪੀ. ਡੀ. ਗੁਣੇ |
| ਸੰਸਕ੍ਰਿਤ ਕਾ ਭਾਸ਼ਾ-ਸ਼ਾਸਤ੍ਰੀਯ ਅਧਿਐਨ | : ਡਾਕਟਰ ਭੋਲਾ ਸ਼ੰਕਰ ਵਿਆਸ |
| ਹਿੰਦੀ ਭਾਸ਼ਾ ਕਾ ਇਤਿਹਾਸ | : ਡਾਕਟਰ ਧੀਰੇਂਦ੍ਰ ਵਰਮਾ |
| ਸਾਮਾਨਯ ਭਾਸ਼ਾ ਵਿਗਿਆਨ | : ਡਾਕਟਰ ਬਾਬੂ ਰਾਮ ਸਕ-ਸੇਨਾ |
| ਪੰਜਾਬੀ ਤੇ ਅਪਭ੍ਰੰਸ਼ | : ਡਾਕਟਰ ਈ. ਬੀ. ਅਰੁਣ |

ਆਰਿਆਈ ਜ਼ਬਾਨੇਂ : ਡਾਕਟਰ ਸ਼ਿਧੇਸ਼ਵਰ ਵਰਮਾ
ਪੰਜਾਬੀ ਬੋਲੀ: ਨਿਕਾਸ ਤੇ ਵਿਕਾਸ : ਡਾ. ਪ੍ਰੇਮ ਪ੍ਰਕਾਸ਼ ਸਿੰਘ

**ਆਰੀਆਈ ਤੇ ਸਾਮੀ ਭਾਸ਼ਾਵਾਂ** : ਨਸਲ - ਵਿਗਿਆਨੀਆਂ ਨੇ ਮਨੁੱਖਾਂ ਨੂੰ ਚਾਰ ਭਾਗਾਂ ਵਿਚ ਵੰਡਿਆ ਹੈ -

(1) ਪੀਲੀ ਚਮੜੀ ਵਾਲੇ
(2) ਲਾਲ ਚਮੜੀ ਵਾਲੇ
(3) ਕਾਲੀ ਚਮੜੀ ਵਾਲੇ
(4) ਚਿੱਟੀ ਚਮੜੀ ਵਾਲੇ

ਪਹਿਲੇ ਭਾਗ ਵਿਚ ਚੀਨ, ਜਾਪਾਨ, ਬਰ੍ਹਮਾ, ਤਿੱਬਤ, ਮੰਗੋਲੀਆ, ਮਨਚੂਰੀਆ ਆਦਿ ਦੇ ਲੋਕ ਸ਼ਾਮਲ ਹਨ । ਦੂਜੇ ਭਾਗ ਵਿਚ ਅਮਰੀਕਾ ਦੇ ਰੈੱਡ-ਇੰਡੀਅਨ ਗਿਣੇ ਜਾਂਦੇ ਹਨ । ਚਿੱਟੀ ਚਮੜੀ ਵਾਲੇ ਲੋਕ ਦੁਨੀਆ ਵਿਚ ਭਾਵੇਂ ਗਿਣਤੀ ਵਿਚ ਤਾਂ ਸਭ ਨਾਲੋਂ ਵੱਧ ਨਾ ਵੀ ਹੋਣ ਪਰ ਇਹ ਸਭ ਨਾਲੋਂ ਉਚੇਰੀ ਸਭਿਅਤਾ ਦੇ ਮਾਲਕ ਜ਼ਰੂਰ ਹਨ । ਇਨ੍ਹਾਂ ਦੇ ਦੋ ਵੱਡੇ ਧੜੇ ਹਨ - (1) ਸਾਮੀ ਲੋਕ (2) ਆਰੀਆ ਲੋਕ ।

ਸਾਮੀ ਧੜੇ ਵਿਚ ਅਰਬ ਜਾਤੀ ਦੇ ਲੋਕ ਸ਼ਾਮਲ ਹਨ । ਇਨ੍ਹਾਂ ਵਿਚੋਂ ਅਸੀਰੀਅਨ, ਇਬਰਾਨੀ, ਅਰਾਮੀ (ਸੀਰੀਆ ਵਾਲੇ) ਤੇ ਹਿਮੈਰੀ ਲੋਕ ਬੜੀ ਪੁਰਾਣੀ ਸਭਿਅਤਾ ਦੇ ਮਾਲਕ ਸਨ । ਆਮ ਤੌਰ ਤੇ ਸਾਮੀ ਲੋਕਾਂ ਵਿਚ ਹਾਮੀ ਅਰਥਾਤ ਅਬੇਸੀਨੀਆ ਵਾਲਿਆਂ ਨੂੰ ਵੀ ਗਿਣ ਲਿਆ ਜਾਂਦਾ ਹੈ । ਹਾਮੀ ਬੋਲੀਆਂ ਕਈ ਗੱਲਾਂ ਵਿਚ ਸਾਮੀ ਨਾਲ ਮਿਲਦੀਆਂ ਜੁਲਦੀਆਂ ਹਨ ਪਰ ਕਈ ਗੱਲਾਂ ਵਿਚ ਇਸ ਤੋਂ ਵੱਖਰੀਆਂ ਹਨ । ਸਾਮੀ ਲੋਕ ਸਾਮ ਪੁੱਤਰ ਨੂਹ ਦੀ ਔਲਾਦ ਵਿਚੋਂ ਦੱਸੇ ਜਾਂਦੇ ਹਨ । ਇਨ੍ਹਾਂ ਵਿਚੋਂ ਬਹੁਤ ਸਾਰੇ ਲੋਕ ਅਰਬ, ਇਰਾਕ, ਸਾਮ, ਫ਼ਲਸਤੀਨ ਉੱਤਰੀ ਤੇ ਉੱਤਰ-ਪੂਰਬੀ ਅਫ਼ਰੀਕਾ ਵਿਚ ਵਸਦੇ ਹਨ । ਇਨ੍ਹਾਂ ਦੀ ਇਕ ਸ਼ਾਖ਼ ਯਹੂਦੀ ਯੂਰਪ ਤੇ ਏਸ਼ੀਆ ਦੇ ਹੋਰ ਥਾਵਾਂ ਤੇ ਵੀ ਫੈਲੀ ਹੋਈ ਹੈ । ਹੁਣ ਯਹੂਦੀਆਂ ਨੇ ਫ਼ਲਸਤੀਨ ਵਿਚ ਆਪਣਾ ਵੱਖਰਾ ਰਾਜ ਕਾਇਮ ਕਰ ਲਿਆ ਹੈ ਜਿਸ ਨੂੰ ਇਸਰਾਈਲ ਕਹਿੰਦੇ ਹਨ ।

ਸਾਮੀ ਬੋਲੀਆਂ ਦੇ ਦੋ ਹਿੱਸੇ ਸਨ : ਉੱਤਰੀ ਸਾਮੀ ਜਿਸ ਵਿਚ ਅਸੀਰੀਅਨ, ਇਬਰਾਨੀ, ਆਰਾਮੀ ਬੋਲੀਆਂ ਸ਼ਾਮਲ ਹਨ ਤੇ ਦੱਖਣੀ ਸਾਮੀ, ਜਿਸ ਵਿਚ ਅਰਬੀ, ਹਿਮੈਰੀ ਤੇ ਅਬੇਸੀਨੀਅਨ ਬੋਲੀਆਂ ਸ਼ਾਮਲ ਹਨ । ਇਨ੍ਹਾਂ ਵਿਚੋਂ ਅਰਬੀ, ਯੂਰਪੀ ਕੌਮਾਂ ਦੇ ਏਸ਼ੀਆ ਵਿਚ ਰਾਜ ਕਾਇਮ ਕਰਨ ਤੋਂ ਪਹਿਲਾਂ, ਦੁਨੀਆ ਦੀ ਸਭ ਤੋਂ ਵੱਡੀ ਬੋਲੀ ਮੰਨੀ ਜਾਂਦੀ ਹੈ ।

ਆਰੀਆ ਲੋਕਾਂ ਦੇ ਵਤਨ ਬਾਰੇ ਜਰਮਨ-ਸਿਧਾਂਤ ਇਹ ਹੈ ਕਿ ਇਹ ਲੋਕ ਦੱਖਣੀ ਰੂਸ ਦੇ ਸਟੀਪ ਦੇ ਮੈਦਾਨ ਵਿਚ ਵੱਸਦੇ ਸਨ ਤੇ ਉਥੋਂ ਉੱਠ ਕੇ ਕੁਝ ਪੱਛਮ ਵਲ ਚਲੇ ਗਏ ਅਤੇ ਕੁਝ ਪੂਰਬ ਵੱਲ ਫੈਲ ਗਏ । ਕੁਝ ਲੋਕ ਇਨ੍ਹਾਂ ਨੂੰ ਉੱਤਰੀ ਯੂਰਪ ਤੋਂ ਆਏ ਮੰਨਦੇ ਹਨ । ਬਹੁਤ ਸਾਰੇ ਵਿਦਵਾਨ ਹਾਲੇ ਤਕ ਵੀ ਇਨ੍ਹਾਂ ਨੂੰ ਮੱਧ ਏਸ਼ੀਆ ਦੇ ਬਾਖ਼ਤਰ (ਬਲਖ਼ ਬੁਖ਼ਾਰਾ) ਦੇ ਇਲਾਕੇ ਤੋਂ ਏਧਰ ਉਧਰ ਪਸਰੇ ਦੱਸਦੇ ਹਨ । ਆਰੀਆ ਜਾਤੀ ਵਿਚ ਯੂਰਪ, ਈਰਾਨ ਤੇ ਭਾਰਤ ਦੇ ਲੋਕ ਸ਼ਾਮਲ ਹਨ । ਆਰੀਆ ਬੋਲੀ ਦੇ ਤਿੰਨ ਪੜਾਅ ਮੰਨੇ ਜਾਂਦੇ ਹਨ । ਪਹਿਲਾ ਪੜਾਅ ਇੰਡੋ-ਯੂਰਪੀ ਹੈ ਜਿਸ ਵਿਚ (ੳ) ਕੈਲਟਿਕ, (ਅ) ਹੈਲੇਨਿਕ, (ੲ) ਇਟੈਲਿਕ, (ਸ) ਟਿਊਟਾਨਿਕ, (ਹ) ਸਲਾਵੋਨਿਕ, (ਕ) ਲਿਥੂਅ-ਨੀਅਨ ਆਦਿ ਸ਼ਾਖ਼ਾਂ ਸ਼ਾਮਲ ਹਨ । ਦੂਜਾ ਪੜਾਅ ਇੰਡੋ- ਈਰਾਨੀਅਨ ਹੈ ਜਿਸ ਵਿਚ ਈਰਾਨੀ ਅਰਥਾਤ ਜ਼ੰਦ-ਅਵਸਤਾ, ਪੁਰਾਣੀ ਫ਼ਾਰਸੀ, ਪਹਿਲਵੀ, ਨਵੀਂ ਫ਼ਾਰਸੀ, ਆਰਮੀਨੀਅਨ ਤੇ ਪਸ਼ਤੋ ਆਦਿ ਸ਼ਾਮਲ ਹਨ। ਤੀਜਾ ਪੜਾਅ ਹੈ ਇੰਡੋ-ਆਰੀਆਈ, ਜਿਸ ਵਿਚ ਵੈਦਿਕ ਸੰਸਕ੍ਰਿਤ, ਪੁਰਾਣੀਆਂ ਪ੍ਰਾਕ੍ਰਿਤਾਂ, ਬੁੱਧਾਂ ਦੀ ਪਾਲੀ, ਜੈਨੀਆਂ ਦੀ ਅਰਧ-ਮਾਗਧੀ ਤੇ ਅਜੋਕੀਆਂ ਹਿੰਦੁਸਤਾਨੀ ਬੋਲੀਆਂ ਅਰਥਾਤ ਹਿੰਦੀ, ਮਰਾਠੀ, ਗੁਜਰਾਤੀ, ਬੰਗਾਲੀ, ਉੜੀਆ, ਪੰਜਾਬੀ ਤੇ ਸਿੰਧੀ ਆਦਿ ਸ਼ਾਮਲ ਹਨ।

ਸਭਿਅਤਾ ਦੀ ਦੌੜ ਵਿਚ ਸਾਮੀ ਲੋਕ ਆਰੀਆ ਲੋਕਾਂ ਨਾਲੋਂ ਬਹੁਤ ਅੱਗੇ ਸਨ । ਜਦੋਂ ਜਾਂਗਲੀ ਆਰੀਆ ਦੇ ਹਮਲੇ ਸ਼ੁਰੂ ਹੋਏ ਤਾਂ ਸਾਮੀ ਲੋਕ ਸੱਭਿਅਤਾ ਦੀ ਟੀਸੀ ਤੇ ਅੱਪੜ ਚੁੱਕੇ ਸਨ । ਆਰੀਆ ਲੋਕਾਂ ਨੂੰ ਸਾਮੀਆਂ ਨੇ ਲਿਖਣਾ ਪੜ੍ਹਨਾ ਸਿਖਾਇਆ ਤੇ ਹਿਸਾਬ ਕਰਨਾ ਦੱਸਿਆ। ਹੌਲੀ ਹੌਲੀ ਆਰੀਆਂ ਨੇ ਸਾਮੀਆਂ ਨੂੰ ਖਦੇੜਨਾ ਸ਼ੁਰੂ ਕੀਤਾ ਤੇ ਇਰਾਕ ਤੇ ਸਾਮ ਵਿੱਚੋਂ ਇਨ੍ਹਾਂ ਦੀਆਂ ਸਲਤਨਤਾਂ ਖ਼ਤਮ ਕਰ ਦਿੱਤੀਆਂ ਪਰ ਸਾਮੀ ਸਭਿਅਤਾ ਦੇ ਸ਼ਾਸਨ ਢੰਗ ਤੇ ਉਨ੍ਹਾਂ ਦੇ ਰਹਿਣ-ਸਹਿਣ ਦੇ ਤਰੀਕੇ ਅਪਨਾ ਲਏ । ਇਸ ਸਿਲਸਿਲੇ ਵਿਚ ਕਈ ਸਾਮੀ ਤੇ ਗੈਰ-ਸਾਮੀ ਸ਼ਬਦ ਵੀ ਆਰੀਆਈ ਭਾਸ਼ਾਵਾਂ ਦਾ ਅੰਗ ਬਣ ਗਏ । 'ਗਊ' ਜਿਹਾ ਆਮ ਪ੍ਰਚਲਤ ਆਰੀਆ ਸ਼ਬਦ ਵੀ ਗ਼ੈਰ-ਆਰੀਆਈ ਹੈ ਜੋ ਸੁਮੇਰੀ ਸ਼ਬਦ Gu(d) = ਬਲਦ/ਗਊ ਤੋਂ ਬਣਿਆ ਹੈ, ਇਸੇ ਤਰ੍ਹਾਂ ਸੰਸਕ੍ਰਿਤ ਸ਼ਬਦ ਪਰਸ਼ =ਪਰਸ਼ ਤੇ ਯੂਨਾਨੀ ਸ਼ਬਦ Pelekus < ਸਮੇਰੀ Balag < ਸਾਮੀ ਅਕੈਡੀਅਨ Pil aqu =ਕੁਹਾੜਾ ਤੋਂ ਲਿਆ ਗਿਆ ਹੈ । ਸਮੇਰੀਅਨ ਭਾਸ਼ਾ ਵਿਚ Urudu ਤਾਂਬੇ ਨੂੰ ਕਹਿੰਦੇ ਸਨ ਜਿਸ ਦਾ ਸ਼ਬਦੀ ਅਰਥ ਲਾਲ ਧਾਤ ਹੈ । ਇਸੇ ਤਰ੍ਹਾਂ Raudha ਤੋਂ <Raudha Radha, Raha ਆਦਿ ਸ਼ਬਦ ਵਿਕਸਿਤ ਹੋਏ ਤੇ ਇਸੇ ਤਰ੍ਹਾਂ 'Roha' ਤੋਂ ਲੋਹਾ ਬਣਿਆ । ਇੰਡੋ-ਯੂਰਪੀਅਨ ਧੜਾ ਜੋ ਪੱਛਮ ਵੱਲ ਗਿਆ ਉਹ ਏਸ਼ੀਆਈ-ਕੋਚਕ ਦੀ ਸਾਮੀ ਸਭਿਅਤਾ ਤੇ ਹੈਲੇਨਿਕ ਤੋਂ ਪੁਰਾਤਨ ਯੂਨਾਨੀ ਕੌਮ ਦੇ ਸੰਪਰਕ ਵਿਚ ਆਇਆ । ਇਸ ਨੇ ਸਾਮੀ ਏਸ਼ੀਆਈ ਕੋਚਕ ਦੀਆਂ ਪੁਰਾਤਨ ਭਾਸ਼ਾਵਾਂ ਤੋਂ ਸ਼ਬਦ ਉਧਾਰੇ ਲਏ ਜਿਨ੍ਹਾਂ ਵਿਚੋਂ Tauros (ਅਰਬੀ ਸੌਰ) =ਬਲਦ, Melit = ਮਾਖਿਉਂ ; ward (ਅਰਬੀ ਵਰਦ ਗੁਲਾਬ ਦਾ ਫੁੱਲ) =ਗੁਲਾਬ;Woina = Wine ਸ਼ਰਾਬ ; Oloiw = Olive ਜੈਤੂਨ ਆਦਿ ਸ਼ਬਦ ਪੂਰਬੀ ਇੰਡੋ-ਯੂਰ-ਪੀਅਨ ਤੇ ਇੰਡੋ-ਈਰਾਨੀ ਵਿਚ ਨਹੀਂ ਮਿਲਦੇ (ਵੇਖੋ ਇੰਡੋ-ਏਰੀਅਨ ਅਤੇ ਹਿੰਦੀ ਪੰਨਾ 24) ।

"ਹਿੰਦੂਆਂ ਦੀ ਪ੍ਰਾਚੀਨ ਭਾਸ਼ਾ, ਅਰਥਾਤ ਸੰਸਕ੍ਰਿਤ ਨੂੰ ਬੋਲੀਆਂ ਦੀ ਮਾਂ ਆਖਦੇ ਹਨ । ਇਹ ਇੰਡੋ-ਯੂਰਪੀਅਨ ਅਖਵਾਉਂਦੀਆਂ ਬੋਲੀਆਂ ਦੀ ਕੁੰਜੀ ਹੈ ਜਿਨ੍ਹਾਂ ਵਿਚ ਟਿਊਟਾਨਿਕ ਪਰਿਵਾਰ ਦੀਆਂ ਬੋਲੀਆਂ ਫ੍ਰੈਂਚ, ਇਟਾਲੀਅਨ, ਸਪੇਨੀ, ਸਲਾਵੋਨਿਕ, ਲਿਥੂਨੀਅਨ, ਯੂਨਾਨੀ, ਲਾਤੀਨੀ ਅਤੇ ਕੈਲਟਿਕ ਆਦਿ-ਸ਼ਾਮਲ ਹਨ । ਸੰਸਕ੍ਰਿਤ ਆਪਣੀ ਅਹਿਮ ਸ਼ਬਦਾਵਲੀ ਤੇ ਵਿਆਕਰਣਕ ਰੂਪਾਂ ਵਿਚ ਇੰਡੋ-ਯੂਰਪੀਅਨ ਬੋਲੀਆਂ ਨਾਲ ਇੰਨੀ ਜ਼ਿਆਦਾ ਮਿਲਦੀ-ਜੁਲਦੀ ਹੈ ਕਿ ਅਸੀਂ ਇਸ ਸਿੱਟੇ ਤੇ ਪੁਜਦੇ ਹਾਂ ਕਿ ਇਹ ਸਾਰੀਆਂ ਬੋਲੀਆਂ ਇੱਕੋ ਥੈਲੀ ਦੇ ਚੱਟੇ ਬੱਟੇ ਹਨ ਤੇ ਉਸ ਪ੍ਰਾਰੰਭਕ ਬੋਲੀ ਦਾ, ਜੋ ਇਨ੍ਹਾਂ ਸਭਨਾਂ ਬੋਲੀਆਂ ਦਾ ਮੂਲ ਸੋਮਾ ਸੀ, ਹੁਣ ਕਿਧਰੇ ਕੋਈ ਖੁਰਾ ਖੋਜ ਨਹੀਂ ਲਭਦਾ ।"

(ਡਾਕਟਰ ਉਗਲਵੀ)

ਸਾਮੀ ਤੇ ਆਰੀਆਈ ਭਾਸ਼ਾਵਾਂ ਇਕ ਦੂਜੇ ਦੇ ਬਿਲਕੁਲ ਉਲਟ ਹਨ । ਸਾਮੀ ਸੱਜੇ ਤੋਂ ਖੱਬੇ ਵੱਲ ਨੂੰ ਤੇ ਆਰੀਆਈ ਬੋਲੀਆਂ ਆਮ ਤੌਰ ਤੇ ਖੱਬੇ ਤੋਂ ਸੱਜੇ ਵੱਲ ਨੂੰ ਲਿਖੀਆਂ ਜਾਂਦੀਆਂ ਹਨ । ਅਰਬੀ ਵਿਚ ਆਮ ਤੌਰ ਤੇ ਕ੍ਰਿਆ ਪਹਿਲਾਂ, ਫਿਰ ਕਾਰਤਾ ਤੇ ਫਿਰ ਕਰਮ ਆਉਂਦਾ

ਹੈ । ਸੰਸਕ੍ਰਿਤ ਵਿਚ ਕ੍ਰਿਆ ਆਮ ਤੌਰ ਤੇ ਅੰਤ ਵਿਚ ਆਉਂਦੀ ਹੈ । ਆਰੀਆ ਬੱਚਾ ਜਦੋਂ ਬੋਲਣਾ ਸਿਖਦਾ ਹੈ ਤਾਂ ਉਹ ਵਿਅੰਜਨ ਪਹਿਲਾਂ ਮੂੰਹੋਂ ਕੱਢਦਾ ਹੈ ਤੇ ਸੁਰ ਪਿੱਛੋਂ ਉਚਾਰਦਾ ਹੈ ਜਿਵੇਂ ਮਾਂ, ਬਾ=(ਬਾਪ), ਭਾ ਭਾਈ, ਦਾ, ਨਾ, ਚਾ, ਕਾ ਆਦਿ ਵਿਚ ਮ, ਬ, ਭ, ਦ, ਨ, ਚ, ਕ ਆਦਿ ਮੁੱਢ ਵਿਚ ਹਨ ਤੇ ਕੰਨਾ ਅੰਤ ਵਿਚ । ਆਰੀਆ ਬੱਚਾ ਫਿਰ ਇਨ੍ਹਾਂ ਸ਼ਬਦਾਂ ਨੂੰ ਦੁਹਰਾ ਕੇ ਆਖਦਾ ਹੈ - ਮਾਮਾ, ਬਾਬਾ, ਦਾਦਾ, ਨਾਨਾ, ਚਾਚਾ, ਕਾਕਾ ਆਦਿ । ਕਦੇ ਉਹ ਇਨ੍ਹਾਂ ਸ਼ਬਦਾਂਗਾਂ ਨੂੰ ਡੁਢਾ ਕਰ ਕੇ ਬੋਲਦਾ ਹੈ ਜਿਵੇਂ ਮਾਮ (ਫ਼. ਮਾਮ=ਮਾਂ), ਬਾਪ, ਬਾਬ (ਫ਼ਾ. ਬਾਬ=ਬਾਪ) ਆਦਿ । ਪਰ ਜਦੋਂ ਸਾਮੀ ਬੱਚਾ ਬੋਲਣਾ ਸਿੱਖਦਾ ਹੈ ਤਾਂ ਉਹ ਪਹਿਲਾਂ ਸੁਰ ਅੱਖਰ ਅਥਵਾ ਅਲਿਫ ਜਾਂ ਹਮਜ਼ਾ (**Glottal stop**) ਮੂੰਹੋਂ ਕੱਢਦਾ ਹੈ ਤੇ ਫਿਰ ਵਿਅੰਜਨ ਬੋਲਦਾ ਹੈ ਤੇ ਕਹਿੰਦਾ ਹੈ ਉਮ (ਮਾਂ), ਅਬ (ਪਿਤਾ), ਅਖ਼ (ਭਾਈ), ਅਮ (ਚਾਚਾ) ਆਦਿ । ਇਨ੍ਹਾਂ ਸ਼ਬਦਾਂ ਵਿਚ ਸੁਰ ਅੱਖਰ 'ਅ' ਪਹਿਲਾਂ ਹੈ ਤੇ ਮ, ਬ, ਖ ਆਦਿ ਵਿਅੰਜਨ ਪਿੱਛੇ।

ਭਾਵੇਂ ਇਹ ਦੋਵੇਂ ਕਿਸਮ ਦੀਆਂ ਬੋਲੀਆਂ ਬਣਾਵਟ ਦੇ ਲਿਹਾਜ਼ ਨਾਲ ਪੈਵੰਦੀ ਜਾਂ ਵਿਭਕਤੀ-ਮੂਲਕ ਭਾਸ਼ਾਵਾਂ ਹਨ ਪਰ ਮੁੱਖ ਅੰਤਰ ਇਨ੍ਹਾਂ ਦੇ ਰੇਸ਼ਿਆਂ ਜਾਂ ਮੂਲ ਧੁਨੀਆਂ ਦੀ ਵਿਸ਼ੇਸ਼ਤਾ ਵਿਚ ਹੈ ਤੇ ਸਾਮੀ ਤੇ ਆਰੀਆਈ ਬੋਲੀਆਂ ਦੇ ਰੇਸ਼ਿਆਂ ਵਿਚ ਤਬਦੀਲੀ ਪੈਵੰਦ ਦੇ ਬਿਲਕੁਲ ਵੱਖਰੇ ਤਰੀਕਿਆਂ ਅਧੀਨ ਕੀਤੀ ਜਾਂਦੀ ਹੈ ।

ਉਦਾਹਰਣ ਵਜੋਂ ਮੁੱਖ ਸਾਮੀ ਬੋਲੀ ਅਰਬੀ ਨੂੰ ਲਵੋ । ਅਰਬੀ ਰੇਸ਼ੇ ਵਿਚ ਆਮ ਤੌਰ ਤੇ ਤਿੰਨ ਵਿਅੰਜਨ ਹੁੰਦੇ ਹਨ । ਇਸ ਤਿੰਨ-ਹਰਫ਼ੀ-ਮੂਲ ਵਿਚ ਸੀਨ, ਹਮਜ਼ਾ ਤਥਾ ਅਲਫ਼, ਲਾਮ ਤੇ ਸਾਮੀ, 'ਤੇ' 'ਵਾਉ', ਨੂੰਨ ਤੇ ਯੇ (ਇਨ੍ਹਾਂ ਦੇ ਮੇਲ ਤੋਂ 'ਸਅਲਮਤੂਨੀ' ਸ਼ਬਦ ਬਣਦਾ ਹੈ) ਵਿਚੋਂ ਕੋਈ ਇਕ ਜਾਂ ਦੋ ਜਾਂ ਤਿੰਨ ਜਾਂ ਲੋੜ ਅਨੁਸਾਰ ਹੋਰ ਵਾਧੂ ਅੱਖਰ (**Augmentatite letters**) ਵਧਾਏ ਜਾਂਦੇ ਹਨ । ਇਹ ਵਾਧੂ ਅੱਖਰ ਰੇਸ਼ੇ ਦੇ ਅੱਗੇ ਪਿੱਛੇ ਵਿਚਾਲੇ ਹਰ ਥਾਂ ਆ ਸਕਦੇ ਹਨ । ਅਰਬੀ ਰੇਸ਼ਾ ਗੋਇਆ ਇਕ ਕਿਸਮ ਦਾ ਚੌਖਟਾ ਹੈ ਜਿਸ ਦੀਆਂ ਤਿੰਨ ਸਿੱਧੀਆਂ ਖੜੀਆਂ ਲੱਠਾਂ ਓਧਰ ਸਰਕਾਈਆਂ ਤਾਂ ਜਾ ਸਕਦੀਆਂ ਹਨ ਪਰ ਬਦਲੀਆਂ ਨਹੀਂ ਜਾ ਸਕਦੀਆਂ । ਆਗਮ ਅੱਖਰ ਉਨ੍ਹਾਂ ਫੱਟੀਆਂ ਸਮਾਨ ਹਨ ਜੋ ਇਨ੍ਹਾਂ ਤਿੰਨਾਂ ਲੱਠਾਂ ਦੇ ਆਲੇ ਦੁਆਲੇ ਜਾਂ ਵਿਚਕਾਰ ਫਸਾਈਆਂ ਜਾਂ ਕੱਸੀਆਂ ਤਾਂ ਜਾ ਸਕਦੀਆਂ ਹਨ ਪਰ ਉਹ ਇਨ੍ਹਾਂ ਲੱਠਾਂ ਦੀ ਥਾਂ ਨਹੀਂ ਮੱਲ ਸਕਦੀਆਂ । ਰੇਸ਼ੇ ਉੱਤੇ ਅਜਿਹੇ ਆਗਮ ਅੱਖਰ ਵਧਾਉਣ ਨਾਲ ਬਹੁਤ ਸਾਰੇ ਸ਼ਬਦ ਬਣਦੇ ਹਨ । ਇਹ ਵਿਚਕਾਰ ਜਾਂ ਆਲੇ-ਦੁਆਲੇ ਫਸਣ ਵਾਲੇ ਅਧੀਨ ਅੱਖਰ ਬੜੀ ਮਹੱਤਤਾ ਰੱਖਦੇ ਹਨ ਕਿਉਂ ਜੋ ਇਨ੍ਹਾਂ ਨਾਲ ਰੇਸ਼ੇ ਦੇ ਅਰਥਾਂ ਨੂੰ ਨਵੀਂ ਰੰਗਣ ਦਿੱਤੀ ਜਾਂਦੀ ਹੈ ਤੇ ਇਨ੍ਹਾਂ ਦੀਆਂ ਖ਼ਾਸੀਅਤਾਂ ਨੂੰ ਨੋਟ ਕਰਨਾ ਵਿਆਕਰਣ ਦਾ ਇਕ ਜ਼ਰੂਰੀ ਅੰਗ ਹੈ । ਰੇਸ਼ੇ ਦੇ ਢਾਂਚੇ ਵਿਚਕਾਰ ਜਾਂ ਬਾਹਰ, ਉਨ੍ਹਾਂ ਦੀ ਹੋਂਦ ਲਗਭਗ ਹਮੇਸ਼ਾਂ ਇਕ ਇਮਤਿਆਜ਼ੀ ਤੇ ਅਪਰਿਵਰਤਨਸ਼ੀਲ ਵਿਅੰਜਨੀ ਢਾਂਚੇ ਦੇ ਅਧੀਨ ਰਹਿੰਦੀ ਹੈ । ਮਿਸਾਲ ਵਜੋਂ ਅਰਬੀ ਤਿੰਨ ਹਰਫ਼ੀ ਮਾਦੇ ਕ+ਤ+ਬ ਨੂੰ ਹੀ ਲਵੋ । ਇਨ੍ਹਾਂ ਤਿੰਨ ਮੂਲ ਅੱਖਰਾਂ ਨੂੰ ਮੋਟੇ ਟਾਈਪ ਵਿਚ ਦਰਸਾਇਆ ਹੈ ਤੇ ਵਾਧੂ ਆਉਣ ਵਾਲੇ ਅੱਖਰਾਂ ਨੂੰ ਛੋਟੇ ਰੂਪ ਵਿਚ ਦਿੱਤਾ ਹੈ । ਅਰਬੀ ਜ਼ਬਰ ਨੂੰ ਛੋਟੇ 'ਅ' ਰਾਹੀਂ, ਜ਼ੇਰ ਨੂੰ ਛੋਟੀ 'ੲ' ਰਾਹੀਂ ਤੇ ਪੇਸ਼ ਨੂੰ ਛੋਟੇ 'ੳ' ਰਾਹੀਂ ਪ੍ਰਗਟ ਕਰਨ ਦਾ ਉਪਰਾਲਾ ਕੀਤਾ ਹੈ ਤੇ ਇਨ੍ਹਾਂ ਨੂੰ ਰੇਸ਼ੇ ਦੇ ਅੱਖਰਾਂ ਦੇ ਪੈਰੀਂ ਪਾ ਕੇ

ਕਤਬ=ਲਿਖਣਾ ਕ ਤ ਬ =ਕਤਬ (ਉਸ ਲਿਖਿਆ
ਅ ਅ ਅ ਾ ਾ ਾ

ਕ ਤ ਬ; ਕ ਤ ਬ
ਅ ੲ ਾ ਅਤ =ਕਤਬ, ਕਿਤਾਬਤ [ਕ੍ਰਿਆ ਮੂਲ (ਮਸਦਰ) = ਲਿਖਣ ਦੀ ਕ੍ਰਿਆ]

ਕ ਤ ਬ
ਾ ੲ =ਕਾਤਿਬ (ਲਿਪਕ)

ਮ ਕ ਤ ਬ
ਅ ਊ =ਮਕਤੂਬ (ਚਿੱਠੀ)

ਤ ਕ ਤ ਬ
ਅ ਈ =ਤਕਤੀਬ=ਲਿਖਣਾ ਸਿਖਾਉਣਾ

ਮ ਕ ਤ ਬ
ਉ ਾ ਅ ਤ =ਮੁਕਾਤਬਤ=ਚਿੱਠੀ-ਪੱਤਰ

ਤ ਕ ਤ ਬ
ਐ ਾ ਓਂ =ਤਕਾਤੁਬ=ਪੱਤਰ-ਵਿਹਾਰ

ਮ ਤ ਕ ਤ ਬ
ਉ ੲ ਾ =ਮੁਤਕਾਤਿਬ=ਚਿੱਠੀ-ਪੱਤਰ ਕਰਨ ਵਾਲਾ

ਇ ਕ ਤ ਬ
ਾ =ਇਕਤਾਬ=ਇਮਲਾ ਲਿਖਣਾ

ਮ ਕ ਤ ਬ
ਅ ਅ =ਮਕਤਬ=ਸਕੂਲ

ਕ ਤ ਬ
ੲ ਾ =ਕਿਤਾਬ=ਪੁਸਤਕ

ਕ ਤ ਬ
ੲ ਾ ਅਤ =ਕਿਤਾਬਤ=ਲਿਖਣ ਦਾ ਕੰਮ ਇਤਿਆਦਿ ।

ਲਿਖਿਆ ਹੈ ; ਕੰਨਾ, ਈ, ਤੇ ਊ ਦੀਰਘ ਸੁਰਾਂ ਨੂੰ ਪ੍ਰਗਟਾਉਂਦੇ ਹਨ ।

ਇਨ੍ਹਾਂ ਦੇ ਉਲਟ ਆਰੀਆਈ ਭਾਸ਼ਾਵਾਂ ਵਿਚ ਜਿਨ੍ਹਾਂ ਦੀ ਸਹੀ ਨੁਮਾਇੰਦਗੀ ਸੰਸਕ੍ਰਿਤ ਕਰਦੀ ਹੈ ਕਿਉਂਕਿ ਜਿਵੇਂ ਉਪਰ ਦਸਿਆ ਹੈ, ਕੇਵਲ ਸੰਸਕ੍ਰਿਤ ਵਿਚ ਹੀ ਪੁਰਾਣੇ ਇੰਡੋ-ਯੂਰਪੀ ਰੂਪ ਭਲੀ-ਭਾਂਤ ਸੰਭਾਲੇ ਮਿਲਦੇ ਹਨ । ਧਾਤੂ ਜਾਂ ਰੇਸ਼ਾ ਇਕ-ਅੱਖਰੀ ਹੁੰਦਾ ਹੈ । (ਭਾਵੇਂ ਸੰਸਕ੍ਰਿਤ ਵਿਚ ਦੋ-ਅੱਖਰੀ ਧਾਤੂ ਵੀ ਹਨ ਪਰ ਇੱਥੇ ਕੇਵਲ ਸਾਮੀ ਤੇ ਆਰੀਆਈ ਰੇਸ਼ਿਆਂ ਦਾ ਟਾਕਰਾ ਹੈ) ਜਿਸ ਵਿਚ ਇਕ ਜਾਂ ਵੱਧ ਵਿਅੰਜਨ ਹੁੰਦੇ ਹਨ ਜੋ ਇਕ ਸੁਰ ਨਾਲ ਗਠ-ਜੋੜ ਕੀਤੇ ਹੁੰਦੇ ਹਨ । ਕਦੇ ਇਹ ਧਾਤੂ ਇਕਹਿਰਾ ਸੁਰ ਹੀ ਹੁੰਦਾ ਹੈ । ਇਹ ਇਕ ਅੱਖਰੀ ਰੇਸ਼ਾ ਉਪਰੋਕਤ ਅਰਬੀ ਤਿੰਨ ਹਰਫ਼ੀ ਰੇਸ਼ੇ ਵਾਲੇ ਲੋਹੇ ਦੇ ਪੱਕੇ ਸੰਚੇ ਵਾਲੀ ਸਥਿਰਤਾ ਨਹੀਂ ਰੱਖਦਾ । ਦਰਅਸਲ ਇਸ ਵਿਚ ਆਮ ਤੌਰ ਤੇ ਇਕ ਨਿਸ਼ਚਿਤ ਤੇ ਨਾ ਬਦਲਣ ਵਾਲਾ ਮੂਲ ਅੱਖਰ ਹੁੰਦਾ ਹੈ ਜਿਸ ਨੂੰ ਧਾਤੂ ਕਹਿੰਦੇ ਹਨ । ਇਸ ਧਾਤੂ ਦੀ ਆਮ ਖ਼ਾਸੀਅਤ ਇਕ ਨਰਮ ਧਾਤ ਜਿਹੀ ਹੈ ਜੋ ਕੁੱਟ ਕੇ ਵਧਾਈ ਜਾ ਸਕਦੀ ਹੈ, ਪਿਘਲਾ ਕੇ ਨਵੇਂ ਰੂਪ ਵਿਚ ਥੱਪੀ ਜਾ ਸਕਦੀ ਹੈ ਤੇ ਹਮੇਸ਼ਾ ਬਦਲਣ ਵਾਲੇ ਅਣਗਿਣਤ ਰੂਪਾਂ ਵਿਚ ਢਾਲੀ ਜਾ ਸਕਦੀ ਹੈ ਪਰ ਇਸ ਤੋਂ ਉਤਪੰਨ ਅਗਲੇ ਰੂਪ ਵੀ ਹੋਰ ਅਗੇਤਰ ਪਛੇਤਰ ਲਾ ਕੇ ਫੈਲਾਏ ਜਾ ਸਕਦੇ ਹਨ । ਇਨ੍ਹਾਂ ਨਵੇਂ ਵਿਗਸੇ ਰੂਪਾਂ ਨੂੰ ਸਬੰਧਕ ਲਾ ਕੇ ਵਧਾਇਆ ਜਾ ਸਕਦਾ ਹੈ ਜਿਨ੍ਹਾਂ ਦਾ ਫਿਰ ਹੋਰ ਸ਼ਬਦਾਂ ਨਾਲ ਗਠ-ਜੋੜ ਕੀਤਾ ਜਾ ਸਕਦਾ ਹੈ । ਫਿਰ ਸਮਾਸਾਂ ਤੋਂ ਹੋਰ ਸਮਾਸ

ਬਣ ਸਕਦੇ ਹਨ । ਇੱਥੋਂ ਤਕ ਕਿ ਇਉਂ ਇੱਕੋ ਧਾਤੂ ਤੋਂ ਵਿਉਂਤਪਤ ਸ਼ਬਦਾਂ ਦੀ ਇਕ ਅਮੁੱਕ ਲੜੀ ਬਣ ਜਾਂਦੀ ਹੈ ।

ਇਹ ਅਨੋਖਾ ਵਿਸਥਾਰ ਕੁਝ ਤਾਂ ਇਸ ਲਈ ਪੈਦਾ ਹੁੰਦਾ ਹੈ ਕਿ ਸੰਸਕ੍ਰਿਤ ਵਿਚ ਸੁਰ ਅੱਖਰ ਨੂੰ ਹਰ ਇਕ ਸੰਸਕ੍ਰਿਤ ਰੇਸ਼ੇ ਦਾ ਇਕ ਸੁਤੰਤਰ ਅੰਗ ਮੰਨਿਆ ਜਾਂਦਾ ਹੈ ਜੋ ਇਸ ਰੇਸ਼ੇ ਦੀ ਜਿੰਦ ਜਾਨ ਹੁੰਦਾ ਹੈ ਤੇ ਕਦੇ ਇਹ ਸੁਰ ਕੇਵਲ ਇਕੱਲਾ ਹੀ ਧਾਤੂ ਨੂੰ ਦਰਸਾਉਂਦਾ ਹੈ । ਉਦਾਹਰਣ ਵਜੋਂ √भू =ਹੋਣਾ ਧਾਤੂ ਨੂੰ ਲਵੋ । ਇਸ ਤੋਂ ਵਿਉਂਤਪਤ ਸ਼ਬਦਾਂ ਦੀ ਇਕ ਲੰਬੀ ਚੌੜੀ ਲੜੀ ਹੈ ਜਿਨ੍ਹਾਂ ਵਿਚੋਂ ਕੁਝ ਕੁ ਇਹ ਹਨ -

| | |
|---|---|
| भाव जां भवन | =ਹੋਣਾ |
| भाव | =ਹੋਂਦ |
| भावन | =ਹੋਂਦ ਵਿਚ ਲਿਆਉਣਾ |
| भाविन् | =ਦੁਨੀਆ ਹੋਂਦ |
| भूवन | =ਦੁਨੀਆ |
| भू जां भूमि | =ਧਰਤੀ |
| भू धर | =ਪਹਾੜ |
| भूधरज | =ਪਹਾੜ ਤੋਂ ਜੰਮਿਆ ਅਰਥਾਤ ਬ੍ਰਿਛ |
| भूप | =ਧਰਤੀ ਨੂੰ ਸੰਭਾਲਣ ਵਾਲਾ ਜਾਂ ਰਾਜਾ |
| भूप पुत्र | =ਸ਼ਹਿਜ਼ਾਦਾ, ਰਾਜਕੁਮਾਰ |
| उद्भू | =ਖੜਾ ਹੋਣਾ |
| प्रोदभूत | =ਅਗੇ ਆਉਣਾ |
| प्रतिभू | =ਨੇੜੇ ਹੋਣਾ |

.........ਅਜਿਹੇ ਕਈ ਸ਼ਬਦ ਬਣਾਏ ਜਾ ਸਕਦੇ ਹਨ ।

ਇਸ ਲਈ ਜੇ ਸੰਸਕ੍ਰਿਤ ਦੇ ਮੂਲ ਧਾਤੂਆਂ ਨੂੰ ਗਿਣਿਆ ਜਾਵੇ ਤਾਂ ਮੁੱਖ ਧਾਤੂ ਜਾਂ ਰੇਸ਼ੇ 1,750 ਬਣਦੇ ਹਨ ਪਰੰਤੂ ਬਹੁਤ ਸਾਰੇ ਧਾਤੂ-ਰੂਪ ਜਿਨ੍ਹਾਂ ਦੀ ਧੁਨੀ ਇੱਕੋ ਹੈ ਪਰ ਅਰਥ ਵੱਖਰੇ ਵੱਖਰੇ ਹਨ ਤੇ ਉਨ੍ਹਾਂ ਦੀਆਂ ਗਰਦਾਨਾਂ ਵੀ ਭਿੰਨ-ਭਿੰਨ ਹਨ, ਅੱਡ ਅੱਡ ਗਿਣੇ ਜਾਂਦੇ ਹਨ । ਇਸ ਹਿਸਾਬ ਨਾਲ ਧਾਤੂਆਂ ਦੀ ਗਿਣਤੀ 2,490 ਤਕ ਪੁੱਜ ਜਾਂਦੀ ਹੈ । ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਇਨ੍ਹਾਂ ਵਿਚੋਂ ਬਹੁਤ ਸਾਰੇ ਧਾਤੂ ਸਾਧਾਰਣ ਰੂਪਾਂ ਦਾ ਹੀ ਰੂਪਭੇਦ ਤੇ ਵਧੇਰੇ ਉੱਨਤ ਰੂਪਾਂਤਰ ਹੁੰਦੇ ਹਨ । ਇਸ ਲਿਹਾਜ਼ ਨਾਲ ਮੂਲ ਧਾਤੂਆਂ ਦੀ ਗਿਣਤੀ ਬਹੁਤ ਘੱਟ ਜਾਂਦੀ ਹੈ ਜਿਨ੍ਹਾਂ ਦੀ ਸੂਚੀ ਕੇਵਲ 120 ਤਕ ਹੀ ਅਪੜਦੀ ਹੈ, ਕਿਉਂ ਜੋ ਬਹੁਤ ਸਾਰੇ ਸੰਸਕ੍ਰਿਤ ਧਾਤੂਆਂ ਦੇ ਬਦਲਵੇਂ ਪ੍ਰਾਕ੍ਰਿਤ ਰੂਪ ਹਨ ਤੇ ਪ੍ਰਾਕ੍ਰਿਤ ਧਾਤੂਆਂ ਦੇ ਬਦਲਵੇਂ ਸੰਸਕ੍ਰਿਤ ਰੂਪ ਹਨ ਤੇ ਇਹ ਦੋਵੇਂ ਰੂਪ ਪ੍ਰਚੱਲਤ ਹਨ : ਜਿਵੇਂ भन, भण; धन, धण; नृ,-नद ਆਦਿ । ਇਵੇਂ ਜਿਵੇਂ ਅਜਿਹੇ ਰੂਪਾਂ, ਜਿਨ੍ਹਾਂ ਦੇ ਮੁੱਢ ਵਿਚ ਮਹਾਂ-ਪ੍ਰਾਣ ਵਿਅੰਜਨ ਹਨ ਤੇ ਉਹ ਕਿਸੇ ਹੋਰ ਪੰਗਤੀ ਦੇ ਅਜਿਹੇ ਮਹਾਂ-ਪ੍ਰਾਣਾਂ ਵਿਚ ਬਦਲ ਗਏ ਹਨ ਜਾਂ ਜਿਨ੍ਹਾਂ ਵਿਚ ਕੇਵਲ 'ਹ' ਹੀ ਰਹਿ ਗਿਆ ਹੈ ਜਿਵੇਂ भृ घृ: धवृ ਆਦਿ । ਇਹ ਸਾਰੇ ਇਸ ਸੂਚੀ ਵਿਚ ਗਿਣੇ ਗਏ ਹਨ । ਫਿਰ स्वद ਧਾਤੂ सु ਤੇ अद् ਧਾਤੂ ਦਾ ਮਿਲਗੋਭਾ ਹੈ ਤੇ स्तुभ, स्तुम्भ, स्तम्भ् ਆਦਿ ਤਾਂ ਇਕ ਦੂਜੇ ਦਾ ਰੂਪਾਂਤਰ ਹੀ ਹਨ ।

ਇਨ੍ਹਾਂ ਧਾਤੂਆਂ ਦੇ ਉਲਟ ਅਰਬੀ ਭਾਸ਼ਾ ਵਿਚ ਜੋ ਤਿੰਨ-ਹਰਫ਼ੀ ਰੇਸ਼ਾ ਹੈ, ਉਸ ਵਿਚ ਘਟਾ ਵਧਾ ਨਹੀਂ ਹੁੰਦਾ, ਇਸ ਲਈ ਪਹਿਲੇ ਅਰਬੀ ਕੋਸ਼ ਬਣਾਉਣ ਸਮੇਂ ਅਲਫ਼ ਤੋਂ ਲੈ ਕੇ ਯੇ ਤਕ ਸੰਭਵ ਤਿੰਨ-ਹਰਫ਼ੀ ਰੇਸ਼ੇ ਲਿਖੇ ਗਏ ਸਨ ਜਿਵੇਂ ਅਲਫ਼+ਬੇ+ਤੇ, ਅਬਤ; ਅਬਸ, ਅਬਜ, ਅਬਹ, ਅਬਹ .....ਅੰਤ ਤਕ । ਫਿਰ ਬੇ ਤੋਂ ਸ਼ੁਰੂ ਕਰ ਕੇ ਬਤਸ, ਸਤਜ, ਬਤਜ, ਬਤਖ .....ਅੰਤ ਤਕ । ਇਸ ਤਰ੍ਹਾਂ ਸਾਰੀ ਪੈਂਤੀ ਦੇ ਤਿੰਨ-ਹਰਫ਼ੀ ਰੂਪ ਇਕੱਤਰ ਕਰ ਲਏ ਗਏ ; ਇਨ੍ਹਾਂ ਵਿਚੋਂ ਜੋ ਤਿੰਨ-ਹਰਫ਼ੀ ਰੇਸ਼ੇ ਨਿਰਾਰਥਕ ਸਨ ਕੱਢ ਦਿੱਤੇ ਗਏ ਤੇ ਸਾਰਥਕ ਰੇਸ਼ਿਆਂ ਦੇ ਅਰਥ ਪੱਟੀਵਾਰ ਲਿਖ ਦਿੱਤੇ ਗਏ । ਫਿਰ ਰੇਸ਼ੇ ਨੂੰ ਮੁੱਖ ਸ਼ਬਦ ਮੰਨ ਕੇ ਅੱਗੇ ਉਸ ਤੋਂ ਵਿਉਂਤਪਤ ਹੋਏ ਸ਼ਬਦ ਉਸ ਦੇ ਅਧੀਨ ਦਰਜ ਕਰਕੇ ਉਨ੍ਹਾਂ ਦੀ ਵਿਆਖਿਆ ਕਰ ਦਿੱਤੀ । ਅਰਬੀ 'ਸੱਹਾਹ' ਨਾਂ ਦਾ ਕੋਸ਼ ਇਸੇ ਹਿਸਾਬ ਤੇ ਬਣਾਇਆ ਗਿਆ ਹੈ ਜਿਸ ਦਾ ਫ਼ਾਰਸੀ ਉਲਥਾ 'ਸੁਰਾਹ' ਕੋਸ਼ ਦੇ ਰੂਪ ਵਿਚ ਆਮ ਮਿਲਦਾ ਹੈ (ਹੋਰ ਵਿਸਥਾਰ ਲਈ ਵੇਖੋ ਮੁਕੱਦਮਾ ਇਬਨ ਖ਼ਲਦੂਨ ਫਨੇ ਲਗਤ) ।

ਅਰਬੀ ਇਕ ਬਹੁਤ ਵਿਸ਼ਾਲ ਭਾਸ਼ਾ ਹੈ ਜਿਸ ਵਿਚ ਕੇਵਲ ਊਠ, ਸ਼ਰਾਬ ਤੇ ਤਲਵਾਰ ਲਈ ਸੈਂਕੜੇ ਬਲਕਿ ਹਜ਼ਾਰਾਂ ਸ਼ਬਦ ਮੌਜੂਦ ਹਨ। ਇਸੇ ਤਰ੍ਹਾਂ ਅਮੀਰ ਖੁਸਰੋ ਨੇ ਸੰਸਕ੍ਰਿਤ ਨੂੰ ਸਭ ਤੋਂ ਉੱਤਮ ਮੰਨਿਆ ਹੈ ਤੇ ਫ਼ਾਰਸੀ ਨਾਲੋਂ ਸੰਸਕ੍ਰਿਤ ਨੂੰ ਸ੍ਰੇਸ਼ਟ ਦੱਸਿਆ ਹੈ । (ਨੋਸਪਿਹਰ (iii) ਪੰਨਾ 182-187 ਸੰਸਕ੍ਰਿਤ ਵੀ ਕੋਈ ਘੱਟ ਵਿਸ਼ਾਲ ਨਹੀਂ । ਇਸ ਵਿਚ ਫਾਰਮੂਲੇ ਬਣਾ-ਬਣਾ ਕੇ ਸਮਾਨਾਰਥੀ ਸ਼ਬਦ ਦਰਸਾਏ ਗਏ ਹਨ ਜਿਵੇਂ ਜਿੰਨੇ ਸੋਨੇ ਦੇ ਉਨੇ ਸਤੂਰੇ ਦੇ ਨਾਂ । ਪਹਿਲਾਂ ਪਹਿਲਾਂ ਸੰਸਕ੍ਰਿਤ ਵਿਚ ਅਮਰ ਕੋਸ਼ ਜਿਹੇ ਪਰਾਆਇਵਾਚੀ ਕੋਸ਼ ਹੀ ਤਿਆਰ ਹੋਏ ਹਨ ।

ਅਲਬੈਰੂਨੀ, ਜੋ ਅਰਬੀ ਤੇ ਸੰਸਕ੍ਰਿਤ ਦੋਹਾਂ ਭਾਸ਼ਾਵਾਂ ਦਾ ਧਨੀ ਸੀ, ਸੰਸਕ੍ਰਿਤ ਬਾਰੇ ਇਉਂ ਲਿਖਦਾ ਹੈ :-

'ਸੰਸਕ੍ਰਿਤ ਆਪਣੀ ਥਾਂ ਇਕ ਵਿਸ਼ਾਲ ਭਾਸ਼ਾ ਹੈ ਜਿਸ ਵਿਚ ਅਰਬੀ ਵਾਂਗੂੰ ਇੱਕੋ ਮਤਲਬ ਨੂੰ ਅਦਾ ਕਰਨ ਲਈ ਕਈ ਕਈ ਮੁਕਤਜ਼ਿਬ (ਅਜਿਹੇ ਸ਼ਬਦ ਜੋ ਮੁੱਢ ਵਿਚ ਕਿਸੇ ਖ਼ਾਸ ਅਰਥ ਲਈ ਬਣਾਏ ਗਏ ਹੋਣ) ਤੇ ਮੁਸ਼ਤਿਕ (ਅਜਿਹੇ ਸ਼ਬਦ ਜੋ ਮੂਲ ਸ਼ਬਦ ਤੋਂ ਕੁਝ ਹੇਰਾ ਫੇਰੀ ਕਰ ਕੇ ਬਣਾ ਲਏ ਗਏ ਹੋਣ) ਹਨ । ਇਸ ਵਿਚ ਕਈ ਨਾਵਾਂ ਜਾਂ ਅਰਥਾਂ ਲਈ ਇਕ ਤੋਂ ਵੱਧ ਸੰਗਿਆਵਾਂ ਹਨ ਜਿਨ੍ਹਾਂ ਦਾ ਮਤਲਬ ਸਪਸ਼ਟ ਕਰਨ ਲਈ ਵਿਸ਼ੇਸ਼ਣ ਵਧਾਉਣ ਦੀ ਲੋੜ ਪੈਂਦੀ ਹੈ। ਇਸ ਲਈ ਸੰਸਕ੍ਰਿਤ ਸ਼ਬਦਾਂ ਵਿਚ ਉਹੀ ਸ਼ਖ਼ਸ ਅੰਤਰ ਕਰ ਸਕਦਾ ਹੈ ਜੋ ਪ੍ਰਸੰਗ ਨੂੰ ਜਾਣਦਾ ਤੇ ਸਮਝਦਾ ਹੋਵੇ । ਹਿੰਦੂ ਲੋਕ ਆਪਣੀ ਬੋਲੀ ਦੀ ਇਸ ਵਿਸ਼ੇਸ਼ਤਾ ਤੇ ਫ਼ਖ਼ਰ ਕਰਦੇ ਹਨ । ਇਵੇਂ ਹੀ ਦੂਜੀਆਂ ਹੋਰ ਕੌਮਾਂ ਵੀ ਆਪਣੀ ਬੋਲੀ ਦੀ ਅਜਿਹੀ ਵਿਸ਼ੇਸ਼ਤਾ ਤੇ ਫ਼ਖ਼ਰ ਕਰਦੀਆਂ ਹਨ, ਭਾਵੇਂ ਅਸਲ ਵਿਚ ਇਹ ਭਾਸ਼ਾ ਦਾ ਇਕ ਨੁਕਸ ਹੈ ।

'ਅਲ ਹਿੰਦ' ਪੰਨਾ 13 ਅਨੁਸਾਰ ਸਾਰੀਆਂ ਗ਼ੈਰ-ਅਰਬੀ ਭਾਸ਼ਾਵਾਂ ਵਾਂਗ ਸੰਸਕ੍ਰਿਤ ਵਿਚ ਵੀ ਦੋ ਦੋ, ਤਿੰਨ ਤਿੰਨ ਸਾਕਿਨ ਹਰਫ਼ (Quiescents) ਇਕ ਥਾਂ ਜਮ੍ਹਾਂ ਹੋ ਜਾਂਦੇ ਹਨ । ਸਾਡੀ ਕੌਮ ਦੇ ਲੋਕ ਅੱਖਰਾਂ ਨੂੰ 'ਮੁਤਹਰੱਕ-ਬਹਰਕਤੇ-ਖ਼ਫ਼ੀਫਾ' ਆਖਦੇ ਹਨ । ਸਾਡੇ ਲਈ ਅਕਸਰ ਇਸ ਬੋਲੀ ਦੇ ਸ਼ਬਦਾਂ ਦਾ ਉਚਾਰਣ ਇਸ ਲਈ ਵੀ ਔਖਾ ਹੈ ਕਿ ਉਨ੍ਹਾਂ ਦੇ ਮੁੱਢ ਵਿਚ ਸਾਕਿਨ ਹਰਫ਼ ਆਉਂਦੇ ਹਨ ।

ਸਾਮੀ ਤੇ ਆਰੀਆਈ ਭਾਸ਼ਾਵਾਂ ਦੇ ਭਿੰਨ ਭਿੰਨ ਹੋਣ ਦੇ ਬਾਵਜੂਦ ਦੋਹਾਂ ਕੌਮਾਂ ਨੇ ਇਕ ਦੂਜੇ ਤੋਂ ਬਹੁਤ ਸ਼ਬਦ ਉਧਾਰੇ ਲਏ ਹਨ। ਸੰਸਕ੍ਰਿਤ ਸਾਹਿਤ ਵਿਚ ਕਈ ਅਰਬੀ ਸ਼ਬਦ ਜਿਵੇਂ ਨਕਲ नक्ल = ਪੰਜਵੇਂ ਜੋਗ ਦਾ ਨਾਂ ਤੇ सहलूल (ਅਰਬੀ ਮਹਲ ਤੋਂ=ਖਾਜਾ ਸਰਾ ਆਦਿ) ਮਿਲਦੇ ਹਨ। ਅੱਜਕੱਲ੍ਹ ਦੀਆਂ ਭਾਰਤੀ ਭਾਸ਼ਾਵਾਂ ਵਿਚ ਹੀਬਰੋ ਤੇ ਅਰਬੀ ਦੇ ਢੇਰ ਸ਼ਬਦ ਮੌਜੂਦ ਹਨ। ਬੰਗਾਲੀ ਬੋਲੀ ਵਿਚ ਵੀ 12 ਫ਼ੀ ਸਦੀ ਅਰਬੀ ਫ਼ਾਰਸੀ ਸ਼ਬਦਾਂ ਦੀ ਮਿਲਾਵਟ ਹੈ ਭਾਵੇਂ ਇਹ ਬਿਲਕੁਲ ਸੰਸਕ੍ਰਿਤ ਦਾ ਹੀ ਵਟਵਾਂ ਰੂਪ ਹੈ ਅਤੇ ਇਸ ਵਿਚ 88 ਫ਼ੀ ਸਦੀ ਸੰਸਕ੍ਰਿਤ ਸ਼ਬਦ ਹਨ। ਇਸ ਤਰ੍ਹਾਂ ਅਰਬੀ ਵਿਚ ਵੀ, ਜੋ ਕਦੇ ਨਿਰੋਲ ਹੋਣ ਦੀ ਦਾਹਵੇਦਾਰ ਸੀ, ਬਹੁਤ ਸਾਰੇ ਆਰੀਆਈ ਭਾਸ਼ਾਵਾਂ ਦੇ ਸ਼ਬਦ ਸਮਾਏ ਹੋਏ ਹਨ। ਅਰਬੀ ਵਿਚ ਫ਼ਾਰਸੀ ਤੋਂ ਢੇਰ ਸ਼ਬਦ ਉਧਾਰ ਲਏ ਗਏ ਹਨ ਜਿਵੇਂ ਪਿਆਦਾ ਤੋਂ ਬੇਜ਼ਕ ; ਬੂਰੇ ਤੋਂ ਬੌਰਕ ; ਗੁਲਾਬ ਤੋਂ ਜੁਲਾਬ; ਸਲਵਾਰ ਤੋਂ ਸਿਰਵਾਲ ; ਸ਼ਲਗਮ ਤੋਂ ਸਲਜਮ ਆਦਿ। ਅੱਜਕੱਲ੍ਹ ਯੂਰਪੀ ਬੋਲੀਆਂ ਦੇ ਸ਼ਬਦ ਅਰਬੀ ਵਿਚ ਸਮਾ ਰਹੇ ਹਨ ਜਿਵੇਂ ਫ੍ਰੈਂਚ ਦੇ Million ਤੋਂ ਮਿਲੀਊਨ, Metre ਤੋਂ ਮਿਤਰ ; Boucle ਤੋਂ ਬੁਕਲ ; Carton ਤੋਂ ਕਰਤੂਨ ; Police ਤੋਂ ਬੋਲੀਸ। ਜਰਮਨ ਸ਼ਬਦ Groschen ਤੋਂ ਕੁਰਸ਼ ਜਾਂ ਗੁਰਸ਼ ਬਣਾ ਲਏ ਗਏ ਹਨ। ਖਲੀਫ਼ਿਆਂ ਦੇ ਸਮੇਂ ਯੂਨਾਨੀ ਭਾਸ਼ਾ ਦੇ ਅਨੇਕ ਰੂਪ ਅਰਬੀ ਬਣਾ ਲਏ ਗਏ ਸਨ, ਜਿਵੇਂ Nardos ਤੋਂ ਨਾਰਦੀਨ ; Ion ਤੋਂ ਯੂਨਾਨ ; Organon ਤੋਂ ਅਰਗਨ =ਵਾਜਾ ; Herakless ਤੋਂ ਹਿਰਕਲ ; ਅਤੇ Enaggelion ਤੋਂ ਇੰਜੀਲ ਆਦਿ। ਖ਼ੁਦ ਕੁਰਾਨ ਸ਼ਰੀਫ਼ ਵਿਚ ਤਿੰਨ ਸੰਸਕ੍ਰਿਤ ਸ਼ਬਦ ਜ਼ੰਜਬੀਲ (शृङ्गवेर), ਕਾਫੂਰ (कर्पूर) ਅਤੇ ਮੁਸ਼ਕ मुश्क < मूषक ਮੌਜੂਦ ਹਨ।

-ਜੋਗਿੰਦਰ ਸਿੰਘ

**ਆਰੀਆ ਸੱਤਯ** : ਇਸ ਬੋਧੀ ਫਲਸਫ਼ੇ ਦੇ ਚਾਰ ਮੂਲ ਸਿਧਾਂਤ ਹਨ ਜਿਨ੍ਹਾਂ ਦੇ ਨਾਂ ਇਹ ਹਨ - ਦੁਖ ਆਰੀਆ ਸੱਤਯ, ਸਮੁਦੈ ਆਰੀਆ ਸੱਤਯ, ਨਿਰੋਧ ਆਰੀਆ ਸੱਤਯ ਅਤੇ ਮਾਰਗ ਆਰੀਆ ਸੱਤਯ। ਮਨੁੱਖ ਜਨਮ ਭਰ ਦੁੱਖਾਂ ਦੀ ਜ਼ੰਜੀਰ ਵਿਚ ਜਕੜਿਆ ਰਹਿੰਦਾ ਹੈ, ਇਹ ਦੁਖ ਆਰੀਆ ਸੱਤਯ ਹੈ। ਸੰਸਾਰ ਦੇ ਵਿਸ਼ਿਆਂ ਸਬੰਧੀ ਜੋ ਤ੍ਰਿਸ਼ਨਾ ਹੈ, ਉਹੀ 'ਸਮੁਦੈ ਆਰੀਆ ਸੱਤਯ' ਹੈ। ਜਿਹੜਾ ਮਨੁੱਖ ਤ੍ਰਿਸ਼ਨਾ ਨਾਲ ਮਰਦਾ ਹੈ, ਉਹ ਤ੍ਰਿਸ਼ਨਾ ਦੀ ਪ੍ਰੇਰਨਾ ਨਾਲ ਦੁਬਾਰਾ ਜੂਨ ਵਿਚ ਪੈਂਦਾ ਹੈ। ਇਸੇ ਲਈ ਤ੍ਰਿਸ਼ਨਾ ਨੂੰ 'ਸਮੁਦੈ ਆਰੀਆ ਸੱਤਯ' ਕਹਿੰਦੇ ਹਨ। ਤ੍ਰਿਸ਼ਨਾ ਦਾ ਬਿਲਕੁਲ ਹੀ ਤਿਆਗ ਕਰ ਦੇਣਾ 'ਨਿਰੋਧ ਆਰੀਆ ਸੱਤਯ' ਹੈ। ਤ੍ਰਿਸ਼ਨਾ ਦੇ ਨਾ ਰਹਿਣ ਨਾਲ ਨਾ ਤਾਂ ਸੰਸਾਰ ਦੀਆਂ ਵਸਤੂਆਂ ਕਾਰਨ ਬੰਦੇ ਨੂੰ ਕੋਈ ਦੁੱਖ ਹੁੰਦਾ ਹੈ ਅਤੇ ਨਾ ਹੀ ਮਰਨ ਪਿੱਛੋਂ ਉਹ ਦੁਬਾਰਾ ਜੂਨ ਵਿਚ ਪੈਂਦਾ ਹੈ। ਬੁਝ ਗਏ ਦੀਵੇ ਵਾਂਗ ਉਸ ਦੀ ਮੁਕਤੀ ਹੋ ਜਾਂਦੀ ਹੈ। ਇਸ ਨਿਰੋਧ ਦੀ ਪ੍ਰਾਪਤੀ ਦਾ ਮਾਰਗ, 'ਆਰੀਆ-ਅਸ਼ਟਾਂਗਿਕ ਮਾਰਗ' ਇਸ ਦੇ ਅੱਠ ਅੰਗ ਹਨ-ਠੀਕ ਦ੍ਰਿਸ਼ਟੀ, ਠੀਕ ਵਿਚਾਰ, ਠੀਕ ਬੋਲ, ਚੰਗੇ ਕਰਮ, ਯੋਗ ਆਜੀਵਕਾ (ਰੋਜ਼ੀ), ਮੁਨਾਸਬ ਕਸਰਤ, ਚੰਗੀ ਯਾਦਦਾਸ਼ਤ ਅਤੇ ਠੀਕ ਸਮਾਧੀ। ਇਸ ਆਰੀਆ ਮਾਰਗ ਤੇ ਚਲ ਕੇ ਬੰਦਾ ਮੁਕਤ ਹੋ ਜਾਂਦਾ ਹੈ।

**ਆਰੀਆ ਸਮਾਜ** : ਇਸ ਸੰਸਥਾ ਦੀ ਭਾਰਤ ਦੀਆਂ ਅਜੋਕੇ ਸਮੇਂ ਦੀਆਂ ਅਗਾਂਹ-ਵਧੂ ਸੁਧਾਰ-ਸੰਸਥਾਵਾਂ ਵਿਚ ਖ਼ਾਸ ਥਾਂ ਹੈ। ਆਰੀਆ ਸਮਾਜ ਨੂੰ 10 ਅਪ੍ਰੈਲ, 1875 ਨੂੰ ਸੁਆਮੀ ਦਇਆ ਨੰਦ ਸਰਸਵਤੀ ਨੇ ਸਥਾਪਤ ਕੀਤਾ। ਸੁਆਮੀ ਜੀ ਦਾ ਜਨਮ 1824 ਈ. ਵਿਚ ਟੰਕਾਰਾ (ਗੁਜਰਾਤ) ਵਿਖੇ, ਅਤੇ ਮੌਤ 30 ਅਕਤੂਬਰ, 1883 ਨੂੰ ਅਜਮੇਰ (ਰਾਜਸਥਾਨ) ਵਿਚ ਹੋਈ। ਇਸ਼ ਸਮੇਂ ਭਾਰਤ, ਬਰਮਾ, ਥਾਈਲੈਂਡ, ਮਲਾਇਆ, ਅਫ਼ਰੀਕਾ, ਤ੍ਰਿਨੀਦਾਦ ਆਦਿ ਥਾਂਵਾਂ ਤੇ ਲਗਭਗ 3,000 ਸਮਾਜ ਹਨ। ਆਰੀਆ ਸਮਾਜ ਦਾ ਕਾਰਜ-ਖੇਤਰ ਸਾਰੀ ਦੁਨੀਆ ਹੈ ਕਿਉਂਕਿ ਇਸ ਦੇ ਬਾਨੀ ਅਤੇ ਇਸ ਦੇ ਪ੍ਰਚਾਰਕਾਂ ਦਾ ਉਦੇਸ਼ ਸੰਸਾਰ ਭਰ ਵਿਚ ਜਨਮ, ਜਾਤ, ਦੇਸ਼ ਜਾਂ ਰੰਗ ਦੇ ਵਿਤਕਰੇ ਤੋਂ ਬਗ਼ੈਰ ਵੈਦਿਕ ਧਰਮ ਦਾ ਪ੍ਰਚਾਰ ਕਰਨਾ ਹੈ।

ਆਰੀਆ ਸਮਾਜ ਦੀ ਸਥਾਪਨਾ ਦਾ ਵਿਚਾਰ ਇਸ ਤਰ੍ਹਾਂ ਸ਼ੁਰੂ ਹੋਇਆ ਸੀ ਕਿ ਬਾਲਕ ਮੂਲ ਸ਼ੰਕਰ ਨੇ ਘਰ-ਬਾਰ ਛੱਡ ਕੇ ਸੰਨਿਆਸ ਲੈ ਕੇ ਸੁਆਮੀ ਦਇਆਨੰਦ ਸਰਸਵਤੀ ਦੇ ਨਾਂ ਨਾਲ ਸੱਚ ਦੀ ਖੋਜ ਕਰਨੀ ਸ਼ੁਰੂ ਕੀਤੀ ਅਤੇ ਸੰਸਕ੍ਰਿਤ ਦੇ ਉੱਘੇ ਵਿਦਵਾਨ ਸੁਆਮੀ ਵਿਰਜਾਨੰਦ ਪਾਸੋਂ ਮਥਰਾ ਵਿਚ ਵਿਆਕਰਣ ਅਤੇ ਵੈਦਿਕ ਸ਼ਾਸਤਰਾਂ ਦਾ ਅਧਿਐਨ ਸ਼ੁਰੂ ਕੀਤਾ। ਇਸ ਅਧਿਐਨ ਅਤੇ ਖੋਜ ਨਾਲ ਉਨ੍ਹਾਂ ਨੇ ਦੇਖਿਆ ਕਿ ਪ੍ਰਚੱਲਤ ਹਿੰਦੂ ਧਰਮ ਪੁਰਾਣੇ ਵੈਦਿਕ ਧਰਮ ਨਾਲੋਂ ਕਈ ਅਸੂਲਾਂ ਵਿਚ ਬਹੁਤ ਵੱਖਰਾ ਹੋ ਗਿਆ ਹੈ ਅਤੇ ਮਨੁੱਖ-ਜਾਤੀ ਦਾ ਭਲਾ ਇਸੇ ਗੱਲ ਵਿਚ ਹੈ ਕਿ ਵਰਤਮਾਨ ਪੁਰਾਣਿਕ ਧਰਮ ਨੂੰ ਛੱਡ ਕੇ ਵੇਦਾਂ ਦੀ ਪੁਰਾਣੀ ਸਿੱਖਿਆ ਦਾ ਪ੍ਰਚਾਰ ਕੀਤਾ ਜਾਵੇ। ਗੁਰੂ ਵਿਰਜਾਨੰਦ ਦੀ ਆਗਿਆ ਅਨੁਸਾਰ ਸੁਆਮੀ ਦਇਆਨੰਦ ਨੇ ਆਰੀਆ ਸਮਾਜ ਦੀ ਸਥਾਪਨਾ ਇਸੇ ਮੰਤਵ ਨਾਲ ਕੀਤੀ ਸੀ।

ਸੰਨ 1883 ਤਕ ਸੁਆਮੀ ਦਇਆ ਨੰਦ ਨੇ ਸਾਰੇ ਭਾਰਤ ਦੀ ਯਾਤਰਾ ਕਰ ਕੇ ਕਈ ਵੱਡੇ ਵੱਡੇ ਸ਼ਹਿਰਾਂ ਵਿਚ ਆਰੀਆ ਸਮਾਜ ਕਾਇਮ ਕੀਤੇ ਅਤੇ ਇਸੇ ਮਨੋਰਥ ਲਈ ਉਨ੍ਹਾਂ ਨੇ ਸਤਿਆਰਥ ਪ੍ਰਕਾਸ਼, ਸੰਸਕਾਰ ਵਿਧੀ, ਰਿਗਵੇਦ ਭਾਸ਼ ਭੂਮਿਕਾ, ਰਿਗਵੇਦ ਭਾਸ਼ (7ਵੇਂ ਮੰਡਲ ਤਕ), ਯਜੁਰਵੇਦ-ਭਾਸ਼ ਅਤੇ ਕਈ ਪੁਸਤਕਾਂ ਪ੍ਰਕਾਸ਼ਿਤ ਕੀਤੀਆਂ। ਸੁਆਮੀ ਦਇਆਨੰਦ ਦੀ ਮੌਤ ਤੋਂ ਮਗਰੋਂ ਆਰੀਆ ਸਮਾਜ ਨੇ ਵਿਦਿਆ ਪ੍ਰਚਾਰ ਤੇ ਸਮਾਜ ਸੁਧਾਰ ਦਾ ਕੰਮ ਬੜੀ ਲਗਨ ਨਾਲ ਕੀਤਾ। ਇਸ ਸੰਸਥਾ ਵਲੋਂ ਸਥਾਪਤ ਕੀਤੇ ਗਏ ਸਕੂਲਾਂ, ਕਾਲਜਾਂ, ਗੁਰੂਕੁਲਾਂ, ਸੰਸਕ੍ਰਿਤ ਪਾਠਸ਼ਾਲਾ, ਕੰਨਿਆ ਪਾਠਸ਼ਾਲਾ, ਵਿਧਵਾ ਆਸ਼ਰਮਾਂ ਅਤੇ ਯਤੀਮ-ਖ਼ਾਨਿਆਂ ਦਾ ਉੱਤਰੀ ਭਾਰਤ ਅਤੇ ਹੋਰ ਇਲਾਕਿਆਂ ਵਿਚ ਇਕ ਤਰ੍ਹਾਂ ਦਾ ਜਾਲ ਵਿਛਿਆ ਹੋਇਆ ਹੈ। ਇਨ੍ਹਾਂ ਕੌਮਾਂ ਵਿਚ ਪੜ੍ਹੀ-ਲਿਖੀ ਜਨਤਾ ਦੀ ਹਮਦਰਦੀ ਆਰੀਆ ਸਮਾਜ ਨੂੰ ਪ੍ਰਾਪਤ ਹੈ।

ਪ੍ਰਚੀਨ ਹਿੰਦੂ ਧਰਮ ਅਤੇ ਆਰੀਆ ਸਮਾਜ ਦੇ ਅਸੂਲਾਂ ਵਿਚ ਹੇਠ ਲਿਖੇ ਅਨੁਸਾਰ ਫ਼ਰਕ ਹੈ।

ਆਰੀਆ ਸਮਾਜ ਅਨੁਸਾਰ ਵੇਦਾਂ ਦੇ ਮੰਤਰਾਂ ਵਾਲੇ ਭਾਗ ਹੀ ਈਸ਼ਵਰੀ ਰਚਨਾ ਹਨ ਅਤੇ ਉਹ ਆਪਣਾ ਪ੍ਰਮਾਣ ਆਪ ਹਨ ਪਰ ਬ੍ਰਾਹਮਣ ਅਤੇ ਉਪਨਿਸ਼ਦ ਮਨੁੱਖੀ ਰਚਨਾ ਅਤੇ ਪ੍ਰਮਾਣ ਲਈ ਦੂਜੇ ਉੱਤੇ ਆਧਾਰ ਰੱਖਣ ਵਾਲੀਆਂ ਪੁਸਤਕਾਂ ਹਨ। ਰਾਮ, ਕ੍ਰਿਸ਼ਨ ਆਦਿ ਨੂੰ ਈਸ਼ਵਰੀ ਅਵਤਾਰਾਂ ਦੀ ਥਾਂ ਆਰੀਆ ਸਮਾਜ ਮਹਾਂਪੁਰਸ਼ ਮੰਨਦਾ ਹੈ। ਉਹ ਮੂਰਤੀ-ਪੂਜਾ ਨੂੰ ਵੇਦਾਂ ਦੀ ਸਿਖਿਆ ਦੇ ਉਲਟ ਅਤੇ ਪਾਪ ਮੰਨਦਾ ਹੈ, ਜਨਮ ਤੋਂ ਜ਼ਾਤ ਭੇਦ ਨਹੀਂ ਮੰਨਦਾ। ਬ੍ਰਾਹਮਣ, ਖਤਰੀ, ਵੈਸ਼, ਸ਼ੂਦਰ, ਇਨ੍ਹਾਂ ਚਾਰ ਵਰਣਾਂ ਨੂੰ ਗੁਣ ਅਤੇ ਕਰਮ ਅਨੁਸਾਰ ਪਰਿਵਰਤਨ-ਸ਼ੀਲ ਮੰਨਦਾ ਹੈ ਅਰਥਾਤ ਕਿਸੇ ਵੀ ਦੇਸ਼ ਜਾਂ ਵਰਣ ਦਾ ਆਦਮੀ ਆਪਣੇ ਗੁਣ, ਕਰਮ ਅਤੇ ਸੁਭਾਅ ਅਨੁਸਾਰ ਵੈਦਿਕ ਧਰਮ ਵਿਚ ਆ ਸਕਦਾ ਹੈ ਅਤੇ ਉਸੇ ਵਰਣ ਵਿਚ ਗਿਣਿਆ ਜਾ ਸਕਦਾ ਹੈ। ਇਸਤਰੀਆਂ ਨੂੰ ਵਿਆਹ ਸ਼ਾਦੀ ਆਦਿ ਸਮਾਜਕ ਮਾਮਲਿਆਂ ਵਿਚ

ਬਰਾਬਰ ਦੇ ਹੱਕ ਹਨ। ਇਸਤਰੀਆਂ ਅਤੇ ਨੀਵੀਆਂ ਜਾਤਾਂ ਦੀ ਭਲਾਈ ਲਈ ਆਰੀਆ ਸਮਾਜ ਸਦਾ ਜਤਨ ਕਰਦਾ ਰਹਿੰਦਾ ਹੈ । ਆਰੀਆ ਸਮਾਜ ਵਿਧਾਨ ਦੇ ਹੇਠ ਲਿਖੇ ਦਸ ਬੁਨਿਆਦੀ ਅਸੂਲ ਹਨ :

(1) ਸਾਰੇ ਤੱਤ ਵਿਦਿਆ ਅਤੇ ਵਿਦਿਆ ਰਾਹੀਂ ਗਿਆਨ ਵਿਚ ਆਉਣ ਵਾਲੇ ਪਦਾਰਥਾਂ ਦਾ ਆਦਿ ਮੂਲ ਪਰਮੇਸ਼ਰ ਹੈ ।

(2) ਈਸ਼ਵਰ ਸੱਤ ਚਿਤ ਅਨੰਦ ਸਰੂਪ, ਨਿਰਾਕਾਰ, ਸਰਬ ਸ਼ਕਤੀਮਾਨ, ਨਿਆਂਕਾਰੀ, ਦਿਆਲੂ, ਅਜਨਮਾ, ਅਨੰਤ, ਨਿਰਵਿਕਾਰ, ਅਨਾਦੀ, ਉਪਮਾ-ਰਹਿਤ, ਸਭ ਦਾ ਆਸਰਾ, ਸਭ ਦਾ ਮਾਲਕ, ਸਰਬਵਿਆਪੀ, ਅੰਤਰਜਾਮੀ, ਅਜਰ, ਅਮਰ, ਅਭੈ, ਨਿਤ, ਪਵਿੱਤਰ ਅਤੇ ਸ੍ਰਿਸ਼ਟੀ ਦਾ ਰਚਣਹਾਰ ਹੈ ਅਤੇ ਉਸੇ ਦੀ ਉਪਾਸਨਾ ਕਰਨੀ ਚਾਹੀਦੀ ਹੈ ।

(3) ਵੇਦਾਂ ਵਿਚ ਸੱਚੀ ਵਿਦਿਆ ਦਰਜ ਹੈ । ਵੇਦ ਦਾ ਪੜ੍ਹਨਾ ਪੜ੍ਹਾਉਣਾ, ਸੁਣਨਾ ਸੁਣਾਉਣਾ ਸਭ ਆਰੀਆ ਦਾ ਪਰਮ ਧਰਮ ਹੈ ।

(4) ਸੱਚ ਨੂੰ ਕਬੂਲ ਕਰਨ ਅਤੇ ਝੂਠ ਨੂੰ ਛੱਡਣ ਲਈ ਸਦਾ ਤਿਆਰ ਰਹਿਣਾ ਚਾਹੀਦਾ ਹੈ ।

(5) ਸਭ ਕੰਮ ਧਰਮ ਅਨੁਸਾਰ ਅਰਥਾਤ ਸੱਚ ਝੂਠ ਦਾ ਨਿਤਾਰਾ ਕਰ ਕੇ ਕਰਨੇ ਚਾਹੀਦੇ ਹਨ ।

(6) ਸੰਸਾਰ ਦੀ ਭਲਾਈ ਕਰਨਾ ਅਰਥਾਤ ਸਰੀਰਕ, ਆਤਮਕ ਅਤੇ ਸਮਾਜਿਕ ਉੱਨਤੀ ਕਰਨਾ, ਇਸ ਸਮਾਜ ਦਾ ਮੁੱਖ ਉਦੇਸ਼ ਹੈ ।

(7) ਸਭ ਨਾਲ ਪ੍ਰੇਮ ਸਹਿਤ, ਧਰਮ ਅਨੁਸਾਰ ਮੁਨਾਸਬ ਵਰਤਾਉ ਕਰਨਾ ਚਾਹੀਦਾ ਹੈ ।

(8) ਅਵਿਦਿਆ ਦਾ ਨਾਸ਼ ਅਤੇ ਵਿਦਿਆ ਦਾ ਵਾਧਾ ਕਰਨਾ ਚਾਹੀਦਾ ਹੈ ।

(9) ਹਰੇਕ ਨੂੰ ਆਪਣੀ ਹੀ ਉੱਨਤੀ ਨਾਲ ਸੰਤੁਸ਼ਟ ਨਹੀਂ ਰਹਿਣਾ ਚਾਹੀਦਾ ਸਗੋਂ ਸਭ ਦੀ ਉੱਨਤੀ ਵਿਚ ਆਪਣੀ ਉੱਨਤੀ ਸਮਝਣੀ ਚਾਹੀਦੀ ਹੈ ।

(10) ਸਭ ਮਨੁੱਖਾਂ ਨੂੰ ਸਮਾਜਕ ਅਤੇ ਲੋਕ-ਭਲਾਈ ਵਾਲੇ ਨਿਯਮਾਂ ਦੇ ਪਾਲਣ ਕਰਨ ਵਿਚ ਪਰਤੰਤਰ ਰਹਿਣਾ ਚਾਹੀਦਾ ਹੈ ਅਤੇ ਹਰੇਕ ਹਿਤਕਾਰੀ ਨਿਯਮ ਵਿਚ ਸੁਤੰਤਰ ਹੋਣਾ ਤੇ ਰਹਿਣਾ ਚਾਹੀਦਾ ਹੈ।

**ਆਰੀਆਸੂਰ** : ਇਹ ਸੰਸਕ੍ਰਿਤ ਦਾ ਉੱਘਾ ਬੋਧੀ ਕਵੀ ਸੀ। ਆਮ ਤੌਰ ਤੇ ਇਸ ਨੂੰ ਅਤੇ ਅਸ਼ਵਘੋਸ਼ ਨੂੰ ਇਕੋ ਵਿਅਕਤੀ ਸਮਝਿਆ ਜਾਂਦਾ ਹੈ ਪਰ ਦੋਹਾਂ ਦੀਆਂ ਰਚਨਾਵਾਂ ਵਿਚ ਫ਼ਰਕ ਹੋਣ ਕਰਕੇ ਆਰੀਆਸੂਰ ਨੂੰ ਅਸ਼ਵਘੋਸ਼ ਨਹੀਂ ਮੰਨਿਆ ਜਾ ਸਕਦਾ । ਇਸ ਦਾ ਸਮਾਂ ਅਸ਼ਵਘੋਸ਼ ਤੋਂ ਮਗਰੋਂ ਦਾ ਹੀ ਮੰਨਣਾ ਚਾਹੀਦਾ ਹੈ । ਇਸ ਦੇ ਪ੍ਰਸਿੱਧ ਗ੍ਰੰਥ 'ਜਾਤਕ ਮਾਲਾ' ਦੀ ਮਸ਼ਹੂਰੀ ਭਾਰਤ ਨਾਲੋਂ ਭਾਰਤ ਤੋਂ ਬਾਹਰਲੇ ਬੋਧੀ-ਜਗਤ ਵਿਚ ਘੱਟ ਨਹੀਂ ਸੀ । ਇਸ ਦਾ ਚੀਨੀ ਭਾਸ਼ਾ ਵਿਚ ਅਨੁਵਾਦ ਦਸਵੀਂ ਸਦੀ ਵਿਚ ਕੀਤਾ ਗਿਆ ਸੀ । ਇਤਸਿੰਗ ਨੇ ਆਰੀਆਸੂਰ ਦੀ ਕਵਿਤਾ ਦੀ ਮਸ਼ਹੂਰੀ ਦਾ ਜ਼ਿਕਰ ਆਪਣੇ ਸਫ਼ਰਨਾਮੇ (ਅੱਠਵੀਂ ਸਦੀ) ਵਿਚ ਕੀਤਾ ਹੈ । ਅਜੰਤਾ ਦੀਆਂ ਕੰਧਾਂ ਤੇ 'ਜਾਤਕ ਮਾਲਾ' ਦੇ ਸਾਂਤਵਾਦੀ, ਸ਼ਿਵੀ, ਮੈਤ੍ਰੀਬਲ ਆਦਿ ਜਾਤਕਾਂ ਦੇ ਦ੍ਰਿਸ਼ਾਂ ਦਾ ਚਿਤਰਿਆ ਜਾਣਾ ਅਤੇ ਉਨ੍ਹਾਂ ਦੀ ਵਿਆਖਿਆ ਵਿਚ ਪਦਾਂ ਦੀ ਖੁਦਾਈ ਹੋਣਾ ਛੇਵੀਂ ਸਦੀ ਵਿਚ ਆਰੀਆਸੂਰ ਦੀ ਮਸ਼ਹੂਰੀ ਦਾ ਕਾਫ਼ੀ ਸਬੂਤ ਹੈ । ਅਸ਼ਵਘੋਸ਼ ਦਾ ਸਪਸ਼ਟ ਅਸਰ ਹੋਣ ਦੇ ਕਾਰਨ ਆਰੀਆਸੂਰ ਦਾ ਸਮਾਂ ਦੂਜੀ ਸਦੀ ਤੋਂ ਪਿੱਛੋਂ ਅਤੇ ਪੰਜਵੀਂ ਸਦੀ ਤੋਂ ਪਹਿਲੋਂ ਮੰਨਿਆ ਜਾਣਾ ਉੱਚਿਤ ਹੋਵੇਗਾ । 'ਜਾਤਕ ਮਾਲਾ' ਗੱਦ ਤੇ ਕਵਿਤਾ ਰਲੀ ਮਿਲੀ ਸ਼ੈਲੀ ਵਿਚ ਲਿਖੀ ਹੋਈ ਹੈ । ਇਸ ਵਿਚ ਸੰਸਕ੍ਰਿਤ ਦੀ ਕਵਿਤਾ ਤੇ ਵਾਰਤਕ ਦਾ ਸੁਹਣਾ ਮੇਲ ਹੈ । ਇਸ ਵਿਚ ਚੌਂਤੀ ਜਾਤਕਾਂ ਦਾ ਸੁੰਦਰ ਕਾਵਿ ਸ਼ੈਲੀ ਅਤੇ ਸ਼ਾਨਦਾਰ ਬੋਲੀ ਵਿਚ ਵਰਣਨ ਕੀਤਾ ਗਿਆ ਹੈ । ਇਸ ਦੇ ਦੋ ਟੀਕੇ, ਜਿਨ੍ਹਾਂ ਦਾ ਤਿੱਬਤੀ ਅਨੁਵਾਦ ਮੌਜੂਦ ਹੈ, ਸੰਸਕ੍ਰਿਤ ਵਿਚ ਨਹੀਂ ਮਿਲਦੇ, ਹਾਲਾਂ ਕਿ ਆਰੀਆਸੂਰ ਦੀ ਦੂਸਰੀ ਕਾਵਿ ਰਚਨਾ 'ਪਾਰਮਿਤਾਸਮਾਸ' ਹੈ ਜਿਸ ਵਿਚ ਆਤਮਕ ਉੱਨਤੀ ਦੇ ਛਿਆਂ ਆਧਾਰਾਂ ਅਰਥਾਤ ਦਾਨ, ਸ਼ੀਲ, ਸ਼ਾਂਤੀ, ਸ਼ਕਤੀ, ਧਿਆਨ ਅਤੇ ਗਿਆਨ ਦਾ ਵਰਣਨ ਛੇ ਸਰਗਾਂ ਅਤੇ 3641 ਸ਼ਲੋਕਾਂ ਵਿਚ ਸਰਲ ਤੇ ਸੌਖੀ ਸ਼ੈਲੀ ਵਿਚ ਕੀਤਾ ਗਿਆ ਹੈ । ਦੋਹਾਂ ਕਾਵਿ-ਗ੍ਰੰਥਾਂ ਦਾ ਉਦੇਸ਼ ਅਸ਼ਵਘੋਸ਼ ਦੀਆਂ ਕਾਵਿ-ਕਿਰਤਾਂ ਵਾਂਗ ਹੀ ਖ਼ੁਸ਼ਕ-ਮਿਜ਼ਾਜ ਪਾਠਕਾਂ ਨੂੰ ਵੀ ਖ਼ੁਸ਼ ਕਰਨਾ ਤੇ ਬੁੱਧ ਧਰਮ ਦੇ ਉਪਦੇਸ਼ਾਂ ਦਾ ਖੁੱਲ੍ਹਾ ਪ੍ਰਚਾਰ ਤੇ ਪ੍ਰਸਾਰ ਹੈ । ਕਵੀ ਨੇ ਆਪਣਾ ਮਤਲਬ ਹੱਲ ਕਰਨ ਲਈ ਆਮ ਬੋਲ-ਚਾਲ ਦੀ ਸੰਸਕ੍ਰਿਤ ਵਰਤੀ ਹੈ ਅਤੇ ਉਸ ਨੂੰ ਅਲੰਕਾਰ ਦੇ ਬੇਅਰਥ ਦਿਖਾਵੇ ਤੋਂ ਬੜੇ ਜਤਨ ਨਾਲ ਬਚਾਇਆ ਹੈ । ਕਾਵਿ-ਭਾਗ ਵਾਂਗ ਵਾਰਤਕ ਭਾਗ ਵੀ ਅਰਥਭਰਪੂਰ ਤੇ ਸੁੰਦਰ ਹੈ ।

**ਆਰੀਆ ਦੇਵ** : ਇਹ ਲੰਕਾ ਦਾ ਇਕ ਬੜਾ ਭਾਰੀ ਵਿਦਵਾਨ ਭਿਕਸ਼ੂ ਸੀ ਜਿਸ ਦੀ ਸਿਰਫ਼ ਇਕੋ ਅੱਖ ਸੀ । ਇਹ ਆਪਣੀ ਗਿਆਨ ਦੀ ਭੁੱਖ ਮਿਟਾਉਣ ਲਈ ਨਾਲੰਦਾ ਦੇ ਆਚਾਰੀਆ ਨਾਗਾਰਜੁਨ ਕੋਲ ਗਿਆ । ਨਾਗਾਰਜੁਨ ਨੇ ਇਸਦੀ ਲਿਆਕਤ ਪਰਖਣ ਲਈ ਇਸ ਕੋਲ ਸਾਫ਼ ਪਾਣੀ ਨਾਲ ਭਰ ਕੇ ਇਕ ਕਟੋਰਾ ਭੇਜਿਆ । ਆਰੀਆ ਦੇਵ ਨੇ ਉਸ ਵਿਚ ਇਕ ਸੂਈ ਸੁਟ ਕੇ ਉਸ ਨੂੰ ਵਾਪਸ ਭੇਜ ਦਿੱਤਾ । ਨਾਗਾਰਜੁਨ ਬੜਾ ਖ਼ੁਸ਼ ਹੋਇਆ ਅਤੇ ਇਸ ਨੂੰ ਆਪਣਾ ਸ਼ਾਗਿਰਦ ਬਣਾ ਲਿਆ । ਪਾਣੀ ਨਾਲ ਭਰੇ ਹੋਏ ਭਾਂਡੇ ਤੋਂ ਆਰੀਆ ਦੇਵ ਦੇ ਗਿਆਨ ਦੀ ਨਿਰਮਲਤਾ ਤੇ ਪੂਰਨਤਾ ਵੱਲ ਇਸ਼ਾਰਾ ਕੀਤਾ ਗਿਆ ਸੀ ਅਤੇ ਉਸ ਵਿਚ ਸੂਈ ਪਾ ਕੇ ਆਰੀਆ ਦੇਵ ਨੇ ਇਹ ਇਸ਼ਾਰਾ ਕੀਤਾ ਸੀ ਕਿ ਉਹ ਉਸ ਗਿਆਨ ਦੀ ਤਹਿ ਤਕ ਪਹੁੰਚਣਾ ਚਾਹੁੰਦਾ ਹੈ । ਆਰੀਆ ਦੇਵ ਨੇ ਕਈ ਗ੍ਰੰਥ ਲਿਖੇ ਜਿਨ੍ਹਾਂ ਵਿਚੋਂ ਸਭ ਤੋਂ ਮਸ਼ਹੂਰ 'ਚਤੁ ਸ਼ੱਤਕ' ਹੈ ।

**ਆਰੀਆ ਭੱਟ** : ਇਹ ਪਹਿਲਾ ਭਾਰਤੀ ਉਪ-ਗ੍ਰਹਿ ਸੀ ਜੋ 19 ਅਪ੍ਰੈਲ, 1975 ਨੂੰ ਭਾਰਤੀ ਸਮੇਂ ਅਨੁਸਾਰ ਇਕ ਵਜੇ ਦੁਪਹਿਰ ਬਾਅਦ ਰੂਸੀ ਪਲੇਟਫਾਰਮ ਤੋਂ ਦਾਗਿਆ ਗਿਆ । ਇਹ ਸਾਡੀਆਂ ਆਸ਼ਾਵਾਂ ਤੋਂ ਕਿਤੇ ਵਧੇਰੇ ਮਾਅਰਕੇ ਦੀ ਗੱਲ ਸੀ । ਇਸ ਨਾਲ ਪੁਲਾੜ ਦੇ ਖੇਤਰ ਵਿਚ ਭਾਰਤ ਗਿਆਰ੍ਹਵੇਂ ਸਥਾਨ ਉੱਤੇ ਜਾ ਖੜ੍ਹਾ ਹੋਇਆ । ਇਸ ਦਾ ਸਿਹਰਾ 'ਭਾਰਤੀ ਪੁਲਾੜ ਖੋਜ ਸੰਗਠਨ' (ISRO) ਅਤੇ ਰੂਸ ਦੀ ਅਕੈਡਮੀ ਆਫ਼ ਸਾਇੰਸ ਦੇ ਸਿਰ ਹੈ ਜਿਨ੍ਹਾਂ ਨੇ ਮਿਲ ਕੇ ਕੰਮ ਕੀਤਾ। ਇਸਰੋ ਨੇ ਪੀਨਯਾ ਵਿਖੇ ਬੰਗਲੌਰ ਦੇ ਨੇੜੇ ਦਸੰਬਰ, 1972 ਵਿਚ ਭਾਰਤੀ ਵਿਗਿਆਨਿਕ ਉਪ-ਯੋਜਨਾ (ISSP) ਦੀ ਸਥਾਪਨਾ ਕੀਤੀ ਜਿਸ ਦੇ ਦੋ ਮੁੱਢਲੇ ਮਨੋਰਥ ਇਹ ਸਨ: (1) ਉਪਗ੍ਰਹਿ ਤਕਨੀਕ ਸਬੰਧੀ ਭਾਰਤੀ ਤਾਕਤ ਅਤੇ ਸਮਰੱਥਾ ਦਾ ਇਸਤੇਮਾਲ ਕੀਤਾ ਜਾ ਸਕੇ (2) ਪੁਲਾੜ ਅੰਦਰ ਵੱਡਮੁਲੇ ਤਜਰਬੇ ਕੀਤੇ ਜਾ ਸਕਣ ।

ਇਸ ਉਪਗ੍ਰਹਿ ਦਾ ਨਾਂ ਪੰਜਵੀਂ ਸਦੀ ਦੇ ਇਕ ਮਹਾਨ ਭਾਰਤੀ ਤਾਰਾ-ਵਿਗਿਆਨੀ ਅਤੇ ਗਣਿਤਵੇਤਾ ਦੇ ਨਾਂ ਉੱਤੇ ਰੱਖਿਆ ਗਿਆ ।

ਇਹ ਉਪਗ੍ਰਹਿ ਗੋਲਾਕਾਰ ਨਾਰੰਗੀ ਵਰਗੀ ਸ਼ਕਲ ਦਾ ਸੀ ਜਿਸ ਦਾ ਭਾਰ ਲਗਭਗ 360 ਕਿ. ਗ੍ਰਾ. ਅਤੇ ਇਕ ਸਿਰੇ ਤੋਂ ਦੂਜੇ ਸਿਰੇ ਵਿਚਕਾਰਲੀ ਦੂਰੀ 1.59 ਮੀ. ਸੀ। ਇਸ ਦਾ ਅਜਿਹਾ ਆਕਾਰ ਬਣਾਉਣਾ ਆੱਰਬਿਟ ਵਿਚ ਘੁੰਮਦੇ ਸਮੇਂ ਗਤਿਕ ਸਥਿਰਤਾ ਬਣਾਈ ਰੱਖਣ ਲਈ ਵੀ ਜ਼ਰੂਰੀ ਸੀ।

ਇਸ ਉਪਗ੍ਰਹਿ ਨੂੰ ਨਜ਼ਦੀਕੀ ਚੱਕਰੀ ਆੱਰਬਿਟ ਵਿਚ ਛੱਡਿਆ ਗਿਆ ਸੀ। ਇਹ ਆੱਰਬਿਟ ਲਗਭਗ 600 ਕਿ. ਮੀ. ਦੀ ਉਚਾਈ ਉੱਤੇ 50.4° ਤੇ ਝੁਕਿਆ ਹੋਇਆ ਸੀ। ਇਹ 96.41 ਮਿੰਟਾਂ ਵਿਚ ਧਰਤੀ ਦੁਆਲੇ ਇਕ ਚੱਕਰ ਕੱਟਦਾ ਸੀ। ਇਸ ਦਾ ਅੰਦਾਜ਼ਨ ਆੱਰਬਿਟਲ ਸਮਾਂ $2\frac{1}{2}$ ਸਾਲ ਸੀ। ਵਿਗਿਆਨਿਕ ਪਹਿਲੂ ਤੋਂ ਇਸ ਦਾ ਜੀਵਨ-ਕਾਲ ਕੇਵਲ 6 ਮਹੀਨੇ ਸੀ ਜਿਹੜਾ ਕਿ ਇਸ ਦੇ ਸਿਸਟਮ ਅੰਦਰੀ ਗੈਸ ਦੀ ਮਿਕਦਾਰ ਕਾਰਨ ਸੀਮਤ ਕੀਤਾ ਗਿਆ ਸੀ।

ਇਸ ਉਪਗ੍ਰਹਿ ਨੂੰ ਊਰਜਾ ਸਿਲਿਕੱਨ ਸੂਰਜੀ ਸੈੱਲਾਂ ਦੁਆਰਾ ਮੁਹੱਈਆ ਕੀਤੀ ਗਈ ਸੀ ਜਿਹੜੇ ਕਿ ਕੈਡਮੀਅਮ ਬੈਟਰੀਆਂ ਨਾਲ ਜੋੜੇ ਹੋਏ ਹਨ। ਉਪਗ੍ਰਹਿ ਦੇ ਢਾਂਚੇ ਉੱਤੇ ਲੱਗੇ ਹੋਏ ਸੂਰਜੀ ਸੈੱਲ ਪ੍ਰਕਾਸ਼-ਵੋਲਟੇਈ ਪ੍ਰਭਾਵ ਦੁਆਰਾ ਸਿੱਧਾ ਹੀ ਸੂਰਜੀ ਪ੍ਰਕਾਸ਼ ਨੂੰ ਬਿਜਲੀ ਵਿਚ ਤਬਦੀਲ ਕਰਦੇ ਸਨ। ਆੱਰਬਿਟਲ ਦੇ ਹਨੇਰੇ ਭਾਗ ਵਿਚ ਜਦੋਂ ਸੂਰਜ ਦਾ ਪ੍ਰਕਾਸ਼ ਮਿਲਣਾ ਅਸੰਭਵ ਹੋ ਜਾਂਦਾ ਸੀ ਤਾਂ ਇਹ ਕੰਮ ਆਪਣੇ ਆਪ ਨਿਕਲ-ਕੈਡਮੀਅਮ ਬੈਟਰੀਆਂ ਕਰਨਾ ਆਰੰਭ ਕਰ ਦਿੰਦੀਆਂ ਸਨ। ਇਨ੍ਹਾਂ ਬੈਟਰੀਆਂ ਦੀ ਜਿਹੜੀ ਊਰਜਾ ਇਸ ਹਨੇਰੇ ਭਾਗ ਵਿਚ ਇਸਤੇਮਾਲ ਹੁੰਦੀ ਸੀ ਉਸ ਨੂੰ ਚਾਨਣੇ ਭਾਗ ਵਿਚ ਮੁੜ ਚਾਰਜ ਹੋ ਕੇ ਗ੍ਰਹਿਣ ਕਰ ਲੈਂਦੀਆਂ ਸਨ। ਇਹ ਸਿਸਟਮ ਸਾਧਾਰਣ ਤੌਰ ਤੇ ਕੁੱਲ 46 ਵਾਟ ਬਿਜਲੀ ਦਾ ਉਤਪਾਦਨ ਕਰਦਾ ਸੀ ਜਿਹੜਾ ਵੱਖੋ-ਵੱਖਰੇ ਇਲੈੱਕਟ੍ਰਾੱਨੀ ਉਪ ਸਿਸਟਮਾਂ ਨਾਲ ਜੋੜਿਆ ਹੋਇਆ ਸੀ।

ਪੁਲਾੜੀ ਉਪਗ੍ਰਹਿ ਦੇ ਢਾਂਚੇ ਉੱਤੇ ਲੱਗੇ ਵੱਖੋ ਵੱਖਰੇ ਉਪ-ਸਿਸਟਮਾਂ ਦੀ ਸਫਲਤਾ-ਪੂਰਵਕ ਕਾਰਜ ਕੁਸ਼ਲਤਾ ਲਈ ਇਸ ਦੇ ਅੰਦਰੂਨੀ ਤਾਪਮਾਨ ਉੱਤੇ ਨਿਯੰਤਰਣ ਕਰਨਾ ਜ਼ਰੂਰੀ ਹੈ ਤਾਂ ਜੋ ਇਹ ਖ਼ਾਸ ਸੀਮਾ ਦੇ ਅੰਦਰ ਅੰਦਰ ਹੀ ਵੱਧੇ ਜਾਂ ਘਟੇ ਭਾਵ ਇਹ ਤਬਦੀਲੀ ਜਦੋਂ ਉਪ-ਗ੍ਰਹਿ ਆੱਰਬਿਟਲ ਦੇ ਹਨੇਰੇ ਜਾਂ ਚਾਨਣੇ ਭਾਗ ਵਿਚੋਂ ਦੀ ਲੰਘੇ ਤਾਂ +75° ਸੈਂ. ਤੋਂ -100° ਸੈਂ. ਦੇ ਵਿਚਕਾਰ ਹੀ ਰਹਿਣੀ ਚਾਹੀਦੀ ਹੈ। ਉਪਗ੍ਰਹਿ ਦੇ ਅੰਦਰਲਾ ਤਾਪਮਾਨ 0° ਸੈਂ. ਤੋਂ 40° ਸੈਂ. ਦੇ ਵਿਚ ਰੱਖਣ ਲਈ (ISSP) ਨੇ ਵਿਸ਼ੇਸ਼ ਤੌਰ ਤੇ ਅੰਦਰੂਨੀ ਤਾਪਮਾਨ ਡੈੱਕ ਡਿਜ਼ਾਈਨ ਕੀਤਾ। ਇਸ ਲਈ ਢੁੱਕਵੇਂ ਰੰਗਾਂ ਦਾ ਇਸਤੇਮਾਲ ਕੀਤਾ ਗਿਆ ਸੀ ਤਾਂ ਜੋ ਉਪਗ੍ਰਹਿ ਦੇ ਢਾਂਚੇ ਦੀ ਸੜ੍ਹਾ ਲੋੜੀਂਦੀ ਮਾਤਰਾ ਵਿਚ ਸੋਖਣ ਤੇ ਉਤਸਰਜਨ ਕਰ ਸਕੇ।

ਆਰੀਆ ਭੱਟ ਉੱਤੇ ਲੱਗੇ ਸਹਾਇਕ ਇਲੈੱਕਟ੍ਰਾੱਨੀ ਸਿਸਟਮ ਵਿਚ ਟੈਲੀਮੀਟਰੀ ਸਿਸਟਮ ਲੱਗਿਆ ਹੋਇਆ ਸੀ ਜਿਹੜਾ ਉਪਗ੍ਰਹਿ ਦੁਆਰਾ ਇਕੱਠੀ ਕੀਤੀ ਗਈ ਸੂਚਨਾ ਨੂੰ ਧਰਤੀ ਉੱਤੇ ਭੇਜਣ ਲਈ ਲੋੜੀਂਦੇ ਸੰਕੇਤਾਂ ਵਿਚ ਤਬਦੀਲ ਕਰਨ ਦਾ ਕੰਮ ਕਰਦਾ ਸੀ। ਰੇਡੀਉ ਰਾਹੀਂ ਸੰਪਰਕ ਸਥਾਪਿਤ ਕਰਨ ਦੇ ਸੀਮਤ ਕਾਲ ਕਾਰਨ (ਇਕ ਵਾਰੀ ਲੰਘਣ ਸਮੇਂ) ਟੇਪ ਰਿਕਾਰਡ ਲਗਾ ਕੇ ਇਸ ਸਮੱਸਿਆ ਨੂੰ ਹੱਲ ਕੀਤਾ ਗਿਆ। ਇਹ ਟੇਪ ਰਿਕਾਰਡ ਇਕ ਆੱਰਬਿਟਲ ਦੌਰਾਨ ਲਗਭਗ 40 ਮਿੰਟਾਂ ਲਈ ਡੈਟਾ ਇਕੱਠਾ ਕਰਦਾ ਸੀ। ਇਸ ਇਕੱਠੇ ਕੀਤੇ ਡੈਟੇ ਨੂੰ ਦਸ ਗੁਣਾਂ ਵਧੇਰੇ ਗਤੀ ਉਤੇ ਟੈਲੀਮੀਟਰੀ ਸਿਸਟਮ ਰਾਹੀਂ ਧਰਤੀ ਉੱਤੇ ਰਿਕਾਰਡ ਕੀਤਾ ਜਾਂਦਾ ਸੀ। ਅਜਿਹਾ ਕਰਨ ਲਈ ਟੇਪ ਰਿਕਾਰਡ ਨੂੰ ਧਰਤੀ ਉਤੇ ਸੰਕੇਤ ਦੇ ਕੇ ਟੇਪ ਚਲਾਉਣ ਵਾਲੀ ਮਕੈਨਿਜ਼ਮ ਨਾਲ ਚਲਾਇਆ ਜਾਂਦਾ ਸੀ।

ਆਰੀਆ ਭੱਟ ਉਪ-ਗ੍ਰਹਿ ਦੀ ਪ੍ਰਮੁੱਖ ਵਿਸ਼ੇਸ਼ਤਾ ਇਹ ਸੀ ਕਿ ਸਾਰੇ ਦੇ ਸਾਰੇ ਉਪ-ਸਿਸਟਮ ਦਾ ਇਕ ਦੂਜੇ ਨਾਲ ਸਬੰਧ ਸੀ ਭਾਵ ਜੇਕਰ ਇਕ ਉਪ-ਸਿਸਟਮ ਕਿਸੇ ਕਾਰਨ ਕਰਕੇ ਕੰਮ ਕਰਨਾ ਬੰਦ ਕਰ ਦਿੰਦਾ ਤਾਂ ਦੂਜਾ ਇਸ ਦੀ ਥਾਂ ਕੰਮ ਕਰਨ ਲੱਗ ਪੈਂਦਾ ਸੀ ਜਿਸ ਨਾਲ ਉਪਗ੍ਰਹਿ ਦੀ ਕਾਰਜ ਕੁਸ਼ਲਤਾ ਉੱਤੇ ਕਿਸੇ ਕਿਸਮ ਦਾ ਕੋਈ ਪ੍ਰਭਾਵ ਨਹੀਂ ਸੀ ਪੈਂਦਾ।

ਧਰਤੀ ਉੱਤੇ ਲੱਗੇ ਸੰਚਾਰ ਸਿਸਟਮ ਵਿਚ ਅਨਕੋਡਰ ਲੱਗਿਆ ਹੋਇਆ ਸੀ ਜਿਹੜਾ ਪ੍ਰਾਪਤ ਹੋ ਰਹੀ ਸੂਚਨਾ ਨੂੰ ਲੋੜੀਂਦੇ ਰੂਪ ਵਿਚ ਬਦਲਣ ਦਾ ਕੰਮ ਕਰਦਾ ਸੀ। ਇਹ ਸੂਚਨਾ 1 ਕਿ.ਵਾ. ਰੇਡੀਉ ਆਵ੍ਰਿਤੀ ਵਾਲੇ ਟ੍ਰਾਂਸਮੀਟਰ ਦੁਆਰਾ 148 ਕਿ. ਹਰਟਜ਼ ਉੱਤੇ ਉਪਗ੍ਰਹਿ ਨੂੰ ਭੇਜੀ ਜਾਂਦੀ ਸੀ। ਉਪਗ੍ਰਹਿ ਉਤੇ ਸੰਚਾਰ ਕਰਨ ਵਾਲਾ ਐਨਟੇਨਾ ਸੂਚਨਾ ਵਾਲੇ ਸੰਕੇਤ ਇਕੱਠੇ ਕਰਨ ਮਗਰੋਂ ਉਪਗ੍ਰਹਿ ਦੇ ਰਿਸੀਵਰ ਨੂੰ ਭੇਜ ਦਿੰਦਾ ਸੀ। ਇਸ ਤਰ੍ਹਾਂ ਇਕੱਠੀ ਕੀਤੀ ਸੂਚਨਾ ਨੂੰ ਪ੍ਰਾਪਤ ਕਰਨ ਲਈ ਉਪਗ੍ਰਹਿ ਨੂੰ ਡੀਕੋਡਿਡ ਸੰਕੇਤ ਭੇਜੇ ਜਾਂਦੇ ਸਨ। ਕੁੱਲ ਮਿਲਾ ਕੇ 35 ਕਿਸਮ ਦੇ ਆਦੇਸ਼ ਉਪਗ੍ਰਹਿ ਨੂੰ ਭੇਜੇ ਜਾਂਦੇ ਸਨ ਜਿਵੇਂ ਕਿ ਊਰਜਾ ਸਿਸਟਮਾਂ ਨੂੰ ਬੰਦ ਕਰਨ ਸਬੰਧੀ, ਟੇਪ ਰਿਕਾਰਡ ਨੂੰ ਚਲਾਉਣ ਤੇ ਬੰਦ ਕਰਨ ਸਬੰਧੀ ਅਤੇ ਇਕ ਉਪ-ਸਿਸਟਮ ਦੇ ਖੜ੍ਹ ਜਾਣ ਉਪਰੰਤ ਦੂਜੇ ਨੂੰ ਚਾਲੂ ਕਰਨ ਸਬੰਧੀ ਆਦਿ।

ਉਪਗ੍ਰਹਿ ਨੂੰ ਡਿੱਗਣ ਤੋਂ ਰੋਕਣ ਲਈ ਅਤੇ ਸਥਿਰਤਾ ਪੂਰਵਕ ਆੱਰਬਿਟਲ ਵਿਚ ਚੱਕਰ ਕੱਟਣ ਲਈ ਇਸ ਨੂੰ ਉੱਚਤਮ ਜੜ੍ਹਤਾ ਮੋਮੈਂਟ ਵਾਲੇ ਧੁਰੇ ਦੁਆਲੇ ਘੁੰਮਾਇਆ ਗਿਆ ਸੀ। ਇਸ ਨੂੰ ਅੱਗੇ ਧੱਕਣ ਲਈ ਲੋੜੀਂਦੀ ਐਠਨ ਨਾਈਟ੍ਰੋਜਨ ਗੈਸ ਦੇ ਜੈੱਟਾਂ ਦੁਆਰਾ ਮੁਹੱਈਆ ਕੀਤੀ ਜਾਂਦੀ ਸੀ। ਇਹ ਜੈੱਟ ਛੇ ਗੋਲਾਕਾਰ ਟਾਇਟੇਨੀਅਮ ਬੋਤਲਾਂ ਅੱਗੇ ਲੱਗੇ ਹੋਏ ਸਨ ਅਤੇ ਹਰ ਬੋਤਲ ਨੂੰ 200 ਵਾਯੂਮੰਡਲੀ ਦਬਾਉ ਥੱਲੇ ਭਰਿਆ ਹੋਇਆ ਸੀ। ਇਨ੍ਹਾਂ ਨੂੰ ਪਾਇਰੋ-ਵਾਲਵਾਂ ਰਾਹੀਂ ਦੋ ਨੋਜ਼ਲਾਂ ਨਾਲ ਜੋੜਿਆ ਗਿਆ ਸੀ ਜਿਹੜੇ ਕਿ ਉਪਗ੍ਰਹਿ ਦੇ ਬਾਹਰਲੇ ਪਾਸੇ ਇਕ ਦੂਜੇ ਤੋਂ ਉਲਟ ਥਾਵਾਂ ਉੱਤੇ ਵਿਆਸਮਈ ਢੰਗ ਨਾਲ ਲੱਗੇ ਹੋਏ ਸਨ। ਪਹਿਲੀਆਂ ਦੋ ਬੋਤਲਾਂ ਵਿਚੋਂ ਪ੍ਰੋਗਰਾਮ ਸੰਕੇਤਾਂ ਰਾਹੀਂ ਉਪ-ਗ੍ਰਹਿ ਦੇ ਆੱਰਬਿਟਲ ਵਿਚ ਦਾਖ਼ਲ ਹੁੰਦੇ ਸਾਰ ਗੈਸ ਛੱਡੀ ਗਈ ਸੀ। ਬਾਕੀ ਦੀਆਂ ਚਾਰ ਬੋਤਲਾਂ ਵਿਚੋਂ ਧਰਤੀ ਤੋਂ ਸੰਕੇਤ ਭੇਜ ਕੇ 25 ਦਿਨਾਂ ਵਿਚ ਇਕ ਵਾਰੀ ਗੈਸ ਛੱਡੀ ਜਾਂਦੀ ਸੀ। ਇਸ ਤਰ੍ਹਾਂ ਉਪਗ੍ਰਹਿ ਦੀ ਆਪਣੇ ਧੁਰੇ ਦੁਆਲੇ ਘੁੰਮਣ ਦਰ 10 ਤੋਂ 90 ਚੱਕਰ ਪ੍ਰਤੀ ਮਿੰਟ ਰੱਖੀ ਜਾਂਦੀ ਸੀ ਤਾਂ ਜੋ ਲੋੜੀਂਦੀ ਗਤਿਕ ਸਥਿਰਤਾ ਕਾਇਮ ਰਹੇ। ਖ਼ਲਾਅ ਦੀ ਜੜ੍ਹਤਾ ਦੌਰਾਨ ਉਪਗ੍ਰਹਿ ਦੀ ਅਨੁਸਥਿਤੀ ਦਾ ਪਤਾ ਮੈਗਨੈਟੋਮੀਟਰਾਂ ਦੇ ਸੈੱਟ ਅਤੇ ਸੂਰਜੀ ਸੰਵੇਦਕਾਂ ਰਾਹੀਂ ਲਗਾਇਆ ਜਾਂਦਾ ਸੀ।

ਇਸ ਉਪਗ੍ਰਹਿ ਦਾ ਉਪਯੋਗ ਤਿੰਨ ਤਰ੍ਹਾਂ ਦੇ ਤਜਰਬੇ ਕਰਨ ਲਈ ਕੀਤਾ ਗਿਆ: (1) ਐੱਕਸ-ਕਿਰਨ ਤਾਰਾ-ਵਿਗਿਆਨ ਸਬੰਧੀ, (2) ਸੂਰਜੀ ਭੌਤਿਕ-ਵਿਗਿਆਨ ਸਬੰਧੀ ਅਤੇ (3) ਵਿਮਾਨ-ਵਿਗਿਆਨ ਸਬੰਧੀ। ਐੱਕਸ-ਕਿਰਨ ਤਾਰਾ-ਵਿਗਿਆਨ ਦੇ ਤਜਰਬਿਆਂ ਦਾ ਉਦੇਸ਼ ਆਕਾਸ਼ੀ ਗੰਗਾ ਵਿਚਲੇ ਤਾਰਿਆਂ ਤੋਂ ਐੱਕਸ-ਵਿਕੀਰਣਾਂ ਦਾ ਪਤਾ ਲਗਾਉਣਾ ਤੇ ਮਿਣਤੀ ਕਰਨਾ ਹੈ। ਇਸ ਦਾ ਡਿਜ਼ਾਈਨ 10 100

KeV ਊਰਜਾ ਤੱਕ ਦੀਆਂ ਐੱਕਸ-ਕਿਰਨਾਂ ਦੀ ਮਿਣਤੀ ਕਰਨ ਲਈ ਕੀਤਾ ਗਿਆ ਸੀ । ਉਪਗ੍ਰਹਿ ਦੇ ਘੁੰਮਣ ਧੁਰੇ ਦੇ ਸਮਕੋਣ ਉੱਤੇ ਆਕਾਸ਼ ਦੀ ਛਾਣ ਬੀਣ ਕਰਨ ਲਈ ਸੋਡੀਅਮ ਆਇਓਡਾਈਡ ਸਿੰਟੀਲੇਟਰ ਦੂਰਬੀਨ ਲਗਾਈ ਗਈ ਸੀ । ਇਸ ਤੋਂ ਇਲਾਵਾ ਉਪਗ੍ਰਹਿ ਦੇ ਧੁਰੇ ਦੀ ਦਿਸ਼ਾ ਵਿਚ ਇਸੇ ਸਮਰੱਥਾ ਵਾਲੀ ਇਕ ਵੱਖਰੀ ਦੂਰਬੀਨ ਲਗਾਈ ਗਈ ਸੀ ਜਿਹੜੀ 2-25 KeV ਊਰਜਾ ਵਾਲੀ ਐੱਕਸ-ਕਿਰਨਾਂ ਦੀ ਮਿਣਤੀ ਕਰਦੀ ਸੀ । ਇਹ ਕੇਵਲ ਸੀਮਤ ਜਿਹੇ ਆਕਾਸ਼ੀ ਖੇਤਰ ਦੀ ਛਾਣ ਬੀਣ ਕਰਦੀ ਸੀ ।

ਸੂਰਜੀ ਭੌਤਿਕ-ਵਿਗਿਆਨ ਸਬੰਧੀ ਤਜਰਬੇ ਕਰਨ ਦਾ ਉਦੇਸ਼ ਜ਼ੋਰਦਾਰ ਸੂਰਜੀ ਗਤੀਵਿਧੀਆਂ ਦੌਰਾਨ ਸੂਰਜ ਤੋਂ ਊਰਜਾਮਈ ਨਿਊਟ੍ਰਾਨ (10 600 MeV) ਅਤੇ ਗੈਮਾ ਕਿਰਨਾਂ (200 KeV- 200 MeV) ਵਾਲੀਆਂ ਸੰਭਾਵਿਤ ਆਵੇਗੀ ਉਤਸਰਜਨਾਂ ਦਾ ਪਤਾ ਲਗਾਉਣਾ ਸੀ । ਸੂਰਜ ਤੋਂ ਊਰਜਾਮਈ ਨਿਊਟ੍ਰਾਨਾਂ ਅਤੇ ਗੈਮਾ ਕਿਰਨਾਂ ਦਾ ਸਥਿਰ ਉਤਸਰਜਨ, ਧਰਤੀ ਦੇ ਵਾਯੂਮੰਡਲ ਤੋਂ ਆ ਰਹੇ ਅਲਬਾਡੋ ਨਿਊਟ੍ਰਾਨ ਅਤੇ ਗੈਮਾਂ ਕਿਰਨਾਂ ਅਤੇ ਵਾਧੂ ਖਗੋਲੀ ਗੈਮਾਂ ਕਿਰਨਾਂ ਦੀ ਖੋਜ ਆਦਿ ਕਰਨ ਦਾ ਕੰਮ ਵੀ ਇਸ ਉਪਗ੍ਰਹਿ ਤੋਂ ਲੈਣ ਦਾ ਟੀਚਾ ਰੱਖਿਆ ਗਿਆ ਸੀ ।

ਤੀਜੀ ਕਿਸਮ ਦੇ ਵਿਮਾਨ-ਵਿਗਿਆਨ ਸਬੰਧੀ ਇਸ ਉਪ-ਗ੍ਰਹਿ ਉੱਤੇ ਤਜਰਬੇ ਨਿਮਨ ਅਨੁਸਾਰ ਕੀਤੇ ਗਏ : (1) ਉੱਚ ਤਾਪੀ ਇਲੈੱਕਟ੍ਰਾਨਾਂ ਦੇ ਸਪੈਕਟ੍ਰਮ ਦਾ ਅਧਿਐਨ ਕਰਨ ਲਈ ਇਕ ਇਲੈੱਕਟ੍ਰਾਨ ਟ੍ਰੈਪ ਦਾ ਇਸਤੇਮਾਲ ਕੀਤਾ ਗਿਆ ਜਿਹੜਾ 200 ਇਲੈੱਕਟ੍ਰਾਨ ਵੋਲਟ ਵਾਲੇ ਆਈਨੋ ਸਫ਼ੀਅਰ ਤਕ ਸੀ ਅਤੇ (2) ਰਾਤ ਸਮੇਂ ਲਾਈਮੈਨ ਅਲਫ਼ਾ ਵਿਕੀਰਣਾਂ ਨੂੰ ਸੋਧ ਦੇਣ ਲਈ ਇਕ ਅਲਟ੍ਰਾਵਾਇਲਿਟ ਡਿਟੈੱਕਟਰ ਦਾ ਪ੍ਰਯੋਗ ਕੀਤਾ ਗਿਆ ਸੀ ।

**ਆਰੀਆ ਭੱਟ, ਪਹਿਲਾ** : ਇਹ ਇਕ ਬੜਾ ਹੀ ਸਿਆਣਾ ਤਾਰਾ ਵਿਗਿਆਨੀ ਅਤੇ ਹਿਸਾਬਦਾਨ ਸੀ । ਜਿਸ ਨੇ ਭਾਰਤਵਰਸ਼ ਵਿਚ ਤਾਰਾ-ਵਿਗਿਆਨ ਦੀ ਨੀਂਹ ਰੱਖੀ । ਇਸ ਦਾ ਜਨਮ 476 ਈ. ਵਿਚ ਪਾਟਲੀਪੁੱਤਰ ਦੇ ਨੇੜੇ ਕੁਸੁਮਪੁਰਾ ਵਿਚ ਹੋਇਆ । ਇਸ ਨੇ ਆਪਣੇ ਸਮੇਂ ਤਕ ਦੇ ਹਿਸਾਬ ਤੇ ਤਾਰਾ-ਵਿਗਿਆਨ ਦੇ ਨਿਯਮਾਂ ਨੂੰ ਪਦ ਰੂਪ ਵਿਚ ਆਪਣੀ ਪੁਸਤਕ 'ਆਰੀਯ-ਭੱਟੀਯ' ਵਿਚ ਪੇਸ਼ ਕੀਤਾ ਹੈ । ਪੁਸਤਕ ਦਾ ਵਧੇਰੇ ਭਾਗ ਤਾਰਾ-ਵਿਗਿਆਨ ਤੇ ਗੋਲਾ-ਚਿੱਤਰੀ ਤਿਕੋਣਮਿਤੀ ਨਾਲ ਸਬੰਧਤ ਹੈ । ਬਾਕੀ ਦੇ ਭਾਗਾਂ ਵਿਚ ਹਿਸਾਬ, ਅਲਜਬਰਾ ਅਤੇ ਸਮਤਲ ਤਿਕੋਣੀ ਮਿਤੀ ਦੇ 33 ਨਿਯਮ ਦਿੱਤੇ ਹੋਏ ਹਨ। 'ਆਰੀਯ-ਭੱਟੀਯ' ਵਿਚ ਕੁਲ 121 ਸਲੋਕ ਹਨ । ਇਸ ਪੁਸਤਕ ਨੂੰ ਚਾਰ ਭਾਗਾਂ ਵਿਚ ਵੰਡਿਆ ਹੋਇਆ ਹੈ ਜਿਨ੍ਹਾਂ ਦੇ ਨਾਮ ਕ੍ਰਮਵਾਰ ਗੀਤਿਕਾਪਾਦ, ਗਣਿਤਪਾਦ, ਕਾਲ-ਕਿਰਿਆਪਾਦ ਅਤੇ ਗੋਲਪਾਦ ਹਨ।

**ਗੀਤਿਕਾਪਾਦ –** ਇਸ ਭਾਗ ਵਿਚ ਕੁੱਲ 13 ਸਲੋਕ ਹਨ । ਪਹਿਲੇ ਸਲੋਕ ਵਿਚ ਬ੍ਰਹਮਾ ਤੇ ਪਾਰਬ੍ਰਹਮ ਦੀ ਬੰਧਨਾ ਹੈ ਅਤੇ ਦੂਜੇ ਸਲੋਕ ਵਿਚ ਹਿੰਦਸਿਆਂ ਨੂੰ ਅੱਖਰਾਂ ਦੇ ਤੌਰ ਤੇ ਲਿਖਣ ਦਾ ਤਰੀਕਾ ਦੱਸਿਆ ਗਿਆ ਹੈ । ਅਗਲੇ ਸਲੋਕਾਂ ਵਿਚ ਸੂਰਜ, ਚੰਨ, ਪ੍ਰਿਥਵੀ ਅਤੇ ਹੋਰ ਕਈ ਗ੍ਰਹਿਆਂ ਦੇ ਚੱਕਰਾਂ ਦੀ ਗਿਣਤੀ ਦੱਸੀ ਗਈ ਹੈ । ਆਰੀਆ ਭੱਟ ਨੇ ਇਕ ਮਹਾਂਯੁਗ ਵਿਚ ਧਰਤੀ ਦੀ ਆਪਣੇ ਧੁਰੇ ਦੁਆਲੇ ਚੱਕਰ ਕੱਟਣ ਦੀ ਗਿਣਤੀ ਵੀ ਦੱਸੀ ਹੈ । ਆਰੀਆ ਭੱਟ ਨੇ ਧਰਤੀ ਦੀ ਦੈਨਿਕ ਗਤੀ ਦਾ ਸਿਧਾਂਤ ਅਪਣਾਇਆ ਸੀ । ਇਨ੍ਹਾਂ ਸਲੋਕਾਂ ਵਿਚ ਦੱਸਿਆ ਗਿਆ ਹੈ ਕਿ ਬ੍ਰਹਮਾ ਦੇ ਇਕ ਦਿਨ (ਅਰਥਾਤ ਕਲਪ) ਵਿਚ ਕਿੰਨੇ ਮਨਵੰਤਰ ਅਤੇ ਯੁੱਗ ਹੁੰਦੇ ਹਨ । ਆਰੀਆ ਭੱਟ ਨੂੰ ਸਾਈਨ (sine) ਦੀਆਂ ਕੀਮਤਾਂ ਦੀ ਸਾਰਣੀ ਤਿਆਰ ਕਰਨ ਲਈ ਵੀ ਯਾਦ ਕੀਤਾ ਜਾਂਦਾ ਹੈ ।

**ਗਣਿਤ ਪਾਦ –** ਇਸ ਭਾਗ ਵਿਚ 33 ਸਲੋਕ ਹਨ ਜਿਨ੍ਹਾਂ ਵਿਚ ਆਰੀਆ-ਭੱਟ ਨੇ ਹਿਸਾਬ, ਅਲਜਬਰੇ ਅਤੇ ਰੇਖਾਗਣਿਤ ਦੇ ਕਈ ਫ਼ਾਰਮੂਲੇ ਸ਼ਾਮਲ ਕੀਤੇ ਹਨ । ਪਹਿਲੇ ਸਲੋਕ ਵਿਚ ਹੀ ਇਸ ਨੇ ਦੱਸਿਆ ਹੈ ਕਿ ਜਿਸ ਗ੍ਰੰਥ ਨੂੰ ਇਸ ਨੇ ਆਪਣੇ ਗ੍ਰੰਥ ਦਾ ਆਧਾਰ ਮੰਨਿਆ ਹੈ ਉਹ ਗੁਪਤ ਖ਼ਾਨਦਾਨ ਦੀ ਰਾਜਧਾਨੀ ਪਾਟਲੀਪੁੱਤਰ ਦਾ ਮੰਨਿਆ ਹੋਇਆ ਗ੍ਰੰਥ ਹੈ । ਦੂਜੇ ਸਲੋਕ ਵਿਚ ਦਸ਼ਮਲਵ ਪ੍ਰਣਾਲੀ ਬਾਰੇ ਦੱਸਿਆ ਹੈ । ਅਗਲੇ ਸਲੋਕਾਂ ਵਿਚ ਕਈ ਦੋ-ਵਿਮੀ ਜਾਂ ਬਹੁ-ਵਿਮੀ ਰਚਨਾਵਾਂ ਬਣਾਉਣ ਦੇ ਢੰਗ ਅਤੇ ਰੇਖਾ-ਗਣਿਤ ਦੇ ਫ਼ਾਰਮੂਲੇ ਦੱਸੇ ਗਏ ਹਨ । ਇਕ ਸਲੋਕ ਵਿਚ ਦੱਸਿਆ ਹੈ ਕਿ ਜੇ ਚੱਕਰ ਦਾ ਵਿਆਸ 20,000 ਇਕਾਈਆਂ ਹੋਵੇ ਤਾਂ ਉਸ ਦਾ ਘੇਰਾ 62,832 ਇਕਾਈਆਂ ਹੁੰਦਾ ਹੈ ਇਸ ਤਰ੍ਹਾਂ ਘੇਰੇ ਅਤੇ ਵਿਆਸ ਦਾ ਸਬੰਧ ਦਸ਼ਮਲਵ ਦੇ ਚੌਥੇ ਦਰਜੇ ਤਕ ਠੀਕ ਆ ਜਾਂਦਾ ਹੈ । ਇਥੇ ਇਸ ਨੇ ਪਾਈਥਾਗੋਰਸ ਦੇ ਨਿਯਮ (ਸਮਕੋਣ ਤ੍ਰਿਭੁਜ ਦੇ ਕਰਨ ਦਾ ਵਰਗ ਬਾਕੀ ਦੋ ਭੁਜਾਵਾਂ ਦੇ ਵਰਗਾਂ ਦੀ ਜਮ੍ਹਾਂ ਦੇ ਬਰਾਬਰ ਹੈ) ਬਾਰੇ ਵੀ ਲਿਖਿਆ ਹੈ । ਭਾਵੇਂ ਇਸ ਨੂੰ ਪਾਈਥਾਗੋਰਸ ਦਾ ਨਿਯਮ ਕਹਿੰਦੇ ਹਨ ਪਰ ਇਸ ਦਾ ਜ਼ਿਕਰ ਸ਼ੁਲਵਸੂਤਰ ਗ੍ਰੰਥ ਵਿਚ ਹੈ ਜੋ ਪਾਈਥਾਗੋਰਸ ਤੋਂ ਬਹੁਤ ਪਹਿਲਾਂ ਲਿਖਿਆ ਗਿਆ ਸੀ । ਇਸੇ ਭਾਗ ਵਿਚ ਦੋ-ਘਾਤੀ ਸਮੀਕਰਨਾਂ ਹੱਲ ਕਰਨ ਅਤੇ ਪਹਿਲੇ 'n' ਪਾਜ਼ਿਟਿਵ ਪੂਰਨ-ਅੰਕਾਂ ਦੀਆਂ ਤਾਕਤਾਂ ਦੀਆਂ ਜਮ੍ਹਾਂ ਦੇ ਫ਼ਾਰਮੂਲੇ ਦੱਸੇ ਗਏ ਹਨ ।

**ਕਾਲ-ਕਿਰਿਆ ਪਾਦ –** ਇਸ ਕਾਂਡ ਵਿਚ 25 ਸਲੋਕ ਹਨ ਜਿਨ੍ਹਾਂ ਦਾ ਸਬੰਧ ਕਾਲ ਦੇ ਆਧਾਰ ਤੇ ਕੀਤੀ ਗਈ ਜੋਤਿਸ਼ ਸਬੰਧੀ ਗਿਣਤੀ ਨਾਲ ਹੈ । ਪਹਿਲੇ ਦੋ ਸਲੋਕਾਂ ਵਿਚ ਕਾਲ ਅਤੇ ਕੋਣ ਦੀਆਂ ਇਕਾਈਆਂ ਦਾ ਸਬੰਧ ਦੱਸਿਆ ਗਿਆ ਹੈ । ਅਗਲੇ ਛੇ ਸਲੋਕਾਂ ਵਿਚ ਯੋਗ, ਵਿਅਤੀਪਾਤ (ਜੋਤਿਸ਼ ਦਾ ਸਤਾਰ੍ਹਵਾਂ ਯੋਗ), ਦੇਂਦੁਰਭਗਣ ਅਤੇ ਬ੍ਰਹਸਪਤ ਦੇ ਸਾਲ ਦੀ ਪਰਿਭਾਸ਼ਾ ਦਿੱਤੀ ਗਈ ਹੈ ਅਤੇ ਹੋਰ ਕਈ ਕਿਸਮ ਦੇ ਮਹੀਨਿਆਂ, ਸਾਲਾਂ ਅਤੇ ਯੁਗਾਂ ਦਾ ਸਬੰਧ ਦੱਸਿਆ ਹੈ । ਨੌਵੇਂ ਸਲੋਕ ਦਾ ਅਰਥ ਅਜੇ ਤਕ ਕੋਈ ਟੀਕਾਕਾਰ ਵੀ ਤਸੱਲੀ ਬਖ਼ਸ਼ ਢੰਗ ਨਾਲ ਨਹੀਂ ਕਰ ਸਕਿਆ । ਦਸਵੇਂ ਸਲੋਕ ਵਿਚ ਆਰੀਆ ਭੱਟ ਨੇ ਆਪਣੇ ਜਨਮ ਦਾ ਸਮਾਂ ਲਿਖਿਆ ਹੈ । ਇਸ ਤੋਂ ਅੱਗੇ ਦੱਸਿਆ ਹੈ ਕਿ ਯੁਗ, ਸਾਲ, ਮਹੀਨੇ ਅਤੇ ਦਿਨਾਂ ਦੀ ਗਿਣਤੀ ਚੇਤਰ ਮਹੀਨੇ ਦੀ ਏਕਮ ਤੋਂ ਸ਼ੁਰੂ ਕਰਦੇ ਹਨ । ਅਗਲੇ ਵੀਹ ਸਲੋਕਾਂ ਵਿਚ ਗ੍ਰਹਿਆਂ ਦੀ ਵੱਖ ਵੱਖ ਕਿਸਮ ਦੀ ਗਤੀ ਦੇ ਨਿਯਮ ਦੱਸੇ ਗਏ ਹਨ ।

**ਗੋਲਪਾਦ –** ਇਹ 'ਆਰੀਯ-ਭੱਟੀਯ' ਦਾ ਅੰਤਿਮ ਅਧਿਆਇ ਹੈ । ਇਸ ਵਿਚ 50 ਸਲੋਕ ਹਨ ਜੋ ਸਾਰੇ ਖਗੋਲ ਦੇ ਵਿਸ਼ਿਆਂ ਨਾਲ ਸਬੰਧਤ ਹਨ । ਪਹਿਲੇ ਸਲੋਕ ਤੋਂ ਪ੍ਰਗਟ ਹੁੰਦਾ ਹੈ ਕਿ ਕ੍ਰਾਂਤੀ ਦਾਇਰੇ ਦੇ ਜਿਸ ਬਿੰਦੂ ਨੂੰ ਆਰੀਆ ਭੱਟ ਨੇ 'ਮੇਖ' ਰਾਸ਼ੀ ਦਾ ਆਦਿ ਮੰਨਿਆ ਹੈ ਕਿ ਇਹ ਬਸੰਤ-ਸੰਪਾਤ-ਬਿੰਦੂ ਹੈ ਜਦੋਂ ਕਿ ਕ੍ਰਾਂਤੀਦਾਇਰਾ ਉੱਤਰ ਵੱਲ ਪਿੱਛੇ ਹਟਿਆ ਹੁੰਦਾ ਹੈ । ਅਗਲੇ ਦੋ ਸਲੋਕਾਂ ਵਿਚ ਦੱਸਿਆ ਹੈ ਕਿ ਗ੍ਰਹਿਆਂ ਦਾ ਪਾਤ ਅਤੇ ਧਰਤੀ ਦਾ ਪਰਛਾਵਾਂ ਕ੍ਰਾਂਤੀ ਦਾਇਰੇ ਉਪਰ ਹੁੰਦਾ ਹੈ । ਚੌਥੇ ਸਲੋਕ ਵਿਚ ਸੂਰਜ ਤੋਂ ਬਾਕੀ ਗ੍ਰਹਿਆਂ ਅਤੇ ਉਪ-ਗ੍ਰਹਿਆਂ ਦੀ ਦੂਰੀ ਬਾਰੇ ਦੱਸਿਆ ਹੈ । ਸਲੋਕ ਛੇ ਅਤੇ ਸੱਤ ਵਿਚ ਧਰਤੀ ਦੀ ਸਥਿਤੀ, ਬਣਾਵਟ ਅਤੇ ਆਕਾਰ ਬਾਰੇ ਲਿਖਿਆ ਹੈ । ਬਾਕੀ

ਸਲੋਕਾਂ ਵਿਚ ਸੂਰਜ ਅਤੇ ਚੰਦਰਮਾ ਨੂੰ ਗ੍ਰਹਿਣ ਲੱਗਣ ਦਾ ਕਾਰਨ ਅਤੇ ਗ੍ਰਹਿਣ ਦੀ ਗਿਣਤੀ ਕਰਨ ਦੇ ਢੰਗ ਅਤੇ ਖਗੋਲ ਬਾਰੇ ਹੋਰ ਕਾਫ਼ੀ ਗਿਆਨ ਭਰਿਆ ਹੋਇਆ ਹੈ । ਅੰਤਿਮ ਦੋ ਸਲੋਕ ਆਰੀਆ ਭੱਟ ਦੀ ਪ੍ਰਸੰਸਾ ਵਿਚ ਲਿਖੇ ਹੋਏ ਹਨ ।

**ਪਰਚਾਰ –** 'ਆਰਯ-ਭੱਟੀਯ' ਦਾ ਦੱਖਣੀ ਭਾਰਤ ਵਿਚ ਖ਼ਾਸ ਤੌਰ ਤੇ ਪਰਚਾਰ ਹੋਇਆ । ਇਸ ਦੇ ਟੀਕਿਆਂ ਤੋਂ ਸਪਸ਼ਟ ਹੈ ਕਿ ਇਸ ਗ੍ਰੰਥ ਦੀ ਬੜੀ ਮਹਾਨਤਾ ਹੈ । ਸੋਲ੍ਹਵੀਂ-ਸਤਾਰ੍ਹਵੀਂ ਸਦੀ ਤਕ ਦੱਖਣੀ ਭਾਰਤ ਇਸ ਦੇ ਆਧਾਰ ਤੇ ਬਣੇ ਹੋਏ ਪੰਚਾਂਗ ਅੱਜ ਵੀ ਵੈਸ਼ਨਵ ਧਰਮ ਵਿਚ ਸਨਮਾਨੇ ਜਾਂਦੇ ਹਨ । ਅਫ਼ਸੋਸ ਦੀ ਗੱਲ ਹੈ ਕਿ ਹਿੰਦੀ ਵਿਚ ਇਸ ਗ੍ਰੰਥ ਦਾ ਕੋਈ ਟੀਕਾ ਨਹੀਂ ਹੈ । ਅੰਗਰੇਜ਼ੀ ਵਿਚ ਇਸ ਦੇ ਦੋ ਅਨੁਵਾਦ ਹਨ, ਇਕ ਸ੍ਰੀ ਪ੍ਰਬੋਧ ਚੰਦਰ ਸੇਨ ਗੁਪਤ ਦਾ ਜੋ 1927 ਈ. ਵਿਚ ਕਲਕੱਤੇ ਵਿਚ ਪ੍ਰਕਾਸ਼ਿਤ ਹੋਇਆ ਅਤੇ ਦੂਜਾ ਸੀ. ਡਬਲਿਊ. ਈ. ਕਲਾਕਰ ਦਾ ਜੋ 1930 ਵਿਚ ਸ਼ਿਕਾਗੋ ਵਿਚ ਪ੍ਰਕਾਸ਼ਿਤ ਹੋਇਆ ।

ਆਰੀਆ ਭੱਟ ਨੇ ਦੋ ਗ੍ਰੰਥਾਂ ਦੀ ਰਚਨਾ ਕੀਤੀ ਹੈ । ਦੂਜੇ ਗ੍ਰੰਥ ਵਿਚ ਸੂਰਜ ਦੇ ਚੜ੍ਹਨ ਤੋਂ ਦਿਨ ਦਾ ਆਰੰਭ ਮੰਨਿਆ ਗਿਆ ਹੈ ਜਦ ਕਿ ਪਹਿਲੇ ਗ੍ਰੰਥ ਵਿਚ ਦਿਨ ਦਾ ਆਰੰਭ ਅੱਧੀ ਰਾਤ (ਰਾਤ ਦੇ 12 ਵਜੇ) ਤੋਂ ਮੰਨਿਆ ਗਿਆ ਹੈ । ਆਰੀਆ ਭੱਟ ਦੇ ਕੜੇ ਆਲੋਚਕ ਬ੍ਰਹਮਗੁਪਤ ਨੇ ਵੀ ਆਪਣੇ ਗ੍ਰੰਥ 'ਖੰਡ ਖਾਦਿਅਕ' ਵਿਚ ਆਰੀਆ ਭੱਟ ਦੇ ਗ੍ਰੰਥ ਦੀ ਹੀ ਨਕਲ ਕੀਤੀ ਹੈ ਅਤੇ 'ਖੰਡ ਖਾਦਿਅਕਾਂ' ਦਾ ਪਰਚਾਰ ਉੱਤਰੀ ਭਾਰਤ ਵਿਚ ਕਸ਼ਮੀਰ ਅਤੇ ਨੇਪਾਲ ਤਕ ਮਿਲਦਾ ਹੈ। ਇਉਂ ਪ੍ਰਤੀਤ ਹੁੰਦਾ ਹੈ ਕਿ 'ਖੰਡ ਖਾਦਿਅਕ' ਦੇ ਵਿਆਪਕ ਪਰਚਾਰ ਦੇ ਮੁਕਾਬਲੇ ਵਿਚ ਆਰੀਆ ਭੱਟ ਗ੍ਰੰਥ ਦੀ ਮਹੱਤਤਾ ਘਟ ਗਈ ਅਤੇ ਹੌਲੀ ਹੌਲੀ ਅਲੋਪ ਹੋ ਗਈ ।

ਹ. ਪੁ.- ਹਿੰ. ਵਿ. ਕੋ. 1:411

**ਆਰੀਆ ਭੱਟ, ਦੂਜਾ** : ਇਹ ਗਣਿਤ ਅਤੇ ਜੋਤਿਸ਼ ਦੋਹਾਂ ਵਿਸ਼ਿਆਂ ਦਾ ਚੰਗਾ ਵਿਦਵਾਨ ਸੀ । ਇਸ ਦਾ ਰਚਿਆ ਹੋਇਆ 'ਮਹਾਂ ਸਿੱਧਾਂਤ' ਗ੍ਰੰਥ ਜੋਤਿਸ਼ ਸਿਧਾਂਤ ਦਾ ਮੰਨਿਆ ਹੋਇਆ ਗ੍ਰੰਥ ਹੈ ।

ਆਰੀਆ ਭੱਟ ਦੂਜੇ ਦੇ ਜਨਮ ਤੇ ਮਰਨ ਦੇ ਸਮੇਂ ਬਾਰੇ ਖੋਜੀਆਂ ਦੇ ਖ਼ਿਆਲ ਵੱਖ ਵੱਖ ਹਨ ਪਰ ਇਹ ਨਿਸ਼ਚਿਤ ਹੈ ਕਿ ਆਰੀਆ ਭੱਟ ਦੂਜਾ ਬ੍ਰਹਮ-ਗੁਪਤ ਤੋਂ ਪਿੱਛੋਂ ਹੋਇਆ ਹੈ । ਬ੍ਰਹਮ-ਗੁਪਤ ਨੇ ਆਪਣੇ ਗ੍ਰੰਥ ਵਿਚ ਆਰੀਆ ਭੱਟ ਪਹਿਲੇ ਦੀਆਂ ਜਿਨ੍ਹਾਂ ਗੱਲਾਂ ਦਾ ਖੰਡਨ ਕੀਤਾ ਹੇ ਉਹ 'ਮਹਾਂ ਸਿਧਾਂਤ' ਵਿਚ ਸੋਧ ਦਿੱਤੀਆਂ ਗਈਆਂ ਹਨ । ਅਨੁਮਾਨ ਹੈ ਕਿ ਆਰੀਆ ਭੱਟ ਦਾ ਸਮਾਂ 800 ਸ਼ੱਕ ਸੰਮਤ ਦੇ ਲਗਭਗ ਹੋਣਾ ਚਾਹੀਦਾ ਹੈ ।

**ਮਹਾਂ ਸਿਧਾਂਤ –** ਇਸ ਗ੍ਰੰਥ ਵਿਚ 18 ਅਧਿਆਇ (ਕਾਂਡ) ਹਨ ਅਤੇ ਲਗਭਗ 625 ਆਰੀਆ-ਛੰਦ ਹਨ । ਪਹਿਲੇ 13 ਅਧਿਆਵਾਂ ਦੇ ਉਹੀ ਨਾਮ ਹਨ ਜੋ ਸੂਰਜ ਸਿਧਾਂਤ ਦੇ ਜੋਤਿਸ਼ ਸਬੰਧੀ ਅਧਿਆਵਾਂ ਦੇ ਹਨ । ਕੇਵਲ ਦੂਜੇ ਅਧਿਆਇ ਦਾ ਨਾਮ 'ਪਰਾਸ਼ਰਮਤਧਿਆਇ' ਹੈ। ਚੌਦ੍ਹਵੇਂ ਅਧਿਆਇ ਦਾ ਨਾਮ 'ਗੋਲਾਧਿਆਇ' ਹੈ ਜਿਸ ਵਿਚ ਗਿਆਰ੍ਹਵੇਂ ਸਲੋਕ ਤਕ ਅੰਕ-ਗਣਿਤ ਦੇ ਪ੍ਰਸ਼ਨ ਹਨ । ਇਸ ਦੇ ਅਗਲੇ ਤਿੰਨ ਸਲੋਕਾਂ ਵਿਚ ਭੂਗੋਲ ਦੇ ਪ੍ਰਸ਼ਨ ਹਨ । ਬਾਕੀ 43 ਸਲੋਕਾਂ ਵਿਚ ਅਹਰਗੰਣ (ਜੋਤਿਸ਼-ਕਲਪ ਦਾ ਇਕ ਸਮਾਂ) ਅਤੇ ਗ੍ਰਹਿਆਂ ਦੀ ਔਸਤ ਗਤੀ ਦੇ ਸਬੰਧ ਵਿਚ ਪ੍ਰਸ਼ਨ ਹਨ । ਪੰਦਰ੍ਹਵੇਂ ਅਧਿਆਇ ਵਿਚ ਖੇਤਰਫਲ ਅਤੇ ਘਣ-ਫਲ ਆਦਿ ਵਿਸ਼ੇ ਹਨ । ਸੋਲ੍ਹਵੇਂ ਅਧਿਆਇ ਦਾ ਨਾਮ 'ਭੁਵਨਕੋਸ਼ ਪ੍ਰਸ਼ਨ-ਉੱਤਰ' ਹੈ । ਇਸ ਵਿਚ ਸਵਰਗ ਲੋਕ, ਭੂਗੋਲ ਆਦਿ ਦਾ ਵਰਣਨ ਹੈ । ਸਤਾਰ੍ਹਵਾਂ ਪ੍ਰਸ਼ਨ-ਉੱਤਰ ਦਾ ਅਧਿਆਇ ਹੈ ਜਿਸ ਵਿਚ ਭਾਗ ਦੇਣ ਸਬੰਧੀ (ਕੁਟੱਕ ਵਿਧੀ) ਪ੍ਰਸ਼ਨ ਉੱਪਰ ਬ੍ਰਾਹਮਸਫੁਟ ਸਿਧਾਂਤ ਨਾਲੋਂ ਕਿਤੇ ਵਧੇਰੇ ਵਿਚਾਰ ਕੀਤਾ ਗਿਆ ਹੈ ।

ਹ. ਪੁ.- ਹਿੰ. ਵਿ. ਕੋ. 1:412

**ਆਰੀਆ-ਵਰਤ** : ਇਸ ਸ਼ਬਦ ਦਾ ਅਰਥ ਆਰੀਆਂ ਦੇ ਰਹਿਣ ਦਾ ਸਥਾਨ ਹੈ । ਰਿਗਵੇਦ ਵਿਚ ਆਰੀਆਂ ਦੇ ਨਿਵਾਸ-ਸਥਾਨ ਨੂੰ ਸਪਤਸਿੰਧੂ ਦਾ ਇਲਾਕਾ ਲਿਖਿਆ ਗਿਆ ਹੈ । ਰਿਗਵੇਦ ਦੇ ਨਦੀ ਸੂਤਰ (10/75) ਵਿਚ ਆਰੀਆ ਦੇ ਦੇਸ਼ ਵਿਚ ਵਗਣ ਵਾਲੇ ਦਰਿਆਵਾਂ ਦਾ ਇਕੱਠਾ ਵਰਣਨ ਹੈ ਜਿਨ੍ਹਾਂ ਵਿਚੋਂ ਵੱਡੇ-ਵੱਡੇ ਕੁਭਾ (ਕਾਬਲ ਦਰਿਆ), ਕ੍ਰੱਮ, ਗੋਮਤੀ, ਸਿੰਧ, ਰਾਵੀ, ਸਤਲੁਜ, ਜਿਹਲਮ, ਸਰਸਵਤੀ, ਜਮਨਾ ਅਤੇ ਗੰਗਾ ਹਨ । ਇਹ ਵਰਣਨ ਵੈਦਿਕ ਆਰੀਆਂ ਦੇ ਨਿਵਾਸ-ਅਸਥਾਨ ਦੀਆਂ ਹੱਦਾਂ ਦਾ ਸੂਚਕ ਮੰਨਿਆ ਜਾ ਸਕਦਾ ਹੈ । ਬ੍ਰਾਹਮਣ-ਗ੍ਰੰਥਾਂ ਵਿਚ ਕੁਰੂ-ਪੰਚਾਲ ਦੇਸ਼ ਆਰੀਆ ਸਭਿਆਚਾਰ ਦਾ ਕੇਂਦਰ ਮੰਨਿਆ ਗਿਆ ਹੈ ਜਿਥੇ ਕਈ ਯੱਗ ਆਦਿ ਕਰਨ ਕਰਕੇ ਧਰਤੀ ਦਾ ਇਹ ਹਿੱਸਾ 'ਪ੍ਰਜਾਪਤੀ ਦੀ ਨਾਭੀ' ਕਿਹਾ ਜਾਂਦਾ ਸੀ । 'ਸ਼ਤਪਥ ਬ੍ਰਾਹਮਣ' ਦੇ ਕਥਨ ਅਨੁਸਾਰ ਕੁਰੂ ਪੰਚਾਲ ਦੀ ਬੋਲੀ ਹੀ ਸਭ ਤੋਂ ਚੰਗੀ ਅਤੇ ਪ੍ਰਮਾਣਿਕ ਬੋਲੀ ਹੈ । ਉਪਨਿਸ਼ਦਾਂ ਦੇ ਜ਼ਮਾਨੇ ਵਿਚ ਆਰੀਆ ਸਭਿਅਤਾ ਦਾ ਵਿਕਾਸ ਕਾਸ਼ੀ ਅਤੇ ਵਿਦੇਹ ਤਕ ਫੈਲਿਆ । ਇਸ ਦੇ ਸਿੱਟੇ ਵਜੋਂ ਪੰਜਾਬ ਤੋਂ ਮਿਥਲਾ ਤਕ ਦੇ ਲੰਬੇ ਚੌੜੇ ਇਲਾਕੇ ਨੂੰ ਉਪਨਿਸ਼ਦਾਂ ਵਿਚ ਆਰੀਆਂ ਦੇ ਪਵਿੱਤਰ ਨਿਵਾਸ-ਅਸਥਾਨ ਵਜੋਂ ਮੰਨਿਆ ਗਿਆ ਹੈ । ਧਰਮ-ਸੂਤਰਾਂ ਵਿਚ ਆਰੀਆ-ਵਰਤ ਦੀ ਹੱਦ ਬਾਰੇ ਬੜਾ ਮਤਭੇਦ ਹੈ । ਵਸ਼ਿਸ਼ਟ-ਧਰਮ ਸੂਤਰ (1/8-9) ਵਿਚ ਆਰੀਆ-ਵਰਤ ਦੀ ਇਹ ਪ੍ਰਸਿੱਧ ਹੱਦ ਦੱਸੀ ਗਈ ਹੈ- ਇਹ ਆਦਰਸ਼ ਵਿਨਸ਼ਨ (ਸਰਸਵਤੀ ਦੇ ਲੋਪ ਹੋਣ ਦੀ ਥਾਂ) ਦੇ ਪੂਰਬ, ਕਾਲਿਕਾ ਵਣ (ਪ੍ਰਯਾਗ) ਦੇ ਪੱਛਮ, ਪਾਰੀਯਾਤਰ ਜਾਂ ਵਿੰਧਿਆ ਦੇ ਉੱਤਰ ਅਤੇ ਹਿਮਾਲਿਆ ਦੇ ਦੱਖਣ ਵਿਚ ਹੈ । ਦੂਜੀਆਂ ਦੋ ਵਿਚਾਰਧਾਰਾਵਾਂ ਦਾ ਵੀ ਇਥੇ ਜ਼ਿਕਰ ਹੈ ਕਿ (ੳ) ਆਰੀਆ-ਵਰਤ ਗੰਗਾ ਤੇ ਜਮਨਾ ਦੇ ਵਿਚਕਾਰ ਦੀ ਧਰਤੀ ਹੈ, ਅਤੇ (ਅ) ਉਸ ਵਿਚ ਕਾਲੇ ਰੰਗ ਦਾ ਹਿਰਨ ਬਿਨਾ ਰੋਕ ਟੋਕ ਚੌਕੜੀਆਂ ਭਰਦਾ ਫਿਰਦਾ ਹੈ । ਬੋਧਾਇਨ (ਧਰਮ ਸੂਤਰ 1-1-27), ਪਤੰਜਲੀ (ਮਹਾਂਭਸ਼ਾਯ 2/4/10 ਉੱਤੇ) ਅਤੇ ਮਨੂੰ (ਮਨੂੰ ਸਿਮ੍ਰਤੀ 2/17) ਨੇ ਵੀ ਵਸ਼ਿਸ਼ਟ ਦੇ ਵਿਚਾਰ ਨੂੰ ਹੀ ਪ੍ਰਮਾਣਿਕ ਮੰਨਿਆ ਹੈ । ਮਨੂੰ ਦੀ ਨਜ਼ਰ ਵਿਚ ਆਰੀਆ-ਵਰਤ ਮੱਧ ਦੇਸ਼ ਨਾਲ ਬਿਲਕੁਲ ਮਿਲਦਾ ਹੈ ਅਤੇ ਉਸ ਦੇ ਵਿਚਕਾਰ 'ਬ੍ਰਹਮ-ਵਰਤ' ਨਾਂ ਦਾ ਇਕ ਛੋਟਾ ਪਰ ਸਭ ਤੋਂ ਪਵਿੱਤਰ ਧਰਤੀ ਦਾ ਹਿੱਸਾ ਹੈ ਜਿਸ ਦੀਆਂ ਸੀਮਾਵਾਂ ਸੁਰਸਤੀ ਅਤੇ ਦ੍ਰਿਸ਼ਦਵਤੀ ਦਰਿਆ ਹਨ ਅਤੇ ਪੁਰਾਣੇ ਸਮੇਂ ਤੋਂ ਲੈ ਕੇ ਇਥੋਂ ਦਾ ਆਚਰਣ ਚੰਗਾ ਮੰਨਿਆ ਗਿਆ ਹੈ । ਆਰੀਆ-ਵਰਤ ਦੀ ਇਹੋ ਮੰਨੀ ਪ੍ਰਮੰਨੀ ਹੱਦ ਸੀ ਅਤੇ ਇਸ ਤੋਂ ਬਾਹਰ ਦੇ ਦੇਸ਼ ਮਲੇਛ ਦੇਸ਼ ਮੰਨੇ ਜਾਂਦੇ ਸਨ ਜਿਥੇ ਤੀਰਥ ਯਾਤਰਾ ਤੋਂ ਸਿਵਾ ਉਂਜ ਜਾਣ ਤੇ ਯੱਗ ਆਦਿ ਸੰਸਕਾਰ ਕਰਨਾ ਜ਼ਰੂਰੀ ਹੁੰਦਾ ਸੀ । ਬੋਧਾਇਨ ਧਰਮ ਸੂਤਰ (1/1/31) ਵਿਚ ਅਵੰਤੀ, ਅੰਗ, ਮਗਧ, ਸੁਰਾਸ਼ਟਰ, ਦੱਖਣਾ-ਪੱਥ, ਉਪਾਚਰਿਤ, ਸਿੰਧੂ-ਸੌਵੀਰ ਆਦਿ ਦੇਸ਼ ਮਲੇਛ ਦੇਸ਼ਾਂ ਵਿਚ ਗਿਣੇ ਗਏ ਹਨ ਪਰ ਆਰੀਆ ਦਾ ਸਭਿਆਚਾਰ ਅਤੇ ਸਭਿਅਤਾ ਬ੍ਰਾਹਮਣਾਂ ਦੇ ਧਾਰਮਿਕ ਉਤਸ਼ਾਹ ਦੇ ਕਾਰਨ ਹੋਰ ਦੇਸ਼ਾਂ ਵਿਚ ਵੀ ਫੈਲੇ ਜਿਨ੍ਹਾਂ ਨੂੰ ਆਰੀਆ-ਵਰਤ ਦਾ ਅੰਸ਼ ਕਰਕੇ ਨਾ ਮੰਨਣਾ ਸਚਾਈ ਤੋਂ ਲਾਂਭੇ ਜਾਣਾ ਹੈ। ਮੇਧਾਤਿਥੀ ਦੀ ਇਸ ਮਾਮਲੇ ਬਾਰੇ ਰਾਇ ਬੜੀ ਦਲੀਲ ਵਾਲੀ ਜਾਪਦੀ ਹੈ । ਉਸ ਨੇ ਕਿਹਾ ਹੈ, "ਜਿਸ ਦੇਸ਼

ਵਿਚ ਸਦਾਚਾਰੀ ਕਸ਼ੱਤਰੀ ਰਾਜਾ ਮਲੇਛਾਂ ਨੂੰ ਜਿੱਤ ਕੇ ਚੌਹਾਂ ਵਰਣਾਂ ਦੀ ਸਥਾਪਨਾ ਕਰੇ ਅਤੇ ਮਲੇਛਾਂ ਨੂੰ ਆਰੀਆ-ਵਰਤ ਦੇ ਚੰਡਾਲਾ ਵਾਂਗੂੰ ਕਿਸੇ ਮਰਯਾਦਾ ਵਿਚ ਬੰਨ੍ਹ ਕੇ ਰੱਖੇ ਉਹ ਦੇਸ਼ ਵੀ ਯੱਗ ਲਈ ਯੋਗ ਅਸਥਾਨ ਹੈ ਕਿਉਂਕਿ ਧਰਤੀ ਆਪਣੇ ਆਪ ਵਿਚ ਅਪਵਿੱਤਰ ਨਹੀਂ ਹੁੰਦੀ ਸਗੋਂ ਅਪਵਿੱਤਰਾਂ ਦੇ ਨਾਲ ਹੀ ਮੈਲੀ ਤੇ ਕਲੰਕਤ ਹੁੰਦੀ ਹੈ।" (ਮਨੂੰ 2/23 ਮੇਧਾਤਿਥੀ ਭਾਸ਼) ਅਜਿਹੇ ਜਿੱਤੇ ਹੋਏ ਮਲੇਛ ਦੇਸ਼ਾਂ ਨੂੰ ਵੀ ਮੇਧਾਤਿਥੀ ਆਰੀਆ-ਵਰਤ ਦੇ ਅੰਦਰ ਮੰਨਣ ਦੇ ਹੱਕ ਵਿਚ ਹੈ। ਸਭਿਆਚਾਰ ਦੇ ਵਾਧੇ ਦੀ ਇਹ ਮੰਗ ਠੁਕਰਾਈ ਨਹੀਂ ਜਾ ਸਕਦੀ। ਆਰੀਆ-ਵਰਤ ਹੀ ਗੁਪਤ ਕਾਲ ਵਿਚ ਕੁਮਾਰੀ ਦੀਪ ਦੇ ਨਾਂ ਨਾਲ ਮਸ਼ਹੂਰ ਸੀ। ਪੁਰਾਣਾਂ ਵਿਚ ਆਰੀਆ-ਵਰਤ ਦਾ ਵਰਣਨ ਬਹੁਤਾ ਕਰਕੇ ਭਾਰਤ-ਵਰਸ਼ ਦੇ ਨਾਂ ਨਾਲ ਹੀ ਕੀਤਾ ਗਿਆ ਹੈ।

**ਆਰੀਸ਼ੀਆ** : ਰੋਮ ਤੋਂ ਦੱਖਣ-ਪੂਰਬ ਜਾਣ ਵਾਲੀ ਐਪੀਆ ਸੜਕ ਤੇ ਲੈਟੀਅਮ ਦਾ ਇਕ ਕਦੀਮ ਸ਼ਹਿਰ ਹੈ। ਇਸ ਦੇ ਖੰਡਰ ਰੋਮ ਤੋਂ 25 ਕਿ.ਮੀ. ਤੇ ਅੱਜ ਵੀ ਦੇਖੇ ਜਾ ਸਕਦੇ ਹਨ। ਆਰੀਸ਼ੀਆ ਲੈਟੀਅਮ ਦੇ ਬਹੁਤ ਪੁਰਾਣੇ ਸ਼ਹਿਰਾਂ ਵਿਚੋਂ ਸੀ ਅਤੇ ਜਦੋਂ ਰੋਮ ਵਿਚੋਂ ਸਾਮਰਾਜ ਨੂੰ ਖ਼ਤਮ ਕਰ ਕੇ ਪਰਜਾਤੰਤਰ ਕਾਇਮ ਕੀਤਾ ਗਿਆ ਤਦ ਆਰੀਸ਼ੀਆ ਨੇ ਇਸ ਦਾ ਬਹੁਤ ਵਿਰੋਧ ਕੀਤਾ। 338 ਈ. ਪੂ. ਵਿਚ ਵੀ ਮੀਨੀਅਸ ਨੇ ਇਸ ਨੂੰ ਜਿੱਤ ਲਿਆ ਸੀ ਪਰ ਛੇਤੀ ਹੀ ਇਸ ਨੂੰ ਸ਼ਹਿਰੀ ਹੱਕ ਵਾਪਸ ਕਰ ਦਿੱਤੇ ਗਏ। ਆਰੀਸ਼ੀਆ ਸ਼ਰਾਬ ਅਤੇ ਸਬਜ਼ੀਆਂ ਲਈ ਮਸ਼ਹੂਰ ਹੈ।

ਹ. ਪੁ.- ਵੈ. ਜਗ. ਡਿ.

**ਆਰੀਕਾ** : ਇਹ ਉੱਤਰੀ ਚਿੱਲੀ ਦੇ ਟਾਰਾਪਾਕਾ ਸੂਬੇ ਦਾ ਇਕ ਉੱਘਾ ਸ਼ਹਿਰ ਅਤੇ ਮਸ਼ਹੂਰ ਬੰਦਰਗਾਹ ਹੈ। ਇਹ ਮੋਰੋ ਪਹਾੜ ਦੀ ਤਰਾਈ ਵਿਚ ਵਸਿਆ ਹੋਇਆ ਹੈ ਤੇ ਰੇਲਵੇ ਲਾਈਨ ਰਾਹੀਂ ਬੋਲੀਵੀਆ ਦੀ ਰਾਜਧਾਨੀ ਲਾਪਾਜ਼ ਨਾਲ ਮਿਲਿਆ ਹੋਇਆ ਹੈ। ਇਹ ਬੋਲੀਵੀਆ ਦਾ ਵੱਡਾ ਵਪਾਰਕ ਕੇਂਦਰ ਹੈ। ਅਸਲ ਵਿਚ ਇਹ ਇਕ ਅੰਤਰਰਾਸ਼ਟਰੀ ਬੰਦਰਗਾਹ ਹੈ। ਸੰਨ 1868 ਦੇ ਭਿਆਨਕ ਭੂਚਾਲ ਤੋਂ ਮਗਰੋਂ ਜਵਾਰ-ਭਾਟੇ ਦੀ ਲਪੇਟ ਵਿਚ ਆ ਕੇ ਇਹ ਸ਼ਹਿਰ ਤੇ ਬੰਦਰਗਾਹ ਤਬਾਹ ਹੋ ਗਏ। ਸੰਨ 1880 ਵਿਚ ਚਿੱਲੀ ਦੇ ਵਸਨੀਕਾਂ ਨੇ ਇਸ ਸ਼ਹਿਰ ਨੂੰ ਖ਼ੂਬ ਲੁੱਟਿਆ ਅਤੇ ਜਾਂਦੀ ਵਾਰੀ ਅੱਗ ਵੀ ਲਾ ਗਏ। ਸੰਨ 1883 ਦੇ ਆਂਕੋਨ ਦੇ ਸੰਧੀ-ਪੱਤਰ ਅਨੁਸਾਰ 1894 ਈ. ਵਿਚ ਇਹ ਸ਼ਹਿਰ ਪੀਰੂ ਨੂੰ ਵਾਪਸ ਮਿਲ ਜਾਣਾ ਚਾਹੀਦਾ ਸੀ ਪਰ ਅਜਿਹਾ ਨਾ ਕੀਤਾ ਗਿਆ। ਸੰਨ 1906 ਵਿਚ ਇਹ ਸ਼ਹਿਰ ਭੂਚਾਲ ਨਾਲ ਤਬਾਹ ਹੋ ਗਿਆ।

ਇਹ ਸਮੁੰਦਰ ਦੇ ਕੰਢੇ ਮਾਰੂਥਲ ਵਿਚ ਵਸਿਆ ਹੋਇਆ ਹੈ। ਇਸ ਦੇ ਆਸ ਪਾਸ ਕੋਈ ਖਣਿਜ ਨਹੀਂ ਮਿਲਦਾ। ਫਿਰ ਵੀ ਇਥੋਂ ਕਾਫ਼ੀ ਮਿਕਦਾਰ ਵਿਚ ਕਲੀ, ਤਾਂਬਾ, ਗੰਧਕ, ਸੁਹਾਗਾ, ਅਲਪਾਕੇ ਦੀ ਉੱਨ ਆਦਿ, ਚੀਜ਼ਾਂ ਬਾਹਰ ਭੇਜੀਆਂ ਜਾਂਦੀਆਂ ਹਨ। ਇਹ ਸਾਰੀਆਂ ਚੀਜ਼ਾਂ ਬੋਲੀਵੀਆ ਤੇ ਪੀਰੂ ਤੋਂ ਮਿਲਦੀਆਂ ਹਨ।

ਆਬਾਦੀ- 1,94,588 (1991)

18° 29' ਦੱ. ਵਿਥ.; 70° 20' ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 1 : 511

**ਆਰੂ** : ਆਸਟ੍ਰੇਲੀਆ ਅਤੇ ਨਿਊ ਗਿਨੀ ਵਿਚਕਾਰ ਘੱਟ ਡੂੰਘੇ ਐਰਾਫੂਰਾ ਸਮੁੰਦਰ ਵਿਚ ਟਾਪੂਆਂ ਦਾ ਇਕ ਸਮੂਹ ਹੈ। ਇਹ ਸਮੂਹ ਤਾਨਾਬੇਸਰ ਨਾਮੀ ਇਕ ਵੱਡੇ ਟਾਪੂ ਅਤੇ 100 ਛੋਟੇ ਛੋਟੇ ਟਾਪੂਆਂ ਨੂੰ ਮਿਲਾ ਕੇ ਬਣਿਆ ਹੈ। ਇਨ੍ਹਾਂ ਟਾਪੂਆਂ ਦਾ ਖੇਤਰਫਲ 3,463 ਵ. ਕਿ. ਮੀ. ਹੈ। ਤਾਨਾਬੇਸਰ ਤਿੰਨ ਤੰਗ ਸ਼ਾਖ਼ਾਵਾਂ ਵਿਚ ਵੰਡਿਆ ਹੋਇਆ ਹੈ। ਇਹ ਟਾਪੂ ਜੋ ਬਹੁਤ ਉੱਚੇ ਨਹੀਂ, ਮੂੰਗੇ ਦੇ ਬਣੇ ਹੋਏ ਤੇ ਜੰਗਲਾਂ ਨਾਲ ਢਕੇ ਹੋਏ ਹਨ। ਕੰਢਾ ਬਹੁਤ ਦਲਦਲ ਵਾਲਾ ਹੈ। ਇਥੋਂ ਦੀ ਬਨਸਪਤੀ ਆਮ ਕਰਕੇ ਕੇਤਕੀ, ਨਾਰੀਅਲ ਤੇ ਤਾੜ ਦੇ ਦਰਖ਼ਤ ਹਨ। ਇਥੋਂ ਦੀ ਪੈਦਾਵਾਰ ਸਾਗੂਦਾਣਾ, ਨਾਰੀਅਲ, ਗੰਨਾ, ਮੱਕੀ, ਤਮਾਕੂ ਅਤੇ ਸੁਪਾਰੀ ਹੈ। ਇਥੋਂ ਦੇ ਵੱਡੇ ਪੇਸ਼ੇ ਮੋਤੀ ਕੱਢਣਾ ਤੇ ਸ਼ਾਰਕ-ਮੱਛੀ ਦਾ ਸ਼ਿਕਾਰ ਹਨ। ਇਨ੍ਹਾਂ ਟਾਪੂਆਂ ਦਾ ਪਤਾ 1606 ਈ. ਵਿਚ ਡੱਚ ਲੋਕਾਂ ਨੂੰ ਲੱਗਿਆ ਤੇ 1623 ਈ. ਵਿਚ ਇਸ ਉੱਤੇ ਉਨ੍ਹਾਂ ਨੇ ਕਬਜ਼ਾ ਕੀਤਾ। ਇਹ 1947 ਈ. ਦੇ ਚੈਰੀਬੋਨ ਸਮਝੌਤੇ ਅਨੁਸਾਰ ਇੰਡੋਨੇਸ਼ੀਆ ਦੇ ਕਬਜ਼ੇ ਵਿਚ ਆ ਗਏ ਹਨ। ਇਥੋਂ ਦੀ ਰਾਜਧਾਨੀ ਅਤੇ ਬੰਦਰਗਾਹ ਡੋਬੋ ਹੈ।

ਆਬਾਦੀ - 34,195 (1971)

5° 19' ਤੋਂ 7° 5' ਦੱ. ਵਿਥ.; 134° 0' ਤੋਂ 135° 5' ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 1 : 564

**ਆਰੇਸ** : ਇਹ ਜ਼ਿਊਸ ਤੇ ਹੇਰਾ ਦਾ ਪੁੱਤਰ ਸੀ ਤੇ ਯੂਨਾਨੀਆਂ ਵਿਚ ਲੜਾਈ ਦਾ ਦੇਵਤਾ ਮੰਨਿਆ ਜਾਂਦਾ ਸੀ। ਇਸ ਨੂੰ ਲੜਾਈ ਦੀ ਭਾਵਨਾ ਤੇ ਜੋਸ਼ ਦਾ ਚਿੰਨ੍ਹ ਮੰਨਿਆ ਜਾਂਦਾ ਹੈ ਅਤੇ ਲੜਾਈ ਛੇੜਨ ਵਿਚ ਇਸ ਨੂੰ ਖ਼ੁਸ਼ੀ ਮਹਿਸੂਸ ਹੁੰਦੀ ਸੀ। ਲੜਾਈ ਛਿੜ ਜਾਣ ਤੇ ਇਹ ਕਦੇ ਇਕ ਪੱਖ ਵੱਲ ਹੋ ਜਾਂਦਾ ਤੇ ਕਦੇ ਦੂਜੇ ਵੱਲ ਪਰ ਆਮ ਤੌਰ ਤੇ ਇਹ ਬਦੇਸ਼ੀਆਂ ਤੇ ਲੜਾਕੇ ਲੋਕਾਂ ਦਾ ਸਾਥ ਦੇਂਦਾ ਸੀ। ਐਸੀ ਗੱਲ ਨਹੀਂ ਕਿ ਇਹ ਹਮੇਸ਼ਾਂ ਹੀ ਜਿੱਤਦਾ ਰਿਹਾ ਹੋਵੇ। ਕਈ ਵਾਰ ਐਥੀਨੀ ਨੇ ਇਸ ਨੂੰ ਹਰਾ ਦਿੱਤਾ ਸੀ ਅਤੇ ਇਕ ਵਾਰ ਤਾਂ ਇਹ 13 ਮਹੀਨੇ ਤਕ ਕੈਦ ਵੀ ਰਿਹਾ। ਕਈਆਂ ਇਸਤਰੀਆਂ ਤੋਂ ਇਸ ਦੇ ਬਹੁਤ ਸਾਰੇ ਬੱਚੇ ਪੈਦਾ ਹੋਏ। ਅਸਲੀਪੀਅਸ, ਦਿਉਮੈਦੇਸ, ਕਿਕਨਸ, ਮੈਲੇਆਗਰ ਤੇ ਫਲੇਗਿਆਸ ਇਸ ਦੇ ਪੁੱਤਰ ਤੇ ਹਰਮੋਨੀਆ ਤੇ ਐਲਕਿਪੇ ਇਸ ਦੀਆਂ ਧੀਆਂ ਸਨ। ਪੋਸੇਦਾਨ ਦੇ ਪੁੱਤਰ ਹਾਲੀਰੋਥੀਅਸ ਨੇ ਐਲਕਿਪੇ ਨਾਲ ਜਬਰੀ ਭੋਗ ਕੀਤਾ ਤਾਂ ਆਰੇਸ ਨੇ ਉਸ ਨੂੰ ਕਤਲ ਕਰ ਦਿੱਤਾ। ਇਸ ਉੱਤੇ ਕਤਲ ਦਾ ਮੁਕੱਦਮਾ ਚਲਿਆ ਜਿਸ ਵਿਚ ਇਸ ਨੂੰ ਬਰੀ ਕਰ ਦਿੱਤਾ ਗਿਆ। ਏਥਨਜ਼ ਵਿਚ ਐਕਰੋਪੋਲਿਸ ਦੇ ਸਾਹਮਣੇ ਜਿਸ ਪਹਾੜੀ ਉੱਤੇ ਮੁਕੱਦਮਾ ਚਲਾਇਆ ਗਿਆ ਸੀ ਉਸ ਨੂੰ ਮਗਰੋਂ ਐਰੀਊਪਾਗਸ ਕਿਹਾ ਜਾਂਦਾ ਸੀ। ਆਰੇਸ ਦੀ ਪੂਜਾ ਯੂਨਾਨ ਦੇ ਉੱਤਰ ਤੇ ਪੱਛਮ ਵਾਲੇ ਪਾਸੇ ਦੀਆਂ ਕੌਮਾਂ ਵਿਚ ਬਹੁਤ ਹੁੰਦੀ ਸੀ। ਇਸ ਦੀ ਪੂਜਾ ਜ਼ਿਆਦਾਤਰ ਔਰਤਾਂ ਹੀ ਕਰ-ਦੀਆਂ ਸਨ। ਇਹ ਕੋਈ ਉੱਚੇ ਆਚਰਣ ਵਾਲਾ ਦੇਵਤਾ ਨਹੀਂ ਸੀ। ਕਈ ਇਸਤਰੀਆਂ ਖ਼ਾਸ ਕਰ ਐਫ਼ਰੋਡਿਟੀ ਨਾਲ ਇਸ ਨੂੰ ਬਹੁਤ ਪਿਆਰ ਸੀ। ਆਰੇਸ ਨੂੰ ਕੁੱਤਿਆਂ ਦੀ ਬਲੀ ਦਿੱਤੀ ਜਾਂਦੀ ਸੀ। ਇਸ ਦਾ ਰੋਮਨ ਨਾਂ ਮਾਰਸ ਹੈ।



ਆਰੇਸ

**ਔਰੇਗਨ** : ਰਾਜ – ਇਹ ਸੰਯੁਕਤ ਰਾਜ ਅਮਰੀਕਾ ਦੇ ਉੱਤਰ-ਪੱਛਮੀ ਹਿੱਸੇ ਵਿਚ ਵਾਕਿਆ ਇਕ ਰਾਜ ਹੈ ਅਤੇ ਆਮ ਤੌਰ ਤੇ ਇਸ ਨੂੰ 'ਬੀਵਰ' ਰਾਜ ਕਹਿੰਦੇ ਹਨ । ਇਸ ਨੂੰ 33 ਵੇਂ ਰਾਜ ਦੇ ਤੌਰ ਤੇ 1859 ਈ. ਵਿਚ ਸੰਯੁਕਤ ਰਾਜ ਵਿਚ ਸ਼ਾਮਿਲ ਕੀਤਾ ਗਿਆ। ਸੈਲੇਮ ਇਸ ਦੀ ਰਾਜਧਾਨੀ ਹੈ । ਇਸ ਰਾਜ ਦੇ ਉੱਤਰ ਵਿਚ ਵਾਸ਼ਿੰਗਟਨ ਰਾਜ ਹੈ । ਇਸ ਦਾ ਕੁਝ ਹਿੱਸਾ ਕੋਲੰਬੀਆ ਦਰਿਆ ਰਾਹੀਂ ਅਤੇ ਬਾਕੀ ਦਾ ਕੁਝ ਹਿੱਸਾ 46° ਉੱਤਰੀ ਵਿਥਕਾਰ ਰਾਹੀਂ ਇਸ ਤੋਂ ਵੱਖ ਹੁੰਦਾ ਹੈ। ਇਸ ਦੇ ਪੂਰਬ ਵਿਚ ਇਡਾਹੋ ਰਾਜ ਹੈ ਜਿਸ ਦੀ ਹੱਦ ਸਨੇਕ ਦਰਿਆ ਹੈ । ਪੱਛਮ ਵਿਚ ਸ਼ਾਂਤ ਮਹਾਂਸਾਗਰ ਦਾ ਕੰਢਾ ਹੈ ਜੋ 692 ਕਿ. ਮੀ. ਲੰਬਾ ਹੈ । ਇਹ ਰਾਜ ਪੂਰਬ ਤੋਂ ਪੱਛਮ ਵੱਲ 603.5 ਕਿ. ਮੀ. ਲੰਬਾ ਅਤੇ ਉੱਤਰ ਤੋਂ ਦੱਖਣ ਨੂੰ 467 ਕਿ. ਮੀ. ਚੌੜਾ ਹੈ । ਇਸ ਰਾਜ ਦਾ ਰਕਬਾ ਲਗਭਗ 2,51,418 ਕਿ. ਮੀ. ਹੈ । ਰਕਬੇ ਦੇ ਲਿਹਾਜ਼ ਨਾਲ ਇਹ ਨੌਵੇਂ ਨੰਬਰ ਤੇ ਹੈ । ਸੰਨ 1990 ਈ. ਵਿਚ ਇਸ ਦੀ ਵਸੋਂ 28,42,321 ਸੀ । ਇਹ ਰਾਜ ਸਾਰੇ ਦਾ ਸਾਰਾ ਪਹਾੜੀ ਅਤੇ ਪਠਾਰੀ ਹੈ । ਸਾਹਿਲ ਦੇ ਲਾਗੇ ਸਾਹਿਲੀ ਪਹਾੜੀਆਂ ਹਨ । ਇਨ੍ਹਾਂ ਤੋਂ ਪੂਰਬ ਵੱਲ ਕਾਸਕੇਡ ਪਹਾੜ ਹਨ ਜਿਨ੍ਹਾਂ ਦੀਆਂ ਚੋਟੀਆਂ ਸ਼ਾਂਤ ਜਵਾਲਾਮੁਖੀ ਹਨ । ਇਨ੍ਹਾਂ ਤੋਂ ਪੂਰਬ ਵਿਚ ਖ਼ੁਸ਼ਕ ਅੰਤਰ ਪਹਾੜੀ ਪਠਾਰ ਹੈ ਜਿਸ ਨੂੰ ਹਾਰਨੇ ਬੇਸਨ ਵੀ ਕਿਹਾ ਜਾਂਦਾ ਹੈ । ਇਸ ਵਿਚ ਕਈ ਝੀਲਾਂ ਹਨ। ਸਾਹਿਲੀ ਪਹਾੜੀਆਂ ਤੇ ਕਾਸਕੇਡ ਦੇ ਦਰਮਿਆਨੀ ਇਲਾਕੇ ਨੂੰ ਵਿਲਾਮੇਟ ਵੈਲੀ ਕਹਿੰਦੇ ਹਨ । ਇਥੇ ਨਾਸ਼ਪਾਤੀ, ਚੈਰੀ, ਸਟ੍ਰਾਬੈਰੀ ਆਦਿ ਫਲ ਅਤੇ ਸਬਜ਼ੀਆਂ ਹੁੰਦੀਆਂ ਹਨ । ਇਥੇ ਮੁਰਗੀਆਂ ਵੀ ਪਾਲੀਆਂ ਜਾਂਦੀਆਂ ਹਨ ।

ਔਰੇਗਨ ਵਿਚ ਜੰਗਲ ਬਹੁਤ ਹਨ ਜਿਨ੍ਹਾਂ ਵਿਚੋਂ ਡਗਲਸ, ਫਰ, ਸਪਰੂਸ, ਹੇਮਲਾਕ ਆਦਿ ਦੀ ਮੰਗ ਬਹੁਤ ਹੈ । ਇਸ ਲਈ ਲੱਕੜੀ ਕੱਟਣਾ ਤੇ ਚੀਰਨਾ ਇਥੋਂ ਦੀ ਇਕ ਵੱਡੀ ਸੱਨਅਤ ਹੈ । ਇਥੋਂ ਦੀਆਂ ਸੱਨਅਤਾਂ ਵਿਚ ਫਲਾਂ, ਸਬਜ਼ੀਆਂ ਅਤੇ ਮਾਸ ਨੂੰ ਡੱਬਿਆਂ ਵਿਚ ਬੰਦ ਕਰਨਾ, ਜਹਾਜ਼ਸਾਜ਼ੀ ਤੇ ਕਾਗਜ਼ ਬਣਾਉਣਾ ਸ਼ਾਮਲ ਹਨ । ਕੋਲੰਬੀਆ ਦਰਿਆ ਤੇ ਲੱਗੇ ਹੋਏ ਬਾਨਵਿਲ ਡੈਮ ਤੋਂ ਸਸਤੀ ਬਿਜਲੀ ਤਿਆਰ ਕੀਤੀ ਜਾਂਦੀ ਹੈ ਜੋ ਕਾਰਖਾਨਿਆਂ ਵਿਚ ਵਰਤੀ ਜਾਂਦੀ ਹੈ ।

ਰਾਜ ਵਿਚ 7 ਤੋਂ 18 ਸਾਲ ਦੀ ਉਮਰ ਦੇ ਬੱਚਿਆਂ ਲਈ ਵਿਦਿਆ ਪ੍ਰਾਪਤ ਕਰਨੀ ਲਾਜ਼ਮੀ ਹੈ । 30 ਜੂਨ, 1972 ਨੂੰ ਰਾਜ ਵਿਚ 960 ਪਬਲਿਕ ਆਰੰਭਿਕ ਸਕੂਲ, 104 ਜੂਨੀਅਰ ਹਾਈ ਸਕੂਲ ਅਤੇ 228 ਸਟੈਂਡਰਡ ਸੀਨੀਅਰ ਹਾਈ ਸਕੂਲ ਸਨ ਜਿਨ੍ਹਾਂ ਦੇ ਵਿਚ 26,381 ਪ੍ਰਬੰਧਕ ਅਤੇ ਅਧਿਆਪਕ ਸਨ । ਰਾਜ ਦੀਆਂ ਪ੍ਰਸਿੱਧ ਯੂਨੀਵਰਸਿਟੀਆਂ ਯੂਨੀਵਰਸਿਟੀ ਆਫ਼ ਔਰੇਗਨ- ਯਜੀਨ, ਯੂਨੀਵਰਸਿਟੀ ਆਫ਼ ਆਰੇਗਾਨ ਮੈਡੀਕਲ ਸਕੂਲ, ਪੋਰਟਲੈਂਡ, ਔਰੇਗਨ ਸਟੇਟ ਯੂਨੀਵਰਸਿਟੀ ਕਾਰਵਾਲਿਸ ਅਤੇ ਪੋਰਟਲੈਂਡ ਸਟੇਟ ਯੂਨੀਵਰਸਿਟੀ, ਪੋਰਟਲੈਂਡ ਹਨ । ਇਥੇ ਸਾਲ 1972-73 ਤੱਕ 13 ਕਮਿਊਨਿਟੀ ਕਾਲਜ ਸਨ ਜਿਨ੍ਹਾਂ ਵਿਚ ਲਗਭਗ 66,300 ਵਿਦਿਆਰਥੀ ਸਨ ।

ਹ. ਪੁ.- ਐਨ. ਬ੍ਰਿ. ਮਾ. 7 : 574

**ਔਰੇਗਨ** : ਸ਼ਹਿਰ – ਇਸੇ ਹੀ ਨਾਂ ਦੇ ਰਾਜ ਦਾ ਇਹ ਇਕ ਸ਼ਹਿਰ ਹੈ ਜੋ ਵਿਲਾਮੇਟ ਦਰਿਆ ਦੇ ਪੂਰਬੀ ਕੰਢੇ ਅਤੇ ਪੋਰਟਲੈਂਡ ਤੋਂ 20 ਕਿ. ਮੀ. ਦੱਖਣ ਵਾਲੇ ਪਾਸੇ ਸਥਿਤ ਹੈ । ਪੈਸੇਫ਼ਿਕ ਰੇਲਵੇ ਇਸ ਸ਼ਹਿਰ ਵਿਚੋਂ ਦੀ ਲੰਘਦੀ ਹੈ । ਇਸ ਸ਼ਹਿਰ ਵਿਚ ਵਿਲਾਮੇਟ ਦਰਿਆ 12.2 ਮੀ. ਉੱਚਾ ਝਰਨਾ ਬਣਾਉਂਦਾ ਹੈ । ਇਸ ਝਰਨੇ ਤੋਂ ਪਣ-ਬਿਜਲੀ ਪੈਦਾ ਕੀਤੀ ਜਾਂਦੀ ਹੈ । ਇਹ ਸ਼ਹਿਰ ਕਾਗਜ਼ ਅਤੇ ਉਨੀ-ਕੱਪੜਿਆਂ ਦੀ ਪੈਦਾਵਾਰ ਦਾ ਕੇਂਦਰ ਹੈ ।

45° 21′ ਉ. ਵਿਥ.; 122° 36′ ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 7 : 574

**ਆਰੇਂਜ ਫ਼ਰੀ ਸਟੇਟ** : ਇਹ ਦੱਖਣੀ-ਅਫ਼ਰੀਕੀ ਸੰਘ ਦਾ ਇਕ ਰਾਜ ਹੈ । ਇਸ ਦੇ ਉੱਤਰ ਤੇ ਉੱਤਰ-ਪੱਛਮ ਵਿਚ ਟ੍ਰਾਂਸਵਾਲ ਦੱਖਣ-ਪੂਰਬ ਵਿਚ ਲਸੋਟੋ, ਪੂਰਬ ਵਿਚ ਨਟਾਲ ਅਤੇ ਦੱਖਣ ਅਤੇ ਦੱਖਣ-ਪੱਛਮ ਵੱਲ ਕੇਪ ਪ੍ਰਾਵਿੰਸ ਦੀਆਂ ਹੱਦਾਂ ਲਗਦੀਆਂ ਹਨ । ਇਸ ਦਾ ਖੇਤਰਫਲ 1,27,000 ਵ. ਕਿ. ਮੀ. ਹੈ ਅਤੇ 1991 ਦੀ ਮਰਦਮ-ਸ਼ੁਮਾਰੀ ਅਨੁਸਾਰ ਇਥੋਂ ਦੀ ਆਬਾਦੀ 19,29,392 ਸੀ । ਬਲੂਮਫੌਂਟੇਨ ਇਥੋਂ ਦੀ ਰਾਜਧਾਨੀ ਹੈ । ਇਸ ਦਾ ਬਹੁਤਾ ਹਿੱਸਾ ਕਿਤੇ ਉੱਚਾ ਤੇ ਕਿਤੇ ਨੀਵਾਂ ਮੈਦਾਨ ਹੈ । ਸਮੁੰਦਰ ਸਤਹ ਤੋਂ ਉਚਾਈ 1,219 ਤੋਂ 1,524 ਮੀ. ਤੱਕ ਹੈ । ਇਸ ਦੇ ਸਾਰਾ ਸਾਲ ਵਗਦੇ ਰਹਿਣ ਵਾਲੇ ਵੱਡੇ-ਵੱਡੇ ਦਰਿਆ ਵਾਲ ਤੇ ਆਰੇਂਜ ਹਨ ਪਰ ਝਰਨਿਆਂ ਦੀ ਹੋਂਦ ਅਤੇ ਥੋੜ੍ਹੇ ਡੂੰਘੇ ਹੋਣ ਦੇ ਕਾਰਨ ਇਹ ਜਹਾਜ਼ਰਾਨੀ ਲਈ ਨਹੀਂ ਵਰਤੇ ਜਾ ਸਕਦੇ । ਵੈਸੇ ਤਾਂ ਇਥੋਂ ਦਾ ਪੌਣ-ਪਾਣੀ ਸਿਹਤ ਲਈ ਚੰਗਾ ਹੈ ਪਰ ਗਰਮੀਆਂ ਦੇ ਮੌਸਮ ਵਿਚ ਭਿਆਨਕ ਹਨੇਰੀਆਂ ਆਉਂਦੀਆਂ ਹਨ ਤੇ ਸਰਦੀਆਂ ਵਿਚ ਸਰਦੀ ਬਹੁਤ ਜ਼ਿਆਦਾ ਹੁੰਦੀ ਹੈ । ਦਰਿਆਵਾਂ ਦੇ ਕਿਨਾਰੇ ਦੀ ਉੱਚੀ ਧਰਤੀ ਤੇ ਬੈਂਤ ਤੇ ਕੰਡਿਆਲੀਆਂ ਝਾੜੀਆਂ ਹੁੰਦੀਆਂ ਹਨ । ਇਥੋਂ ਦੇ ਜਾਨਵਰ ਅਫ਼ਰੀਕਾ ਦੇ ਵੈਲਟ ਭਾਗ ਦੇ ਜਾਨਵਰਾਂ ਵਰਗੇ ਹੀ ਹਨ।

ਇਸ ਰਾਜ ਵਿਚ ਹੀਰਾ, ਕੋਲੇ, ਲੂਣ ਆਦਿ ਖਣਿਜ ਕੱਢੇ ਜਾਂਦੇ ਹਨ । ਇਥੋਂ ਦਾ ਵੱਡਾ ਪੇਸ਼ਾ ਖੇਤੀ ਤੇ ਪਸ਼ੂ-ਪਾਲਣਾ ਹੈ । ਇਥੇ ਅੰਗੋਰਾ ਭੇਡਾਂ, ਘੋੜੇ, ਗਊਆਂ, ਖੱਚਰ ਤੇ ਖੋਤੇ ਪਾਲੇ ਜਾਂਦੇ ਹਨ । ਮੱਕੀ ਇਥੋਂ ਦੀ ਮੁੱਖ ਪੈਦਾਵਾਰ ਹੈ । ਜੌਂ, ਰਾਈ, ਓਟ, ਕਣਕ, ਆਲੂ ਤੇ ਮੂੰਗਫਲੀ ਦੀ ਵੀ ਕਾਸ਼ਤ ਕੀਤੀ ਜਾਂਦੀ ਹੈ । ਦੱਖਣੀ ਅਫਰੀਕਾ ਦੀ 1/3 ਮੱਕੀ ਇਥੇ ਹੀ ਪੈਦਾ ਹੁੰਦੀ ਹੈ । ਕਣਕ ਵੀ ਇਥੋਂ ਦੀ ਖ਼ਾਸ ਫ਼ਸਲ ਹੈ । ਵੱਡੀਆਂ ਸੱਨਅਤਾਂ ਦੀ ਅਜੇ ਬਹੁਤ ਉੱਨਤੀ ਨਹੀਂ ਹੋਈ । ਮਾਸ ਅਤੇ ਦੀਆਸਲਾਈ ਆਦਿ ਅਜਿਹੀਆਂ ਸੱਨਅਤਾਂ ਹਨ ।

ਅੰਗਰੇਜ਼ਾਂ ਦੇ ਆਉਣ ਤੋਂ ਪਹਿਲਾਂ ਆਰੇਂਜ ਦਰਿਆ ਦੇ ਉੱਤਰ ਦਾ ਹਿੱਸਾ ਜ਼ੁਲੂ ਤੇ ਬੇਚੂਆਨਾ ਤੇ ਬੁਸ਼ਮੈਨ ਆਦਿ-ਵਾਸੀਆਂ ਦੇ ਅਧੀਨ ਸੀ । ਸੰਨ 1900 ਵਿਚ ਇਹ ਬਰਤਾਨਵੀ ਸਾਮਰਾਜ ਵਿਚ ਮਿਲਾਇਆ ਗਿਆ ਅਤੇ ਮਗਰੋਂ ਦੱਖਣੀ-ਅਫਰੀਕੀ- ਗਣਰਾਜ ਦੀ ਇਕ ਸਟੇਟ ਬਣ ਗਿਆ ।

ਹ. ਪੁ.- ਐਨ. ਬ੍ਰਿ. ਮਾ. 7 : 561

**ਆਰੇਜ਼ੋ** : ਇਟਲੀ ਦੇ ਇਸੇ ਨਾਂ ਦੇ ਪ੍ਰਾਂਤ ਦੀ ਰਾਜਧਾਨੀ ਹੈ ਜੋ ਉੱਤਰੀ ਕੇਂਦਰੀ ਇਟਲੀ ਵਿਚ ਦੇ ਉਪਜਾਊ ਮੈਦਾਨ ਵਿਚ ਵਾਕਿਆ ਹੈ । ਇਸ ਦਾ ਪੁਰਾਣਾ ਨਾਂ ਆਰੀਸ਼ੀਅਮ ਸੀ ਤੇ ਉਸ ਸਮੇਂ ਇਹ ਇਟਲੀ ਦੇ ਉੱਨਤ ਸ਼ਹਿਰਾਂ ਵਿਚੋਂ ਇਕ ਸੀ । 3-4 ਈ. ਪੂ. ਵਿਚ ਰੋਮ ਦੇ ਵਿਰੁੱਧ ਸੀ ਪਰ ਹੈਨੀਬਾਲ ਦੇ ਹਮਲੇ ਵੇਲੇ ਇਸ ਨੇ ਰੋਮ ਵਾਲਿਆਂ ਦੀ ਮਦਦ ਕੀਤੀ । ਗਾਲ ਲੋਕਾਂ ਦੇ ਹਮਲੇ ਸਮੇਂ ਇਹ ਸ਼ਹਿਰ ਚੀਨੀ-ਮਿੱਟੀ ਦੇ ਭਾਂਡਿਆਂ ਲਈ ਮਸ਼ਹੂਰ ਸੀ । ਆਰੇਜ਼ੋ, ਪੈਟਰੋ ਆਰੇਟੀਨੋ ਸੀਏਲਪਿਲੋ, ਕਵੀ ਫ੍ਰਾਂਸੈਸਕੋ, ਪੈਟਰਾਰਕ, ਪੋਪ ਜੂਲੀਅਸ ਦੂਜਾ, ਵਾਸਾਰੀ ਆਦਿ ਬਹੁਤ ਸਾਰੇ ਮਹਾਂ ਪੁਰਸ਼ਾਂ ਦਾ ਜਨਮ ਸਥਾਨ ਹੈ । ਅੱਜ ਵੀ ਇਹ ਸ਼ਹਿਰ ਖਿੱਚ ਦਾ ਕੇਂਦਰ ਹੈ । ਇਥੋਂ ਦੀਆਂ ਚੌੜੀਆਂ ਸੜਕਾਂ, ਅਜਾਇਬ ਘਰ, ਲਾਇਬ੍ਰੇਰੀ ਅਤੇ 13 ਵੀਂ ਸਦੀ ਵਿਚ ਬਣਿਆ ਇਕ ਗਿਰਜਾ-ਘਰ

ਵੇਖਣਯੋਗ ਹਨ । ਇਹ ਇਕ ਉਪਜਾਊ ਮੈਦਾਨ ਦੇ ਵਿਚਕਾਰ ਵਾਕਿਆ ਹੈ । ਇਸ ਦੇ ਚੌਹਾਂ ਪਾਸਿਆਂ ਦੇ ਇਲਾਕੇ ਵਿਚ ਅਨਾਜ, ਜ਼ੈਤੂਨ ਅਤੇ



ਆਰੇਜ਼ੋ

ਫਲ ਕਾਫ਼ੀ ਪੈਦਾ ਹੁੰਦੇ ਹਨ । ਇਥੇ ਸ਼ਰਾਬ ਬਣਾਈ ਜਾਂਦੀ ਹੈ । ਇਥੋਂ ਦਾ ਪੌਣ-ਪਾਣੀ ਭੂ ਮੱਧ ਸਾਗਰੀ ਹੈ । ਇਹ ਇਕ ਪਹਾੜੀ ਦੇ ਉੱਤੇ ਵਸਿਆ ਹੋਇਆ ਹੈ । ਇਥੋਂ ਸੜਕਾਂ ਚੌਹਾਂ ਪਾਸਿਆਂ ਨੂੰ ਜਾਂਦੀਆਂ ਹਨ। ਇਥੋਂ ਰੇਸ਼ਮੀ, ਸੂਤੀ, ਕੱਪੜੇ ਅਤੇ ਚਮੜੇ ਦੇ ਸਾਮਾਨ ਦੀਆਂ ਮਿੱਲਾਂ ਹਨ। ਇਸ ਸ਼ਹਿਰ ਦੇ ਕੋਲ ਹੀ ਆਰਨੋ ਦਰਿਆ ਵਗਦਾ ਹੈ ।

ਆਬਾਦੀ - 91,535 (1981)

43° 25′ ਉ. ਵਿਥ.; 11° 53′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 1 : 500

**ਆਰੋਂ** :ਇਹ ਯਹੂਦੀਆਂ ਦੇ ਪਾਦਰੀਆਂ ਦੀ ਇਕ ਖ਼ਾਸ ਸ਼੍ਰੇਣੀ ਦਾ ਮੋਢੀ ਸੀ । ਇਸ ਨੇ ਹਜ਼ਰਤ ਮੂਸਾ ਦੇ ਨਾਲ ਯਹੂਦੀਆਂ ਦਾ ਮਿਸਰ ਤੋਂ ਛੁਟਕਾਰਾ ਹਾਸਲ ਕਰਨ ਵਿਚ ਅਗਵਾਈ ਕੀਤੀ । ਤੌਰੇਤ ਦੇ ਵਰਣਨ ਅਨੁਸਾਰ ਆਰੋਂ ਦਾ ਚਾਰ ਘਟਨਾਵਾਂ ਨਾਲ ਸਬੰਧ ਹੈ :- (1) ਮੂਸਾ ਦੇ ਨਾਲ ਯਹੂਦੀਆਂ ਦੀ ਅਗਵਾਈ ਕਰਨਾ, (2) ਰੈਫੀਦਿਮ ਦੀ ਲੜਾਈ ਵਿਚ ਮੂਸਾ ਦੀ ਸਹਾਇਤਾ ਕਰਨਾ, (3) ਯਹੂਦੀਆਂ ਦੇ ਪੂਜ-ਚਿੰਨ੍ਹ ਸੋਨੇ ਦਾ ਵੱਛਾ ਬਣਾਉਣ ਅਤੇ (4) ਆਪਣੀ ਭੈਣ ਮਿਰੀਅਮ ਦੇ ਨਾਂ ਨਾਲ ਮੂਸਾ ਦੇ ਵਿਰੁੱਧ ਇਸ ਆਧਾਰ ਤੇ ਝਗੜਾ ਕਰਨਾ ਕਿ ਮੂਸਾ ਨੇ ਮਗਰੋਂ ਇਕ ਬਦੇਸ਼ੀ ਇਸਤਰੀ ਨੂੰ ਆਪਣੀ ਪਤਨੀ ਬਣਾਇਆ। ਯਹੂਦੀਆਂ ਦੇ ਦੇਸ਼-ਨਿਕਾਲੇ ਤੋਂ ਪਹਿਲਾਂ ਯਹੂਦੀ ਪਾਦਰੀ 'ਜ਼ਾਦੋਕ' ਬੰਸ ਦੇ ਹੁੰਦੇ ਸਨ ਪਰ ਦੇਸ਼-ਨਿਕਾਲੇ ਤੋਂ ਪਿੱਛੋਂ ਪਾਦਰੀਆਂ ਦੀ ਗੱਦੀ ਆਰੋਂ ਦੇ ਬੰਸ ਵਿਚ ਆ ਗਈ ।

**ਆਲਕਾਨਟਾਰਾ** : ਪੱਛਮੀ ਸਪੇਨ ਦੇ ਕਾਥਰੇਸ ਪ੍ਰਾਂਤ ਦਾ ਇਕ ਸ਼ਹਿਰ ਹੈ ਜਿਹੜਾ ਪੁਰਤਗੇਜ਼ੀ ਸਰਹੱਦ ਦੇ ਬਿਲਕੁਲ ਪੂਰਬ ਵੱਲ ਨੂੰ ਦਰਿਆ ਟੇਗਸ ਦੇ ਦੱਖਣੀ ਕੰਢੇ ਤੋਂ ਉਪਰ ਵੱਲ ਨੂੰ ਇਕ ਚਟਾਨ ਉੱਤੇ ਸਥਿਤ ਹੈ । ਇਸ ਕਿਲੇਬੰਦ ਸ਼ਹਿਰ ਦਾ ਨਾਂ ਛੇ-ਡਾਟਾਂ ਵਾਲੇ ਇਕ ਰੋਮਨ ਪੁਲ ਦੇ ਨਾਂ ਪਿੱਛੇ ਰੱਖਿਆ ਗਿਆ ਸੀ । ਇਹ ਪੁਲ 105-106 ਈ. ਵਿਚ ਸ਼ਹਿਨਸ਼ਾਹ ਟ੍ਰਾਜਨ ਦੇ ਸਨਮਾਨ ਵਿਚ ਉਸਾਰਿਆ ਗਿਆ ਸੀ । 204 ਮੀ. (670 ਫ਼ੁੱਟ) ਲੰਬਾ ਇਹ ਪੁਲ 1214 ਈ. ਵਿਚ ਮੂਰਾਂ ਨੇ ਤਬਾਹ ਕਰ ਦਿੱਤਾ ਪਰ 1543 ਈ. ਵਿਚ ਇਸ ਨੂੰ ਫਿਰ ਪਹਿਲਾਂ ਵਾਲੀ ਹਾਲਤ ਵਿਚ ਲਿਆਂਦਾ ਗਿਆ । ਇਸ ਸਮੇਂ ਤੋਂ ਇਸ ਪੁਲ ਦੀ ਕਈ ਵਾਰ ਮੁਰੰਮਤ ਹੁੰਦੀ ਰਹੀ ।

ਇਹ ਪੁਲ ਸਪੇਨ ਵਿਚ ਰੋਮਨਾਂ ਦੇ ਹੱਥਾਂ ਦੀਆਂ ਬਣਾਈਆਂ ਸਭ ਤੋਂ ਮਹਾਨ ਯਾਦਗਾਰਾਂ ਵਿਚੋਂ ਇਕ ਗਿਣਿਆ ਜਾਂਦਾ ਹੈ । ਸੰਨ 1218 ਵਿਚ ਐਲਫਾਂਸੋ ਨੌਵੇਂ ਨੇ ਆਲਕਾਨਟਾਰਾ ਦੇ 'ਨਾਈਟਸ' ਨੂੰ ਆਲਕਾਨਟਾਰਾ ਦੀ ਉਪਾਧੀ ਦਿੱਤੀ । ਸਾਂਤਾ ਮੇਰੀਆ ਡ ਆਲਮਾਕੋਬਾਰ ਦਾ ਤੇਰ੍ਹਵੀਂ ਸਦੀ ਦਾ ਬਣਿਆ ਗਿਰਜਾ ਘਰ ਇਥੋਂ ਦੀ ਮਹੱਤਵਪੂਰਨ ਯਾਦਗਾਰ ਹੈ । ਇਸ ਤੋਂ ਇਲਾਵਾ ਇਥੇ ਸਾਨ ਬੈਨੀਤੋ ਦਾ ਗਿਰਜਾ ਘਰ ਹੈ ਜਿਹੜਾ ਅੱਜਕੱਲ੍ਹ ਖੰਡਰ ਬਣਿਆ ਪਿਆ ਹੈ ।

ਇਸ ਸ਼ਹਿਰ ਦੀ ਆਰਥਿਕਤਾ ਮੁੱਖ ਤੌਰ ਤੇ ਖੇਤੀਬਾੜੀ ਤੇ ਆਧਾਰਤ ਹੈ ।

ਆਬਾਦੀ - 2,317 (1981)

39° 43′ ਉ. ਵਿਥ.; 6° 53′ ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 1 : 207

**ਆਲਕਾਮੋ** : ਇਟਲੀ ਦੇ ਉੱਤਰ-ਪੱਛਮੀ ਸਿਸਲੀ ਖੇਤਰ ਵਿਚ ਪਾਲੇਰਮੋ ਦੇ ਪੱਛਮ-ਦੱਖਣ-ਪੱਛਮ ਵੱਲ ਟ੍ਰਾਪਾਨੀ ਪ੍ਰਾਂਤ ਦਾ ਇਕ ਸ਼ਹਿਰ ਹੈ । ਇਹ ਨਾਂ ਨੇੜੇ ਦੇ ਹੀ ਮਾਂਟ ਬੋਨੀਫਾਤੋ ਉੱਤੇ ਬਣੇ ਅਲਕਾਮਾਹ ਨਾਂ ਦੇ ਇਕ ਸਰਕਾਨ ਕਿਲੇ ਤੋਂ ਪਿਆ ਹੈ । ਅਜੋਕੇ ਸ਼ਹਿਰ ਦੀ ਨੀਂਹ ਸ਼ਹਿਨਸ਼ਾਹ ਫ੍ਰੈਡਰਿਕ ਦੂਜੇ ਨੇ 1233 ਈ. ਵਿਚ ਰੱਖੀ ਸੀ । ਇਥੇ ਦੋ ਪ੍ਰਸਿੱਧ ਗਿਰਜਾ ਘਰ ਹਨ । ਇਕ ਸਤਾਰ੍ਹਵੀਂ ਸਦੀ ਦਾ ਬਣਿਆ ਆਸੰਤਾ ਗਿਰਜਾ ਘਰ ਹੈ ਜਿਸ ਦੀਆਂ ਕੰਧਾਂ ਅਤੇ ਛੱਤਾਂ ਉੱਤੇ ਮੁਹਰਾਕਸ਼ੀ ਕੀਤੀ ਹੋਈ ਹੈ ਅਤੇ ਨਾਲ ਹੀ ਬੁਤ-ਤਰਾਸ਼ੀ ਕੀਤੀ ਹੋਈ ਹੈ । ਦੂਜਾ ਗਿਰਜਾਘਰ ਸੇਂਟ ਤੋਮਾਸੋ ਨਾਲ ਸਬੰਧਤ ਹੈ ਜਿਸ ਦਾ ਚੌਦਵੀਂ ਸਦੀ ਦਾ ਬਣਿਆ ਹੋਇਆ ਵੱਡਾ ਦਰਵਾਜ਼ਾ ਹੈ । ਇਹ ਜ਼ਰਾਇਤੀ ਅਤੇ ਉਦਯੋਗਿਕ ਕੇਂਦਰ ਵੀ ਹੈ ।

ਆਬਾਦੀ - 42,059 (1981)

37° 59′ ਉ. ਵਿਥ. ; 12° 58′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 1 : 207

**ਆਲਕੂਫੂਰਾਦੂ, ਮਾਰੀਆਨਾ** : ਇਹ ਇਕ ਪੁਰਤਗਾਲੀ ਲੇਖਿਕਾ ਸੀ ਜਿਸ ਦੀ ਰਚਨਾ 'ਲੈਟਰਜ਼ ਆਫ਼ ਏ ਪਾਰਤੂਗੀਜ਼ ਨੱਨ' ਬਹੁਤ ਪ੍ਰਸਿੱਧ ਹੈ । ਇਸ ਦਾ ਜਨਮ ਬੇਜਾ ਵਿਖੇ 22 ਅਪ੍ਰੈਲ, 1640 ਨੂੰ ਹੋਇਆ । ਸਪੇਨ ਅਤੇ ਪੁਰਤਗਾਲ ਦੀ ਲੜਾਈ ਦੇ ਸਮੇਂ ਰੱਖਿਆ ਅਤੇ ਸਿੱਖਿਆ ਦੇ ਖ਼ਿਆਲ ਨਾਲ ਮਾਰੀਆਨਾ ਨੂੰ ਇਸ ਦੇ ਪਿਤਾ ਨੇ ਇਕ ਕਾਨਵੈਂਟ ਵਿਚ ਭੇਜ ਦਿੱਤਾ । ਸੋਲਾਂ ਸਾਲ ਦੀ ਉਮਰ ਵਿਚ ਮਾਰੀਆਨਾ ਭਿਖਸ਼ਣੀ ਬਣ ਗਈ । 25 ਸਾਲ ਦੀ ਉਮਰ ਵਿਚ ਫ਼ਰਾਂਸ ਦੇ ਮਾਰਸ਼ਲ ਮਾਰਕੁਇਸ ਦ ਕੈਮਿਲੀ ਨਾਲ ਮਾਰੀਆਨਾ ਦੀ ਮੁਲਾਕਾਤ ਐਲਨਟੈਜੋ ਦੇ ਗਿਰਜੇ ਵਿਚ ਹੋਈ ਤੇ ਇਹ ਉਸ ਨੂੰ ਪਿਆਰ ਕਰਨ ਲੱਗ ਪਈ । ਇਸ ਦੀ ਚਰਚਾ ਫੈਲੀ ਤੇ ਅਫ਼ਵਾਹ ਉੱਡੀ, ਜਿਸ ਤੋਂ ਡਰ ਕੇ ਕੈਮਿਲੀ ਫਰਾਂਸ ਭੱਜ ਗਿਆ । ਇਸ ਸਮੇਂ ਟੁੱਟੇ ਦਿਲ ਨਾਲ ਮਾਰੀਆਨਾ

ਨੇ ਜੋ ਪੰਜ ਚਿੱਠੀਆਂ ਲਿਖੀਆਂ, ਉਹ ਸਾਹਿਤ ਦਾ ਇਕ ਅਮਰ ਖ਼ਜ਼ਾਨਾ ਬਣ ਗਈਆਂ । ਉਹ ਚਿੱਠੀਆਂ ਮਨੋ ਵਿਗਿਆਨਕ ਆਤਮ-ਵਿਸ਼ਲੇਸ਼ਣ ਦੀਆਂ ਅਦੁੱਤੀ ਉਦਾਹਰਣਾਂ ਹਨ । ਇਨ੍ਹਾਂ ਵਿਚ ਪ੍ਰੇਮਕਾ ਦੇ ਵਿਸ਼ਵਾਸ, ਨਿਰਾਸ਼ਾ ਅਤੇ ਸੰਦੇਹ ਦਾ ਅਜੀਬ ਵਰਣਨ ਹੈ । ਚਿੱਠੀਆ ਵਿਚ ਅਸਲੀਅਤ ਦਾ ਚਿੱਤਰ, ਦਿਲੀ-ਪੀੜ ਦਾ ਡੂੰਘਾ ਅਨੁਭਵ, ਸੁਹਿਰਦਤਾ ਅਤੇ ਕੁਰਬਾਨੀ ਆਦਿ ਗੁਣਾਂ ਦੀ ਪ੍ਰਸ਼ੰਸਾ ਮਦਾਮ ਦਾ ਸਵਿਨ, ਗਲੈਡਸਟਨ, ਟੇਨਰ ਅਤੇ ਮਾਰੀਆ ਵਰਗੇ ਉੱਘੇ ਲਿਖਾਰੀਆਂ ਨੇ ਕੀਤੀ ਹੈ । ਬਹੁਤ ਸਾਰੀਆਂ ਬੋਲੀਆਂ ਵਿਚ ਇਨ੍ਹਾਂ ਦੇ ਅਨੁਵਾਦ ਵੀ ਹੋਏ ਹਨ। ਮਾਰੀਆਨਾ ਦਾ ਬਾਕੀ ਰਹਿੰਦਾ ਜੀਵਨ ਕਰੜੀ ਤਪੱਸਿਆ ਅਤੇ ਦੁੱਖ ਵਿਚ ਬੀਤਿਆ । ਰੂਸੋ ਵਰਗੇ ਕੁਝ ਲੇਖਕਾਂ ਦਾ ਖ਼ਿਆਲ ਸੀ ਕਿ ਇਹ ਚਿੱਠੀਆਂ ਮੂਲ ਰੂਪ ਵਿਚ ਕਿਸੇ ਮਰਦ ਨੇ ਲਿਖੀਆਂ ਸਨ ਪਰ ਹੁਣ ਸਾਬਤ ਹੋ ਚੁੱਕਾ ਹੈ ਕਿ ਇਹ ਮਾਰੀਆਨਾ ਦੀਆਂ ਹੀ ਲਿਖੀਆਂ ਹੋਈਆਂ ਹਨ ।

**ਆਲਗਾਰਦੀ, ਆਲੇਸਾਂਦ੍ਰੋ** : ਇਹ ਇਕ ਇਤਾਲਵੀ ਸ਼ਿਲਪਕਾਰ ਸੀ ਜਿਸ ਦਾ ਜਨਮ ਬੋਲੋਨਯਾ ਵਿਖੇ 1602 ਈ. ਵਿਚ ਹੋਇਆ । ਇਹ ਕਾਰਾਟਚੀ ਦੇ ਸਕੂਲ ਵਿਚ ਪੜ੍ਹਿਆ । ਸੰਨ 1644 ਵਿਚ ਪੈਨਫ਼ਿਲੀ ਖ਼ਾਨਦਾਨ ਦਾ ਇੱਨੋਸੈਂਟ 10ਵਾਂ ਪੋਪ ਬਣਿਆ । ਇਹ ਘਟਨਾ ਇਸ ਕਲਾਕਾਰ ਦੀ ਕਿਸਮਤ ਜਾਗਣ ਦਾ ਕਾਰਨ ਬਣੀ । ਪੋਪ ਦੇ ਭਤੀਜੇ ਕੈਮਿਲੋ ਪੈਨਫ਼ਿਲੀ ਨੇ ਇਸ ਨੂੰ ਸਾਨ ਪੈਂਕਰੇਜ਼ੀਊ ਗੇਟ ਦੇ ਬਾਹਰ ਵਿੱਲਾ ਦੋਰੀਆ ਪੈਨਫ਼ਿਲੀ ਦਾ ਡੀਜ਼ਾਈਨ ਤਿਆਰ ਕਰਨ ਤੇ ਲਾਇਆ । ਇਸ ਦੇ ਕਾਰਨ ਇਹ ਮਸ਼ਹੂਰ ਹੋ ਗਿਆ । ਸਭ ਤੋਂ ਵੱਧ ਸਫ਼ਲਤਾ ਇਸ ਨੂੰ ਉਥੇ ਮੂਰਤੀਆਂ ਅਤੇ ਬਾਲਕਾਂ ਦੀਆਂ ਟੋਲੀਆਂ ਦੀਆਂ ਮੂਰਤੀਆਂ ਬਣਾਉਣ ਕਰਕੇ ਮਿਲੀ ।

ਸੰਨ 1654 ਵਿਚ ਇਸ ਦੀ ਮੌਤ ਹੋ ਗਈ ।

**ਆਲਡਰ** : ਇਹ ਸਜਾਵਟੀ ਝਾੜੀਦਾਰ ਪੌਦਿਆਂ ਅਤੇ ਰੁੱਖਾਂ ਦੀਆਂ ਕਰੀਬ 30 ਜਾਤੀਆਂ ਲਈ ਵਰਤਿਆ ਜਾਂਦਾ ਇਕ ਆਮ ਪ੍ਰਚੱਲਤ ਨਾਂ ਹੈ । ਇਨ੍ਹਾਂ ਵਿਚ ਬਰਚ ਕੁਲ ਦੀ ਮੈਂਬਰ ਐਲਨਸ ਪ੍ਰਜਾਤੀ ਵੀ ਸ਼ਾਮਲ ਹੈ । ਇਹ ਜਾਤੀਆਂ ਉੱਤਰੀ-ਅਰਧਗੋਲੇ ਅਤੇ ਪੱਛਮੀ ਦੱਖਣੀ ਅਮਰੀਕਾ ਵਿਚ ਠੰਢੀਆਂ ਸਿੱਲ੍ਹੀਆਂ ਥਾਵਾਂ ਤੱਕ ਫੈਲੀਆਂ ਹੋਈਆਂ ਹਨ। ਇਹ ਕਰੀਬ 2,500 ਮੀ. ਦੀ ਉਚਾਈ ਤੱਕ ਪਾਈਆਂ ਜਾਂਦੀਆਂ ਹਨ ।

ਆਲਡਰ ਦੀ ਬਰਚ ਰੁੱਖਾਂ ਤੋਂ ਪਛਾਣ ਆਮ ਤੌਰ ਤੇ ਸਰਦੀਆਂ ਵਿਚ ਨਿਕਲਣ ਵਾਲੀਆਂ ਡੰਡੀਦਾਰ ਅੱਖਾਂ ਅਤੇ ਕੋਨਾਂ ਤੋਂ ਕੀਤੀ ਜਾ ਸਕਦੀ ਹੈ । ਇਹ ਅੱਖਾਂ ਅਤੇ ਕੋਨਾਂ ਛੋਟੇ ਖੰਭਦਾਰ ਫਲਾਂ ਦੇ ਲੱਥ ਜਾਣ ਉਪਰੰਤ ਸ਼ਾਖਾਵਾਂ ਤੇ ਹੀ ਲੱਗੀਆਂ ਰਹਿੰਦੀਆਂ ਹਨ । ਸਕੇਲਾਂ ਵਾਲੀ ਛਿੱਲ ਦਾ ਰੰਗ ਸਲੇਟੀ ਭੂਰਾ (ਕੇਵਲ ਕੁਝ ਜਾਤੀਆਂ ਵਿਚ) ਅਤੇ ਬਾਕੀ ਜਾਤੀਆਂ ਵਿਚ ਇਨ੍ਹਾਂ ਦਾ ਰੰਗ ਚਿੱਟਾ ਹੀ ਹੁੰਦਾ ਹੈ । ਅੰਡਾਕਾਰ ਪੱਤੇ ਬਦਲਵੀਂ ਤਰਤੀਬ ਵਾਲੇ ਅਤੇ ਦੰਦੇਦਾਰ ਹੁੰਦੇ ਹਨ ਅਤੇ ਇਨ੍ਹਾਂ ਤੇ ਅਕਸਰ ਘੱਟ ਡੂੰਘਾਈ ਵਾਲੇ ਖੰਨ ਵੀ ਹੁੰਦੇ ਹਨ। ਜਦ ਪੱਤੇ ਅਜੇ ਖੁਲ੍ਹੇ ਨਹੀਂ ਹੁੰਦੇ ਤਾਂ ਇਹ ਲੇਸਲੇ ਜਿਹੇ ਹੁੰਦੇ ਹਨ ਪਰ ਪੱਕ ਜਾਣ ਤੇ ਇਨ੍ਹਾਂ ਵਿਚ ਚਮਕ ਆ ਜਾਂਦੀ ਹੈ ਅਤੇ ਬਿਨਾਂ ਰੰਗ ਬਦਲਣ ਤੋਂ ਹੀ ਇਹ ਡਿੱਗ ਜਾਂਦੇ ਹਨ । ਨਰ ਅਤੇ ਮਾਦਾ ਫੁੱਲ ਇਕੋ ਹੀ ਰੁੱਖ ਤੇ ਵੱਖਰੇ ਵੱਖਰੇ ਫੁੱਲ ਸਮੂਹਾਂ ਵਿਚ ਲੱਗਦੇ ਹਨ । ਇਹ ਗਰਮੀਆਂ ਵਿਚ ਬਣਦੇ ਹਨ ਅਤੇ ਆਉਂਦੀ ਬਹਾਰ ਰੁੱਤ ਵਿਚ ਆਮ ਤੌਰ ਤੇ ਪੱਤਿਆਂ ਦੇ ਖੁੱਲ੍ਹਣ ਤੋਂ ਪਹਿਲਾਂ ਹੀ ਖਿੜ ਉਠਦੇ ਹਨ ।



ਆਲਡਰ ਰੁੱਖ ਦੇ ਪੱਤੇ ਅਤੇ ਫਲ

ਉੱਤਰੀ ਅਮਰੀਕਾ ਦਾ ਆਲਡਰ ਰੁੱਖ ਜਿਸ ਨੂੰ ਲਾਲ ਆਲਡਰ (A. rubra) ਵੀ ਕਿਹਾ ਜਾਂਦਾ ਹੈ, ਇਕ ਲੰਬਾ ਰੁੱਖ ਹੁੰਦਾ ਹੈ ਜਿਸ ਦੇ ਪੱਤਿਆ ਦੀ ਹੇਠਲੀ ਤਹਿ ਤੇ ਜੰਗਾਲੇ ਜਿਹੇ ਵਾਲ ਹੁੰਦੇ ਹਨ । ਚਿੱਟਾ ਜਾਂ ਸੀਅਰਾ ਆਲਡਰ (A. rhombifolia), ਜਿਸ ਨੂੰ ਸਰਦੀਆਂ ਦੀ ਰੁੱਤੇ ਫੁੱਲ ਲਗਦੇ ਹਨ ਅਤੇ ਜਿਸ ਦੀਆਂ ਟਾਹਣੀਆਂ ਸੰਤਰੀ-ਲਾਲ ਰੰਗੀਆਂ ਹੁੰਦੀਆਂ ਹਨ ਇਕ ਕਾਫ਼ੀ ਪ੍ਰਸਿੱਧ ਸਜਾਵਟੀ ਰੁੱਖ ਹੈ । ਇਸ ਤਰ੍ਹਾਂ ਦੇ ਕਈ ਹੋਰ ਵੀ ਆਲਡਰ ਰੁੱਖ ਜਿਵੇਂ ਖ਼ੁਸ਼ਬੂਦਾਰ ਪੱਤਿਆਂ ਵਾਲਾ ਅਮਰੀਕਨ ਹਵਾ ਆਲਡਰ (A. crispa ਜਾਂ A. mitchelliara), ਸਿਟਕਾ ਆਲਡਰ (A. sinuata), ਹਲਕੇ ਪੱਤਿਆਂ ਵਾਲਾ ਆਲਡਰ (A. tenuifolia) ਜਿਹੜਾ ਇਕ ਝਾੜੀਨੁਮਾ ਰੁੱਖ ਹੈ ਜਿਸ ਦੇ ਪੱਤਿਆਂ ਤੇ ਸੰਤਰੀ ਭੂਰੀਆਂ ਮੱਧ-ਸ਼ਿਰਾਵਾਂ ਹੁੰਦੀਆਂ ਹਨ ਅਤੇ ਲਮਕਦੀਆਂ ਟਾਹਣੀਆਂ ਦਾ ਗੁੰਬਦਨੁਮਾ ਸਿਖਰ ਹੁੰਦਾ ਹੈ । ਯੂਰਪੀ ਆਲਡਰ (A. Glutinoma) ਜਿਸ ਦੀ ਛਿੱਲ ਸਲੇਟੀ ਕਾਲੇ ਰੰਗ ਦੀ ਹੁੰਦੀ ਹੈ ਅਤੇ ਕੋਨ ਵੀ ਇਸੇ ਰੰਗ ਦੇ ਹੁੰਦੇ ਹਨ ਅਤੇ ਜਿਸ ਨੂੰ ਕਦੀ ਕਦਾਈਂ ਕਾਲਾ ਆਲਡਰ ਵੀ ਕਿਹਾ ਜਾਂਦਾ ਹੈ, ਯੂਰੇਸ਼ੀਆ ਅਤੇ ਉੱਤਰੀ ਅਮਰੀਕਾ ਵਿਚ ਫੈਲਿਆ ਹੋਇਆ ਹੈ ।

ਆਲਡਰ ਰੁੱਖ ਆਮ ਕਰਕੇ ਬੀਮਾਰੀਆਂ ਪ੍ਰਤਿ ਸੁਰੱਖਿਅਕ ਹੀ ਹੁੰਦੇ ਹਨ ਸਿਵਾਇ ਉੱਲੀ ਦੇ ਹਮਲੇ ਦੇ । ਆਮ ਕਰਕੇ ਇਨ੍ਹਾਂ ਦਾ ਪਰਿਵਰਧਨ ਬੀਜਾਂ (ਜੋ ਪਤਝੱੜ ਵਿਚ ਇਕੱਠੇ ਕੀਤੇ ਜਾਂਦੇ ਤੇ ਬਹਾਰ ਰੁੱਤੇ ਬੀਜੇ ਜਾਂਦੇ ਹਨ) ਰਾਹੀਂ ਜਾਂ ਕਲਮਾਂ ਜਾਂ ਸਕਰਾਂ ਆਦਿ ਰਾਹੀਂ ਕੀਤਾ ਜਾਂਦਾ ਹੈ ।

ਆਲਡਰ ਲੱਕੜੀ ਹਲਕੇ ਪੀਲੇ ਤੋਂ ਲਾਲ-ਭੂਰੇ ਰੰਗ ਦੀ ਬਾਰੀਕ ਰੇਸ਼ਿਆਂ ਵਾਲੀ ਅਤੇ ਹੰਢਣਸਾਰ ਹੁੰਦੀ ਹੈ । ਪਾਣੀ ਦਾ ਇਸ ਉੱਪਰ ਬਹੁਤਾ ਅਸਰ ਨਹੀਂ ਹੁੰਦਾ । ਇਹ ਆਮ ਤੌਰ ਤੇ ਫਰਨੀਚਰ, ਕੈਬਨਿਟ, ਖਰਾਦ ਦੇ ਕੰਮ, ਚਾਰਕੋਲ ਬਣਾਉਣ ਅਤੇ ਮਿੱਲਾਂ ਵਿਚ ਵਰਤੀ ਜਾਂਦੀ

ਹੈ । ਲਾਲ ਅਤੇ ਯੂਰਪੀ ਆਲਡਰ ਕਾਫ਼ੀ ਮਹੱਤਵਪੂਰਨ ਲੱਕੜੀ ਵਾਲੇ ਰੁੱਖ ਹਨ । ਯੂਰਪ, ਇਟਲੀ, ਜਾਪਾਨ, ਮੰਚੂਰੀਆ ਅਤੇ ਸਮੁੰਦਰੀ ਤੱਟ ਦੇ ਆਲਡਰ ਪ੍ਰਸਿੱਧ ਸਜਾਵਟੀ ਰੁੱਖ ਹਨ । ਆਲਡਰ ਦੀਆਂ ਜੜ੍ਹਾਂ ਦੂਰ ਦੂਰ ਤੱਕ ਫੈਲ ਜਾਂਦੀਆਂ ਹਨ, ਇਸ ਲਈ ਆਲਡਰ ਰੁੱਖ ਅਕਸਰ ਨਦੀਆਂ ਦੇ ਕਿਨਾਰਿਆਂ ਤੇ ਭੋਂ-ਖੋਰ ਨੂੰ ਰੋਕਣ ਲਈ ਉਗਾਏ ਜਾਂਦੇ ਹਨ। ਇਹ ਪਾਣੀ ਹੇਠਲੀ ਜ਼ਮੀਨ ਵਿਚੋਂ ਉੱਗਣ ਵਾਲੇ ਪਹਿਲੇ ਕਾਠੇ ਰੁੱਖ ਹਨ । ਬੇਸ਼ਕ ਇਨ੍ਹਾਂ ਦੀ ਉਮਰ ਥੋੜ੍ਹੀ ਹੁੰਦੀ ਹੈ ਪਰ ਇਹ ਜ਼ਮੀਨ ਨੂੰ ਵਧੇਰੇ ਉਪਜਾਊ ਬਣਾਉਣ ਵਿਚ ਸਹਾਈ ਹੁੰਦੇ ਹਨ ਕਿਉਂ ਜੋ ਇਨ੍ਹਾਂ ਦੀ ਉਪਜ ਨਾਲ ਜ਼ਮੀਨ ਵਿਚਲਾ ਕਾਰਬਨੀ ਮਾਦਾ ਅਤੇ ਨਾਈਟ੍ਰੋਜਨ ਅੰਸ਼ ਵੱਧ ਜਾਂਦਾ ਹੈ ।

**ਆਲ੍ਹਣਾ** : ਪੰਛੀਆਂ ਦੇ ਅੰਡੇ ਦੇਣ, ਸੇਣ ਅਤੇ ਬੱਚੇ ਪਾਲਣ ਲਈ ਬਣਾਏ ਘਰੌਂਦੇ ਨੂੰ ਆਲ੍ਹਣਾ ਆਖਿਆ ਜਾਂਦਾ ਹੈ । ਪੰਛੀਆਂ ਤੋਂ ਛੁੱਟ ਕਈ ਥਣਾਂ ਵਾਲੇ, ਰੀਂਗਣ ਵਾਲੇ ਅਤੇ ਰੀੜ੍ਹ ਰਹਿਤ ਜਾਨਵਰ ਵੀ ਆਲ੍ਹਣੇ ਬਣਾਉਂਦੇ ਹਨ । ਇਥੇ ਹੀ ਬੱਸ ਨਹੀਂ, ਕਈ ਮੱਛੀਆਂ ਵੀ ਆਲ੍ਹਣੇ ਬਣਾਉਂਦੀਆਂ ਹਨ ।



ਰੌਬਿਨ ਪੰਛੀ ਦਾ ਆਲ੍ਹਣਾ

ਆਲ੍ਹਣਾ ਬਣਾਉਣ ਲਈ ਸਭ ਤੋਂ ਪਹਿਲਾਂ ਚੰਗੀ ਥਾਂ ਦੀ ਭਾਲ ਕੀਤੀ ਜਾਂਦੀ ਹੈ। ਕੁਝ ਇਕ ਜੀਵਾਂ ਨੂੰ ਛੱਡ ਕੇ ਆਮ ਤੌਰ ਤੇ ਥਾਂ ਦੀ ਚੋਣ ਵਿਚ ਚੁਗਿਰਦੇ ਦੇ ਹਾਲਾਤ ਅਤੇ ਅੰਡਿਆਂ ਵਿਚੋਂ ਨਿਕਲਣ ਵਾਲੇ ਬੱਚਿਆਂ ਦੀਆਂ ਲੋੜਾਂ ਅਤੇ ਰੱਖਿਆ ਦਾ ਖ਼ਿਆਲ ਰੱਖਿਆ ਜਾਂਦਾ ਹੈ।

ਵੱਡੇ ਪੰਛੀ ਆਲ੍ਹਣੇ ਬਣਾਉਣ ਵੇਲੇ ਬਹੁਤੀ ਸਾਵਧਾਨੀ ਨਹੀਂ ਵਰਤਦੇ । ਉਨ੍ਹਾਂ ਦੇ ਆਲ੍ਹਣੇ ਕਈ ਵਾਰੀ ਰੁੱਖਾਂ ਦੀਆਂ ਖੋੜਾਂ ਜਾਂ ਛੱਤਾਂ ਆਦਿ ਦੇ ਘੁਰਨਿਆਂ ਵਿਚ ਤੀਲੇ ਆਦਿ ਇਕੱਠੇ ਕਰ ਕੇ ਬਣਾਏ ਹੁੰਦੇ ਹਨ ਪਰ ਨਿੱਕੇ ਪੰਛੀ ਆਮ ਤੌਰ ਤੇ ਆਪਣੇ ਆਲ੍ਹਣੇ ਬੜੀ ਸਾਵਧਾਨੀ, ਮਿਹਨਤ ਅਤੇ ਸਫ਼ਾਈ ਨਾਲ ਬਣਾਉਂਦੇ ਹਨ । ਉਦਾਹਰਣ ਲਈ ਬੱਈਆ ਘਾਹ ਦੀਆਂ ਤਿੜਾਂ ਨੂੰ ਬੜੇ ਚੱਜ ਨਾਲ ਇਕ ਦੂਜੇ ਵਿਚ ਫਸਾ ਕੇ ਇਕ ਲੰਬੂਤਰਾ ਜਿਹਾ ਆਲ੍ਹਣਾ ਬਣਾਉਂਦਾ ਹੈ ਜਿਸ ਨੂੰ ਰੁੱਖਾਂ ਦੀਆਂ ਟਹਿਣੀਆਂ ਨਾਲ ਲਟਕਾਇਆ ਹੁੰਦਾ ਹੈ । ਇਸ ਵਿਚ ਆਉਣ ਜਾਣ ਲਈ ਰਾਹ ਵੀ ਖ਼ਾਸ ਤਰ੍ਹਾਂ ਦੇ ਹੁੰਦੇ ਹਨ ਤਾਂ ਜੋ ਹੋਰ ਜਾਨਵਰ ਇਨ੍ਹਾਂ ਦੇ ਅੰਡਿਆਂ ਜਾਂ ਬੱਚਿਆਂ ਨੂੰ ਨੁਕਸਾਨ ਨਾ ਪਹੁੰਚਾ ਸਕਣ । ਪੰਛੀਆਂ ਵਿਚ ਆਲ੍ਹਣਾ ਬਣਾਉਣ ਦਾ ਕੰਮ ਸੁਭਾਵਕ ਹੈ । ਬੱਈਆ ਚਾਰ ਪੀੜ੍ਹੀਆਂ ਤੱਕ ਵੀ ਆਲ੍ਹਣਾ ਨਾ ਦੇਖੇ ਤਾਂ ਵੀ ਉਸੇ ਤਰ੍ਹਾਂ ਦਾ ਆਲ੍ਹਣਾ ਬਣਾ ਸਕਦਾ ਹੈ।



ਸਟੌਰਕ ਪੰਛੀ ਦਾ ਆਲ੍ਹਣਾ

ਪੰਛੀਆਂ ਦੇ ਮੁਕਾਬਲੇ ਤੇ ਹੋਰ ਬੜੇ ਘੱਟ ਜੀਵ ਆਲ੍ਹਣੇ ਬਣਾਉਣ ਵਿਚ ਮਾਹਿਰ ਹਨ । ਥਣਾਂ ਵਾਲੇ ਜਾਨਵਰਾਂ ਵਿਚੋਂ ਖੇਤਾਂ ਵਿਚ ਮਿਲਦਾ ਫ਼ਸਲੀ ਚੂਹਾ ਆਲ੍ਹਣਾ ਬਣਾਉਣ ਵਿਚ ਬਹੁਤ ਸਾਰੇ ਪੰਛੀਆਂ ਦਾ ਮੁਕਾਬਲਾ ਕਰ ਸਕਦਾ ਹੈ । ਇਸੇ ਤਰ੍ਹਾਂ ਖ਼ਰਗੋਸ਼ ਆਪਣੇ ਘੁਰਨੇ ਵਿਚ ਆਲ੍ਹਣਾ ਬਣਾਉਂਦਾ ਤੇ ਆਪਣੇ ਸਰੀਰ ਦੇ ਹੇਠਲੇ ਹਿੱਸੇ ਦੀ ਜੱਤ ਪੁੱਟ ਕੇ ਉਸ ਵਿਚ ਵਿਛਾਉਂਦਾ ਹੈ ।

ਪਾਣੀ ਦੇ ਜੀਵਾਂ ਵਿਚੋਂ ਇਕ ਮੱਛੀ ਸਟਿਕਲ ਬੈਕ ਘਾਹ-ਫੂਸ ਦਾ ਆਲ੍ਹਣਾ ਬਣਾਉਂਦੀ ਹੈ । ਇਹ ਕੰਮ ਅਸਲ ਵਿਚ ਨਰ ਮੱਛੀ ਕਰਦੀ ਹੈ । ਨਰ ਸਟਿਕਲ ਬੈਕ ਦੀ ਚਮੜੀ ਵਿਚੋਂ ਇਕ ਚਿਪਚਿਪੀ ਜਿਹੀ ਚੀਜ਼



ਰੌਬਿਨ ਪੰਛੀ ਦਾ ਆਲ੍ਹਣਾ

ਨਿਕਲਦੀ ਹੈ ਜੋ ਘਾਹ ਆਦਿ ਦੀਆਂ ਤਿੜਾਂ ਨੂੰ ਆਪੋ ਵਿਚ ਜੋੜਨ ਲਈ ਮਸਾਲੇ ਦਾ ਕੰਮ ਦਿੰਦੀ ਹੈ । ਆਲ੍ਹਣੇ ਵਿਚ ਅੰਡੇ ਪੈਂਦੇ ਸਾਰ ਨਰ ਇਨ੍ਹਾਂ ਦੀ ਰਾਖੀ ਲਈ ਪਹਿਰਾ ਦੇਣਾ ਸ਼ੁਰੂ ਕਰ ਦਿੰਦਾ ਹੈ । ਇਸੇ ਤਰ੍ਹਾਂ ਮਲਾਇ ਦੀਪ ਸਮੂਹਾਂ ਦੀ ਇਕ ਮੱਛੀ ਹਵਾ ਦੇ ਬੁਲਬੁਲੇ ਛੱਡਦੀ ਹੈ ਜੋ ਉਸ ਦੇ ਮੂੰਹ ਵਿਚੋਂ ਨਿਕਲੀ ਥੁੱਕ ਨਾਲ ਸਖ਼ਤ ਹੋ ਕੇ ਆਲ੍ਹਣਾ ਬਣਾ ਦਿੰਦੇ ਹਨ ।



ਉਕਾਬ ਦਾ ਆਲ੍ਹਣਾ

ਰੀੜ੍ਹ ਰਹਿਤ ਜੀਵਾਂ ਵਿਚੋਂ ਸ਼ਹਿਦ ਦੀ ਮੱਖੀ ਦੇ ਮਖਿਆਲ ਅਤੇ ਭਰਿੰਡਾਂ ਦੇ ਛੱਤਿਆਂ ਅਤੇ ਉਨ੍ਹਾਂ ਵਿਚ ਅੰਡਿਆਂ ਤੇ ਬੱਚਿਆਂ ਦੀ ਸੰਭਾਲ ਤੋਂ ਸਾਰੇ ਲੋਕ ਜਾਣੂ ਹਨ ।

- ਤਾਰਾ ਸਿੰਘ ਸੇਠੀ

**ਆਲਪੋਰਟ, ਗਾਰਡਨ ਵਿਲਰਡ** : ਇਹ ਅਮਰੀਕੀ ਮਨੋਵਿਗਿਆਨੀ ਸੀ । ਇਸ ਦਾ ਜਨਮ ਮਾਨਟੀਜ਼ੂਮਾ, ਇੰਡੀਆਨਾ ਰਾਜ ਵਿਖੇ 11 ਨਵੰਬਰ, 1897 ਵਿਚ ਹੋਇਆ। ਇਸ ਨੇ ਹਾਰਵਰਡ ਯੂਨੀਵਰਸਿਟੀ ਤੋਂ 1919 ਈ. ਵਿਚ ਬੀ. ਏ. ਪਾਸ ਕੀਤੀ ਅਤੇ ਇਥੋਂ ਹੀ ਇਸ ਨੇ ਪੀ. ਐਚ. ਡੀ. ਕੀਤੀ । ਇਹ ਆਪਣੇ ਸ਼ਖ਼ਸੀਅਤ ਸਬੰਧੀ ਸਿਧਾਂਤ ਕਰਕੇ ਮਸ਼ਹੂਰ ਹੋਇਆ । ਇਸ ਦੇ ਸ਼ਖ਼ਸੀਅਤ ਦੇ ਸਿਧਾਂਤ ਵਿਚ ਮਹੱਤਵਪੂਰਨ ਗੱਲ ਕਾਰਜਾਤਮਕ ਪ੍ਰੇਰਕਾਂ ਦੀ ਸਵਾਧੀਨਤਾ ਤੇ ਜ਼ੋਰ ਦੇਣਾ ਹੈ । ਮਨੋਵਿਗਿਆਨੀ ਸਿਗਮੰਡ ਫ਼ਰਾਇਡ ਅਨੁਸਾਰ ਸਾਡੀ ਸ਼ਖ਼ਸੀਅਤ ਉੱਤੇ ਸਾਡੇ ਬਚਪਨ ਦੇ ਤਜਰਬਿਆਂ ਅਤੇ ਵਲਵਲਿਆਂ ਦਾ ਹੀ ਬਹੁਤਾ ਪ੍ਰਭਾਵ ਹੁੰਦਾ ਹੈ ਪਰ ਆਲਪੋਰਟ ਇਸ ਗੱਲ ਤੇ ਉਸ ਨਾਲ ਅਸਹਿਮਤ ਹੈ ਅਤੇ ਇਸ ਨੇ ਬਾਲਗ ਵਿਅਕਤੀ ਦੀਆਂ ਮੌਜੂਦਾ ਗੁੰਝਲਾਂ ਅਤੇ ਤਜਰਬਿਆਂ ਨੂੰ ਬਚਪਨ ਦੇ ਵਲਵਲਿਆ ਅਤੇ ਤਜਰਬਿਆਂ ਨਾਲੋਂ ਜ਼ਿਆਦਾ ਮਹੱਤਤਾ ਦਿੱਤੀ ਹੈ। ਇਸ ਤਰ੍ਹਾਂ ਇਸ ਦੇ ਸ਼ਖ਼ਸੀਅਤ-ਸਿਧਾਂਤ ਨੇ ਵੀਹਵੀਂ ਸਦੀ ਦੇ ਸਿਧਾਂਤਾਂ ਨੂੰ ਕਾਫ਼ੀ ਹੱਦ ਤੱਕ ਪ੍ਰਭਾਵਤ ਕੀਤਾ ਹੈ । ਇਸ ਦੀਆਂ ਮੁੱਖ ਰਚਨਾਵਾਂ ਇਹ ਹਨ :-

'ਦੀ ਨੇਚਰ ਆਫ਼ ਪਰੈਜੁਡਿਸ' (1954), 'ਪਰਸਨੈਲਟੀ ਏ ਸਾਈਕਲੋਜੀਕਲ ਇੰਟਰਪ੍ਰਟੇਸ਼ਨ' (1937) ਅਤੇ 'ਬੀਕੰਮਇੰਗ' (1955) ।

**ਆਲਬਰਤੀ, ਲਿਉਨ ਬਤਿਸਤਾ** : ਇਹ ਇਟਲੀ ਦਾ ਕਵੀ, ਗਵੱਈਆ, ਫ਼ਿਲਾਸਫ਼ਰ, ਚਿੱਤਰਕਾਰ ਤੇ ਇਮਾਰਤਸਾਜ਼ ਸੀ। ਇਸ ਦਾ ਜਨਮ ਜੈਨੋਆ ਵਿਚ 1404 ਈ. ਵਿਚ ਹੋਇਆ । ਆਲਬਰਤੀ ਉਂਜ ਤਾਂ ਪੁਨਰ-ਜਾਗ੍ਰਿਤੀ-ਕਾਲ ਦੇ ਖ਼ਾਸ ਚੋਣਵੇਂ ਕਲਾਕਾਰਾਂ ਵਿਚੋਂ ਸੀ ਪਰ ਕਵੀ ਵੀ ਇਹ ਕਮਾਲ ਦਾ ਸੀ । ਇਸ ਨੇ 20 ਸਾਲ ਦੀ ਉਮਰ ਵਿਚ ਅਜਿਹੀ ਸੋਹਣੀ ਲਾਤੀਨੀ ਕਵਿਤਾ ਲਿਖੀ ਕਿ ਭੁਲੇਖੇ ਨਾਲ ਇਸ ਦੀਆਂ ਕਵਿਤਾਵਾਂ ਨੂੰ ਲੋਕਾਂ ਨੇ ਲੈਪੀਡਸ ਦੀ ਰਚਨਾ ਸਮਝ ਕੇ ਛਾਪਿਆ। ਇਸ ਨੇ ਕਈ ਵੱਡੇ-ਵੱਡੇ ਗਿਰਜਾਘਰਾਂ ਦੇ ਨਕਸ਼ੇ ਤਿਆਰ ਕਰ ਕੇ ਦਿੱਤੇ। ਇਮਾਰਤਸਾਜ਼ੀ ਉੱਤੇ ਇਸ ਨੇ ਇਕ ਬੜੀ ਪ੍ਰਸਿੱਧ ਪੁਸਤਕ 'De Re Aedificatioria' ਲਿਖੀ ਜਿਸ ਦੇ ਅਨੁਵਾਦ ਇਤਾਲਵੀ, ਫ਼ਰਾਂਸੀਸੀ, ਸਪੇਨੀ ਅਤੇ ਅੰਗਰੇਜ਼ੀ ਭਾਸ਼ਾਵਾਂ ਵਿਚ ਹੋ ਚੁੱਕੇ ਹਨ।

ਸੰਨ 1472 ਵਿਚ ਰੋਮ ਵਿਚ ਇਸ ਦੀ ਮੌਤ ਹੋਈ ।

**ਆਲਬਲਾ** : ਇਹ ਸਵਿਟਜ਼ਰਲੈਂਡ ਦੇ ਗ੍ਰਿਸਨਜ਼ ਨਾਂ ਦੇ ਪਹਾੜੀ ਹਿੱਸੇ ਦਾ ਇਕ ਪ੍ਰਸਿੱਧ ਦੱਰਾ ਹੈ । ਉੱਤਰ ਵੱਲੋਂ ਦਰਿਆ ਏਨਗਾਡਾਈਨ ਦੇ ਉੱਤਰੀ ਹਿੱਸੇ ਵਿਚ ਪੁਜਣ ਲਈ ਇਹ ਮਸ਼ਹੂਰ ਰਸਤਾ ਹੈ । ਇਸਦੇ ਉੱਚੇ ਤੋਂ ਉੱਚੇ ਹਿੱਸੇ ਦੀ ਉਚਾਈ ਸਮੁੰਦਰ ਤਲ ਤੋਂ 2,275 ਮੀ. ਹੈ । ਇਸੇ ਕਾਰਨ ਪਹਿਲਾਂ 2,224 ਮੀ. ਉਚਾਈ ਵਾਲਾ ਦੱਰਾ ਜੂਲੀਅਰ ਵਧੇਰੇ ਸੌਖਾ ਅਤੇ ਸਿੱਧਾ ਸੀ ਅਤੇ ਬਹੁਤ ਦਿਨਾਂ ਤਕ ਉਸ ਦੀ ਮਹੱਤਤਾ ਆਲਬਲਾ ਤੋਂ ਵਧੇਰੇ ਰਹੀ । ਤੇਰ੍ਹਵੀਂ ਸਦੀ ਤੋਂ ਹੀ ਆਲਬਲਾ ਦੱਰਾ ਚਾਲੂ ਹੋ ਗਿਆ ਸੀ । ਸੰਨ 1965 ਵਿਚ ਇਸ ਵਿਚ ਘੋੜਾ ਗੱਡੀ ਦਾ ਰਾਹ ਬਣਿਆ ਅਤੇ 1903 ਵਿਚ ਰੇਲ ਦੀ ਪਟੜੀ ਬਣ ਗਈ ਜਿਸ ਨਾਲ ਇਸ ਦੀ ਮਹੱਤਤਾ ਕਈ ਗੁਣਾਂ ਵੱਧ ਗਈ । ਇਸ ਦੱਰੇ ਨਾਲ ਰ੍ਹਾਈਨ ਤੇ ਹਿੰਟਰ ਰ੍ਹਾਈਨ ਵਾਦੀ ਦੀ ਸਭ ਤੋਂ ਸਿੱਧੀ ਸੜਕ ਬਣ ਗਈ।

ਦੱਰਾ ਆਲਬਲਾ ਵਿਚੋ ਹੋ ਕੇ ਜਾਣ ਵਾਲੀ ਰੇਲਵੇ ਲਾਈਨ ਕੋਇਰ ਤੋਂ ਰਿਚਿਨਾਉ ਸ਼ਹਿਰ ਤਕ ਦਰਿਆ ਰ੍ਹਾਈਨ ਦੇ ਨਾਲ ਨਾਲ ਜਾਂਦੀ ਹੈ ਫਿਰ ਹਿੰਟਰ-ਰ੍ਹਾਈਨ ਰਾਹੀਂ ਹੁੰਦੀ ਹੋਈ ਥੂਸਿਸ ਤੱਕ ਪਹੁੰਚਦੀ

ਹੈ । ਪਿੱਛੋਂ ਸਿਨ ਖੱਡ ਜਿਸ ਨੂੰ ਆਲਬਲਾ ਨਾਂ ਦੇ ਪਹਾੜੀ ਦਰਿਆ ਨੂੰ ਕੱਟ ਕੇ ਬਣਾਇਆ ਗਿਆ ਸੀ, ਦੇ ਅੰਦਰ ਹੁੰਦੀ ਹੋਈ ਟੀਫਨ ਕਾਸਲ ਪਹੁੰਚਦੀ ਹੈ ।

ਇਸ ਤੋਂ ਦੱਖਣ ਵੱਲ ਦੱਰਾ ਜੂਲੀਅਰ ਨੂੰ ਛੱਡ ਕੇ ਇਹ ਆਲਬਲਾ ਦੇ ਨਾਲ ਨਾਲ ਚਲਣਾ ਸ਼ੁਰੂ ਕਰ ਦਿੰਦੀ ਹੈ । ਹੋਰ ਅੱਗੇ ਚਲ ਕੇ ਇਹ ਸੁਰੰਗ ਵਿਚੋਂ ਲੰਘਦੀ ਹੈ ਜਿਸ ਦਾ ਮੂੰਹ 1,763 ਮੀ. ਉੱਚਾ ਹੈ ਅਤੇ ਸਭ ਤੋਂ ਉੱਚਾ ਹਿੱਸਾ 1,786 ਮੀ. ਦੀ ਉਚਾਈ ਤੇ ਹੈ । ਇਹ ਸੁਰੰਗ ਦੱਰੇ ਦੇ ਠੀਕ ਹੇਠੋਂ ਦੀ ਕੱਢੀ ਗਈ ਹੈ । ਰੇਲਵੇ ਲਾਈਨ ਇਸ ਦੇ ਅੰਦਰ ਦੀ ਲੰਘ ਕੇ ਬੀਵਰ ਦੀ ਘਾਟੀ ਵਿਚ ਪਹੁੰਚਦੀ ਹੈ ਅਤੇ ਦਰਿਆ ਏਨਗਾਡਾਈਨ ਦੇ ਉੱਤਰੀ ਹਿੱਸੇ ਵਿਚ ਉਤਰਦੀ ਹੈ । ਇਸ ਦੱਰੇ ਨਾਲ ਸੇਂਟ ਮੌਰਿਟਜ਼ ਤੋਂ ਕੋਇਰ ਦਾ ਪੰਧ ਘੱਟ ਕੇ ਲਗਭਗ 90 ਕਿ. ਮੀ. ਰਹਿ ਗਿਆ ਹੈ ।

ਹ. ਪੁ.- ਹਿੰ. ਵਿ. ਕੋ. 1 : 255

**ਆਲਬਾਈ** : ਇਹ ਫ਼ਿਲਪੀਨ ਟਾਪੂਆਂ ਦੇ ਆਲਬਾਈ ਸੂਬੇ ਦੀ ਰਾਜਧਾਨੀ ਅਤੇ ਇਕ ਮਸ਼ਹੂਰ ਸ਼ਹਿਰ ਹੈ । ਆਲਬਾਈ ਤੇ ਲੈਗਾਸਪੀ ਦੀਆਂ ਮਿਉਂਸਪਲਟੀਆਂ ਨੂੰ 1907 ਈ. ਵਿਚ ਮਿਲਾਕੇ ਬਣਾਈ ਇਕੋ ਮਿਉਂਸਪਲਟੀ ਦਾ ਨਾਂ 1925 ਈ. ਵਿਚ ਕੇਵਲ ਲੈਗਾਸਪੀ ਰੱਖ ਦਿੱਤਾ ਗਿਆ । ਇਸ ਦੇ ਆਸ ਪਾਸ ਦੀ ਧਰਤੀ ਪੱਧਰੀ ਹੈ ਅਤੇ ਜਲਵਾਯੂ ਸੁਖਾਵਾਂ ਹੈ । ਕੋਈ ਵੀ ਮੌਸਮ ਇਥੇ ਖੁਸ਼ਕ ਨਹੀਂ ਹੁੰਦਾ । ਇਥੋਂ ਦੀ ਮੁੱਖ ਉਪਜ ਸਣ ਹੈ । ਹੋਰ ਫ਼ਸਲਾਂ ਵਿਚ ਖੋਪਾ, ਚੀਨੀ, ਚੌਲ, ਮੱਕੀ, ਸ਼ਕਰਕੰਦੀ, ਤੇ ਤਮਾਕੂ ਹਨ । ਇਥੋਂ ਦੀ ਬੋਲੀ ਬੀਕਲ ਹੈ । ਆਲਬਾਈ ਸੜਕਾਂ, ਰੇਲਾਂ ਤੇ ਸਮੁੰਦਰੀ ਰਸਤੇ ਰਾਹੀਂ ਕਈ ਥਾਵਾਂ ਨਾਲ ਮਿਲਿਆ ਹੋਇਆ ਹੈ ।

**ਆਲਬੀਨੋਵਾਨਸ ਪੈਦੋ** : ਇਹ ਇਕ ਰੋਮਨ ਕਵੀ ਸੀ ਜੋ ਪਹਿਲੀ ਸਦੀ ਈਸਵੀ ਵਿਚ ਸ਼ਾਇਦ ਸ਼ਹਿਨਸ਼ਾਹ ਟਾਈਬਿਰੀਅਸ ਦਾ ਸਮਕਾਲੀ ਅਤੇ ਜਰਨੈਲ ਜਰਮੈਨਕਿਸ ਦੀ ਫ਼ੌਜ ਵਿਚ ਨੌਕਰ ਸੀ । ਜਰਨੈਲ ਜਰਮੈਨਿਕਸ ਦੇ ਉੱਤਰੀ ਸਾਗਰ ਦੇ ਹਮਲੇ ਦੇ ਸਬੰਧ ਵਿਚ ਇਸ ਨੇ ਇਕ ਮਹਾਂ-ਕਾਵਿ ਲਿਖਿਆ ਸੀ ਜਿਸ ਦੇ ਕੁਝ ਕੁ ਹਿੱਸੇ ਹੁਣ ਵੀ ਮਿਲਦੇ ਹਨ । ਲਾਤੀਨੀ ਕਵੀ ਮਾਰਸ਼ਲ ਨੇ ਇਸ ਦੇ ਚੁਟਕਲਿਆਂ ਦੀ ਬੜੀ ਸ਼ਲਾਘਾ ਕੀਤੀ ਹੈ । ਇਕ 'ਥੇਸੀਅਸ' ਨਾਂ ਦਾ ਕਾਵਿ ਵੀ ਇਸ ਨੇ ਲਿਖਿਆ ਸੀ । ਕਹਿੰਦੇ ਹਨ ਕਿ ਇਹ ਇਕ ਬਹੁਤ ਚੰਗਾ ਤੇ ਦਿਲਚਸਪ ਕਹਾਣੀਕਾਰ ਵੀ ਸੀ ।

**ਆਲਮ** : ਇਹ ਅਕਬਰ ਦੇ ਸਮੇਂ ਦਾ ਇਕ ਮੁਸਲਮਾਨ ਕਵੀ ਸੀ ਜਿਸ ਨੇ 991 ਹਿ. ਅਰਥਾਤ 1583 ਈ. ਵਿਚ 'ਮਾਧਵਾਨਲ ਕਾਮਕੰਦਲਾ' ਨਾਮੀ ਪ੍ਰੇਮ-ਕਹਾਣੀ ਦੋਹਾ-ਚੌਪਈ ਵਿਚ ਲਿਖੀ । ਇਸ ਰਚਨਾ ਵਿਚ ਪੰਜ ਪੰਜ ਚੌਪਈਆਂ ਮਗਰੋਂ ਇਕ ਇਕ ਦੋਹਾ ਜਾਂ ਸੋਰਠਾ ਹੈ । ਇਹ ਪੁਸਤਕ ਅਧਿਆਤਮਕ ਪੱਖ ਦੀ ਬਜਾਏ ਸ਼ਿੰਗਾਰ-ਰਸ ਦੇ ਪੱਖੋਂ ਹੀ ਲਿਖੀ ਗਈ ਜਾਪਦੀ ਹੈ । ਇਸ ਰਚਨਾ ਦੀ ਵੱਡੀ ਖ਼ੂਬੀ ਇਸ ਵਿਚਲੀ ਕਹਾਣੀ ਹੀ ਹੈ । ਵਸਤੂ-ਵਰਣਨ ਤੇ ਭਾਵ-ਪ੍ਰਗਟਾਅ ਆਦਿ ਦਾ ਦਰਜਾ ਦੂਜੇ ਨੰਬਰ ਤੇ ਹੈ । ਕਹਾਣੀ ਵੀ ਪ੍ਰਾਕ੍ਰਿਤ ਜਾਂ ਅਪਭ੍ਰੰਸ਼-ਕਾਲ ਤੋਂ ਚਲੀ ਆ ਰਹੀ ਹੈ । ਕਵੀ ਨੇ ਰਚਨਾ ਕਾਲ ਦਾ ਜ਼ਿਕਰ ਇਸ ਤਰ੍ਹਾਂ ਕੀਤਾ ਹੈ:-

ਦਿਲੀਪਤਿ ਅਕਬਰ ਸੁਰਤਾਨਾ, ਸਪਤਦੀਪ ਸੇਂ ਜਾਕੀ ਆਨਾ॥
ਧਰਮਰਾਜ ਸਭ ਦੇਸ ਚਲਾਵਾ, ਹਿੰਦੂ ਤੁਰਕ ਪੰਥ ਸਭ ਲਾਵਾ॥
ਸਨ ਨੌਂ ਸੈ ਇੱਕਾਨਬੇ ਆਹੀ, ਕਰੌਂ ਕਥਾ ਔ ਬੋਲੌਂ ਤਾਹੀ ॥

ਹ. ਪੁ. - ਹਿੰ. ਸਾ. ਇ. - ਸ਼ੁਕਲ

**ਆਲਮ** : ਇਹ ਹਿੰਦੀ ਸਾਹਿਤ ਦੇ 'ਰੀਤੀ ਕਾਲ' ਦਾ ਕਵੀ ਸੀ ਪਰ ਇਸ ਨੇ ਰੀਤੀ-ਕਾਲ ਦੇ ਆਮ ਕਵੀਆਂ ਵਾਂਗ ਆਪਣੀ ਕਵਿਤਾ ਦੀ ਰਚਨਾ ਅਲੰਕਾਰਾਂ ਆਦਿ ਦੇ ਉਦਾਹਰਣ ਦੇਣ ਲਈ ਨਹੀਂ ਕੀਤੀ। ਇਸੇ ਲਈ ਇਸ ਦੀ ਕਵਿਤਾ ਵਿਚ ਪ੍ਰੇਮ ਅਤੇ ਸ਼ਿੰਗਾਰ ਰਸ ਦਾ ਸੁਚੱਜਾ ਤੇ ਸੁਭਾਵਕ ਰੂਪ ਨਜ਼ਰ ਆਉਂਦਾ ਹੈ ।

ਆਲਮ ਦਾ ਸਮਾਂ ਸਤਾਰ੍ਹਵੀਂ ਸਦੀ ਦੀ ਅੰਤਮ ਚੌਥਾਈ ਅਤੇ ਅਠਾਰ੍ਹਵੀਂ ਸਦੀ ਦਾ ਪਹਿਲਾ ਅੱਧ ਮੰਨਿਆ ਜਾਂਦਾ ਹੈ । ਇਹ ਬਹਾਦੁਰਸ਼ਾਹ ਦੇ ਨਾਂ ਨਾਲ ਗੱਦੀ ਤੇ ਬੈਠਣ ਵਾਲੇ ਔਰੰਗਜ਼ੇਬ ਦੇ ਦੂਜੇ ਪੁੱਤਰ ਮੁਅੱਜ਼ਮ ਦਾ ਦਰਬਾਰੀ ਕਵੀ ਸੀ । ਇਹ ਜਾਤ ਦਾ ਬ੍ਰਾਹਮਣ ਸੀ ਪਰ ਇਸ ਨੇ ਸ਼ੇਖ਼ ਨਾਂ ਦੀ ਲਲਾਰਨ ਦੇ ਪ੍ਰੇਮ ਵਿਚ ਮੁਸਲਮਾਨ ਹੋ ਕੇ ਉਸ ਨਾਲ ਵਿਆਹ ਕਰਾ ਲਿਆ ਸੀ । ਸ਼ੇਖ਼ ਵੀ ਕਵਿਤਾ ਲਿਖਣ ਵਿਚ ਚੰਗੀ ਮਾਹਰ ਸੀ । ਆਲਮ ਦੀ ਕਵਿਤਾ ਵਿਚ ਵੀ ਸ਼ੇਖ਼ ਦੀਆਂ ਕਵਿਤਾਵਾਂ ਦੇ ਅੰਸ਼ ਮਿਲਦੇ ਹਨ । ਇਸ ਬਾਰੇ ਮਸ਼ਹੂਰ ਹੈ ਕਿ ਆਲਮ ਨੇ ਇਕ ਵਾਰੀ ਸ਼ੇਖ਼ ਪਾਸ ਆਪਣੀ ਪਗੜੀ ਰੰਗਣ ਲਈ ਭੇਜੀ । ਉਸ ਪਗੜੀ ਦੇ ਲੜ ਵਿਚ ਕਾਗ਼ਜ਼ ਦਾ ਇਕ ਟੁਕੜਾ ਬੱਝਾ ਹੋਇਆ ਚਲਾ ਗਿਆ ਜਿਸ ਤੇ ਆਲਮ ਨੇ ਇਹ ਅੱਧਾ ਦੋਹਾ ਲਿਖਿਆ ਹੋਇਆ ਸੀ- 'ਕਨਕ ਛਰੀ ਸੀ ਕਾਮਿਨੀ ਕਾਹੇ ਕੋ ਕਟਿ ਛੀਨ ।' ਕਹਿੰਦੇ ਹਨ ਕਿ ਸ਼ੇਖ਼ ਨੇ ਪਗੜੀ ਦੇ ਨਾਲ ਇਹ ਦੋਹਾ ਉਸੇ ਕਾਗ਼ਜ਼ ਉੱਤੇ ਇੰਜ ਪੂਰਾ ਕਰ ਕੇ ਭੇਜ ਦਿੱਤਾ, 'ਕਟਿ ਕੋ ਕੰਚਨ ਕਾਟ ਬਿਧਿ ਕੁਚਨਿ ਮੱਧਯ ਧਰਿ ਦੀਨ ।' ਆਲਮ ਇਸ ਨੂੰ ਪੜ੍ਹ ਕੇ ਸ਼ੇਖ਼ ਤੇ ਮੋਹਿਤ ਹੋ ਗਿਆ ।

ਆਲਮ ਦੀਆਂ ਕਵਿਤਾਵਾਂ ਦਾ ਇਕ ਸੰਗ੍ਰਹਿ 'ਆਲਮਕੇਲੀ' ਨਾਂ ਦਾ ਛਪਿਆ ਵੀ ਮਿਲਦਾ ਹੈ । ਇਸ ਤੋਂ ਇਲਾਵਾ ਇਸ ਦੇ ਫੁਟਕਲ ਕਬਿਤ-ਸਵੱਯੀਏ ਹੋਰ ਕਾਵਿ-ਸੰਗ੍ਰਹਿਆਂ ਵਿਚ ਵੀ ਮਿਲਦੇ ਹਨ ।

-ਕੇ. ਕੇ. ਧੌਮੀਆ

**ਆਲਮ ਸਿਆਹ-ਪੋਸ਼** : ਇਹ ਪੰਜਾਬੀ ਦਾ ਕਵੀ ਹੈ । ਇਸ ਦਾ ਜਨਮ 1913-14 ਈ. ਵਿਚ ਹੋਇਆ । ਇਸ ਦਾ ਅਸਲੀ ਨਾਂ ਮੁਹੰਮਦ ਹੁਸੈਨ ਹੈ । ਇਹ ਕਲਾਨੌਰ ਜ਼ਿਲ੍ਹਾ ਗੁਰਦਾਸਪੁਰ ਦਾ ਵਸਨੀਕ ਸੀ ਪਰ ਮਗਰੋਂ ਲਾਹੌਰ (ਹੁਣ ਪਾਕਿਸਤਾਨ) ਰਹਿਣ ਲੱਗ ਪਿਆ । ਬਚਪਨ ਵਿਚ ਹੀ ਪਿਤਾ ਦੀ ਮੌਤ ਹੋ ਜਾਣ ਕਾਰਨ ਇਸ ਨੇ ਆਪਣੇ ਦਿਨ ਬੜੀ ਗ਼ਰੀਬੀ ਵਿਚ ਕੱਟੇ । ਜਿਵੇਂ ਕਿਵੇਂ ਕਰਕੇ ਬਟਾਲੇ ਤੋਂ ਦਸਵੀਂ ਜਮਾਤ ਪਾਸ ਕਰ ਲਈ ਪਰ ਕਿਸੇ ਰਿਸ਼ਤੇਦਾਰ ਨੇ ਇਸ ਦੀ ਮਦਦ ਨਾ ਕੀਤੀ । ਇਸ ਲਈ 1931 ਈ. ਵਿਚ ਇਹ ਫ਼ਕੀਰ ਬਣ ਗਿਆ । ਫ਼ਕੀਰੀ ਦਾ ਇਕ ਹੋਰ ਕਾਰਨ ਆਪਣੇ ਮਾਮੇ ਦੀ ਧੀ ਨਾਲ ਇਸ਼ਕ ਵੀ ਸੀ ਜਿਸ ਨਾਲ ਗ਼ਰੀਬੀ ਕਾਰਨ ਇਸ ਦਾ ਰਿਸ਼ਤਾ ਨਾ ਹੋ ਸਕਿਆ । ਤਿੰਨ ਸਾਲ ਦੀ ਕਰੜੀ ਸਾਧਨਾ ਕਰਕੇ ਇਹ ਲੋਕਾਂ ਵਿਚ ਫ਼ਕੀਰ ਅਤੇ ਪੀਰ ਮੰਨਿਆ ਜਾਣ ਲੱਗ ਪਿਆ । ਉਸ ਕੁੜੀ ਦਾ ਉਥੋਂ ਤਲਾਕ ਹੋ ਗਿਆ ਅਤੇ 1934 ਵਿਚ ਉਸਦਾ ਇਸ ਨਾਲ ਮੁੜ ਵਿਆਹ ਹੋ ਗਿਆ। ਇਹ ਫ਼ਕੀਰੀ ਛੱਡ ਕੇ ਮੁੜ ਦੁਨੀਆਦਾਰ ਬਣ ਗਿਆ ।

ਕਲਾਨੌਰ ਵਿਚ ਪੰਡਤ ਗੌਰ ਪਰਸ਼ਾਦ 'ਸ਼ਾਦ' ਦੇ ਜਤਨਾਂ ਨਾਲ ਹੁੰਦੇ ਮੁਸ਼ਾਇਰਿਆਂ ਕਾਰਨ ਆਲਮ ਨੂੰ ਬਚਪਨ ਤੋਂ ਹੀ ਸ਼ਾਇਰੀ ਦੀ ਚੇਟਕ ਲੱਗ ਗਈ ਸੀ । ਇਹ ਉਰਦੂ ਸ਼ਾਇਰੀ ਵੀ ਕਰਦਾ ਰਿਹਾ ਹੈ ਜਿਸ ਲਈ ਇਸ ਦਾ ਉਸਤਾਦ ਨਫ਼ੀਸ ਖ਼ਲੀਲੀ ਸੀ ਪਰ ਪੰਜਾਬੀ ਕਵਿਤਾ ਵਿਚ ਇਹ ਆਪਣਾ ਉਸਤਾਦ ਆਪ ਹੀ ਹੈ । ਇਸ ਨੇ ਸਿਆਸੀ

ਕਵਿਤਾ ਵੀ ਲਿਖੀ ਹੈ । ਇਸ ਨੇ ਆਪਣੇ ਸ਼ਿਅਰਾਂ ਵਿਚ ਵਿਅੰਗ ਬੜੇ ਸੁਆਦਲੇ ਢੰਗ ਨਾਲ ਭਰਿਆ ਹੈ ।

ਹ. ਪੁ.- ਪੰ. ਸ਼ਾ. ਤਜ਼.

**ਆਲਮ, ਸ਼ੇਖ ਮੁਹੰਮਦ** : ਇਹ ਹਿੰਦੁਸਤਾਨ ਦਾ ਇਕ ਦੇਸ਼ ਭਗਤ ਸੀ । ਇਸ ਦਾ ਜਨਮ 1887 ਈ. ਵਿਚ ਸਰਗੋਧੇ (ਪੱਛਮੀ ਪੰਜਾਬ) ਵਿਚ ਹੋਇਆ । ਇਸ ਦਾ ਪਿਤਾ ਇਕ ਪ੍ਰਸਿੱਧ ਵਕੀਲ ਸੀ । ਇਸ ਨੇ ਆਪਣੀ ਵਧੇਰੇ ਸਿੱਖਿਆ ਇੰਗਲੈਂਡ ਵਿਚ ਪ੍ਰਾਪਤ ਕੀਤੀ । ਬੀ. ਏ. ਦੀ ਡਿਗਰੀ ਆਕਸਫੋਰਡ ਤੋਂ ਅਤੇ ਐਲ. ਐਲ. ਬੀ. ਦੀ ਡਿਗਰੀ ਡਬਲਿਨ ਯੂਨੀਵਰਸਿਟੀ ਤੋਂ ਪ੍ਰਾਪਤ ਕੀਤੀ । ਬਾਅਦ ਵਿਚ ਇਸ ਨੇ ਬਾਰ. ਐਟ. ਲਾੱਅ ਦੀ ਡਿਗਰੀ ਪ੍ਰਾਪਤ ਕਰ ਲਈ ।

ਇੰਗਲੈਂਡ ਵਿਚ ਰਹਿ ਕੇ ਆਪਣੀ ਸਿੱਖਿਆ ਮੁਕੰਮਲ ਕਰਨ ਤੋਂ ਬਾਅਦ ਇਹ ਹਿੰਦੁਸਤਾਨ ਮੁੜ ਆਇਆ । ਇਸ ਨੇ ਆਉਂਦਿਆਂ ਹੀ ਵਕਾਲਤ ਸ਼ੁਰੂ ਕੀਤੀ ਜਿਸ ਵਿਚ ਇਸ ਨੂੰ ਕਾਫ਼ੀ ਸਫ਼ਲਤਾ ਪ੍ਰਾਪਤ ਹੋਈ । ਦੇਸ਼ ਭਗਤੀ ਦੇ ਜਜ਼ਬੇ ਅਧੀਨ ਇਸ ਨੇ ਮਹਾਤਮਾ ਗਾਂਧੀ ਦੁਆਰਾ ਚਲਾਏ ਨਾ-ਮਿਲਣਵਰਤਣ ਅੰਦੋਲਨ ਵਿਚ ਭਾਗ ਲੈਣਾ ਸ਼ੁਰੂ ਕਰ ਦਿੱਤਾ ਅਤੇ 1921 ਈ. ਵਿਚ ਇਨ੍ਹਾਂ ਸਰਗਰਮੀਆਂ ਵਿਚ ਭਾਗ ਲੈਣ ਦੇ ਕਾਰਨ ਵਕਾਲਤ ਕਰਨੀ ਛੱਡ ਦਿੱਤੀ । ਇਹ ਉਰਦੂ ਦੇ ਤ੍ਰਿਆਕ ਨਾਂ ਦੇ ਪਰਚੇ ਦਾ ਸੰਪਾਦਕ ਵੀ ਰਿਹਾ । ਸੰਨ 1921 ਤੋਂ 1947 ਈ. ਤਕ ਇਹ ਰਾਸ਼ਟਰੀ ਸਰਗਰਮੀਆਂ ਵਿਚ ਵੱਧ ਚੜ੍ਹ ਕੇ ਭਾਗ ਲੈਂਦਾ ਰਿਹਾ ।

ਇਹ ਮੌਲਾਨਾ ਜ਼ਫ਼ਰ ਅਲੀ ਖ਼ਾਂ ਦੇ ਨਾਲ ਕੇਂਦਰੀ ਖ਼ਿਲਾਫ਼ਤ ਕਮੇਟੀ ਦਾ ਮੈਂਬਰ ਰਿਹਾ । ਇਹ 1928 ਈ. ਵਿਚ ਕਲਕੱਤੇ ਵਿਚ ਹੋਈ ਸਰਵ-ਪਾਰਟੀ ਕਾਨਫ਼ਰੰਸ ਵਿਚ ਮੁਸਲਿਮ ਲੀਗ ਦੇ ਡੈਲੀਗੇਟ ਦੇ ਤੌਰ ਤੇ ਸ਼ਾਮਲ ਹੋਇਆ । ਇਸ ਨੇ ਇਕ ਵਾਰ ਲੀਗ ਦੇ ਸੈਸ਼ਨ ਦੀ ਪ੍ਰਧਾਨਗੀ ਵੀ ਕੀਤੀ । ਨਾਲੋ ਨਾਲ ਇਹ ਇੰਡੀਅਨ ਨੈਸ਼ਨਲ ਕਾਂਗਰਸ ਨਾਲ ਵੀ ਜੁੜਿਆ ਰਿਹਾ । ਇਹ ਉਸ ਦੇ ਪ੍ਰਮੁੱਖ ਨੇਤਾਵਾਂ ਵਿਚੋਂ ਇਕ ਸੀ । ਇਹ ਕਾਂਗਰਸ ਦੀ ਵ੍ਰਕਿੰਗ ਕਮੇਟੀ ਦਾ ਮੈਂਬਰ ਵੀ ਰਿਹਾ । ਕਈ ਸਾਲ ਤਕ ਤਾਂ ਇਹ ਪੰਜਾਬ ਕਾਂਗਰਸ ਕਮੇਟੀ ਦਾ ਡਿਕਟੇਟਰ ਰਿਹਾ । ਆਪਣੀਆਂ ਰਾਸ਼ਟਰੀ ਸਰਗਰਮੀਆਂ ਕਾਰਨ ਇਸ ਨੂੰ ਜੇਲ੍ਹ ਵੀ ਜਾਣਾ ਪਿਆ ।

ਜਦੋਂ 1947 ਈ. ਵਿਚ ਪੰਜਾਬ ਦੇ ਖ਼ਿਜ਼ਰ ਹਯਾਤ ਖ਼ਾਂ ਟਿਵਾਣਾ ਦਾ ਮੰਤਰੀ-ਮੰਡਲ ਟੁੱਟ ਗਿਆ ਤਾਂ ਆਲਮ ਨੂੰ ਮੁਹੰਮਦ ਅਲੀ ਜਿਨਾਹ ਨੇ ਇਹ ਬੇਨਤੀ ਕੀਤੀ ਕਿ ਇਹ ਲੀਗ ਦੇ ਉਮੀਦਵਾਰ ਦੇ ਤੌਰ ਤੇ ਆਪਣਾ ਮੰਤਰੀ-ਮੰਡਲ ਬਣਾ ਲੈਣ ਪਰ ਇਸਨੇ ਅਜਿਹਾ ਕਰਨ ਤੋਂ ਇਨਕਾਰ ਕਰ ਦਿੱਤਾ । ਇਹ ਇਸ ਵੰਡ ਤੋਂ ਪਿੱਛੋਂ ਪਾਕਿਸਤਾਨ ਚਲਾ ਗਿਆ ਅਤੇ ਉਥੇ ਹੀ ਇਸ ਦੀ ਮੌਤ ਹੋਈ ।

ਹ. ਪੁ.- ਡਿ. ਨੈ. ਬਾ. 1 : 38

**ਆਲਮਕੁਵਿਸਟ, ਕਾਰਲ ਜੋਨਾਸ ਲਵ** : ਇਹ ਸਵੀਡਨ ਦਾ ਲੇਖਕ ਸੀ । ਇਸ ਦਾ ਜਨਮ 28 ਨਵੰਬਰ, 1793 ਨੂੰ ਸਟਾੱਕਹੋਮ ਵਿਚ ਹੋਇਆ । ਇਸ ਦਾ ਪਹਿਲਾ ਨਾਵਲ 'ਦੀ ਬੁੱਕ ਆਫ਼ ਦੀ ਥਾਰਨ ਰੋਜ਼' (1832-35) ਇਸ ਦੀ ਮਸ਼ਹੂਰੀ ਦਾ ਕਾਰਨ ਬਣਿਆ। ਇਸ ਨੇ ਕਵਿਤਾ, ਨਾਵਲ, ਲੇਖ, ਭਾਸ਼ਨ ਚਿੰਤਨ ਆਦਿ ਕਈ ਵਿਸ਼ਿਆਂ ਉੱਤੇ ਕਲਮ ਚਲਾਈ ਅਤੇ ਸਭ ਵਿਚ ਸਫ਼ਲ ਹੋਇਆ । ਆਪਣੀ ਸਰਬ ਪੱਖੀ ਲਿਆਕਤ ਅਤੇ ਉੱਚੇ ਦਰਜੇ ਦੀ ਸ਼ੈਲੀ ਕਾਰਨ ਇਸ ਨੂੰ ਸਵੀਡਨ ਦਾ ਪਹਿਲਾ ਲੇਖਕ ਕਿਹਾ ਜਾਂਦਾ ਹੈ । ਇਸ ਦਾ ਜੀਵਨ ਅਸਥਿਰ ਹੀ ਰਿਹਾ। ਇਕ ਇਕ ਕਰਕੇ ਇਸ ਨੇ ਕਈ ਨੌਕਰੀਆਂ ਛੱਡੀਆਂ ਅਤੇ ਪਿੱਛੋਂ ਜਾ ਕੇ ਲੇਖਕ ਬਣਿਆ । ਸੰਨ 1851 ਵਿਚ ਜਾਲਸਾਜ਼ੀ ਅਤੇ ਕਤਲ ਦੇ ਮੁਕੱਦਮੇ ਤੋਂ ਬਚਣ ਲਈ ਇਹ ਸਵੀਡਨ ਤੋਂ ਭੱਜ ਗਿਆ । ਬਹੁਤ ਦਿਨਾਂ ਤਕ ਇਸ ਦਾ ਕੋਈ ਪਤਾ ਨਾ ਲੱਗਾ । ਸੰਨ 1865 ਵਿਚ ਇਹ ਯੂਰਪ ਪਰਤਿਆ ਅਤੇ 26 ਸਤੰਬਰ, 1866 ਨੂੰ ਬ੍ਰੈਮਨ ਵਿਖੇ ਇਸ ਦੀ ਮੌਤ ਹੋ ਗਈ ।

**ਆਲਮਗੀਰ** : ਇਹ ਗਰੇਵਾਲ ਜ਼ਿਮੀਦਾਰਾਂ ਦਾ ਪਿੰਡ ਹੈ ਜੋ ਲੁਧਿਆਣੇ ਤੋਂ 14 ਕਿ. ਮੀ. ਦੱਖਣ ਵਿਚ ਵਾਕਿਆ ਹੈ । ਇਸ ਦੇ ਵਸਣ ਦੀ ਲੋਕ ਕਥਾ ਇਉਂ ਹੈ ਕਿ ਔਰੰਗਜ਼ੇਬ ਦੇ ਵੇਲੇ ਲੁਧਿਆਣੇ ਦਾ ਮੁਗ਼ਲ ਹਾਕਮ ਇਸ ਇਲਾਕੇ ਦੀ ਪਰਜਾ ਨੂੰ ਦੁੱਖ ਦੇਣ ਤੋਂ ਇਲਾਵਾ ਉਨ੍ਹਾਂ ਦੀਆਂ ਲੜਕੀਆਂ ਜ਼ਬਰਦਸਤੀ ਚੁੱਕ ਕੇ ਲੈ ਜਾਂਦਾ ਸੀ । ਜਦੋਂ ਉਹ ਧਾਂਦਰੇ ਦੇ ਚੌਧਰੀ ਦੀ ਸੁੰਦਰ ਲੜਕੀ ਨਾਲ ਜ਼ਬਰਦਸਤੀ ਨਕਾਹ ਪੜ੍ਹਾਉਣ ਲਈ ਆਇਆ ਤਾਂ ਔਰੰਗਜ਼ੇਬ ਨੇ ਮੌਕੇ ਤੇ ਪੁੱਜ ਕੇ ਉਸ ਨੂੰ ਕਤਲ ਕਰ ਦਿੱਤਾ ਸੀ । ਇਲਾਕੇ ਦੇ ਲੋਕਾਂ ਨੇ ਬਾਦਸ਼ਾਹ ਦੇ ਇਸ ਇਨਸਾਫ਼ ਦੀ ਯਾਦ ਕਾਇਮ ਰੱਖਣ ਲਈ ਉਸੇ ਥਾਂ ਉਸ ਦੇ ਨਾਂ ਤੇ ਇਹ ਪਿੰਡ ਵਸਾਇਆ ਸੀ । ਇਹ ਗੱਲ ਲਗਭਗ 1670 ਈ. ਦੀ ਹੈ।

ਆਬਾਦੀ – 2,699 (1981)

30° 45′ ਉ. ਵਿਥ. ; 75° 50′ ਪੂ. ਲੰਬ.

–ਵੀਰ ਸਿੰਘ

**ਆਲਮਗੀਰ, ਗੁਰਦੁਆਰਾ** : ਇਸ ਪਿੰਡ ਦੇ ਪ੍ਰਸਿੱਧ ਗੁਰਦੁਆਰੇ ਦਾ ਨਾਂ ਮੰਜੀ ਸਾਹਿਬ ਹੈ ਜਿਸ ਦੇ ਇਤਿਹਾਸ ਦਾ ਸਬੰਧ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਹੈ । ਗੁਰੂ ਜੀ ਜਦ ਚਮਕੌਰ ਛੱਡ ਕੇ ਮਾਲਵੇ ਲਈ ਤੁਰੇ ਤਾਂ ਉਨ੍ਹਾਂ ਦੀ ਭਾਲ ਵਿਚ ਮੁਗ਼ਲ ਫੌਜ ਥਾਂ-ਥਾਂ ਫਿਰ ਰਹੀ ਸੀ । ਸਿੱਖ ਸ਼ਰਧਾਲੂ ਵੀ ਉਸ ਵੇਲੇ ਗੁਰੂ ਜੀ ਨੂੰ ਆਪਣੇ ਪਾਸ ਠਹਿਰਾਉਣ ਤੋਂ ਸੰਕੋਚ ਕਰ ਰਹੇ ਸਨ । ਨਬੀ ਖਾਂ ਅਤੇ ਗ਼ਨੀ ਖਾਂ ਦੇ ਮਸ਼ਵਰੇ ਨਾਲ ਮਾਛੀਵਾੜੇ ਪਿੰਡ ਦੀ ਮਾਈ ਗੁਰਦੇਈ ਦੇ ਦਿੱਤੇ ਖੱਦਰ ਨੂੰ ਨੀਲੇ ਰੰਗ ਵਿਚ ਰੰਗਵਾ ਕੇ ਕੱਪੜੇ ਬਣਵਾਏ ਗਏ । ਇਨ੍ਹਾਂ ਕੱਪੜਿਆਂ ਨੂੰ ਪਹਿਨ ਕੇ ਗੁਰੂ ਸਾਹਿਬ 'ਉੱਚ ਦੇ ਪੀਰ' ਦੇ ਰੂਪ ਵਿਚ ਪਲੰਘ ਤੇ ਸਵਾਰ ਹੋਏ ਤੇ ਆਪਣੇ ਤਿੰਨ ਸਾਥੀ ਸਿੱਖਾਂ (ਦਯਾ ਸਿੰਘ, ਧਰਮ ਸਿੰਘ ਤੇ ਮਾਨ ਸਿੰਘ) ਅਤੇ ਨਬੀ ਖ਼ਾਂ ਤੇ ਗ਼ਨੀ ਖ਼ਾਂ ਸਮੇਤ ਮਾਛੀਵਾੜੇ ਤੋਂ ਚੱਲ ਕੇ ਕਟਾਣਾਂ ਅਤੇ ਕਨੇਚ ਪਿੰਡਾਂ ਤੋਂ ਹੁੰਦੇ ਹੋਏ ਸੰਨ 1704 (15 ਪੋਹ, ਸੰਮਤ 1761 ਨੂੰ ਸਵਾ ਪਹਿਰ ਰਾਤ ਰਹਿੰਦੇ) ਨੂੰ ਆਲਮਗੀਰ ਪਿੰਡ ਦੇ ਬਾਹਰ ਪੁੱਜੇ ਅਤੇ ਮੰਜੀ ਸਾਹਿਬ ਗੁਰਦੁਆਰੇ ਵਾਲੀ ਥਾਂ ਤੇ ਡੇਰਾ ਕੀਤਾ। ਇਸ਼ਨਾਨ ਲਈ ਪਾਣੀ ਲਿਆਉਣ ਵਾਸਤੇ ਗੁਰੂ ਜੀ ਨੇ ਸਿੱਖਾਂ ਨੂੰ ਘੱਲਿਆ। ਸਿੱਖਾਂ ਨੇ ਇਹ ਖੂਹ ਵੇਖਿਆ ਜਿਸ ਉੱਤੇ ਸਰਾਲ ਰਹਿੰਦੀ ਸੀ। ਗੁਰੂ ਜੀ ਨੇ ਤੀਰ ਮਾਰ ਕੇ ਸਰਾਲ ਨੂੰ ਮਾਰ ਦਿੱਤਾ ਪਰ ਉਸ ਦੀ ਦੇਹ ਦੇ ਖੂਹ ਵਿਚ ਡਿਗ ਪੈਣ ਕਰਕੇ ਪਾਣੀ ਵਿਚ ਲਹੂ ਰਲ ਗਿਆ । ਪਾਣੀ ਦੇ ਅਪਵਿੱਤਰ ਹੋਣ ਕਾਰਨ ਗੁਰੂ ਜੀ ਨੇ ਇਕ ਹੋਰ ਤੀਰ ਚਲਾਇਆ ਜਿਸ ਨਾਲ ਖਾਲਸ ਪਾਣੀ ਦਾ ਸੋਮਾ ਫੁੱਟ ਪਿਆ । ਗੁਰੂ ਜੀ ਇਸ਼ਨਾਨ ਕਰਕੇ ਧਿਆਨ ਵਿਚ ਮਗਨ ਹੋਏ । ਦਿਨ ਚੜ੍ਹਨ ਤੇ ਆਲਮਗੀਰ ਪਿੰਡ ਦੀ ਇਕ ਰੋਗੀ ਅਤੇ ਬਿਰਧ ਮਾਤਾ ਗੋਹੇ ਚੁਣਨ ਲਈ ਉੱਥੇ ਆ ਨਿਕਲੀ ਅਤੇ 'ਉੱਚ ਦੇ ਪੀਰ' ਨੂੰ ਵੇਖ ਕੇ ਬਹੁਤ ਪ੍ਰਭਾਵਿਤ ਹੋਈ । ਉਸ ਨੇ ਦੁੱਖ ਕਲੇਸ਼ ਤੋਂ ਮੁਕਤੀ ਲਈ ਪੀਰ ਜੀ ਅੱਗੇ ਅਰਜ਼ ਕੀਤੀ । ਗੁਰੂ ਜੀ ਦੇ ਕਹਿਣ ਤੇ ਉਸ ਨੇ ਪਾਣੀ ਵਿਚ ਇਸ਼ਨਾਨ ਕੀਤਾ ਅਤੇ ਬਿਲਕੁਲ ਨਰੋਈ ਹੋ ਗਈ । ਮਗਰੋਂ ਪਿੰਡ ਦੇ ਪ੍ਰੇਮੀ ਸਿੱਖ ਵੀ ਭਾਈ ਨਗਾਹੀਏ ਨੂੰ ਨਾਲ ਲੈ ਕੇ ਆ ਗਏ ਅਤੇ ਗੁਰੂ ਜੀ ਨੂੰ ਪਛਾਣ ਕੇ ਬੜੀ ਸੇਵਾ ਕੀਤੀ।

ਲੋਕ-ਕਥਾ ਅਨੁਸਾਰ ਗੁਰੂ ਜੀ ਨੇ ਉਨ੍ਹਾਂ ਦੀ ਸੇਵਾ ਤੋਂ ਖ਼ੁਸ਼ ਹੋ ਕੇ ਇਸ ਥਾਂ ਨੂੰ 21 ਵਰ ਦਿੱਤੇ । ਕਈ ਹੋਰ ਅਲੌਕਿਕ ਘਟਨਾਵਾਂ ਵੀ ਇਸ



ਗੁਰਦੁਆਰਾ ਆਲਮਗੀਰ

ਗੁਰਦੁਆਰੇ ਨਾਲ ਸਬੰਧਤ ਹਨ । ਸਿੱਖ ਰਾਜ ਵੇਲੇ ਇਸ ਗੁਰਦੁਆਰੇ ਦੇ ਨਾਂ 5.66 ਹੈਕਟੇਅਰ ਜ਼ਮੀਨ ਲਗਾਈ ਗਈ ਸੀ । ਹੁਣ ਇਥੇ ਇਕ ਸੁੰਦਰ ਗੁਰਦੁਆਰਾ ਅਤੇ ਸਰੋਵਰ ਬਣਿਆ ਹੋਇਆ ਹੈ ਅਤੇ ਸ਼ਰਧਾਲੂਆਂ ਦੀ ਕਾਫ਼ੀ ਆਵਾਜਾਈ ਰਹਿੰਦੀ ਹੈ । ਸੋਮੇਂ ਫੁਟਣ ਵਾਲੀ ਥਾਂ ਤੇ ਹੁਣ ਤੀਰ-ਸਰ ਨਾਂ ਦਾ ਸਰੋਵਰ ਬਣਿਆ ਹੋਇਆ ਹੈ ।

ਹ. ਪੁ.- ਮਾਲਵਾ ਇਤਿਹਾਸ ਗੁਰਮਤਿ ਪ੍ਰਚਾਰਕ ਸਿੰਘ ਸਭਾ ਇਲਾਕਾ ਤਿਹਾੜਾ ਦਾ ਜਿਲਦ 1 : 108 ; ਪ੍ਰਾ. ਪੰ. ਪ੍ਰਾ. ; ਮ. ਕੋ. ; ਪੰ. ਪ੍ਰ. ; ਗੁ. ਪ੍ਰ. ਸੂ. ਗ੍ਰੰ.; ਗੁਰਦੁਆਰਾ ਮੰਜੀ ਸਾਹਿਬ ਦਾ ਸੰਖੇਪ ਇਤਿਹਾਸ ; ਗੁਰਧਾਮ ਦਰਸ਼ਨ; ਗਜ਼ਟੀਅਰ ਆਫ਼ ਲੁਧਿਆਣਾ ।

-ਰਤਨ ਸਿੰਘ ਜੱਗੀ

**ਆਲਮਬਾਗ਼** : ਇਹ ਲਖਨਊ ਸ਼ਹਿਰ (ਭਾਰਤ) ਤੋਂ ਪੰਜ ਕੁ ਕਿ. ਮੀ. ਦੀ ਵਿਥ ਤੇ ਵਾਕਿਆ ਇਕ ਕਿਲਾ ਹੈ ਜਿਸ ਨੂੰ ਭਾਰਤ ਦੀ 1857 ਦੀ ਆਜ਼ਾਦੀ ਦੀ ਪਹਿਲੀ ਲੜਾਈ ਸਮੇਂ ਕਾਫ਼ੀ ਮਹੱਤਤਾ ਮਿਲੀ। ਪਹਿਲਾਂ ਇਹ ਇਕ ਮਹੱਲ, ਇਕ ਮਸਜਿਦ ਅਤੇ ਇਕ ਪਾਰਕ ਦੇ ਆਲੇ-ਦੁਆਲੇ ਦੀ ਵਲਗਣ ਹੀ ਹੁੰਦੀ ਸੀ ਪਰ ਬਾਅਦ ਵਿਚ ਬਾਗ਼ੀਆਂ ਨੇ ਇਸਨੂੰ ਕਿਲੇ ਦਾ ਰੂਪ ਦੇ ਦਿੱਤਾ। 23 ਸਤੰਬਰ ਨੂੰ ਬਰਤਾਨਵੀ ਫ਼ੌਜ ਨੇ ਅੰਦਰ ਅੱਡਾ ਬਣਾਇਆ । ਲਖਨਊ ਖਾਲੀ ਕਰਨ ਸਮੇਂ ਸਰ ਕਾਲਿਨ ਕੈਂਪਬੈੱਲ ਨੇ ਆਲਮਬਾਗ਼ ਨੂੰ ਕਬਜ਼ੇ ਵਿਚ ਰੱਖਣ ਲਈ ਸਰ ਜੇਮਜ਼ ਆਟਰਮ ਨੂੰ 3500 ਆਦਮੀਆਂ ਸਮੇਤ ਇਥੇ ਛੱਡ ਦਿੱਤਾ । ਉਸ ਨੂੰ ਬਾਗ਼ੀ ਫ਼ੌਜਾਂ ਦੇ 30,000 ਸਿਪਾਹੀਆਂ ਅਤੇ 50,000 ਵਲੰਟੀਅਰਾਂ ਨੇ ਘੇਰ ਲਿਆ ਅਤੇ ਉਸ ਉੱਤੇ ਕਈ ਅਸਫਲ ਹਮਲੇ ਕੀਤੇ ।

ਹ. ਪੁ.- ਚੈਂਬ. ਐਨ. 1 : 217

**ਆਲਮਾ** : ਕਾਲਾ ਸਾਗਰ ਦੇ ਉੱਤਰੀ ਤਟ ਤੇ ਸਥਿਤ ਦੱਖਣੀ-ਪੱਛਮੀ ਕ੍ਰੀਮੀਆ ਪ੍ਰਾਇਦੀਪ ਦੇ ਪਹਾੜਾਂ ਵਿਚੋਂ ਲੰਘਦੀ ਇਕ ਨਦੀ ਹੈ ਜਿਹੜੀ 774 ਕਿ. ਮੀ. ਲੰਬੀ ਹੈ । ਇਹ ਆਪਣੇ ਕੰਢਿਆਂ ਦੇ ਆਲੇ-ਦੁਆਲੇ ਦੇ ਕੁਦਰਤੀ ਦ੍ਰਿਸ਼ਾਂ ਦੀ ਖ਼ੂਬਸੂਰਤੀ ਕਰਕੇ ਬਹੁਤ ਮਸ਼ਹੂਰ ਹੈ । ਇਹ ਵਾਈਲਾ ਪਹਾੜਾਂ ਦੀਆਂ ਉੱਤਰੀ ਢਲਾਣਾਂ ਤੋਂ ਨਿਕਲਦੀ ਹੈ ਅਤੇ ਉੱਤਰ-ਪੱਛਮ ਦੀ ਦਿਸ਼ਾ ਵਿਚ ਵਗਦੀ ਹੋਈ ਪੱਛਮ ਵੱਲ ਮੁੜ ਜਾਂਦੀ ਹੈ ਅਤੇ ਕੇਪ ਉਲੂਕੋਲ ਦੇ ਉੱਤਰ ਵੱਲੋਂ ਦੀ ਕਾਲੇ ਸਾਗਰ ਵਿਚ ਜਾ ਡਿਗਦੀ ਹੈ । ਇਸ ਨਦੀ ਦਾ ਜ਼ਿਕਰ ਇਤਿਹਾਸ ਵਿਚ 20 ਸਤੰਬਰ, 1854 ਦੇ ਦਿਨ ਦੀ ਖ਼ਾਸ ਘਟਨਾ ਲਈ ਕੀਤਾ ਜਾਂਦਾ ਹੈ ਜਿਸ ਦਿਨ

ਲਾਰਡ ਰੈਗਲੈਨ ਅਤੇ ਸੇਂਟ ਆਰਨਾਓ ਦੀ ਅਗਵਾਈ ਹੇਠ ਬਰਤਾਨਵੀ, ਫ਼ਰਾਂਸੀਸੀ ਅਤੇ ਤੁਰਕੀਆਂ ਦੀ ਸਾਂਝੀ ਫ਼ੌਜ ਨੇ ਜਨਰਲ ਮੈਂਸੀਕਾਫ਼ ਦੀਆਂ ਰੂਸੀ ਫ਼ੌਜਾਂ ਨੂੰ ਹਰਾਇਆ ਸੀ ।

ਹ. ਪੁ.- ਐਨ. ਅਮੈ. 1 : 429 ; ਕੋਲ. ਐਨ. 1 : 429

**ਆਲਮੇਦਾ ਦੋਮ ਫ਼ਰਾਂਸਿਸਕੋ ਦਾ (Almeida, Dom Francisco de ) :** ਇਹ ਭਾਰਤ ਵਿਚ ਪਹਿਲਾ ਪੁਰਤਗਾਲੀ ਵਾਇਸਰਾਏ ਸੀ ਜਿਸ ਦਾ ਜਨਮ 1450 ਈ. ਵਿਖੇ ਲਿਜ਼ਬਨ ਵਿਖੇ ਹੋਇਆ । ਮੂਰਾਂ ਵਿਰੁੱਧ ਸਫ਼ਲਤਾ ਹਾਸਲ ਕਰਨ ਤੇ ਇਸਨੂੰ ਵਾਇਸਰਾਏ ਬਣਾਇਆ ਗਿਆ । ਇਸ ਦੀ ਅਗਵਾਈ ਹੇਠ ਕਿਲਵਾ ਮੰਬਾਸਾ, ਐਂਜਦੀਵਾ, ਕੈਨਾਨੋਰ ਅਤੇ ਕੋਚੀਨ ਵਿਚ ਪੁਰਤਗਾਲੀ ਕਿਲਿਆਂ ਦੀ ਉਸਾਰੀ ਹੋਈ । ਮਲੈਕਾ ਅਤੇ ਲੰਕਾ ਨਾਲ ਪਹਿਲੀ ਵੇਰ ਸਬੰਧ ਕਾਇਮ ਹੋਏ । ਅਰਬ ਅਤੇ ਮਿਸਰ ਨੇ ਪੁਰਤਗਾਲੀਆਂ ਦੀ ਚੜ੍ਹਤ ਨੂੰ ਰੋਕਣ ਲਈ ਗਠਜੋੜ ਕੀਤਾ ਅਤੇ ਇਨ੍ਹਾਂ ਉਪਰ ਹਮਲਾ ਕਰ ਦਿਤਾ ਜਿਸ ਵਿਚ ਅਲਮੇਦਾ ਦਾ ਲੜਕਾ ਲੋਰੈਂਕੋ ਮਾਰਿਆ ਗਿਆ । ਉਸ ਸਮੇਂ ਵਾਇਸਰਾਏ ਦੀ ਪਦਵੀ ਸੰਭਾਲਣ ਲਈ ਅਲਬੂਕਰਕ ਭਾਰਤ ਵਿਚ ਆਇਆ ਪਰੰਤੂ ਪੁੱਤਰ ਦੀ ਮੌਤ ਦਾ ਬਦਲਾ ਲੈਣ ਲਈ ਆਲਮੇਦਾ ਨੇ ਸਰਕਾਰੀ ਹੁਕਮ ਨੂੰ ਨਾ ਮੰਨਿਆ, ਵੈਰੀ ਨੂੰ ਸਖ਼ਤ ਸਜ਼ਾ ਦਿੱਤੀ ਅਤੇ ਦਿਉ ਦੇ ਨੇੜੇ ਪੂਰੀ ਜਿੱਤ ਪ੍ਰਾਪਤ ਕੀਤੀ । ਅੰਤ ਵਿਚ ਪਦਵੀ ਛੱਡਣ ਲਈ ਮਜਬੂਰ ਹੋਣ ਤੇ ਆਪਣੇ ਦੇਸ਼ ਨੂੰ ਪਰਤ ਗਿਆ । ਰਸਤੇ ਵਿਚ ਸੈਲਡੈਨਾਹ ਨਾਂ ਦੀ ਖਾੜੀ ਵਿਚ ਇਸ ਨੂੰ 1510 ਈ. ਵਿਚ ਕਤਲ ਕਰ ਦਿੱਤਾ ਗਿਆ । ਸਮੁੰਦਰ ਉੱਤੇ ਨਿਰੋਲ ਪੁਰਤਗਾਲੀ ਤਾਕਤ ਕਾਇਮ ਕਰਨ ਅਤੇ ਪੁਰਤਗਾਲੀ ਵਪਾਰ ਨੂੰ ਇਕਮੁੱਠ ਕਰਨ ਵਿਚ ਇਸ ਨੂੰ ਕਾਫ਼ੀ ਸਫ਼ਲਤਾ ਮਿਲੀ ।

ਹ. ਪੁ.- ਐਨ. ਬ੍ਰਿ. 1 : 656; ਐਨ. ਬ੍ਰਿ. ਮਾ. 1 : 287

**ਆਲਵਾ, ਫਰਨਾਂਦੋ ਅਲਵਾਰੇਜ਼ ਦਾ ਤੋਲੇਦੋ (Alva Fernando Alvarez do Toledo) :** ਇਹ ਇਕ ਸਪੇਨੀ ਸੈਨਾਪਤੀ, ਸਿਆਸਤਦਾਨ ਅਤੇ ਡਿਊਕ ਸੀ । ਇਸ ਦਾ ਜਨਮ 29 ਅਕਤੂਬਰ, 1507 ਨੂੰ ਸਪੇਨ ਵਿਚ ਪੀਹੇਦ੍ਰਾਹਿਟਾ ਵਿਖੇ ਹੋਇਆ । ਇਸ ਦੇ ਚਾਚਾ ਫ਼੍ਰੈਡਰਿਕ ਨੇ ਇਸ ਨੂੰ ਸਿੱਖਿਆ ਦਿੱਤੀ । ਸੱਤ ਸਾਲ ਦੀ ਉਮਰ ਵਿਚ ਇਹ ਆਪਣੇ ਦਾਦੇ ਨਾਲ ਨਰਵਰਾ ਦੀ ਲੜਾਈ ਵਿਚ ਗਿਆ। ਸੋਲ੍ਹਾਂ ਸਾਲ ਦੀ ਉਮਰ ਵਿਚ ਇਹ ਸਪੇਨੀ ਫ਼ੌਜ ਵਿਚ ਭਰਤੀ ਹੋ ਗਿਆ। ਇਸ ਦੇ ਫਾੱਨਤਾਰੇਬਆ ਤੇ ਜਿੱਤ ਹਾਸਲ ਕਰਨ ਉਪਰੰਤ ਇਸ ਨੂੰ ਇਥੋਂ ਦਾ ਗਵਰਨਰ ਬਣਾਇਆ ਗਿਆ । ਸੰਨ 1529-32ਵਿਚ ਇਹ ਬਾਦਸ਼ਾਹ ਚਾਰਲਸ ਪੰਜਵੇਂ ਦੇ ਨਾਲ ਇਟਲੀ ਵਿਚ ਰਿਹਾ, ਹੰਗਰੀ ਵਿਚ ਤੁਰਕਾਂ ਨਾਲ ਲੜਿਆ ਅਤੇ ਜਸ ਖਟਿਆ । ਸੰਨ 1535 ਵਿਚ ਟਿਊਨੀਸ਼ੀਆ ਦੀ ਜਿੱਤ ਲਈ ਭੇਜੀ ਫ਼ੌਜ ਦਾ ਜਰਨੈਲ ਬਣਾਇਆ ਗਿਆ ਅਤੇ ਸਫ਼ਲ ਰਿਹਾ । ਸੰਨ 1536 ਵਿਚ ਇਸ ਨੇ ਮਾਰਸੇਈ ਦੇ ਘੇਰੇ ਵਿਚ ਹਿੱਸਾ ਲਿਆ ਪਰ ਸਫ਼ਲ ਨਾ ਹੋਇਆ । ਬੇਹੱਦ ਵਡਿਆਈ ਦੀ ਇੱਛਾ ਕਰਕੇ ਹੀ ਤਰੱਕੀ ਕਰਦਾ ਗਿਆ । ਇਸ ਨੂੰ ਅਲਜੀਰੀਆ ਦੀ ਜਿੱਤ ਲਈ ਜਾ ਰਹੀ ਸਪੇਨੀ ਫ਼ੌਜਾਂ ਦਾ ਜਰਨੈਲ ਬਣਾਇਆ ਗਿਆ ਪਰ ਇਥੇ ਇਸ ਨੂੰ ਬਦਨਾਮੀ ਹੀ ਮਿਲੀ। ਫ਼ੌਜ ਨੂੰ ਇਸ ਨੇ ਮੁੜ ਨਵੇਂ ਸਿਰਿਉਂ ਸੰਗਠਤ ਕੀਤਾ ।

ਆਮ ਤੌਰ ਤੇ ਅਜਿੱਤ ਹੁੰਦਿਆ ਹੋਇਆਂ ਵੀ ਇਹ ਦੂਰਦ੍ਰਿਸ਼ਟੀ ਅਤੇ ਸ਼ਹਿਨਸ਼ਕਤੀ ਤੋਂ ਖਾਲੀ, ਅਤੇ ਤੰਗਦਿਲ ਸੀ । ਨਤੀਜਾ ਇਹ ਹੋਇਆ ਕਿ ਇਸ ਦੀਆਂ ਜਿੱਤਾਂ ਬੇਅਰਥ ਹੀ ਗਈਆਂ । ਪ੍ਰੋਟੈਸਟੈਂਟ ਫ਼ੌਜਾਂ ਉੱਤੇ ਇਸ ਨੇ ਜੋ ਜ਼ੁਲਮ ਕੀਤਾ, ਉਸ ਕਾਰਨ ਜਰਮਨੀ ਅਤੇ ਨੀਦਰਲੈਂਡ ਵਿਚ ਸਪੇਨੀਆਂ ਪ੍ਰਤੀ ਨਫ਼ਰਤ ਪੈਦਾ ਹੋ ਗਈ ।

ਕੌਂਸਲ ਆਫ਼ ਬਲੱਡ ਨੇ ਬਗ਼ਾਵਤ ਦੇ ਕੇਵਲ ਸ਼ੱਕ ਕਰਕੇ ਅਤੇ ਪ੍ਰੋਟੈਸਟੈਂਟਾਂ ਨਾਲ ਹਮਦਰਦੀ ਰੱਖਣ ਦੇ ਦੋਸ਼ ਵਿਚ ਹੀ ਪੰਜ ਸਾਲਾਂ ਵਿਚ 18,000 ਆਦਮੀਆਂ ਨੂੰ ਫਾਂਸੀ ਦਿੱਤੀ ਅਤੇ 1,00,000 ਨੂੰ ਦੇਸ਼ ਵਿਚੋਂ ਕੱਢ ਦਿੱਤਾ ਪਰ ਕੈਥੋਲਿਕਾਂ ਅਤੇ ਪ੍ਰੋਟੈਸਟੈਂਟਾਂ ਦੇ ਵਿਚਕਾਰ ਕੋਈ ਫ਼ਰਕ ਨਾ ਰੱਖਕੇ ਸਭ ਉੱਤੇ ਅਲਕਯੂਬੇਲਾ (ਇਕ ਸਪੇਨੀ ਟੈਕਸ) ਲਾ ਦਿੱਤਾ। ਇਸ ਨਾਲ ਹਾਲੈਂਡ ਅਤੇ ਜ਼ੀਲੈਂਡ ਵਿਚ ਬੇਚੈਨੀ ਦੀ ਅੱਗ ਭੜਕ ਉੱਠੀ ਅਤੇ ਸਪੇਨੀ ਰਾਜ ਦੀ ਵਿਰੋਧਤਾ ਦਾ ਜਜ਼ਬਾ ਤੇਜ਼ ਹੋ ਗਿਆ । ਇਸੇ ਸਮੇਂ ਸਪੇਨੀ ਬੇੜਾ ਵੀ ਤਬਾਹ ਹੋ ਗਿਆ। ਇਸ ਨਾਲ ਵੀ ਇਸ ਦੀ ਤਾਕਤ ਘੱਟ ਗਈ । ਸਿਹਤ ਵਿਗੜ ਜਾਣ ਕਰਕੇ ਇਸ ਨੇ ਸਪੇਨ ਵਾਪਸ ਬੁਲਾਏ ਜਾਣ ਦੀ ਮੰਗ ਕੀਤੀ ਜੋ ਮੰਨ ਲਈ ਗਈ ।



ਆਲਵਾ ਫਰਨਾਂਦੋ

ਫਰਾਂਸ ਦੀ ਸਹਾਇਤਾ ਦੇ ਬਾਵਜੂਦ ਇਟਲੀ ਵਿਚ ਪੋਪ ਦੀ ਰਾਜਨੀਤਕ ਤਾਕਤ ਖ਼ਤਮ (1559 ਈ.) ਕਰਨ ਦਾ ਸਿਹਰਾ ਆਲਵਾ ਦੇ ਸਿਰ ਹੀ ਹੈ । ਫ਼ਿਲਿਪ ਦੂਜੇ ਕੋਲ ਇਹ ਅੱਠ ਸਾਲ ਬਦੇਸ਼ ਮੰਤਰੀ ਰਿਹਾ ਪਰ ਬਾਦਸ਼ਾਹ ਦੀ ਮਰਜ਼ੀ ਤੋਂ ਉਲਟ ਆਪਣੇ ਪੁੱਤਰ ਦੇ ਵਿਆਹ ਵਿਚ ਮਦਦ ਦੇ ਕੇ ਬਾਦਸ਼ਾਹ ਦੇ ਗੁੱਸੇ ਦਾ ਭਾਗੀ ਬਣਿਆ ਅਤੇ 1579 ਈ. ਵਿਚ ਜਲਾਵਤਨ ਕਰ ਦਿੱਤਾ ਗਿਆ । ਉਜ਼ੈਦਾ ਦੇ ਕਿਲੇ ਵਿਚ ਜਦ ਇਹ ਆਪਣੇ ਦਿਨ ਬਿਤਾ ਰਿਹਾ ਸੀ ਤਾਂ ਪੁਰਤਗਾਲ ਵਿਚ ਬਗ਼ਾਵਤ ਉਠ ਖੜ੍ਹੀ ਹੋਈ। ਬਗ਼ਾਵਤ ਦਬਾਉਣ ਲਈ ਇਸ ਨੂੰ ਬੁਲਾਇਆ ਗਿਆ। ਸੰਨ 1581 ਵਿਚ ਇਸ ਨੇ ਪੁਰਤਗਾਲ ਵਿਚ ਜਿੱਤ ਪ੍ਰਾਪਤ ਕਰ ਲਈ। ਦੋ ਸਾਲ ਮਗਰੋਂ 11, ਦਸੰਬਰ 1582 ਨੂੰ ਲਿਜ਼ਬਨ ਵਿਖੇ ਇਸ ਦੀ ਮੌਤ ਹੋ ਗਈ।

**ਆਲ੍ਹਾ–ਊਦਲ** : ਇਹ ਦੋ ਸਕੇ ਭਰਾ ਜੋ ਉੱਤਰੀ ਭਾਰਤ ਦੇ ਬੀਰਤਾਪੂਰਨ ਅਤੇ ਹਰਮਨ-ਪਿਆਰੇ ਕਾਵਿ 'ਆਲ੍ਹਾਖੰਡ' ਜਾਂ 'ਮਹੋਬਾ ਖੰਡ' ਦੇ ਨਾਇਕ ਹਨ । ਇਨ੍ਹਾਂ ਦਾ ਪਿਤਾ ਦਸਰਾਜ, ਨਾਫਰ ਬੰਸ ਦਾ ਰਾਜਪੂਤ, ਮਹੋਬਾ (ਬੁੰਦੇਲਖੰਡ) ਦੇ ਰਾਜੇ ਪਰਮਾਲ ਦਾ ਆਗਿਆਕਾਰੀ ਸੇਵਕ ਸੀ ਅਤੇ ਉਸ ਦੀ ਸਾਲੀ ਦਿਵਾਲਾ ਨਾਲ ਵਿਆਹਿਆ ਹੋਇਆ ਸੀ । ਆਲ੍ਹਾ ਤੇ ਊਦਲ ਤੋਂ ਇਲਾਵਾ, ਦਸਰਾਜ ਦਾ ਇਕ ਹੋਰ ਪੁੱਤਰ ਵੀ ਦਸਿਆ ਜਾਂਦਾ ਹੈ ਜੋ ਇਕ ਅਹੀਰ ਇਸਤਰੀ ਦੀ ਕੁੱਖੋਂ ਜਨਮਿਆ ਸੀ । ਇਸ ਬੱਚੇ ਨੂੰ ਦਰਿਆ ਵਿਚ ਰੋੜ੍ਹ ਦਿੱਤਾ ਗਿਆ ਅਤੇ ਇਸ ਨੂੰ ਰੁੜ੍ਹਦੇ ਜਾਂਦੇ ਨੂੰ ਫੜ ਕੇ ਕੋਈ ਦਿੱਲੀ ਦੇ ਬਾਦਸ਼ਾਹ ਪ੍ਰਿਥਵੀਰਾਜ ਚੌਹਾਨ

ਦੇ ਕੋਲ ਲੈ ਗਿਆ । ਉਸ ਨੇ ਇਸ ਨੂੰ ਆਪਣਾ ਮੁਤਬੰਨਾ ਬਣਾ ਲਿਆ। ਵੱਡਾ ਹੋ ਕੇ ਇਹ ਪ੍ਰਿਥਵੀਰਾਜ ਦੀਆਂ ਫ਼ੌਜਾਂ ਦਾ ਕਮਾਂਡਰ ਨਿਯੁਕਤ ਹੋਇਆ । ਬਾਅਦ ਵਿਚ ਜਾ ਕੇ ਇਹ ਆਪਣੇ ਭਰਾਵਾਂ ਆਲ੍ਹਾ ਤੇ ਊਦਲ ਨਾਲ ਲੜਿਆ । ਇਸ ਦਾ ਨਾਂ ਚੌੜਾ ਜਾਂ ਢਾਡੇ ਦਸਿਆ ਜਾਂਦਾ ਹੈ ।

ਇਸ ਮਹਾਂਕਾਵਿ ਦਾ ਜਿਹੜਾ ਸਭ ਤੋਂ ਪੁਰਾਣਾ ਰੂਪ ਮਿਲਦਾ ਹੈ, ਉਹ ਚੰਦ ਬਰਦਾਈ ਜਿਸ ਦਾ ਸਮਾਂ 1190 ਈ. ਦੇ ਆਸ ਪਾਸ ਹੈ, ਦੀ ਰਚਨਾ 'ਪ੍ਰਿਥਵੀਰਾਜ ਰਾਸੋ' ਦੇ ਇਕ ਖੰਡ 'ਮਹੋਬਾ ਖੰਡ' ਦੇ ਰੂਪ ਵਿਚ ਹੈ । ਚੰਦ ਬਰਦਾਈ ਦਿੱਲੀ ਦੇ ਰਾਜੇ ਪ੍ਰਿਥਵੀਰਾਜ ਦਾ ਦਰਬਾਰੀ ਕਵੀ ਸੀ । 'ਮਹੋਬਾ ਖੰਡ' ਵਿਚ ਮੁੱਖ ਤੌਰ ਤੇ ਪ੍ਰਿਥਵੀਰਾਜ ਅਤੇ ਪਰਮਾਲ ਦਰਮਿਆਨ ਹੋਈ ਲੜਾਈ ਦਾ ਵਰਣਨ ਹੈ । ਇਕ ਹੋਰ ਰਵਾਇਤ ਅਨੁਸਾਰ ਜੋ ਕਿ ਠੀਕ ਜਾਪਦੀ ਹੈ, ਇਹ ਰਚਨਾ ਪਰਮਾਲ ਦੇ ਦਰਬਾਰੀ ਕਵੀ ਜਗਨਿਕ ਜਾਂ ਜਗਨਾਇਕ ਦੀ ਹੈ ।

ਇਸ ਮਹਾਂਕਾਵਿ ਵਿਚ ਆਏ ਮੁੱਖ ਪਾਤਰ ਇਤਿਹਾਸਕ ਹਨ ਪਰ ਉਨ੍ਹਾਂ ਦੇ ਕਾਰਨਾਮੇ ਰਵਾਇਤੀ ਹਨ । ਇਸ ਦੇ ਤਿੰਨ ਸ਼ਾਹੀ ਪਾਤਰ (1) ਦਿੱਲੀ ਦਾ ਚੌਹਾਨ ਰਾਜਾ ਪ੍ਰਿਥਵੀਰਾਜ (2) ਕਨੌਜ ਦਾ ਰਾਠੌਰ ਰਾਜਾ ਜੈ ਚੰਦ, ਅਤੇ (3) ਮਹੋਬਾ ਦਾ ਚੰਦੇਲ ਰਾਜਾ ਪਰਮਾਲ ਜਾਂ ਪਰਮਰਦੀਦੇਵ ਹਨ । ਪ੍ਰਿਥਵੀਰਾਜ ਅਤੇ ਜੈ ਚੰਦ ਦੋਵੇਂ ਮਸੇਰ ਭਰਾ ਸਨ । ਇਨ੍ਹਾਂ ਦੇ ਨਾਨੇ ਅਨੰਗਪਾਲ ਤੋਮਰ ਦੀ ਮੌਤ ਦੇ ਬਾਅਦ, ਛੋਟੇ ਦੋਹਤਰੇ ਪ੍ਰਿਥਵੀਰਾਜ ਨੂੰ ਦਿੱਲੀ ਦੇ ਤਖ਼ਤ ਤੇ ਬਿਠਾ ਦਿੱਤਾ ਗਿਆ । ਇੰਜ ਦੋਹਾਂ ਭਰਾਵਾਂ ਦਾ ਉਮਰਾਂ ਦਾ ਵੈਰ ਪੈ ਗਿਆ ਅਤੇ ਜੈ ਚੰਦ ਨੇ ਮੁਹੰਮਦ ਗੌਰੀ ਨੂੰ ਭਾਰਤ ਤੇ ਹਮਲਾ ਕਰਨ ਲਈ ਬੁਲਾਵਾ ਦਿੱਤਾ ।

ਪਰਮਾਲ ਨੇ 1165 ਤੋਂ 1202 ਈ. ਤੱਕ ਰਾਜ ਕੀਤਾ । ਇਸ ਮਹਾਂਕਾਵਿ ਵਿਚ ਆਈ ਕਹਾਣੀ ਅਨੁਸਾਰ ਪਰਮਾਲ ਨੇ ਸਾਰਾ ਭਾਰਤ ਜਿੱਤਿਆ । ਜਿਹੜਾ ਸ਼ਹਿਰ ਉਸ ਨੇ ਜਿੱਤਿਆ ਉਹ ਸੀ ਬੁੰਦੇਲ-ਖੰਡ ਦਾ ਮਹੋਬਾ ਸ਼ਹਿਰ । ਉੱਥੋਂ ਦਾ ਰਾਜਾ ਬਾਲ ਦਿਉ ਪਰੀਹਾਰ ਸੀ । ਉਸਦਾ ਇਕ ਪੁੱਤਰ ਮਹਿਲ ਅਤੇ ਤਿੰਨ ਧੀਆਂ ਮਲਨਾ (ਜਿਸ ਨੂੰ ਪਦਮਨੀ ਵੀ ਕਹਿੰਦੇ ਸਨ) ਦੀਵਾਲਾ ਅਤੇ ਤਿਲਕਾ ਸਨ । ਪਰਮਾਲ ਨੇ ਮਲਨਾ ਨਾਲ ਵਿਆਹ ਕੀਤਾ ਅਤੇ ਮਹਿਲ ਨਾਲ ਚੰਗਾ ਸਲੂਕ ਕੀਤਾ । ਇਸਦੇ ਬਾਵਜੂਦ, ਮਹਿਲ ਨੇ ਆਪਣੇ ਪਿਤਾ ਨੂੰ ਹਾਰ ਦੇਣ ਵਾਲੇ (ਪਰਮਾਲ) ਨੂੰ ਕਦੀ ਮੁਆਫ਼ ਨਾ ਕੀਤਾ ਅਤੇ ਅੰਤ ਵਿਚ ਉਸ ਦੇ ਖ਼ਾਤਮੇ ਦਾ ਕਾਰਨ ਬਣਿਆ।

ਪਰਮਾਲ ਦਾ ਇਕੋ ਇਕ ਪੁੱਤਰ ਸੀ ਜਿਸ ਦਾ ਨਾਂ ਬ੍ਰਹਮਜੀਤ ਵਰਮਾ ਸੀ । ਆਪਣੇ ਪਿਤਾ ਦੀ ਇੱਛਾ ਦੇ ਵਿਰੁੱਧ ਉਸ ਨੇ ਪ੍ਰਿਥਵੀ ਰਾਜ ਦੀ ਧੀ ਬੇਲਾ ਨਾਲ ਵਿਆਹ ਕੀਤਾ ਪਰ ਜਲਦੀ ਹੀ ਉਰਾਈ ਦੀ ਲੜਾਈ ਵਿਚ ਮਾਰਿਆ ਗਿਆ । ਉਹ ਆਪਣੀ ਪਤਨੀ ਨੂੰ ਕਦੀ ਵੀ ਆਪਣੇ ਘਰ ਨਾ ਲਿਆ ਸਕਿਆ । ਇਕ ਸੱਚੀ ਰਾਜਪੂਤ ਪਤਨੀ ਵਾਂਗ ਵਿਧਵਾ ਬੇਲਾ ਨੇ ਪ੍ਰਿਥਵੀ ਰਾਜ ਤੇ ਪਰਮਾਲ ਦੀ ਲੜਾਈ ਵਿਚ ਆਪਣੇ ਪਤੀ ਦਾ ਪੱਖ ਲਿਆ ।

ਇਸ ਕਹਾਣੀ ਦਾ ਇਕ ਹੋਰ ਉੱਘਾ ਪਾਤਰ ਬਨਾਰਸ ਦਾ ਇਕ ਮੁਸਲਮਾਨ ਮੀਆਂ (ਜਾਂ ਮੀਰ) ਤਾਲਣ ਹੈ । ਇਹ ਪਰਮਾਲ ਕੋਲ ਨੌਕਰੀ ਕਰਦਾ ਸੀ ਅਤੇ ਦਸਰਾਜ (ਆਲ੍ਹਾ ਤੇ ਊਦਲ ਦੇ ਪਿਤਾ) ਦਾ ਪੱਗਵਟ ਯਾਰ ਸੀ । ਆਪਣੇ ਪਿਤਾ ਦੀ ਮੌਤ ਦੇ ਬਾਅਦ, ਆਲ੍ਹਾ-ਊਦਲ ਇਸ ਨੂੰ ਆਪਣੇ ਪਿਤਾ ਦੇ ਤੁਲ ਹੀ ਸਮਝਦੇ ਸਨ । ਪਰਮਾਲ ਨੇ ਜਦੋਂ ਇਨ੍ਹਾਂ ਦੋਹਾਂ ਭਰਾਵਾਂ ਨੂੰ ਆਪਣੇ ਰਾਜ ਵਿਚੋਂ ਕੱਢ ਦਿੱਤਾ ਤਾਂ ਵੀ ਇਹ ਉਨ੍ਹਾਂ ਦੇ ਨਾਲ ਹੀ ਰਿਹਾ ਅਤੇ ਇਹ ਸਾਰੇ ਕਨੌਜ ਚਲੇ ਗਏ । ਉਰਾਈ ਦੀ ਅੰਤਮ ਲੜਾਈ ਵਿਚ ਉਹ ਮਾਰਿਆ ਗਿਆ ਅਤੇ ਉਸ ਨੂੰ ਮਹੋਬਾ ਵਿਚ ਦਫ਼ਨਾ ਦਿੱਤਾ ਗਿਆ । ਉਥੇ ਕੀਰਤ ਸਾਗਰ ਦੇ ਕੋਲ ਅਜੇ ਵੀ ਉਹਦਾ ਮਕਬਰਾ ਹੈ ।

ਪਰਮਾਲ ਨੇ ਜਗੀਰ ਦੇ ਤੌਰ ਤੇ ਆਲ੍ਹਾ ਨੂੰ ਕਾਲਿੰਜਰ ਦਾ ਕਿਲ੍ਹਾ ਦੇ ਰੱਖਿਆ ਸੀ । ਇਹ ਇਲਾਕਾ ਮਹੋਬਾ ਦੇ ਦੱਖਣ-ਪੂਰਬ ਵਿਚ ਸੀ। ਇਨ੍ਹਾਂ ਦਿਨਾਂ ਵਿਚ ਆਲ੍ਹਾ ਅਤੇ ਊਦਲ ਨੇ ਕਈ ਕਾਰਨਾਮੇ ਕੀਤੇ ਅਤੇ ਨਾਮਣਾ ਖਟਿਆ । ਪਰਮਾਲ ਦੇ ਸਾਲੇ ਮਹਿਲ ਨੇ ਇਹ ਹਿਸਾਬ ਲਗਾਇਆ ਕਿ ਆਲ੍ਹਾ ਤੇ ਊਦਲ ਦੇ ਹੁੰਦਿਆਂ ਪਰਮਾਲ ਨੂੰ ਤਬਾਹ ਕਰਨਾ ਔਖਾ ਹੈ । ਉਸ ਨੇ ਚਾਲ ਚਲੀ ਅਤੇ ਪਰਮਾਲ ਨੂੰ ਕਿਹਾ ਕਿ ਉਹ ਆਲ੍ਹਾ ਕੋਲੋਂ ਉਸਦੀ ਮਸ਼ਹੂਰ ਘੋੜੀ ਕਰੀਲਿਆ ਮੰਗੇ ਅਤੇ ਜਦੋਂ ਆਲ੍ਹਾ ਨੇ ਇਹ ਗੱਲ ਮੰਨਣੋਂ ਨਾਂਹ ਕਰ ਦਿੱਤੀ ਤਾਂ ਪਰਮਾਲ ਨੇ ਉਨ੍ਹਾਂ ਦੋਹਾਂ ਭਰਾਵਾਂ ਦੇ ਸਾਰੇ ਅਹਿਸਾਨ ਭੁੱਲ ਕੇ ਉਨ੍ਹਾਂ ਨੂੰ ਦੇਸ਼-ਨਿਕਾਲਾ ਦੇ ਦਿੱਤਾ । ਆਪਣੀ ਮਾਂ ਅਤੇ ਬੱਚਿਆਂ ਸਮੇਤ ਅਤੇ ਮੀਆਂ ਤਾਲਣ ਨਾਲ ਉਹ ਕਨੌਜ ਪਹੁੰਚੇ ਜਿਥੇ ਜੈ ਚੰਦ ਨੇ ਉਨ੍ਹਾਂ ਦਾ ਸੁਆਗਤ ਕੀਤਾ ਪਰ ਉਹ ਆਪ ਵੀ ਕਿਉਂਕਿ ਆਲ੍ਹਾ ਕੋਲੋਂ ਡਰਦਾ ਸੀ, ਇਸ ਲਈ ਜੈ ਚੰਦ ਨੇ ਉਸਨੂੰ ਗਾਜਰ (ਗੁਜਰਾਤ) ਦੇ ਉਨ੍ਹਾਂ ਬਾਗ਼ੀ ਸਰਦਾਰਾਂ ਨੂੰ ਦਬਾਉਣ ਲਈ ਭੇਜ ਦਿੱਤਾ ਜੋ ਹੁਣ ਤਕ ਭੇਜੀਆਂ ਸਾਰੀਆਂ ਮੁਹਿੰਮਾਂ ਦਾ ਮੂੰਹ ਮੋੜ ਚੁੱਕੇ ਸਨ । ਜੈ ਚੰਦ ਦੇ ਭਤੀਜੇ ਲਖਣ ਨੂੰ ਨਾਲ ਲੈ ਕੇ ਆਲ੍ਹਾ ਅਤੇ ਊਦਲ ਆਪਣੇ ਕੰਮ ਵਿਚ ਸਫ਼ਲ ਹੋਏ ਅਤੇ ਇਸ ਦੇ ਬਦਲੇ ਆਲ੍ਹਾ ਨੂੰ ਕਨੌਜ ਦੇ ਨੇੜੇ ਰਾਏ ਕੋਟ ਦੀ ਜਾਗੀਰ ਪ੍ਰਾਪਤ ਹੋਈ ।

ਇਸ ਦੌਰਾਨ ਪ੍ਰਿਥਵੀਰਾਜ ਦੀਆਂ ਫ਼ੌਜਾਂ ਦੇ ਪਰਮਾਲ ਦੇ ਰਾਜ ਵਿਚੋਂ ਲੰਘਣ ਦੇ ਮਾਮਲੇ ਤੇ ਦੋਹਾਂ ਦਾ ਝਗੜਾ ਹੋ ਗਿਆ । ਮਹਿਲ ਨੇ ਬਲਦੀ ਤੇ ਤੇਲ ਪਾਇਆ । ਉਹ ਹਮੇਸ਼ਾ ਪ੍ਰਿਥਵੀਰਾਜ ਨੂੰ ਚੁੱਕਦਾ ਚੁਕਾਉਂਦਾ ਰਿਹਾ ਅਤੇ ਅੱਠਾਂ ਸਾਲਾਂ ਬਾਅਦ ਉਸਨੇ ਪਰਮਾਲ ਦੀਆਂ ਫ਼ੌਜਾਂ ਦੱਖਣ ਵੱਲ ਭਿਜਵਾ ਕੇ ਪ੍ਰਿਥਵੀਰਾਜ ਨੂੰ ਸੁਨੇਹਾ ਭੇਜ ਦਿੱਤਾ ਕਿ ਹੁਣ ਮਹੋਬਾ ਦਾ ਰਾਹ ਖੁੱਲ੍ਹਾ ਹੈ । ਖ਼ਬਰ ਮਿਲਦਿਆਂ ਹੀ ਪ੍ਰਿਥਵੀਰਾਜ ਚੜ੍ਹ ਆਇਆ। ਪਹਿਲਾ ਹਮਲਾ ਸਿਰਸੇ ਉੱਪਰ ਹੋਇਆ ਜੋ ਪਰਮਾਲ ਦੀ ਸਾਲੀ ਦੇ ਪੁੱਤਰ ਮਲਖਾ ਕੋਲ ਸੀ । ਮਹਿਲ ਨੇ ਪਰਮਾਲ ਨੂੰ ਸਹਾਇਤਾ ਨਾ ਭੇਜਣ ਦਿੱਤੀ । ਮਲਖਾ ਬਹਾਦਰੀ ਨਾਲ ਲੜਦਾ ਹੋਇਆ ਮਾਰਿਆ ਗਿਆ ।

ਪਰਮਾਲ ਨੂੰ ਹੁਣ ਆਪਣਾ ਫ਼ਿਕਰ ਪੈ ਗਿਆ । ਆਪਣੀ ਰਾਣੀ ਮਲਨਾ ਦੀ ਸਲਾਹ ਤੇ ਉਸ ਨੇ ਯੋਧਿਆਂ, ਆਲ੍ਹਾ-ਊਦਲ ਦੀ ਗੈਰ-ਹਾਜ਼ਰੀ ਦਾ ਵਾਸਤਾ ਪਾ ਕੇ ਕੁਝ ਚਿਰ ਲਈ ਲੜਾਈ ਬੰਦ ਰੱਖਣ ਦੀ ਮੰਗ ਕੀਤੀ । ਪ੍ਰਿਥਵੀਰਾਜ ਨੇ ਇਕ ਸਾਲ ਦੀ ਮੁਹਲਤ ਦੇ ਦਿੱਤੀ ਅਤੇ ਉਰਾਈ ਦੇ ਆਸ ਪਾਸ ਦਾ ਖੁੱਲ੍ਹਾ ਮੈਦਾਨ ਮੁਕਾਬਲੇ ਲਈ ਨਿਯਤ ਕਰ ਦਿੱਤਾ ।

ਪਰਮਾਲ ਨੇ ਆਪਣੇ ਰਾਜ ਕਵੀ ਜਗਨਾਇਕ ਭੱਟ ਨੂੰ ਕਨੌਜ ਭੇਜਿਆ। ਆਲ੍ਹਾ-ਊਦਲ ਨੇ ਮਹੋਬਾ ਦੀ ਰੱਖਿਆ ਲਈ ਜਾਣੋ ਨਾਂਹ ਕਰ ਦਿੱਤੀ ਕਿਉਂਕਿ ਪਰਮਾਲ ਨੇ ਕਦੀ ਉਨ੍ਹਾਂ ਨਾਲ ਬਹੁਤ ਭੈੜਾ ਸਲੂਕ ਕੀਤਾ ਸੀ ਪਰ ਉਨ੍ਹਾਂ ਦੀ ਮਾਂ ਦਿਵਾਲਾ ਨੇ ਉਨ੍ਹਾਂ ਨੂੰ ਬੁਰਾ ਭਲਾ ਕਿਹਾ, ਉਨ੍ਹਾਂ ਦੀ ਰਾਜਪੂਤੀ ਅਣਖ ਨੂੰ ਵੰਗਾਰਿਆ ਅਤੇ ਉਹ ਮਾਂ ਦੇ ਹੁਕਮ ਦੇ ਬੱਧੇ ਤਿਆਰ ਹੋ ਗਏ ।

ਆਲ੍ਹਾ ਨੇ ਜੈ ਚੰਦ ਕੋਲੋਂ ਜਾਣ ਲਈ ਆਗਿਆ ਮੰਗੀ । ਪਹਿਲਾਂ ਜੈ ਚੰਦ ਨੇ ਨਾਂਹ ਕਰ ਦਿੱਤੀ ਪਰ ਕੁਝ ਬੋਲ-ਬੁਲਾਰੇ ਮਗਰੋਂ, ਕਨੌਜ ਦੇ ਰਾਜੇ ਨੇ ਕੇਵਲ ਆਗਿਆ ਹੀ ਨਹੀਂ ਦਿੱਤੀ ਸਗੋਂ ਉਨ੍ਹਾਂ ਦੇ ਨਾਲ ਆਪਣੇ ਪੁੱਤਰ ਰਾਏਪਾਲ ਅਤੇ ਗੁਲਾਲਨ ਅਤੇ ਆਪਣੇ ਭਤੀਜੇ ਲਖਣ ਦੀ ਕਮਾਨ

ਵਿਚ ਇਕ ਤਾਕਤਵਰ ਫ਼ੌਜ ਵੀ ਦਿੱਤੀ । ਫ਼ੌਜ ਚੱਲ ਪਈ, ਰਾਹ ਵਿਚ ਜਦੋਂ ਉਹ ਇਕ ਦਰਿਆ ਪਾਰ ਕਰ ਰਹੇ ਸਨ ਤਾਂ ਪ੍ਰਿਥਵੀਰਾਜ ਦੀਆਂ ਫ਼ੌਜਾਂ ਨੇ ਲਾਮਬੰਦੀ ਦੇ ਬਾਵਜੂਦ, ਚੌਂਡਾ ਦੀ ਕਮਾਨ ਹੇਠ ਉਨ੍ਹਾਂ ਤੇ ਹਮਲਾ ਕਰ ਦਿੱਤਾ । ਲਖਨ ਤੋਂ ਸਿਵਾਅ ਸਭ ਨੱਠ ਗਏ । ਦਿਵਾਲਾ ਨੇ ਆਲ੍ਹਾ ਤੇ ਊਦਲ ਨੂੰ ਰੋਕਣ ਦੀ ਅਸਫ਼ਲ ਕੋਸ਼ਿਸ਼ ਕੀਤੀ । ਉੱਧਰ ਮੁੱਠੀ-ਭਰ ਫ਼ੌਜ ਨਾਲ ਲੜਦਾ ਹੋਇਆ ਲਖਨ ਦੁਸ਼ਮਣ ਦੇ ਦਬਾਓ ਹੇਠ ਆ ਰਿਹਾ ਸੀ । ਦਿਵਾਲਾ ਨੇ ਆਪਣੀ ਡੋਲੀ ਥੱਲੇ ਰਖਵਾਈ, ਆਲ੍ਹਾ ਤੋਂ ਤਲਵਾਰ ਤੇ ਢਾਲ ਮੰਗੀ ਤੇ ਉਸ ਨੂੰ ਡੋਲੀ ਵਿਚ ਬਹਿ ਜਾਣ ਲਈ ਆਖਿਆ । ਇਸ ਮੌਕੇ ਦਾ ਵਰਣਨ ਕਵੀ ਨੇ ਅਤਿ ਉਤਮ ਢੰਗ ਨਾਲ ਕੀਤਾ ਹੈ । ਮਾਂ ਦੇ ਬੁਰਾ ਭਲਾ ਕਹਿਣ ਤੇ ਆਲ੍ਹਾ-ਊਦਲ ਪਰਤ ਪਏ ਅਤੇ ਉਨ੍ਹਾਂ ਨੇ ਚੌਂਡਾ ਨੂੰ ਹਰਾ ਦਿੱਤਾ ।

ਮਹੋਬਾ ਅੱਪੜਨ ਤੋਂ ਪਹਿਲਾਂ ਇਨ੍ਹਾਂ ਦੋਹਾਂ ਭਰਾਵਾਂ ਨੇ ਜੌਹਰ ਕਰਨ ਲਈ ਕੇਸਰੀ ਬਾਣਾ ਪਹਿਨ ਲਿਆ । ਉਨ੍ਹਾਂ ਦੀ ਆਮਦ ਦੀ ਖ਼ਬਰ ਮਿਲਦਿਆਂ ਹੀ ਪਰਮਾਲ ਬਹੁਤ ਖੁਸ਼ ਹੋਇਆ ਅਤੇ ਆਪਣੇ ਹਿਮਾਇਤੀਆਂ ਨੂੰ ਅਗਲਵਾਂਢੀ-ਹੋ ਸ਼ਹਿਰ ਦੇ ਬਾਹਰ ਜਾ ਮਿਲਿਆ । ਮਾਲਨਾ ਆਪਣੀ ਭੈਣ ਦਿਵਾਲਾ ਦਾ ਸੁਆਗਤ ਕਰਨ ਗਈ ।

ਦੋਹਾਂ ਭਰਾਵਾਂ ਨੇ ਕਿਲੇ ਦੇ ਅੰਦਰ ਪਹੁੰਚਦਿਆਂ ਹੀ ਸਲਾਹ ਮਸ਼ਵਰਾ ਕੀਤਾ । ਪਰਮਾਲ ਸ਼ਹਿਰ ਛੱਡ ਕੇ ਨੱਠ ਜਾਣ ਦੇ ਹੱਕ ਵਿਚ ਸੀ ਪਰ ਆਲ੍ਹਾ ਅਤੇ ਉਸ ਦੀ ਮਾਂ ਦੇ ਜ਼ੋਰ ਦੇਣ ਤੇ ਲੜਨ ਲਈ ਤਿਆਰ ਹੋ ਪਿਆ ।

ਲੜਾਈ ਦਾ ਪਹਿਲਾ ਦੌਰ ਕਈ ਦਿਨ ਚਲਦਾ ਰਿਹਾ । ਇਸ ਵਿਚ ਪਰਮਾਲ ਦਾ ਪੁੱਤਰ ਰਾਜ ਕੁਮਾਰ ਬ੍ਰਹਮਜੀਤ ਵਰਮਾ ਬਹਾਦਰੀ ਨਾਲ ਲੜਦਾ ਹੋਇਆ ਮਾਰਿਆ ਗਿਆ । ਇਹ ਖੁਸ਼ਖ਼ਬਰੀ ਦੇਣ ਲਈ ਚੌਂਡਾ ਆਪ ਦਿੱਲੀ ਗਿਆ । ਉਥੇ ਬ੍ਰਹਮਜੀਤ ਵਰਮਾ ਦੀ ਪਤਨੀ ਬੇਲਾ ਆਪਣੇ ਪਿਤਾ ਦੇ ਮਹੱਲ ਵਿਚ ਰਹਿ ਰਹੀ ਸੀ । ਇਹ ਖ਼ਬਰ ਸੁਣ ਕੇ ਪ੍ਰਿਥਵੀਰਾਜ ਆਪੇ ਤੋਂ ਬਾਹਰ ਹੋ ਗਿਆ ਅਤੇ ਉਸ ਨੇ ਆਪਣੇ ਸੈਨਾਪਤੀ ਚੌਂਡਾ ਨੂੰ ਹੁਕਮ ਦਿੱਤਾ ਕਿ ਉਹ ਮਹੋਬਾ ਦੀ ਰਾਣੀ 'ਪਦਮਣੀ (ਮਲਨਾ)' ਨੂੰ ਫੜ ਕੇ ਦਿੱਲੀ ਰਣਵਾਸ ਵਿਚ ਪਹੁੰਚਾ ਦੇਵੇਂ ਪਰ ਚੌਂਡਾ ਦੀ ਆਪਣੀ ਪਤਨੀ ਜਵਾਨ ਤੇ ਸੋਹਣੀ ਸੀ । ਉਹ ਉਹਦੇ ਨਾਲ ਰੰਗ-ਰਲੀਆਂ ਮਨਾਉਣ ਵਿਚ ਰੁੱਝ ਗਿਆ ਅਤੇ ਆਪਣੇ ਇਕ ਸਹਾਇਕ ਗਵਾਲੀਅਰ ਦੇ ਰਾਮਪਤੀ ਨੂੰ ਆਪਣੇ ਮਾਲਕ ਦਾ ਸੁਨੇਹਾ ਦੇ ਕੇ ਭੇਜ ਦਿੱਤਾ।

ਵਿਧਵਾ ਬੇਲਾ ਨੇ ਨਿੱਜੀ ਤੌਰ ਤੇ ਇਸ ਚਾਲ ਦੀ ਖ਼ਬਰ ਊਦਲ ਨੂੰ ਭੇਜ ਦਿੱਤੀ। ਊਦਲ ਨੇ ਰਾਮਪਤੀ ਨੂੰ ਕਾਲਪੀ ਦੇ ਸਥਾਨ ਤੇ ਰੋਕ ਲਿਆ ਅਤੇ ਤਕੜੀ ਝੜੱਪ ਤੋਂ ਬਾਅਦ ਉਸ ਨੂੰ ਕਤਲ ਕਰ ਦਿੱਤਾ ।

ਆਖ਼ਰ, ਮਾਰੂ ਦਿਨ ਵੀ ਆ ਪੁੱਜਾ ਅਤੇ ਦੋਹਾਂ ਧਿਰਾਂ ਦੀਆਂ ਫ਼ੌਜਾਂ ਉਰਾਈ ਦੇ ਮੈਦਾਨ ਵਿਚ ਆਹਮੋਂ-ਸਾਹਮਣੇ ਆ ਡਟੀਆਂ । ਦੁਸ਼ਮਣ ਦੀ ਤਿਆਰੀ ਵੇਖ ਕੇ ਪਰਮਾਲ ਡਰ ਗਿਆ । ਉਹ ਫ਼ੌਜ ਛੱਡ ਕੇ ਨੱਠਣ ਨੂੰ ਤਿਆਰ ਹੋ ਪਿਆ ਪਰ ਆਲ੍ਹਾ ਅਤੇ ਦੂਜੇ ਮੁੱਖੀਆਂ ਦੇ ਸਮਝਾਉਣ ਤੇ ਵੀ ਉਹ ਨਾ ਮੰਨਿਆ ਸਗੋਂ ਆਲ੍ਹੇ ਨੂੰ ਕਹਿਣ ਲੱਗਾ ਕਿ ਉਹ ਉਸ ਨੂੰ ਨਾਲ ਚੱਲ ਕੇ ਕਾਲਿੰਜਰ ਛੱਡ ਆਵੇ ।

ਆਲ੍ਹਾ ਦੇ ਮੁੜਨ ਤਕ ਉਸ ਦਾ ਪੁੱਤਰ ਇੰਦਲ, ਭਰਾ ਊਦਲ ਅਤੇ ਉਸਦੇ ਪਿਤਾ ਦਾ ਮਿੱਤਰ ਮੀਆਂ ਤਾਲਣ ਸਭ ਕਤਲ ਹੋ ਚੁੱਕੇ ਸਨ। ਇਹ ਵੇਖ ਕੇ ਆਲ੍ਹਾ ਨੂੰ ਰੋਹ ਚੜ੍ਹ ਗਿਆ । ਕਹਿੰਦੇ ਹਨ ਕਿ ਉਸ ਨੇ ਪ੍ਰਿਥਵੀਰਾਜ ਦੀ ਫ਼ੌਜ ਦੇ ਆਹੂ-ਲਾਹੁਣ ਲਈ ਆਪਣੀ ਤਲਵਾਰ ਧੂਹ ਲਈ । ਦੇਵੀ ਸ਼ਾਰਦਾ ਨੇ ਉਸਦੀ ਬਾਂਹ ਫੜ ਲਈ । ਆਲ੍ਹਾ ਨੇ ਆਪਣੀ ਤਲਵਾਰ ਨੂੰ ਮਿਆਨ ਵਿਚ ਕਰਨਾ ਕੇਵਲ ਇਕ ਸ਼ਰਤ ਤੇ ਮੰਨਿਆ ਕਿ ਪ੍ਰਿਥਵੀਰਾਜ ਮੁੜ ਕੇ ਸੱਤ ਕਰਮ ਨੱਠੇ । ਪ੍ਰਿਥਵੀਰਾਜ ਨੇ ਇੰਜ ਹੀ ਕੀਤਾ ਅਤੇ ਆਲ੍ਹਾ ਇਸਨੂੰ ਆਪਣੀ ਜਿੱਤ ਸਮਝ ਕੇ ਉਥੋਂ ਅਲੋਪ ਹੋ ਗਿਆ ਅਤੇ ਕਹਿੰਦੇ ਹਨ ਕਿ ਉਹ ਕਜ਼ਰੀ ਬਣ ਵਿਚ ਰਹਿੰਦਾ ਹੈ । ਹਰ ਪੂਰਨਮਾਸ਼ੀ ਨੂੰ ਉਹ ਸ਼ਾਰਦਾ ਦੇਵੀ ਦੇ ਮੰਦਰ ਦੇ ਦਰਸ਼ਨਾਂ ਨੂੰ ਆਉਂਦਾ ਹੈ ਅਤੇ ਉਸਦੀ ਮੂਰਤੀ ਤੇ ਤਾਜ਼ੇ ਫੁੱਲ ਚੜਾਉਂਦਾ ਹੈ। ਉਸਨੂੰ ਲੋਕਾਂ ਨੇ ਕਈ ਵੇਰ ਵੇਖਿਆ ਹੈ ਪਰ ਉਹ ਤਾੜਨਾ ਕਰਦਾ ਹੈ ਕਿ ਕੋਈ ਉਸਦਾ ਪਿੱਛਾ ਨਾ ਕਰੇ । ਕਦੀ ਕਿਸੇ ਨੇ ਉਸਦਾ ਪਿੱਛਾ ਕਰਨ ਦੀ ਹਿੰਮਤ ਨਹੀਂ ਕੀਤੀ ।

ਆਲ੍ਹਾ ਊਦਲ ਦਾ ਕਿੱਸਾ ਇਕ ਉੱਤਮ ਵੀਰ ਰਸ ਭਰਪੂਰ ਕਹਾਣੀ ਹੈ ਜਿਸ ਵਿਚ ਆਲ੍ਹਾ ਊਦਲ ਦੀ ਬਹਾਦਰੀ ਦੇ ਕਾਰਨਾਮਿਆਂ ਨਾਲੋਂ ਵੀ ਵਧੇਰੇ ਉਨ੍ਹਾਂ ਦੇ ਬੰਸ 'ਬੈਨਾਫਰ ਬੰਸ' ਦੀ ਸੂਰਬੀਰਤਾ ਉਜਾਗਰ ਕੀਤੀ ਗਈ ਹੈ । ਇਸ ਵਿਚ ਘਟਨਾਵਾਂ ਦੀ ਬਹੁਲਤਾ ਹੈ ਅਤੇ ਪਾਤਰ-ਵਿਰੋਧ ਵੀ ਅਤਿ-ਸੁਖਾਵਾਂ ਅਤੇ ਸੁਭਾਵਕ ਹੈ । ਇਕ ਲੋਕ-ਕਾਵਿ ਹੋਣ ਦੇ ਕਾਰਨ ਇਸ ਦੇ ਕਈ ਰੂਪ ਮਿਲਦੇ ਹਨ, ਜਿਨ੍ਹਾਂ ਵਿਚੋਂ ਖੜੀ ਬੋਲੀ, ਕਨੌਜੀ, ਬੁੰਦੇਲੀ, ਬੈਸਵਾੜੀ, ਅਵਧੀ, ਭੋਜਪੁਰੀ ਆਦਿ ਰੂਪ ਮੁੱਖ ਹਨ। ਇਹ ਦੇ ਵੱਖ ਵੱਖ ਰੂਪਾਂ ਵਿਚ ਥੋੜ੍ਹਾ ਬਹੁਤ ਪਾਠ-ਭੇਦ ਵੀ ਹੈ । ਇਸ ਦੇ ਕੁਝ ਹਿੱਸਿਆਂ ਦਾ ਅੰਗਰੇਜ਼ੀ ਅਨੁਵਾਦ ਡਬਲਿਊ ਵਾਟਰਫੀਲਡ ਨੇ ਕਲਕੱਤਾ ਰੀਵੀਊ (1875-76ਈ.) ਵਿਚ ਛਪਵਾਇਆ। ਇਸ ਦੇ ਭੋਜਪੁਰੀ ਰੂਪ ਦੇ ਅਧਿਐਨ ਦਾ ਸਿਹਰਾ ਗ੍ਰਿਅਰਸਨ ਦੇ ਸਿਰ ਹੈ । ਉਸ ਨੇ 1885 ਈ. ਵਿਚ ਇਸ ਦੇ ਕੁਝ ਪਦਾਂ ਦਾ ਵਾਰਤਕ ਵਿਚ ਅਨੁਵਾਦ ਇੰਡੀਅਨ ਐਂਟੀਕਵੇਰੀ (ਖੰਡ 10) ਵਿਚ ਛਪਾਇਆ । ਬੁੰਦੇਲੀ ਰੂਪ ਦੇ ਕੁਝ ਅੰਸ਼ ਲਿੰਗੁਇਸਟਿਕ ਸਰਵੇ ਆਫ਼ ਇੰਡੀਆ (ਖੰਡ 9 ਭਾਗ) ਵਿਚ ਹਨ ।

**ਆਲਾਈ ਪਰਬਤ** : ਇਹ ਕਿਰਗਿਜ਼ਸਤਾਨ ਵਿਚ ਇਕ ਪਰਬਤ-ਲੜੀ ਹੈ ਜਿਹੜੀ ਪੂਰਬ ਤੋਂ ਪੱਛਮ ਦੇ ਰੁਖ ਵਿਚ ਹੈ । ਤੀਐਨ ਸ਼ਾਨ ਤੋਂ ਕਜ਼ਿਲ ਕੁਮ ਰੇਗਿਸਤਾਨ ਵੱਲ ਇਸ ਲੜੀ ਦੀ ਔਸਤ ਉਚਾਈ 3,960 ਮੀ. (13,000 ਫੁੱਟ), ਅਤੇ ਵੱਧ ਤੋਂ ਵੱਧ ਉਚਾਈ ਲਗਭਗ 5,960 ਮੀ. (19,550 ਫੁੱਟ) ਹੈ । ਇਹ ਪਰਬਤੀ ਲੜੀ ਫਰਗਾਨਾ ਨਦੀ ਖੇਤਰ ਦੀ ਦੱਖਣੀ ਹੱਦ ਕਾਇਮ ਕਰਦੀ ਹੈ । ਪਾਮੀਰ ਪਠਾਰ ਵੱਲ ਨੂੰ ਜਾਣ ਵਾਲੀ ਸੜਕ ਤੈਲਦੀਕ ਦੱਰੇ ਨੂੰ ਲਗਭਗ 3,660 ਮੀ. (12,000 ਫੁੱਟ) ਦੀ ਉਚਾਈ ਤੇ ਪਾਰ ਕਰਦੀ ਹੈ ।

ਹ. ਪੁ.- ਚੈਂਬ. ਐਨ. 1 : 217

**ਆਲਾ ਸਿੰਘ, ਬਾਬਾ** : ਪੰਥ ਰਤਨ ਬਾਬਾ ਆਲਾ ਸਿੰਘ ਦਾ ਜਨਮ 8 ਜਨਵਰੀ, 1691 ਈ. ਵਿਚ ਮਾਈ ਸਾਹਬੀ ਦੀ ਕੁੱਖੋਂ ਬਾਬਾ ਰਾਮ ਸਿੰਘ ਜਿਸ ਨੂੰ 'ਰਾਮਾ' ਵੀ ਕਿਹਾ ਜਾਂਦਾ ਸੀ, ਦੇ ਘਰ ਫੂਲ ਨਗਰ ਵਿਖੇ ਹੋਇਆ । ਬਾਬਾ ਆਲਾ ਸਿੰਘ ਬਾਰੇ ਖ਼ਲੀਫ਼ਾ ਮੁਹੰਮਦ ਹੁਸੈਨ (ਸੰਮਤ 1752) ਲਿਖਦਾ ਹੈ ਕਿ ਉਹ ਆਪਣੇ ਪਿਤਾ ਰਾਮੇ ਦੀ ਮੌਤ ਉਤੇ 1714 ਈ. ਵਿਚ ਇਕ ਛੋਟੀ ਜਿਹੀ ਰਿਆਸਤ ਦਾ ਸਰਦਾਰ ਬਣਿਆ, ਜਿਸ ਵਿਚ 1723 ਈ. ਵਿਚ ਕੇਵਲ ਤੀਹ ਪਿੰਡ ਹੀ ਸ਼ਾਮਲ ਸਨ । ਇਸ ਨੇ ਆਪਣੇ ਆਸ ਪਾਸ ਦੇ ਇਲਾਕੇ ਆਪਣੇ ਅਧੀਨ ਲਿਆਉਣੇ ਸ਼ੁਰੂ ਕਰ ਦਿੱਤੇ। ਇਸਨੇ ਬਰਨਾਲੇ ਨੂੰ ਆਪਣੀ ਰਾਜਧਾਨੀ ਬਣਾਇਆ। ਗੁਆਂਢੀ ਸਰਦਾਰ ਆਲਾ ਸਿੰਘ ਦੀ ਉੱਨਤੀ ਨੂੰ ਬਰਦਾਸ਼ਤ ਨਾ ਕਰ ਸਕੇ। ਉਨ੍ਹਾਂ ਸਾਰਿਆਂ ਨੇ ਮਿਲ ਕੇ ਬਰਨਾਲੇ ਨੂੰ ਘੇਰ ਲਿਆ, ਪਰ ਇਸ ਨੇ ਉਨ੍ਹਾਂ ਸਾਰਿਆਂ ਨੂੰ ਹਰਾ ਦਿੱਤਾ ਤੇ ਉਨ੍ਹਾਂ ਦਾ ਬਹੁਤ ਸਾਰਾ ਮਾਲ ਇਸ ਦੇ ਹੱਥ ਲੱਗਿਆ ।

ਆਪਣੇ ਆਪ ਨੂੰ ਦੁਸ਼ਮਣਾਂ ਤੋਂ ਬਚਾਉਣ ਲਈ ਇਹ 1745 ਈ. ਵਿਚ ਸਰਹਿੰਦ ਦੇ ਮੁਗ਼ਲ ਗਵਰਨਰ. ਅਲੀ ਮੁਹੰਮਦ ਰੁਹੇਲੇ



ਬਾਬਾ ਆਲਾ ਸਿੰਘ

ਨਾਲ ਮਿਲ ਗਿਆ ਅਤੇ ਇਸ ਦੇ ਨਾਲ ਕਈ ਲੜਾਈਆਂ ਵਿਚ ਹਿੱਸਾ ਲਿਆ ਪਰ ਰੁਹੇਲਾ ਸਰਦਾਰ ਵੀ ਆਪਣੀ ਰਾਜਧਾਨੀ ਦੇ ਲਾਗੇ ਇਹੋ ਜਿਹੇ ਤੱਕੜੇ ਸਰਦਾਰ ਦੀ ਹੋਂਦ ਨੂੰ ਬਰਦਾਸ਼ਤ ਨਹੀਂ ਕਰ ਸਕਦਾ ਸੀ, ਇਸ ਲਈ ਉਸ ਨੇ ਇਸ ਨੂੰ ਕੈਦ ਕਰ ਲਿਆ ਪਰ ਇਹ ਸਿੱਖ ਸਰਦਾਰ ਚਲਾਕੀ ਨਾਲ ਬਚ ਨਿਕਲਿਆ ।

ਸੰਨ 1747 ਵਿਚ ਅਹਿਮਦ ਸ਼ਾਹ ਅਬਦਾਲੀ ਨੇ ਹਿੰਦੁਸਤਾਨ ਉਤੇ ਹਮਲਾ ਕੀਤਾ । ਅਲੀ ਮੁਹੰਮਦ ਅਫ਼ਗਾਨ ਆਪਣੇ ਦੇਸ਼ ਵਾਸੀਆਂ ਨਾਲ ਲੜਨਾ ਨਹੀਂ ਚਾਹੁੰਦਾ ਸੀ, ਇਸ ਲਈ ਸਰਹਿੰਦ ਛੱਡ ਕੇ ਭੱਜ ਗਿਆ । ਅਬਦਾਲੀ ਨੇ ਇਸ ਥਾਂ ਤੇ ਹੀ ਮੁਗ਼ਲ ਫ਼ੌਜਾਂ ਤੋਂ ਹਾਰ ਖਾਧੀ। ਇਸ ਲੜਾਈ ਵਿਚ ਇਸ ਨੇ ਮੁਗ਼ਲ ਫ਼ੌਜਾਂ ਦੀ ਮਦਦ ਕੀਤੀ, ਅਫ਼ਗਾਨ ਕੈਂਪ ਤੋਂ ਹਰ ਰੋਜ਼ ਰਾਤ ਦੇ ਸਮੇਂ ਸੈਂਕੜੇ ਸਿਪਾਹੀ ਊਠਾਂ ਤੇ ਚੜ੍ਹ ਕੇ ਸਮਾਨ-ਰਸਦ ਅਤੇ ਘਾਹ-ਚਾਰੇ ਦੀ ਭਾਲ ਵਿਚ ਨਿਕਲਦੇ ਸਨ। ਇਸ ਇਲਾਕੇ ਦੀ ਸਾਰੀ ਜ਼ਮੀਨ ਦੇ ਚੱਪੇ-ਚੱਪੇ ਤੋਂ ਵਾਕਫ਼ ਹੋਣ ਕਾਰਨ, ਇਹ ਉਨ੍ਹਾਂ ਉਤੇ ਛਾਪੇ ਮਾਰਦਾ ਸੀ ਅਤੇ ਊਠਾਂ ਦੀਆਂ ਕਤਾਰਾਂ ਆਪਣੇ ਕਬਜ਼ੇ ਵਿਚ ਕਰ ਕੇ ਮੁਗ਼ਲ ਫ਼ੌਜਾਂ ਵਿਚ ਭੇਜ ਦਿੰਦਾ ਸੀ ।

ਸੰਨ 1749 ਵਿਚ ਆਲਾ ਸਿੰਘ ਨੇ ਭਵਾਨੀਗੜ੍ਹ ਦਾ ਕਿਲਾ ਬਣਵਾਇਆ, ਤਿੰਨ ਸਾਲ ਪਿੱਛੋਂ ਸਨੌਰ ਫ਼ਤਹਿ ਕੀਤਾ । ਸੰਨ 1753 ਵਿਚ ਇਸ ਨੇ ਪਟਿਆਲੇ ਦੀ ਬੁਨਿਆਦ ਰੱਖੀ ਜਿਹੜਾ ਮਗਰੋਂ 1763 ਈ. ਵਿਚ ਇਸੇ ਨਾਂ ਦੀ ਰਿਆਸਤ ਦੀ ਰਾਜਧਾਨੀ ਬਣਿਆ ।

ਇਨ੍ਹਾਂ ਦਿਨਾਂ ਵਿਚ ਹੀ ਬਠਿੰਡਾ, ਬੁਢਲਾਢਾ, ਮੂਣਕ, ਸੋਹਾਨਾ ਤੇ ਜਮਾਲਪੁਰ ਆਦਿ ਕਈ ਥਾਵਾਂ ਇਸ ਨੇ ਆਪਣੀ ਰਿਆਸਤ ਵਿਚ ਮਿਲਾ ਲਈਆਂ । ਸਤੰਬਰ, 1758 ਵਿਚ ਮੁਗ਼ਲ-ਬਾਦਸ਼ਾਹ ਆਲਮਗ਼ੀਰ ਦੂਜਾ ਅਤੇ ਉਸ ਦਾ ਵਜ਼ੀਰ ਅਮਾਦੁਲ-ਮੁਲਕ ਹਾਂਸੀ, ਹਿਸਾਰ, ਸਰਸੇ ਅਤੇ ਰਾਨੀਆ ਦਾ ਦੌਰਾ ਕਰ ਰਹੇ ਸਨ । ਇਨ੍ਹਾਂ ਥਾਵਾਂ ਦੇ ਮੁਸਲਮਾਨ ਸਰਦਾਰ ਮੁਗ਼ਲ ਬਾਦਸ਼ਾਹ ਨਾਲ ਲੜ ਰਹੇ ਸਨ । ਇਸ ਮੌਕੇ ਤੇ ਆਲਾ ਸਿੰਘ ਨੇ ਸਮਾਨ ਅਤੇ ਰਸਦ ਆਦਿ ਨਾਲ ਮੁਗ਼ਲ ਬਾਦਸ਼ਾਹ ਦੀ ਮਦਦ ਕੀਤੀ ।

ਸੰਨ 1760 ਦੇ ਅੰਤ ਵਿਚ ਅਹਿਮਦ ਸ਼ਾਹ ਅਬਦਾਲੀ ਨੇ ਮਰਹੱਟਿਆਂ ਦੀ ਫ਼ੌਜ ਨੂੰ ਪਾਨੀਪਤ ਵਿਚ ਘੇਰ ਲਿਆ ਸੀ । ਉਨ੍ਹਾਂ ਦੇ ਕੈਂਪ ਵਿਚ ਸਮਾਨ ਰਸਦ ਖ਼ਤਮ ਹੋ ਗਿਆ । ਇਸ ਨੇ ਭਾਰੀ ਰਕਮ ਅਤੇ ਅਨਾਜ ਚੋਰੀ ਚੋਰੀ ਮਰਹੱਟਾ ਕੈਂਪ ਵਿਚ ਭੇਜਣਾ ਸ਼ੁਰੂ ਕਰ ਦਿੱਤਾ। ਇਸ ਗੱਲ ਦਾ ਪਤਾ ਅਬਦਾਲੀ ਨੂੰ ਵੀ ਲੱਗ ਗਿਆ। ਉਸ ਨੇ ਫ਼ੌਜ ਦਾ ਇਕ ਤੱਕੜਾ ਦਸਤਾ ਬਰਨਾਲੇ ਉਤੇ ਧਾਵਾ ਬੋਲਣ ਲਈ ਭੇਜਿਆ। ਇਹ ਆਪਣੀ ਰਾਜਧਾਨੀ ਤੋਂ ਬਾਹਰ ਗਿਆ ਹੋਇਆ ਸੀ । ਇਸ ਦੀ ਰਾਣੀ ਫੱਤੋ ਜਿਹੜੀ ਕਿ ਬਹੁਤ ਹੀ ਸੁੱਘੜ ਅਤੇ ਹੁਸ਼ਿਆਰ ਇਸਤਰੀ ਸੀ, ਨੇ ਅਹਿਮਦ ਸ਼ਾਹ ਤੋਂ ਮੁਆਫ਼ੀ ਮੰਗ ਲਈ । ਚਾਰ ਲੱਖ ਰੁਪਿਆ ਨਜ਼ਰਾਨੇ ਵਜੋਂ ਪੇਸ਼ ਕੀਤਾ ਅਤੇ ਇਕਰਾਰ ਕੀਤਾ ਕਿ ਅੱਗੋਂ ਵਾਸਤੇ ਮਰਹੱਟਿਆਂ ਦੀ ਕੋਈ ਮਦਦ ਨਹੀਂ ਕੀਤੀ ਜਾਵੇਗੀ । ਇਹ ਇਕਰਾਰ ਲੈ ਕੇ ਅਫ਼ਗ਼ਾਨ ਫ਼ੌਜ ਵਾਪਸ ਚਲੀ ਗਈ । ਪਾਨੀਪਤ ਦੀ ਲੜਾਈ ਤੋਂ ਮਗਰੋਂ ਜਦੋਂ ਅਹਿਮਦ ਸ਼ਾਹ ਵਾਪਸ ਸਰਹਿੰਦ ਪਹੁੰਚਿਆ ਤਾਂ ਇਹ ਉਸ ਨੂੰ ਮਿਲਿਆ ਅਤੇ ਉਸ ਦੀ ਈਨ ਮੰਨ ਲਈ ।

5 ਫ਼ਰਵਰੀ, 1762 ਨੂੰ ਅਹਿਮਦ ਸ਼ਾਹ ਅਬਦਾਲੀ ਨੇ ਸਿੱਖਾਂ ਦੀ ਭਾਰੀ ਫ਼ੌਜ ਨੂੰ ਮਲੇਰਕੋਟਲੇ ਦੇ ਲਾਗੇ ਕੁੱਪ ਦੇ ਮੈਦਾਨ ਵਿਚ ਹਾਰ ਦਿੱਤੀ । ਫਿਰ ਬਰਨਾਲੇ ਉਤੇ ਹਮਲਾ ਕੀਤਾ ਅਤੇ ਇਸ ਨੂੰ ਕੈਦ ਕਰ ਕੇ ਆਪਣੇ ਨਾਲ ਲੈ ਗਿਆ ਫਿਰ ਰਸਤੇ ਵਿਚ ਹੁਕਮ ਦਿੱਤਾ ਕਿ ਇਸ ਦਾ ਸਿਰ, ਦਾੜ੍ਹੀ, ਮੁੱਛਾਂ ਸਾਫ਼ ਕਰ ਦਿੱਤੀਆਂ ਜਾਣ । ਇਹ ਬਿਲਕੁਲ ਨਾ ਘਬਰਾਇਆ ਅਤੇ ਕਿਹਾ ਕਿ ਮੇਰੇ ਵਾਲ ਤਾਂ ਬਾਦਸ਼ਾਹ ਦੇ ਹੋ ਚੁੱਕੇ ਹਨ ਪਰ ਮੈਂ ਹੁਣ ਇਨ੍ਹਾਂ ਨੂੰ ਖ਼ਰੀਦਣਾ ਚਾਹੁੰਦਾ ਹਾਂ । ਬਾਦਸ਼ਾਹ ਨੇ ਪੁੱਛਿਆ "ਕੀ ਕੀਮਤ ਦਿੰਦਾ ਹੈ ।" ਇਸ ਨੇ ਉੱਤਰ ਦਿੱਤਾ, "ਸਵਾ ਲੱਖ ਰੁਪਿਆ।" ਬਾਦਸ਼ਾਹ ਨੇ ਕਿਹਾ, "ਰੁਪਿਆ ਲੈ ਲਵੋ ਅਤੇ ਜਾਣ ਦਿਉ।"

ਜਨਵਰੀ, 1764 ਵਿਚ ਸਿੱਖਾਂ ਦੀ ਜ਼ਬਰਦਸਤ ਫ਼ੌਜ ਨੇ ਅਹਿਮਦ ਸ਼ਾਹ ਅਬਦਾਲੀ ਦੇ ਗਵਰਨਰ ਜ਼ੈਨ ਖ਼ਾਂ ਨੂੰ ਸਰਹਿੰਦ ਵਿਚ ਘੇਰ ਲਿਆ। ਇਸ ਹਮਲੇ ਵਿਚ ਇਹ ਵੀ ਸਿੱਖਾਂ ਦੇ ਨਾਲ ਸ਼ਾਮਲ ਸੀ। ਜ਼ੈਨ ਖ਼ਾਂ ਮਾਰਿਆ ਗਿਆ । ਸਰਹਿੰਦ ਦਾ ਸੂਬਾ ਸਿੱਖਾਂ ਨੇ ਆਪਸ ਵਿਚ ਵੰਡ ਲਿਆ । ਸਰਹਿੰਦ ਦਾ ਸ਼ਹਿਰ ਇਸ ਨੇ ਲੈ ਲਿਆ । ਉਸੇ ਸਾਲ ਅਹਿਮਦ ਸ਼ਾਹ ਨੇ ਫਿਰ ਹਿੰਦੁਸਤਾਨ ਉੱਤੇ ਹਮਲਾ ਕੀਤਾ ਅਤੇ ਸਰਹਿੰਦ ਨੂੰ ਉਜੜਿਆ ਹੋਇਆ ਦੇਖ ਕੇ ਬਹੁਤ ਗੁੱਸੇ ਹੋਇਆ । ਇਹ ਅਹਿਮਦ ਸ਼ਾਹ ਦੇ ਕੈਂਪ ਵਿਚ ਹਾਜ਼ਰ ਸੀ । ਇਸ ਨੇ ਕੁੱਝ ਰਕਮ ਨਜ਼ਰਾਨੇ ਦੇ ਤੌਰ ਤੇ ਪੇਸ਼ ਕੀਤੀ ਤੇ ਕਿਹਾ ਕਿ ਇਹ ਸ਼ਹਿਰ ਇਸ ਦੇ ਕੋਲ ਹੀ ਰਹਿਣ ਦਿਉ, ਅਤੇ ਇਹ ਇਸ ਨੂੰ ਨਵੇਂ ਸਿਰਿਉਂ ਵਸਾਵੇਗਾ । ਅਹਿਮਦ ਸ਼ਾਹ ਨੇ ਇਸ ਨੂੰ 'ਰਾਜੇ' ਦਾ ਖ਼ਿਤਾਬ ਦਿੱਤਾ ਅਤੇ ਆਪਣੇ ਵੱਲੋਂ ਸਰਹਿੰਦ ਦਾ ਗਵਰਨਰ ਥਾਪ ਦਿੱਤਾ । ਇਹ ਅਹਿਮਦ ਸ਼ਾਹ ਨੂੰ ਵਾਪਸੀ ਉਤੇ ਲਾਹੌਰ ਤੀਕ ਛੱਡਣ ਗਿਆ ਅਤੇ ਉੱਥੋਂ ਵਾਪਸ ਪਟਿਆਲੇ ਪਹੁੰਚਣ ਤੋਂ ਕੁਝ ਦਿਨਾਂ ਮਗਰੋਂ ਅਗਸਤ, 1765 ਨੂੰ ਪਰਲੋਕ ਸੁਧਾਰ ਗਿਆ । ਪਟਿਆਲੇ ਵਿਖੇ ਇਸ ਦੀ ਸਮਾਧ ਬਣੀ ਹੋਈ ਹੈ ।

ਹ. ਪੁ.- ਦੀ ਰਾਜਾਜ਼ ਆਫ਼ ਦੀ ਪੰਜਾਬ (ਲਾਹੌਰ, 1870)-ਲੈਪਲ ਐਚ. ਗ੍ਰਿਫ਼ਨ

**ਆਲਾ ਸ਼ੈਹਰ** : ਤੁਰਕੀ ਦੀ ਮਾਨੀਬਈਲ ਵਿਚ ਪੱਛਮੀ ਅਨਾਤੋਲੀਆ ਦਾ ਇਕ ਸ਼ਹਿਰ ਹੈ । ਇਥੋਂ ਤਮਾਕੂ, ਮੱਕੀ, ਕਪਾਹ ਅਤੇ ਫਲਾਂ ਦਾ ਮੁੱਖ ਵਪਾਰ ਕੀਤਾ ਜਾਂਦਾ ਹੈ । ਇਹ ਪੁਰਾਤਨ ਫਿਲਾਡੈਲ-ਫ਼ੀਆਈ ਯਾਦਗਾਰਾਂ ਨਾਲ ਭਰਪੂਰ ਹੈ ।

ਹ. ਪੁ.- ਚੈਬ. ਐਨ. 1 : 220

**ਆਲਿਵ ਪਹਾੜੀ** : ਇਹ ਯੋਰੋਸ਼ਲਮ ਸ਼ਹਿਰ ਦੇ ਚੜ੍ਹਦੇ ਵੱਲ ਇਕ ਇਤਿਹਾਸਕ ਪਹਾੜੀ ਹੈ ਜਿਹੜੀ ਦਰਿਆ ਕਿਡਰੋਨ ਦੀ ਵਾਦੀ ਵਿਚ ਯੋਰੋਸ਼ਲਮ ਨਾਲੋਂ ਵੱਖ ਹੋਈ ਹੋਈ ਹੈ । ਇਸ ਪਹਾੜੀ ਦੀ ਉਚਾਈ ਸਮੁੰਦਰ ਦੀ ਸਤ੍ਹਾ ਤੋਂ 818ਮੀ. ਹੈ । ਬਾਈਬਲ ਨਾਲ ਸਬੰਧਤ ਕਈ ਘਟਨਾਵਾਂ ਦੀ ਥਾਂ ਹੋਣ ਕਰਕੇ ਇਸ ਦੀ ਬੜੀ ਮਹੱਤਤਾ ਹੈ । ਇਸ ਪਹਾੜੀ ਦੀਆਂ ਚੋਟੀਆਂ ਉੱਤਰ ਤੋਂ ਦੱਖਣ ਵੱਲ ਕ੍ਰਮ ਅਨੁਸਾਰ ਗੈਲਿਲੀ ਜਾਂ ਵਾਰੀਗੈਲਿਲੀ ਮਾਊਂਟ, ਐਸੈਨਸ਼ਨ, ਪ੍ਰਾਫ਼ੇਟ ਅਤੇ ਮਾਊਂਟ ਆਫ਼ ਆਫੈਸ ਹਨ । ਇਨ੍ਹਾਂ ਛਹੁੰਆਂ ਵਿਚੋਂ ਸਭ ਤੋਂ ਵੱਧ ਮਹੱਤਤਾ ਐਸੈਨਸ਼ਨ ਦੀ ਪਹਾੜੀ ਦੀ ਹੈ । ਇਸ ਦੇ ਹੇਠਲੇ ਹਿੱਸੇ ਵਿਚ ਗੈਥਸੀਮੇਨ ਨਾਂ ਦਾ ਬਾਗ਼ ਹੁੰਦਾ ਸੀ । ਇਸ ਪਹਾੜੀ ਦਾ ਜ਼ਿਕਰ ਬਾਈਬਲ ਦੇ ਓਲਡ ਟੈਸਟਾਮੈਂਟ ਵਿਚ ਚਾਰ ਥਾਵਾਂ ਤੇ ਆਇਆ ਹੈ । ਅੱਜਕੱਲ੍ਹ ਸੈਰ-ਸਪਾਟੇ ਲਈ ਲੋਕ ਇਥੇ ਆਉਂਦੇ ਹਨ । ਇਥੇ ਇਬਰਾਨੀ ਜਾਂ ਹੀਬ੍ਰਿਊ ਯੂਨੀਵਰਸਿਟੀ ਸਥਾਪਿਤ ਹੈ ਜੋ 1925 ਈ. ਵਿਚ ਕਾਇਮ ਹੋਈ ਹੈ । ਇਸੇ ਪਹਾੜੀ ਤੇ ਅਲ ਤੂਰ ਸ਼ਹਿਰ, ਚੈਪਲ ਆਫ਼ ਅਸੈਨਸ਼ਨ ਜੋ ਕਿ ਹਜ਼ਰਤ ਈਸਾ ਦੇ ਅਕਾਸ਼ ਵਿਚ ਉੱਡ ਜਾਣ ਦੀ ਯਾਦਗਾਰ ਹੈ ਅਤੇ ਹੋਰ ਕਈ ਗਿਰਜੇ ਮੌਜੂਦ ਹਨ ।

ਹ. ਪੁ.- ਵੈ. ਜਗ. ਡਿ.

**ਆਲੀਵਰ ਕਰਾਮਵੈਲ** : ਵੇਖੋ, ਕਰਾਮਵੈਲ

**ਆਲੀਵਰ, ਪੀਟਰ** : ਇਸ ਦੇ ਪਿਤਾ ਦਾ ਨਾਂ ਆਲੀਵਰ ਇਸਾਕ ਸੀ । ਪਿਉ ਵਾਂਗ ਇਹ ਵੀ ਚਿੱਤਰਕਾਰ ਬਣਿਆ ਪਰ ਇਸ ਦੀ ਪ੍ਰਸਿੱਧੀ ਆਪਣੇ ਪਿਉ ਨਾਲੋਂ ਵੀ ਵੱਧ ਹੋਈ । ਇਸ ਦਾ ਜਨਮ 1594 ਈ. ਵਿਚ ਹੋਇਆ । ਇਹ ਆਈਲਵਰਥ ਵਿਖੇ ਰਿਹਾ ਅਤੇ ਉਥੇ ਹੀ 1648 ਈ. ਵਿਚ ਇਸ ਦੀ ਮੌਤ ਹੋਈ। ਇਸ ਨੂੰ ਇਸ ਦੇ ਪਿਉ ਦੀ ਕਬਰ ਦੇ ਨਾਲ ਹੀ ਬਲੈਕਫ੍ਰਾਇਰਜ਼ ਵਿਚ ਦਫ਼ਨਾਇਆ ਗਿਆ। ਚਾਰਲਸ ਦੂਜੇ ਨੇ ਇਸ ਦੀ ਪਤਨੀ ਪਾਸੋਂ ਇਸ ਦੇ ਬਹੁਤ ਸਾਰੇ ਚਿੱਤਰ ਖ਼ਰੀਦੇ । ਇਸ ਦੇ ਬਣੇ ਹੋਏ ਬਹੁਤ ਸਾਰੇ ਚਿੱਤਰ ਅਜੇ ਵੀ ਵਿੰਡਸਰ ਕੈਸਲ ਵਿਖੇ ਮੌਜੂਦ ਹਨ । ਇਸ ਦਾ ਸਭ ਤੋਂ ਵਧੀਆ ਚਿੱਤਰ ਪਹਿਲੇ ਵਾਈਕਾਊਂਟ ਮਾਂਟਾਕਿਊਟ ਦੇ ਤਿੰਨ ਪੋਤਰਿਆਂ ਤੇ ਉਨ੍ਹਾਂ ਦੇ ਨੌਕਰ ਦਾ ਗਰੁੱਪ ਹੈ । ਇਸ ਦੇ ਬਣਾਏ ਹੋਏ ਚਿੱਤਰ ਹਾਲੈਂਡ ਦੀ ਮਲਕਾ ਦੇ ਨਿੱਜੀ ਸੰਗ੍ਰਹਿ ਅਤੇ ਕਈ ਅੰਗਰੇਜ਼ੀ-ਸੰਗ੍ਰਹਿਆਂ ਵਿਚ ਵੀ ਮਿਲਦੇ ਹਨ ।

**ਆਲੂ** : ਇਸ ਦੀ ਕੁਲ ਸੋਲੇਨੇਸੀ ਅਤੇ ਬਨਸਪਤੀ ਵਿਗਿਆਨਕ ਨਾਂ ਸੋਲੇਨਮ ਟਿਊਬਰੋਸਮ ਹੈ । ਸਭ ਤੋਂ ਪਹਿਲਾਂ ਇਹ ਦੱਖਣੀ ਅਮਰੀਕਾ ਦੀਆਂ ਪੀਰੂ ਅਤੇ ਚਿੱਲੀ ਸਟੇਟਾਂ ਵਿਚ ਪੈਦਾ ਕੀਤਾ ਜਾਣ ਲੱਗਾ । ਕੁਝ ਵਿਗਿਆਨੀਆਂ ਦਾ ਵਿਚਾਰ ਹੈ ਕਿ ਅਮਰੀਕਾ ਦੇ ਪਤਾ ਲੱਗਣ ਤੋਂ ਪਹਿਲਾਂ ਵੀ ਉਥੋਂ ਦੇ ਵਸਨੀਕ ਆਲੂ ਦੀ ਖੇਤੀ ਕਰਦੇ ਸਨ । ਇਸ ਕੁਲ ਦੀ ਹਰ ਇਕ ਜਾਤੀ ਵਿਚ ਇਕ ਰਸਾਇਣਕ ਪਦਾਰਥ ਸੋਲੇਨਿਨ ਹੁੰਦਾ ਹੈ । ਅਸਲ ਵਿਚ ਆਲੂ ਧਰਤੀ ਹੇਠ ਉੱਗਣ ਵਾਲੇ ਤਣਿਆਂ ਦੀ ਇਕ ਕਿਸਮ ਹੈ ਜਿਸ ਨੂੰ ਟਿਊਬਰ ਆਖਦੇ ਹਨ । ਇਹ ਟਿਊਬਰ ਆਪਣੇ ਵਿਚ ਖ਼ੁਰਾਕ ਜਮ੍ਹਾਂ ਕਰ ਲੈਂਦੇ ਹਨ ਤੇ ਖਾਣ ਦੇ ਕੰਮ ਆਉਂਦੇ ਹਨ । ਇਨ੍ਹਾਂ ਵਿਚੋਂ ਬਹੁਤ ਸਾਰੀਆਂ ਅਪਸਥਾਨੀ ਜੜ੍ਹਾਂ ਨਿਕਲਦੀਆਂ ਹਨ । ਇਸ ਪੌਦੇ ਦੇ ਪੱਤੇ ਸੰਯੁਕਤ ਕਿਸਮ ਦੇ ਹੁੰਦੇ ਹਨ। ਫੁੱਲ ਵਿਚ ਰੰਗਦਾਰ ਪੱਤੀ-ਪੁੰਜ ਜਾਂ ਕੋਰੋਲਾ ਚਿੱਟਾ ਜਾਂ ਹਲਕੇ ਪੀਲੇ ਰੰਗ ਦਾ ਹੁੰਦਾ ਹੈ । ਇਸ ਵਿਚ ਪੰਜ ਪੱਤੀਆਂ ਹੁੰਦੀਆਂ ਹਨ । ਪੁੰਕੇਸਰ ਪੰਜ ਹੁੰਦੇ ਹਨ ਜਿਨ੍ਹਾਂ ਦੇ ਸਿਰਿਆਂ ਉੱਤੇ ਵੱਡੇ ਵੱਡੇ ਪਰਾਗ ਕੋਸ਼ ਲੱਗੇ ਹੁੰਦੇ ਹਨ । ਬੀਜਦਾਨੀ ਦੇ ਦੋ ਖ਼ਾਨੇ ਹੁੰਦੇ ਹਨ । ਸਟਾਈਲ ਇਕ ਅਤੇ ਸਟਿਗਮਾਂ ਦੋ ਭਾਗਾਂ ਵਿਚ ਵੰਡਿਆ ਹੁੰਦਾ ਹੈ । ਮਨੁੱਖ ਦੇ ਭੋਜਨ ਵਿਚ ਆਲੂ ਇਸ ਹੱਦ ਤੱਕ ਪ੍ਰਧਾਨ ਹੈ ਕਿ ਇਸ ਨੂੰ ਸਬਜ਼ੀਆਂ ਦਾ ਬਾਦਸ਼ਾਹ ਵੀ ਕਹਿ ਦਿੱਤਾ ਜਾਵੇ ਤਾਂ ਇਸ ਵਿਚ ਕੋਈ ਅਤਿਕਥਨੀ ਨਹੀਂ ਹੋਵੇਗੀ। ਇਸ ਦੀ ਮਸਾਲੇਦਾਰ ਸਬਜ਼ੀ, ਪਕੌੜੇ, ਚਿਪਸ, ਚਟਨੀ ਅਤੇ ਪਾਪੜ ਆਦਿ ਕਈ ਸੁਆਦੀ ਚੀਜ਼ਾਂ ਬਣਾਈਆਂ ਜਾਂਦੀਆਂ ਹਨ । ਇਸ ਤੋਂ ਡੈਕਸਟ੍ਰੀਨ, ਗੁਲੂਕੋਜ਼ ਅਤੇ ਅਲਕੋਹਲ ਆਦਿ ਚੀਜ਼ਾਂ ਤਿਆਰ ਕੀਤੀਆਂ ਜਾਂਦੀਆਂ ਹਨ । ਇਸ ਵਿਚ ਪ੍ਰੋਟੀਨ ਵਧੀਆ ਦਰਜੇ ਦੇ ਪਰ ਘੱਟ ਮਿਕਦਾਰ ਵਿਚ ਹੁੰਦੇ ਹਨ । ਸਟਾਰਚ, ਵਿਟਾਮਿਨ 'ਬੀ' ਅਤੇ 'ਸੀ' ਇਸ ਵਿਚ ਜ਼ਿਆਦਾ ਮਿਕਦਾਰ ਵਿਚ ਹੁੰਦੇ ਹਨ । ਭਾਰਤ ਵਿਚ ਇਸ ਦੀ ਖੇਤੀ 17ਵੀਂ ਸਦੀ ਤੋਂ ਪਹਿਲਾਂ ਨਹੀਂ ਸੀ ਹੁੰਦੀ ਪਰ ਅਜੋਕੇ ਸਮੇਂ ਵਿਚ ਤਾਂ ਇਹ ਹਰ ਪਿੰਡ ਵਿਚ ਹਮੇਸ਼ਾ ਮਿਲ ਸਕਦੇ ਹਨ । ਸੰਸਾਰ ਵਿਚ ਇਸ ਦੀ ਪੈਦਾਵਾਰ ਚੌਲਾਂ ਨਾਲੋਂ ਦੁੱਗਣੀ ਅਤੇ ਕਣਕ ਨਾਲੋਂ ਤਿੰਨ ਗੁਣੀ ਹੈ । ਭਾਰਤ ਵਿਚ ਆਲੂ ਦੀ ਖੇਤੀ ਲਗਭਗ 2,89,350 ਹੈਕਟੇਅਰ ਵਿਚ ਹੁੰਦੀ ਹੈ ਜਿਸ ਵਿਚੋਂ ਲਗਭਗ 296,75,739 ਕੁਇੰਟਲ ਆਲੂ ਉੱਤਰ ਪ੍ਰਦੇਸ਼ ਵਿਚ ਪੈਦਾ ਹੁੰਦਾ ਹੈ । ਆਲੂ ਦੀ ਪੈਦਾਵਾਰ ਕਈ ਯੂਰਪੀ



ਆਲੂ

ਦੇਸ਼ਾਂ ਵਿਚ 220 ਕੁਇੰਟਲ ਫ਼ੀ ਹੈਕਟੇਅਰ ਹੈ ਪਰ ਭਾਰਤ ਵਿਚ ਆਲੂ ਦੀ ਉਪਜ ਅਜੇ 103 ਕੁਇੰਟਲ ਫ਼ੀ ਹੈਕਟੇਅਰ ਹੀ ਹੈ ।

ਆਲੂ ਦੀ ਖੇਤੀ ਵੱਖ-ਵੱਖ ਤਰ੍ਹਾਂ ਦੀ ਜਲਵਾਯੂ ਵਿਚ ਕੀਤੀ ਜਾ ਸਕਦੀ ਹੈ । ਸਮੁੰਦਰ ਦੀ ਸਤ੍ਹਾ ਤੋਂ ਲੈ ਕੇ 2,750 ਮੀ. ਦੀ ਉਚਾਈ ਤੱਕ ਇਸ ਦੀ ਖੇਤੀ ਹੋ ਸਕਦੀ ਹੈ । ਇੰਗਲੈਂਡ, ਆਇਰਲੈਂਡ ਅਤੇ ਉੱਤਰੀ ਜ਼ਰਮਨੀ ਵਿਚ ਸਭ ਤੋਂ ਵਧੀਕ ਆਲੂ ਪੈਦਾ ਹੋਣ ਦਾ ਵੱਡਾ ਕਾਰਨ ਉਨ੍ਹਾਂ ਥਾਵਾਂ ਦਾ ਆਲੂ ਦੇ ਵਾਧੇ ਲਈ ਲੋੜੀਂਦੀ ਠੰਢੀ ਰੁੱਤ ਹੈ। ਇਸ ਦੇ ਵਧਣ ਫੁੱਲਣ ਲਈ ਸਭ ਤੋਂ ਚੰਗਾ ਤਾਪਮਾਨ 15.5° -23.9° ਸੈਂ. ਹੈ । ਜ਼ਿਆਦਾ ਬਾਰਸ਼ ਵਾਲੇ ਇਲਾਕੇ ਵਿਚ ਇਸ ਦੀ ਪੈਦਾਵਾਰ ਚੰਗੀ ਨਹੀਂ ਹੁੰਦੀ । ਘੱਟ ਬਾਰਸ਼ ਪਰ ਸਿੰਚਾਈ ਦੇ ਸਾਧਨਾਂ ਵਾਲੇ ਇਲਾਕੇ ਇਸ ਲਈ ਵਧੇਰੇ ਚੰਗੇ ਸਾਬਤ ਹੁੰਦੇ ਹਨ । ਭਾਰਤ ਵਿਚ ਪਹਾੜੀ ਥਾਵਾਂ ਉੱਤੇ ਗਰਮ ਰੁੱਤ ਵਿਚ ਅਤੇ ਮੈਦਾਨਾਂ ਵਿਚ ਸਿਆਲ ਦੀ ਰੁੱਤੇ ਇਸ ਦੀ ਖੇਤੀ ਹੁੰਦੀ ਹੈ ।

ਆਲੂ ਦੀ ਸਫ਼ਲ ਉਪਜ ਲਈ ਜਲਵਾਯੂ ਮਗਰੋਂ ਮਿੱਟੀ ਦੀ ਮਹੱਤਤਾ ਹੈ । ਮਿੱਟੀ ਦੇ ਯੋਗ ਹੋਣ ਦੀ ਪਰਖ ਲਈ ਆਲੂਆਂ ਦੀ ਉਪਜ, ਉਨ੍ਹਾਂ ਦੇ ਜਲਦੀ ਤਿਆਰ ਹੋ ਜਾਣ, ਖਾਣ ਵਿਚ ਸੁਆਦੀ ਹੋਣ ਅਤੇ ਚਿਰ ਤੱਕ ਖ਼ਰਾਬ ਨਾ ਹੋਣ ਆਦਿ ਨੂੰ ਧਿਆਨ ਵਿਚ ਰੱਖਣਾ ਚਾਹੀਦਾ ਹੈ । ਇਸ ਲਈ ਉਹੋ ਮਿੱਟੀ ਸਭ ਤੋਂ ਚੰਗੀ ਹੁੰਦੀ ਹੈ ਜੋ ਉਪਜਾਊ, ਦਰਮਿਆਨੇ ਕਣ ਵਾਲੀ, ਭੁਰਭੁਰੀ ਤੇ ਡੂੰਘੀ ਹੋਵੇ ਅਤੇ ਬਹੁਤੀ ਕੱਲਰ ਵਾਲੀ ਨਾ ਹੋਵੇ । ਇਨ੍ਹਾਂ ਗੱਲਾਂ ਦਾ ਖ਼ਿਆਲ ਰੱਖਦਿਆਂ ਹੋਇਆਂ ਆਲੂ ਲਈ ਸਭ ਤੋਂ ਚੰਗੀ ਮਿੱਟੀ ਹਿਊਮਸ ਵਾਲੀ ਹੈ । ਮਿੱਟੀ ਵਿਚ ਜ਼ਿਆਦਾ ਨਮੀ ਦਾ ਹੋਣਾ ਆਲੂ ਲਈ ਮਾੜਾ ਹੈ ।

ਮਿੱਟੀ ਨੂੰ ਕਈ ਵਾਰੀ ਹਲ ਵਾਹ ਕੇ, ਚੰਗੀ ਤਰ੍ਹਾਂ ਭੁਰਭੁਰੀ ਅਤੇ ਪੋਲੀ ਕਰ ਲੈਣਾ ਚਾਹੀਦਾ ਹੈ । ਮਿੱਟੀ ਜਿੰਨੀ ਵਧੀਕ ਪੋਲੀ ਤੇ ਭੁਰਭੁਰੀ ਹੋਵੇਗੀ ਉੱਨੀ ਹੀ ਉਹ ਆਲੂ ਦੀ ਉਪਜ ਲਈ ਮੁਨਾਸਬ ਹੋਵੇਗੀ । ਇਸ ਦਾ ਅਸਰ ਆਲੂ ਦੇ ਆਕਾਰ, ਗੁਣ ਅਤੇ ਉਪਜ ਉੱਤੇ ਪੈਂਦਾ ਹੈ। ਇਸ ਲਈ 24-25 ਸੈਂ. ਮੀ. ਡੂੰਘੀ ਵਾਹੀ ਕਰ ਲੈਣੀ ਚੰਗੀ ਹੈ ।

ਆਲੂ ਦੀਆਂ ਜੜ੍ਹਾਂ ਕਾਫ਼ੀ ਡੂੰਘਾਈ ਤੱਕ ਨਹੀਂ ਜਾਂਦੀਆਂ ਅਤੇ ਤਿੰਨ ਚਾਰ ਮਹੀਨਿਆਂ ਵਿਚ ਹੀ ਆਲੂ ਦੀ ਫ਼ਸਲ ਤਿਆਰ ਹੋ ਜਾਂਦੀ ਹੈ । ਇਸ ਲਈ ਇਹ ਜ਼ਰੂਰੀ ਹੈ ਕਿ ਖ਼ਾਦ ਉੱਪਰ ਦੀ ਮਿੱਟੀ ਵਿਚ ਹੀ ਮਿਲਾਈ ਜਾਵੇ, ਜਿਸ ਨਾਲ ਉਹ ਛੇਤੀ ਅਤੇ ਅਸਾਨੀ ਨਾਲ ਬੂਟਿਆਂ ਨੂੰ ਮਿਲ ਜਾਏ । ਸੜੇ ਗੋਹੇ ਦੀ ਖ਼ਾਦ ਫ਼ੀ ਹੈਕਟੇਅਰ 373 ਕੁਇੰਟਲ ਅਤੇ 9 ਕੁਇੰਟਲ ਅਰਿੰਡ ਜਾਂ ਨਿੰਮ ਦੀ ਖਲ ਆਲੂ ਬੀਜਣ ਤੋਂ ਦੋ ਹਫ਼ਤੇ ਪਹਿਲਾਂ ਮਿੱਟੀ ਵਿਚ ਚੰਗੀ ਤਰ੍ਹਾਂ ਮਿਲਾ ਦੇਣੀ ਚਾਹੀਦੀ ਹੈ । ਜਿਨ੍ਹਾਂ ਵੱਟਾਂ ਉੱਤੇ ਆਲੂ ਬੀਜਣਾ ਹੋਵੇ, ਉਨ੍ਹਾਂ ਵਿਚ ਉਪਰ ਲਿਖੀ ਖਾਦ ਤੋਂ ਇਲਾਵਾ ਅਮੋਨੀਅਮ ਸਲਫ਼ੇਟ 1.1 ਕੁਇੰਟਲ ਅਤੇ ਸੁਪਰ ਫ਼ਾਸਫ਼ੇਟ 5.5 ਕੁਇੰਟਲ ਫ਼ੀ ਹੈਕਟੇਅਰ ਦੇ ਹਿਸਾਬ ਨਾਲ ਛਿੜਕ ਕੇ ਮਿੱਟੀ ਵਿਚ ਮਿਲਾਉਣੀ ਚਾਹੀਦੀ ਹੈ । ਇਸ ਮਗਰੋਂ ਇਨ੍ਹਾਂ ਵੱਟਾਂ ਉੱਤੇ ਹੀ ਆਲੂ ਬੀਜ ਦਿੱਤਾ ਜਾਵੇ । ਹੋਰ ਖਾਦ ਦੇਣ ਲੱਗਿਆਂ ਇਸ ਗੱਲ ਦਾ ਖਿਆਲ ਰੱਖਿਆ ਜਾਵੇ ਕਿ ਘੱਟੋ ਘੱਟ 170 ਕਿ. ਗ੍ਰਾ. ਨਾਈਟ੍ਰੋਜਨ, ਫ਼ੀ ਹੈਕਟੇਅਰ ਮਿੱਟੀ ਵਿਚ ਸ਼ਾਮਲ ਹੋ ਜਾਵੇ ।

ਆਲੂ ਦੀ ਖੇਤੀ ਭਾਰਤ ਦੇ ਮੈਦਾਨੀ ਤੇ ਪਹਾੜੀ ਦੋਹਾਂ ਹਿੱਸਿਆਂ ਵਿਚ ਹੁੰਦੀ ਹੈ । ਮੈਦਾਨਾਂ ਵਿਚ ਬੀਜੇ ਜਾਣ ਵਾਲੇ ਆਲੂ ਤਿੰਨ ਕਿਸਮਾਂ ਵਿਚ ਵੰਡੇ ਜਾ ਸਕਦੇ ਹਨ ।

(ੳ) ਛੇਤੀ ਪੱਕ ਜਾਣ ਵਾਲੀਆਂ ਕਿਸਮਾਂ 60-90 ਦਿਨਾਂ ਵਿਚ ਤਿਆਰ ਹੋ ਜਾਦੀਆਂ ਹਨ ਪਰ ਇਨ੍ਹਾਂ ਦੀ ਉਪਜ ਬਹੁਤੀ ਨਹੀਂ ਹੁੰਦੀ। ਇਹ ਕਿਸਮਾਂ ਹਨ : (1) ਸਾਠਾ-ਛੋਟੇ ਆਕਾਰ ਦੇ ਇਹ ਆਲੂ 60-75 ਦਿਨਾਂ ਵਿਚ ਤਿਆਰ ਹੋ ਜਾਂਦੇ ਹਨ । (2) ਗੋਲਾ-ਇਹ ਇਕ ਮਿਲੀ ਜੁਲੀ ਕਿਸਮ ਹੈ ਜਿਸ ਵਿਚ ਦੋ ਹੋਰ ਕਿਸਮਾਂ ਮਿਲੀਆਂ ਹੁੰਦੀਆਂ ਹਨ। ਇਨ੍ਹਾਂ ਦੀ ਖੇਤੀ ਬਹੁਤੀ ਨਹੀਂ ਹੁੰਦੀ ਕਿਉਂਕਿ ਮਿਲੀ ਜੁਲੀ ਕਿਸਮ ਹੋਣ ਕਰਕੇ ਕਿਸਾਨ ਇਨ੍ਹਾਂ ਨੂੰ ਪਸੰਦ ਨਹੀਂ ਕਰਦੇ । ਇਹ ਵੀ ਲਗਭਗ 60 ਕੁ ਦਿਨਾਂ ਵਿਚ ਤਿਆਰ ਹੋ ਜਾਂਦੀ ਹੈ ।

(ਅ) ਦਰਮਿਆਨੀ ਕਿਸਮਾਂ ਦੇ ਆਲੂ ਜੋ ਤਿੰਨ ਤੋਂ ਚਾਰ ਮਹੀਨਿਆਂ ਵਿਚ ਤਿਆਰ ਹੁੰਦੇ ਹਨ, ਇਹ ਹਨ : (1) ਅਪਟੂਡੇਟ-ਇਹ ਬਹੁਤ ਸੁਹਣੀ ਕਿਸਮ ਹੈ । ਇਸ ਕਿਸਮ ਦੇ ਆਲੂ ਸਫ਼ੈਦ ਤੇ ਮੋਟੇ ਮੋਟੇ ਹੁੰਦੇ ਹਨ । (2) ਦੋਗਲੇ- 45,208,209,2236 ਅਤੇ ਓ. ਐਨ. 2186 ਆਦਿ । ਇਹ ਦੋਗਲੇ ਆਲੂ, ਆਲੂਆਂ ਦੇ ਕੇਂਦਰੀ ਖੋਜ ਫ਼ਾਰਮ ਵਿਚ ਪੈਦਾ ਕੀਤੇ ਜਾ ਰਹੇ ਹਨ, ਜਿਥੋਂ ਹੋਰ ਥਾਵਾਂ ਤੇ ਕਾਸ਼ਤ ਕਰਨ ਲਈ ਉਨ੍ਹਾਂ ਨੂੰ ਵੰਡਿਆ ਜਾਂਦਾ ਹੈ ।

(ੲ) ਜ਼ਿਆਦਾ ਸਮੇਂ ਵਿਚ ਤਿਆਰ ਹੋਣ ਵਾਲੇ ਆਲੂ ਜੋ ਚਾਰ ਤੋਂ ਪੰਜ ਮਹੀਨਿਆਂ ਵਿਚ ਤਿਆਰ ਹੁੰਦੇ ਹਨ । ਇਨ੍ਹਾਂ ਦੀ ਉਪਜ ਬਹੁਤ ਹੁੰਦੀ ਹੈ । ਇਹ ਹਨ : (1) ਫਲਵਾ - ਇਹ ਮੈਦਾਨੀ ਹਿੱਸੇ ਵਿਚ ਕਿਸੇ ਕਿਸੇ ਥਾਂ ਬੀਜਿਆ ਜਾਂਦਾ ਹੈ । ਬੂਟਿਆਂ ਨਾਲ ਫੁੱਲ ਲਗਦੇ ਹਨ ਇਸ ਕਿਸਮ ਦੇ ਆਲੂ ਸਫੈਦ ਹੁੰਦੇ ਹਨ । ਇਸ ਦੀ ਉਪਜ ਵਧੇਰੇ ਹੁੰਦੀ ਹੈ। (2) ਦਾਰਜੀਲਿੰਗ ਲਾਲ - ਇਹ ਫਲਵੇ ਨਾਲੋਂ ਕੁਝ ਪਹਿਲਾਂ ਤਿਆਰ ਹੁੰਦਾ ਹੈ । ਆਲੂ ਲਾਲ ਰੰਗ ਦਾ ਹੁੰਦਾ ਹੈ ਪਰ ਇਸ ਨੂੰ ਫਲਵੇ ਵਾਂਗ ਬਹੁਤ ਸਮੇਂ ਤੱਕ ਸਾਂਭ ਕੇ ਨਹੀਂ ਰੱਖਿਆ ਜਾ ਸਕਦਾ । ਰੱਖਣ ਲਈ ਫਲਵਾ ਸਭ ਤੋਂ ਚੰਗੀ ਹੈ । ਪਹਾੜੀ ਹਿੱਸੇ ਵਿਚ ਪੈਦਾ ਹੋਣ ਵਾਲੀਆਂ ਕਿਸਮਾਂ ਮਾਰਚ ਜਾਂ ਅਪ੍ਰੈਲ ਵਿਚ ਬੀਜੀਆਂ ਜਾਂਦੀਆਂ ਹਨ । ਇਹ ਹਨ: (1) ਅਪਟੂਡੇਟ, (2) ਕ੍ਰੇਗਸ ਡੀਫ਼ਾਇੰਸ, (3) ਦੋਗਲੇ 9 ਅਤੇ 2090 ਅਤੇ (4) ਗ੍ਰੇਟ ਸਕਾਟ ।

ਆਲੂਆਂ ਦੀ ਖੇਤੀ ਲਈ ਬੀਜ ਦੀ ਚੋਣ ਬਹੁਤ ਮਹੱਤਵਪੂਰਨ ਗੱਲ ਹੈ । ਇਸ ਵਿਚ ਨੁਕਸ ਰਹਿ ਜਾਣ ਨਾਲ ਜੋ ਨੁਕਸਾਨ ਹੁੰਦਾ ਹੈ ਉਹ ਖਾਦ ਜਾਂ ਕਿਸੇ ਵੀ ਹੋਰ ਉਪਾਅ ਨਾਲ ਪੂਰਾ ਨਹੀਂ ਹੋ ਸਕਦਾ । ਕਿੰਨਾ ਬੀਜ ਅਤੇ ਕਿੰਨੀ ਕਿੰਨੀ ਵਿੱਥ ਉੱਤੇ ਬੀਜਿਆ ਜਾਏ ਇਹ ਸਾਰਾ ਕੁਝ ਆਲੂ ਦੀ ਕਿਸਮ, ਆਕਾਰ ਤੇ ਮਿੱਟੀ ਦੀ ਉਪਜਾਊ ਸ਼ਕਤੀ ਉੱਤੇ ਨਿਰਭਰ ਹੈ । ਇਕ ਕਤਾਰ ਤੋਂ ਦੂਜੀ ਕਤਾਰ ਵਿਚ ਵਿੱਥ 45 ਤੋਂ 75 ਸੈਂ. ਮੀ. ਤੱਕ ਅਤੇ ਇਕ ਕਤਾਰ ਵਿਚ ਇਕ ਬੀਜ ਤੋਂ ਦੂਜੇ ਬੀਜ ਤੱਕ ਵਿੱਥ 15 ਤੋਂ 30 ਸੈਂ. ਮੀ. ਹੋਣੀ ਚਾਹੀਦੀ ਹੈ । ਬੀਜ ਤੋਂ ਭਾਵ ਆਲੂ ਜਾਂ ਇਸ ਦੇ ਅਜਿਹੇ ਟੁਕੜੇ ਤੋਂ ਹੈ ਜੋ ਬੀਜਣ ਦੇ ਕੰਮ ਆ ਸਕੇ । ਵੱਡੇ ਆਲੂ ਕੱਟ ਕੇ ਅਤੇ ਛੋਟੇ ਕੱਟਣ ਤੋਂ ਬਗ਼ੈਰ ਬੀਜੇ ਜਾਣੇ ਚਾਹੀਦੇ ਹਨ ਪਰ ਹਰ ਟੁਕੜੇ ਵਿਚ 'ਅੱਖ' ਦਾ ਹੋਣਾ ਜ਼ਰੂਰੀ ਹੈ । ਇਕ ਹੈਕਟੇਅਰ ਵਿਚ 9 ਕੁਇੰਟਲ ਤੋਂ ਲੈ ਕੇ 35 ਕੁਇੰਟਲ ਤੱਕ ਆਲੂ ਬੀਜਿਆ ਜਾਂਦਾ ਹੈ । ਬੀਜ ਕਿੰਨਾ ਵੱਡਾ ਹੋਵੇ ਇਹ ਆਲੂ ਦੀ ਕਿਸਮ ਉੱਤੇ ਨਿਰਭਰ ਹੈ । ਫਲਵਾ, ਦਾਰਜੀਲਿੰਗ ਅਤੇ ਸਾਠੇ ਬੀਜ 2.5 ਸੈਂ. ਮੀ. ਅਤੇ ਬਾਕੀ ਕਿਸਮਾਂ ਦੇ 3.7 ਤੋਂ 4.3 ਸੈਂ. ਮੀ. ਵਿਆਸ ਦੇ ਹੋਣੇ ਚਾਹੀਦੇ ਹਨ । ਇਹ ਬੀਜ ਮੈਦਾਨਾਂ ਵਿਚ ਸਤੰਬਰ, ਅਕਤੂਬਰ ਤੇ ਨਵੰਬਰ ਤੱਕ ਅਤੇ ਪਹਾੜਾਂ ਵਿਚ ਫਰਵਰੀ ਤੋਂ ਜੂਨ ਤੱਕ ਬੀਜੇ ਜਾਂਦੇ ਹਨ । ਬੀਜ ਨੂੰ ਵੱਟਾਂ ਉੱਤੇ ਬੀਜਿਆ

ਜਾਂਦਾ ਹੈ ਪਰ ਹਰ ਹਾਲਤ ਵਿਚ 10 ਜਾਂ 12 ਸੈਂ. ਮੀ. ਤੋਂ ਵੱਧ ਡੂੰਘਾਈ ਤੇ ਨਹੀਂ ਬੀਜਿਆ ਜਾਣਾ ਚਾਹੀਦਾ ।

ਆਲੂ ਲਗਭਗ ਪੰਦਰਾਂ ਦਿਨਾਂ ਵਿਚ ਉੱਗਦਾ ਹੈ । ਵੱਟਾਂ ਦੇ ਵਿਚਕਾਰਲੀਆਂ ਖਾਲੀਆਂ ਵਿਚ ਪਾਣੀ ਦੇਂਦੇ ਹਨ । ਦਸ ਬਾਰ੍ਹਾਂ ਦਿਨਾਂ ਦਾ ਵਕਫ਼ਾ ਪਾ ਕੇ ਸਿੰਜਾਈ ਕਰਨੀ ਚਾਹੀਦੀ ਹੈ । ਬੂਟੇ ਜਿਉਂ ਜਿਉਂ ਵਧਦੇ ਜਾਣ ਤਿਉਂ ਤਿਉਂ ਇਨ੍ਹਾਂ ਦੀਆਂ ਜੜ੍ਹਾਂ ਨੂੰ ਢੱਕਣ ਲਈ ਮਿੱਟੀ ਚਾੜ੍ਹੀ ਜਾਣੀ ਚਾਹੀਦੀ ਹੈ ਕਿਉਂਕਿ ਇਨ੍ਹਾਂ ਢੱਕੀਆਂ ਹੋਈਆਂ ਜੜ੍ਹਾਂ ਦੇ ਨਾਲ ਆਲੂ ਲਗਦੇ ਹਨ । ਮਿੱਟੀ ਤੋਂ ਬਾਹਰ ਚਾਨਣ ਵਿਚ ਆ ਜਾਣ ਨਾਲ ਇਹ ਸ਼ਾਖ਼ਾਂ ਹਰੀਆਂ ਹੋ ਜਾਂਦੀਆਂ ਹਨ ਅਤੇ ਇਨ੍ਹਾਂ ਨੂੰ ਆਲੂ ਨਹੀਂ ਲਗਦੇ । ਇਸ ਲਈ ਦੋ ਜਾਂ ਤਿੰਨ ਵਾਰੀ ਮਿੱਟੀ ਚੜ੍ਹਾਈ ਜਾਂਦੀ ਹੈ । ਜਦੋਂ ਬੂਟਿਆਂ ਦੀਆਂ ਪੱਤੀਆਂ ਪੀਲੀਆਂ ਹੋ ਜਾਣ ਤਾਂ ਆਲੂ ਕੱਢ ਲੈਣੇ ਚਾਹੀਦੇ ਹਨ । ਛੇਤੀ ਤਿਆਰ ਹੋਣ ਵਾਲੀਆਂ ਕਿਸਮਾਂ ਦੀ ਉਪਜ 75 ਕੁਇੰਟਲ ਤੋਂ 140 ਕੁਇੰਟਲ ਅਤੇ ਦੇਰੀ ਨਾਲ ਤਿਆਰ ਹੋਣ ਵਾਲੀਆਂ ਕਿਸਮਾਂ ਦੀ ਉਪਜ 140 ਤੋਂ 350 ਕੁਇੰਟਲ ਫ਼ੀ ਹੈਕਟੇਅਰ ਹੁੰਦੀ ਹੈ ।

ਆਲੂਆਂ ਨੂੰ ਨੁਕਸਾਨ ਪਹੁੰਚਾਉਣ ਵਾਲੇ ਕੀੜੇ ਅਤੇ ਬੀਮਾਰੀਆਂ ਹੇਠ ਅਨੁਸਾਰ ਹਨ : (1) ਸਫੈਦ ਕੀੜਾ- ਇਹ ਆਲੂ ਦੇ ਗੁੱਦੇ ਨੂੰ ਖਾਂਦਾ ਹੈ ਜਿਸ ਨਾਲ ਆਲੂ ਵਿਚ ਸੜ੍ਹਾਂਦ ਪੈਦਾ ਹੋਣ ਲਗ ਪੈਂਦੀ ਹੈ । ਇਸ ਤੋਂ ਬਚਣ ਲਈ ਖੇਤ ਵਿਚ ਡੀ. ਡੀ. ਟੀ. ਛਿੜਕਣੀ ਚਾਹੀਦੀ ਹੈ । (2) ਪੱਤੀਆਂ ਖਾਣ ਵਾਲਾ ਕੀੜਾ-ਫਲੀਅ ਬੀਟਲ- ਇਸ ਨੂੰ 4 ਫ਼ੀ ਸਦੀ ਡੀ. ਡੀ. ਟੀ. ਛਿੜਕ ਕੇ ਮਾਰਨਾ ਚਾਹੀਦਾ ਹੈ । (3) ਪਟੈਟੋ ਟਿਊਬਰ ਮਾਥ- ਇਸ ਨਾਂ ਦੇ ਕੀੜੇ ਆਲੂ ਵਿਚ ਮੋਰੀ ਕਰਕੇ ਇਸ ਦਾ ਗੁੱਦਾ ਖਾਂਦੇ ਹਨ । ਇਹ ਗੁਦਾਮ ਵਿਚ ਜ਼ਿਆਦਾ ਨੁਕਸਾਨ ਪਹੁੰਚਾਉਂਦੇ ਹਨ । ਗੁਦਾਮ ਵਿਚ ਆਲੂਆਂ ਨੂੰ ਰੇਤ ਨਾਲ ਜਾਂ ਲੱਕੜੀ ਦੇ ਕੋਲੇ ਦੇ ਚੂਰੇ ਨਾਲ ਢੱਕ ਕੇ ਰੱਖਣਾ ਚਾਹੀਦਾ ਹੈ । ਪੰਜ ਫ਼ੀ ਸਦੀ ਡੀ. ਡੀ. ਟੀ. ਛਿੜਕਣੀ ਚਾਹੀਦੀ ਹੈ । (4) ਪਟੈਟੋ ਬਲਾਈਟ- ਇਕ ਫ਼ੰਗਸ ਦੀ ਬੀਮਾਰੀ ਹੈ ਜਿਸ ਨਾਲ ਪੱਤਿਆਂ ਜਾਂ ਡੰਡੀਆਂ ਉੱਤੇ ਕਾਲੇ ਦਾਗ਼ ਪੈ ਜਾਂਦੇ ਹਨ । ਬੀਮਾਰੀ ਦਾ ਸ਼ੱਕ ਪੈਦਾ ਹੁੰਦਿਆਂ ਸਾਰ, ਬੋਰਡੋਮਿਕਸਚਰ ਜਾਂ ਬਰਗੰਡੀ ਮਿਕਸਚਰ ਦਾ ਇਕ ਫ਼ੀ. ਸਦੀ ਘੋਲ ਛਿੜਕਣਾ ਚਾਹੀਦਾ ਹੈ । (5) ਪਟੈਟੋ ਸਕੈਬ ਦੀ ਬੀਮਾਰੀ ਸੂਖ਼ਮ ਕੀੜਿਆਂ ਰਾਹੀਂ ਫ਼ੈਲਦੀ ਹੈ ਜਿਸ ਨਾਲ ਆਲੂ ਉੱਤੇ ਭੂਰੇ ਦਾਗ਼ ਪੈ ਜਾਂਦੇ ਹਨ । (6) ਰਿੰਗ ਰਾਟ ਦੀ ਬੀਮਾਰੀ ਫੈਲਣ ਦਾ ਵੱਡਾ ਕਾਰਨ ਬੈਕਟੀਰੀਆ ਹਨ । ਇਨ੍ਹਾਂ ਨਾਲ ਆਲੂ ਦੇ ਅੰਦਰ ਭੂਰੇ ਜਾਂ ਕਾਲੇ ਰੰਗ ਦਾ ਗੋਲ ਨਿਸ਼ਾਨ ਬਣ ਜਾਂਦਾ ਹੈ । (7) ਪੱਤੇ ਮੁੜਨਾ- ਇਸ ਰੋਗ ਵਿਚ ਆਲੂ ਦੀਆਂ ਪੱਤੀਆਂ ਕਿਨਾਰਿਆਂ ਵੱਲ ਮੁੜ ਜਾਂਦੀਆਂ ਹਨ । ਇਹ ਇਕ ਵਾਇਰਸ ਦਾ ਰੋਗ ਹੈ । (8) ਪਟੈਟੋ ਮੋਜ਼ੇਕ-ਇਕ ਤਰ੍ਹਾਂ ਦਾ ਆਲੂਆਂ ਦਾ ਕੋੜ੍ਹ ਹੈ। ਇਹ ਵਾਇਰਸ ਦਾ ਰੋਗ ਹੈ । ਹੋਰ ਬੀਮਾਰੀਆਂ ਜਿਵੇਂ ਕਿ ਸਟਿਪਲ- ਸਟ੍ਰੀਕ, ਕ੍ਰਿੰਕਲ, ਡ੍ਰਾਈ ਰਾਟ ਆਫ਼ ਪਟੈਟੋ ਅਤੇ ਪਟੈਟੋ ਵਾਰਟ ਆਦਿ ਵੀ ਆਲੂ ਨੂੰ ਬੜਾ ਨੁਕਸਾਨ ਪਹੁੰਚਾਉਂਦੀਆਂ ਹਨ ।

ਬੀਜ ਲਈ ਆਲੂ ਨੂੰ ਹਮੇਸ਼ਾ ਖੁਸ਼ਕ ਤੇ ਠੰਢੇ ਥਾਂ ਤੇ ਰੱਖਣਾ ਚਾਹੀਦਾ ਹੈ । ਇਸ ਨੂੰ ਕੋਲਡ ਸਟੋਰੇਜ ਵਿਚ ਰੱਖਣਾ ਬਹੁਤ ਚੰਗਾ ਹੈ।

**ਆਲੂਬੁਖ਼ਾਰਾ** : ਇਸ ਦਾ ਅੰਗਰੇਜ਼ੀ ਨਾਂ ਪਲੱਮ ਹੈ । ਇਸ ਦੀ ਕੁਲ ਰਜ਼ੇਸ਼ੀ ਪ੍ਰਜਾਤੀ ਪ੍ਰੂਨਸ ਅਤੇ ਜਾਤੀ ਬੁਖੈਰੈਨਸਿਸ ਹੈ । ਇਹ ਅਲੂਚੇ ਦੇ ਦਰਖ਼ਤ ਦਾ ਫਲ ਹੈ ਜੋ ਗੜ੍ਹਵਾਲ, ਹਿਮਾਚਲ ਪ੍ਰਦੇਸ਼, ਕਸ਼ਮੀਰ, ਅਫ਼ਗਾਨਿਸਤਾਨ ਆਦਿ ਇਲਾਕਿਆਂ ਵਿਚ ਹੁੰਦਾ ਹੈ ਅਤੇ ਉਥੋਂ ਹੀ ਸੁਕਾ ਕੇ ਵੀ ਭੇਜਿਆ ਜਾਂਦਾ ਹੈ । ਬੁਖ਼ਾਰੇ ਸ਼ਹਿਰ ਦਾ ਆਲੂਬੁਖ਼ਾਰਾ ਸਭ ਤੋਂ ਚੰਗਾ ਹੁੰਦਾ ਹੈ । ਇਸੇ ਲਈ ਇਸ ਨੂੰ ਆਲੂਬੁਖ਼ਾਰਾ ਕਹਿੰਦੇ ਹਨ । ਫਲ ਆਕਾਰ ਵਿਚ ਆੜੂ ਦੇ ਬਰਾਬਰ ਅਤੇ ਸੁਆਦ ਵਿਚ ਖੱਟ-ਮਿੱਠਾ ਹੁੰਦਾ ਹੈ ।

ਆਯੁਰਵੇਦ ਅਨੁਸਾਰ ਇਹ ਦਿਲ ਨੂੰ ਤਾਕਤ ਦੇਣ ਵਾਲਾ, ਗਰਮ, ਕਫ ਪਿਤ ਦੂਰ ਕਰਨ ਵਾਲਾ, ਹਾਜ਼ਮੇਦਾਰ, ਮਿੱਠਾ ਅਤੇ ਸ਼ੱਕਰ ਦੇ ਰੋਗ, ਤਿੱਲੀ, ਬਵਾਸੀਰ ਅਤੇ ਰਕਤਪਾਤ ਵਿਚ ਲਾਭਦਾਇਕ ਹੁੰਦਾ ਹੈ । ਇਹ ਦਸਤਾਵਰ ਅਤੇ ਬੁਖ਼ਾਰ ਨੂੰ ਵੀ ਆਰਾਮ ਦੇਂਦਾ ਹੈ । ਇਸ ਦੇ ਦਰਖ਼ਤ ਦੀ ਗੂੰਦ ਖਾਂਸੀ, ਫੇਫੜਿਆਂ ਅਤੇ ਛਾਤੀ ਦੇ ਦਰਦ ਵਿਚ ਲਾਭਦਾਇਕ ਹੁੰਦੀ ਹੈ । ਇਹ ਗੁਰਦੇ ਅਤੇ ਮਸਾਨੇ ਦੀ ਪੱਥਰੀ ਨੂੰ ਵੀ ਤੋੜ ਕੇ ਕੱਢ ਦੇਂਦੀ ਹੈ । ਇਸ ਨੂੰ ਰੋਟੀ ਤੋਂ ਪਹਿਲਾਂ ਖਾਣ ਨਾਲ ਪਿੱਤ ਦੀਆਂ ਤਕਲੀਫ਼ਾਂ ਦੂਰ ਹੁੰਦੀਆਂ ਹਨ ਅਤੇ ਮੂੰਹ ਵਿਚ ਰੱਖਣ ਨਾਲ ਪਿਆਸ ਘੱਟ ਜਾਂਦੀ ਹੈ । ਇਸ ਦਾ ਚੂਰਨ ਜ਼ਖ਼ਮ ਉੱਤੇ ਛਿੜਕਣ ਨਾਲ ਜਾਂ ਇਸ ਦੇ ਪਾਣੀ ਨਾਲ ਜ਼ਖ਼ਮ ਧੋਣ ਨਾਲ ਵੀ ਲਾਭ ਹੁੰਦਾ ਹੈ ।

**ਆਲੈਨ** : ਜਰਮਨੀ ਵਿਚ ਬਾਡਨ-ਵਰਟਮਬਰਗ ਲੈਂਡ (ਰਾਜ) ਦਾ ਇਕ ਸ਼ਹਿਰ ਹੈ ਜਿਹੜਾ ਸਵੇਬੀਅਨ ਐਲਪਸ ਪਹਾੜਾਂ ਦੀਆਂ ਪੱਬੀਆਂ ਤੇ ਸਮੁੰਦਰ ਤਲ ਤੋਂ ਕੋਈ 424 ਮੀ. ਦੀ ਉਚਾਈ ਤੇ ਸਟੱਟਗਾਰਟ ਤੋਂ 70 ਕਿ. ਮੀ. ਪੂਰਬ ਵੱਲ ਕੋਕਰ ਦਰਿਆ ਦੇ ਕੰਢੇ ਤੇ ਵਾਕਿਆ ਹੈ। ਇਹ ਸ਼ਹਿਰ ਰੋਮਨ ਕਿਲੇ ਦੇ ਆਲੇ-ਦੁਆਲੇ ਵਸਿਆ ਹੋਇਆ ਹੈ ਅਤੇ ਪ੍ਰਾਚੀਨ ਸ਼ਹਿਰ ਦੇ ਨੇੜੇ ਹੀ ਰੋਮਨ ਹੱਦ-ਬੰਦੀ ਦੀਵਾਰ ਦੇ ਖੰਡਰ ਮੌਜੂਦ ਹਨ । ਇਹ ਮਸ਼ਹੂਰ ਕਵੀ ਕ੍ਰਿਸਚੀਅਨ ਸ਼ੁਬੈਰਟ ਦਾ ਬਚਪਨ ਦਾ ਸ਼ਹਿਰ ਹੈ ਜਿਥੇ ਉਸ ਦੀ ਯਾਦ ਵਿਚ ਇਕ ਬੁੱਤ ਲਾਇਆ ਹੋਇਆ ਹੈ । ਸੰਨ 1360 ਵਿਚ ਇਹ ਆਜ਼ਾਦ ਸਾਮਰਾਜੀ ਸ਼ਹਿਰ ਬਣਿਆ । ਸੰਨ 1802 ਵਿਚ ਇਹ ਵਰਟਮਬਰਗ ਦੇ ਕਬਜ਼ੇ ਹੇਠ ਆ ਗਿਆ । ਸੰਨ 1636 ਦਾ ਬਣਿਆ ਟਾਊਨਹਾਲ ਅਤੇ 1765 ਦਾ ਬਣਿਆ ਸੇਂਟ ਨਿਕੋਲਾਸ ਗਿਰਜਾ ਘਰ ਸ਼ਹਿਰ ਦੀਆਂ ਵੇਖਣ ਯੋਗ ਥਾਵਾਂ ਹਨ ।

ਅੱਜਕੱਲ੍ਹ ਇਸ ਸ਼ਹਿਰ ਵਿਚ ਲੋਹਾ, ਧਾਤ, ਕੱਪੜਾ ਅਤੇ ਰਸਾਇਣਕ ਪਦਾਰਥ ਤਿਆਰ ਕਰਨ ਦਾ ਕੰਮ ਹੁੰਦਾ ਹੈ ।

ਆਬਾਦੀ - 62,790 (1983)

48° 50′ ਉ. ਵਿਥ.; 10° 05′ ਪੂ. ਲੰਬ.

ਹ. ਪੁ.- ਐਨ. ਅਮੈ. 1 : 3 ; ਐਨ. ਬ੍ਰਿ. ਮਾ. 1 : 1

**ਆਲੋਚਨਾ** : ਇਹ ਸ਼ਬਦ ਲੁਚੁ ਧਾਤੂ ਤੋਂ ਬਣਿਆ ਹੈ, ਜਿਸ਼ ਦਾ ਅਰਥ ਹੈ ਦੇਖਣਾ । 'ਆ' ਪ੍ਰਤਯ ਵਧੇਰੇ ਬਲ ਦਾ ਭਾਵ ਦਿੰਦਾ ਹੈ। ਸੋ ਆਲੋਚਨਾ ਦੇ ਅਰਥ ਹਨ, ਸਭਨਾਂ ਪਾਸਿਆਂ ਤੋਂ ਡੂੰਘੀ ਨੀਝ ਤੇ ਪਰਖ ਨਾਲ ਦੇਖਣਾ । ਸਾਹਿਤ ਦੇ ਖੇਤਰ ਵਿਚ ਇਹ ਸ਼ਬਦ ਸਰਬੰਗੀ ਨਿਰਣਾਤਮਕ ਪਰਖ ਦਾ ਭਾਵ ਦਿੰਦਾ ਹੈ ।

ਉਂਜ ਤਾਂ ਵਰਤਮਾਨ ਸੰਸਾਰ ਦੇ ਚਾਰ ਸਭਿਆਚਾਰਕ ਖੇਤਰਾਂ- ਯੂਰਪੀ, ਨਿਕਟ-ਪੂਰਬੀ (ਅਰਬੀ-ਫ਼ਾਰਸੀ), ਦੂਰ-ਪੂਰਬੀ (ਚੀਨੀ ਜਾਪਾਨੀ) ਤੇ ਭਾਰਤੀ ਅਨੁਸਾਰ ਸਾਹਿਤ ਆਲੋਚਨਾ ਦੀਆਂ ਵੀ ਚਾਰ ਪ੍ਰਣਾਲੀਆਂ ਕਲਪੀਆਂ ਜਾ ਸਕਦੀਆਂ ਹਨ ; ਪਰ ਇਨ੍ਹਾਂ ਵਿਚ ਪ੍ਰਧਾਨ ਯੂਰਪੀ ਪ੍ਰਣਾਲੀ ਹੀ ਹੈ, ਅਤੇ ਭਾਰਤੀ ਅਥਵਾ ਸੰਸਕ੍ਰਿਤ ਪ੍ਰਣਾਲੀ ਸਾਡੇ ਇਤਿਹਾਸਕ ਤੇ ਜਾਤੀਗਤ ਅਨੁਭਵ ਦਾ ਅੰਗ ਹੋਣ ਕਰਕੇ ਧਿਆਨ ਗੋਚਰ ਹੈ ।

ਪ੍ਰਾਚੀਨ ਸੰਸਕ੍ਰਿਤ ਸਾਹਿਤ ਨੂੰ ਕਾਵਿ ਦੇ ਭਾਵ ਵਿਚ ਹੀ ਲਿਆ ਗਿਆ ਹੈ ਅਤੇ ਕਾਵਿ ਦੀ ਆਲੋਚਨਾ ਰੂਪ ਤੇ ਭਾਵ ਦੋਹਾਂ ਪੱਖਾਂ ਤੋਂ

ਕੀਤੀ ਜਾਂਦੀ ਰਹੀ ਹੈ । ਸ਼ਾਇਦ ਕਾਲ ਦੇ ਪੱਖ ਤੋਂ ਭਾਵ ਨੂੰ ਰੂਪ ਦੇ ਟਾਕਰੇ ਵਿਚ ਪਹਿਲ ਪ੍ਰਾਪਤ ਹੈ । ਭਰਤ ਮੁਨੀ ਦੇ ਸਮੇਂ (ਲਗਭਗ 300 ਈ.) ਤੋਂ ਭਾਰਤੀ ਆਲੋਚਨਾ ਵਿਚ ਰਸ ਦਾ ਸੰਕਲਪ ਪ੍ਰਧਾਨ ਰਿਹਾ ਹੈ, ਅਰਥਾਤ ਇਹ ਸਮਝਿਆ ਜਾਂਦਾ ਰਿਹਾ ਹੈ ਕਿ ਮਨੁੱਖ ਦੀਆਂ ਬਲਵਾਨ ਅਨੁਭੂਤੀਆਂ ਮਨੋਭਾਵਨਾਵਾਂ ਦੇ ਅਨੁਸਾਰ ਕੁਝ ਰਸ ਭਾਵ ਹਨ, ਜਿਨ੍ਹਾਂ ਤੋਂ ਸਾਹਿਤ ਦੇ ਸੁਭਾਅ ਨੂੰ ਨਿਸ਼ਚਿਤ ਕੀਤਾ ਜਾ ਸਕਦਾ ਹੈ । ਇਹ ਰਸ ਸਥਾਈ ਤੇ ਅਸਥਾਈ ਆਖੇ ਗਏ ਹਨ । ਸਥਾਈ ਰਸ ਨੌਂ ਮੰਨੇ ਗਏ ਹਨ : ਸ਼ਿੰਗਾਰ, ਕਰੁਣਾ, ਹਾਸ, ਵੀਭਤਸ, ਵਾਤਸਲ, ਬੀਰ, ਰੌਦਰ, ਅਦਭੁਤ ਅਤੇ ਸ਼ਾਂਤ । ਕਿਸੇ ਸਾਹਿਤਕ ਅਥਵਾ ਕਾਵਿ ਰਚਨਾ ਵਿਚ ਇਨ੍ਹਾਂ ਰਸਾਂ, ਸਥਾਈ ਤੇ ਅਸਥਾਈ ਦਾ ਮੇਲ ਹੋ ਸਕਦਾ ਹੈ ਪਰ ਇਨ੍ਹਾਂ ਵਿਚ ਇਕ ਪ੍ਰਧਾਨ ਹੋਣਾ ਚਾਹੀਦਾ ਹੈ ਜਿਸ ਤੋਂ ਰਚਨਾ ਦਾ ਸੁਭਾਅ ਨਿਸ਼ਚਿਤ ਹੋ ਸਕੇ ਜਿਵੇਂ ਕਿਸੇ ਨਾਟਕ ਦਾ ਪ੍ਰਧਾਨ ਸਥਾਈ ਰਸ, ਬੀਰ ਰਸ ਹੋ ਸਕਦਾ ਹੈ ਭਾਵੇਂ ਵੱਖ ਵੱਖ ਦ੍ਰਿਸ਼ਾਂ ਤੇ ਅੰਕਾਂ ਵਿਚ ਵਾਤਸਲ, ਸ਼ਿੰਗਾਰ ਜਾਂ ਵੀਭਤਸ ਰਸ ਆਦਿ ਵੀ ਹੋ ਸਕਦੇ ਹਨ । ਭਾਵੇਂ ਆਧੁਨਿਕ ਆਲੋਚਨਾ ਜੋ ਵਧੇਰੇ ਕਰਕੇ ਪੱਛਮੀ ਸੁਭਾਅ ਵਾਲੀ ਹੈ, ਇਨ੍ਹਾਂ ਸੰਕਲਪਾਂ ਨੂੰ ਬਹੁਤੀ ਮਾਨਤਾ ਨਹੀਂ ਦਿੰਦੀ, ਤਾਂ ਵੀ ਅੱਜਕੱਲ੍ਹ ਦੇ ਸੁਹਜਵਾਦੀ ਸਿਧਾਂਤ ਕੁਝ ਇਸ ਪਾਸੇ ਵੱਲ ਝਾਤ ਜ਼ਰੂਰ ਪਾਉਣ ਲੱਗ ਪਏ ਹਨ ।

ਰੂਪ ਦੇ ਪੱਖ ਤੋਂ ਭਾਰਤੀ ਜਾਂ ਸੰਸਕ੍ਰਿਤ ਸਾਹਿਤ ਜਾਂ ਕਾਵਿ ਵਿਚ ਰੀਤੀ ਦੀ ਪ੍ਰਧਾਨਤਾ ਰਹੀ ਹੈ । ਇਸ ਦਾ ਮੋਢੀ ਆਚਾਰੀਆ ਵਾਮਨ ਨੂੰ ਮੰਨਿਆ ਜਾ ਸਕਦਾ ਹੈ ਜਿਸ ਨੇ ਵਿਸ਼ੇਸ਼ ਪਦ-ਰਚਨਾ ਨੂੰ ਰੀਤੀ ਦਾ ਨਾਂ ਦਿੱਤਾ ਹੈ । ਇਸ ਵਿਸ਼ੇਸ਼ਤਾ ਦਾ ਆਧਾਰ ਵਾਮਨ ਨੇ ਗੁਣ ਨੂੰ ਬਣਾਇਆ ਹੈ । ਭਾਰਤੀ ਆਚਾਰੀਆਂ ਨੇ ਕਾਵਿ ਦੇ ਕਈ ਗੁਣਾਂ ਤੇ ਤਿੰਨ ਰੀਤੀਆਂ ਵੱਲ ਇਸ਼ਾਰੇ ਕੀਤੇ ਹਨ ਤੇ ਅੱਗੇ ਚੱਲ ਕੇ ਇਸ ਰੀਤੀ ਦਾ ਬਹੁਤ ਵਿਸਤਾਰ ਹੋਇਆ ਹੈ । ਅਸਲ ਵਿਚ ਰੀਤੀ ਦਾ ਅਰਥ ਸ਼ੈਲੀ ਹੈ । ਭਾਵੇਂ ਰੀਤੀ ਜਾਂ ਸ਼ੈਲੀ ਤੇ ਕਾਵਿ ਦੇ ਸਬੰਧ ਵਿਚ ਮਹੱਤਵ ਬਾਰੇ ਬਹੁਤ ਮਤਭੇਦ ਰਿਹਾ ਹੈ ਤੇ ਹੁਣ ਤੱਕ ਚਲਿਆ ਆਉਂਦਾ ਹੈ, ਤਾਂ ਵੀ ਸਭ ਨੇ ਆਲੋਚਨਾ ਵਿਚ ਰੀਤੀ ਨੂੰ ਬਹੁਤ ਹੱਦ ਤੱਕ ਸਹਾਇਕ ਮੰਨਿਆ ਹੈ । ਪੱਛਮੀ ਆਲੋਚਨਾ ਵਿਚ ਵੀ ਸਾਹਿਤ ਦੇ ਰੂਪਕ ਪੱਖ ਨੂੰ ਅੱਖਾਂ ਤੋਂ ਪਰੋਖੇ ਨਹੀਂ ਕੀਤਾ ਜਾ ਸਕਦਾ ।

ਪੱਛਮੀ ਆਲੋਚਨਾ ਦਾ ਆਧਾਰ ਯੂਨਾਨੀ ਸਿਧਾਂਤ ਹੈ । ਅਫ਼ਲਾਤੂਨ ਨੇ ਕਾਵਿ ਨੂੰ ਇਕ ਹਾਨੀਕਾਰਕ ਕੰਮ ਆਖਿਆ ਪਰ ਉਸ ਦੇ ਚੇਲੇ ਅਰਸਤੂ ਨੇ ਕਾਵਿ ਨੂੰ ਮਨੁੱਖ ਦੀ ਇਕ ਹਿਤਕਾਰੀ ਕਲਾ ਸਾਬਤ ਕੀਤਾ । ਉਸ ਦਾ ਗ੍ਰੰਥ ਹੈ ਕਾਵਿ- ਸ਼ਾਸਤਰ (ਪੋਇਟਿਕਸ Poetics), ਜਿਸ ਦੇ ਸਾਨੂੰ ਕੁਝ ਹਿੱਸੇ ਹੀ ਮਿਲਦੇ ਹਨ । ਇਸ ਨਾਲ ਪੱਛਮੀ ਸਾਹਿਤ-ਆਲੋਚਨਾ ਦਾ ਮੁੱਢ ਬਣਦਾ ਹੈ । ਇਸ ਵਿਚ ਦਰਸਾਏ ਗਏ ਤੱਤ, ਸਾਹਿਤ ਰੂਪਾਂ ਦਾ ਵਰਗੀਕਰਣ, ਇਸ ਦਾ ਵਿਸ਼ਲੇਸ਼ਣੀ ਅਮਲ, ਜਿਸ ਰਾਹੀਂ ਵੱਖ-ਵੱਖ ਵਰਗਾਂ ਦੀਆਂ ਰਚਨਾਵਾਂ ਦੇ ਸਾਂਝੇ ਗੁਣਾਂ ਨੂੰ ਧਿਆਨ ਗੋਚਰੇ ਕੀਤਾ ਗਿਆ ਹੈ ਤੇ ਕਾਵਿ ਦੇ ਕਰਮ ਦੀ ਵਿਆਖਿਆ ਇਕ ਸਦੀਵੀ ਸਤਿ ਦੇ ਲਖਾਇਕ ਹਨ ਅਤੇ ਇਨ੍ਹਾਂ ਦਾ ਪ੍ਰਭਾਵ ਪਿਛਲੇਰੇ ਸਾਹਿਤਕਾਰਾਂ ਉੱਤੇ ਪ੍ਰਬਲ ਰਿਹਾ ਜਾਪਦਾ ਹੈ । ਇਹੋ ਜਿਹੀ ਇਕ ਹੋਰ ਯੂਨਾਨੀ ਰਚਨਾ 'ਲਾਂਜੀਨਸ' (Longinus) ਦਾ ਗ੍ਰੰਥ 'ਆਨ ਦਾ ਸਬਲਾਈਮ' ਹੈ । ਮੱਧਕਾਲੀਨ ਯੂਰਪ ਵਿਚ ਜਾਗ੍ਰਿਤੀ ਦੇ ਜ਼ਮਾਨੇ ਵਿਚ ਸਾਹਿਤ ਦਾ ਅਮਲ ਪ੍ਰਚੰਡ ਹੋਇਆ ਤਾਂ ਇਸ ਦੇ ਮੁਲ-ਅੰਕਣ ਦਾ ਆਧਾਰ ਅਰਸਤੂ ਤੇ ਲਾਂਜੀਨਸ ਆਦਿ ਨੂੰ ਹੀ ਬਣਾਇਆ ਗਿਆ । ਇਸ ਧਾਰਾ ਦੇ ਅੰਗਰੇਜ਼ ਮਾਹਿਰ ਆਲੋਚਕਾਂ ਵਿਚ ਸਰ ਫਿਲਿਪ ਸਿਡਨੀ ਬੈੱਨ ਜਾਨਸਨ, ਜਾਨ ਡਰਾਈਡਨ ਤੇ ਡਾਕਟਰ ਸੈਮੂਅਲ ਜਾਨਸਨ ਦੇ ਨਾਂ ਵਰਣਨਯੋਗ ਹਨ, ਜਿਨ੍ਹਾਂ ਦੀ ਆਲੋਚਨਾਂ ਨੂੰ ਕਲਾਸੀਕਲ ਆਲੋਚਨਾ ਦਾ ਨਾਂ ਦਿੱਤਾ ਜਾਂਦਾ ਹੈ ।

ਅਠਾਰ੍ਹਵੀਂ ਸਦੀ ਦੇ ਪਿਛਲੇ ਅੱਧ ਵਿਚ ਪੱਛਮੀ ਆਲੋਚਨਾ ਆਪਣੀ ਸੇਧ ਬਦਲਣ ਲੱਗੀ । ਇਸ ਵਿਚ ਪਹਿਲੇ ਪੜਾਅ ਨੂੰ ਰੋਮਾਂਸਵਾਦ ਆਖਿਆ ਜਾ ਸਕਦਾ ਹੈ । ਜਰਮਨੀ ਵਿਚ ਲੈਸਿੰਗ (1729-81) ਨੇ ਆਪਣੀ ਕਿਰਤ 'ਲਾਊਕੂਨ' ਵਿਚ ਆਲੋਚਨਾਤਮਕ ਵਿਸ਼ਲੇਸ਼ਣ ਦੀਆਂ ਨਵੀਆਂ ਲੀਹਾਂ ਕਾਇਮ ਕੀਤੀਆਂ ਤੇ ਅਰਸਤੂ ਤੋਂ ਪਿਛੋਂ ਪਹਿਲੀ ਵਾਰੀ ਨਾਟਕ ਕਲਾ ਬਾਰੇ ਨਵੇਂ ਵਿਚਾਰ ਪੇਸ਼ ਕੀਤੇ । ਉਸ ਤੋਂ ਪਿਛੋਂ ਸ਼ਿਲਰ, ਗੇਟੇ ਤੇ ਸ਼ਲੇਗਲ ਨੇ ਨਵੇਂ ਸਾਹਿਤਕ ਸੰਕਲਪ ਪੇਸ਼ ਕੀਤੇ, ਜਿਨ੍ਹਾਂ ਦਾ ਆਧਾਰ ਕਾਂਟ ਤੇ ਹੀਗਲ ਦੇ ਦਾਰਸ਼ਨਿਕ ਵਿਚਾਰਾਂ ਉੱਤੇ ਪ੍ਰਤੱਖ ਹੈ । ਫ਼ਰਾਂਸ ਵਿਚ ਸਾਂਤ ਬੋਵ (1804-69) ਨੇ ਆਪਣੀ ਵਿਸ਼ਾਲਤਾ ਤੇ ਸੂਖਮਤਾ ਨਾਲ ਨਵੇਂ ਰਾਹ ਦਰਸਾਏ । ਤੇਨ (1828-93) ਨੇ ਇਕ ਪ੍ਰਣਾਲੀ ਦਾ ਵਿਕਾਸ ਕੀਤਾ ਜਿਸ ਦੇ ਮੁੱਖ ਅੰਸ਼ ਜਾਤੀ ਅਤੇ ਦੇਸ਼ ਤੇ ਸਮੇਂ ਦੇ ਸੰਸਕਾਰ ਸਨ । ਇੰਗਲਿਸਤਾਨ ਵਿਚ ਵਰਡਜ਼ਵਰਥ, ਕੌਲਰਿਜ, ਸ਼ੈਲੇ ਤੇ ਕੀਟਸ ਆਦਿ ਕਵੀਆਂ ਨੇ ਕਾਵਿਮਈ ਕਲਪਨਾ ਦੇ ਸਿਧਾਂਤ ਦੇ ਨਵੇਂ ਆਧਾਰ ਕਾਇਮ ਕੀਤੇ।

ਉਨ੍ਹੀਂਵੀਂ ਸਦੀ ਦੇ ਅੱਧ ਤੇ ਅੰਤ ਵਿਚ ਇੰਗਲਿਸਤਾਨ ਵਿਚ ਮੈਥਿਊ ਆਰਨਲਡ (1822-88) ਨੇ ਉਦਾਰਵਾਦੀ ਸ਼ਾਸਤਰਵਾਦ ਤੇ ਵਾਲਟਰ ਪੇਟਰ (1839-94) ਤੇ ਆਸਕਰ ਵਾਈਲਡ (1856-1900) ਨੇ ਸੁਹਜਵਾਦੀ ਆਲੋਚਨਾ ('ਕਲਾ ਕਲਾ ਲਈ') ਦਾ ਸਿਧਾਂਤ ਪ੍ਰਚਲਿਤ ਕੀਤਾ । ਇਟਲੀ ਵਿਚ ਬੈਨੀਡੈਟੋ ਕਰੋਚੇ (1866-1952) ਨੇ ਆਤਮਗਤ ਵਿਸ਼ਲੇਸ਼ਣਾਤਮਕ ਅਧਿਐਨ ਦੀ ਪਰੰਪਰਾ ਚਲਾਈ । ਜਰਮਨ ਲੇਖਕਾਂ ਵੈਗਨਰ ਤੇ ਨਿਤਸ਼ੇ ਆਦਿ ਨੇ ਆਲੋਚਨਾ ਨੂੰ ਵਧੇਰੇ ਦਾਰਸ਼ਨਿਕ ਬਣਾਇਆ। ਫ਼ਰਾਂਸ ਵਿਚ ਐਮੀਲ ਜ਼ੋਲਾ (1840-1902) ਨੇ ਪ੍ਰਕਿਰ-ਤੀਵਾਦ ਤੇ ਰੇਮੀ ਦ ਗੁਰਮਾਂ (1858-1915) ਨੇ ਸੁਹਜਵਾਦੀ ਅਨੁਭਵ ਦੇ ਝੰਡੇ ਖੜੇ ਕੀਤੇ ।

ਵੀਹਵੀਂ ਸਦੀ ਵਿਚ ਆਲੋਚਨਾ ਸ਼ਾਸਤਰ ਦਾ ਹੋਰ ਵੀ ਵਿਸਤਾਰਮਈ ਵਿਕਾਸ ਹੋਇਆ ਹੈ ਤੇ ਇਸ ਉੱਤੇ ਇਟਲੀ ਦੇ ਭਵਿੱਖਵਾਦ, ਜਰਮਨੀ ਦੇ ਅਭਿਵਿਅੰਜਨਵਾਦ, ਤੇ ਫ਼ਰਾਂਸ ਦੇ ਪਰਾਯ-ਥਾਰਥਵਾਦ, ਡਾਡਵਾਦ ਤੇ ਅਸਤਿਤਵਾਦ ਨੇ ਬੜਾ ਅਸਰ ਪਾਇਆ ਹੈ। ਇੰਗਲੈਂਡ ਵਿਚ ਇਕ ਨਵੀਂ ਕਿਸਮ ਦਾ ਧਾਰਮਕ ਧੁਨੀ ਵਾਲਾ ਸ਼ਾਸਤਰਵਾਦ ਪੈਦਾ ਹੋਇਆ ਹੈ ਜਿਸ ਦੇ ਮੋਢੀ ਟੀ. ਈ. ਹਲਮ (1883-1917) ਤੇ ਟੀ. ਐਸ. ਇਲੀਅਟ (1888-1965) ਕਹੇ ਜਾ ਸਕਦੇ। ਇਹ ਸ਼ਾਸਤਰਵਾਦ ਸ਼ੁਧ ਤੇ ਸੂਖਮ ਰੂਪ ਉੱਤੇ ਜ਼ੋਰ ਦਿੰਦਾ ਹੈ। ਬਿੰਬਵਾਦੀਆਂ ਦੀ ਕਲਾ ਦਾ ਆਧਾਰ ਵੀ ਇਹ ਹੀ ਵਿਚਾਰ ਬਣੇ ਹਨ।

ਇਸ ਤੋਂ ਮਗਰੋਂ ਇਸ ਸਦੀ ਵਿਚ ਸਾਰੀ ਕਲਾ ਤੇ ਸਾਹਿਤ ਆਲੋਚਨਾ ਉੱਤੇ ਮਨੋਵਿਗਿਆਨ ਤੇ ਮਾਨਸਿਕ ਵਿਸ਼ਲੇਸ਼ਣ ਦੇ ਸਿਧਾਂਤਾਂ ਦਾ ਅਸਰ ਪਿਆ ਹੈ । ਮਨੋਵਿਗਿਆਨਕ ਆਲੋਚਨਾ ਦਾ ਮਸ਼ਹੂਰ ਪ੍ਰਤੀਨਿਧ ਅੰਗਰੇਜ਼ ਪ੍ਰੋਫ਼ੈਸਰ ਆਈ. ਏ. ਰਿਚਰਡਜ਼ ਕਿਹਾ ਜਾ ਸਕਦਾ ਹੈ, ਜਿਸ ਦੀ ਪੁਸਤਕ 'ਪ੍ਰਿੰਸੀਪਲਜ਼ ਆਫ਼ ਲਿਟਰੇਰੀ ਕ੍ਰਿਟਿਸਿਜ਼ਮ' ਇਸ ਸਬੰਧ ਵਿਚ ਵਰਣਨਯੋਗ ਹੈ । ਉਸ ਨੇ ਬਹੁਤਾ ਜ਼ੋਰ ਅਨੁਭਵ ਨੂੰ ਸਾਹਿਤਕ ਕਿਰਤ ਦਾ ਆਧਾਰ ਬਣਾਉਣ ਅਤੇ ਸਮਝਣ ਉੱਤੇ ਦਿੱਤਾ ਹੈ ਤੇ ਇਸ ਸਬੰਧ ਵਿਚ ਉਪ ਭਾਵਕਤਾ ਤੇ ਬਣੇ-ਬੱਝੇ ਸ਼ਾਸਤਰੀ ਨਿਯਮਾਂ ਤੋਂ ਬਚਣ ਉੱਤੇ ਜ਼ੋਰ ਦਿੱਤਾ ਹੈ ।

ਜਰਮਨ ਡਾਕਟਰ ਸਿਗਮੰਡ ਫ਼ਰਾਇਡ ਦੇ ਮਾਨਸਿਕ ਵਿਸ਼ਲੇਸ਼ਣ ਦੇ ਸਿਧਾਂਤ ਤੇ ਇਸ ਤੋਂ ਕੁਝ ਵੱਖਰੇ ਯੁੰਗ ਦੇ ਜੀਵਨ-ਤਾਂਘ ਦੇ ਸਿਧਾਂਤ ਨੇ ਵੀ ਸਾਹਿਤ ਰਚਨਾ ਤੇ ਆਲੋਚਨਾ ਉੱਤੇ ਤਕੜਾ ਅਸਰ ਪਾਇਆ ਹੈ । ਅਭਿਵਿਅੰਜਨਾਵਾਦ ਤੇ ਚੇਤਨਾ-ਪ੍ਰਵਾਹ ਦੇ ਅਭਿਆਸਾਂ ਨੂੰ ਇਨ੍ਹਾਂ ਸਿਧਾਤਾਂ ਤੋਂ ਜਨਮ ਤੇ ਸਮਰਥਨ ਪ੍ਰਾਪਤ ਹੋਇਆ ਹੈ ।

ਸਾਹਿਤ-ਆਲੋਚਨਾ ਉੱਤੇ ਇਸ ਤੋਂ ਵੀ ਸ਼ਾਇਦ ਵਧੇਰੇ ਅਸਰ ਮਾਰਕਸ ਦੇ ਸਿਧਾਂਤਾਂ ਦਾ ਪਿਆ ਹੈ । ਮਾਰਕਸਵਾਦੀ ਸਾਹਿਤ ਦੇ ਸਭ ਤੋਂ ਵੱਧ ਪ੍ਰਚਲਿਤ ਸਿਧਾਂਤ ਅਗਰਗਾਮੀ ਯਥਾਰਥਵਾਦ ਜਾਂ ਸਮਾਜਵਾਦੀ ਯਥਾਰਵਾਦ ਹਨ ਜਿਨ੍ਹਾਂ ਅਨੁਸਾਰ ਸਾਹਿਤ ਦਾ ਕਰਮ ਯਥਾਰਥ ਦੀ ਤਰੱਕੀ ਤੇ ਇਸ ਤੋਂ ਉਪਰੰਤ, ਇਨਕਲਾਬ ਤੇ ਸਮਾਜਵਾਦ ਦੀ ਚੜ੍ਹਤ ਤੇ ਨਿਰਮਾਣ ਨੂੰ ਨਿਰੂਪਣ ਕਰਨਾ ਹੈ । ਮਾਰਕਸਵਾਦੀ ਆਲੋਚਨਾ ਦਾ ਵਧੀਆ ਪ੍ਰਤੀਨਿਧ ਹੰਗਰੀ ਦਾ ਵਿਦਵਾਨ ਜਾਰਜੀ ਲਿਊਕਾਕਸ ਸਮਝਿਆ ਜਾਂਦਾ ਹੈ । ਇਸ ਸਬੰਧ ਵਿਚ ਦੋ ਅੰਗਰੇਜ਼ ਲਿਖਾਰੀ ਕ੍ਰਿਸਟੋਫ਼ਰ ਸੇਂਟ ਜਾਨ ਸਪਰਿੰਗ ਤੇ ਰੈਲਫ਼ ਫ਼ਾਕਸ ਵਰਣਨਯੋਗ ਹਨ ਜੋ ਆਪਣੀ ਪਹਿਲੀ ਉਮਰ ਵਿਚ ਹੀ ਸਪੇਨ ਦੇ ਘਰੋਗੀ ਯੁੱਧ ਵਿਚ ਮਾਰੇ ਗਏ ਸਨ ।

ਸਾਹਿਤ-ਰਚਨਾ ਤੇ ਆਲੋਚਨਾ ਵਿਚ ਇਕ ਹੋਰ ਉਪ-ਸਿਧਾਂਤ ਪ੍ਰਯੋਗਵਾਦ ਦਾ ਵੀ ਚਲਦਾ ਹੈ । ਪੰਜਾਬੀ ਵਿਚ ਆਲੋਚਨਾ ਹਾਲੇ ਬਾਲ-ਅਵਸਥਾ ਵਿਚ ਹੀ ਹੈ । ਆਧਾਰਾਂ ਲਈ ਸੰਸਕ੍ਰਿਤ ਸਾਹਿਤ ਵੱਲ ਜਾਣਾ ਬਹੁਤਾ ਲਾਭਦਾਇਕ ਨਹੀਂ, ਕਿਉਂਕਿ ਸਾਰੀ ਕਲਾਤਮਕ ਚੇਤਨਾ ਉੱਤੇ ਪੱਛਮ ਦਾ ਅਸਰ ਹੈ । ਹਾਲੇ ਕੁਝ ਪਾਠ-ਪੁਸਤਕਾਂ ਅਜਿਹੀਆਂ ਹੀ ਮਿਲਦੀਆਂ ਹਨ ਜਿਨ੍ਹਾਂ ਦਾ ਆਧਾਰ ਪੱਛਮੀ ਆਲੋਚਨਾ ਸਾਹਿਤ ਹੈ, ਤਾਂ ਵੀ ਕੁਝ ਵਿਅਕਤੀਆਂ ਨੇ ਪੰਜਾਬੀ ਸਾਹਿਤ ਦੇ ਮੁਲਾਂਕਣ ਦਾ ਪ੍ਰਸੰਸਾਯੋਗ ਜਤਨ ਕੀਤਾ ਹੈ ਜਿਨ੍ਹਾਂ ਵਿਚ ਪ੍ਰਿੰ. ਤੇਜਾ ਸਿੰਘ, ਮੋਹਨ ਸਿੰਘ ਦੀਵਾਨਾ ਤੇ ਸੰਤ ਸਿੰਘ ਸੇਖੋਂ ਦੇ ਨਾਂ ਵਰਣਨਯੋਗ ਹਨ, ਜੋ ਉਪਰਾਵਾਦੀ ਭਾਵਕ, ਰੂੜ੍ਹੀਵਾਦੀ ਕੱਟੜ, ਮਨੋਵਿਗਿਆਨਕ, ਮਾਰਕਸਵਾਦੀ ਧਾਰਾਵਾਂ ਦੇ ਪ੍ਰਤੀਨਿਧ ਕਹੇ ਜਾ ਸਕਦੇ ਹਨ ।

-ਸੰਤ ਸਿੰਘ ਸੇਖੋਂ

**ਆਵੰਤੀਕਾਬਾਈ ਗੋਖਲੇ** : ਇਹ ਇਕ ਦੇਸ਼ ਭਗਤ ਤੇ ਸੋਸ਼ਲ ਵਰਕਰ ਸੀ । ਇਸ ਦਾ ਜਨਮ 17 ਸਤੰਬਰ, 1882 ਨੂੰ ਤਾਸਗਾਉਂ (ਮਹਾਰਾਸ਼ਟਰ) ਵਿਖੇ ਹੋਇਆ । ਸੰਨ 1891 ਤੱਕ ਇਹ ਆਪਣੇ ਮਾਤਾ-ਪਿਤਾ ਕੋਲ ਰਹੀ ਕਿਉਂਕਿ ਇਸ ਦਾ ਪਿਤਾ ਉਥੇ ਰੇਲਵੇ ਦੀ ਨੌਕਰੀ ਕਰਦਾ ਸੀ । ਇਸ ਦੇ ਮਾਤਾ-ਪਿਤਾ ਰੂੜ੍ਹੀਵਾਦੀ ਵਿਚਾਰਾਂ ਦੇ ਸਨ । ਇਸ ਲਈ ਉਨ੍ਹਾਂ ਨੇ ਇਸ ਨੂੰ ਕੋਈ ਪੜ੍ਹਾਈ ਨਾ ਕਰਵਾਈ । ਸੰਨ 1881 ਵਿਚ ਇਸ ਦਾ ਵਿਆਹ ਬੱਬਨ ਨਾਲ ਹੋ ਗਿਆ। ਵਿਆਹ ਤੋਂ ਬਾਅਦ ਇਸ ਦੇ ਪਤੀ ਨੇ ਇਸ ਨੂੰ ਕੁਝ ਪੜ੍ਹਾਈ ਲਿਖਾਈ ਕਰਾਈ। ਸੰਨ 1901 ਵਿਚ ਇਸ ਨੇ ਦਾਈ ਦਾ ਕੋਰਸ ਕਰ ਲਿਆ । ਲਿਖਣ ਪੜ੍ਹਨ ਦੀ ਆਦਤ ਨੇ ਇਸ ਦੀ ਸੋਚਣੀ ਨੂੰ ਕਾਫ਼ੀ ਵਿਸ਼ਾਲ ਕਰ ਦਿਤਾ।

ਸੰਨ 1913 ਵਿਚ ਇਹ ਸੋਸ਼ਲ ਵਰਕਰ ਦੇ ਤੌਰ ਤੇ ਸੋਸ਼ਲ ਸਰਵਿਸ ਲੀਗ ਵਿਚ ਸ਼ਾਮਲ ਹੋ ਗਈ । ਮਈ, 1913 ਵਿਚ ਇਹ ਇਫ਼ਲਕਰਨਜੀ ਦੀ ਰਾਣੀ ਦੀ ਸਾਥਣ ਦੇ ਰੂਪ ਵਿਚ ਲੰਡਨ ਚਲੀ ਗਈ। ਇਥੇ ਇਸ ਦੀਆਂ ਮੁਲਾਕਾਤਾਂ ਸੀ. ਗੋਖਲੇ ਜੀ, ਸਰੋਜਨੀ ਨਾਇਡੋ ਅਤੇ ਲੰਡਨ ਦੇ ਹੋਰ ਪ੍ਰਸਿੱਧ ਸੋਸ਼ਲ ਵਰਕਰਾਂ ਨਾਲ ਹੋਈਆਂ । ਇਥੇ ਰਹਿੰਦਿਆਂ ਇਸ ਨੇ ਕਈ ਹਸਪਤਾਲ ਅਤੇ ਕਲੀਨਿਕ ਵੀ ਜਾ ਕੇ ਵੇਖੇ ।

ਇਹ ਆਪਣੇ ਪਤੀ ਨੂੰ ਨਾਲ ਲੈ ਕੇ 1916 ਈ. ਵਿਚ ਕਾਂਗਰਸ ਦੇ ਲਖਨਊ ਸੈਸ਼ਨ ਵਿਚ ਪਹਿਲੀ ਵਾਰ ਮਹਾਤਮਾ ਗਾਂਧੀ ਨੂੰ ਮਿਲੀ । ਉਨ੍ਹਾਂ ਇਸ ਨੂੰ ਸਾਬਰਮਤੀ ਆਸ਼ਰਮ ਆਉਣ ਦਾ ਸੱਦਾ ਦਿਤਾ । ਇਹ ਪਤੀ ਨਾਲ ਉਥੇ ਗਈ ਅਤੇ ਉਥੋਂ ਦੇ ਵਾਤਾਵਰਣ ਦੇ ਪ੍ਰਭਾਵ ਹੇਠ ਇਸ ਨੇ ਗਾਂਧੀ ਦੀ ਪੈਰੋਕਾਰ ਬਣਨ ਦਾ ਨਿਸਚਾ ਕਰ ਲਿਆ । ਸੰਨ 1917 ਦੇ ਆਰੰਭ ਵਿਚ ਇਸਨੇ ਚੰਪਾਰਨ (ਬਿਹਾਰ) ਦੇ ਸੱਤਿਆਗ੍ਰਹਿ ਵਿਚ ਭਾਗ ਲਿਆ । ਗਾਂਧੀ ਦੀ ਅਗਵਾਈ ਹੇਠ ਇਹ ਪਿੰਡਾਂ ਵਿਚ ਲੋਕਾਂ ਨੂੰ ਸਿੱਖਿਆ ਵੀ ਦਿੰਦੀ ਰਹੀ । ਇਸ ਨੇ ਮਰਾਠੀ ਵਿਚ ਮਹਾਤਮਾ ਗਾਂਧੀ ਜੀ ਦੀ ਜੀਵਨੀ ਵੀ ਲਿਖੀ ਜੋ ਜੂਨ, 1918 ਵਿਚ ਪ੍ਰਕਾਸ਼ਿਤ ਹੋਈ । ਇਸ ਪੁਸਤਕ ਨੂੰ ਮਹਾਤਮਾ ਗਾਂਧੀ ਦੀ ਪਹਿਲੀ ਜੀਵਨੀ ਹੋਣ ਦਾ ਮਾਣ ਪ੍ਰਾਪਤ ਹੈ ।

27 ਨਵੰਬਰ, 1918 ਨੂੰ ਇਸ ਨੇ ਬੰਬਈ ਵਿਖੇ ਹਿੰਦ ਮਹਿਲਾ ਸਮਾਜ ਨਾਂ ਦੀ ਸਭਾ ਸਥਾਪਿਤ ਕੀਤੀ । ਸੰਨ 1926 ਤੋਂ ਪਿਛੋਂ ਕੁਝ ਸਾਲਾਂ ਲਈ ਇਹ ਬੰਬਈ ਮਿਊਂਸਪਲਟੀ ਦੀ ਕਾਰਪੋਰੇਟਰ ਵੀ ਰਹੀ । ਇਸ ਨੇ ਇਸ ਅਹੁਦੇ ਤੇ ਰਹਿੰਦਿਆਂ ਇਸ ਨਗਰਪਾਲਿਕਾ ਦੇ ਹਸਪਤਾਲਾਂ ਦੀਆਂ ਹਾਲਤਾਂ ਵਿਚ ਸੁਧਾਰ ਕੀਤਾ । ਇਸ ਨੇ ਨਗਰਪਾਲਿਕਾ ਦੇ ਕਰਮਚਾਰੀਆਂ ਦੀ ਹਾਲਤ ਨੂੰ ਵੀ ਸੁਧਾਰਿਆ ।

ਸੰਨ 1920 ਤੋਂ 1946 ਤੱਕ ਲਗਾਤਾਰ ਇਹ ਕਾਂਗਰਸ ਦੀਆਂ ਰਾਸ਼ਟਰੀ ਸਰਗਰਮੀਆਂ ਵਿਚ ਹਿੱਸਾ ਲੈਂਦੀ ਰਹੀ ਅਤੇ ਕਈ ਵਾਰ ਜੇਲ੍ਹ ਵੀ ਗਈ । ਸੰਨ 1920 ਤੋਂ 1946 ਤੱਕ ਇਹ ਹਰ ਸਾਲ ਖਾਦੀ ਦੀਆਂ ਧੋਤੀਆਂ ਦਾ ਬਣਿਆ ਜੋੜਾ ਗਾਂਧੀ ਜੀ ਦੇ ਜਨਮ ਦਿਨ ਤੇ ਉਨ੍ਹਾਂ ਨੂੰ ਭੇਟ ਕਰਦੀ ਰਹੀ । ਸੰਨ 1932 ਤੋਂ ਬਾਅਦ ਇਹ ਹਰੀਜਨ ਸੁਧਾਰ ਦੇ ਕੰਮ ਵਿਚ ਜੁਟੀ ਰਹੀ ।

ਇਸ ਨੇ ਬੰਬਈ ਅਤੇ ਮਹਾਰਾਸ਼ਟਰ ਦੇ ਖੇਤਰ ਵਿਚ ਇਸਤਰੀਆਂ ਨੂੰ ਰਾਸ਼ਟਰਵਾਦੀ ਅਤੇ ਸਮਾਜਕ ਸਰਗਰਮੀਆਂ ਵੱਲ ਪ੍ਰੇਰਿਆ। ਸੰਨ 1930 ਵਿਚ ਇਸ ਨੇ ਬੰਬਈ ਵਿਚ ਦੇਸ਼ ਸੇਵਕ ਦਲ ਦੀ ਨੀਂਹ ਰੱਖੀ । ਆਪਣੇ ਹਿੰਦ ਮਹਿਲਾ ਸਮਾਜਾਂ ਰਾਹੀਂ ਇਸ ਨੇ ਸਮਾਜਕ, ਧਾਰਮਕ ਅਤੇ ਰਾਸ਼ਟਰੀ ਸੇਵਾ ਦਾ ਪ੍ਰਚਾਰ ਕੀਤਾ ।

ਹ. ਪੁ.- ਡਿ. ਨੈ. ਬਾ. 2 : 71

**ਆਵਰਤੀ ਨਿਯਮ** (**Periodic law**) : 19ਵੀਂ ਸਦੀ ਦੇ ਅੱਧ ਵਿਚ ਡੀ. ਆਈ. ਮੈਂਡਲੀਫ਼ ਨੇ ਖੋਜ ਕੀਤੀ ਕਿ ਜਦੋਂ ਰਸਾਇਣਕ ਤੱਤਾਂ ਨੂੰ ਵਧਦੇ ਪਰਮਾਣਵੀ ਭਾਰ ਅਨੁਸਾਰ ਤਰਤੀਬ ਦਿੱਤੀ ਜਾਂਦੀ ਹੈ ਤਾਂ ਸਮਾਨ ਗੁਣਾਂ ਵਾਲੇ ਤੱਤ ਨਿਯਮਤ ਮਿਆਦ ਜਾਂ ਅੰਤਰ ਤੋਂ ਬਾਅਦ ਪੁਨਰ ਉਕਤ ਹੁੰਦੇ ਰਹਿੰਦੇ ਹਨ । ਇਸ ਤੱਥ ਦੀ ਪਰਿਭਾਸ਼ਾ ਜਿਹੜੀ ਕਿ ਰਸਾਇਣ-ਵਿਗਿਆਨ ਦੇ ਵਿਕਾਸ ਲਈ ਬਹੁਤ ਹੀ ਜ਼ਿਆਦਾ ਲਾਹੇਵੰਦ ਹੈ ਨੂੰ ਆਵਰਤੀ ਨਿਯਮ ਕਿਹਾ ਜਾਂਦਾ ਹੈ ਅਤੇ ਤੱਤਾਂ ਦੀ ਇਸ ਸਾਰਨੀਬੱਧ ਤਰਤੀਬ ਜਿਹੜੀ ਸਮਾਨ ਗੁਣਾਂ ਵਾਲੇ ਤੱਤਾਂ ਨੂੰ ਨੇੜੇ ਕਰਦੀ ਹੈ ਨੂੰ ਤੱਤਾਂ ਦਾ ਆਵਰਤੀ ਸਿਸਟਮ ਜਾਂ ਆਵਰਤੀ ਸਾਰਨੀ ਕਿਹਾ ਜਾਂਦਾ ਹੈ ।

**ਆਵਰਤੀ ਨਿਯਮ ਦਾ ਇਤਿਹਾਸ** – ਰਸਾਇਣਕ ਤੱਤਾਂ ਦਾ ਵਰਗੀਕਰਨ ਇਕ ਅਜੋਕੀ ਸਮੱਸਿਆ ਹੈ ਕਿਉਂਕਿ 19ਵੀਂ ਸਦੀ ਦੇ ਸ਼ੁਰੂ ਤੱਕ ਰਸਾਇਣਕ ਪਦਾਰਥਾਂ, ਤੱਤਾਂ ਅਤੇ ਯੋਗਿਕਾਂ ਵਿਚ ਪੂਰੀ ਤਰ੍ਹਾਂ ਫ਼ਰਕ ਪਤਾ ਨਹੀਂ ਸੀ ਲੱਗਿਆ ।

ਜੇ. ਡਬਲਯੂ. ਡਬੈਰੀਨਰ ਨੇ 1817 ਈ. ਵਿਚ ਦਰਸਾਇਆ ਕਿ ਸਟ੍ਰਾਂਸ਼ੀਅਮ ਦਾ ਸੰਯੋਗੀ ਭਾਗ ਕੈਲਸ਼ੀਅਮ ਅਤੇ ਬੇਰੀਅਮ ਦੇ

ਵਿਚਾਲੇ ਹੈ । ਥੋੜ੍ਹੇ ਸਾਲਾਂ ਬਾਅਦ ਇਹ ਵੀ ਦੱਸਿਆ ਕਿ ਅਜਿਹੀਆਂ ਕਈ ਹੋਰ ਤਿਕੜੀਆਂ (ਕਲੋਰੀਨ, ਬਰੋਮੀਨ ਅਤੇ ਆਇਓਡੀਨ ;

H 1 | He 2

Li 3 | Be 4 | B 5 | C 6 | N 7 | O 8 | F 9 | Ne 10

Na 11 | Mg 12 | Al 13 | Si 14 | P 15 | S 16 | Cl 17 | Ar 18

K 19 | Ca 20 | Sc 21 | Ti 22 | V 23 | Cr 24 | Mn 25 | Fe 26 | Co 27 | Ni 28 | Cu 29 | Zn 30 | Ga 31 | Ge 32 | As 33 | Se 34 | Br 35 | Kr 36

Rb 37 | Sr 38 | Y 39 | Zr 40 | Cb 41 | Mo 42 | Tc 43 | Ru 44 | Rh 45 | Pd 46 | Ag 47 | Cd 48 | In 49 | Sn 50 | Sb 51 | Te 52 | I 53 | Xe 54

Cs 55 | Ba 56 | La 57 | Ce 58 | Pr 59 | Nd 60 | Pm 61 | Sm 62 | Eu 63 | Gd 64 | Tb 65 | Dy 66 | Ho 67 | Er 68 | Tm 69 | Yb 70 | Lu 71 | Hf 72 | Ta 73 | W 74 | Re 75 | Os 76 | Ir 77 | Pt 78 | Au 79 | Hg 80 | Tl 81 | Pb 82 | Bi 83

Fr 87 | Ra 88 | Ac 89 | Th 90 | Pa 91 | U 92 | Np 93 | Pu 94 | Am 95 | Cm 96 | Bk 97 | Cf 98 | Es 99 | Fm 100 | Md 101 | No 102

ਸਾਰਨੀ 1 : ਉੱਤਮ ਗੈਸਾਂ ਦੁਆਰਾ ਸੀਮਾਂਕ੍ਰਿਤ ਆਵਰਤਾਂ ਨਾਲ ਤੱਤਾਂ ਦਾ ਆਵਰਤੀ ਸਿਸਟਮ

| | H 1 | He 2 |
|---|---|---|

| 0 | I | II | III | IV | V | VI | VII | 0 |
|---|---|---|---|---|---|---|---|---|
| He 2 | Li 3 | Be 4 | B 5 | C 6 | N 7 | O 8 | F 9 | Ne 10 |
| Ne 10 | Na 11 | Mg 12 | Al 13 | Si 14 | P 15 | S 16 | Cl 17 | Ar 18 |

| 0 | I(a) | II(a) | IIIa | | IVa | Va | VIa | VIIa | VIII | | | Ib | IIb | IIIb | IV(b) | V(b) | VI(b) | VII(b) | 0 |
|---|---|---|---|---|---|---|---|---|---|---|---|---|---|---|---|---|---|---|---|
| Ar 18 | K 19 | Ca 20 | Sc 21 | | Ti 22 | V 23 | Cr 24 | Mn 25 | Fe 26 | Co 27 | Ni 28 | Cu 29 | Zn 30 | Ga 31 | Ge 32 | As 33 | Se 34 | Br 35 | Kr 36 |
| Kr 36 | Rb 37 | Sr 38 | Y 39 | | Zr 40 | Cb 41 | Mo 42 | Tc 43 | Ru 44 | Rh 45 | Pd 46 | Ag 47 | Cd 48 | In 49 | Sn 50 | Sb 51 | Te 52 | I 53 | Xe 54 |
| Xe 54 | Cs 55 | Ba 56 | La 57 | * | Hf 72 | Ta 73 | W 74 | Re 75 | Os 76 | Ir 77 | Pt 78 | Au 79 | Hg 80 | Tl 81 | Pb 82 | Bi 83 | Po 84 | At 85 | Rn 86 |
| Rn 86 | Fr 87 | Ra 88 | Ac 89 | ** | Th 90 | Pa 91 | U 92 | | | | | | | | | | | | |

| | | | | | | | | | | | | | | |
|---|---|---|---|---|---|---|---|---|---|---|---|---|---|---|
| *Lanthanons | Ce 58 | Pr 59 | Nd 60 | Pm 61 | Sm 62 | Eu 63 | Gd 64 | Tb 65 | Dy 66 | Ho 67 | Er 68 | Tm 69 | Yb 70 | Lu 71 |
| **Actinons | Th 90 | Pa 91 | U 92 | Np 93 | Pu 94 | Am 95 | Cm 96 | Bk 97 | Cf 98 | Es 99 | Fm 100 | Md 101 | No 102 | |

ਸਾਰਨੀ 2 : ਤੱਤਾਂ ਦੀ ਆਵਰਤੀ ਸਿਸਟਮ ਦਾ ਲੰਬਾ-ਆਵਰਤ ਰੂਪ

ਲਿਥੀਅਮ, ਸੋਡੀਅਮ ਅਤੇ ਪੋਟਾਸ਼ੀਅਮ) ਵੀ ਹੋਂਦ ਵਿਚ ਹਨ । ਸੰਨ 1828 ਅਤੇ 1854 ਵਿਚਕਾਰ ਜੇ. ਬੀ. ਏ. ਡੂਮਾ, ਐੱਲ. ਗਮੇਲਿਨ, ਈ. ਲੈਂਨਸੈੱਨ, ਮਾਕਸ ਫਾਨ ਪੀਟੈਂਨਕਾਫਰ ਅਤੇ ਜੀ. ਪੀ. ਕੁੱਕ ਨੇ ਡਬੈਰੀਨਰ ਦੇ ਵਿਚਾਰਾਂ ਨੂੰ ਹੋਰ ਵਿਕਸਿਤ ਕੀਤਾ ਕਿ ਅਜਿਹੇ ਹੀ ਸਬੰਧ ਤੱਤਾਂ ਦੀਆਂ ਤਿਕੜੀਆਂ ਤੋਂ ਅੱਗੇ ਵੀ ਲਾਗੂ ਹੋ ਸਕਦੇ ਹਨ ਜਿਵੇਂ ਹੈਲੋਜੈੱਨਾਂ ਵਿਚ ਫਲੋਰੀਨ ਅਤੇ ਖਾਰੀ-ਮਿੱਟੀ ਧਾਤਾਂ ਵਿਚ ਮੈਗਨੀਸ਼ੀਅਮ ਦਾ ਵਾਧਾ ਕੀਤਾ ਗਿਆ ਹੈ, ਜਦੋਂ ਕਿ ਆੱਕਸੀਜਨ, ਗੰਧਕ, ਸਿਲੀਨੀਅਮ ਅਤੇ ਟੈਲਿਊਰੀਅਮ ਨੂੰ ਤੱਤਾਂ ਦੇ ਇਕ ਪਰਿਵਾਰ ਵਿਚ ਅਤੇ ਨਾਈਟ੍ਰੋਜਨ, ਫ਼ਾਸਫ਼ੋਰਸ, ਆਰਸਨਿਕ, ਐਂਟੀਮਨੀ ਅਤੇ ਬਿਸਮਥ ਨੂੰ ਦੂਜੇ ਪਰਿਵਾਰ ਵਿਚ ਲਿਆ ਗਿਆ ਹੈ ।

ਸੰਨ 1862 ਵਿਚ ਏ. ਟੀ. ਬੀ. ਡੇ. ਚਾਨਕਰਟਾਇਸ ਨੇ ਐਸ. ਕਾਨੀਟਸਾਰੋ ਦੇ 1858 ਈ. ਦੇ ਸਿਸਟਮ ਦੁਆਰਾ ਦੱਸੀਆਂ ਪਰਮਾਣੂ ਭਾਰ ਦੀਆਂ ਕੀਮਤਾਂ ਤੇ ਆਧਾਰਿਤ ਤੱਤਾਂ ਦੀ ਨਵੀਂ ਸ਼੍ਰੇਣੀ ਵੰਡ ਦਾ ਵਿਚਾਰ ਪਰਗਟ ਕੀਤਾ । ਸੰਨ 1863 ਵਿਚ ਜੇ. ਏ. ਆਰ. ਨਿਊਲੈਂਡਜ਼ ਨੇ ਪਰਮਾਣੂ-ਭਾਰਾਂ ਅਨੁਸਾਰ ਤੱਤਾਂ ਦੀ ਸ਼੍ਰੇਣੀਵੰਡ ਦਾ ਸੁਝਾਅ ਪੇਸ਼ ਕੀਤਾ। ਉਸ ਨੇ ਦੱਸਿਆ ਕਿ ਤੱਤਾਂ ਨੂੰ ਉਨ੍ਹਾਂ ਦੇ ਵਧਦੇ ਹੋਏ ਪਰਮਾਣੂ-ਭਾਰਾਂ ਦੇ ਕ੍ਰਮ ਵਿਚ ਰੱਖਣ ਤੇ ਕੋਈ ਵੀ ਤੱਤ ਆਪਣੇ ਅੱਠਵੇਂ ਤੱਤ ਦੇ ਬਹੁਤ ਸਮਾਨ ਹੁੰਦਾ ਹੈ ਜਿਵੇਂ ਕਿ ਸੰਗੀਤ ਵਿਚ ਅੱਠਵਾਂ ਸੁਰ ਨਿਊਲੈਂਡਜ਼ ਨੇ ਉਨ੍ਹਾਂ ਦਾ ਨਾਂ ਅਸ਼ਟਕ ਨਿਯਮ (law of octaves) ਰੱਖਿਆ ।

ਫਿਰ 1869 ਈ. ਵਿਚ ਤੱਤਾਂ ਦੇ ਪਰਮਾਣੂ-ਭਾਰਾਂ ਅਤੇ ਦੂਸਰੇ ਗੁਣਾਂ, ਖ਼ਾਸ ਕਰ ਕੇ ਸੰਯੋਜਕਤਾ ਦੇ ਆਪਸੀ ਸਬੰਧ ਦੇ ਸਿੱਟੇ ਵਜੋਂ ਮੈਂਡਲੀਫ ਨੇ ਆਵਰਤੀ ਨਿਯਮ ਦਾ ਸੁਝਾਅ ਪੇਸ਼ ਕੀਤਾ । ਲੌਥਰ ਮਾਈਅਰ ਵੀ ਨਿੱਜੀ ਤੌਰ ਤੇ ਇਸੇ ਸਿੱਟੇ ਤੇ ਪਹੁੰਚ ਚੁੱਕਾ ਸੀ । ਇਸ ਨੇ ਵੱਖ-ਵੱਖ ਤੱਤਾਂ ਦੇ ਪਰਮਾਣੂ-ਭਾਰਾਂ ਅਤੇ ਪਰਮਾਣੂ-ਆਇਤਨਾਂ ਦੇ ਗਰਾਫ਼ ਦਾ ਅਲੇਖਨ ਕੀਤਾ ਅਤੇ ਵੇਖਿਆ ਕਿ ਇਕੋ ਜਿਹੇ ਗੁਣਾਂ ਵਾਲੇ ਤੱਤ ਇਸ ਗਰਾਫ਼ ਤੇ ਇਕੋ ਜਿਹੀਆਂ ਸਥਿਤੀਆਂ ਤੇ ਹਨ ।

ਮੈਂਡਲੀਫ਼ ਦੀ 1869 ਈ. ਵਾਲੀ ਆਵਰਤੀ-ਸਾਰਨੀ ਵਿਚ ਤੱਤਾਂ ਦੇ 17 ਕਾਲਮ ਅਤੇ ਲਗਭਗ ਪੂਰਨ ਦੋ ਪੀਰੀਅਡ ਸਨ । ਮੈਂਡਲੀਫ਼ ਨੇ ਆਪਣੇ 1871 ਈ. ਦੇ ਖੋਜ ਪੱਤਰ ਵਿਚ 17-ਗਰੁੱਪ ਸਾਰਨੀ ਦੀ ਸੋਧ ਕੀਤੀ। ਸਭ ਤੋਂ ਵੱਡਾ ਸੁਧਾਰ 17 ਤੱਤਾਂ ਦੀ ਸਥਿਤੀ ਨੂੰ ਠੀਕ ਸਥਾਨ ਦੇਣਾ ਸੀ। ਮੈਂਡਲੀਫ਼ ਅਤੇ ਲੌਥਰ ਨੇ ਇਕ ਅੱਠ ਕਾਲਮਾਂ ਵਾਲੀ ਸਾਰਨੀ ਵੀ ਦੱਸੀ। ਇਸ ਵਿਚ ਉਨ੍ਹਾਂ ਨੇ ਹਰ ਇਕ ਲੰਬੇ ਪੀਰੀਅਡ ਨੂੰ ਤੋੜ ਕੇ ਸੱਤ ਦੇ ਪੀਰੀਅਡ ਵਿਚ ਬਦਲਿਆ ਅਤੇ ਇਕ ਅੱਠਵਾਂ ਗਰੁੱਪ ਬਣਾਇਆ ਜਿਸ ਵਿਚ ਤਿੰਨ ਕੇਂਦਰੀ ਤੱਤ (ਜਿਵੇਂ ਲੋਹਾ, ਕੋਬਾਲਟ ਤੇ ਨਿਕਲ) ਅਤੇ ਇਕ ਦੂਸਰਾ ਸੱਤ ਦਾ ਪੀਰੀਅਡ ਸੀ ।

ਹੀਲੀਅਮ, ਨੀਆੱਨ, ਆਰਗੱਨ ਆਦਿ ਉੱਤਮ ਗੈਸਾਂ ਦੀ ਖੋਜ ਨਾਲ ਲਾਰਡ ਰੇਲੀ ਅਤੇ ਸਰ ਵਿਲੀਅਮ ਰੈਮਜ਼ੀ ਨੇ ਅਤੇ ਮਗਰਲੇ ਵਰ੍ਹਿਆਂ ਵਿਚ ਮੈਂਡਲੀਫ਼ ਅਤੇ ਦੂਸਰਿਆਂ ਨੇ ਇਕ ਨਵੇਂ 'ਜ਼ੀਰੋ' ਗਰੁੱਪ ਦੀ ਪੇਸ਼ਕਸ਼ ਕੀਤੀ ਤਾਂ ਜੋ ਇਨ੍ਹਾਂ ਨੂੰ ਆਵਰਤੀ-ਸਾਰਨੀ ਵਿਚ ਸਥਾਨ ਦਿੱਤਾ ਜਾ ਸਕੇ । ਆਵਰਤੀ ਨਿਯਮ ਦੀ 'ਸ਼ਾਰਟ-ਪੀਰੀਅਡ' ਵਾਲੀ ਕਿਸਮ ਜਿਸ ਵਿਚ 0,1,2...........8, ਗਰੁੱਪ ਸਨ, ਹੁਣ ਤੱਕ ਬਹੁਤ ਪ੍ਰਸਿੱਧ ਸੀ ਅਤੇ ਆਮ ਵਰਤੋਂ ਵਿਚ ਲਿਆਈ ਜਾਂਦੀ ਰਹੀ ।

ਸੰਨ 1895 ਵਿਚ ਟਾਮਸਨ ਦੁਆਰਾ ਦਰਸਾਈ ਇਕ ਨਵੀਂ ਸਾਰਨੀ ਦੀ, ਨੀਲ ਬੋਰ੍ਹ ਨੇ 1922 ਈ. ਵਿਚ ਪਰਮਾਣੂਆਂ ਦੀ ਇਲੈੱਕਟ੍ਰਾਨੀ ਬਣਤਰ ਰਾਹੀਂ ਵਿਆਖਿਆ ਕੀਤੀ । ਇਸ ਸਾਰਨੀ (ਸਾਰਨੀ. 1) ਵਿਚ ਵੱਧ ਰਹੀ ਲੰਬਾਈ ਦੇ ਪੀਰੀਅਡ ਹਨ, ਹਰ ਇਕ, ਇਕ ਉੱਤਮ ਗੈਸ ਤੋਂ ਅਗਲੀ ਉੱਤਮ ਗੈਸ ਤੱਕ ਫੈਲਿਆ ਹੋਇਆ ਹੈ । ਇਸ ਤਰ੍ਹਾਂ ਸਾਰਨੀ ਵਿਚ ਇਕ ਪੀਰੀਅਡ 2 ਤੱਤਾਂ ਦਾ, ਦੋ ਪੀਰੀਅਡ 8 ਤੱਤਾਂ ਦੇ, ਦੋ ਪੀਰੀਅਡ 18 ਤੱਤਾਂ ਦੇ, ਇਕ ਪੀਰੀਅਡ 32 ਤੱਤਾਂ ਦਾ ਅਤੇ ਇਕ ਅਪੂਰਨ ਪੀਰੀਅਡ ਹੈ । ਹਰ ਪੀਰੀਅਡ ਵਿਚਲੇ ਤੱਤ ਅਗਲੇ ਪੀਰੀਅਡ ਦੇ ਬਰਾਬਰ ਦੇ ਤੱਤਾਂ ਨਾਲ ਬੰਧਨ-ਰੇਖਾਵਾਂ ਦੁਆਰਾ ਸਬੰਧਤ ਹਨ । ਇਸ ਆਵਰਤੀ-ਸਾਰਨੀ ਵਿਚ ਮੁੱਖ ਦੋਸ਼ ਇਹ ਹੈ ਕਿ 32 ਤੱਤਾਂ ਵਾਲੇ ਪੀਰੀਅਡ ਲਈ ਬਹੁਤ ਸਥਾਨ ਦੀ ਲੋੜ ਹੈ ਅਤੇ ਟੇਢੀਆਂ ਬੰਧਨ-ਰੇਖਾਵਾਂ ਦੇ ਨਾਲ ਤਦਅਨੁਸਾਰੀ ਤੱਤਾਂ ਦੀ ਲੜੀ ਲੱਭਣ ਵਿਚ ਮੁਸ਼ਕਲ ਪੇਸ਼ ਆਉਂਦੀ ਹੈ । ਇਕ ਬਹੁਤ ਸੰਤੋਖਜਨਕ ਮਨੌਤ ਇਹ ਹੈ ਕਿ 32 ਤੱਤਾਂ ਵਾਲੇ ਪੀਰੀਅਡ ਨੂੰ ਉਸ ਵਿਚੋਂ 14 ਦੁਰਲੱਭ ਮਿੱਟੀਆਂ ਜਾਂ ਲੈਂਨਥੇਨਾਨਾਂ ਨੂੰ ਛੱਡ ਕੇ 18 ਥਾਵਾਂ ਵਿਚ ਛੋਟਾ ਕੀਤਾ ਜਾਵੇ । ਇਹ 14 ਦੁਰਲੱਭ ਮਿੱਟੀਆਂ ਸਾਰਨੀ .2 ਵਿਚ ਹੇਠਲੇ ਪਾਸੇ ਵਿਖਾਈਆਂ ਹੋਈਆਂ ਹਨ ।

ਆਵਰਤੀ-ਸਾਰਨੀ ਦੀ ਇਸ ਕਿਸਮ ਦੀ ਕਾਢ 1882 ਈ. ਵਿਚ ਟੀ. ਬੇਲੀ ਨੇ ਕੀਤੀ ।

ਮੈਂਡਲੀਫ ਨੇ ਅਣਲੱਭੇ ਤੱਤਾਂ ਐਕਾ-ਬੋਰੱਨ, ਐਕਾ-ਐਲੂਮਿਨੀਅਮ, ਐਕਾ-ਸਿਲਿਕੱਨ ਜਿਨ੍ਹਾਂ ਨੂੰ ਹੁਣ ਕ੍ਰਮਵਾਰ ਸਕੈਂਡੀਅਮ, ਗੈਲੀਅਮ, ਜਰਮੇਨੀਅਮ ਤੱਤਾਂ ਦਾ ਨਾਂ ਦਿੱਤਾ ਜਾਂਦਾ ਹੈ ਦੀ ਹੋਂਦ ਬਾਰੇ ਦੱਸਿਆ। ਇਸੇ ਤਰ੍ਹਾਂ ਹੀਲੀਅਮ ਅਤੇ ਆਰਗੱਨ ਦੀ ਖੋਜ ਤੋਂ ਮਗਰੋਂ ਆਵਰਤੀ-ਨਿਯਮ ਦੁਆਰਾ ਨੀਆੱਨ, ਕ੍ਰਿਪਟਾਨ, ਜ਼ੀਨੱਨ ਅਤੇ ਰੇਡੱਨ ਦੀ ਹੋਂਦ ਬਾਰੇ ਪੂਰਵ-ਅਨੁਮਾਨ ਲਗਾਇਆ । ਬੋਰ੍ਹ ਨੇ ਇਹ ਵੀ ਦੱਸਿਆ ਕਿ ਤੱਤ ਨੰਬਰ 72 ਆਪਣੀ ਸਥਿਤੀ ਅਤੇ ਆਵਰਤੀ ਸਿਸਟਮ ਅਨੁਸਾਰ, ਗੁਣਾਂ ਵਿਚ ਦੁਰਲੱਭ-ਮਿੱਟੀਆਂ ਨਾਲੋਂ ਜ਼ਰਕੋਨੀਅਮ ਨਾਲ ਜ਼ਿਆਦਾ ਮਿਲਦਾ ਜੁਲਦਾ ਹੈ । ਸੰਨ 1922 ਵਿਚ ਕਾਸਟਰ ਅਤੇ ਹੈਵੇਸੀ ਨੇ ਬੋਰ੍ਹ ਦੇ ਇਸ ਪ੍ਰੇਖਣ ਨੂੰ ਮੁੱਖ ਰੱਖਦੇ ਹੋਏ ਲੁਪਤ ਤੱਤ ਨੂੰ ਲੱਭਣ ਲਈ ਜ਼ਰਕੋਨੀਅਮ ਦੀਆਂ ਕੱਚੀਆਂ ਧਾਤਾਂ ਦਾ ਨਿਰੀਖਣ ਕੀਤਾ ਅਤੇ ਉਸ ਤੱਤ ਦਾ ਨਾਂ ਹੈਫਨੀਅਮ (Hf) ਰੱਖਿਆ ।

ਭਾਰੇ ਐਟਮਾਂ ਦੇ ਨਿਊਕਲੀਅਸ ਦੁਆਰਾ ਐਲਫ਼ਾ ਕਣਾਂ ਦੇ ਖਿੰਡਾਉ ਸਬੰਧੀ ਰਦਰਫੋਰਡ ਦੇ ਪ੍ਰਯੋਗਾਂ ਦੁਆਰਾ ਨਿਊਕਲੀ ਬਿਜਲਈ ਚਾਰਜ ਦਾ ਪਤਾ ਲੱਗਿਆ । ਨਿਊਕਲੀ ਚਾਰਜ ਦਾ ਇਲੈੱਕਟ੍ਰਾਨ ਦੇ ਚਾਰਜ ਨਾਲ ਅਨੁਪਾਤ ਲਗਭਗ ਪਰਮਾਣਵੀ ਭਾਰ ਦਾ ਅੱਧ ਸੀ । ਹੁਣ ਤੋਂ ਲੈ ਕੇ 106 ਤੱਕ ਸਾਰੇ ਤੱਤਾਂ ਦਾ ਪਤਾ ਲਗ ਚੁੱਕਾ ਹੈ ਅਤੇ ਇਸ ਤੋਂ ਅਗੇ ਤੱਤਾਂ ਦਾ ਪਤਾ ਨਿਊਕਲੀ ਕਿਰਿਆਵਾਂ ਦੁਆਰਾ ਲਾਇਆ ਜਾਵੇਗਾ। ਆਵਰਤੀ ਸਿਸਟਮ ਵਿਚ ਸਥਿਤੀ ਪ੍ਰਤੀ ਤੱਤ ਦੇ ਅਸਲ ਪਰਮਾਣਵੀ ਭਾਰ ਦੀ ਥੋੜ੍ਹੀ ਮਹੱਤਤਾ ਹਰ ਤੱਤ ਦੇ ਆਈਸੋਟੋਪਾਂ (ਸਮਸਥਾਨਕਾਂ) ਦੀ ਹੋਂਦ ਦੁਆਰਾ ਦਰਸਾਈ ਗਈ ਹੈ । ਤੱਤ ਦੇ ਭਿੰਨ ਭਿੰਨ ਆਈਸੋਟੋਪਾਂ ਵਿਚ ਇਨ੍ਹਾਂ ਦਾ ਸਥਾਨ ਵੀ ਇਕੋ ਹੀ ਹੈ ।

ਆਵਰਤੀ ਸਿਸਟਮ ਦੀ ਪੂਰੀ ਤਰ੍ਹਾਂ ਸਮਝ, ਸਪੈੱਕਟਰਮ ਦੀ ਕੁਆਂਟਮ ਥਿਊਰੀ ਅਤੇ ਪ੍ਰਮਾਣੂਆਂ ਦੀ ਇਲੈੱਕਟ੍ਰਾੱਨੀ ਬਣਤਰ ਦੇ ਨਾਲ ਨਾਲ ਆਉਂਦੀ ਰਹੀ । ਇਸ ਤੋਂ ਮਗਰੋਂ ਵਿਲਸਨ ਅਤੇ ਸਮਰਫੈਲਡ ਨੇ 1917 ਈ. ਵਿਚ ਕੁਆਂਟਮ ਥਿਊਰੀ ਦੇ ਆਮ ਸਿਧਾਂਤਾਂ ਨੂੰ ਨਿਯਮਬੱਧ ਕੀਤਾ, 1925 ਈ. ਵਿਚ ਪੱਲੀ ਨੇ ਵਰਜਨ ਨਿਯਮ ਦੀ ਖੋਜ ਕੀਤੀ, 1925 ਈ. ਵਿਚ ਹੀ ਜੀ. ਈ. ਊਲੈਂਨਬੈੱਕ ਅਤੇ ਐੱਸ. ਗਾਊਡਸਮਿਟ ਨੇ ਇਲੈੱਕਟ੍ਰਾੱਨ ਦੇ ਸਪਿਨ ਦੀ ਖੋਜ ਕੀਤੀ ਅਤੇ ਇਸੇ ਸਾਲ ਹੀ

ਡਬਲਯੂ. ਹਾਈਜੈੱਨਬੈਰਕ ਅਤੇ ਈ. ਸ਼ਰਡਿੰਗਰ ਨੇ ਕੁਆਂਟਮ ਦਾ ਵਿਕਾਸ ਕੀਤਾ। ਸੰਨ 1916 ਵਿਚ ਜੀ. ਐਨ. ਲੂਇਸ ਦੇ ਸੰਯੋਜਕਤਾ ਅਤੇ ਅਣਵੀਂ ਬਣਤਰ ਦੇ ਇਲੈੱਕਟ੍ਰਾਨੀ ਸਿਧਾਂਤ ਨੇ ਆਵਰਤੀ-ਨਿਯਮ ਨੂੰ ਵਿਸਥਾਰ ਪੂਰਵਕ ਦੱਸਣ ਵਿਚ ਕਾਫ਼ੀ ਹਿੱਸਾ ਪਾਇਆ ।

**ਆਵਰਤੀ ਸਿਸਟਮ ਅਨੁਸਾਰ ਤੱਤਾਂ ਦਾ ਸਰਵੇਖਣ -** ਲੰਬੇ ਆਵਰਤਾਂ ਵਾਲੀ ਸਾਰਨੀ ਦੇ ਛੋਟੇ ਆਵਰਤਾਂ ਵਾਲੀ ਸਾਰਨੀ ਨਾਲੋਂ ਕਈ ਲਾਭ ਹਨ । ਵਰਤੋਂ ਕਰਨ ਵਾਲੇ ਨੂੰ ਇਸ ਵਿਚ ਹੈਲੋਜੈੱਨਾਂ ਅਤੇ ਮੈਂਗਨੀਜ਼ ਤੇ ਇਸ ਦੇ ਸਜਾਤੀ (congenerous) ਵਰਗੇ ਅਸਮਾਨ ਤੱਤਾਂ ਨੂੰ ਇਕੋ ਗਰੁੱਪ ਵਿਚ ਰੱਖਣ ਦਾ ਭੁਲੇਖਾ ਨਹੀਂ ਲਗਦਾ । ਇਹ ਆਵਰਤੀ-ਸਾਰਨੀ ਨੰ. 1 ਨਾਲੋਂ ਵੀ ਲਾਹੇਵੰਦ ਹੈ ਅਤੇ ਕਈ ਪੱਖਾਂ ਤੋਂ ਵਧੇਰੇ ਸੰਤੋਸ਼ਜਨਕ ਹੈ । ਵਿਸ਼ੇਸ਼ ਕਰਕੇ ਦੁਰਲੱਭ-ਮਿੱਟੀ ਧਾਤਾਂ ਨੂੰ ਕੱਢ ਕੇ ਬਹੁਤ ਲੰਬੇ-ਆਵਰਤ ਸੀਜ਼ੀਅਮ 55 ਤੋਂ ਰੇਡਾੱਨ 86 ਨੂੰ ਸੰਖੇਪ ਕਰਨ ਨਾਲ ਮਿਲਦੇ ਜੁਲਦੇ ਤੱਤਾਂ ਜਿਵੇਂ ਤਾਂਬਾ, ਚਾਂਦੀ ਅਤੇ ਸੋਨੇ ਨੂੰ ਇਕੱਠੇ ਇਕ ਸੰਖਿਪਤ ਕਾਲਮ ਵਿਚ ਰੱਖਿਆ ਗਿਆ ਹੈ ।

ਲੰਬੇ ਆਵਰਤ ਕਿਸਮ ਵਾਲੇ ਤੱਤਾਂ ਦੇ ਆਵਰਤ ਸਿਸਟਮ (ਸਾਰਨੀ 2) ਵਿਚ ਪਤਾ ਲੱਗੇ ਅਤੇ ਬਣਾਏ ਸਾਰੇ ਰਸਾਇਣਕ ਤੱਤ ਹਨ। ਉਨ੍ਹਾਂ ਨੂੰ ਉਨ੍ਹਾਂ ਦੇ ਪਰਮਾਣੂ-ਕ੍ਰਮ-ਅੰਕਾਂ ਦੇ ਕ੍ਰਮ ਅਨੁਸਾਰ ਕਈ ਖਿਤਿਜੀ ਆਵਰਤਾਂ ਵਿਚ ਤਰਤੀਬ ਦਿੱਤੀ ਗਈ ਹੈ ਅਤੇ ਦੁਰਲੱਭ-ਮਿੱਟੀ ਧਾਤਾਂ (ਸੀਰੀਅਮ 58 ਤੋਂ ਲਿਊਟੀਸ਼ੀਅਮ 71) ਅਤੇ ਐੱਕਟਿਨਾੱਨਾਂ (ਥੋਰੀਅਮ 90 ਤੋਂ ਲਾਰੈੱਨਸ਼ੀਅਮ 103) ਨੂੰ ਹੇਠਾਂ ਵੱਖਰੇ ਤੌਰ ਤੇ ਦਰਸਾਇਆ ਗਿਆ ਹੈ । ਆਵਰਤ ਭਿੰਨ-ਭਿੰਨ ਲੰਬਾਈਆਂ ਦੇ ਹਨ । ਪਹਿਲਾ ਆਵਰਤ ਹਾਈਡ੍ਰੋਜਨ ਆਵਰਤ ਹੈ ਜਿਸ ਵਿਚ ਦੋ ਤੱਤ-ਹਾਈਡ੍ਰੋਜਨ 1 ਅਤੇ ਹੀਲੀਅਮ 2 ਹੈ । ਫਿਰ ਦੋ ਆਵਰਤ ਅੱਠ-ਅੱਠ ਤੱਤਾਂ ਵਾਲੇ ਹਨ, ਪਹਿਲਾ ਛੋਟਾ ਆਵਰਤ ਲਿਥੀਅਮ 3 ਤੋਂ ਨੀਆੱਨ 10 ਤੱਕ ਹੈ ਅਤੇ ਦੂਸਰਾ ਛੋਟਾ ਆਵਰਤ ਸੋਡੀਅਮ 11 ਤੋਂ ਆਰਗਾੱਨ 18 ਤੱਕ ਹੈ । ਫਿਰ ਦੋ ਆਵਰਤ 18-18 ਤੱਤਾਂ ਵਾਲੇ ਹਨ, ਪਹਿਲਾ ਲੰਬਾ ਆਵਰਤ ਪੋਟਾਸ਼ੀਅਮ 19 ਤੋਂ ਕ੍ਰਿਪਟਾੱਨ 36 ਅਤੇ ਦੂਸਰਾ ਲੰਬਾ ਆਵਰਤ ਰੂਬਿਡੀਅਮ 37 ਤੋਂ ਜ਼ੀਨਾੱਨ 54 ਤੱਕ ਹੈ । ਬਹੁਤ ਲੰਬਾ ਆਵਰਤ ਜਿਸ ਵਿਚ 32 ਤੱਤ ਹਨ ਸੀਜ਼ੀਅਮ 55 ਤੋਂ ਰੇਡਾੱਨ 86 ਵਾਲਾ ਹੈ, ਇਸ ਵਿਚੋਂ 14 ਲੈੱਨਥੇਨਾਨਾਂ ਨੂੰ ਕੱਢ ਕੇ ਇਸ ਨੂੰ 18 ਕਾਲਮਾਂ ਵਿਚ ਸੰਖਿਪਤ ਕੀਤਾ ਗਿਆ ਹੈ ਤਾਂ ਕਿ ਬਾਕੀ ਦੇ 18 ਤੱਤ, ਜਿਹੜੇ ਗੁਣਾਂ ਵਿਚ ਪਹਿਲੇ ਤੇ ਦੂਸਰੇ ਲੰਬੇ ਆਵਰਤ ਦੇ ਤੱਤਾਂ ਨਾਲ ਮਿਲਦੇ ਜੁਲਦੇ ਹਨ ਨੂੰ ਸਿੱਧੇ ਇਨ੍ਹਾਂ ਤੱਤਾਂ ਦੇ ਥੱਲੇ ਰੱਖਿਆ ਜਾ ਸਕੇ । ਅਖ਼ੀਰਲਾ ਆਵਰਤ ਫਰੈਂਸ਼ੀਅਮ 87 ਤੋਂ ਲਾਰੈੱਨਸ਼ੀਅਮ 103 ਤੱਕ ਹੈ ਅਤੇ ਅਧੂਰਾ ਹੈ । ਇਨ੍ਹਾਂ ਤੱਤਾਂ ਦੇ ਗੁਣਾਂ ਤੋਂ ਪਤਾ ਲਗਦਾ ਹੈ ਕਿ ਇਹ ਆਵਰਤ ਦੂਸਰਾ 32 ਤੱਤਾਂ ਵਾਲਾ ਬਹੁਤ ਲੰਬਾ ਆਵਰਤ ਹੈ । ਥੋਰੀਅਮ ਤੋਂ ਯੂਰੇਨੀਅਮ ਤੱਕ ਤੱਤ ਸਾਰਨੀ ਵਿਚ ਦੋ ਸਥਾਨਾਂ ਤੇ ਦਰਸਾਏ ਗਏ ਹਨ । ਪਹਿਲਾਂ ਕ੍ਰਮਵਾਰ ਹੈਫ਼ਨੀਅਮ ਤੋਂ ਟੰਗਸਟਨ ਥੱਲੇ, ਜਿਨ੍ਹਾਂ ਨਾਲ ਉਨ੍ਹਾਂ ਦੇ ਗੁਣਾਂ ਵਿਚ ਕਾਫ਼ੀ ਸਮਾਨਤਾ ਹੈ ਅਤੇ ਦੂਸਰੇ ਉਨ੍ਹਾਂ ਦੇ ਤਦਅਨੁਸਾਰੀ ਲੈੱਨਥੇਨਾਨਾਂ ਥੱਲੇ ।

ਆਵਰਤੀ-ਸਾਰਨੀ ਦਾ ਮਾਡਰਨ ਰੂਪ ਸਾਰਨੀ 3 ਵਿਚ ਦਰਸਾਇਆ ਗਿਆ ਹੈ । ਇਸ ਵਿਚ ਤੱਤ ਨੰ. 106 ਦਾ ਨਾਂ ਅਜੇ ਨਹੀਂ ਲਿਖਿਆ ਕਿਉਂ ਜੋ ਇਸ ਨਵੇਂ ਲੱਭੇ ਤੱਤ ਦਾ ਨਾਮਕਰਨ ਨਹੀਂ ਕੀਤਾ ਗਿਆ ।

| Ia | IIa | IIIb | IVb | Vb | VIb | VIIb | VIII | | | Ib | IIb | IIIa | IVa | Va | VIa | VIIa | 0 |
|---|---|---|---|---|---|---|---|---|---|---|---|---|---|---|---|---|---|
| 1 H | | | | | | | | | | | | | | | | | 2 He |
| 3 Li | 4 Be | | | | | | | | | | | 5 B | 6 C | 7 N | 8 O | 9 F | 10 Ne |
| 11 Na | 12 Mg | | | | | | | | | | | 13 Al | 14 Si | 15 P | 16 S | 17 Cl | 18 Ar |
| 19 K | 20 Ca | 21 Sc | 22 Ti | 23 V | 24 Cr | 25 Mn | 26 Fe | 27 Co | 28 Ni | 29 Cu | 30 Zn | 31 Ga | 32 Ge | 33 As | 34 Se | 35 Br | 36 Kr |
| 37 Rb | 38 Sr | 39 Y | 40 Zr | 41 Nb | 42 Mo | 43 Tc | 44 Ru | 45 Rh | 46 Pd | 47 Ag | 48 Cd | 49 In | 50 Sn | 51 Sb | 52 Te | 53 I | 54 Xe |
| 55 Cs | 56 Ba | 57 La | 72 Hf | 73 Ta | 74 W | 75 Re | 76 Os | 77 Ir | 78 Pt | 79 Au | 80 Hg | 81 Tl | 82 Pb | 83 Bi | 84 Po | 85 At | 86 Rn |
| 87 Fr | 88 Ra | 89 Ac | 104 Rf | 105 Ha | 106 | 107 | 108 | 109 | 110 | 111 | 112 | 113 | 114 | 115 | 116 | 117 | 118 |

| ਲੈਨੱਥੇਨਾਈਡ ਲੜੀ | 58 Ce | 59 Pr | 60 Nd | 61 Pm | 62 Sm | 63 Eu | 64 Gd | 65 Tb | 66 Dy | 67 Ho | 68 Er | 69 Tm | 70 Yb | 71 Lu |
|---|---|---|---|---|---|---|---|---|---|---|---|---|---|---|
| ਐੱਕਟਿਨਾਈਡ ਲੜੀ | 90 Th | 91 Pa | 92 U | 93 Np | 94 Pu | 95 Am | 96 Cm | 97 Bk | 98 Cf | 99 Es | 100 Fm | 101 Md | 102 No | 103 Lr |

**ਸਾਰਨੀ 3 : ਮਾਡਰਨ ਆਵਰਤੀ ਸਾਰਨੀ**

ਛੇ ਉੱਤਮ ਗੈਸਾਂ ਹੀਲੀਅਮ, ਨੀਆੱਨ, ਆਰਗਾੱਨ, ਕ੍ਰਿਪਟਾੱਨ, ਜ਼ੀਨਾੱਨ ਅਤੇ ਰੇਡਾੱਨ ਛੇ ਪੂਰਨ ਆਵਰਤਾਂ ਦੇ ਦੋਵੇਂ ਪਾਸਿਆਂ ਤੇ ਆਵਰਤੀ ਸਿਸਟਮ ਵਿਚ ਜ਼ੀਰੋ ਗਰੁੱਪ ਵਿਚ ਰੱਖੇ ਗਏ ਹਨ । ਲਿਥੀਅਮ ਤੋਂ ਫਲੋਰੀਨ ਤੱਕ 7 ਤੱਤ ਅਤੇ ਮਿਲਦੇ ਜੁਲਦੇ ਸੋਡੀਅਮ ਤੋਂ ਕਲੋਰੀਨ ਤੱਕ 7 ਤੱਤ 7 ਗਰੁੱਪਾਂ I, II, III, IV, V, VI ਅਤੇ VII ਵਿਚ ਕ੍ਰਮਵਾਰ ਦਰਸਾਏ ਗਏ ਹਨ । ਇਨ੍ਹਾਂ ਸੱਤਾਂ ਗਰੁੱਪਾਂ ਵਿਚੋਂ ਹਰ ਇਕ ਬੰਧਨ-ਰੇਖਾਵਾਂ ਦੁਆਰਾ ਪਹਿਲੀ ਲੰਬੀ ਲੜੀ ਦੇ ਦੋ ਤੱਤਾਂ ਨਾਲ ਜੁੜਿਆ ਹੋਇਆ ਹੈ। ਪੋਟਾਸ਼ੀਅਮ 19 ਤੋਂ ਬ੍ਰੋਮੀਨ 35 ਤੱਕ ਦੇ 17 ਤੱਤ ਗੁਣ ਵਿਚ ਵੱਖਰੇ ਹਨ ਅਤੇ ਉਹ ਆਵਰਤੀ ਸਾਰਨੀ ਵਿਚ 17 ਸਬ-ਗਰੁੱਪ ਬਣਾਉਂਦੇ ਹਨ ।

ਵਧੇਰੇ ਕਰਕੇ ਇਤਿਹਾਸਕ ਕਾਰਨਾਂ ਕਰਕੇ ਇਨ੍ਹਾਂ ਨੂੰ 15 ਸਬ-ਗਰੁੱਪ ਬਣਾਉਂਦੇ ਹੀ ਮੰਨਿਆ ਜਾਂਦਾ ਹੈ ਅਤੇ ਤਿੰਨ ਨਿਰੰਤਰ ਤੱਤਾਂ ਲੋਹਾ, ਕੋਬਾਲਟ, ਨਿਕਲ ਅਤੇ ਆਗਾਮੀ ਆਵਰਤਾਂ ਵਿਚਲੇ ਸਮਾਨ ਤੱਤਾਂ ਨੂੰ ਇਕ ਅੱਠਵੇਂ ਗਰੁੱਪ ਵਿਚ ਰੱਖਿਆ ਗਿਆ ਹੈ । ਪੋਟਾਸ਼ੀਅਮ 19 ਤੋਂ ਮੈਂਗਨੀਜ਼ 25 ਤੱਕ ਦੇ ਤੱਤਾਂ ਨੂੰ ਕ੍ਰਮਵਾਰ ਸਬ-ਗਰੁੱਪਾਂ Ia, IIa, IIIa, IVa, Va, VIa, ਅਤੇ VIIa ਵਿਚ ਰੱਖਿਆ ਗਿਆ ਹੈ ਅਤੇ ਤਾਂਬਾ 29 ਤੋਂ ਬ੍ਰੋਮੀਨ 35 ਨੂੰ ਕ੍ਰਮਵਾਰ ਸਬ-ਗਰੁੱਪ Ib ਤੋਂ VIIb ਵਿਚ ਰੱਖਿਆ ਗਿਆ ਹੈ ।

ਐੱਲਕਈ ਧਾਤਾਂ ਦੇ ਪਹਿਲੇ ਗਰੁੱਪ ਵਿਚ ਲਿਥੀਅਮ ਅਤੇ ਸੋਡੀਅਮ ਤੋਂ ਇਲਾਵਾ ਸਬ-ਗਰੁੱਪ Ib ਦੀਆਂ ਧਾਤਾਂ ਨੂੰ ਗਿਣਨਾ ਆਮ ਪ੍ਰਚੱਲਤ ਹੋ ਗਿਆ ਪਰੰਤੂ ਸਬ-ਗਰੁੱਪ Ia ਦੀਆਂ ਬਹੁਤ ਘੱਟ ਸਮਾਨ ਧਾਤਾਂ ਨੂੰ ਵਿਚ ਨਹੀਂ ਗਿਣਿਆ ਜਾਂਦਾ । ਖਾਰੀ-ਮਿੱਟੀ ਧਾਤਾਂ ਦੇ ਦੂਸਰੇ ਗਰੁੱਪ ਵਿਚ ਸਬ-ਗਰੁੱਪ IIb ਦੇ ਤੱਤਾਂ ਨੂੰ ਨਹੀਂ ਗਿੰਣਿਆਂ ਜਾਂਦਾ ਸਗੋਂ ਇਸ ਵਿਚ ਬੈਰੀਲੀਅਮ, ਮੈਗਨੀਸ਼ੀਅਮ, ਕੈਲਸ਼ੀਅਮ, ਸਟ੍ਰਾਂਸ਼ੀਅਮ, ਬੇਰੀਅਮ ਅਤੇ ਰੇਡੀਅਮ ਹੁੰਦੇ ਹਨ । ਤੱਤਾਂ ਦੇ ਗੁਣਾਂ ਤੋਂ ਇਹ ਸਪਸ਼ਟ ਨਹੀਂ ਹੁੰਦਾ ਕਿ ਸਬ-ਗਰੁੱਪ IIIa ਜਾਂ IIIb ਨੂੰ ਜ਼ਰੂਰ ਬੋਰਾੱਨ ਗਰੁੱਪ ਵਿਚ ਗਿਣਿਆ ਜਾਵੇ । ਬਾਕੀ ਦੇ ਚਾਰ ਗਰੁੱਪਾਂ ਵਿਚ ਬਰਾਬਰ ਦੇ 'b' ਸਬ-ਗਰੁੱਪ ਹੁੰਦੇ ਹਨ ; ਕਾਰਬਨ ਗਰੁੱਪ IV ਵਿਚ ਕਾਰਬਨ, ਸਿਲਿਕੱਨ, ਜਰਮੇਨੀਅਮ, ਕਲਈ ਅਤੇ ਸਿੱਕਾ ; ਨਾਈਟ੍ਰੋਜਨ ਗਰੁੱਪ V ਵਿਚ ਨਾਈਟ੍ਰੋਜਨ, ਫੱਸਫੋਰਸ, ਆਰਸਨਿਕ, ਐਂਟੀਮਨੀ ਅਤੇ ਬਿਸਮਥ; ਆੱਕਸੀਜਨ ਗਰੁੱਪ VI ਵਿਚ ਆੱਕਸੀਜਨ, ਗੰਧਕ, ਸਿਲੀਨੀਅਮ, ਟੈਲਿਊਰੀਅਮ ਅਤੇ ਪੋਲੋਨੀਅਮ; ਅਤੇ ਹੈਲੋਜੈੱਨ ਗਰੁੱਪ VII ਵਿਚ ਫਲੋਰੀਨ, ਕਲੋਰੀਨ, ਬ੍ਰੋਮੀਨ, ਆਇਓਡੀਨ ਅਤੇ ਆਸਟੇਟੀਨ । ਪੋਟਾਸ਼ੀਅਮ ਅਤੇ ਨਾਲ ਮਿਲਦੇ-ਜੁਲਦੇ ਲਿਥੀਅਮ ਅਤੇ ਸੋਡੀਅਮ ਨੂੰ ਗਰੁੱਪ-I ਵਿਚ ਰੱਖਣ ਦਾ ਵਿਚਾਰ ਸਾਰਨੀ ਵਿਚ ਸਬ-ਗਰੁੱਪ ਨੂੰ ਚਿੰਨ੍ਹ Ia ਨਾਲ ਦਰਸਾਇਆ ਗਿਆ ਹੈ ਅਤੇ ਇਸੇ ਤਰ੍ਹਾਂ II a, IV b, V b, VI b, ਅਤੇ VII b ਲਈ । ਗਰੁੱਪ III ਵਿਚ ਇਕ ਪਾਸੇ ਤਾਂ ਸਕੈਂਡੀਅਮ ਅਤੇ ਇਸ ਦੇ ਨਾਲ ਮਿਲਦੇ ਤੱਤਾਂ ਨੂੰ ਗਿਣਿਆ ਜਾਂਦਾ ਹੈ ਅਤੇ ਦੂਸਰੇ ਪਾਸੇ ਗੈਲੀਅਮ ਅਤੇ ਇਸ ਦੇ ਸਮਾਨ ਤੱਤਾਂ ਨੂੰ ਗਿਣਿਆ ਜਾਂਦਾ ਹੈ । ਇਸ ਕਰਕੇ ਸਾਰਨੀ ਵਿਚ ਇਸ ਬਾਰੇ ਕੋਈ ਫੈਸਲਾ ਨਹੀਂ ਵਿਖਾਇਆ ਗਿਆ ।

ਬੰਧਨ-ਰੇਖਾਵਾਂ ਦੁਆਰਾ ਹਾਈਡ੍ਰੋਜਨ ਨੂੰ ਐੱਲਕਲੀ ਧਾਤ ਗਰੁੱਪ ਨਾਲ ਅਤੇ ਹੈਲੋਜੈੱਨ ਗਰੁੱਪ ਨਾਲ ਸਬੰਧਤ ਵਿਖਾਇਆ ਗਿਆ ਹੈ । ਰਸਾਇਣਕ ਗੁਣਾਂ ਵਿਚ ਇਹ ਇਨ੍ਹਾਂ ਦੋਹਾਂ ਵਿਚੋਂ ਕਿਸੇ ਨਾਲ ਵੀ ਜ਼ਿਆਦਾ ਨਹੀਂ ਮਿਲਦੀ । HF ਵਰਗੇ ਯੋਗਿਕਾਂ ਵਿਚ ਇਸ ਦਾ ਆੱਕਸੀਕਰਨ-ਕ੍ਰਮ-ਅੰਕ +1 ਹੈ ਅਤੇ LiH ਵਰਗੇ ਯੋਗਿਕਾਂ ਵਿਚ -1 ਹੈ, ਇਸ ਲਈ ਇਸ ਨੂੰ ਗਰੁੱਪ 1 ਅਤੇ ਗਰੁੱਪ VII ਦੇ ਤੱਤਾਂ ਵਰਗਾ ਮੰਨਿਆ ਜਾ ਸਕਦਾ ਹੈ ਜਿਵੇਂ LiF ਵਿਚ ਪਹਿਲਾਂ Li ਦਾ ਅਤੇ ਫਿਰ F ਦਾ ਸਥਾਨ ਲੈ ਕੇ । ਸਚਾਈ ਤਾਂ ਇਹ ਹੈ ਕਿ ਹਾਈਡ੍ਰੋਜਨ ਸਭ ਤੱਤਾਂ ਨਾਲੋਂ ਭਿੰਨ ਗੁਣ ਰੱਖਦੀ ਹੈ ; ਕਲੋਰੀਨ, ਫਲੋਰੀਨ ਨਾਲ ਮਿਲਦੀ ਜੁਲਦੀ ਹੈ ਅਤੇ ਨੀਆੱਨ, ਹੀਲੀਅਮ ਨਾਲ ਮਿਲਦੀ ਜੁਲਦੀ ਹੈ । ਇਸ ਤਰ੍ਹਾਂ ਕੋਈ ਵੀ ਤੱਤ ਹਾਈਡ੍ਰੋਜਨ ਨਾਲ ਨਹੀਂ ਮਿਲਦਾ । ਇਹ ਇਕ ਅਨੋਖਾ ਤੱਤ ਹੈ ਜਿਸ ਨੂੰ ਸੌਖਿਆਂ ਕਰਕੇ ਕਿਸੇ ਗਰੁੱਪ ਦਾ ਮੈਂਬਰ ਨਹੀਂ ਗਿਣਿਆ ਜਾ ਸਕਦਾ।

ਹਰ ਲੰਬੇ ਆਵਰਤ ਦੇ 10 ਤੱਤਾਂ ਨੂੰ ਅੰਤਰਕਾਲੀ ਧਾਤਾਂ ਕਿਹਾ ਜਾਂਦਾ ਹੈ । ਆਮ ਕਰਕੇ ਇਹ ਸਕੈਂਡੀਅਮ 21 ਤੋਂ ਜਿਸਤ 30 (ਲੋਹਾ-ਗਰੁੱਪ ਦੀਆਂ ਅੰਤਰਕਾਲੀ ਧਾਤਾਂ); ਇਟ੍ਰੀਅਮ 39 ਤੋਂ ਕੈਡਮੀਅਮ 48 (ਪਲੈਡੀਅਮ ਗਰੁੱਪ ਦੀਆਂ ਅੰਤਰਕਾਲੀ ਧਾਤਾਂ) ਅਤੇ ਹੈਫਨੀਅਮ 72 ਤੋਂ ਥੈਲੀਅਮ 81 (ਪਲੈਟਿਨਮ-ਗਰੁੱਪ ਦੀਆਂ ਅੰਤਰਕਾਲੀ ਧਾਤਾਂ) ਹਨ ।

ਗਰੁੱਪ ਜ਼ੀਰੋ ਵਿਚਲੇ ਤੱਤ ਗੈਸਾਂ ਹਨ ਜਿਨ੍ਹਾਂ ਨੂੰ ਦ੍ਰਵਿਤ ਨਹੀਂ ਕੀਤਾ ਜਾ ਸਕਦਾ । ਗਰੁੱਪ I ਵਿਚਲੀਆਂ ਐੱਲਕਲੀ-ਮਿੱਟੀ ਧਾਤਾਂ ਨਰਮ ਅਤੇ ਘੱਟ ਪਿਘਲਾਉ ਦਰਜੇ ਵਾਲੇ ਧਾਤ ਵੀ ਠੋਸ ਹਨ । ਗਰੁੱਪ II ਵਿਚਲੀਆਂ ਐੱਲਕਲੀ-ਮਿੱਟੀ ਧਾਤਾਂ ਨਾਲ ਲਗਵੀਆਂ ਐੱਲਕਲੀ ਧਾਤਾਂ ਨਾਲੋਂ ਕਠੋਰ ਹਨ ਅਤੇ ਇਨ੍ਹਾਂ ਦੇ ਪਿਘਲਾਉ ਦਰਜੇ ਵੀ ਉੱਚੇ ਹੁੰਦੇ ਹਨ । ਕਠੋਰਤਾ ਅਤੇ ਪਿਘਲਾਉ ਦਰਜੇ ਗਰੁੱਪ III ਅਤੇ IV ਵਿਚ ਲਗਾਤਾਰ ਵਧਦੇ ਹਨ ਅਤੇ ਗਰੁੱਪ V, VI ਅਤੇ VII ਵਿਚ ਘਟਦੇ ਹਨ। ਲੰਬੇ ਆਵਰਤਾਂ ਵਾਲੇ ਤੱਤਾਂ ਦੀ ਕਠੋਰਤਾ ਅਤੇ ਪਿਘਲਾਉ ਦਰਜੇ ਵਿਚ ਐੱਲਕਲੀ ਧਾਤਾਂ ਦੇ ਸ਼ੁਰੂ ਹੋਣ ਤੋਂ ਆਵਰਤ ਦੇ ਅੱਧ ਤੱਕ ਹੌਲੀ ਹੌਲੀ ਵਾਧਾ ਹੁੰਦਾ ਹੈ ਅਤੇ ਫਿਰ ਹੈਲੋਜੈੱਨਾ ਅਤੇ ਉੱਤਮ ਗੈਸਾਂ ਵੱਲ ਲਗਾਤਾਰ ਕਾਫ਼ੀ ਘਟਦਾ ਜਾਂਦਾ ਹੈ ।

ਤੱਤਾਂ ਦੀ ਸੰਯੋਜਕਤਾ ਦਾ ਆਵਰਤੀ-ਸਾਰਨੀ ਵਿਚ ਤੱਤ ਦੀ ਸਥਿਤੀ ਨਾਲ ਬਹੁਤ ਸਬੰਧ ਹੈ । ਮੁੱਖ ਗਰੁੱਪ ਵਿਚ ਵੱਧ ਤੋਂ ਵੱਧ ਪਾਜ਼ਿਟਿਵ ਸੰਯੋਜਕਤਾ (ਆੱਕਸੀਕਰਨ-ਕ੍ਰਮ-ਅੰਕ) ਗਰੁੱਪ-ਕ੍ਰਮ-ਅੰਕ ਜਿੰਨੀ ਹੁੰਦੀ ਹੈ ਅਤੇ ਵੱਧ ਤੋਂ ਵੱਧ ਨੈਗੇਟਿਵ ਸੰਯੋਜਕਤਾ ਅੱਠ ਅਤੇ ਗਰੁੱਪ-ਕ੍ਰਮ-ਅੰਕ ਦੇ ਫ਼ਰਕ ਜਿੰਨੀ ਹੁੰਦੀ ਹੈ ।

ਧਾਤਵੀ ਜਾਂ ਖਾਰ ਬਣਾਉਣ ਵਾਲੇ, ਉਪ-ਧਾਤ ਜਾਂ ਐੱਮਫ਼ੋਟੈਰਿਕ ਅਤੇ ਅਧਾਤਵੀ ਜਾਂ ਐਸਿਡ ਬਣਾਉਣ ਵਾਲੇ ਰਸਾਇਣਕ ਗੁਣ ਬੜੇ ਸਾਧਾਰਨ ਢੰਗ ਨਾਲ ਆਵਰਤੀ-ਸਾਰਨੀ ਨਾਲ ਸਬੰਧਤ ਹਨ । ਸਭ ਤੋਂ ਵੱਧ ਧਾਤਵੀ ਤੱਤ ਆਵਰਤੀ-ਸਾਰਨੀ ਦੇ ਖੱਬੇ ਅਤੇ ਥੱਲੇ ਵਾਲੇ ਪਾਸੇ ਹਨ ਅਤੇ ਵਧੇਰੇ ਅਧਾਤਵੀ ਤੱਤ ਆਵਰਤੀ ਸਾਰਨੀ ਦੇ ਸੱਜੇ ਅਤੇ ਸਿਖਰ ਵਾਲੇ ਪਾਸੇ ਹੁੰਦੇ ਹਨ (ਉੱਤਮ ਧਾਤਾਂ ਨੂੰ ਛੱਡ ਕੇ) । ਉਪ-ਧਾਤਾਂ ਬੋਰਾੱਨ ਤੋਂ ਪੋਲੋਨੀਅਮ ਵਾਲੀ ਇਕ ਕਰਨ ਰੇਖਾ ਦੇ ਨਾਲ ਨਾਲ ਹਨ । ਇਕੋ ਬਹੁਤ ਮਿਲਦਾ ਜੁਲਦਾ ਗੁਣ ਬਿਜਲ-ਰਿਣਤਾ ਹੈ । ਆਵਰਤੀ-ਸਾਰਨੀ ਵਿਚ ਬਿਜਲ-ਰਿਣਤਾ ਤੱਤ ਦੀ ਸਥਿਤੀ ਤੇ ਇਸੇ ਤਰ੍ਹਾਂ ਨਿਰਭਰ ਹੈ ਜਿਵੇਂ ਅਧਾਤਵੀ ਗੁਣ ; ਫਲੋਰੀਨ ਸਭ ਤੋਂ ਜ਼ਿਆਦਾ ਰਿਣ-ਬਿੱਜਲਈ ਤੱਤ ਹੈ ਅਤੇ ਸੀਜ਼ੀਅਮ ਸਭ ਤੋਂ ਘੱਟ ਰਿਣ ਬਿੱਜਲਈ ਤੱਤ ਹੈ ਅਰਥਾਤ ਸਭ ਤੋਂ ਵੱਧ ਧਨ-ਬਿੱਜਲਈ ਤੱਤ ਹੈ ।

ਆਵਰਤੀ ਸਿਸਟਮ ਵਿਚ ਪਰਮਾਣੂਆਂ ਦਾ ਆਕਾਰ ਲਗਾਤਾਰ ਬਦਲਦਾ ਹੈ । ਇਸ ਤਰ੍ਹਾਂ ਰਵੇਦਾਰ ਜਾਂ ਅਣਵੀਂ ਰੂਪ ਵਿਚ ਮੁਢਲੇ ਪਦਾਰਥਾਂ ਦਾ ਪ੍ਰਭਾਵੀ ਬੰਧਨ ਅਰਧ-ਵਿਆਸ ਪਹਿਲੇ ਛੋਟੇ ਆਵਰਤ ਵਿਚ ਲਿਥੀਅਮ ਲਈ 1.52° A ਤੋਂ ਫਲੋਰੀਨ ਲਈ 0.73° A ਤੱਕ ਘਟਦਾ ਹੈ ਅਤੇ ਫਿਰ ਇਕ ਦਮ ਸੋਡੀਅਮ ਲਈ ਵੱਧ ਕੇ 1.86° A ਹੋ ਜਾਂਦਾ ਹੈ ਅਤੇ ਦੂਸਰੇ ਛੋਟੇ ਆਵਰਤ ਵਿਚ ਹੌਲੀ ਹੌਲੀ ਘਟਦਾ ਕਲੋਰੀਨ ਲਈ 0.99° A ਹੋ ਜਾਂਦਾ ਹੈ । ਲੰਬੇ ਆਵਰਤਾਂ ਵਿਚ ਪ੍ਰਤਿਕਿਰਿਆ ਜ਼ਿਆਦਾ ਜਟਿਲ ਹੈ ; ਬੰਧਨ ਅਰਧ-ਵਿਆਸ ਹੌਲੀ ਹੌਲੀ ਘਟਦਾ ਪੋਟਾਸ਼ੀਅਮ ਦੇ 2.31° A ਅਰਧ-ਵਿਆਸ ਤੋਂ ਕੋਬਾਲਟ ਅਤੇ ਨਿਕਲ ਲਈ 1.25° A ਹੋ ਜਾਂਦਾ ਹੈ ਤੇ ਫਿਰ ਥੋੜ੍ਹਾ ਜਿਹਾ ਵਧਦਾ ਹੈ ਅਤੇ ਘੱਟ ਕੇ ਬ੍ਰੋਮੀਨ ਲਈ 1.14° A ਰਹਿ ਜਾਂਦਾ ਹੈ । ਪਰਮਾਣੂਆਂ ਦੇ ਆਕਾਰ ਯੋਗਿਕਾਂ ਦੀ ਉਪ ਸਹਿਸੰਯੋਜਕਤਾ ਸੰਖਿਆ ਪ[illegible] ਲਾਉਣ ਉਪਰੰਤ

**ਉਨ੍ਹਾਂ ਦੀ ਬਣਤਰ** ਪਤਾ ਲਾਉਣ ਲਈ ਲਾਹੇਵੰਦ ਹਨ । ਆਵਰਤੀ-ਸਾਰਨੀ ਦੇ ਉਪਰਲੇ ਸੱਜੇ ਖੂੰਜੇ ਤੋਂ ਹੇਠਲੇ ਖੱਬੇ ਖੂੰਜੇ ਤੱਕ ਪਰਮਾਣਵੀ ਆਕਾਰ ਵਿਚ ਵਾਧੇ ਦਾ ਅਕਸ ਤੱਤਾਂ ਦੇ ਸਭ ਤੋਂ ਉਪਰਲੀ ਆੱਕਸੀਕਰਨ ਹਾਲਤ ਵਿਚ ਆੱਕਸੀਜਨ ਐਸਿਡਾਂ ਦੇ ਫ਼ਾਰਮੂਲਿਆਂ ਵਿਚ ਵਿਖਾਇਆ ਗਿਆ ਹੈ (ਸਾਰਨੀ .4) ।

ਨਿਊਕਲੀਅਸ ਬਾਹਰਲੀ ਇਲੈੱਕਟ੍ਰਾਨੀ ਰਚਨਾ ਦੁਆਰਾ ਤੱਤਾਂ ਦੇ ਕੇਵਲ ਭੌਤਿਕ ਅਤੇ ਰਸਾਇਣਕ ਗੁਣਾਂ ਦਾ ਪਤਾ ਲਾਉਂਦਾ ਹੈ ; ਆਵਰਤੀ ਨਿਯਮ ਵਿਚ ਦੱਸੀ ਆਵਰਤਤਾ ਇਨ੍ਹਾਂ ਗੁਣਾਂ ਦੁਆਰਾ ਹੀ ਦਰਸਾਈ ਜਾਂਦੀ ਹੈ । ਪਰਮਾਣਵੀ ਨਿਊਕਲੀਅਸਾਂ ਦੇ ਗੁਣ (ਜਿਵੇਂ ਕਿ ਪੈਕਿੰਗ-ਗੁਣਾਂਕ ਦੀ ਮਾਤਰਾ ਅਤੇ ਨਿਊਕਲੀ ਕਿਰਿਆਵਾਂ ਵਿਚ ਹਿੱਸਾ ਲੈਣ ਦੀ ਸ਼ਕਤੀ) ਭਾਵੇਂ ਪਰਮਾਣੂ-ਕ੍ਰਮ-ਅੰਕ ਉੱਤੇ ਨਿਰਭਰ ਹਨ, ਇਹ ਜ਼ਰੂਰੀ ਨਹੀਂ ਕਿ ਇਹ ਪਰਮਾਣੂ-ਕ੍ਰਮ-ਅੰਕ ਆਵਰਤੀ ਢੰਗ ਨਾਲ ਬਦਲਨ ।

ਪਰਮਾਣੂਆਂ ਦੀ ਇਲੈੱਕਟ੍ਰਾਨੀ ਬਣਤਰ ਆਵਰਤੀ ਸਿਸਟਮ ਦੇ ਆਧਾਰ ਦੇ ਤੌਰ ਤੇ :- ਹੀਲੀਅਮ, ਨੀਆੱਨ, ਆਰਗਾੱਨ, ਕ੍ਰਿਪਟਾੱਨ, ਜ਼ੀਨਾੱਨ ਅਤੇ ਰੇਡਾੱਨ ਸਾਰੀਆਂ ਉੱਤਮ ਗੈੱਸਾਂ ਵਿਚ ਇਕ ਬਹੁਤ ਅਜੀਬ ਰਸਾਇਣਕ ਗੁਣ ਹੈ ਕਿ ਇਹ ਬਹੁਤ ਘੱਟ ਰਸਾਇਣਕ ਯੋਗਿਕ ਬਣਾਉਂਦੀਆਂ ਹਨ। ਇਹ ਅਨੁਮਾਨ ਲਾਇਆ ਜਾਂਦਾ ਹੈ ਕਿ ਇਹ ਗੁਣ ਇਨ੍ਹਾਂ ਗੈਸਾਂ ਦੀ ਵਿਸ਼ੇਸ਼ ਸਥਿਰ ਇਲੈੱਕਟ੍ਰਾਨੀ ਬਣਤਰ ਤੇ ਨਿਰਭਰ ਹੈ।

ਪਰਮਾਣੂ ਦੇ ਪਾਲੀ ਦੇ ਵਰਜਨ ਨਿਯਮ ਅਨੁਸਾਰ ਦੋ ਤੋਂ ਵੱਧ ਇਲੈੱਕਟ੍ਰਾੱਨ ਪਰਮਾਣੂ ਦੇ ਇਕੋ ਆੱਰਬਿਟ ਵਿਚ ਨਹੀਂ ਸਮਾ ਸਕਦੇ ਅਤੇ ਉਸੇ ਆਰਬਿਟਲ ਵਿਚ ਇਹ ਦੋਵੇਂ ਇਲੈੱਕਟ੍ਰਾੱਨ ਯੁਗਮਿਤ ਹੋਣੇ ਚਾਹੀਦੇ ਹਨ ਅਰਥਾਤ ਦੋਹਾਂ ਦਾ ਸਪਿਨ ਉਲਟ ਹੋਣਾ ਚਾਹੀਦਾ ਹੈ । ਇਹ ਐਟਮ ਵਿਚਲੇ ਆੱਰਬਿਟਲਾਂ ਨੂੰ ਕੁਲ ਕੁਆਂਟਮ ਸੰਖਿਆ n, ਜਿੱਥੇ n ਦਾ ਮੁੱਲ 1,2,3............ਅਤੇ ਇਕ ਖਿਤਿਜ-ਚਾਪੀ ਕੁਆਂਟਮ ਸੰਖਿਆ (**Azimuthal quantum number**), ਜਿਸ ਦਾ ਮੁੱਲ 0,1,2,..

| | | | | | |
|---|---|---|---|---|---|
| $H_2Be(OH)_4$ | $H_3BO_3$ | $H_2CO_3$ | $HNO_3$ | | |
| | $HAL(OH)_4$ | $H_4SiO_4$ | $H_3PO_4$ | $H_2SO_4$ | $HClO_4$ |
| | | $H_4GeO_4$ | $H_3AsO_4$ | $H_2SeO_4$ | |
| | | $H_2Sn(OH)_6$ | $HSb(OH)_6$ | $H_6TeO_6$ | $HIO_4$ |
| | | | | ਅਤੇ | ਅਤੇ |
| | | | | $H_2TeO_4$ | $H_5IO_6$ |

**ਸਾਰਨੀ 4 : ਉੱਚ ਆਕੱਸੀਕਰਨ ਹਾਲਤ ਵਿਚ ਤੱਤਾਂ ਤੇ ਆਕੱਸੀਜਨ ਐਸਿਡਾਂ ਦੇ ਫ਼ਾਰਮੂਲੇ**

7p
7s 6d 5f
n=7 Q shell
6p
6s 5d 4f
n=6 P shell
5p
5s 4d
n=5 O shell
4p
4s 3d
n=4 N shell
3p
3s
n=3 M shell
2p
2s
n=2 L shell
1s
n=1 K shell

**ਸਾਰਨੀ 5: ਐਟਮਾਂ ਵਿਚ ਇਲੈੱਕਟ੍ਰਾਨੀ-ਆੱਰਬਿਟਾਂ ਦੀ ਸਥਿਰਤਾ**

.............n-1 ਹੋ ਸਕਦਾ ਹੈ ਰਾਹੀਂ ਦਰਸਾਇਆ ਜਾ ਸਕਦਾ ਹੈ । n ਅਤੇ 1 ਵਾਲੇ ਮੁੱਲ ਦੇ ਹਰ ਸੈੱਟ ਲਈ 21+1 ਵੱਖਰੇ ਵੱਖਰੇ ਆੱਰਬਿਟਲ ਹਨ । ਸਭ ਤੋਂ ਸਥਿਰ ਆੱਰਬਿਟਲ ਜਿਹੜੇ ਇਲੈੱਕਟ੍ਰਾੱਨ ਨੂੰ ਨਿਊਕਲੀਅਸ ਦੇ ਬਹੁਤ ਨੇੜੇ ਤੋਂ ਲੈ ਕੇ ਆਉਂਦੇ ਹਨ ਉਨ੍ਹਾਂ ਵਿਚ n ਅਤੇ 1 ਦਾ ਮੁੱਲ ਸਭ ਤੋਂ ਘੱਟ ਹੁੰਦਾ ਹੈ । ਉਹ ਇਲੈੱਕਟ੍ਰਾੱਨ ਜਿਹੜੇ n=1 (ਅਤੇ 1=0) ਆਰਬਿਟਲ ਵਿਚ ਹੁੰਦੇ ਹਨ, ਉਨ੍ਹਾਂ ਨੂੰ ਇਲੈੱਕਟ੍ਰਾੱਨ ਦੇ K ਸ਼ੈੱਲ ਵਿਚ ਕਿਹਾ ਜਾਂਦਾ ਹੈ ਅਤੇ L,M,N.........ਸ਼ੈੱਲਾਂ ਵਿਚ ਕ੍ਰਮਵਾਰ n=2,3,4..........ਆੱਰਬਿਟਲ ਵਾਲੇ ਇਲੈੱਕਟ੍ਰਾਨ ਹੁੰਦੇ ਹਨ। K ਸ਼ੈੱਲ ਤੋਂ ਬਿਨਾਂ ਹਰ ਸ਼ੈੱਲ ਖਿਤਿਜ-ਚਾਪੀ ਕੁਆਂਟਮ ਸੰਖਿਆ 1 ਦੇ 0,1,2,3,..........ਮੁੱਲ ਦੇ ਬਰਾਬਰ ਦੇ ਸਬ-ਸ਼ੈੱਲਾਂ ਵਿਚ ਵੰਡਿਆ ਹੁੰਦਾ ਹੈ । ਇਨ੍ਹਾਂ ਸਬ-ਸ਼ੈੱਲਾਂ ਨੂੰ s, p, d, f.............ਸਬ-ਸ਼ੈੱਲ ਕਿਹਾ ਜਾਂਦਾ ਹੈ ਅਤੇ ਇਨ੍ਹਾਂ ਵਿਚੋਂ ਹਰ ਇਕ ਵਿਚ ਵੱਧ ਤੋਂ ਵੱਧ 2, 6, 10, 14............ਇਲੈੱਕਟ੍ਰਾਨ ਹੋ ਸਕਦੇ ਹਨ।

ਐਟਮ ਵਿਚਲੇ ਨਾਲ ਲਗਵੇਂ ਸਬ-ਸ਼ੈੱਲਾਂ ਦੀ ਸਥਿਰਤਾ ਦਾ ਕ੍ਰਮ ਸਾਰਨੀ. 5 ਵਿਚ ਵਿਖਾਇਆ ਗਿਆ ਹੈ ।

ਸਭ ਤੋਂ ਸਥਿਰ K ਸ਼ੈੱਲ ਹੀਲੀਅਮ ਦੇ 2 ਇਲੈੱਕਟ੍ਰਾਨਾਂ ਨਾਲ ਪੂਰਾ ਕੀਤਾ ਹੋਇਆ ਹੈ । ਫਿਰ L ਸ਼ੈੱਲ, ਨੀਆੱਨ ਤੇ ਪੂਰਨ ਹੈ ਜਿਸ ਦਾ ਪਰਮਾਣੂ-ਕ੍ਰਮ-ਅੰਕ 10 ਹੈ । ਭਾਰੀਆਂ ਉੱਤਮ ਗੈਸਾਂ ਦੇ ਪ੍ਰਮਾਣੂਆਂ ਦੇ ਬਾਹਰੀ ਸ਼ੈੱਲ ਪੂਰਨ ਨਹੀਂ ਹੁੰਦੇ ਪਰੰਤੂ ਇਸ ਦੀ ਬਜਾਏ s ਅਤੇ p ਸਬ-ਸ਼ੈੱਲ ਪੂਰਨ ਹੁੰਦੇ ਹਨ ਅਰਥਾਤ ਅੱਠ ਇਲੈੱਕਟ੍ਰਾਨਾਂ ਦਾ ਅਸ਼ਟਕ ਕਿਹਾ ਜਾਂਦਾ ਹੈ । ਜਦੋਂ ਘੱਟ ਸਥਾਈ ਆੱਰਬਿਟਲ ਭਰ ਜਾਂਦੇ ਹਨ ਤਾਂ d ਅਤੇ f ਸਬ-ਸ਼ੈੱਲ ਵੀ ਇਲੈੱਕਟ੍ਰਾਨਾਂ ਨਾਲ ਭਰ ਜਾਂਦੇ ਹਨ । ਉੱਤਮ ਗੈਸ ਪਰਮਾਣੂਆਂ ਵਿਚ ਇਲੈੱਕਟ੍ਰਾਨਾਂ ਦੀ ਵੰਡ ਨਿਮਨ ਲਿਖਿਤ ਅਨੁਸਾਰ ਹੁੰਦੀ ਹੈ :-

ਸੰਖਿਆਵਾਂ 2, 8, 18, 32, ਕ੍ਰਮਵਾਰ s : s ਅਤੇ p j s, p ਅਤੇ d ਅਤੇ s, p, d ਅਤੇ f ਸਬ-ਸ਼ੈੱਲ ਭਰਦੀਆਂ ਹਨ ।

ਆਵਰਤੀ ਸਾਰਨੀ ਦਾ ਪਹਿਲਾ ਆਵਰਤ ਹੀਲੀਅਮ ਤੇ ਪੂਰਨ ਹੈ ਜਦੋਂ ਕਿ K ਸ਼ੈੱਲ 2 ਇਲੈੱਕਟ੍ਰਾਨਾਂ ਨਾਲ ਭਰਿਆ ਹੋਇਆ ਹੈ । ਪਹਿਲੇ ਤੇ ਦੂਸਰੇ ਛੋਟੇ ਆਵਰਤ 2s ਤੇ 2p ਸਬ-ਸ਼ੈੱਲ ਅਤੇ 3s ਤੇ 3

ਇਲੈੱਕਟ੍ਰਾਨਾਂ ਦੀ ਵੰਡ

| ਉੱਤਮ ਗੈਸ | ਕੁੱਲ ਇਲੈੱਕਟ੍ਰਾਨ | K | L | M | N | O | P | Q |
|---|---|---|---|---|---|---|---|---|
| ਹੀਲੀਅਮ | 2 | 2 | | | | | | |
| ਨੀਆੱਨ | 10 | 2 | 8 | | | | | |
| ਆਰਗਾੱਨ | 18 | 2 | 8 | 8 | | | | |
| ਕ੍ਰਿਪਟਾੱਨ | 36 | 2 | 8 | 18 | 8 | | | |
| ਜ਼ੀਨਾੱਨ | 54 | 2 | 8 | 18 | 18 | | | |
| ਰੇਡਾੱਨ | 86 | 2 | 8 | 18 | 32 | 18 | 8 | |
| | 118 | 2 | 8 | 18 | 32 | 32 | 18 | 8 |

p ਸਬ-ਸ਼ੈੱਲ ਨੂੰ ਭਰਿਆ ਦਰਸਾਉਂਦੇ ਹਨ ਅਤੇ ਨਾਲ ਹੀ M ਸ਼ੈੱਲ ਨੂੰ ਅਪੂਰਨ ਰਹਿਣ ਦਿੰਦੇ ਹਨ । ਪਹਿਲਾ ਲੰਬਾ ਆਵਰਤ 4s ਆੱਰਬਿਟਲ ਵਿਚ ਇਲੈੱਕਟ੍ਰਾਨਾਂ ਦੇ ਆਉਣ ਨਾਲ ਸ਼ੁਰੂ ਹੁੰਦਾ ਹੈ । ਫਿਰ ਸਕੈਂਡੀਅਮ ਤੇ ਅੰਦਰਲੇ M ਸ਼ੈੱਲ ਦੇ ਪੰਜ 3d ਆਰਬਿਟਲ ਭਰਨੇ ਸ਼ੁਰੂ ਹੁੰਦੇ ਹਨ। ਦਸ ਇਲੈੱਕਟ੍ਰਾਨਾਂ ਦੇ ਪੂਰਨ ਦੁਆਰਾ ਨਾਲ ਲਗਵੇਂ ਪੰਜ 3d ਆੱਰਬਿਟਲਾਂ ਦੀ ਥਾਂ ਲੈਣ ਉਪਰੰਤ ਲੋਹਾ- ਗਰੁੱਪ ਦੇ ਦਸ ਤੱਤਾਂ ਦੀਆਂ ਟ੍ਰਾਂਜ਼ੀਸ਼ਨ ਲੜੀਆਂ ਬਣਦੀਆਂ ਹਨ । ਕ੍ਰਿਪਟਾੱਨ ਤੇ M ਸ਼ੈੱਲ ਪੂਰਨ ਹੈ ਅਤੇ N ਸ਼ੈੱਲ ਵਿਚ ਇਕ ਅਸ਼ਟਕ ਹੈ । ਦੂਸਰਾ ਲੰਬਾ ਆਵਰਤ ਅਗਲੇ ਅੰਦਰਲੇ 10d ਇਲੈੱਕਟ੍ਰਾਨਾਂ ਦੇ ਸਬ-ਸ਼ੈੱਲ ਦੀ ਪੂਰਨਤਾ ਦਰਸਾਉਂਦਾ ਹੈ । ਬਹੁਤ ਲੰਬਾ ਆਵਰਤ ਜਿਸ ਵਿਚ 32 ਤੱਤ ਹੁੰਦੇ ਹਨ ਉਦੋਂ ਬਣਦਾ ਹੈ ਜਦੋਂ 14 ਇਲੈੱਕਟ੍ਰਾਨਾਂ ਦਾ 4f ਸਬ-ਸ਼ੈੱਲ, 10 ਇਲੈੱਕਟ੍ਰਾਨਾਂ ਦਾ 5d ਸਬ-ਸ਼ੈੱਲ ਅਤੇ 6s, 6p ਅਸ਼ਟਕ ਪੂਰੇ ਹੋ ਜਾਂਦੇ ਹਨ । 4f ਆੱਰਬਿਟਲਾਂ ਦੇ ਭਰਨ ਦਾ ਸਿੱਧਾ ਸਬੰਧ 14 ਲੈੱਨਥੇਨਾਨਾਂ ਦੀ ਲੜੀ ਨਾਲ ਹੈ ਅਤੇ 5d ਆੱਰਬਿਟਲਾਂ ਦਾ ਸਬੰਧ 10 ਪਲੈਟਿਨਮ-ਗਰੁੱਪ ਅੰਤਰਕਾਲੀ ਧਾਤਾਂ ਨਾਲ ਹੈ ।

ਅਗਲਾ ਆਵਰਤ ਜਿਹੜਾ ਕਿ ਅਧੂਰਾ ਹੈ ਉਸ ਵਿਚ 14 ਇਲੈੱਕਟ੍ਰਾਨਾਂ ਦਾ 5f ਸਬ-ਸ਼ੈੱਲ, 10 ਇਲੈੱਕਟ੍ਰਾਨਾਂ ਦਾ 6d ਸਬ-ਸ਼ੈੱਲ ਅਤੇ 7s, 7p ਅਸ਼ਟਕ ਹਨ । 5f ਆੱਰਬਿਟਲਾਂ ਦੇ ਭਰਨ ਦਾ ਸਬੰਧ ਐੱਕਟਿਨਾੱਨਾਂ ਨਾਲ ਹੈ । ਐੱਕਟਿਨਾੱਨ ਉਹ ਤੱਤ ਹਨ ਜਿਹੜੇ ਕਿ ਥੋਰੀਅਮ 90 ਤੋਂ ਸ਼ੁਰੂ ਹੁੰਦੇ ਹਨ ।

ਸਿਸਟਮ ਵਿਚਲੇ ਸਿਲਸਲੇਵਾਰ ਆਵ੍ਰਤਾਂ ਦਾ ਸਬੰਧ ਹੇਠ ਲਿਖੇ ਆੱਰਬਿਟਲਾਂ ਵਿਚ ਇਲੈੱਕਟ੍ਰਾਨਾਂ ਦੇ ਦਾਖ਼ਲ ਹੋਣ ਨਾਲ ਹੈ :-

ਬਹੁਤ ਛੋਟਾ ਆਵਰਤ, H, He 2 ਤੱਤ, 1s
ਪਹਿਲਾ ਛੋਟਾ ਆਵਰਤ, Li ਤੋਂ Ne 8 ਤੱਤ, 2s, 2p
ਦੂਸਰਾ ਛੋਟਾ ਆਵਰਤ, Na ਤੋਂ Ar 8 ਤੱਤ, 3s, 3p
ਪਹਿਲਾ ਲੰਬਾ ਆਵਰਤ, K ਤੋਂ Kr 18 ਤੱਤ, 3d, 4s, 4p
ਦੂਜਾ ਲੰਬਾ ਆਵਰਤ, Rb ਤੋਂ Xe 18 ਤੱਤ, 4d, 5s, 5p
ਬਹੁਤ ਲੰਬਾ ਆਵਰਤ, Cs ਤੋਂ Rn 32 ਤੱਤ, 4f, 5d, 6s, 6p
ਅਧੂਰਾ ਆਵਰਤ, Fr ਤੋਂ 118 32 ਤੱਤ, 5f, 6d, 7s, 7p

ਜੇ K, L, M.....ਸ਼ੈੱਲਾਂ ਨੂੰ ਸਬ-ਸ਼ੈੱਲਾਂ ਦੇ ਇਕ ਅਜਿਹੇ ਵੱਖਰੇ ਗਰੁੱਪ ਵਿਚ ਬਦਲ ਦਿੱਤਾ ਜਾਵੇ ਜਿਸ ਵਿਚ ਲਗਭਗ ਇਕੋ ਜਿੰਨੀ ਊਰਜਾ ਵਾਲੇ ਸਬ-ਸ਼ੈੱਲਾਂ ਨੂੰ ਆਵਰਤ ਸਿਸਟਮ ਦੇ ਨਿਕਟ ਪਰਸਪਰ ਸਬੰਧ ਨਾਲ ਇਕੱਠਾ ਕੀਤਾ ਹੋਵੇ ਤਾਂ ਬਹੁਤ ਲਾਹੇਵੰਦ ਹੈ । ਸ਼ੈੱਲਾਂ ਦਾ ਨਵਾਂ ਸੈੱਟ ਇਸ ਤਰ੍ਹਾਂ ਹੈ :-

ਹੀਲੀਅਮ ਸ਼ੈੱਲ 2 ਇਲੈੱਕਟ੍ਰਾਨ, 1s
ਨੀਆੱਨ ਸ਼ੈੱਲ 8 ਇਲੈੱਕਟ੍ਰਾਨ 2s, 2p
ਆਰਗਾੱਨ ਸ਼ੈੱਲ 8 ਇਲੈੱਕਟ੍ਰਾਨ 3s, 3p
ਕ੍ਰਿਪਟਾੱਨ ਸ਼ੈੱਲ 18 ਇਲੈੱਕਟ੍ਰਾਨ, 4s, 4p, 3d
ਜ਼ੀਨਾੱਨ ਸ਼ੈੱਲ 18 ਇਲੈੱਕਟ੍ਰਾਨ 5s, 5p, 4d
ਰੇਡਾੱਨ ਸ਼ੈੱਲ 32 ਇਲੈੱਕਟ੍ਰਾਨ 6s, 6p,5d,4f
ਅਕਾ-ਰੇਡਾੱਨ ਸ਼ੈੱਲ 32 ਇਲੈੱਕਟ੍ਰਾਨ, 7s,7p,6d,5f

**ਮੁੱਖ ਗਰੁੱਪਾਂ ਦੇ ਤੱਤਾਂ ਦੇ ਗੁਣ –** ਤੱਤਾਂ ਦੇ ਗੁਣਾਂ ਦੀ ਆਵਰਤਤਾ, ਇਲੈੱਕਟ੍ਰਾਨੀ ਬਣਤਰ ਵਿਚ ਆਵਰਤਤਾ ਦੇ ਕਾਰਨ ਹੁੰਦੀ ਹੈ । ਉੱਤਮ ਗੈਸਾਂ ਰਸਾਇਣਕ ਤੌਰ ਤੇ ਅਕਿਰਿਆਸ਼ੀਲ ਹੁੰਦੀਆਂ ਹਨ ਕਿਉਂਕਿ ਇਨ੍ਹਾਂ ਦੀ ਇਲੈੱਕਟ੍ਰਾਨੀ ਬਣਤਰ ਸਥਿਰ ਹੁੰਦੀ ਹੈ । ਇਨ੍ਹਾਂ ਦੇ ਪਰਮਾਣੂ ਆਪਣੇ ਇਲੈੱਕਟ੍ਰਾਨਾਂ ਨੂੰ ਪੱਕੀ ਤਰ੍ਹਾਂ ਕਬਜ਼ੇ ਵਿਚ ਰੱਖਦੇ ਹਨ ਅਤੇ ਹੋਰ ਇਲੈੱਕਟ੍ਰਾਨਾਂ ਵੱਲ ਕੋਈ ਖਿੱਚ ਨਹੀਂ ਹੁੰਦੀ । ਇਨ੍ਹਾਂ ਦਾ ਦੂਸਰੇ ਪਰਮਾਣੂਆਂ ਨਾਲ ਇਲੈੱਕਟ੍ਰਾਨ ਸਾਂਝੇ ਕਰਨ ਦਾ ਝੁਕਾਅ ਵੀ ਬਹੁਤ ਘੱਟ ਹੁੰਦਾ ਹੈ । ਆਵਰਤੀ ਸਿਸਟਮ ਵਿਚ ਉੱਤਮ ਗੈਸ ਦੇ ਨੇੜੇ ਵਾਲਾ ਤੱਤ ਰਸਾਇਣਿਕ ਤੌਰ ਤੇ ਬਹੁਤ ਹੀ ਕਿਰਿਆਸ਼ੀਲ ਹੁੰਦਾ

ਹੈ ਕਿਉਂਕਿ ਉਸ ਵਿਚ ਇਕ ਜਾਂ ਦੋ ਇਲੈੱਕਟ੍ਰਾਨ ਦੂਸਰੇ ਪਰਮਾਣੂ ਨੂੰ ਦੇ ਕੇ ਜਾਂ ਲੈ ਕੇ ਅਤੇ ਜਾਂ ਸਾਂਝੇ ਕਰਨ ਉਪਰੰਤ ਸਥਿਰ ਇਲੈੱਕਟ੍ਰਾਨ ਬਣਤਰ ਗ੍ਰਹਿਣ ਕਰਨ ਦੀ ਸੰਭਾਵਨਾ ਹੁੰਦੀ ਹੈ । ਗਰੁੱਪ I ਵਿਚ ਐੱਲਕਲੀ ਧਾਤਾਂ ਇਕ ਇਲੈੱਕਟ੍ਰਾਨ ਜਿਹੜਾ ਕਿ ਸਭ ਤੋਂ ਬਾਹਰੀ ਸ਼ੈੱਲ ਵਿਚ ਹੁੰਦਾ ਹੈ ਨੂੰ ਖੋ ਕੇ ਉੱਤਮ ਗੈਸ ਵਾਲੀ ਰਚਨਾ ਹਾਸਲ ਕਰ ਲੈਂਦੀਆਂ ਹਨ ਅਤੇ ਇਸ ਤਰ੍ਹਾਂ ਇਕਹਿਰਾ ਚਾਰਜਿਤ ਪਾਜ਼ਿਟਿਵ ਆਇਨ ਪ੍ਰਾਪਤ ਹੁੰਦਾ ਹੈ । ਇਸੇ ਤਰ੍ਹਾਂ ਜੇ ਉੱਤਮ-ਗੈਸਾਂ ਦੇ ਬਾਹਰੀ ਸ਼ੈੱਲ ਵਿਚੋਂ ਦੋ ਇਲੈੱਕਟ੍ਰਾਨ ਲੈਣ ਤਾਂ ਖਾਰੀ-ਮਿੱਟੀ ਧਾਤਾਂ ਦੂਹਰੇ ਚਾਰਜਿਤ ਪਾਜ਼ਿਟਿਵ ਆਇਨ ਬਣਾਉਂਦੀਆਂ ਹਨ । ਇਸ ਲਈ ਪਹਿਲੇ ਗਰੁੱਪਾਂ ਦੇ ਤੱਤਾਂ ਦੀਆਂ ਪਾਜ਼ਿਟਿਵ ਆਇਨੀ ਸੰਯੋਜਕਤਾਵਾਂ ਗਰੁੱਪ-ਕ੍ਰਮ-ਅੰਕਾਂ ਦੇ ਬਰਾਬਰ ਹੁੰਦੀਆਂ ਹਨ । ਉੱਤਮ ਗੈਸਾਂ ਤੋਂ ਪਹਿਲਾਂ ਵਾਲੇ ਤੱਤ, ਉੱਤਮ ਗੈਸਾਂ ਦੀ ਬਣੇਤਰ ਨਾਲ ਇਲੈੱਕਟ੍ਰਾਨ ਪ੍ਰਾਪਤ ਕਰਕੇ ਨੈਗੇਟਿਵ ਆਇਨ ਬਣਾ ਸਕਦੇ ਹਨ । ਇਨ੍ਹਾਂ ਤੱਤਾਂ ਦੀ ਨੈਗੇਟਿਵ ਆਇਨ ਸੰਯੋਜਕਤਾ ਅੱਠ ਅਤੇ ਉਨ੍ਹਾਂ ਦੇ ਗਰੁੱਪ-ਕ੍ਰਮ-ਅੰਕ ਦੇ ਅੰਤਰ ਦੇ ਬਰਾਬਰ ਹੋਵੇਗੀ । ਇਲੈੱਕਟ੍ਰਾਨ ਸੰਖਿਆ ਅਤੇ ਇਸ ਲਈ ਪ੍ਰਾਪਤ ਸਥਿਰ ਆੱਰਬਿਟਲਾਂ ਦੁਆਰਾ ਪਰਮਾਣੂ ਦੀ ਸਹਿਸੰਯੋਜਕਤਾ ਕੱਢੀ ਜਾ ਸਕਦੀ ਹੈ । ਫਲੋਰੀਨ ਵਰਗਾ ਪਰਮਾਣੂ ਜਿਸ ਦੇ ਬਾਹਰੀ ਸ਼ੈੱਲ ਵਿਚ 7 ਇਲੈੱਕਟ੍ਰਾਨ ਹਨ, ਅਜਿਹੇ ਹੀ ਪਰਮਾਣੂ ਨਾਲ ਇਲੈੱਕਟ੍ਰਾਨਾਂ ਦੇ ਇਕ ਜੋੜੇ ਨੂੰ ਸਾਂਝਾ ਕਰਕੇ ਮਿਲ ਸਕਦਾ ਹੈ ਅਤੇ ਇਸ ਤਰ੍ਹਾਂ ਉੱਤਮ ਗੈਸ ਵਾਲੀ ਰਚਨਾ ਪ੍ਰਾਪਤ ਕਰ ਲੈਂਦਾ ਹੈ ਜਿਸ ਦੇ ਸੰਯੋਜਕਤਾ ਸ਼ੈੱਲ ਵਿਚ ਤਿੰਨ ਅਣਵੰਡੇ ਅਤੇ ਇਕ ਵੰਡਿਆ ਇਲੈੱਕਟ੍ਰਾਨ ਜੋੜਾ ਹੁੰਦਾ ਹੈ। ਆਵਰਤੀ ਸਿਸਟਮ ਦੇ ਇਕੋ ਗਰੁੱਪ ਵਿਚਲੇ ਤੱਤਾਂ ਦੇ ਗੁਣ ਭਾਵੇਂ ਮਿਲਦੇ ਜੁਲਦੇ ਹਨ ਪਰੰਤੂ ਸਮਰੂਪ ਨਹੀਂ ਹੁੰਦੇ ।

**ਅੰਤਰਕਾਲੀ ਤੱਤ –** ਤਿੰਨ ਅੰਤਰਕਾਲੀ ਗਰੁੱਪਾਂ ਦੇ ਸੁਭਾਅ ਨੂੰ ਵਿਚਾਰਨ ਲਈ ਲੋਹਾ ਗਰੁੱਪ ਨੂੰ ਉਦਾਹਰਣ ਮੰਨਿਆ ਜਾਂਦਾ ਹੈ, ਕਿਉਂਕਿ ਦੂਸਰੇ ਦੋ ਗਰੁੱਪ ਮਿਲਦੇ ਜੁਲਦੇ ਹਨ ।

ਪੋਟਾਸ਼ੀਅਮ ਅਤੇ ਕੈਲਸ਼ੀਅਮ ਵਿਚ ਆਰਗਾੱਨ ਸ਼ੈੱਲ ਤੋਂ ਬਾਹਰ ਵੇਲੈਂਸ ਇਲੈੱਕਟ੍ਰਾਨ 4s ਆੱਰਬਿਟਲ ਵਿਚ ਰਹਿੰਦੇ ਹਨ । ਸਕੈਂਡੀਅਮ, ਟਾਇਟੇਨੀਅਮ ਆਦਿ ਵਿਚ ਅਨੁਪੂਰਕ (ਵਾਧੂ) ਇਲੈੱਕਟ੍ਰਾਨ 4s ਸਬ-ਸ਼ੈੱਲ ਵਿਚ ਨਹੀਂ ਜਾਂਦੇ ਸਗੋਂ 3d ਸਬ-ਸ਼ੈੱਲ ਵਿਚ ਜਾਂਦੇ ਹਨ ਜਿਹੜਾ ਕਿ ਉਦੋਂ ਜਿਸਤ ਵਿਚ 4s ਦੇ ਨਾਲ ਨਾਲ ਪੂਰੀ ਤਰ੍ਹਾਂ ਭਰਿਆ ਹੁੰਦਾ ਹੈ। ਪੋਟਾਸ਼ੀਅਮ, ਕੈਲਸ਼ੀਅਮ, ਸਕੈਂਡੀਅਮ, ਟਾਇਟੇਨੀਅਮ, ਵੈਨੇਡੀਅਮ, ਕ੍ਰੋਮੀਅਮ ਅਤੇ ਮੈਂਗਨੀਜ਼ ਤੱਤਾਂ ਦੀਆਂ ਆੱਕਸੀਕਰਨ-ਸੰਖਿਆਵਾਂ ਅਧਿਕਤਮ ਹੁੰਦੀਆਂ ਹਨ ਅਤੇ ਉਸ ਕ੍ਰਮ ਵਿਚ ਆਰਗਾੱਨ ਤੋਂ ਮਗਰੋਂ ਨਾਲ ਲਗਵੀਆਂ ਸਥਿਤੀਆਂ ਵਿਚ ਇਨ੍ਹਾਂ ਦੀ ਸੀਮਾ 1 ਤੋਂ 7 ਤੱਕ ਹੁੰਦੀ ਹੈ ।

ਟਾਇਟੇਨੀਅਮ ਤੋਂ ਮੈਂਗਨੀਜ਼ ਤੱਕ ਦੇ ਪਰਮਾਣੂ, ਛੋਟੇ ਆਵਰਤਾਂ ਵਿਚ ਬਰਾਬਰ ਦੇ ਪਰਮਾਣੂਆਂ ਕਾਰਬਨ ਤੋਂ ਫਲੋਰੀਨ ਜਾਂ ਸਿਲਿਕਾੱਨ ਤੋਂ ਕਲੋਰੀਨ ਮਿਲਦੇ ਜੁਲਦੇ ਨਹੀਂ ਹਨ ਕਿਉਂਕਿ ਉਨ੍ਹਾਂ ਦੇ ਮਗਰ ਸਿੱਧੇ ਹੀ ਉੱਤਮ ਗੈਸ ਨਹੀਂ ਹੁੰਦੀ, ਜਿਸ ਦੀ ਸਥਿਰ ਰਚਨਾ ਉਹ ਇਲੈੱਕਟ੍ਰਾਨ ਹਾਸਲ ਕਰਨ ਜਾਂ ਸਾਂਝੇ ਕਰਨ ਉਪਰੰਤ ਪ੍ਰਾਪਤ ਕਰਦੇ ਹਨ । ਇਸ ਦੀ ਬਜਾਏ ਇਨ੍ਹਾਂ ਪਰਮਾਣੂਆਂ ਦਾ ਵਧੇਰੇ ਝੁਕਾਅ ਦੋ ਜਾਂ ਤਿੰਨ ਇਲੈੱਕਟ੍ਰਾਨ ਖੋ ਕੇ ਦੂਹਰੇ ਪਾਜ਼ਿਟਿਵ ਜਾਂ ਤੀਹਰੇ ਪਾਜ਼ਿਟਿਵ ਆਇਨ ਬਣਾਉਣ ਵੱਲ ਹੁੰਦਾ ਹੈ । ਬਾਕੀ ਬਚੇ ਵੇਲੈਂਸ ਇਲੈੱਕਟ੍ਰਾਨ 3d ਆੱਰਬਿਟਲਾਂ ਵਿਚ ਰਹਿੰਦੇ ਹਨ ਜਿਸ ਕਰਕੇ ਇਹ ਪਾਜ਼ਿਟਿਵ ਆਇਨ 4s ਆੱਰਬਿਟਲ ਨਾਲੋਂ ਜ਼ਿਆਦਾ ਸਥਿਰ ਹਨ ।

ਤਾਂਬਾ ਅਤੇ ਜਿਸਤ ਤੱਤ ਕ੍ਰਮਵਾਰ ਇਕ ਅਤੇ ਦੋ ਇਲੈੱਕਟ੍ਰਾਨ ਖੋ ਕੇ $Cu^+$ ਅਤੇ $Zn^{2+}$ ਆਇਨ ਬਣਾਉਂਦੇ ਹਨ ਜਿਸ ਨਾਲ ਇਲੈੱਕਟ੍ਰਾਨਾਂ ਦਾ M ਸ਼ੈੱਲ ਪੂਰਨ ਹੋ ਜਾਂਦਾ ਹੈ । ਨਿਕਲ, ਤਾਂਬਾ ਅਤੇ ਜਿਸਤ ਦੇ ਅਸਲ ਵੱਖਰੇ ਵੱਖਰੇ ਗੁਣ, ਰਸਾਇਣਿਕ ਬੰਧਨਾਂ ਵਿਚ 4s ਅਤੇ 4p ਆੱਰਬਿਟਲਾਂ ਨੂੰ ਵਰਤੋਂ ਵਿਚ ਲਿਆਉਣ ਲਈ ਸ਼ਕਤੀ ਦਾ ਸਿੱਟਾ ਹਨ । ਫਿਰ ਵੀ ਤੱਤਾਂ ਦੇ ਸਬ-ਗਰੁੱਪਾਂ Ib, IIb, IIIb, IVb ਦੇ ਤੱਤਾਂ ਦੀਆਂ ਸਾਧਾਰਨ ਸੰਯੋਜਕਤਾਵਾਂ ਵਿਚ 18 ਸ਼ੈੱਲ-ਤਰਤੀਬਾਂ (ਤਾਂਬਾ, ਚਾਂਦੀ ਅਤੇ ਸੋਨੇ ਦੀਆਂ) ਦਾ ਪ੍ਰਭਾਵ ਸਪੱਸ਼ਟ ਹੈ ।

ਇਹ ਤੱਤ ਦੂਸਰੀਆਂ ਸੰਯੋਜਕਤਾਵਾਂ, ਇਕ ਜਾਂ ਦੋ ਵੱਧ ਜਾਂ ਦੋ ਘੱਟ ਵੀ ਗ੍ਰਹਿਣ ਕਰ ਸਕਦੇ ਹਨ ।

ਇਹ ਮੰਨਣਾ ਆਸਾਨ ਰਹਿੰਦਾ ਹੈ ਕਿ ਹਰ ਲੰਬੇ ਆਵਰਤ ਵਿਚੋਂ ਦਸ ਤੱਤਾਂ ਨੂੰ ਜਾਂ ਬਹੁਤ ਲੰਬੇ ਆਵਰਤ ਨੂੰ ਟ੍ਰਾਂਜ਼ੀਸ਼ਨ ਤੱਤ ਕਿਹਾ ਜਾਵੇ ਜਿਹੜਾ ਕਿ d ਸਬ-ਸ਼ੈੱਲ ਵਿਚ ਦਸ ਇਲੈੱਕਟ੍ਰਾਨ ਪਾਉਣ ਦੇ ਤੁੱਲ ਹੈ । ਇਨ੍ਹਾਂ ਤੱਤਾਂ ਦੀ ਚੋਣ ਵਿਚ ਕੁਝ ਮਨ-ਮਰਜ਼ੀ ਵਰਤੀ ਗਈ ਹੈ ਕਿਉਂਕਿ ਇਕ ਰਵੇ ਜਾਂ ਅਣੂ ਦੇ ਪਰਮਾਣੂ ਦੇ ਬਾਹਰੀ ਇਲੈੱਕਟ੍ਰਾਨਾਂ ਲਈ s, p ਅਤੇ d ਸਬ-ਸ਼ੈੱਲਾਂ ਵਿਚ ਬਹੁਤ ਭਿੰਨਤਾ ਨਹੀਂ ਹੋ ਸਕਦੀ। ਇਨ੍ਹਾਂ ਸਬ-ਸ਼ੈੱਲਾਂ ਦੀ ਪਰਿਭਾਸ਼ਾ ਠੀਕ ਢੰਗ ਨਾਲ ਅਜਿਹੇ ਸਿਸਟਮ ਵਿਚ ਹੋ ਸਕਦੀ ਹੈ ਜਿਸ ਵਿਚ ਕੇਵਲ ਇਕ ਨਿਊਕਲੀਅਸ ਹੋਵੇ ।

ਭਾਵੇਂ ਚੋਣ ਮਨ-ਮਰਜ਼ੀ ਦੀ ਹੈ ਤਾਂ ਵੀ ਇਹ ਯੋਗ ਹੈ ਕਿ ਟਾਇਟੇਨੀਅਮ ਤੋਂ ਗੈਲੀਅਮ ਦੇ ਤੱਤਾਂ ਨੂੰ ਪਹਿਲੇ, ਜ਼ਰਕੋਨੀਅਮ ਤੋਂ ਇਨਡੀਅਮ ਦੂਸਰੇ ਅਤੇ ਹੈਫ਼ਨੀਅਮ ਤੋਂ ਥੈਲੀਅਮ ਨੂੰ ਤੀਸਰੇ ਅੰਤਰਕਾਲੀ ਤੱਤ ਮੰਨਿਆ ਜਾਵੇ ।

**ਲੈੱਨਥੇਨਾਨ ਲੜੀ –** ਵਧੇਰੇ ਮਿਲਦੇ ਜੁਲਦੇ ਤੱਤਾਂ ਦੀ ਇਕ ਲੰਬੀ ਲੜੀ ਲੈੱਨਥੇਨਾਨ ਜਾਂ ਦੁਰਲੱਭ ਮਿੱਟੀ ਤੱਤਾਂ ਦੀ ਹੋਂਦ ਦਾ ਪਤਾ ਪਰਮਾਣੂਆਂ ਦੀ ਇਲੈੱਕਟ੍ਰਾਨੀ ਬਣਤਰ ਦੀ ਸਮਝ ਦੇ ਵਿਕਾਸ ਦੁਆਰਾ ਲੱਗਿਆ । ਤੱਤਾਂ ਦੇ ਪਰਮਾਣੂ ਕ੍ਰਮ-ਅੰਕ ਦੇ ਵਾਧੇ ਨਾਲ ਸੱਤ 4f ਆੱਰਬਿਟਲ ਬਹੁਤ ਸਥਿਰ ਹੋ ਜਾਂਦੇ ਹਨ ਜਦੋਂ ਤੱਕ ਕਿ ਲੈੱਨਥੇਨਮ 57 ਜਾਂ ਸੀਰੀਅਮ 58 ਤੇ ਇਹ ਆੱਰਬਿਟਲ ਭਰਨੇ ਸ਼ੁਰੂ ਨਹੀਂ ਹੋ ਜਾਂਦੇ। ਤੀਹਰੇ ਪਾਜ਼ਿਟਿਵ ਗੈਡੋਲਿਨੀਅਮ ਆਇਨ 64 ਵਿਚ 4f ਸਬ-ਸ਼ੈੱਲ ਅੱਧਾ ਭਰਿਆ ਹੋਇਆ ਹੈ, ਸੱਤਾਂ ਆੱਰਬਿਟਲਾਂ ਵਿਚੋਂ ਹਰ ਇਕ ਵਿਚ ਇਕ ਇਲੈੱਕਟ੍ਰਾਨ ਹੈ ਅਤੇ ਲਿਊਟੀਸ਼ੀਅਮ ਆਇਨ 71 ਵਿਚ ਇਹ ਪੂਰੀ ਤਰ੍ਹਾਂ ਆਪਣੇ 14 ਇਲੈੱਕਟ੍ਰਾਨਾਂ ਦੇ ਪੂਰਕ ਦੁਆਰਾ ਪੂਰੀ ਤਰ੍ਹਾਂ ਭਰਿਆ ਹੋਇਆ ਹੈ ।

ਇਸ ਲਈ ਲੈੱਨਥੇਨਾਨ, ਸੀਰੀਅਮ ਤੋਂ ਲੈ ਕੇ ਲਿਊਟੀਸ਼ੀਅਮ ਤੱਕ 14 ਧਾਤਾਂ ਹਨ । ਇਨ੍ਹਾਂ ਦੀ ਰਸਾਇਣਕ ਬਣਤਰ ਇਕੋ ਜਿਹੀ ਹੈ ਫ਼ਰਕ ਸਿਰਫ਼ ਇੰਨਾ ਹੈ ਕਿ 4f ਇਲੈੱਕਟ੍ਰਾਨਾਂ ਦੀ ਗਿਣਤੀ ਵਿਚ 1 ਤੋਂ 14 ਤੱਕ ਅੰਤਰ ਹੁੰਦਾ ਹੈ । ਅਕਸਰ ਲੈੱਨਥੇਨਮ, ਜਿਸ ਦੀ ਇਲੈੱਕਟ੍ਰਾਨੀ ਬਣਤਰ ਇਨ੍ਹਾਂ ਵਰਗੀ ਹੀ ਹੈ ਪਰੰਤੂ ਤੀਹਰੇ ਪਾਜ਼ਿਟਿਵ ਆਇਨ ਵਿਚ ਕੋਈ 4f ਇਲੈੱਕਟ੍ਰਾਨ ਨਹੀਂ ਹੈ, ਨੂੰ ਵੀ ਲੈੱਨਥੇਨਾਨਾਂ ਵਿਚ ਗਿਣ ਲਿਆ ਜਾਂਦਾ ਹੈ ਜਿਸ ਨਾਲ ਇਨ੍ਹਾਂ ਦੀ ਗਿਣਤੀ ਵੱਧ ਕੇ 15 ਹੋ ਜਾਂਦੀ ਹੈ । ਪਰਮਾਣੂਆਂ ਵਿਚ 4f ਆੱਰਬਿਟਲ ਬਹੁਤ ਅੰਦਰ ਵੱਲ ਹੁੰਦੇ ਹਨ । ਉਥੇ ਇਕ ਉੱਤਮ-ਗੈਸ ਸ਼ੈੱਲ ਹੈ ਜਿਸ

ਵਿਚ ਅੱਠ 5s ਅਤੇ 5p ਇਲੈੱਕਟ੍ਰਾਨ ਬਾਹਰਲੇ ਪਾਸੇ ਹਨ, ਨਾਲ ਹੀ ਉਦਾਸੀਨ ਪਰਮਾਣੂਆਂ ਵਿਚ ਦੋ ਵੇਲੈਂਸ ਇਲੈੱਕਟ੍ਰਾਨ 6s ਆੱਰਬਿਟਲ ਵਿਚ ਅਤੇ ਸ਼ਾਇਦ ਇਕ 5d ਆੱਰਬਿਟਲ ਵਿਚ ਹੁੰਦਾ ਹੈ । ਕਿਉਂਕਿ 4f ਆੱਰਬਿਟਲ ਇਕ ਅੰਦਰੂਨੀ ਸ਼ੈੱਲ ਵਿਚ ਹੁੰਦੇ ਹਨ, ਇਸੇ ਕਰਕੇ ਇਨ੍ਹਾਂ ਵਿਚ ਇਲੈੱਕਟ੍ਰਾਨਾਂ ਦੀ ਸੰਖਿਆ ਵਿਚ ਤਬਦੀਲੀ ਕਾਰਨ ਪਰਮਾਣੂ ਜਾਂ ਆਇਨ ਦੇ ਗੁਣਾਂ ਵਿਚ ਬਹੁਤ ਘੱਟ ਤਬਦੀਲੀ ਆਉਂਦੀ ਹੈ । ਇਸ ਲਈ ਲੈੱਨਥੇਨਾਨ ਭੌਤਿਕ ਅਤੇ ਰਸਾਇਣਿਕ ਸੁਭਾਅ ਵਿਚ ਇਕ ਦੂਸਰੇ ਨਾਲ ਬਹੁਤ ਮਿਲਦੇ ਹਨ ।

ਸਾਰੇ ਲੈੱਨਥੇਨਾਨਾਂ ਦੀ ਮੁੱਖ ਆੱਕਸੀਕਰਨ ਸਟੇਟ+ 3 ਹੁੰਦੀ ਹੈ ਜਿਹੜੀ ਕਿ ਜ਼ਿਆਦਾ ਰਿਣ-ਬਿਜਲਈ ਐਟਮਾਂ ਵੱਲ 3 ਵੇਲੈਂਸ ਇਲੈੱਕਟ੍ਰਾਨਾਂ ਦੀ ਹਾਨੀ ਦੇ ਤੁੱਲ ਮੰਨੀ ਜਾ ਸਕਦੀ ਹੈ । ਸੀਰੀਅਮ, ਪ੍ਰੇਜ਼ੀਓਡਿਮੀਅਮ ਅਤੇ ਟਰਬੀਅਮ +4 ਆੱਕਸੀਕਰਨ ਸਟੇਟ ਵਿਚ ਵੀ ਮਿਲਦੇ ਹਨ ਅਤੇ ਸਮੇਰੀਅਮ, ਯੂਰੋਪੀਅਮ ਅਤੇ ਇਟਰਬੀਅਮ +2 ਆੱਕਸੀਕਰਨ ਸਟੇਟ ਵਿਚ ਵੀ ਮਿਲਦੇ ਹਨ ।

**ਐੱਕਟਿਨਾੱਨ ਲੜੀ –** ਆਵਰਤੀ ਸਿਸਟਮ ਬਾਰੇ ਜਿਹੜਾ ਜ਼ਰੂਰੀ ਪ੍ਰਸ਼ਨ ਸੰਦੇਹਜਨਕ ਰਹਿ ਗਿਆ ਹੈ ਉਹ ਇਹੀ ਹੈ ਕਿ ਆਖਰੀ ਆਵਰਤ ਦੇ ਗੁਣ ਕੀ ਹਨ । ਕਿਉਂਕਿ ਥੋਰੀਅਮ ਕਈ ਗੁਣਾਂ ਵਿਚ ਸੀਰੀਅਮ ਨਾਲੋਂ ਹੈਫ਼ਨੀਅਮ ਨਾਲ ਜ਼ਿਆਦਾ ਮਿਲਦਾ ਜੁਲਦਾ ਹੈ ਅਤੇ ਯੂਰੇਨੀਅਮ, ਨਿਓਡਿਮਿਅਮ ਦੇ ਮੁਕਾਬਲੇ ਟੰਗਸਟਨ ਨਾਲ ਵਧੇਰੇ ਮਿਲਦਾ ਜੁਲਦਾ ਹੈ, ਇਸ ਲਈ ਇਹ ਮੰਨਿਆ ਗਿਆ ਹੈ ਕਿ ਦੋ ਲੰਬੇ ਆਵਰਤਾਂ ਵਾਂਗ ਯੂਰੇਨੀਅਮ ਤੱਤ 6d ਸਬ-ਸ਼ੈੱਲ ਵਿਚ ਥਾਂ ਲੈਂਦੇ ਹੋਏ ਅੰਤਰਕਾਲੀ ਆਵਰਤ ਦਾ ਆਰੰਭ ਕਰਦੇ ਹਨ । ਫਿਰ ਵੀ ਜੀ. ਟੀ. ਸੀਬੋਰਗ ਨੇ ਦੱਸਿਆ ਕਿ ਟ੍ਰਾਂਸਯੂਰੇਨੀਅਮ ਤੱਤਾਂ ਦੇ ਗੁਣ ਇਹ ਸੰਕੇਤ ਕਰਦੇ ਹਨ ਕਿ ਇਹ ਤੱਤ ਥੋਰੀਅਮ ਤੋਂ ਸ਼ੁਰੂ ਹੁੰਦੇ 5d ਆੱਰਬਿਟਲ ਵਿਚ ਸਥਾਨ ਲੈਂਦੇ ਹੋਏ ਲੈੱਨਥੇਨਾਨ ਕਿਸਮ ਦੀ ਦੂਸਰੀ ਲੜੀ ਦੇ ਮੈਂਬਰ ਹਨ। ਇਹ ਸੱਚ ਹੈ ਕਿ ਇਹ ਲੈੱਨਥੇਨਾਨਾਂ ਨਾਲ ਨਹੀਂ ਮਿਲਦਾ । ਇਸ ਦੀ+6 ਆੱਕਸੀਕਰਨ ਸਟੇਟ ਇਸ ਦੀਆਂ ਸਾਰੀਆਂ ਆੱਕਸੀਕਰਨ ਸਟੇਟਾਂ (+6, +5, +4, +3) ਨਾਲੋਂ ਸਥਿਰ ਹੈ ਪਰੰਤੂ ਨੈੱਪਟਿਊਨੀਅਮ ਦੀ ਰਹੀਨੀਅਮ ਨਾਲ ਸਮਾਨਤਾ ਦੀ ਬਜਾਏ +7 ਆੱਕਸੀਕਰਨ ਸਟੇਟ ਨਹੀਂ ਹੁੰਦੀ ਸਗੋਂ ਨੈੱਪਟਿਊਨੀਅਮ ਅਤੇ ਪਲੂਟੋਨੀਅਮ ਦੀ ਆੱਕਸੀਰਨ ਸਟੇਟ ਯੂਰੇਨੀਅਮ ਜਿੰਨੀ ਹੁੰਦੀ ਹੈ ਪਰੰਤੂ ਸਥਿਰਤਾ ਘੱਟ ਆੱਕਸੀਕਰਨ ਸਟੇਟਾਂ ਵੱਲ ਨੂੰ ਆਮ ਕਰਕੇ ਤਬਦੀਲ ਹੁੰਦੀ ਰਹਿੰਦੀ ਹੈ ।

ਇਸ ਪ੍ਰਸ਼ਨ ਦਾ ਉੱਤਰ ਇਸ ਵਿਚ ਆਉਂਦੇ ਇਲੈੱਕਟ੍ਰਾਨੀ ਆੱਰਬਿਟਲਾਂ ਦੀ ਸਥਿਰਤਾ ਅਤੇ ਸੁਭਾਅ ਨੂੰ ਵਿਚਾਰ ਕੇ ਦਿੱਤਾ ਜਾ ਸਕਦਾ ਹੈ । ਭਾਵੇਂ d ਆੱਰਬਿਟਲ ਮਜ਼ਬੂਤ ਸਹਿਸੰਯੋਜਕ ਬੰਧਨ ਬਣਾਉਣ ਵਿਚ ਹਿੱਸਾ ਲੈਂਦੇ ਹਨ, ਅੰਦਰੂਨੀ f ਆੱਰਬਿਟਲ ਇਸ ਢੰਗ ਨਾਲ ਲਾਹੇਵੰਦ ਨਹੀਂ ਹਨ ਜਿਵੇਂ ਕਿ ਸਹਿਸੰਯੋਜਕ ਯੋਗਿਕ ਬਣਾਉਣ ਪ੍ਰਤਿ ਲੈੱਨਥੇਨਾਨਾਂ ਦਾ ਘੱਟ ਝੁਕਾਅ ਦਰਸਾਇਆ ਗਿਆ ਹੈ । ਇਸ ਤੱਥ ਤੋਂ ਕਿ ਯੂਰੇਨੀਅਮ ਸਹਿਸੰਯੋਜਕ ਯੋਗਿਕ ਬਣਾਉਂਦਾ ਹੈ ਇਹ ਪਤਾ ਲਗਦਾ ਹੈ ਕਿ ਇਸ ਮੰਤਵ ਲਈ 6d ਆੱਰਬਿਟਲ ਕਾਫ਼ੀ ਸਥਿਰ ਹਨ ਅਤੇ +6 ਆੱਕਸੀਕਰਨ ਸਟੇਟ ਦੀ ਸਥਿਰਤਾ ਤੋਂ ਪਤਾ ਲਗਦਾ ਹੈ ਕਿ ਯੂਰੇਨੀਅਮ ਦੇ 5f ਆੱਰਬਿਟਲ ਇੰਨੇ ਸਥਿਰ ਨਹੀਂ ਹੁੰਦੇ ਕਿ ਛੇ ਵੇਲੈਂਸ ਇਲੈੱਕਟ੍ਰਾਨਾਂ ਵਿਚੋਂ ਕਿਸੇ ਨੂੰ ਬਹੁਤ ਮਜ਼ਬੂਤੀ ਨਾਲ ਖਿੱਚ ਸਕਣ । ਇਸ ਲਈ ਯੂਰੇਨੀਅਮ ਆਵਰਤ ਆਪਣੇ ਤੋਂ ਬਿਲਕੁਲ ਨਾਲ ਲਾਗਵੇਂ ਪਹਿਲੇ ਆਵਰਤ ਨਾਲੋਂ ਵੱਖਰਾ ਹੈ, ਉਸ ਵਿਚ 5f ਆੱਰਬਿਟਲ 6d ਆੱਰਬਿਟਲ ਦੇ ਸਾਪੇਖੀ, 4 ਆੱਰਬਿਟਲ 5d ਆੱਰਬਿਟਲ ਦੇ ਸਾਪੇਖੀ ਨਾਲੋਂ ਘੱਟ ਸਥਾਈ ਹਨ । ਫਿਰ ਵੀ ਪਰਮਾਣੂ-ਕ੍ਰਮ-ਅੰਕ ਦੇ ਵਧਣ ਨਾਲ 6d ਆੱਰਬਿਟਲਾਂ ਨਾਲੋਂ 5f ਆੱਰਬਿਟਲਾਂ ਦੀ ਸਥਿਰਤਾ ਤੇਜ਼ੀ ਨਾਲ ਵਧਦੀ ਹੈ ਅਤੇ ਸਿੱਟੇ ਵਜੋਂ 5f ਆੱਰਬਿਟਲ ਭਰ ਜਾਂਦੇ ਹਨ । ਇਹ ਹੋ ਸਕਦਾ ਕਿ ਇਹ ਕਿਰਿਆ ਨੈੱਪਟਿਊਨੀਅਮ ਤੋਂ ਸ਼ੁਰੂ ਹੋਵੇ ਅਤੇ ਇਹ ਮੰਨਿਆ ਜਾਂਦਾ ਹੈ ਕਿ 103 ਨੰਬਰ ਤੱਤ ਤੇ ਪੂਰੀ ਹੋਈ ਹੈ ਜਿਹੜਾ ਕਿ ਬਣਤਰ ਅਤੇ ਗੁਣਾਂ ਵਿਚ ਲਿਊਟੀਸ਼ੀਅਮ ਨਾਲ ਮਿਲਦਾ ਜੁਲਦਾ ਹੈ ਅਤੇ ਸਹਿਸੰਯੋਜਕ ਯੋਗਿਕ ਬਣਾਉਣ ਲਈ ਕਾਫ਼ੀ ਝੁਕਾਅ ਰੱਖਦਾ ਹੈ।

ਇਸ ਤਰ੍ਹਾਂ 6d, 7s ਅਤੇ 7p ਸਬ-ਸ਼ੈੱਲ ਕ੍ਰਮ-ਅਨੁਸਾਰ ਐੱਕ-ਰੇਡਾੱਨ ਤੱਤ, 118 ਨਾਲ ਭਰਦੀਆਂ ਹਨ, ਜਿਸ ਨੂੰ ਅਗਲੀ ਉੱਤਮ ਗੈਸ ਕਿਹਾ ਜਾਂਦਾ ਹੈ ਭਾਵੇਂ ਇਹ ਕੁਝ ਰਸਾਇਣਿਕ ਯੋਗਿਕ ਬਣਾਉਣ ਦੇ ਯੋਗ ਹੋਵੇ । ਥੋਰੀਅਮ ਤੋਂ ਲਾਰੈੱਨਸ਼ੀਅਮ ਤੱਕ ਦੇ 14 ਤੱਤਾਂ ਨੂੰ ਐੱਕਟਿਨਾੱਨ ਕਿਹਾ ਜਾਂਦਾ ਹੈ ।

ਇਹ ਮਹਾਨ ਸਾਧਾਰਣੀਕਰਨ, ਆਵਰਤੀ ਨਿਯਮ ਜਿਸ ਵਿਚ ਮੈਂਡਲੀਫ ਨੇ ਅਣਲੱਭੇ ਤੱਤਾਂ ਦੀ ਹੋਂਦ ਅਤੇ ਉਨ੍ਹਾਂ ਦੇ ਗੁਣਾਂ ਬਾਰੇ ਦੱਸਿਆ, ਹੁਣ ਫਿਰ ਅਗਲੇ ਅਣਲੱਭੇ ਤੱਤਾਂ ਜਿਨ੍ਹਾਂ ਦੇ ਪਰਮਾਣੂ-ਕ੍ਰਮ-ਅੰਕ ਵੱਡੇ ਹਨ ਦੀ ਖੋਜ ਬਾਰੇ ਇਸ ਦੀ ਵਰਤੋਂ ਕੀਤੀ ਜਾ ਰਹੀ ਹੈ । ਅਣਲੱਭੇ ਤੱਤ ਕੁਦਰਤੀ ਉਪਲੱਬਧ ਖਣਿਜਾਂ ਵਿਚੋਂ ਨਹੀਂ ਸਗੋਂ ਮਨੁੱਖ ਦੁਆਰਾ ਤਿਆਰ ਕੀਤੇ ਪਦਾਰਥਾਂ ਵਿਚੋਂ ਮਿਲਣਗੇ ।

ਹ. ਪੁ.- ਐਨ. ਬ੍ਰਿ. 17 : 616; ਇ. ਕੈ. -ਸੋਨੀ.

**ਆਵਰਨ ਜਾਂ ਆਵੇਰਨ (Aveyron) :** ਇਹ ਫ਼ਰਾਂਸ ਦੇ ਦੱਖਣ ਵੱਲ ਮੀਡੀ-ਪਿਰਾਨੀਜ਼ ਖੇਤਰ ਵਿਚ ਸਥਿਤ ਇਕ ਡਿਪਾਰਟਮੈਂਟ ਹੈ ਜਿਸ ਨੇ ਮੈਸੀਫ ਸੈਂਟਰਲ ਦਾ ਦੱਖਣ-ਪੱਛਮੀ ਹਿੱਸਾ ਮੱਲਿਆ ਹੋਇਆ ਹੈ । ਇਹ ਸਾਬਕਾ ਗੀਅਨ ਪ੍ਰਾਵਿੰਸ ਤੋਂ ਹੋਂਦ ਵਿਚ ਆਇਆ ਹੈ । ਇਸ ਦਾ ਖੇਤਰਫਲ 8,735 ਵ. ਕਿ.ਮੀ. ਅਤੇ ਆਬਾਦੀ 2,69,300 (1991) ਹੈ । ਰੌਡੇਜ ਇਸ ਦੀ ਰਾਜਧਾਨੀ ਹੈ ।

ਇਥੇ ਬਹੁਤਾ ਕਰਕੇ 750 ਮੀ. ਤੋਂ 1200 ਮੀ. ਦੀ ਉਚਾਈ ਤੱਕ ਫੈਲੇ ਪਠਾਨਾਂ ਵਿਚ ਲਾਟ, ਆਵਰਨ ਅਤੇ ਤਾਰਨ ਦਰਿਆ 450 ਮੀ. ਤੱਕ ਡੂੰਘੀਆਂ ਘਾਟੀਆਂ ਬਣਾਉਂਦੇ ਹਨ । ਪੱਛਮ ਵੱਲ ਦੇ ਨੀਵੇਂ ਪਠਾਰਾਂ ਵਿਚ ਰਵਾਇਤੀ ਖੇਤੀਬਾੜੀ ਕੀਤੀ ਜਾਂਦੀ ਹੈ । ਕੋਸ ਦੇ ਖੇਤਰ ਵਿਚ ਥੋੜ੍ਹੀ ਜਿਹੀ ਕਣਕ ਵੀ ਬੀਜੀ ਜਾਂਦੀ ਹੈ । ਇਥੋਂ ਦੀ ਆਰਥਿਕਤਾ ਵਿਚ ਭੇਡਾਂ ਦਾ ਮੱਹਤਵਪੂਰਨ ਸਥਾਨ ਹੈ ਅਤੇ ਉਨ੍ਹਾਂ ਦੇ ਦੁੱਧ ਤੋਂ ਵਿਸ਼ੇਸ਼ ਕਿਸਮ ਦਾ ਪਨੀਰ ਤਿਆਰ ਕੀਤਾ ਜਾਂਦਾ ਹੈ । ਮੀਯੋ (Millau) ਸ਼ਹਿਰ ਦਸਤਾਨੇ ਬਣਾਉਣ ਦਾ ਮੁੱਖ ਕੇਂਦਰ ਹੈ । ਔੱਬਿਨ ਅਤੇ ਡਰਾਜ਼ਵੀਲ ਦੇ ਆਲੇ ਦੁਆਲੇ ਕੋਲਾ, ਲੋਹਾ, ਜਿਸਤ, ਸ਼ੀਸ਼ਾ ਆਦਿ ਉਪਲੱਬਧ ਹਨ। ਇਸ ਦੇ ਉੱਤਰ ਵੱਲ ਸਥਿਤ ਮੱਠ ਅਤੇ ਰੋਮਨ ਉਸਾਰੀ ਕਲਾ ਤੇ ਬਣਿਆ ਚਰਚ, ਭਵਨ ਨਿਰਮਾਣ ਕਲਾ ਪੱਖੋਂ ਫ਼ਰਾਂਸ 'ਚ ਬਹੁਤ ਅਹਿਮੀਅਤ ਰੱਖਦਾ ਹੈ ।

ਹ. ਪੁ.- ਐਨ. ਬ੍ਰਿ. ਮਾ. 1 : 739

**ਆਵਾ (Ava) :** ਇਹ ਬਰਮੀ ਸ਼ਾਮਰਾਜ ਦੀ ਪ੍ਰਾਚੀਨ ਰਾਜਧਾਨੀ ਸੀ ਜਿਹੜੀ ਦਰਿਆ ਇਰਾਵਦੀ ਉੱਤੇ ਸਗਾਈਂਗ ਸ਼ਹਿਰ ਦੇ ਸਾਹਮਣੇ ਦੂਜੇ ਕੰਢੇ ਤੇ ਵਾਕਿਆ ਸੀ । ਇਸ ਦਾ ਪੁਰਾਣਾ ਨਾਂ ਯਦਨ ਪੁਰ (ਕੀਮਤੀ ਪੱਥਰਾਂ ਦਾ ਸ਼ਹਿਰ) ਹੈ । ਇਸ ਸ਼ਹਿਰ ਦੀ ਨੀਂਹ ਡਿੱਗੇ ਢੱਠੇ ਪਗਾਨ ਸ਼ਹਿਰ ਦੇ ਖੰਡਰਾਂ ਉੱਤੇ 1364 ਈ. ਵਿਚ ਥਾਡੋਮਿਨ ਪਯਾ ਨੇ ਰੱਖੀ ਸੀ । ਇਥੋਂ ਦੇ ਬਹੁਤ ਸਾਰੇ ਧਾਰਮਿਕ ਮੰਦਰ ਪਗਾਨ ਵਿਚਲੀਆਂ

ਧਾਰਮਿਕ ਇਮਾਰਤਾਂ ਵਰਗੇ ਹੀ ਹਨ । ਆਵਾ ਸ਼ਹਿਰ ਲਗਭਗ ਚਾਰ ਸੌ ਸਾਲ ਰਾਜਧਾਨੀ ਬਣਿਆ ਰਿਹਾ । ਇਸ ਸਮੇਂ ਵਿਚ ਇਥੇ 30 ਬਾਦਸ਼ਾਹਾਂ ਨੇ ਰਾਜ ਕੀਤਾ । ਸੰਨ 1839 ਦੇ ਭੂਚਾਲ ਵਿਚ ਇਹ ਸ਼ਹਿਰ ਖੰਡਰ ਬਣ ਗਿਆ । ਸਰਕਾਰੀ ਰਾਜ-ਮਹਿਲ ਦੇ ਕੁਝ ਹਿੱਸਿਆਂ ਦੇ ਖੰਡਰ ਅਜੇ ਵੀ ਨਜ਼ਰ ਆਉਂਦੇ ਹਨ । ਬਹੁਤੇ ਧਾਰਮਿਕ ਮੰਦਰ (ਬੋਧੀ) ਟੁੱਟੀ ਭੱਜੀ ਹਾਲਤ ਵਿਚ ਹਨ ।

21° 51′ ਉ. ਵਿਥ.; 95° 58′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 1 : 675

**ਆਵਾਗੌਣ** : ਇਸ ਸ਼ਬਦ ਦਾ ਭਾਵ ਹੈ 'ਆਉਣਾ ਜਾਣਾ' ਅਰਥਾਤ 'ਜੰਮਣਾ ਮਰਨਾ' । ਤਿੰਨ ਗੁਣਾਂ ਵਾਲੀ ਮਾਇਆ ਦੇ ਬੰਧਨਾਂ ਵਿਚ ਫਸ ਕੇ ਜੀਵ-ਆਤਮਾ ਸੰਸਾਰ ਵਿਚ ਭਟਕਦੀ ਰਹਿੰਦੀ ਹੈ । ਵਾਸ਼ਨਾ ਦਾ ਬੱਧਾ ਹੋਇਆ ਜੀਵ ਕਦੇ ਜੰਮਦਾ ਹੈ, ਕਦੇ ਮਰਦਾ ਹੈ । ਇਸ ਤਰ੍ਹਾਂ ਉਹ ਅਣਗਿਣਤ ਜਨਮ ਧਾਰਨ ਕਰਦਾ ਹੈ । ਕਰਮਾਂ ਦੇ ਕਾਰਨ ਕਦੇ ਪਸ਼ੂ ਬਣਦਾ ਹੈ, ਕਦੇ ਪੰਛੀ ਤੇ ਕਦੇ ਤ੍ਰਿਗਦ ਜੂਨ ਧਾਰਨ ਕਰਦਾ ਹੈ । ਕਦੇ ਫਿਰ ਮਨੁੱਖੀ ਜਨਮ ਪ੍ਰਾਪਤ ਕਰਦਾ ਹੈ । ਪਰ ਕਰਮਾਂ ਦੇ ਕਾਰਨ ਹੀਰੇ ਜਿਹਾ ਜਨਮ ਅਜਾਈਂ ਗੁਆ ਕੇ ਫਿਰ ਜੂਨੀਆਂ ਦੇ ਚੱਕਰ ਵਿਚ ਫਸ ਜਾਂਦਾ ਹੈ । ਇਹ ਇਕ ਅਜਿਹਾ ਚੱਕਰ ਹੈ ਜਿਸ ਵਿਚੋਂ ਨਿਕਲਣਾ ਮੁਸ਼ਕਲ ਹੋ ਜਾਂਦਾ ਹੈ । ਜਦੋਂ ਕਦੇ ਰੱਬੀ ਮਿਹਰ ਹੋਵੇ ਤਾਂ ਬ੍ਰਹਮ-ਗਿਆਨੀ ਦੀ ਸੰਗਤ ਨਾਲ ਬੰਧਨਾਂ ਤੋਂ ਮੁਕਤ ਹੋ ਕੇ ਉਹ ਬ੍ਰਹਮ ਵਿਚ ਲੀਨ ਹੋ ਜਾਂਦਾ ਹੈ ।

ਆਤਮਾ ਪਰਮਾਤਮਾ ਦਾ ਅੰਸ਼ ਹੋਣ ਕਰਕੇ ਅਮਰ ਹੈ । ਪਰ ਜਦੋਂ ਇਹ ਸਗੁਣ ਸੰਸਾਰ ਦੇ ਕਰਮ-ਖੇਤਰ ਵਿਚ ਉਤਰਦੀ ਹੈ ਤਾਂ ਕਰਮ ਇਸ ਲਈ ਬੰਧਨ ਬਣ ਜਾਂਦੇ ਹਨ । "ਹਉ ਹਉ ਕਰਮ ਕਮਾਣੇ ਤੇਤੇ ਬੰਧ ਗਲਾਣੇ ।" ਨਿਤ ਦੇ ਕਰਮਾਂ ਦੀਆਂ ਬੇੜੀਆਂ ਅਤੇ ਹੱਥਕੜੀਆਂ ਨਾਲ ਇਹ ਜਕੜਿਆ ਜਾਂਦਾ ਹੈ । ਹਰ ਕਰਮ ਦਾ ਫਲ ਇਹਨੂੰ ਭੁਗਤਣਾ ਪੈਂਦਾ ਹੈ । ਜਿਹੜੇ ਕਰਮ ਇਸਦੇ ਅਗਲੇ ਜਨਮ ਦਾ ਕਾਰਨ ਬਣਦੇ ਹਨ, ਉਨ੍ਹਾਂ ਨੂੰ ਪ੍ਰਾਰਬਧ ਕਹਿੰਦੇ ਹਨ । ਪਿਛਲੇ ਜਨਮਾਂ ਦੇ ਸਮੁੱਚੇ ਕਰਮਾਂ ਨੂੰ 'ਸੰਚਿਤ ਕਰਮ' ਕਿਹਾ ਜਾਂਦਾ ਹੈ । ਤੀਜੀ ਕਿਸਮ ਦੇ ਕਰਮ ਆਗਾਮੀ ਜਾਂ ਕ੍ਰਿਆਮਾਨ ਹਨ ਜਿਨ੍ਹਾਂ ਦੇ ਕਰਨ ਜਾਂ ਨਾ ਕਰਨ ਬਾਰੇ ਅਸੀਂ ਵਿਚਾਰ ਕਰ ਸਕਦੇ ਹਾਂ । ਕ੍ਰਿਆਮਾਨ ਕਰਮਾਂ ਰਾਹੀਂ ਜੇ ਅਸੀਂ ਚੰਗਿਆਈ ਦੀਆਂ ਸਿਖ਼ਰਾਂ ਨੂੰ ਛੋਹ ਲਈਏ ਤਾਂ ਅਸੀਂ 'ਰੱਬੀ ਬਖ਼ਸ਼ਸ਼' ਦੇ ਪਾਤਰ ਬਣ ਜਾਂਦੇ ਹਾਂ, ਸਾਡੇ ਪ੍ਰਾਰਬਧ ਕਰਮ ਖ਼ਤਮ ਹੋ ਜਾਂਦੇ ਹਨ ਅਤੇ ਅਸੀਂ ਜਨਮ ਮਰਨ ਤੋਂ ਰਹਿਤ ਹੋ ਜਾਂਦੇ ਹਾਂ ।

ਜਨਮ ਮਰਨ ਜਾਂ ਆਵਾਗੌਣ ਦਾ ਗੇੜ ਬੜਾ ਲੰਬਾ ਅਤੇ ਦੁਖਦਾਈ ਹੈ । ਇਸ ਤੋਂ ਬਚਣ ਲਈ ਭਾਰਤੀ ਮਹਾਂ-ਪੁਰਸ਼ ਚਿਰਕਾਲ ਤੋਂ ਆਵਾਜ਼ ਉਠਾਉਂਦੇ ਰਹੇ ਹਨ । ਚਾਰਵਾਕ ਮੱਤ ਤੋਂ ਛੁੱਟ ਭਾਰਤ ਵਿਚ ਜਨਮ ਲੈਣ ਵਾਲੇ ਬਾਕੀ ਦੇ ਸਭ ਧਰਮ ਆਵਾਗੌਣ ਦੇ ਸਿਧਾਂਤ ਨੂੰ ਮੰਨਦੇ ਹਨ, ਭਾਵੇਂ ਉਹ ਆਸਤਕ ਮੱਤ ਹਨ ਜਾਂ ਨਾਸਤਕ, ਭਾਵੇਂ ਵੇਦਾਂ ਦੀ ਮਹਾਨਤਾ ਵਿਚ ਵਿਸ਼ਵਾਸ ਰੱਖਦੇ ਹਨ ਜਾਂ ਇਸ ਤੋਂ ਇਨਕਾਰੀ ਹਨ।

ਕਰਮ ਅਤੇ ਆਵਾਗੌਣ ਦੇ ਸਿਧਾਂਤ ਇਕ ਦੂਜੇ ਨਾਲ ਸਬੰਧਤ ਹਨ । ਭਾਰਤ ਤੋਂ ਬਾਹਰ ਕਦੀਮ ਮਿਸਰੀ ਅਤੇ ਯੂਨਾਨੀ ਇਨ੍ਹਾਂ ਮਸਲਿਆਂ ਦੇ ਵਿਸ਼ਵਾਸੀ ਸਨ । ਆਧੁਨਿਕ ਯੁੱਗ ਦੇ ਨਵੇਂ ਮੱਤ (ਥੀਉਸੋਫ਼ੀ) ਦੇ ਮੰਨਣ ਵਾਲੇ ਇਨ੍ਹਾਂ ਮਸਲਿਆਂ ਨੂੰ ਮੰਨਦੇ ਹਨ ।

ਕੁਝ ਲੋਕ ਸਿਰਫ਼ ਇਸ ਵਿਚਾਰ ਨੂੰ ਹੀ ਸਵੀਕਾਰ ਕਰਦੇ ਹਨ ਕਿ ਮਨੁੱਖੀ ਆਤਮਾ ਦੀ ਹੋਂਦ ਆਦਿ ਕਾਲ ਤੋਂ ਹੈ ਪਰ ਉਹ ਜਨਮ ਕੇਵਲ ਇੱਕੋ ਵਾਰ ਧਾਰਦੀ ਹੈ । ਇਹ ਪੂਰਬ ਹੋਂਦ ਦਾ ਸਿਧਾਂਤ ਹੈ । ਕੁਝ ਲੋਕਾਂ ਦਾ ਵਿਸ਼ਵਾਸ ਹੈ ਕਿ ਮਨੁੱਖੀ ਆਤਮਾ ਮੁੜ ਮੁੜ ਜਨਮ ਲੈਂਦੀ ਹੈ, ਪਰ ਸਿਰਫ਼ ਮਨੁੱਖੀ ਜਨਮ ਹੀ ਧਾਰਨ ਕਰਦੀ ਹੈ । ਪਸ਼ੂਆਂ ਪੰਛੀਆਂ ਦੀਆਂ ਜੂਨਾਂ ਵਿਚ ਇਹ ਨਹੀਂ ਪੈਂਦੀ । ਇਸ ਸਿਧਾਂਤ ਨੂੰ ਪੁਨਰ-ਜਨਮ ਕਿਹਾ ਜਾਂਦਾ ਹੈ ਪਰ ਆਵਾਗੌਣ ਦੇ ਸਿਧਾਂਤ ਅਨੁਸਾਰ ਆਤਮਾ ਕਰਮ-ਗਤੀ ਕਾਰਨ ਕਈ ਜੂਨਾਂ ਵਿਚ ਪਰਵੇਸ਼ ਕਰਦੀ ਹੈ । ਭਾਰਤੀ ਮਹਾਂ-ਪੁਰਸ਼ਾਂ ਨੇ ਚੌਰਾਸੀ ਲੱਖ ਜੂਨਾਂ ਮੰਨੀਆਂ ਹਨ । ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਰਚਨਾ ਵਿਚ ਮਨੁੱਖੀ ਆਤਮਾ ਦੇ ਕਈ ਜਨਮਾਂ ਦਾ ਜ਼ਿਕਰ ਕੀਤਾ ਹੈ :-

ਕਈ ਜਨਮ ਭਏ ਕੀਟ ਪਤੰਗਾ ॥  
ਕਈ ਜਨਮ ਗਜ ਮੀਨ ਕੁਰੰਗਾ ॥  
ਕਈ ਜਨਮ ਪੰਖੀ ਸਰਪ ਹੋਇਓ ॥  
ਕਈ ਜਨਮ ਹੈਵਰ ਬ੍ਰਿਖ ਜੋਇਓ ॥  
ਮਿਲੁ ਜਗਦੀਸ ਮਿਲਨ ਕੀ ਬਰੀਆ ॥  
ਚਿਰੰਕਾਲ ਇਹ ਦੇਹ ਸੰਜਰੀਆ ॥ ੧ ॥ ਰਹਾਉ ॥  
ਕਈ ਜਨਮ ਸੈਲ ਗਿਰਿ ਕਰਿਆ ॥  
ਕਈ ਜਨਮ ਗਰਭ ਹਿਰਿ ਖਰਿਆ ॥  
ਕਈ ਜਨਮ ਸਾਖ ਕਰਿ ਉਪਾਇਆ ॥  
ਲਖ ਚਉਰਾਸੀਹ ਜੋਨਿ ਭ੍ਰਮਾਇਆ ॥

(ਗਉੜੀ ਗੁਆਰੇਰੀ ਮਹਲਾ ੫)

ਬੋਧੀ ਜਾਤਕਾਂ ਵਿਚ ਮਹਾਤਮਾ ਬੁੱਧ ਦੇ ਕਈ ਜਨਮਾਂ ਦਾ ਵਰਣਨ ਹੈ । ਗੀਤਾ ਵਿਚ ਵੀ ਇਹ ਵਿਚਾਰ ਮਿਲਦਾ ਹੈ ਕਿ ਜਿਵੇਂ ਮਨੁੱਖ ਪੁਰਾਣੇ ਕਪੜੇ ਸੁੱਟ ਦਿੰਦਾ ਹੈ ਅਤੇ ਨਵੇਂ ਪਹਿਨ ਲੈਂਦਾ ਹੈ ਇਵੇਂ ਹੀ ਜੀਵ-ਆਤਮਾ ਪੁਰਾਣੇ ਸਰੀਰ ਛੱਡ ਕੇ ਨਵੇਂ ਧਾਰਨ ਕਰਦੀ ਹੈ (ii, 22) । ਭਾਗਵਤ ਵਿਚ ਲਿਖਿਆ ਹੈ : "ਕਰਮ ਨੇਮ ਅਨੁਸਾਰ ਸਰੀਰ ਨੂੰ ਛੱਡ ਕੇ ਜੀਵ-ਆਤਮਾ ਆਪਣੀ ਕਿਰਤ ਅਨੁਸਾਰ ਸੰਵਰਗ ਜਾਂ ਨਰਕ ਪ੍ਰਾਪਤ ਕਰਦੀ ਹੈ । ਆਪਣੀ ਤ੍ਰਿਸ਼ਨਾ ਜਾਂ ਵਾਸ਼ਨਾ ਅਨੁਸਾਰ ਜੀਵ ਸਵਰਗ ਜਾਂ ਨਰਕ ਵਿਚ ਦਿਬ ਜਾਂ ਚਲਿਤ ਸਰੀਰ ਧਾਰਨ ਕਰ ਕੇ ਕਈ ਫਲ ਭੋਗਦਾ ਹੈ, ਇਹ ਫਲ ਭੋਗਣ ਮਗਰੋਂ ਜਦੋਂ ਉਸ ਦੇ ਮੁੜ ਜਨਮ ਲੈਣ ਦਾ ਸਮਾਂ ਆਉਂਦਾ ਹੈ ਤਾਂ ਕਾਲ ਉਸ ਨੂੰ ਸੰਚਿਤ ਕਰਮਾਂ ਵਿੱਚੋਂ ਚੁਣੇ (ਪ੍ਰਾਰਬਧ) ਕਰਮਾਂ ਨਾਲ ਜੋੜ ਦਿੰਦਾ ਹੈ ।"

ਜਦੋਂ ਆਤਮਾ ਸਥੂਲ ਸਰੀਰ ਨੂੰ ਤਿਆਗਦੀ ਹੈ ਤਾਂ ਇਹ ਅੰਦਰਲੇ ਸੂਖਮ ਸਰੀਰ ਅਥਵਾ ਲਿੰਗ ਸਰੀਰ ਨੂੰ ਨਾਲ ਲਈ ਫਿਰਦੀ ਹੈ । ਇਸ ਦਾ ਅੰਨਮਯ ਕੋਸ਼ ਤਾਂ ਉਤਰ ਜਾਂਦਾ ਹੈ ਪਰ ਪ੍ਰਾਣਮਯ, ਮਨੋਮਯ ਅਤੇ ਵਿਗਿਆਨਮਯ ਕੋਸ਼ ਇਹਦੇ ਨਾਲ ਉਵੇਂ ਹੀ ਰਹਿੰਦੇ ਹਨ । ਆਨੰਦਮਯ ਅਵਸਥਾ ਦੀ ਪ੍ਰਾਪਤੀ ਕੇਵਲ ਉਸੇ ਸਮੇਂ ਹੁੰਦੀ ਹੈ ਜਦੋਂ ਉਪਰੋਕਤ ਕੋਸ਼ ਵੀ ਉਤਰ ਜਾਣ ਪਰ ਕਰਮ-ਸੰਗਲ ਨੂੰ ਤੋੜਨ ਲਈ ਤਕੜੇ ਸਾਧਨ ਦੀ ਲੋੜ ਹੈ ।

ਸਵਾਲ ਇਹ ਹੈ ਕਿ ਕਰਮਾਂ ਦੇ ਸੰਗਲ ਕਿਵੇਂ ਟੁੱਟ ਸਕਦੇ ਹਨ ਅਤੇ ਆਵਾਗੌਣ ਕਿਵੇਂ ਮਿਟ ਸਕਦਾ ਹੈ ? ਜੀਵ-ਆਤਮਾ ਸਰੀਰ ਦੇ ਰੱਥ ਦੀ ਮਾਲਕ ਹੈ । ਰੱਥ ਨੂੰ ਚਲਾਉਣ ਵਾਲੀ ਬੁੱਧੀ ਹੈ ਜਿਸ ਨੇ ਇੰਦ੍ਰੀਆਂ ਦੇ ਘੋੜਿਆਂ ਨੂੰ ਚਲਾਉਣ ਲਈ ਮਨ ਦੀਆਂ ਵਾਗਾਂ ਫੜੀਆਂ ਹੋਈਆਂ ਹਨ (ਕਠ ਉਪਨਿਸ਼ਦ) । ਰੱਥ ਨੂੰ ਠੀਕ ਨਿਸ਼ਾਨੇ ਤੇ ਪਹੁੰਚਾਉਣ ਲਈ ਮਨ ਤੇ ਬੁੱਧੀ ਨੂੰ ਸਾਧਣ ਦੀ ਲੋੜ ਹੈ । ਮਨ ਬਹੁਤਾ ਕਾਮ ਅਤੇ

ਇਛਾਵਾਂ ਦਾ ਗ਼ੁਲਾਮ ਰਹਿੰਦਾ ਹੈ । ਬੁੱਧੀ ਬਹੁਤ ਕਰਕੇ ਇੰਦ੍ਰੀਆਂ ਨੂੰ ਦੁੜਾਉਣ ਲਈ ਮਨ ਨੂੰ ਢਿੱਲ ਦੇਈ ਰੱਖਦੀ ਹੈ । ਇਸ ਲਈ ਮਨ ਨੂੰ ਖਿਚ ਕੇ ਇੰਦ੍ਰੀਆਂ ਨੂੰ ਕਾਬੂ ਕਰਨਾ ਜ਼ਰੂਰੀ ਹੈ ਪਰ ਇਹ ਕੰਮ ਤਾਂ ਬੁੱਧੀ ਨੇ ਕਰਨਾ ਹੈ ਅਤੇ ਬੁੱਧੀ ਇੰਦ੍ਰੀਆਂ ਵੱਲ ਉਪਰਾਮ ਹੋਣੀ ਚਾਹੀਦੀ ਹੈ। ਇਸ ਤਰ੍ਹਾਂ ਮਨ ਅਤੇ ਬੁੱਧੀ ਦੇ ਸਵੱਛ ਕਰਨ ਦੀ ਲੋੜ ਹੈ ਅਤੇ ਇਹ ਕੰਮ ਗਿਆਨ ਨਾਲ ਹੋ ਸਕਦਾ ਹੈ । ਜਦੋਂ ਗਿਆਨ ਰਾਹੀਂ ਮਨ ਨੂੰ ਇਹ ਪਤਾ ਲੱਗ ਜਾਂਦਾ ਹੈ ਕਿ ਸੰਸਾਰਕ ਸੁੱਖ ਹੀ ਦੁੱਖ ਦਾ ਕਾਰਨ ਬਣਦੇ ਹਨ ਤਾਂ ਉਹ ਇੰਦ੍ਰੀਆਂ ਨਾਲ ਬਾਹਰ ਭੱਜਣ ਤੋਂ ਸੰਕੋਚ ਕਰਨ ਲਗ ਜਾਂਦਾ ਹੈ । ਕਾਮ ਜਾਂ ਇੱਛਾ ਸ਼ੁੱਧ ਹੋਣੀ ਸ਼ੁਰੂ ਹੁੰਦੀ ਹੈ ; ਇਸ ਨਾਲ ਬੁੱਧੀ ਵੀ ਸਵੱਛ ਹੁੰਦੀ ਜਾਂਦੀ ਹੈ । ਤ੍ਰਿਸ਼ਨਾ ਮੁੱਕਣ ਨਾਲ ਅਗਿਆਨਤਾ ਮੁੱਕ ਜਾਂਦੀ ਹੈ ਅਤੇ ਆਪੇ ਦੀ ਪਛਾਣ ਹੋ ਜਾਂਦੀ ਹੈ । ਅਨੇਕਤਾ ਵਿਚ ਏਕਤਾ ਪਰਤੱਖ ਨਜ਼ਰੀ ਆਉਣ ਲਗ ਪੈਂਦੀ ਹੈ। ਬ੍ਰਿਹਦਾਰਣਯਕ ਉਪਨਿਸ਼ਦ ਵਿਚ ਲਿਖਿਆ ਹੈ ਕਿ ਜਦੋਂ ਦਿਲ ਦੀਆਂ ਲੁਕੀਆਂ ਇੱਛਾਵਾਂ ਮੁਕਤ ਕਰ ਦਿੱਤੀਆਂ ਜਾਂਦੀਆਂ ਹਨ ਤਾਂ ਮਰਨਹਾਰ ਅਮਰ ਹੋ ਜਾਂਦਾ ਹੈ । ਫਿਰ ਉਹ ਬ੍ਰਹਮ ਨੂੰ ਮਾਣਦਾ ਹੈ । ਜਿਹੜਾ ਸੰਸਾਰ ਵਿਚ ਅਨੇਕਤਾ ਹੀ ਵੇਖਦਾ ਹੈ, ਉਹ ਮਰਦਾ ਹੀ ਰਹਿੰਦਾ ਹੈ। ਇਸ ਵਿਚਾਰ ਤੋਂ ਇਹ ਸਪਸ਼ਟ ਹੈ ਕਿ ਤ੍ਰਿਸ਼ਨਾ ਮੁੱਕਣ ਦੇ ਨਾਲ ਆਵਾਗੌਣ ਮੁੱਕ ਜਾਂਦਾ ਹੈ ਪਰ ਤ੍ਰਿਸ਼ਨਾ ਉਦੋਂ ਮੁਕਦੀ ਹੈ ਜਦੋਂ ਅਸੀਂ ਬ੍ਰਹਮ-ਗਿਆਨੀ ਨੂੰ ਮਿਲ ਕੇ ਉਸ ਦੇ ਉਪਦੇਸ਼ ਨੂੰ ਆਪਣੇ ਜੀਵਨ ਵਿਚ ਕਮਾਉਂਦੇ ਹਾਂ ;-

.........................

ਜਨਮ ਮਰਨ ਕੇ ਮਿਟੇ ਅੰਦੇਸੇ ਸਾਧੂ ਕੇ ਪੂਰਨ ਉਪਦੇਸੇ ॥

.........................

ਥਿਤਿ ਪਾਈ ਚੂਕੇ ਭ੍ਰਮ ਗਵਨ, ਸੁਨਿ ਨਾਨਕ ਹਰਿ ਹਰਿ ਜਸੁ ਸ੍ਰਵਨ...॥

(ਸੁਖਮਨੀ ਸਾਹਿਬ)

ਭਾਰਤ ਵਿਚ ਆਵਾਗੌਣ ਦਾ ਵਿਚਾਰ ਵੈਦਿਕ ਕਾਲ ਵਿਚ ਅਜੇ ਨਹੀਂ ਸੀ ਉਪਜਿਆ । ਉਸ ਸਮੇਂ ਦੇ ਲੋਕਾਂ ਦਾ ਇਹ ਵਿਸ਼ਵਾਸ ਸੀ ਕਿ ਚੰਗੇ ਬੰਦੇ ਸੁਵਰਗ ਵਿਚ ਜਾਂਦੇ ਹਨ ਅਤੇ ਮਾੜੇ ਨਰਕ ਵਿਚ । ਇਹ ਵਿਚਾਰ ਕਿ ਮੌਤ ਮਗਰੋਂ ਹਰ ਜੀਵ ਨਵਾਂ ਜਨਮ ਧਾਰਦਾ ਹੈ, ਅਜੇ ਨਹੀਂ ਸੀ ਉਪਜਿਆ । ਸਭ ਤੋਂ ਪਹਿਲਾਂ ਆਵਾਗੌਣ ਦਾ ਵਿਚਾਰ ਸਾਨੂੰ ਸ਼ਤਪਥ ਬ੍ਰਾਹਮਣ ਵਿਚ ਮਿਲਦਾ ਹੈ । ਉਸ ਤੋਂ ਮਗਰੋਂ ਅੱਜ ਤਕ ਇਹ ਵਿਚਾਰ ਭਾਰਤ ਵਿਚ ਧਰਮ ਦਾ ਇਕ ਵਿਸ਼ੇਸ਼ ਅੰਗ ਰਿਹਾ ਹੈ । ਬੋਧੀਆਂ ਅਤੇ ਜੈਨੀਆਂ ਨੇ ਵੀ ਇਸ ਸਿਧਾਂਤ ਨੂੰ ਸਵੀਕਾਰ ਕੀਤਾ ਹੈ । ਵੈਸ਼ਨਵ, ਸ਼ੈਵ, ਸ਼ਾਕਤ, ਸੌਰ ਅਤੇ ਗਣਪਤਯ ਸਭ ਇਸ ਸਿਧਾਂਤ ਨੂੰ ਮੰਨਦੇ ਹਨ । ਭਗਤੀ ਲਹਿਰ ਦੇ ਪ੍ਰਤੀਨਿਧ ਕਬੀਰ, ਸ੍ਰੀ ਗੁਰੂ ਨਾਨਕ ਦੇਵ ਜੀ ਆਦਿ ਇਸ ਵਿਚਾਰ ਦੇ ਵਿਸ਼ਵਾਸੀ ਹਨ ।

ਯਹੂਦੀ ਮੱਤ, ਈਸਾਈ ਮੱਤ ਅਤੇ ਇਸਲਾਮ ਮੱਤ ਆਦਿ ਭਾਰਤ ਤੋਂ ਬਾਹਰਲੇ ਕੁੱਝ ਧਰਮ ਇਸ ਸਿਧਾਂਤ ਨੂੰ ਨਹੀਂ ਮੰਨਦੇ । ਇਹ ਵਿਚਾਰ ਕਿ ਮਨੁੱਖੀ ਜੀਵਾਤਮਾ ਕਦੇ ਬੂਟੇ ਦਾ ਰੂਪ ਧਾਰਦੀ ਹੈ ਕਦੇ ਪੰਛੀ ਦਾ, ਸਭ ਮੁੱਢਲੀ ਅਵੱਸਥਾ ਦੇ ਲੋਕਾਂ ਦਾ ਵਿਸ਼ਵਾਸ ਮੰਨਿਆ ਜਾਂਦਾ ਹੈ । ਕੁਝ ਪੱਛਮੀ ਵਿਦਵਾਨਾਂ ਦਾ ਵਿਚਾਰ ਹੈ ਕਿ ਭਾਰਤ ਵਿਚ ਵੀ ਇਹ ਵਿਚਾਰ ਜਾਂ ਤਾਂ ਦਰਾਵੜ ਜਾਤੀਆਂ ਵਿਚੋਂ ਆਇਆ ਜਾਂ ਆਰੀਆ ਜਾਤੀ ਦੇ ਨੀਵੀਂ ਪੱਧਰ ਦੇ ਲੋਕਾਂ ਵਿਚੋਂ ਅਤੇ ਫਿਰ ਵਿਕਾਸ ਕਰ ਗਿਆ । ਪਰ ਇਹ ਨਿਰੀ ਕਲਪਨਾ ਹੈ ਕਿਉਂਕਿ ਭਾਰਤ ਵਿਚ ਆਵਾਗੌਣ ਤੇ ਕਰਮ ਦੇ ਸਿਧਾਂਤ ਬੜੇ ਬਲਵਾਨ ਰੂਪ ਵਿਚ ਉਘੜੇ ਹਨ । ਪੁਰਾਣੇ ਰਿਸ਼ੀਆਂ ਮੁਨੀਆਂ ਨੇ ਆਤਮਕ ਉਡਾਰੀ ਰਾਹੀਂ ਸਭ ਤੱਥਾਂ ਨੂੰ ਅਨੁਭਵ ਕਰ ਲਿਆ ਸੀ ।

ਭਾਰਤੀ ਇਤਿਹਾਸ ਵਿਚ ਇਹੋ ਜਿਹੀਆਂ ਕਈ ਮਿਸਾਲਾਂ ਮਿਲਦੀਆਂ ਹਨ ਕਿ ਮਨੁੱਖੀ ਜੀਵਾਤਮਾ ਨੇ ਪਸ਼ੂ ਪੰਛੀਆਂ ਦਾ ਰੂਪ ਧਾਰਨ ਕੀਤਾ । ਸਿੱਖ ਇਤਿਹਾਸ ਵਿਚ ਵੀ ਕਈ ਅਜਿਹੀਆਂ ਸਾਖੀਆਂ ਆਉਂਦੀਆਂ ਹਨ ।

ਭਗਤ ਤ੍ਰਿਲੋਚਨ ਦਾ ਕਥਨ ਹੈ ਕਿ ਅੰਤ ਸਮੇਂ ਦੀ ਵਾਸ਼ਨਾ ਅਗਲੇ ਜਨਮ ਦਾ ਕਾਰਨ ਬਣਦੀ ਹੈ । ਜੋ ਅੰਤ ਸਮੇਂ ਪੁੱਤਾਂ ਨੂੰ ਯਾਦ ਕਰਦੇ ਹਨ, ਉਹ ਸੂਰੀ ਦੀ ਜੂਨ ਵਿਚ ਪੈਂਦੇ ਹਨ, ਜੋ ਘਰ ਦੇ ਮੋਹ ਵਿਚ ਪੈ ਜਾਂਦੇ ਹਨ, ਉਹ ਪ੍ਰੇਤ ਬਣ ਜਾਂਦੇ ਹਨ, ਜੋ ਧਨ ਦੇ ਲੋਭ ਵਿਚ ਮਰ ਜਾਂਦੇ ਹਨ, ਉਹ ਸੱਪ ਦੀ ਜੂਨ ਵਿਚ ਜਾਂਦੇ ਹਨ ਅਤੇ ਜੋ ਇਸਤਰੀ ਨੂੰ ਯਾਦ ਕਰਦੇ ਹਨ, ਉਹ ਵੇਸਵਾ ਬਣਦੇ ਹਨ । ਮਨੁੱਖ ਆਤਮਾ ਪਸ਼ੂ ਦਾ ਆਕਾਰ ਵੀ ਧਾਰ ਲੈਂਦੀ ਹੈ, ਤ੍ਰਿਗਦ ਜੂਨ ਦੇ ਵੀ ਮਰਦ ਨੂੰ ਵਾਸ਼ਨਾ ਦੇ ਕਾਰਨ ਇਸਤਰੀ ਦਾ ਜਾਮਾ ਮਿਲ ਜਾਂਦਾ ਹੈ । ਇਸ ਆਵਾਗੌਣ ਤੋਂ ਮੁਕਤ ਹੋਣ ਦੇ ਤਿੰਨ ਮਾਰਗ ਮੰਨੇ ਗਏ ਹਨ : ਗਿਆਨ, ਭਗਤੀ ਅਤੇ ਕਰਮ । ਇਹ ਤਿੰਨ ਰਸਤੇ ਅਖ਼ੀਰ ਵਿਚ ਇਕ ਥਾਂ ਜਾ ਮਿਲਦੇ ਹਨ ਅਤੇ ਮਰਨਹਾਰ ਜੀਵ ਅਮਰ ਹੋ ਜਾਂਦਾ ਹੈ ।

-ਸੁਰਿੰਦਰ ਸਿੰਘ ਕੋਹਲੀ

**ਆਵਾਜ਼** : ਵੇਖੋ, ਧੁਨੀ

## ਆਵੋਗਾਡਰੋ (ਐਵੋਗੈਡ੍ਰੋ) ਅਮੈਡਿਓ

**(1766-1850):** ਇਹ ਇਤਾਲਵੀ ਵਿਗਿਆਨੀ ਸੀ ਜਿਸ ਨੇ ਸ਼ੁਰੂ ਸ਼ੁਰੂ ਵਿਚ ਕਾਨੂੰਨ ਅਤੇ ਫਲਸਫ਼ੇ ਦਾ ਅਧਿਐਨ ਕੀਤਾ ਅਤੇ 1796 ਈ. ਵਿਚ ਕਾਨੂੰਨ ਵਿਚ ਡਾਕਟ੍ਰੇਟ ਪ੍ਰਾਪਤ ਕੀਤੀ । ਕਾਫ਼ੀ ਸਮੇਂ ਮਗਰੋਂ ਇਸ ਨੇ ਫਿਜ਼ਿਕਸ ਦਾ ਅਧਿਐਨ ਸ਼ੁਰੂ ਕੀਤਾ । ਸੰਨ 1802 ਈ. ਇਸ ਨੂੰ ਟਿਊਰਿਨ ਯੂਨੀਵਰਸਿਟੀ ਵਿਖੇ ਪ੍ਰੋਫੈਸਰ ਲਗਾਇਆ ਗਿਆ ਪਰ ਰਾਜਨੀਤਿਕ ਕਾਰਨਾਂ ਕਰਕੇ ਇਹ 1822 ਈ. ਤੱਕ ਹੀ ਇਸ ਅਹੁਦੇ ਤੇ ਰਿਹਾ। ਫਿਰ ਕੁਝ ਸਾਲਾਂ ਪਿੱਛੋਂ ਇਸ ਨੂੰ ਮੁੜ ਉਸੇ ਅਹੁਦੇ ਤੇ ਲਾਇਆ ਗਿਆ। ਇਸ ਦਾ ਮਸ਼ਹੂਰ ਲੇਖ 'ਜਰਨਲ ਦਾ ਫ਼ਿਜ਼ੀਕ' 1811 ਈ. ਵਿਚ ਛਪਿਆ । ਇਸ ਦੀ ਖ਼ਾਸ ਵਿਗਿਆਨਕ ਦੇਣ ਉਹ ਨਿਯਮ ਹੈ ਜਿਹੜੀ ਅੱਜਕੱਲ੍ਹ ਐਵੋਗੈਡ੍ਰੋਜ਼ ਹਾਈਪੋਥੀਸਿਜ਼ ਦੇ ਨਾਂ ਨਾਲ ਮਸ਼ਹੂਰ ਹੈ ।

ਲੋਕਾਂ ਨੂੰ ਇਸ ਹਾਈਪੋਥੀਸਿਜ਼ ਦਾ ਠੀਕ ਗਿਆਨ ਕੇਨੀਜ਼ਾਰੋ ਦੇ ਸਪਸ਼ਟੀਕਰਨ ਤੋਂ ਬਹੁਤ ਪਿੱਛੋਂ ਹੋਇਆ । ਉਸ ਤੋਂ ਪਹਿਲਾਂ ਇਸ ਹਾਈਪੋਥੀਸਿਜ਼ ਅਤੇ ਇਸ ਦੇ ਸਿਧਾਂਤ ਵੱਲ ਕਿਸੇ ਨੇ ਧਿਆਨ ਨਹੀਂ ਸੀ ਦਿੱਤਾ । ਸੰਨ 1814 ਵਿਚ ਫ਼ਰਾਂਸ ਦੇ ਵਿਗਿਆਨੀ ਐਂਪੀਅਰ ਨੇ ਉਹੀ ਵਿਚਾਰ ਪਰਗਟ ਕੀਤੇ ਜਿਹੜੇ ਤਿੰਨ ਸਾਲ ਪਹਿਲਾਂ ਐਵੋਗੈਡ੍ਰੋ ਦੇ ਹਾਈਪੋਥੀਸਿਜ਼ ਵਿਚ ਸਨ । ਮਾੱਲਿਕਿਊਲ ਸ਼ਬਦ ਦੀ ਵਿਗਿਆਨਕ ਵਰਤੋਂ ਅਤੇ ਉਸ ਦੇ ਅਰਥ ਨੂੰ ਸਪੱਸ਼ਟ ਵੀ ਐਵੋਗੈਡ੍ਰੋ ਨੇ ਹੀ ਕੀਤਾ।

**ਆੜ੍ਹਤ** : ਵਪਾਰ ਕਈ ਤਰ੍ਹਾਂ ਦੇ ਏਜੰਟਾਂ ਰਾਹੀਂ ਚਲਾਇਆ ਜਾਂਦਾ ਹੈ ਜਿਵੇਂ ਕਿ ਆੜ੍ਹਤੀ, ਦਲਾਲ, ਕਮਿਸ਼ਨ ਏਜੰਟ, ਦਰਾਮਦ-ਬਰਾਮਦ ਏਜੰਟ, ਨੀਲਾਮ ਕਰਨ ਵਾਲੇ ਏਜੰਟ ਆਦਿ । ਆੜ੍ਹਤ ਇਨ੍ਹਾਂ ਵਿਚੋਂ ਇਕ ਖ਼ਾਸ ਕਿਸਮ ਦੀ ਏਜੰਸੀ ਹੁੰਦੀ ਹੈ । ਆੜ੍ਹਤੀਆਂ ਨੂੰ ਕਮਿਸ਼ਨ ਏਜੰਟ ਵੀ ਆਖਦੇ ਹਨ । ਆੜ੍ਹਤੀਏ ਮਾਲ ਦੇ ਵੇਚਣ ਤੇ ਖਰੀਦਣ ਵਿਚ ਸਹਾਇਤਾ ਕਰਦੇ ਹਨ । ਇਹ ਆਮ ਤੌਰ ਤੇ ਕਿਰਸਾਨੀ ਉਪਜ, ਅਨਾਜ, ਕਪਾਹ, ਖੱਲਾਂ ਆਦਿ ਦੇ ਵਪਾਰ ਵਿਚ ਹਿੱਸਾ ਲੈਂਦੇ ਹਨ ਅਤੇ ਥੋਕ ਜਾਂ ਵੱਡੇ ਪੈਮਾਨੇ ਤੇ ਕੰਮ-ਕਾਜ ਕਰਦੇ ਹਨ।

ਅਨਾਜ ਜਾਂ ਕਪਾਹ ਆਦਿ ਵੇਚਣ ਵਾਲੇ ਕਿਸਾਨ ਆਪਣਾ ਮਾਲ ਗੱਡਿਆਂ ਵਿਚ ਲੱਦ ਕੇ ਆੜ੍ਹਤੀਆਂ ਦੀਆਂ ਦੁਕਾਨਾਂ ਉਤੇ ਆ ਜਾਂਦੇ ਹਨ । ਆੜ੍ਹਤੀ ਮਾਲ ਆਪਣੇ ਗੋਦਾਮ ਵਿਚ ਜਾਂ ਦੁਕਾਨਾਂ ਦੇ ਸਾਹਮਣੇ ਚਬੂਤਰਿਆਂ ਉਤੇ ਢੇਰੀ ਕਰਵਾ ਲੈਂਦੇ ਹਨ । ਫਿਰ ਸਾਰੀ ਜ਼ਿੰਮੇਵਾਰੀ ਆੜ੍ਹਤੀਆਂ ਦੀ ਹੁੰਦੀ ਹੈ, ਉਹੋ ਹੀ ਇਸ ਦੇ ਵੇਚਣ ਦਾ ਪ੍ਰਬੰਧ ਕਰਦੇ ਹਨ ਅਤੇ ਉਹ ਹੀ ਇਸ ਨੂੰ ਸੰਭਾਲ ਕੇ ਰਖਦੇ ਹਨ, ਕਿਸਾਨ ਬੇਫ਼ਿਕਰ ਹੋ ਜਾਂਦਾ ਹੈ । ਆੜ੍ਹਤੀਆਂ ਨੂੰ ਮੰਡੀ ਦੇ ਭਾਅ ਅਤੇ ਵਪਾਰੀਆਂ ਦੀ ਪੂਰੀ ਜਾਣ-ਪਛਾਣ ਹੁੰਦੀ ਹੈ । ਉਨ੍ਹਾਂ ਨੂੰ ਵੇਚਣ ਜਾਂ ਖਰੀਦਣ ਦਾ ਬਹੁਤ ਅਨੁਭਵ ਹੁੰਦਾ ਹੈ । ਇਸ ਲਈ ਉਹ ਮਾਲ ਦੇ ਮਾਲਕ ਲਈ ਵੱਧ ਤੋਂ ਵੱਧ ਕੀਮਤ ਪ੍ਰਾਪਤ ਕਰ ਸਕਦੇ ਹਨ ਆਪਣੀ ਸੇਵਾ ਦੇ ਬਦਲੇ ਵਿਚ ਵਿੱਕਰੀ ਦੇ ਮੁੱਲ ਉਤੇ ਕਮਿਸ਼ਨ ਲੈਂਦੇ ਹਨ ।

ਵਿਕਣ ਵਾਲਾ ਮਾਲ ਉਦੋਂ ਤਕ ਆੜ੍ਹਤੀਆਂ ਦੇ ਕਬਜ਼ੇ ਵਿਚ ਰਹਿੰਦਾ ਹੈ ਜਦੋਂ ਤਕ ਕਿ ਉਹ ਵਿਕ ਨਾ ਜਾਵੇ, ਇਕ ਤਰ੍ਹਾਂ ਉਹ ਇਸ ਦੇ ਮਾਲਕ ਹੀ ਸਮਝੇ ਜਾਂਦੇ ਹਨ ਅਤੇ ਮਾਲਕਾਂ ਵਾਂਗ ਹੀ ਇਸ ਨੂੰ ਸੰਭਾਲ ਕੇ ਰੱਖਦੇ ਹਨ । ਮਾਲ ਦੀ ਸਹੀ ਸੰਭਾਲ ਰੱਖਣ ਲਈ ਉਨ੍ਹਾਂ ਦੇ ਪਾਸ ਵੱਡੇ ਵੱਡੇ ਗੋਦਾਮ ਜਾਂ ਕੋਠੇ ਹੁੰਦੇ ਹਨ । ਉਹ ਵਪਾਰੀਆਂ ਅਤੇ ਕਿਸਾਨਾਂ ਦੇ ਰਹਿਣ ਤੇ ਖਾਣ-ਪੀਣ ਦਾ ਪ੍ਰਬੰਧ ਵੀ ਕਰਦੇ ਹਨ । ਵਪਾਰੀ ਇਕ ਤਰ੍ਹਾਂ ਦੇ ਪ੍ਰਾਹੁਣੇ ਹੀ ਹੁੰਦੇ ਅਤੇ ਉਨ੍ਹਾਂ ਦਾ ਆਉਣਾ-ਜਾਣਾ ਰਹਿੰਦਾ ਹੈ । ਆੜ੍ਹਤੀ ਮਾਲਕ ਦਾ ਨਾਂ ਨਹੀਂ ਦੱਸਦਾ ਤੇ ਸੌਦਾ ਆਪਣੇ ਨਾਂ ਉਤੇ ਹੀ ਕਰਦਾ ਹੈ ਜਿਵੇਂ ਕਿ ਉਹ ਆਪ ਇਸ ਦਾ ਮਾਲਕ ਹੁੰਦਾ ਹੈ । ਮਾਲ ਵੇਚ ਕੇ ਇਸ ਦਾ ਮੁੱਲ ਵਸੂਲ ਕਰਦਾ ਹੈ ਅਤੇ ਵਸੂਲੀ ਦੀ ਰਸੀਦ ਆਪਣੇ ਨਾਂ ਦੀ ਦਿੰਦਾ ਹੈ । ਉਸ ਨੂੰ ਜੋ ਮਾਲ ਦੇ ਮੁੱਲ ਦਾ ਭੁਗਤਾਨ ਕੀਤਾ ਜਾਂਦਾ ਹੈ ਅਤੇ ਜੋ ਉਹ ਇਸ ਦੀ ਰਸੀਦ ਦਿੰਦਾ ਹੈ ਉਹ ਕਾਨੂੰਨੀ ਤੌਰ ਤੇ ਠੀਕ ਸਮਝੀ ਜਾਂਦੀ ਹੈ । ਜੇ ਸੌਦੇ ਦੀਆਂ ਸ਼ਰਤਾਂ ਭੰਗ ਹੋ ਜਾਣ ਤਾਂ ਮੁਕੱਦਮੇਬਾਜ਼ੀ ਵੀ ਉਹ ਆਪੇ ਕਰ ਸਕਦਾ ਹੈ । ਜੇ ਉਹ ਕਿਸੇ ਵਪਾਰੀ ਨੂੰ ਕਿਸੇ ਕੀਮਤ ਉਤੇ ਮਾਲ ਵੇਚਣ ਦਾ ਬਚਨ ਦੇਵੇ ਪਰ ਬਚਨ ਪੂਰਾ ਨਾ ਕਰੇ ਤਾਂ ਮੁਕੱਦਮਾ ਆੜ੍ਹਤੀ ਉਤੇ ਹੀ ਹੁੰਦਾ ਹੈ ਅਤੇ ਜੇ ਖਰੀਦਣ ਵਾਲਾ ਸੌਦੇ ਤੋਂ ਕਿਸੇ ਤਰ੍ਹਾਂ ਪਿਛਾਂਹ ਹਟ ਜਾਵੇ ਤਾਂ ਆੜ੍ਹਤੀ ਆਪ ਵੀ ਉਸ ਉਤੇ ਮੁਕੱਦਮਾ ਕਰ ਸਕਦਾ ਹੈ । ਮੁਕੱਦਮਾ ਮਾਲਕ ਦੇ ਨਾਂ ਉਤੇ ਨਹੀਂ ਹੁੰਦਾ ਕਿਉਂਕਿ ਮਾਲਕ ਦਾ ਨਾਂ ਤਾਂ ਛੁਪਿਆ ਹੀ ਰਹਿੰਦਾ ਹੈ । ਜੇ ਮਾਲਕ ਆੜ੍ਹਤੀ ਦਾ ਕਮਿਸ਼ਨ ਦੇਣ ਤੋਂ ਇਨਕਾਰੀ ਹੋ ਜਾਵੇ ਤਾਂ ਆੜ੍ਹਤੀ ਦਾ ਹੱਕ ਮਾਲਕ ਦੇ ਮਾਲ ਉਤੇ ਪੈ ਜਾਂਦਾ ਹੈ ਅਰਥਾਤ ਉਹ ਮਾਲ ਨੂੰ ਵੇਚ ਕੇ ਉਸ ਦੇ ਮੁੱਲ ਵਿਚੋਂ ਆਪਣਾ ਕਮਿਸ਼ਨ ਕੱਟ ਸਕਦਾ ਹੈ । ਆੜ੍ਹਤੀ ਨਾ ਕੇਵਲ ਮਾਲ ਵੇਚਣ ਦਾ ਹੀ ਪ੍ਰਬੰਧ ਕਰਦੇ ਹਨ ਸਗੋਂ ਮਾਲ ਦੀ ਪੈਕਿੰਗ, ਢੁਆਈ, ਬੀਮੇ ਦਾ ਵੀ ਇੰਤਜ਼ਾਮ ਕਰਦੇ ਹਨ ਅਤੇ ਜਦ ਮਾਲ ਦੀ ਵਿਕਰੀ ਦਾ ਹਿਸਾਬ ਭੇਜਦੇ ਹਨ ਤਾਂ ਇਸ ਸਾਰੀ ਸੇਵਾ ਦਾ ਖਰਚ ਮਾਲ ਦੇ ਮੁੱਲ ਵਿਚੋਂ ਕੱਟ ਲੈਂਦੇ ਹਨ, ਤੇ ਨਾਲ ਹੀ ਕਮਿਸ਼ਨ ਕੱਟ ਕੇ ਬਾਕੀ ਰਕਮ ਮਾਲਕ ਨੂੰ ਭੇਜ ਦਿੰਦੇ ਹਨ । ਆੜ੍ਹਤੀ ਆਪਣੇ ਵਪਾਰੀਆਂ ਤੇ ਮਾਲ ਦੇ ਮਾਲਕਾਂ ਨੂੰ ਰੁਪਏ ਪੈਸੇ ਦੀ ਵੀ ਸਹਾਇਤਾ ਦਿੰਦੇ ਹਨ । ਜਦੋਂ ਮਾਲ ਉਨ੍ਹਾਂ ਨੂੰ ਸੌਂਪ ਦਿੱਤਾ ਜਾਂਦਾ ਹੈ ਤਾਂ ਉਹ ਉਸੇ ਵੇਲੇ ਕਈ ਵਾਰ ਮਾਲਕਾਂ ਨੂੰ ਰਕਮ ਦਾ ਭੁਗਤਾਨ ਕਰ ਦਿੰਦੇ ਹਨ ਅਤੇ ਮਾਲ ਵਿਕਣ ਤੇ ਆਪਣੀ ਰਕਮ ਮੁੱਲ ਵਿਚੋਂ ਕੱਟ ਲੈਂਦੇ ਹਨ। ਆੜ੍ਹਤੀ ਆਪਣੇ ਗਾਹਕਾਂ ਨੂੰ ਮੰਡੀ ਦੇ ਭਾਅ ਦੀ ਵੀ ਖਬਰ ਦਿੰਦੇ ਰਹਿੰਦੇ ਹਨ।

ਆੜ੍ਹਤੀ ਦੋ ਤਰ੍ਹਾਂ ਦੇ ਹੁੰਦੇ ਹਨ - ਇਕ ਕੱਚੇ ਆੜ੍ਹਤੀ ਅਤੇ ਦੂਜੇ ਪੱਕੇ ਆੜ੍ਹਤੀ । ਵੱਡੀਆਂ-ਵੱਡੀਆਂ ਮੰਡੀਆਂ ਵਿਚ ਕੱਚੇ ਆੜ੍ਹਤੀ ਉਪਜ ਨੂੰ ਵੇਚਣ ਵਾਲੇ ਅਤੇ ਖਰੀਦਣ ਵਾਲਿਆਂ ਵਿਚਕਾਰ ਕੇਵਲ ਕਮਿਸ਼ਨ ਏਜੰਟ ਦਾ ਕੰਮ ਕਰਦੇ ਹਨ । ਉਹ ਉਪਜ ਨੂੰ ਆਪ ਨਹੀਂ ਖਰੀਦਦੇ ਭਾਵੇਂ ਖਰੀਦ ਸ਼ਕਦੇ ਵੀ ਹੋਣ । ਪਰ ਕਈ ਛੋਟੀਆਂ ਮੰਡੀਆਂ ਵਿਚ ਉਹ ਉਪਜ ਨੂੰ ਆਪ ਹੀ ਖਰੀਦ ਲੈਂਦੇ ਹਨ । ਪੱਕੇ ਆੜ੍ਹਤੀ ਚੋਟੀ ਦੀਆਂ ਫਰਮਾਂ ਹੁੰਦੀਆਂ ਹਨ । ਵੱਪਾਰ ਦੀ ਲੜੀ ਵਿਚ ਵਪਾਰੀ ਜਾਂ ਬਾਣੀਆ ਮੁਢਲੀ ਕੜੀ ਹੁੰਦਾ ਹੈ ਤੇ ਪੱਕਾ ਆੜ੍ਹਤੀਆ ਸਭ ਤੋਂ ਅਖ਼ੀਰ ਵਾਲੀ ਕੜੀ । ਪੱਕੇ ਆੜ੍ਹਤੀਆਂ ਦੀਆਂ ਫ਼ਰਮਾਂ ਬੜੀਆਂ ਮਾਲਦਾਰ ਹੁੰਦੀਆਂ ਹਨ ਅਤੇ ਉਨ੍ਹਾਂ ਦੀਆਂ ਸ਼ਾਖਾਂ ਦੇਸ਼ ਦੀਆਂ ਵੱਡੀਆਂ ਵੱਡੀਆਂ ਮੰਡੀਆਂ ਵਿਚ ਹੁੰਦੀਆਂ ਹਨ । ਇਹ ਕਾਰਖ਼ਾਨੇਦਾਰਾਂ ਤੇ ਬਰਾਮਦ ਕਰਨ ਵਾਲਿਆਂ ਲਈ ਮਾਲ ਇਕੱਠਾ ਕਰਦੇ ਹਨ । ਪੱਕੇ ਆੜ੍ਹਤੀ ਕੱਚੇ ਆੜ੍ਹਤੀਆਂ ਨੂੰ ਪੈਸੇ ਦੀ ਸਹਾਇਤਾ ਦਿੰਦੇ ਹਨ ਜੋ ਕਿ ਵਪਾਰੀਆਂ ਅਤੇ ਪੱਕੇ ਆੜ੍ਹਤੀਆਂ ਵਿਚਕਾਰ ਇਕ ਜ਼ਰੂਰੀ ਕੜੀ ਹੁੰਦੇ ਹਨ । ਪੱਕੇ ਆੜ੍ਹਤੀ ਮਾਲ ਦੇ ਵੱਡੇ ਸਟਾਕਿਸਟ ਹੁੰਦੇ ਹਨ ।

ਕੇ. ਕੇ. ਡੈਵਿਟ

**ਆੜੂ** : ਇਸ ਦਾ ਅੰਗਰੇਜ਼ੀ ਨਾਂ ਪੀਚ ਅਤੇ ਬਨਸਪਤੀ ਵਿਗਿਆਨਕ ਨਾਂ ਪਰੂਨਸ ਪਰਸਿਕਾ ਹੈ । ਇਸ ਦੀ ਕੁਲ ਰੋਜ਼ੇਸ਼ੀ ਹੈ । ਇਸ ਫਲ ਦੀ ਉਤਪਤੀ ਚੀਨ ਤੋਂ ਆਰੰਭ ਹੋਈ ਹੈ । ਕੁਝ ਸਾਇੰਸਦਾਨਾਂ ਦਾ ਵਿਚਾਰ ਹੈ ਕਿ ਇਹ ਪਹਿਲਾਂ ਇਰਾਨ ਵਿਚ ਪੰਜ ਪੈਦਾ ਹੋਇਆ । ਇਸ ਦੇ ਪੱਤੇ ਹਰ ਸਾਲ ਝੜ ਜਾਂਦੇ ਹਨ । ਇਸ ਦੇ ਫੁੱਲ ਗੂੜ੍ਹੇ ਪਿਆਜ਼ੀ ਰੰਗ ਦੇ ਅਤੇ ਡੰਡੀ-ਰਹਿਤ ਹੁੰਦੇ ਹਨ ਜਿਨ੍ਹਾਂ ਵਿਚ ਰੰਗਦਾਰ ਪੱਤੀਆਂ ਅਤੇ ਬਹੁਤ ਸਾਰੇ ਪੁੰਕੇਸਰ ਹੁੰਦੇ ਹਨ । ਫਲ ਗੁੱਦੇਦਾਰ, ਮਿੱਠਾ ਅਤੇ ਗੁਠਲੀਦਾਰ ਹੁੰਦਾ ਹੈ । ਹਿੰਦੁਸਤਾਨ ਦੇ ਪਹਾੜੀ ਜਾਂ ਉਪ-ਪਹਾੜੀ ਇਲਾਕਿਆਂ ਵਿਚ ਇਸ ਦੀ ਚੰਗੀ ਉਪਜ ਪ੍ਰਾਪਤ ਹੁੰਦੀ ਹੈ । ਤਾਜ਼ਾ ਫਲ ਖਾਧਾ ਜਾਂਦਾ ਹੈ ਅਤੇ ਇਸ ਤੋਂ ਜੈਮ, ਜੈਲੀ ਤੇ ਚਟਣੀ ਬਣਾਈ ਜਾਂਦੀ ਹੈ । ਆੜੂ ਵਿਚ ਖੰਡ ਬਹੁਤ ਹੁੰਦੀ ਹੈ । ਜਿੱਥੇ ਪੌਣ-ਪਾਣੀ ਬਹੁਤ ਠੰਢਾ ਜਾਂ ਬਹੁਤ ਗਰਮ ਨਾ ਹੋਵੇ ਅਰਥਾਤ 9.4° ਸੈਂ.ਤੋਂ 37.7° ਸੈਂ. ਤੱਕ



ਆੜੂ

ਦੀ ਗਰਮੀ ਵਾਲੇ ਇਲਾਕਿਆਂ ਵਿਚ ਇਹ ਬੀਜਿਆ ਜਾ ਸਕਦਾ ਹੈ । ਆੜੂ ਲਈ ਰੇਤਲੀ ਕਾਲੀ ਮਿੱਟੀ ਸਭ ਤੋਂ ਚੰਗੀ ਹੈ ਪਰ ਇਹ ਡੂੰਘੀ ਅਤੇ ਪਾਣੀ ਦੇ ਚੰਗੇ ਨਿਕਾਸ ਵਾਲੀ ਹੋਣੀ ਚਾਹੀਦੀ ਹੈ ।

ਆੜੂ ਦੋ ਤਰ੍ਹਾਂ ਦੇ ਹੁੰਦੇ ਹਨ : (1) ਦੇਸੀ- ਇਸ ਦੀਆਂ ਉਪ-ਜਾਤੀਆਂ ਲਾਰਜ ਆਗਰਾ, ਪਿਸ਼ੌਰੀ ਤੇ ਹਰਦੋਈ ਹਨ ।

(2) ਬਦੇਸ਼ੀ - ਬਿਡਵਿਲਸ ਅਰਲੀ, ਡਬਲ ਫ਼ਲਾਵਰਿੰਗ,

ਚਾਈਨਾ ਫ਼ਲੈਟ, ਡਾਕਟਰ ਹਾਗ, ਫਲੋਰਿਡਾਜ਼ ਓਨ, ਅਲਬਰਟਾ ਆਦਿ ਇਸ ਦੀਆਂ ਉਪ-ਜਾਤੀਆਂ ਹਨ ।

ਇਸ ਦੀਆਂ ਕਲਮਾਂ ਲਾਈਆਂ ਜਾਂਦੀਆਂ ਹਨ । ਪੱਕੀ ਥਾਂ ਉੱਤੇ ਤਕਰੀਬਨ 4 ਤੋਂ 5 ਮੀ. ਦੇ ਫ਼ਾਸਲੇ ਉੱਤੇ ਦਸੰਬਰ ਜਾਂ ਜਨਵਰੀ ਦੇ ਮਹੀਨੇ ਵਿਚ ਇਸਦੇ ਪੌਦੇ ਲਾਏ ਜਾਂਦੇ ਹਨ । ਸੜੇ ਹੋਏ ਗੋਹੇ ਦੀ ਖਾਦ ਜਾਂ ਕੰਪੋਸਟ ਖਾਦ 80 ਤੋਂ 100 ਕੁਇੰਟਲ ਫ਼ੀ ਹੈਕਟੇਅਰ ਤੱਕ ਹਰ ਵਰ੍ਹੇ ਨਵੰਬਰ ਜਾਂ ਦਸੰਬਰ ਵਿਚ ਪਾਉਣੀ ਠੀਕ ਹੈ । ਸਰਦੀਆਂ ਵਿਚ ਇਕ ਦੋ ਵਾਰ ਤੇ ਗਰਮੀਆਂ ਵਿਚ ਹਰ ਹਫਤੇ ਪਾਣੀ ਦੇਣ ਦੀ ਲੋੜ ਹੁੰਦੀ ਹੈ । ਵੱਡੇ ਤੇ ਚੰਗੇ ਆੜੂਆਂ ਲਈ ਬੂਟਿਆਂ ਦੀ ਕਟਾਈ ਜਾਂ ਛੰਗਾਈ ਪਹਿਲੇ ਦੋ ਵਰ੍ਹੇ ਚੰਗੀ ਤਰ੍ਹਾਂ ਕੀਤੀ ਜਾਂਦੀ ਹੈ । ਉਸ ਤੋਂ ਮਗਰੋਂ ਹਰ ਵਰ੍ਹੇ ਦਸੰਬਰ ਦੇ ਸ਼ੁਰੂ ਵਿਚ ਹੀ ਬੂਟਿਆਂ ਨੂੰ ਛਾਂਗਿਆ ਜਾਂਦਾ ਹੈ । ਵੱਧ ਤੋਂ ਵੱਧ ਬੂਟਾ 7 ਮੀ. ਤੱਕ ਉੱਚਾ ਹੋ ਸਕਦਾ ਹੈ । ਜੂਨ ਦੇ ਮਹੀਨੇ ਵਿਚ ਫਲ ਪਕਦਾ ਹੈ । ਹਰ ਵਰ੍ਹੇ 28 ਤੋਂ 37 ਕਿੱਲੋ ਤੱਕ ਫਲ ਲਗਦਾ ਹੈ । ਸਟੈੱਮਬੋਰਰ, ਪੀਚ ਬਲਾਈਟ ਅਤੇ ਲੀਫ਼ ਕਰਲ ਆੜੂਆਂ ਲਈ ਹਾਨੀ-ਕਾਰਕ ਕੀੜੇ ਅਤੇ ਰੋਗ ਹਨ । ਇਨ੍ਹਾਂ ਰੋਗਾਂ ਅਤੇ ਕੀੜਿਆਂ ਤੋਂ ਇਸ ਬੂਟੇ ਦੀ ਰੱਖਿਆ ਕੀੜੇ ਮਾਰਨ ਅਤੇ ਬੀਮਾਰੀਆਂ ਤੋਂ ਬਚਾਉ ਵਾਲੀਆਂ ਦਵਾਈਆਂ ਛਿੜਕਣ ਨਾਲ ਸੌਖੀ ਤਰ੍ਹਾਂ ਹੀ ਕੀਤੀ ਜਾ ਸਕਦੀ ਹੈ ।

**ਐੱਸ, ਸੱਤਿਆਮੂਰਤੀ** : ਹਿੰਦੁਸਤਾਨ ਦੇ ਇਸ ਦੇਸ਼ ਭਗਤ ਦਾ ਜਨਮ 19 ਅਗਸਤ, 1887 ਨੂੰ ਮੌਜੂਦਾ ਤਾਮਿਲਨਾਡੂ ਰਾਜ ਵਿਚ ਥਿਰੂਮਿਆਮ ਦੇ ਸਥਾਨ ਤੇ ਹੋਇਆ । ਇਸ ਦਾ ਪਿਤਾ ਵਕੀਲ ਸੀ । ਮੁੱਢਲੀ ਸਿੱਖਿਆ ਆਪਣੇ ਸ਼ਹਿਰ ਵਿਚ ਪ੍ਰਾਪਤ ਕਰਨ ਤੋਂ ਬਾਅਦ ਇਸ ਨੇ ਉਚੇਰੀ ਸਿੱਖਿਆ ਮਹਾਰਾਜਾ ਕਾਲਜ, ਪੁਡੂਕੋਟ੍ਹਾ ਅਤੇ ਈਸਾਈ ਕਾਲਜ, ਮਦਰਾਸ ਵਿਖੇ ਪ੍ਰਾਪਤ ਕੀਤੀ । ਇਸ ਤੋਂ ਪਿੱਛੋਂ ਇਸਨੇ ਮਦਰਾਸ ਵਿਖੇ ਹੀ ਵਕਾਲਤ ਸ਼ੁਰੂ ਕਰ ਦਿੱਤੀ।

ਇਸ ਦੀ ਵਕਾਲਤ ਚੰਗੀ ਚੱਲ ਪਈ ਪਰ ਇਸ ਨੇ ਛੇਤੀ ਹੀ ਮਹਾਤਮਾ ਗਾਂਧੀ ਦੇ ਪ੍ਰਭਾਵ ਹੇਠ ਆ ਕੇ ਵਕਾਲਤ ਛੱਡ ਦਿੱਤੀ ਸੀ । ਸੰਨ 1919 ਵਿਚ ਕਾਂਚੀਪੁਰਮ ਦੇ ਸਥਾਨ ਤੇ ਹੋਈ ਤਾਮਿਲਨਾਡੂ ਕਾਨਫਰੰਸ ਵਿਚ ਇਸ ਨੇ ਭਾਗ ਲਿਆ । ਇਥੇ ਇਹ ਏਨੀ ਬੇਸੈਂਟ ਅਤੇ ਉਸ ਦੇ ਸਾਥੀਆਂ ਵਿਰੁੱਧ ਬੋਲਿਆ ਅਤੇ ਇਸ ਦੀ ਕਾਫੀ ਵਾਹ ਵਾਹ ਹੋਈ । ਇਥੋਂ ਹੀ ਇਸ ਦੇ ਰਾਜਨੀਤਕ ਜੀਵਨ ਦਾ ਆਰੰਭ ਹੋਇਆ । ਇਸ ਨੇ ਕਾਂਗਰਸ ਦੀਆਂ ਸਰਗਰਮੀਆਂ ਦਾ ਪ੍ਰਚਾਰ ਜ਼ੋਰ-ਸ਼ੋਰ ਨਾਲ ਕੀਤਾ । ਆਮ ਜਨਤਾ ਤਕ ਇੰਡੀਅਨ ਨੈਸ਼ਨਲ ਕਾਂਗਰਸ ਦਾ ਸੰਦੇਸ਼ ਪਹੁੰਚਾਉਣ ਵਿਚ ਇਸ ਦਾ ਕਾਫ਼ੀ ਹੱਥ ਸੀ ।

ਸੰਨ 1919 ਵਿਚ ਜਦੋਂ ਇੰਡੀਅਨ ਨੈਸ਼ਨਲ ਕਾਂਗਰਸ ਦਾ ਡੈਪੂਟੇਸ਼ਨ ਇੰਗਲੈਂਡ ਗਿਆ ਤਾਂ ਸੱਤਿਆਮੂਰਤੀ ਵੀ ਉਸ ਵਿਚ ਸ਼ਾਮਲ ਸੀ । ਜਦੋਂ 1925 ਵਿਚ ਇਕ ਮਿਸ਼ਨ ਇੰਗਲੈਂਡ ਅਤੇ ਆਇਰਲੈਂਡ ਵਿਚ ਕਾਂਗਰਸ ਦੇ ਉਦੇਸ਼ਾਂ ਦੇ ਪ੍ਰਚਾਰ ਲਈ ਭੇਜਿਆ ਗਿਆ ਤਾਂ ਇਸ ਨੂੰ ਉਸ ਵਿਚ ਵੀ ਸ਼ਾਮਲ ਕੀਤਾ ਗਿਆ ।

ਇਸ ਨੇ ਆਪਣੇ ਭਾਸ਼ਣਾਂ ਦੇ ਜ਼ੋਰ ਨਾਲ ਬਹੁਤ ਸਾਰੇ ਅੰਗਰੇਜ਼-ਪ੍ਰਸਤਾਂ ਨੂੰ ਕਾਂਗਰਸ ਦਾ ਹਮ-ਖ਼ਿਆਲ ਬਣਾਇਆ । ਸੰਨ 1923 ਵਿਚ ਇਹ ਮਦਰਾਸ ਵਿਧਾਨ ਕੌਂਸਲ ਦਾ ਮੈਂਬਰ, ਸਵਰਾਜ ਪਾਰਟੀ ਦੀ ਟਿਕਟ ਤੇ ਚੁਣਿਆ ਗਿਆ । ਸੰਨ 1923-30 ਦੇ ਸਮੇਂ ਦੌਰਾਨ ਇਸ ਨੇ ਮਦਰਾਸ ਵਿਧਾਨ ਸਭਾ ਦੀਆਂ ਸਰਗਰਮੀਆਂ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ ਅਤੇ ਜਸਟਿਸ ਪਾਰਟੀ ਦੀਆਂ ਸਰਗਰਮੀਆਂ ਦੀ ਭਾਰੀ ਆਲੋਚਨਾ ਕੀਤੀ । ਇਹ ਕਲੱਬਾਂ ਵਿਚ ਜਾ ਕੇ ਕਾਲਜ ਦੇ ਵਿਦਿਆਰਥੀਆਂ ਨੂੰ ਭਾਸ਼ਣ ਦਿੰਦਾ ਸੀ । ਇਸ ਦੇ ਭਾਸ਼ਣਾਂ ਦਾ ਸ੍ਰੋਤਿਆਂ ਉਪਰ ਡੂੰਘਾ ਪ੍ਰਭਾਵ ਪੈਂਦਾ ।

ਸੰਨ 1930 ਵਿਚ ਇਸ ਨੇ ਮਹਾਤਮਾ ਗਾਂਧੀ ਦੇ ਸੱਤਿਆਗ੍ਰਹਿ ਅੰਦੋਲਨ ਵਿਚ ਭਾਗ ਲਿਆ ਅਤੇ 1931-32 ਦੌਰਾਨ ਜੇਲ੍ਹ ਵਿਚ ਰਿਹਾ। ਸੰਨ 1935 ਵਿਚ ਇਹ ਕੇਂਦਰੀ ਵਿਧਾਨ ਸਭਾ ਦਾ ਮੈਂਬਰ ਚੁਣਿਆ ਗਿਆ । ਇਥੇ ਇਹ ਕਾਂਗਰਸ ਪਾਰਟੀ ਦਾ ਡਿਪਟੀ ਲੀਡਰ ਸੀ । ਸਭਾ ਅੰਦਰ ਮੌਜੂਦ ਸਰਕਾਰੀ ਹਲਕੇ ਇਸ ਤੋਂ ਬਹੁਤ ਘਬਰਾਉਂਦੇ ਸਨ ।

ਸੰਨ 1935 ਦੇ ਐਕਟ ਅਧੀਨ 1937 ਵਿਚ ਹੋਈਆਂ ਚੋਣਾਂ ਵਿਚ ਇਸ ਨੇ ਕਾਂਗਰਸ ਦਾ ਪ੍ਰਚਾਰ ਇੰਨੀ ਸਫਲਤਾ ਨਾਲ ਕੀਤਾ ਕਿ ਹਿੰਦੁਸਤਾਨ ਦੇ ਹੋਰ ਪ੍ਰਾਂਤਾਂ ਦੇ ਮੁਕਾਬਲੇ ਮਦਰਾਸ ਵਿਚ ਕਾਂਗਰਸ ਨੂੰ ਵਧੇਰੇ ਵੋਟਾਂ ਪ੍ਰਾਪਤ ਹੋਈਆਂ । ਸੰਨ 1939 ਵਿਚ ਯੁੱਧ ਦੇ ਮਸਲੇ ਨੂੰ ਲੈ ਕੇ ਕਾਂਗਰਸ ਦੇ ਪ੍ਰਾਂਤਾਂ ਵਿਚ ਬਣੇ ਮੰਤਰੀ-ਮੰਡਲਾਂ ਨੇ ਅਸਤੀਫ਼ੇ ਦੇ ਦਿੱਤੇ ਅਤੇ ਸ੍ਰੀ ਗਾਂਧੀ ਨੇ ਵਿਅਕਤੀਗਤ ਸੱਤਿਆਗ੍ਰਹਿ ਦਾ ਅੰਦੋਲਨ ਚਲਾ ਦਿੱਤਾ । ਸੰਨ 1940 ਵਿਚ ਇਸ ਨੇ ਵੀ ਇਸ ਅੰਦੋਲਨ ਅਧੀਨ ਗ੍ਰਿਫ਼ਤਾਰੀ ਦਿੱਤੀ । ਸੰਨ 1941 ਵਿਚ ਜੇਲ੍ਹ ਤੋਂ ਬਾਹਰ ਆਉਣ ਤੋਂ ਬਾਅਦ ਇਹ ਇਕ ਸਾਲ ਲਈ ਮਦਰਾਸ ਦਾ ਮੇਅਰ ਰਿਹਾ । ਸੰਨ 1942 ਵਿਚ ਇਸ ਨੇ 'ਭਾਰਤ ਛੱਡੋ' ਅੰਦੋਲਨ ਵਿਚ ਭਾਗ ਲਿਆ ।

ਸਿੱਖਿਆ ਦੇ ਖੇਤਰ ਵਿਚ ਵੀ ਇਸ ਨੇ ਆਪਣਾ ਯੋਗਦਾਨ ਪਾਇਆ । ਇਹ ਮਦਰਾਸ ਯੂਨੀਵਰਸਿਟੀ ਦੀ ਸਿੰਡੀਕੇਟ ਦਾ ਸਰਗਰਮ ਮੈਂਬਰ ਰਿਹਾ । ਸੰਨ 1929 ਵਿਚ ਅਨਾਮਲਾਈ ਯੂਨੀਵਰਸਿਟੀ ਸਥਾਪਿਤ ਕਰਾਉਣ ਵਿਚ ਵੀ ਇਸ ਦਾ ਹੱਥ ਸੀ । ਆਪਣੇ ਜੀਵਨ ਦੇ ਅਖ਼ੀਰੀ ਦਿਨਾਂ ਵਿਚ ਇਹ ਅਨਾਮਲਾਈ ਯੂਨੀਵਰਸਿਟੀ ਦੇ ਕੈਂਪਸ ਵਿਚ ਕੁਝ ਮਹੀਨਿਆਂ ਲਈ ਰਿਹਾ । ਉਥੇ ਇਹ ਲਾਇਬ੍ਰੇਰੀ ਵਿਚ ਬੈਠਾ ਲਿਖਦਾ-ਪੜ੍ਹਦਾ ਰਹਿੰਦਾ ਸੀ । ਅਖ਼ੀਰ ਇਹ ਬੀਮਾਰ ਪੈ ਗਿਆ ਅਤੇ 20 ਮਾਰਚ, 1943 ਨੂੰ ਇਸ ਦੀ ਮੌਤ ਹੋ ਗਈ ।

ਹ. ਪੁ.- ਇੰਡ. ਨੈ. ਬਾ. 4 : 85

**ਐਸਕਲੀਪਾਇਆਡੀਜ਼ (124 ਈ. ਪੂ.)** : ਇਹ ਇਕ ਯੂਨਾਨੀ ਹਕੀਮ ਸੀ । ਇਸ ਦਾ ਜਨਮ ਬਿਥੀਨੀਆ ਵਿਚ ਪਰੂਸਾ ਦੇ ਸਥਾਨ ਤੇ 124 ਈ. ਪੂ. ਵਿਚ ਹੋਇਆ ਇਸ ਨੇ ਅਲੰਕਾਰ ਸ਼ਾਸਤਰ ਅਤੇ ਹਿਕਮਤ ਦੀ ਸਿੱਖਿਆ ਪ੍ਰਾਪਤ ਕੀਤੀ ।

ਹਿਕਮਤ ਦੇ ਕੰਮ ਵਿਚ ਇਹ ਬੜਾ ਸਫ਼ਲ ਹੋਇਆ ਅਤੇ 30 ਸਾਲ ਦੀ ਉਮਰ ਵਿਚ ਹੀ ਇਹ ਇੰਨਾ ਮਸ਼ਹੂਰ ਹੋ ਗਿਆ ਕਿ ਉਸ ਵੇਲੇ ਦੇ ਬਹੁਤ ਉੱਘੇ ਆਦਮੀ ਇਸ ਦੇ ਦੋਸਤ ਅਤੇ ਮੁਰੀਦ ਬਣ ਗਏ ।

ਇਸ ਨੂੰ ਹਿਕਮਤ ਦੇ ਇਤਿਹਾਸ ਵਿਚ ਯਾਦ ਕੀਤੇ ਜਾਣ ਦਾ ਇਕ ਵੱਡਾ ਕਾਰਨ ਇਹ ਸੀ ਕਿ ਇਸ ਨੇ ਐਟਮੀ ਸਿਧਾਂਤ ਨੂੰ ਪ੍ਰਚੱਲਤ ਕੀਤਾ । ਇਸ ਨੇ ਇਸ ਗੱਲ ਤੇ ਜ਼ੋਰ ਦਿੱਤਾ ਕਿ ਮਨੁੱਖੀ ਸਰੀਰ ਬਹੁਤ ਸਾਰੇ ਕਣਾਂ ਦਾ ਬਣਿਆ ਹੋਇਆ ਹੈ । ਇਨ੍ਹਾਂ ਕਣਾਂ ਦੇ ਵਿਚਕਾਰ ਬਹੁਤ ਛੋਟੀਆਂ ਛੋਟੀਆਂ ਨਸਾਂ ਹਨ ਜਿਨ੍ਹਾਂ ਵਿਚ ਉਸ ਤੋਂ ਵੀ ਛੋਟੇ ਕਣ ਤਰਦੇ ਰਹਿੰਦੇ ਹਨ । ਇਨ੍ਹਾਂ ਕਣਾਂ ਵਿਚ ਨਸਾਂ ਦੇ ਆਪਸ ਵਿਚਲੇ ਸਬੰਧ ਵਿਚ ਫ਼ਰਕ ਪੈਣ ਨਾਲ ਅਤੇ ਖ਼ਾਸ ਕਰਕੇ ਨਸਾਂ ਦੇ ਬੰਦ ਹੋ ਜਾਣ ਨਾਲ ਬੀਮਾਰੀਆਂ ਪੈਦਾ ਹੁੰਦੀਆਂ ਹਨ । ਉਸ ਵੇਲੇ ਦੇ ਵਿਦਵਾਨਾਂ ਨੇ ਇਹ ਸਿਧਾਂਤ ਬਹੁਤ ਪਸੰਦ ਕੀਤਾ । ਹਿਪੋਕਰੇਟੀਜ਼ ਦੇ ਦੱਸੇ ਹੋਏ ਸਿਧਾਂਤ ਦੀ ਇਸ ਨੇ ਰੱਜ ਕੇ ਨਿਖੇਧੀ ਕੀਤੀ ਸੀ ।

ਇਸ ਨੇ ਉਲਟੀ ਲਿਆਉਣ ਵਾਲੀਆਂ, ਟੱਟੀਆਂ ਲਾਉਣ

ਵਾਲੀਆਂ ਜਾਂ ਖ਼ੂਨ ਕੱਢਣ ਵਾਲੀਆਂ ਦਵਾਈਆਂ ਦੀ ਵਰਤੋਂ ਨੂੰ ਨਿੰਦਿਆ। ਇਹ ਖ਼ੁਰਾਕ ਦੀ ਤਬਦੀਲੀ ਕਰਨ ਨਾਲ ਇਲਾਜ ਕਰਦਾ ਸੀ । ਇਲਾਜ ਸਮੇਂ ਮਾਲਸ਼, ਇਸ਼ਨਾਨ, ਸ਼ਰਾਬ ਅਤੇ ਸੁਆਦਲੀਆਂ ਦਵਾਈਆਂ ਦੀ ਵਰਤੋਂ ਕਰਦਾ ਸੀ । ਝੂਲੇਦਾਰ ਮੰਜੇ ਦੀ ਕਾਢ ਇਸ ਨੇ ਕੱਢੀ । ਇਹ ਚੀਰ-ਫਾੜ ਅਰਥਾਤ ਜਰਾਹੀ ਵੀ ਕਰਦਾ ਸੀ ਅਤੇ ਇਸ ਨੇ ਹਵਾ ਵਾਲੀ ਨਾਲ ਵਿਚ ਬਾਹਰੋਂ ਹਵਾ ਦਾ ਰਸਤਾ ਬਣਾਉਣ ਦੇ ਆਪਰੇਸ਼ਨ ਦੀ ਕਾਢ ਕੱਢੀ ।

ਇਸ ਨੇ ਬੀਮਾਰੀਆਂ ਨੂੰ ਅਕਿਊਟ ਅਤੇ ਕਰੌਨਿਕ ਦੋ ਭਾਗਾਂ ਵਿਚ ਵੰਡਿਆ ਅਤੇ ਬੁੱਢਾਪੇ ਦੀਆਂ ਬੀਮਾਰੀਆਂ ਤੇ ਖ਼ਾਸ ਜ਼ੋਰ ਦਿੱਤਾ।

ਇਸ ਨੂੰ ਦਿਮਾਗ਼ੀ ਬੀਮਾਰੀਆਂ ਵਿਚ ਖ਼ਾਸ ਦਿਲਚਸਪੀ ਸੀ । ਇਸ ਨੂੰ ਹਮਦਰਦੀ ਨਾਲ ਪਾਗਲਾਂ ਦਾ ਇਲਾਜ ਕਰਨ ਵਿਚ ਮੁਖੀਆ ਮੰਨਿਆ ਜਾਂਦਾ ਸੀ । ਹਨੇਰੇ ਵਿਚ ਬੰਦ ਕਰਕੇ ਰੱਖਣ ਦੇ ਪੁਰਾਣੇ ਤਰੀਕੇ ਨੂੰ ਛੱਡ ਕੇ ਇਹ ਪਾਗਲਾਂ ਨੂੰ ਚਾਨਣੇ ਵਿਚ ਰੱਖਦਾ ਸੀ ਅਤੇ ਉਨ੍ਹਾਂ ਦਾ ਮਨ ਲਗਾਉਣ ਵਾਸਤੇ ਉਨ੍ਹਾਂ ਨੂੰ ਕਿਸੇ ਕੰਮ ਤੇ ਲਾਈ ਰੱਖਦਾ ਸੀ । ਉਨ੍ਹਾਂ ਦੀ ਯਾਦਾਸ਼ਤ ਵਧਾਉਣ ਵਾਸਤੇ ਉਨ੍ਹਾਂ ਨੂੰ ਕਸਰਤ ਦੱਸਦਾ ਅਤੇ ਪਾਗਲਾਂ ਦੇ ਮਨ ਨੂੰ ਸ਼ਾਂਤ ਰੱਖਣ ਵਾਸਤੇ ਸ਼ਰਾਬ ਅਤੇ ਸੰਗੀਤ ਦੀ ਵਰਤੋਂ ਕਰਵਾਉਂਦਾ ਸੀ ।

**ਐਸਕਵਿਥ, ਹਰਬਰਟ ਹੈਨਰੀ** : ਇਸ ਦਾ ਜਨਮ ਯਾਰਕਸ਼ਿਰ ਵਿਚ ਮਾਰਲੇ ਵਿਖੇ ਇਕ ਵਿਚਕਾਰਲੇ ਦਰਜੇ ਦੇ ਵਪਾਰੀ ਘਰਾਣੇ ਵਿਚ ਹੋਇਆ । ਇਸ ਨੇ ਪਹਿਲਾਂ ਵਕਾਲਤ ਕੀਤੀ, ਫਿਰ 1886 ਈ. ਵਿਚ ਪਾਰਲੀਮੈਂਟ ਦਾ ਮੈਂਬਰ ਬਣਿਆ ਅਤੇ 1892 ਈ. ਵਿਚ ਗਲੈਡਸਟੋਨ ਦੀ ਵਜ਼ਾਰਤ ਵਿਚ ਗ੍ਰਿਹ ਮੰਤਰੀ ਨਿਯੁਕਤ ਹੋਇਆ । ਆਪਣੇ ਇਸ ਅਹੁਦੇ ਤੇ ਹੁੰਦਿਆਂ ਇਸ ਨੇ ਕਾਰਖਾਨਿਆਂ ਅਤੇ ਮਜ਼ਦੂਰਾਂ ਸਬੰਧੀ ਕਈ ਸੁਧਾਰ ਕੀਤੇ । ਇਹ ਸੁਤੰਤਰ ਵਪਾਰ ਦਾ ਬਹੁਤ ਹਿਮਾਇਤੀ ਸੀ । ਇਸੇ ਕਰਕੇ ਹੀ ਕੈਂਬਲ ਬੈਨਰਮੈਨ ਦੀ ਵਜ਼ਾਰਤ ਵਿਚ ਮੰਤਰੀ ਬਣਿਆ । ਇਸ ਸਬੰਧ ਵਿਚ ਇਸ ਨੇ ਬੁੱਢਿਆਂ ਲਈ ਪੈਨਸ਼ਨ ਆਦਿ ਵਰਗੇ ਸੁਧਾਰ ਕੀਤੇ । ਉਨ੍ਹਾਂ ਨਾਲ ਇਸ ਦਾ ਨਾਂ ਇਤਿਹਾਸ ਵਿਚ ਅਮਰ ਹੋ ਗਿਆ । ਇਸ ਦਾ ਸਭ ਤੋਂ ਮਹਾਨ ਕੰਮ 1911 ਦੇ ਪਾਰਲੀਮੈਂਟ ਐਕਟ ਦਾ ਬਣਾਉਣਾ ਸੀ ਜਿਸ ਰਾਹੀਂ 'ਹਾਊਸ ਆਫ਼ ਲਾਰਡਜ਼' ਦੇ ਅਖ਼ਤਿਆਰ ਬਹੁਤ ਹੀ ਸੀਮਤ ਕਰਕੇ ਨਾਂ ਮਾਤਰ ਕਰ ਦਿੱਤੇ ਗਏ । ਇਹ ਕੈਂਬਲ ਬੈਨਰਮੈਨ ਦੀ ਬੀਮਾਰੀ ਸਮੇਂ ਇੰਗਲੈਂਡ ਦਾ ਪ੍ਰਧਾਨ ਮੰਤਰੀ ਬਣ ਗਿਆ ਸੀ । ਆਇਰਲੈਂਡ ਦੇ ਸਬੰਧ ਵਿਚ 'ਹੋਮ ਰੂਲ ਬਿੱਲ' ਇਸ ਦੀ ਵਜ਼ਾਰਤ ਦਾ ਦੂਜਾ ਮਹੱਤਵਪੂਰਨ ਜਤਨ ਸੀ ।

ਸੰਨ 1914 ਵਿਚ ਜਦੋਂ ਪਹਿਲੀ ਵੱਡੀ ਲੜਾਈ ਛਿੜੀ ਤਾਂ ਪ੍ਰਧਾਨ ਮੰਤਰੀ ਇਹ ਹੀ ਸੀ । ਇਸ ਨੇ ਉਸ ਸਮੇਂ ਵਿਰੋਧੀ ਪਾਰਟੀ ਨਾਲ ਰਲ ਕੇ ਨਵੀਂ ਵਜ਼ਾਰਤ ਬਣਾਈ । ਸਾਲ ਪਿੱਛੋਂ 1916 ਵਿਚ ਲੜਾਈ ਨਾ ਜਾਰੀ ਰੱਖਣ ਦੀ ਨੀਤੀ ਦੇ ਸਵਾਲ ਤੇ ਮਤਭੇਦ ਦੇ ਕਾਰਨ ਇਸ ਨੂੰ ਪ੍ਰਧਾਨ ਮੰਤਰੀ ਦਾ ਅਹੁਦਾ ਲਾਇਡ ਜਾਰਜ ਨੂੰ ਸੌਂਪ ਕੇ ਵਜ਼ਾਰਤ ਤੋਂ ਅੱਡ ਹੋਣਾ ਪਿਆ । ਅਗਲੀਆਂ ਚੋਣਾਂ ਵਿਚ ਹਾਰ ਕੇ ਇਸ ਨੂੰ ਪਾਰਲੀਮੈਂਟ ਤੋਂ ਵੀ ਅੱਡ ਹੋ ਜਾਣਾ ਪਿਆ । ਇਸ ਨੂੰ 'ਅਰਲ' ਦਾ ਖ਼ਿਤਾਬ ਦਿਤਾ ਗਿਆ ਅਤੇ ਹਾਊਸ ਆਫ਼ ਲਾਰਡਜ਼ ਦਾ ਮੈਂਬਰ ਬਣਾ ਦਿੱਤਾ ਗਿਆ । ਅਠਾਰਾਂ ਸਾਲ ਲਿਬਰਲ ਪਾਰਟੀ ਦੀ ਅਗਵਾਈ ਕਰਨ ਮਗਰੋਂ ਇਸ ਨੇ ਪਾਰਟੀ ਦੀ ਵਾਗਡੋਰ ਦੀ ਲਾਇਡ ਜਾਰਜ ਨੂੰ ਸੌਂਪ ਦਿੱਤੀ ਅਤੇ ਆਪ ਪਾਰਟੀ ਤੋਂ ਅਸਤੀਫ਼ਾ ਦੇ ਦਿਤਾ । ਇਹ ਇੰਗਲੈਂਡ ਦੇ ਮਹਾਨ ਪ੍ਰਧਾਨ ਮੰਤਰੀਆਂ ਵਿਚੋਂ ਇਕ ਸੀ। ਚੰਗੀ ਤਕਰੀਰ ਕਰਨ ਦੇ ਗੁਣ ਨੇ ਇਸ ਨੂੰ ਉੱਚੀ ਥਾਂ ਤੇ ਪਹੁੰਚਣ ਵਿਚ ਬੜੀ ਸਹਾਇਤਾ ਦਿੱਤੀ ।

**ਐਸਕਾਈਲਸ** : ਇਹ ਯੂਨਾਨੀ ਭਾਸ਼ਾ ਦਾ ਸਭ ਤੋਂ ਪੁਰਾਣਾ ਨਾਟਕਕਾਰ ਹੈ, ਜਿਸ ਦੇ ਨਾਟਕ ਇਸ ਸਮੇਂ ਵੀ ਮਿਲਦੇ ਹਨ । ਇਸ ਤੋਂ ਇਲਾਵਾ ਸਭ ਤੋਂ ਪ੍ਰਾਚੀਨ ਨਾਟਕਕਾਰ ਥੈਸਪੀਜ਼ ਦਾ ਸਿਰਫ਼ ਨਾਂ ਹੀ ਪਤਾ ਹੈ ਪਰ ਉਸ ਦਾ ਕੋਈ ਨਾਟਕ ਨਹੀਂ ਮਿਲਦਾ ।

ਇਸ ਦਾ ਜਨਮ ਏਥਨਜ਼ ਦੇ ਨੇੜੇ ਇਲੀਊਸਿਸ ਦੇ ਇਕ ਉੱਘੇ ਪਰਿਵਾਰ ਵਿਚ 525 ਈ. ਪੂ. ਵਿਚ ਹੋਇਆ । ਇਸ ਨੇ ਫ਼ਰਾਸ ਨਾਲ ਹੋਣ ਵਾਲੀਆਂ ਲੜਾਈਆਂ ਵਿਚ ਹਿੱਸਾ ਲਿਆ ਸੀ ਅਤੇ ਆਰਟੀਮਿ-



ਐਸਕਾਈਲਸ

ਸੀਅਮ, ਸਲਾਮਿਸ ਅਤੇ ਪਲਾਟੇਆ ਨਾਂ ਦੇ ਸਥਾਨਾਂ ਤੇ ਲੜਾਈ ਲੜੀ ਸੀ । ਮਰਾਥਨ ਨਾਂ ਦੇ ਸਥਾਨ ਤੇ ਇਸ ਨੇ ਅਤੇ ਇਸ ਦੇ ਦੋ ਭਰਾਵਾਂ ਨੇ ਅਜਿਹੀ ਕਮਾਲ ਦੀ ਤਾਕਤ ਦਾ ਦਿਖਾਵਾ ਕੀਤਾ ਕਿ ਏਥਨਜ਼ ਨੇ ਉਨ੍ਹਾਂ ਦੀਆਂ ਤਸਵੀਰਾਂ ਸਟੋਆ ਪੋਇਸਿਲੀ ਵਿਚ ਲਟਕਾਉਣ ਦਾ ਹੁਕਮ ਦਿੱਤਾ । ਸਿਰਾਕਿਊਜ਼ ਦੇ ਬਾਦਸ਼ਾਹ ਹਿਏਰੋ ਪਹਿਲੇ ਦੇ ਬੁਲਾਵੇ ਤੇ ਇਹ ਦੋ ਵੇਰ ਸਿਰਾਕਿਊਜ਼ ਗਿਆ । 484 ਈ. ਪੂ. ਵਿਚ ਇਸ ਨੂੰ ਪਹਿਲਾ ਇਨਾਮ ਮਿਲਿਆ ਤੇ 468 ਈ. ਪੂ. ਵਿਚ ਪਹਿਲਾ ਇਨਾਮ ਇਸ ਦੀ ਥਾਂ ਨੌਜਵਾਨ ਸਫ਼ੋਕਲੀਜ਼ ਨੂੰ ਮਿਲਿਆ । ਪਰ 467 ਈ. ਪੂ. ਅਤੇ 458 ਈ. ਪੂ. ਵਿਚ ਇਸ ਨੂੰ ਫਿਰ ਪਹਿਲੇ ਇਨਾਮ ਮਿਲੇ । 458 ਈ. ਪੂ. ਤੋਂ ਪਿੱਛੋਂ ਇਹ ਫਿਰ ਸਿਸਲੀ ਗਿਆ ਅਤੇ ਉੱਥੇ 456 ਈ. ਪੂ. ਵਿਚ ਇਸ ਦੀ ਮੌਤ ਹੋ ਗਈ । ਕਹਿੰਦੇ ਹਨ ਕਿ ਅਸਮਾਨ ਵਿਚ ਉੱਡਦੇ ਹੋਏ ਉਕਾਬ ਦੇ ਪੰਜਿਆਂ ਵਿਚ ਫੜਿਆ ਹੋਇਆ ਇਕ ਕੱਛੂ ਛੁੱਟ ਕੇ ਇਸ ਦੇ ਸਿਰ ਉੱਤੇ ਆ ਡਿਗਿਆ ਸੀ ਜਿਸ ਨਾਲ ਇਸ ਦੀ ਮੌਤ ਹੋ ਗਈ ਸੀ । ਇਕ ਵਾਰ ਇਸ ਉੱਤੇ ਇਲੀਊਸਿਸ ਦੀ ਦੇਵੀ, ਡੈਮੇਟਰ ਦੇ ਭੇਤ ਨੂੰ ਜ਼ਾਹਿਰ ਕਰ ਦੇਣ ਦਾ ਦੋਸ਼ ਲਾਇਆ ਗਿਆ ਪਰ ਇਹ ਇਸ ਦੋਸ਼ ਤੋਂ ਬਰੀ ਹੋ ਗਿਆ।

ਇਸ ਨੇ ਸਭ ਤੋਂ ਪਹਿਲਾਂ ਯੂਨਾਨੀ ਦੁਖਾਂਤ ਨਾਟਕਾਂ ਨੂੰ ਉਨ੍ਹਾਂ

ਦਾ ਵਿਸ਼ੇਸ਼ ਰੂਪ ਦਿੱਤਾ । ਪਹਿਲੋਂ ਇਹ ਨਾਟਕ ਡਿਥੀਰੰਬ ਨਾਂ ਦੇ ਗੀਤ ਦੇ ਰੂਪ ਵਿਚ ਪੇਸ਼ ਕੀਤੇ ਜਾਂਦੇ ਸਨ । ਥੈਸਪੀਜ਼ ਨੇ ਕੋਰਸ ਵਿਚੋਂ ਇਕ ਪਾਤਰ ਨੂੰ ਪਹਿਲੇ ਐਕਟਰ ਦੇ ਰੂਪ ਵਿਚ ਪੇਸ਼ ਕੀਤਾ । ਇਸ ਨੇ ਇਕ ਹੋਰ ਪਾਤਰ ਦੀ ਰਚਨਾ ਕਰਕੇ ਗੀਤ ਨੂੰ ਨਾਟਕ ਦਾ ਰੂਪ ਦੇ ਦਿੱਤਾ । ਇਸ ਤਰ੍ਹਾਂ ਇਸ ਨੂੰ ਦੁਖਾਂਤ ਨਾਟਕ ਦੇ ਸੰਗਠਿਤ ਰੂਪ ਦਾ ਮੋਢੀ ਮੰਨਿਆ ਜਾਂਦਾ ਹੈ । ਇਸ ਨੇ ਸੱਤਰ (ਕੁੱਝ ਵਿਦਵਾਨਾਂ ਅਨੁਸਾਰ ਨੱਬੇ) ਨਾਟਕ ਲਿਖੇ । ਅੱਜਕੱਲ੍ਹ ਉਨ੍ਹਾਂ ਵਿਚੋਂ ਕੇਵਲ ਸੱਤ ਹੀ ਮਿਲਦੇ ਹਨ । ਕੁੱਝ ਹੋਰ ਨਾਟਕਾਂ ਦੀਆਂ ਕੁੱਝ ਕੁੱਝ ਪੰਗਤੀਆਂ ਵੀ ਕਿਧਰੇ ਕਿਧਰੇ ਮਿਲ ਜਾਂਦੀਆਂ ਹਨ।

ਸਪਲਾਈਸਿਜ਼ ਯੂਰਪੀ ਸਾਹਿਤ ਦਾ ਅੱਜਕੱਲ੍ਹ ਪ੍ਰਾਪਤ ਸਭ ਤੋਂ ਪ੍ਰਾਚੀਨ ਨਾਟਕ ਮੰਨਿਆ ਜਾਂਦਾ ਹੈ । ਮਿਸਰ ਵਿਚ ਈਜਿਪਟਸ ਅਤੇ ਦਨਾਊਸ ਦੋ ਭਰਾ ਰਾਜ ਕਰਦੇ ਸਨ । ਪਹਿਲੇ ਭਰਾ ਦੇ 50 ਪੁੱਤਰ ਸਨ ਅਤੇ ਦੂਜੇ ਦੀਆਂ 50 ਧੀਆਂ । ਈਜਿਪਟਸ ਦੇ ਪੁੱਤਰ ਦਨਾਊਸ ਦੀਆਂ ਧੀਆਂ ਨਾਲ ਜ਼ਬਰਦਸਤੀ ਵਿਆਹ ਕਰਨਾ ਚਾਹੁੰਦੇ ਸਨ ਪਰ ਇਹ ਗੱਲ ਉਨ੍ਹਾਂ ਲੜਕੀਆਂ ਦੀ ਇੱਛਾ ਦੇ ਵਿਰੁੱਧ ਸੀ । ਇਸ ਲਈ ਸ਼ਹਿਜ਼ਾਦੀਆਂ ਨੱਸ ਕੇ ਆਪਣੇ ਪਿਤਾ ਨਾਲ ਸਮੁੰਦਰੋਂ ਪਾਰ ਪੈਲਾਸਗੁਸ ਦੇ ਆਰਗਸ ਨਾਂ ਦੇ ਰਾਜ ਵਿਚ ਚਲੀਆਂ ਗਈਆਂ । ਭਾਵੇਂ ਪੈਲਾਸਗੁਸ ਉਨ੍ਹਾਂ ਨੂੰ ਸ਼ਰਣ ਦੇਣ ਤੋਂ ਕਤਰਾਉਂਦਾ ਸੀ ਪਰ ਪਰਜਾ ਨੇ ਆਪਣੇ ਬਾਦਸ਼ਾਹ ਨੂੰ ਸ਼ਰਨ ਦੇਣ ਲਈ ਮਜਬੂਰ ਕਰ ਦਿੱਤਾ । ਇਸ ਤੋਂ ਪਿੱਛੋਂ ਈਜਿਪਟਸ ਦੇ ਪੁੱਤਰਾਂ ਨੇ ਉਨ੍ਹਾਂ ਦਾ ਪਿੱਛਾ ਕੀਤਾ ਅਤੇ ਪੈਲਾਸਗੁਸ ਦੇ ਦਰਬਾਰ ਵਿਚ ਆਪਣੇ ਦੂਤ ਭੇਜੇ । ਉਨ੍ਹਾਂ ਨੇ ਲੜਾਈ ਦੀ ਧਮਕੀ ਵੀ ਦਿੱਤੀ ਪਰ ਪੈਲਾਸਗੁਸ ਨੇ ਸ਼ਰਨਾਰਥਣਾਂ ਨੂੰ ਵਾਪਸ ਕਰਨਾ ਨਾ ਮੰਨਿਆ। ਇਸ ਕਹਾਣੀ ਨੂੰ ਮੁਕੰਮਲ ਕਰਨ ਲਈ ਇਸ ਨੇ ਈਜਿਪਟਾਈ ਅਤੇ ਦਨਾਈਸੀਅਸ ਨਾਂ ਦੇ ਦੋ ਹੋਰ ਨਾਟਕ ਲਿਖੇ ਸਨ ਪਰ ਉਹ ਹੁਣ ਨਹੀਂ ਮਿਲਦੇ ।

'ਪੈਰਸਾਏ' ਨਾਮੀ ਨਾਟਕ ਵਿਚ ਸਾਲਾਮਿਸ ਦੀ ਲੜਾਈ ਵਿਚ ਜ਼ਰਕਸੀਜ਼ ਅਤੇ ਉਸ ਦੀ ਈਰਾਨੀ ਫ਼ੌਜ ਦੀ ਹਾਰ ਦਾ ਵਰਣਨ ਹੈ । ਦਾਰਾ ਦਾ ਪੁੱਤਰ ਸ਼ਹਿਨਸ਼ਾਹ ਜ਼ਰਕਸੀਜ਼ ਮਰਾਥਨ ਨਾਂ ਦੇ ਸਥਾਨ ਤੇ ਯੂਨਾਨੀਆਂ ਤੋਂ ਹੋਈ ਆਪਣੇ ਪਿਊ ਦੀ ਹਾਰ ਦਾ ਬਦਲਾ ਲੈਣ ਲਈ ਸਤਾਰਾਂ ਲੱਖ ਲਸ਼ਕਰ ਸਮੇਤ ਯੂਨਾਨ, ਵਿਸ਼ੇਸ਼ ਤੌਰ ਤੇ ਏਥਨਜ਼, ਨੂੰ ਸਜ਼ਾ ਦੇਣ ਲਈ ਦੁਸ਼ਮਣਾਂ ਤੇ ਚੜ੍ਹਾਈ ਕਰਦਾ ਹੈ । ਫ਼ਾਰਸ ਦੀ ਰਾਜਧਾਨੀ ਸੂਸਾ ਵਿਚ ਬਾਦਸ਼ਾਹ ਦੀ ਮਾਂ ਨੂੰ ਭੈੜੇ ਸੁਪਨੇ ਆਉਂਦੇ ਹਨ । ਉਹ ਦੇਵਪੂਜਾ ਦੀ ਤਿਆਰੀ ਕਰਦੀ ਹੈ । ਕੁੱਝ ਸਮੇਂ ਪਿੱਛੋਂ ਯੁੱਧ ਵਿਚ ਹਾਰਿਆ ਜ਼ਰਕਸੀਜ਼ ਅਤੇ ਉਸ ਦੀ ਫ਼ੌਜ ਵਾਪਸ ਘਰ ਆਉਂਦੇ ਹਨ । ਇਸ ਨੇ ਇਹ ਨਾਟਕ ਸਾਲਾਮਿਸ ਦੀ ਜਿੱਤ ਦੇ ਮੌਕੇ ਤੇ ਲਿਖਿਆ ਸੀ । ਇਸ ਨਾਟਕ ਵਿਚ ਪਲਾਟੇਆ ਦੀ ਲੜਾਈ ਵਿਚ ਈਰਾਨੀਆਂ ਦੀ ਹਾਰ ਦੀ ਭਵਿਖਬਾਣੀ ਵੀ ਮਿਲਦੀ ਹੈ । ਇਸ ਨੂੰ ਇਨ੍ਹਾਂ ਲੜਾਈਆਂ ਦਾ ਪ੍ਰਤੱਖ ਅਨੁਭਵ ਸੀ । ਇਹ ਨਾਟਕ ਏਥਨਜ਼ ਤੇ ਹੋਰ ਯੂਨਾਨੀਆਂ ਲਈ ਹਰਮਨ ਪਿਆਰਾ ਨਾਟਕ ਸੀ ।

'ਹੈਪਤਾ ਐਪੀ ਥੇਬੇਸ' (Seven Against Thebes) ਅਰਥਾਤ 'ਏਥਨਜ਼ ਉੱਤੇ ਸੱਤ ਯੋਧਿਆਂ ਦੀ ਚੜ੍ਹਾਈ' ਵਿਚ ਲਾਇਉਸ ਅਤੇ ਇਡੀਪਸ ਦੇ ਸਰਾਪੇ ਹੋਏ ਪਰਿਵਾਰ ਦੀ ਤਬਾਹੀ ਦਾ ਵਰਣਨ ਹੈ । ਏਥਨਜ਼ ਦੇ ਬਾਦਸ਼ਾਹ ਐਟਿਉਕਲੀਜ਼ ਦਾ ਭਾਈ ਪੋਲੀਨੇਈਕੇਸ ਸੱਤਾਂ ਯੋਧਿਆਂ ਨਾਲ ਏਥਨਜ਼ ਉੱਤੇ ਚੜ੍ਹਾਈ ਕਰਦਾ ਹੈ । ਸ਼ਹਿਰ ਦੇ ਸੱਤਾਂ ਦਰਵਾਜ਼ਿਆਂ ਉੱਤੇ ਲੜਾਈ ਹੁੰਦੀ ਹੈ ਅਤੇ ਦੋਵੇਂ ਭਾਈ ਆਪਸ ਵਿਚ ਲੜਦੇ ਹੋਏ ਮਾਰੇ ਜਾਂਦੇ ਹਨ । ਇਡੀਪਸ ਦੇ ਸਰਾਪੇ ਹੋਏ ਪਰਿਵਾਰ ਦੀ ਕਹਾਣੀ ਯੂਨਾਨੀ ਸਾਹਿਤ ਵਿਚ ਬਹੁਤ ਮਸ਼ਹੂਰ ਹੈ।

'ਉਰੈਸਟੇਈਆ' ਵੀ ਇਕ ਹੋਰ ਸਰਾਪੇ ਹੋਏ ਪਰਿਵਾਰ ਨਾਲ ਸਬੰਧਤ ਤਿੰਨ ਨਾਟਕਾਂ ਦੀ ਲੜੀ ਹੈ । ਭਾਵੇਂ ਅਜਿਹੇ ਤਿੰਨ ਨਾਟਕਾਂ ਦੀਆਂ ਲੜੀਆਂ ਕਈ ਯੂਨਾਨੀ ਨਾਟਕਕਾਰਾਂ ਨੇ ਲਿਖੀਆਂ ਪਰ ਕਿਸਮਤ ਦੀ ਗੱਲ ਹੈ ਕਿ ਅਜਿਹੀਆਂ ਨਾਟਕ-ਲੜੀਆਂ ਵਿਚੋਂ ਕੇਵਲ ਇੱਕੋ ਹੀ ਇਸ ਦੀ ਲਿਖੀ ਹੋਈ ਇਸ ਸਮੇਂ ਮਿਲਦੀ ਹੈ । ਇਸ ਵਿਚ ਐਗਾਮੈਮਨਾਨ, ਖੋਏਫੋਰੋਏ (Choephoroe) ਅਤੇ ਯੂਮੈਨੀਡੀਜ਼ (Eumenides) ਤਿੰਨ ਨਾਟਕਾਂ ਦੀ ਲੜੀ ਹੈ । ਪਹਿਲੇ ਨਾਟਕ ਵਿਚ ਟਰਾਏ ਦੀ ਜਿੱਤ ਤੋਂ ਪਿੱਛੋਂ ਵਾਪਸ ਆਏ ਬਾਦਸ਼ਾਹ ਐਗਾਮੈਮਨਾਨ ਦੇ ਆਪਣੀ ਪਤਨੀ ਹੱਥੋਂ ਕਤਲ ਹੋਣ ਦਾ ਹਾਲ ਹੈ । ਦੂਜੇ ਨਾਟਕ ਵਿਚ ਦੇਸ਼-ਨਿਕਾਲੇ ਤੋਂ ਗੁਪਤ ਰੂਪ ਵਿਚ ਵਾਪਿਸ ਆਇਆ ਹੋਇਆ ਐਗਾਮੈਮਨਾਨ ਦਾ ਪੁੱਤਰ ਉਰੈਸਟੀਜ਼ ਆਪਣੇ ਮਿੱਤਰ ਪਿਲਾਡਸ ਅਤੇ ਆਪਣੀ ਭੈਣ ਇਲੈਕਟਰਾਂ ਦੀ ਸਹਾਇਤਾ ਨਾਲ ਆਪਣੀ ਮਾਂ ਦੇ ਯਾਰ ਇਗਿਸਥੁਸ ਨੂੰ ਆਪਣੀ ਮਾਂ ਸਮੇਤ ਮਾਰ ਦਿੰਦਾ ਹੈ । ਇਸ ਉੱਤੇ ਅਰੀਨੀਏਸ ਰਾਕਸ਼ਣੀਆਂ ਉਨ੍ਹਾਂ ਦਾ ਪਿੱਛਾ ਕਰਦੀਆਂ ਹਨ ਅਤੇ ਉਹ ਉਨ੍ਹਾਂ ਤੋਂ ਬਚਣ ਲਈ ਭੱਜਣ ਲਗਦੇ ਹਨ। ਤੀਜੇ ਨਾਟਕ ਵਿਚ ਏਥਨਜ਼ ਵਿਚ ਰਾਕਸ਼ਣੀਆਂ ਦੇ ਵਿਕਾਰਾਂ ਦਾ ਹਾਲ ਹੈ । ਕੁੱਝ ਆਲੋਚਕਾਂ ਅਨੁਸਾਰ ਇਹ ਇਸ ਦੀ ਸਭ ਤੋਂ ਵਧੀਆ ਰਚਨਾ ਹੈ ।

'ਪ੍ਰੋਮਿਥੀਅਸ ਬਾਊਂਡ' ਨਾਂ ਦੇ ਨਾਟਕ ਵਿਚ ਮਨੁੱਖਾਂ ਨੂੰ ਅਗਨੀ ਦੇਣ ਵਾਲੇ ਪ੍ਰੋਮਿਥੀਅਸ ਨਾਂ ਦੇ ਦੇਵਤਾ ਨੂੰ ਜ਼ਿਊਸ ਦੇ ਹੁਕਮ ਨਾਲ ਸ਼ਕਸਥਾਨ ਵਿਚ ਸਮੁੰਦਰ ਦੀ ਇਕ ਚਟਾਨ ਉੱਤੇ ਕਿੱਲ ਲਾ ਕੇ ਜੜ ਦਿੱਤਾ ਜਾਂਦਾ ਹੈ ਪਰ ਉਹ ਮਰਦਾ ਨਹੀਂ । ਇਹ ਨਾਟਕ ਵਿਚਾਰ-ਪ੍ਰਧਾਨ ਨਾਟਕ ਹੈ । ਸ਼ੈਲੀ ਨੇ ਇਸ ਨਾਟਕ ਦਾ ਪੂਰਕ 'ਪ੍ਰੋਮਿਥੀਅਸ ਅਨਬਾਊਂਡ' ਨਾਂ ਦਾ ਨਾਟਕ ਅੰਗਰੇਜ਼ੀ ਵਿਚ ਲਿਖਿਆ । ਖ਼ੁਦ ਇਸ ਨੇ ਇਸ ਵਿਸ਼ੇ ਉੱਤੇ ਤਿੰਨ ਨਾਟਕ ਲਿਖੇ ਸਨ ਪਰ ਬਾਕੀ ਦੋ ਨਾਟਕ ਹੁਣ ਨਹੀਂ ਮਿਲਦੇ। ਆਲੋਚਕਾਂ ਦਾ ਵਿਚਾਰ ਹੈ ਕਿ ਇਸ ਨਾਟਕ ਵਿਚ ਯੂਨਾਨੀ ਨਾਟਕ-ਕਲਾ ਨਿਖਰ ਕੇ ਸਾਹਮਣੇ ਆਈ ਹੈ । ਇਨ੍ਹਾਂ ਸੱਤਾਂ ਨਾਟਕਾਂ ਤੋਂ ਇਲਾਵਾ ਇਸ ਦੇ ਬਹੁਤ ਸਾਰੇ ਨਾਟਕਾਂ ਦੇ ਨਾਂ ਅਤੇ ਉਨ੍ਹਾਂ ਦੇ ਅੰਸ਼ ਯੂਨਾਨੀ ਸਾਹਿਤ ਵਿਚ ਇਧਰ-ਉਧਰ ਬਿਖਰੇ ਮਿਲਦੇ ਹਨ ।

ਇਸ ਨੇ ਦੁਖਾਂਤ ਨਾਟਕ ਨੂੰ ਸੰਗਠਿਤ ਕੀਤਾ ਹੈ । ਇਸ ਨੂੰ ਅਸਰ ਪਾਉਣ ਵਾਲੇ ਨਜ਼ਾਰਿਆਂ ਅਤੇ ਰੰਗ-ਬਰੰਗੇ ਕਪੜਿਆਂ ਨਾਲ ਪ੍ਰੇਮ ਸੀ । ਇਸ ਨੇ ਜਿਨ੍ਹਾਂ ਪਾਤਰਾਂ ਦੀ ਰਚਨਾ ਕੀਤੀ ਹੈ ਉਨ੍ਹਾਂ ਵਿੱਚੋਂ ਬਹੁਤਿਆਂ ਵਿਚ ਚਰਿੱਤਰ ਅਤੇ ਸ਼ਕਤੀ ਦੇ ਗੁਣਾਂ ਦਾ ਸੁਮੇਲ ਹੈ। ਇਸ ਦੀ ਬੋਲੀ ਅਤੇ ਸ਼ੈਲੀ ਵੀ ਵਿਸ਼ੇ ਅਨੁਸਾਰ ਬਿਲਕੁਲ ਢੁਕਵੀਂ ਹੈ। ਇਸ ਦੇ ਨਾਟਕਾਂ ਵਿਚ ਸਮਕਾਲੀਨ ਸਮਾਜ ਵਿਚ ਆਜ਼ਾਦੀ ਦੀ ਭਾਵਨਾ ਉਭਰਦੀ ਹੋਈ ਨਜ਼ਰ ਪੈਂਦੀ ਹੈ ।

**ਐਸਕਾਨਾਬਾ** : ਸੰਯੁਕਤ ਰਾਜ ਅਮਰੀਕਾ ਦੀ ਮਿਸ਼ੀਗਨ ਰਾਜ ਦੀ ਇਕ ਮਸ਼ਹੂਰ ਬੰਦਰਗਾਹ ਹੈ ਜੋ ਸਮੁੰਦਰ ਤਲ ਤੋਂ 186.4 ਮੀ. ਦੀ ਉਚਾਈ ਤੇ ਸਥਿਤ ਹੈ । ਇਹ ਬੰਦਰਗਾਹ ਰੇਲਾਂ ਰਾਹੀਂ ਸ਼ਿਕਾਗੋ, ਮਿਲਵਾਕੀ, ਸੇਂਟ ਮਰੀ ਅਤੇ ਸੁਪੀਰੀਅਰ ਝੀਲ ਦੀਆਂ ਬੰਦਰਗਾਹਾਂ ਨਾਲ ਜੁੜੀ ਹੋਈ ਹੈ । ਇੱਥੇ ਇਕ ਹਵਾਈ ਅੱਡਾ ਵੀ ਹੈ। ਇਥੋਂ ਕੱਚਾ ਲੋਹਾ, ਲੱਕੜੀ ਅਤੇ ਮੱਛੀ ਬਾਹਰ ਭੇਜੀ ਜਾਂਦੀ ਹੈ ਅਤੇ ਕਈ ਕਿਸਮ ਦਾ ਕਾਗਜ਼, ਰਸਾਇਣਕ ਦ੍ਰਵ ਅਤੇ ਪਾਈਪ ਆਦਿ ਬਣਾਏ ਜਾਂਦੇ ਹਨ । ਗਰਮੀਆਂ ਵਿਚ ਇਥੋਂ ਦਾ ਪੌਣ-ਪਾਣੀ ਬੜਾ ਸੁਹਾਵਣਾ ਹੁੰਦਾ ਹੈ ।

ਲਾਗੇ ਦੇ ਇਲਾਕਿਆਂ ਦੀ ਕੁਦਰਤੀ ਸੁੰਦਰਤਾ ਬੜੀ ਮਨਮੋਹਣੀ ਹੈ । ਇਥੇ ਕਿਸ਼ਤੀਆਂ ਦੀ ਸੈਰ ਅਤੇ ਮੱਛੀ ਦੇ ਸ਼ਿਕਾਰ ਦੀਆਂ ਸਹੂਲਤਾਂ ਵੀ ਹਨ । ਇਹ ਸੈਰ-ਸਪਾਟੇ ਦਾ ਇਕ ਵੱਡਾ ਕੇਂਦਰ ਹੈ । ਇਥੇ ਹਰ ਸਾਲ ਸਰਕਾਰ ਵੱਲੋਂ ਇਕ ਮੇਲਾ ਲਗਾਇਆ ਜਾਂਦਾ ਹੈ। ਇਹ ਸ਼ਹਿਰ 1846 ਈ. ਵਿਚ ਵਸਾਇਆ ਗਿਆ ਸੀ । ਸੰਨ 1866 ਵਿਚ ਇਸ ਦੀ ਗਿਣਤੀ ਪਿੰਡਾਂ ਵਿਚ ਅਤੇ 1883 ਵਿਚ ਸ਼ਹਿਰਾਂ ਵਿਚ ਹੋਣੀ ਸ਼ੁਰੂ ਹੋਈ।

ਆਬਾਦੀ- 14,355 (1980)

45° 45′ ਉ. ਵਿਥ.; 87° 04′ ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 3 : 955

**ਐਸਕੀਸ਼ਹਿਰ (Eskishehir) :** ਇਹ ਤੁਰਕੀ ਦਾ ਇਕ ਪ੍ਰਸਿੱਧ ਸ਼ਹਿਰ ਹੈ ਅਤੇ ਇਸੇ ਨਾਂ ਦੇ ਪ੍ਰਾਂਤ ਦੀ ਰਾਜਧਾਨੀ ਹੈ । ਇਹ ਦਰਿਆ ਪੁਰਸਕ ਸੂ ਦੇ ਸੱਜੇ ਕੰਢੇ ਤੇ ਮਾਰਮਰਾ ਸਾਗਰ ਤੋਂ ਦੱਖਣ-ਪੂਰਬ ਵੱਲ ਲਗਭਗ 145 ਕਿ. ਮੀ. ਦੀ ਦੂਰੀ ਤੇ ਅੰਕਾਰਾ ਤੋਂ 265 ਕਿ. ਮੀ. ਪੱਛਮ ਵੱਲ ਸਥਿਤ ਹੈ । ਹੈਦਰ-ਪਾਸ਼ਾ-ਅੰਗੋਰਾ ਰੇਲਵੇ ਵੀ ਇਸ ਦੇ ਵਿਚੋਂ ਦੀ ਹੋ ਕੇ ਲੰਘਦੀ ਹੈ । ਪੁਰਾਣੇ ਜ਼ਮਾਨੇ ਤੋਂ ਇਹ ਸ਼ਹਿਰ ਆਪਣੇ ਗੰਧਕ ਦੇ ਗਰਮ ਪਾਣੀ ਦੇ ਚਸ਼ਮਿਆਂ ਕਰਕੇ ਮਸ਼ਹੂਰ ਹੈ । ਇਸ ਦੇ ਗੰਧਕ ਵਾਲੇ ਪਾਣੀ ਵਿਚ ਨਹਾ ਕੇ ਬਹੁਤ ਰੋਗੀਆਂ ਨੇ ਸਰੀਰਕ ਬੀਮਾਰੀਆਂ ਤੋਂ ਛੁਟਕਾਰਾ ਪਾਇਆ ਹੈ । ਇਸ ਦੇ ਨਾਲ ਲਗਵੇਂ ਇਲਾਕੇ ਵਿਚ ਮੀਅਰਸ਼ਾਮ ਖਣਿਜ ਦੀ ਵਧੀਆ ਕਿਸਮ ਦੀ ਮਿੱਟੀ ਕਾਫ਼ੀ ਮਿਕਦਾਰ ਵਿਚ ਮਿਲਦੀ ਹੈ । ਇਸੇ ਕਰਕੇ ਇਸ ਸ਼ਹਿਰ ਵਿਚ ਮੀਅਰਸ਼ਾਮ ਦੇ ਪਾਈਪ ਤੇ ਸਿਗਰਟ ਹੋਲਡਰ ਬਹੁਤ ਬਣਦੇ ਹਨ । ਇਸ ਦਾ ਜਲਵਾਯੂ ਅੱਛਾ ਹੈ ।

ਸੰਨ 1923 ਦੀ ਤੁਰਕੀ-ਯੂਨਾਨੀ ਸੰਧੀ ਤੋਂ ਪਹਿਲਾਂ ਇਸ ਸ਼ਹਿਰ ਵਿਚ ਬਹੁਤ ਸਾਰੇ ਯੂਨਾਨੀ ਅਤੇ ਈਸਾਈ ਲੋਕ ਰਹਿੰਦੇ ਸਨ । ਅੱਜਕੱਲ੍ਹ ਇਹ ਸ਼ਹਿਰ ਪੂਰੀ ਤਰ੍ਹਾਂ ਤੁਰਕੀ ਸਭਿਆਚਾਰ ਦਾ ਕੇਂਦਰ ਜਾਪਦਾ ਹੈ ।

ਆਬਾਦੀ - 6,41,057 (1990)

89° 40′ ਉ. ਵਿਥ. ; 30° 35′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 3 : 959

**ਐਸਕੀਮੋ** : ਇਹ ਇਕ ਜਾਤੀ ਦਾ ਨਾਂ ਹੈ ਜਿਸ ਦੇ ਲੋਕ ਗ੍ਰੀਨਲੈਂਡ ਅਤੇ ਲੈਬਰੇਡਾਰ ਤੋਂ ਲੈ ਕੇ ਸਮੁੰਦਰ ਤੱਟ ਦੇ ਨਾਲ ਨਾਲ ਆਬਨਾਇ ਬੇਰਿੰਗ ਤਕ ਫੈਲੇ ਹੋਏ ਹਨ ਮੁੱਢ ਵਿਚ ਇਹ ਲੋਕ ਖ਼ੂੰਖਾਰ ਹੁੰਦੇ ਸਨ ਅਤੇ ਉੱਤਰੀ ਕੈਨੇਡਾ ਵਾਲੇ ਇਨ੍ਹਾਂ ਨੂੰ ਐਸਕੀਮਾਂਟਸਿਕ ਕੱਚਾ ਮਾਸ ਖਾਣ ਵਾਲੇ ਕਹਿੰਦੇ ਸਨ । ਐਸਕੀਮਾਂਟਸਿਕ ਸ਼ਬਦ ਵਿਗੜ ਕੇ ਮਗਰੋਂ ਐਸਕੀਮੋ ਬਣ ਗਿਆ । ਪਰ ਐਸਕੀਮੋ ਲੋਕ ਆਪਣੇ ਆਪ ਨੂੰ ਇਨਿਟ ਮਨੁੱਖ ਕਹਿੰਦੇ ਹਨ । ਇਨ੍ਹਾਂ ਦੀ ਆਬਾਦੀ ਲਗਭਗ 50,000 ਹੈ, ਜਿਨ੍ਹਾਂ ਵਿਚੋਂ ਗ੍ਰੀਨਲੈਂਡ ਵਿਚ 22,890, ਕੈਨੇਡਾ ਵਿਚ ਲਗਭਗ 11,500, ਅਲਾਸਕਾ ਵਿਚ 15,882 ਅਤੇ ਸਾਇਬੇਰੀਆ (ਰੂਸ) ਵਿਚ 1100 ਹਨ।

ਸਾਰੇ ਐਸਕੀਮੋ ਇਕੋ ਅਸਲੇ ਦੇ ਨਹੀਂ ਹਨ । ਗ੍ਰੀਨਲੈਂਡ ਦੇ ਬਹੁਤ ਸਾਰੇ ਐਸਕੀਮੋ ਯੂਰਪ ਵਾਲਿਆਂ ਵਿੱਚੋਂ ਹਨ ਅਤੇ ਜੇ ਕਰ ਉਹ ਐਸਕੀਮੋ ਭਾਸ਼ਾ ਨਾ ਬੋਲਣ ਤਾਂ ਆਪਣੀਆਂ ਅੱਖਾਂ ਅਤੇ ਖ਼ੂਬਸੂਰਤ ਵਾਲਾਂ ਕਾਰਨ ਬਿਲਕੁਲ ਸਕੰਡੇਨੇਵੀਅਨ ਲਗਦੇ ਹਨ । ਵੀਹਵੀਂ ਸਦੀ ਵਿਚ ਐਸਕੀਮੋ ਲੋਕਾਂ ਦੇ ਰਿਸ਼ਤੇ ਯੂਰਪ ਵਾਲਿਆਂ ਨਾਲ ਵਧ ਰਹੇ ਹਨ ਅਤੇ ਆਰਕਟਿਕ ਖੇਤਰ ਵਿਚ ਤਾਂ ਦੂਜੇ ਨਸਲ ਵਾਲਿਆਂ ਨਾਲ ਸਬੰਧ ਕਾਇਮ ਕਰਨ ਬਾਰੇ ਕੋਈ ਖ਼ਾਸ ਵਿਰੋਧ ਨਹੀਂ । ਇਉਂ ਲਗਦਾ ਹੈ ਕਿ ਕਿਸੇ ਦਿਨ ਐਸਕੀਮੋ ਲੋਕਾਂ ਦੀ ਹਸਤੀ ਇਕ ਵੱਖ ਜਾਤੀ ਦੇ ਤੌਰ ਤੇ ਖ਼ਤਮ ਹੋ ਜਾਵੇਗੀ ।

ਮਰਦਾਂ ਦਾ ਕੱਦ ਔਸਤਨ 157.4 ਤੋਂ 167.6 ਸੈਂ. ਮੀ. ਤੱਕ ਹੁੰਦਾ ਹੈ । ਇਨ੍ਹਾਂ ਦੇ ਨਕਸ਼ ਆਮ ਤੌਰ ਤੇ ਰੈੱਡ ਇੰਡੀਅਨਾਂ ਨਾਲ ਵੀ ਮਿਲਦੇ- ਜੁਲਦੇ ਹਨ ਪਰ ਆਪਣੇ ਛੋਟੇ ਹੱਥਾਂ-ਪੈਰਾਂ ਅਤੇ ਸੌੜੇ ਨੱਕ ਕਾਰਨ ਰੈੱਡ ਇੰਡੀਅਨਾਂ ਤੋਂ ਨਿਖੇੜੇ ਜਾ ਸਕਦੇ ਹਨ । ਡੈਨਮਾਰਕ ਦੇ ਭਾਸ਼ਾ ਵਿਗਿਆਨੀ, ਡਬਲਯੂ ਥਾਲਬਿਟਜ਼ਰ ਅਤੇ ਐਲ. ਐਲ. ਹੈਮਰਿਕ ਅਨੁਸਾਰ ਐਸਕੀਮੋ ਲੋਕਾਂ ਦੀ ਭਾਸ਼ਾ ਸ਼ਾਇਦ ਪ੍ਰਾਚੀਨ ਇੰਡੋ-ਯੂਰਪੀਅਨ ਬੋਲੀਆਂ ਦੀ ਕਿਸੇ ਦੂਰ-ਦੁਰੇਡੀ ਸ਼ਾਖ ਵਿਚੋਂ ਵਿਕਸਿਤ ਹੋਈ ਹੋਵੇ ।



ਉੱਤਰੀ ਕੈਨੇਡਾ ਦੇ ਐਸਕੀਮੋ ਦਾ ਬਣਾਇਆ ਆਰਜ਼ੀ ਬਰਫ਼ ਘਰ

ਪਹਿਲਾਂ ਪਹਿਲ ਇਹ ਲੋਕ ਬਹੁਤ ਕਰਕੇ ਮਾਸ ਅਤੇ ਮੱਛੀ ਖਾਕੇ ਹੀ ਗੁਜ਼ਾਰਾ ਕਰਦੇ ਸਨ । ਹੋਰ ਸਭਿੱਅ ਲੋਕਾਂ ਨਾਲ ਮੇਲ-ਜੋਲ ਵਧਣ ਨਾਲ ਇਹ ਹੋਰ ਚੀਜ਼ਾਂ ਵੀ ਖਾਣ ਪੀਣ ਲਗ ਪਏ ਹਨ ਅਤੇ ਸਥਾਨਕ ਖ਼ੁਰਾਕ ਤੇ ਵੀ ਨਿਰਭਰ ਨਹੀਂ ਰਹੇ ।

**ਜੀਵਨ ਅਤੇ ਰਸਮ-ਰਿਵਾਜ –** ਅਜਿਹੇ ਬਰਫ਼ੀਲੇ ਇਲਾਕੇ ਵਿਚ ਜਿੱਥੇ ਸਾਲ ਵਿਚ 6 ਤੋਂ 9 ਮਹੀਨਿਆਂ ਤਕ ਬਰਫ਼ ਪਈ ਰਹਿੰਦੀ ਹੈ, ਜੇਰੇ ਅਤੇ ਸਹਿਣ-ਸ਼ਕਤੀ ਵਾਲੇ ਲੋਕ ਹੀ ਜਿਉਂਦੇ ਰਹਿ ਸਕਦੇ ਸਨ । ਇਥੇ ਹਰਿਆਵਲ ਬਿਲਕੁਲ ਹੀ ਨਹੀਂ ਹੁੰਦੀ ਅਤੇ ਦਰਖਤ ਵੀ ਕੇਵਲ ਇਕ ਜਾਂ ਦੋ ਛੋਟੇ ਛੋਟੇ ਇਲਾਕਿਆਂ ਵਿਚ ਹੀ ਹੁੰਦੇ ਸਨ । ਐਸਕੀਮੋ ਲੋਕ ਪੂਰਨ ਤੌਰ ਤੇ ਮੱਛੀਆਂ, ਜੰਗਲੀ ਜਾਨਵਰਾਂ ਅਤੇ ਦੁੱਧ ਚੁੰਘਾਉਣ ਵਾਲੇ ਸਮੁੰਦਰੀ ਜਾਨਵਰਾਂ ਤੇ ਨਿਰਭਰ ਹੁੰਦੇ ਹਨ । ਸਰਦੀਆਂ ਦੇ ਮੌਸਮ ਵਿਚ ਦਰਜਨ ਕੁ ਪਰਿਵਾਰਾਂ ਦੇ ਮਰਦ ਇਕੱਠੇ ਹੋ ਕੇ ਸਮੁੰਦਰ ਵਿਚ ਸੀਲ ਤੇ ਵੇਲ੍ਹ ਮੱਛੀ ਆਦਿ ਦਾ ਸ਼ਿਕਾਰ ਕਰਦੇ ਹਨ । ਸ਼ੁਰੂ ਸ਼ੁਰੂ ਵਿਚ ਜੰਗਲੀ ਜਾਨਵਰਾਂ ਦੇ ਸ਼ਿਕਾਰ ਲਈ ਤੀਰ ਕਮਾਨਾਂ ਤੇ ਹਾਰਪੂਨ ਬਰਛੀਆਂ ਦੀ ਵਰਤੋਂ ਕੀਤੀ ਜਾਂਦੀ ਸੀ, ਪਰ ਹੁਣ ਬੰਦੂਕਾਂ ਵੀ ਵਰਤੀਆਂ ਜਾਣ ਲੱਗ ਪਈਆਂ ਹਨ ।

ਹਥਿਆਰ ਵੀ ਬੜੀ ਕਾਰੀਗਰੀ ਨਾਲ ਤਿਆਰ ਕੀਤੇ ਜਾਂਦੇ ਸਨ। ਦਸਤੇ ਹਾਥੀ ਦੰਦ ਦੇ ਬਣਾਏ ਜਾਂਦੇ ਸਨ ਅਤੇ ਉਨ੍ਹਾਂ ਤੇ ਉਕਰਾਈ ਦਾ ਕੰਮ ਵੀ ਕੀਤਾ ਜਾਂਦਾ ਸੀ ਪਰ ਅੱਜਕੱਲ੍ਹ ਇਨ੍ਹਾਂ ਲੋਕਾਂ ਕੋਲ ਫ਼ੌਲਾਦ ਦੇ ਹਥਿਆਰ ਹਨ । ਕੁਝ ਲੋਕ ਵਾਲਰਸ ਦੇ ਦੰਦ ਉੱਤੇ ਕਲਾ ਦੇ ਵਧੀਆ ਨਮੂਨੇ ਤਿਆਰ ਕਰਨ ਲਈ ਪ੍ਰਸਿੱਧ ਹਨ । ਸਮੁੰਦਰੀ ਆਵਾਜਾਈ ਅਤੇ ਸ਼ਿਕਾਰ ਦੇ ਮੰਤਵ ਲਈ ਐਸਕੀਮੋ ਉਮੀਅਕ ਨਾਮੀ 6 ਕੁ ਮੀ. ਲੰਮੀ ਕਿਸ਼ਤੀ ਦੀ ਵਰਤੋਂ ਕਰਦੇ ਸਨ ਜਿਹੜੀ ਕਿ ਉਪਰੋਂ ਜਾਨਵਰਾਂ ਦੀ ਖੱਲ ਨਾਲ ਮੜ੍ਹੀ ਅਤੇ ਯੂਰਪੀ ਵ੍ਹੇਲ-ਕਿਸ਼ਤੀ ਵਾਂਗ ਹੁੰਦੀ

ਸੀ । ਇਸ ਨੂੰ ਦਸ ਕੁ ਆਦਮੀ ਰਲ ਕੇ ਚਲਾਉਂਦੇ ਸਨ ਪਰ ਹੁਣ ਇਹ ਮੋਟਰ ਨਾਲ ਹੀ ਚਲਾਈ ਜਾਂਦੀ ਹੈ । ਰਾਤ ਨੂੰ ਇਸ ਕਿਸ਼ਤੀ ਨੂੰ ਧਰਤੀ ਤੇ ਉਲਟਾ ਕੇ ਇਸ ਤੋਂ ਜਲ-ਰੋਕ ਤੰਬੂ ਦਾ ਕੰਮ ਲਿਆ ਜਾਂਦਾ ਸੀ । ਐਸਕੀਮੋ ਸ਼ਿਕਾਰ ਲਈ ਕੇਯਾਂਕ ਨਾਂ ਦੀ ਛੋਟੀ ਜਿਹੀ ਕਿਸ਼ਤੀ ਦੀ ਵੀ ਵਰਤੋਂ ਕਰਦੇ ਸਨ । ਇਹ ਕਿਸ਼ਤੀ 3 ਮੀ. ਲੰਮੀ ਹੁੰਦੀ ਸੀ ਅਤੇ ਇਸ ਨੂੰ ਇਕੋ ਆਦਮੀ ਚਲਾ ਲੈਂਦਾ ਸੀ ਅਤੇ ਲਹਿਰਾਂ ਤੇ ਵੀ ਚਲ ਸਕਦੀ ਸੀ । ਧਰਤੀ ਦੇ ਸਫ਼ਰ ਲਈ ਚੱਲਣ ਵਾਲੀਆਂ ਬੇ-ਪਹੀਆ ਗੱਡੀਆਂ ਨੂੰ ਖਿੱਚਣ ਲਈ ਕੁੱਤਿਆਂ ਦੀ ਵਰਤੋਂ ਕੀਤੀ ਜਾਂਦੀ ਸੀ ।

ਸ਼ੁਰੂ ਸ਼ੁਰੂ ਵਿਚ ਸਾਲ ਦੇ ਦੌਰਾਨ, ਹਰੇਕ ਪਰਿਵਾਰ ਦੋ ਤਿੰਨ ਤਰ੍ਹਾਂ ਦੇ ਘਰਾਂ ਵਿਚ ਰਹਿੰਦਾ ਸੀ । ਸਰਦੀਆਂ ਵਿਚ ਇਹ ਲੋਕ ਮਕਾਨਾਂ ਅੰਦਰ ਅਤੇ ਗਰਮੀਆਂ ਵਿਚ ਤੰਬੂਆਂ ਜਾਂ ਕਿਸ਼ਤੀ ਨੂੰ ਉਲਟਾ ਕੇ ਬਣਾਈਆਂ ਗਈਆਂ ਝੁੱਗੀਆਂ ਵਿਚ ਰਹਿੰਦੇ ਸਨ । ਗ੍ਰੀਨਲੈਂਡ ਵਿਚ ਸਮੁੰਦਰ ਦੀਆਂ ਛੱਲਾਂ ਦੇ ਨਾਲ ਕਾਫ਼ੀ ਇਮਾਰਤੀ ਲੱਕੜੀ ਕੰਢੇ ਤੇ ਆ ਜਾਂਦੀ ਸੀ ਜਿਸ ਨਾਲ ਐਸਕੀਮੋ ਲੋਕ ਝੁੱਗੀਆਂ ਵੀ ਬਣਾ ਲੈਂਦੇ ਸਨ । ਇਹ ਝੁੱਗੀਆਂ ਕਿਸੇ ਦੀ ਮਲਕੀਅਤ ਨਹੀਂ ਹੁੰਦੀਆਂ ਸਨ ਅਤੇ ਨਾ ਹੀ ਇਕ ਆਦਮੀ ਬਹੁਤ ਸਾਰੀਆਂ ਝੁੱਗੀਆਂ (ਸਿਵਾਏ ਆਪਣੇ ਕੁੱਤਿਆਂ ਲਈ) ਦਾ ਮਾਲਕ ਬਣ ਸਕਦਾ ਸੀ । ਇਹ ਝੁੱਗੀਆਂ ਵੇਚੀਆਂ ਵੀ ਨਹੀਂ ਜਾ ਸਕਦੀਆਂ ਸਨ । ਇਸ ਤਰ੍ਹਾਂ ਐਸਕੀਮੋ ਲੋਕ ਸੀਲ ਜਾਂ ਕੈਰਬੂ ਦੀਆਂ ਖੱਲਾਂ ਦੇ ਟੈਂਟ ਵੀ ਬਣਾ ਲੈਂਦੇ ਸਨ । ਸਰਦੀਆਂ ਲਈ ਮਕਾਨ ਜ਼ਮੀਨ ਪੁੱਟ ਕੇ ਬਣਾਏ ਜਾਂਦੇ ਸਨ ਅਤੇ ਧਰਤੀ ਤੋਂ ਹੀ ਕੰਧ ਦਾ ਕੰਮ ਲਿਆ ਜਾਂਦਾ ਹੈ । ਸਰਦੀ ਤੋਂ ਬਚਾਓ ਲਈ ਮਕਾਨਾਂ ਦੇ ਬਾਹਰਲੇ ਵੱਡੇ ਦਰਵਾਜ਼ੇ ਨੂੰ ਵੀ ਢੱਕ ਕੇ ਰੱਖਿਆ ਜਾਂਦਾ ਸੀ ।

ਬਰਫ਼ ਦੇ ਘਰ ਕੇਵਲ ਕੈਨੇਡਾ ਦੇ ਆਰਕਟਿਕ ਖੇਤਰ ਵਿਚ ਹੀ ਵਰਤੇ ਜਾਂਦੇ ਸਨ । ਉਥੇ ਐਸਕੀਮੋ ਗਰਮੀਆਂ ਵਿਚ ਤਾਂ ਧਰਤੀ ਉੱਤੇ ਪਰ ਸਰਦੀਆਂ ਵਿਚ ਸਮੁੰਦਰ ਦੀ ਬਰਫ਼ ਉੱਤੇ ਰਹਿੰਦੇ ਸਨ ਅਤੇ ਸੀਲ ਦਾ ਸ਼ਿਕਾਰ ਕਰਦੇ ਸਨ । ਮਗਰੋਂ ਗ੍ਰੀਨਲੈਂਡ ਵਾਲਿਆਂ ਨੇ ਪੱਥਰ ਦੇ ਘਰ ਵੀ ਤਿਆਰ ਕੀਤੇ । ਸਰਦੀਆਂ ਦੇ ਘਰਾਂ ਵਿਚ ਫ਼ਰਨੀਚਰ ਦੇ ਤੌਰ ਤੇ ਕੇਵਲ ਇਕੋ ਮਿੱਟੀ ਜਾਂ ਬਰਫ਼ ਦਾ ਵੱਡਾ ਸਾਰਾ ਬੈਂਚ ਬਣਿਆ ਹੁੰਦਾ ਸੀ । ਇਸ ਬੈਂਚ ਨੂੰ ਉਪਰੋਂ ਖੱਲਾਂ ਨਾਲ ਢਕਿਆ ਹੁੰਦਾ ਸੀ । ਸਾਰਾ ਪਰਿਵਾਰ ਇਸ ਬੈਂਚ ਤੇ ਹੀ ਸੌਂਦਾ ਸੀ । ਇਨ੍ਹਾਂ ਲੋਕਾਂ ਨੇ ਪੱਥਰ ਜਾਂ ਮਿੱਟੀ ਦਾ ਦੀਵਾ ਵੀ ਤਿਆਰ ਕੀਤਾ ਅਤੇ ਸੀਲ ਦੀ ਚਰਬੀ ਤੋਂ ਤੇਲ ਦਾ ਕੰਮ ਲਿਆ ਜਾਂਦਾ ਸੀ । ਇਨ੍ਹਾਂ ਦੀਵਿਆਂ ਤੇ ਹੀ ਸੀਲ ਦੇ ਮਾਸ ਨੂੰ ਭੁੰਨਿਆ ਜਾਂ ਉਬਾਲਿਆ ਜਾਂਦਾ ਸੀ । ਕਈ ਇਲਾਕਿਆਂ ਵਿਚ ਐਸਕੀਮੋ ਔਰਤਾਂ ਕੋਲ ਮਿੱਟੀ ਦੇ ਬਰਤਨ, ਕੁਝ ਲੱਕੜ ਦੀਆਂ ਥਾਲੀਆਂ ਅਤੇ ਵ੍ਹੇਲ ਮੱਛੀ ਦੀ ਹੱਡੀ ਤੋਂ ਬਣੀਆਂ ਬਾਲਟੀਆਂ ਵੀ ਸਨ । ਇਕ ਬਾਲਟੀ ਵਿਚ ਉਹ ਪੀਣ ਲਈ ਤਾਜ਼ਾ ਬਰਫ਼ ਦਾ ਪਾਣੀ ਇਕੱਠਾ ਕਰਦੇ ਸਨ ਅਤੇ ਦੂਜੇ ਪਿਸ਼ਾਬ ਕਰਨ ਲਈ ਵਰਤਦੇ ਸਨ । ਪਿਸ਼ਾਬ ਵਾਲੀ ਬਾਲਟੀ ਉਹ ਬਾਹਰ ਨਹੀਂ ਡੋਲ੍ਹਦੇ ਸਨ ਸਗੋਂ ਇਸ ਤੋਂ ਚਮੜਾ ਰੰਗਣ ਦਾ ਕੰਮ ਲਿਆ ਜਾਂਦਾ ਸੀ। ਇਹ ਲੋਕ ਸੀਲ ਜਾਂ ਕੈਰਬੂ ਦੀਆਂ ਹੱਡੀਆਂ ਤੋਂ ਹੀ ਕੜਛੀਆਂ, ਝਾੜੂ, ਸੂਈਆਂ ਤੇ ਚਾਕੂ ਆਦਿ ਵੀ ਤਿਆਰ ਕਰਦੇ ਸਨ ।



ਅਲਾਸਕਾ ਦੇ ਐਸਕੀਮੋਆਂ ਦਾ ਬਣਾਇਆ ਛੱਪਰ ਦਾ ਘਰ ਜਿਸ ਦੇ ਉਪਰ ਧੂੰਆਂ ਨਿਕਲਣ ਵਾਲੀ ਚਿਮਨੀ ਬਣਾਈ ਗਈ ਹੈ ।

ਕੁੱਤਿਆਂ ਦੇ ਭੌਂਕਣ ਤੋਂ ਜਦੋਂ ਪਤਨੀ ਨੂੰ ਆਪਣੇ ਪਤੀ ਦੇ ਸ਼ਿਕਾਰ ਤੋਂ ਵਾਪਸ ਘਰ ਮੁੜਨ ਦਾ ਪਤਾ ਲੱਗਦਾ ਹੈ ਤਾਂ ਉਹ ਲੱਕੜੀ ਦੀ ਥਾਲੀ ਵਿਚ ਮਾਸ ਅਤੇ ਮਾਸ ਤੋਂ ਨਚੋੜਿਆ ਹੋਇਆ ਖ਼ੂਨ ਉਸਨੂੰ ਪੇਸ਼ ਕਰਦੀ ਹੈ । ਇਥੇ ਸਰਦੀ ਬਹੁਤ ਹੋਣ ਕਾਰਨ ਮਾਸ ਬਿਲਕੁਲ ਖਰਾਬ ਨਹੀਂ ਹੁੰਦਾ । ਇਸ ਲਈ ਐਸਕੀਮੋ ਜਾਨਵਰ ਦੀ ਖੱਲ ਉਤਾਰ ਕੇ ਉਸ ਨੂੰ ਇਕ ਉੱਚੀ ਥਾਂ ਉੱਤੇ ਰੱਖ ਦਿੰਦੇ ਹਨ ਜਿਥੇ ਕਿ ਕੁੱਤੇ ਦੀ ਪਹੁੰਚ ਨਾ ਹੋਵੇ। ਹੌਲੀ ਹੌਲੀ ਇਸ ਮਾਸ ਨੂੰ ਉਹ ਕੱਟ ਕੱਟ ਕੇ ਖਾਂਦੇ ਰਹਿੰਦੇ ਹਨ।

ਸ਼ਿਕਾਰ ਤੋਂ ਵਿਹਲੇ ਹੋ ਕੇ ਐਸਕੀਮੋ ਲੋਕ ਆਪਣਾ ਵਿਹਲਾ ਸਮਾਂ ਗੱਪਾਂ ਮਾਰਨ ਵਿਚ ਗੁਜ਼ਾਰਦੇ ਹਨ । ਸੰਨ 1700 ਦੇ ਕਰੀਬ ਰੂਸੀ ਲੋਕ ਸਾਇਬੇਰੀਆ ਵਿਚ ਫਰ ਦੀ ਤਲਾਸ਼ ਲਈ ਵੀ ਗਏ । ਇਹ ਲੋਕ ਆਪਣੇ ਨਾਲ ਤਮਾਕੂ ਲੈ ਗਏ । ਐਸਕੀਮੋ ਹੁਣ ਆਪਣਾ ਵਿਹਲਾ ਸਮਾਂ ਤਮਾਕੂ ਪੀਣ ਤੇ ਵੀ ਖ਼ਰਚ ਕਰਦੇ ਹਨ ।

ਐਸਕੀਮੋਆਂ ਦੇ ਕੱਪੜੇ ਬੜੀ ਚੰਗੀ ਤਰ੍ਹਾਂ ਸੀਤੇ ਹੁੰਦੇ ਹਨ । ਉਨ੍ਹਾਂ ਕੋਲ ਉਸ ਸਮੇਂ ਵੀ ਕੁੜਤੇ ਤੇ ਪਜਾਮੇ ਸਨ ਜਦੋਂ ਕਿ ਰੈੱਡ ਇੰਡੀਅਨਾਂ ਅਤੇ ਯੂਰਪੀਨਾਂ ਨੇ ਇਨ੍ਹਾਂ ਚੀਜ਼ਾਂ ਦੀ ਸ਼ਕਲ ਤੱਕ ਨਹੀਂ ਦੇਖੀ ਸੀ । ਕੱਪੜਿਆਂ ਲਈ ਆਮ ਕਰਕੇ ਕੈਰਬੂ ਦੀ ਫ਼ਰ ਵਰਤੀ ਜਾਂਦੀ ਸੀ। ਸਰਦੀਆਂ ਵਿਚ ਕੱਪੜਿਆਂ ਦੇ ਦੋ ਜੋੜੇ ਪਹਿਨੇ ਜਾਂਦੇ ਸਨ। ਅੰਦਰਲੇ ਕੱਪੜਿਆਂ ਦੀ ਫਰ ਅੰਦਰਵਾਰ ਅਤੇ ਬਾਹਰਲੇ ਜੋੜੇ ਦੀ ਫਰ ਬਾਹਰਵਾਰ ਹੁੰਦੀ ਸੀ । ਇੰਜ ਹਵਾ ਦੇ ਰੋਕ ਕਾਰਨ ਸਰੀਰ ਕਾਫ਼ੀ ਗਰਮ ਰਹਿੰਦਾ ਸੀ।

ਸੂਰਜ ਦੀਆਂ ਕਿਰਨਾਂ ਜਦੋਂ ਬਰਫ਼ ਤੇ ਪੈਂਦੀਆਂ ਹਨ ਤਾਂ ਉਨ੍ਹਾਂ ਦੇ ਅਸਰ ਨਾਲ ਮਨੁੱਖ ਦੇ ਅੰਨ੍ਹੇ ਹੋ ਜਾਣ ਦੀ ਸੰਭਾਵਨਾ ਵੀ ਹੋ ਸਕਦੀ ਹੈ । ਇਸ ਲਈ ਐਸਕੀਮੋ ਇਕ ਖ਼ਾਸ ਕਿਸਮ ਦੀ ਲੱਕੜ ਤੋਂ ਬਣਾਈ ਹੋਈ ਐਨਕ ਦੀ ਵਰਤੋਂ ਕਰਦੇ ਹਨ । ਉਨ੍ਹਾਂ ਦੇ ਬੂਟ ਵੀ ਖ਼ਾਸ ਕਿਸਮ ਦੇ ਹਨ ਕਿਉਂਕਿ ਜੇ ਕਿਸੇ ਨੁਕਸ ਕਾਰਨ ਬੂਟਾਂ ਵਿਚ ਜ਼ਰਾ ਵੀ ਪਾਣੀ ਪੈ ਜਾਵੇ ਤਾਂ ਪੈਰ ਸੁੰਨ ਹੋ ਜਾਣ ਕਾਰਨ ਇਨਸਾਨ ਲੰਗੜਾ ਹੋ ਜਾਂਦਾ ਹੈ । ਅਲਾਸਕੀ ਸਟਾਈਲ ਦੇ ਬੂਟਾਂ ਦੇ ਤਲੇ ਮੋਟੇ ਅਤੇ ਚਮੜਾ ਮੁਲਾਇਮ ਤੇ ਚੀਕਣਾ ਹੁੰਦਾ ਹੈ । ਸਫ਼ਰ ਕਰ ਰਹੇ ਹਰੇਕ ਟੋਲੇ ਨਾਲ ਕੱਪੜੇ ਅਤੇ ਬੂਟਾਂ ਨੂੰ ਸਿਉਣ ਜਾਂ ਮੁਰੰਮਤ ਕਰਨ ਲਈ ਇਕ ਇਸਤਰੀ ਦਾ ਹੋਣਾ ਜ਼ਰੂਰੀ ਹੈ। ਐਸਕੀਮੋ ਔਰਤਾਂ ਕੱਪੜੇ ਸਿਉਣ ਦੀ ਕਲਾ ਵਿਚ ਮਾਹਿਰ ਹਨ ।

ਐਸਕੀਮੋ ਲੋਕਾਂ ਵਿਚ ਕੋਈ ਲਿਖਤੀ ਕਾਨੂੰਨ ਨਹੀਂ ਹੈ ਅਤੇ ਨਾ ਹੀ ਕੋਈ ਸਰਦਾਰ ਜਾਂ ਸਰਕਾਰ ਸਦੀਆਂ ਪੁਰਾਣੇ ਰਵਾਇਤੀ ਨਿਯਮ ਲਾਗੂ ਕਰਦੀ ਸੀ । ਐਸਕੀਮੋ ਲੋਕਾਂ ਦਾ ਵਿਕੋਲਿਤਰਾ ਸਮਾਜ ਸੀ ਅਤੇ ਹਰ ਪਰਿਵਾਰ ਦੂਜੇ ਪਰਿਵਾਰ ਨਾਲੋਂ ਵੱਖਰਾ ਸੀ ।

ਜੇਕਰ ਐਸਕੀਮੋਆਂ ਦੀ ਆਪਸ ਵਿਚ ਲੜਾਈ ਹੋ ਜਾਂਦੀ ਤਾਂ ਉਹ ਇਕ ਦੂਜੇ ਤੋਂ ਵੱਖ ਹੋ ਜਾਂਦੇ । ਕਦੇ ਕਦੇ ਕਤਲ ਦੀਆਂ ਵਾਰਦਾਤਾਂ



ਉੱਤਰੀ ਕੈਨੇਡਾ ਵਿਚ ਬਣਿਆ ਮੋਟੇ ਕੱਪੜੇ ਦੇ ਤੰਬੂ ਦਾ ਘਰ ਜੋ ਪਹਿਲਾਂ ਕੈਰਬੂ ਜਾਂ ਸੀਲ ਦੀ ਖੱਲ ਦਾ ਬਣਿਆ ਹੁੰਦਾ ਸੀ ।

ਵੀ ਹੋ ਜਾਂਦੀਆਂ ਅਤੇ ਪੀੜਤ ਪਰਿਵਾਰ ਆਪਣੇ ਖ਼ੂਨ ਦਾ ਬਦਲਾ ਵੀ ਲੈ ਲੈਂਦਾ ਸੀ । ਐਸਕੀਮੋ ਲੋਕਾਂ ਦੇ ਟੋਲੇ ਕਦੇ ਆਪੋ ਵਿਚ ਜੰਗ ਨਹੀਂ ਕਰਦੇ ਸਨ ਅਤੇ ਜਦੋਂ ਉਹ ਯੂਰਪੀਅਨਾਂ ਦੀਆਂ ਆਪੋ ਵਿਚ ਦੀਆਂ ਲੜਾਈਆਂ ਬਾਰੇ ਸੁਣਦੇ ਸਨ ਤਾਂ ਹੈਰਾਨ ਹੁੰਦੇ ਸਨ । ਹਰੇਕ ਐਸਕੀਮੋ ਟੋਲਾ ਇਕ ਤਰ੍ਹਾਂ ਨਾਲ ਰਿਸ਼ਤੇਦਾਰਾਂ ਦਾ ਸਮੂਹ ਹੁੰਦਾ ਸੀ । ਸਾਡੇ ਵਾਂਗ ਹੀ ਐਸਕੀਮੋ ਖ਼ਾਨਦਾਨ ਦੀ ਪ੍ਰਥਾ ਨੂੰ ਮੰਨਦੇ ਸਨ ਅਤੇ ਦੂਰ ਦੇ ਰਿਸ਼ਤੇਦਾਰਾਂ ਤੱਕ ਦੀ ਵੀ ਸਹਾਇਤਾ ਕਰਨ ਲਈ ਆਪਣੇ ਆਪ ਨੂੰ ਪਾਬੰਦ ਸਮਝਦੇ ਸਨ । ਇਹ ਲੋਕ ਸਫ਼ਰ ਵਿਚ ਗੁਆਂਢੀ ਸਮੂਹਾਂ ਨਾਲ ਵੀ ਚੰਗਾ ਸਲੂਕ ਕਰਦੇ ਸਨ । ਅਲਾਸਕਾ ਅਤੇ ਗ੍ਰੀਨਲੈਂਡ ਦੇ ਦੱਖਣੀ ਹਿੱਸਿਆਂ ਵਿਚ ਜਿਥੇ ਕੁਝ ਵਧੇਰੇ ਸਹੂਲਤਾਂ ਸਨ, ਉਥੇ ਪੱਕੇ ਪਿੰਡ ਵੀ ਆਬਾਦ ਸਨ ਪਰ ਇਹ ਲੋਕ ਸਾਰਾ ਸਾਲ ਇਨ੍ਹਾਂ ਵਿਚ ਨਹੀਂ ਰਹਿੰਦੇ ਸਨ ਕਿਉਂਕਿ ਗਰਮੀਆਂ ਵਿਚ ਐਸਕੀਮੋ ਸ਼ਿਕਾਰ ਅਤੇ ਸਫ਼ਰ ਤੇ ਚੜ੍ਹੇ ਰਹਿੰਦੇ ਸਨ ।

ਸਖ਼ਤ ਸਰਦੀ ਦੇ ਦਿਨਾਂ ਵਿਚ ਜਦੋਂ ਸ਼ਿਕਾਰ ਕਰਨਾ ਅਸੰਭਵ ਹੁੰਦਾ ਸੀ, ਐਸਕੀਮੋ ਲੋਕ ਗਾਉਣ ਅਤੇ ਨਾਚ ਵਿਚ ਰੁੱਝੇ ਰਹਿੰਦੇ ਸਨ। ਢੋਲ ਅਤੇ ਬੰਸਰੀ ਦੀ ਆਮ ਵਰਤੋਂ ਹੁੰਦੀ ਸੀ ਅਤੇ ਕਈ ਪ੍ਰਸਿੱਧ ਐਸਕੀਮੋ ਗੀਤਕਾਰ ਵੀ ਹੋਏ ਹਨ । ਮਰਦ ਅਤੇ ਇਸਤਰੀਆਂ ਕਤਾਰਾਂ ਵਿਚ ਨਾਚ ਕਰਦੇ ਸਨ ਅਤੇ ਮਰਦ ਆਮ ਤੌਰ ਤੇ ਇਸਤਰੀਆਂ ਤੋਂ ਪਿਛਲੀ ਕਤਾਰ ਵਿਚ ਹੁੰਦੇ ਸਨ । ਇਸਤਰੀਆਂ ਇਕੱਲਿਆਂ ਵੀ ਨੱਚਦੀਆਂ ਸਨ ।

ਤਕਰੀਬਨ ਹਰੇਕ ਐਸਕੀਮੋ ਟੋਲੀ ਵਿਚ ਇਕ ਸਾਲਾਨਾ ਉਤਸਵ ਮਨਾਇਆ ਜਾਂਦਾ ਸੀ ਪਰ ਅਲਾਸਕਾ ਦੇ ਸਾਹਿਲ ਤੇ ਖ਼ੁਰਾਕ ਦੀ ਬੁਹਤਾਤ ਹੋਣ ਕਾਰਨ ਸਾਲ ਵਿਚ ਕਈ ਉੱਤਸਵ ਮਨਾਏ ਜਾਂਦੇ ਸਨ। ਇਕ ਉੱਤਸਵ ਸ਼ਿਕਾਰ ਦਾ ਮੌਸਮ ਖ਼ਤਮ ਹੋਣ ਮਗਰੋਂ ਮਨਾਇਆ ਜਾਂਦਾ ਸੀ । ਇਸ ਉੱਤਸਵ ਸਮੇਂ ਹਰੇਕ ਕਿਸ਼ਤੀ ਦਾ ਮਾਲਕ ਸਾਰੇ ਪਿੰਡ ਨੂੰ ਵੱਖ ਵੱਖ ਕਿਸਮਾਂ ਦਾ ਮਾਸ ਦਿੰਦਾ ਸੀ । ਨਾਚ ਅਤੇ ਖੇਡਾਂ ਦੇ ਮੁਕਾਬਲੇ ਵੀ ਹੁੰਦੇ ਸਨ । ਸਭ ਤੋਂ ਚੰਗੇ ਸ਼ਿਕਾਰੀ ਦੀ ਪ੍ਰਸੰਸਾ ਵੀ ਕੀਤੀ ਜਾਂਦੀ ਸੀ । ਗਰਮੀਆਂ ਦੇ ਮੌਸਮ ਦੇ ਵਿਚਕਾਰ ਇਕ ਹੋਰ ਵੱਡੀ ਪਾਰਟੀ ਵੀ ਹੁੰਦੀ ਸੀ ਜਿਸ ਵਿਚ ਗੁਆਂਢੀ ਪਿੰਡਾਂ ਦੇ ਲੋਕ ਵੀ ਸੱਦੇ ਜਾਂਦੇ ਸਨ ਅਤੇ ਮਹਿਮਾਨਾਂ ਦੀ ਹਰ ਮੰਗ ਨੂੰ ਪੂਰਾ ਕਰਨਾ ਇਕ ਫ਼ਰਜ਼ ਸਮਝਿਆ ਜਾਂਦਾ ਸੀ ਪਰ ਮਹਿਮਾਨਾਂ ਦੀ ਵਾਪਸੀ ਸਮੇਂ ਮੇਜ਼ਬਾਨ ਉਨ੍ਹਾਂ ਤੋਂ ਅਜਿਹੀ ਮੋੜਵੀਂ ਪਾਰਟੀ ਦੀ ਮੰਗ ਵੀ ਕਰਦੇ ਸਨ ।

ਸਰਦੀਆਂ ਵਿਚ ਮਰੇ ਹੋਏ ਵਿਅਕਤੀ ਦੇ ਨਾਂ ਤੇ ਵੀ ਦਾਅਵਤ ਦਿੱਤੀ ਜਾਂਦੀ ਹੈ । ਮਰਨ ਵਾਲੇ ਦੇ ਹਮਨਾਮ ਦੀ ਖ਼ਾਸ ਇੱਜ਼ਤ ਤੇ ਸੇਵਾ ਕੀਤੀ ਜਾਂਦੀ ਅਤੇ ਉਸ ਨੂੰ ਕਪੜਿਆਂ ਦਾ ਨਵਾਂ ਜੋੜਾ ਦਿੱਤਾ ਜਾਂਦਾ ਹੈ।

ਐਸਕੀਮੋ ਔਰਤਾਂ ਅਤੇ ਮਰਦਾਂ ਵਿਚਕਾਰ ਕੰਮ ਦੀ ਵੰਡ ਬੜੇ ਸੁਚੱਜੇ ਢੰਗ ਨਾਲ ਕੀਤੀ ਜਾਂਦੀ ਸੀ । ਮਰਦ ਸ਼ਿਕਾਰ ਕਰਦੇ ਅਤੇ ਮਕਾਨ ਬਣਾਉਂਦੇ ਹਨ । ਇਕ ਆਦਮੀ ਇਕ ਵਿਆਹ ਕਰ ਸਕਦਾ ਹੈ । ਚੰਗੀ ਸਿਹਤ ਵਾਲਾ ਦੂਜਾ ਤੇ ਤੀਜਾ ਵਿਆਹ ਵੀ ਕਰ ਲੈਂਦਾ ਹੈ ਪਰ ਸ਼ਰਤ ਇਹ ਹੁੰਦੀ ਹੈ ਕਿ ਪਹਿਲੇ ਵਿਆਹ ਵਿਚੋਂ ਉਸ ਦਾ ਕੋਈ ਬੱਚਾ ਨਾ ਹੋਵੇ। ਇਕ ਔਰਤ ਦੋ ਵਿਆਹ ਕਰ ਸਕਦੀ ਹੈ ਅਤੇ ਕਦੇ ਕਦੇ ਦੋਵੇਂ ਪਤੀ ਕੁਝ ਹਫ਼ਤਿਆਂ ਜਾਂ ਮਹੀਨਿਆਂ ਵਾਸਤੇ ਰੱਖ ਸਕਦੀ ਹੈ । ਵਿਧਵਾ ਅਤੇ ਰੰਡੇ ਮਰਦ ਜਦੋਂ ਮੌਕਾ ਮਿਲੇ ਵਿਆਹ ਕਰ ਲੈਂਦੇ ਹਨ । ਕੰਮ ਕਰਨ ਲੱਗਿਆਂ ਮਾਵਾਂ ਆਪਣੇ ਬੱਚਿਆਂ ਨੂੰ ਆਪਣੀ ਪਿੱਠ ਉਪਰ ਚੁੱਕੀ ਫਿਰਦੀਆਂ ਹਨ । ਇਹ ਲੋਕ ਬੱਚਿਆਂ ਅਤੇ ਖ਼ਾਸ ਤੌਰ ਤੇ ਲੜਕੀਆਂ ਦੇ ਬਹੁਤ ਚਾਹਵਾਨ ਹਨ ।

ਵੀਹਵੀਂ ਸਦੀ ਦੇ ਅੱਧ ਤੱਕ ਲਗਭਗ ਇਹ ਸਾਰੇ ਲੋਕ ਈਸਾਈ ਧਰਮ ਵਿਚ ਆ ਗਏ ਸਨ ਅਤੇ ਕੁਦਰਤ ਦੇ ਨਜ਼ਾਰਿਆਂ ਵਿਚ ਰੂਹਾਨੀ ਤਾਕਤ ਦੇਖਦੇ ਸਨ ।

ਜਦੋਂ ਈਸਾਈ ਮਿਸ਼ਨਰੀਆਂ ਨੇ ਐਸਕੀਮੋ ਲੋਕਾਂ ਦੀ ਅਜਿਹੀ ਹਾਲਤ ਵੇਖੀ ਤਾਂ ਸਹਾਇਤਾ ਕਰਨ ਲਈ ਉਨ੍ਹਾਂ ਨੇ ਸਬੰਧਤ ਸਰਕਾਰਾਂ ਨੂੰ ਅਪੀਲ ਕੀਤੀ । ਅਠ੍ਹਾਰਵੀਂ ਸਦੀ ਦੇ ਅੱਧ ਵਿਚ ਗ੍ਰੀਨਲੈਂਡ, ਡੈਨਮਾਰਕ ਦੀ ਬਸਤੀ ਬਣਾ ਲਈ ਗਈ । ਅਮਰੀਕਾ ਨੇ 1867 ਈ. ਵਿਚ ਰੂਸ ਤੋਂ ਅਲਾਸਕਾ ਦਾ ਇਲਾਕਾ ਖ਼ਰੀਦ ਲਿਆ । ਸੰਨ 1867 ਵਿਚ ਕੈਨੇਡੀਅਨ ਉੱਤਰੀ ਪੱਛਮੀ ਪ੍ਰਾਂਤ ਵੀ ਕਾਇਮ ਕੀਤਾ ਗਿਆ ਜਿਸ ਵਿਚ ਕਿ ਐਸਕੀਮੋ ਲੋਕ ਰਹਿੰਦੇ ਸਨ ।

ਹੁਣ ਕੈਨੇਡਾ, ਡੈਨਮਾਰਕ ਅਤੇ ਅਮਰੀਕਾ ਨੇ ਐਸਕੀਮੋ ਲੋਕਾਂ ਲਈ ਸਕੂਲ ਅਤੇ ਹਸਪਤਾਲ ਆਦਿ ਖੋਲ੍ਹ ਦਿੱਤੇ ਹਨ । ਗ੍ਰੀਨਲੈਂਡ ਵਿਚ ਐਸਕੀਮੋ ਹੁਣ ਡੈਨੀ ਭਾਸ਼ਾ ਬੋਲਦੇ ਹਨ । ਗ੍ਰੀਨਲੈਂਡ ਵਾਲੇ ਅੱਜਕੱਲ੍ਹ ਉਸਾਰੀ ਕਲਾ ਅਤੇ ਹਵਾਈ ਅੱਡੇ ਬਣਾਉਣ ਦਾ ਹੁਨਰ ਸ਼ਿਖ ਰਹੇ ਹਨ

ਅਤੇ ਇਨ੍ਹਾਂ ਦੇ ਦੋ ਪ੍ਰਤੀਨਿਧ ਡੈਨਮਾਰਕ ਦੀ ਨੈਸ਼ਨਲ ਅਸੈਂਬਲੀ ਵਿਚ ਵੀ ਬੈਠਦੇ ਹਨ। ਕੈਨੇਡਾ ਦੇ ਉੱਤਰੀ-ਪੱਛਮੀ ਸੂਬੇ ਵਿਚ ਹਵਾਈ ਜਹਾਜ਼ਾਂ ਰਾਂਹੀਂ ਬੱਚਿਆਂ ਨੂੰ ਸਕੂਲਾਂ ਤੇ ਹਸਪਤਾਲਾਂ ਵਿਚ ਪਹੁੰਚਾਇਆ ਜਾਂਦਾ ਹੈ ਅਤੇ ਉਨ੍ਹਾਂ ਦੀਆਂ ਜ਼ਰੂਰੀ ਲੋੜਾਂ ਪੂਰੀਆਂ ਕੀਤੀਆਂ ਜਾ ਰਹੀਆਂ ਹਨ।

ਅਲਾਸਕਾ ਵਿਚ ਕੈਨੇਡਾ ਨਾਲੋਂ 5000 ਤੋਂ ਵੀ ਵੱਧ ਐਸਕੀਮੋ ਹਨ । ਸੰਨ 1924 ਤੋਂ ਉਨ੍ਹਾਂ ਨੂੰ ਸ਼ਹਿਰੀ ਹੱਕ ਵੀ ਪ੍ਰਾਪਤ ਹੋ ਗਏ ਹਨ। ਅਲਾਸਕਾ ਵਿਚ 80 ਗ਼ੈਰ-ਰਿਹਾਇਸ਼ੀ ਸਕੂਲ ਵੀ ਹਨ ਅਤੇ ਇਹ ਲੋਕ ਅੰਗਰੇਜ਼ੀ ਬੋਲਦੇ ਹਨ । ਨੌਜਵਾਨ ਐਸਕੀਮੋ ਸ਼ਹਿਰਾਂ ਵਿਚ ਵੀ ਨਾਚ ਤੇ ਸਿਨੇਮਾਂ ਵੇਖਣ ਲਈ ਆਉਂਦੇ ਹਨ ਅਤੇ ਪੜ੍ਹ-ਲਿਖ ਕੇ ਉਸਾਰੂ ਕੰਮ ਵਿਚ ਲਗ ਰਹੇ ਹਨ ।

ਹ. ਪੁ.- ਐਨ. ਬ੍ਰਿ. 8 : 708

**ਐਸਕੀਮੋ ਭਾਸ਼ਾ** : ਵੱਖ ਵੱਖ ਮਨੁੱਖੀ ਕੌਮਾਂ ਦੇ ਬਾਰੇ ਖੋਜ ਕਰਨ ਵਾਲੇ ਵਿਦਵਾਨਾਂ ਦੇ ਵਿਚਾਰ ਅਨੁਸਾਰ ਐਸਕੀਮੋ ਜਾਤੀ ਖ਼ੂਨ ਅਤੇ ਭਾਸ਼ਾ ਦੇ ਪੱਖ ਤੋਂ ਉਤਰੀ ਅਮਰੀਕੀ ਇੰਡੀਅਨ ਕੌਮ ਦੀ ਹੀ ਇਕ ਸ਼ਾਖ ਹੈ । ਗ੍ਰੀਨਲੈਂਡ ਤੋਂ ਲੈ ਕੇ ਦੂਰ ਅਲਾਸਕਾ ਤਕ ਐਸਕੀਮੋ ਇਕ ਹੀ ਭਾਸ਼ਾ ਬੋਲਦੇ ਹਨ । ਐਸਕੀਮੋਆਂ ਦੀ ਬਿਰਤੀ ਮੇਲ-ਜੋਲ ਵਾਲੀ ਹੋਣ ਕਰਕੇ ਐਸਕੀਮੋ ਭਾਸ਼ਾ ਦੇ ਕਈ ਰੂਪ ਬਣ ਗਏ ਹਨ । ਆਪਣਾ ਕੰਮ ਪੂਰੀ ਤਰ੍ਹਾਂ ਚਲਾਉਣ ਲਈ ਇਕ ਐਸਕੀਮੋ ਨੂੰ ਆਮ ਤੌਰ ਤੇ ਦਸ ਹਜ਼ਾਰ ਤੋਂ ਵਧੇਰੇ ਸ਼ਬਦਾਂ ਦਾ ਗਿਆਨ ਹੋਣਾ ਚਾਹੀਦਾ ਹੈ । ਅੰਗਰੇਜ਼ੀ ਅਤੇ ਦੂਜੀਆਂ ਯੂਰਪੀਨ ਬੋਲੀਆਂ ਦੇ ਮੁਕਾਬਲੇ ਵਿਚ ਐਸਕੀਮੋ ਭਾਸ਼ਾ ਦੇ ਆਮ ਸ਼ਬਦਾਂ ਦੀ ਗਿਣਤੀ ਕਿਤੇ ਵਧੇਰੇ ਹੈ । ਇਕ ਇਕ ਐਸਕੀਮੋ ਸ਼ਬਦ ਦੇ ਕਈ ਰੂਪ ਹੁੰਦੇ ਹਨ । ਐਸਕੀਮੋ ਭਾਸ਼ਾ ਵਿਚ ਸੰਗਿਆਵਾਂ ਦੇ ਬਹੁਤ ਵੱਖਰੇ ਵੱਖਰੇ ਅਰਥਾਂ ਵਾਲੇ ਰੂਪ ਮਿਲਦੇ ਹਨ । ਕਿਰਿਆਵਾਂ ਦੇ ਰੂਪ ਤਾਂ ਸਭ ਨਾਲੋਂ ਵੱਧ ਹਨ । ਇਸੇ ਕਰਕੇ ਐਸਕੀਮੋ ਭਾਸ਼ਾ ਦੁਨੀਆ ਦੀਆਂ ਸਭ ਤੋਂ ਔਖੀਆਂ ਭਾਸ਼ਾਵਾਂ ਵਿਚੋਂ ਗਿਣੀ ਜਾਂਦੀ ਹੈ ।

ਐਸਕੀਮੋ ਅਤੇ ਦੂਜੀਆਂ ਹੋਰ ਭਾਸ਼ਾਵਾਂ ਦੇ ਮਿਲਣ ਨਾਲ ਇਹ ਇਕ ਮਿਲੀ-ਜੁਲੀ ਭਾਸ਼ਾ ਬਣ ਗਈ ਹੈ । ਇਸ ਵਿਚ ਬਹੁਤੇ ਤਾਂ ਐਸਕੀਮੋ ਸ਼ਬਦ ਹੀ ਹਨ ਪਰ ਕੁਝ ਸ਼ਬਦ ਅੰਗਰੇਜ਼ੀ, ਵਲੰਦੇਜ਼ੀ, ਸਪੇਨੀ ਆਦਿ ਦੇ ਵੀ ਹਨ । ਬਹੁਤੇ ਸੈਲਾਨੀ ਲੋਕ ਇਸੇ ਸੰਖੇਪ ਮਿਲੀ-ਜੁਲੀ ਭਾਸ਼ਾ ਨੂੰ ਹੀ ਐਸਕੀਮੋ ਭਾਸ਼ਾ ਕਹਿੰਦੇ ਹਨ । ਐਸਕੀਮੋ ਭਾਸ਼ਾ ਵਿਚ ਵਿਅੰਜਨਾਂ ਨੂੰ ਧੁਨੀਆਤਮਕ ਪੱਖ ਤੋਂ ਚਾਰ ਸ਼੍ਰੇਣੀਆਂ ਵਿਚ ਵੰਡਿਆ ਜਾਂਦਾ ਹੈ, ਇਹ ਹਨ- ਕੰਠ, ਤਾਲੂ, ਦੰਦਾਂ ਅਤੇ ਹੋਠਾਂ ਵਿਚੋਂ ਨਿਕਲਣ ਵਾਲੀਆਂ ਧੁਨੀਆਂ। ਕੰਠ ਤੋਂ ਉਚਾਰੇ ਜਾਣ ਵਾਲੇ ਵਿਅੰਜਨ ਅੱਖਰ ਦੇ ਅੱਗੇ ਆਉਣ ਵਾਲਾ ਸੂਰ ਵੀ ਕੰਠ ਸੁਰ ਹੀ ਬਣ ਜਾਂਦਾ ਹੈ । ਇਸ ਵਿਸ਼ੇਸ਼ਤਾ ਦੇ ਕਾਰਨ ਸੁਣਨ ਵਾਲੇ ਨੂੰ ਕਈ ਵਾਰ ਇੰਜ ਪ੍ਰਤੀਤ ਹੁੰਦਾ ਹੈ ਕਿ ਐਸਕੀਮੋ ਭਾਸ਼ਾ ਗਲੇ ਤੇ ਭਾਰ ਪਾ ਕੇ ਬੋਲੀ ਜਾ ਰਹੀ ਹੈ, ਉਂਜ ਐਸਕੀਮੋ ਭਾਸ਼ਾ ਦਾ ਰੂਪ ਸਪਸ਼ਟ ਅਤੇ ਸੁਰੀਲਾ ਹੈ । ਸ਼ਬਦਾਂ ਦਾ ਉਚਾਰਣ ਸੁਰ ਅਤੇ ਵਿਅੰਜਨਾਂ ਦੀ ਦੀਰਘਤਾ ਜਾਂ ਹ੍ਰਸਵਤਾ ਤੇ ਨਿਰਭਰ ਰਹਿੰਦਾ ਹੈ । ਸੁਰ ਅਤੇ ਵਿਅੰਜਨ ਕਦੀ ਦੀਰਘ ਹੋ ਜਾਂਦੇ ਹਨ, ਕਦੀ ਹ੍ਰਸਵੀ । ਇਸ ਦੀ ਦੀਰਘਤਾ ਅਤੇ ਹ੍ਰਸਵਤਾ ਤੇ ਹੀ ਸ਼ਬਦ ਦਾ ਅਰਥ ਨਿਰਭਰ ਹੁੰਦਾ ਹੈ।

ਐਸਕੀਮੋ ਭਾਸ਼ਾ ਦਾ ਵਿਆਕਰਣ ਵੀ ਸ਼ਬਦਾਂ ਦੇ ਰੂਪ ਲਚਕੀਲੇ ਹੋਣ ਕਾਰਨ ਭਰਪੂਰ ਹੈ । ਇਕ ਆਮ ਕਿਰਿਆ ਦੇ ਲਗਭਗ 350 ਰੂਪ ਵਰਤੇ ਜਾਂਦੇ ਹਨ । ਜੇ ਦੋ ਵਰਨ ਜਾਂ ਬਹੁਵਚਨ ਆਦਿ ਸਾਰੇ ਰੂਪਾਂ ਨੂੰ ਗਿਣੀਏ ਤਾਂ ਇਕ ਸਾਧਾਰਣ ਜਿਹੇ ਨਾਂਵ ਦੇ ਲਗਭਗ 150 ਰੂਪ ਮਿਲਣਗੇ। ਵਾਕ-ਰਚਨਾ ਆਦਿ ਦੇ ਲਗਭਗ 250 ਰੂਪ ਮਿਲਣਗੇ ਪਰ ਇੰਨੀ ਵਿਸ਼ਾਲਤਾ ਹੁੰਦਿਆਂ ਹੋਇਆਂ ਵੀ ਐਸਕੀਮੋ ਵਿਆਕਰਣ ਸੰਖੇਪ ਅਤੇ ਤਰਕਪੂਰਣ ਆਧਾਰਾਂ ਉੱਤੇ ਕਾਇਮ ਹੈ । ਐਸਕੀਮੋ ਭਾਸ਼ਾ ਵਿਚ ਇਸਤਰੀ-ਲਿੰਗ ਜਾਂ ਪੁਲਿੰਗ ਦਾ ਭੇਦ ਨਹੀਂ ਹੈ । ਸਬੰਧਵਾਚਕ ਰੂਪ ਸੰਗਿਆ ਦਾ ਰੂਪ ਬਦਲਣ ਵਿਚ ਹੀ ਪੇਸ਼ ਕੀਤਾ ਜਾਂਦਾ ਹੈ । ਸ਼ਿਕਾਰ ਅਤੇ ਪਸ਼ੂਆਂ ਨਾਲ ਸਬੰਧਤ ਸ਼ਬਦਾਵਲੀ ਦੀ ਗਿਣਤੀ ਕਾਫ਼ੀ ਹੈ । ਹਥਿਆਰ ਅਤੇ ਬਰਤਨਾਂ ਦੀ ਕਈ ਤਰ੍ਹਾਂ ਦੀ ਵਰਤੋਂ ਦੇ ਸਬੰਧ ਵਿਚ ਵੀ ਕਈ ਸ਼ਬਦ ਹਨ ।

ਮਾਸਕੋ ਯੂਨੀਵਰਸਿਟੀ ਵਿਚ ਐਸਕੀਮੋ ਭਾਸ਼ਾ ਵਿਭਾਗ ਐਸਕੀਮੋ ਸਾਹਿਤ ਦੇ ਛਾਪਣ ਸਬੰਧੀ ਪਿਛਲੀ ਸਦੀ ਤੋਂ ਲਗਾਤਾਰ ਯਤਨ ਕਰਦਾ ਆ ਰਿਹਾ ਹੈ ।

**ਐਸਕੈਰਾਈਸਿਸ** : ਇਹ ਮਨੁੱਖ ਅਤੇ ਹੋਰ ਥਣਧਾਰੀ ਪ੍ਰਾਣੀਆਂ ਵਿਚ ਹੋਣ ਵਾਲੀ ਇਕ ਬੀਮਾਰੀ ਹੈ ਜਿਹੜੀ ਆਂਦਰ-ਗੋਲ-ਵਰਮ, ਐਸਕੈਰਿਸ ਲੰਬ੍ਰੀਕਾੱਇਡੀਜ਼ ਦੁਆਰਾ ਹੁੰਦੀ ਹੈ । ਇਸ ਦੀ ਲਾਗ ਐਸਕੈਰਿਸ ਦੇ ਆਂਡੇ ਅੰਤਰ ਗ੍ਰਹਿਣ ਕਰਨ ਨਾਲ ਲਗਦੀ ਹੈ ਜਿਹੜੇ ਖ਼ੁਰਾਕ ਰਾਹੀਂ ਜਾਂ ਗੰਦੇ ਹੱਥਾਂ ਨਾਲ ਸਰੀਰ ਵਿਚ ਦਾਖ਼ਲ ਹੁੰਦੇ ਹਨ । ਛੋਟੀ ਆਂਦਰ ਵਿਚ ਆਂਡਿਆਂ ਵਿਚੋਂ ਲਾਰਵੇ ਨਿਕਲ ਆਉਂਦੇ ਹਨ-ਜਿਹੜੇ ਆਂਦਰ ਭਿੱਤੀ ਵਿਚੋਂ ਲੰਘ ਕੇ ਫੇਫੜਿਆਂ ਵਿਚ ਪਹੁੰਚ ਜਾਂਦੇ ਹਨ। ਇਥੇ ਇਹ ਕਈ ਵਾਰ ਫੇਫੜਿਆਂ ਵਿਚ ਸੋਜ ਅਤੇ ਇਸ ਦੇ ਤਰਲ ਵਿਚ ਰੁਕਾਵਟ ਪੈਦਾ ਕਰਦੇ ਹਨ । ਇਸ ਤੋਂ ਲਗਭਗ 10 ਦਿਨਾਂ ਬਾਅਦ ਲਾਰਵੇ ਸੁਆਸ-ਮਾਰਗਾਂ ਤੋਂ ਪਾਚਨ-ਮਾਰਗ ਵਿਚ ਚਲੇ ਜਾਂਦੇ ਹਨ ਅਤੇ ਛੋਟੀ ਆਂਦਰ ਵਿਚ ਲਾਰਵਾ ਬਾਲਗ਼ ਅਵਸਥਾ ਧਾਰ ਕੇ ਪੂਰਾ ਵਰਮ ਬਣ ਜਾਂਦਾ ਹੈ । ਪੂਰੇ ਵਰਮ ਦੀ ਲੰਬਾਈ 15-40 ਸੈਂ. (6-16 ਇੰਚ) ਹੁੰਦੀ ਹੈ । ਇਸ ਵਰਮ ਦੀ ਮਾਦਾ ਲਗਭਗ 2,00,000 ਤੱਕ ਆਂਡੇ ਹਰ ਰੋਜ਼ ਦੇ ਸਕਦੀ ਹੈ । ਕਈ ਵਾਰ ਇਸ ਦੇ ਲਾਰਵੇ ਸੰਵੇਦੀ ਟਿਸ਼ੂਆਂ ਜਿਵੇਂ ਕਿ ਦਿਮਾਗ਼ ਵਿਚ ਪ੍ਰਵੇਸ਼ ਕਰ ਜਾਂਦੇ ਹਨ ਅਤੇ ਇਹ ਬੀਮਾਰੀ ਬਹੁਤ ਹੀ ਗੰਭੀਰ ਜਾਂ ਘਾਤਕ ਰੂਪ ਧਾਰ ਲੈਂਦੀ ਹੈ । ਇਸੇ ਤਰ੍ਹਾਂ ਪੂਰੇ ਵਰਮ ਸਰੀਰ ਦੇ ਵੱਖ ਵੱਖ ਅੰਗਾਂ ਵਿਚ ਪਹੁੰਚ ਕੇ ਫੋੜੇ ਅਤੇ ਕਈ ਤਰ੍ਹਾਂ ਦੇ ਜ਼ਹਿਰੀਲੇ ਪਦਾਰਥ ਪੈਦਾ ਕਰਦੇ ਹਨ ।

ਐਸਕੈਰਾਈਸਿਸ ਦੀ ਬੀਮਾਰੀ ਲਗਭਗ ਸਾਰੇ ਸੰਸਾਰ ਦੇ ਪੇਂਡੂ ਵਸਨੀਕਾਂ ਵਿਚ ਮਿਲਦੀ ਹੈ । ਇਕ ਅਨੁਮਾਨ ਅਨੁਸਾਰ ਲਗਭਗ 660,000,000 ਮਨੁੱਖ ਇਸ ਬੀਮਾਰੀ ਨਾਲ ਗ੍ਰਸਤ ਹਨ । ਇਸ ਦੀ ਰੋਕਥਾਮ ਦਾ ਸਭ ਤੋਂ ਵਧੀਆ ਉਪਾਅ ਮਨੁੱਖੀ ਮਲਮੂਤਰ ਦਾ ਸਹੀ ਢੰਗ ਨਾਲ ਨਿਪਟਾਰਾ ਕਰਨਾ ਹੈ ।

ਇਸ ਬੀਮਾਰੀ ਦਾ ਇਲਾਜ ਰਸਾਇਣ ਚਿਕਿਤਸਾ ਦੁਆਰਾ ਹੀ ਹੁੰਦਾ ਹੈ । ਆਹਾਰ ਨਲੀ ਵਿਚੋਂ ਇਹ ਗੋਲ ਵਰਮ ਬਾਹਰ ਕੱਢਣ ਲਈ ਪਾਈਪਰਜ਼ੀਨ ਦੀ ਇਕ ਵੱਡੀ ਖ਼ੁਰਾਕ ਕਾਫ਼ੀ ਹੈ । ਇਸ ਦਵਾਈ ਦਾ ਸਰੀਰ ਤੇ ਹੋਰ ਕੋਈ ਭੈੜਾ ਅਸਰ ਵੀ ਨਹੀਂ ਹੁੰਦਾ । ਨਵ-ਜੰਮੇ ਬੱਚਿਆਂ ਅਤੇ 20 ਕਿਲੋ (45 ਪਾਊਂਡ) ਤੋਂ ਘੱਟ ਭਾਰ ਵਾਲੇ ਬੱਚਿਆਂ ਲਈ ਇਸ ਦੀ ਖ਼ੁਰਾਕ 2 ਗ੍ਰਾ. ਅਤੇ ਬਾਲਗ਼ ਮਨੁੱਖ ਅਤੇ ਹੋਰ ਬੱਚਿਆਂ ਲਈ ਇਸ ਦੀ ਖ਼ੁਰਾਕ 3 ਗ੍ਰਾ. ਹੈ । ਰਾਤ ਦੇ ਭੋਜਨ ਤੋਂ ਪਹਿਲਾਂ ਇਹ ਦਵਾਈ ਗੋਲੀ ਜਾਂ ਸ਼ਰਬਤ ਦੇ ਰੂਪ ਵਿਚ ਦਿੱਤੀ ਜਾਂਦੀ ਹੈ ਅਤੇ ਅਗਲੀ ਸਵੇਰ ਨਾਸ਼ਤੇ ਤੋਂ ਪਹਿਲਾ ਇਕ ਲੂਣਾ ਵਿਰੇਚਨ ਦਿੱਤਾ ਜਾਂਦਾ ਹੈ ਤਾਂ ਜੋ ਸ਼ਕਤੀਹੀਨ ਹੋਏ ਵਰਮ ਬਾਹਰ ਨਿਕਲ ਜਾਣ । ਇਹ ਵਰਮ ਉਲਟੀ ਰਾਹੀਂ ਜਾਂ ਗੁਦਾ ਦੁਆਰਾ ਬਾਹਰ ਨਿਕਲਦੇ ਹਨ । ਅਜਿਹੀਆਂ ਥਾਵਾਂ ਤੇ ਜਿੱਥੇ ਦੁਬਾਰਾ

ਲਾਗ ਲਗਣ ਦਾ ਡਰ ਹੋਵੇ ਉਥੇ ਹਰ ਦੋ ਜਾਂ ਤਿੰਨ ਮਹੀਨੇ ਪਿੱਛੋਂ ਇਹ ਇਲਾਜ ਦੁਹਰਾਉਣਾ ਚਾਹੀਦਾ ਹੈ ।

ਐਸਕੈਰਿਸ ਲੰਬ੍ਰੀਕੋਇਡੀਜ਼ ਏਪ, ਸੂਰਾਂ, ਗਊਆਂ, ਮੱਝਾਂ, ਬੱਕਰੀਆਂ ਅਤੇ ਗਾਲ੍ਹੜਾਂ ਵਿਚ ਵੀ ਹੁੰਦੇ ਹਨ ਭਾਵੇਂ ਇਨ੍ਹਾਂ ਨੂੰ ਵੱਖ ਵੱਖ ਪ੍ਰਾਣੀਆਂ ਵਿਚ ਵੱਖ ਵੱਖ ਨਾਂ ਦਿੱਤਾ ਜਾਂਦਾ ਹੈ ।

ਹ. ਪੁ.- ਐਨ. ਬ੍ਰਿ. ਮਾ. 1 : 569; ਟੈ. ਬੁ. ਮੈ. : 173 ; ਐਨ. ਅਮੈ. 1 : 571

**ਐਸ. ਜੀ. ਠਾਕੁਰ ਸਿੰਘ** : ਭਾਰਤ ਦੇ ਇਸ ਪ੍ਰਸਿੱਧ ਚਿੱਤਰਕਾਰ ਦਾ ਜਨਮ ਪਿੰਡ ਵੇਰਕਾ, ਜ਼ਿਲ੍ਹਾ ਅੰਮ੍ਰਿਤਸਰ ਵਿਚ 1899 ਈ. ਵਿਚ ਹੋਇਆ । ਇਹ ਸ. ਗੰਡਾ ਸਿੰਘ ਅਤੇ ਸ੍ਰੀਮਤੀ ਪ੍ਰਤਾਪ ਕੌਰ ਦਾ ਇਕਲੌਤਾ ਪੁੱਤਰ ਸੀ । ਇਹ ਹਿੰਦੂ ਵਿਕਟੋਰੀਆ ਜੁਬਲੀ ਟੈਕਨੀਕਲ ਸਕੂਲ, ਲਾਹੌਰ ਵਿਚ ਦਾਖ਼ਲ ਹੋਇਆ ਜਿੱਥੇ ਇਹ ਦੋ ਸਾਲ ਪੜ੍ਹਿਆ ਪਰ ਸਿਖਿਆ ਕੁੱਝ ਵੀ ਨਹੀਂ। ਇਸ ਨੂੰ ਚਿੱਤਰਕਾਰੀ ਦੀ ਪ੍ਰੇਰਣਾ ਆਪਣੀ ਚਾਚੀ ਦੇ ਕੰਧ ਉੱਤੇ ਉਕਰੇ ਚਿੱਤਰਾਂ ਤੋਂ ਮਿਲੀ । ਇਸ ਨੇ ਪਹਿਲਾਂ ਭਾਈ ਲਾਹੌਰਾ ਸਿੰਘ ਅਤੇ ਮੱਲਾਂ ਰਾਮ ਅਤੇ ਪਿੱਛੋਂ ਵੇਰਕੇ ਦਾ ਇਕ ਮੁਸਲਮਾਨ ਉਸਤਾਦ ਮੁਹੰਮਦ ਆਲਮ, ਜੋ ਥੀਏਟਰੀਕਲ ਕੰਪਨੀਆਂ ਦੇ ਸਟੇਜਾਂ ਦੇ ਪਰਦੇ ਬਣਾਉਂਦਾ ਸੀ ਤੋਂ ਕਿਤਾਬਤ ਵੀ ਕਰਦਾ ਸੀ, ਉਹ ਦੀ ਸ਼ਾਗਿਰਦੀ ਕੀਤੀ ਇਸ ਨੂੰ ਆਪਣੇ ਨਾਲ ਬੰਬਈ ਲੈ ਗਿਆ । ਇਥੇ ਇਸ ਨੇ ਥੀਏਟਰ ਦੇ ਪਰਦਿਆਂ ਤੇ ਚਿੱਤਰ ਬਣਾਉਣ ਦੀ ਨੌਕਰੀ ਕੀਤੀ ।



ਐਸ. ਜੀ. ਠਾਕੁਰ ਸਿੰਘ

ਠਾਕੁਰ ਸਿੰਘ ਕਲਕੱਤੇ ਵਿਚ ਸੀ ਜਦੋਂ ਇਸ ਦੇ ਮਨ ਵਿਚ ਪੰਜਾਬ ਦੇ ਕਲਾ-ਪੱਧਰ ਨੂੰ ਉੱਚਾ ਚੁੱਕਣ ਦੀ ਰੀਝ ਜਾਗੀ ਅਤੇ ਇਸ ਤਰ੍ਹਾਂ 'ਪੰਜਾਬ ਫ਼ਾਈਨ ਆਰਟਸ ਐਸੋਸੀਏਸ਼ਨ' ਹੋਂਦ ਵਿਚ ਆਈ ਜਿਸ ਦੀ ਪਹਿਲੀ ਪ੍ਰਦਰਸ਼ਨੀ ਸੰਨ 1926 ਵਿਚ ਹੋਈ ।



ਐਸ. ਜੀ. ਠਾਕੁਰ ਸਿੰਘ ਦਾ ਬਣਇਆ ਹੋਇਆ 'ਗ਼ਰੀਬੀ' ਨਾਂ ਦਾ ਇਕ ਚਿੱਤਰ

ਠਾਕੁਰ ਸਿੰਘ ਨੇ ਤੇਲ ਅਤੇ ਪਾਣੀ ਦੇ ਰੰਗਾਂ ਵਿਚ ਵੀ ਚਿੱਤਰ ਬਣਾਏ ਹਨ ਅਤੇ ਪੇਸਟਲ (ਅਰਥਾਤ 'ਚਾਕ') ਨਾਲ ਵੀ ਕੰਮ ਕੀਤਾ ਹੈ ।

ਇਸ ਦੇ ਬਣਾਏ ਚਿੱਤਰ 'ਆਫ਼ਟਰ ਬਾਥ' ਨੇ ਬ੍ਰਿਟਿਸ਼ ਅੰਪਾਇਰ ਅਗੈਜ਼ਿਬਿਸ਼ਨ, ਚੋਂ ਅੱਠ ਹਜ਼ਾਰ ਪੌਂਡ ਦਾ ਇਨਾਮ ਹਾਸਲ ਕੀਤਾ। ਇਸ ਤਸਵੀਰ ਵਿਚ ਇਕ ਜਵਾਨ ਤੀਵੀਂ ਨਹਾਉਣ ਪਿੱਛੋਂ ਆਪਣੇ ਵਾਲ ਠੀਕ ਕਰ ਰਹੀ ਹੈ । ਉਸ ਦੇ ਭਿੱਜੇ ਹੋਏ ਕੱਪੜੇ ਉਹਦੇ ਸਰੀਰ ਨਾਲ ਚੰਬੜੇ ਹੋਏ ਹਨ । ਇਹ ਤਸਵੀਰ ਜਾਂ ਆਗਸਤੇ ਦੋਮਿਨਿਕ ਅਗਰ ਦੀ ਤਸਵੀਰ 'ਲਾ ਮੌਰਸ' ਨਾਲ ਮੇਲ ਖਾਂਦੀ ਹੈ । ਇਸ ਦੀ ਕਿਸੇ ਤਸਵੀਰ ਵਿਚ ਵੀ ਕਾਹਲੀ ਦਾ ਕੋਈ ਅੰਸ਼ ਨਜ਼ਰ ਨਹੀਂ ਆਉਂਦਾ । ਪੰਜ ਹਜ਼ਾਰ ਚਿੱਤਰਾਂ ਵਿਚੋਂ ਇਸ ਦਾ ਹਰ ਚਿੱਤਰ ਇਕਾਂਤ ਵਿਚ ਮਾਣਨ ਵਾਲਾ ਹੈ । ਇਸ ਦੀਆਂ ਕਲਾ ਕਿਰਤਾਂ ਨੂੰ ਵੇਖ ਕੇ ਦਰਸ਼ਕ ਦੇ ਮਨ ਵਿਚ ਸ਼ਾਂਤੀ ਅਤੇ ਇਕਸੁਰਤਾ ਦੀ ਭਾਵਨਾ ਜਾਗਦੀ ਹੈ ।

ਭਾਰਤ ਦੇ ਰਾਸ਼ਟਰਪਤੀ ਦੇ ਨਿਵਾਸ-ਸਥਾਨ, ਨਵੀਂ ਦਿੱਲੀ ਵਿਚ ਇਸ ਦੀ ਬਣਾਈ ਭਾਰਤ ਦੇ ਪਹਿਲੇ ਗਵਰਨਰ ਜਨਰਲ ਸੀ, ਰਾਜ. ਗੋਪਾਲ ਆਚਾਰੀਆ ਦੀ ਅਸਰਭਰਪੂਰ ਤਸਵੀਰ ਨੂੰ ਬੜੇ ਮਾਣ ਵਾਲਾ ਸਥਾਨ ਪ੍ਰਾਪਤ ਹੈ ।

ਸਕਾਟਲੈਂਡ ਦੀ ਕੌਮੀ ਗੈਲਰੀ ਨੇ ਜਿਹੜੀ ਕਿ ਸੰਸਾਰ ਦੀਆਂ ਚੋਣਵੀਆਂ ਆਰਟ ਗੈਲਰੀਆਂ ਵਿਚ ਗਿਣੀ ਜਾਂਦੀ ਹੈ, ਠਾਕੁਰ ਸਿੰਘ ਦੀ ਤਸਵੀਰ 'ਕੁਤਬ ਮੀਨਾਰ' ਨੂੰ ਲੈ ਲਿਆ ਹੈ ।

ਠਾਕੁਰ ਸਿੰਘ ਨੂੰ 1952 ਵਿਚ ਪੰਜਾਬ ਵਿਧਾਨ ਕੌਂਸਲ ਦਾ ਮੈਂਬਰ ਨਾਮਜ਼ਦ ਕੀਤਾ ਗਿਆ । ਇਹ 'ਲਲਿਤ ਕਲਾ ਅਕਾਦਮੀ' ਦੀ ਅੰਤਰੰਗ ਕਮੇਟੀ ਦਾ ਵੀ ਮੈਂਬਰ ਸੀ ।

ਔਰਤਾਂ ਬਾਰੇ ਆਪਣੇ ਗਿਆਨ ਕਾਰਨ ਹੀ ਇਸ ਦਾ ਦੂਜੇ ਭਾਰਤੀ ਕਲਾਕਾਰਾਂ ਨਾਲੋਂ ਵੱਖਰਾ ਸਥਾਨ ਹੈ ।

'ਗ਼ਰੀਬਾਂ ਦਾ ਸੁਰਗ' ਇਸ ਦੀ ਬੜੀ ਸ਼ਾਨਦਾਰ ਤਸਵੀਰ ਹੈ ਪਰ ਇਸ ਨੂੰ ਸਭ ਤੋਂ ਵੱਧ ਸਤਿਕਾਰ ਦਿਵਾਉਣ ਵਾਲੇ ਇਸ ਦੇ ਲੈਂਡਸਕੇਪ ਹਨ । ਇਉਂ ਜਾਪਦਾ ਹੈ ਜਿਵੇਂ ਚਿੱਤਰਕਾਰ ਇਨ੍ਹਾਂ ਬਾਰੇ ਕਹਿੰਦਾ ਹੋਵੇ, "ਇਹ ਨਜ਼ਾਰਾ ਕੇਵਲ ਮੇਰੇ ਲਈ ਹੀ ਹੈ ।"

ਪਿਆਰ ਨੇ ਵੀ ਇਸ ਦੀ ਅੱਖ ਨੂੰ ਪ੍ਰੇਰਿਆ ਅਤੇ ਇਸ ਦੀ ਕਲਪਨਾ ਨੂੰ ਖਿੱਚਿਆ ਹੈ । 'ਲੱਦਾਖ ਦੀ ਵਾਦੀ' ਹੋਵੇ ਜਾਂ 'ਬੰਬਈ ਦੀ ਚੌਪਾਟੀ ਦਾ ਸਮੁੰਦਰੀ ਕੰਢਾ', 'ਚਿਤੌੜ ਦਾ ਵਿਜੈ-ਸਤੰਭ' ਹੋਵੇ ਜਾਂ 'ਤਾਜ-ਮਹਲ', ਹਰ ਥਾਂ ਇਹੀ ਭਾਵਨਾ ਕੰਮ ਕਰਦੀ ਹੈ । 'ਉਸ ਦੀ ਆਖ਼ਰੀ ਇੱਛਾ' ਸੰਧਿਆ ਦੇ ਚਾਨਣ ਵਿਚ ਬਣਿਆ ਸੰਸਾਰ ਭਰ ਵਿਚ ਪ੍ਰਸਿੱਧ ਮਕਬਰਾ ਹੈ । ਰੂਸ ਤੇ ਹੰਗਰੀ ਨੇ ਇਸ ਨੂੰ ਆਪਣੇ ਖ਼ਰਚ ਤੇ ਸੱਦ ਕੇ ਮਾਸਕੋ, ਲੈਨਿਨਗ੍ਰਾਦ ਅਤੇ ਬੁਡਾਪੈਸਟ ਵਿਚ ਇਸ ਦੀਆਂ ਕਲਾਕਿਰਤਾਂ ਦੀਆਂ ਪਰਦਰਸ਼ਨੀਆਂ ਕਰਵਾਈਆਂ । ਉਥੋਂ ਦੇ ਲੋਕਾਂ ਨੇ ਇਸ ਦੀਆਂ ਤਸਵੀਰਾਂ ਦੀ ਬੜੀ ਪ੍ਰਸੰਸਾ ਕੀਤੀ । ਇਹ 'ਇੰਡੀਅਨ ਅਕੈਡਮੀ ਆਫ਼ ਫ਼ਾਈਨ ਆਰਟਸ' ਦਾ ਪ੍ਰਧਾਨ ਵੀ ਰਹਿ ਚੁੱਕਾ ਹੈ । ਸੰਨ 1976 ਵਿਚ ਇਸ ਦੀ ਮੌਤ ਹੋ ਗਈ ।

ਹ. ਪ.- ਜਾਗ੍ਰਤੀ ਮਈ-58

**ਐਸਟਨ** : ਇਹ ਇੰਗਲੈਂਡ ਦੀ ਯਾਰਕਸ਼ਿਰ ਕਾਉਂਟੀ ਦੇ ਨਾਰਥ ਰਾਈਡਿੰਗ ਡਵੀਜ਼ਨ ਦਾ ਇਕ ਉਦਯੋਗਕ ਸ਼ਹਿਰ ਹੈ । ਇਹ ਮਿਡਿਲਜ਼ਬਰੋ ਦੇ ਪੂਰਬ-ਦੱਖਣ-ਪੂਰਬ ਵੱਲ 6 ਕਿ. ਮੀ. ਦੀ ਦੂਰੀ ਉੱਤੇ ਵਾਕਿਆ ਹੈ । ਕਲੀਵਲੈਂਡ ਦੀਆਂ ਪਹਾੜੀਆਂ ਵਿਚ ਕੱਚੇ ਲੋਹੇ ਦੀ ਖੁਦਾਈ ਦੇ ਉਦਯੋਗ ਦਾ ਇਕ ਵੱਡਾ ਕੇਂਦਰ ਹੈ । ਇਥੇ ਲੋਹੇ ਦੀਆਂ ਵੱਡੀਆਂ ਵੱਡੀਆਂ ਭੱਠੀਆਂ ਅਤੇ ਢਲਾਈ ਦੇ ਕਾਰਖਾਨੇ ਹਨ ਜਿਥੇ ਰੇਲ ਦੀਆਂ ਪਟੜੀਆਂ ਆਦਿ ਢਾਲੀਆਂ ਜਾਂਦੀਆਂ ਹਨ । ਇਥੇ ਭਾਫ਼ ਨਾਲ ਚੱਲਣ ਵਾਲੀਆਂ ਕਈ ਆਰਾ ਮਿੱਲਾਂ ਵੀ ਹਨ।

54° 34′ ਉ. ਵਿਥ.; 01° 07′ ਪੱ. ਲੰਬ.

ਹ. ਪੁ.- ਐਨ. ਆਫ਼ ਪਲੇਸਿਜ਼ - 1971

**ਐਸਟਨ, ਫ਼ਰਾਂਸਿਸ ਵਿਲੀਅਮ :** ਵੱਡੀ ਗਿਣਤੀ ਵਿਚ ਆਈਸੋਟੋਪ (ਸਮਸਥਾਨਕ) ਜਾਂ ਇਕੋ ਤੱਤ ਦੇ ਪ੍ਰਮਾਣੂ ਜਿਨ੍ਹਾਂ ਦਾ ਪ੍ਰਮਾਣੂ-ਭਾਰ ਵੱਖਰੇ ਵੱਖਰੇ ਹੋਣ ਦੀ ਖੋਜ ਕਰਨ ਅਤੇ ਪੁੰਜ ਸਪੈੱਕ-ਟ੍ਰੋਗ੍ਰਾਫ਼ ਦੀ ਕਾਢ ਕੱਢਣ ਲਈ 1922 ਦਾ ਰਸਾਇਣ-ਵਿਗਿਆਨ



ਫ਼ਰਾਂਸਿਸ ਵਿਲੀਅਮ ਐਸਟਨ

ਸਬੰਧੀ ਨੋਬਲ ਪੁਰਸਕਾਰ ਹਾਸਲ ਕਰਨ ਵਾਲੇ ਇਸ ਵਿਗਿਆਨੀ ਦਾ ਜਨਮ 1 ਸਤੰਬਰ, 1877 ਨੂੰ ਹਾਰਬਰ, ਬਰਮਿੰਘਮ ਵਿਖੇ ਹੋਇਆ । ਪੁੰਜ ਸਪੈੱਕਟ੍ਰੋਗ੍ਰਾਫ਼, ਵੱਖੋ ਵੱਖਰੇ ਪੁੰਜ ਵਾਲੇ ਐਟਮਾਂ (ਪ੍ਰਮਾਣੂਆਂ) ਨੂੰ ਅੱਡ ਕਰਨ ਅਤੇ ਇਨ੍ਹਾਂ ਦੇ ਭਾਰ ਦੀ ਮਿਣਤੀ ਕਰਨ ਦਾ ਕੰਮ ਉੱਚਤਮ ਸ਼ੁੱਧਤਾ ਨਾਲ ਕਰਦਾ ਹੈ । ਇਸ ਯੰਤਰ ਦੀ ਭੂ-ਵਿਗਿਆਨ, ਰਸਾਇਣ-ਵਿਗਿਆਨ, ਜੀਵ-ਵਿਗਿਆਨ ਅਤੇ ਨਿਊਕਲੀਅਰ ਭੌਤਿਕ-ਵਿਗਿਆਨ ਵਿਚ ਵੱਡੇ ਪੱਧਰ ਉੱਤੇ ਵਰਤੋਂ ਕੀਤੀ ਜਾਂਦੀ ਹੈ । ਇਸ ਨੇ ਦਵਾਫ਼ਰੋਸ਼ ਦੀ ਸਿਖਲਾਈ ਹਾਸਲ ਕੀਤੀ ਸੀ ਪ੍ਰੰਤੂ 1895 ਵਿਚ ਐੱਕਸ-ਕਿਰਨਾਂ ਅਤੇ 1895 ਵਿਚ ਰੇਡੀਓ-ਐੱਕਟਿਵਤਾ ਦੀ ਖੋਜ ਨਾਲ ਭੌਤਿਕ-ਵਿਗਿਆਨ ਦੇ ਸੁਰਜੀਤ ਹੋਣ ਉਪਰੰਤ ਇਸ ਨੇ 1903 ਵਿਚ ਗੈਸ ਦੀ ਭਰੀ ਹੋਈ ਟਿਊਬ ਵਿਚੋਂ ਬਿਜਲੀ ਦੀ ਧਾਰਾ ਲੰਘਾ ਕੇ ਐੱਕਸ-ਕਿਰਨਾਂ ਦੀ ਉਤਪਤੀ ਦਾ ਅਧਿਐਨ ਸ਼ੁਰੂ ਕਰ ਦਿੱਤਾ । ਸੰਨ 1910 ਵਿਚ ਇਹ ਕੈਂਬਰਿਜ ਯੂਨੀਵਰਸਿਟੀ ਦੇ ਪ੍ਰਸਿੱਧ ਅੰਗਰੇਜ਼ ਭੌਤਿਕ-ਵਿਗਿਆਨੀ ਸਰ ਜੋਜ਼ਫ਼ ਜਾਨ ਟਾਮਸਨ ਦਾ ਸਹਾਇਕ ਬਣ ਗਿਆ ਜਿਹੜਾ ਕਿ ਗੈਸਾਂ ਦੇ ਡਿਸਚਾਰਜ ਵਿਚੋਂ ਉਤਪੰਨ ਹੋ ਰਹੀਆਂ ਧਨਾਤਮਕ ਕਿਰਨਾਂ ਦੀ ਖੋਜ ਕਰ ਰਿਹਾ ਸੀ । ਇਸ ਦੇ ਸਹਿਯੋਗ ਦੌਰਾਨ ਹੀ ਟਾਮਸਨ ਨੀਆੱਨ ਨਾਲ ਤਜਰਬੇ ਕਰਦੇ ਸਮੇਂ ਇਸ ਤੱਥ ਦਾ ਸਬੂਤ ਲੱਭ ਸਕਿਆ ਕਿ ਗ਼ੈਰ ਰੇਡੀਓ-ਐੱਕਟਿਵ ਤੱਤਾਂ ਦੇ ਵੀ ਸਮਸਥਾਨਕ ਹਨ ।

ਪਹਿਲੇ ਸੰਸਾਰ ਯੁੱਧ ਤੋਂ ਵਾਪਸ ਆਉਣ ਉਪਰੰਤ ਇਸ ਨੇ ਟਾਮਸਨ ਦੇ ਪ੍ਰਮਾਣ ਦੀ ਪੁਸ਼ਟੀ ਕਰਨ ਜਾਂ ਅਪਰਵਾਨ ਕਰਨ ਲਈ ਕੰਮ ਸ਼ੁਰੂ ਕਰ ਦਿੱਤਾ । ਇਸ ਨੇ ਨਵੀਂ ਕਿਸਮ ਦਾ ਧਨਾਤਮਕ ਕਿਰਨ ਉਪਕਰਣ ਤਿਆਰ ਕੀਤਾ ਜਿਸ ਦਾ ਨਾਂ ਇਸ ਨੇ ਪੁੰਜ ਸਪੈੱਕਟ੍ਰੋਗ੍ਰਾਫ਼ ਰੱਖਿਆ । ਇਸ ਨੇ ਸਿੱਧ ਕੀਤਾ ਕਿ ਕੇਵਲ ਨੀਆੱਨ ਹੀ ਨਹੀਂ ਸਗੋਂ ਹੋਰ ਵੀ ਕਈ ਤੱਤ ਸਮਸਥਾਨਕਾਂ ਦੇ ਮਿਸ਼ਰਣ ਹੁੰਦੇ ਹਨ । ਐਸਟਨ ਦੀ ਦੇਣ ਦਾ ਪਤਾ ਇਸ ਤੱਥ ਤੋਂ ਲਗਦਾ ਹੈ ਕਿ ਕੁਦਰਤੀ ਤੌਰ ਤੇ ਉਪਲੱਬਧ 287 ਸਮਸਥਾਨਕਾਂ ਵਿਚੋਂ 212 ਇਸ ਨੇ ਲੱਭੇ ਹਨ । ਇਸ ਨੇ ਤੱਤਾਂ ਦਾ ਪ੍ਰਮਾਣੂ-ਭਾਰ ਇਨ੍ਹਾਂ ਦੇ ਸਮਸਥਾਨਕ ਪੁੰਜ ਤੋਂ ਕੱਢਿਆ ਅਤੇ ਪੂਰਨ-ਅੰਕੀ ਨਿਯਮ ਬਣਾਇਆ ਜਿਸ ਅਨੁਸਾਰ ਆੱਕਸੀਜਨ ਦਾ ਪੁੰਜ ਠੀਕ 16 ਲੈ ਕੇ ਬਾਕੀ ਦੇ ਸਮਸਥਾਨਕਾਂ ਦੇ ਪੁੰਜ ਪਤਾ ਕੀਤੇ ਜਿਹੜੇ ਕਿ ਲਗਭਗ ਪੂਰਨ-ਅੰਕੀ ਹਨ । ਇਹ ਪੁੰਜ ਨਿਊਕਲੀਅਰ ਸਿਧਾਂਤ ਦਾ ਮੂਲ ਹਨ ਅਤੇ 20ਵੀਂ ਸਦੀ ਦੇ ਮੱਧ ਵਿਚ ਭੌਤਿਕ-ਵਿਗਿ-ਆਨ ਸਬੰਧੀ ਖੋਜ ਦੇ ਕੁਝ-ਕੁ ਖੇਤਰ ਹੀ ਸਨ ਜਿਹੜੇ ਕਿ ਇਸ ਦੇ ਕੰਮ ਉਤੇ ਆਧਾਰਤ ਨਹੀਂ ਹਨ ।

ਸੰਨ 1921 ਵਿਚ ਇਹ ਰੱਾਇਲ ਸੁਸਾਇਟੀ ਦਾ ਮੈਂਬਰ ਚੁਣਿਆ ਗਿਆ ਅਤੇ ਰੂਸ ਦੀ ਸਾਇੰਸ ਅਕੈਡਮੀ ਦਾ ਆਨਰੇਰੀ ਮੈਂਬਰ ਬਣਿਆ।

20 ਨਵੰਬਰ, 1945 ਨੂੰ ਕੈਂਬਰਿਜ ਵਿਖੇ ਇਸ ਦੀ ਮੌਤ ਹੋ ਗਈ।

**ਐਸਟਰ** : ਇਹ ਆਮ ਤੌਰ ਤੇ ਅਲਕੋਹਲਾਂ ਨੂੰ ਤੇਜ਼ਾਬਾਂ ਨਾਲ ਗਰਮ ਕਰਨ ਤੇ ਬਣਦੇ ਹਨ । ਇਸ ਅਮਲ ਵਿਚ ਐਸਟਰ ਦੇ ਨਾਲ ਨਾਲ ਹੀ ਪਾਣੀ ਵੀ ਬਣਦਾ ਹੈ ਅਤੇ ਇਹ ਪਾਣੀ ਜੇ ਰਸਾਇਣਿਕ ਅਮਲ ਦੇ ਖੇਤਰ ਤੋਂ ਬਾਹਰ ਨਾ ਕੱਢ ਲਿਆ ਜਾਵੇ, ਤਾਂ ਇਹ ਅਮਲ ਬੰਦ ਹੋ ਜਾਂਦਾ ਹੈ । ਇਸ ਵਾਸਤੇ ਇਸ ਅਮਲ ਨੂੰ ਜਾਰੀ ਰੱਖਣ ਲਈ ਇਸ ਵਿਚ ਗੰਧਕ ਦਾ ਤੇਜ਼ਾਬ ਜਾਂ ਖ਼ੁਸ਼ਕ ਜ਼ਿੰਕ ਕਲੋਰਾਈਡ ਆਦਿ ਕੋਈ ਨਾ ਕੋਈ ਰਸਾਇਣਿਕ ਚੀਜ਼ ਪਾਈ ਜਾਂਦੀ ਹੈ ਜੋ ਪਾਣੀ ਨੂੰ ਚੂਸ ਲੈਂਦੀ ਹੈ ।

ਜਿਸ ਅਮਲ ਨਾਲ ਇਕ ਅਲਕੋਹਲ ਅਤੇ ਇਕ ਐਸਿਡ ਮਿਲਾ ਕੇ ਐਸਟਰ ਬਣਾਉਂਦੇ ਹਨ, ਉਸ ਨੂੰ ਐਸਟਰੀਕਰਨ ਕਿਹਾ ਜਾਂਦਾ ਹੈ। ਇਸ ਤਰ੍ਹਾਂ ਈਥਾਈਲ ਅਲਕੋਹਲ ਅਤੇ ਐਸੀਟਿਕ ਐਸਿਡ ਦੇ ਐਸਟਰੀਕਰਨ ਨਾਲ, ਜਿਹੜਾ ਗੰਧਕ ਦੇ ਤੇਜ਼ਾਬ ਦੀ ਮੌਜੂਦਗੀ ਵਿਚ ਹੁੰਦਾ ਹੈ, ਈਥਾਈਲ ਐਸੀਟੇਟ ਬਣਦਾ ਹੈ ਅਤੇ ਮੀਥਾਈਲ ਅਲਕੋਹਲ ਤੇ ਲੂਣ ਦੇ ਤੇਜ਼ਾਬ ਤੋਂ ਮੀਥਾਈਲ ਕਲੋਰਾਈਡ ।




$$C_2H_5.OH + CH_3.COOH \xrightarrow{H_2SO_4} CH_3.COOC_2H_5$$




$$CH_3.OH + HCl \xrightarrow{ZnCl_2} CH_3.Cl + H_2O$$

ਐਸਟਰ ਆਮ ਤੌਰ ਤੇ ਪਤਲੇ ਅਤੇ ਹਲਕੇ ਤਰਲ ਹੁੰਦੇ ਹਨ ਪਰ ਕਦੇ ਕਦੇ ਇਹ ਠੋਸ ਵੀ ਹੁੰਦੇ ਹਨ । ਇਨ੍ਹਾਂ ਦੀ ਸੁਗੰਧ ਬੜੀ ਦਿਲ ਖਿੱਚਵੀਂ ਹੁੰਦੀ ਹੈ । ਆਮ ਫੁੱਲਾਂ ਅਤੇ ਫਲਾਂ ਦੀ ਸੁਗੰਧ ਵੀ ਇਨ੍ਹਾਂ ਐਸਟਰਾਂ ਕਰਕੇ ਹੁੰਦੀ ਹੈ ਜੋ ਉਨ੍ਹਾਂ ਵਿਚ ਕੁਦਰਤੀ ਤੌਰ ਤੇ ਬਣਦੇ ਹਨ। ਇਸ ਤਰ੍ਹਾਂ ਕਲੀਆਂ ਦੀ ਖ਼ੁਸ਼ਬੂ ਮੀਥਾਈਲ ਸੈਲਿਸਿਲੇਟ ਕਰਕੇ, ਕੇਲੇ ਦੀ ਖ਼ੁਸ਼ਬੂ ਐਮਾਈਲ ਐਸੀਟੇਟ ਕਰਕੇ ਅਤੇ ਅਨਾਨਾਸ ਦੀ ਸੁਗੰਧ

ਬਿਊਟਾਈਲ ਬਿਊਟੀਰੇਟ ਕਰਕੇ ਹੁੰਦੀ ਹੈ । ਇਸ ਲਈ ਐਸਟਰ ਆਮ ਤੌਰ ਤੇ ਇਤਰ ਅਤੇ ਐਸੈਂਸ ਬਣਾਉਣ ਲਈ ਵਰਤੇ ਜਾਂਦੇ ਹਨ । ਇਹ ਐਸੈਂਸ ਸੋਡਾ-ਵਾਟਰ, ਸ਼ਰਬਤ, ਆਈਸ ਕਰੀਮ ਅਤੇ ਪੇਸਟਰੀ ਆਦਿ ਵਿਚ ਪਾਏ ਜਾਂਦੇ ਹਨ । ਐਸਟਰ ਆਮ ਤੌਰ ਤੇ ਪਾਣੀ ਵਿਚ ਨਹੀਂ ਘੁਲਦੇ ਪਰ ਇਨ੍ਹਾਂ ਵਿਚ ਹੋਰਨਾਂ ਚੀਜ਼ਾਂ ਨੂੰ ਘੋਲਣ ਦੀ ਬਹੁਤ ਸਮਰੱਥਾ ਹੁੰਦੀ ਹੈ । ਇਸ ਕਰਕੇ ਇਨ੍ਹਾਂ ਨੂੰ ਸੈਲੂਲਾਇਡ ਆਦਿ ਦੇ ਘੋਲ ਬਣਾਉਣ ਲਈ ਵਰਤਿਆ ਜਾਂਦਾ ਹੈ ।

**ਐੱਸਟੇਟੀਨ** : ਇਹ ਇਕ ਰਸਾਇਣਿਕ ਤੱਤ ਹੈ ਜਿਸ ਦਾ ਰਸਾਇਣਿਕ ਚਿੰਨ੍ਹ At ਅਤੇ ਪਰਮਾਣੂ-ਕ੍ਰਮਅੰਕ 85 ਹੈ । ਇਹ ਹੈਲੋਜੈੱਨ ਗਰੁੱਪਾਂ ਵਿਚੋਂ ਸਭ ਤੋਂ ਭਾਰਾ ਤੱਤ ਹੈ । ਆਵਰਤੀ-ਸਾਰਣੀ ਵਿਚ ਇਸ ਦਾ ਸਥਾਨ 7ਵੇਂ ਗਰੁੱਪ ਵਿਚ ਆਇਓਡੀਨ ਤੋਂ ਹੇਠਾਂ ਆਉਂਦਾ ਹੈ । ਐੱਸਟੇਟੀਨ ਇਕ ਬਹੁਤ ਹੀ ਅਸਥਾਈ ਰੇਡੀਓ-ਐੱਕਟਿਵ ਤੱਤ ਹੈ । ਬਣਾਉਟੀ ਤੱਤ-ਅੰਤਰਣ ਦੀਆਂ ਨਿਊਕਲੀ ਅਭਿਕਿਰਿਆਵਾਂ ਦੁਆਰਾ ਇਸ ਦੇ ਲਗਭਗ 25 ਸਮਸਥਾਨਕ (ਆਈਸੋਟੋਪ) ਬਣਾਏ ਜਾ ਚੁੱਕੇ ਹਨ ਪਰੰਤੂ ਇਨ੍ਹਾਂ ਵਿਚੋਂ ਸਭ ਤੋਂ ਵੱਧ ਆਯੂ ਵਾਲਾ 210 At (ਅਰਧ-ਆਯੂ =8.3 ਘੰਟੇ) ਹੈ । ਸਥਾਈ ਜਾਂ ਚਿਰ-ਆਯੂ ਵਾਲੀ ਕਿਸਮ ਬਣਾਉਟੀ ਤੌਰ ਤੇ ਬਣਾਉਣ ਜਾਂ ਪ੍ਰਕਿਰਤੀ ਵਿਚ ਉਪਲੱਬਧ ਹੋਣ ਦੀ ਕੋਈ ਆਸ ਨਹੀਂ । ਇਸ ਦਾ ਇਕ ਬਹੁਤ ਮਹੱਤਵਪੂਰਨ ਸਮਸਥਾਨਕ 211 A ਹੈ ਜਿਹੜਾ ਟ੍ਰੇਸਰ ਅਧਿਐਨਾਂ ਵਿਚ ਵਰਤਿਆ ਜਾਂਦਾ ਹੈ । ਸੰਨ 1940 ਵਿਚ ਡੀ. ਆਰ. ਕਾਰਸਨ, ਕੇ. ਆਰ. ਮੈਕੈਂਨਜ਼ੀ ਅਤੇ ਈ. ਸੈਗਰੇ ਨੇ ਪਹਿਲੀ ਵਾਰ ਇਸ ਤੱਤ ਦੇ ਇਕ ਸਮਸਥਾਨਕ ਦੀ ਪਛਾਣ ਕੀਤੀ । ਇਨ੍ਹਾਂ ਨੇ ਇਕ ਸਾਈਕਲੋਟ੍ਰਾੱਨ ਵਿਚ ਬਿਸਮਥ ਦੀ ਹੀਲੀਅਮ ਆਇਨਾਂ ਨਾਲ ਬੰਬਾਰੀ ਕਰਕੇ ਪੈਦਾ ਹੋਈਆਂ ਉਪਜਾਂ ਵਿਚੋਂ ਇਕ ਸਮਸਥਾਨਕ ਦੀ ਪਛਾਣ ਕੀਤੀ, ਜਿਸ ਦੀ ਪੁੰਜ ਸੰਖਿਆ 211 ਸੀ । ਇਸ ਸਮਸਥਾਨਕ ਦਾ 60% ਭਾਗ ਇਕ ਪਥ ਇਲੈੱਕਟ੍ਰਾੱਨ ਗ੍ਰਹਿਣ ਕਰਕੇ ਅਤੇ 40% ਭਾਗ ਇਕ $\alpha$ ਕਣ ਦੇ ਉਤਸਰਜਨ ਦੁਆਰਾ ਸ਼ੈ ਹੋ ਜਾਂਦਾ ਹੈ ।

ਐੱਸਟੇਟੀਨ ਯੂਰੇਨੀਅਮ ਖਣਿਜਾਂ ਵਿਚ ਅਲਪ-ਕਾਲੀ ਸਮਸਥਾਨਕਾਂ ਦੇ ਰੂਪ ਵਿਚ ਬਹੁਤ ਥੋੜ੍ਹੀ ਮਾਤਰਾ ਵਿਚ ਮਿਲਦਾ ਹੈ । ਰੇਡੀਓ-ਐੱਕਟਿਵ ਸਮਸਥਾਨਕਾਂ ਦੇ ਯੂਰੇਨੀਅਮ ਪਰਿਵਾਰ ਵਿਚੋਂ ਰੇਡੀਅਮ-A ਦੇ ਥੋੜ੍ਹੇ ਜਿਹੇ ਸ਼ੈ ਉਪਰੰਤ 218 At (ਅਰਧ-ਆਯੂ = 2 ਸੈਕੰਡ) ਬਣਦਾ ਹੈ । ਇਸੇ ਤਰ੍ਹਾਂ ਐੱਕਟਿਨੀਅਮ-K ਦੇ ਥੋੜ੍ਹੇ ਜਿਹੇ ਸ਼ੈ ਉਪਰੰਤ 219 At (ਅਰਧ-ਆਯੂ =0.9 ਮਿੰਟ) ਪ੍ਰਾਪਤ ਹੁੰਦਾ ਹੈ । ਧਰਤੀ ਦੇ ਚਾਪੜ ਵਿਚ ਐੱਸਟੇਟੀਨ ਦੀ ਕੁੱਲ ਮਾਤਰਾ 1 ਔਂਸ ਤੋਂ ਵੀ ਘੱਟ ਹੈ ।

ਪਾਣੀ ਦੇ ਘੋਲ ਵਿਚ ਐੱਸਟੇਟੀਨ ਦੇ ਗੁਣ ਆਇਓਡੀਨ ਨਾਲ ਮਿਲਦੇ ਹਨ । ਹੈਲੋਜੈੱਨ ਆਇਓਡੀਨ ਵਾਂਗ ਜਦੋਂ ਐੱਸਟੇਟੀਨ ਘੋਲ ਵਿਚ ਮੁਕਤ ਅਵਸਥਾ ਵਿਚ ਹੁੰਦਾ ਹੈ ਤਾਂ ਇਹ ਬੈਂਨਜ਼ੀਨ ਦੁਆਰਾ ਵੱਖ ਵੱਖ ਕੀਤਾ ਜਾਂਦਾ ਹੈ । ਘੋਲ ਵਿਚ ਇਹ ਤੱਤ ਕਈ ਕਾਰਕਾਂ ਦੁਆਰਾ ਲਘੂਕ੍ਰਿਤ ਹੋ ਜਾਂਦਾ ਹੈ ਜਿਵੇਂ ਕਿ ਸਲਫ਼ਰ ਡਾਈਆੱਕਸਾਈਡ ਅਤੇ ਬ੍ਰੋਮੀਨ ਦੁਆਰਾ ਇਸ ਦਾ ਆੱਕਸੀਕਰਨ ਹੁੰਦਾ ਹੈ । ਦੂਜੇ ਹੈਲੋਜੈੱਨਾਂ ਨਾਲੋਂ ਇਹ ਜ਼ਿਆਦਾ ਇਲੈਕਟ੍ਰੋਲਿਟਿਕ ਹੈ । ਆਇਓਡਾਈਡ ਆਇਨ ਮੁਕਤ ਆਇਓਡੀਨ ਅਤੇ ਆਇਓਡੇਟ ਆਇਨ ਵਾਂਗ ਇਸ ਦੇ ਵੀ ਸਹਿਅਵਖੇਪਣ ਰੂਪ ਹੁੰਦੇ ਹਨ । ਸ਼ਕਤੀਸ਼ਾਲੀ ਆੱਕਸੀਕਾਰਕ ਗੁਣਾਂ ਵਾਲੇ ਆੱਕਸੀਕਰਨ ਇਕ ਐੱਸਟਾਟੇਟ ਆਇਨ ਬਣਾਉਂਦੇ ਹਨ ਪਰੰਤੂ ਪਰਐੱਸਟਾਟੇਟ ਆਇਨ ਨਹੀਂ ਬਣਾਉਂਦੇ । ਇਸ ਦੇ ਕਈ ਮੱਧਵਰਤੀ ਪਾਜ਼ਿਟਿਵ ਆੱਕਸੀਕਰਨ ਰੂਪ ਵੀ ਮਿਲਦੇ ਹਨ ਪਰੰਤੂ ਇਨ੍ਹਾਂ ਦੇ ਗੁਣਾਂ ਬਾਰੇ ਬਹੁਤਾ ਪਤਾ ਨਹੀਂ ਹੈ । ਐੱਸਟੇਟੀਨ ਦਾ ਤਾਂਬੇ, ਬਿਸਮਥ ਅਤੇ ਚਾਂਦੀ ਦੀ ਸਤ੍ਹਾ ਉਤੇ ਛੇਤੀ ਨਿਖੇਪਣ ਹੋਣ ਕਰਕੇ ਇਹ ਪੋਲੋਨੀਅਮ ਨਾਲ ਵੀ ਮਿਲਦਾ ਹੈ । ਪੋਲੋਨੀਅਮ ਵਾਂਗ ਹੀ ਅਘੁਲਣਸ਼ੀਲ ਸਲਫ਼ਾਈਡਾਂ ਨਾਲ ਇਸ ਦੇ ਸਹਿਅਵਖੇਪਣ ਬਣਦੇ ਹਨ ।

ਪ੍ਰਾਣੀਆਂ ਉਤੇ ਕੀਤੇ ਗਏ ਕਈ ਪ੍ਰਯੋਗਾਂ ਤੋਂ ਇਹ ਪਤਾ ਲਗਦਾ ਹੈ ਕਿ 211 At ਆਇਓਡੀਨ ਨਾਲ ਮਿਲਦਾ ਜੁਲਦਾ ਹੈ ਕਿਉਂਕਿ ਇਹ

| Ia | | | | | | | | | | | | | | | | | 0 |
|---|---|---|---|---|---|---|---|---|---|---|---|---|---|---|---|---|---|
| 1 H | IIa | | | | | | | | | | | IIIa | IVa | Va | VIa | VIIa | 2 He |
| 3 Li | 4 Be | | | | | | | | | | | 5 B | 6 C | 7 N | 8 O | 9 F | 10 Ne |
| 11 Na | 12 Mg | IIIb | IVb | Vb | VIb | VIIb | VIII | VIII | VIII | Ib | IIb | 13 Al | 14 Si | 15 P | 16 S | 17 Cl | 18 Ar |
| 19 K | 20 Ca | 21 Sc | 22 Ti | 23 V | 24 Cr | 25 Mn | 26 Fe | 27 Co | 28 Ni | 29 Cu | 30 Zn | 31 Ga | 32 Ge | 33 As | 34 Se | 35 Br | 36 Kr |
| 37 Rb | 38 Sr | 39 Y | 40 Zr | 41 Nb | 42 Mo | 43 Tc | 44 Ru | 45 Rh | 46 Pd | 47 Ag | 48 Cd | 49 In | 50 Sn | 51 Sb | 52 Te | 53 I | 54 Xe |
| 55 Cs | 56 Ba | 57 La | 72 Hf | 73 Ta | 74 W | 75 Re | 76 Os | 77 Ir | 78 Pt | 79 Au | 80 Hg | 81 Tl | 82 Pb | 83 Bi | 84 Po | 85 At | 86 Rn |
| 87 Fr | 88 Ra | 89 Ac | 104 Rf | 105 Ha | 106 | 107 | 108 | 109 | 110 | 111 | 112 | 113 | 114 | 115 | 116 | 117 | 118 |

| | | | | | | | | | | | | | | |
|---|---|---|---|---|---|---|---|---|---|---|---|---|---|---|
| ਲੈਂਥੇਨਾਈਡ ਸੀਰੀਜ਼ | 58 Ce | 59 Pr | 60 Nd | 61 Pm | 62 Sm | 63 Eu | 64 Gd | 65 Tb | 66 Dy | 67 Ho | 68 Er | 69 Tm | 70 Yb | 71 Lu |
| ਐਕਟੀਨਾਈਡ ਸੀਰੀਜ਼ | 90 Th | 91 Pa | 92 U | 93 Np | 94 Pu | 95 Am | 96 Cm | 97 Bk | 98 Cf | 99 Es | 100 Fm | 101 Md | 102 No | 103 Lr |

ਥਾਇਰਾਇਡ ਗਲੈਂਡ ਦੁਆਰਾ ਬੜੀ ਛੇਤੀ ਸੋਖਿਆ ਜਾਂਦਾ ਹੈ ਅਤੇ ਘੱਟ ਊਰਜਾ ਵਾਲੇ $\alpha$ ਕਣਾਂ ਦੇ ਆਇਨੀਕਰਨ ਦੁਆਰਾ ਥਾਇਰਾਇਡ ਟਿਸ਼ੂਆਂ ਨੂੰ ਖ਼ਰਾਬ ਕਰਦਾ ਹੈ ।

ਹ. ਪੁ.- ਐਨ. ਬ੍ਰਿ. ਮਾ. 1 : 601

**ਅਸਟੈਲਾ** : ਇਹ ਸਪੇਨ ਦੇ ਨਾਵਾਰ ਪ੍ਰਾਂਤ ਦਾ ਇਕ ਇਤਿਹਾਸਕ ਸ਼ਹਿਰ ਹੈ । ਇਹ ਪੈਮਪਲੋਨਾ ਤੋਂ 25 ਕਿ. ਮੀ. ਦੱਖਣ-ਪੱਛਮ ਵੱਲ ਦਰਿਆ ਆਰਗਾ ਦੇ ਕੰਢੇ ਤੇ ਵਸਿਆ ਹੋਇਆ ਹੈ । ਉੱਨ ਅਤੇ ਸਣ ਦੇ ਕੱਪੜੇ ਅਤੇ ਬਰਾਂਡੀ ਬਣਾਉਣਾ ਇਥੋਂ ਦੇ ਮਸ਼ਹੂਰ ਉਦਯੋਗ ਹਨ । ਇਹ ਇਕ ਉੱਘੀ ਫ਼ੌਜੀ ਛਾਉਣੀ ਹੈ ਅਤੇ ਇਥੇ ਪੁਰਾਣੇ ਜ਼ਮਾਨੇ ਦਾ ਇਕ ਕਿਲਾ ਵੀ ਹੈ । ਇਥੇ ਬਹੁਤ ਸਾਰੇ ਮੱਠ ਤੇ ਗਿਰਜੇ ਹਨ ਅਤੇ ਇਕ ਕਾਲਜ ਹੈ ਜੋ ਕਦੇ ਇਕ ਯੂਨੀਵਰਸਿਟੀ ਸੀ । ਇਸ ਸ਼ਹਿਰ ਦੀ ਬਣਤਰ ਪ੍ਰਸ਼ੰਸਾਯੋਗ ਹੈ । ਗਲੀਆਂ ਸਾਫ਼ ਅਤੇ ਇਕ ਦੂਜੀ ਨਾਲ ਸੋਹਣੀ ਤਰ੍ਹਾਂ ਜੁੜੀਆਂ ਹੋਈਆਂ ਹਨ । ਸੰਨ 1833 ਵਿਚ ਇਸ ਉੱਤੇ ਸਪੇਨ ਦੇ ਹੁਕਮਰਾਨ ਡਾਨ ਕਰਲਾਸ ਹਾਮੀਆਂ ਨੇ ਕਬਜ਼ਾ ਕਰ ਲਿਆ। ਸੰਨ 1839 ਵਿਚ ਉਨ੍ਹਾਂ ਦੇ ਆਗੂ ਨੂੰ ਪੰਜ ਸਾਥੀਆਂ ਦੇ ਨਾਲ ਸੂਲੀ ਤੇ ਚਾੜ੍ਹ ਦਿੱਤਾ ਗਿਆ। ਸੰਨ 1876 ਵਿਚ ਵੀ ਇਥੇ ਭਿਆਨਕ ਲੜਾਈ ਹੋਈ ਜਿਸ ਨੇ ਡਾਨ ਕਾਰਲਾਸ ਦਾ ਤਖ਼ਤਾ ਉਲਟਾ ਦਿੱਤਾ ।

42° 41′ ਉ. ਵਿਥ.; 2° 03′ ਪੱ. ਲੰਬ.

ਹ. ਪੁ.- ਹੈ. ਵ. ਐ

**ਐਸਟੋਨੀਆ** : ਇਹ ਇਕ ਆਜ਼ਾਦ ਦੇਸ਼ ਹੈ । ਇਹ ਗਣਰਾਜ ਹੈ ਜੋ ਉੱਤਰ-ਪੂਰਬੀ ਯੂਰਪ ਵਿਚ ਬਾਲਟਿਕ ਸਾਗਰ ਦੇ ਕੰਢੇ ਤੇ ਸਥਿਤ ਹੈ। ਇਸ ਦੀਆਂ ਹੱਦਾਂ ਪੱਛਮ ਅਤੇ ਉੱਤਰ ਵੱਲ ਬਾਲਟਿਕ ਸਾਗਰ, ਪੂਰਬ ਵੱਲ ਰੂਸ ਅਤੇ ਦੱਖਣ ਵੱਲ ਲਾਟਵੀਆ ਦੇਸ਼ ਨਾਲ ਲਗਦੀਆਂ ਹਨ । ਸੰਨ 1918 ਵਿਚ ਇਸ ਨੂੰ ਆਜ਼ਾਦੀ ਮਿਲੀ । ਸੰਨ 1940 ਵਿਚ ਇਸ ਨੂੰ ਸੋਵੀਅਤ ਸੰਘ ਵਿਚ ਮਿਲਾਇਆ ਗਿਆ, 1941 ਈ. ਵਿਚ ਇਹ ਜਰਮਨੀ ਦੇ ਅਧੀਨ ਹੋ ਗਿਆ ਅਤੇ 1944 ਈ. ਵਿਚ ਫਿਰ ਸੋਵੀਅਤ ਸੰਘ ਨਾਲ ਮਿਲ ਗਿਆ ਅਤੇ 6 ਸਤੰਬਰ 1991 ਨੂੰ ਇਕ ਆਜ਼ਾਦ ਦੇਸ਼ ਵਜੋਂ ਕਾਇਮ ਹੋਇਆ। ਇਸ ਦਾ ਰਕਬਾ 45,100 ਵ. ਕਿ. ਮੀ. ਹੈ ਅਤੇ 1992 ਵਿਚ ਇਥੋਂ ਦੀ ਵਸੋਂ 15,95,000 ਸੀ।

ਇਥੋਂ ਦੀ ਭੂਮੀ ਦੇ ਤਲ ਉੱਤੇ ਪਲਾਈਸਟੋਸੀਨ ਯੁਗ ਦੇ ਗਲੇਸ਼ੀਅਰਾਂ ਦਾ ਕਾਫ਼ੀ ਅਸਰ ਹੈ । ਉੱਤਰ ਵਿਚ ਹੋਣ ਦੇ ਕਾਰਨ ਇਥੋਂ ਦਾ ਪੌਣ-ਪਾਣੀ ਠੰਢਾ ਹੈ । ਇਸ ਦੇ ਬਹੁਤੇ ਇਲਾਕੇ ਵਿਚ ਜੰਗਲ ਹਨ। ਇਥੋਂ ਦੇ ਮਸ਼ਹੂਰ ਪੇਸ਼ੇ ਖੇਤੀਬਾੜੀ ਅਤੇ ਪਸ਼ੂ-ਪਾਲਣ ਹਨ । ਇਥੇ ਆਲੂ, ਜੌਂ, ਰਾਈ, ਫਲੈਕਸ, ਦੁੱਧ, ਮਾਸ ਆਦਿ ਕਾਫ਼ੀ ਮਾਤਰਾ ਵਿਚ ਮਿਲਦੇ ਹਨ । ਜੰਗਲਾਂ ਨਾਲ ਸਬੰਧਤ ਵੱਡੇ ਵੱਡੇ ਧੰਦਿਆਂ ਵਿਚੋਂ ਇਮਾਰਤੀ ਲੱਕੜੀ ਕੱਟਣਾ ਅਤੇ ਕਾਗਜ਼ ਬਣਾਉਣਾ ਹਨ । ਇਸ ਵਿਚ ਖਣਿਜ-ਤੇਲ ਦਾ ਬਹੁਤ ਵੱਡਾ ਭੰਡਾਰ ਹੈ ਅਤੇ ਇਸ ਵਿਚ ਦਲਦਲ ਦੇ ਕੋਲੇ, ਚੂਨੇ ਦੇ ਪੱਥਰ, ਫਾਸਫੋਰਸ, ਜਿਪਸਮ ਆਦਿ ਦੇ ਵੀ ਜ਼ਖੀਰੇ ਹਨ । ਇਥੋਂ ਦੇ ਵੱਡੇ-ਵੱਡੇ ਉਦਯੋਗ ਕੜਾਈ, ਬੁਣਾਈ, ਬਣਾਵਟੀ ਰੇਸ਼ਮ ਦੀ ਸਲਾਈ, ਕਾਗਜ਼ ਤੇ ਸਮੁੰਦਰੀ ਜਹਾਜ਼ ਬਣਾਉਣਾ ਹਨ । ਇਥੇ ਸੀਮਿੰਟ ਅਤੇ ਚਮੜੇ ਦੇ ਕਾਰਖਾਨੇ ਵੀ ਹਨ । ਇਥੋਂ ਦੇ ਅੱਧੇ ਉਦਯੋਗ ਤਾਲਿਨ ਵਿਚ ਹੀ ਹਨ । ਇਥੋਂ ਦੀ ਵਸੋਂ ਦਾ ਇਕ ਵੱਡਾ ਭਾਗ ਨਾਰਡਿਕ ਲੋਕੀ ਹਨ ਅਤੇ ਇਥੋਂ ਦੀ ਭਾਸ਼ਾ ਫਿਨੋ ਉਗਰੀਅਨ ਪਰਿਵਾਰ ਦੀ ਹੈ । ਇਥੇ ਸਿੱਖਿਆ ਦਾ ਪੱਧਰ ਕਾਫ਼ੀ ਉੱਚਾਂ ਹੈ ।

ਸਮੁੰਦਰ ਲਾਗੇ ਹੋਣ ਕਰਕੇ ਇਥੋਂ ਦੀ ਜਲਵਾਯੂ ਮੁਅਤਦਿਲ ਹੈ । ਸਮੁੰਦਰ ਲਾਗੇ ਜਾਂ ਪੱਛਮੀ ਹਿੱਸੇ ਵਿਚ ਜਨਵਰੀ ਵਿਚ ਤਾਪਮਾਨ 2.7° ਸੈਂ. ਤੇ ਪੂਰਬ ਵਿਚ 7.2° ਸੈਂ. ਹੁੰਦਾ ਹੈ ਅਤੇ ਗਰਮੀਆਂ ਦਾ ਤਾਪਮਾਨ ਪੱਛਮ ਵੱਲ 17.1° ਸੈਂ. ਤੇ ਪੂਰਬ ਵੱਲ 17.2° ਸੈਂ. ਹੈ । ਵਰਖਾ 50.8 ਸੈਂ. ਮੀ. ਸਲਾਨਾ ਹੈ ਜੋ ਬਹੁਤ ਕਰਕੇ ਗਰਮੀਆਂ ਵਿਚ ਹੀ ਹੁੰਦੀ ਹੈ । ਨਵੰਬਰ ਤੋਂ ਅਪ੍ਰੈਲ ਤੱਕ ਧਰਤੀ ਤੇ ਬਰਫ਼ ਜੰਮੀ ਰਹਿੰਦੀ ਹੈ ਤੇ ਸਮੁੰਦਰ ਵੀ ਜੰਮ ਜਾਂਦਾ ਹੈ । ਬੰਦਰਗਾਹਾਂ ਨੂੰ ਬਰਫ਼ ਤੋੜਨ ਵਾਲੇ ਜਹਾਜ਼ਾਂ ਨਾਲ ਖੁਲ੍ਹਾ ਰੱਖਿਆ ਜਾਂਦਾ ਹੈ ।

ਹ. ਪੁ.- ਐਨ. ਬ੍ਰਿ. ਮੈ. 17:333

**ਐਸਤੇ** : ਇਹ ਇਟਲੀ ਦੇ ਇਕ ਪੁਰਾਤਨ ਸ਼ਾਹੀ ਖ਼ਾਨਦਾਨ ਦਾ ਨਾਂ ਹੈ । ਇਹ ਲੋਕ ਨਿਰਸੰਦੇਹ ਲੰਬਾਰਡ ਸਨ । ਇਸ ਖ਼ਾਨਦਾਨ ਨੇ ਇਟਲੀ ਦੇ ਪੁਨਰ ਜਾਗਰਤੀ ਯੁੱਗ ਵਿਚ ਬੜੇ ਕੰਮ ਕੀਤੇ । ਉਬਿਜ਼ੋ ਪਹਿਲਾ ਇਸ ਖ਼ਾਨਦਾਨ ਦਾ ਪਹਿਲਾ ਹੁਕਮਰਾਨ ਸੀ ਜਿਸ ਨੇ 'ਐਸਤੇ ਦ ਮਾਰਕੁਈਸ' ਦੀ ਪਦਵੀ ਧਾਰਨ ਕੀਤੀ । ਇਸ ਨੇ ਬਾਦਸ਼ਾਹ ਫ੍ਰੈਡਰਿਕ ਦੇ ਵਿਰੁੱਧ ਲੜਾਈਆਂ ਵਿਚ ਹਿੱਸਾ ਲਿਆ । ਇਸ ਦੀ ਮੌਤ 1194 ਈ. ਵਿਚ ਹੋਈ । ਇਸ ਦੇ ਵਾਰਸ ਦੇ ਰਾਜ ਸਮੇਂ ਐਸਤੇ ਸ਼ਹਿਰ ਵਿਚ ਬਗ਼ਾਵਤਾਂ ਹੀ ਬਗ਼ਾਵਤਾਂ ਹੁੰਦੀਆਂ ਰਹੀਆਂ । ਇਸ ਤੋਂ ਪਿੱਛੋਂ ਨਿਕੋਲਸ ਤੀਜਾ ਰਾਜਾ (1393-1441 ਤੱਕ) ਗੱਦੀ ਤੇ ਬੈਠਾ ਇਸ ਨੇ ਫੈਰਾਰਾ ਮੋਦੇਨਾ ਪਾਰਮਾ ਅਤੇ ਰੈੱਜੋ ਤੇ ਵੀ ਰਾਜ ਕੀਤਾ ਅਤੇ ਕਈ ਲੜਾਈਆਂ ਲੜੀਆਂ । ਸੰਨ 1450-1471 ਤੱਕ ਬੋਰਸੋ ਗੱਦੀ ਤੇ ਬੈਠਾ। ਉਸਦੇ ਰਾਜ ਸਮੇਂ ਕਈ ਲੜਾਈਆਂ ਮਗਰੋਂ ਵੀ ਫੈਰਾਰਾ ਵਿਚ ਸ਼ਾਂਤੀ ਰਹੀ ਅਤੇ ਦੇਸ਼ ਵਿਚ ਧਨ ਆਉਂਦਾ ਰਿਹਾ । ਉਸ ਨੇ ਸਾਹਿਤ ਦੀ ਵੀ ਸਰਪ੍ਰਸਤੀ ਕੀਤੀ । ਉਸ ਸ਼ਹਿਰ ਵਿਚ ਉਸ ਨੇ ਛਾਪਾਖਾਨਾ ਖੋਲ੍ਹਿਆ, ਵਿਦਵਾਨਾਂ ਨੂੰ ਇਕੱਠਿਆਂ ਕੀਤਾ ਅਤੇ ਉਦਯੋਗਾਂ ਨੂੰ ਉਤਸ਼ਾਹ ਦਿੱਤਾ।

ਐਰਕੋਲ ਪਹਿਲਾ (Ercole I-1471-1505) ਗੱਦੀ ਦਾ ਵਾਰਸ ਬਣਿਆ । ਮਸ਼ਹੂਰ ਕਵੀ ਬੋਈਆਰਦੋ ਇਸ ਦਾ ਵਜ਼ੀਰ ਸੀ । ਆਰੀਉਸਤੋ ਦੀ ਵੀ ਇਸ ਨੇ ਪੂਰੀ ਸਹਾਇਤਾ ਕੀਤੀ । ਇਸ ਦੀ 'ਕਥਾ ਬੀਤ੍ਰਿਸੈ ਦ ਐਸਤੇ' ਦਾ ਨਾਂ ਇਟਲੀ ਦੇ ਪੁਨਰ ਜਾਗ੍ਰਤੀ ਯੁੱਗ ਵਿਚ ਬਹੁਤ ਮਸ਼ਹੂਰ ਹੈ । ਉਸ ਨੇ ਨਿਕੋਲੋ ਦਾ ਕੋਰਿਜੋ ਬੈਰਨਰਡੋ ਕਾਸਤੀ ਗਲੀਉਨੇ, ਬ੍ਰਾਮਾਂਤੇ ਅਤੇ 'ਲਿਊਨਾਰਡੋ ਦਾ ਵਿੰਸੀ' ਵਰਗੇ ਕਲਾਕਾਰਾਂ ਅਤੇ ਸਾਹਿਤਕਾਰਾਂ ਨੂੰ ਆਸਰਾ ਦਿੱਤਾ । ਮਿਲਾਨ ਸ਼ਹਿਰ ਦਾ ਕਾਸ ਤੈਲੋ ਅਤੇ ਪਾਵੀਆ ਉਸ ਦੀ ਸਰਪ੍ਰਸਤੀ ਦੀਆਂ ਅਮਰ ਨਿਸ਼ਾਨੀਆਂ ਹਨ ।

ਸੰਨ 1505 ਤੋਂ 1534 ਤੱਕ ਅਲਫਾਂਸੋ ਪਹਿਲਾ ਗੱਦੀ ਤੇ ਬੈਠਾ ਤੇ ਆਪਣੀ ਮਸ਼ੀਨਾਂ ਸਬੰਧੀ ਜਾਣਕਾਰੀ ਕਰਕੇ ਮਸ਼ਹੂਰ ਹੋਇਆ । ਉਸ ਦੇ ਤੋਪਖਾਨੇ ਦਾ ਬੜਾ ਦਬਦਬਾ ਸੀ ।

ਐਰਕੋਲ ਦੂਜੇ (1508-59) ਅਤੇ ਉਸ ਦੇ ਭਰਾ ਨੇ ਸਾਹਿਤ ਅਤੇ ਕਲਾ ਦੀ ਬੜੀ ਸੇਵਾ ਕੀਤੀ । ਉਸ ਦੇ ਰਾਜ-ਪ੍ਰਬੰਧ ਸਮੇਂ ਟਿਵੋਲੀ ਵਿਚ ਵਿਲਾੜੀ ਐਸਤੇ ਦੀ ਉਸਾਰੀ ਹੋਈ । ਅਲਫਾਂਸੋ ਪਹਿਲੇ ਦਾ ਵਾਰਸ ਅਲਫਾਂਸੋ ਦੂਜਾ ਹੋਇਆ, ਜਿਸਨੇ 1559 ਤੋਂ 1597 ਈ. ਤੱਕ ਰਾਜ ਕੀਤਾ । ਉਸ ਦਾ ਨਾਂ ਤਾਸੋ ਦੀ ਸਰਪ੍ਰਸਤੀ ਦੇ ਸਬੰਧ ਵਿਚ ਬਹੁਤ ਲਿਆ ਜਾਂਦਾ ਹੈ । ਉਸ ਪਰਿਵਾਰ ਦਾ ਇਹੋ ਹੀ ਅੰਤਿਮ ਬਾਦਸ਼ਾਹ ਸੀ। ਇਸ ਤੋਂ ਪਿੱਛੋਂ ਇਸ ਦਾ ਅਸਰ ਇਟਲੀ ਦੀ ਰਾਜਨੀਤੀ ਤੋਂ ਹਟ ਗਿਆ । ਲਗਭਗ ਦੋ ਸੌ ਸਾਲਾਂ ਤੱਕ ਇਸ ਪਰਿਵਾਰ ਨੇ ਇਟਲੀ ਦੀ ਰਾਜਨੀਤੀ ਵਿਚ ਬੜਾ ਹਿੱਸਾ ਲਿਆ ਅਤੇ ਦੁਨੀਆ ਵਿਚ ਮਸ਼ਹੂਰ ਹੋ ਗਿਆ ।

**ਐਸਥਰ** : ਇਹ ਹਦਾਸਾਹ ਨਾਂ ਦੀ ਇਕ ਯਹੂਦੀ ਨਾਇਕਾ ਦਾ ਬਾਬਲੀ ਨਾਂ ਹੈ । ਇਸ ਦੇ ਨਾਂ ਤੇ ਹੀ ਬਾਈਬਲ ਦੀ ਇਕ ਪੁਸਤਕ ਦਾ ਨਾਂ ਰੱਖਿਆ ਗਿਆ ਹੈ ।

ਅਹਾਸੂਰਸ ਨਾਂ ਦੇ ਈਰਾਨੀ ਬਾਦਸ਼ਾਹ ਨੇ ਜਿਸ ਨੂੰ ਯੂਨਾਨੀ ਲੋਕ ਜ਼ਰਕਸੀਜ਼ (486-465 ਈ. ਪੂ.) ਅਤੇ ਈਰਾਨੀ ਖਸ ਯਾਰਸ ਕਹਿੰਦੇ ਹਨ, ਆਪਣੀ ਪਤਨੀ ਵਾਸਤੀ ਨੂੰ ਤਲਾਕ ਦੇ ਕੇ ਐਸਥਰ ਨਾਲ ਵਿਆਹ ਕੀਤਾ ਸੀ । ਹਾਮਾਨ ਨਾਮੀ ਵਜ਼ੀਰ ਦਾ ਐਸਥਰ ਦੇ ਧਰਮ ਪਿਤਾ ਮਾਰਦਕਾਏ ਨਾਲ ਵੈਰ ਸੀ । ਉਸ ਨੇ ਇਕ ਸਰਕਾਰੀ ਹੁਕਮ ਜਾਰੀ ਕੀਤਾ ਜਿਸ ਅਨੁਸਾਰ ਫ਼ਾਰਸ ਵਿਚ ਵੱਸਣ ਵਾਲੇ ਸਾਰੇ ਯਹੂਦੀਆਂ ਨੂੰ ਇਕੋ ਦਿਨ ਹੀ ਕਤਲ ਕੀਤਾ ਜਾਣਾ ਸੀ । ਇਸ ਮੌਕੇ ਤੇ ਐਸਥਰ ਨੇ ਬਾਦਸ਼ਾਹ ਨੂੰ ਦੱਸਿਆ ਕਿ ਉਹ ਵੀ ਯਹੂਦੀ ਹੀ ਹੈ । ਇਸ ਦੇ ਸਿੱਟੇ ਵਜੋਂ ਹਾਮਾਨ ਨੂੰ ਮੌਤ ਦੀ ਸਜ਼ਾ ਹੋਈ ਅਤੇ ਮਾਰਦਕਾਏ ਨੂੰ ਵਜ਼ੀਰ ਬਣਾ ਦਿੱਤਾ ਗਿਆ । ਇਸ ਘਟਨਾ ਦੀ ਯਾਦ ਵਿਚ ਯਹੂਦੀ ਲੋਕ ਪੂਰੀਮ ਨਾਂ ਦਾ ਤਿਉਹਾਰ ਉਸੇ ਦਿਨ ਮਨਾਉਂਦੇ ਹਨ ਜਿਸ ਦਿਨ ਉਨ੍ਹਾਂ ਸਾਰੇ ਯਹੂਦੀਆਂ ਨੂੰ ਕਤਲ ਕੀਤਾ ਜਾਣਾ ਸੀ ।

ਐਸਥਰ ਨਾਂ ਦੀ ਪੁਸਤਕ ਇਤਿਹਾਸਿਕ ਨਾਵਲ ਦੀ ਸ਼ੈਲੀ ਵਿਚ ਲਿਖੀ ਹੋਈ ਹੈ । ਇਸ ਦੀ ਰਚਨਾ ਤੀਜੀ ਸਦੀ ਈ. ਪੂ. ਵਿਚ ਕੀਤੀ ਗਈ ਸੀ ।

**ਐਸਪਰਾਂਟੋ** : ਕਈ ਸਾਲਾਂ ਤੋ ਅੰਤਰਰਾਸ਼ਟਰੀ ਬੋਲੀ ਦਾ ਸਵਾਲ ਸਿਆਸਤਦਾਨਾਂ, ਵਿਗਿਆਨੀਆਂ ਅਤੇ ਭਾਸ਼ਾ-ਵਿਗਿਆਨੀਆਂ ਦਾ ਧਿਆਨ ਖਿੱਚਦਾ ਆ ਰਿਹਾ ਹੈ । ਵਿਗਿਆਨਕ ਨਾਪ-ਤੋਲ ਲਈ ਦੁਨੀਆ ਭਰ ਵਿਚ ਇਕੋ ਜਿਹੇ ਅੰਤਰਰਾਸ਼ਟਰੀ ਸ਼ਬਦ ਵਰਤੇ ਜਾ ਰਹੇ ਹਨ । ਅੰਤਰਰਾਸ਼ਟਰੀ ਵਰਤੋਂ ਵਾਲੇ ਪਰਿਭਾਸ਼ਕ ਸ਼ਬਦ ਬਹੁਤ ਵੱਡੀ ਗਿਣਤੀ ਵਿਚ ਘੜੇ ਅਤੇ ਮੰਨੇ ਜਾ ਰਹੇ ਹਨ । ਭਾਸ਼ਾ-ਵਿਗਿਆਨੀ ਇਸ ਵਿਸ਼ੇ ਤੇ ਗੰਭੀਰਤਾ ਨਾਲ ਵਿਚਾਰ ਕਰ ਰਹੇ ਹਨ ਕਿ ਥੋੜ੍ਹੇ ਜਿਹੇ ਵਿਆਕਰਣ ਅਤੇ ਸਭ ਨੂੰ ਪਰਵਾਨ ਹੋਣ ਵਾਲੇ ਨਿਯਮ ਬਣਾ ਲੈਣ ਨਾਲ ਅੰਤਰਰਾਸ਼ਟਰੀ ਭਾਸ਼ਾ ਤਿਆਰ ਹੋ ਜਾਵੇਗੀ।

ਸੰਨ 1887 ਵਿਚ ਡਾਕਟਰ ਐਲ. ਐਲ. ਜ਼ਾਮੇਨਹਾਫ਼ ਨੇ ਇਸੇ ਮੰਤਵ ਨਾਲ ਹੀ ਐਸਪਰਾਂਟੋ ਦੀ ਕਾਢ ਕੱਢੀ । ਜ਼ਾਮੇਨਹਾਫ਼ ਦੇ ਕਹਿਣ ਅਨੁਸਾਰ ਐਸਪਰਾਂਟੋ ਵਿਚ ਅੰਤਰਰਾਸ਼ਟਰੀ ਭਾਸ਼ਾ ਬਣਨ ਲਈ ਸਾਰੇ ਗੁਣ ਮੌਜੂਦ ਹਨ । ਇਸ ਦੀ ਵਾਕ-ਬਣਤਰ, ਤਰਕ ਅਤੇ ਵਿਗਿਆਨਕ ਨਿਯਮਾਂ ਤੇ ਆਧਾਰਤ ਹੈ । ਇਸ ਦੇ ਵਿਆਕਰਣ ਨੂੰ ਅੱਧੇ ਘੰਟੇ ਵਿਚ ਸਮਝਿਆ ਜਾ ਸਕਦਾ ਹੈ । ਕਿਸੇ ਨਿਯਮ ਵਿਚ ਕੋਈ ਊਣਤਾਈ ਨਹੀਂ ਹੈ । ਸ਼ਬਦ-ਜੋੜਾਂ ਦਾ ਆਧਾਰ ਧੁਨੀਆਂ ਹਨ। ਇਸ ਦਾ ਸ਼ਬਦ-ਕੋਸ਼ ਬਹੁਤ ਛੋਟਾ ਹੈ, ਫਿਰ ਵੀ ਇਸ ਵਿਚ ਸਾਹਿਤਕ ਸ਼ਕਤੀ ਅਤੇ ਸ਼ੈਲੀ ਦੀ ਸੁੰਦਰਤਾ ਹੈ । ਖ਼ਿਆਲ ਜ਼ਾਹਿਰ ਕਰਨ ਵਿਚ ਇਹ ਬਿਲਕੁਲ ਪੂਰੀ ਉਤਰਦੀ ਹੈ । ਇਸ ਵਿਚ ਲਚਕ ਵੀ ਕਾਫ਼ੀ ਹੈ । ਵੀਹ ਸਾਲ ਪਹਿਲਾਂ ਦੇ ਅੰਕੜਿਆਂ ਅਨੁਸਾਰ ਇਸ ਬੋਲੀ ਵਿਚ ਉਸ ਸਮੇਂ ਤੱਕ ਲਗਭਗ 5000 ਤੋਂ ਵਧੇਰੇ ਮੌਲਿਕ ਅਤੇ ਅਨੁਵਾਦਤ ਪੁਸਤਕਾਂ ਛੱਪ ਚੁੱਕੀਆਂ ਸਨ ਅਤੇ ਸੌ ਤੋਂ ਵਧੇਰੇ ਅਖ਼ਬਾਰ ਰਸਾਲੇ ਬਾਕਾਇਦਾ ਛਪਦੇ ਹੁੰਦੇ ਸਨ । ਦੂਜੀ ਵੱਡੀ ਲੜਾਈ ਤੋਂ ਪਹਿਲਾਂ ਦੁਨੀਆ ਦੇ ਕਈ ਦੇਸ਼ਾਂ ਵਿਚ ਐਸਪਰਾਂਟੋ ਭਾਸ਼ਾ ਦੇ ਤੌਰ ਤੇ ਸਕੂਲਾਂ ਕਾਲਜਾਂ ਵਿਚ ਪੜ੍ਹਾਈ ਜਾਂਦੀ ਸੀ । ਪੈਰਿਸ ਦੇ ਚੈਂਬਰ ਆਫ਼ ਕਾਮਰਸ ਅਤੇ ਲੰਦਨ ਦੇ ਕਾਊਂਟੀ ਕੌਂਸਲ ਕਮਰਸ਼ਲ ਕਾਲਜਾਂ ਵਿਚ ਐਸਪਰਾਂਟੋ ਪੜ੍ਹਾਈ ਜਾਂਦੀ ਸੀ । ਸੰਨ 1925 ਈ. ਵਿਚ ਇੰਟਰਨੈਸ਼ਨਲ ਟੈੱਲਗ੍ਰਾਫ਼ਿਕ ਯੂਨੀਅਨ ਨੇ ਐਸਪਰਾਂਟੋ ਨੂੰ ਤਾਰਾਂ ਲਈ ਅੰਤਰਰਾਸ਼ਟਰੀ ਭਾਸ਼ਾ ਦੇ ਤੌਰ ਤੇ ਪਰਵਾਨ ਕੀਤਾ। ਮਈ, 1927 ਵਿਚ ਯੂਨੀਅਨ ਇੰਟਰਨੈਸ਼ਨਲ ਤੇ ਰੇਡੀਉਫ਼ੋਨੀ ਨੇ ਇਸ ਨੂੰ ਬਰਾਡਕਾਸਟ ਬੋਲੀ ਦੇ ਤੌਰ ਤੇ ਪਰਵਾਨ ਕੀਤਾ । ਉਸੇ ਸਾਲ ਦਸੰਬਰ ਮਹੀਨੇ ਤੱਕ ਵੱਖ ਵੱਖ ਦੇਸ਼ਾਂ ਦੇ ਰੇਡੀਓ ਸਟੇਸ਼ਨ ਐਸਪਰਾਂਟੋ ਵਿਚ ਪ੍ਰੋਗਰਾਮ ਬਰਾਡਕਾਸਟ ਕਰਿਆ ਕਰਦੇ ਸਨ । ਇਸ ਦੇ ਵੀਹ ਸਾਲਾਨਾ ਅੰਤਰਰਾਸ਼ਟਰੀ ਸੰਮੇਲਨ ਹੋ ਚੁੱਕੇ ਹਨ ਜਿਨ੍ਹਾਂ ਵਿਚ ਦੁਨੀਆ ਭਰ ਤੋਂ ਇਕ ਹਜ਼ਾਰ ਤੋਂ ਲੈ ਕੇ ਚਾਰ ਹਜ਼ਾਰ ਤੱਕ ਪ੍ਰਤੀਨਿਧ ਸ਼ਾਮਲ ਹੋਏ ।

ਸੰਨ 1887 ਵਿਚ ਐਸਪਰਾਂਟੋ ਦਾ ਜੋ ਰੂਪ ਸੰਨ 1907 ਵਿਚ ਸੀ ਉਸ ਵਿਚ ਕਈ ਤਬਦੀਲੀਆਂ ਕਰ ਕੇ ਉਸ ਨੂੰ ਹੋਰ ਵਧੇਰੇ ਸਰਲ ਅਤੇ ਵਿਗਿਆਨਕ ਬਣਾਇਆ ਗਿਆ । ਐਸਪਰਾਂਟੋ ਦੇ ਇਸ ਨਵੇਂ ਰੂਪ ਦਾ ਨਾਂ- 'ਇਡੋ' ਰੱਖਿਆ ਗਿਆ । ਅੰਤਰਰਾਸ਼ਟਰੀ ਭਾਸ਼ਾ ਦੇ ਰੂਪ ਵਿਚ ਐਸਪਰਾਂਟੋ ਦਾ ਮੁਕਾਬਲਾ ਕਰਨ ਵਾਲੀਆਂ ਕਈ ਹੋਰ ਭਾਸ਼ਾਵਾਂ ਵੀ ਅੱਜ ਮੈਦਾਨ ਵਿਚ ਹਨ ।

-ਸੰਤ ਸਿੰਘ ਸੇਖੋਂ

**ਐਸਪਰੀਨ** : ਇਹ ਐਸ਼ੀਟਾਈਲਸੈਲਿਸਿਲਿਕ ਐਸਿਡ ਦਾ ਵਪਾਰਕ ਨਾਂ ਹੈ । ਐਸਪਰੀਨ ਇਕ ਚਿੱਟਾ, ਰਵੇਦਾਰ ਅਤੇ ਥੋੜ੍ਹਾ ਜਿਹਾ ਤੇਜ਼ਾਬੀ (pH 3.48) ਪਦਾਰਥ ਹੈ ਜਿਸ ਦਾ ਪਿਘਲਣ-ਦਰਜਾ 137° ਸੈਂ. ਹੈ ।

ਐਸਪਰੀਨ, ਸੈਲਿਸਿਲਿਕ ਐਸਿਡ ਦੇ ਐਸੀਟਿਕ ਐਨਹਾ-ਈਡ੍ਰਾਈਡ ਨਾਲ ਐਸਿਟਿਲੀਕਰਨ ਉਪਰੰਤ ਤਿਆਰ ਕੀਤੀ ਜਾਂਦੀ ਹੈ ਜਿਸ ਵਿਚ ਗੰਧਕ ਦੇ ਤੇਜ਼ਾਬ ਦੀ ਥੋੜ੍ਹੀ ਜਿਹੀ ਮਾਤਰਾ ਉਤਪ੍ਰੇਰਕ ਵਜੋਂ ਵਰਤੀ ਜਾਂਦੀ ਹੈ । ਇਹ ਨਾੜਾਂ ਦੇ ਦਰਦ, ਇਨਫਲੂਐਨਜ਼ਾ, ਨਜ਼ਲਾ, ਜ਼ੁਕਾਮ, ਗਠੀਆ, ਸਿਰ, ਪੱਠਿਆਂ ਅਤੇ ਜੋੜਾਂ ਦੇ ਦਰਦ ਅਤੇ ਬੁਖ਼ਾਰ ਲਈ ਆਮ ਵਰਤੋਂ ਵਿਚ ਆਉਂਦੀ ਇਕ ਪੀੜਨਾਸ਼ਕ ਅਤੇ ਬੁਖ਼ਾਰਰੋਧੀ ਦਵਾਈ ਹੈ । ਇਸ ਦੀ ਵਰਤੋਂ ਸੰਨ 1899 ਵਿਚ ਸ਼ੁਰੂ ਹੋਈ । ਇਹ ਆਮ ਤੌਰ ਤੇ ਗੋਲੀਆਂ ਜਾਂ ਪਾਊਡਰ ਬਣਾ ਕੇ ਕੈਪਸੂਲਾਂ ਵਿਚ ਭਰਕੇ ਦਿੱਤੀ ਜਾਂਦੀ ਹੈ ਜਿਸ ਵਿਚ ਬਹੁਤੀ ਵਾਰ ਸੋਡੀਅਮ ਬਾਈਕਾਰਬੋਨੇਟ ਮਿਲਾਇਆ ਹੁੰਦਾ ਹੈ । ਐਸੀਟਾਈਲ-ਸੈਲਿਸਿਲੇਟ ਘੁਲਣਸ਼ੀਲ ਹੁੰਦਾ ਹੈ।

ਐਸਪਰੀਨ ਉੱਤੇ ਪਾਚਕ ਰਸਾਂ ਦਾ ਬਹੁਤ ਘੱਟ ਅਸਰ ਪੈਂਦਾ ਹੈ । ਆਂਦਰਾਂ ਵਿਚ ਪਹੁੰਚ ਕੇ ਐਸਪਰੀਨ ਦਾ ਹਾਈਡ੍ਰੌਲਿਸਿਸ ਹੋ ਕੇ ਸੈਲਿਸਿਲਿਕ ਐਸਿਡ ਬਣ ਜਾਂਦਾ ਹੈ, ਜਿਸ ਨੂੰ ਆਂਦਰ-ਝਿੱਲੀ ਆਸਾਨੀ ਨਾਲ ਸੋਖ ਲੈਂਦੀ ਹੈ ਅਤੇ ਇਸ ਉਪਰੰਤ ਦਵਾਈ ਆਪਣੀ ਕਿਰਿਆ ਕਰਦੀ ਹੈ ।

ਮੂੰਹ ਰਾਹੀਂ ਦਿੱਤੀ ਜਾਂਦੀ ਖ਼ੁਰਾਕ ਆਮ ਤੌਰ ਤੇ 0.3-1.0 ਗ੍ਰਾ. ਹੈ ਜਿਸ ਨਾਲ ਕਈ ਵਾਰ ਦਿਲ ਮਤਲਾਉਂਦਾ ਹੈ, ਪੇਚਸ ਜਾਂ ਮਿਹਦਾ-ਆਂਦਰ ਵਿਚ ਲਹੂ ਵਗਣਾ ਸ਼ੁਰੂ ਹੋ ਜਾਂਦਾ ਹੈ । 3 ਗ੍ਰਾ. ਤੋਂ ਜ਼ਿਆਦਾ ਦਿੱਤੀ ਖ਼ੁਰਾਕ ਗੁਰਦੇ ਨੂੰ ਹਾਨੀ ਪਹੁੰਚਾਉਂਦੀ ਹੈ ਅਤੇ 10-30 ਗ੍ਰਾ. (ਇਕੋ ਵੇਰ ਦਿੱਤੀ) ਖ਼ੁਰਾਕ ਬਹੁਤ ਹੀ ਹਾਨੀਕਾਰਕ ਹੁੰਦੀ ਹੈ ।

ਐਸਪਰੀਨ ਲਈ ਅਸਹਿਣਸ਼ੀਲਤਾ ਆਮ ਵੇਖਣ ਵਿਚ ਆਉਂਦੀ ਹੈ । ਇਹ ਆਮ ਤੌਰ ਤੇ ਦਰਮਿਆਨੀ ਉਮਰ ਦੇ ਵਿਅਕਤੀਆਂ ਵਿਚ ਪੈਦਾ ਹੁੰਦੀ ਹੈ । ਇਸ ਨਾਲ ਕਈ ਤਰ੍ਹਾਂ ਦੇ ਰੋਗ ਜਿਵੇਂ ਕਿ ਨੱਕ ਦੇ ਰੋਗ ਅਤੇ ਦਮਾ ਆਦਿ ਹੋ ਜਾਂਦੇ ਹਨ । ਇਸ ਨਾਲ ਮੌਤ ਘੱਟ ਹੀ

ਹੁੰਦੀ ਹੈ ਕਿਉਂਕਿ ਰੋਗੀ ਨੂੰ ਇਸ ਦਵਾਈ ਲਈ ਸਰੀਰ ਵਿਚ ਪੈਦਾ ਹੋਈ ਅਸਹਿਣਸ਼ੀਲਤਾ ਦਾ ਝੱਟ ਹੀ ਪਤਾ ਲੱਗ ਜਾਂਦਾ ਹੈ ।

ਹ. ਪੁ.- ਮੈਕ. ਐਨ. ਸ. ਟ. (1977). 1 : 639; ਐਨ. ਬ੍ਰਿ. ਮਾ. 1 : 55

**ਐਸਪਲੀਨੀਏਸੀ** : ਇਹ ਫ਼ਰਨ ਪੌਦਿਆਂ ਦੇ ਵਰਗ ਪਾਲੀਪੋਡੀਏਲੀਜ਼ ਵਿਚ ਸ਼ਾਮਲ 11 ਕੁਲਾਂ ਵਿਚੋਂ ਸਭ ਤੋਂ ਵੱਡੀ ਹੈ । ਇਹ ਕੁਲ ਤਕਰੀਬਨ ਸਾਰੀ ਦੁਨੀਆ ਵਿਚ ਹੀ ਫੈਲੀ ਹੋਈ ਹੈ । ਇਸ ਗਰੁੱਪ ਵਿਚ 3,000 ਜਾਤੀਆਂ ਸ਼ਾਮਲ ਹਨ ਜਿਨ੍ਹਾਂ ਵਿਚ ਪ੍ਰਸਿੱਧ ਪੌਦੇ ਜਿਵੇਂ



ਚੇਨ ਫ਼ਰਨ

ਵੁਡ ਫ਼ਰਨ ਅਤੇ ਸ਼ੀਲਡ ਫ਼ਰਨ (Dryopteris) ਅਤੇ ਹੋਲੀ ਫ਼ਰਨ (Polystichum), ਹਾਲਬਰਡ ਫ਼ਰਨ (Tectaria), ਲੇਡੀ ਫ਼ਰਨ (Athyrium), ਦਲਦਲੀ ਫਰਨ (Thelypteris), ਚੇਨ ਫ਼ਰਨ (Blechnum and Woodwardia),ਹਰਟ'ਜ਼ ਟੰਗ ਫ਼ਰਨ (phyllitis), ਸਪਲੀਨ ਵਰਟ ਅਤੇ ਬਰਡ' ਜ਼ ਨੈਸਟ ਫ਼ਰਨ (Asplenium) ਅਤੇ ਵਾਕਿੰਗ ਫ਼ਰਨ (Comptosorus) ਸ਼ਾਮਲ ਹਨ ।

ਇਨ੍ਹਾਂ ਪੌਦਿਆਂ ਦੇ ਸਪੋਰ ਫਲੀ ਦੀ ਸ਼ਕਲ ਵਾਂਗ ਹੁੰਦੇ ਹਨ ।

ਹ. ਪੁ.- ਐਨ ਬ੍ਰਿ. ਮਾ. 1 : 590

**ਐਸਫਾੱਲਟ** : ਇਹ ਸ਼ਬਦ ਇਕ ਯੂਨਾਨੀ ਸ਼ਬਦ ਵਿਚੋਂ ਨਿਕਲਿਆ ਹੈ ਜਿਸ ਦਾ ਅਰਥ ਦ੍ਰਿੜ੍ਹ, ਅਚੱਲ ਅਤੇ ਸੁਰੱਖਿਅਤ ਹੈ । ਪੁਰਾਣੇ ਜ਼ਮਾਨੇ ਵਿਚ ਐਸਫਾੱਲਟ ਦੀ ਵਰਤੋਂ ਪਹਿਲਾਂ ਪਹਿਲ ਵੱਖ ਵੱਖ ਕਿਸਮਾਂ ਦੀਆਂ ਦੋ ਚੀਜ਼ਾਂ ਨੂੰ ਆਪੋ ਵਿਚ ਜੋੜਨ ਲਈ ਜਿਵੇਂ ਹਾਥੀ-ਦੰਦ ਜਾਂ ਹੀਰਿਆਂ ਦੀਆਂ ਬਣੀਆਂ ਅੱਖਾਂ ਨੂੰ ਮੂਰਤੀਆਂ ਦੇ ਅਖਵਾਨਿਆਂ ਵਿਚ ਜਮਾਉਣ ਲਈ ਕੀਤੀ ਜਾਂਦੀ ਸੀ । ਪਤਾ ਲਗਾ ਹੈ ਕਿ ਸਾਡੇ ਦੇਸ਼ ਵਿਚ ਸ਼ਾਇਦ ਇਸ ਦੀ ਵਰਤੋਂ ਲਗਭਗ 3000 ਈ. ਪੂ. ਵਿਚ ਦਰਿਆ ਸਿੰਧ ਦੀ ਘਾਟੀ ਵਿਚ ਪੱਛਮੀ ਪਾਕਿਸਤਾਨ ਦੇ ਮਹਿੰਜੋਦੜੋ ਨਾਂ ਦੇ ਸਥਾਨ ਤੇ ਪਾਣੀ ਦੇ ਹਮਾਮਾਂ ਨੂੰ ਚੋਣ ਤੋਂ ਰੋਕਣ ਲਈ ਕੀਤੀ ਗਈ ਸੀ।

ਐਸਫਾੱਲਟ ਕਾਲੇ ਤੋਂ ਲੈ ਕੇ ਗਹਿਰੇ ਭੂਰੇ ਰੰਗ ਤੱਕ ਦੀ ਠੋਸ ਜਾਂ ਅਰਧ ਠੋਸ ਅਤੇ ਸੀਮਿੰਟ ਵਾਂਗ ਜੋੜਨ ਦਾ ਕੰਮ ਕਰਨ ਵਾਲੀ ਚੀਜ਼ ਹੈ । ਇਹ ਗਰਮ ਕਰਨ ਤੇ ਹੌਲੀ ਹੌਲੀ ਪਿਘਲ ਜਾਂਦੀ ਹੈ । ਇਸ ਦੇ ਵੱਡੇ ਵੱਡੇ ਅੰਸ਼ ਬਿਟਿਊਮੈੱਨ ਲੁੱਕ ਦੀ ਕਿਸਮ ਦੇ ਹੁੰਦੇ ਹਨ । ਇਹ ਬਿਟਿਊਮੈੱਨ ਕੁਦਰਤੀ ਤੌਰ ਤੇ ਠੋਸ ਜਾਂ ਅੱਧ ਠੋਸ ਹਾਲਤ ਵਿਚ ਮਿਲਦੇ ਹਨ । ਇਹ ਪੈਟ੍ਰੋਲੀਅਮ ਨੂੰ ਸਾਫ਼ ਕਰਨ ਨਾਲ ਬਣਦੇ ਹਨ ਜਾਂ ਉੱਪਰ ਦੱਸੀਆਂ ਬਿਟਿਊਮੈੱਨ ਕਿਸਮ ਦੀਆਂ ਚੀਜ਼ਾਂ ਦੇ ਆਪਸ ਵਿਚ ਮਿਲਣ ਜਾਂ ਪੈਟ੍ਰੋਲੀਅਮ ਜਾਂ ਉਸ ਵਿਚੋਂ ਨਿਕਲੀਆਂ ਹੋਈਆਂ ਚੀਜ਼ਾਂ ਦੇ ਨਾਲ ਮਿਲਣ ਤੋਂ ਬਣਦੇ ਹਨ । ਇਹ ਸ਼ਬਦ ਅਕਸਰ ਕੁਦਰਤੀ ਬਿਟਿਊਮੈੱਨ ਲਈ ਵੀ ਵਰਤਿਆ ਜਾਂਦਾ ਹੈ ।

ਐਸਫਾੱਲਟ ਝੀਲਾਂ ਅਤੇ ਚਟਾਨਾਂ ਵਿਚ ਮਿਲਦਾ ਹੈ । ਟਾਪੂ ਦਾਦ ਦੀ ਐਸਫਾੱਲਟ ਝੀਲ ਇਸ ਕਿਸਮ ਦੀਆਂ ਝੀਲਾਂ ਵਿਚੋਂ ਸਭ ਨਾਲੋਂ ਵਧੇਰੇ ਮਸ਼ਹੂਰ ਹੈ । ਅਜਿਹੀਆਂ ਝੀਲਾਂ ਕੱਚੇ ਪੈਟ੍ਰੋਲੀਅਮ ਦੇ ਲੱਖਾਂ ਸਾਲਾਂ ਤਕ ਸੁੱਕਣ ਨਾਲ ਬਣਦੀਆਂ ਹਨ । ਝੀਲਾਂ ਵਿਚੋਂ ਕੱਢੇ ਹੋਏ ਐਸਫਾੱਲਟ ਵਿਚ ਰੁੱਖਾਂ ਦੇ ਹਿੱਸੇ, ਜੰਤੂਆਂ ਦੇ ਪਿੰਜਰ, ਪੱਥਰ, ਰੇਤ ਆਦਿ ਕਈ ਹੋਰ ਚੀਜ਼ਾਂ ਰਲੀਆਂ ਹੁੰਦੀਆਂ ਹਨ । ਚਟਾਨੀ ਐਸਫਾੱਲਟ, ਫ਼ਰਾਂਸ, ਜਰਮਨੀ, ਆਸਟਰੀਆ, ਅਰਬ, ਦੱਖਣੀ ਅਮਰੀਕਾ ਆਦਿ ਦੇਸ਼ਾਂ ਵਿਚ ਮਿਲਦਾ ਹੈ ।

ਨਕਲੀ ਐਸਫਾੱਲਟ, ਜਿਸ ਨੂੰ ਬਿਟਿਊਮੈੱਨ ਕਹਿੰਦੇ ਹਨ, ਕੱਚੇ ਪੈਟ੍ਰੋਲੀਅਮ ਨੂੰ ਸਾਫ਼ ਕਰਨ ਤੋਂ ਬਾਅਦ ਬਣਦੀ ਹੈ । ਪੈਟ੍ਰੋਲੀਅਮ ਵਿਚੋਂ ਪੈਟਰੋਲ, ਮਿੱਟੀ ਦਾ ਤੇਲ, ਲੁਬਰੀਕੇਟਿੰਗ ਤੇਲ ਅਤੇ ਪੈਰਾਫ਼ਿਨ ਮੋਮ ਕੱਢ ਲੈਣ ਪਿੱਛੋਂ ਐਸਫਾੱਲਟ ਹੀ ਬਚ ਜਾਂਦਾ ਹੈ । ਤਿਆਰ ਕਰਨ ਦੇ ਤਰੀਕੇ ਵਿਚ ਤਬਦੀਲੀ ਕਰਕੇ ਬਿਟਿਊਮੈੱਨ ਦੇ ਗਾੜ੍ਹੇਪਨ ਨੂੰ ਕੰਟਰੋਲ ਕੀਤਾ ਜਾਂਦਾ ਹੈ ਅਤੇ ਵੱਖ ਵੱਖ ਕੰਮਾਂ ਲਈ ਕਈ ਕਿਸਮਾਂ ਦੇ ਬਿਟਿਊਮੈੱਨ ਤਿਆਰ ਕੀਤੇ ਜਾਂਦੇ ਹਨ । ਜਦੋਂ ਸ਼ੁੱਧ ਐਸਫਾੱਲਟ ਦੀ ਵਰਤੋਂ ਨਹੀਂ ਕੀਤੀ ਜਾ ਸਕਦੀ, ਤਾਂ ਉਸ ਵਿਚ ਕਈ ਬਾਕੀ ਬਚੀਆਂ ਹੋਈਆਂ ਪੈਟ੍ਰੋਲੀਅਮ ਤੋਂ ਨਿਕਲੀਆਂ ਚੀਜ਼ਾਂ ਨੂੰ ਰਲਾ ਕੇ ਪਤਲਾ ਅਤੇ ਨਰਮ ਕਰ ਲਿਆ ਜਾਂਦਾ ਹੈ । ਇਸ ਹਾਲਤ ਵਿਚ ਬਣੀਆਂ ਵਸਤਾਂ ਨੂੰ 'ਕੱਟ ਬੈਕ' ਕਹਿੰਦੇ ਹਨ । ਕੁਝ ਹਾਲਤਾਂ ਵਿਚ ਜਿਵੇਂ ਸਿਲ੍ਹੀਆਂ ਜਾਂ ਗਿੱਲੀਆਂ ਹੋਈਆਂ ਸੜਕਾਂ ਉੱਪਰ ਵਰਤਣ ਲਈ ਐਸਫਾੱਲਟ ਨੂੰ ਪਾਣੀ ਵਿਚ ਰਲਾ ਕੇ ਘੋਲ ਬਣਾ ਲਿਆ ਜਾਂਦਾ ਹੈ ।

ਐਸਫਾੱਲਟ ਕਈ ਕੰਮ ਆਉਂਦਾ ਹੈ । ਇਸ ਦੀ ਸਭ ਤੋਂ ਵੱਧ ਪ੍ਰਚੱਲਤ ਵਰਤੋਂ ਤਾਂ ਸੜਕਾਂ ਅਤੇ ਫ਼ੁੱਟਪਾਥਾਂ ਦੇ ਫ਼ਰਸ਼ਾਂ ਅਤੇ ਹਵਾਈ ਅੱਡਿਆਂ ਤੇ ਜਹਾਜ਼ਾਂ ਦੀਆਂ ਪਟੜੀਆਂ ਤਿਆਰ ਕਰਨ ਲਈ ਹੁੰਦੀ ਹੈ। ਇਸ ਨੂੰ ਨਹਿਰਾਂ ਅਤੇ ਟੈਂਕੀਆਂ ਦੇ ਅੰਦਰ ਅਸਤਰ ਲਾਉਣ ਅਤੇ ਖੁਰਨ ਤੋਂ ਰੋਕਣ ਲਈ ਅਤੇ ਦਰਿਆਵਾਂ ਤੇ ਸਮੁੰਦਰ ਦੇ ਕੰਢਿਆਂ ਦੀ ਰੱਖਿਆ ਲਈ ਵੀ ਵਰਤਿਆ ਜਾਂਦਾ ਹੈ । ਉਦਯੋਗਾਂ ਵਿਚ ਐਸਫਾੱਲਟ ਦੀ ਵਰਤੋਂ ਬਿਟਿਊਮੈੱਨ ਵਾਟਰ-ਪਰੂਫ਼ ਕੱਪੜਾ ਬਣਾਉਣ ਲਈ ਕੀਤੀ ਜਾਂਦੀ ਹੈ ਜੋ ਛੱਤ, ਫ਼ਰਸ਼, ਅਲਮਾਰੀਆਂ ਆਦਿ ਤੇ ਲਾਉਣ ਲਈ ਵਾਟਰਪਰੂਫ਼ ਗੱਤਾ ਜਿਹਾ ਬਣਾਉਣ ਦੇ ਕੰਮ ਆਉਂਦਾ ਹੈ । ਇਸ ਤੋਂ ਇਲਾਵਾ, ਇਸ ਦੀ ਵਰਤੋਂ ਬਿਜਲੀ ਤੋਂ ਬਚਾਓ ਲਈ ਕੀਤੀ ਜਾਂਦੀ ਹੈ । ਬਿਟਿਊਮੈੱਨ ਨੂੰ ਮਜ਼ਬੂਤ ਕਾਗਜ਼ ਅਤੇ ਇਨਸੂਲੇਟਿੰਗ ਟੇਪ ਬਣਾਉਣ ਲਈ ਵੀ ਵਰਤਿਆ ਜਾਂਦਾ ਹੈ । ਜੋੜਨ ਲਈ ਅਤੇ ਜੋੜ ਭਰਨ ਲਈ ਵੀ ਇਹ ਬਹੁਤ ਲਾਭਦਾਇਕ ਹੈ । ਨਕਲੀ ਰਬੜ, ਆਇਲ ਪੇਂਟ, ਵਾਰਨਿਸ਼, ਇਨੈਮਲ, ਮੋਟਰ ਦੀ ਬੈਟਰੀ ਅਤੇ ਸੰਚਕ ਬੈਟਰੀ ਆਦਿ ਬਣਾਉਣ ਅਤੇ ਕੋਲਡ ਸਟੋਰੇਜ ਅਤੇ ਰੈਫ਼ਰੀਜਰੇਟਰ ਬਣਾਉਣ ਵਿਚ ਵੀ ਇਸ ਦੀ ਵਰਤੋਂ ਹੁੰਦੀ ਹੈ ।

ਕੁਝ ਸਾਲ ਪਹਿਲਾਂ ਤੱਕ ਭਾਰਤ ਵਿਚ ਐਸਫਾੱਲਟ ਬਾਹਰੋਂ ਮੰਗਾਇਆ ਜਾਂਦਾ ਸੀ ਪਰ ਪਿੱਛੇ ਜਿਹੇ ਬੰਬਈ ਵਿਚ ਤੇਲ ਸਾਫ਼ ਕਰਨ ਦੇ ਕਾਰਖ਼ਾਨੇ ਖੋਲ੍ਹੇ ਗਏ ਹਨ, ਜਿੱਥੇ ਬਦੇਸ਼ਾਂ ਵਿਚੋਂ ਆਏ ਕੱਚੇ ਪੈਟ੍ਰੋਲੀਅਮ ਨੂੰ ਸਾਫ਼ ਕੀਤਾ ਜਾਂਦਾ ਹੈ । ਉਸ ਵਿਚੋਂ ਹੁਣ ਐਸਫਾੱਲਟ ਕਾਫ਼ੀ ਮਿਲਦਾ ਹੈ ਤੇ ਭਾਰਤ ਨੂੰ ਹੁਣ ਐਸਫਾੱਲਟ ਬਾਹਰੋਂ ਮੰਗਾਉਣ ਦੀ ਲੋੜ ਨਹੀਂ ।

**ਐਸਬੈੱਸਟਾੱਸ** : ਇਹ ਖਾਣਾਂ ਵਿਚੋਂ ਨਿਕਲੇ ਕਈ ਤਰ੍ਹਾਂ ਦੇ ਸਿਲੀਕੇਟਾਂ ਦੇ ਸਮੂਹ ਹਨ ਜੋ ਰੇਸ਼ੇਦਾਰ ਹੁੰਦੇ ਹਨ ਅਤੇ ਜਿਨ੍ਹਾਂ ਨੂੰ ਅੱਗ ਨਹੀਂ ਲੱਗ ਸਕਦੀ । ਇਸ ਦੇ ਰੇਸ਼ੇ ਚਮਕਦਾਰ ਹੁੰਦੇ ਹਨ । ਇਕੱਠੇ ਰਹਿਣ ਨਾਲ ਉਨ੍ਹਾਂ ਦਾ ਰੰਗ ਸਫ਼ੈਦ, ਹਰਾ, ਭੂਰਾ ਜਾਂ ਨੀਲਾ ਦਿਖਾਈ ਦਿੰਦਾ ਹੈ । ਅਸਲ ਵਿਚ ਹਰ ਇਕ ਵੱਖਰੇ ਰੇਸ਼ੇ ਦਾ ਰੰਗ ਚਮਕੀਲਾ ਸਫ਼ੈਦ ਹੀ ਹੁੰਦਾ ਹੈ । ਐਸਬੈੱਸਟਾੱਸ ਵਿਚ ਕਈ ਗੁਣ ਹੁੰਦੇ ਹਨ ਜਿਵੇਂ ਰੇਸ਼ੇਦਾਰ ਬਣਤਰ, ਮਜ਼ਬੂਤੀ, ਕਰੜਾਪਨ, ਬਿਜਲੀ ਨੂੰ ਰੋਕਣ ਦੀ ਬਹੁਤ ਸਾਰੀ ਸ਼ਕਤੀ, ਤੇਜ਼ਾਬ ਵਿਚ ਨਾ ਘੁਲਣਾ ਅਤੇ ਨਾ ਸੜਨਾ । ਇਨ੍ਹਾਂ ਗੁਣਾਂ ਦੇ ਕਾਰਣ ਇਹ ਬਹੁਤ ਸਾਰੇ ਉਦਯੋਗਾਂ ਵਿਚ ਕੰਮ ਆਉਂਦਾ ਹੈ।

ਰਸਾਇਣਿਕ ਗੁਣ ਅਤੇ ਮਿਲਣ ਦੀਆਂ ਥਾਵਾਂ ਅਨੁਸਾਰ ਐਸਬੈੱਸਟਾੱਸ ਨੂੰ ਆਮ ਤੌਰ ਤੇ ਹੇਠ ਲਿਖੀਆਂ ਦੋ ਕਿਸਮਾਂ ਵਿਚ ਵੰਡਿਆ ਜਾ ਸਕਦਾ ਹੈ ।

(1) ਰੇਸ਼ੇਦਾਰ ਸਰਪੈੱਨਟਾਈਨ ਜਾਂ ਕ੍ਰਾਈਸੋਟਾਈਲ ।

(2) ਐੱਮਫ਼ੀਬੋਲ ਸਮੂਹ ਦੇ ਰੇਸ਼ੇਦਾਰ ਖਣਿਜ ਪਦਾਰਥ ਜਿਵੇਂ ਕ੍ਰੋਸੀਡੋਲਾਈਟ, ਟ੍ਰੈਮੋਲਾਈਟ, ਐਕਟੀਨੋਲਾਈਟ ਅਤੇ ਫ਼ਿਲਾਈਟ ਆਦਿ।

**ਕ੍ਰਾਈਸੋਟਾਈਲ –** ਇਹ ਐਸਬੈੱਸਟਾੱਸ ਦੀ ਸਭ ਤੋਂ ਵਧੇਰੇ ਵਰਤੋਂ ਵਿਚ ਆਉਣ ਵਾਲੀ ਕਿਸਮ ਹੈ ਜੋ ਸਰੰਪੈੱਨਟਾਈਨ ਚਟਾਨਾਂ ਦੀਆਂ ਪਤਲੀਆਂ ਦਰਾੜਾਂ ਵਿਚ ਮਿਲਦੀ ਹੈ । ਰਸਾਇਣਿਕ ਨੁਕਤੇ ਤੋਂ ਇਹ ਆਮ ਮੈਗਨੀਸ਼ੀਅਮ ਸਿਲੀਕੇਟ ਹੀ ਹੁੰਦੀ ਹੈ । ਇਕੱਠੇ ਰੇਸ਼ਿਆ ਦਾ ਰੰਗ ਹਰਾ, ਪੀਲਾ ਜਾਂ ਅਸਮਾਨੀ ਹੁੰਦਾ ਹੈ ਪਰ ਵੱਖਰੇ ਰੇਸ਼ੇ ਦਾ ਰੰਗ ਸਫ਼ੈਦ ਹੀ ਹੁੰਦਾ ਹੈ । ਸੰਸਾਰ ਵਿਚ ਇਸ ਕਿਸਮ ਦੇ ਐਸਬੈਸਟਾੱਸ ਦਾ 78 ਫ਼ੀ ਸਦੀ ਹਿਸਾ ਕਨੇਡਾ ਦੀਆਂ ਖਾਣਾਂ ਵਿਚੋਂ ਕੱਢਿਆ ਜਾਂਦਾ ਹੈ । ਕ੍ਰਾਈਸੋਟਾਈਲ ਵਾਲੀ ਚਟਾਨ ਵਿਚ ਕ੍ਰਾਈਸੋਟਾਈਲ ਐਸਬੈੱਸਟਾੱਸ ਦੀ ਮਿਕਦਾਰ ਭਾਰ ਅਨੁਸਾਰ 5 ਤੋਂ 10 ਫ਼ੀ ਸਦੀ ਹੁੰਦੀ ਹੈ । ਇਸ ਮੇਲ ਦੇ ਰੇਸ਼ੇ ਬਹੁਤ ਚੰਗੇ, ਮਜ਼ਬੂਤ ਫੈਲਾਉ ਵਾਲੇ ਅਤੇ ਲਚਕਦਾਰ ਹੁੰਦੇ ਹਨ। ਇਨ੍ਹਾਂ ਤੋਂ ਸੌਖਿਆਂ ਹੀ ਸੂਤ ਵਾਂਗ ਕੱਪੜਾ ਬੁਣਿਆ ਜਾ ਸਕਦਾ ਹੈ । ਐੱਮਫ਼ੀਬੋਲ ਸ਼ਮੂਹ ਨਾਲੋਂ ਇਨ੍ਹਾਂ ਦੀ (ਕਰੋਸੀਡੋਲਾਈਟ ਤੋਂ ਛੁੱਟ) ਗਰਮੀ ਰੋਕਣ ਦੀ ਰੋਕ ਸ਼ਕਤੀ ਘੱਟ ਅਤੇ ਤੇਜ਼ਾਬ ਵਿਚ ਘੁਲ ਜਾਣ ਸ਼ਕਤੀ ਵੱਧ ਹੁੰਦੀ ਹੈ । ਭਾਰਤ ਵਿਚ ਚੰਗੀ ਕਿਸਮ ਦੇ ਐਸਬੈੱਸਟਾੱਸ ਹਿਮਾਚਲ ਪ੍ਰਦੇਸ਼, ਸਿਮਲੇ ਦੇ ਨੇੜੇ ਦੀਆਂ ਪਹਾੜੀਆਂ ਮੱਧ-ਪ੍ਰਦੇਸ਼ (ਨਰਸਿੰਘਪੁਰ), ਆਂਧਰਾ ਪ੍ਰਦੇਸ਼ (ਕੁਡੱਪਾ ਅਤੇ ਕਰਨੂਲ) ਅਤੇ ਮੈਸੂਰ (ਸ਼ਿਨਗੋਰਾ) ਵਿਚ ਹੁੰਦੇ ਹਨ ।

ਰੇਸ਼ਿਆਂ ਨੂੰ ਪੁਣ ਕੇ ਅਤੇ ਐਸਬੈੱਸਟਾੱਸ ਵਾਲੇ ਪੱਥਰ ਨੂੰ ਡ੍ਰਿਲਿੰਗ ਮਸ਼ੀਨਾਂ ਰਾਹੀਂ ਬਾਹਰ ਕੱਢਿਆ ਜਾਂਦਾ ਹੈ । ਫਿਰ ਮਸ਼ੀਨੀ ਢੰਗਾਂ ਨਾਲ ਰੇਸ਼ਿਆਂ ਨੂੰ ਪੱਥਰ ਤੋਂ ਵੱਖ ਕੀਤਾ ਜਾਂਦਾ ਹੈ । ਇਸ ਕੰਮ ਲਈ ਪੱਥਰ ਨੂੰ ਪਹਿਲਾਂ ਤੋੜਿਆ ਅਤੇ ਸੁਕਾਇਆ ਜਾਂਦਾ ਹੈ ਫਿਰ ਚੱਕੀਆਂ, ਵੇਲਣਿਆਂ, ਪੱਖਿਆਂ ਵਿਚ ਦੀ ਲੰਘਾ ਕੇ ਹੇਠਲੇ ਹਿੱਸੇ ਵਿਚ ਪਹੁੰਚਾਇਆ ਜਾਂਦਾ ਹੈ ਅਤੇ ਅੰਤ ਵਿਚ ਰੇਸ਼ਿਆਂ ਨੂੰ ਇਕੱਠਾ ਕਰ ਲਿਆ ਜਾਂਦਾ ਹੈ ।

**ਐੱਮਫ਼ੀਬੋਲ ਐਸਬੈੱਸਟਾੱਸ** - ਇਸ ਕਿਸਮ ਦਾ ਐਸਬੈੱਸਟਾੱਸ ਰੇਸ਼ਿਆਂ ਦੇ ਗਰੁੱਪ ਦੇ ਰੂਪ ਵਿਚ ਮਿਲਦਾ ਹੈ ਪਰ ਆਮ ਤੌਰ ਤੇ ਇਨ੍ਹਾਂ ਰੇਸ਼ਿਆਂ ਦਾ ਸਿਲਸਿਲਾ ਜਿਹਾ ਹੁੰਦਾ ਹੈ । ਕਈ ਵੇਰ ਕੁਝ ਨਾਲੀਆਂ ਕਈ ਮੀਟਰ ਲੰਮੀਆਂ ਹੁੰਦੀਆਂ ਹਨ । ਇਸ ਤਰ੍ਹਾਂ ਦੇ ਐਸਬੈੱਸਟਾੱਸ ਹੇਠ ਲਿਖੀਆਂ ਕਿਸਮਾਂ ਦੇ ਹੁੰਦੇ ਹਨ :-

(1) ਐਂਥੋਫ਼ਿਲਾਈਟ - ਇਸ ਵਿਚ ਲੋਹੇ ਅਤੇ ਮੈਗਨੀਸ਼ੀਅਮ ਦਾ ਸਿਲੀਕੇਟ $(Mg,Fe)_7Si_8O_{22}(OH)_2$, ਹੁੰਦਾ ਹੈ । ਇਸ ਵਿਚ ਲਚਕ ਘੱਟ ਹੁੰਦੀ ਹੈ ਪਰ ਇਹ ਤੇਜ਼ਾਬ ਵਿਚ ਕ੍ਰਾਈਸੋਟਾਈਲ ਨਾਲੋਂ ਘੱਟ ਘੁਲਦਾ ਹੈ ਅਤੇ ਇਸ ਵਿਚ ਗਰਮੀ ਨੂੰ ਰੋਕਣ ਦੀ ਤਾਕਤ ਵਧੇਰੇ ਹੁੰਦੀ ਹੈ । ਇਹ ਛੇਤੀ ਟੁੱਟ ਜਾਂਦਾ ਹੈ । ਇਸ ਲਈ ਇਸ ਨੂੰ ਕੱਤਣਾ ਬੜਾ ਔਖਾ ਹੈ ।

(2) ਕ੍ਰੋਸੀਡੋਲਾਈਟ- ਇਹ ਲੋਹੇ ਅਤੇ ਸੋਡੀਅਮ ਦਾ ਸਿਲੀਕੇਟ, $[Na_2(Fe_3^{2-}-Fe_2^{3+})SI_8O_{22}(OH)_2]$ ਹੈ । ਇਹ ਫਿੱਕੇ ਨੀਲੇ ਰੰਗ ਦਾ ਹੁੰਦਾ ਹੈ ਅਤੇ ਰੇਸ਼ਮ ਵਾਂਗ ਚਮਕਦਾਰ ਹੈ । ਇਸ ਦਾ ਫ਼ੈਲਾਉ ਬਹੁਤ ਹੁੰਦਾ ਹੈ ।

(3) ਟ੍ਰੈਮੋਲਾਈਟ - ਇਹ ਕੈਲਸੀਅਮ ਸਿਲੀਕੇਟ ਨਾਲ ਮਿਲਿਆ ਹੋਇਆ ਮੈਗਨੀਸ਼ੀਅਮ ਦਾ ਸਿਲੀਕੇਟ $[Ca_2Mg_5Si_8O_{22}(OH)_2]$ ਹੈ।

(4) ਐਕਟਿਨੋਲਾਈਟ- ਇਹ ਮੈਗਨੀਸ਼ੀਅਮ ਦੀ ਥਾਂ ਤੇ ਲੋਹੇ ਤੋਂ ਬਣਿਆ ਸਿਲੀਕੇਟ-


$[Ca_2(Mg,Fe)_5Si_8O_{22}(OH)_2]$ ਹੈ ।

ਸ਼ੁੱਧ ਟ੍ਰੈਮੋਲਾਈਟ ਐਸਬੈਸਟਾੱਸ ਚਿੱਟੇ ਰੰਗ ਦਾ ਅਤੇ ਐਕਟਿਨੋਲਾਈਟ ਹਰੇ ਰੰਗ ਦਾ ਹੁੰਦਾ ਹੈ । ਰੰਗ ਦਾ ਗੂੜ੍ਹਾਪਣ ਲੋਹੇ ਦੇ ਅੰਸ਼ ਉਤੇ ਨਿਰਭਰ ਹੁੰਦਾ ਹੈ । ਇਨ੍ਹਾਂ ਦੇ ਰੇਸ਼ਿਆਂ ਵਿਚ ਵਧੇਰੇ ਲਚਕ ਨਹੀਂ ਹੁੰਦੀ, ਇਸ ਲਈ ਉਹ ਬੁਣਨ, ਉਣਨ ਦੇ ਕੰਮ ਨਹੀਂ ਆ ਸਕਦੇ। ਇਹ ਪਿਘਲਦੇ ਵੀ ਔਖੇ ਹੀ ਹਨ ਅਤੇ ਤੇਜ਼ਾਬ ਵਿਚ ਘੁਲਦੇ ਵੀ ਘੱਟ ਹਨ । ਤੇਜ਼ਾਬ ਨੂੰ ਛਾਣਨ, ਵੱਖ ਕਰਨ ਅਤੇ ਬਿਜਲੀ ਦੇ ਸੰਦ ਬਣਾਉਣ ਵਿਚ ਇਨ੍ਹਾਂ ਦੀ ਵਰਤੋਂ ਹੁੰਦੀ ਹੈ ।

ਭਾਰਤ ਵਿਚ ਵਧੇਰੇ ਐਕਟਿਨੋਲਾਈਟ ਤੇ ਟ੍ਰੈਮੋਲਾਈਟ ਹੀ ਹੁੰਦੇ ਹਨ ਜਿਹੜੇ ਹੇਠ ਲਿਖੀਆਂ ਥਾਵਾਂ ਤੋਂ ਮਿਲਦੇ ਹਨ :-

ਉੱਤਰ-ਪ੍ਰਦੇਸ਼ (ਕਮਾਉਂ ਅਤੇ ਗੜ੍ਹਵਾਲ)
ਮੱਧ-ਪ੍ਰਦੇਸ਼ (ਸਾਗਰ ਅਤੇ ਭੰਡਾਰਾ)
ਬਿਹਾਰ (ਮੁੰਘੇਰ, ਬਰਬਾਨਾਂ, ਭਾਨਪੁਰ ਤੇ ਸਰਾਏ ਕਾਲਾ)
ਉੜੀਸਾ (ਮਿਉਰ ਭੰਜ)
ਮਦਰਾਸ (ਨੀਲਗਿਰੀ ਤੇ ਕੋਇੰਬੇਟੂਰ)
ਅਤੇ ਮੈਸੂਰ (ਬੰਗਲੌਰ, ਮੈਸੂਰ ਅਤੇ ਹਸਾਨ) ।

**ਖਾਣਾਂ ਵਿਚੋਂ ਕੱਢਣਾ** - ਇਸ ਦੀਆਂ ਖਾਣਾਂ ਮਿੱਟੀ ਦੀ ਤਹਿ ਦੇ ਹੇਠਾਂ ਹੁੰਦੀਆਂ ਹਨ । 150 ਮੀ. ਤੋਂ 200 ਮੀ. ਤੱਕ ਹੇਠਾਂ ਮਿਲਣ ਵਾਲੇ ਐਸਬੈੱਸਟਾੱਸ ਨੂੰ ਖੁਦਾਈ ਕਰ ਕੇ ਪੁੱਟ ਲਿਆ ਜਾਂਦਾ ਹੈ । ਵਧੇਰੇ ਡੂੰਘੀਆਂ ਥਾਵਾਂ ਲਈ ਵੀ ਉਹੀ ਤਰੀਕੇ ਵਰਤੇ ਜਾਂਦੇ ਹਨ ਜਿਹੜੇ ਹੋਰ ਧਾਤਾਂ ਦੀ ਖੁਦਾਈ ਵਿਚ ਵਰਤੇ ਜਾਂਦੇ ਹਨ । ਇਨ੍ਹਾਂ ਵਿਚ ਵਰਮਿਆਂ ਨਾਲ ਛੇਕ ਕਰਕੇ ਤੇ ਬਾਰੂਦ ਭਰ ਕੇ ਉਡਾ ਲਿਆ ਜਾਂਦਾ ਹੈ ਜਾਂ ਹਥੌੜਿਆਂ ਨਾਲ ਤੋੜ ਕੇ ਐਸਬੈੱਸਟਾੱਸ ਕੱਢਿਆ ਜਾਂਦਾ ਹੈ । ਅਮਰੀਕਾ ਵਰਗੇ ਦੇਸ਼ਾਂ ਵਿਚ ਹਵਾ ਨਾਲ ਚੱਲਣ ਵਾਲੇ ਵਰਮਿਆਂ ਦੀ ਵਰਤੋਂ ਕੀਤੀ ਜਾਂਦੀ ਹੈ । ਐਸਬੈੱਸਟਾੱਸ ਵਿਚ ਛੇਕ ਕਰਨ ਸਮੇਂ ਪਾਣੀ ਦੀ ਵਰਤੋਂ ਨਹੀਂ ਕੀਤੀ ਜਾਂਦੀ ਕਿਉਂਕਿ ਪਾਣੀ ਮਿਲਣ ਨਾਲ ਇਹ ਸਪੰਜ ਵਰਗਾ

ਘੋਲ ਬਣ ਜਾਂਦਾ ਹੈ ਜਿਸ ਵਿਚੋਂ ਇਸ ਨੂੰ ਵੱਖ ਕਰਨਾ ਔਖਾ ਹੋ ਜਾਂਦਾ ਹੈ । ਕੱਚੇ ਐਸਬੈੱਸਟਾੱਸ ਨੂੰ ਛਾਣਨ ਮਗਰੋਂ ਹਥੌੜਿਆਂ ਨਾਲ ਚੰਗੀ ਤਰ੍ਹਾਂ ਕੁੱਟਿਆ ਜਾਂਦਾ ਹੈ । ਅਜਿਹਾ ਕਰਨ ਨਾਲ ਰੇਸ਼ਿਆਂ ਨਾਲ ਚੰਬੜੇ ਹੋਏ ਪੱਥਰ ਦੇ ਟੁਕੜੇ ਤੇ ਹੋਰ ਚੀਜ਼ਾਂ ਵੱਖ ਹੋ ਜਾਂਦੀਆਂ ਹਨ । ਫਿਰ ਇਨ੍ਹਾਂ ਨੂੰ ਪੀਹਣ ਵਾਲੀਆਂ ਚੱਕੀਆਂ ਵਿਚ ਪਾਇਆ ਜਾਂਦਾ ਹੈ । ਇਸ ਪਿੱਛੋਂ ਇਸ ਨੂੰ ਛੱਟ ਕੇ ਵੱਖ ਕਰ ਲਿਆ ਜਾਂਦਾ ਹੈ ਅਤੇ ਮੁੜ ਛਾਣਨਿਆਂ ਵਿਚ ਪਾ ਕੇ ਖੁਸ਼ਕ ਕਰਨ ਵਾਲੇ ਪੰਪਾਂ ਨਾਲ ਸੁਕਾਇਆ ਤੇ ਮਿੱਟੀ-ਘੱਟੇ ਤੋਂ ਬਿਲਕੁਲ ਸਾਫ਼ ਕਰ ਦਿੱਤਾ ਜਾਂਦਾ ਹੈ । ਫਿਰ ਇਸ ਦਾ ਮੁੱਲ ਅੰਕਿਤ ਕੀਤਾ ਜਾਂਦਾ ਹੈ । ਐਸਬੈੱਸਟਾੱਸ ਦੇ ਹੇਠ ਲਿਖੇ ਚਾਰ ਮੇਲ ਬਾਜ਼ਾਰ ਵਿਚ ਮਿਲਦੇ ਹਨ :-

(1) ਇਕਹਿਰਾ ਮਾਲ (ਸਿੰਗਲ ਸਟਾਕ)
(2) ਮਹੀਨ ਮਾਲ (ਪੇਪਰ ਸਟਾਕ)
(3) ਸੀਮਿੰਟ ਵਿਚ ਮਿਲਾਉਣ ਦੇ ਕਾਬਲ (ਸੀਮਿੰਟ ਸਟਾਕ)
(4) ਚੂਰਾ (ਸ਼ਾਰਟਸ)

ਐਸਬੈੱਸਟਾੱਸ ਦਾ ਮੁਲਾਂਕਣ ਇਸ ਨੂੰ ਸਾੜਨ ਤੋਂ ਮਗਰੋਂ ਬਚੀ ਹੋਈ ਰਾਖ ਦੇ ਆਧਾਰ ਤੇ ਕੀਤਾ ਜਾਂਦਾ ਹੈ ।

| **ਐਸਬੈੱਸਟਾੱਸ ਦੀ ਕਿਸਮ** | **ਸੜਨ ਤੋਂ ਪਿੱਛੋਂ ਬਚੀ ਹੋਈ ਰਾਖ ਪ੍ਰਤੀ ਸੈਂਕੜਾ** |
|---|---|
| ਕ੍ਰੋਸੀਡੋਲਾਈਟ | ......3.8 |
| ਟ੍ਰੈਮੋਲਾਈਟ | ......2.3 |
| ਐਥੋਫ਼ਿਲਾਈਟ | ......2.23 |
| ਐਕਟਿਨੋਲਾਈਟ | ......1.99 |
| ਕ੍ਰਾਈਸੋਟਾਈਲ | ......14.5 |

**ਐਸਬੈੱਸਟਾੱਸ ਦੀ ਪਰਖ** - ਜੇ ਚੰਗੇ ਐਸਬੈੱਸਟਾੱਸ ਨੂੰ ਉਂਗਲੀਆਂ ਵਿਚ ਮਲਿਆ ਜਾਵੇ ਤਾਂ ਰੇਸ਼ਮੀ ਧਾਗੇ ਵਰਗੀ ਚੀਜ਼ ਬਣ ਜਾਂਦੀ ਹੈ, ਜਿਹੜੀ ਖਿੱਚਣ ਨਾਲ ਛੇਤੀ ਨਹੀਂ ਟੁੱਟਦੀ । ਘਟੀਆ ਮੇਲ ਦੇ ਐਸਬੈੱਸਟਾੱਸ ਦੇ ਨਿੱਕੇ ਟੁਕੜੇ ਹੋ ਜਾਂਦੇ ਹਨ ਅਤੇ ਉਹ ਸਖ਼ਤ ਵੀ ਹੁੰਦਾ ਹੈ ।

ਚੰਗੇ ਐਸਬੈੱਸਟਾੱਸ ਦੇ ਪਤਲੇ ਟੁਕੜੇ ਨੂੰ ਜੇ ਅੰਗੂਠੇ ਦੇ ਨਹੁੰ ਨਾਲ ਹੌਲੀ ਹੌਲੀ ਖੁਰਚੀਏ ਤਾਂ ਮਹੀਨ ਲਚਕਦਾਰ ਰੇਸ਼ੇ ਬਣ ਜਾਂਦੇ ਹਨ ਪਰ ਘਟੀਆ ਐਸਬੈੱਸਟਾੱਸ ਦੇ ਰੇਸ਼ੇ ਬਿਲਕੁਲ ਟੁੱਟ ਜਾਂਦੇ ਹਨ । ਚੰਗੇ ਰੇਸ਼ਿਆਂ ਨੂੰ ਹੱਥਾਂ ਵਿਚ ਮਲਣ ਨਾਲ ਮੁਲਾਇਮ ਗੋਲੀਆਂ ਬਣਾਈਆਂ ਜਾ ਸਕਦੀਆਂ ਹਨ ਪਰ ਘਟੀਆ ਐਸਬੈੱਸਟਾੱਸ ਦੇ ਰੇਸ਼ੇ ਟੁੱਟ ਜਾਂਦੇ ਹਨ।

**ਐਸਬੈੱਸਟਾੱਸ ਦੀ ਵਰਤੋਂ** - ਇਸ ਨੂੰ ਹਰ ਕਿਸਮ ਦੇ ਬਿਜਲੀ-ਰੋਕੂ ਜਾਂ ਗਰਮੀ-ਰੋਕੂ ਮਸ਼ੀਨ ਦਾ ਪੁਰਜ਼ਾ ਬਣਾਉਣ ਲਈ ਵਰਤਿਆ ਜਾਂਦਾ ਹੈ । ਇਸ ਤੋਂ ਛੁੱਟ ਤੇਜ਼ਾਬ ਨੂੰ ਪੁਣਨ, ਰਸਾਇਣਿਕ ਉਦਯੋਗ ਅਤੇ ਰੰਗ ਬਣਾਉਣ ਦੇ ਕਾਰਖ਼ਾਨਿਆਂ ਵਿਚ ਵਰਤਿਆ ਜਾਂਦਾ ਹੈ । ਲੰਮੇ ਰੇਸ਼ਿਆਂ ਨੂੰ ਬੁਣ ਕੇ ਕੱਪੜਾ ਜਾਂ ਵੱਟ ਕੇ ਰੱਸੇ ਬਣਾਏ ਜਾਂਦੇ ਹਨ । ਇਸ ਨਾਲ ਅੱਗ ਪਰੂਫ਼ ਪਰਦੇ, ਕੱਪੜੇ ਅਤੇ ਇਹੋ ਜਿਹੀਆਂ ਹੋਰ ਚੀਜ਼ਾਂ ਬਣਾਈਆਂ ਜਾਂਦੀਆਂ ਹਨ ।

ਭਾਰਤ ਵਿਚ ਇਹ ਬਹੁਤ ਕਰਕੇ ਐਸਬੈੱਸਟਾੱਸ ਮਿਲੇ ਸੀਮਿੰਟ ਅਤੇ ਉਸ ਸਬੰਧੀ ਚੀਜ਼ਾਂ ਜਿਵੇਂ ਸਲੇਟਾਂ, ਟਾਈਲ, ਪਾਈਪ ਅਤੇ ਚਾਦਰ ਬਣਾਉਣ ਵਿਚ ਵਰਤਿਆ ਜਾਂਦਾ ਹੈ । ਸੰਨ 1952 ਅਤੇ 1953 ਵਿਚ ਭਾਰਤ ਵਿਚ ਇਸ ਦੀ ਉਪਜ ਕ੍ਰਮ ਅਨੁਸਾਰ 879 ਅਤੇ 729 ਮੀਟ੍ਰਿਕ ਟਨ ਸੀ । ਇਸ ਐਸਬੈੱਸਟਾੱਸ ਨੂੰ ਸਿਰਫ਼ ਇਨਸੂਲੇਟਰ ਦੇ ਤੌਰ ਤੇ ਹੀ ਵਰਤਿਆ ਜਾ ਸਕਿਆ ਹੈ ਕਿਉਂਕਿ ਇਹ ਕਮਜ਼ੋਰ ਤੇ ਘਟੀਆ ਸੀ। ਹੋਰ ਚੀਜ਼ਾਂ ਬਣਾਉਣ ਲਈ ਭਾਰਤ ਨੂੰ ਐਸਬੈੱਸਟਾੱਸ ਬਾਹਰਲੇ ਦੇਸ਼ਾਂ ਤੋਂ ਮੰਗਵਾਉਣਾ ਪੈਂਦਾ ਹੈ। ਸੰਨ 1955, 1956 ਅਤੇ 1957 ਵਿਚ ਕ੍ਰਮ ਅਨੁਸਾਰ 18,229 ਮੀਟ੍ਰਿਕ ਟਨ, 15,403 ਮੀਟ੍ਰਿਕ ਟਨ ਅਤੇ 14,145 ਮੀ. ਟਨ ਐਸਬੈੱਸਟਾੱਸ ਬਾਹਰੋਂ ਮੰਗਵਾਇਆ ਗਿਆ ਸੀ । ਭਾਰਤ ਨੂੰ ਹਰ ਸਾਲ ਲਗਭਗ ਦੋ ਕਰੋੜ ਰੁਪਿਆ ਇਸ ਵਾਸਤੇ ਬਾਹਰ ਦੇਣਾ ਪੈਂਦਾ ਹੈ।

ਹ. ਪੁ.- ਐਨ. ਬ੍ਰਿ. ੨:੫੫੮

**ਐਸਬੀਅਰਗ (Esbjerg) :** ਡੈਨਮਾਰਕ ਦੀ ਦੱਖਣ-ਪੱਛਮੀ ਜਟਲੈਂਡ ਪਠਾਰ ਦੇ ਪੱਛਮੀ ਕੰਢੇ ਤੇ ਇਕ ਮਸ਼ਹੂਰ ਬੰਦਰਗਾਹ ਹੈ । ਇਹ ਫ਼੍ਰੀਦੇਰਿਸੀਆ ਦੇ ਪੱਛਮ ਵਿਚ ਲਗਭਗ 90 ਕਿ. ਮੀ. ਦੀ ਦੂਰੀ ਤੇ ਹੈ । ਇਥੋਂ ਗਾਵਾਂ, ਅੰਡੇ ਤੇ ਸੂਰ ਦਾ ਮਾਸ ਅਤੇ ਦੁੱਧ ਤੋਂ ਬਣੀਆਂ ਕਈ ਚੀਜ਼ਾਂ ਬਾਹਰ ਭੇਜੀਆਂ ਜਾਂਦੀਆਂ ਹਨ ਜਿਨ੍ਹਾਂ ਵਿਚੋਂ ਬਹੁਤੀਆਂ ਇੰਗਲੈਂਡ ਜਾਂਦੀਆਂ ਹਨ । ਇਹ ਸ਼ਹਿਰ 1868 ਈ. ਵਿਚ ਵਸਿਆ ਸੀ ਜਦੋਂ ਇਥੇ 13 ਮਨੁੱਖਾਂ ਨੇ ਇਕ ਨਿੱਕਾ ਜਿਹਾ ਪਿੰਡ ਬੰਨ੍ਹਿਆ ਸੀ । ਸੰਨ 1868-74 ਵਿਚ ਇਥੇ ਸੁੰਦਰ ਬੰਦਰਗਾਹ ਦੀ ਉਸਾਰੀ ਹੋਈ ਜਿਸ ਕਾਰਨ ਇਸਦੀ ਵਸੋਂ ਤੇਜ਼ੀ ਨਾਲ ਵਧਣੀ ਸ਼ੁਰੂ ਹੋ ਗਈ । ਸੰਨ 1900 ਵਿਚ ਇਥੇ ਮਿਊਂਸਪਲਟੀ ਵੀ ਬਣ ਗਈ । ਸਮਾਂ ਬੀਤਣ ਤੇ ਐਸਬੀਅਰਗ ਜਟਲੈਂਡ ਦੇ ਕੰਢੇ ਅਤੇ ਜਰਮਨੀ ਨਾਲ ਵੀ ਰੇਲ ਰਾਹੀਂ ਇਸ ਦਾ ਸਬੰਧ ਕਾਇਮ ਹੋ ਗਿਆ ਹੈ ।

ਆਬਾਦੀ - 81,843 (1992)
55° 28′ . ਵਿਥ.; 8° 27′ ਪੂ. ਲੰਬ.
ਹ. ਪੁ.- ਐਨ. ਬ੍ਰਿ. ਮਾ. ੩ : ੯੫੪

**ਐਸਮਾਰਾ** : ਇਥੋਪੀਆ (ਅਫ਼ਰੀਕਾ) ਦੇ ਉੱਤਰੀ ਰਾਜ ਐਰੀਟ੍ਰੀਆ ਖ਼ੁਦਮੁਖ਼ਤਾਰ ਖੇਤਰ ਦੀ ਰਾਜਧਾਨੀ ਹੈ । ਇਹ ਹਾਮਾਸੇਂ ਪਠਾਰ ਦੇ ਪੂਰਬੀ ਕੰਢੇ ਤੇ ਸਮੁੰਦਰ ਤਲ ਤੋਂ 2,316 ਮੀ. ਦੀ ਉਚਾਈ ਤੇ ਵਸਿਆ ਹੋਇਆ ਹੈ । ਇਥੋਂ ਦੇ ਆਦਿ ਵਾਸੀਆਂ ਨੂੰ ਇਥੋਪੀਅਨ ਕਹਿੰਦੇ ਹਨ । ਇਹ ਸ਼ਹਿਰ ਮਾਸਾਵਾ ਬੰਦਰਗਾਹ ਤੋਂ ਸਿੱਧਾ ਪੱਛਮ-ਉੱਤਰ ਵਿਚ 64 ਕਿ. ਮੀ. ਦੂਰੀ ਤੇ ਵਾਕਿਆ ਹੈ ਪਰ ਰੇਲ ਰਾਹੀਂ 120 ਕਿ. ਮੀ. ਪੈਂਦਾ ਹੈ । ਰੇਲ ਦੀ ਲਾਈਨ ਉਸਾਰੀ 1912 ਈ. ਵਿਚ ਹੋਈ ਸੀ । ਇਸ ਬਹੁਤ ਹੀ ਪੁਰਾਣੇ ਸ਼ਹਿਰ ਦਾ ਇਥੋਪੀਆ ਵਾਸੀਆਂ ਨੂੰ 'ਹਾਮਾਸੇਂ ਪਠਾਰ' 1000 ਪਿੰਡਾਂ ਦਾ ਮੈਦਾਨ ਦੇ ਰੂਪ ਵਿਚ ਪਤਾ ਸੀ। ਇਨ੍ਹਾਂ ਪਿੰਡਾਂ ਵਿਚ ਐਸਮਾਰਾ ਸਭ ਤੋਂ ਵੱਧ ਖੁਸ਼ਹਾਲ ਸੀ । ਇਸ ਦਾ ਵਿਕਾਸ ਮਾਸਾਵਾ ਤੋਂ ਅਕਸੂਮ ਦੀ ਸੜਕ ਉੱਤੇ ਸਥਿਤ ਹੋਣ ਕਾਰਨ ਹੋਇਆ । ਸੰਨ 1896 ਵਿਚ ਰਾਜਧਾਨੀ ਮਾਸਾਵਾ ਤੋਂ ਬਦਲ ਕੇ ਐਸਮਾਰਾ ਆਈ । ਇਸ ਦੇ ਨੇੜੇ-ਤੇੜੇ ਉਪਜਾਊ ਮੈਦਾਨ ਹੈ । ਇਥੋਂ ਦਾ ਬਲਦੀਸੈਰਾ ਨਾਂ ਦਾ ਕਿਲਾ ਪਹਾੜ ਉਤੇ ਬਣਿਆ ਹੋਇਆ ਹੈ ਅਤੇ ਅਜਿੱਤ ਮੰਨਿਆ ਜਾਂਦਾ ਹੈ । ਦੂਜੀ ਵੱਡੀ ਲੜਾਈ ਵਿਚ ਪਹਿਲੀ ਅਪ੍ਰੈਲ, 1941 ਨੂੰ ਇਸ ਉਤੇ ਅੰਗਰੇਜ਼ੀ ਫ਼ੌਜਾਂ ਨੇ ਕਬਜ਼ਾ ਕਰ ਲਿਆ ਅਤੇ ਇਸ ਲੜਾਈ ਮਗਰੋਂ ਇਥੇ ਕਈ ਆਲੀਸ਼ਾਨ ਇਮਾਰਤਾਂ ਬਣੀਆਂ ਹਨ ।

ਇਤਾਲਵੀ ਲੋਕਾਂ ਨੇ ਐਰੀਟ੍ਰੀਆ ਉੱਤੇ 1889 ਈ. ਵਿਚ ਕਬਜ਼ਾ ਕੀਤਾ। ਸੰਨ 1951 ਵਿਚ ਐਰੀਟ੍ਰੀਆ ਨੂੰ ਇਥੋਪੀਆ ਵਿਚ ਮਿਲਾ ਦਿੱਤਾ ਗਿਆ।

ਆਬਾਦੀ - 3,42,706 (1989)
15° 20′ ਉ. ਵਿਥ.; 38° 55′ ਪੂ. ਲੰਬ.
ਹ. ਪੁ.- ਹੈ. ਵ. ਅ.- ੧੯੭; ਐਨ. ਬ੍ਰਿ. ਮਾ. ੧ : ੫੮੯

**ਐਸਿਟ–ਐਲਡਿਹਾਈਡ** : ਇਹ ਇਕ ਰੰਗਹੀਣ ਐਲਡਿਹਾਈਡ $CH_3CHO$ ਹੈ, ਜਿਹੜਾ ਤੇਜ਼ ਗੰਧ ਨਾਲ ਜਲਣ ਵਾਲਾ ਜਲਣਸ਼ੀਲ ਦ੍ਰਵ ਹੈ । ਇਸ ਦੀ ਘਣਤਾ 0.783 ਗ੍ਰਾ. ਪ੍ਰਤੀ ਮਿ. ਮੀ. ਹੈ ਅਤੇ ਉਬਾਲ ਦਰਜਾ 20.8 ਸੈਂ. ਹੈ ।

**ਲਾਭ** - ਐਸਿਟ-ਐਲਡਿਹਾਈਡ ਤੋਂ ਉਪਯੋਗੀ ਰਸਾਇਣਿਕ ਪਦਾਰਥ ਨਿਮਨ ਲਿਖਿਤ ਚਾਰ ਕਿਰਿਆਵਾਂ ਰਾਹੀਂ ਤਿਆਰ ਕੀਤੇ ਜਾਂਦੇ ਹਨ । ਅੰਤਿਮ ਕਿਰਿਆ ਵਿਚ ਐਲਡੋਲ ਕੰਡੈਂਸੇਸ਼ਨ ਹੁੰਦੀ ਹੈ ਜਿਸ ਰਾਹੀਂ ਛੋਟੇ ਛੋਟੇ ਅਣੂਆਂ ਤੋਂ ਉਦਯੋਗਿਕ ਪੱਧਰ ਉੱਤੇ ਵੱਡੇ ਵੱਡੇ ਅਣੂ ਤਿਆਰ ਕੀਤੇ ਜਾਂਦੇ ਹਨ।

ਕੁਝ ਐਮੀਨ ਫ਼ਾਸਫ਼ੇਟ ਉਤਪ੍ਰੇਰਕਾਂ ਦੀ ਮੌਜੂਦਗੀ ਵਿਚ ਐਸਿਟ-ਐਲਡਿਹਾਈਡ ਦ੍ਰਵਿਤ ਹੋਣ ਉਪਰੰਤ ਕਾਫ਼ੀ ਮਾਤਰਾ ਵਿਚ ਸਾਰਬੈਲਡਿਹਾਈਡ ਬਣਾਉਂਦਾ ਹੈ (ਸਮੀਕਰਨ 5 ਅਤੇ 6)







**ਉਤਪਾਦਨ** - ਐਸਿਟ-ਐਲਡਿਹਾਈਡ ਨੂੰ ਉਦਯੋਗਿਕ ਪੱਧਰ ਉੱਤੇ ਹੇਠ ਲਿਖੇ ਢੰਗ ਨਾਲ ਤਿਆਰ ਕੀਤਾ ਜਾਂਦਾ ਹੈ ।

ਜਦੋਂ ਈਥਾਈਲ ਅਲਕੋਹਲ ਦਾ ਵਾਸ਼ਪੀਕਰਨ ਕਰਕੇ ਇਸ ਨੂੰ ਕ੍ਰੋਮੀਅਮ ਉਤੇਜਿਤ ਤਾਂਬਾ ਉਤਪ੍ਰੇਰਕ ਉੱਤੋਂ ਦੀ 260-290 ਸੈਂ. ਉੱਤੇ ਲੰਘਾਇਆ ਜਾਂਦਾ ਹੈ ਤਾਂ ਐਸਿਟ-ਐਲਡਿਹਾਈਡ ਅਤੇ ਹਾਈਡ੍ਰੋਜਨ ਬਣਦੇ ਹਨ :


$$CH_3CH_2OH \rightarrow CH_3CHO + H_2$$

ਇਸ ਵਿਧੀ ਦੌਰਾਨ ਪੈਦਾ ਹੋਈ ਹਾਈਡ੍ਰੋਜਨ ਪੂਰਨ ਤੌਰ ਤੇ ਸ਼ੁੱਧ ਹੁੰਦੀ ਹੈ ਜਿਹੜੀ ਕਿ ਦੂਜੀ ਰਸਾਇਣਕ ਪ੍ਰਾਸੈੱਸਾਂ ਵਿਚ ਵਰਤੀ ਜਾਂਦੀ ਹੈ ।

ਸਲਫ਼ਿਊਰਿਕ ਐਸਿਡ ਅਤੇ ਮਰਕਿਊਰਿਕ ਸਲਫ਼ੇਟ ਉਤਪ੍ਰੇਰਕ ਦੀ ਮੌਜੂਦਗੀ ਵਿਚ ਐਸਿਟਿਲੀਨ ਦਾ ਜਲ-ਸੋਖਣ ਕਰਨ ਨਾਲ ਐਸਿਟ-ਐਲਡਿਹਾਈਡ ਬਣਦਾ ਹੈ ।


$$HC \equiv CH + H_2O \rightarrow CH_3CHO$$

ਬਿਊਟੇਨ ਵਰਗੇ ਹਾਈਡ੍ਰੋਕਾਰਬਨ ਜਦੋਂ ਭਾਫ਼ ਦੀ ਮੌਜੂਦਗੀ ਵਿਚ ਨਿਯੰਤ੍ਰਿਤ ਹਾਲਤਾਂ ਅਧੀਨ ਕਿਰਿਆ ਕਰਦੇ ਹਨ ਤਾਂ ਐਸਿਟ-ਐਲਡਿਹਾਈਡ, ਫ਼ਾਰਮ-ਐਲਡਿਹਾਈਡ, ਕੀਟੋਨ, ਅਲਕੋਹਲ ਅਤੇ ਤੇਜ਼ਾਬ ਬਣਦੇ ਹਨ ।

ਕਾਰਬੋਹਾਈਡ੍ਰੇਟਾਂ ਦੇ ਖ਼ਮੀਰਨ ਸਮੇਂ ਐਸਿਟ-ਐਲਡਿਹਾਈਡ ਮੱਧਵਰਤੀ ਉਪਜ ਵਜੋਂ ਬਣਦਾ ਹੈ ਅਤੇ ਜਦੋਂ ਇਸ ਪ੍ਰਾਸੈੱਸ ਦੇ ਉਤਪਾਦਨਾਂ ਦਾ ਕਸ਼ੀਦਣ ਕੀਤਾ ਜਾਂਦਾ ਹੈ ਤਾਂ ਪਹਿਲੇ ਪੜਾਅ ਉੱਤੇ ਐਸਿਟ-ਐਲਡਿਹਾਈਡ ਮੌਜੂਦ ਹੁੰਦਾ ਹੈ ।

**ਐਸਿਟੋਫ਼ਿਨੀਟੀਡਿਨ** : ਇਹ ਐਨਿਲੀਨ ਦਾ ਇਕ ਵਿਉਤਪੰਨ ਹੈ ਜਿਸ ਨੂੰ ਫ਼ੀਨਸੀਟਿਨ ਵੀ ਕਿਹਾ ਜਾਂਦਾ ਹੈ । ਇਸ ਰਸਾਇਣਿਕ ਪਦਾਰਥ ਨੂੰ ਇਕ ਹਲਕੇ ਜਿਹੇ ਦਰਦ ਨਿਵਾਰਕ ਵਜੋਂ ਵਰਤਿਆ ਜਾਂਦਾ ਹੈ । ਇਹ ਔਸ਼ਧੀ ਬੁਖ਼ਾਰ ਨੂੰ ਵੀ ਘੱਟ ਕਰਦੀ ਹੈ । ਇਸ ਨੂੰ ਇਕੱਲੀ ਵੀ ਦਿੱਤਾ ਜਾ ਸਕਦਾ ਹੈ ਜਾਂ ਫਿਰ ਐਸਪਰੀਨ ਜਾਂ ਕਦੀ ਕਦਾਈਂ ਕੈਫ਼ੀਨ ਜਾਂ ਕੋਡੀਨ ਨਾਲ ਮਿਲਾ ਕੇ ਵੀ ਵਰਤਿਆ ਜਾਂਦਾ ਹੈ । ਅਜਿਹੇ ਮਿਸ਼ਰਣ ਨੂੰ ਏ. ਪੀ. ਸੀ. (APC) ਕਿਹਾ ਜਾਂਦਾ ਹੈ ।

ਐਸਿਟੋਫ਼ਿਨੀਟੀਡਿਨ ਦੀ ਜ਼ਿਆਦਾ ਮਿਕਦਾਰ ਦੇਣ ਨਾਲ ਗੁਰਦੇ ਵਿਚ ਵਿਗਾੜ ਪੈ ਜਾਣ ਦੀ ਸੰਭਾਵਨਾ ਹੁੰਦੀ ਹੈ, ਇਸ ਲਈ ਐਸਪਰੀਨ ਨੂੰ ਕਦੀ ਕਦੀ ਇਸ ਦੇ ਬਦਲ ਵਜੋਂ ਵਰਤ ਲਿਆ ਜਾਂਦਾ ਹੈ ਭਾਵੇਂ ਕਿ ਐਸਪਰੀਨ ਵੀ ਮਿਹਦਾ-ਆਂਦਰ ਵਿਚ ਜਲਣ ਪੈਦਾ ਕਰ ਦਿੰਦੀ ਹੈ ।

ਐਸਿਟੇਨੀਲਾਈਡ ਐਨਿਲੀਨ ਦਾ ਇਕ ਹੋਰ ਵਿਉਤਪੰਨ ਹੈ । ਜੋ ਕਦੀ ਇਸ ਦੇ ਦਰਦ ਨਿਵਾਰਕ ਅਤੇ ਬੁਖ਼ਾਰ ਘਟਾਉਣ ਦੇ ਗੁਣਾਂ ਵਜੋਂ ਬਹੁਤ ਵਰਤੋਂ ਵਿਚ ਲਿਆਇਆ ਜਾਂਦਾ ਸੀ । ਕਿਉਂਕਿ ਇਹ ਰਸਾਇਣਿਕ ਪਦਾਰਥ ਖ਼ੂਨ ਦੀ ਇਕ ਬੀਮਾਰੀ (ਜਿਸ ਵਿਚ ਹੀਮੋਗ-ਲੋਬਿਨ ਸਾਹ-ਕਿਰਿਆ ਵਿਚ ਕੰਮ ਕਰਨ ਤੋਂ ਰੁਕ ਜਾਂਦਾ ਹੈ) ਲਗਾ ਦਿੰਦਾ ਹੈ, ਇਸ ਲਈ ਇਸ ਨੂੰ ਘੱਟ ਵਿਸ਼ੈਲੇ ਪਦਾਰਥ ਐਸਿਟੋਫ਼ਿਨੀ-ਟੀਡਿਨ ਰਾਹੀਂ ਬਦਲ ਦਿੱਤਾ ਗਿਆ ਹੈ ।

ਹ. ਪੁ.– ਐਨ. ਬ੍ਰਿ. ਮਾ. ੧:੫੫

**ਐਸਿਟੋਫ਼ਿਨੋਨ** : ਇਹ ਹੰਝੂ ਗੈਸ ਬਣਾਉਣ ਵਾਲਾ ਇਕ ਰਸਾਇਣਿਕ ਯੋਗਿਕ ਹੈ ਜਿਸ ਨੂੰ ਫ਼ੀਨਾਈਲ ਮੀਥਾਈਲ ਕੀਟੋਨ ਵੀ ਕਹਿੰਦੇ ਹਨ । ਇਸ ਦਾ ਰਸਾਇਣਿਕ ਫ਼ਾਰਮੂਲਾ $C_6H_5COCH_3$ ਹੈ। ਇਸ ਦਾ ਉਬਾਲ ਦਰਜਾ 202° ਸੈਂ., ਪਿਘਲਨ ਦਰਜਾ 20.5° ਸੈਂ. ਅਤੇ ਵਿਸ਼ਿਸ਼ਟ-ਘਣਤਾ 1.028 ਗ੍ਰਾ/ਮਿ.ਲੀ. ਹੈ । ਐਸਿਟੋਫ਼ਿਨੋਨ ਨੂੰ ਫ੍ਰੀਡਲ-ਕਰਾਫ਼ਟਸ ਢੰਗ ਦੁਆਰਾ ਬੈਂਨਜ਼ੀਨ ਅਤੇ ਐਸੀਟਿਕ ਐਂਨਹਾਈਡ੍ਰਾ-ਈਡ ਤੋਂ ਤਿਆਰ ਕੀਤਾ ਜਾਂਦਾ ਹੈ । ਈਥਾਈਲਬੈਂਨਜ਼ੀਨ ਦੀ ਉਤਪ੍ਰੇਰਕ ਆੱਕਸੀਕਰਨ ਤੋਂ ਸਟਾਇਰੀਨ ਤਿਆਰ ਕਰਦੇ ਸਮੇਂ ਵੀ ਇਹ ਸਹਿ-ਉਪਜ ਦੇ ਤੌਰ ਤੇ ਉਤਪੰਨ ਹੁੰਦੀ ਹੈ । ਇਸ ਦੀ ਮੁੱਖ ਵਰਤੋਂ ਸਿੰਥੈਟਕ ਸੁਗੰਧਾਂ ਅਤੇ ਮਹਿਕਦਾਰ ਪਦਾਰਥ ਤਿਆਰ ਕਰਨ ਲਈ ਕੀਤੀ ਜਾਂਦੀ ਹੈ । ਇਸ ਦਾ ਇਸਤੇਮਾਲ ਦਵਾਈਆਂ ਲਈ ਅਤੇ ਰਸਾਇਣਿਕ ਮੱਧਵਰਤੀ ਵਜੋਂ ਕੀਤਾ ਜਾਂਦਾ ਹੈ ।

ਇਸ ਦੀ ਐਲਡੋਲ ਕਿਸਮ ਦੀ ਕੰਡੈਂਸੇਸ਼ਨ ਕਰਨ ਨਾਲ ਡਾਈਪਨੋਨ ਨਿਕਲਦੀ ਹੈ :

$$C_6H_5(CH_3) = CHCOC_6H_5$$

ਉਤਪ੍ਰੇਰਕਾਂ ਦਾ ਐਸਿਟੋਫ਼ਿਨੋਨ ਦੇ ਬੈਂਨਜ਼ੀਨ ਰਿੰਗ ਵਿਚ ਪ੍ਰਤਿਸਥਾਪਨ ਆਮ ਕਰਕੇ ਮੈਟਾ ਸਥਿਤੀ ਵਿਚ ਹੁੰਦਾ ਹੈ । ਹਲਕੀ ਉਤਪ੍ਰੇਰਕ ਹੈਲਜੈਂਨੀਕਰਨ ਹੈਲਜੈਂਨਾਂ ਨੂੰ ਮੀਥਾਈਲ ਗਰੁੱਪ ਵਿਚ ਬਦਲ ਦਿੰਦੀ ਹੈ । ਕਲੋਰੀਕਰਨ ਦੇ ਦੌਰਾਨ ਐੱਲਫ਼ਾ ਕਲੋਰੋਐਸਿ-ਟੋਫ਼ਿਨੋਨ $C_6H_5COCH_2Cl$ ਬਣਦੀ ਹੈ, ਜਿਸ ਨੂੰ ਹੰਝੂ ਗੈਸ ਕਹਿੰਦੇ ਹਨ ।

ਹ.ਪੁ.- ਐਨ. ਬ੍ਰਿ. ਮਾ. ੧ : ੫੫

**ਐਸੀਟਿਕ ਐਸਿਡ** : ਇਸ ਨੂੰ ਸਿਰਕੇ ਦਾ ਤੇਜ਼ਾਬ ਵੀ ਕਹਿੰਦੇ ਹਨ ਅਤੇ ਸਿਰਕੇ ਦੇ ਰੂਪ ਵਿਚ ਇਸ ਦਾ ਪਤਾ ਪੁਰਾਣੇ ਜ਼ਮਾਨੇ ਦੇ ਲੋਕਾਂ ਨੂੰ ਵੀ ਸੀ । ਬਹੁਤ ਸਾਰੇ ਲੋਕ ਇਹ ਜਾਣਦੇ ਹਨ ਕਿ ਜਦ ਅੰਗੂਰ ਤੇ ਹੋਰ ਮਿੱਠੇ ਫ਼ਲਾਂ ਦੇ ਰਸ ਨੂੰ ਪਿਆ ਰਹਿਣ ਦਈਏ ਤਾਂ ਕੁਝ ਚਿਰ ਮਗਰੋਂ ਉਸ ਦਾ ਸਿਰਕਾ ਬਣ ਜਾਂਦਾ ਹੈ ।

ਐਸੀਟਿਕ ਐਸਿਡ ਆਮ ਤੌਰ ਤੇ ਦੋ ਕਿਸਮਾਂ ਦਾ ਬਣਾਇਆ ਜਾਂਦਾ ਹੈ - ਇਕ ਸਿਰਕੇ ਅਤੇ ਦੂਜਾ ਨਿਰੋਲ ਤੇਜ਼ਾਬ ਦੀ ਸ਼ਕਲ ਵਿਚ।

**ਸਿਰਕਾ** - ਆਮ ਤੌਰ ਤੇ ਸਿਰਕਾ ਮਿੱਠੇ ਫ਼ਲਾਂ ਜਾਂ ਗੰਨੇ ਦੇ ਰਸ ਤੋਂ ਬਣਾਇਆ ਜਾਂਦਾ ਹੈ । ਪਹਿਲਾਂ ਇਸ ਰਸ ਵਿਚ ਖ਼ਮੀਰ (ਯੀਸਟ) ਪਾ ਕੇ ਉਸ ਨੂੰ 32 ਸੈਂ. ਦੇ ਤਾਪਮਾਨ ਤੇ ਰੱਖਿਆ ਜਾਂਦਾ ਹੈ । ਯੀਸਟ ਵਿਚ ਦੋ ਜਾਗਾਂ ਹੁੰਦੀਆਂ ਹਨ । ਇਨ੍ਹਾਂ ਵਿਚੋਂ ਇਕ ਜਾਗ ਇਨਵਰਟੇਸ ਨਾਂ ਦੀ ਹੈ ਜੋ ਖੰਡ ਨੂੰ ਗਲੂਕੋਸ ਵਿਚ ਬਦਲ ਦਿੰਦੀ ਹੈ ।

ਹਵਾ ਜਾਣ ਦੇ ਰਸਤੇ
ਅਲਕੋਹਲ ਦਾ ਪਤਲਾ ਘੋਲ
ਲਕੜੀ ਦੇ ਛਿਲੜ
ਹਵਾ ਜਾਣ ਲਈ ਸੁਰਾਖ਼
ਸਿਰਕਾ

ਇਨਵਰਟੇਸ

$$C_{12}H_{22}O_{11} + H_2O \rightarrow 2C_6H_{12}O_6$$

(ਖੰਡ) (ਗਲੂਕੋਸ)

ਫਿਰ ਦੂਜੀ ਜਾਗ ਜ਼ਾਈਮੇਸ ਗਲੂਕੋਸ ਨੂੰ ਅਲਕੋਹਲ ਤੇ ਕਾਰਬਨ ਡਾਈਆੱਕਸਾਈਡ ਵਿਚ ਤਬਦੀਲ ਕਰ ਦਿੰਦੀ ਹੈ :-

ਜ਼ਾਈਮੇਸ

$$C_6H_{12}O_6 \rightarrow 2C_2H_5OH + 2CO_2$$

(ਅਲਕੋਹਲ)

ਇਸ ਤਰ੍ਹਾਂ ਅਲਕੋਹਲ ਦਾ ਇਕ ਪਤਲਾ ਘੋਲ ਬਣ ਜਾਂਦਾ ਹੈ ਜਿਸ ਵਿਚ ਅਲਕੋਹਲ ਕੋਈ 10% ਹੁੰਦੀ ਹੈ । ਫਿਰ ਇਸ ਘੋਲ ਨੂੰ ਹੌਲੀ ਹੌਲੀ ਫ਼ੁਹਾਰ ਦੀ ਸ਼ਕਲ ਵਿਚ ਇਕ ਢੋਲ ਵਿਚ ਗਿਰਾਇਆ ਜਾਂਦਾ ਹੈ ਜਿਸ ਵਿਚ ਲੱਕੜੀ ਦੇ ਛਿੱਲੜ ਭਰੇ ਹੁੰਦੇ ਹਨ । ਇੰਨ੍ਹਾਂ ਛਿੱਲੜਾਂ ਨੂੰ ਪੁਰਾਣੇ ਸਿਰਕੇ ਵਿਚ ਡੁਬੋਇਆ ਹੁੰਦਾ ਹੈ ਜਿਸ ਵਿਚੋਂ ਐਸੀਟਿਕ ਐਸਿਡ ਬਣਾਉਣ ਵਾਲੇ ਕੀਟਾਣੂ ਛਿੱਲੜਾਂ ਤੇ ਚੜ੍ਹ ਜਾਂਦੇ ਹਨ । ਇਹ ਹਵਾ ਦੀ ਹੋਂਦ ਵਿਚ ਅਲਕੋਹਲ ਨੂੰ ਐਸੀਟਿਕ ਐਸਿਡ ਵਿਚ ਤਬਦੀਲ ਕਰ ਦਿੰਦੇ ਹਨ ।

ਐਸੀਟੋਬੈਕਟਰ

$$C_2H_5OH + O_2 \rightarrow CH_3COOH + H_2O$$

(ਐਸੀਟਿਕ ਐਸਿਡ)

ਇਸ ਤਬਦੀਲੀ ਲਈ ਜਿਹੜੀ ਆੱਕਸੀਜਨ ਚਾਹੀਦੀ ਹੈ, ਉਹ ਹਵਾ ਵਿਚੋਂ ਲਈ ਜਾਂਦੀ ਹੈ । ਇਸ ਲਈ ਢੋਲ ਦੇ ਹੇਠਲੇ ਹਿੱਸੇ ਵਿਚ ਹਵਾ ਦੇ ਦਾਖ਼ਲ ਹੋਣ ਲਈ ਸੁਰਾਖ਼ ਕੱਢੇ ਹੁੰਦੇ ਹਨ । ਜਦ ਅਲਕੋਹਲ ਦਾ ਘੋਲ ਲੱਕੜੀ ਦੇ ਛਿੱਲੜਾਂ ਤੇ ਡਿੱਗਦਾ ਹੈ ਤਾਂ ਐਸੀਟੋਬੈਕਟਰ ਆੱਕਸੀਕਰਨ ਰਾਹੀਂ ਉਸ ਦਾ ਐਸਿਡ ਬਣਾਉਣਾ ਸ਼ੁਰੂ ਕਰ ਦਿੰਦੇ ਹਨ।

ਜੋ ਤਰਲ ਢੋਲ ਦੇ ਹੇਠਲੇ ਹਿੱਸੇ ਤੇ ਜਮ੍ਹਾਂ ਹੋ ਜਾਂਦਾ ਹੈ ਉਸ ਨੂੰ ਫੇਰ ਢੋਲ ਵਿਚ ਗਿਰਾਇਆ ਜਾਂਦਾ ਹੈ ਅਤੇ ਇਹ ਕਿਰਿਆ ਕਈ ਵਾਰ ਕੀਤੀ ਜਾਂਦੀ ਹੈ । ਅੱਠ ਤੋਂ ਬਾਰਾਂ ਦਿਨਾਂ ਵਿਚ ਸਾਰੇ ਦਾ ਸਾਰਾ ਅਲਕੋਹਲ ਸਿਰਕੇ ਵਿਚ ਤਬਦੀਲ ਹੋ ਜਾਂਦਾ ਹੈ ।

**ਨਿਰੋਲ ਐਸੀਟਿਕ ਐਸਿਡ** - ਪਹਿਲਾਂ ਇਹ ਲੱਕੜੀ ਤੋਂ ਬਣਾਇਆ ਜਾਂਦਾ ਸੀ । ਜਦ ਲੱਕੜੀ ਨੂੰ ਲੋਹੇ ਦੇ ਢੋਲਾਂ ਵਿਚ ਬੰਦ ਕਰਕੇ (ਹਵਾ ਤੋਂ ਅਲਗ ਰੱਖ ਕੇ) ਗਰਮ ਕੀਤਾ ਜਾਂਦਾ ਹੈ ਤਾਂ ਇਸ ਵਿਚੋਂ ਕਈ ਚੀਜ਼ਾਂ ਪ੍ਰਾਪਤ ਹੁੰਦੀਆਂ ਹਨ । ਕੋਲੇ, ਲੱਕੜੀ ਦੀ ਗੈਸ ਤੇ ਲੁੱਕ ਨੂੰ ਛੱਡ ਕੇ ਇਕ ਹੋਰ ਤਰਲ ਚੀਜ਼ ਨਿਕਲਦੀ ਹੈ ਜਿਸ ਨੂੰ ਪਾਇਰੋਲਿਗਨੀਅਸ ਐਸਿਡ ਕਹਿੰਦੇ ਹਨ । ਇਸ ਵਿਚ ਐਸੀਟਿਕ ਐਸਿਡ 10%, ਮੀਥਾਈਲ ਅਲਕੋਹਲ 2-4% ਅਤੇ ਐਸੀਟੋਨ 0.5% ਅਤੇ ਬਾਕੀ ਪਾਣੀ ਹੁੰਦਾ ਹੈ । ਇਸ ਨੂੰ ਉਬਾਲ ਕੇ ਇਸ ਦੇ ਬੁਖ਼ਾਰਾਤ ਗਰਮ ਚੂਨੇ ਦੇ ਘੋਲ ਵਿਚੋਂ ਲੰਘਾਏ ਜਾਂਦੇ ਹਨ । ਇਥੇ ਐਸੀਟਿਕ ਐਸਿਡ ਚੂਨੇ ਨਾਲ ਕੈਲਸੀਅਮ ਐਸੀਟੇਟ ਬਣਾਉਂਦਾ ਹੈ ਅਤੇ ਮੀਥਾਈਲ ਅਲਕੋਹਲ ਤੇ ਐਸੀਟੋਨ ਅੱਗੇ ਲੰਘ ਜਾਂਦੇ ਹਨ :-



$$Ca(OH)_2 + 2CH_3COOH \rightarrow (CH_3COO)_2Ca + 2H_2O$$

(ਕੈਲਸੀਅਮ ਐਸੀਟੇਟ)

ਇਸ ਤਰ੍ਹਾਂ ਜਿਹੜਾ ਕੈਲਸੀਅਮ ਐਸੀਟੇਟ ਬਣਦਾ ਹੈ ਉਸ ਨੂੰ ਸੁਕਾ ਕੇ ਗੰਧਕ ਦੇ ਤੇਜ਼ਾਬ ਨਾਲ ਗਰਮ ਕੀਤਾ ਜਾਂਦਾ ਹੈ । ਇਸ ਨਾਲ ਨਿਰੋਲ ਐਸੀਟਿਕ ਐਸਿਡ ਦੇ ਬੁਖ਼ਾਰਾਤ ਬਾਹਰ ਨਿਕਲਦੇ ਹਨ ਜਿਨ੍ਹਾਂ ਨੂੰ ਠੰਡਾ ਕਰ ਕੇ ਤਰਲ ਰੂਪ ਵਿਚ ਇਕੱਠਾ ਕੀਤਾ ਜਾਂਦਾ ਹੈ :-



$$(CH_3COO)_2Ca + H_2SO_4 \rightarrow CaSO_4 + 2CH_3COOH$$

ਅੱਜਕਲ੍ਹ ਇਹ ਐਸਿਡ ਐਸਿਟੀਲੀਨ ਤੋਂ ਬਣਾਇਆ ਜਾਂਦਾ ਹੈ। ਜਦੋਂ ਐਸਿਟੀਲੀਨ ਨੂੰ ਗੰਧਕ ਦੇ ਤੇਜ਼ਾਬ ਦੇ ਘੋਲ ਵਿਚੋਂ ਜਿਸ ਵਿਚ ਕੁਝ ਮਰਕਿਊਰਿਕ ਸਲਫੇਟ ਪਾਇਆ ਹੁੰਦਾ ਹੈ, ਲੰਘਾਇਆ ਜਾਂਦਾ ਹੈ ਤਾਂ ਉਸ ਦਾ ਐਸਿਡ ਐਲਡਿਹਾਈਡ ਬਣ ਜਾਂਦਾ ਹੈ :-



$$HC \equiv CH + H_2O \rightarrow CH_3CHO$$

(ਐਸਿਟ-ਐਲਡਿਹਾਈਡ)

ਇਸ ਦੇ ਕੈਟੇਲਿਟਿਕ ਆੱਕਸੀਕਰਨ ਤੇ ਐਸੀਟਿਕ ਐਸਿਡ ਬਣ ਜਾਂਦਾ ਹੈ :-



$$2CH_3CHO + O_2 \rightarrow 2CH_3COOH$$

ਇਕ ਹੋਰ ਤਰੀਕੇ ਵਿਚ ਐਸਿਡ ਐਲਡਿਹਾਈਡ ਅਲਕੋਹਲ ਤੋਂ ਬਣਾਇਆ ਜਾਂਦਾ ਹੈ । ਜਦ ਇਸ ਦੇ ਬੁਖ਼ਾਰਾਤ 250° ਸੈਂ. ਤਾਪਮਾਨ ਤੇ ਰੱਖੇ ਤਾਂਬੇ ਦੇ ਮਹੀਨ ਟੁਕੜਿਆਂ ਦੇ ਉਤੋਂ ਲੰਘਾਏ ਜਾਂਦੇ ਹਨ ਤਾਂ ਇਹ ਐਸਿਟ ਐਲਡਿਹਾਈਡ ਵਿਚ ਬਦਲ ਜਾਂਦਾ ਹੈ :-



$$CH_3CH_2OH \rightarrow CH_3CHO + H_2$$

ਫਿਰ ਐਸਿਟ ਐਡਿਹਾਈਡ ਦਾ ਆੱਕਸੀਕਰਨ ਕਰਕੇ ਐਸੀਟਿਕ ਐਸਿਡ ਬਣਾਇਆ ਜਾਂਦਾ ਹੈ ।

ਇਹ ਤੇਜ਼ਾਬ ਪਾਣੀ ਵਰਗੀ ਬੇਰੰਗ ਤਰਲ ਚੀਜ਼ ਹੁੰਦੀ ਹੈ ਜੋ 118° ਸੈਂ. ਤੇ ਉਬਲਦੀ ਹੈ । ਇਹ ਤੇਜ਼ਾਬ ਪਾਣੀ ਵਿਚ ਘੁਲ ਜਾਂਦਾ ਹੈ।

ਨਿਰੋਲ ਐਸਿਡ ਸਰਦੀਆਂ ਵਿਚ 16.7° ਸੈਂ. ਤੇ ਜੰਮ ਕੇ ਬਰਫ਼ ਵਰਗਾ ਰੂਪ ਧਾਰਨ ਕਰ ਲੈਂਦਾ ਹੈ ਅਤੇ ਇਸ ਲਈ ਇਸ ਨੂੰ ਗਲੇਸ਼ੀਅਲ ਐਸੀਟਿਕ ਐਸਿਡ ਆਖਿਆ ਜਾਂਦਾ ਹੈ । ਨਿਰੋਲ ਐਸਿਡ ਚਮੜੀ ਤੇ ਜਲਨ ਪੈਦਾ ਕਰਦਾ ਹੈ ।

ਇਹ ਤੇਜ਼ਾਬ ਪ੍ਰਯੋਗਸ਼ਾਲਾ ਵਿਚ ਵਿਸ਼ਲੇਸ਼ਣ ਲਈ ਵਰਤਿਆ ਜਾਂਦਾ ਹੈ । ਰੰਗ, ਦਵਾਈਆਂ, ਖ਼ੁਸ਼ਬੂਆਂ ਅਤੇ ਨਕਲੀ ਰੇਸ਼ਮ ਬਣਾਉਣ ਵਿਚ ਇਸ ਦੀ ਬਹੁਤ ਖ਼ਪਤ ਹੁੰਦੀ ਹੈ । ਸਿਰਕੇ ਦੇ ਰੂਪ ਵਿਚ ਇਹ ਆਚਾਰ ਤੇ ਚਟਣੀਆਂ ਵਿਚ ਪਾਇਆ ਜਾਂਦਾ ਹੈ ।

-ਸੋਹਨ ਸਿੰਘ

**ਐਸੀਟਿਲੀਨ** : ਇਹ ਉਹ ਬੇਰੰਗ ਗੈਸੀ ਹਾਈਡ੍ਰੋਕਾਰਬਨ ਹੈ ਜਿਹੜੀ ਧਾਤਾਂ ਨੂੰ ਕੱਟਣ ਅਤੇ ਵੈਲਡਿੰਗ ਕਰਨ ਲਈ ਆੱਕਸੀਐਸਿਟਿਲੀਨ ਵਿਚ ਬਾਲਣ ਵਜੋਂ ਬਹੁਤ ਵਰਤੀ ਜਾਂਦੀ ਹੈ । ਕਈ ਕੈਮੀਕਲ ਅਤੇ ਪਲਾਸਟਿਕ ਬਣਾਉਣ ਲਈ ਵੀ ਮੱਧ ਵਰਤੀ ਰਸਾਇਣ ਦੇ ਤੌਰ ਤੇ ਇਸ ਦੀ ਵਰਤੋਂ ਕੀਤੀ ਜਾਂਦੀ ਹੈ । ਇਸ ਨੂੰ 1836 ਈ. ਵਿਚ ਐਡਮਾਂਡ ਡੇਵੀ ਨੇ ਲੱਭਿਆ ਅਤੇ ਇਸ ਦੀ ਸ਼ਨਾਖਤ ਕੀਤੀ । ਸੰਨ 1862 ਵਿਚ ਐਮ. ਬਰਥੋਲੇ ਨੇ ਐਸਿਟਿਲੀਨ ਦੇ ਗੁਣ ਨਿਸ਼ਚਿਤ ਕੀਤੇ ਅਤੇ ਦੱਸਿਆ ਕਿ ਆਮ ਤੌਰ ਤੇ ਇਹ ਕੋਲ ਗੈਸ ਵਿਚ ਥੋੜ੍ਹੀ ਜਿਹੀ ਹੁੰਦੀ ਹੈ । ਵਪਾਰਕ ਤੌਰ ਤੇ ਇਹ 1892 ਈ. ਤੋਂ ਮਗਰੋਂ ਹੀ ਸਿੱਧ ਹੋਈ। ਕੈਲਸੀਅਮ ਕਾਰਬਾਈਡ ਤੇ ਪਾਣੀ ਦੀ ਕਿਰਿਆ ਨਾਲ ਬਣੀ ਐਸਿਟਿਲੀਨ ਰੌਸ਼ਨੀ ਕਰਨ ਲਈ ਵਰਤੀ ਜਾਣ ਲੱਗੀ । ਜੇ ਐਸਿਟਿਲੀਨ ਫ਼ਲੇਮ ਨੂੰ ਸਹੀ ਮਾਤਰਾ ਵਿਚ ਹਵਾ ਮਿਲਦੀ ਰਹੇ ਤਾਂ ਇਹ ਸੂਰਜ ਦੀ ਰੌਸ਼ਨੀ ਵਰਗੀ ਸਾਫ਼ ਚਿੱਟੀ ਰੌਸ਼ਨੀ ਦਿੰਦੀ ਹੈ ।

ਐਸਿਟਿਲੀਨ ਦੇ ਉਦਯੋਗ ਦੇ ਪ੍ਰਸਿੱਧ ਹੋਣ ਦੀ ਅਗਲੀ ਸਟੇਜ ਆਟੋਜੀਨਸ ਵੈਲਡਿੰਗ ਦਾ ਵਿਕਸਤ ਹੋਣਾ ਸੀ । ਇਸ ਮਤਲਬ ਲਈ ਆੱਕਸੀਐਸਿਟਿਲੀਨ ਟਾਰਚ ਵਿਚ ਆੱਕਸੀਐਸਿਟਿਲੀਨ ਫ਼ਲੇਮ ਵਰਤਿਆ ਜਾਂਦਾ ਹੈ । ਇਹ ਆੱਕਸੀ ਐਸਿਟਿਲੀਨ ਲਾਟ ਲਗਭਗ 3316° ਸੈਂ. ਤਾਪਮਾਨ ਦਿੰਦੀ ਹੈ ਜਿਹੜੀ ਹੋਰ ਸਭ ਜਲਣ ਵਾਲੀਆਂ ਗੈਸਾਂ ਦੇ ਮਿਸ਼ਰਣਾਂ ਦੀਆਂ ਲਾਟਾਂ ਤੋਂ ਵੱਧ ਹੈ ।

ਐਸਿਟਿਲੀਨ ਇਕ ਅਸੰਤ੍ਰਿਪਤ ਕਾਰਬਨੀ ਯੋਗਿਕ ਹੈ ਜਿਹੜੀ ਕਿ ਬਹੁਤ ਸਾਰੀਆਂ ਰਸਾਇਣਕ ਵਸਤਾਂ ਲਈ ਬਹੁਤ ਹੀ ਕਿਰਿਆਸ਼ੀਲ ਹੈ । ਇਸ ਲਈ ਐਸਿਟ-ਐਲਡਿਹਾਈਡ, ਐਸੀਟਿਕ ਐਸਿਡ, ਐਸੀਟੋਨ ਅਤੇ ਬਹੁਤ ਸਾਰੇ ਕਲੋਰੀਨ ਵਾਲੇ ਘੋਲਕ ਇਸੇ ਤੋਂ ਬਣਾਏ ਗਏ ਹਨ। ਸੰਨ 1930 ਦੇ ਲਗਭਗ ਅਮਰੀਕਾ ਦੀ ਈ. ਆਈ. ਡੂ. ਪਾਂਟ ਡੀ. ਨੀਮਰਜ਼ ਐਂਡ ਕੰਪਨੀ ਨੇ ਅਸਿਟਿਲੀਨ ਤੋਂ ਨਿਊਪਰੀਨ ਜਾਂ ਡਿਊਪਰੀਨ ਨਾਂ ਦੀ ਪਹਿਲੀ ਵਾਰ ਬਣਾਉਟੀ ਰਬੜ ਬਣਾਈ ਇਸ ਤੋਂ ਮਗਰੋਂ ਰਸਾਇਣ ਵਿਚ ਐਸਿਟਿਲੀਨ ਦੀ ਵਰਤੋਂ ਵਧਦੀ ਗਈ । ਇਥੋਂ ਤੱਕ ਕਿ 57 ਫ਼ੀ ਸਦੀ ਤੋਂ ਵੱਧ ਐਸਿਟਿਲੀਨ ਬਣਾਉਟੀ ਰਸਾਇਣਿਕ ਚੀਜ਼ਾਂ ਬਣਾਉਣ ਲਈ ਵਰਤੀ ਜਾਣ ਲੱਗੀ । ਵਾਟਰ ਬੇਸ ਪੇਂਟ, ਵਿਨਾਈਲ ਫ਼ੈਬਰਿਕ, ਕਈ ਡ੍ਰਾਈਕਲੀਨਿੰਗ ਘੋਲਕ ਅਤੇ ਐਰੋਸੋਲ ਇਨਸੈਕਟੀਸਾਈਡ ਸਪ੍ਰੇਜ਼ ਆਦਿ ਨਿੱਤ ਵਰਤੋਂ ਦੀਆਂ ਘਰੇਲੂ ਚੀਜ਼ਾਂ ਇਸ ਤਰ੍ਹਾਂ ਹੀ ਬਣਦੀਆਂ ਹਨ ।

**ਐਸਿਟਿਲੀਨ ਤਿਆਰ ਕਰਨ ਦੀ ਵਿਧੀ** - ਸੰਨ 1940 ਤੱਕ ਐਸਿਟਿਲੀਨ ਆਮ ਤੌਰ ਤੇ ਕੈਲਸੀਅਮ ਕਾਰਬਾਈਡ ਤੋਂ ਹੀ ਬਣਾਈ ਜਾਂਦੀ ਸੀ । ਇਹ ਕੈਲਸੀਅਮ ਕਾਰਬਾਈਡ ਬਿਜਲੀ ਦੀ ਭੱਠੀ ਵਿਚ 2000° ਸੈਂ. ਤੇ ਕੋਲੇ ਅਤੇ ਚੂਨੇ ਦੀ ਕਿਰਿਆ ਤੋਂ ਬਣਾਇਆ ਜਾਂਦਾ ਹੈ:-

ਤਾਪ



$$3C + CaO \rightarrow CaC_2 + CO$$

ਕਾਰਬਨ ਮਾੱਨੋਆਕਸਾਈਡ ਖ਼ਾਸ ਤੌਰ ਤੇ ਡਿਜ਼ਾਇਨ ਕੀਤੇ ਜੈੱਨਰੇਟਰਾਂ ਵਿਚ ਕੈਲਸੀਅਮ ਕਾਰਬਾਈਡ ਉੱਤੇ ਪਾਣੀ ਦੀ ਕਿਰਿਆ ਨਾਲ ਗੈਸ ਐਸਿਟਿਲੀਨ ਅਤੇ ਠੋਸ ਬੁਝਿਆ ਚੂਨਾ ਦੋਵੇਂ ਬਣ ਜਾਂਦੇ ਹਨ।



$$CaC_2 + H_2O \rightarrow HC \equiv CH + Ca(OH)_2$$

ਦੂਜੀ ਵੱਡੀ ਲੜਾਈ ਸਮੇਂ ਜ਼ਿਆਦਾ ਸਮਾਂ ਬਿਜਲੀ ਦੀਆਂ ਭੱਠੀਆਂ ਵਿਚ ਹਾਈਡ੍ਰੋਕਾਰਬਨਾਂ ਦੀ ਕ੍ਰੈਕਿੰਗ ਨਾਲ ਐਸਿਟਿਲੀਨ ਤਿਆਰ ਕਰਨ ਦੇ ਕਈ ਵੱਖ-ਵੱਖ ਤਰੀਕੇ ਕੱਢੇ ਗਏ ।

ਕਾਰਬਾਈਡ ਤੋਂ ਤਿਆਰ ਕੀਤੀ ਐਸਿਟਿਲੀਨ ਆਮ ਤੌਰ ਤੇ ਵਧੇਰੇ ਸ਼ੁੱਧ ਹੁੰਦੀ ਹੈ । ਇਸ ਵਿਚ ਸਿਰਫ਼ 0.4 ਫ਼ੀ ਸਦੀ ਅਸ਼ੁੱਧੀਆਂ ਹੁੰਦੀਆਂ ਹਨ ਅਤੇ ਰਸਾਇਣਕ ਸੰਸ਼ਲੇਸ਼ਣ ਤੋਂ ਸਿਵਾ ਇਹ ਹੋਰ ਕੰਮ ਲਈ ਵੀ ਵਰਤੀ ਜਾ ਸਕਦੀ ਹੈ । ਹਾਈਡ੍ਰੋਕਾਰਬਨਾਂ ਦੀ ਕ੍ਰੈਕਿੰਗ ਰਾਹੀਂ ਬਣਾਈ ਗਈ ਐਸਿਟਿਲੀਨ ਬੜੀ ਪਤਲੀ ਹੁੰਦੀ ਹੈ ਅਤੇ ਕੁੱਲ ਗੈਸ ਵਿਚ ਇਹ ਕੇਵਲ 8 ਤੋਂ 16 ਫ਼ੀ ਸਦੀ ਤੱਕ ਹੀ ਹੁੰਦੀ ਹੈ । ਐਸਿਟਿਲੀਨ ਨੂੰ ਕਈ ਤਰੀਕਿਆਂ ਨਾਲ ਸ਼ੁੱਧ ਕੀਤਾ ਜਾਂਦਾ ਹੈ ਪਰ ਸਾਰੇ ਤਰੀਕਿਆਂ ਵਿਚ ਕੋਈ ਅਜਿਹਾ ਘੋਲਕ ਵਰਤਿਆ ਜਾਂਦਾ ਹੈ ਜੋ ਐਸਿਟਿਲੀਨ ਨੂੰ ਬੜੀ ਜਲਦੀ ਆਪਣੇ ਅੰਦਰ ਘੋਲ ਲੈਂਦਾ ਹੈ ਅਤੇ ਅਸ਼ੁੱਧੀਆਂ ਪਿੱਛੇ ਰਹਿ ਜਾਂਦੀਆਂ ਹਨ ।

ਕ੍ਰੈਕਿੰਗ ਵਾਲੀਆਂ ਕਿਰਿਆਵਾਂ ਰਾਹੀਂ ਬਣਾਈ ਗਈ ਐਸਿਟਿਲੀਨ ਨੂੰ ਸ਼ੁੱਧ ਕਰਨ ਤੇ ਬਹੁਤ ਲਾਗਤ ਆਉਂਦੀ ਹੈ । ਕੁਝ ਹੱਦ ਤੱਕ ਇਸ ਖ਼ਰਚ ਨੂੰ ਘਟਾਉਣ ਲਈ ਕਾਰਬਨ ਮਾੱਨੋਆੱਕਸਾਈਡ ਅਤੇ ਹਾਈਡ੍ਰੋਜਨ ਅਸ਼ੁੱਧੀਆਂ ਦਾ ਸੰਸ਼ਲੇਸ਼ਣ ਕਰਕੇ ਮੀਥਾਈਲ ਅਲਕੋਹਲ ਬਣਾ ਲਈ ਜਾਂਦੀ ਹੈ । ਕਈ ਵਾਰੀ ਕਾਰਬਨ ਮਾੱਨੋਆੱਕਸਾਈਡ ਨੂੰ ਵੱਖ ਕਰ ਦਿੱਤਾ ਜਾਂਦਾ ਹੈ ਜਿਸ ਨਾਲ ਸ਼ੁੱਧ ਹਾਈਡ੍ਰੋਜਨ ਬਾਕੀ ਰਹਿ ਜਾਂਦੀ ਹੈ । ਇਹ ਹਾਈਡ੍ਰੋਜਨ ਕਈ ਰਸਾਇਣਕ ਸੰਸ਼ਲੇਸ਼ਣਾਂ ਲਈ ਬਹੁਤ ਲਾਭਦਾਇਕ ਹੈ ਜਿਵੇਂ ਕਿ ਵਾਯੂਮੰਡਲ ਦੀ ਨਾਈਟ੍ਰੋਜਨ ਨਾਲ ਕਿਰਿਆ ਕਰਕੇ ਇਹ ਅਮੋਨੀਆ ਬਣਾਉਂਦੀ ਹੈ ।

ਦਬਾਉ ਹੇਠ ਐਸਿਟਿਲੀਨ ਜਲਣਸ਼ੀਲ ਅਤੇ ਵਿਸਫੋਟਕ ਹੈ, ਇਸ ਲਈ ਇਕ ਥਾਂ ਤੋਂ ਦੂਜੀ ਥਾਂ ਲੈ ਜਾਣ ਲਈ ਇਸ ਨੂੰ ਖ਼ਾਸ ਕਿਸਮ ਦੇ ਸਿਲਿੰਡਰਾਂ ਜਾਂ ਬਰਤਨਾਂ ਵਿਚ ਰੱਖਿਆ ਜਾਂਦਾ ਹੈ ।

**ਬਾਲਣ ਦੇ ਤੌਰ ਤੇ ਵਰਤੋਂ** - ਪੂਰੀ ਤਰ੍ਹਾਂ ਜਲਣ ਲਈ ਐਸਿਟਿਲੀਨ ਨੂੰ ਆਪਣੇ ਆਇਤਨ ਤੋਂ 2.5 ਗੁਣਾਂ ਆੱਕਸੀਜਨ ਜਾਂ 11.95 ਗੁਣਾਂ ਹਵਾ ਦੀ ਲੋੜ ਹੁੰਦੀ ਹੈ । ਇਸ ਨੂੰ ਰੌਸ਼ਨੀ ਲਈ ਵੀ ਵਰਤਿਆ ਜਾਂਦਾ ਹੈ ਪਰ ਇਸ ਦੀ ਵਧੇਰੇ ਵਰਤੋਂ ਉਦਯੋਗਾਂ ਵਿਚ ਵੈਲਡਿੰਗ ਕਰਨ ਅਤੇ ਧਾਤਾਂ ਨੂੰ ਕੱਟਣ ਲਈ ਕੀਤੀ ਜਾਂਦੀ ਹੈ । ਇਸ ਮੰਤਵ ਲਈ ਇਸ ਨੂੰ ਇਕ ਅਜਿਹੀ ਨਲਕੀ ਰਾਹੀਂ ਵਰਤਿਆ ਜਾਂਦਾ ਹੈ ਜਿਸ ਵਿਚ ਬੰਦ ਸਟੀਲ ਦੇ ਸਿਲਿੰਡਰ ਵਿਚੋਂ ਖ਼ਾਲਸ ਆੱਕਸੀਜਨ ਆ ਕੇ ਇਸ ਨਾਲ ਮਿਲਦੀ ਰਹਿੰਦੀ ਹੈ । ਵੈਲਡਿੰਗ ਵਿਚ ਤਾਂ ਜਲਣ ਲਈ ਲੋੜੀਂਦੀ ਮਿਕਦਾਰ ਤੋਂ ਘੱਟ ਆੱਕਸੀਜਨ ਵਰਤੀ ਜਾਂਦੀ ਹੈ ਅਤੇ ਕਟਾਈ ਦੇ ਕੰਮ ਲਈ ਧਾਤ ਨੂੰ ਪਹਿਲਾਂ ਆੱਕਸੀਕਰਨ ਲਈ ਇਹ ਵੱਧ ਮਿਕਦਾਰ ਵਿਚ ਵਰਤਣੀ ਪੈਂਦੀ ਹੈ ।

**ਰਸਾਇਣਕ ਲਾਭ** - ਐਸਿਟਿਲੀਨ ਸੌਖੀ ਤੇ ਸਸਤੀ ਬਣ ਜਾਂਦੀ ਹੈ ਅਤੇ ਤੁਰੰਤ ਕਿਰਿਆ ਕਰਨ ਦੇ ਕਾਰਨ ਇਸ ਦੀ ਬਹੁਤ ਵਰਤੋਂ ਕੀਤੀ ਜਾਂਦੀ ਹੈ । ਇਸ ਨਾਲ ਬਹੁਤ ਸਾਰੇ ਕਾਰਬਨੀ ਰਸਾਇਣ ਤਿਆਰ ਹੁੰਦੇ ਹਨ। ਐਥੀਲੀਨ ਅਤੇ ਇਹ ਦੋਵੇਂ ਸੰਸ਼ਲਿਸ਼ਟ ਐਲੀਫ਼ੈਟਿਕ ਉਦਯੋਗ ਦਾ ਆਧਾਰ ਮੰਨੀਆਂ ਜਾਂਦੀਆਂ ਹਨ ।

ਕੱਚੀ ਰਸਾਇਣਕ ਸਮੱਗਰੀ ਦੇ ਤੌਰ ਤੇ ਐਸਿਟਿਲੀਨ ਦੀ ਪਹਿਲੋਂ ਪਹਿਲ ਵਰਤੋਂ ਐਸਿਟ-ਐਲਡਿਹਾਈਡ ਬਣਾਉਣ ਲਈ ਕੀਤੀ ਗਈ। ਇਸ ਮੰਤਵ ਲਈ ਇਸ ਵਿਚ ਪਾਣੀ ਪਾ ਕੇ ਕੁਝ ਗੰਧਕ ਦਾ ਤੇਜ਼ਾਬ ਅਤੇ ਮਰਕਿਊਰਿਕ ਸਲਫੇਟ ਮਿਲਾਇਆ ਜਾਂਦਾ ਹੈ। ਐਸਿਟ-ਐਲਡਿ-ਹਾਈਡ ਦੇ ਆੱਕਸੀਕਰਨ ਨਾਲ ਐਸੀਟਿਕ ਐਸਿਡ ਬਣਦਾ ਹੈ ਜਿਹੜਾ ਸੈਲੂਲੋਜ਼ ਤੋਂ ਸੈਲੂਲੋਜ਼ ਐਸੀਟੇਟ ਬਣਾਉਣ ਲਈ ਅਤੇ ਆਟੋਮੋਬੀਲ ਲੈਕਰਾਂ ਵਾਸਤੇ ਘੋਲਕਾਂ ਦੇ ਸੰਸ਼ਲੇਸ਼ਣਾਂ ਲਈ ਇਕ ਜ਼ਰੂਰੀ ਅੰਗ ਹੈ ।

ਐਸਿਟਿਲੀਨ ਦੀ ਬਹੁਤੀ ਵਰਤੋਂ ਇਸ ਦੀ ਕਲੋਰੀਨੇਸ਼ਨ ਕਰਕੇ ਕਲੋਰੋਕਾਰਬਨ ਬਣਾਉਣ ਲਈ ਕੀਤੀ ਜਾਂਦੀ ਹੈ । ਐਸਿਟਿਲੀਨ ਤੇ ਨਿਊਪਰੀਨ ਵਰਗੀਆਂ ਮਜ਼ਬੂਤ ਬਣਾਉਟੀ ਰਬੜਾਂ ਤਿਆਰ ਕੀਤੀਆਂ ਜਾਂਦੀਆਂ ਹਨ ।

ਹੁਣ ਪਲਾਸਟਿਕਾਂ ਦੇ ਹੋਂਦ ਵਿਚ ਆਉਣ ਨਾਲ ਰਸਾਇਣਕ ਇੰਟਰਮਿਡੀਏਟ ਦੇ ਤੌਰ ਤੇ ਐਸਿਟਿਲੀਨ ਦੀ ਵਰਤੋਂ ਬਹੁਤ ਵੱਧ ਗਈ ਹੈ ।

ਵਿਟਾਮਿਨ ਏ ਦੇ ਸੰਸ਼ਲੇਸ਼ਣ ਲਈ ਵੀ ਐਸਿਟਿਲੀਨ ਦੀ ਕੱਚੀ ਸਮੱਗਰੀ ਦੇ ਤੌਰ ਤੇ ਬਹੁਤ ਮਹੱਤਤਾ ਹੈ ।

**ਐਸਿਟਿਲੀਨ ਦੇ ਗੁਣ** - ਐਸਿਟਿਲੀਨ ਜਾਂ ਐਥੀਨ, $HC \equiv CH$ ਐਸਿਟਿਲੀਨਿਕ ਹਾਈਡ੍ਰੋਕਾਰਬਨਾਂ ਦੀ ਲੜੀ ਵਿਚ ਸਭ ਤੋਂ ਸਾਦਾ ਅਤੇ ਸਭ ਤੋਂ ਮਸ਼ਹੂਰ ਹੈ । ਜਿਵੇਂ ਕਿ ਉਪਰੋਕਤ ਫ਼ਾਰਮੂਲੇ ਤੋਂ ਸਪੱਸ਼ਟ ਹੈ ਕਿ ਐਸਿਟਿਲੀਨ ਵਿਚ ਦੋ ਕਾਰਬਨ ਐਟਮ ਹੁੰਦੇ ਹਨ। ਇਨ੍ਹਾਂ ਨਾਲ ਇਕ ਇਕ ਹਾਈਡ੍ਰੋਜਨ ਐਟਮ ਜੁੜਿਆ ਹੁੰਦਾ ਹੈ ਅਤੇ ਇਹ ਆਪ ਤੀਹਰੇ ਬਾਂਡ ਰਾਹੀਂ ਜੁੜੇ ਹੁੰਦੇ ਹਨ । ਇਹ ਤੀਹਰਾ ਬਾਂਡ ਹੀ ਐਸਿਟਿਲੀਨ ਨੂੰ ਐਥੀਲੀਨ ਨਾਲੋਂ ਵੱਖਰਾ ਕਰਦਾ ਹੈ ਅਤੇ ਇਹੋ ਹੀ ਇਸ ਦੇ ਖ਼ਾਸ ਗੁਣਾਂ ਅਤੇ ਕਿਰਿਆਵਾਂ ਦਾ ਕਾਰਨ ਹੈ ।

ਐਸਿਟਿਲੀਨ ਬਲਣ ਯੋਗ ਯੋਗਿਕ ਹੈ ਜਿਸ ਦਾ ਅਣੂ ਭਾਰ 26.02 ਹੈ ਅਤੇ ਜਿਸ ਵਿਚ 7.75 ਫ਼ੀ ਸਦੀ ਹਾਈਡ੍ਰੋਜਨ ਅਤੇ 92.25 ਫ਼ੀ ਸਦੀ ਕਾਰਬਨ ਹੁੰਦੀ ਹੈ । ਸ਼ੁੱਧ ਹਾਲਤ ਵਿਚ ਇਹ ਭਿੰਨੀ ਭਿੰਨੀ ਖ਼ੁਸ਼ਬੂ ਵਾਲੀ ਇਕ ਰੰਗਹੀਣ ਗੈਸ ਹੁੰਦੀ ਹੈ ਪਰ ਕੈਲਸ਼ੀਅਮ ਕਾਰਬਾਈਡ ਤੋਂ ਤਿਆਰ ਕੀਤੀ ਹੋਈ ਐਸਿਟਿਲੀਨ ਵਿਚ ਕੁਝ ਕੁ ਫੱਾਸਫ਼ੀਨ ਦੇ ਅੰਸ਼ ਹੋਣ ਕਰਕੇ ਇਹ ਭੈੜੀ ਲਸਣ ਵਰਗੀ ਬਦਬੂ ਦਿੰਦੀ ਹੈ । ਇਸ ਦਾ ਦਰਜਾ ਪਿਘਲਾਉ -81.8° ਸੈਂ.(-115.2° ਫ਼ਾ) ਅਤੇ ਦਰਜਾ ਉਬਾਲ -88.5° ਸੈਂ. ਹੈ ।

ਐਸਿਟਿਲੀਨ ਦਾ ਇਸ ਦੇ ਤੱਤਾਂ ਵਿਚ ਅਪਘਟਨ ਕੀਤਾ ਜਾ ਸਕਦਾ ਹੈ ਅਤੇ ਅਜਿਹਾ ਕਰਨ ਸਮੇਂ ਗਰਮੀ ਨਿਕਲਦੀ ਹੈ ।

ਐਸਿਟਿਲੀਨ ਦੇ ਹਾਈਡ੍ਰੋਜਨ ਐਟਮ ਕੁਝ ਤੇਜ਼ਾਬੀ ਖ਼ਾਸੀਅਤ ਰੱਖਦੇ ਹਨ ਜੋ ਧਾਤਾਂ ਤੋਂ ਬਣੇ ਲੂਣਾਂ ਨਾਲ ਕਿਰਿਆ ਕਰਕੇ ਐਸਿਟਿਲੀਨ ਦੇ ਧਾਤਵੀ ਉਤਪਾਦਕ ਬਣਾਉਂਦੇ ਹਨ । ਇਨ੍ਹਾਂ ਨੂੰ ਐਸਿਟਿਲਾਈਡ ਆਖਦੇ ਹਨ ਜਿਵੇਂ ਕਿ ਕਿਊਪਰੇਸ ਐਸਿਟਿਲਾਈਡ $Cu_2C_2$ ਅਤੇ ਸਿਲਵਰ ਐਸਿਟਿਲਾਈਡ ($AG_2C_2$) ਇਹ ਦੋਵੇਂ ਹੀ ਬੜੇ ਜ਼ਬਰਦਸਤ ਵਿਸਫੋਟਕ ਹਨ ।

ਉਦਯੋਗਿਕ ਐਸਿਟਿਲੀਨ ਤਾਂਬੇ ਉੱਤੇ ਬੜੀ ਜਲਦੀ ਕਿਰਿਆ ਕਰਦੀ ਹੈ ਇਸ ਲਈ ਤਾਂਬੇ ਦੇ ਪਾਈਪਾਂ, ਵਾਲਵਾਂ ਅਤੇ ਤਾਂਬੇ ਦੇ ਹੋਰ ਸਾਮਾਨ ਦੀ ਵਰਤੋਂ ਨਹੀਂ ਕਰਨੀ ਚਾਹੀਦੀ ਤਾਂ ਜੋ ਕਿਊਪਰੇਸ ਐਸਿਟਿਲਾਈਡ ਨਾ ਬਣ ਜਾਵੇ ।

ਹਾਈਡ੍ਰੋਜਨ ਐਟਮ ਦੇ ਕਿਰਿਆਸ਼ੀਲ ਹੋਣ ਤੋਂ ਇਲਾਵਾ ਐਸਿਟਿਲੀਨ ਵਿਚ ਕਾਰਬਨ ਐਟਮਾਂ ਦਾ ਤੀਹਰਾ ਬਾਂਡ ਵੀ ਹੈ । ਇਹ ਬਹੁਤ ਅਸੰਤ੍ਰਿਪਤ ਬਾਂਡ ਹੈ ਅਤੇ ਨਵੇਂ ਰਸਾਇਣ ਬਣਾਉਣ ਲਈ ਹੋਰ ਕਿਰਿਆਸ਼ੀਲ ਪਦਾਰਥਾਂ ਨੂੰ ਆਪਣੇ ਨਾਲ ਮਿਲਾਉਣ ਦੀ ਰੁਚੀ ਰੱਖਦਾ ਹੈ । ਮਿਸਾਲ ਦੇ ਤੌਰ ਤੇ ਇਸ ਵਿਚ ਪਾਣੀ ਮਿਲਾਉਣ ਨਾਲ ਐਸਿਟ-ਐਲਡਿਹਾਈਡ, ਐਸੀਟਿਕ ਐਸਿਡ ਪਾਉਣ ਨਾਲ ਵਿਨਾਈਲ ਐਸੀਟੇਟ ਅਤੇ ਹਾਈਡ੍ਰੋਜਨ ਕਲੋਰਾਈਡ ਮਿਲਾਉਣ ਨਾਲ ਵਿਨਾਈਲ ਕਲੋਰਾਈਡ ਬਣ ਜਾਂਦਾ ਹੈ ।

**ਐਸੀਟੋਨ** : ਇਹ ਇਕ ਰੰਗਹੀਣ, ਈਥਰੀ ਗੰਧ ਵਾਲਾ ਤਰਲ ਰਸਾਇਣਕ ਯੋਗਿਕ ਹੈ, ਜਿਸ ਦਾ ਫ਼ਾਰਮੂਲਾ $CH_3COCH_3$ ਹੈ । ਐਸੀਟੋਨ, ਐਲੀਫ਼ੈਟਿਕ ਕੀਟੋਨਾਂ ਦੀ ਸਮਜਾਤੀ ਲੜੀ ਦਾ ਪਹਿਲਾ ਮੈਂਬਰ ਹੈ । ਇਸ ਦਾ ਉਬਾਲ-ਦਰਜਾ 56.2°ਸੈਂ. ਅਤੇ ਵਿਸ਼ਿਸ਼ਟ ਘਣਤਾ 0.791 ਹੈ । ਐਸੀਟੋਨ ਕਈ ਹੋਰ ਰਸਾਇਣਕ ਪਦਾਰਥ ਬਣਾਉਣ ਲਈ ਇਕ ਸਸਤਾ ਪਰੰਤੂ ਬਹੁਤ ਹੀ ਮਹੱਤਵਪੂਰਨ ਪਦਾਰਥ ਹੈ ।

ਇਹ ਸੈਲੂਲੋਜ ਈਥਰਾਂ, ਸੈਲੂਲੋਜ਼ ਐਸੀਟੇਟ, ਸੈਲੂਲੋਜ਼ ਨਾਈਟ੍ਰੇਟ ਅਤੇ ਹੋਰ ਸੈਲੂਲੋਜ਼ ਐੱਸਟਰਾਂ ਲਈ ਇਕ ਘੋਲਕ ਵਜੋਂ ਵਰਤਿਆ ਜਾਂਦਾ ਹੈ । ਐਸੀਟੋਨ ਦੇ ਘੋਲ ਵਿਚੋਂ ਐਸੀਟੇਟ ਰੇਸ਼ਮ (ਸੈਲੂਲੋਜ਼ ਐਸੀਟੇਟ) ਬੁਣਿਆ ਜਾਂਦਾ ਹੈ । ਐਸਿਟਿਲੀਨ ਨੂੰ ਐਸੀਟੋਨ ਵਿਚ ਘੋਲ ਕੇ ਦਬਾਉ ਹੇਠ ਸਿਲਿੰਡਰਾਂ ਵਿਚ ਬੜੇ ਸੁਰੱਖਿਅਕ ਢੰਗ ਨਾਲ ਸਟੋਰ ਕੀਤਾ ਜਾਂਦਾ ਹੈ । ਇਸ ਵਿਚ ਜ਼ਹਿਰੀਲਾਪਣ ਬਹੁਤ ਘੱਟ ਹੁੰਦਾ ਹੈ ।

**ਉਤਪਾਦਨ** - ਐਸੀਟੋਨ ਬਣਾਉਣ ਲਈ ਵਰਤੇ ਜਾਂਦੇ ਮੁੱਖ ਢੰਗ ਵਿਚ ਪ੍ਰੋਪਿਲੀਨ ਵਰਤੀ ਜਾਂਦੀ ਹੈ ਜਿਹੜੀ ਕਿ ਪੈਟ੍ਰੋਲੀਅਮ ਦੇ ਭੰਜਨ ਦੁਆਰਾ ਤਿਆਰ ਹੁੰਦੀ ਹੈ । ਪ੍ਰੋਪਿਲੀਨ ਵਿਚ ਗੰਧਕ ਦਾ ਤੇਜ਼ਾਬ ਪਾਉਣ ਨਾਲ ਆਈਸੋ-ਪ੍ਰੋਪਾਈਲ ਹਾਈਡ੍ਰੋਜਨ ਸਲਫ਼ੇਟ ਬਣਦਾ ਹੈ ਜਿਸ




ਤੋਂ ਜਲ-ਅਪਘਟਨ ਉਪਰੰਤ ਆਈਸੋ-ਪ੍ਰੋਪਾਈਲ ਅਲਕੋਹਲ ਬਣਦੀ ਹੈ। ਧਾਤ ਉਤਪ੍ਰੇਰਕਾਂ ਜਿਵੇਂ ਕਿ ਤਾਂਬੇ ਦੇ ਆੱਕਸੀਕਰਨ ਜਾਂ ਵਿਹਾਈਡ੍ਰੋਜਨੀਕਰਨ ਨਾਲ ਅਲਕੋਹਲ ਐਸੀਟੋਨ ਵਿਚ ਬਦਲ ਜਾਂਦੀ ਹੈ । (ਸਮੀਕਰਣ 1)

ਧਾਤਵੀਂ ਆੱਕਸਾਈਡ ਉਤਪ੍ਰੇਰਕਾਂ ਉਤੋਂ 400-450° ਸੈਂ. ਤੇ ਐਸੀਟਿਕ ਐਸਿਡ ਦੇ ਵਾਸ਼ਪ ਲੰਘਾਉਣ ਨਾਲ, ਨਿਮਨਤਰ ਐਲਕੇਨ




ਹਾਈਡ੍ਰੋਕਾਰਬਨਾਂ ਦੇ ਅੰਸ਼ਿਕ ਆੱਕਸੀਕਰਨ ਦੁਆਰਾ ਅਤੇ ਕਿਊਮਿਨ ਹਾਈਡ੍ਰੋਪਰਆੱਕਸਾਈਡ ਦੇ ਅਪਘਟਨ ਦੁਆਰਾ ਵੀ ਐਸੀਟੋਨ ਬਣਦੀ ਹੈ (ਸਮੀਕਰਣ 2)




**ਰਸਾਇਣਕ ਵਰਤੋਂ** – ਐਸੀਟੋਨ ਦੇ 700° ਸੈਂ. ਤੇ ਤਾਪ-ਅਪਘਟਨ ਨਾਲ ਕੀਟੋਨ ਬਣਦੀ ਹੈ ਜਿਹੜੀ ਐਸੀਟਿਕ ਐਸਿਡ ਨਾਲ ਮਿਲ ਕੇ ਐਸੀਟਿਕ ਐੱਨਹਾਈਡ੍ਰਾਈਡ ਪੈਦਾ ਕਰਦੀ ਹੈ (ਸਮੀਕਰਣ 3)

ਐਸੀਟੋਨ ਦੀ ਬੇਰੀਅਮ ਹਾਈਡ੍ਰੋਕਸਾਈਡ ਨਾਲ ਐੱਲਡੋਲ ਕੰਡੈਂਸੇਸ਼ਨ ਦੁਆਰਾ (ੳ) ਡਾਈਐਸੀਟੋਨ ਅਲਕੋਹਲ, (ਅ) ਮੈਸਿਟਾਈਲ




ਆੱਕਸਾਈਡ ਅਤੇ (ੲ) ਫੋਰੋਨ ਪ੍ਰਾਪਤ ਹੁੰਦੇ ਹਨ (ਸਮੀਕਰਣ 4) । ਮੈਸਿਟਾਈਲ ਆੱਕਸਾਈਡ ਦੇ ਉਤਪ੍ਰੇਰਕ ਹਾਈਡ੍ਰੋਜਨੀਕਰਨ ਨਾਲ ਮੀਥਾਈਲ ਆਈਸੋਬਿਊਟਾਈਲ ਕੀਟੋਨ ਬਣਦੀ ਹੈ ।

ਉਪਰੋਕਤ ਸਾਰੀਆਂ ਉਪਜਾਂ ਦੀ ਘੋਲਕਾਂ ਵਜੋਂ ਵਪਾਰਕ ਮਹੱਤਤਾ ਹੈ ਅਤੇ ਇਨ੍ਹਾਂ ਵਿਚੋਂ ਕਈ ਰਸਾਇਣਕ ਮੱਧਵਰਤੀਆਂ ਵਜੋਂ ਵਰਤੀਆਂ ਜਾਂਦੀਆਂ ਹਨ ।

**ਐਸੈਨੀ** : ਇਹ ਇਕ ਯਹੂਦੀ ਸਾਧੂ ਫ਼ਿਰਕੇ ਦਾ ਨਾਂ ਹੈ ਜਿਸ ਦੀ ਸਥਾਪਨਾ ਲਗਭਗ ਦੂਜੀ ਸਦੀ ਈ. ਪੂ. ਵਿਚ ਹੋਈ । ਐਸੈਨੀ ਦਾ ਅਰਥ ਹੈ 'ਮੋਨ' ਰਹਿਣ ਵਾਲਾ ਜਾਂ 'ਸੰਨਿਆਸੀ' । ਸੀਰੀਆ, ਫ਼ਲਸਤੀਨ, ਮਿਸਰ ਅਤੇ ਉੱਤਰੀ ਅਮਰੀਕਾ ਦੇ ਦੂਜੇ ਦੇਸ਼ਾਂ ਵਿਚ ਜੰਗਲਾਂ ਅਤੇ ਪਹਾੜਾਂ ਦੇ ਨੇੜੇ, ਝਰਨਿਆਂ ਅਤੇ ਦਰਿਆਵਾਂ ਦੇ ਕੰਢੇ ਇਨ੍ਹਾਂ ਦੀਆਂ ਬਸਤੀਆਂ ਹੁੰਦੀਆਂ ਸਨ । ਇਤਿਹਾਸਕਾਰ ਫੀਲੋ ਇਨ੍ਹਾਂ ਨੂੰ ਭਾਰਤ ਦੇ ਸੰਤਾਂ ਵਰਗਾ ਦੱਸਦਾ ਹੈ । ਸਟਰੈਬੋ ਇਨ੍ਹਾਂ ਨੂੰ ਫ਼ਿਲਾਸਫ਼ਰਾਂ ਅਤੇ ਵਿਗਿਆਨੀਆਂ ਦਾ ਇਕ ਸੰਘ ਕਹਿੰਦਾ ਹੈ ।

ਐਸੈਨੀ ਸਾਧੂਆਂ ਵਿਚ ਜਾਂ ਤਾਂ ਛੋਟੇ ਬੱਚਿਆਂ ਨੂੰ ਲਿਆ ਜਾਂਦਾ ਸੀ ਜਾਂ ਜਵਾਨੀ ਬਿਤਾ ਚੁੱਕੇ ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਨੂੰ ਦੁਨੀਆ ਦੇ ਭੋਗ ਵਿਲਾਸ ਵੱਲ ਕੋਈ ਖ਼ਾਸ ਖਿੱਚ ਨਾ ਰਹੀ ਹੋਵੇ । ਐਸੈਨੀ ਬਣਨ ਤੋਂ

ਪਹਿਲਾਂ ਇਨ੍ਹਾਂ ਲਈ ਇਹ ਜ਼ਰੂਰੀ ਸੀ ਕਿ ਇਹ ਆਪਣੀ ਸਾਰੀ ਜਾਇਦਾਦ ਸਾਧੂਆਂ ਨੂੰ ਦੇ ਦੇਣ । ਤਿੰਨ ਸਾਲਾਂ ਤਕ ਭੁੱਖੇ ਰਹਿ ਕੇ ਜਾਂ ਵਰਤ ਰੱਖ ਕੇ ਮਨ ਅਤੇ ਇੰਦਰੀਆਂ ਨੂੰ ਸਾਧਣ ਅਤੇ ਗੁਰ-ਮੰਤਰ ਲੈਣ ਤੋਂ ਪਹਿਲਾਂ ਇਨ੍ਹਾਂ ਨੂੰ ਕੁਝ ਇਸ ਕਿਸਮ ਦਾ ਪ੍ਰਣ ਕਰਨਾ ਪੈਂਦਾ ਸੀ ਕਿ:-

"ਮੈਂ ਸਦਾ ਈਸ਼ਵਰ ਵਿਚ ਸ਼ਰਧਾ ਰੱਖਾਂਗਾ, ਮਨੁੱਖ ਮਾਤਰ ਨਾਲ ਇਨਸਾਫ਼ ਵਾਲਾ ਵਰਤਾਉ ਕਰਾਂਗਾ, ਕਿਸੇ ਕਿਸਮ ਦੀ ਹਿੰਸਾ ਨਹੀਂ ਕਰਾਂਗਾ, ਕਿਸੇ ਨੂੰ ਨੁਕਸਾਨ ਨਹੀਂ ਪਹੁੰਚਾਵਾਂਗਾ, ਸਭ ਕਿਸਮ ਦੀਆਂ ਬੁਰਾਈਆਂ ਤੋਂ ਦੂਰ ਰਹਾਂਗਾ, ਵਡੱਪਣ ਅਤੇ ਘਮੰਡ ਦੀ ਭਾਵਨਾ ਤੋਂ ਬਚਾਂਗਾ, ਸਦਾ ਸਚਾਈ ਤੇ ਚਲਾਂਗਾ, ਪਾਪ ਦੀ ਕਮਾਈ ਤੋਂ ਬਚਾਂਗਾ, ਫ਼ਿਰਕੇ ਦੇ ਗੁਰੂ ਤੋਂ ਆਪਣੀ ਕੋਈ ਗੱਲ ਨਹੀਂ ਲੁਕਾਵਾਂਗਾ ਅਤੇ ਨਾ ਹੀ ਫ਼ਿਰਕੇ ਦੇ ਭੇਤ ਨੂੰ ਬਾਹਰ ਕਿਸੇ ਕੋਲ ਪਰਗਟ ਕਰਾਂਗਾ ।"

ਐਸੈਨੀ ਸਾਧੂ ਸਾਰੀ ਉਮਰ ਬ੍ਰਹਮਚਾਰੀ ਰਹਿੰਦੇ ਸਨ । ਇਹ ਸੰਜਮੀ ਅਤੇ ਤਪੱਸਵੀ ਜੀਵਨ ਬਿਤਾਉਂਦੇ ਸਨ । ਐਸੈਨੀ ਸਾਧੂਆਂ ਦੀਆਂ ਬਸਤੀਆਂ ਦਾ ਪ੍ਰਬੰਧ ਗੁਰੂ ਕਰਦਾ ਸੀ । ਕਿਸੇ ਨੂੰ ਆਪਣੀ ਨਿੱਜੀ ਜਾਇਦਾਦ ਰੱਖਣ ਦਾ ਹੱਕ ਨਹੀਂ ਸੀ । ਸਾਰੀ ਜਾਇਦਾਦ ਜਮਾਤ ਦੀ ਹੀ ਹੁੰਦੀ ਸੀ । ਸਭ ਦਾ ਖਾਣਾ ਇਕੋ ਥਾਂ ਹੀ ਬਣਦਾ ਸੀ ਤੇ ਸਾਰੇ ਇਕੱਠੇ ਬਹਿਕੇ ਖਾਂਦੇ ਸਨ । ਹਰ ਐਸੈਨੀ ਨੂੰ ਹਰ ਰੋਜ਼ ਲਾਜ਼ਮੀ ਤੌਰ ਤੇ ਕੋਈ ਨਾ ਕੋਈ ਕੰਮ ਕਰਨਾ ਪੈਂਦਾ ਸੀ । ਇਨ੍ਹਾਂ ਕੰਮਾਂ ਵਿਚ ਖੇਤੀ ਕਰਨਾ, ਕੱਪੜਾ ਬੁਣਨਾ ਅਤੇ ਭੋਜਨ ਬਣਾਉਣਾ ਆਦਿ ਸ਼ਾਮਲ ਸਨ । ਨਿੱਜੀ ਕੰਮ ਲਈ ਨੌਕਰ ਰੱਖਣਾ ਪਾਪ ਸਮਝਿਆ ਜਾਂਦਾ ਸੀ । ਪਵਿੱਤਰ ਜੀਵਨ, ਦੀਨ ਦੁੱਖੀਆਂ ਦੀ ਸੇਵਾ, ਸਰੀਰਕ ਕੰਮ ਅਤੇ ਯੋਗ ਸਾਧਨਾ ਨੂੰ ਐਸੈਨੀ ਆਤਮ-ਉੱਨਤੀ ਦੇ ਚਾਰ ਮੁੱਖ ਆਧਾਰ ਮੰਨਦੇ ਸਨ । ਮਾਸ ਅਤੇ ਸ਼ਰਾਬ ਨੂੰ ਹੱਥ ਵੀ ਨਹੀਂ ਲਾਉਂਦੇ ਸਨ । ਪਾਣੀ ਤੋਂ ਸਿਵਾਇ ਹੋਰ ਕੋਈ ਪੀਣ ਵਾਲੀ ਚੀਜ਼ ਨਹੀਂ ਵਰਤਦੇ ਸਨ । ਖਾਣੇ ਦੇ ਸ਼ੁਰੂ ਅਤੇ ਅੰਤ ਵਿਚ ਉਹ ਈਸ਼ਵਰ ਦਾ ਧੰਨਵਾਦ ਕਰਦੇ ਸਨ । ਐਸੈਨੀ ਸੂਰਜ ਨੂੰ ਈਸ਼ਵਰ ਦੀ ਅਲੌਕਿਕ ਜੋਤੀ ਦਾ ਚਿੰਨ੍ਹ ਮੰਨਦੇ ਸਨ । ਉਪਾਸਨਾ ਵੇਲੇ ਇਹ ਸਦਾ ਸੂਰਜ ਵੱਲ ਮੂੰਹ ਕਰ ਲੈਂਦੇ ਸਨ । ਪਹੁ ਫੁਟਾਲਾ ਹੁੰਦਿਆਂ ਹੀ ਇਹ ਸੂਰਜ ਵੱਲ ਮੂੰਹ ਕਰਕੇ ਯਹੂਦੀਆਂ ਦੇ ਪ੍ਰਸਿੱਧ ਮੰਤਰ 'ਸ਼ੇਮਾ' ਦਾ ਉਚਾਰਣ ਕਰਦੇ ਸਨ । ਆਪਣੇ ਚਰਿੱਤਰ ਅਤੇ ਤੱਤਵ ਗਿਆਨ ਲਈ ਨੇੜੇ ਤੇੜੇ ਦੀ ਦੁਨੀਆ ਵਿਚ ਇਨ੍ਹਾਂ ਦਾ ਬੜਾ ਆਦਰ ਹੁੰਦਾ ਸੀ।

ਈਸਾ ਦੇ ਜਨਮ ਵੇਲੇ ਐਸੈਨੀ ਸਾਧੂਆਂ ਦੀ ਗਿਣਤੀ ਇਤਿਹਾਸ-ਲੇਖਕ ਯੂਸਫ਼ ਦੇ ਅਨੁਸਾਰ ਚਾਰ ਹਜ਼ਾਰ ਤੋਂ ਵੱਧ ਸੀ ਪਰ ਈਸਾ ਤੋਂ ਸੌ ਸਾਲ ਮਗਰੋਂ ਇਹ ਫ਼ਿਰਕਾ ਤਕਰੀਬਨ ਖ਼ਤਮ ਹੋ ਚੁਕਾ ਸੀ।

**ਐਸੈਲਮ, ਸੇਂਟ** : ਇਹ ਇਕ ਅੰਗਰੇਜ਼ ਸੰਤ ਅਤੇ ਕੈਂਟਰਬਰੀ ਦਾ ਆਰਕਬਿਸ਼ਪ ਸੀ । ਇਸ ਨੇ ਧਾਰਮਿਕ ਵਿਸ਼ਵਾਸ ਅਤੇ ਬੁੱਧੀ ਦੇ ਸੁਮੇਲ ਲਈ ਜੋ ਯਤਨ ਕੀਤੇ, ਉਨ੍ਹਾਂ ਕਰਕੇ ਇਸ ਨੂੰ ਮੱਧ ਯੁੱਗ ਫ਼ਲਸਫ਼ੇ ਨੂੰ ਸਥਾਪਤ ਕਰਨ ਵਾਲਾ ਵੀ ਕਿਹਾ ਜਾਂਦਾ ਹੈ । ਇਸ ਦਾ ਜਨਮ ਪੀਡਮਾਂਟ ਦੇ ਉੱਚੇ ਖਾਨਦਾਨ ਦੇ ਇਕ ਖੁਸ਼ਹਾਲ ਪਰਿਵਾਰ ਵਿਚ ਹੋਇਆ । ਇਸ ਦਾ ਪਿਤਾ ਗੁੰਦਲਫ਼ੋ ਬੜਾ ਕਰੋਧੀ ਤੇ ਤੇਜ਼ ਸੁਭਾਅ ਵਾਲਾ ਸੀ ਪਰ ਮਾਤਾ ਐਰਮੇਨਬਰਗਾ ਬੜੀ ਸ਼ਾਂਤ ਸੁਭਾਅ ਅਤੇ ਧਾਰਮਕ ਰੁਚੀਆਂ ਵਾਲੀ ਇਸਤਰੀ ਸੀ । ਉਸੇ ਦੀ ਸਿੱਖਿਆ ਨਾਲ ਐਸੈਲਮ ਦੇ ਦਿਲ ਵਿਚ ਧਾਰਮਕ ਵਿਸ਼ਵਾਸਾਂ ਦੀ ਨੀਂਹ ਪੱਕੀ ਹੋਈ । ਪੰਦਰਾਂ ਸਾਲ ਦੀ ਉਮਰ ਵਿਚ ਹੀ ਇਸ ਦੀ ਸੰਨਿਆਸ ਲੈਣ ਦੀ ਇੱਛਾ ਹੋ ਗਈ ਪਰ ਪਿਤਾ ਨੇ ਆਗਿਆ ਨਾ ਦਿੱਤੀ । ਇਸ ਉੱਤੇ ਨਿਰਾਸਤਾ ਦਾ ਅਜਿਹਾ ਬੁਰਾ ਅਸਰ ਹੋਇਆ ਕਿ ਇਸ ਨੂੰ ਇਕ ਲੰਮੀ ਬੀਮਾਰੀ ਭੁਗਤਣੀ ਪਈ । ਤੰਦਰੁਸਤ ਹੋਣ ਮਗਰੋਂ, ਪੜ੍ਹਾਈ ਛੱਡ ਕੇ ਇਹ ਸੰਸਾਰਕ



ਭੋਗ ਵਿਲਾਸਾਂ ਅਤੇ ਬੁਰੇ ਕੰਮਾਂ ਵੱਲ ਝੁਕਿਆ । ਇਸੇ ਸਮੇਂ ਹੀ ਇਸ ਦੀ ਮਾਂ ਦੀ ਮੌਤ ਹੋ ਗਈ । ਪਿਤਾ ਦੇ ਸੁਭਾਅ ਦੇ ਹੋਰ ਵੀ ਕੌੜਾ ਹੋ ਜਾਣ ਅਤੇ ਘਰ ਦਾ ਵਾਤਾਵਰਣ ਬਹੁਤ ਵਿਗੜ ਜਾਣ ਕਰਕੇ ਇਸ ਨੇ ਘਰ ਛੱਡ ਦਿੱਤਾ । ਘੁੰਮਦਾ ਘੁੰਮਾਉਂਦਾ ਇਹ ਨਾਰਮੰਡੀ ਪਹੁੰਚਿਆ ਅਤੇ ਉਥੋਂ ਦੇ ਬੈਕ ਮੱਠ ਦਾ ਫ੍ਰਾਇਰ ਬਣ ਗਿਆ । ਇਸ ਦੀ ਅਗਵਾਈ ਵਿਚ ਬੈਕ ਸਾਰੇ ਯੂਰਪ ਵਿਚ ਗਿਆਨ ਦਾ ਕੇਂਦਰ ਬਣ ਗਿਆ । ਸੰਨ 1093 ਵਿਚ ਵਿਲੀਅਮ ਰੂਫ਼ਸ ਨੇ ਇਸ ਨੂੰ ਕੈਂਟਰਬਰੀ ਦਾ ਆਰਕਬਿਸ਼ਪ ਮੁਕਰਰ ਕਰ ਦਿੱਤਾ । ਛੇਤੀ ਹੀ ਗਿਰਜੇ ਦੀ ਆਮਦਨ ਬਾਰੇ ਦੋਹਾਂ ਵਿਚ ਮਤਭੇਦ ਹੋ ਗਿਆ । ਬਾਦਸ਼ਾਹ ਨੇ ਆਮਦਨ ਜ਼ਬਤ ਕਰ ਲਈ ਅਤੇ ਐਸੈਲਮ ਨੇ ਗੁੱਸੇ ਵਿਚ ਆ ਕੇ ਇੰਗਲੈਂਡ ਛੱਡ ਦਿੱਤਾ । ਇਸ ਤੋਂ ਮਗਰੋਂ ਇਸ ਨੇ ਆਪਣੀ ਪੁਸਤਕ ਕੂਰ ਦਿਉਸ ਹੋਮੋ (1097-99) ਲਿਖੀ ਜਿਸ ਵਿਚ ਇਸ ਨੇ ਆਪਣੇ ਪ੍ਰਾਸ਼ਚਿਤ ਦੇ ਸਿਧਾਤ ਪੇਸ਼ ਕੀਤੇ । ਵਿਲੀਅਮ ਰੂਫ਼ਸ ਦੀ ਮੌਤ ਮਗਰੋਂ ਹੈਨਰੀ ਪਹਿਲੇ ਨੇ ਤਖ਼ਤ ਤੇ ਕਬਜ਼ਾ ਕਰਕੇ ਐਸੈਲਮ ਨਾਲ ਸਮਝੌਤਾ ਕਰ ਲਿਆ ਅਤੇ ਐਸੈਲਮ ਆਪਣੇ ਦੇਸ਼ ਪਰਤ ਆਇਆ ।

ਮੱਧ ਯੁੱਗ ਵਿਚ ਇਸ ਦੇ ਦਾਰਸ਼ਨਿਕ ਸਿਧਾਂਤਾਂ ਦਾ ਯੋਗ ਸਨਮਾਨ ਨਹੀਂ ਹੋ ਸਕਿਆ ਕਿਉਂਕਿ ਉਹ ਖਿੰਡੇ-ਪੁੰਡੇ ਸਵਾਲਾਂ ਜਵਾਬਾਂ ਅਤੇ ਭਾਸ਼ਣਾਂ ਦੇ ਰੂਪ ਵਿਚ ਇਕੱਠੇ ਕੀਤੇ ਹੋਏ ਹਨ ਪਰ ਉਨ੍ਹਾਂ ਵਿਚ ਨਵਾਂ ਦ੍ਰਿਸ਼ਟੀਕੋਣ, ਨਵਾਂਪਣ ਅਤੇ ਵਿਚਾਰਾਂ ਦੀ ਸਰਲਤਾ ਹੈ । ਦਾਰਸ਼ਨਿਕ ਪੱਖ ਤੋਂ ਇਹ ਕਿਤਾਬ ਬਹੁਤ ਮਹੱਤਵਪੂਰਣ ਹੈ ।

**ਐੱਕਸ-ਇਕਾਈ** : ਇਹ ਇਕ ਲੰਬਾਈ ਦੀ ਇਕਾਈ ਹੈ ਜੋ ਐੱਕਸ-ਕਿਰਨ ਅਤੇ ਗਾਮਾ-ਕਿਰਨ ਦੀਆਂ ਤਰੰਗ-ਲੰਬਾਈਆਂ ਅਤੇ ਕ੍ਰਿਸਟਲ ਵਿਸਤਾਰਾਂ ਦੀ ਮਿਣਤੀ ਲਈ ਵਰਤੀ ਜਾਂਦੀ ਹੈ । ਇਹ ਤਕਰੀਬਨ 10-11 ਸੈਂ. ਮੀ. ਹੁੰਦੀ ਹੈ । ਇਸ ਨੂੰ ਐਮ. ਸੀਗਬਾਨ ਦੇ ਨਾਂ ਤੇ ਸੀਗਬਾਨ ਇਕਾਈ ਵੀ ਕਿਹਾ ਜਾਂਦਾ ਹੈ, ਜਿਸ ਨੇ 1919 ਈ. ਵਿਚ ਪਤਾ ਲਾਇਆ ਕਿ ਸਾਪੇਖਕ ਐੱਕਸ-ਕਿਰਨ ਤਰੰਗ-ਲੰਬਾਈਆਂ ਅਤੇ ਕ੍ਰਿਸਟਲ ਵਿਸਤਾਰ ਇਨ੍ਹਾਂ ਦੀਆਂ ਨਿਰਪੇਖ ਕੀਮਤਾਂ ਨਾਲੋਂ ਜ਼ਿਆਦਾ ਚੰਗੀ ਤਰ੍ਹਾਂ ਮਿਣੇ ਜਾ ਸਕਦੇ ਹਨ । ਇਸ ਤਰ੍ਹਾਂ ਉਸ ਨੇ ਐੱਕਸ-ਇਕਾਈ (XU) ਚਲਾਈ । ਉਸ ਨੇ ਦੱਸਿਆ ਕਿ ਇਕ ਕੈਲਸਾਈਟ ਰਵੇ ਵਿਚ

ਪਹਿਲੀ ਕੋਟੀ ਦੇ ਵਿਵਰਤਨ ਲਈ ਗ੍ਰੇਟਿੰਗ ਸਥਿਰ-ਅਕ 3029.04 XU ਹੁੰਦਾ ਹੈ ।

ਰਵਿਆ ਵਿਚ ਐੱਕਸ-ਕਿਰਨ ਵਿਵਰਤਨ ਤਿੰਨ-ਵਿਮੀ ਗ੍ਰੇਟਿੰਗ ਦੇ ਵਿਵਰਤਨ ਦੇ ਤੁਲ ਹੁੰਦਾ ਹੈ । ਅਜਿਹੀਆਂ ਮਿਣਤੀਆਂ ਤੋਂ ਅਸੀਂ ਤਰੰਗ-ਲੰਬਾਈਆਂ ਅਤੇ ਗ੍ਰੇਟਿੰਗ ਸਥਿਰ-ਅੰਕ ਵਿਚਕਾਰ ਸਬੰਧ ਪਤਾ ਕਰ ਸਕਦੇ ਹਾਂ । ਗ੍ਰੇਟਿੰਗ ਸਥਿਰ-ਅੰਕਾਂ ਦਾ ਪਤਾ ਐਵੋਗੈਡ੍ਰੋ-ਅੰਕ, ਅਣਵੀਂ-ਭਾਰ ਅਤੇ ਕ੍ਰਿਸਟਲ ਘਣਤਾ ਤੋਂ ਵੀ ਲਾਇਆ ਜਾ ਸਕਦਾ ਹੈ। ਰੇਖਾ-ਅੰਕਿਤ ਗ੍ਰੇਟਿੰਗ ਦੀ ਸਹਾਇਤਾ ਨਾਲ ਐੱਕਸ-ਕਿਰਨਾ ਤਰੰਗ ਲੰਬਾਈਆਂ ਦੀਆਂ ਕੀਤੀਆ ਗਈਆ ਮਿਣਤੀਆਂ ਤੋਂ ਇਹ ਸਿੱਟਾ ਨਿਕਲਿਆ ਕਿ ਐੱਕਸ-ਇਕਾਈ $10^{-11}$ ਸੈਂ. ਮੀ. ਤੋਂ ਕੁਝ ਵੱਧ ਹੁੰਦੀ ਹੈ । ਸੰਨ 1947 ਵਿਚ ਬ੍ਰੈਗ ਨੇ ਇਸ ਖੇਤਰ ਦੇ ਮਾਹਿਰਾ ਨਾਲ ਸਲਾਹ ਮਸ਼ਵਰਾ ਕਰਕੇ ਐੱਕਸ-ਇਕਾਈ ਦੀ ਸੋਧ ਲਈ ਇਕ ਰੁਪਾਂਤਰਨ-ਗੁਣਕ 1XU (1.00202+.00003)X$10^{-11}$ ਸੈਂ. ਮੀ. ਦੀ ਸਿਫਾਰਸ਼ ਕੀਤੀ ।

ਹ. ਪੁ.- ਮੈਕ. ਐਨ ਸ ਟ 14 590

**ਐੱਕਸ–ਕਿਰਨ** : ਐੱਕਸ-ਕਿਰਨਾ ਬਿਜਲ-ਚੁਬਕੀ ਵਿਕੀਰਣ ਦਾ ਇਕ ਰੂਪ ਹਨ ਜਿਹੜੀਆਂ ਇਕ ਨਿਰਵਾਯੂਕ੍ਰਿਤ ਸ਼ੀਸ਼ੇ ਦੇ ਬਲਬ ਵਿਚ ਰੱਖੇ ਕਿਸੇ ਟਾਰਗਟ ਉੱਤੇ ਤੀਬਰ ਇਲੈੱਕਟ੍ਰਾੱਨਾਂ ਦੇ ਟਕਰਾਉਣ ਨਾਲ ਪੈਦਾ ਹੋਈਆ ਸਨ । ਦੂਜੀਆ ਬਿਜਲ-ਚੁਬਕੀ ਵਿਕੀਰਣਾਂ (ਗੈਮਾ ਕਿਰਨਾਂ, ਅਲਟਰਾ ਵਾਇਲਿਟ, ਦ੍ਰਿਸ਼ਟਮਾਨ ਜਾ ਪ੍ਰਤੱਖ ਪ੍ਰਕਾਸ਼, ਇਨਫ੍ਰਾਰੈੱਡ ਅਤੇ ਰੇਡੀਉ-ਕਿਰਨਾ) ਵਾਂਗ ਐੱਕਸ ਕਿਰਨਾਂ ਦੀ ਖ਼ਲਾ ਵਿਚ ਚਾਲ ਵੀ 'C' ਦੇ ਬਰਾਬਰ ਹੁੰਦੀ ਹੈ (C=3X$10^{-11}$ਸੈਂ. ਮੀ. ਪ੍ਰਤਿ ਸੈਕੰਡ) । ਐੱਕਸ ਕਿਰਨਾਂ ਵਿਚ ਤਰੰਗ ਸੁਭਾਅ ਵਾਲੇ ਸਾਰੇ ਗੁਣ ਜਿਵੇਂ ਕਿ ਵਿਘਨ, ਵਿਵਰਤਨ ਅਤੇ ਧਰੁਵਣ ਮੌਜੂਦ ਹਨ । ਇਨ੍ਹਾਂ ਦੀ ਤਰੰਗ-ਲੰਬਾਈ ਦੂਜੀਆਂ ਬਿਜਲ-ਚੁੰਬਕੀ ਵਿਕੀਰਣਾਂ ਦੀ ਤਰੰਗ-ਲੰਬਾਈ ਨਾਲੋਂ ਭਿੰਨ ਹੁੰਦੀ ਹੈ । ਇਹ ਤਰੰਗ ਲੰਬਾਈ 0.05 ਐਂਗਸਟ੍ਰਮ ਤੋਂ ਕੁਝ ਕੁ ਸੌ ਐਂਗਸਟ੍ਰਮ ਇਕਾਈਆਂ ਤੱਕ ਹੁੰਦੀ ਹੈ ।

ਜਰਮਨੀ ਵਿਚ ਵਿਊਰਟਸਬੁਰਕ ਯੂਨੀਵਰਸਿਟੀ ਦੇ ਭੌਤਿਕ-ਵਿਗਿਆਨ ਦੇ ਪ੍ਰੋਫ਼ੈਸਰ ਵਿਲਹੈਲਮ ਕੋਨਰਡ ਰੰਟਜੈੱਨ ਨੇ ਇਹ ਖੋਜ ਉਦੋਂ ਕੀਤੀ ਜਦੋਂ ਘੱਟ ਦਬਾਉ ਤੇ ਗੈਸਾਂ ਵਿਚੋਂ ਬਿਜਲਈ ਡਿਸਚਾਰਜ ਲੰਘਾਉਣ ਨਾਲ ਪ੍ਰਾਪਤ ਹੋਈਆਂ ਕੈਥੋਡ ਕਿਰਨਾ ਦਾ ਅਧਿਐਨ ਕਰ ਰਿਹਾ ਸੀ (ਕੈਥੋਡ ਕਿਰਨਾ ਡਿਸਚਾਰਜ ਨਲੀ ਵਿਚਲੇ ਕੈਥੋਡ ਜਾਂ ਨੈਗੇਟਿਵ ਇਲੈੱਕਟ੍ਰੋਡ ਤੋਂ ਉਤਸਰਜਿਤ ਹੋਏ ਇਲੈੱਕਟ੍ਰਾੱਨ ਹੁੰਦੇ ਹਨ)। ਰੰਟਜੈੱਨ ਨੇ ਇਹ ਸਿੱਧ ਕੀਤਾ ਕਿ ਜੇਕਰ ਬੇਰੀਅਮ ਪਲੈਟਿਨੋਸਾਇਆਨਾਈਡ ਨਾਲ ਪਿਘਲਦੀ ਹੋਈ ਸਤ੍ਹਾ ਡਿਸਚਾਰਜ ਨਲੀ ਤੋਂ ਬਾਹਰ ਰੱਖੀ ਜਾਵੇ ਤਾਂ ਉਹ ਪ੍ਰਤਿਦੀਪਤ ਹੋ ਜਾਵੇਗੀ । ਇਹ ਪ੍ਰਤਿਦੀਪਨ ਉਦੋਂ ਵੀ ਹੁੰਦਾ ਰਹੇਗਾ ਜੇਕਰ ਗੈਸੀ ਡਿਸਚਾਰਜ ਤੋਂ ਉਤਪਨ ਹੋਣ ਵਾਲਾ ਪ੍ਰਤਖ ਪ੍ਰਕਾਸ਼ ਅਤੇ ਅਲਟਰਾ ਵਾਇਲਿਟ ਪ੍ਰਕਾਸ਼ ਚੰਗੀ ਤਰ੍ਹਾਂ ਸ਼ੀਲਡ ਕੀਤਾ ਹੋਵੇ । ਜੇਕਰ ਕੱਚ ਦੀ ਨਲੀ ਵਿਚਲੀ ਹਵਾ ਦਾ ਦਬਾਉ ਕਾਫ਼ੀ ਘੱਟ ਕਰਕੇ ਉਸ ਵਿਚੋ ਉੱਚ ਵੋਲਟੇਜ ਕਰੰਟ ਲੰਘਾਈ ਜਾਵੇ ਤਾਂ ਹਵਾ ਆਪਣੇ ਆਪ ਰੌਸ਼ਨ ਹੋਕੇ ਚਮਕਣ ਲੱਗ ਪੈਂਦੀ ਹੈ । ਹਵਾ ਦੇ ਬਹੁਤ ਘੱਟ ਦਬਾਉ ਨਾਲ ਕੱਚ ਦੀ ਨਲੀ ਵਿਚੋਂ ਨਿਕਲਦੀਆਂ ਇਨ੍ਹਾਂ ਨਵੀਆਂ ਲੱਭੀਆਂ ਕਿਰਨਾਂ ਦਾ ਨਾਂ ਐੱਕਸ-ਕਿਰਨਾਂ ਅਰਥਾਤ 'ਅਗਿਆਤ ਕਿਰਨਾਂ' ਰੱਖਿਆ ਗਿਆ ਪਰ ਰੰਟਜੈੱਨ ਦੇ ਨਾਂ ਤੇ ਖ਼ਾਸ ਕਰ ਜਰਮਨੀ ਵਿਚ, ਇਨ੍ਹਾਂ ਕਿਰਨਾ ਨੂੰ 'ਰੰਟਜੈੱਨ ਕਿਰਨਾ' ਹੀ ਕਿਹਾ ਜਾਂਦਾ ਹੈ। ਰੰਟਜੈੱਨ ਨੇ ਐੱਕਸ-ਕਿਰਨਾਂ ਦੇ ਹੇਠ ਲਿਖੇ ਗੁਣ ਦੱਸੇ :- (1) ਪਲੈਟਿਨੋਸਾਇਆਨਾਈਡ ਸਮੇਤ ਕਈ ਪਦਾਰਥ ਜੇਕਰ ਐੱਕਸ-ਕਿਰਨਾਂ ਦੇ ਸਾਹਮਣੇ ਲਿਆਂਦੇ ਜਾਣ ਤਾਂ ਇਹ ਪ੍ਰਤਿਦੀਪਤ ਹੋਣਗੇ ; (2) ਐੱਕਸ-ਕਿਰਨਾਂ ਫ਼ੋਟੋਗ੍ਰਾਫ਼ਿਕ ਇਮਲਸ਼ਨਾਂ ਉੱਤੇ ਅਸਰ ਕਰਦੀਆ ਹਨ; (3) ਜਦੋਂ ਚਾਰਜਿਤ ਵਸਤੂਆ ਤੇ ਐੱਕਸ-ਕਿਰਨਾਂ ਪੈਂਦੀਆ ਹਨ ਤਾਂ ਉਨ੍ਹਾਂ ਦਾ ਚਾਰਜ ਖਾਰਜ ਹੋ ਜਾਂਦਾ ਹੈ ; (4) ਵੱਖ-ਵੱਖ ਪਦਾਰਥ ਐੱਕਸ-ਕਿਰਨਾਂ ਲਈ ਕੁਝ ਨਾ ਕੁਝ ਪਾਰਦਰਸ਼ੀ ਹੁੰਦੇ ਹਨ ; (5) ਬਰੀਕ ਛੇਕਾਂ ਦੁਆਰਾ ਐੱਕਸ-ਕਿਰਨਾਂ ਦਾ ਸਮਾਂਤਰਨ ਕੀਤਾ ਜਾ ਸਕਦਾ ਹੈ, ਇਸ ਤੋਂ ਸਪੱਸ਼ਟ ਹੈ ਕਿ ਇਹ ਸਿੱਧੀਆਂ ਰੇਖਾਵਾਂ ਵਿਚ ਚਲਦੀਆ ਹਨ ; (6) ਚੁੰਬਕੀ ਖੇਤਰਾ ਦੁਆਰਾ ਐੱਕਸ-ਕਿਰਨਾਂ ਦਾ ਵਿਖੇਪਣ ਨਹੀਂ ਹੁੰਦਾ, ਇਸ ਲਈ ਐੱਕਸ-ਕਿਰਨਾਂ ਚਾਰਜਿਤ ਨਹੀਂ ਹਨ; (7) ਜਦੋਂ ਉੱਚ ਊਰਜਾ ਕੈਥੋਡ ਕਿਰਨਾਂ ਦੀ ਕਿਰਨ-ਪੁੰਜ ਕਿਸੇ ਵਸਤੂ ਨਾਲ ਟਕਰਾਉਂਦੀ ਹੈ ਤਾਂ ਐੱਕਸ-ਕਿਰਨਾਂ ਉਤਪੰਨ ਹੁੰਦੀਆਂ ਹਨ; (8) ਐੱਕਸ-ਕਿਰਨਾਂ ਉਤਪੰਨ ਕਰਨ ਲਈ ਹਲਕੇ ਤੱਤਾਂ ਨਾਲੋਂ ਭਾਰੇ ਤੱਤ ਜ਼ਿਆਦਾ ਗੁਣਕਾਰੀ ਹਨ, ਅਤੇ (9) ਐੱਕਸ-ਕਿਰਨਾਂ ਦੇ ਅਪਵਰਤਨ ਅਤੇ ਪਰਾਵਰਤਨ ਦਾ ਪਤਾ ਨਹੀਂ ਚਲਦਾ (ਬਾਅਦ ਵਿਚ ਇਨ੍ਹਾਂ ਪ੍ਰਭਾਵਾ ਦਾ ਪਤਾ ਲਗਾਇਆ ਗਿਆ ਪਰੰਤੂ ਇਹ ਪ੍ਰਭਾਵ ਬਹੁਤ ਘੱਟ ਸਨ) ।

**ਸੈਕੰਡਰੀ ਵਿਕੀਰਣ –** ਜਦੋਂ ਇਕ ਐੱਕਸ-ਕਿਰਨ-ਪੁੰਜ ਕਿਸੇ ਪਦਾਰਥ ਵਿਚੋਂ ਲੰਘਦੀ ਹੈ ਤਾਂ ਪਦਾਰਥ ਸੈਕੰਡਰੀ ਐੱਕਸ-ਕਿਰਨਾਂ ਅਤੇ ਇਲੈੱਕਟ੍ਰਾੱਨਾਂ ਦਾ ਇਕ ਸੋਮਾ ਬਣ ਜਾਂਦਾ ਹੈ । ਇਨ੍ਹਾਂ ਸੈਕੰਡਰੀ ਕਿਰਿਆਵਾਂ ਕਾਰਨ ਮੁੱਢਲੀ ਕਿਰਨ-ਪੁੰਜ ਦਾ ਇਕ ਹਿੱਸਾ ਜਜ਼ਬ ਹੋ ਜਾਂਦਾ ਹੈ । ਮੁੱਢਲੀਆਂ ਐੱਕਸ-ਕਿਰਨਾਂ ਦੀ ਤੁਲਨਾ ਵਿਚ ਸੈਕੰਡਰੀ ਵਿਕੀਰਣਾਂ ਦੀ ਤੀਬਰੇਤਾ ਘੱਟ ਹੁੰਦੀ ਹੈ । ਦੋ ਕਿਸਮ ਦੀਆਂ ਸੈਕੰਡਰੀ ਕਿਰਨਾਂ ਵੇਖੀਆਂ ਗਈਆ ਹਨ । ਇਨ੍ਹਾਂ ਨੂੰ ਖਿੰਡੀਆਂ ਐੱਕਸ-ਕਿਰਨਾਂ ਵੀ ਕਿਹਾ ਜਾਂਦਾ ਹੈ ਜਿਨ੍ਹਾਂ ਦਾ ਮੁੱਖ ਲੱਛਣ ਊਰਜਾ ਹੈ, ਇਹ ਊਰਜਾ ਤਕਰੀਬ ਮੁੱਢਲੀ ਕਿਰਨ-ਪੁੰਜ ਅਤੇ ਪ੍ਰਤਿਦੀਪਤੀ ਐੱਕਸ-ਕਿਰਨਾਂ ਦੀ ਊਰਜਾ ਜਿੰਨੀ ਹੁੰਦੀ ਹੈ । ਖਿੰਡੀਆਂ ਐੱਕਸ-ਕਿਰਨਾਂ ਉਹ ਮੁੱਢਲੀਆ ਐੱਕਸ-ਕਿਰਨਾਂ ਹਨ ਜੋ ਪਦਾਰਥ ਵਿਚੋਂ ਲੰਘਣ ਤੇ ਆਪਣਾ ਰਸਤਾ ਮੋੜ ਲੈਂਦੀਆਂ ਹਨ ।

ਜੇ ਮੁੱਢਲੀਆ ਐੱਕਸ-ਕਿਰਨਾਂ ਨੂੰ ਕਣਾਂ ਦੇ ਤੌਰ ਤੇ ਮੰਨਿਆ ਜਾਵੇ ਤਾਂ ਖਿੰਡੀਆਂ ਐੱਕਸ-ਕਿਰਨਾਂ ਦਾ ਸੋਮਾ ਪਤਾ ਕੀਤਾ ਜਾ ਸਕਦਾ ਹੈ । ਇਕ ਐੱਕਸ-ਕਿਰਨ ਦਾ ਕਣ ਜਿਸ ਨੂੰ ਫ਼ੋਟਾਨ ਆਖਦੇ ਹਨ, ਜਦੋਂ ਇਲੈੱਕਟ੍ਰਾੱਨ ਦੇ ਨੇੜੇ ਤੋਂ ਲੰਘਦਾ ਹੈ ਤਾਂ ਖਿੰਡ (ਵਿਖੇਪਿਤ) ਜਾਂਦਾ ਹੈ । ਇਨ੍ਹਾਂ ਕੁਝ ਕੁ ਖਿੰਡਾਉ ਕਿਰਿਆਵਾਂ ਵਿਚ ਐੱਕਸ-ਕਿਰਨਾਂ ਆਪਣੀ ਊਰਜਾ ਦਾ ਕੁਝ ਭਾਗ ਇਲੈੱਕਟ੍ਰਾੱਨ ਨੂੰ ਦੇ ਦਿੰਦੀਆਂ ਹਨ ।

ਪ੍ਰਤਿਦੀਪਤੀ ਐੱਕਸ-ਕਿਰਨਾਂ ਉਦੋਂ ਉਤਪੰਨ ਹੁੰਦੀਆਂ ਹਨ ਜਦੋਂ ਟਾਰਗਟ ਦੇ ਕੁਝ ਪਰਮਾਣੂਆਂ ਵਿਚੋਂ ਇਲੈੱਕਟ੍ਰਾੱਨਾਂ ਦਾ ਨਿਕਾਸ ਹੁੰਦਾ ਹੈ ਅਤੇ ਪਰਮਾਣੂ ਆਇਨਿਤ ਹਾਲਤ ਵਿਚ ਰਹਿ ਜਾਂਦੇ ਹਨ ਅਰਥਾਤ ਉਨ੍ਹਾਂ ਵਿਚ ਇਲੈੱਕਟ੍ਰਾੱਨਾਂ ਦੀ ਘਾਟ ਹੋ ਜਾਂਦੀ ਹੈ । ਜਿਵੇਂ ਹੀ ਪਰਮਾਣੂ ਆਪਣੀ ਸਾਧਾਰਨ ਊਰਜਾ ਸਤਰ ਵਿਚ ਵਾਪਸ ਆਉਂਦੇ ਹਨ ਤਾਂ ਪ੍ਰਤਿਦੀਪਤੀ ਐੱਕਸ-ਕਿਰਨਾਂ ਉਤਸਰਜਿਤ ਹੁੰਦੀਆਂ ਹਨ । ਜ਼ਿਆਦਾਤਰ ਤੱਤਾਂ ਵਿਚ ਜਿਹੜੀਆਂ ਦੋ ਕਿਸਮ ਦੀਆਂ ਪ੍ਰਤਿਦੀਪਤੀ ਐੱਕਸ-ਕਿਰਨਾਂ ਉਤੇਜਿਤ ਕੀਤੀਆਂ ਜਾ ਸਕਦੀਆਂ ਹਨ ਉਨ੍ਹਾਂ ਨੂੰ 'K'

ਅਤੇ 'L' ਲੱਛਣਿਕ ਐੱਕਸ-ਕਿਰਨਾ ਕਿਹਾ ਜਾਂਦਾ ਹੈ । ਲੱਛਣਿਕ ਐੱਕਸ-ਕਿਰਨਾਂ ਸਭ ਤੱਤਾਂ ਵਿਚੋਂ ਉਤਸਰਜਿਤ ਹੁੰਦੀਆਂ ਹਨ । ਇਕ ਪਰਮਾਣੂ ਵਿਚੋਂ ਉਤਸਰਿਤ 'K' ਐੱਕਸ-ਕਿਰਨਾਂ ਸਾਰੀਆਂ ਲੱਛਣਿਕ ਐੱਕਸ-ਕਿਰਨਾਂ ਨਾਲੋਂ ਪ੍ਰਬਲ ਹੁੰਦੀਆਂ ਹਨ ।

ਜਦੋਂ ਐੱਕਸ-ਕਿਰਨਾਂ ਗੈਸਾਂ ਵਿਚ ਸੋਖਿਤ ਹੁੰਦੀਆਂ ਹਨ ਤਾਂ ਇਹ ਗੈਸ ਵਿਚੋਂ ਫ਼ੋਟੋ-ਇਲੈੱਕਟ੍ਰਾੱਨਾਂ ਦਾ ਨਿਕਾਸ ਕਰਦੀਆਂ ਹਨ । ਇਹ ਇਲੈੱਕਟ੍ਰਾੱਨ ਫਿਰ ਗੈਸ ਦੇ ਅਣੂਆਂ ਨੂੰ ਆਇਨਿਤ ਕਰਦੇ ਹਨ ਜਿਸ ਨਾਲ ਪ੍ਰਾਇਮਰੀ ਐੱਕਸ-ਕਿਰਨਾਂ ਜ਼ਿਆਦਾ ਪ੍ਰਭਾਵਸ਼ਾਲੀ ਹੋ ਜਾਂਦੀਆਂ ਹਨ । ਜਦੋਂ ਇਹ ਅਮਲ ਜੀਵਿਤ ਟਿਸ਼ੂਆਂ ਵਿਚ ਵਾਪਰਦੇ ਹਨ ਤਾਂ ਮਿਸ਼ਰਿਤ ਆਰਗੈਨਿਕ ਅਣੂਆਂ ਵਿਚੋਂ ਨਿਕਲੇ ਫ਼ੋਟੋ ਇਲੈੱਕਟ੍ਰਾੱਨ ਟਿਸ਼ੂ ਦੇ ਸੈੱਲਾਂ ਦਾ ਨਾਸ਼ ਕਰ ਦਿੰਦੇ ਹਨ ।

**ਐੱਕਸ-ਕਿਰਨਾ ਦਾ ਸੋਖਣ ਅਤੇ ਸੰਚਾਰ** - ਜਦੋਂ ਇਕ-ਵਰਨੀ ਐੱਕਸ-ਕਿਰਨਾਂ ਦੀ ਇਕ ਸਮਾਂਤਰਿਤ ਕਿਰਨ-ਪੁੰਜ, ਸੋਖਣ ਪਦਾਰਥ ਦੀ ਪਤਲੀ ਜਿਹੀ ਤਹਿ ਵਿਚੋਂ ਲੰਘਦੀ ਹੈ ਤਾਂ ਇਨ੍ਹਾਂ ਦੀ ਤੀਬਰਤਾ ਨਿਮਨ-ਲਿਖਤ ਫ਼ਾਰਮੂਲੇ ਅਨੁਸਾਰ ਘਟਦੀ ਹੈ :

$$\frac{dI}{I} = -\mu dx$$

ਅਰਥਾਤ $I = I_0 e^{-\mu x}$

ਜਿਥੇ $I_0$ = ਮੁੱਢਲੀ ਤੀਬਰਤਾ, e = ਲੱਗੇਰਿਥਮੀ ਸਥਿਰ-ਅੰਕ, x = ਕਿਰਨਾਂ ਦੁਆਰਾ ਤੈਅ ਕੀਤੀ ਪਦਾਰਥ ਦੀ ਮੋਟਾਈ ਅਤੇ $\mu$ = ਰੇਖੀ ਸੋਖਣ-ਗੁਣਾਂਕ (ਪ੍ਰਤਿ ਸੈਂ. ਮੀ. ਪਦਾਰਥ ਵਿਚ ਸੋਖਣ) ਹੈ ਪਰੰਤੂ ਇਹ ਮੋਟਾਈ ਦਾ ਫ਼ੰਕਸ਼ਨ ਨਹੀਂ ਹੈ । ਪ੍ਰਯੋਗੀ ਕਾਰਨਾਂ ਅਤੇ ਤੁਲਨਾਤਮਕ ਮੰਤਵਾਂ ਲਈ ਦੋ ਕਿਸਮ ਦੇ ਹੋਰ ਗੁਣਾਂਕ ਅਕਸਰ ਵਰਤੇ ਜਾਂਦੇ ਹਨ। ਪਹਿਲਾ ਪੁੰਜ-ਸੋਖਣ-ਗੁਣਾਂਕ $\frac{\mu}{\rho}$ ਹੈ ਜਿਸ ਵਿਚ '$\rho$' ਸੋਖਣ ਪਦਾਰਥ ਦੀ ਘਣਤਾ ਹੈ ਦੂਸਰਾ ਪਰਮਾਣਵੀ-ਸੋਖਣ-ਗੁਣਾਂਕ ਹੈ ਜੋ ਕਿ ਪੁੰਜ-ਸੋਖਣ-ਗੁਣਾਂਕ ਅਤੇ ਸੋਖਣ ਪਦਾਰਥ ਦੇ ਪਰਮਾਣਵੀ-ਪੁੰਜ (A) ਅਤੇ ਐਵੋਗੈਡ੍ਰੋ-ਸੰਖਿਆ (N) ਦੇ ਅਨੁਪਾਤ ਦੀ ਗੁਣਾਂ ਦੇ ਬਰਾਬਰ ਹੁੰਦਾ ਹੈ ਅਰਥਾਤ :-

ਪਰਮਾਣਵੀ-ਸੋਖਣ-ਗੁਣਾਂਕ $= \left(\frac{\mu}{\rho}\right) \cdot \left(\frac{A}{N}\right)$

ਐੱਕਸ-ਕਿਰਨ ਦੇ ਸੋਖਣ ਦੀ ਇਕ ਵਿਸ਼ੇਸ਼ਤਾਈ ਇਹ ਹੈ ਕਿ ਸੋਖਣ ਪਦਾਰਥ ਦਾ ਪੁੰਜ-ਸੋਖਣ-ਗੁਣਾਂਕ ਪਦਾਰਥ ਦੀ ਭੌਤਿਕੀ ਜਾਂ ਰਸਾਇਣੀ ਅਵਸਥਾ ਤੇ ਨਿਰਭਰ ਨਹੀਂ ਹੁੰਦਾ । ਸੋਖਣ-ਗੁਣਾਂਕ, ਊਰਜਾ ਵਧਾਉਣ ਨਾਲ ਜਾਂ ਸੋਖਣ ਪਦਾਰਥ ਦੇ ਪਰਮਾਣੂ-ਕ੍ਰਮ-ਅੰਕ ਦੇ ਘਟਾਉਣ ਤੇ ਬੜੀ ਤੇਜ਼ੀ ਨਾਲ ਘਟਦੇ ਹਨ ।

ਮਿਲੀਅਨ ਇਲੈੱਕਟ੍ਰਾੱਨ ਵੋਲਟ ਤੋਂ ਘੱਟ ਊਰਜਾ ਤੇ ਰੇਖੀ ਸੋਖਣ-ਗੁਣਾਂਕ ਦੋ ਫ਼ੈਕਟਰਾਂ ਕਾਰਨ ਹੁੰਦਾ ਹੈ । ਪਹਿਲਾ, ਕਿਰਨ-ਪੁੰਜ ਦੇ ਆਪਣੀ ਮੁੱਢਲੀ ਦਿਸ਼ਾ ਤੋਂ ਦੂਰ ਖਿੰਡਣ ਨਾਲ ਅਸਲ ਕਿਰਨ-ਪੁੰਜ ਵਿਚੋਂ ਊਰਜਾ ਘੱਟ ਜਾਂਦੀ ਹੈ ਅਤੇ ਦੂਸਰੇ, ਟਾਰਗਟ ਪਦਾਰਥ ਵਿਚ ਸੋਖਣ ਦੁਆਰਾ ਊਰਜਾ ਨਸ਼ਟ ਹੁੰਦੀ ਹੈ । ਇਸ ਲਈ ਪੁੰਜ-ਸੋਖਣ ਗੁਣਾਂਕ $\left(\frac{\mu}{\rho}\right)$ ਨੂੰ ਖਿੰਡਾਉ-ਗੁਣਾਂ $\left(\frac{\sigma}{\rho}\right)$ ਅਤੇ ਵਾਸਤਵਿਕ ਸੋਖਣ-ਗੁਣਾਂਕ $\left(\frac{T}{\rho}\right)$ ਦੇ ਯੋਗਫਲ ਦੇ ਤੌਰ ਤੇ ਲਿਖ ਸਕਦੇ ਹਾਂ :-

$$\frac{\mu}{\rho} + \frac{\sigma}{\rho} + \frac{T}{\rho}$$

ਨਿਮਨ-ਊਰਜਾ (ਇਕ ਲੱਖ ਇਲੈੱਕਟ੍ਰਾੱਨ ਵੋਲਟ ਤੋਂ ਘੱਟ) ਐੱਕਸ-ਕਿਰਨਾਂ ਲਈ ਫ਼ੋਟੋਇਲੈੱਕਟ੍ਰਿਕ ਸੋਖਣ ਕਿਰਿਆ ਮੁੱਖ ਸੋਖਣ ਕਿਰਿਆ ਹੁੰਦੀ ਹੈ ਜਦੋਂ ਕਿ ਉੱਚ ਊਰਜਾ ਤੇ ਫ਼ੋਟੋਇਲੈੱਕਟ੍ਰਿਕ ਪ੍ਰਭਾਵ ਬੜੀ ਤੇਜ਼ੀ ਨਾਲ ਘਟਦਾ ਹੈ ਅਤੇ ਸੋਖਣ ਕਿਰਿਆ ਅਤੇ ਖਿੰਡਾਉ ਕਿਰਿਆ ਮਹੱਤਵਪੂਰਨ ਬਣ ਜਾਂਦੇ ਹਨ । ਇਸ ਤਰ੍ਹਾਂ ਉੱਚ ਊਰਜਾ ਤੇ ਕਾਂਪਟਨ ਖਿੰਡਾਉ ਕਾਫ਼ੀ ਮਹੱਤਵਪੂਰਨ ਹੁੰਦਾ ਹੈ ।

ਜੇਕਰ ਐੱਕਸ-ਕਿਰਨ ਊਰਜਾ ਇਕ ਮਿਲੀਅਨ ਇਲੈੱਕਟ੍ਰਾੱਨ ਵੋਲਟ ਤੋਂ ਵੱਧ ਜਾਵੇ ਤਾਂ ਸੋਖਣ-ਗੁਣਾਂਕ ਵਿਚ ਇਕ ਹੋਰ ਟਰਮ ਆ ਜਾਂਦੀ ਹੈ ਜਿਹੜੀ ਯੁਗਮ ਉਤਪਤੀ ਕਾਰਨ ਪ੍ਰਾਪਤ ਹੁੰਦੀ ਹੈ । ਆਇਨਸਟਾਈਨ ਦੇ ਪੁੰਜ-ਊਰਜਾ ਸਬੰਧ ਅਨੁਸਾਰ ਯੁਗਮ ਉਤਪਤੀ ਲਈ $1.02 \times 10^6$ ਇਲੈੱਕਟ੍ਰਾੱਨ ਵੋਲਟ ਤੋਂ ਵੱਧ ਊਰਜਾ ਲੋੜੀਂਦੀ ਹੈ ।

ਐੱਕਸ-ਕਿਰਨਾਂ ਦਾ ਦੋਗਲਾ ਸਰੂਪ-ਪਦਾਰਥ ਅਤੇ ਊਰਜਾ ਦੀਆਂ ਸਾਰੀਆਂ ਕਿਸਮਾਂ ਦਾ ਇਹ ਵਿਆਪਕ ਗੁਣ ਹੈ ਕਿ ਉਨ੍ਹਾਂ ਦਾ ਸਰੂਪ ਦੋਗਲਾ ਹੁੰਦਾ ਹੈ, ਅਰਥਾਤ ਉਹ ਕਦੇ ਤਰੰਗਾਂ ਅਤੇ ਕਦੇ ਕਣਾਂ ਵਾਂਗ ਪ੍ਰਤੀਤ ਹੁੰਦੇ ਹਨ । ਐੱਕਸ-ਕਿਰਨਾਂ ਵੀ ਇਸ ਗੁਣ ਤੋਂ ਨਹੀਂ ਬਚੀਆਂ ਹੋਈਆਂ । ਇਸ ਲਈ ਐੱਕਸ-ਕਿਰਨਾਂ (ਬਿਜਲ-ਚੁੰਬਕੀ ਵਿਕੀਰਣਾਂ ਦੇ ਹੋਰ ਰੂਪ ਵੀ) ਤਰੰਗ ਅਤੇ ਕਣ ਦੋਵੇਂ ਹੀ ਸਮਝੇ ਜਾਂਦੇ ਹਨ । ਐੱਕਸ ਕਿਰਨਾਂ ਨੂੰ ਦੋਵੇਂ ਅਰਥਾਤ ਬਿਜਲ-ਚੁੰਬਕੀ ਤਰੰਗਾਂ ਦੇ ਛੋਟੇ ਪੈਕਿਟਾਂ, ਜਿਨ੍ਹਾਂ ਨੂੰ ਕੁਆਂਟਮ ਫ਼ੋਟਾੱਨ ਆਖਦੇ ਹਨ ਦਾ ਬਣਿਆ ਮੰਨਿਆ ਜਾਂਦਾ ਹੈ ।

ਐੱਕਸ-ਕਿਰਨਾਂ ਤਰੰਗਾਂ ਦੇ ਤੌਰ ਤੇ ਕਲਾਸੀਕਲ ਬਿਜਲ-ਚੁੰਬਕੀ ਸਿਧਾਂਤ ਅਨੁਸਾਰ ਇਲੈੱਕਟ੍ਰਾੱਨਾਂ ਦੇ ਮੰਦਨ ਦੁਆਰਾ ਬਿਜਲ-ਚੁੰਬਕੀ ਵਿਕੀਰਣ ਉਤਪੰਨ ਹੋਵੇਗੀ, ਜਿਸ ਤਰ੍ਹਾਂ ਇਕ ਰੇਡੀਓ ਐਨਟੈਨਾ ਵਿਚ ਪ੍ਰਵੇਗਿਤ ਇਲੈੱਕਟ੍ਰਾੱਨ ਰੇਡੀਓ ਤਰੰਗਾਂ ਉਤਪੰਨ ਕਰਦੀਆਂ ਹਨ। ਚੁੰਬਕੀ ਖੇਤਰ ਦੁਆਰਾ ਐੱਕਸ-ਕਿਰਨਾਂ ਦਾ ਵਿਖੇਪਣ ਨਾ ਹੋਣਾ, ਐੱਕਸ-ਕਿਰਨਾਂ ਦੀ ਉਤਪਤੀ ਬਾਰੇ ਕਲਾਸੀਕਲ ਵਿਚਾਰ ਦੀ ਪ੍ਰੋੜ੍ਹਤਾ ਕਰਦਾ ਹੈ । ਤਰੰਗਾਂ ਦੀ ਹੋਂਦ ਬਾਰੇ ਨਿਰਣੈਜਨਕ ਸਬੂਤ, ਵਿਵਰਤਨ ਅਤੇ ਵਿਘਨ ਤੱਥਾਂ ਦੇ ਪ੍ਰੇਖਣ ਦੁਆਰਾ ਮਿਲਦਾ ਹੈ ਜੋ ਕਿ ਤਰੰਗਾਂ ਦੀ ਉਪਰਥਾਪਨ-ਕਿਰਿਆ ਉੱਤੇ ਨਿਰਭਰ ਹੈ । ਜੇ ਇਸ ਤੋਂ ਇਲਾਵਾ ਧਰੁਵਣ ਪ੍ਰਭਾਵਾਂ ਦਾ ਵੀ ਪ੍ਰੇਖਣ ਕੀਤਾ ਜਾਵੇ ਤਾਂ ਤਰੰਗਾਂ ਦਾ ਟ੍ਰਾਂਸਵਰਸ ਸਰੂਪ ਸਿੱਧ ਹੋ ਜਾਂਦਾ ਹੈ। ਪ੍ਰਕਾਸ਼ ਬਾਰੇ ਇਨ੍ਹਾਂ ਪ੍ਰਭਾਵਾਂ ਦਾ 1895 ਈ. ਵਿਚ, ਜਦੋਂ ਐੱਕਸ-ਕਿਰਨ ਦੀ ਖੋਜ ਹੋਈ ਚੰਗੀ ਤਰ੍ਹਾਂ ਪਤਾ ਸੀ । ਰੰਟਜੈੱਨ ਦੇ ਮੁੱਢਲੇ ਤਜਰਬੇ ਐੱਕਸ-ਕਿਰਨਾਂ ਲਈ ਇਨ੍ਹਾਂ ਪ੍ਰਭਾਵਾਂ ਦੇ ਪ੍ਰੇਖਣ ਵਿਚ ਕਾਮਯਾਬ ਨਾ ਹੋ ਸਕੇ ।

ਸੰਨ 1906 ਵਿਚ ਇਕ ਅੰਗਰੇਜ਼ ਭੌਤਿਕ-ਵਿਗਿਆਨੀ ਚਾਰਲਸ ਗਲੱਵਰ ਬਾਰਕਲਾ ਨੇ ਸਿੱਧ ਕੀਤਾ ਕਿ ਜਦੋਂ ਕਾਰਬਨ ਦੀ ਇਕ ਟੁਕੜੇ ਦੁਆਰਾ ਐੱਕਸ-ਕਿਰਨਾਂ ਨੂੰ ਵਿਸ਼ੇਸ਼ ਦਿਸ਼ਾਵਾਂ ਵਿਚ ਖਿੰਡਾਇਆ ਜਾਂਦਾ ਹੈ ਤਾਂ ਉਹ ਧਰੁਵਿਤ ਹੁੰਦੀਆਂ ਹਨ । ਇਨ੍ਹਾਂ ਪ੍ਰਯੋਗਾਂ ਤੋਂ ਇਹ ਸਪੱਸ਼ਟ ਹੈ ਕਿ ਐੱਕਸ-ਕਿਰਨਾਂ ਟ੍ਰਾਂਸਵਰਸ ਬਿਜਲ-ਚੁੰਬਕੀ ਤਰੰਗਾਂ ਹਨ ਜਿਨ੍ਹਾਂ ਦਾ ਸਰੂਪ ਤਰੰਗ-ਲੰਬਾਈ ਤੋਂ ਬਿਨਾਂ ਪ੍ਰਕਾਸ਼ ਵਾਲਾ ਹੀ ਹੁੰਦਾ ਹੈ ।

ਕਈ ਸਾਇੰਸਦਾਨਾਂ ਨੇ ਰੰਗ ਰੇਖਾ-ਛਿਦਰਾਂ ਦੁਆਰਾ ਪ੍ਰਾਪਤ ਵਿਵਰਤਨ ਫ੍ਰਿੰਜਾਂ ਦੇ ਅਧਿਐਨ ਉਪਰੰਤ ਐੱਕਸ-ਕਿਰਨਾਂ ਦੇ ਤਰੰਗ ਸਰੂਪ ਦੀ ਪ੍ਰੋੜ੍ਹਤਾ ਵੀ ਕੀਤੀ । ਕੁਝ ਸਬੂਤ ਮਿਲੇ ਕਿ ਐੱਕਸ-ਕਿਰਨਾਂ ਦੀਆਂ ਤਰੰਗ-ਲੰਬਾਈਆਂ ਤਕਰੀਬਨ ਇਕ ਐਂਗਸਟ੍ਰਮ ਹੁੰਦੀਆਂ ਹਨ।

ਸੰਨ 1912 ਵਿਚ ਜਰਮਨ ਦੇ ਭੌਤਿਕ-ਵਿਗਿਆਨੀ ਲੌਐ ਨੇ ਮੰਨਿਆ ਕਿ ਕ੍ਰਿਸਟਲਾਂ ਵਿਚ ਪਰਮਾਣੂ, ਸਾਰੀ ਕ੍ਰਿਸਟਲੀ ਬਣਤਰ ਵਿਚ ਨਿਯਮਿਤ ਤੌਰ ਤੇ ਤਰਤੀਬ ਵਿਚ ਹੁੰਦੇ ਹਨ ਅਤੇ ਉਨ੍ਹਾਂ ਵਿਚ ਤਕਰੀਬਨ ਇਕ ਐਂਗਸਟ੍ਰਮ ਦੀ ਵਿੱਥ ਹੁੰਦੀ ਹੈ । ਇਸ ਨੇ ਇਹ ਵੀ ਪਤਾ

ਲਾਇਆ ਕਿ ਇਕਹਿਰੇ ਕ੍ਰਿਸਟਲ ਦੇ ਪਰਮਾਣੂ ਐਕਸ-ਕਿਰਨਾਂ ਦੇ ਵਿਵਰਤਨ ਲਈ ਇਕ ਗ੍ਰੇਟਿੰਗ ਦੇ ਤੌਰ ਤੇ ਕੰਮ ਦਿੰਦੇ ਹਨ । ਲੌਐ ਦੇ ਸਾਥੀਆਂ ਨੇ ਐਕਸ-ਕਿਰਨ ਦੀ ਇਕ ਕਿਰਨ-ਪੁੰਜ ਨੂੰ ਜ਼ਿੰਕ-ਸਲਫ਼ਾਈਡ ਦੇ ਇਕ ਕ੍ਰਿਸਟਲ ਉੱਤੇ ਪੈਣ ਦਿੱਤਾ ਅਤੇ ਇਕ ਫ਼ੋਟੋਗ੍ਰਾਫ਼ਿਕ ਪਲੇਟ ਉਸ ਦੇ ਪਿੱਛੇ ਰੱਖ ਦਿੱਤੀ । ਇਸ ਦੇ ਸਿੱਟੇ ਵਜੋਂ ਜਿਹੜੀ ਫ਼ੋਟੋ ਤਿਆਰ ਹੋਈ, ਉਸ ਵਿਚ ਇਕ ਕਾਲਾ ਕੇਂਦਰੀ ਧੱਬਾ ਤਾਂ ਉਨ੍ਹਾਂ ਐਕਸ-ਕਿਰਨਾਂ ਦਾ ਸਿੱਟਾ ਸੀ ਜੋ ਕ੍ਰਿਸਟਲ ਵਿਚੋਂ ਸਿੱਧੀਆਂ ਹੀ ਨਿਕਲ ਗਈਆਂ ਸਨ ਅਤੇ ਸਮਮਿਤ ਬਿੰਦੂ ਜ਼ਿੰਕ-ਸਲਫ਼ਾਈਡ ਦੇ ਕ੍ਰਿਸਟਲ ਤੋਂ ਵਿਵਰਤਨ ਕਾਰਨ ਬਣੇ ਸਨ । ਇਨ੍ਹਾਂ ਪ੍ਰਯੋਗਾਂ ਨਾਲ ਇਹ ਸਿੱਧ ਹੋ ਗਿਆ ਕਿ ਐਕਸ-ਕਿਰਨਾਂ ਤਰੰਗਾਂ ਹਨ ਜਿਨ੍ਹਾਂ ਦੀਆਂ ਤਰੰਗ-ਲੰਬਾਈਆਂ ਇਕ ਐਂਗਸਟ੍ਰਮ ਦੇ ਲਗਭਗ ਹਨ । ਇਸ ਤੋਂ ਇਸ ਗੱਲ ਦੀ ਪੁਸ਼ਟੀ ਵੀ ਹੋਈ ਕਿ ਕ੍ਰਿਸਟਲਾਂ ਦੇ ਪਰਮਾਣੂ ਨਿਯਮਿਤ ਬਣਤਰਾਂ ਜਿਸ ਨੂੰ ਇਕ ਜਾਲ ਆਖਦੇ ਹਾਂ, ਵਿਚ ਕ੍ਰਮ-ਬੱਧ ਹੁੰਦੇ ਹਨ ।

ਲੌਐ ਤੋਂ ਮਗਰੋਂ ਇਕ ਅੰਗਰੇਜ਼ ਭੌਤਿਕ-ਵਿਗਿਆਨੀ ਬ੍ਰੈਗ ਨੇ ਐਕਸ-ਕਿਰਨ ਵਿਵਰਤਨ ਦੀ ਇਕ ਹੋਰ ਤਕਨੀਕ ਪਤਾ ਕੀਤੀ ਜਿਸ ਵਿਚ ਉਸ ਨੇ ਇਹ ਮੰਨਿਆ ਕਿ ਇਕ ਕ੍ਰਿਸਟਲ ਜਾਲ ਵਿਚ ਐਕਸ-ਕਿਰਨਾਂ ਪਰਮਾਣੂਆਂ ਦੁਆਰਾ ਖਿੰਡ ਜਾਂਦੀਆਂ ਹਨ । ਉਹ ਇਸ ਸਿੱਟੇ ਤੇ ਪੁਜਿਆ ਕਿ ਜਦੋਂ ਇਕ ਐਕਸ-ਕਿਰਨ, ਜਿਸ ਦੀ ਤਰੰਗ-ਲੰਬਾਈ $\lambda$ ਹੈ, ਇਕ ਕ੍ਰਿਸਟਲ-ਤਲ ਨਾਲ ਜਿਸ ਦੀ ਅੰਤਰ-ਪਰਮਾਣਵੀ ਵਿੱਥ d ਹੈ $\theta$ ਕੋਣ ਬਣਾਉਂਦੀ ਹੋਈ ਟਕਰਾਵੇ ਤਾਂ ਉਸਾਰੂ ਵਿਘਨ ਉਤਪੰਨ ਹੁੰਦਾ ਹੈ, ਅਰਥਾਤ $n\lambda = 2d \sin\theta$, ਇਥੇ 'n' ਇਕ ਪੂਰਨ ਅੰਕ ਹੈ (ਵਿਸਥਾਰ ਲਈ ਵੇਖੋ ਐਕਸ-ਕਿਰਨ ਵਿਵਰਤਨ) । ਬ੍ਰੈਗ ਨੇ ਪਤਾ ਲਾਇਆ ਕਿ ਐਕਸ-ਕਿਰਨ ਸਪੈਕਟ੍ਰਮ ਦੋ ਕਿਸਮ ਦੇ ਹੁੰਦੇ ਹਨ: (1) ਰੇਖਾ-ਸਪੈਕਟ੍ਰਮ, ਅਤੇ (2) ਨਿਰੰਤਰ-ਸਪੈਕਟ੍ਰਮ

ਅੰਤਰ-ਪ੍ਰਮਾਣਵੀ-ਵਿੱਥ d, ਰਵੇ ਦੀ ਘਣਤਾ ਅਤੇ ਇਕਹਿਰੇ ਪਰਮਾਣੂ ਦੇ ਪੁੰਜ ਤੋਂ ਬ੍ਰੈਗ ਨੇ ਵਿਸ਼ੇਸ਼ ਐਕਸ-ਕਿਰਨ ਰੇਖਾਵਾਂ ਦੀਆਂ ਤਰੰਗ-ਲੰਬਾਈਆਂ ਪ੍ਰਾਪਤ ਕੀਤੀਆਂ । ਉਸ ਨੇ ਸਿੱਧ ਕੀਤਾ ਕਿ ਇਹ ਤਰੰਗ-ਲੰਬਾਈਆਂ ਸੋਖਕ ਦੇ ਪਰਮਾਣੂ-ਭਾਰ ਦੇ ਵਰਗ ਦੇ ਉਲਟਕ੍ਰਮ ਅਨੁਪਾਤ ਅਨੁਸਾਰ ਬਦਲਦੀਆਂ ਹਨ । ਸੰਨ 1911 ਵਿਚ ਲੰਬੀ-ਤਰੰਗ-ਲੰਬਾਈ ਮੈਕਸਿਮਾਂ ਨੂੰ 'L' ਲੜੀ ਅਤੇ ਛੋਟੀ-ਤਰੰਗ-ਲੰਬਾਈ ਮੈਕਸਿਮਾਂ ਨੂੰ 'K' ਲੜੀ ਆਖਿਆ ।

ਸੰਨ 1923 ਵਿਚ ਅਮਰੀਕਾ ਦੇ ਭੌਤਿਕ-ਵਿਗਿਆਨੀ ਕਾਪਟਨ ਨੇ ਇਕ ਸ਼ੀਸ਼ੇ ਦੀ ਪਾਲਸ਼ ਕੀਤੀ ਸਤ੍ਹਾ ਤੇ ਐਕਸ-ਕਿਰਨਾਂ ਦਾ ਪਰਾਵਰਤਨ ਕੀਤਾ। ਐਕਸ-ਕਿਰਨਾਂ ਦੇ ਤਰੰਗ ਸਰੂਪ ਅਤੇ ਇਨ੍ਹਾਂ ਦਾ ਰੇਖਾ-ਅੰਕਿਤ ਗ੍ਰੇਟਿੰਗ ਵਿਚੋਂ ਵਿਵਰਤਨ ਦਾ ਆਖਰੀ ਸਬੂਤ 1925 ਈ. ਵਿਚ ਹੋਇਆ ।

**ਐਕਸ-ਕਿਰਨਾ ਕਣਾਂ ਦੇ ਤੌਰ ਤੇ** – ਐਕਸ-ਕਿਰਨਾਂ ਦੇ ਕਣ-ਸਰੂਪ ਨੂੰ ਪ੍ਰਕਾਸ਼-ਬਿਜਲਈ ਪ੍ਰਭਾਵ ਅਤੇ ਕਾਂਪਟਨ ਪ੍ਰਭਾਵ ਵਿਚ ਗ੍ਰਾਫ਼ੀ ਤੌਰ ਤੇ ਸਿੱਧ ਕੀਤਾ ਜਾ ਚੁਕਿਆ ਹੈ ।

ਬਲੈਕ ਬਾੱਡੀ ਵਿਕੀਰਣ ਨੂੰ ਵਿਸਥਾਰ-ਪੂਰਵਕ ਦੱਸਣ ਦੀ ਇਕ ਕੋਸ਼ਿਸ਼ ਵਿਚ ਮੈਕਸ-ਪਲਾਂਕ ਨੇ ਦੱਸਿਆ ਕਿ ਇਕ $h\nu$ ਊਰਜਾ ਨਾਲ, ਊਰਜਾ ਦਾ ਵਿਕੀਰਣ ਛੋਟੇ ਪੈਕਿਟਾਂ ਜਾਂ ਕੁਆਂਟਮਾਂ ਵਿਚ ਹੁੰਦਾ ਹੈ, ਇਥੇ '$\nu$' ਵਿਕੀਰਣ ਦੀ ਆਵਿਰੱਤੀ ਹੈ ਅਤੇ 'h' ਪਲਾਂਕ ਦਾ ਸਥਿਰ-ਅੰਕ ਹੈ । ਇਸ ਸਮੀਕਰਣ ਦਾ ਪ੍ਰਯੋਗ ਆਇਨਸਟਾਈਨ ਨੇ ਪ੍ਰਕਾਸ਼-ਬਿਜਲਈ ਪ੍ਰਭਾਵ ਨੂੰ ਸਮਝਾਉਣ ਲਈ ਵੀ ਕੀਤਾ ਹੈ । ਪ੍ਰਕਾਸ਼-ਬਿਜਲਈ ਪ੍ਰਭਾਵ ਵਿਚ ਸੋਖਿਤ ਹੋਇਆ ਬਿਜਲ-ਚੁੰਬਕੀ ਵਿਕੀਰਣ, ਸੋਖਕ ਵਿਚੋਂ ਇਕ ਇਲੈਕਟ੍ਰਾੱਨ ਦਾ ਨਿਕਾਸ ਕਰਦਾ ਹੈ । ਆਇਨਸਟਾਈਨ ਦੀ ਪ੍ਰਕਾਸ਼-ਬਿਜਲਈ ਸਮੀਕਰਣ, ਉਤਸਰਜਿਤ ਇਲੈਕਟ੍ਰਾੱਨ ਦੀ ਗਤਿਜ ਊਰਜਾ ਦੱਸਦੀ ਹੈ :-

$$E_{kin} = h\nu - W_0$$

ਜਿਥੇ '$h\nu$' ਆਪਾਤੀ ਫ਼ੋਟਾੱਨ ਦੀ ਊਰਜਾ ਹੈ ਅਤੇ '$W_0$' ਵਿਚੋਂ ਇਲੈਕਟ੍ਰਾੱਨ ਮੁਕਤ ਕਰਨ ਲਈ ਲੋੜੀਂਦਾ ਕਾਰਜ ਹੈ । ਜੇਕਰ '$W_0$' ਪਰਮਾਣੂ ਦੀ ਬੰਧਿਤ-ਅਵਸਥਾ ਵਿਚੋਂ ਇਲੈਕਟ੍ਰਾੱਨ ਦੇ ਨਿਕਾਸ ਲਈ ਲੋੜੀਂਦਾ ਕਾਰਜ ਹੋਵੇ ਤਾਂ ਇਹ ਸਮੀਕਰਣ ਐਕਸ-ਕਿਰਨ ਫ਼ੋਟਾੱਨਾਂ ਲਈ ਵੀ ਠੀਕ ਬੈਠਦੀ ਹੈ।

ਇਕ ਦੂਸਰੀ ਪ੍ਰਯੋਗਾਂ ਦੀ ਲੜੀ ਜਿਸ ਦੁਆਰਾ ਐਕਸ-ਕਿਰਨਾਂ ਦੇ ਕਣ ਸਰੂਪ ਦਾ ਪਤਾ ਚਲਿਆ, ਕਾਂਪਟਨ ਨੇ 1922-23 ਵਿਚ ਚਲਾਈ ਸੀ । ਉਸ ਨੇ ਇਕ ਐਕਸ-ਕਿਰਨ ਸਪੈਕਟ੍ਰੋਮੀਟਰ ਦੀ ਵਰਤੋਂ ਨਾਲ ਹਲਕੇ ਤੱਤਾਂ ਤੋਂ ਖਿੰਡੀਆਂ ਐਕਸ-ਕਿਰਨਾਂ ਦੀ ਤਰੰਗ-ਲੰਬਾਈ ਨੂੰ ਮਿਣਿਆ । ਖਿੰਡੀਆਂ ਐਕਸ-ਕਿਰਨਾਂ, ਜਿਨ੍ਹਾਂ ਦੀ ਤਰੰਗ-ਲੰਬਾਈ ਮੁੱਢਲੀ ਕਿਰਨ-ਪੁੰਜ ਜਿੰਨੀ ਹੁੰਦੀ ਹੈ, ਤੋਂ ਇਲਾਵਾ ਉਸ ਨੇ ਜ਼ਿਆਦਾ ਤਰੰਗ-ਲੰਬਾਈ ਤੇ ਇਕ ਦੂਸਰੀ ਜਾਂ ਪਰਿਵਰਤਿਤ ਚੋਟੀ ਦਾ ਪਤਾ ਲਾਇਆ । ਇਸ ਦੂਸਰੀ ਚੋਟੀ ਦੀ ਤੀਬਰਤਾ ਅਤੇ ਤਰੰਗ-ਲੰਬਾਈ, ਪਦਾਰਥ ਤੋਂ ਖਿੰਡਾਉ ਕੋਣ ਦੇ ਫ਼ੰਕਸ਼ਨ ਸਨ । ਇਸ ਪ੍ਰਭਾਵ ਨੂੰ ਕਾਂਪਟਨ ਨੇ ਅਤੇ ਸੁਤੰਤਰ ਤੌਰ ਤੇ ਇਕ ਡੱਚ ਵਿਗਿਆਨੀ ਡਿਬਾਈ ਨੇ ਸਮਝਾਇਆ । ਉਨ੍ਹਾਂ ਨੇ ਸੁਝਾਉ ਦਿੱਤਾ ਕਿ ਪ੍ਰਾਇਮਰੀ ਐਕਸ-ਕਿਰਨ ਦੇ ਫ਼ੋਟਾੱਨ ਨੂੰ ਇਕ ਛੋਟੀ ਜਿਹੀ ਗੇਂਦ ਮੰਨਿਆ ਜਾ ਸਕਦਾ ਹੈ, ਜਿਸ ਦੀ ਖਿੰਡਾਉ ਪਦਾਰਥ ਵਿਚ ਕਿਸੇ ਇਕ ਇਲੈਕਟ੍ਰਾੱਨ ਨਾਲ ਟੱਕਰ ਦੋ ਅਸਮਾਨ ਪੁੰਜ ਵਾਲੀਆਂ ਹਮਵਾਰ ਲਚਕੀਲੀਆਂ ਗੇਂਦਾਂ ਦੀ ਆਪਸ ਵਿਚ ਟੱਕਰ ਵਾਂਗ ਹੁੰਦੀ ਹੈ ।

**ਨਿਰੰਤਰ ਸਪੈਕਟ੍ਰਮ** - ਮਾੱਲਿਬਡਿਨਮ (Mb) ਦੇ ਦੋ ਸਪੈਕਟ੍ਰਮ ਚਿੱਤਰ ਨੰ. 1 ਵਿਚ ਵਿਖਾਏ ਗਏ ਹਨ । ਇਨ੍ਹਾਂ ਸਪੈਕਟ੍ਰਮਾਂ ਦੇ ਵਿਸ਼ੇਸ਼ ਗੁਣ ਇਹ ਹਨ :- (1) ਇਕ ਨਿਰੰਤਰ ਆਧਾਰ ਜਿਸ ਨੂੰ




**ਚਿੱਤਰ 1. ਮਾੱਲਿਬਡਿਨਮ ਟਾਰਗਟ ਲਈ ਐਕਸ-ਕਿਰਨ ਤੀਬਰਤਾ ਅਤੇ ਤਰੰਗ-ਲੰਬਾਈ ਵਿਚਕਾਰ ਗ੍ਰਾਫ ।**

ਚਿੱਟੀ ਰੌਸ਼ਨੀ ਵਰਗਾ ਹੋਣ ਕਰਕੇ ਚਿੱਟੀਆਂ ਐਕਸ ਕਿਰਨਾਂ ਕਿਹਾ ਜਾਂਦਾ ਹੈ; (2) ਛੋਟੀ ਤਰੰਗ-ਲੰਬਾਈ ਵਾਲੇ ਪਾਸੇ ਇਕ ਸ਼ਾਰਪ ਕਟ-ਆੱਫ਼ '$\lambda_0$' ਅਤੇ (3) ਤੀਬਰ ਸ਼ਾਰਪ ਰੇਖਾਵਾਂ ਦਾ ਉਤਪੰਨ ਹੋਣਾ । ਵਿਸਤ੍ਰਿਤ ਅਧਿਐਨ ਦੁਆਰਾ ਪਤਾ ਲੱਗਾ ਹੈ ਕਿ ਸ਼ਾਰਪ ਰੇਖਾਵਾਂ ਸਪੱਸ਼ਟ

ਤਰੰਗ-ਲੰਬਾਈਆਂ ਤੇ ਪ੍ਰਗਟ ਹੁੰਦੀਆਂ ਹਨ ਅਤੇ ਇਨ੍ਹਾਂ ਨੂੰ ਟਾਰਗਟ ਵਿਚਲੇ ਪਦਾਰਥ ਦੀਆਂ ਲੱਛਣਿਕ ਐੱਕਸ-ਕਿਰਨ ਰੇਖਾਵਾਂ ਆਖਦੇ ਹਨ । ਇਹ ਰੇਖਾਵਾਂ ਉਸ ਟੱਕਰ ਦਾ ਸਿੱਟਾ ਹਨ, ਜਿਸ ਵਿਚ ਪ੍ਰਬਲ ਆਪਾਤੀ ਇਲੈੱਕਟ੍ਰਾੱਨ ਇਕ ਆੱਰਬਿਟਲ ਇਲੈੱਕਟ੍ਰਾੱਨ ਨੂੰ ਟਾਰਗਟ ਪਰਮਾਣੂ ਵਿਚੋਂ ਪੂਰੀ ਤਰ੍ਹਾਂ ਮੁਕਤ ਕਰਦੀਆਂ ਹਨ । ਫਿਰ ਬਾਹਰਲੇ ਆੱਰਬਿਟਾਂ ਵਿਚੋਂ, ਇਲੈੱਕਟ੍ਰਾੱਨ ਖ਼ਾਲੀ ਹੋਏ ਸਥਾਨਾਂ ਵਿਚ ਡਿੱਗਦੇ ਹਨ ਅਤੇ ਇਸ ਤੋਂ ਮਗਰੋਂ ਲੱਛਣਿਕ ਐੱਕਸ ਕਿਰਨਾਂ ਦਾ ਉਤਸਰਜਨ ਹੁੰਦਾ ਹੈ । ਲੱਛਣਿਕ ਐੱਕਸ-ਕਿਰਨਾਂ ਦੀਆਂ ਊਰਜਾਵਾਂ ਦਾ ਪਤਾ, ਪਾਰਗਮਨਾਂ ਵਿਚ ਸ਼ਾਮਲ ਹੋਏ ਇਲੈੱਕਟ੍ਰਾੱਨ ਆੱਰਬਿਟਾਂ ਦੇ ਊਰਜਾ ਵਿਚੋਂ ਫ਼ਰਕ ਦੁਆਰਾ ਲਾਇਆ ਜਾਂਦਾ ਹੈ। ਲੱਛਣਿਕ ਰੇਖਾਵਾਂ ਦੀ ਹੋਂਦ, ਇਕ ਕ੍ਰਾਂਤਿਕ ਵੋਲਟੇਜ ਜੋ ਟਾਰਗਟ ਪਦਾਰਥ ਤੇ ਨਿਰਭਰ ਹੈ ਉੱਤੇ ਨਿਰਭਰ ਹੁੰਦੀ ਹੈ । ਇਕ ਵਾਰੀ ਜਦੋਂ ਇਕ ਕ੍ਰਾਂਤਿਕ ਵੋਲਟੇਜ ਪਹੁੰਚ ਜਾਂਦੀ ਹੈ ਤਾਂ ਲੱਛਣਿਕ ਰੇਖਾਵਾਂ ਦੀ ਸਾਰੀ ਲੜੀ ਦਿਖਾਈ ਦਿੰਦੀ ਹੈ ।




ਚਿੱਤਰ 2. ਇਕ ਲੱਛਣਿਕ ਊਰਜਾ-ਸਤਰ ਰੇਖਾ ਚਿੱਤਰ

ਜਦੋਂ ਇਕ ਪਰਮਾਣੂ ਦੇ ਨੇੜਿਉਂ ਲੰਘਾ ਕੇ, ਇਕ ਇਲੈੱਕਟ੍ਰਾੱਨ ਦਾ ਮੰਦਨ ਕੀਤਾ-ਜਾਂਦਾ ਹੈ ਤਾਂ ਇਸ ਵਿਚੋਂ $\Delta E$ ਊਰਜਾ ਘੱਟ ਜਾਂਦੀ ਹੈ ਜੋ ਕਿ ਐੱਕਸ-ਵਿਕੀਰਣ ਦੇ ਰੂਪ ਵਿਚ ਉਤਸਰਜਿਤ ਹੁੰਦੀ ਹੈ । ਇਸ ਦੀ ਆਵ੍ਰਿੱਤੀ ਪਲਾਂਕ ਦੇ ਸਬੰਧ $h\upsilon = \Delta E$, ਦੁਆਰਾ ਕੱਢੀ ਜਾਂਦੀ ਹੈ । ਇਸ ਢੰਗ ਦੁਆਰਾ ਜਿਹੜਾ ਵਿਕੀਰਣ ਉਤਪੰਨ ਹੁੰਦਾ ਹੈ ਉਸ ਨੂੰ ਬ੍ਰੈਮਸਟ੍ਰਾੱਲੰਗ ਆਖਿਆ ਜਾਂਦਾ ਹੈ । ਲੱਛਣਿਕ ਰੇਖਾ ਸਪੈੱਕਟ੍ਰਮ ਚਿੱਤਰ 2 ਇਕ ਊਰਜਾ ਸਤਰ ਰੇਖਾ-ਚਿੱਤਰ ਦਰਸਾਉਂਦਾ ਹੈ । ਇਸ ਵਿਚ ਸਮਾਂਤਰ ਰੇਖਾਵਾਂ, ਉਚਾਈਆਂ ਅਤੇ ਵਿੱਥਾਂ ਅਨੁਸਾਰ ਊਰਜਾ ਦਰਸਾਉਂਦੀਆਂ ਹਨ । ਇਸ ਵਿਚ K,L ਅਤੇ M ਇਕ ਪਰਮਾਣੂ ਦੇ ਪਰਮਾਣੂ-ਊਰਜਾ ਸਤਰ ਹਨ । ਸ਼ੈੱਲ 'L' ਵਿਚ ਤਿੰਨ ਸਬ-ਸ਼ੈੱਲ ਹਨ ਅਤੇ 'M' ਸ਼ੈੱਲ ਵਿਚ ਪੰਜ ਸਬ-ਸ਼ੈੱਲ ਹਨ । ਸਤਰਾਂ ਵਿਚਕਾਰ ਇਲੈੱਕਟ੍ਰਾੱਨਾਂ ਦੀ ਪਾਰਗਮਨ ਸਾਰੀਆਂ ਲੱਛਣਿਕ ਐੱਕਸ-ਕਿਰਨ ਰੇਖਾਵਾਂ ਦਾ ਕਾਰਨ ਹੈ । ਇਸ ਨੂੰ ਖੜ੍ਹੇ-ਦਾਅ ਰੇਖਾਵਾਂ ਦੁਆਰਾ ਦਿਖਾਇਆ ਗਿਆ ਹੈ ।

ਸੰਯੁਕਤ ਨਿਯਮ ਬਹੁਤ ਜ਼ਿਆਦਾ ਤੱਤਾਂ ਲਈ $K_\beta$, $K_\alpha$ ਅਤੇ $L_\alpha$ ਰੇਖਾਵਾਂ ਦੀਆਂ ਆਵ੍ਰਿੱਤੀਆਂ ਦੂਸਰੀਆਂ ਦੋ ਆਵ੍ਰਿੱਤੀਆਂ ਦੇ ਅੰਤਰ ਨਾਲ ਸਬੰਧਿਤ ਹਨ :-

$$\nu K_\beta - \nu K_\alpha = \nu L_\alpha$$

ਇਸ ਨਿਯਮ ਨੂੰ ਸੰਯੁਕਤ ਨਿਯਮ ਆਖਿਆ ਜਾਂਦਾ ਹੈ ।

**ਪਿਛਲੱਗ ਰੇਖਾਵਾਂ** – ਐੱਕਸ-ਕਿਰਨ ਸਪੈੱਕਟ੍ਰਮਾਂ ਵਿਚ ਦੁਰਬਲ ਰੇਖਾਵਾਂ ਵੀ ਵੇਖੀਆਂ ਗਈਆਂ ਹਨ, ਜਿਨ੍ਹਾਂ ਨੂੰ ਚਿੱਤਰ (2) ਵਿਚਲੇ ਟਰਮਾਂ-ਅੰਤਰਾਂ ਦੁਆਰਾ ਦਰਸਾਇਆ ਨਹੀਂ ਜਾ ਸਕਦਾ । ਕਿਉਂਕਿ ਇਹ ਰੇਖਾਵਾਂ ਐੱਕਸ-ਕਿਰਨਾਂ ਊਰਜਾ-ਸਤਰ ਚਿੱਤਰ ਵਿਚ ਨਹੀਂ ਹੁੰਦੀਆਂ, ਇਸ ਲਈ ਇਨ੍ਹਾਂ ਨੂੰ ਅਣ-ਆਕ੍ਰਿਤੀ ਰੇਖਾਵਾਂ ਕਿਹਾ ਜਾਂਦਾ ਹੈ । ਇਹ ਰੇਖਾਵਾਂ ਅਕਸਰ ਆਕ੍ਰਿਤੀ ਰੇਖਾਵਾਂ ਵਿਚੋਂ ਕਿਸੇ ਇਕ ਦੇ ਨੇੜੇ ਸਥਿਤ ਹੁੰਦੀਆਂ ਹਨ, ਇਸ ਲਈ ਇਨ੍ਹਾਂ ਨੂੰ ਪਿਛਲੱਗ ਰੇਖਾਵਾਂ ਵੀ ਕਿਹਾ ਜਾਂਦਾ ਹੈ । ਇਹ ਅਜਿਹੇ ਪਰਮਾਣੂਆਂ ਦੇ ਪਾਰਗਮਨਾਂ ਦੁਆਰਾ ਉਤਪੰਨ ਹੁੰਦੀਆਂ ਹਨ, ਜਿਨ੍ਹਾਂ ਵਿਚੋਂ ਦੋ ਜਾਂ ਦੋ ਤੋਂ ਵੱਧ ਅੰਦਰਲੇ ਇਲੈੱਕਟ੍ਰਾੱਨ ਮੁਕਤ ਕੀਤੇ ਗਏ ਹੋਣ ।

ਨਿਮਨਤਮ ਉਤੇਜਨ ਪੁਟੰਸ਼ਲ-ਲੱਛਣਿਕ ਐੱਕਸ-ਕਿਰਨਾਂ ਦੇ ਉਤਸਰਜਨ ਲਈ ਪ੍ਰਯੋਗਾਂ ਦੁਆਰਾ ਪ੍ਰੇਖਿਤ ਨਿਮਨਤਮ ਉਤੇਜਨ ਪੁਟੰਸ਼ਲ ਦੀ ਹੋਂਦ ਪਰਮਾਣਵੀ ਊਰਜਾ-ਸਤਰ ਰੇਖਾ-ਚਿੱਤਰ ਦੁਆਰਾ ਦਰਸਾਈ ਜਾਂਦੀ ਹੈ । ਉਦਾਹਰਣ ਦੇ ਤੌਰ ਤੇ K ਇਲੈੱਕਟ੍ਰਾੱਨ ਇਕ ਵਿਸ਼ੇਸ਼ ਤੇ ਨਿਸ਼ਚਿਤ ਊਰਜਾ ਦੁਆਰਾ ਨਿਊਕਲੀਅਸ ਨਾਲ ਬੰਧਿਤ ਹਨ । ਜਦੋਂ ਤੱਕ ਟਾਰਗਟ ਨਾਲ ਟਕਰਾਉਂਦੇ ਆਪਤੀ ਇਲੈੱਕਟ੍ਰਾਨਾਂ ਦੀ ਊਰਜੀ ਇਸ ਬੰਧਿਕ ਊਰਜਾ ਨਾਲੋਂ ਜ਼ਿਆਦਾ ਨਹੀਂ ਹੁੰਦੀ, ਉਦੋਂ ਤੱਕ ਇਹ ਪਰਮਾਣੂ ਨਾਲੋਂ ਕਿਸੇ ਵੀ K ਇਲੈੱਕਟ੍ਰਾੱਨ ਨੂੰ ਵਖਰਾ ਨਹੀਂ ਕਰ ਸਕਦੇ। ਇਸ ਨਿਮਨਤਮ ਕੀਮਤ ਤੋਂ ਉੱਪਰ ਵਾਲੀਆਂ ਆਪਾਤੀ ਊਰਜਾਵਾਂ ਦੁਆਰਾ ਕੁਝ ਪਰਮਾਣੂਆਂ ਵਿਚੋਂ K ਇਲੈੱਕਟ੍ਰਾੱਨਾਂ ਦਾ ਨਿਕਾਸ ਹੁੰਦਾ ਹੈ ਅਤੇ ਲੜੀ ਵਿਕੀਰਣ ਦਾ ਉਤਸਰਜਨ ਹੁੰਦਾ ਹੈ ।

**ਸੋਖਣ ਕਿਨਾਰੇ** - ਸੋਖਣ ਕਿਨਾਰਿਆਂ ਉੱਤੇ ਸੋਖਣ ਵਿਚ ਤੇਜ਼ੀ ਨਾਲ ਘਟਣ ਲਈ ਪਰਮਾਣੂ ਦੀ ਬਣਤਰ ਵੀ ਕਾਫ਼ੀ ਮਹੱਤਤਾ ਰੱਖਦੀ ਹੈ । ਚਿੱਤਰ (3) ਵਿਚ ਸੋਖਣ ਕਿਨਾਰਿਆਂ ਦੇ ਖੇਤਰ ਵਿਚ ਸਿੱਕੇ (ਲੈੱਡ) ਲਈ ਪ੍ਰਕਾਸ਼-ਬਿਜਲਈ ਪੁੰਜ-ਸੋਖਣ-ਗੁਣਾਂਕ ਅਤੇ ਤਰੰਗ-ਲੰਬਾਈ ਵਿਚਕਾਰ ਗ੍ਰਾਫ਼ ਵਾਹਿਆ ਗਿਆ ਹੈ । ਜਿਉਂ ਹੀ ਐੱਕਸ-




ਚਿੱਤਰ 3 : ਲੈੱਡ ਲਈ t/p ਅਤੇ λ ਵਿਚਕਾਰ ਗ੍ਰਾਫ਼

ਕਿਰਨ ਦੀ ਤਰੰਗ-ਲੰਬਾਈ ਵਧਾਈ ਜਾਂਦੀ ਹੈ ਤਾਂ ਸੋਖਣ-ਗੁਣਾਂਕ ਉਦੋਂ

ਤੱਕ ਵੱਧ ਜਾਂਦਾ ਹੈ ਜਦੋਂ ਤੱਕ ਇਕ ਕ੍ਰਾਂਤਿਕ ਤਰੰਗ-ਲੰਬਾਈ $\lambda k$ ਨਹੀਂ ਹੋ ਜਾਂਦੀ। ਇਹ ਤਰੰਗ-ਲੰਬਾਈ ਪਰਮਾਣੂ ਤੋਂ 'K' ਇਲੈੱਕਟ੍ਰਾੱਨਾਂ ਦਾ ਨਿਕਾਸ ਕਰਨ ਲਈ ਕਾਫ਼ੀ ਹੁੰਦੀ ਹੈ । ਇਸ ਤਰੰਗ-ਲੰਬਾਈ ਤੋਂ ਉੱਪਰ ਐੱਕਸ-ਕਿਰਨ ਕੋਲ 'K' ਇਲੈੱਕਟ੍ਰਾੱਨਾਂ ਨੂੰ ਅਲੱਗ ਕਰਨ ਲਈ ਲੋੜੀਂਦੀ ਊਰਜਾ ਨਹੀਂ ਹੁੰਦੀ ਅਤੇ ਸੋਖਣ ਇਕ ਦਮ ਘੱਟ ਜਾਂਦਾ ਹੈ । ਜਿਉਂ ਹੀ ਤਰੰਗ-ਲੰਬਾਈ ਵਧਦੀ ਹੈ ਤਿਉਂ ਹੀ ਇਕ ਵਾਰੀ ਫਿਰ ਸੋਖਣ ਗੁਣਾਂਕ ਵੱਧ ਜਾਂਦਾ ਹੈ, ਕਿਉਂਕਿ L ਇਲੈੱਕਟ੍ਰਾੱਨਾਂ ਦੇ ਨਿਕਾਸ ਦੀ ਸੰਭਾਵਿਕਤਾ ਵੱਧਦੀ ਜਾਂਦੀ ਹੈ । ਜਦੋਂ $\lambda L_1$ ਤਰੰਗ-ਲੰਬਾਈ ਹੋ ਜਾਂਦੀ ਹੈ ਤਾਂ ਐੱਕਸ-ਕਿਰਨ ਊਰਜਾ ਇੰਨੀ ਘੱਟ ਜਾਂਦੀ ਹੈ ਕਿ '$L_I$' ਇਲੈੱਕਟ੍ਰਾੱਨ ਮੁਕਤ ਨਹੀ ਕੀਤੇ ਜਾ ਸਕਦੇ । ਇਸ ਲਈ ਸੋਖਣ-ਗੁਣਾਂਕ ਫਿਰ ਬੜੀ ਤੇਜ਼ੀ ਨਾਲ ਘੱਟ ਜਾਂਦਾ ਹੈ । ਇਸ ਵਿਧੀ ਨੂੰ $L_{II}$ ਅਤੇ $L_{III}$ ਸਤਰਾਂ ਲਈ $\lambda L_{II}$ ਅਤੇ $\lambda L_{III}$ ਉੱਤੇ ਦੁਹਰਾਇਆ ਜਾਂਦਾ ਹੈ । ਵਕਫ਼ੇ ਵਿਚਲੇ ਖੇਤਰਾ ਵਿਚ, ਪੁੰਜ-ਸੋਖਣ-ਗੁਣਾਂਕ ਤਕਰੀਬਨ $C\lambda^3Z^3$ ਗੁਣਨਫਲ ਅਨੁਸਾਰ ਬਦਲਦਾ ਹੈ । ਇਥੇ 'Z' ਪ੍ਰਮਾਣੂ ਕ੍ਰਮ-ਅੰਕ ਹੈ ਅਤੇ 'C' ਇਕ ਸਥਿਰ-ਅੰਕ ਹੈ ਜਿਸ ਦੀ ਕੀਮਤ ਹਰ ਅੰਤਰਾਲ ਤੇ ਨਵੀਂ ਹੈ ।

**ਮੋਜ਼ਲੀ ਨਿਯਮ** – ਜੇ ਇਹ ਅਨੁਭਵ ਕਰੀਏ ਕਿ ਇਕ ਤੱਤ ਤੋਂ ਅਗਲੇ ਉਚੇਰੇ ਤੱਤ (Z+1) ਤੱਕ ਜਾਣ ਲਈ ਨਿਊਕਲੀਅਸ ਦੀ ਪਾਜ਼ਿਟਿਵ ਚਾਰਜ (Z) ਵਿਚ ਇਕ ਯੂਨਿਟ ਵਾਧਾ ਕਰਨ ਨਾਲ ਪਰਮਾਣੂ-ਨਿਊਕਲੀਅਸ ਅਤੇ K ਇਲੈੱਕਟ੍ਰਾਨਾਂ ਵਿਚਕਾਰ ਸਥਿਰ-ਬਿਜਲਈ ਖਿੱਚ ਵੱਧ ਜਾਵੇਗੀ ਤਾਂ ਮੋਜ਼ਲੀ ਨਿਯਮ ਨੂੰ ਪਰਮਾਣਵੀ ਬਣਤਰ ਦੇ ਸ਼ਬਦਾਂ ਵਿਚ ਸਮਝਿਆ ਜਾ ਸਕਦਾ ਹੈ । ਇਸ ਦਾ ਅਰਥ ਹੈ ਕਿ ਘੱਟ ਚਾਰਜ ਦੇ ਨਿਊਕਲੀਅਸ ਨਾਲੋਂ K ਇਲੈੱਕਟ੍ਰਾੱਨ ਜ਼ਿਆਦਾ ਮਜ਼ਬੂਤੀ ਨਾਲ ਬੰਧਿਤ ਹੋਣਗੇ ਅਤੇ ਸਿੱਟੇ ਵਜੋਂ K ਉਤੇਜਨ ਊਰਜਾ ਵੀ ਵਧੇਗੀ । ਭਾਵੇਂ L ਸ਼ੈੱਲ ਦੀ ਉਤੇਜਨ-ਊਰਜਾ ਵੀ ਇਸੇ ਤਰ੍ਹਾਂ ਵਧੇਗੀ ਪਰੰਤੂ ਇਹ ਘੱਟ ਹੱਦ ਤੀਕ ਵਧਣੀ ਚਾਹੀਦੀ ਹੈ । ਇਸ ਲਈ K ਅਤੇ L ਸ਼ੈੱਲਾਂ ਵਿਚਲੇ ਊਰਜਾ ਅੰਤਰ ਨੂੰ ਪਰਮਾਣੂ-ਕ੍ਰਮ-ਅੰਕ ਨਾਲ ਬਾਕਾਇਦਾ ਤੌਰ ਤੇ ਵਧਦਾ ਮੰਨਿਆ ਜਾ ਸਕਦਾ ਹੈ । ਮੋਜ਼ਲੀ ਨਿਯਮ ਦੀ ਮਾਤਰਾਤਮਕ ਵਿਆਖਿਆ ਬੋਹਰ ਦੇ ਸਿਧਾਂਤ ਅਤੇ ਇਲੈੱਕਟ੍ਰਾੱਨੀ ਸ਼ੈੱਲਾਂ ਦੇ ਵਿਚਾਰ ਤੋਂ ਵਿਉਤਪੰਨ ਕੀਤੀ ਜਾਂਦੀ ਹੈ । ਬੋਹਰ ਦਾ ਸਿਧਾਂਤ ਦੱਸਦਾ ਹੈ ਕਿ ਹਾਈਡ੍ਰੋਜਨ ਵਰਗੇ ਪਰਮਾਣੂ ਤੋਂ ਇਕ ਵਿਸ਼ੇਸ਼ ਐੱਕਸ-ਕਿਰਨ ਦੀ ਆਵ੍ਰਿਤੀ $Z^2$ (ਪਰਮਾਣੂ-ਕ੍ਰਮ-ਅੰਕ ਦਾ ਵਰਗ) ਦੇ ਅਨੁਪਾਤੀ ਹੁੰਦੀ ਹੈ । ਜੇਕਰ ਅਸੀਂ ਮੰਨੀਏ ਕਿ ਨਿਊਕਲੀਅਸ ਨੇੜੇ ਇਲੈੱਕਟ੍ਰਾੱਨਾਂ ਬੰਧਕ ਊਰਜਾ ਸਕਰੀਨਿੰਗ ਪ੍ਰਭਾਵ ਕਾਰਨ ਘੱਟ ਜਾਵੇਗੀ ਤਾਂ $Z^2$ ਟਰਮ ਵਾਲੀ ਬੋਹਰ ਦੀ ਸਮੀਕਰਨ ਨੂੰ ਉਚੇਰੇ ਪਰਮਾਣੂ-ਕ੍ਰਮ-ਅੰਕਾਂ ਵਾਲੇ ਗੁੰਝਲਦਾਰ ਪਰਮਾਣੂਆਂ ਲਈ ਵਰਤਿਆ ਜਾ ਸਕਦਾ ਹੈ। ਇਹ ਸਕਰੀਨਿੰਗ ਪ੍ਰਭਾਵ ਬਾਹਰੀ ਸ਼ੈੱਲਾਂ ਵਿਚਲੇ ਇਲੈੱਕਟ੍ਰਾੱਨਾਂ ਕਾਰਨ ਪੈਦਾ ਹੁੰਦਾ ਹੈ ਅਤੇ ਇਸ ਲਈ ਇਹ ਹਾਈਡ੍ਰੋਜਨ ਵਰਗੇ ਇਲੈੱਕਟ੍ਰਾੱਨਾਂ ਨਾਲੋਂ 'Z' ਗੁਣਾ ਜ਼ਿਆਦਾ ਊਰਜਾ ਨਾਲ ਬੰਧਿਤ ਨਹੀਂ ਹੋਣਗੇ । ਬਾਹਰਲੇ ਸ਼ੈੱਲਾਂ ਵਿਚਲੇ ਇਲੈੱਕਟ੍ਰਾੱਨਾਂ ਦੇ ਸਕਰੀਨਿੰਗ ਪ੍ਰਭਾਵ ਕਾਰਨ ਅੰਦਰਲੇ ਇਲੈੱਕਟ੍ਰਾੱਨ ਇਸ ਤਰ੍ਹਾਂ ਕਿਰਿਆ ਕਰਦੇ ਹਨ ਜਿਵੇਂ ਨਿਊਕਲੀ ਚਾਰਜ 'Z' ਨਾਲੋਂ ਥੋੜ੍ਹਾ ਜਿਹਾ ਘੱਟ ਹੋਵੇ । ਇਸ ਲਈ ਬੋਹਰ ਦੇ ਫ਼ਾਰਮੂਲੇ ਨੂੰ $Z^2$ ਦੀ ਬਜਾਇ (Z-1) ਲਿਖ ਕੇ ਸੋਧਣਾ ਪੈਂਦਾ ਹੈ । ਇਸ ਵਿਚ 1 ਸਕਰੀਨਿੰਗ ਸਥਿਰ ਅੰਕ ਹੈ । ਇਸ ਤਰ੍ਹਾਂ ਐੱਕਸ-ਕਿਰਨ ਆਵ੍ਰਿਤੀ ਦਾ ਵਰਗ ਮੂਲ (Z-1) ਦੇ ਅਨੁਪਾਤੀ ਹੁੰਦਾ ਹੈ ।

**ਪ੍ਰਤਿਦੀਪਤੀ ਵਿਰੂਪਣ** - 'K' ਸ਼ੈੱਲ ਲਈ ਪ੍ਰਤਿਦੀਪਤੀ ਵਿਰੂਪਣ ($\omega$k) ਨੂੰ, ਉਨ੍ਹਾਂ ਪਰਮਾਣੂਆਂ ਦੀ ਗਿਣਤੀ ਜਿਹੜੇ K ਵਿਕੀਰਣ ਉਤਸਰਜਿਤ ਕਰਦੇ ਹਨ ਅਤੇ K ਸ਼ੈੱਲ ਵਿਚ ਜਿੰਨੇ ਪਰਮਾਣੂ ਆਇਨਿਤ ਹੁੰਦੇ ਹਨ ਦੇ ਅਨੁਪਾਤ ਦੇ ਤੌਰ ਤੇ ਪ੍ਰਭਾਸ਼ਿਤ ਕੀਤਾ ਜਾਂਦਾ ਹੈ । ਪਹਿਲਾ ਪਹਿਲ ਪ੍ਰਤਿਦੀਪਤੀ ਵਿਰੂਪਣ ਨੂੰ ਗ਼ਲਤੀ ਨਾਲ 1 ਮੰਨਿਆ ਜਾਂਦਾ ਸੀ । ਪ੍ਰਤਿਦੀਪਤੀ ਵਿਰੂਪਣ $\omega$k ਹੇਠ ਲਿਖੇ ਫ਼ਾਰਮੂਲੇ ਨਾਲ ਕਢਿਆ ਜਾ ਸਕਦਾ ਹੈ :-

$$\omega k = \frac{(Z-1)^4}{R + (Z-1)^4}$$

ਇਥੇ Z ਪਰਮਾਣੂ-ਕ੍ਰਮ-ਅੰਕ ਹੈ ਅਤੇ R ਇਕ ਸਥਿਰ-ਅੰਕ ਹੈ ।

ਮੈਸਿਕ ਪਰਮਾਣੂ-ਨਿਊਕਲੀਅਸ ਦੁਆਲੇ ਬੰਧਿਤ ਸਥਿਤੀਆਂ ਵਿਚ ਇਲੈੱਕਟ੍ਰਾੱਨਾ ਵਾਂਗ ਮੂਲ ਕਣਾਂ $\mu$ ਮੇਸਾੱਨਾਂ ਲਈ ਇਕ ਸਤਰ ਵਿਉਂਤ ਬਣਾਈ ਜਾ ਸਕਦੀ ਹੈ । ਮੈਸਿਕ ਐੱਕਸ-ਕਿਰਨਾਂ ਦੇ ਉਤਸਰਜਨ ਨਾਲ ਇਨ੍ਹਾਂ $\mu$ ਮੈਸਿਕ ਊਰਜਾ ਸਤੱਰਾਂ ਵਿਚਕਾਰ ਪਾਰਗਮਨ ਹੋ ਸਕਦੇ ਹਨ । ਬੋਹਰ ਸਿਧਾਂਤ ਦੱਸਦਾ ਹੈ ਕਿ ਮੇਸਾੱਨਿਕ ਆੱਰਬਿਟ ਉਸੇ ਕੁਆਂਟਮ ਸੰਖਿਆ ਵਾਲੇ ਇਲੈੱਕਟ੍ਰਾੱਨੀ ਆੱਰਬਿਟਾਂ ਨਾਲੋਂ ਅਰਧ-ਵਿਆਸ ਇਕ ਫ਼ੈਕਟਰ ਜੋ ਇਕ ਇਲੈੱਕਟ੍ਰਾੱਨ ਦੇ ਪੁੰਜ ਅਤੇ ਮੇਸਾੱਨ ਦੇ ਅਨੁਪਾਤ ਦੇ ਬਰਾਬਰ ਹੁੰਦਾ ਹੈ (1:207) ਜਿੰਨੇ ਛੋਟੇ ਹੁੰਦੇ ਹਨ । ਮੇਸਾੱਨਿਕ ਸਤੱਰਾਂ ਦੀਆਂ ਬੰਧਕ ਊਰਜਾਵਾਂ ਵੀ ਅਜਿਹੇ ਹੀ ਇਲੈੱਕਟ੍ਰਾੱਨੀ ਸਤੱਰਾਂ ਨਾਲੋਂ 207 ਗੁਣਾਂ ਵੱਡੀਆਂ ਹੁੰਦੀਆਂ ਹਨ । ਇਸ ਲਈ ਇਕ ਮੈਸਾੱਨਿਕ ਪਰਮਾਣੂ ਦੀ K ਐੱਕਸ-ਕਿਰਨ ਦੀ ਊਰਜਾ ਕਈ ਲੱਖ ਇਲੈੱਕਟ੍ਰਾੱਨ ਵੋਲਟ ਹੋ ਸਕਦੀ ਹੈ । ਇਨ੍ਹਾਂ ਐੱਕਸ-ਕਿਰਨਾਂ ਦੀ ਵਰਤੋਂ ਨਿਊਕਲੀ ਸਾਈਜ਼ ਪ੍ਰਭਾਵ ਦੀ ਮਿਣਤੀ ਲਈ ਲਾਹੇਵੰਦ ਹੈ।

**ਐੱਕਸ-ਕਿਰਨਾਂ ਤੇ ਉਪਯੋਗ** - ਐੱਕਸ-ਕਿਰਨਾਂ ਦੀ ਵਰਤੋਂ ਇਨ੍ਹਾਂ ਦੇ ਭਿੰਨ ਭਿੰਨ ਗੁਣਾਂ ਕਰਕੇ ਡਾਕਟਰੀ, ਉਦਯੋਗ ਅਤੇ ਵਿਗਿਆਨਿਕ ਸਮੱਸਿਆਵਾਂ ਵਿਚ ਕੀਤੀ ਜਾਂਦੀ ਹੈ । ਇਨ੍ਹਾਂ ਵਿਚੋਂ ਕੁਝ ਵਿਭੇਦ੍ਰੀ ਸੋਖਣ, ਸੋਖਣ ਦੀ ਮਾਤਰਾਤਮਕ ਮਿਣਤੀ, ਰਵਿਆਂ ਦੁਆਰਾ ਵਿਵਰਤਨ, ਵਿਸ਼ੇਸ਼ ਵਿਕੀਰਣ ਦੀ ਪ੍ਰਤਿਦੀਪਤੀ ਅਤੇ ਐੱਕਸ-ਕਿਰਨਾਂ ਦੁਆਰਾ ਉਤਪੰਨ ਜੀਵਨ-ਵਿਗਿਆਨਿਕ ਪ੍ਰਭਾਵ ਹਨ ।

ਸਭ ਤੋਂ ਪਹਿਲਾਂ ਇਨ੍ਹਾਂ ਦੀ ਵਰਤੋਂ ਡਾਕਟਰੀ ਵਿਚ ਤਸ਼ਖੀਸ਼ ਅਤੇ ਇਲਾਜ ਲਈ ਕੀਤੀ ਗਈ ਸੀ । ਹੱਡੀਆਂ ਦੀ ਟੁੱਟ-ਭੱਜ ਲੱਭਣੀ, ਸਰੀਰ ਵਿਚ ਅਣਲੋੜੀਂਦੇ ਪਦਾਰਥਾਂ ਦਾ ਪਤਾ ਲਾਉਣਾ, ਦੰਦਾਂ ਵਿਚ ਛੇਕਾਂ ਦਾ ਪਤਾ ਲਾਉਣਾ ਅਤੇ ਕੈਂਸਰ ਆਦਿ ਦੇ ਇਲਾਜ ਲਈ ਐੱਕਸ-ਕਿਰਨਾਂ ਲਾਹੇਵੰਦ ਹਨ । ਐੱਕਸ-ਕਿਰਨਾਂ ਘਾਤਕ ਰਸੌਲੀਆਂ ਨੂੰ ਫੈਲਣ ਤੋਂ ਵੀ ਰੋਕਦੀਆਂ ਹਨ ।

ਉਦਯੋਗ ਵਿਚ ਐੱਕਸ-ਕਿਰਨ ਰੇਡੀਓਗ੍ਰਾਫ਼, ਧਾਤਾਂ ਵਿਚ-ਲੀਆਂ ਖੋਟਾਂ ਦਾ ਪਤਾ ਲਾਉਣ ਲਈ ਅਤੇ ਉਨ੍ਹਾਂ ਦੀ ਮੋਟਾਈ ਮਾਪਣ ਲਈ ਵਰਤੇ ਜਾਂਦੇ ਹਨ । ਜਿਸ ਪਦਾਰਥ ਦੀ ਰਚਨਾ ਦਾ ਪਤਾ ਹੋਵੇ ਉਸ ਵਿਚਲੀ ਸੋਖਣ ਮਾਤਰਾ ਦਾ ਮਾਤਰਾਤਮਕ ਤੌਰ ਤੇ ਪਤਾ ਲਗਾ ਕੇ ਉਸ ਦੀ ਮੋਟਾਈ ਕੱਢੀ ਜਾ ਸਕਦੀ ਹੈ । ਜੇ ਕਿਸੇ ਪਦਾਰਥ ਦੀ ਮੋਟਾਈ ਦਾ ਪਤਾ ਹੋਵੇ ਤਾਂ ਉਸ ਦੀ ਰਚਨਾ ਦਾ ਬਿਲਕੁਲ ਠੀਕ ਪਤਾ ਲੱਗ ਸਕਦਾ ਹੈ ਭਾਵੇਂ ਉਸ ਵਿਚ ਦੋ ਤੱਤ ਹੋਣ ।

ਕਈ ਯੰਤਰਾਂ ਵਿਚ ਕਿਸੇ ਪਦਾਰਥ ਤੋਂ ਐੱਕਸ-ਕਿਰਨਾਂ ਦੀ ਪ੍ਰਤਿਦੀਪਤੀ, ਉਸ ਦੇ ਗੁਣਾਤਮਕ ਅਤੇ ਮਾਤਰਾਤਮਕ ਵਿਸ਼ਲੇਸ਼ਣ ਲਈ ਵਰਤੀ ਜਾਂਦੀ ਹੈ । ਪ੍ਰਾਇਮਰੀ ਕਿਰਨ-ਪੁੰਜ, ਐੱਕਸ-ਕਿਰਨਾਂ,

ਗੈਮਾ-ਕਿਰਨਾਂ, ਇਲੈੱਕਟ੍ਰਾੱਨ ਜਾਂ ਦੂਸਰੇ ਚਾਰਜਿਤ ਕਣਾਂ ਦੀ ਵੀ ਹੋ ਸਕਦੀ ਹੈ। ਪ੍ਰਤਿਦੀਪਤੀ ਐੱਕਸ-ਕਿਰਨਾਂ ਦੀ ਊਰਜਾ ਪਦਾਰਥ ਵਿਚਲੇ ਮਾਦੇ ਦੀ ਲੱਛਣਿਕ ਹੁੰਦੀ ਹੈ। ਉਚਿੱਤ ਮਿਆਰਾਂ ਦਾ ਪ੍ਰਯੋਗ ਕਰਕੇ ਮਾਤਰਾਤਮਕ ਪਰਿਣਾਮਾਂ ਦਾ ਪਤਾ ਲਾਇਆ ਜਾ ਸਕਦਾ ਹੈ। ਇਹ ਸਿਧਾਂਤ ਇਲੈੱਕਟ੍ਰਾੱਨਾਂ ਦੀ ਸੂਖ਼ਮ ਛਾਣ-ਬੀਣ ਲਈ ਵਰਤਿਆ ਜਾਂਦਾ ਹੈ। ਇਨ੍ਹਾਂ ਨਾਲ ਇਕ ਪਦਾਰਥ ਵਿਚਲੇ ਅੰਗਾਂ ਦਾ ਪਤਾ ਲਾਇਆ ਜਾ ਸਕਦਾ ਹੈ। ਐੱਕਸ-ਕਿਰਨਾਂ ਦੀ ਵਰਤੋਂ ਪਦਾਰਥ ਵਿਚ ਤੱਤਵੀ ਵੰਡ ਦਾ ਜਾਇਜ਼ਾ ਲੈਣ ਲਈ ਵੀ ਕੀਤੀ ਜਾ ਸਕਦੀ ਹੈ। ਸਿਲਿਕੋਨ-ਲਿਥੀਅਮ [Si(Li)] ਡਿਟੈੱਕਟਰਾਂ ਅਤੇ ਪ੍ਰਤਿਦੀਪਤੀ ਸੋਮਿਆਂ ਦੇ ਸੰਯੋਜਕ ਨੂੰ ਊਰਜਾ ਸੰਸਲੇਸ਼ਣ ਡਿਟੈੱਕਟਰਾਂ ਦੇ ਤੌਰ ਤੇ ਵਰਤਿਆ ਜਾ ਸਕਦਾ ਹੈ।

ਹ. ਪੁ.- ਐਨ. ਬ੍ਰਿ. ਮੈ. 19 : 1058 ; ਅ. ਡਿ-ਰਾਜਮ.

**ਐੱਕਸ-ਕਿਰਨ ਵਿਵਰਤਨ** : ਐੱਕਸ-ਕਿਰਨ ਵਿਵਰਤਨ ਤੋਂ ਭਾਵ ਹੈ ਕਿ ਪਦਾਰਥ ਦੁਆਰਾ ਐੱਕਸ ਕਿਰਨਾਂ ਦਾ ਖਿੰਡਾਉ, ਜਿਸ ਵਿਚ ਵਿਘਨ-ਪ੍ਰਭਾਵਾਂ ਕਾਰਨ ਐੱਕਸ-ਕਿਰਨਾਂ ਦੀ ਤੀਬਰਤਾ ਵੱਖ-ਵੱਖ ਦਿਸ਼ਾਵਾਂ ਵਿਚ ਵੱਖੋ ਵੱਖਰੀ ਹੁੰਦੀ ਹੈ। ਐੱਕਸ-ਕਿਰਨ ਵਿਵਰਤਨ ਠੋਸ-ਅਵਸਥਾ ਭੌਤਿਕ-ਵਿਗਿਆਨ ਵਿਚ ਅਤਿ-ਜ਼ਰੂਰੀ ਸਾਧਨਾਂ ਵਿਚੋਂ ਇਕ ਹੈ ਕਿਉਂਕਿ ਪਦਾਰਥ ਵਿਚ ਪਰਮਾਣਵੀ ਤਰਤੀਬ ਦਾ ਪਤਾ ਲਾਉਣ ਲਈ ਇਹ ਇਕ ਸ਼ਕਤੀਸ਼ਾਲੀ ਅਤੇ ਤੁਰੰਤ ਉਪਲੱਬਧ ਹੋਣ ਵਾਲਾ ਢੰਗ ਹੈ। ਐੱਕਸ-ਕਿਰਨ ਵਿਵਰਤਨ ਦੀ ਵਿਧੀ ਇਸ ਲਈ ਉਚਿੱਤ ਹੈ ਕਿਉਂਕਿ 1 ਐਂਗਸਟ੍ਰਮ (1A°) ਤਰੰਗ-ਲੰਬਾਈ ਵਾਲੀਆਂ ਐੱਕਸ-ਕਿਰਨਾਂ ਆਸਾਨੀ ਨਾਲ ਹੀ ਪ੍ਰਾਪਤ ਹੋ ਜਾਂਦੀਆਂ ਹਨ। ਪਰਮਾਣਵੀ ਆਕਾਰ ਵੀ ਇਸੇ ਹੀ ਰੇਂਜ ਵਿਚ ਹੁੰਦੇ ਹਨ। ਜਦੋਂ ਇਕ ਐੱਕਸ-ਕਿਰਨ ਪੁੰਜ ਪਦਾਰਥ ਉੱਤੇ ਆਪਾਤੀ ਹੁੰਦੀ ਹੈ ਤਾਂ ਹਰ ਇਕ ਪਰਮਾਣੂ ਐੱਕਸ-ਵਿਕੀਰਣਾਂ ਨੂੰ ਖਿੰਡਾ ਦਿੰਦਾ ਹੈ। ਇਹ ਖਿੰਡੀਆਂ ਹੋਈਆਂ ਤਰੰਗਾਂ ਪਦਾਰਥ ਵਿਚਲੇ ਸਾਰੇ ਪਰਮਾਣੂਆਂ ਤੋਂ ਬਾਹਰ ਵੱਲ ਨੂੰ ਲੰਬ-ਰੂਪ ਵਿਚ ਨਿਕਲਦੀਆਂ ਹਨ। ਵੱਖ-ਵੱਖ ਪਰਮਾਣੂਆਂ ਤੋਂ ਪ੍ਰਾਪਤ ਖਿੰਡੀਆਂ ਹੋਈਆਂ ਵਿਕੀਰਣਾਂ ਵਿਚਾਲੇ ਵਿਘਨ-ਪ੍ਰਭਾਵ ਕਾਰਨ ਵੱਖ-ਵੱਖ ਦਿਸ਼ਾਵਾਂ ਵਿਚ ਮੈਕਸਿਮਾ ਅਤੇ ਮਿਨੀਮਾ ਪ੍ਰਾਪਤ ਹੁੰਦੇ ਹਨ।

ਐੱਕਸ-ਕਿਰਨ ਵਿਵਰਤਨ ਦੇ ਕੁਝ ਕੁ ਲਾਭ ਇਹ ਹਨ :- (1) ਰਵੇਦਾਰ ਅਤੇ ਰਵਾਹੀਨ ਪਦਾਰਥਾਂ ਵਿਚ ਅੰਤਰ ਦੱਸਣਾ ; (2) ਰਵੇਦਾਰ ਪਦਾਰਥਾਂ ਦੀ ਬਣਤਰ ਦਾ ਪਤਾ ਲਗਾਉਣਾ ; (3) ਪਰਮਾਣੂਆਂ ਵਿਚ ਅਤੇ ਸਾਰੇ ਯੂਨਿਟ ਸੈੱਲ ਵਿਚ ਇਲੈੱਕਟ੍ਰਾੱਨਾਂ ਦੀ ਵੰਡ ਦਾ ਪਤਾ ਲਗਾਉਣਾ ; (4) ਇਕਹਿਰੇ ਰਵਿਆਂ ਵਿਚ ਅਨੁਸਥਿਤੀ ਦਾ ਪਤਾ ਲਗਾਉਣਾ ; (5) ਬਹੁ-ਕਣੇ ਪਦਾਰਥਾਂ ਦੀ ਬਣਤਰ ਦਾ ਪਤਾ ਲਗਾਉਣਾ; (6) ਰਵੇਦਾਰ ਅਵਸ਼ਥਾਵਾਂ ਦੀ ਪਹਿਚਾਣ ਕਰਨਾ ਅਤੇ ਸਾਪੇਖੀ ਅਨੁਪਾਤਾਂ ਦੀ ਮਿਣਤੀ ਕਰਨਾ ; (7) ਠੋਸ ਘੁਲਣਸ਼ੀਲਤਾ ਨੂੰ ਮਾਪਣਾ ਅਤੇ ਫ਼ੇਜ਼-ਚਿੱਤਰਾਂ ਦਾ ਪਤਾ ਲਗਾਉਣਾ ; (8) ਵਿਕਾਰ ਅਤੇ ਛੋਟੇ ਕਿਣਕਿਆਂ ਦੇ ਆਕਾਰ ਦਾ ਮਾਪਣਾ ; (9) ਰਵਿਆਂ ਵਿਚ ਵੱਖ-ਵੱਖ ਕਿਸਮਾਂ ਦੀ ਬੇਤਰਤੀਬੀ ਅਤੇ ਅਪੂਰਨਤਾ ਦਾ ਪਤਾ ਲਾਉਣਾ ਅਤੇ (10) ਰਵਾਹੀਨ ਠੋਸ ਅਤੇ ਦ੍ਰਵਾਂ ਲਈ ਰੇਡੀਅਲ ਵੰਡ ਫ਼ੰਕਸ਼ਨਾਂ ਦਾ ਪਤਾ ਲਾਉਣਾ।

**ਵਿਵਰਤਨ ਸਿਧਾਂਤ** – ਜਦੋਂ ਐੱਕਸ-ਕਿਰਨਾਂ ਕਿਸੇ ਪਦਾਰਥ ਦੇ ਪਰਮਾਣੂਆਂ ਉੱਤੇ ਆਪਾਤੀ ਹੁੰਦੀਆਂ ਹਨ ਤਾਂ ਖਿੰਡਾਉ-ਵਿਕੀਰਣ ਦੋ ਕਿਸਮਾਂ ਦਾ ਹੁੰਦਾ ਹੈ। ਪਹਿਲੀ ਵਧੀ ਹੋਈ ਤਰੰਗ-ਲੰਬਾਈ ਦਾ ਕਾਂਪਟਨ ਪਰਿਵਰਤਿਤ ਖਿੰਡਾਉ ਜਿਹੜਾ ਪ੍ਰਾਥਮਿਕ (ਪ੍ਰਾਇਮਰੀ) ਕਿਰਨ-ਪੁੰਜ ਦੇ ਸਾਪੇਖੀ ਫ਼ੇਜ਼-ਅਸਬੱਧ ਹੈ ਅਤੇ ਦੂਜੀ ਅਣ-ਪਰਿਵਰਤਿਤ ਖਿੰਡਾਉ ਜਿਹੜਾ ਕਿ ਪ੍ਰਾਥਮਿਕ ਕਿਰਨ-ਪੁੰਜ ਦੇ ਫ਼ੇਜ਼-ਸੰਬਧ ਹੈ। ਪਦਾਰਥ ਦੇ ਵੱਖ-ਵੱਖ ਪਰਮਾਣੂਆਂ ਦੁਆਰਾ ਅਣ-ਪਰਿਵਰਤਿਤ ਖਿੰਡਾਉ ਤੋਂ ਵਿਘਨ ਪ੍ਰਭਾਵਾਂ ਕਾਰਨ ਅਣ-ਪਰਿਵਰਤਿਤ ਖਿੰਡਾਉ ਦੀ ਤੀਬਰਤਾ ਵੱਖ-ਵੱਖ ਦਿਸ਼ਾਵਾਂ ਵਿਚ ਬਦਲਦੀ ਹੈ। ਇਸ ਅਣ-ਪਰਿਵਰਤਿਤ ਖਿੰਡਾਉ ਦੀ ਤੀਬਰਤਾ ਦੇ ਵੱਖ-ਵੱਖ ਦਿਸ਼ਾ ਵਿਚ ਬਦਲਣ ਦੇ ਚਿੱਤਰ ਨੂੰ ਪਦਾਰਥ ਦਾ ਵਿਵਰਤਨ ਚਿੱਤਰ ਆਖਦੇ ਹਨ। ਇਸ ਚਿੱਤਰ ਦਾ ਪਤਾ ਪਰਮਾਣੂ ਦੀਆਂ ਕਿਸਮਾਂ ਅਤੇ ਪਦਾਰਥਾਂ ਵਿਚ ਉਨ੍ਹਾਂ ਦੀ ਤਰਤੀਬ ਦੁਆਰਾ ਲਗਦਾ ਹੈ। ਸਾਧਾਰਣ ਬਣਤਰਾਂ ਲਈ ਪਰਮਾਣਵੀ ਤਰਤੀਬ ਦਾ ਪਤਾ ਵਿਵਰਤਨ ਚਿੱਤਰ ਤੋਂ ਲਗਾ ਲਿਆ ਜਾਂਦਾ ਹੈ।

ਪਰਮਾਣਵੀ ਖਿੰਡਾਉ ਫ਼ੈਕਟਰ 'f' ਦੀ ਪਰਿਭਾਸ਼ਾ ਇਸ ਤਰ੍ਹਾਂ ਦਿੱਤੀ ਜਾ ਸਕਦੀ ਹੈ। ਇਕ ਪਰਮਾਣੂ ਦੁਆਰਾ ਅਣ-ਪਰਿਵਰਤਿਤ ਖਿੰਡਾਉ ਦੇ ਆਯਾਮ ਅਤੇ ਕਲਾਸੀਕਲ ਸਿਧਾਂਤ ਅਨੁਸਾਰ ਪ੍ਰਾਪਤ ਇਕ ਮੁਕਤ ਇਲੈੱਕਟ੍ਰਾੱਨ ਦੇ ਖਿੰਡਾਉ-ਆਯਾਮ ਵਿਚਕਾਰ ਅਨੁਪਾਤ ਨੂੰ 'f' ਕਿਹਾ ਜਾਂਦਾ ਹੈ। ਆਮ ਕਰਕੇ 'f' ਇਕ ਵਾਸਤਵਿਕ ਸੰਖਿਆ ਹੈ ਜੋ $\left(\frac{\sin\theta}{\lambda}\right)$ ਅਨੁਸਾਰ ਘਟਦਾ ਰਹਿੰਦਾ ਹੈ, ਇਥੇ '$\theta$' ਸਰ੍ਹਾ-ਸਪੱਰਸ਼ੀ ਕੋਣ ਅਤੇ '$\lambda$' ਤਰੰਗ-ਲੰਬਾਈ ਹੈ, ਜਿਹੜੀ f=Z ਮੰਨਣ ਤੇ ਪ੍ਰਾਪਤ ਹੁੰਦੀ ਹੈ, Z ਪਰਮਾਣੂ ਵਿਚ ਇਲੈੱਕਟ੍ਰਾਨਾਂ ਦੀ ਸੰਖਿਆ ਹੈ। ਜੇਕਰ ਐੱਕਸ-ਕਿਰਨ ਤਰੰਗ-ਲੰਬਾਈ ਪਰਮਾਣੂ ਦੇ ਇਕ ਸੋਖਣ ਕਿਨਾਰੇ ਦੇ ਨੇੜੇ ਹੋਵੇ ਤਾਂ 'f' ਮਿਸ਼ਰਿਤ ਹੁੰਦਾ ਹੈ। ਜੇਕਰ ਪਰਮਾਣੂ ਵਿਚ ਇਲੈੱਕਟ੍ਰਾੱਨ ਦੀ ਘਣਤਾ ਦੀ ਸਮਮਿਤੀ ਗੋਲਾਕਾਰ ਹੈ ਅਤੇ ਐੱਕਸ-ਕਿਰਨ ਤਰੰਗ-ਲੰਬਾਈ, ਸੋਖਣ ਕਿਨਾਰਾ ਤਰੰਗ-ਲੰਬਾਈਆਂ ਦੇ ਮੁਕਾਬਲੇ ਵਿਚ ਘੱਟ ਹੈ ਤਾਂ

$$f = \int_0^\infty 4\pi r^2 \rho(r) \frac{\sin kr}{kr} dr$$

$$\rho \text{ ਜਿੱਥੇ } k = \frac{4\pi(\sin\theta)}{\lambda}$$

ਅਤੇ (r) ਇਲੈੱਕਟ੍ਰਾੱਨ ਘਣਤਾ (ਇਲੈੱਕਟ੍ਰਾੱਨ ਪ੍ਰਤਿ ਇਕਾਈ ਆਇਤਨ) ਹੈ।

ਇਕ ਕ੍ਰਿਸਟਲੀ ਬਣਤਰ ਉਹ ਹੁੰਦੀ ਹੈ ਜਿਸ ਵਿਚ ਬਣਤਰ ਦੀ ਇਕਾਈ ਜਿਸ ਨੂੰ ਯੂਨਿਟ ਸੈੱਲ ਆਖਦੇ ਹਨ ਤਿੰਨ ਵਿਸਤਾਰਾਂ ਵਿਚ ਨਿਯਮਿਤ ਢੰਗ ਨਾਲ ਆਵਿਰ੍ਤਿਤ ਹੁੰਦਾ ਹੈ। ਪੁਲਾੜ ਵਿਚ ਇਸ ਆਵਿਰ੍ਤੀ ਦਾ ਪਤਾ ਤਿੰਨ ਅਸਮਤਲੀ ਵੈੱਕਟਰਾਂ (ਜਿਨ੍ਹਾਂ ਨੂੰ ਕ੍ਰਿਸਟਲੀ ਧੁਰੇ ਕਿਹਾ ਜਾਂਦਾ ਹੈ, $\vec{a}_1 \vec{a}_2 \vec{a}_3$ ਦੁਆਰਾ ਲਾਇਆ ਜਾਂਦਾ ਹੈ। ਯੂਨਿਟ ਸੈੱਲ ਵਿਚ ਪਰਮਾਣੂਆਂ ਦੀਆਂ ਸਥਿਤੀਆਂ ਆਧਾਰੀ ਵੈੱਕਟਰਾਂ ਦੇ ਇਕ ਸੈੱਟ $\vec{r}_n$ ਦੁਆਰਾ ਦਰਸਾਈਆਂ ਜਾਂਦੀਆਂ ਹਨ। ਯੂਨਿਟ ਸੈੱਲ $q_1 q_2 q_3$ ਵਿਚ ਪਰਮਾਣੂ 'n' ਦੀ ਸਥਿਤੀ ਹੇਠ ਲਿਖੇ ਸਮੀਕਰਨ ਦੁਆਰਾ ਕੱਢੀ ਜਾਂਦੀ ਹੈ :-

$$\vec{R}_{nq} = q_1 \vec{a}_1 + q_2 \vec{a}_2 + q_3 \vec{a}_3 + \vec{r}_n$$

**ਲੌਐ ਧੱਬਿਆਂ ਅਤੇ ਰਵੇਦਾਰ ਬਣਤਰ ਦਾ ਮੁਢਲਾ ਸਿਧਾਂਤ** – ਸਰਲਤਾ ਲਈ ਇਕ ਘਣ ਕ੍ਰਿਸਟਲ ਤੇ ਵਿਚਾਰ ਕਰਦੇ ਹਾਂ ਜਿੱਥੇ ਘਣ ਯੂਨਿਟ ਸੈੱਲ ਹੈ, ਇਸ ਲਈ ਜਾਲ ਸਥਿਰ-ਅੰਕ ਅਰਥਾਤ ਵਿਵਰਤਨ ਜਾਂ ਆਰੰਭਿਕ ਘਣ ਦੀ ਭੁਜਾ ਮੱਧ ਵਿਚੋਂ ਤਿੰਨੇ ਪਰਸਪਰ ਲੰਬ ਧੁਰਿਆਂ ਵਿਚ ਫ਼ਾਸਲਾ ਇਕੋ ਜਿਹਾ ਹੈ। ਇਹ ਧਿਆਨ ਯੋਗ ਗੱਲ ਹੈ ਕਿ ਇਕ ਕ੍ਰਿਸਟਲ ਦਾ ਵਤੀਰਾ ਸਮਤਲ ਗ੍ਰੇਟਿੰਗ ਦੇ ਤੌਰ ਤੇ ਨਹੀਂ ਸਗੋਂ ਤਿੰਨ-ਵਿਮੀ ਗ੍ਰੇਟਿੰਗ ਦੇ ਤੌਰ ਤੇ ਹੁੰਦਾ ਹੈ। ਘਣਾਕਾਰ ਸਿਸਟਮ ਘਣਾਕਾਰ ਪੁਲਾੜ-ਜਾਲ ਤੋਂ ਬਣਿਆ ਹੁੰਦਾ ਹੈ। ਇਹ

ਪੁਲਾੜ-ਜਾਲ ਆਰੰਭਕ ਘਣਾਂ ਦੀ ਬਣੀ ਹੁੰਦੀ ਹੈ । ਇਸ ਦੇ ਕੋਨਿਆਂ ਤੇ ਜਾਲ-ਬਿੰਦੂ ਜਾਂ ਵਿਵਰਤਨ ਬਿੰਦੂ ਹੁੰਦੇ ਹਨ ।




ਅਜਿਹੇ ਜਾਲ-ਬਿੰਦੂਆਂ ਵਾਲੇ ਇਕ ਘਣਾਕਾਰ ਸਿਸਟਮ ਦੁਆਰਾ ਪ੍ਰਾਪਤ ਐੱਕਸ-ਕਿਰਨ ਵਿਵਰਤਨ ਬੜੀ ਆਸਾਨੀ ਨਾਲ ਸਮਝਿਆ ਜਾ ਸਕਦਾ ਹੈ, ਜੇਕਰ ਪਹਿਲਾਂ ਜਾਲ-ਬਿੰਦੂਆਂ ਦੁਆਰਾ ਵਿਵਰਤਨ ਨੂੰ ਤਿੰਨਾਂ ਮੁੱਖ ਦਿਸ਼ਾਵਾਂ ਵਿਚੋਂ ਕਿਸੇ ਇਕ ਦਿਸ਼ਾ ਵਿਚ ਮੰਨਿਆ ਜਾਵੇ । ਇਸ ਦਾ ਅਰਥ ਹੈ ਕਿ ਇਹ ਵਿਵਰਤਨ ਇਕ ਰੇਖਾ-ਜਾਲ ਜਾਂ ਇਕ ਇਕਹਿਰੇ ਇਕ-ਵਿਮੀ ਬਿੰਦੂ ਗ੍ਰੇਟਿੰਗ ਕਾਰਨ ਹੈ। ਮੰਨ ਲਵੋ ਦੋ ਲਗਾਤਾਰ ਜਾਲ-ਬਿੰਦੂਆਂ 'A' ਅਤੇ 'B' ਵਿਚ ਸਥਿਰ ਫ਼ਾਸਲਾ 'a' ਹੈ, ਜਿਸ ਨੂੰ ਜਾਲ-ਸਥਿਰ-ਅੰਕ ਮੰਨਿਆ ਜਾ ਸਕਦਾ ਹੈ । ਸਮਤਲ ਸਮ-ਅੰਗੀ ਐੱਕਸ-ਕਿਰਨਾਂ ਜਿਨ੍ਹਾਂ ਦੀ ਤਰੰਗ-ਲੰਬਾਈ '$\lambda$' ਹੈ ਰੇਖਾ-ਜਾਲ ਉੱਤੇ ਆਪਾਤੀ ਹਨ । ਇਸ ਕਾਰਨ ਜਾਲ-ਬਿੰਦੂਆਂ ਉੱਤੇ ਪਰਮਾਣੂਆਂ ਵਿਚਲੇ ਇਲੈੱਕਟ੍ਰੌਨ ਸਾਰੀਆਂ ਦਿਸ਼ਾਵਾਂ ਵਿਚ ਸੈਕੰਡਰੀ ਐੱਕਸ-ਕਿਰਨਾਂ ਨੂੰ ਕੋਹਿਰੈਂਟ ਤੌਰ ਤੇ ਖਿੰਡਣ ਲਾ ਦਿੰਦੇ ਹਨ। ਜੇ ਦੋ ਨਜ਼ਦੀਕੀ ਜਾਲ-ਬਿੰਦੂਆਂ 'A' ਅਤੇ 'B' ਦੁਆਰਾ ਵਿਵਰਤਿਤ ਕਿਰਨਾਂ ਨੂੰ ਮੰਨੀਏ ਤਾਂ ਉਨ੍ਹਾਂ ਵਿਚਲਾ ਪਥ-ਫ਼ਾਸਲਾ AN-BM ਹੁੰਦਾ ਹੈ, ਜਿੱਥੇ AN ਅਤੇ BM ਕ੍ਰਮਵਾਰ ਆਪਾਤੀ ਅਤੇ ਵਿਵਰਤਿਤ ਕਿਰਨਾਂ ਉੱਤੇ ਲੰਬ ਹਨ । ਵਿਵਰਤਿਤ ਕਿਰਨਾਂ ਦੀ ਤੀਬਰਤਾ ਅਧਿਕਤਮ ਹੋਵੇਗੀ ਜੇਕਰ ਉੱਪਰ ਲਿਖਿਆ ਪਥ-ਫ਼ਾਸਲਾ '$\lambda$' ਦਾ ਇਕ ਪੂਰਨ-ਅੰਕ ਗੁਣਕ ਹੋਵੇ, ਅਰਥਾਤ $AN - BM = n_1 \lambda$ ... (1)

ਜਿੱਥੇ $n_1$ ਇਕ ਪੂਰਨ ਅੰਕ ਹੈ ।

ਜੇਕਰ $\theta_0$ ਅਤੇ $\theta$ ਕ੍ਰਮਵਾਰ ਆਪਾਤੀ ਅਤੇ ਵਿਵਰਤਨ ਕੋਣ ਦੇ ਪੂਰਕ ਦਰਸਾਏ ਜਾਣ ਤਾਂ

$AN = AB \cos\theta$

$BM = AB \cos\theta_0$

ਤਾਂ ਕਿ $AN - BM = AB(\cos\theta - \cos\theta_0)$

$= a(\cos\theta - \cos\theta_0)$




ਆਮ ਕਰਕੇ $\cos\theta_0$ ਅਤੇ $\cos\theta$ ਨੂੰ $\alpha_0$ ਅਤੇ $\alpha$ ਲਿਖਿਆ ਜਾਂਦਾ ਹੈ, ਜਿਨ੍ਹਾਂ ਨੂੰ ਆਪਾਤੀ ਅਤੇ ਵਿਵਰਤਿਤ ਕਿਰਨਾਂ ਦੇ ਦਿਸ਼ਾ ਕੋਸਾਈਨ ਕਿਹਾ ਜਾਂਦਾ ਹੈ । ਇਸ ਲਈ ਸਮੀਕਰਨ (1) ਨੂੰ ਇਸ ਤਰ੍ਹਾਂ ਲਿਖ ਸਕਦੇ ਹਾਂ :-

$$a(\alpha - \alpha_0) = n_1 \lambda \quad ...(2)$$

ਸਾਰੇ ਰਵੇ ਨੂੰ ਤ੍ਰੈ-ਵਿਮੀ ਗ੍ਰੇਟਿੰਗ ਮੰਨ ਕੇ ਉਪਰੋਕਤ ਸਿੱਟੇ ਨੂੰ ਇਸ ਲਈ ਵਰਤਿਆ ਜਾ ਸਕਦਾ ਹੈ ।

ਮੰਨ ਲਵੋ ਇਕ ਕਿਰਨ ਰਵੇ ਵਿਚ ਉਸ ਰਸਤੇ ਦੇ ਨਾਲ ਨਾਲ ਦਾਖ਼ਲ ਹੁੰਦੀ ਹੈ ਜਿਸ ਲਈ ਘਣਾਕਾਰ ਸਿਸਟਮ ਦੇ ਤਿੰਨ ਪਰਸਪਰ ਲੰਬ ਧੁਰਿਆਂ ਦਾ ਸਾਪੇਖੀ ਦਿਸ਼ਾ ਕੋਸਾਈਨ $\alpha_0$, $\beta_0$ ਅਤੇ $\gamma_0$ ਹਨ । ਰਵੇ ਤੋਂ ਵਿਵਰਤਿਤ ਹੋ ਕੇ ਕਿਰਨ ਰਵੇ ਤੋਂ ਬਾਹਰ ਅਜਿਹੇ ਰਸਤੇ ਦੇ ਨਾਲ ਨਾਲ ਜਾਂਦੀ ਹੈ ਜਿਸ ਦੇ ਦਿਸ਼ਾ ਕੋਸਾਈਨ $\alpha$, $\beta$ ਅਤੇ $\gamma$ ਹਨ । ਵਿਵਰਤਿਤ ਕਿਰਨਾਂ ਦੀ ਤੀਬਰਤਾ ਉਦੋਂ ਹੀ ਕਾਫ਼ੀ ਹੋਵੇਗੀ ਜਦੋਂ ਸਾਰੇ ਜਾਲ-ਬਿੰਦੂਆਂ ਦੀ ਕਿਰਿਆ ਦੁਆਰਾ ਉਤਪੰਨ ਹੋਈਆਂ ਕਿਰਨਾਂ ਇਕੋ ਫ਼ੇਜ਼ ਵਿਚ ਹੋਣ । ਹੁਣ ਇਸ ਸਿੱਟੇ ਤੇ ਪਹੁੰਚਣ ਲਈ ਇਹ ਜ਼ਰੂਰੀ ਹੈ ਕਿ ਤਿੰਨ ਸ਼ਰਤਾਂ ਇਕੋ ਸਮੇਂ ਪੂਰੀਆਂ ਹੋਣ । ਇਹ ਸ਼ਰਤਾਂ ਉਹੀ ਸ਼ਰਤਾਂ ਹਨ ਜੋ ਕਿ ਉਪਰੋਕਤ ਇਕ ਮੁੱਖ ਦਿਸ਼ਾ ਲਈ ਹੁੰਦੀਆਂ ਹਨ । ਇਸ ਤਰ੍ਹਾਂ ਅਸੀਂ ਨਿਮਨਲਿਖਤ ਲੌਐ ਸਮੀਕਰਨ ਪ੍ਰਾਪਤ ਕਰਦੇ ਹਾਂ :-

$$\left.\begin{aligned} a(\alpha - \alpha_0) &= n_1\lambda \\ a(\beta - \beta_0) &= n_2\lambda \\ a(\gamma - \gamma_0) &= n_3\lambda \end{aligned}\right\} \quad ...(3)$$

ਜਿੱਥੇ '$n_2$' ਅਤੇ '$n_3$', '$n_1$' ਵਾਂਗ ਪੂਰਨ-ਅੰਕ ਹਨ ।

ਇਹ ਸਮੀਕਰਨ (3) ਪੁਲਾੜ-ਜਾਲ ਦੇ ਸਿਧਾਂਤ ਦੇ ਜ਼ਰੂਰੀ ਲੱਛਣ ਦਰਸਾਉਂਦੇ ਹਨ । ਇਨ੍ਹਾਂ ਅਨੁਸਾਰ ਹਰ ਪਰਿਵਰਤਿਤ ਕਿਰਨ ਤਿੰਨ ਪੂਰਨ-ਅੰਕਾਂ $(n_1, n_2, n_3)$, ਜਿਨ੍ਹਾਂ ਨੂੰ 'ਆਰਡਰ ਨੰਬਰ' ਆਖਦੇ ਹਨ ਅਤੇ ਜੋ ਬ੍ਰੈਗ ਸਬੰਧ ਵਿਚਲੇ ਭਿੰਨ ਭਿੰਨ ਸਪੈੱਕਟ੍ਰਮ ਆਰਡਰਾਂ ਵਾਂਗ ਇਕੋ ਜਿਹੇ ਨਹੀਂ ਹੁੰਦੇ । ਕਿਉਂਕਿ ਜਿਹੜੀ ਕਿਰਨ ਪੁਲਾੜ-ਜਾਲ ਦੁਆਰਾ ਵਿਵਰਤਿਤ ਹੁੰਦੀ ਹੈ ਉਸ ਵਿਚ ਸਾਰੀਆਂ ਤਰੰਗ-ਲੰਬਾਈਆਂ ਦੀ ਸਮੀਪਤਾ ਨਹੀਂ ਹੁੰਦੀ ਜਿਸ ਤਰ੍ਹਾਂ ਸਮਤਲ-ਜਾਲ ਵਿਚ ਹੁੰਦੀ ਹੈ। ਪਰੰਤੂ ਇਸ ਦੇ ਉਲਟ ਇਹ ਇਕ-ਵਰਨੀ ਹੁੰਦੀ ਹੈ ਅਤੇ ਇਸ ਦੀ ਤਰੰਗ ਲੰਬਾਈ ($\lambda$) ਦਾ ਮੁੱਲ ਨਿਸ਼ਚਿਤ ਹੁੰਦਾ ਹੈ । ਲੌਐ ਧੱਬਿਆਂ ਦੀ ਪ੍ਰਯੋਗਿਕ ਵਿਆਖਿਆ ਲਈ ਲੌਐ ਸਮੀਕਰਨਾਂ (3) ਦੀ ਵਰਤੋਂ ਕੀਤੀ ਜਾ ਸਕਦੀ ਹੈ । ਇਸ ਮੰਤਵ ਲਈ ਵਿਵਰਤਿਤ ਅਤੇ ਆਪਤਿਤ ਕਿਰਨਾਂ ਵਿਚਲੇ ਕੋਣ ਅਤੇ ਤਰੰਗ-ਲੰਬਾਈ $\lambda$ ਵਿਚਕਾਰ ਸਬੰਧ ਇਸ ਤਰ੍ਹਾਂ ਪ੍ਰਾਪਤ ਕੀਤਾ ਜਾਂਦਾ ਹੈ -

ਚਿੱਤਰ (2) ਦੀ ਵਰਤੋਂ ਕਰਦੇ ਹੋਏ ਸਮੀਕਰਨ (3) ਨੂੰ ਅਸੀਂ ਇਸ ਤਰ੍ਹਾਂ ਲਿਖ ਸਕਦੇ ਹਾਂ :-

$$\alpha - \alpha_0 = \frac{n_1\lambda}{a}$$

$$\beta - \beta_0 = \frac{n_2\lambda}{a}$$

$$\gamma - \gamma_0 = \frac{n_3\lambda}{a}$$

ਕਿਸੇ ਵੀ ਤਿੰਨ ਦਿਸ਼ਾ ਕੋਸਾਈਨਾਂ ਵਿਚ

$$\cos 2\theta = \alpha\alpha_0 + \beta\beta_0 + \gamma\gamma_0$$

ਸਮੀਕਰਨ ਦਾ ਪ੍ਰਯੋਗ ਕਰਕੇ

$$\sin\theta = \frac{\lambda}{2a}\sqrt{n_1^2 + n_2^2 + n_3^2} \quad ...(4)$$

ਇਹ ਲੋੜੀਂਦਾ ਸਬੰਧ ਹੈ ।

**ਲੌਐ ਸਮੀਕਰਨ ਤੋਂ ਬ੍ਰੈਗ-ਨਿਯਮ ਦੀ ਵਿਉਂਤਪਤੀ** - ਮੰਨ ਲਵੋ ਆਪਾਤੀ ਕਿਰਨ ($\alpha_0\, \beta_0\, \gamma_0$) ਅਤੇ ਵਿਵਰਤਿਤ ਕਿਰਨ ($\alpha\, \beta\, \gamma$) ਵਿਚਾਲੇ ਇਕ ਮੀਡੀਅਨ ਤਲ MM ਹੈ ਜੋ ਕਿ ਰਵੇ ਦਾ ਇਕ ਨਿਰੋਲ (ਨੈੱਟ) ਤਲ ਹੈ, ਅਰਥਾਤ ਇਕ ਤਲ ਜਿਹੜਾ ਕਿ ਕ੍ਰਿਸਟਲ-ਜਾਲ ਵਿਚ ਬਿੰਦੂਆਂ ਦੇ ਅਨੰਤ ਨੈੱਟ ਨੂੰ ਕੱਟਦਾ ਹੈ । ਕਿਉਂ ਜੋ ਆਪਾਤੀ ਅਤੇ ਵਿਵਰਤਿਤ ਕਿਰਨਾਂ ਨਿਰੋਲ ਤਲ MM ਨਾਲ ਇਕੋ ਜਿਹੇ ਕੋਣ ($\theta$) ਬਣਾਉਂਦੀਆਂ ਹਨ (ਚਿੱਤਰ 2), ਇਸ ਲਈ ਵਿਵਰਤਨ ਦੇ ਤੱਥ ਦਾ ਅਰਥ ਇਸ ਤਲ ਤੇ ਇਕ ਪਰਾਵਰਤਨ ਹੈ । ਫਿਰ ਵੀ ਇਹ ਧਿਆਨਯੋਗ ਗੱਲ ਹੈ ਕਿ ਰਵੇ ਦੇ ਦੂਸਰੇ ਨੈੱਟ ਤਲ ਜੋ MM ਦੇ ਸਮਾਂਤਰ ਹਨ ਉਹ ਵੀ ਆਪਾਤੀ ਕਿਰਨ ਨੂੰ ਜੋ ਕਿ ਰਵੇ ਵਿਚੋਂ ਲੰਘਦੀ ਹੈ, ਪਰਾਵਰਤ ਕਰ ਦੇਣਗੇ । ਇਸ ਲਈ ਐੱਕਸ-ਕਿਰਨਾਂ ਦਾ ਵਿਵਰਤਨ ਰਵੇ ਦੇ ਸਮਾਂਤਰ ਵੱਖ-ਵੱਖ ਨੈੱਟ ਤਲਾਂ ਤੋਂ 'ਪੁਲਾੜ ਪਰਾਵਰਤਨ' ਦੇ ਤੁਲ ਹੈ।

ਜੇ 'O' ਨੂੰ ਕ੍ਰਿਸਟਲ ਧੁਰਿਆਂ ਨਾਲ ਸੰਪਾਤੀ ਨਿਰਦੇਸ਼- ਅੰਕਾਂ ਦੇ ਸਮਕੋਣੀ ਸਿਸਟਮ ਦਾ ਮੂਲ ਬਿੰਦੂ ਚੁਣ ਲਈਏ ਅਤੇ ਦੋ ਬਿੰਦੂਆਂ P ਅਤੇ Q ਨੂੰ ਇਸ ਤਰ੍ਹਾਂ ਆਪਾਤੀ ਅਤੇ ਵਿਵਰਤਿਤ ਕਿਰਨਾਂ ਦੀ ਦਿਸ਼ਾ ਵਿਚ ਲਈਏ ਕਿ OP=OQ=1 (ਚਿੱਤਰ 2) ਤਾਂ P ਅਤੇ Q ਦੇ ਨਿਰਦੇਸ਼-ਅੰਕ ਕ੍ਰਮਵਾਰ ($\alpha_o\, \beta_o\, \gamma_o$) ਅਤੇ ($\alpha\, \beta\, \gamma$) ਹੁੰਦੇ ਹਨ।

ਮੰਨੋ ਲਵੋ ਕਿ ਮੀਡੀਅਨ (ਮੱਧ) ਤਲ ਵਿਚ ਕਿਸੇ ਬਿੰਦੂ M ਦੇ ਨਿਰਦੇਸ਼-ਅੰਕ x, y, z ਹਨ । ਕਿਉਂਕਿ ਮੀਡੀਅਨ ਤਲ ਇਕੋ ਜਿਹੇ ਫ਼ਾਸਲਿਆਂ PM=QM ਦਾ ਗੁਣੌਤਰ (ਜੁਮੈਟਰੀ) ਪਥ (locus) ਹੈ, ਇਸ ਦੀ ਸਮੀਕਰਨ

$$(x-\alpha_0)^2 + (y-\beta_0)^2 + (z-\gamma_0)^2$$

$$=(x-\alpha)^2 + (y-\beta)^2 + (z-\gamma)^2$$ ਹੈ।

ਦੋਹਾਂ ਪਾਸਿਆਂ ਨੂੰ ਖੋਲ੍ਹਣ ਨਾਲ

$$(x^2 + y^2 + z^2) + (\alpha_0^2 + \beta_0^2 + \gamma_0^2) - 2(x\alpha_0 + y\beta_0 + z\gamma_0)$$

$$(x^2 + y^2 + z^2) + (\alpha^2 + \beta^2 + \gamma^2) - 2(x\alpha + y\beta + z\gamma)$$

ਹੁਣ ਕਿਉਂਕਿ

$$\alpha_0^2 + \beta_0^2 + \lambda_0 = 1 = \alpha^2 + \beta^2 + \gamma^2,$$

$$x\alpha_0 + y\beta_0 + z\gamma_0 = x\alpha + y\beta + z\gamma$$

ਅਰਥਾਤ

$$x(\alpha-\alpha_0) + y(\beta-\beta_0) + z(\gamma-\gamma_0) = 0$$

ਸਮੀਕਰਨ (3) ਨੂੰ ਵਰਤ ਕੇ ਇਹ ਸਬੰਧ

$$n_1\frac{\lambda}{a}x + n_2\frac{\lambda}{a}y + n_3\frac{\lambda}{a}z = 0$$ ਬਣ ਜਾਂਦਾ ਹੈ ।

ਇਸ ਲਈ $n_1x + n_2y + n_3z = 0$ ...(5)

ਜੇ n ਕੋਈ $n_1, n_2$ ਅਤੇ $n_3$ ਆਰਡਰ ਅੰਕਾਂ ਦਾ ਸਾਂਝਾ ਭਾਜਕ ਹੋਵੇ,

ਅਰਥਾਤ $n_1=nh, n_2=nk, n_3=n1$ ..(6)

ਜਿੱਥੇ h, k, 1 ਦਾ ਕੋਈ ਸਾਂਝਾ ਗੁਣਕ ਨਹੀਂ ਹੈ । ਇਹ h, k,1 ਸਤ੍ਹਾ MM ਦੇ ਮਿੱਲਰ ਅੰਕ ਹਨ । ਸਮੀਕਰਨ (5) ਤੋਂ ਭਾਵ ਹੈ ਕਿ ਇਕ ਤਲ ਜੋ MM ਦੇ ਸਮਾਂਤਰ ਹੈ, ਕ੍ਰਿਸਟਲ ਬਣਤਰੀ ਧੁਰਿਆਂ, ਜਿਹੜੇ ਕਿ ਪਰਸਪਰ ਅਵੰਡ ਪੂਰਨ-ਅੰਕਾਂ h, k, 1 ਉਲਟਕ੍ਰਮ-ਅਨੁਪਾਤੀ ਹਨ, ਉਤੇ ਕੱਟਦਾ ਹੈ । ਕ੍ਰਿਸਟਲ-ਵਿਗਿਆਨ ਦੇ ਰੈਸ਼ਨਲ-ਘਾਤ-ਅੰਕ ਦੇ ਮੁਢਲੇ ਨਿਯਮ ਅਨੁਸਾਰ ਹਰ ਸਤ੍ਹਾ, ਜਿਸ ਦੇ ਘਾਤ-ਅੰਕ ਪੂਰਨ-ਅੰਕ ਹੋਣ, ਸੰਭਵ ਸਤ੍ਹਾ ਹੁੰਦੀ ਹੈ ਜਿਹੜੀ ਕ੍ਰਿਸਟਲ ਦਾ ਇਕ ਨੈੱਟ ਤਲ ਹੁੰਦੀ ਹੈ । ਇਸ ਤਰ੍ਹਾਂ ਇਹ ਸਪਸ਼ਟ ਹੈ ਕਿ ਮੀਡੀਅਨ-ਤਲ MM ਅਤੇ ਦੂਸਰੇ ਤਲ ਜੋ ਇਸ ਦੇ ਸਮਾਂਤਰ ਹਨ ਪਰਾਵਰਤਨ ਦੇ ਨਿਯਮਾਂ ਅਨੁਸਾਰ ਆਪਾਤੀ ਕਿਰਨ ਨੂੰ ਪਰਾਵਰਤਿਤ ਕਰ ਸਕਦੇ ਹਨ । ਵਿਵਰਤਨ ਤੱਥ ਦੇ ਆਰਡਰ ਨੰਬਰ $n_1, n_2$ ਅਤੇ $n_3$ ਨਾਲੋਂ ਨਾਲ ਨੈੱਟ ਤਲ ਦੇ h, k ਅਤੇ 1 ਘਾਤ-ਅੰਕਾਂ ਦਾ ਪਤਾ ਲਾਉਂਦੇ ਹਨ । ਜੇ MM ਦੇ ਸਮਾਂਤਰ, ਰਵੇ ਦੇ ਕ੍ਰਮਵਾਰ ਨੈੱਟ ਤਲਾਂ ਵਿਚ ਫ਼ਾਸਲਾ 'd' ਹੋਵੇ ਤਾਂ ਘਣਾਕਾਰ ਸਿਸਟਮ ਲਈ ਜੁਮੈਟਰੀ ਤੌਰ ਤੇ ਇਹ ਦਰਸਾਉਣਾ ਸੰਭਵ ਹੈ ਕਿ

$$d = \frac{a}{\sqrt{h^2 + k^2 + 1^2}} \quad ...(7)$$

ਅਤੇ ਰ੍ਹਾਂਬਿਕ ਸਿਸਟਮ ਲਈ

$$\frac{1}{d} = \sqrt{\frac{h^2}{a^2} + \frac{k^2}{b^2} + \frac{1^2}{c^2}} \quad ....(8)$$

ਹੁਣ ਸਮੀਕਰਨ (4) ਲੈ ਕੇ ਅਤੇ ਉਸ ਵਿਚ ਸਮੀਕਰਨ (6) ਵਿਚੋਂ $n_1=nh, n_2=nk$ ਅਤੇ $n_3=n1$ ਰੱਖ ਕੇ

$$\sin\theta = \frac{\lambda}{2a} . n\sqrt{h^2 + k^2 + 1^2}$$

$\frac{\lambda}{2a}.n.\frac{a}{d}$ - (ਸਮੀਕਰਨ (7) ਦਾ ਪ੍ਰਯੋਗ ਕਰਕੇ)

$\therefore\ 2d\sin\theta = n\lambda$ ਇਹੀ ਬ੍ਰੈਗ ਦਾ ਨਿਯਮ ਹੈ ।

ਹ. ਪੁ. - ਮੈਕ. ਐਨ. ਸ. ਟ. 14 : 570 ; ਐ. ਫ਼ਿ - ਰਾਜਮ

**ਐਕਸੋਲੱਟਲ** : ਇਹ ਐਂਬੀਸਟੋਮਾ ਮੈਕਸੀਕੇਨਮ ਦਾ ਸਾਧਾਰਣ ਨਾਂ ਹੈ । ਇਹ ਐਂਬੀਸਟੋਮੇਟਿਡੀ ਕੁਲ ਅਤੇ ਯੂਰੋਡੀਲਾ ਵਰਗ ਦਾ ਪ੍ਰਾਣੀ ਹੈ । ਇਸ ਪ੍ਰਾਣੀ ਦੀ ਇਕ ਖ਼ਾਸ ਵਿਸ਼ੇਸ਼ਤਾ ਇਸ ਦੇ ਲਾਰਵਾ-ਲੱਛਣਾਂ ਦਾ ਸਥਾਈ ਤੌਰ ਤੇ ਰਹਿਣਾ ਹੈ ਜਿਵੇਂ ਕਿ ਬਾਹਰਲੇ ਗਲਫੜੇ । ਇਹ ਮੈਕਸੀਕੋ ਸ਼ਹਿਰ ਦੇ ਨੇੜੇ ਝੀਲਾਂ ਵਿਚ ਮਿਲਦਾ ਹੈ ਜਿੱਥੇ ਇਸ ਨੂੰ ਇਕ ਵਿਸੇਸ਼ ਸੁਆਦੀ ਭੋਜਨ ਮੰਨਦੇ ਹਨ। ਐਂਬੀਸਟੋਮਾ ਜੀਨਸ ਦੇ ਉਨ੍ਹਾਂ ਪੂਰੇ ਵਿਕਸਤ ਲਾਰਵਿਆਂ ਜਿਨ੍ਹਾਂ ਦੇ ਬਾਹਰਲੇ ਗਲਫੜੇ ਹਲੇ ਗਾਇਬ ਨਹੀਂ ਹੋਏ ਹੁੰਦੇ, ਨੂੰ ਵੀ ਐਕਸੋਲੱਟਲ ਹੀ ਆਖਦੇ ਹਨ ।

ਐਂਬੀਸਟੋਮਾ ਮੈਕਸੀਕੇਨਮ ਦਾ ਆਕਾਰ 25 ਸੈਂ. ਮੀ. (10 ਇੰਚ) ਤੱਕ ਹੁੰਦਾ ਹੈ । ਇਸ ਦਾ ਰੰਗ ਗੂੜ੍ਹਾ ਭੂਰਾ ਹੁੰਦਾ ਹੈ ਜਿਸ ਉੱਤੇ ਕਾਲੇ ਧੱਬੇ ਹੁੰਦੇ ਹਨ । ਇਸ ਦੀਆਂ ਰੰਗਹੀਨ ਜਾਂ ਚਿੱਟੀਆਂ ਕਿਸਮਾਂ ਵੀ ਆਮ ਮਿਲਦੀਆਂ ਹਨ । ਇਸ ਪ੍ਰਾਣੀ ਦੀਆਂ ਲੱਤਾਂ ਅਤੇ ਪੈਰ ਛੋਟੇ ਛੋਟੇ ਅਤੇ ਕਮਜ਼ੋਰ ਹੁੰਦੇ ਹਨ । ਪੂਛ ਲੰਬੀ ਹੁੰਦੀ ਹੈ । ਸਿਰ ਦੇ ਪਿਛਲੇ ਪਾਸੇ ਤੋਂ ਸ਼ੁਰੂ ਹੋ ਕੇ ਪੂਛ ਦੇ ਸਿਰੇ ਤੱਕ ਇਕ ਖੰਭੜਾ ਹੁੰਦਾ ਹੈ । ਇਸ ਤੋਂ ਛੁੱਟ ਇਕ ਹੇਠਲਾ ਖੰਭੜਾ ਵੀ ਹੁੰਦਾ ਹੈ ਜਿਹੜਾ ਪਿਛਲੀਆਂ ਲੱਤਾਂ ਦੇ ਦਰਮਿਆਨ ਤੋਂ ਸ਼ੁਰੂ ਹੋ ਕੇ ਪੂਛ ਦੇ ਸਿਰੇ ਤੱਕ ਜਾਂਦਾ ਹੈ ।

ਇਸ ਦੀਆਂ ਪ੍ਰਯੋਗਸ਼ਾਲਾ ਵਿਚ ਵਰਤੀਆਂ ਜਾਂਦੀਆਂ ਕਿਸਮਾਂ ਕਈ ਵਾਰ ਗਲਫੜਾ-ਰਹਿਤ ਕਿਸਮਾਂ ਵਿਚ ਬਦਲ ਜਾਂਦੀਆਂ ਹਨ ਜਿਹੜੀਆਂ ਕਿ ਬਾਲਗ ਟਾਈਗਰ ਸਮੰਦਰ ਜਾਂ ਐਂਬੀਸਟੋਮਾ ਟਾਈਗ-ਰੀਨਮ ਨਾਲ ਮਿਲਦੀਆਂ ਜੁਲਦੀਆਂ ਹੁੰਦੀਆਂ ਹਨ ।

ਹ. ਪੁ.- ਐਨ. ਬ੍ਰਿ. ਮਾ. 1 : 690

**ਐਕਹਾਰਟ, ਜੋਹਾਨੇਸ** : ਇਹ ਇਕ ਜਰਮਨ ਫ਼ਿਲਾਸਫ਼ਰ ਸੀ । ਪੱਛਮੀ ਰਹੱਸਵਾਦੀਆਂ ਵਿਚੋਂ ਇਸ ਦੀ ਥਾਂ ਪਹਿਲੇ ਦਰਜੇ ਤੇ ਹੈ।

ਇਸ ਦਾ ਜਨਮ ਗੋਥਾ ਦੇ ਨਜ਼ਦੀਕ ਹੋਕ-ਹਾਈਮ ਸ਼ਹਿਰ ਵਿਚ ਹੋਇਆ ਸੀ । ਪੈਰਿਸ ਵਿਚ ਇਸ ਨੇ ਈਸਾਈ ਧਰਮ ਦਾ ਅਧਿਐਨ ਕੀਤਾ ਅਤੇ 1302 ਈ. ਵਿਚ ਮਾਸਟਰ ਆਫ਼ ਥਿਆਲੋਜੀ ਦੀ ਡਿਗਰੀ ਪ੍ਰਾਪਤ ਕੀਤੀ। ਸੰਨ 1307 ਵਿਚ ਇਹ ਬੋਹੀਮੀਆ ਦਾ ਵਿਕਾਰ-ਜਨਰਲ ਨਿਯੁੱਕਤ ਹੋਇਆ । ਇਹ ਉਪਦੇਸ਼ ਕਰਨ ਵਿਚ ਬੜਾ ਕਮਾਲ ਰੱਖਦਾ ਸੀ । ਅਮਲੀ ਸੁਧਾਰ ਕਰਨ ਲਈ ਇਹ ਬਹੁਤ ਮਸ਼ਹੂਰ ਹੋਇਆ । ਸੰਨ 1311 ਈ. ਵਿਚ ਇਸ ਨੇ ਪੈਰਿਸ ਵਿਚ ਪੜ੍ਹਾਉਣ ਦਾ ਕੰਮ ਸ਼ੁਰੂ ਕੀਤਾ ਪਰ 1314 ਈ. ਵਿਚ ਉਸ ਨੂੰ ਸਟ੍ਰੈਸਬਰਗ ਭੇਜ ਦਿੱਤਾ ਗਿਆ । ਉਥੋਂ ਇਸ ਨੂੰ ਕੋਲੋਨ ਭੇਜਿਆ ਗਿਆ, ਜਿੱਥੇ 1326 ਵਿਚ ਉਥੋਂ ਦੇ ਆਰਕਬਿਸ਼ਪ ਨੇ ਸਿਧਾਂਤਾਂ ਦੇ ਕਾਰਣ ਇਸ ਦੇ ਵਿਰੁੱਧ ਕਾਰਵਾਈ ਕੀਤੀ ਗਈ ।

ਐਕਹਾਰਟ ਨੇ ਅਰਸਤੂ ਅਤੇ ਐਕਵੀਨਸ ਦੇ ਸਿਧਾਂਤਾਂ ਨੂੰ ਪੇਸ਼ ਕੀਤਾ ਹੈ । ਇਸ ਵਾਸਤੇ ਇਸ ਨੂੰ ਰਹੱਸਵਾਦੀ ਕਿਹਾ ਗਿਆ ਹੈ । ਇਸ ਦੀ ਸ਼ੈਲੀ ਕਿਤੇ ਕਿਤੇ ਬਹੁਤ ਹੀ ਬੇਢੰਗੀ ਹੈ ਅਤੇ ਭਾਸ਼ਾਈ ਸੰਕੇਤਾਂ ਤੇ ਚਿੰਨ੍ਹਾਂ ਵਿਚ ਉਲਝੀ ਹੋਈ ਹੈ । ਇਸ ਦੀ ਵਿਚਾਰਧਾਰਾ ਵਿਚ ਦੋ ਅਹਿਮ ਸਿਧਾਂਤਾਂ ਦਾ ਜ਼ਿਕਰ ਆਉਂਦਾ ਹੈ– ਇਕ ਤਾਂ ਰੱਬੀ-ਸ਼ਕਤੀ ਸਬੰਧੀ ਅਤੇ ਦੂਜਾ ਜੀਵ ਅਤੇ ਈਸ਼ਵਰ ਦੇ ਸਬੰਧ ਦੇ ਵਿਸ਼ੇ ਬਾਰੇ । ਰੱਬੀ-ਸ਼ਕਤੀ ਸਰਵ-ਵਿਆਪਕ ਹੈ । ਰੱਬੀ ਸ਼ਕਤੀ ਤੋਂ ਇਲਾਵਾ, ਹੋਰ ਕਿਸੇ ਚੀਜ਼ ਦੀ ਹੋਂਦ ਨੂੰ ਨਹੀਂ ਮੰਨਿਆ ਜਾ ਸਕਦਾ । ਸੰਸਾਰ ਦੇ ਹਰੇਕ ਜੀਵ ਦੀ ਹੋਂਦ ਦਾ ਆਧਾਰ ਰੱਬ ਦੀ ਸ਼ਕਤੀ ਹੀ ਹੈ । ਈਸ਼ਵਰ ਵਿਚ ਕਿਸੇ ਗੁਣ ਜਾਂ ਵਿਸ਼ੇਸ਼ਤਾ ਦੀ ਕਲਪਨਾ ਨਹੀਂ ਕੀਤੀ ਜਾ ਸਕਦੀ ਕਿਉਂਕਿ ਅਜਿਹਾ ਕਰਨਾ ਉਸ ਨੂੰ ਸੀਮਿਤ ਕਰਨਾ ਹੋਵੇਗਾ ।

ਐਕਹਾਰਟ ਦਾ ਵਿਚਾਰ ਹੈ ਕਿ ਜੇ ਈਸ਼ਵਰ ਸਾਰੇ ਜੀਵਾਂ ਵਿਚ ਵਿਆਪਕ ਹੈ ਤਾਂ ਉਸ ਦਾ ਸਭ ਤੋਂ ਵੱਡਾ ਪ੍ਰਗਟਾਅ ਮਨੁੱਖ ਵਿਚ ਹੋਇਆ ਹੈ ਜਿਹੜਾ ਕਿ ਸ੍ਰਿਸ਼ਟੀ ਦਾ ਸਭ ਤੋਂ ਉੱਤਮ ਜੀਵ ਹੈ । ਮਨੁੱਖੀ ਸਰੀਰ ਵਿਚਲੀ ਜੀਵ-ਆਤਮਾ ਦਾ ਅੰਤਿਮ ਨਿਸ਼ਾਨਾ ਪਾਰਬ੍ਰਹਮ ਈਸ਼ਵਰ ਨਾਲ ਇਕ-ਮਿਕ ਹੋਣਾ ਹੈ । ਇਹ ਆਤਮ-ਗਿਆਨ ਰਾਹੀਂ ਹੀ ਪ੍ਰਾਪਤ ਹੋਣਾ ਸੰਭਵ ਹੈ ਜਦੋਂ ਜੀਵ ਆਪਣੇ ਸ਼ੁੱਧ ਸਰੂਪ ਨੂੰ ਸਮਝੇ ਅਤੇ ਉਸ ਵਿਚ ਈਸ਼ਵਰ ਦੀ ਹੋਂਦ ਨੂੰ ਪਛਾਣ ਲਵੇ ।

**ਐਕਟ** : ਇਸ ਸ਼ਬਦ ਦਾ ਸਾਧਾਰਣ ਅਰਥ 'ਕਾਰਜ' ਹੈ ਪਰ ਰਾਜਨੀਤਕ ਪਰਿਭਾਸ਼ਾ ਵਿਚ ਐਕਟ ਕਿਸੇ ਵਿਧਾਨ-ਮੰਡਲ ਦੁਆਰਾ ਪਾਸ ਕੀਤਾ ਅਤੇ ਰਾਜ ਦੇ ਮੁਖੀ ਦੁਆਰਾ ਸੰਮਤੀ ਪ੍ਰਾਪਤ ਹੋਏ ਬਿਲ ਨੂੰ ਕਹਿੰਦੇ ਹਨ । ਐਕਟ ਬਣਨ ਤੋਂ ਪਹਿਲਾਂ ਤਜਵੀਜ਼ ਨੂੰ ਨਿਯਮਤ ਰੂਪ ਵਿਚ ਮਸੌਦੇ ਦੇ ਰੂਪ ਵਿਚ ਪੇਸ਼ ਕੀਤਾ ਜਾਂਦਾ ਹੈ ਜਿਸ ਨੂੰ ਬਿਲ ਆਖਦੇ ਹਨ । ਇਹ ਬਿਲ ਕਈ ਤਰ੍ਹਾਂ ਦੇ ਹੁੰਦੇ ਹਨ । ਉਹ ਬਿਲ ਜਿਨ੍ਹਾਂ ਦਾ ਅਸਰ ਸਮੂਹ ਜਨਤਾ ਦੇ ਹਿੱਤਾਂ ਤੇ ਪੈਂਦਾ ਹੈ, 'ਜਨਤਕ ਬਿਲ' ਅਖਵਾਉਂਦੇ ਹਨ ਅਤੇ ਉਹ ਬਿਲ ਜੋ ਕੇਵਲ ਕੁਝ ਵਿਅਕਤੀਆਂ ਜਾਂ ਕਿਸੇ ਖ਼ਾਸ ਖੇਤਰ ਨਾਲ ਸਬੰਧਤ ਹੋਣ 'ਪ੍ਰਾਈਵੇਟ ਬਿਲ' ਅਖਵਾਉਂਦੇ ਹਨ । ਇਸੇ ਤਰ੍ਹਾਂ ਇੰਗਲੈਂਡ ਵਿਚ ਸਰਕਾਰ ਵੱਲੋਂ ਪੇਸ਼ ਕੀਤੇ ਗਏ ਬਿਲ ਗਵਰਨਮੈਂਟ ਬਿਲ ਅਖਵਾਉਂਦੇ ਹਨ ਅਤੇ ਕਿਸੇ ਹੋਰ ਮੈਂਬਰ ਵੱਲੋਂ ਪੇਸ਼ ਕੀਤੇ ਗਏ ਬਿਲ ਨੂੰ ਗ਼ੈਰ-ਸਰਕਾਰੀ ਬਿਲ ਆਖਦੇ ਹਨ । ਧਨ ਦੇ ਖ਼ਰਚ ਅਤੇ ਆਮਦਨ ਸਬੰਧੀ ਬਿਲਾਂ ਨੂੰ ਮਨੀ-ਬਿਲ ਤੇ ਬਾਕੀਆਂ ਨੂੰ ਸਾਧਾਰਣ ਜਾਂ ਨਾਨ-ਮਨੀ ਬਿਲ ਕਿਹਾ ਜਾਂਦਾ ਹੈ ।

ਬਿਲ ਦੇ ਐਕਟ ਬਣਨ ਤੋਂ ਪਹਿਲਾਂ ਵੱਖ ਵੱਖ ਦੇਸ਼ਾਂ ਵਿਚ ਵੱਖ ਵੱਖ ਤਰੀਕੇ ਵਰਤੇ ਜਾਂਦੇ ਹਨ, ਜਿਵੇਂ ਇੰਗਲੈਂਡ ਵਿਚ ਹਰੇਕ ਬਿਲ ਦੇ ਐਕਟ ਬਣਨ ਤੋਂ ਪਹਿਲਾਂ ਇਸ ਨੂੰ ਕਈ ਪੜਾਵਾਂ ਵਿਚੋਂ ਲੰਘਣਾ ਪੈਂਦਾ ਹੈ ਅਤੇ ਇਸ ਦੀਆਂ ਸੰਸਦ ਦੇ ਦੋਹਾਂ ਸਦਨਾਂ ਵਿਚ ਤਿੰਨ ਪੜ੍ਹਤਾਂ ਹੁੰਦੀਆਂ ਹਨ । ਪਹਿਲੀ ਪੜ੍ਹਤ ਕੇਵਲ ਰਸਮੀ ਹੁੰਦੀ ਹੈ ਅਤੇ ਦੂਜੀ ਵਿਚ ਇਸ ਦੇ ਸਿਧਾਂਤਾਂ ਤੇ ਬਹਿਸ ਹੋ ਕੇ ਇਸ ਨੂੰ ਛਾਣ-ਬੀਣ ਲਈ ਕਮੇਟੀ ਪਾਸ ਘੱਲਿਆ ਜਾਂਦਾ ਹੈ ਜੋ ਇਸ ਉੱਤੇ ਆਪਣੀ ਰਾਏ ਪ੍ਰਗਟ ਕਰਦੀ ਹੈ । ਰੀਪੋਰਟ ਤੇ ਬਹਿਸ ਪਿੱਛੋਂ ਤੀਜੀ ਪੜ੍ਹਤ ਹੁੰਦੀ ਹੈ ਅਤੇ ਦੂਜੇ ਸਦਨ ਵਿਚ ਇਨ੍ਹਾਂ ਪੜਾਵਾਂ ਵਿਚੋਂ ਲੰਘਣ ਮਗਰੋਂ ਬਿਲ ਨੂੰ ਬਾਦਸ਼ਾਹ ਦੀ ਪਰਵਾਨਗੀ ਲਈ ਭੇਜ ਦਿੱਤਾ ਜਾਂਦਾ ਹੈ । ਇਹ ਪਰਵਾਨਗੀ ਮਿਲ ਜਾਣ ਮਗਰੋਂ ਹੀ ਕੋਈ ਬਿਲ ਐਕਟ ਬਣਦਾ ਹੈ । ਅਮਰੀਕਾ ਵਿਚ ਵੀ ਭਾਵੇਂ ਪੜ੍ਹਤਾਂ ਤਿੰਨ ਹੀ ਹਨ ਪਰ ਬਿਲ ਨੂੰ ਪਹਿਲੀ ਪੜ੍ਹਤ ਮਗਰੋਂ ਹੀ ਕਮੇਟੀ ਪਾਸ ਭੇਜ ਦਿੱਤਾ ਜਾਂਦਾ ਹੈ ਅਤੇ ਸਿਧਾਂਤ ਤੇ ਬਹਿਸ ਪਹਿਲਾਂ ਨਹੀਂ ਕੀਤੀ ਜਾਂਦੀ । ਅਮਰੀਕਾ ਵਿਚ ਰਾਸ਼ਟਰਪਤੀ ਦੀ ਪਰਵਾਨਗੀ ਪਿੱਛੋਂ ਹੀ ਕੋਈ ਬਿੱਲ ਐਕਟ ਦਾ ਰੂਪ ਧਾਰਦਾ ਹੈ।

ਭਾਰਤ ਵਿਚ ਵੀ ਇੰਗਲੈਂਡ ਵਾਂਗ ਤਿੰਨ ਪੜ੍ਹਤਾਂ ਜ਼ਰੂਰੀ ਹਨ ਅਤੇ ਸੰਸਦ ਦੇ ਦੋਹਾਂ ਸਦਨਾਂ ਵਿਚੋਂ ਪਾਸ ਹੋਣ ਮਗਰੋਂ ਬਿਲ ਨੂੰ ਰਾਸ਼ਟਰਪਤੀ ਪਾਸ ਭੇਜਿਆ ਜਾਂਦਾ ਹੈ ਜਿਸ ਦੀ ਪਰਵਾਨਗੀ ਮਿਲ ਜਾਣ ਤੇ ਇਹ ਐਕਟ ਬਣ ਜਾਂਦਾ ਹੈ । ਇਹ ਗੱਲ ਯਾਦ ਰੱਖਣ ਦੀ ਲੋੜ ਹੈ ਕਿ ਬਿਲਾਂ ਨੂੰ ਪਰਵਾਨ ਕਰਨ ਸਬੰਧੀ ਇੰਗਲੈਂਡ ਦੇ ਬਾਦਸ਼ਾਹ, ਭਾਰਤ ਦੇ ਰਾਸ਼ਟਰਪਤੀ ਤੇ ਅਮਰੀਕਾ ਦੇ ਰਾਸ਼ਟਰਪਤੀ ਦੇ ਅਖ਼ਤਿਆਰਾਂ ਵਿਚ ਢੇਰ ਅੰਤਰ ਹੈ ।

-ਹਰਮੰਦਰ ਸਿੰਘ

**ਐਕਟਨ,ਜਾਨ ਐਮਰਿਕ ਐਡਵਰਡ ਡਲਬਰਗ:** ਇਹ ਇਕ ਅੰਗਰੇਜ਼ ਇਤਿਹਾਸਕਾਰ ਸੀ ਜੋ ਰਿਚਰਡ ਐਕਟਨ ਦਾ ਇਕੋ ਇਕ ਪੁੱਤਰ ਸੀ । ਇਸ ਦਾ ਪਰਿਵਾਰ ਰੋਮਨ ਕੈਥੋਲਿਕ ਸੀ । ਇਸ ਨੇ ਸਿੱਖਿਆ ਵਾਰਵਿਕਸ਼ਰ ਅਤੇ ਐਡਨਬਰਾ ਵਿਚ ਅਤੇ ਮਗਰੋਂ ਡੋਲਿੰਗਰ ਦੀ ਨਿਗਰਾਨੀ ਵਿਚ ਮਿਊਨਿਕ ਵਿਚ ਪ੍ਰਾਪਤ ਕੀਤੀ । ਡੋਲਿੰਗਰ ਨੇ ਹੀ ਐਕਟਨ ਦੇ ਦਿਲ ਵਿਚ ਇਤਿਹਾਸ ਦੇ ਪ੍ਰੇਮ ਅਤੇ ਖੋਜ ਦੀ ਨੀਂਹ ਰੱਖੀ। ਐਕਟਨ ਦਾ ਮਨੋਰਥ ਇਕ ਵੱਡੀ ਪੁਸਤਕ 'ਹਿਸਟਰੀ ਆਫ਼ ਲਿਬਰਟੀ' ਲਿਖਣ ਦਾ ਸੀ ਅਤੇ ਇਸੇ ਤੋਂ ਪ੍ਰੇਰਨਾ ਲੈ ਕੇ ਇਸਨੇ ਛੋਟੀ ਉਮਰ ਤੋਂ ਹੀ ਇਕ ਵੱਡੀ ਇਤਿਹਾਸਕ ਲਾਇਬ੍ਰੇਰੀ ਬਣਾਉਣੀ ਸ਼ੁਰੂ ਕਰ ਦਿੱਤੀ ਸੀ ।

ਐਕਟਨ, ਗਲੈਡਸਟੋਨ ਦਾ ਪੱਕਾ ਦੋਸਤ, ਸਲਾਹਕਾਰ ਅਤੇ ਪ੍ਰਸ਼ੰਸਕ ਸੀ । ਸੰਨ 1869 ਵਿਚ ਗਲੈਡਸਟੋਨ ਨੇ ਇਸ ਨੂੰ ਬੈਰਨ ਦਾ ਖ਼ਿਤਾਬ ਦਿੱਤਾ । ਸੰਨ 1895 ਵਿਚ ਐਕਟਨ ਕੈਂਬ੍ਰਿਜ ਵਿਚ ਆਧੁਨਿਕ ਇਤਿਹਾਸ ਦਾ ਪ੍ਰੋਫ਼ੈਸਰ ਬਣ ਗਿਆ । ਉਦੋਂ ਹੀ ਇਸ ਨੇ ਕੈਂਬ੍ਰਿਜ ਮਾਡਰਨ ਹਿਸਟਰੀ ਲਿਖਣ ਦੀ ਸਕੀਮ ਬਣਾਈ ਜੋ ਇਸ ਦੇ ਜਿਉਂਦਿਆਂ ਪੂਰੀ ਨਾ ਹੋ ਸਕੀ । ਮਨੁੱਖ ਦੇ ਅਧਿਆਤਮਕ ਵਿਕਾਸ ਦੇ ਸਬੰਧ ਵਿਚ ਇਸਦਾ ਇਕ ਕਥਨ ਹੈ- "ਤਾਕਤ ਭ੍ਰਿਸ਼ਟ ਕਰਦੀ ਹੈ, ਪੂਰੀ ਅਤੇ ਬੇਰੋਕ ਤਾਕਤ ਪੂਰੀ ਤਰ੍ਹਾਂ ਭ੍ਰਿਸ਼ਟ ਕਰਦੀ ਹੈ ।" ਐਕਟਨ ਦੀ ਮੌਤ ਪਿੱਛੋਂ ਇਸ ਦੀ 59,000 ਪੁਸਤਕਾਂ ਦੀ ਵੱਡੀ ਲਾਇਬ੍ਰੇਰੀ, ਇਸ ਦੀ ਇੱਛਾ ਅਨੁਸਾਰ ਕੈਂਬ੍ਰਿਜ ਯੂਨੀਵਰਸਿਟੀ ਨੂੰ ਸੌਂਪ ਦਿੱਤੀ ਗਈ ।

**ਐਕਟਾ ਡਾਇਉਰਨਾ** : ਇਹ ਪ੍ਰਾਚੀਨ ਰੋਮ ਦਾ ਗਜ਼ਟ ਸੀ ਜਿਸ ਵਿਚ ਰੋਜ਼ ਦੀਆਂ ਉੱਘੀਆਂ ਘਟਨਾਵਾਂ ਸਰਕਾਰੀ ਅਧਿਕਾਰੀਆਂ ਰਾਹੀਂ ਪ੍ਰਕਾਸ਼ਿਤ ਕੀਤੀਆਂ ਜਾਂਦੀਆਂ ਸਨ । ਇਸ ਵਿਚ ਸਰਕਾਰੀ ਐਲਾਨਾਂ ਤੋਂ ਛੁੱਟ ਮਸ਼ਹੂਰ ਵਿਅਕਤੀਆਂ ਦੇ ਪੁੱਤਰਾਂ ਦੇ ਜਨਮ ਆਦਿ ਦਾ ਵਰਣਨ ਵੀ ਹੁੰਦਾ ਸੀ । ਐਕਟਾ ਦਾ ਆਰੰਭ ਜੂਲੀਅਸ ਸੀਜ਼ਰ ਨੇ

ਹੀ ਕੀਤਾ ਸੀ । ਸਫ਼ੇਦ ਫੱਟੇ ਉਤੇ ਘਟਨਾਵਾਂ ਲਿਖ ਕੇ, ਫੱਟੇ ਨੂੰ ਸਾਰਾ ਦਿਨ ਕਿਸੇ ਆਮ ਜਨਤਕ ਥਾਂ ਉਤੇ ਟਿਕਾ ਦਿੱਤਾ ਜਾਂਦਾ ਸੀ । ਫਿਰ ਉਸ ਨੂੰ ਚੁੱਕ ਕੇ ਰਾਜ ਦੇ ਸਰਕਾਰੀ ਲੇਖਾ ਦਫ਼ਤਰ ਵਿਚ ਰੱਖ ਲੈਂਦੇ ਸਨ । ਐਕਟਾ ਡਾਇਉਰਨਾ ਦਾ ਪ੍ਰਕਾਸ਼ਨ ਰੋਮ ਸਾਮਰਾਜ ਵਿਚ ਕੁਸਤੁਨਤੁਨੀਆ ਦੀ ਰਾਜਧਾਨੀ ਬਣ ਜਾਣ ਤੱਕ ਚਲਦਾ ਰਿਹਾ ।

**ਐਕਟਿੰਗ** : ਵੇਖੋ, ਅਦਾਕਾਰੀ

**ਐੱਕਟਿਨੀਅਮ** : ਇਸ ਧਾਤਵੀ ਤੱਤ ਦਾ ਨਾਂ ਯੂਨਾਨੀ ਸ਼ਬਦ ਐਕਟਿਸ ਜਾਂ ਐਕਟੀਨੌਜ਼ ਤੋਂ ਬਣਿਆ ਹੈ ਜਿਸ ਦੇ ਅਰਥ ਹਨ ਕਿਰਨ । ਇਹ ਨਾਂ ਐੱਕਟਿਨੀਅਮ ਦਾ ਰੇਡੀਉ-ਐੱਕਟਿਵ ਸੁਭਾਅ ਦੱਸਦਾ ਹੈ । ਇਸ ਦਾ ਰਸਾਇਣਕ ਚਿੰਨ੍ਹ Ac ਅਤੇ ਪਰਮਾਣੂ-ਕ੍ਰਮ-ਅੰਕ 89 ਹੈ । ਇਸ ਦੇ ਸਥਾਈ ਤੱਤ ਦਾ ਪਰਮਾਣੂ-ਭਾਰ 227 ਹੈ । ਸੰਨ 1899 ਵਿਚ ਏ. ਡਬਾਈਐਰੱਨ ਨੇ ਯੂਰੇਨੀਅਮ ਦੀ ਰਹਿੰਦ ਖੂੰਹਦ ਵਿਚੋਂ ਐੱਕਟਿਨੀਅਮ ਲੱਭਿਆ ਸੀ । ਭਾਵੇਂ ਇਸ ਤੱਤ ਨੂੰ ਬਹੁਤੀ ਮਾਤਰਾ ਵਿਚ ਵੱਖ ਕਰਨਾ ਤਾਂ ਮੁਸ਼ਕਿਲ ਹੈ ਪਰੰਤੂ ਫਿਰ ਵੀ ਅੱਜਕਲ੍ਹ ਨਿਊਕਲੀ ਭੱਠੀ ਵਿਚ ਰੇਡੀਅਮ ਨੂੰ ਵਿਕੀਰਤ ਕਰਨ ਨਾਲ ਇਹ ਤੱਤ ਕੁਝ ਕੁ ਮਿਲੀਗ੍ਰਾਮਾਂ ਵਿੱਚ ਪ੍ਰਾਪਤ ਕੀਤਾ ਜਾਂਦਾ ਹੈ । ਐੱਕਟਿਨੀਅਮ-227, ਬੀਟਾ-ਕਿਰਨਾਂ ਦਾ ਸੋਮਾ ਹੈ ਜਿਵੇਂ ਕਿ :-



$$^{226}R_a\,(n,\gamma)^{227}\,Ra;{}^{227}R_a \xrightarrow{\beta^-} {}^{227}Ac$$

ਸਮਸਥਾਨਕ 227Ac ਦੀ ਅਰਧ-ਆਯੂ 22 ਸਾਲ ਹੈ । ਐੱਕਟਿਨੀਅਮ ਦੇ 6 ਹੋਰ ਅਜਿਹੇ ਸਮਸਥਾਨਕ ਲੱਭੇ ਜਾ ਚੁੱਕੇ ਹਨ ਜਿਨ੍ਹਾਂ ਦੀ ਅਰਧ-ਆਯੂ 10 ਦਿਨਾਂ ਤੋਂ ਲੈ ਕੇ ਇਕ ਮਿੰਟ ਤੋਂ ਵੀ ਘੱਟ ਸਮੇਂ ਤੱਕ ਹੈ । ਐੱਕਸ-ਕਿਰਨ ਵਿਵਰਤਨ ਅਤੇ ਕਈ ਸੂਖ਼ਮ ਰਸਾਇਣਕ ਢੰਗਾਂ ਦੁਆਰਾ ਐੱਕਟਿਨੀਅਮ ਦੇ ਕਈ ਯੋਗਿਕ ਤਿਆਰ ਕੀਤੇ ਜਾ ਚੁੱਕੇ ਹਨ।

ਇਸ ਤੱਤ ਦਾ ਇਕ ਹੋਰ ਤੱਤ ਲੈਂਥੇਨਮ ਲੜੀ ਨਾਲ ਸਬੰਧ ਹੋਣਾ ਇਕ ਬਹੁਤ ਹੀ ਵਚਿੱਤਰ ਗੱਲ ਹੈ । ਲੈਂਥੇਨਮ ਅਤੇ ਐੱਕਟਿਨੀਅਮ ਠੋਸ, ਨਿਰਜਲ ਅਵਸਥਾ ਵਿਚ ਸਮਰੂਪੀ ਹਨ । ਐੱਕਟਿਨੀਅਮ ਉਨ੍ਹਾਂ ਹੀ ਢੰਗਾਂ ਦੁਆਰਾ ਤਿਆਰ ਕੀਤਾ ਜਾ ਸਕਦਾ ਹੈ ਜਿਹੜੇ ਢੰਗ ਲੈਂਥੇਨਮ ਬਣਾਉਣ ਲਈ ਵਰਤੇ ਜਾਂਦੇ ਹਨ । ਹੇਠਾਂ ਕੁਝ ਇਕ ਸਮੀਕਰਨਾਂ ਦਿੱਤੀਆਂ ਗਈਆਂ ਹਨ ਜਿਨ੍ਹਾਂ ਦੁਆਰਾ ਕਈ ਐੱਕਟਿਨੀਅਮ ਯੋਗਿਕ ਤਿਆਰ ਕੀਤੇ ਜਾ ਚੁੱਕੇ ਹਨ :-



$$Ac_2O_3 + 6HF \rightarrow 2AcF_3 + 3H_2O$$



$$AcF_3 + H_2O \rightarrow AcOF + 2HF$$



$$Ac_2O_3 + 3CCl_4 \rightarrow 2AcCl_3 + 3COCl_2$$



$$Ac_2O_3 + 2AlBr_3 \rightarrow 2AcBr_3 + Al_2O_3$$

ਆਮ ਤੌਰ ਤੇ ਐੱਕਟਿਨੀਅਮ ਯੋਗਿਕ ਸ਼ੀਸ਼ੇ ਜਾਂ ਕੁਆਰਟਜ਼ ਦੀਆਂ ਬਣੀਆਂ ਕੇਸ਼ ਨਲੀਆਂ ਵਿਚ ਤਿਆਰ ਕੀਤੇ ਜਾਂਦੇ ਹਨ ਅਤੇ ਜੌਹਰ ਉਡਾਉਣ-ਕਿਰਿਆ ਦੁਆਰਾ ਵੱਖ ਕਰ ਕੇ ਕੇਸ਼ ਨਲੀ ਵਿਚ ਐੱਕਸ-ਕਿਰਨ ਵਿਵਰਤਨ ਵਿਸ਼ਲੇਸ਼ਣ ਕੀਤਾ ਜਾਂਦਾ ਹੈ । ਇਹ ਢੰਗ ਬਹੁਤ ਹੀ ਉਪਯੋਗੀ ਸਿੱਧ ਹੋਇਆ ਹੈ । ਐੱਕਟਿਨੀਅਮ ਦੇ ਵਿਘਟਨ ਪਦਾਰਥ ਬਹੁਤ ਹੀ ਜ਼ਿਆਦਾ ਰੇਡੀਉ-ਐੱਕਟਿਵ ਹਨ ਅਤੇ ਇਨ੍ਹਾਂ ਨੂੰ ਇਕ ਮੁਹਰਬੰਦ ਕੇਸ਼ ਨਲੀ ਵਿਚ ਪਾਉਣ ਨਾਲ ਕੋਈ ਔਕੜ ਪੇਸ਼ ਨਹੀਂ ਆਉਂਦੀ । ਇਸ ਤੋਂ ਛੁੱਟ ਜੌਹਰ ਉਡਾਉਣ-ਕਿਰਿਆ ਦੁਆਰਾ ਕੇਸ਼ ਨਲੀ ਦੀਆਂ ਕੰਧਾਂ ਨਾਲ ਇਸ ਤੱਤ ਦੀ ਇਕ ਪਤਲੀ ਜਿਹੀ ਤਹਿ ਇਸ ਤਰ੍ਹਾਂ ਲੱਗ ਜਾਂਦੀ ਹੈ ਕਿ ਇਹ ਐੱਕਸ-ਕਿਰਨ ਵਿਵਰਤਨ ਉੱਤੇ ਵੱਧ ਤੋਂ ਵੱਧ ਪ੍ਰਭਾਵ ਪਾਉਂਦੀ ਹੈ।

ਐੱਕਟਿਨੀਅਮ $3^+$ ਆਇਨ ਸਭ ਤੋਂ ਵੱਡਾ ਅਤੇ ਮੂਲ ਆਇਨ ਹੈ ਅਤੇ ਇਹ ਹਾਈਡ੍ਰਾਲਿਸਿਸ ਦਾ ਬਹੁਤ ਹੱਦ ਤੱਕ ਪ੍ਰਤਿਰੋਧ ਕਰ ਸਕਦਾ ਹੈ ।

ਹ. ਪੁ.- ਮੈਕ. ਐਨ. ਸ. ਟ. 1 : 64 ; ਐਨ. ਬ੍ਰਿ. 1 : 111

| Ia | IIa | IIIb | IVb | Vb | VIb | VIIb | VIII | | | Ib | IIb | IIIa | IVa | Va | VIa | VIIa | 0 |
|---|---|---|---|---|---|---|---|---|---|---|---|---|---|---|---|---|---|
| 1 H | | | | | | | | | | | | | | | | | 2 He |
| 3 Li | 4 Be | | | | | | | | | | | 5 B | 6 C | 7 N | 8 O | 9 F | 10 Ne |
| 11 Na | 12 Mg | | | | | | | | | | | 13 Al | 14 Si | 15 P | 16 S | 17 Cl | 18 Ar |
| 19 K | 20 Ca | 21 Sc | 22 Ti | 23 V | 24 Cr | 25 Mn | 26 Fe | 27 Co | 28 Ni | 29 Cu | 30 Zn | 31 Ga | 32 Ge | 33 As | 34 Se | 35 Br | 36 Kr |
| 37 Rb | 38 Sr | 39 Y | 40 Zr | 41 Nb | 42 Mo | 43 Tc | 44 Ru | 45 Rh | 46 Pd | 47 Ag | 48 Cd | 49 In | 50 Sn | 51 Sb | 52 Te | 53 I | 54 Xe |
| 55 Cs | 56 Ba | 57 La | 72 Hf | 73 Ta | 74 W | 75 Re | 76 Os | 77 Ir | 78 Pt | 79 Au | 80 Hg | 81 Tl | 82 Pb | 83 Bi | 84 Po | 85 At | 86 Rn |
| 87 Fr | 88 Ra | 89 Ac | 104 Rf | 105 Ha | 106 | 107 | 108 | 109 | 110 | 111 | 112 | 113 | 114 | 115 | 116 | 117 | 118 |

| ਲੈਂਥੇਨਾਈਡ ਸੀਰੀਜ਼ | | | | | | | | | | | | | | |
|---|---|---|---|---|---|---|---|---|---|---|---|---|---|---|
| | 58 Ce | 59 Pr | 60 Nd | 61 Pm | 62 Sm | 63 Eu | 64 Gd | 65 Tb | 66 Dy | 67 Ho | 68 Er | 69 Tm | 70 Yb | 71 Lu |

| ਐਕਟੀਨਾਈਡ ਸੀਰੀਜ਼ | | | | | | | | | | | | | | |
|---|---|---|---|---|---|---|---|---|---|---|---|---|---|---|
| | 90 Th | 91 Pa | 92 U | 93 Np | 94 Pu | 95 Am | 96 Cm | 97 Bk | 98 Cf | 99 Es | 100 Fm | 101 Md | 102 No | 103 Lr |

ਆਵਰਤੀ ਸਾਰਨੀ

**ਐਕਟੀਨੋਮਾਈਕੋਸਿਸ** : ਇਹ ਇਕ ਛੂਤਕ ਬੀਮਾਰੀ ਹੈ ਜੋ ਪਸ਼ੂਆਂ, ਭੇਡਾਂ, ਸੂਰਾਂ ਅਤੇ ਕਦੀ ਕਦਾਈਂ ਮਨੁੱਖਾਂ ਵਿਚ ਵੀ ਪਾਈ ਜਾਂਦੀ ਹੈ । ਪਸ਼ੂਆਂ ਵਿਚ ਇਹ ਬੀਮਾਰੀ ਇਕ ਖ਼ਾਸ ਕਿਸਮ ਦੇ ਜੀਵਾਣੂ ਐਕਟੀਨੋਮਾਈਸਿਸ ਬੋਵਿਸ ਦੁਆਰਾ ਫੈਲਦੀ ਹੈ । ਮਨੁੱਖਾਂ ਵਿਚ ਇਹ ਬੀਮਾਰੀ ਐਕਟੀਨੋਮਾਈਸਿਸ ਇਸਰਾਈਲੀ ਅਤੇ ਐਰੈਕਨੀਆ ਪਰੋਪਾ-ਈਓਨੀਕਾ ਰਾਹੀਂ ਪੈਦਾ ਹੁੰਦੀ ਹੈ । ਇਸ ਬੀਮਾਰੀ ਦਾ ਮਾਈਕ੍ਰੋਆਰ-ਗ਼ੈਨਿਜ਼ਮ ਆਮ ਤੌਰ ਤੇ ਮੂੰਹ ਦੀ ਮਿਊਕਸ ਝਿੱਲੀ ਅਤੇ ਟਾਂਸਿਲਰ ਕ੍ਰਿਪਟਸ ਵਿਚ ਰਹਿੰਦਾ ਹੈ । ਇਸ ਨੂੰ ਕੁਦਰਤੀ ਤੌਰ ਤੇ ਹੋਰ ਕਿਤੇ ਵੀ ਨਹੀਂ ਪਾਇਆ ਗਿਆ । ਇਸ ਬੀਮਾਰੀ ਨੂੰ ਗਿਲਟੀਦਾਰ ਜਬ੍ਹਾੜਾ ਜਾਂ ਲੱਕੜੀ ਵਾਂਗ ਸੁੱਕੀ ਜੀਭ ਦਾ ਨਾਂ ਵੀ ਦਿੱਤਾ ਜਾਂਦਾ ਹੈ । ਮਨੁੱਖਾਂ ਵਿਚ ਇਸ ਬੀਮਾਰੀ ਦੇ ਇਲਾਜ ਲਈ ਪੈਨਸਲੀਨ ਕਾਫ਼ੀ ਉਪਯੋਗੀ ਸਿੱਧ ਹੋਈ ਹੈ । ਮਨੁੱਖ ਵਿਚ ਆਮ ਤੌਰ ਤੇ ਇਸ ਦਾ ਆਰਗੈਨਿਜ਼ਮ ਮੂੰਹ ਅਤੇ ਬਾਊਲ ਵਿਚ ਰਹਿੰਦਾ ਹੈ ਅਤੇ ਇਹ ਆੱਕਸੀਜਨ ਦੀ ਅਣਹੋਂਦ ਵਿਚ ਜ਼ਿਆਦਾ ਪਲਰਦਾ ਹੈ ਅਤੇ ਇਹ ਬੀਮਾਰੀ ਬੇਜਾਨ ਤੰਤੂਆਂ ਤੇ ਸਿੱਧੇ ਹਮਲੇ ਕਾਰਨ ਪੈਦਾ ਹੁੰਦੀ ਹੈ । ਇਸ ਬੀਮਾਰੀ ਨਾਲ ਦਰਦ, ਭਾਰ ਘੱਟ ਜਾਣਾ, ਖਾਂਸੀ ਅਤੇ ਤੇਜ਼ ਬੁਖ਼ਾਰ ਜਿਹੀਆਂ ਅਲਾਮਤਾਂ ਪੈਦਾ ਹੋ ਜਾਂਦੀਆਂ ਹਨ । ਬਹੁਤ ਘੱਟ ਹਾਲਤਾਂ ਵਿਚ ਇਹ ਦਿਮਾਗ਼, ਦਿਲ ਦੇ ਵਾਲਵਾਂ ਜਾਂ ਹੋਰਨਾਂ ਅੰਗਾਂ ਤੇ ਅਸਰ ਕਰਦੀ ਹੈ ।

ਇਸ ਛੂਤ ਦੇ ਪੈਦਾ ਹੋ ਜਾਣ ਦਾ ਅਹਿਸਾਸ ਉਸ ਵਿਸ਼ੇਸ਼ ਖੇਤਰ ਵਿਚ ਲੱਗੇ ਕਿਸੇ ਝਟਕੇ ਨਾਲ ਹੁੰਦਾ ਹੈ, ਬਹੁਤੀ ਵੇਰ ਇਕ ਦੰਦ ਦਾ ਨਿਕਲ ਜਾਣਾ ਵੀ ਸੁਭਾਵਕ ਹੁੰਦਾ ਹੈ । ਕਦੀ ਕਦਾਈਂ ਇਹ ਆਰਗੈਨਿਜ਼ਮ ਫ਼ੇਫੜਿਆਂ ਤੱਕ ਵੀ ਪੁੱਜ ਜਾਂਦਾ ਹੈ ਜਿਸ ਨਾਲ ਫ਼ੇਫੜਿਆਂ ਵਿਚ ਉਠਾਅ ਪੈਦਾ ਹੋ ਜਾਂਦੇ ਹਨ ਅਤੇ ਛਾਤੀ ਦੀ ਦੀਵਾਰ ਇਸ ਬੀਮਾਰੀ ਦੇ ਕਰਿੰਦਿਆਂ ਦੀ ਲਪੇਟ ਵਿਚ ਆ ਜਾਂਦੀ ਹੈ । ਪੇਟ ਅੰਦਰਲੀ ਐੱਕਟੀਨੋਮਾਈਕੋਸਿਸ ਉਸ ਵਕਤ ਪੈਦਾ ਹੁੰਦੀ ਹੈ ਜਦ ਅੰਦਰਲੀ ਝਿੱਲੀ ਦੀ ਲਾਗ ਪੇਟ ਅੰਦਰ ਦਾਖ਼ਲ ਹੋਣ ਉਪਰੰਤ ਪੈਦਾ ਹੁੰਦੀ ਹੈ । ਐੱਕਟੀਨੋਮਾਈਕੋਸਿਸ ਬੋਵਿਸ ਇਕ ਗਰਾਮ-ਪਾਜ਼ਿਟਿਵ ਸ਼ਾਖ਼ਾਵਾਂ ਵਾਲਾ ਫ਼ਿਲਾਮੈਂਟ ਹੈ ਜਿਸ ਦੇ ਵਾਧੇ ਲਈ ਘੱਟ ਆੱਕਸੀਜਨ ਵਾਲੇ ਵਾਤਾਵਰਣ ਦੀ ਲੋੜ ਪੈਂਦੀ ਹੈ । ਇਹ ਆਰਗੈਨਿਜ਼ਮ ਬਹੁਤ ਸਾਰੀਆਂ ਪ੍ਰਤਿਜੀਵਾਣੂ ਦਵਾਈਆਂ ਪ੍ਰਤਿ ਸੰਵੇਦਨਸ਼ੀਲ ਹੈ ।

ਹ. ਪੁ.- ਮੈਕ. ਐਨ. ਸ. ਟ. 1 : 65 ; ਐਨ. ਬ੍ਰਿ. ਮਾ. 1 : 68

**ਐਕਟੀਨੋਲਾਈਟ** : ਇਹ ਸ਼ਬਦ ਕੈਲਸ਼ੀਅਮ-ਲੋਹਾ ਮੈਗਨੀਸ਼ੀਅਮ ਐਂਫ਼ੀਬੋਲ (ਖਣਿਜ) ਲਈ ਵਰਤਿਆ ਜਾਂਦਾ ਹੈ । ਇਸ ਦਾ ਫ਼ਾਰਮੂਲਾ $Ca_2 (Fe,Mg)_5 (OH)_2 (Si_4OH)_2$ ਹੈ ਪਰੰਤੂ ਇਸ ਵਿਚ ਲੋਹੇ ਦੀ ਮਾਤਰਾ ਕਾਫ਼ੀ ਬਦਲਦੀ ਰਹਿੰਦੀ ਹੈ । ਇਹ ਬਲੇਡ ਵਰਗੇ ਰਵਿਆਂ ਜਾਂ ਰੇਸ਼ੇਦਾਰ ਜਾਂ ਦਾਣੇਦਾਰ ਹਾਲਤਾਂ ਵਿਚ ਉਪਲੱਬਧ ਹੁੰਦਾ ਹੈ । ਇਸ ਦੀ ਕਠੋਰਤਾ 5-6, ਵਿਸ਼ਿਸ਼ਟ ਘਣਤਾ 2.9-3.2ਅਤੇ ਰੰਗ ਹਰੇ ਤੋਂ ਸਲੇਟੀ ਹਰਾ ਹੁੰਦਾ ਹੈ । ਇਹ ਪਾਰਦਰਸ਼ੀ ਤੋਂ ਧੁੰਦਲਾ ਜਾਂ ਅਪਾਰਦਰਸ਼ੀ ਅਤੇ ਇਸ ਦੀ ਚਮਕ ਕੱਚ ਤੋਂ ਰੇਸ਼ਮੀ ਜਾਂ ਮੋਮੀ ਜਿਹੀ ਹੁੰਦੀ ਹੈ । ਐਕਟੀਨੋਲਾਈਟ ਦਾ ਇਹ ਨਾਂ ਇਸ ਵਿਚਲੇ ਰਵਿਆਂ ਦੇ ਵਿਕੀਰਕ ਗਰੁੱਪਾਂ ਕਾਰਨ ਪਿਆ ਹੈ । ਐਕਟੀਨੋਲਾਈਟ ਸ਼ਿਸਟਾਂ (Schist) ਵਿਚ ਮਿਲਦਾ ਹੈ । ਅਕਸਰ ਸ਼ਰਪੈਂਟਾਈਨ ਵਿਚ ਅਤੇ ਅਗਨੀ ਚਟਾਨਾਂ ਵਿਚ ਮਿਲਦਾ ਹੈ, ਹੋ ਸਕਦਾ ਹੈ ਕਿ ਇਹ ਪਾਇਰਾਕਸੀਨ ਦੇ ਰੂਪਾਂਤਰ ਨਾਲ ਹੁੰਦਾ ਹੋਵੇ । ਸਵਿਟਜ਼ਰਲੈਂਡ ਦੇ ਐਲਪਸ ਪਹਾੜਾਂ ਦੇ ਸ਼ਿਸਟਾਂ ਵਿਚ ਅਤੇ ਆਸਟ੍ਰੀਆ, ਸੈਕਸਨੀ, ਨਾਰਵੇ, ਜਾਪਾਨ ਅਤੇ ਕੈਨੇਡਾ ਵਿਚ ਵੀ ਮਿਲਦਾ ਹੈ । ਸੰਯੁਕਤ ਰਾਜ ਅਮਰੀਕਾ ਵਿਚ ਮੈਸਾਚੂਸੈੱਟਸ, ਪੈਨਸਿਲਵਾਨੀਆ, ਮੇਰੀਲੈਂਡ ਵਿਚ ਅਤੇ ਇਸ ਦੀ ਜ਼ਿੰਕ ਮੈਂਗਨੀਜ਼ ਕਿਸਮ ਨਿਊ ਜਰਸੀ ਵਿਚ ਵੀ ਮਿਲਦੀ ਹੈ ।

ਐਕਟੀਨੋਲਾਈਟ ਵਿਚਲੇ ਮੈਗਨੀਸ਼ੀਅਮ ਤੱਤਾਂ ਦੇ ਰੇਸ਼ਿਆਂ ਦੀ ਵਧੇਰੀ ਮਿਕਦਾਰ ਕਾਰਨ ਇਹ ਆਰਥਿਕ ਤੌਰ ਤੇ ਐੱਸਬੈੱਸਟਾਸ ਵਜੋਂ ਵੀ ਪ੍ਰਸਿੱਧ ਹਨ । ਇਹ ਕਿਸਮਾਂ ਜਿਨ੍ਹਾਂ ਨੂੰ ਐਂਫ਼ੀਬੋਲ ਐੱਸਬੈੱਸਟਾਸ ਕਿਹਾ ਜਾਂਦਾ ਹੈ ਉਹੀ ਪਦਾਰਥ ਹਨ ਜਿਨ੍ਹਾਂ ਨੂੰ ਮੁਢਲੇ ਤੌਰ ਤੇ ਐੱਸਬੈੱਸਟਾਸ ਦਾ ਨਾਂ ਦਿੱਤਾ ਜਾਂਦਾ ਸੀ । ਇਨ੍ਹਾਂ ਦੇ ਰੇਸ਼ੇ ਬਰੀਕ ਰੇਸ਼ਮੀ ਹੁੰਦੇ ਹਨ ਅਤੇ ਇਨ੍ਹਾਂ ਵਿਚ ਕਾਫ਼ੀ ਤਣਾਉ-ਪ੍ਰਤਿਬਲ ਵੀ ਹੁੰਦਾ ਹੈ । ਜੇਕਰ ਇਹ ਬੁਣੀਆਂ ਹੋਈਆਂ ਰੇਸ਼ੇਦਾਰ ਪਰਤਾਂ ਵਾਂਗ ਹੋਣ ਤਾਂ ਇਨ੍ਹਾਂ ਨੂੰ ਪਹਾੜੀ ਚਮੜਾ ਅਤੇ ਜੇਕਰ ਮੋਟੀਆਂ ਪਰਤਾਂ ਵਿਚ ਹੋਣ ਤਾਂ ਇਨ੍ਹਾਂ ਨੂੰ ਪਹਾੜੀ ਕਾਰਕ ਕਹਿੰਦੇ ਹਨ ਜਦੋਂ ਕਿ ਗਠੀਲੇ ਰੂਪ ਵਿਚ ਇਨ੍ਹਾਂ ਨੂੰ ਪਹਾੜੀ ਲੱਕੜੀ ਕਿਹਾ ਜਾਂਦਾ ਹੈ ।

ਹ. ਪੁ.- ਵਾ. ਨ. ਸ. ਐਨ. : 18 ; ਐਨ. ਬ੍ਰਿ. ਮਾ. 1. 88

**ਐਕਨਕਾਗਵਾ** : ਪਰਬਤ – ਇਹ ਐਂਡੀਜ਼ ਪਰਬਤ ਲੜੀ ਵਿਚ ਇਕ ਪਰਬਤ ਹੈ ਜਿਸਦੀ ਹੋਂਦ ਦਾ ਕਾਰਣ ਜੁਆਲਾਮੁਖੀ ਹੈ ਪਰ ਇਹ ਪਰਬਤ ਖ਼ੁਦ ਜੁਆਲਾਮੁਖੀ ਨਹੀਂ ਹੈ । ਇਸ ਦੀ ਉਚਾਈ ਸਮੁੰਦਰੀ ਤਲ ਤੋਂ 6,960 ਮੀ. ਹੈ। ਇਹ ਪੱਛਮੀ ਅਰਧ-ਗੋਲੇ ਦੀ ਸਭ ਤੋਂ ਉੱਚੀ ਪਰਬਤ ਚੋਟੀ ਹੈ। ਇਹ ਅਰਜਨਟੀਨਾ ਦੇਸ਼ ਵਿਚ ਚਿੱਲੀ ਅਤੇ ਅਰਜਨਟੀਨਾ ਦੀ ਹੱਦ ਉਪਰ ਹੈ ਅਤੇ ਬਵੇਨਾਸੈਰੀਜ਼ ਤੋਂ ਵਾਲਪਾਰਾਈਸੋ ਜਾਣ ਵਾਲੀ ਰੇਲਵੇ ਲਾਈਨ ਦੇ ਉੱਤਰ ਵਿਚ ਵਾਕਿਆ ਹੈ । ਇਸ ਦੀ ਚੋਟੀ ਤੇ ਸਦਾ ਬਰਫ਼ ਪਈ ਰਹਿੰਦੀ ਹੈ । ਇਸ ਦੇ ਉਪਰ ਕਈ ਗਲੇਸ਼ੀਅਰ ਮਿਲਦੇ ਹਨ ਜਿਨ੍ਹਾਂ ਵਿਚੋਂ ਸਭ ਨਾਲੋਂ ਮਸ਼ਹੂਰ ਹਾਰਕੋਨਜ਼ ਹੈ । ਇਨ੍ਹਾਂ ਗਲੇਸ਼ੀਅਰਾਂ ਵਿਚੋਂ ਕਈ ਸਾਰਾ ਸਾਲ ਵਗਣ ਵਾਲੇ ਦਰਿਆ ਨਿਕਲਦੇ ਹਨ ਜਿਨ੍ਹਾਂ ਦਾ ਪਾਣੀ ਹੇਠਲੇ ਇਲਾਕਿਆਂ ਵਿਚ ਸਿੰਜਾਈ



ਐਕਨਕਾਗਵਾ ਪਰਬਤ

ਲਈ ਵਰਤਿਆ ਜਾਂਦਾ ਹੈ । ਇਸ ਦੀ ਦੱਖਣੀ ਢਾਲ ਤੋਂ ਦਰਿਆ ਐਕਨਕਾਗਵਾ ਨਿਕਲਦਾ ਹੈ ਜੋ ਪੱਛਮ ਵਿਚ 322 ਕਿ. ਮੀ. ਤੀਕ ਵਗਣ ਮਗਰੋਂ ਸ਼ਾਂਤ ਮਹਾਂਸਾਗਰ ਵਿਚ ਜਾ ਡਿਗਦਾ ਹੈ । ਸਭ ਤੋਂ ਪਹਿਲਾਂ ਇਸ ਦੀ ਚੋਟੀ ਤੇ ਸੰਨ 1897 ਵਿਚ ਪਹਾੜਾਂ ਤੇ ਚੜ੍ਹਨ ਵਾਲੀ ਫਿਟਜ਼ਰਾਲਡ ਟੋਲੀ ਦੇ ਵਾਇੰਸ ਅਤੇ ਜ਼ਰਬ੍ਰਿਗੈਨ ਚੜ੍ਹੇ ਸਨ । ਅਮਰੀਕਾ ਦੇ ਇਸ ਸਭ ਤੋਂ ਉੱਚੇ ਪਹਾੜ ਦੀ ਕੁਦਰਤੀ ਸੁੰਦਰਤਾ ਸੱਚਮੁੱਚ ਹੀ ਬਹੁਤ ਦਿਲ-ਖਿੱਚਵੀਂ ਹੈ ।

32° 36′ ਦੱ. ਵਿਥ.; 70° 02′ ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 1 : 63

**ਐਕ੍ਰਾਪਾਲਿਸ** : ਇਸ ਦਾ ਲਫ਼ਜ਼ੀ ਅਰਥ ਸ਼ਹਿਰ ਦਾ ਉੱਚਾ ਹਿੱਸਾ ਹੈ । ਪੁਰਾਣੇ ਯੂਨਾਨੀਆਂ ਨੇ ਸੁਰੱਖਿਆ ਦੇ ਪੱਖ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਆਪਣੇ ਸ਼ਹਿਰ ਆਮ ਕਰਕੇ ਉੱਚੀਆਂ ਪਹਾੜੀਆਂ ਉਤੇ ਵਸਾਏ ਸਨ । ਮਗਰੋਂ ਇਹ ਥਾਵਾਂ ਵੱਡੇ ਸ਼ਹਿਰਾਂ ਦੇ ਕੇਂਦਰ ਬਣ



ਐਕ੍ਰਾਪਾਲਿਸ (ਏਥਨਜ਼)

ਗਈਆਂ। ਸ਼ਹਿਰਾਂ ਦਾ ਪਸਾਰਾ ਉਨ੍ਹਾਂ ਦੇ ਚਾਰੇ ਪਾਸੇ ਹੋਣ ਲੱਗਾ । ਪਹਿਲਾਂ ਇਸ ਸ਼ਬਦ ਦੀ ਵਰਤੋਂ ਕੇਵਲ ਏਥਨਜ਼, ਅਰਗੋਸ, ਥੀਬੀਜ਼, ਕੋਰਿੰਥ ਆਦਿ ਲਈ ਹੁੰਦੀ ਸੀ ਪਰ ਮਗਰੋਂ ਅਜਿਹੇ ਸਾਰੇ ਸ਼ਹਿਰਾਂ ਲਈ ਇਸ ਦੀ ਵਰਤੋਂ ਕੀਤੀ ਜਾਣ ਲੱਗ ਪਈ । ਇਨ੍ਹਾਂ ਵਿਚ ਸਭ ਤੋਂ ਵੱਧ ਮਸ਼ਹੂਰੀ ਏਥਨਜ਼ ਦੇ ਐਕ੍ਰਾਪਾਲਿਸ ਦੀ ਹੈ ।

**ਐਕਲੇਸੀਐਸਟਿਸ** : ਯਹੂਦੀਆਂ ਦੀ ਇਕ ਅਹਿਮ ਧਰਮ ਪੁਸਤਕ 'ਓਲਡ ਟੈਸਟਾਮੈਂਟ' ਵਿਚ ਐਕਲੇਸੀਐਸਟਿਸ ਇਕ ਲਾਭਦਾਇਕ ਪੁਸਤਕ ਹੈ । ਇਬਰਾਨੀ ਵਿਚ ਅਜੇ ਤੱਕ ਇਹ ਫ਼ੈਸਲਾ ਨਹੀਂ ਹੋ ਸਕਿਆ ਕਿ ਐਕਲੇਸੀਐਸਟਿਸ ਸ਼ਬਦ ਦਾ ਅਰਥ ਕੀ ਹੈ । ਕੁਝ ਲੋਕ ਇਸ ਦਾ ਅਰਥ 'ਪ੍ਰਚਾਰਕ' ਦੱਸਦੇ ਹਨ ਜਿਸ ਨੂੰ ਹੀਬਰੋ ਵਿਚ ਕੋਹੈਲਥ ਕਹਿੰਦੇ ਹਨ । ਐਕਲੇਸੀਐਸਟਿਸ ਦੀ ਰਚਨਾ ਦੇ ਸਮੇਂ ਦੇ ਸਬੰਧ ਵਿਚ ਵੀ ਬਹੁਤ ਮਤਭੇਦ ਹੈ । ਮਾਹਿਰਾਂ ਦਾ ਵਿਚਾਰ ਹੈ ਕਿ ਇਸ ਦੀ ਰਚਨਾ ਦਾ ਸਮਾਂ ਕਾਲ 990 ਈ. ਪੂ. ਤੋਂ 10 ਈ. ਪੂ. ਤੱਕ ਹੋ ਸਕਦਾ ਹੈ । ਟਾਈਲਰ ਅਤੇ ਡੀਨ ਪਲੰਪਤਰੇ ਅਨੁਸਾਰ ਇਸ ਦੀ ਰਚਨਾ ਦਾ ਸਮਾਂ 200 ਈ. ਪੂ. ਤੋਂ 180 ਈ. ਪੂ. ਦੇ ਵਿਚਕਾਰ ਦਾ ਹੈ । ਐਕਲੇਸੀਐਸਟਿਸ ਦੇ ਰਚਨ ਵਾਲੇ ਦੇ ਸਬੰਧ ਵਿਚ ਵੀ ਬਹੁਤ ਮਤਭੇਦ ਹੈ । ਕੁਝ ਵਿਦਵਾਨਾਂ ਦੀ ਰਾਇ ਹੈ ਕਿ ਇਸ ਨੂੰ ਰਚਨ ਵਾਲਾ ਖ਼ੁਦ ਸਾਲੋਮਾਨ ਜਾਂ ਸੁਲੇਮਾਨ ਸੀ ਪਰ ਕੁਝ ਹੋਰ ਵਿਦਵਾਨ ਕਹਿੰਦੇ ਹਨ ਕਿ ਇਹ ਪੁਸਤਕ ਸਿਰਾਕ ਨੇ ਮੱਕਾਬੀਆਂ ਦੇ ਸਮੇਂ ਲਿੱਖੀ ।

ਵਿਸ਼ੇ ਅਨੁਸਾਰ ਪੁਸਤਕ ਨੂੰ ਚਾਰ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ । ਇੰਜ ਲੱਗਦਾ ਹੈ ਕਿ ਪਹਿਲਾ ਹਿੱਸਾ ਕਿਸੇ ਨਿਰਾਸ਼ਾਵਾਦੀ ਫ਼ਿਲਾਸਫ਼ਰ ਦਾ ਲਿਖਿਆ ਹੋਇਆ ਹੈ ਅਤੇ ਦੂਜਾ ਹਿੱਸਾ ਕਿਸੇ ਭੌਤਿਕਵਾਦੀ ਦਾ, ਤੀਜਾ ਹਿੱਸਾ ਗਿਆਨ ਦੇ ਪੂਰੇ ਮਹੱਤਵ ਨੂੰ ਸਮਝਣ ਵਾਲੇ ਕਿਸੇ ਸੰਤ ਦਾ ਅਤੇ ਚੌਥਾ ਹਿੱਸਾ ਕਿਸੇ ਰੂੜ੍ਹੀਵਾਦੀ ਸੰਪਾਦਕ ਦਾ ਲਿਖਿਆ ਹੋਇਆ ਹੈ ।

ਪੁਸਤਕ ਦੇ ਮੂਲ ਸਿਧਾਂਤ ਅਨੁਸਾਰ ਇਸ ਜਗਤ ਨੂੰ ਅਦਿੱਖ ਸ਼ਕਤੀਆਂ ਚਲਾਉਂਦੀਆਂ ਹਨ ਅਤੇ ਇਹ ਸਦਾ ਕਾਇਮ ਰਹਿਣ ਵਾਲੇ ਨਿਯਮਾਂ ਰਾਹੀਂ ਹੋਂਦ ਵਿਚ ਆਉਂਦਾ ਹੈ । ਰਚਨਾ ਦੇ ਮਹਾਨ ਚੱਕਰਦਾਰ ਢੰਗ ਅਨੁਸਾਰ ਇਹ ਸੰਸਾਰ ਆਪਣੇ ਅਟੁੱਟ ਨਿਯਮਾਂ ਅਨੁਸਾਰ ਆਪਣੇ ਆਪ ਹੀ ਚਲਦਾ ਰਹਿੰਦਾ ਹੈ । ਸੂਰਜ ਆਪਣੇ ਆਪ ਚੜ੍ਹਦਾ ਅਤੇ ਅਸਤ ਹੁੰਦਾ ਰਹਿੰਦਾ ਹੈ । ਇਨ੍ਹਾਂ ਦੇ ਚੱਕਰ ਨੂੰ ਰੋਕਿਆ ਨਹੀਂ ਜਾ ਸਕਦਾ । ਇਹ ਮਹਾਨ ਚੱਕਰ ਕਿਉਂ ਘੁੰਮਦਾ ਹੈ, ਅੱਜ ਤੱਕ ਇਸ ਗੱਲ ਦਾ ਕਿਸੇ ਨੂੰ ਪਤਾ ਨਹੀਂ ਲੱਗ ਸਕਿਆ । ਇਸ ਸੰਸਾਰ ਦੀ ਰਚਨਾ ਕਿਸ ਮਨੋਰਥ ਨਾਲ ਕੀਤੀ ਗਈ, ਇਹ ਵੀ ਕੋਈ ਨਹੀਂ ਦੱਸ ਸਕਦਾ । ਸੰਖੇਪ ਵਿਚ ਇਹੋ ਹੀ ਐਕਲੇਸੀਐਸਟਿਸ ਦੀ ਫ਼ਿਲਾਸਫ਼ੀ ਹੈ ।

ਐਕਲੇਸੀਐਸਟਿਸ ਅਨੁਸਾਰ ਮਨੁੱਖ ਸਦਾ ਹੀ ਕਿਸਮਤ ਦੇ ਵਸ ਵਿਚ ਰਹਿੰਦਾ ਹੈ । ਇਥੇ ਤਕੜੇ ਹਾਰ ਜਾਂਦੇ ਹਨ ਅਤੇ ਕਮਜ਼ੋਰ ਜਿੱਤ ਜਾਂਦੇ ਹਨ । ਸੰਸਾਰਕ ਧਨ ਦੌਲਤ ਦਾ ਵੀ ਕੋਈ ਮੁੱਲ ਨਹੀਂ । ਮਨੁੱਖ ਇਸ ਸੰਸਾਰ ਵਿਚ ਨੰਗਾ ਹੀ ਜਨਮ ਲੈਂਦਾ ਹੈ ਅਤੇ ਜਦੋਂ ਇਥੋਂ ਜਾਂਦਾ ਹੈ ਤਾਂ ਨੰਗਾ ਹੀ ਜਾਂਦਾ ਹੈ । ਮੌਤ ਗਿਆਨੀ ਅਤੇ ਮੂਰਖ ਦੋਹਾਂ ਨੂੰ ਇਕੋ ਤਰ੍ਹਾਂ ਹੀ ਗਲ ਲਾਉਂਦੀ ਹੈ । ਐਕਲੇਸੀਐਸਟਿਸ ਅਨੁਸਾਰ ਇਸਤਰੀ ਇਕ ਵਰ ਅਤੇ ਸਰਾਪ ਹੈ । ਲੇਖਕ ਉਸ ਵੇਲੇ ਬੇਹੱਦ ਨਿਰਾਸ਼ਾਵਾਦੀ ਹੋ ਜਾਂਦਾ ਹੈ ਜਦੋਂ ਉਹ ਵੇਖਦਾ ਹੈ ਕਿ ਪਵਿੱਤਰ ਹਸਤੀਆਂ ਨੂੰ ਸਾਰੀ ਉਮਰ ਦੁੱਖ ਸਹਿਣੇ ਪੈਂਦੇ ਹਨ ਪਰ ਪਾਪੀ ਲੋਕ ਸੁੱਖ ਭੋਗਦੇ ਰਹਿੰਦੇ ਹਨ । ਐਕਲੇਸੀਐਸਟਿਸ ਅਨੁਸਾਰ ਆਤਮਾ ਦਾ ਭਵਿੱਖ ਨਿਸ਼ਚਿਤ ਨਹੀਂ ਹੈ। ਪਰਮਾਤਮਾ ਸ੍ਰਿਸ਼ਟੀ ਦਾ ਰਚਨਹਾਰਾ ਅਤੇ ਪ੍ਰਬੰਧਕ ਵੀ ਹੈ । ਉਹ ਸਿਰਜਨਾਤਮਕ ਵੱਡੀ ਮਸ਼ੀਨਰੀ ਨੂੰ ਚਲਾਉਂਦਾ ਹੈ ਤੇ ਇਹ ਮਸ਼ੀਨ ਬੇਰਹਿਮੀ ਨਾਲ ਮਨੁੱਖ ਨੂੰ ਪੀਂਹਦੀ ਰਹਿੰਦੀ ਹੈ । ਆਤਮਾ ਦਾ ਪਰਮਾਤਮਾ ਦੇ ਨਾਲ ਨਾ ਸਬੰਧ ਹੋ ਸਕਦਾ ਹੈ ਅਤੇ ਨਾ ਹੀ ਮੇਲ । ਉਹ ਅਖ਼ਲਾਕੀ ਆਚਰਣ ਦਾ ਆਧਾਰ ਰੱਬੀ ਨਿਯਮਾਂ ਨੂੰ ਨਹੀਂ ਸਗੋਂ ਮਨੁੱਖੀ ਅਨੁਭਵਾਂ ਨੂੰ ਮੰਨਦਾ ਹੈ । ਐਕਲੇਸੀਐਸਟਿਸ ਵਿਚ ਨੀਤੀ ਦੇ ਬਹੁਤ ਸੋਹਣੇ ਬਚਨ ਦਰਜ ਹਨ, ਜਿਵੇਂ 'ਕੋਈ ਮਨੁੱਖ ਗੁਨਾਹਾਂ ਤੋਂ ਬਰੀ ਨਹੀਂ'। 'ਇਕ ਜਿਉਂਦਾ ਕੁੱਤਾ ਮੋਏ ਸ਼ੇਰ ਨਾਲੋਂ ਚੰਗਾ ਹੈ', 'ਵਪਾਰ ਵਿਚ ਅਕਲ ਅਤੇ ਨਿਰਣੈ ਤੋਂ ਕੰਮ ਲਵੋ', 'ਕੰਮ ਕਰੋ ਅਤੇ ਚੰਗੇ ਨਤੀਜੇ ਦੀ ਆਸ ਰੱਖੋ' ਆਦਿ।

ਹ. ਪੁ.- ਐਚ. ਰੈਸਟਨ, ਐਕਲੇਸੀਐਸਟਿਸ ਐਂਡ ਦੀ ਅਰਲ ਗ੍ਰੀਕ, ਵਿਜ਼ਡਮ ਲਿਟਰੇਚਰ (1925); ਜੀ. ਟੀ. ਬੇਟਾਨੀ,- ਹਿਸਟਰੀ ਆਫ਼ ਜੁਡਾਇਜ਼ਮ ਐਂਡ ਕ੍ਰਿਸਚੀਐਨੇਟੀ (1982)

**ਐਕਵਿਟੀਜ਼** : ਇਹ ਇਕ ਰੋਮਨ ਫ਼ੌਜ ਦੇ ਘੋੜ-ਸਵਾਰ ਦਲ ਦਾ ਨਾਂ ਹੈ ਜੋ ਮਗਰੋਂ ਇਕ ਰਾਜਨੀਤਕ ਦਲ ਬਣ ਗਿਆ । ਸਮੁੱਚੇ ਗਣਤੰਤਰ ਵਿਚ ਇਸ ਫ਼ੌਜ ਦਾ ਬੋਲ-ਬਾਲਾ ਸੀ ਅਤੇ 220 ਈ. ਤੋਂ ਮਗਰੋਂ ਤਾਂ ਰੋਮ ਵਿਚ ਸਭ ਤੋਂ ਪਹਿਲਾਂ ਵੋਟ ਪਾਉਣ ਦਾ ਹੱਕ ਇਸੇ ਦਾ ਹੁੰਦਾ ਸੀ । ਇਸ ਫ਼ੌਜ ਦੇ ਸਿਪਾਹੀਆਂ ਦੀ ਚੋਣ ਬਹੁਤ ਹੀ ਉੱਚੇ ਖ਼ਾਨਦਾਨਾਂ ਵਿਚੋਂ ਕੀਤੀ ਜਾਂਦੀ ਸੀ । ਅਮੀਰ ਅਤੇ ਉੱਚੇ ਖ਼ਾਨਦਾਨਾਂ ਦੇ ਨੌਜਵਾਨ ਬੜੇ ਸ਼ੌਕ ਨਾਲ ਇਸ ਵਿਚ ਭਰਤੀ ਹੁੰਦੇ ਸਨ । ਰੋਮਨ ਕਾਨੂੰਨ ਅਨੁਸਾਰ ਇਕ ਸਮੇਂ ਤਾਂ ਬਹੁਤੀ ਆਮਦਨੀ ਵਾਲੇ ਲੋਕਾਂ ਦਾ ਇਸ ਵਿਚ ਭਰਤੀ ਹੋਣਾ ਜ਼ਰੂਰੀ ਸੀ । ਸਹਿਜੇ-ਸਹਿਜੇ ਇਸ ਫ਼ੌਜ ਦੇ ਤਿੰਨ ਹਿੱਸੇ ਹੋ ਗਏ -ਪੈਟਰੀਸ਼ੀਅਨ, ਪਲੇਬੀਅਨ ਤੇ ਪ੍ਰਾਈਵੇਟ । ਗਣਤੰਤਰ ਦੇ ਖ਼ਤਮ ਹੋ ਜਾਣ ਨਾਲ ਇਸ ਦਾ ਵੀ ਅੰਤ ਹੋ ਗਿਆ ਪਰ

ਸ਼ਹਿਨਸ਼ਾਹ ਆਰ ਸੰਟਸ ਨੇ ਫਿਰ ਇਕ ਵਾਰੀ ਇਨ੍ਹਾਂ ਨੂੰ ਸੰਗਠਤ ਕੀਤਾ ਤੇ ਇਹ ਸਾਮਰਾਜ ਦੀ ਫ਼ੌਜ ਦਾ ਖ਼ਾਸ ਅੰਗ ਬਣ ਗਏ ।

ਰੋਮਨ ਸਲਤਨਤ ਦੇ ਫੈਲਣ ਮਗਰੋਂ ਐਕਵਿਟੀਜ਼ ਦਾ ਫ਼ੌਜੀ ਰੂਪ ਕਾਇਮ ਨਾ ਰਿਹਾ । ਉਹ ਰੋਮ ਵਿਚ ਹੀ ਸਿਰਫ਼ ਅਮੀਰ ਤੇ ਸਨਮਾਨੇ ਹੋਏ ਸ਼ਹਿਰੀ ਸਮਝੇ ਜਾਣ ਲੱਗ ਪਏ ਅਤੇ ਉਨ੍ਹਾਂ ਦੀ ਥਾਂ ਘੋੜ-ਸਵਾਰਾਂ ਨੇ ਲੈ ਲਈ । ਅਮੀਰ ਹੋਣ ਕਾਰਨ ਸਹਿਜੇ-ਸਹਿਜੇ ਇਨ੍ਹਾਂ ਦੀ ਪਾਰਟੀ ਦੀ ਮੈਂਬਰਸ਼ਿਪ ਰੋਮ ਵਿਚ ਬਹੁਤ ਆਮ ਹੋ ਗਈ ਜਿਨ੍ਹਾਂ ਕੋਲ ਚਾਰ ਲੱਖ ਰੋਮਨ ਮੋਹਰਾਂ ਹੁੰਦੀਆਂ ਸਨ, ਉਹ ਸਾਰੇ ਲੋਕ ਇਨ੍ਹਾਂ ਦੀ ਪਾਰਟੀ ਵਿਚ ਸ਼ਾਮਲ ਹੋ ਸਕਦੇ ਸਨ । ਸਾਮਰਾਜ ਦੇ ਫੈਲਣ ਨਾਲ ਇਨ੍ਹਾਂ ਦੀ ਫ਼ੌਜੀ ਤਾਕਤ ਤਾਂ ਜ਼ਰੂਰ ਘੱਟ ਗਈ ਪਰ ਧਨਾਢ ਹੋਣ ਅਤੇ ਰਾਜਧਾਨੀ ਵਿਚ ਰਹਿਣ ਕਰਕੇ ਰੋਮ ਵਿਚ ਇਨ੍ਹਾਂ ਦੀ ਤਾਕਤ ਇੰਨੀ ਵਧੀ ਕਿ ਇਹ ਇਕ ਮੁਸੀਬਤ ਬਣ ਗਏ । ਪ੍ਰਾਂਤਾਂ ਦੀ ਗਵਰਨਰੀ ਦੇ ਖ਼ਰੀਦਣ ਅਤੇ ਵੇਚਣ ਆਦਿ ਤੋਂ ਲੈ ਕੇ ਸੈਨੇਟਰਾਂ ਦੇ ਅਹੁਦਿਆਂ ਤਕ ਦੀ ਵਾਗਡੋਰ ਵੀ ਇਨ੍ਹਾਂ ਦੇ ਹੱਥ ਵਿਚ ਰਹਿਣ ਲੱਗੀ । ਸਾਰੇ ਸਾਮਰਾਜ ਦੀ ਆਰਥਿਕ ਸ਼ਕਤੀ ਤੇ ਆਰਥਿਕ ਨੀਤੀ ਇਨ੍ਹਾਂ ਦੇ ਹੱਥ ਵਿਚ ਸੀ । ਇਹ ਬਾਦਸ਼ਾਹ ਨੂੰ ਬਣਾਉਣ ਜਾਂ ਤਖ਼ਤ ਤੋਂ ਲਾਹੁਣ ਦੇ ਵੀ ਕਈ ਵਾਰੀ ਕਾਰਨ ਬਣੇ । ਮਸ਼ਹੂਰ ਸ਼ਹਿਨਸ਼ਾਹ ਆਗਸਟਸ ਨੇ ਇਨ੍ਹਾਂ ਨੂੰ ਫਿਰ ਰਸਾਲੇ ਦੇ ਰੂਪ ਵਿਚ ਇਕੱਠਿਆਂ ਕੀਤਾ ਪਰ ਉਹ ਥੋੜ੍ਹਾ-ਬਹੁਤ ਹੀ ਸਫ਼ਲ ਹੋਇਆ ਕਿਉਂਕਿ ਤਾਕਤ ਦੀ ਭੁੱਖ ਇਨ੍ਹਾਂ ਧਨਵਾਨ ਤੇ ਉੱਚੀ ਜਾਤੀ ਦੇ ਲੋਕਾਂ ਵਿਚ ਇਤਨੀ ਸੀ ਕਿ ਉਹ ਨਵੇਂ ਵਿਧਾਨ ਨੂੰ ਪੂਰੀ ਤਰ੍ਹਾਂ ਕਬੂਲ ਨਾ ਕਰ ਸਕੇ । ਸਾਮਰਾਜ ਦੇ ਨਾਲ ਹੀ ਐਕਵਿਟੀਜ਼ ਦਾ ਅੰਤ ਹੋ ਗਿਆ ।

**ਐਕਵਿਡਾਰ (ਇਕਵੈਡਾਰ)** : ਦੱਖਣੀ ਅਮਰੀਕਾ ਦਾ ਇਕ ਦੇਸ਼ ਹੈ । ਐਕਵਿਡਾਰ ਅੰਗਰੇਜ਼ੀ ਸ਼ਬਦ "Equator" (ਭੂ-ਮੱਧ) ਰੇਖਾ ਦਾ ਸਪੇਨੀ ਰੂਪ ਹੈ । ਭੂ-ਮੱਧ ਰੇਖਾ ਦੇਸ਼ ਦੇ ਦਰਮਿਆਨ ਵਿਚੋਂ ਦੀ ਲੰਘਣ ਕਾਰਨ ਇਸ ਦਾ ਨਾਂ ਐਕਡਿਵਾਰ ਪਿਆ ਹੈ । ਇਸ ਦਾ ਖੇਤਰਫ਼ਲ 2,81,334 ਵ. ਕਿ. ਮੀ. ਹੈ । ਸੰਨ 1990 ਵਿਚ ਇਸ ਦੀ ਆਬਾਦੀ ਲਗਭਗ 96,48,189 ਸੀ । ਇਸ ਦੇ ਉੱਤਰ ਵਿਚ ਕੋਲੰਬੀਆ ਦੱਖਣ-ਪੂਰਬ ਵਿਚ ਪੀਰੂ ਅਤੇ ਪੱਛਮ ਵਿਚ ਸ਼ਾਂਤ ਮਹਾਂਸਾਗਰ ਹੈ । ਇਸ ਦੇਸ਼ ਦੀ ਰਾਜਧਾਨੀ ਕੀਟੋ (Quito) ਹੈ ।

ਭੂ-ਆਕ੍ਰਿਤੀ ਵਿਗਿਆਨ

**ਧਰਾਤਲ –** ਉੱਤਰ ਤੋਂ ਦੱਖਣ ਤੱਕ ਫੈਲਿਆ ਹੋਇਆ ਐਂਡੀਜ਼ ਪਰਬਤ ਐਕਵਿਡਾਰ ਨੂੰ ਤਿੰਨ ਹਿੱਸਿਆ ਵਿਚ ਵੰਡਦਾ ਹੈ । ਪੂਰਬੀ ਹਿੱਸਾ ਐਮੇਜ਼ਨ ਦਾ ਮੈਦਾਨੀ ਹਿੱਸਾ ਜਾਂ ਓਰੀਐਂਟ, ਦਰਮਿਆਨਾ ਪਰਬਤੀ ਜਾਂ ਸੀਰਾ ਅਤੇ ਪੱਛਮੀ ਸਾਹਿਲੀ ਨੀਵੇਂ ਹਿੱਸੇ ਜਾਂ ਕੋਸਟਾ । ਇਸ ਦੇਸ਼ ਵਿਚ ਇਸ ਦੀਆਂ ਦੋ ਪਰਬਤ ਲੜੀਆਂ ਹਨ ਜੋ 6,096 ਮੀ. ਉੱਚੀਆਂ ਹਨ ਤੇ ਜਿੰਨ੍ਹਾਂ ਵਿਚਕਾਰ 2,743 ਤੋਂ 3,657 ਮੀ. ਉੱਚੀਆਂ ਪਠਾਰਾਂ ਹਨ। ਪਿਛਲੇ ਸਮਿਆਂ ਵਿਚ ਤੇ ਅੱਜਕੱਲ੍ਹ ਵੀ ਸ਼ਾਇਦ ਇਸੇ ਥਾਂ ਤੇ ਹੀ ਅਮਰੀਕਾ ਵਿਚ ਜੁਆਲਾਮੁਖੀ ਦਾ ਸਭ ਤੋਂ ਵੱਧ ਅਸਰ ਪਿਆ ਹੈ । ਇਸ ਵੇਲੇ ਇਥੋਂ ਦੇ ਚਿੰਬੋਰਜ਼ੋ 6,272 ਮੀ. ਤੇ ਕੋਟੋਪੈਕਸੀ 5,869 ਮੀ. ਸੰਸਾਰ ਦੀਆਂ ਸਭ ਤੋਂ ਉੱਚੀਆਂ ਜੁਆਲਾਮੁਖੀ ਪਰਬਤਾਂ ਦੀਆਂ ਚੋਟੀਆਂ ਹਨ । ਖਣਿਜ ਤੇ ਗਰਮ ਪਾਣੀ ਦੇ ਚਸ਼ਮੇ ਜੁਆਲਾਮੁਖੀ ਦੇ ਸਾਰੇ ਇਲਾਕੇ ਵਿਚ ਮਿਲਦੇ ਹਨ । ਇਥੋਂ ਦੇ ਦਰਿਆਵਾਂ ਵਿਚ ਜਹਾਜ਼ ਨਹੀਂ ਚਲ ਸਕਦੇ ਕਿਉਂਕਿ ਦਰਿਆ ਆਮ ਤੌਰ ਤੇ ਬਹੁਤ ਛੋਟੇ, ਗਾਦ ਵਾਲੇ ਅਤੇ ਤੇਜ਼ ਰਫ਼ਤਾਰੀ ਹਨ ਅਤੇ ਧਰਤੀ ਵੀ ਪਹਾੜੀ ਹੈ । ਇਥੇ ਦਾ ਸਮੁੰਦਰੀ ਕੰਢਾ 32 ਤੋਂ 144 ਕਿ. ਮੀ. ਚੌੜਾ ਹੈ ।

**ਜਲਵਾਯੂ –** ਇਹ ਇਲਾਕਾ ਗਰਮ ਅਤੇ ਮੁਅਤਦਿਲ ਹੈ । ਇਥੋਂ ਦਾ ਤਾਪਮਾਨ 23.8° ਤੋਂ 26.6° ਸੈ. ਹੈ । ਅੰਦਰਲੇ ਇਲਾਕੇ ਵਿਚ ਘਾਟੀਆ ਦਾ ਤਾਪਮਾਨ ਲਗਭਗ 32.2° ਸੈ. । ਉੱਚੇ ਪਠਾਰਾਂ ਅਤੇ ਪਹਾੜਾਂ ਦਾ ਲਗਭਗ ਸਿਰਫ਼ 10° ਸੈਂ. ਹੀ ਰਹਿੰਦਾ ਹੈ । ਕੀਟੋ ਜੋ ਭੂ ਮੱਧ ਰੇਖਾ ਉੱਤੇ 2,865 ਮੀ. ਦੀ ਉਚਾਈ ਉੱਤੇ ਸਥਿਤ ਹੈ, ਦਾ ਸਾਰਾ ਸਾਲ ਤਾਪਮਾਨ 12.7° ਸੈਂ. ਰਹਿੰਦਾ ਹੈ । ਸਾਰਾ ਸਾਲ ਥੋੜੇ ਤਾਪਮਾਨ ਉੱਤੇ ਇਕੋ ਜਿਹੇ ਰਹਿਣ ਕਾਰਨ ਉੱਚੇ ਇਲਾਕਿਆਂ ਨੂੰ 'ਸਦਾਬਹਾਰ' ਦੇ ਇਲਾਕੇ ਕਿਹਾ ਜਾਂਦਾ ਹੈ । ਵਰਖਾ 102 ਸੈਂ. ਮੀ. ਤੋਂ 178 ਸੈਂ. ਮੀ. ਤੱਕ ਹੁੰਦੀ ਹੈ । ਭੂ-ਮੱਧ ਰੇਖੀ-ਖੰਡ ਵਾਂਗੂ ਵਰਖਾ ਰੋਜ਼ ਹੁੰਦੀ ਹੈ । ਪੂਰਬੀ ਅਤੇ ਮੱਧਵਰਤੀ ਖੇਤਰਾਂ ਵਿਚ ਵਰਖਾ ਜ਼ਿਆਦਾ ਹੁੰਦੀ ਹੈ । ਪੱਛਮੀ ਸਾਹਿਲੀ ਇਲਾਕੇ ਵਿਚ ਉੱਤਰੀ ਪਹਾੜੀਆਂ ਉੱਤੇ ਵਰਖਾ 254 ਸੈਂ. ਮੀ. ਤੱਕ ਹੁੰਦੀ ਰਹਿੰਦੀ ਹੈ । ਗਵਾਇਆਕੇਲ ਦੇ ਲਾਗੇ 483 ਸੈਂ. ਮੀ. ਅਤੇ ਦੱਖਣੀ ਇਲਾਕੇ ਵਿਚ ਕੇਵਲ 5.1 ਸੈਂ. ਮੀ. ਹੁੰਦੀ ਹੈ । ਇਹ ਦੱਖਣੀ ਸਾਹਿਲੀ ਇਲਾਕਾ ਮਾਰੂਥਲ ਦਾ ਹਿੱਸਾ ਹੈ ।

**ਬਨਸਪਤੀ ਅਤੇ ਜੀਵ ਜੰਤੂ –** ਐਂਡੀਜ਼ ਦੀਆ ਉੱਚੀਆ ਪਠਾਰਾਂ ਨੂੰ ਅਤੇ ਸ਼ਾਂਤ ਮਹਾਂਸਾਗਰ ਦੇ ਤੱਟ ਦੇ ਖੁਸ਼ਕ ਇਲਾਕੇ ਨੂੰ ਛੱਡ ਕੇ ਸਾਰਾ ਐਕਵਿਡਾਰ ਘਣੇ ਜੰਗਲਾਂ ਨਾਲ ਢਕਿਆ ਹੋਇਆ ਹੈ । ਇਥੇ ਦੇ ਜੰਗਲਾਂ ਵਿਚ ਡਾਈਵੁੱਡ ਨਾਂ ਦੀ ਲੱਕੜੀ ਜਿਸ ਵਿਚੋਂ ਰੰਗ ਮਿਲਦਾ ਹੈ, ਸਿਨਕੋਨਾ ਜਿਸ ਵਿਚੋਂ ਕੁਨੀਨ ਬਣਾਈ ਜਾਂਦੀ ਹੈ ਅਤੇ ਟੌਕਵਿਲ ਪਾਮ ਜਿਸ ਦੀ ਛਿੱਲ ਤੋਂ ਪਨਾਮਾ ਹੈਟ ਬਣਾਏ ਜਾਂਦੇ ਹਨ, ਬਲਸਾਵੁੱਡ ਇਕ ਲੱਕੜੀ ਹੈ ਜੋ ਬਹੁਤ ਹੀ ਹਲਕੀ ਹੁੰਦੀ ਹੈ, ਵਧੇਰੇ ਮਿਲਦੀ ਹੈ ਇਥੇ ਇਕ ਹੋਰ ਕਿਸਮ ਦਾ ਪਾਮ ਹੁੰਦਾ ਹੈ ਜਿਸ ਨੂੰ ਟੈਗੂਆ ਪਾਮ ਕਿਹਾ ਜਾਂਦਾ ਹੈ । ਇਥੇ ਮੁਰਗੀ ਦੇ ਆਂਡੇ ਵਰਗੇ ਫਲ ਹੁੰਦੇ ਹਨ ਜੋ ਕਿ ਹਾਥੀ ਦੰਦ ਵਰਗੇ ਸਖ਼ਤ ਹੁੰਦੇ ਹਨ । ਇਨ੍ਹਾਂ ਨੂੰ ਕੱਟ ਕੇ ਬਟਨ ਬਣਾਏ ਜਾਂਦੇ ਹਨ ।

ਇਤਿਹਾਸ

ਐਕਵਿਡਾਰ ਦਾ ਪੁਰਾਣਾ ਨਾਂ ਕੀਟੋ ਸੀ । ਸਪੇਨੀਆ ਦੇ ਇਧਰ ਆਉਣ ਤੋਂ ਪਹਿਲਾਂ ਇਹ ਪੀਰੂ ਦੇ ਅਧੀਨ ਸੀ। ਸਪੇਨੀਆਂ ਨੇ 1534 ਈ. ਵਿਚ ਇਸ ਨੂੰ ਜਿੱਤਿਆ ਸੀ। ਪੀਰੂ ਦੀ ਇਹ ਵਾਇਸਰਾਇਲਟੀ ਸੀ



**ਐਕਵਿਡਾਰ ਦੇ ਐਂਡੀਅਨ ਉੱਚੇ ਬਾਗਾਂ ਵਿਚ ਵੱਸੇ ਸ਼ਹਿਰਾਂ ਵਿਚ ਪੇਂਡੂ ਜੀਵਨ**

ਅਤੇ ਪਿੱਛੋਂ ਨਿਊ ਗ੍ਰੇਨਾਡਾ ਦਾ ਵਾਇਸਰਾਇਲਟੀ ਰਿਹਾ। ਕਈਆਂ ਅਸਫ਼ਲ ਕੋਸ਼ਿਸ਼ਾਂ ਪਿੱਛੋਂ ਆਖ਼ਰ 24 ਮਈ, 1822 ਨੂੰ ਇਹ ਸਪੇਨ ਤੋਂ ਆਜ਼ਾਦ ਹੋ ਗਿਆ । ਸੰਨ 1830 ਤੱਕ ਇਹ ਗ੍ਰੇਟ ਕੋਲੰਬੀਆ ਦਾ ਹਿੱਸਾ ਰਿਹਾ ।

ਇਸ ਪਿੱਛੋਂ ਇਹ ਆਜ਼ਾਦ ਦੇਸ਼ ਦੇ ਤੌਰ ਤੇ ਹੋਂਦ ਵਿਚ ਆਇਆ। ਫਿਰ ਇਹ ਪੀਰੂ ਅਤੇ ਚਿੱਲੀ ਦੇ ਸੰਘ ਵਿਚ ਸ਼ਾਮਲ ਹੋ ਕੇ 1866 ਈ.



ਐਕਵਿਡਾਰ ਦੀ ਰਾਜਧਾਨੀ ਕੀਟੋ ਵਿਚਲਾ ਲੈਜਿਸਲੇਟਿਵ ਪੈਲੇਸ

ਵਿਚ ਸਪੇਨ ਦੇ ਖਿਲਾਫ਼ ਵੀ ਲੜਿਆ । ਗਵਾਢੀ ਦੇਸ਼ਾਂ ਨਾਲ ਇਸ ਦੀਆਂ ਹੱਦਾਂ ਬਦਲਦੀਆਂ ਹੀ ਰਹੀਆਂ ਹਨ । ਪੀਰੂ ਨਾਲ ਕਈ ਸੰਧੀਆਂ



ਐਕਵਿਡਾਰ ਦਾ ਊਸ਼ਣ ਖੰਡ ਵਿਚ ਮੁੱਖ ਸ਼ਹਿਰੀ ਕੇਂਦਰ ਅਤੇ ਬੰਦਰਗਾਹ ਗਵਾਈਆਕੀਲ

ਦੇ ਬਾਵਜੂਦ ਵੀ ਹੱਦਾਂ ਦਾ ਫ਼ੈਸਲਾ ਨਹੀਂ ਹੋ ਸਕਿਆ । ਸੰਨ 1945 ਤੋਂ ਇਹ ਸੰਯੁਕਤ ਰਾਸ਼ਟਰ ਸੰਘ ਦਾ ਮੈਂਬਰ ਬਣਿਆ ਹੋਇਆ ਹੈ ।

ਆਰਥਿਕਤਾ

**ਖੇਤੀਬਾੜੀ –** ਪੂੰਜੀ, ਆਵਾਜਾਈ ਦੇ ਸਾਧਨਾਂ ਅਤੇ ਸਿੱਖੇ ਹੋਏ ਕਾਮਿਆਂ ਦੀ ਘਾਟ ਕਾਰਨ ਇਥੋਂ ਦਾ ਮੁੱਖ ਕਿੱਤਾ ਖੇਤੀ ਹੈ । ਆਰਥਿਕ ਤੌਰ ਤੇ ਭਾਵੇਂ ਦੇਸ਼ ਦੀ 5 ਫ਼ੀਸਦੀ ਭੂਮੀ ਹੀ ਉਪਯੋਗ ਵਿਚ ਲਿਆਂਦੀ ਗਈ ਹੈ ਜਿਸ ਵਿਚੋਂ ਅੱਧੀ ਭੂਮੀ ਉਪਰ ਵਾਹੀ ਕੀਤੀ ਜਾਂਦੀ ਹੈ ।

ਅੱਧੀ ਉੱਤੇ ਫ਼ਸਲਾਂ ਉਗਾਈਆਂ ਜਾਂਦੀਆਂ ਹਨ ਤੇ ਅੱਧੀ ਤੇ ਚਰਾਂਦਾਂ ਹਨ । ਕੇਲਾ ਇਥੋਂ ਦੀ ਮੁੱਖ ਫ਼ਸਲ ਹੈ। ਇਸ ਤੋਂ ਇਲਾਵਾ ਕਈ ਹੋਰ ਫ਼ਸਲਾਂ ਦੀ ਕਾਸ਼ਤ ਕੀਤੀ ਜਾਂਦੀ ਹੈ । ਕੇਲਾ, ਕਾਫ਼ੀ, ਕੋਕੋ ਅਤੇ ਖੰਡ ਇਥੋਂ ਦੇ ਹੋਰ ਉਤਪਾਦਨ ਹਨ। ਇਥੇ ਕੋਕੋ ਬਹੁਤ ਹੁੰਦੀ ਹੈ। ਸੰਨ 1963 ਤੱਕ ਇਹ ਕੇਲੇ ਉਗਾਉਣ ਵਾਲਾ ਵੱਡਾ ਦੇਸ਼ ਬਣ ਗਿਆ ਸੀ ।

**ਖਣਿਜ –** ਸੋਨਾ, ਚਾਂਦੀ, ਜਿਸਤ, ਗੰਧਕ ਅਤੇ ਤਾਂਬਾ ਇਥੇ ਮਿਲਦਾ ਹੈ ਪਰ ਪੈਟਰੋਲ ਇਥੇ ਦਾ ਵਰਣਨਯੋਗ ਖਣਿਜ ਹੈ । ਇਸ ਦੇਸ਼ ਵਿਚ 2.5 ਬਿਲੀਅਨ ਬੈਰਲ ਤੇਲ ਦੇ ਜ਼ਖ਼ੀਰੇ ਹਨ ।

**ਸੱਨਅਤਾਂ –** ਘੱਟ ਉੱਨਤ ਦੇਸ਼ਾਂ ਵਾਲੀਆਂ ਸੱਨਅਤਾਂ ਇਥੇ ਉੱਨਤ ਹਨ । ਡੱਬਾਬੰਦ ਭੋਜਨ, ਸ਼ਰਾਬ, ਪੇਅ ਪਦਾਰਥ, ਸਿਗਰਟ, ਮਾਚਸਾਂ, ਕੱਪੜੇ, ਇਮਾਰਤੀ ਸਾਮਾਨ, ਦਵਾਈਆਂ, ਰਬੜ ਆਦਿ ਦੀਆਂ ਚੀਜ਼ਾਂ, ਬਿਸਕੁਟ, ਨਕਲੀ ਰੇਸ਼ਮ, ਸੀਮਿੰਟ ਆਦਿ ਉਦਯੋਗ ਚੰਗੀ ਉੱਨਤੀ ਕਰ ਰਹੇ ਹਨ । ਇਸ ਤੋਂ ਇਲਾਵਾ ਖੰਡ ਤਿਆਰ ਕਰਨ ਅਤੇ ਜੁੱਤੀਆਂ ਬਣਾਉਣ ਦੇ ਉਦਯੋਗ ਵੀ ਹਨ । ਇਥੇ ਸੰਸਾਰ ਪ੍ਰਸਿੱਧ ਪਾਨਾਮਾ ਹੈਟ ਬਣਾਏ ਜਾਂਦੇ ਹਨ ।

**ਆਵਾਜਾਈ ਦੇ ਸਾਧਨ –** ਆਵਾਜਾਈ ਦੇ ਸਾਧਨ ਵਧੀਆ ਨਹੀਂ ਹਨ । ਸੰਨ 1908 ਵਿਚ ਰੇਲ ਪਟੜੀ ਬਣਾਈ ਗਈ ਸੀ । ਕੀਟੋ ਤੋਂ ਗਵਾਈਆਕੀਲ ਤੱਕ ਰੇਲ ਪਟੜੀ ਮੁਕੰਮਲ ਕੀਤੀ ਜਾ ਚੁਕੀ ਹੈ । ਪੈਨ ਅਮਰੀਕੀ ਸਾਗਰ ਉੱਤਰ ਅਤੇ ਦੱਖਣ ਵਲ ਦਾ ਰਾਹ ਹੈ । ਪਹਾੜੀ ਇਲਾਕੇ ਵਿਚ ਲਾਮਾ ਨਾਂ ਦੇ ਪਸ਼ੂ ਅਤੇ ਗਧਾ ਢੋ ਢੁਆਈ ਦੇ ਕੰਮ ਆਉਂਦੇ ਹਨ । ਮੈਦਾਨੀ ਇਲਾਕੇ ਵਿਚ ਦਰਿਆਈ ਕਿਸ਼ਤੀਆਂ ਮਾਲ ਢੋਂਦੀਆਂ ਹਨ ।

**ਵਪਾਰ –** ਐਕਵਿਡਾਰ ਤੋਂ ਕੱਚਾ ਮਾਲ ਬਾਹਰ ਜਾਂਦਾ ਹੈ । ਪੱਕਾ ਮਾਲ ਬਾਹਰੋਂ ਮੰਗਵਾਇਆ ਜਾਂਦਾ ਹੈ । ਬਾਹਰ ਭੇਜੀਆਂ ਸਾਰੀਆਂ ਚੀਜ਼ਾਂ ਦਾ 90 ਫ਼ੀਸਦੀ ਹਿੱਸਾ ਖਣਿਜਾਂ ਤੇ ਖੇਤੀ ਦੀਆਂ ਉਪਜਾਂ ਦਾ ਹੁੰਦਾ ਹੈ । ਬਾਹਰ ਭੇਜੀਆਂ ਜਾਂਦੀਆਂ ਚੀਜ਼ਾਂ ਕੋਕੋ, ਕਾਹਵਾ, ਕੇਲਾ, ਚੌਲ, ਕੱਚਾ ਪੈਟਰੋਲੀਅਮ, ਪਾਨਾਮਾ ਹੈਟ ਤੇ ਬਲਸਾਵੁੱਡ ਹਨ ।

ਲੋਕ

ਇਸ ਦੇਸ਼ ਦੇ ਦੋ ਮਹੱਤਵਪੂਰਨ ਖੰਡ ਹਨ ਜਿਨ੍ਹਾਂ ਵਿਚ 2 ਵੱਡੇ ਸ਼ਹਿਰ-ਕੀਟੋ ਅਤੇ ਗਵਾਈਆਕੀਲ ਹਨ । ਗਵਾਈਆਕੀਲ ਸਮੁੰਦਰੀ ਤਟ ਉੱਤੇ ਵੱਸੀ ਬੰਦਰਗਾਹ ਹੈ । ਸੰਨ 1820 ਦੇ ਸਾਲ ਵਿਚ ਬਸਤੀਵਾਦੀ ਯੁਗ ਦੇ ਖ਼ਤਮ ਹੋਣ ਵੇਲੇ ਦੇਸ਼ ਦੀ 10 ਫ਼ੀਸਦੀ ਆਬਾਦੀ ਇਸੇ ਖੇਤਰ ਵਿਚ ਸੀ । ਦੇਸ਼ ਦੀ ਆਬਾਦੀ ਪਿਛਲੇ ਕਈ ਸਾਲਾਂ ਤੋਂ ਲਗਾਤਾਰ ਵਧਦੀ ਆ ਰਹੀ ਹੈ ।



ਐਕਵਿਡਾਰ ਦੀ ਰਾਜਧਾਨੀ ਕੀਟੋ ਦਾ ਕੇਂਦਰੀ ਚਰਚ

ਦੇਸ਼ ਦੀ ਬਹੁਤੀ ਵਸੋਂ ਪ੍ਰਾਂਤਕ ਰਾਜਧਾਨੀਆਂ ਵਿਚ ਹੈ । ਕੀਟੋ ਰਾਜਧਾਨੀ ਤੋਂ ਇਲਾਵਾ ਗਵਾਈਆਕੀਲ ਅਤੇ ਕਵੈਂਕਾ ਇਥੋਂ ਦੇ ਵੱਡੇ ਸ਼ਹਿਰ ਹਨ । ਇਹ ਸ਼ਹਿਰ ਸੰਸਕ੍ਰਿਤਕ ਕੇਂਦਰ ਵੀ ਹੈ । ਕਵੈਂਕਾ ਨੂੰ ਆਮ ਕਰਕੇ 'ਏਥਨਜ਼' ਸ਼ਹਿਰ ਕਰਕੇ ਵੀ ਜਾਣਿਆ ਜਾਂਦਾ ਹੈ । ਸ਼ਹਿਰਾਂ ਦੀ ਗਿਣਤੀ ਵਧਣ ਦੇ ਬਾਵਜੂਦ ਵੀ ਐਕਵਿਡਾਰ ਅਜੇ ਵੀ

ਦੇਹਾਤੀ ਅਤੇ ਜ਼ਰਾਇਤੀ ਦੇਸ਼ ਹੈ । ਲੋਕ ਖੇਤੀ ਕਰਦੇ ਹਨ । ਇਸ ਦੇਸ਼ ਵਿਚ ਵੱਸੇ ਲੋਕ ਇੰਡੀਅਨ ਹਨ । ਇਨ੍ਹਾਂ ਦਾ ਰਹਿਣ ਸਹਿਣ ਵੱਖਰਾ ਹੈ ਜਿਸ ਤੋਂ ਇਹ ਇੰਡੀਅਨੇ ਜਾਪਦੇ ਹਨ । ਆਮ ਤੌਰ ਤੇ ਇਸ ਦੇਸ਼ ਵਿਚ ਗ਼ਰੀਬੀ ਵਿਚ ਰਹਿਣ ਵਾਲਾ, ਝੁੱਗੀ ਝੌਂਪੜੀ ਵਿਚ ਰਹਿਣ ਵਾਲਾ ਅਤੇ ਭੁੰਜੇ ਸੌਣ ਵਾਲਾ ਇੰਡੀਅਨ ਸਮਝਿਆ ਜਾਂਦਾ ਹੈ । ਇਹੋ ਜਿਹੇ ਲੋਕ ਹੀ ਇਸ ਦੇਸ਼ ਵਿਚ ਰਹਿੰਦੇ ਹਨ । ਇਨ੍ਹਾਂ ਸਭ ਦਾ ਮੂਲ ਭਾਵੇਂ ਵੱਖਰਾ ਹੋਵੇ ਤੇ ਬੋਲੀ ਵੀ ਵੱਖਰੀ ਪਰ ਅਜਿਹੀ ਇਕ ਤਿਹਾਈ ਵਸੋਂ ਨੂੰ ਇੰਡੀਅਨ ਹੀ ਕਿਹਾ ਜਾ ਸਕਦਾ ਹੈ । ਸਿਰਫ਼ 15 ਫ਼ੀਸਦੀ ਹੀ ਇੰਡੀਅਨ ਭਾਸ਼ਾ ਬੋਲਦੇ ਹਨ । ਇਨ੍ਹਾਂ ਇੰਡੀਅਨਾਂ ਤੋਂ ਬਿਨਾਂ ਇਥੇ ਹੋਰ ਕਈ ਸਮੂਹ ਵੀ ਹਨ ਜਿਨ੍ਹਾਂ ਨੇ ਆਪਣੀ ਵੱਖਰੀ ਹੋਂਦ ਬਰਕਰਾਰ ਰੱਖੀ ਹੈ।

**ਧਰਮ –** ਇਥੋਂ ਦੇ ਸਾਰੇ ਲੋਕ ਰੋਮਨ ਕੈਥੋਲਿਕ ਹਨ ।

**ਸਿਹਤ –** ਇਸ ਦੇਸ਼ ਵਿਚ ਅਜਿਹੀਆਂ ਸਹੂਲਤਾਂ ਦੀ ਥੁੜ ਹੈ । ਇਸੇ ਕਰਕੇ ਇਥੋਂ ਦੇ ਲੋਕ ਸਿਹਤਮੰਦ ਨਹੀਂ ਹਨ ।

ਰਾਜ ਪ੍ਰਬੰਧ

ਐਕਵਿਡਾਰ ਲੋਕਰਾਜੀ ਪ੍ਰਸ਼ਾਸ਼ਕੀ ਪ੍ਰਣਾਲੀ ਵਾਲਾ ਦੇਸ਼ ਹੈ । ਪ੍ਰੈਜ਼ੀਡੈਂਟ ਅਤੇ ਉਪ-ਪ੍ਰੈਜ਼ੀਡੈਂਟ ਇਸ ਦੇਸ਼ ਦੀ ਸਰਕਾਰ ਦੇ ਮੁਖੀ ਹਨ। ਪ੍ਰੈਜ਼ੀਡੈਂਟ ਪੰਜ ਸਾਲਾਂ ਲਈ ਚੁਣਿਆ ਜਾਂਦਾ ਹੈ । ਇਸ ਮੁਖੀ ਦੀ ਸਹਾਇਤਾ ਲਈ ਕੈਬਨਿਟ ਹੁੰਦੀ ਹੈ । ਇਥੇ ਇਕ-ਸਦਨੀ ਪ੍ਰਸ਼ਾਸ਼ਕੀ ਸੰਸਥਾ ਹੈ ਜਿਸਨੂੰ ਨੈਸ਼ਨਲ ਚੈਂਬਰ ਆਫ਼ ਰਿਪ੍ਰੀਜ਼ੈਂਟੇਟਿਵ ਕਹਿੰਦੇ ਹਨ । ਇਸ ਦੇ 69 ਮੈਂਬਰ ਹੁੰਦੇ ਹਨ ਜਿਹੜੇ ਆਮ ਚੋਣਾਂ ਵਿਚ ਬਾਲਗਾਂ ਰਾਹੀਂ ਚੁਣੇ ਜਾਂਦੇ ਹਨ । ਇਹ 5 ਸਾਲਾਂ ਲਈ ਚੁਣੇ ਜਾਂਦੇ ਹਨ ।

ਸਥਾਨਕ ਪ੍ਰਸਾਸ਼ਨ ਲਈ ਇਸ ਦੇਸ਼ ਨੂੰ 20 ਪ੍ਰਾਂਤਾਂ ਵਿਚ ਵੰਡਿਆ ਗਿਆ ਹੈ । ਪ੍ਰਾਂਤ ਅਗੋਂ ਖੰਡਾਂ ਵਿਚ ਵੰਡੇ ਹੁੰਦੇ ਹਨ । ਹਰੇਕ ਕੈਨਟਨ ਦੀ ਆਪਣੀ ਮਿਉਂਸਪਲਟੀ ਹੁੰਦੀ ਹੈ । ਪ੍ਰਾਂਤਾਂ ਦਾ ਪ੍ਰਬੰਧ ਗਵਰਨਰਾਂ ਦੇ ਹੇਠ ਹੈ । ਪ੍ਰਾਂਤਾਂ ਵਿਚ 155 ਕੈਨਟਨ, 212 ਸ਼ਹਿਰੀ ਪੈਰਿਸ਼ ਅਤੇ 715 ਦੇਹਾਤੀ ਪੈਰਿਸ਼ ਹਨ ।

**ਮਾਪ ਤੋਲ ਪ੍ਰਣਾਲੀ –** ਇਥੇ ਮੀਟ੍ਰਿਕ ਸਿਸਟਮ ਲਾਗੂ ਹੈ । ਸਥਾਨਕ ਸਪੇਨੀ ਮਾਪ ਤੋਲ ਦੇ ਢੰਗ ਵੀ ਲਾਗੂ ਹਨ ।

**ਕਰੰਸੀ –** ਸਕਰੇ ਇਥੋਂ ਦੀ ਕਰੰਸੀ ਹੈ। ਇਸ ਵਿਚ 100 ਸੈਂਤਾਵਸ ਹੁੰਦੇ ਹਨ । ਨਿਕਲ ਅਤੇ ਤਾਂਬੇ ਦੀ ਮਿਲੀ ਜੁਲੀ ਧਾਤ ਦੇ ਸਿੱਕੇ ਵੀ ਇਥੇ ਚਾਲੂ ਹਨ ।

**ਝੰਡਾ –** ਇਸ ਝੰਡੇ ਵਿਚ ਉਪਰ ਤੋਂ ਹੇਠਾਂ ਵੱਲ ਕ੍ਰਮਵਾਰ ਪੀਲੇ, ਨੀਲੇ ਅਤੇ ਲਾਲ ਰੰਗ ਦੀਆਂ ਲੇਟਵੀਆਂ ਪੱਟੀਆਂ ਹਨ । ਇਨ੍ਹਾਂ ਪੱਟੀਆਂ ਵਿਚੋਂ ਪੀਲੇ ਰੰਗ ਦੀ ਪੱਟੀ ਦੀ ਚੌੜਾਈ ਦੂਜੀਆਂ ਦੋਹਾਂ ਪੱਟੀਆਂ ਦੇ ਬਰਾਬਰ ਹੈ । ਹੇਠਲੀਆਂ ਦੋਵੇ ਪੱਟੀਆਂ ਦੀ ਚੌੜਾਈ ਇਕੋ ਜਿਹੀ ਹੈ । ਝੰਡੇ ਦੇ ਕੇਂਦਰ ਵਿਚ ਨੈਸ਼ਨਲ ਆਰਮਜ਼ ਦਾ ਚਿੰਨ੍ਹ ਹੈ । ਇਹ ਚਿੰਨ੍ਹ ਨੀਲੀ ਪੱਟੀ ਦੇ ਹੇਠਲੇ ਸਿਰੇ ਤੋਂ ਸ਼ੁਰੂ ਹੋ ਕੇ ਪੀਲੀ ਪੱਟੀ ਦੇ ਮੱਧ ਤੱਕ ਦੀ ਉਚਾਈ ਵਿਚ ਆਉਂਦਾ ਹੈ ।

ਹ. ਪੁ.- ਐਨ. ਬ੍ਰਿ. ਮੈ. 17 : 1036 ; ਸਟੇ. ਯੀ. ਬੁ.- 1993-94 : 513

**ਐਕਵੀਟੇਨ** **(Aquaitaine)** : ਇਹ ਫ਼ਰਾਂਸ ਦੇ ਦੱਖਣ-ਪੱਛਮੀ ਹਿੱਸੇ ਵਿਚ ਵਾਕਿਆ ਇਕ ਨੀਵੀਂ ਜ਼ਮੀਨ ਵਾਲਾ ਇਲਾਕਾ ਹੈ ਜਿਸ ਵਿਚ ਸਾਰਾਤ, ਗਾਰੋ ਅਤੇ ਇੰਦਰੇ ਘਾਟੀਆਂ ਸ਼ਾਮਲ ਹਨ। ਉੱਤਰ-ਪੂਰਬ ਵਿਚ ਇਹ ਪੈਰਿਸ ਬੇਸਿਨ ਨਾਲ ਪਵਾਤੂ ਦੱਰੇ ਰਾਹੀਂ ਸਬੰਧਤ ਹੈ । ਐਕਵੀਟੇਨ ਦਾ ਬਹੁਤਾ ਭਾਗ ਰੇਤਲੀ ਮਿੱਟੀ ਵਾਲਾ ਮੈਦਾਨ ਹੈ ਪਰ ਸ਼ਾਰਾਤ ਬੇਸਿਨ ਚੂਨੇ ਦੇ ਪੱਥਰ ਵਾਲਾ ਇਲਾਕਾ ਹੈ । ਇਹ ਇਲਾਕਾ ਬੇਕਾਰ ਹੈ ਤੇ ਕੇਵਲ ਭੇਡਾਂ ਚਾਰਨ ਦੇ ਹੀ ਕੰਮ ਆਉਂਦਾ ਹੈ। ਇਸ ਇਲਾਕੇ ਨੂੰ ਉਪਜਾਊ ਬਣਾਉਣ ਲਈ ਪਿਛਲੇ ਕੁਝ ਸਾਲਾਂ ਤੋਂ ਬਹੁਤ ਤਜਰਬੇ ਕੀਤੇ ਜਾ ਰਹੇ ਹਨ । ਚੀਲ ਆਦਿ ਦੇ ਨੋਕਦਾਰ ਪੱਤਿਆਂ ਵਾਲੇ ਰੁੱਖ ਵੀ ਲਗਾਏ ਗਏ ਹਨ ਤਾਂ ਜੋ ਮਾਰੂਥਲ ਦਾ ਵਧਣਾ ਰੋਕਿਆ ਜਾ ਸਕੇ । ਇਨ੍ਹਾਂ ਰੁੱਖਾਂ ਤੋਂ ਤਾਰਪੀਨ ਦਾ ਤੇਲ ਅਤੇ ਲੱਕੜੀ ਆਦਿ ਕਾਫ਼ੀ ਮਿਲਦੇ ਹਨ।

ਪਾਰੋਤੀ ਦੇ ਕੋਲ ਮਿੱਟੀ ਦਾ ਤੇਲ ਮਿਲਿਆ ਹੈ । ਇਸ ਦੇ ਹੋਰ ਦੱਖਣ ਵੱਲ ਕੁਦਰਤੀ ਗੈਸ ਅਤੇ ਗੰਧਕ ਵੀ ਮਿਲਦੀ ਹੈ । ਚੰਗੇ ਜਲਵਾਯੂ ਅਤੇ ਬਾਰਸ਼ ਦੇ ਕਾਰਨ ਐਕਵੀਟੇਨ ਦਾ ਕੁਝ ਇਲਾਕਾ ਉੱਨਤ ਖੇਤੀ ਵਾਲਾ ਹੈ । ਗਾਰੋਨ ਦੀ ਘਾਟੀ ਦੀ ਪੈਦਾਵਾਰ ਮੱਕੀ, ਤਮਾਕੂ, ਕਣਕ ਅਤੇ ਸਬਜ਼ੀਆਂ ਹਨ । ਐਕਵੀਟੇਨ ਫ਼ਰਾਂਸ ਦਾ ਸ਼ਰਾਬ ਤਿਆਰ ਕਰਨ ਵਾਲਾ ਇਲਾਕਾ ਹੈ । ਇਥੋਂ ਦੀ ਕਲੈਰੇਟ ਨਾਂ ਦੀ ਸ਼ਰਾਬ ਮਸ਼ਹੂਰ ਹੈ । ਐਕਸਵੀਟੇਨ ਦੇ ਵੱਡੇ ਸ਼ਹਿਰ ਬੋਰਡੋ, ਤੁਲੂਜ਼ ਅਤੇ ਕਾਰਕਸੌਂ ਹਨ ।

ਸ਼ਹਿਨਸ਼ਾਹ ਆਗਸਟਸੈਨ ਨੇ ਇਸ ਦੀਆਂ ਹੱਦਾਂ ਵਧਾਈਆਂ ਅਤੇ ਲਵਾਰ ਅਤੇ ਗਾਰੋਨ ਦਰਿਆਵਾਂ ਦੇ ਵਿਚਕਾਰ ਦਾ ਇਲਾਕਾ ਅਤੇ ਮੱਧ ਦੀ ਪਠਾਰ ਇਸ ਵਿਚ ਸ਼ਾਮਲ ਕਰ ਦਿੱਤੇ । ਵਿਲੀਅਮ ਦਸਵੇਂ ਦੀ ਮੌਤ ਪਿੱਛੋਂ ਉਸ ਦੀ ਲੜਕੀ ਇਲੀਨੋਰ ਇਸ ਦੀ ਵਾਰਸ ਬਣੀ । ਇਲੀਨੋਰ ਨੇ ਇਸੇ ਸਾਲ ਦੀ ਫ਼ਰਾਂਸ ਦੇ ਬਾਦਸ਼ਾਹ ਲੂਈ ਦੂਜੇ ਨਾਲ ਵਿਆਹ ਕਰਾ ਲਿਆ ਅਤੇ ਐਕਵੀਟੇਨ ਫ਼ਰਾਂਸ ਦਾ ਹਿੱਸਾ ਬਣ ਗਿਆ। ਸੰਨ 1152 ਵਿਚ ਲੂਈ ਨੇ ਇਲੀਨੋਰ ਨੂੰ ਤਲਾਕ ਦੇ ਦਿੱਤਾ ਅਤੇ ਇਲੀਨੋਰ ਨੇ 1153 ਈ. ਵਿਚ ਹੈਨਰੀ ਆਫ਼ ਅੰਜੂ (ਜੋ ਬਾਅਦ ਵਿਚ ਇੰਗਲੈਂਡ ਦੇ ਤਖ਼ਤ ਤੋਂ ਹੈਨਰੀ ਦੂਜੇ ਦੇ ਨਾਂ ਨਾਲ ਗੱਦੀ ਤੇ ਬੈਠਾ) ਨਾਲ ਵਿਆਹ ਕਰਾ ਲਿਆ ਤੇ ਇਹ ਇਲਾਕਾ ਅੰਗਰੇਜ਼ਾਂ ਦੇ ਕਬਜ਼ੇ ਵਿਚ ਚਲਾ ਗਿਆ। ਸੰਨ 1453 ਵਿਚ ਇਹ ਇਲਾਕਾ ਫ਼ਰਾਂਸ ਨੇ ਅੰਗਰੇਜ਼ਾਂ ਪਾਸੋਂ ਫ਼ਤਹਿ ਕਰ ਲਿਆ ।

**ਐਕਾੱਰਡੀਅਨ** : ਇਹ ਇਕ ਸੰਗੀਤ ਸਾਜ਼ ਹੈ ਜਿਹੜਾ ਸਿਰਿਲ ਡੈਮੀਆਂ (Cyril Demian) ਨੇ 1829 ਵਿਚ ਵਿਐਨਾ ਵਿਖੇ ਐਕਾੱਰਡੀਅਨ ਦੇ ਨਾਂ ਅਧੀਨ ਅਤੇ 1822 ਵਿਚ ਫ਼੍ਰੀਡ੍ਰਿਕ ਬੁਸ਼ਮਾਨ ਨੇ ਕਿਸੇ ਦੂਜੇ ਨਾਂ ਅਧੀਨ ਬਰਲਿਨ ਪੇਟੈਂਟ ਕੀਤਾ ਸੀ । ਇਸ਼ ਸੁਤੰਤਰ ਰੀਡ ਸਾਜ਼ ਵਿਚ ਜੀਭ ਦੀ ਸ਼ਕਲ ਵਰਗੀ ਧਾਤ ਦੀ ਇਕ ਪਤਲੀ ਪੱਤੀ ਜਿਹੀ ਧਾਤ ਦੇ ਫ਼ਰੇਮ ਵਿਚ ਕੱਢੇ ਗਏ ਸੁਰਾਖ਼ ਉਤੇ ਰਿਵਟ ਕੀਤੀ ਹੋਈ ਹੈ । ਕਿਸੇ ਰੀਡ ਸਾਜ਼ ਦੀ ਸੁਰ ਦੀ ਚੜ੍ਹਾਈ-ਉਤਰਾਈ ਇਸ ਜੀਭ ਦੀ ਲੰਬਾਈ ਅਤੇ ਮੋਟਾਈ ਉਤੇ ਨਿਰਭਰ ਕਰਦੀ ਹੈ । ਇਸ ਦੇ ਸੁਤੰਤਰ ਸਿਰੇ ਨੂੰ ਟੁਣਕਾਰਨ ਤੇ ਉੱਚੀ ਆਵਾਜ਼ ਅਤੇ ਜੁੜੇ ਹੋਏ ਸਿਰੇ ਦੇ ਲਾਗੇ ਟੁਣਕਾਰ ਪੈਦਾ ਕਰਕੇ ਧੀਮੀ ਜਾਂ ਮੱਧਮ ਆਵਾਜ਼ ਕੱਢੀ ਜਾ ਸਕਦੀ ਹੈ। ਜਦੋਂ ਉਪਰਲੇ ਪਾਸੇ ਤੋਂ ਰੀਡ ਸਾਜ਼ ਵਿਚ ਹਵਾ ਭਰੀ ਜਾਂਦੀ ਹੈ ਤਾਂ ਹਰ ਜੀਭ ਆਪਣੇ ਫ਼ਰੇਮ ਉਤੇ ਥਰਥਰਾਉਣ ਲੱਗ ਪੈਂਦੀ ਹੈ ਅਤੇ ਆਵਾਜ਼ ਨਿਕਲਣੀ ਸ਼ੁਰੂ ਹੋ ਜਾਂਦੀ ਹੈ ।

ਐਕਾੱਰਡੀਅਨ ਇਸ ਤਰ੍ਹਾਂ ਦਾ ਬਣਿਆ ਹੁੰਦਾ ਹੈ ਕਿ ਲੱਕੜੀ ਦੀਆਂ ਦੋ ਚੌਰਸ ਬਣਤਰਾਂ ਵਿਚਕਾਰ ਇਕ ਧੌਂਕਣੀ ਜੜੀ ਹੋਈ ਹੁੰਦੀ ਹੈ । ਲੱਕੜੀ ਦੀਆਂ ਬਣਤਰਾਂ ਵਿਚ ਰੀਡ ਲੱਗੇ ਹੁੰਦੇ ਹਨ । ਇਨ੍ਹਾਂ ਵਿਚ ਲੋੜ ਅਨੁਸਾਰ ਕੀ-ਬੋਰਡ ਦੁਆਰਾ ਕੰਟਰੋਲ ਕੀਤੇ ਜਾਂਦੇ ਪੈਲਟ ਵਾਲਵਾਂ ਰਾਹੀਂ ਜਾਂ ਉਂਗਲਾਂ ਨਾਲ ਦਬਾਏ ਜਾਣ ਵਾਲੇ ਬਟਣਾਂ ਰਾਹੀਂ ਹਵਾ ਦਾਖ਼ਲ ਕੀਤੀ ਜਾਂਦੀ ਹੈ । ਹਰ ਇਕ 'ਕੀਅ' ਜਾਂ

'ਬਟਣ' ਰੀਡ ਦੇ ਇਕ ਜੋੜੇ ਨੂੰ ਹਰਕਤ ਵਿਚ ਲਿਆਉਂਦਾ ਹੈ। ਐਕਾੱਰਡੀਅਨ ਕਈ ਵੱਖ-ਵੱਖ ਕਿਸਮਾਂ ਦੇ ਹੁੰਦੇ ਹਨ । ਕਈ ਕਿਸਮਾਂ ਵਿਚ ਇਕ ਜੋੜੇ ਦੇ ਦੋਵੇਂ ਰੀਡ ਨਾਲ ਲੱਗਵੀਆਂ ਦੋ ਸੁਰਾਂ ਕੱਢਦੇ ਹਨ ।

ਪਿਆਨੋ ਐਕਾੱਰਡੀਅਨ ਵਿਚ ਸੱਜੇ ਹੱਥ ਲਈ ਪਿਆਨੋ ਕਿਸਮ ਦਾ ਕੀਅ-ਬੋਰਡ ਲਗਿਆ ਹੁੰਦਾ ਹੈ । ਇਹ ਉਨ੍ਹੀਵੀਂ ਸਦੀ ਦੇ ਪੰਜਵੇਂ ਦਹਾਕੇ ਵਿਚ ਬਣਿਆ ਸੀ ਅਤੇ ਮਗਰੋਂ ਇਟਲੀ ਦੇ ਡੈਲੇਪ ਨੇ ਇਸ ਵਿਚ ਨਿਪੁੰਨਤਾ ਲਿਆਂਦੀ । 20ਵੀਂ ਸਦੀ ਦੇ ਤੀਜੇ ਦਹਾਕੇ ਵਿਚ ਬਣੇ ਐਕਾੱਰਡੀਅਨਾਂ ਵਿਚ ਰੀਡ ਦਾ ਇਕ ਵਾਧੂ ਸੈੱਟ ਲਗਾਇਆ ਗਿਆ ਜਿਸ ਨਾਲ ਅਸ਼ਟਕ ਦੀ ਬਹੁਤ ਉੱਚੀ ਆਵਾਜ਼ ਪੈਦਾ ਹੁੰਦੀ ਹੈ । ਰੀਡ ਦਾ ਹਰ ਸੈੱਟ ਇਕੱਲੇ ਤੌਰ ਤੇ ਜਾਂ ਦੂਜਿਆਂ ਨਾਲ ਮਿਲਾ ਕੇ ਵਜਾਇਆ ਜਾ ਸਕਦਾ ਹੈ । ਇਹ ਕੁਝ ਕੀਅ-ਬੋਰਡ ਦੇ ਉਤੇ ਸਵਿੱਚਾਂ ਲਗਾ ਕੇ ਕੀਤਾ ਜਾਂਦਾ ਹੈ, ਜਿਨ੍ਹਾਂ ਨੂੰ ਚਿੰਨ੍ਹਾਂ ਜਾਂ ਸ਼ਬਦਾਂ ਦੁਆਰਾ ਪ੍ਰਗਟਾਇਆ ਜਾਂਦਾ ਹੈ । ਅੱਜਕੱਲ੍ਹ ਅਜਿਹੇ ਐਕਾੱਰਡੀਅਨ ਬਣ ਗਏ ਜਿਨ੍ਹਾਂ ਵਿਚ ਪੰਜ ਅਸ਼ਟਕ ਇਕੱਠੇ ਕਢੇ ਜਾ ਸਕਦੇ ਹਨ ।

ਹ. ਪੁ.- ਐਨ. ਬ੍ਰਿ. 1 : 78 ; ਐਨ. ਬ੍ਰਿ. ਮਾ. 1 : 52

**ਐਕਿਅਸ (ਐਟੀਅਸ),ਲੂਸ਼ੀਅਸ** : ਇਹ ਲਾਤੀਨੀ ਭਾਸ਼ਾ ਵਿਚ ਦੁਖਾਂਤ ਨਾਟਕ ਲਿਖਣ ਵਾਲਾ ਕਵੀ ਸੀ । ਇਸ ਦਾ ਜਨਮ ਅੰਬਰੀਆ ਦੇ ਪਿਸੌਰਸ ਨਾਂ ਦੇ ਸਥਾਨ ਤੇ 170 ਈ. ਪੂ. ਵਿਚ ਹੋਇਆ। ਜਵਾਨੀ ਦੀ ਉਮਰ ਵਿਚ ਹੀ ਇਹ ਰੋਮ ਸ਼ਹਿਰ ਵਿਚ ਆ ਕੇ ਵਸ ਗਿਆ ਸੀ ਅਤੇ 140 ਈ. ਪੂ. ਵਿਚ ਦੁਖਾਂਤ ਨਾਟਕਾਂ ਦਾ ਮਸ਼ਹੂਰ ਲੇਖਕ ਮੰਨਿਆ ਜਾਣ ਲੱਗਾ । ਇਸ ਦੇ 45 ਨਾਟਕਾਂ ਦੇ ਨਾਂ ਅਤੇ ਇਸ ਦੀਆਂ ਰਚਨਾਵਾਂ ਦੇ ਲਗਭਗ 700 ਵਾਕ ਇਸ ਵੇਲੇ ਮਿਲਦੇ ਹਨ । ਆਪਣੇ ਨਾਟਕਾਂ ਨੂੰ ਇਸ ਨੇ ਯੂਨਾਨੀ ਨਾਟਕਾਂ ਦੇ ਆਦਰਸ਼ ਦੇ ਮੁਤਾਬਕ ਲਿਖਿਆ ਸੀ । ਨਾਟਕਾਂ ਤੋਂ ਬਿਨਾਂ ਇਸ ਨੇ ਗੱਦ ਤੇ ਪਦ ਆਦਿ ਹੋਰ ਵੀ ਕਾਫੀ ਕੁਝ ਲਿਖਿਆ ਸੀ । ਇਸ ਦੀਆਂ ਰਚਨਾਵਾਂ ਵਿਚ ਯੂਨਾਨੀ ਤੇ ਲਾਤੀਨੀ ਸਾਹਿਤ ਦਾ ਇਤਿਹਾਸ ਵੀ ਸੀ । ਇਹ ਲਾਤੀਨੀ ਦਾ ਪਹਿਲਾ ਮਹਾਨ ਵਿਆਕਰਣਕਾਰ ਵੀ ਸੀ । ਇਸ ਦੀ ਮੌਤ 85 ਈ. ਪੂ. ਵਿਚ ਹੋਈ ।

**ਐਕੀਅਨ** : ਇਹ ਆਰੀਆ ਜਾਤੀ ਦੀ ਇਕ ਸ਼ਾਖ ਸੀ ਜੋ ਬਹੁਤ ਪੁਰਾਣੇ ਸਮਿਆਂ ਵਿਚ ਯੂਨਾਨ ਵਿਚ ਵਸੀ ਹੋਈ ਸੀ । ਇਸ ਜਾਤੀ ਦਾ ਸਭ ਤੋਂ ਪਹਿਲਾਂ ਜ਼ਿਕਰ ਪ੍ਰਾਚੀਨ ਖੱਤੀਆਂ ਅਤੇ ਮਿਸਰੀਆਂ ਦੀਆਂ ਪੁਸਤਕਾਂ ਵਿਚ (1400-200 ਈ. ਪੂ.) ਮਿਲਦਾ ਹੈ । ਇਨ੍ਹਾਂ ਲੇਖਾਂ ਵਿਚ ਇਨ੍ਹਾਂ ਨੂੰ ਅਖਿਆਵਾਂ ਕਿਹਾ ਗਿਆ ਹੈ । ਇਹ ਲੋਕ ਏਸ਼ੀਆ ਕੋਚਕ ਦੇ ਪੱਛਮੀ ਭਾਗਾਂ ਅਤੇ ਲੈਸਬਸ ਟਾਪੂ ਵਿਚ ਵਸੇ ਹੋਏ ਸਨ । ਇਨ੍ਹਾਂ ਦੀ ਸਮੁੰਦਰੀ ਤਾਕਤ ਬੜੀ ਮਹੱਤਵਪੂਰਨ ਸੀ ਅਤੇ ਇਨ੍ਹਾਂ ਦੇ ਨੇਤਾ ਦਾ ਨਾਂ ਅਤਰਸੀਅਸ ਸੀ । ਇਨ੍ਹਾਂ ਦੇ ਸਾਈਪ੍ਰਸ ਅਤੇ ਪਾਫਿਲੀਆ ਵਿਚ ਹੋਣ ਦਾ ਜ਼ਿਕਰ ਮਿਲਦਾ ਹੈ ।

ਇਸ ਮਗਰੋਂ ਹੋਮਰ ਦੀ ਰਚਨਾ ਇਲੀਅਡ ਵਿਚ (900 ਈ. ਪੂ. ਦੇ ਆਸ ਪਾਸ) ਇਨ੍ਹਾਂ ਲੋਕਾਂ ਦਾ ਜ਼ਿਕਰ ਮਿਲਦਾ ਹੈ ਅਤੇ ਐਕੀਲੀਜ਼ ਤੇ ਐਗਾਮੈਮਨਾਨ ਦੇ ਫ਼ੌਜੀਆਂ ਲਈ ਇਸ ਸ਼ਬਦ ਦੀ ਵਰਤੋਂ ਖ਼ਾਸ ਤੌਰ ਤੇ ਕੀਤੀ ਗਈ ਹੈ । ਉਸ ਸਮੇਂ ਪੈਲੋਪੋਨੇਸਸ ਅਤੇ ਉੱਤਰ ਵੱਲ ਸਿਸਲੀ ਤਕ ਦੇ ਇਲਾਕੇ ਤੇ ਇਨ੍ਹਾਂ ਲੋਕਾਂ ਦਾ ਕਬਜ਼ਾ ਸੀ । ਕੁਝ ਆਲੋਚਕਾਂ ਅਨੁਸਾਰ ਹੋਮਰ ਇਸ ਸ਼ਬਦ ਦੀ ਵਰਤੋਂ (ਅੱਗੇ ਚਲ ਕੇ ਹੈਲੇਨਸ ਸ਼ਬਦ ਦੇ ਬਰਾਬਰ) ਸਾਰੀ ਯੂਨਾਨੀ ਕੌਮ ਲਈ ਕਰਦਾ ਸੀ ।

ਯੂਨਾਨੀ ਸਾਹਿਤ ਦੇ ਸੁਨਹਿਰੀ ਯੁੱਗ (ਕਲਾਸੀਕਲ ਯੁੱਗ 500 ਤੋਂ 322 ਈ. ਪੂ.) ਵਿਚ ਇਹ ਲੋਕ ਪੈਲੋਪੋਨੇਸਸ ਦੇ ਉੱਤਰ ਵਿਚ ਸਮੁੰਦਰੀ ਕੰਢੇ ਦੀ ਉਸ ਪੱਟੀ ਵਿਚ ਵਸੇ ਹੋਏ ਸਨ ਜਿਹੜੀ ਕੋਰਿੰਥ ਦੀ ਖਾੜੀ ਅਤੇ ਆਰਕੇਡੀਆ ਦੇ ਉੱਤਰੀ ਪਹਾੜਾਂ ਦੇ ਵਿਚਕਾਰ ਸਥਿਤ ਹੈ । ਇਨ੍ਹਾਂ ਨੇ ਇਟਲੀ ਦੇ ਦੱਖਣ ਵਿਚ ਕਈ ਨੌਆਬਾਦੀਆਂ ਕਾਇਮ ਕੀਤੀਆਂ ਹੋਈਆਂ ਸਨ ।

ਇਹ ਲੋਕ ਅਖਾਈਆਂ ਵਿਚ ਕਿਥੋਂ ਆ ਕੇ ਵਸੇ ? ਇਨ੍ਹਾਂ ਦੀ ਮੁੱਢਲੀ ਬੋਲੀ ਕੀ ਸੀ ਅਤੇ ਇਨ੍ਹਾਂ ਦੇ ਰੰਗ ਰੂਪ ਅਤੇ ਸਰੀਰਕ ਬਣਤਰ ਕਿਸ ਕਿਸਮ ਦੀ ਸੀ ? ਆਦਿ ਗੱਲਾਂ ਬਾਰੇ ਵੱਖ-ਵੱਖ ਰਾਵਾਂ ਹਨ । ਪਰ ਬਹੁਤੇ ਵਿਦਵਾਨਾਂ ਦੀ ਰਾਏ ਹੈ ਕਿ ਇਨ੍ਹਾਂ ਦੀ ਬੋਲੀ ਆਰੀਆ ਪਰਿਵਾਰ ਦੀ ਬੋਲੀ ਸੀ ਅਤੇ ਇਹ ਗੋਰੇ ਰੰਗ ਦੇ ਸੁਨੱਖੇ ਲੋਕ ਸਨ । ਇਤਿਹਾਸ ਕਾਲ ਵਿਚ ਇਨ੍ਹਾਂ ਨੇ ਆਪਣੀ ਇਕ ਲੀਗ ਬਣਾਈ ਸੀ ਜੋ ਸ਼ਕਤੀਸ਼ਾਲੀ ਸੰਗਠਨ ਸੀ ।

**ਐਕੀਅਨ ਲੀਗ** : ਇਹ ਹੈਲਨਿਕ ਯੁੱਗ ਵਿਚ ਯੂਨਾਨ ਦੇ 12 ਨਗਰਾਂ ਦਾ ਬਣਾਇਆ ਇਕ ਰਾਜਨੀਤਿਕ ਰਾਜ ਸੰਘ ਸੀ । 228 ਈ. ਪੂ. ਵਿਚ ਆਰਤਸ ਨੇ ਇਸ ਦਾ ਪੂਰਾ ਪਰਜਾਤੰਤਰੀ ਸੰਵਿਧਾਨ ਬਣਾਇਆ ।

ਸੰਵਿਧਾਨ ਅਨੁਸਾਰ ਸਾਰੇ ਰਾਜਾਂ ਨੂੰ ਬਰਾਬਰ ਅਧਿਕਾਰ ਪ੍ਰਾਪਤ ਸਨ ਅਤੇ ਅੰਦਰੂਨੀ ਮਾਮਲਿਆਂ ਵਿਚ ਉਹ ਪੂਰੇ ਸੁਤੰਤਰ ਸਨ । ਬਦੇਸ਼ੀ ਨੀਤੀ ਅਤੇ ਲੜਾਈ ਸਬੰਧੀ ਉਨ੍ਹਾਂ ਦੇ ਅਧਿਕਾਰ ਸੀਮਿਤ ਸਨ ।

ਵਿਧਾਨਕ ਸ਼ਕਤੀ ਸਾਰੇ ਬਾਲਗਾਂ ਅਰਥਾਤ 30 ਸਾਲ ਤੋਂ ਵੱਡੀ ਉਮਰ ਦੇ ਚੁਣੇ ਲੋਕਾਂ ਦੀ ਲੋਕ ਸਭਾ ਕੋਲ ਸੀ ਅਤੇ 120 ਪ੍ਰਤੀਨਿਧਾਂ ਦੀ ਕਮੇਟੀ ਪ੍ਰੋਗਰਾਮ ਨਿਸ਼ਚਿਤ ਕਰਦੀ ਸੀ । ਚੀਫ਼ ਮੈਜਿਸਟਰੇਟ ਦੀ ਸ਼ਕਤੀ ਸੱਤਾਧਾਰੀਆਂ ਕੋਲ ਸੀ । ਇਸ ਕੋਲ ਸ਼ਹਿਰੀ ਅਧਿਕਾਰ ਸੀ । ਦਸ ਦੇਮੀਉਰਜ਼ੋਈ ਜੋ ਇਸ ਦੀ ਪ੍ਰਧਾਨਗੀ ਕਰਦੇ ਸਨ, ਮੰਤਰੀ ਪ੍ਰੀਸ਼ਦ ਬਣਉਂਦੇ ਸਨ । ਉਹੀ ਇਸ ਦਾ ਮੰਤਰੀ-ਮੰਡਲ ਸਥਾਪਤ ਕਰਦੇ ਸਨ।

ਯੋਗ ਫ਼ੌਜ ਅਤੇ ਧਨ ਨਾ ਹੋਣ ਕਰਕੇ 146 ਈ. ਪੂ. ਤੱਕ ਯੂਨਾਨ ਦੀ ਆਜ਼ਾਦੀ ਦੀ ਰੱਖਿਆ ਕਰਦੀ ਹੋਈ ਇਹ ਲੀਗ ਰੋਮ ਤੋਂ ਹਾਰ ਗਈ।

**ਐਕੀਮੈਨੀਅਨ ਬੰਸ** : ਇਸਨੂੰ ਹਮਾਯਾਨੀ ਅਤੇ ਕਿਆਨੀ ਬੰਸ ਵੀ ਕਹਿੰਦੇ ਹਨ । ਇਹ ਸ਼ਾਹੀ ਘਰਾਣਾ ਉਨ੍ਹਾਂ ਸਾਰਿਆਂ ਵਿਚੋਂ ਪ੍ਰਸਿੱਧ ਹੈ ਜਿਨ੍ਹਾਂ ਨੇ ਪੁਰਾਣੇ ਜ਼ਮਾਨੇ ਵਿਚ ਫ਼ਰਾਂਸ ਜਾਂ ਈਰਾਨ ਉੱਤੇ ਰਾਜ ਕੀਤਾ ਹੈ । ਇਸ ਘਰਾਣੇ ਦਾ ਮੋਢੀ ਐਕੀਮੈਨੀਸ ਜਾਂ ਹਾਮਾਨਿਸ਼ ਸੀ । ਉਸ ਦੇ ਪੁੱਤਰ ਹਿਸ਼ਪਿਸ਼ ਜਾਂ ਤਿਸਪਿਸ ਨੇ ਆਪਣੇ ਪਿਉ ਦੇ ਰਾਜ ਨੂੰ ਬਹੁਤ ਵਧਾਇਆ ਤੇ ਏਲਾਮ ਤੇ ਐਨਸ਼ਾਨ ਦਾ ਇਲਾਕਾ ਵੀ ਜਿੱਤ ਲਿਆ ਤੇ ਸ਼ਹਿਨਸ਼ਾਹ ਸ਼ਾਹਿ ਐਨਸ਼ਾਨ ਦਾ ਲਕਬ ਅਖ਼ਤਿਆਰ ਕੀਤਾ । ਸਾਈਰਸ ਮਹਾਨ ਤੇ ਦਾਰਾ ਪਹਿਲਾ ਇਸ ਬੰਸ ਵਿਚੋਂ ਦੋ ਬਹੁਤ ਪ੍ਰਸਿੱਧ ਬਾਦਸ਼ਾਹ ਹੋਏ ਹਨ ।

**ਸਾਈਰਸ ਮਹਾਨ –** ਇਸ ਨੂੰ ਇਤਿਹਾਸ ਵਿਚ ਸੰਸਾਰ ਨੂੰ ਜਿੱਤਣ ਵਾਲਾ ਪਹਿਲਾ ਬਾਦਸ਼ਾਹ ਮੰਨਿਆ ਜਾਂਦਾ ਹੈ । ਇਸ ਨੇ 550 ਈ. ਪੂ. ਵਿਚ ਆਪਣੇ ਨਾਨੇ ਆਖ਼ਰੀ ਮੀਡੀ ਬਾਦਸ਼ਾਹ ਐਸਟੀਏਜੀਜ਼ ਨੂੰ ਹਰਾਇਆ ਸੀ ਅਤੇ 546 ਈ. ਪੂ. ਵਿਚ ਫ਼ਾਰਸ ਦਾ ਬਾਦਸ਼ਾਹ ਬਣ ਗਿਆ ਸੀ ।

ਇਥੇ ਆਪਣੀ ਤਾਕਤ ਨੂੰ ਪੱਕਿਆਂ ਕਰਕੇ ਇਸ ਨੇ ਆਪਣਾ ਰਾਜ ਵਧਾਉਣਾ ਸ਼ੁਰੂ ਕੀਤਾ । ਇਸ ਦੀ ਸਭ ਤੋਂ ਸ਼ਾਨਦਾਰ ਫ਼ੌਜੀ ਜਿੱਤ

546 ਈ. ਪੂ. ਵਿਚ ਲੀਡੀਆ ਦੀ ਜਿੱਤ ਸੀ । ਇਹ ਉਹ ਕਾਰੂੰ ਹੈ ਜਿਸ ਵਰਗਾ ਧਨੀ ਪੁਰਾਣੇ ਜ਼ਮਾਨੇ ਵਿਚ ਸ਼ਾਇਦ ਹੀ ਕੋਈ ਹੋਇਆ ਹੋਵੇ ।



ਐਕੀਮੈਨੀਅਨ ਬੰਸ ਦਾ ਪੰਜਵੀਂ ਸਦੀ ਈ. ਪੂ. ਦਾ ਸੋਨੇ ਦਾ ਕਟਾਰ ਚਿੰਨ੍ਹ ਜਿਹੜਾ ਅੱਜਕੱਲ੍ਹ ਨਿਊਯਾਰਕ ਸ਼ਹਿਰ ਦੇ ਆਰਟ ਅਜਾਇਬ ਘਰ ਵਿਚ ਪਿਆ ਹੈ ।

ਲੀਡੀਆ ਦੀ ਸਭ ਤੋਂ ਭਿਆਨਕ ਜੰਗ ਜਿਹੜੀ ਸਾਈਰਸ ਨੂੰ ਲੜਨੀ ਪਈ, ਉਹ ਸਰਡੀਜ਼ ਦੀ ਜੰਗ ਸੀ। ਕਾਰੂੰ ਨੇ ਇਸ ਜੰਗ ਵਿਚ ਸਾਰੀ ਤਾਕਤ ਨਾਲ ਸਾਈਰਸ ਦਾ ਮੁਕਾਬਲਾ ਕੀਤਾ, ਪਰ ਅਖ਼ੀਰ ਹਾਰ ਗਿਆ। ਕਾਰੂੰ ਧਨੀ ਹੋਣ ਤੋਂ ਇਲਾਵਾ ਵੱਡਾ ਸੂਰਮਾ ਵੀ ਸੀ ਅਤੇ ਉਸ ਬਾਰੇ ਕਿਹਾ ਜਾਂਦਾ ਹੈ ਕਿ ਉਹ ਆਪਣੇ ਆਪ ਨੂੰ ਦੁਸ਼ਮਣ ਦੇ ਹੱਥ ਫੜੇ ਜਾਣ ਨਾਲੋਂ ਮਰਨਾ ਜ਼ਿਆਦਾ ਚੰਗਾ ਸਮਝਦਾ ਸੀ । ਉਸ ਬਾਰੇ ਇਕ ਹੋਰ ਕਹਾਣੀ ਇਹ ਵੀ ਹੈ ਕਿ ਉਹ ਆਪਣੇ ਆਪ ਨੂੰ ਚਿਖਾ ਵਿਚ ਜਲਾਉਣਾ ਚਾਹੁੰਦਾ ਸੀ, ਪਰ ਉਸ ਦੀ ਮੌਤ ਬਾਰੇ ਸਹੀ ਗੱਲ ਜਾਣਨੀ ਕਾਫ਼ੀ ਔਖੀ ਹੈ ।

ਲੀਡੀਆ ਦੀ ਜਿੱਤ ਨੇ ਸਾਈਰਸ ਮਹਾਨ ਦੇ ਰਾਜ ਨੂੰ ਬਹੁਤ ਵਧਾ ਦਿੱਤਾ । ਇਸ ਜਿੱਤ ਮਗਰੋਂ ਸਾਈਰਸ ਨੇ ਯੂਨਾਨ ਦੀਆਂ ਛੋਟੀਆਂ ਛੋਟੀਆਂ ਰਿਆਸਤਾਂ ਨੂੰ ਜਿੱਤਣਾ ਸ਼ੁਰੂ ਕੀਤਾ । ਯੂਨਾਨੀ ਵੀ ਬੜਾ ਡੱਟ ਕੇ ਲੜੇ । ਯੂਨਾਨੀਆਂ ਨਾਲ ਲੜਾਈਆਂ ਤੋਂ ਅਜਿਹੀਆਂ ਮਿਸਾਲਾਂ ਵੀ ਮਿਲਦੀਆਂ ਹਨ ਕਿ ਇਥੋਂ ਦੀਆਂ ਕਈ ਰਿਆਸਤਾਂ ਆਪਣੀ ਸਾਰੀ ਆਬਾਦੀ ਨੂੰ ਨਾਲ ਲੈ ਕੇ ਹੋਰ ਕਿਤੇ ਜਾ ਕੇ ਵਸ ਗਈਆਂ ਤਾਂ ਜੋ ਜਿੱਤਣ ਵਾਲਾ ਉਨ੍ਹਾਂ ਦੀ ਆਜ਼ਾਦੀ ਨੂੰ ਭੰਗ ਨਾ ਕਰ ਸਕੇ ।

ਸਾਈਰਸ ਦੀ ਸਭ ਤੋਂ ਮਸ਼ਹੂਰ ਜਿੱਤ ਬਾਬਲ ਦੀ ਸੀ। ਇਥੋਂ ਦਾ ਬਾਦਸ਼ਾਹ ਪੁਜਾਰੀਆਂ ਦੇ ਹੱਥ ਵਿਚ ਖੇਡਦਾ ਸੀ । ਉਸ ਦੀ ਇਸ ਕਮਜ਼ੋਰੀ ਨੂੰ ਜਾਣਦੇ ਹੋਏ, ਸਾਈਰਸ ਨੇ 538 ਈ. ਪੂ. ਵਿਚ ਬੜੀ ਭਾਰੀ ਜੰਗ ਮਗਰੋਂ ਉਸ ਦੀ ਰਾਜਧਾਨੀ ਬਾਬਲ ਨੂੰ ਜਿੱਤ ਲਿਆ । ਸਰ ਪਰਸੀ ਸਾਈਕਸ ਕਹਿੰਦਾ ਹੈ, "ਜੇਕਰ ਬਾਦਸ਼ਾਹ ਦੇ ਨਾਲ ਸਾਰੇ ਲੋਕ ਸਾਈਰਸ ਦਾ ਮੁਕਾਬਲਾ ਕਰਦੇ ਤਾਂ ਈਰਾਨੀ ਕਦੇ ਵੀ ਬਾਬਲ ਨੂੰ ਨਹੀਂ ਸਨ ਲੈ ਸਕਦੇ; ਪਰ ਬਾਬਲ ਦੇ ਜਿੱਤਣ ਮਗਰੋਂ ਸਾਈਰਸ ਨੇ ਕੋਈ ਜ਼ੁਲਮ ਨਹੀਂ ਕੀਤਾ । ਇਸ ਨੇ ਨਾ ਤਾਂ ਧਰਮ ਅਸਥਾਨ ਢਾਹੇ ਤੇ ਨਾ ਹੀ ਲੋਕਾਂ ਨੂੰ ਵੱਢਿਆ-ਟੁੱਕਿਆ । ਇਸ ਲਈ ਇਹ ਲੋਕਾਂ ਵਿਚ ਹਰਮਨ ਪਿਆਰਾ ਹੋ ਗਿਆ ।"

ਸਾਈਰਸ ਨੇ ਪੂਰਬ ਵਿਚ ਵੀ ਬੜੀਆਂ ਮਸ਼ਹੂਰ ਜਿੱਤਾਂ ਜਿੱਤੀਆਂ। ਇਹ ਵੀ ਕਿਹਾ ਜਾਂਦਾ ਹੈ ਕਿ ਇਸ ਨੇ ਅਫ਼ਗਾਨਿਸਤਾਨ ਨੂੰ ਵੀ ਆਪਣੇ ਰਾਜ ਵਿਚ ਮਿਲਾ ਲਿਆ । ਸਾਈਰਸ ਮਿਸਰ ਨੂੰ ਵੀ ਜਿੱਤਣਾ ਚਾਹੁੰਦਾ ਸੀ ਪਰ ਇਹ ਇਸ ਵਿਚ ਸਫ਼ਲ ਨਾ ਹੋਇਆ । ਸਾਈਰਸ ਦੀ ਮੌਤ ਬਾਰੇ ਕੁਝ ਵੀ ਪਤਾ ਨਹੀਂ ਲੱਗਦਾ । ਆਮ ਤੌਰ ਤੇ ਇਹ ਕਿਹਾ ਜਾਂਦਾ ਹੈ ਕਿ ਇਹ 529 ਈ. ਪੂ. ਵਿਚ ਜਿੱਤਾਂ ਜਿੱਤਦਾ ਹੋਇਆ ਮਾਰਿਆ ਗਿਆ ।

ਇਸ ਦੀ ਮੌਤ ਬਾਰੇ ਹੈਰੋਡੋਟਸ ਲਿਖਦਾ ਹੈ ਕਿ ਸਾਈਰਸ ਮੈਸੀਗੈਟੀ ਦੀ ਮਲਕਾ ਟੋਮੀਰਿਸ ਨਾਲ ਸ਼ਾਦੀ ਕਰਨਾ ਚਾਹੁੰਦਾ ਸੀ । ਮਲਕਾ ਨੇ ਇਹ ਗੱਲ ਨਾ ਮੰਨੀ । ਗੁੱਸਾ ਖਾ ਕੇ ਸਾਈਰਸ ਨੇ ਉਸ ਦੇ ਰਾਜ ਉੱਤੇ ਹਮਲਾ ਕਰ ਦਿੱਤਾ ਤੇ ਪਹਿਲੇ ਹੱਲੇ ਵਿਚ ਉਸ ਦੇ ਵੱਡੇ ਪੁੱਤਰ ਤੇ ਵਾਰਸ ਨੂੰ ਫੜ ਲਿਆ ਜਿਸ ਨੇ ਆਪਣੀ ਜਾਨ ਦੇ ਦਿੱਤੀ । ਮਗਰੋਂ ਦੀ ਭਿਆਨਕ ਲੜਾਈ ਵਿਚ ਸਾਈਰਸ ਨੂੰ ਹਾਰ ਹੋਈ ਤੇ ਉਹ ਮਾਰਿਆ ਗਿਆ । ਮਲਕਾ ਨੇ ਆਪਣੇ ਪੁੱਤਰ ਦਾ ਬਦਲਾ ਲੈਣ ਲਈ ਸਾਈਰਸ ਦੇ ਸਿਰ ਨੂੰ ਮਿੱਟੀ ਤੇ ਖ਼ੂਨ ਵਿਚ ਲਿਬੇੜ ਕੇ ਕਿਹਾ "ਮੈਂ ਤੈਨੂੰ ਖ਼ੂਨ ਦਾ ਬਦਲਾ ਖ਼ੂਨ ਵਿਚ ਦਿੰਦੀ ਹਾਂ ।"

ਸਾਈਰਸ ਇਕ ਮਹਾਨ ਸੈਨਿਕ ਸੀ ਅਤੇ ਇਹ ਆਪਣੇ ਨਿੱਜੀ ਗੁਣਾਂ ਕਰਕੇ ਹੀ ਇਕ ਛੋਟੀ ਜਿਹੀ ਰਿਆਸਤ ਤੋਂ ਦੁਨੀਆ ਦੇ ਸਭ ਤੋਂ ਵੱਡੇ ਰਾਜ ਦਾ ਮਾਲਕ ਬਣ ਗਿਆ । ਇਹ ਹਮੇਸ਼ਾਂ ਇਹ ਸੋਚਦਾ ਸੀ ਕਿ ਉਹ ਆਪ ਉੱਚੇ ਗੁਣਾਂ ਦਾ ਮਾਲਕ ਹੈ, ਇਸ ਲਈ ਇਸ ਨੂੰ ਸੰਸਾਰ ਜਿੱਤਣ ਦਾ ਹੱਕ ਹੈ ।

ਸਾਈਰਸ ਦਾ ਇਕ ਵੱਡਾ ਗੁਣ ਇਸ ਦੀ ਸਹਿਣਸ਼ੀਲਤਾ ਸੀ ਅਤੇ ਇਸਦਾ ਇਹ ਗੁਣ ਲੀਡੀਆ ਤੇ ਬਾਬਲ ਦੀਆਂ ਲੜਾਈਆਂ ਤੋਂ ਸਾਬਤ ਹੁੰਦਾ ਹੈ । ਇਸ ਦੀ ਸ਼ਹਿਣਸ਼ੀਲਤਾ ਦਾ ਪਤਾ ਇਸ ਗੱਲ ਤੋਂ ਲਗਦਾ ਹੈ ਕਿ ਇਸ ਨੇ ਯਹੂਦੀਆਂ ਦੇ ਢਾਹੇ ਹੋਏ ਧਰਮ ਸਥਾਨਾਂ ਨੂੰ ਮੁੜ ਬਣਾਉਣ ਵਿਚ ਸਹਾਇਤਾ ਕੀਤੀ । ਇਸ ਨੇ ਉਨ੍ਹਾਂ ਦੇ ਪੂਜਾ ਕਰਨ ਵਾਲੇ ਸੋਨੇ ਤੇ ਚਾਂਦੀ ਦੇ ਬਰਤਨ ਵੀ ਵਾਪਸ ਕਰ ਦਿੱਤੇ । ਸਰ ਪਰਸੀ ਸਾਈਕਸ ਕਹਿੰਦਾ ਹੈ, "ਸਾਈਰਸ ਦੀ ਪਰਜਾ ਉਸ ਨੂੰ ਪਿਆਰ ਕਰਦੀ ਸੀ", ਲੋਕ ਉਸ ਨੂੰ ਪਿਤਾ ਵਾਂਗੂੰ ਜਾਣਦੇ ਸਨ । ਉਹ ਉਹੀ ਕੰਮ ਕਰਦੇ ਜੋ ਕਿ ਉਨ੍ਹਾਂ ਦਾ ਬਾਦਸ਼ਾਹ ਚਾਹੁੰਦਾ ਸੀ ।

**ਕੈਂਬੇਸਿਸ (529-486 ਈ. ਪੂ.)** – ਇਹ ਸਾਈਰਸ ਮਹਾਨ ਦਾ ਵੱਡਾ ਪੁੱਤਰ ਸੀ ਜੋ ਆਪਣੇ ਪਿਤਾ ਦੀ ਮੌਤ ਮਗਰੋਂ 529 ਈ. ਪੂ. ਵਿਚ ਰਾਜ ਗੱਦੀ ਤੇ ਬੈਠਾ । ਇਸ ਦੀ ਸਭ ਤੋਂ ਵੱਡੀ ਜਿੱਤ ਮਿਸਰ ਦੀ ਜਿੱਤ ਸੀ। ਇਸ ਨੇ 525 ਈ. ਪੂ. ਵਿਚ ਸਾਈਰਸ ਦੀ ਖੜੀ ਕੀਤੀ ਆਪਣੀ ਫ਼ੌਜ ਮਿਸਰ ਵੱਲ ਭੇਜੀ। ਮਿਸਰ ਦਾ ਬਾਦਸ਼ਾਹ ਅਮਾਸੀਸ ਇਸ ਮੌਕੇ ਤੇ ਮਰ ਗਿਆ। ਇਸ ਲਈ ਕੈਂਬੇਸਿਸ ਨੇ ਪੈਲੂਜ਼ੀਅਮ ਅਤੇ ਮੈਂਮਫ਼ਿਸ ਨੂੰ ਬਿਨਾਂ ਕਿਸੇ ਔਖਿਆਈ ਦੇ ਜਿੱਤ ਲਿਆ । ਆਪਣੇ ਰਾਜ ਵਿਚ ਮਿਸਰ ਨੂੰ ਮਿਲਾਉਣ ਨਾਲ ਕੈਂਬੇਸਿਸ ਉਸ ਵੱਡੇ ਰਾਜ ਦਾ ਮਾਲਕ

ਬਣਿਆ ਜਿਸ ਦਾ ਮਾਣ ਕਿਸੇ ਪਹਿਲੇ ਬਾਦਸ਼ਾਹ ਨੂੰ ਨਹੀਂ ਮਿਲਿਆ। 521 ਈ. ਪੂ. ਵਿਚ ਕੈਂਬੇਸਿਸ ਨੇ ਆਤਮਘਾਤ ਕਰ ਲਿਆ। ਇਸ ਨਾਲ ਰਾਜ ਵਿਚ ਬੜੀ ਗੜਬੜ ਫੈਲ ਗਈ। 'ਗੌਮਾਤਾ' ਨਾਂ ਦਾ ਇਕ ਬਾਗ਼ੀ ਗੱਦੀ ਤੇ ਬੈਠ ਗਿਆ ਪਰ ਦਾਰਾ ਨੇ ਜਿਹੜਾ ਕਿ ਸਾਈਰਸ ਦੇ ਬੰਸ ਵਿਚੋਂ ਹੀ ਸੀ, ਗੌਮਾਤਾ ਨੂੰ ਕਤਲ ਕਰ ਦਿੱਤਾ ਤੇ ਆਪ ਗੱਦੀ ਉਤੇ ਬੈਠ ਗਿਆ।

**ਦਾਰਾ ਪਹਿਲਾ (521-86 ਈ. ਪੂ.)** – ਇਹ ਐਕੀਮੈਨੀਅਨ ਬੰਸ ਦਾ ਸਭ ਤੋਂ ਵੱਡਾ ਬਾਦਸ਼ਾਹ ਹੋਇਆ ਹੈ। ਇਸ ਨੇ 36 ਸਾਲ ਰਾਜ ਕੀਤਾ ਤੇ ਇਸ ਸਮੇਂ ਵਿਚ ਇਸ ਨੇ ਨਾ ਸਿਰਫ਼ ਆਪਣੇ ਰਾਜ ਦੀਆਂ ਹੱਦਾਂ ਹੀ ਵਧਾਈਆਂ, ਸਗੋਂ ਨਾਲ ਹੀ ਆਕੀ ਹੋਏ ਪ੍ਰਾਂਤਾਂ ਨੂੰ ਜਿੱਤ ਕੇ ਆਪਣੇ ਰਾਜ ਨੂੰ ਪੱਕੇ ਪੈਰਾਂ ਤੇ ਖੜ੍ਹਾ ਕੀਤਾ।

ਜਦੋਂ ਇਹ ਗੱਦੀ ਤੇ ਬੈਠਾ ਸੀ ਤਾਂ ਦੂਰ ਦੇ ਪ੍ਰਾਂਤਾਂ ਦੇ ਸੂਬੇਦਾਰਾਂ ਨੇ ਬਗ਼ਾਵਤ ਕਰ ਦਿੱਤੀ। ਉਹ ਆਪਣੇ ਛੋਟੇ-ਛੋਟੇ ਰਾਜ ਬਣਾਉਣਾ ਚਾਹੁੰਦੇ ਸਨ। ਕਿਹਾ ਜਾਂਦਾ ਹੈ ਕਿ ਉਸ ਦੇ ਸਮੇਂ ਅੱਠ ਵੱਡੀਆਂ ਬਗ਼ਾਵਤਾਂ ਹੋਈਆਂ ਤੇ ਹਰ ਬਗ਼ਾਵਤ ਨੂੰ ਦਬਾਉਣ ਵਾਸਤੇ ਇਸ ਨੂੰ ਲੜਾਈ ਕਰਨੀ ਪਈ। ਇਸ ਨੇ ਸਭ ਨੂੰ ਬੜੀ ਸਖ਼ਤੀ ਨਾਲ ਦਬਾ ਦਿੱਤਾ, ਬਾਗ਼ੀਆਂ ਨੂੰ ਸਖ਼ਤ ਸਜ਼ਾਵਾਂ ਦਿੱਤੀਆਂ ਤੇ ਜਿਨ੍ਹਾਂ ਸਰਦਾਰਾਂ ਨੇ ਇਸ ਦੀ ਮਦਦ ਕੀਤੀ ਸੀ ਉਨ੍ਹਾਂ ਨੂੰ ਰੱਜ ਕੇ ਇਨਾਮ ਦਿੱਤੇ। ਇਸ ਦੀਆਂ ਸਭ ਤੋਂ ਵੱਡੀਆਂ ਫ਼ੌਜੀ-ਜਿੱਤਾਂ ਥਰੇਸ ਤੇ ਮਕਦੂਨੀਆ ਦੀਆਂ ਜਿੱਤਾਂ ਸਨ। ਪੱਛਮ ਵਿਚ ਇਸ ਨੇ ਸਿਥੀਅਨਾਂ ਦੇ ਵਿਰੁੱਧ ਲੜਾਈ ਕੀਤੀ ਜਿਨ੍ਹਾਂ ਨੇ ਇਸ ਦਾ ਡੱਟ ਕੇ ਮੁਕਾਬਲਾ ਕੀਤਾ। ਭਾਵੇਂ ਸਿਥੀਅਨਾਂ ਦੇ ਵਿਰੁੱਧ ਲੜਾਈ ਕਰਨ ਦਾ ਇਸ ਨੂੰ ਖ਼ਾਸ ਲਾਭ ਨਹੀਂ ਹੋਇਆ ਪਰ ਇਨ੍ਹਾਂ ਜਿੱਤਾਂ ਨੇ ਥਰੇਸ ਤੇ ਮਕਦੂਨੀਆ ਤੇ ਕਬਜ਼ਾ ਕਰਨ ਵਿਚ ਬੜੀ ਸਹਾਇਤਾ ਦਿੱਤੀ। 521 ਈ. ਪੂ. ਵਿਚ ਦਾਰਾ ਦੀਆਂ ਫ਼ੌਜਾਂ ਨੇ ਹਿੰਦੁਸਤਾਨ ਤੇ ਹਮਲਾ ਕੀਤਾ ਤੇ ਪੰਜਾਬ ਅਤੇ ਸਿੰਧ ਦਾ ਕਾਫ਼ੀ ਇਲਾਕਾ ਆਪਣੇ ਕਬਜ਼ੇ ਵਿਚ ਲੈ ਲਿਆ।

ਦਾਰਾ ਇਕ ਚੰਗੇ ਰਾਜ-ਪ੍ਰਬੰਧਕ ਦੇ ਤੌਰ ਤੇ ਜ਼ਿਆਦਾ ਮਸ਼ਹੂਰ ਹੈ। ਇਸ ਨੇ ਬਹੁਤ ਸਾਰੇ ਸੁਧਾਰ ਕੀਤੇ। ਸਭ ਤੋਂ ਜ਼ਿਆਦਾ ਪ੍ਰਸਿੱਧ ਸੁਧਾਰ ਇਹ ਸੀ ਕਿ ਇਸ ਨੇ ਆਪਣੇ ਰਾਜ ਨੂੰ ਸਤਰੱਪਾਂ ਜਾਂ "ਅਯਾਲਤਾਂ" ਵਿਚ ਵੰਡਿਆ। ਸਾਈਕਸ ਦੇ ਕਥਨ ਅਨੁਸਾਰ ਇਨ੍ਹਾਂ ਦੀ ਗਿਣਤੀ 23 ਹੈ ਜੋ ਪਿੱਛੋਂ ਜਾ ਕੇ 31 ਹੋ ਗਈ।

ਈਰਾਨ ਨੂੰ ਸਤਰੱਪਾਂ ਵਿਚ ਨਹੀਂ ਬਦਲਿਆ ਗਿਆ ਸੀ ਤੇ ਇਥੋਂ ਦੇ ਲੋਕਾਂ ਨੂੰ ਕੋਈ ਕਰ ਜਾਂ ਟੈੱਕਸ ਨਹੀਂ ਦੇਣੇ ਪੈਂਦੇ ਸਨ। ਇਨ੍ਹਾਂ ਦਾ ਬੰਦੋਬਸਤ ਤਿੰਨ ਅਫ਼ਸਰਾਂ ਕੋਲ ਸੀ ਜੋ ਇਕੋ ਜਿਹੇ ਅਹੁਦੇ ਦੇ ਸਨ। ਇਕ ਸਤਰੱਪ ਹੁੰਦਾ ਸੀ, ਦੂਜਾ ਜਰਨੈਲ ਤੇ ਤੀਜਾ ਸਕੱਤਰ ਸੀ। ਇਹ ਅਫ਼ਸਰ ਇਕ ਦੂਜੇ ਤੋਂ ਸੁਤੰਤਰ ਸਨ ਅਤੇ ਸਿੱਧੇ ਹੀ ਬਾਦਸ਼ਾਹ ਨਾਲ ਗੱਲਬਾਤ ਕਰ ਸਕਦੇ ਸਨ। ਤਿੰਨਾਂ ਨੂੰ ਹੀ ਬਾਦਸ਼ਾਹ ਨੂੰ ਗੁਪਤ ਰਪੋਟਾਂ ਦੇਣੀਆਂ ਪੈਂਦੀਆਂ ਸਨ। ਦਾਰਾ ਨੇ ਉੱਚੇ ਅਹੁਦੇ ਦੇ ਇਨਸਪੈਕਟਰ ਵੀ ਸਤਰੱਪਾਂ ਵਿਚ ਭੇਜਣੇ ਸ਼ੁਰੂ ਕੀਤੇ ਤਾਂ ਜੋ ਉਹ ਅਫ਼ਸਰਾਂ ਦਾ ਕੰਮ ਦੇਖਣ ਤੇ ਰਪੋਟ ਕਰਨ।

ਦਾਰਾ ਪਹਿਲਾ ਈਰਾਨੀ ਬਾਦਸ਼ਾਹ ਹੋਇਆ ਹੈ ਜਿਸ ਨੇ ਸਿੱਕੇ ਘੜਵਾਉਣੇ ਵੀ ਸ਼ੁਰੂ ਕੀਤੇ। ਦਾਰਿਕ ਸੋਨੇ ਦਾ ਸਿੱਕਾ 130 ਗ੍ਰਾਮ ਦਾ ਸੀ ਜੋ ਆਪਣੀ ਸੋਨੇ ਦੀ ਸ਼ੁੱਧਤਾ ਕਰ ਕੇ ਮਸ਼ਹੂਰ ਸੀ। ਚਾਂਦੀ ਦੇ ਸਿੱਕੇ ਵੀ ਬਣਾਏ ਜਾਂਦੇ ਸਨ। ਇਹੀ ਪੁਰਾਣੇ ਜ਼ਮਾਨੇ ਦੇ ਪਹਿਲੇ ਸਿੱਕੇ ਗਿਣੇ ਜਾਂਦੇ ਹਨ। ਦਾਰਾ ਨੇ ਬਹੁਤ ਸਾਰੇ ਬਾਡੀ ਗਾਰਡ ਰੱਖੇ ਹੋਏ ਸਨ ਜਿਨ੍ਹਾਂ ਵਿਚੋਂ 2000 ਘੋੜਸਵਾਰ ਤੇ 2000 ਪੈਦਲ ਸਨ।

ਇਸ ਤੋਂ ਇਲਾਵਾ ਇਸ ਕੋਲ ਫ਼ੌਜ ਸੀ ਜਿਸ ਦੀ ਗਿਣਤੀ 10,000 ਸੀ। ਸਰਦਾਰਾਂ ਕੋਲ ਆਪਣੀ ਆਪਣੀ ਫ਼ੌਜ ਸੀ ਜਿਹੜੀ ਕਿ ਉਹ ਬਾਦਸ਼ਾਹ ਨੂੰ ਲੋੜ ਪੈਣ ਤੇ ਦਿੰਦੇ ਸਨ।

ਸਾਰੇ ਵੱਡੇ ਬਾਦਸ਼ਾਹਾਂ ਵਾਂਗ ਦਾਰਾ ਨੂੰ ਵੀ ਆਉਣ ਜਾਣ ਦੇ ਸਾਧਨਾਂ ਦੀ ਮਹੱਤਤਾ ਦਾ ਪਤਾ ਸੀ, ਇਸ ਨੇ ਇਕ ਸ਼ਾਹੀ ਸੜਕ ਬਣਵਾਈ ਜਿਹੜੀ ਕਿ ਸਰਡੀਜ਼ ਤੇ ਸੂਸਾ ਨੂੰ ਮਿਲਾਉਂਦੀ ਸੀ। ਇਹ ਸੜਕ 2,414 ਕਿ. ਮੀ. ਲੰਮੀ ਸੀ ਤੇ ਇਸ ਨੂੰ ਪੈਦਲ ਤੈਅ ਕਰਨ ਵਿਚ ਇਕ ਆਦਮੀ ਨੂੰ ਤਿੰਨ ਮਹੀਨੇ ਲਗਦੇ ਸਨ। ਇਸ ਸ਼ਾਹੀ ਸੜਕ ਨਾਲ ਹੀ ਦਾਰਾ ਨੇ ਆਪਣੇ ਰਾਜ ਨੂੰ ਪੱਕਿਆਂ ਕੀਤਾ।

ਦਾਰਾ ਦੇ ਮਗਰੋਂ ਜ਼ਰਕਸੀਜ਼ (Xerxes, 486-465 ਈ.ਪੂ.) ਗੱਦੀ ਤੇ ਬੈਠਾ। ਉਸ ਨੇ 17 ਲੱਖ ਫ਼ੌਜ ਲੈ ਕੇ ਯੂਨਾਨ ਉਤੇ ਹਮਲਾ ਕੀਤਾ ਸੀ। ਉਸ ਦੇ ਪਿਛੋਂ ਅਰਟਾ ਜ਼ਰਕਸੀਜ਼ ਪਹਿਲਾ, ਲਾਂਗੀਮਿਨਸ (Arta Xerxes I Longimanus, 465-425 ਈ.ਪੂ.) ਗੱਦੀ ਤੇ ਬੈਠਾ। ਇਸ ਦੇ ਪਿੱਛੋਂ ਜ਼ਰਕਸੀਜ਼ ਦੂਜੇ (Xerxes II) ਨੇ ਸਿਰਫ਼ 45 ਦਿਨ ਰਾਜ ਕੀਤਾ ਤੇ ਆਪਣੇ ਭਰਾ ਹੱਥੋਂ ਕਤਲ ਕੀਤਾ ਗਿਆ। ਉਸ ਦੇ ਮਗਰੋਂ ਉਸ ਦੇ ਕਾਤਲ ਭਰਾ ਸੈਕੀਡਿਆਨਸ ਨੇ ਰਾਜ ਕੀਤਾ ਪਰ ਲੋਕਾਂ ਨੇ ਉਸ ਨੂੰ ਅੱਗ ਵਿਚ ਸੁੱਟ ਕੇ ਸਾੜ ਦਿੱਤਾ। ਇਸ ਦੀ ਮੌਤ ਮਗਰੋਂ ਉਸ ਦਾ ਤੀਜਾ ਭਰਾ, ਜੋ ਇਕ ਲੌਂਡੀ ਦਾ ਪੁੱਤਰ (424-404 ਈ.ਪੂ) ਸੀ, ਗੱਦੀ ਤੇ ਬੈਠਾ। ਇਸ ਦੇ ਮਗਰੋਂ ਅਰਟਾ ਜ਼ਰਕਸੀਜ਼ ਡੈਕਮੈਨ (Arta Xerxes Dacmon; 404-358 ਈ.ਪੂ.) ਗੱਦੀ ਤੇ ਬੈਠਾ। ਇਸ ਨੇ 46 ਸਾਲ ਰਾਜ ਕੀਤਾ। ਅਰਟਾ ਜ਼ਰਕਸੀਜ਼ ਨਰਮ-ਦਿਲ ਬਾਦਸ਼ਾਹ ਸੀ। ਇਹ ਖੁਲ੍ਹੇ ਦਿਲ ਵਾਲਾ ਸੀ ਤੇ ਗੁਨਾਹਾਂ ਨੂੰ ਮਾਫ਼ ਕਰ ਦਿੰਦਾ ਸੀ। ਇਸ ਦੇ ਸਮੇਂ ਵਿਚ ਰਾਜ ਬਿਖਰਨਾ ਸ਼ੁਰੂ ਹੋ ਗਿਆ। ਇਸ ਦੇ ਮਗਰੋਂ ਅਰਟਾ ਜ਼ਰਕਸੀਜ਼ ਤੀਜੇ (358-338 ਈ.ਪੂ.) ਨੇ ਕੋਈ 20 ਸਾਲ ਰਾਜ ਕੀਤਾ। ਇਸ ਤੋਂ ਇਲਾਵਾ ਇਹ ਤਕੜਾ ਵੀ ਨਾ ਰਿਹਾ ਜਿਹੜਾ ਕਿ ਰਾਜ ਪੱਕਿਆਂ ਰੱਖਣ ਲਈ ਜ਼ਰੂਰੀ ਸੀ। ਫਿਰ ਅਰਸੀਜ਼ (338-336 ਈ.ਪੂ.) ਨੇ ਰਾਜ ਕੀਤਾ।

ਇਸ ਬੰਸ ਦਾ ਅੰਤਮ ਬਾਦਸ਼ਾਹ ਦਾਰਾ ਤੀਜਾ (336-330 ਈ.ਪੂ.) ਸੀ ਜਿਸ ਨੂੰ ਦਾਰਾ ਕੋਡੋਮੈਨਸ ਵੀ ਕਹਿੰਦੇ ਸਨ। ਸਾਈਕਸ ਦਾ ਵਿਚਾਰ ਹੈ ਕਿ ਜੇ ਹਾਲਾਤ ਠੀਕ ਰਹਿੰਦੇ ਤਾਂ ਦਾਰਾ ਨੇ ਬੜੀ ਸ਼ਾਨ-ਸ਼ੌਕਤ ਨਾਲ ਰਾਜ ਕਰਨਾ ਸੀ ਪਰ ਬਦਕਿਸਮਤੀ ਨਾਲ ਦਾਰਾ ਨੂੰ ਸਿਕੰਦਰ ਮਹਾਨ ਨੇ ਲੱਕ-ਤੋੜਵੀਂ ਹਾਰ ਦਿੱਤੀ ਤੇ ਇਸ ਦੇ ਨਾਲ ਹੀ ਐਕੀਮੈਨੀਅਨ ਬੰਸ ਦਾ ਖ਼ਾਤਮਾ ਹੋ ਗਿਆ।

ਕਿਆਨੀ ਬੰਸ ਨੂੰ ਸ਼ਾਹਨਾਮਾ ਅਤੇ ਫ਼ਾਰਸੀ ਸਾਹਿਤ ਵਿਚਲੇ ਐਕੀਮੈਨੀਅਨ ਦਾ ਸਮਾਨਆਰਥਕੀ ਕਿਹਾ ਜਾ ਸਕਦਾ ਹੈ ਪਰ ਐਕੀਮੈਨੀਅਮ ਇਕ ਇਤਿਹਾਸਕ ਬੰਸ ਹੈ ਅਤੇ ਕਿਆਨੀ ਰਵਾਇਤੀ ਬਾਦਸ਼ਾਹਾਂ ਦਾ ਬੰਸ ਹੈ।

-ਕਿਰਪਾਲ ਸਿੰਘ ਨਾਰੰਗ

**ਐਕੂਪੰਕਚਰ** : ਇਹ ਦਰਦ ਜਾਂ ਪੀੜ ਦੂਰ ਕਰਨ ਲਈ ਵਰਤੀ ਜਾਂਦੀ ਇਕ ਪ੍ਰਾਚੀਨ ਚਿਕਿਤਸਕ ਤਕਨੀਕ ਹੈ ਜਿਸ ਨੂੰ ਕਈ ਸਦੀਆਂ ਪਹਿਲਾਂ ਚੀਨੀਆਂ ਨੇ ਖੋਜਿਆ ਸੀ ਅਤੇ ਅੱਜਕੱਲ੍ਹ ਇਹ ਸੰਸਾਰ ਦੇ ਬਹੁਤ ਸਾਰੇ ਭਾਗਾਂ ਵਿਚ ਪ੍ਰਚੱਲਤ ਹੈ। ਆਧੁਨਿਕ ਚੀਨੀ ਸਰਜਨਾਂ ਨੇ ਐਕੂਪੰਕਚਰ ਨੂੰ ਸੁੰਨ ਕਰਨ ਲਈ ਵਰਤਿਆ ਹੈ। ਉਨ੍ਹਾਂ ਨੇ ਇਸ ਦੀ ਵਰਤੋਂ ਕਰਨ ਸਮੇਂ ਪ੍ਰਾਚੀਨ ਚਾਰਟਾਂ ਦੀ ਮਦਦ ਲਈ ਹੈ ਜਿਸ ਵਿਚ ਸਰੀਰ ਦੀਆਂ ਉਨ੍ਹਾਂ ਥਾਵਾਂ ਬਾਰੇ ਦੱਸਿਆ ਗਿਆ ਹੈ ਜਿਥੇ ਸੂਈਆਂ

ਲਾਈਆਂ ਜਾ ਸਕਦੀਆਂ ਹਨ । ਸੰਨ 1971 ਵਿਚ ਸੰਯੁਕਤ ਰਾਜ ਅਮਰੀਕਾ ਦੇ ਦੋ ਵਿਗਿਆਨੀਆਂ ਨੇ ਪੀਕਿੰਗ ਵਿਚ ਅੰਡਕੋਸ਼ ਦੀ ਸਿਸਟ ਨੂੰ ਐਕੂਪੰਕਚਰ ਨਾਲ ਸੁੰਨ ਕਰਕੇ ਚੀਰ ਫਾੜ ਰਾਹੀਂ ਕੱਢਿਆ । ਉਨ੍ਹਾਂ ਨੇ ਸੂਈਆਂ ਰੋਗੀ ਦੇ ਗੁੱਟਾਂ ਵਿਚ ਲਾਈਆਂ ਸਨ ਅਤੇ ਅੱਪਰੇਸ਼ਨ ਦੌਰਾਨ ਰੋਗੀ ਪੂਰੀ ਤਰ੍ਹਾਂ ਹੋਸ਼ ਵਿਚ ਸੀ ਪਰੰਤੂ ਉਸ ਨੂੰ ਕੋਈ ਤਕਲੀਫ਼ ਨਹੀਂ ਹੋਈ ਸੀ ।



ਐਕੂਪੰਕਚਰ

ਐਕੂਪੰਕਚਰ ਕਿਵੇਂ ਅਸਰ ਕਰਦਾ ਹੈ, ਇਸ ਦੀ ਪੂਰੀ ਵਿਆਖਿਆ ਤਾਂ ਚੀਨੀ ਵੀ ਨਹੀਂ ਕਰ ਸਕਦੇ ਭਾਵੇਂ ਉਨ੍ਹਾਂ ਨੇ ਇਹ ਜ਼ਰੂਰ ਵੇਖਿਆ ਹੈ ਕਿ ਸਰੀਰ ਦੇ ਕਿਸੇ ਇਕ ਥਾਂ ਵਿਚ ਸੂਈ ਖੋਭਣ ਨਾਲ ਦੂਜੇ ਹਿੱਸੇ ਵਿਚ ਇਕ ਖ਼ਾਸ ਪ੍ਰਤਿਕਿਰਿਆ ਸ਼ੁਰੂ ਹੋ ਜਾਂਦੀ ਹੈ । ਰਵਾਇਤੀ ਤੌਰ ਤੇ ਐਕੂਪੰਕਚਰ ਨੂੰ ਅਧਿਆਤਮਕ ਇਲਾਜ ਮੰਨਿਆ ਜਾਂਦਾ ਹੈ। ਇਸ ਅਨੁਸਾਰ ਬੀਮਾਰੀ ਸਰੀਰਕ ਸ਼ਕਤੀਆਂ ਵਿਚ ਸਾਂਵਾਂਪਣ ਨਾ ਰਹਿਣ ਕਰਕੇ ਹੁੰਦੀ ਹੈ । ਸਰੀਰਕ ਸ਼ਕਤੀਆਂ ਨੂੰ ਉਤੇਜਿਤ ਕਰਨ ਜਾਂ ਦਬਾਉਣਾ ਹੀ ਐਕੂਪੰਕਚਰ ਨਾਲ ਇਲਾਜ ਦਾ ਮੁੱਢਲਾ ਨਿਯਮ ਹੈ। ਰਵਾਇਤੀ ਤੌਰ ਤੇ ਇਹ ਇਲਾਜ ਮਲੇਰੀਆ, ਪੇਟ ਦੀਆਂ ਬੀਮਾਰੀਆਂ, ਗਠੀਆ ਅਤੇ ਜੋੜਾਂ ਦੇ ਦਰਦ, ਨੀਂਦ ਲਿਆਉਣ ਅਤੇ ਗੂੰਗੇ ਬੋਲੇ ਆਦਮੀਆਂ ਵਿਚ ਸੁਣਨ-ਸ਼ਕਤੀ ਵਾਪਸ ਲਿਆਉਣ ਲਈ ਵਰਤਿਆ ਜਾ ਚੁੱਕਾ ਹੈ ।

ਹ. ਪੁ.-ਐਨ. ਬ੍ਰਿ. ਮਾ. 1:72

**ਐਕੇਨ, ਹਾਵਰਡ ਹਾਥਵੇ** : ਆਧੁਨਿਕ ਇਲੈੱਕਟ੍ਰਾਨਿਕ ਅੰਕੀ ਕੰਪਿਊਟਰ ਦੇ ਮੋਢੀ, ਮਾਰਕ I ਦੇ ਖੋਜੀ ਅਤੇ ਇਸ ਗਣਿਤਵੇਤਾ ਦਾ ਜਨਮ 9 ਮਾਰਚ, 1900 ਨੂੰ (ਹੋਬੋਕੈਨ) ਨਿਊਜਰਸੀ ਵਿਖੇ ਹੋਇਆ। ਸੰਨ 1939 ਵਿਚ ਹਾਰਵਰਡ ਯੂਨੀਵਰਸਿਟੀ ਤੋਂ ਡਾਕਟ੍ਰੇਟ ਪ੍ਰਾਪਤ ਕਰਨ ਤੋਂ ਬਾਅਦ ਥੋੜ੍ਹੀ ਦੇਰ ਪੜ੍ਹਾਉਣ ਉਪਰੰਤ ਇਹ ਸੰਯੁਕਤ ਰਾਜ ਦੀ ਸਮੁੰਦਰੀ ਸੈਨਾ ਵਿਚ ਬੋਰਡ ਆਫ਼ ਆਰਡੀਨੈਂਸ ਦੇ ਜੰਗੀ ਕੰਮ ਵਿਚ ਜੁਟ ਗਿਆ ।

ਇਸ ਨੇ 1939 ਈ. ਵਿਚ ਸਵੈ-ਚਾਲਿਤ ਗਿਣਤੀ-ਮਸ਼ੀਨ ਸਬੰਧੀ ਕੰਮ ਸ਼ੁਰੂ ਕਰ ਦਿੱਤਾ ਜਿਹੜੀ ਕਿਸੇ ਮਨੁੱਖੀ ਸਹਾਇਤਾ ਤੋਂ ਬਿਨਾਂ ਹੀ ਕ੍ਰਮਵਾਰ ਪੰਜ ਗਣਿਤ ਅਮਲ (ਜੋੜ,ਘਟਾਉ, ਗੁਣਾ, ਵੰਡ ਅਤੇ ਪਹਿਲੋਂ ਪ੍ਰਾਪਤ ਸਿੱਟਿਆਂ ਸਬੰਧੀ ਜਾਣਕਾਰੀ) ਕਰ ਸਕਦੀ ਸੀ । ਅਜਿਹੀ ਪਹਿਲੀ ਮਸ਼ੀਨ ਮਾਰਕ I ਆਪਣੇ ਸਾਥੀਆਂ ਦੀ ਸਹਾਇਤਾ ਨਾਲ ਫ਼ਰਵਰੀ, 1944 ਵਿਚ ਮੁਕੰਮਲ ਕੀਤੀ । ਇਹ ਮਸ਼ੀਨ 15.3 ਮੀ. (51 ਫੁੱਟ) ਲੰਬੀ ਅਤੇ 2.4 ਮੀ. (8 ਫੁੱਟ) ਉੱਚੀ ਸੀ । ਇਸ ਦਾ ਭਾਰ 13,500 ਕਿ.ਗ੍ਰਾ. (35 ਟਨ) ਸੀ ਅਤੇ ਇਸ ਵਿਚ 800 ਕਿ.ਮੀ. (500 ਮੀਲ) ਲੰਬੀਆਂ ਤਾਰਾਂ ਸਨ ਜਿਨ੍ਹਾਂ ਦੇ ਕੁਨੈੱਕਸ਼ਨਾਂ ਦੀ ਗਿਣਤੀ 30,00,000 ਤੋਂ ਵੀ ਵੱਧ ਸੀ । ਇਹ ਕੰਮ ਇਸ ਨੇ ਤਿੰਨ ਹੋਰ ਇੰਜੀਨੀਅਰਾਂ—ਕਲੇਅਰ ਡੀ.ਲੇਕ, ਬੀ.ਐਮ.ਡਰਫੀ ਅਤੇ ਐਫ.ਈ.ਹੈਮਿਲਟਨ ਨਾਲ ਮਿਲਕੇ ਕੀਤਾ।

ਹੱਲ ਕਰਨ ਵਾਲੀ ਸਮੱਸਿਆ ਨੂੰ ਇਕ ਕਾਗ਼ਜ਼ ਦੀ ਟੇਪ ਉੱਪਰ ਪੰਚ ਕੀਤਾ ਜਾਂਦਾ ਸੀ ਅਤੇ ਫਿਰ ਮਸ਼ੀਨ ਨੂੰ 'ਫੀਡ' ਕਰ ਦਿੱਤਾ ਜਾਂਦਾ ਸੀ । ਜਦੋਂ ਇਕ ਮਿਥਿਆ ਹੋਇਆ ਪ੍ਰੋਗਰਾਮ ਪ੍ਰਾਪਤ ਹੋ ਜਾਂਦਾ ਸੀ ਤਾਂ ਕੋਈ ਵੀ ਆਦਮੀ ਥੋੜ੍ਹੀ ਜਿੰਨੀ ਜਾਣਕਾਰੀ ਮਗਰੋਂ ਇਸ ਨੂੰ ਚਲਾ ਸਕਦਾ ਸੀ । ਮਾਰਕ I ਦੀ ਵਰਤੋਂ ਸਮੁੰਦਰੀ ਸੈਨਾ ਨੇ ਤੋਪਖਾਨੇ, ਗੋਲੰਦਾਜ਼ੀ ਅਤੇ ਡਿਜ਼ਾਈਨ ਲਈ ਕੀਤੀ । ਇਸ ਕੰਮ ਵਿਚ ਜੁਟੇ ਰਹਿਣ ਉਪਰੰਤ ਇਸ ਨੇ 1947 ਈ. ਵਿਚ ਮੁਕੰਮਲ ਇਲੈੱਕਟ੍ਰਿਕ ਵਿਕਸਿਤ ਮਾਰਕ II ਮਸ਼ੀਨ ਤਿਆਰ ਕਰ ਲਈ । ਇਸ ਨੂੰ ਸੰਯੁਕਤ ਰਾਜ, ਫ਼ਰਾਂਸ, ਨੀਦਰਲੈਂਡਜ਼, ਬੈਲਜੀਅਮ ਅਤੇ ਜਰਮਨੀ ਨੇ ਅਨੇਕਾਂ ਪੁਰਸਕਾਰਾਂ ਨਾਲ ਸਨਮਾਨਿਆ। ਸਵਿਚਿੰਗ ਸਿਧਾਂਤ, ਇਲੈੱਕਟ੍ਰਾੱਨਿਕਸ ਅਤੇ ਡੈਟਾ ਪ੍ਰੋਸੈਸਿੰਗ ਸਬੰਧੀ ਇਸ ਨੇ ਖੋਜ ਰਸਾਲਿਆਂ ਨੂੰ ਅਨੇਕਾਂ ਕਿਰਤਾਂ ਬਖ਼ਸ਼ੀਆਂ ।

14 ਮਾਰਚ, 1973 ਨੂੰ ਸੇਂਟ ਲੂਈਸ ਵਿਖੇ ਇਸ ਵਿਗਿਆਨੀ ਦੀ ਮੌਤ ਹੋ ਗਈ ।

**ਐਕੈਰਡ, ਫਰਾਂਜ਼ ਕਾਰਲ** : ਜਰਮਨ ਵਿਚ ਇਹ ਇਕ ਦਵਾਫ਼ਰੋਸ਼ ਅਤੇ ਭੌਤਿਕ-ਵਿਗਿਆਨੀ ਹੋਇਆ ਹੈ ਜਿਹੜਾ ਸਭ ਤੋਂ ਪਹਿਲਾਂ ਚੁਕੰਦਰ ਤੋਂ ਚੀਨੀ ਤਿਆਰ ਕਰਨ ਵਾਲੇ ਐਂਡਰੀਜ਼ ਮਾਰਗਰੈਫ਼ ਦਾ ਸਹਾਇਕ ਸੀ । ਇਸ ਨੇ ਜਰਮਨੀ ਵਿਚ ਚੁਕੰਦਰ ਤੋਂ ਚੀਨੀ ਤਿਆਰ ਕਰਨ ਵਾਲਾ ਪਹਿਲਾ ਕਾਰਖ਼ਾਨਾ ਲਗਾਇਆ ਅਤੇ ਚੀਨੀ ਉਤਪਾਦਨ ਢੰਗਾਂ ਸਬੰਧੀ ਸਿਖਲਾਈ ਦੇਣ ਵਾਲੇ ਸਕੂਲ ਦੀ ਸਥਾਪਨਾ ਕੀਤੀ । ਫ੍ਰੈਡਰਿਕ ਮਹਾਨ ਨੇ ਇਸ ਨੂੰ ਨੌਕਰੀ ਦੇ ਦਿੱਤੀ ਜਿਥੇ ਇਸ ਨੇ ਜਰਮਨੀ ਦੇ ਤਮਾਕੂ ਦੀ ਕੁਆਲਟੀ ਵਿਚ ਸੁਧਾਰ ਲਿਆਂਦਾ । ਇਸ ਨੇ ਪਹਿਲੀ ਪਲੈਟਿਨਮ ਕੁਠਾਲੀ ਵੀ ਬਣਾਈ ਅਤੇ ਇਸ ਗੱਲ ਦਾ ਵੀ ਪਤਾ ਲਗਾਇਆ ਕਿ ਤਾਪ ਚਾਲਕਤਾ ਅਤੇ ਬਿਜੱਲਈ ਚਾਲਕਤਾ ਦਾ ਆਪਸ ਵਿਚ ਸਬੰਧ ਵੀ ਹੈ ।

**ਐਕੋਸਤਾ, ਯੂਰੀਅਲ** : ਇਹ ਪੁਰਤਗਾਲ ਦਾ ਇਕ ਖੁੱਲ੍ਹ ਖ਼ਿਆਲੀਆ ਯਹੂਦੀ ਧਾਰਮਿਕ ਨੇਤਾ ਅਤੇ ਫ਼ਿਲਾਸਫ਼ਰ ਸੀ । ਇਸ ਦਾ

ਮੁੱਢਲਾ ਨਾਂ ਗੈਬਰੀਅਨ ਦ' ਕੋਸਤਾ ਸੀ । ਇਸ ਦਾ ਜਨਮ ਪੁਰਤਗਾਲ ਵਿਚ ਓਪੋਰਤੋ ਵਿਖੇ ਇਕ ਸਾਊ-ਕੈਥੋਲਿਕ ਘਰਾਣੇ ਵਿਚ 1585 ਵਿਚ ਹੋਇਆ, ਜਿਸ ਦਾ ਪਿੱਛਾ ਯਹੂਦੀ ਸੀ । ਐਕੋਸਤਾ ਨੇ ਧਾਰਮਿਕ ਵਿੱਦਿਆ ਪੜ੍ਹੀ ਅਤੇ ਇਕ ਵੱਡੇ ਗਿਰਜੇ ਵਿਚ ਖ਼ਜ਼ਾਨਚੀ ਲੱਗ ਗਿਆ । ਇਸ ਨੂੰ ਇਸ ਵਿਸ਼ਵਾਸ ਤੇ ਸੰਦੇਹ ਹੋਇਆ ਕਿ ਚਰਚ ਤੋਂ ਬਿਨਾਂ ਕਿਸੇ ਕਿਸਮ ਦੀ ਮੁਕਤੀ ਸੰਭਵ ਨਹੀਂ, ਇਸ ਲਈ ਇਸ ਦਾ ਝੁਕਾਅ ਯਹੂਦੀ ਮੱਤ ਵੱਲ ਹੋ ਗਿਆ । ਆਪਣੀ ਮਾਤਾ ਅਤੇ ਭਰਾਵਾਂ ਨੂੰ ਯਹੂਦੀ ਬਣਨ ਲਈ ਤਿਆਰ ਕਰਨ ਮਗਰੋਂ ਇਹ ਅਤੇ ਹੋਰ ਪਰਿਵਾਰ ਐਮਸਟਰਡਮ ਭੱਜ ਨਿਕਲਿਆ ਅਤੇ ਯਹੂਦੀ ਮੱਤ ਧਾਰਨ ਕਰ ਲਿਆ ਪਰ ਬਹੁਤ ਛੇਤੀ ਹੀ ਐਕੋਸਤਾ ਨੂੰ ਪਤਾ ਲੱਗ ਗਿਆ ਕਿ ਉਸ ਵੇਲੇ ਦਾ ਪ੍ਰਚੱਲਤ ਯਹੂਦੀ ਮੱਤ ਪੁਰਾਣੀ ਬਾਈਬਲ ਅਨੁਸਾਰ ਨਹੀਂ ਸੀ ਸਗੋਂ ਇਕ ਵਿਸਤ੍ਰਿਤ ਯਹੂਦੀ ਧਰਮ-ਸ਼ਾਸਤਰੀ ਵਿਧਾਨਿਕ ਉੱਤੇ ਆਧਾਰਿਤ ਸੀ । ਇਹ ਦੇਖ ਕੇ ਇਹ ਹੈਰਾਨ ਹੀ ਰਹਿ ਗਿਆ ਅਤੇ 1616 ਵਿਚ ਇਸ ਨੇ 11 ਖੋਜ-ਪੱਤਰ ਲਿਖੇ ਜਿਨ੍ਹਾਂ ਵਿਚ ਇਸ ਨੇ ਦੱਸਿਆ ਕਿ ਇਹ ਰਾਬਿਨੀ ਯਹੂਦੀ ਮੱਤ ਬਾਈਬਲ ਦੇ ਵਿਰੁੱਧ ਹੈ । ਇਸ ਕਾਰਣ ਕਰਕੇ ਇਸ ਨੂੰ ਧਰਮ ਵਿਚੋਂ ਕੱਢ ਦਿੱਤਾ ਗਿਆ । ਫਿਰ ਐਕੋਸਤਾ 623-24 ਵਿਚ ਹੋਰ ਵੱਡੀ ਰਚਨਾ ਦੁਆਰਾ ਰੂਹ ਦੇ ਅਮਰ ਹੋਣ ਤੋਂ ਇਨਕਾਰੀ ਹੋ ਗਿਆ । ਇਸ ਤਰ੍ਹਾਂ ਮੁੰਨਕਰ ਹੋਣ ਕਰਕੇ ਇਸ ਨੂੰ ਗ੍ਰਿਫ਼ਤਾਰ ਕਰਕੇ ਜੁਰਮਾਨਾ ਕੀਤਾ ਗਿਆ ਅਤੇ ਇਸ ਦੀਆਂ ਪੁਸਤਕਾਂ ਜ਼ਬਤ ਕਰ ਲਈਆਂ ਗਈਆਂ। ਇਹ ਬਹੁਤ ਹੀ ਭਾਵੁਕ ਕਿਸਮ ਦਾ ਬੰਦਾ ਸੀ, ਇਸ ਲਈ ਧਰਮ ਤੋਂ ਅਲਹਿਦਗੀ ਬਰਦਾਸ਼ਤ ਨਾ ਕਰ ਸਕਿਆ ਅਤੇ ਆਪਣੀ ਗ਼ਲਤੀ ਸ਼ਵੀਕਾਰ ਕੀਤੀ । ਦੁਬਾਰਾ ਛੇਕੇ ਜਾਣ ਮਗਰੋਂ ਫਿਰ ਇਸ ਨੇ ਖੁੱਲ੍ਹੇ-ਆਮ ਮੁਆਫ਼ੀ ਮੰਗੀ । ਇਹ ਇਸ ਲਈ ਬਹੁਤ ਵੱਡੀ ਬੇ-ਇੱਜ਼ਤੀ ਵਾਲੀ ਗੱਲ ਸੀ, ਇਸ ਲਈ ਥੋੜ੍ਹੇ ਚਿਰ ਮਗਰੋਂ 'Exemplar Humanae Vitae' ਨਾਂ ਹੇਠ ਆਪਣੀ ਸੰਖੇਪ ਜਿਹੀ ਸਵੈ-ਜੀਵਨੀ ਲਿਖ ਕੇ, ਅਪਰੈਲ 1640 ਵਿਚ ਇਸ ਨੇ ਗੋਲੀ ਮਾਰ ਕੇ ਆਤਮ-ਹੱਤਿਆ ਕਰ ਲਈ । 'Exemplar' ਵਿਚ ਐਕੋਸਤਾ ਨੇ ਲਿਖਿਆ ਹੈ ਕਿ ਕਿਵੇਂ ਧਰਮ ਕੁਦਰਤੀ ਕਾਨੂੰਨ ਦੇ ਵਿਰੁੱਧ ਚੱਲ ਕੇ ਨਫ਼ਰਤ, ਘਿਰਣਾ ਅਤੇ ਵਹਿਮ-ਭਰਮ ਫੈਲਾਉਂਦਾ ਹੈ ਪਰ ਇਸ ਦੇ ਵਿਰੁੱਧ ਕੁਦਰਤ ਅਤੇ ਤਰਕ ਉੱਤੇ ਆਧਾਰਿਤ ਧਰਮ ਇਨਸਾਨੀਅਤ ਲਈ ਪਿਆਰ ਪੈਦਾ ਕਰਦਾ ਹੈ ।

ਹ. ਪੁ-ਐਨ. ਬ੍ਰਿ. 1:93

**ਐਕੋਰੈਂਬੋਨੀ, ਵਿਟੋਰੀਆ** : ਇਹ ਇਟਲੀ ਦੀ ਇਕ ਔਰਤ ਸੀ ਜਿਸ ਦੀ ਜੀਵਨ ਕਹਾਣੀ ਲੋਕਾਂ ਵਿਚ ਏਨੀ ਪ੍ਰਚੱਲਤ ਸੀ ਕਿ ਜਾਨ ਵੈਬਸਟਰ ਨੇ ਇਸ ਤੇ ਆਧਾਰਿਤ 'The White Devil' (1612) ਨਾਂ ਦਾ ਇਕ ਨਾਟਕ ਅਤੇ ਲੁਟਵਿਕ ਟਾਈਕ ਨੇ 'Vittoria Accoromboni' (1840) ਨਾਂ ਦਾ ਇਕ ਨਾਵਲ ਲਿਖਿਆ । ਇਸ ਦਾ ਜਨਮ ਗੁਬੀਓ ਵਿਖੇ ਇਕ ਚੰਗੇ ਅਮੀਰ ਘਰ ਵਿਚ 15 ਫ਼ਰਵਰੀ, 1557 ਨੂੰ ਹੋਇਆ । ਇਹ ਪਰਿਵਾਰ ਜ਼ਿਆਦਾ ਪ੍ਰਸਿੱਧ ਨਹੀਂ ਸੀ ਪਰ ਆਪਣੇ ਇਸ ਦੱਸਵੇਂ ਬੱਚੇ ਦਾ ਬਹੁਤ ਉੱਚੇ ਅਤੇ ਅਸਰ ਰਸੂਖ ਵਾਲੇ ਵਿਅਕਤੀ ਨਾਲ ਵਿਆਹ ਕਰਕੇ ਆਪਣੀ ਹਾਲਤ ਸੁਧਾਰਨ ਦਾ ਚਾਹਵਾਨ ਸੀ । ਵਿਟੋਰੀਆ ਆਪਣੀ ਸੁੰਦਰਤਾ, ਸਿਆਣਪ ਅਤੇ ਚੰਗੇ ਵਤੀਰੇ ਲਈ ਬਹੁਤ ਪ੍ਰਸਿੱਧ ਸੀ । ਸੰਨ 1573 ਵਿਚ ਇਸ ਦੀ ਸ਼ਾਦੀ ਫ਼੍ਰਾਂਸੈਸਕੋ ਪੈਰੇਤੀ ਨਾਲ ਹੋਈ । ਸੰਨ 1581 ਵਿਚ ਉਸ ਦੇ ਕਤਲ ਪਿਛੋਂ ਇਸ ਨੇ ਫਿਰ ਬ੍ਰਾਸੀਆਨੋ ਨਾਲ ਚੋਰੀ ਚੋਰੀ ਸ਼ਾਦੀ ਕਰ ਲਈ । ਪੋਪ ਗ੍ਰੈਗੋਰੀ ਤੇਰ੍ਹਵੇਂ ਨੇ ਇਸ ਗੱਲ ਦਾ ਵਿਰੋਧ ਕੀਤਾ ਅਤੇ ਵਿਟੋਰੀਆ ਨੂੰ ਕੈਦ ਕਰ ਦਿੱਤਾ ਗਿਆ , ਪਰੰਤੂ ਲੋਕਾਂ ਦੇ ਦਬਾਉ ਕਾਰਣ ਇਸ ਨੂੰ ਛੱਡ ਦਿੱਤਾ ਗਿਆ। ਸੰਨ 1585 ਤਕ ਇਹ ਬ੍ਰਾਸੀਆਨੋ ਨਾਲ ਰੋਮ ਵਿਚ ਰਹੀ ਪਰ ਫਿਰ ਅਗਲੇ ਪੋਪ ਸਿਕਸਟਸ ਪੰਜਵੇਂ ਦੀ ਚੋਣ ਮਗਰੋਂ ਇਹ ਅਤੇ ਇਸ ਦਾ ਪਤੀ ਉਸ ਤੋਂ ਡਰ ਕੇ ਵੈਨਿਸ ਦੇ ਇਲਾਕੇ ਸਾਲੋ ਵਿਚ ਜਾ ਕੇ ਰਹਿਣ ਲੱਗ ਪਏ । ਉਸੇ ਸਾਲ ਨਵੰਬਰ ਵਿਚ ਬ੍ਰਾਸੀਆਨੋ ਦੀ ਮੌਤ ਹੋ ਗਈ। ਆਪਣੇ ਪਤੀ ਦੀ ਮੌਤ ਉਪਰੰਤ ਵਿਟੋਰੀਆ ਪਾਡੂਆ ਵਿਖੇ ਆਪਣੇ ਪਰਿਵਾਰਕ ਘਰ ਚਲੀ ਗਈ । ਉਥੇ ਇਸ ਦੇ ਪਤੀ ਦੇ ਇਕ ਰਿਸ਼ਤੇਦਾਰ ਲੂਡੋਵਿਕੋ ਨੇ ਜਾਇਦਾਦ ਦੇ ਝਗੜੇ ਕਾਰਣ 22 ਦਸੰਬਰ, 1585 ਨੂੰ ਇਸ ਨੂੰ ਕਤਲ ਕਰਵਾ ਦਿੱਤਾ । ਮਗਰੋਂ ਲੂਡੋਵਿਕੋ ਅਤੇ ਉਸ ਦੇ ਸਾਥੀਆਂ ਨੂੰ ਫ਼ਾਂਸੀ ਹੋ ਗਈ ।

ਹ. ਪੁ.- ਐਨ. ਬ੍ਰਿ. ਮਾ. 1:51; ਐਵ. ਐਨ. 1:4

**ਐਂਗਰ ਜਾਂ ਔਗੁਸਤ ਦੋਮਿਨਿਕ** : ਇਹ ਇਕ ਮਸ਼ਹੂਰ ਫ਼ਰਾਂਸੀਸੀ ਚਿਤਰਕਾਰ ਹੋਇਆ ਹੈ ਜੋ ਮੋਤੋਂਬਾਂ ਨਾਂ ਦੇ ਸਥਾਨ ਤੇ 1780 ਵਿਚ ਪੈਦਾ ਹੋਇਆ । ਸੋਲ੍ਹਾਂ ਸਾਲ ਦੀ ਉਮਰ ਵਿਚ ਹੀ ਇਹ ਪੈਰਿਸ ਪੁੱਜਾ । ਉਥੇ ਇਸ ਨੇ ਚਾਰ ਸਾਲ ਦੀ ਅਣਥੱਕ ਘਾਲ ਨਾਲ ਆਪਣੀ ਕਲਾ ਦਾ ਵਿਕਾਸ ਕੀਤਾ ਅਤੇ 21 ਸਾਲ ਦੀ ਉਮਰ ਵਿਚ ਇਸ ਨੇ ਆਪਣੀ ਮਸ਼ਹੂਰ ਤਸਵੀਰ 'ਦੀ ਐਨਵਾਇਜ਼ ਫ਼ਰਾਮ ਐਗਾਮੈਮਨਾਨ ਬੀਫ਼ੋਰ ਅਕਾਲੀਜ਼' ਰਾਹੀਂ ਬੜਾ ਮਾਣ ਪਾਇਆ । ਫ਼ਰਾਂਸ ਦਾ ਉਸ ਸਮੇਂ ਦਾ ਸਭ ਤੋਂ ਵੱਡਾ ਇਨਾਮ ਗਾਂਪ੍ਰਿਸ ਇਸ ਨੂੰ ਇਸੇ ਤਸਵੀਰ ਤੇ ਮਿਲਿਆ ਸੀ । ਉਸ ਤੋਂ ਮਗਰੋਂ ਇਸ ਨੇ ਫ਼ਰਾਂਸ ਅਤੇ ਇਟਲੀ ਵਿਚ ਚਿੱਤਰ ਤਾਂ ਕਈ ਬਣਾਏ ਪਰ ਇਸ ਦੀ ਮਸ਼ਹੂਰੀ ਕੋਈ ਐਨੀ ਨਾ ਵਧੀ । ਇਹ ਅਕਲ ਦਾ ਬਹੁਤ ਹੀ ਤਿੱਖਾ ਤੇ ਮੌਲਿਕ ਕਲਾਕਾਰ ਸੀ ਪਰ ਕਲਾਸੀਕਲ ਸ਼ੈਲੀ ਤੇ ਪੁਰਾਤਨਤਾ ਦੇ ਪੁਜਾਰੀ ਮਾਹਿਰਾਂ ਨੇ ਇਸ ਨੂੰ ਬਾਗ਼ੀ ਕਹਿ ਕੇ ਇਸ ਦੀ ਕੋਈ ਪਰਵਾਹ ਨਾ ਕੀਤੀ ਸਗੋਂ ਦੇਲਾਕ੍ਰਵਾ ਆਦਿ ਨਵੇਂ ਰੋਮਾਂਟਿਕ ਸ਼ੈਲੀ ਦੇ ਕਲਾਕਾਰਾਂ ਨੇ ਜਿਨ੍ਹਾਂ ਦੀ ਸ਼ੈਲੀ ਦਾ ਇਹ ਵੱਡਾ ਵਿਰੋਧੀ ਸੀ, ਇਸ ਦੇ ਕਮਾਲ ਨੂੰ ਪਛਾਣਿਆ ਅਤੇ ਸਿਧਾਂਤਾਂ ਵਿਚ ਫ਼ਰਕ ਹੋਣ ਦੇ ਬਾਵਜੂਦ ਵੀ ਇਸ ਨੂੰ ਯੋਗ ਸਨਮਾਨ ਦਿੱਤਾ ਪਰ ਗ਼ਰੀਬੀ ਕਾਰਣ ਇਸ ਦਾ ਜੀਵਨ ਬਹੁਤ ਦੁੱਖੀ ਰਿਹਾ ।

ਅੰਤ ਵਿਚ ਇਸ ਦੀ ਕਲਾ ਦੀ ਜਿੱਤ ਹੋਈ ਅਤੇ 1825 ਵਿਚ ਇਸ ਦੀ ਮਸ਼ਹੂਰੀ ਦੇ ਨਾਲ ਨਾਲ ਇਸ ਦੀ ਆਮਦਨ ਵੀ ਵਧੀ । ਇਥੇ ਇਸ ਨੂੰ ਮਾਣ ਵਾਲੀਆਂ ਕਈ ਪਦਵੀਆਂ ਵੀ ਮਿਲੀਆਂ । 'ਫ਼ਰੈਂਚ ਇੰਸਟੀਚਿਊਟ' ਦਾ ਤਾਂ ਇਹ ਮੈਂਬਰ ਚੁਣਿਆ ਹੀ ਜਾ ਚੁਕਿਆ ਸੀ, ਹੁਣ ਇਹ ਰੋਮ ਦੇ 'ਇਕੋਲ ਦਾ ਫ਼ਰਾਂਸ' ਦਾ ਡਾਇਰੈਕਟਰ ਵੀ ਹੋ ਗਿਆ। ਬਿਰਧ ਅਵਸਥਾ ਵਿਚ ਵੀ ਇਸ ਦੀਆਂ ਸਾਰੀਆਂ ਸ਼ਕਤੀਆਂ ਅਤੇ ਇੰਦਰੀਆਂ ਕੰਮ ਕਰਦੀਆਂ ਰਹੀਆਂ । ਇਸ ਦੀ ਕਲਾ ਦੀ ਵਿਸ਼ੇਸ਼ਤਾ ਰੰਗ ਵਿਚ ਨਹੀਂ, ਰੂਪ ਅਤੇ ਰੇਖਾ ਵਿਚ ਹੈ । ਇਹੋ ਕਾਰਣ ਸੀ ਕਿ ਇਹ ਰੋਮਾਂਟਿਕ ਚਿੱਤਰਕਾਰਾਂ ਦਾ ਵਿਰੋਧੀ ਅਤੇ ਗੋਗੈਂ, ਪੁਵੀਂ, ਦੇਗਾ ਅਤੇ ਘਣਵਾਦੀਆਂ ਦਾ ਇੱਸ਼ਟ ਬਣ ਗਿਆ । ਉਂਜ ਤਾਂ ਇਸ ਦੇ ਚਿੱਤਰ ਕਈ ਦੇਸ਼ਾਂ ਦੇ ਪਬਲਿਕ ਅਤੇ ਨਿੱਜੀ ਅਜਾਇਬ ਘਰਾਂ ਵਿਚ ਹਨ ਪਰ ਇਸ ਦੇ ਸਭ ਤੋਂ ਵਧੀਆ ਚਿੱਤਰਾਂ ਦਾ ਇਕ ਸੰਗ੍ਰਿਹ ਇਸ ਦੇ ਜਨਮ ਸਥਾਨ ਮੋਤੋਂਬਾਂ ਵਿਚ ਹੀ ਹੈ । ਇਸ ਨੇ ਕੰਧ-ਚਿੱਤਰ, ਕੈਨਵਸ-ਚਿੱਤਰ ਅਤੇ ਉਤਾਰਾ ਚਿੱਤਰ ਆਦਿ ਸਭ ਤਰ੍ਹਾਂ ਦੇ ਚਿੱਤਰ ਬਣਾਏ ਅਤੇ ਹਰੇਕ ਪੱਖੋਂ ਇਕ ਮਹਾਨ ਚਿੱਤਰਕਾਰ ਹੋਣ ਦਾ ਸਬੂਤ

ਦਿੱਤਾ । ਇਸ ਦਾ ਰੇਖਾ-ਚਿੱਤਰ 'ਗ੍ਰਾਂਦ ਓਦਾਲਸਿਕ' ਬੜਾ ਲਾਸਾਨੀ ਹੈ । ਉਂਜ ਵੀ ਇਸ ਦੇ ਚਿੱਤਰ 'ਜੋਨ ਦੀ ਆਰਕ', 'ਲਾ ਸੋਰਸ', 'ਈਸਾ ਅਤੇ ਡਾਕਟਰ', 'ਬਰਤੀਨੇਨੀ', ਆਦਿ ਆਪਣੇ ਆਪ ਵਿਚ ਬੇਨਜ਼ੀਰ ਹਨ । ਸੰਨ 1867 ਵਿਚ 88 ਸਾਲ ਦੀ ਉਮਰ ਵਿਚ ਐਂਗਰ ਦੀ ਮੌਤ ਹੋ ਗਈ ।

**ਐਗ੍ਰਿੱਪਾ** : ਇਹ ਸ਼ੰਕਾਵਾਦੀ ਯੂਨਾਨੀ ਫ਼ਿਲਾਸਫ਼ਰ ਸੀ । ਇਸ ਦਾ ਸਮਾਂ ਠੀਕ ਤਰ੍ਹਾਂ ਪਤਾ ਨਹੀਂ ਲਗ ਸਕਿਆ ਪਰ ਸੰਭਵ ਹੈ ਕਿ ਇਹ ਇਨੇਸਿਦੇਮਸ ਤੋਂ ਪਿਛੋਂ ਹੋਇਆ ਹੋਵੇ । ਇਸ ਨੇ ਯਕੀਨੀ ਤੇ ਸ਼ੰਕਾ-ਰਹਿਤ ਗਿਆਨ ਦੀ ਸੰਭਾਵਨਾ ਦੇ ਵਿਰੁੱਧ ਸ਼ੱਕ ਕਰਨ ਦੇ ਪੰਜ ਆਧਾਰ ਜਾਂ ਪੰਜ ਦਲੀਲਾਂ ਦੱਸੀਆਂ ਹਨ ਜੋ ਕਿ ਇਹ ਹਨ : (1) ਅਸੀਂ ਉਹੀ ਕੁਝ ਜਾਣ ਸਕਦੇ ਹਾਂ ਜੋ ਕੁਝ ਸਾਨੂੰ ਇੰਦਰੀਆਂ ਰਾਹੀਂ ਮਾਲੂਮ ਹੁੰਦਾ ਹੈ, (2) ਅਨੰਤ ਵਿਸਥਾਰ ਅਰਥਾਤ ਸਬੂਤ ਦਰ ਸਬੂਤ ਦੀ ਲੜੀ ਅਨੰਤ ਤੇ ਜਾ ਕੇ ਮੁਕਦੀ ਹੈ । (3) ਸਾਪੇਖਤ, (4) ਗਿਆਤ, (5) ਪ੍ਰਸਪਰਾਸ਼ਰਿਤ ਅਨੁਮਾਨ ਅਰਥਾਤ ਸਾਡਾ ਚੌਗਿਰਦਾ ਇੰਦਰੀਆਂ ਰਾਹੀਂ ਸਾਡਾ ਗਿਆਨ ਵਧਾਉਂਦਾ ਰਹਿੰਦਾ ਹੈ । ਇਸ ਤਰ੍ਹਾਂ ਅਕਲ ਉਸ ਚੌਗਿਰਦੇ ਦੀ ਜਾਂਚ ਪਰਖ ਕਰਦੀ ਹੈ । ਇਸ ਲਈ ਅਸੀਂ ਕਦੇ ਵੀ ਆਖ਼ਰੀ ਅਸਲੀਅਤ ਤਕ ਨਹੀਂ ਪਹੁੰਚ ਸਕਦੇ ਕਿਉਂਕਿ ਅਕਲ ਤੇ ਇੰਦਰੀ ਦਾ ਗਿਆਨ ਇਕ ਦੂਜੇ ਉੱਤੇ ਨਿਰਭਰ ਹਨ । ਐਗ੍ਰਿੱਪਾ ਦਾ ਉਦੇਸ਼ ਇਹ ਸੀ ਕਿ ਇਸ ਦੀਆਂ ਇਹ ਪੰਜ ਦਲੀਲਾਂ ਇਨੇਸਿਦੇਮਸ ਆਦਿ ਪੁਰਾਣੇ ਸ਼ੰਕਾਵਾਦੀਆਂ ਦੀਆਂ ਦਸਾਂ ਦਲੀਲਾਂ ਦੀ ਥਾਂ ਲੈਣ ।

**ਐਗ੍ਰਿੱਪਾ, ਹੈਰੋਦ, ਪਹਿਲਾ** : ਇਹ ਅਰਿਸਤੋਬੂਲੁਸ ਦਾ ਪੁੱਤਰ ਅਤੇ ਹੈਰੋਦ ਦਾ ਮਹਾਨ ਪੋਤਰਾ ਸੀ । ਇਹ 10ਵੀਂ ਈ.ਪੂ. ਵਿਚ ਪੈਦਾ ਹੋਇਆ । ਇਸ ਦਾ ਅਸਲੀ ਨਾਂ ਮਾਰਕਸ, ਐਗ੍ਰਿੱਪਾ ਸੀ । ਆਪਣੇ ਬਚਪਨ ਤੇ ਜਵਾਨੀ ਵਿਚ ਇਹ ਰੋਮ ਦੇ ਸ਼ਹਿਨਸ਼ਾਹ ਟਿਬੇਰੀਆ ਦੇ ਦਰਬਾਰ ਵਿਚ ਰਿਹਾ । ਜਦ ਇਥੇ ਇਸ ਦੇ ਸਿਰ ਤੇ ਕਾਫ਼ੀ ਕਰਜ਼ਾ ਚੜ੍ਹ ਗਿਆ ਤਾਂ ਇਸ ਦੇ ਚਾਚੇ ਨੇ ਇਸ ਨੂੰ ਏਗੋਰਾਨਾਮਸ ਅਰਥਾਤ ਮੰਡੀਆਂ ਦਾ ਓਵਰਸੀਅਰ ਬਣਾ ਦਿਤਾ ਅਤੇ ਇਸ ਨੂੰ ਬਹੁਤ ਸਾਰਾ ਧਨ ਵੀ ਪੇਸ਼ ਕੀਤਾ । ਸੰਨ 37 ਵਿਚ ਰੋਮ ਦੇ ਸ਼ਹਿਨਸ਼ਾਹ ਕੈਲੀਗੁਲ ਨੇ ਖ਼ੁਸ਼ ਹੋ ਕੇ ਇਸ ਨੂੰ ਬਰਤਾਨੀਆ ਅਤੇ ਟਰਾਕੋ-ਨਿਟਿਸ ਦਾ ਹਾਕਮ ਬਣਾਇਆ । ਸੰਨ 41 ਵਿਚ ਜਦ ਕਲਾਡੀਅਸ ਰੋਮ ਦਾ ਬਾਦਸ਼ਾਹ ਬਣਿਆ ਤਾਂ ਐਗ੍ਰਿੱਪਾ ਹੈਰੋਦ ਨੂੰ ਜੂਡਾ ਦਾ ਹਾਕਮ ਬਣਾ ਦਿਤਾ ਗਿਆ। ਯਹੂਦੀ ਇਸ ਦੇ ਰਾਜ ਤੋਂ ਬਹੁਤ ਸੰਤੁਸ਼ਟ ਸਨ । ਇਸ ਨੇ ਯੂਰੋਸ਼ਲਮ ਦੀ ਚਾਰਦੀਵਾਰੀ ਨੂੰ ਮਜ਼ਬੂਤ ਕੀਤਾ ਅਤੇ ਆਪਣੇ ਜਾਗੀਰਦਾਰ ਹਾਕਮਾਂ ਨੂੰ ਆਪਣੇ ਕਾਬੂ ਵਿਚ ਰੱਖਿਆ । ਸੰਨ 44 ਵਿਚ ਇਸ ਨੂੰ ਕਤਲ ਕਰ ਦਿਤਾ ਗਿਆ । ਇਸ ਦੇ ਕਤਲ ਪਿਛੋਂ ਰੋਮ ਦੇ ਸ਼ਹਿਨਸ਼ਾਹ ਨੇ ਜੂਡਾ ਦੀ ਰਾਜ ਗੱਦੀ ਨੂੰ ਖ਼ਤਮ ਕਰ ਦਿੱਤਾ ।

**ਐਗ੍ਰਿੱਪਾ, ਮਾਰਕਸ ਵਿਪਸਾਨੀਅਸ** : ਇਹ ਮਸ਼ਹੂਰ ਰੋਮਨ ਸ਼ਹਿਨਸ਼ਾਹ ਆਗਸਟਸ ਦਾ ਗੂੜ੍ਹਾ ਮਿੱਤਰ, ਜਰਨੈਲ ਤੇ ਨਜ਼ਦੀਕੀ ਸਲਾਹਕਾਰ ਸੀ । ਇਨ੍ਹਾਂ ਦੋਹਾਂ ਮਿੱਤਰਾਂ ਦਾ ਜ਼ਿਕਰ ਮਿਸਰ ਦੀ ਮਲਕਾ ਕਲੀਅੱਪੈਟਰਾ ਦੇ ਸਬੰਧ ਵਿਚ ਆਉਂਦਾ ਹੈ । ਸ਼ਹਿਨਸ਼ਾਹ ਅਗਸਤਸ ਦੀ ਧੀ ਇਸ ਨਾਲ ਵਿਆਹੀ ਹੋਈ ਸੀ । ਹਾਲਾਂ ਕਿ ਐਗ੍ਰਿੱਪਾ ਦੀ ਉਮਰ ਸ਼ਹਿਨਸ਼ਾਹ ਦੇ ਬਰਾਬਰ ਦੀ ਹੀ ਸੀ ਤੇ ਇਹ ਅਤੇ ਸ਼ਹਿਨਸ਼ਾਹ ਦੋਵੇਂ ਯੂਨਾਨ ਵਿਚ ਜਮਾਤੀ ਸਨ । ਐਗ੍ਰਿੱਪਾ ਅਖ਼ੀਰ ਤੱਕ ਆਪਣੇ ਮਿੱਤਰ ਸ਼ਹਿਨਸ਼ਾਹ ਦੇ ਨਾਲ ਰਿਹਾ ਤੇ ਲਗਾਤਾਰ ਉਸ ਦੇ ਕੰਮ ਸਿਰੇ ਚਾੜ੍ਹਦਾ ਰਿਹਾ । 37 ਈ.ਪੂ. ਵਿਚ ਇਹ ਰੋਮ ਦਾ ਕਾਂਸਲ ਅਰਥਾਤ ਰੋਮ ਦੇ ਦੋ ਚੀਫ਼ ਮੈਜਿਸਟ੍ਰੇਟਾਂ ਵਿਚੋਂ ਇਕ ਬਣਿਆ। ਸਮੁੰਦਰੀ ਫ਼ੌਜਾਂ ਦਾ ਜਰਨੈਲ ਹੋਣ ਕਰਕੇ ਇਸ ਨੇ ਰੋਮ ਸ਼ਹਿਰ ਦੀ



ਮਾਰਕਸ ਵਿਪਸਾਨੀਅਸ ਐਗ੍ਰਿੱਪਾ

ਬੰਦਰਗਾਹ ਦਾ ਬਹੁਤ ਚੰਗਾ ਪ੍ਰਬੰਧ ਕੀਤਾ । ਰੋਮ ਸ਼ਹਿਰ ਦੀਆਂ ਵੱਡੀਆਂ ਇਮਾਰਤਾਂ ਦੀ ਮੁਰੰਮਤ ਕਰਵਾਈ ਅਤੇ ਨਵੀਆਂ ਇਮਾਰਤਾਂ, ਨਾਲੀਆਂ, ਗੁਸਲਖ਼ਾਨੇ ਆਦਿ ਬਣਵਾਏ । ਇਸ ਨੇ ਕੋਮਲ-ਕਲਾ ਨੂੰ ਆਪਣੀ ਸਰਪ੍ਰਸਤੀ ਦਿੱਤੀ। ਇਸ ਬਾਰੇ ਕਿਹਾ ਜਾਂਦਾ ਹੈ ਕਿ ਅਗਸਤਸ ਇੱਟਾਂ ਦੇ ਬਣੇ ਰੋਮ ਸ਼ਹਿਰ ਵਿਚ ਆਇਆ ਸੀ ਪਰ ਉਸ ਨੂੰ ਸੰਗਮਰਮਰ ਦਾ ਬਣਾਕੇ ਛੱਡ ਕੇ ਗਿਆ ਸੀ । ਅਸਲ ਵਿਚ ਇਹ ਗੱਲ ਸ਼ਹਿਨਸ਼ਾਹ ਬਾਰੇ ਇੰਨੀ ਸਹੀ ਨਹੀਂ ਹੈ ਜਿੰਨੀ ਐਗ੍ਰਿੱਪਾ ਬਾਰੇ ਅਤੇ ਉਸ ਪਾਸੋਂ ਜੋ ਕੁਝ ਵੀ ਸ਼ਹਿਨਸ਼ਾਹ ਕਰ ਸਕਿਆ ਉਹ ਐਗ੍ਰਿੱਪਾ ਦੀ ਕੰਮ ਕਰਨ ਦੀ ਸ਼ਕਤੀ ਕਰਕੇ ਹੀ ਸੀ। ਮਾਰਕ ਐਨਟਨੀ ਦੇ ਵਿਰੁੱਧ ਐਕਟੀਅਮ ਦੀ ਲੜਾਈ ਸ਼ਹਿਨਸ਼ਾਹ ਲਈ ਐਗ੍ਰਿੱਪਾ ਨੇ ਹੀ ਜਿੱਤੀ ਸੀ ਅਤੇ ਸ਼ਹਿਨਸ਼ਾਹ ਨੇ ਖ਼ੁਸ਼ ਹੋ ਕੇ ਆਪਣੀ ਭਤੀਜੀ ਮਾਰਸੇਲਾ ਦਾ ਵਿਆਹ ਇਸ ਨਾਲ ਕਰ ਦਿੱਤਾ ਸੀ । 23 ਈ.ਪੂ. ਵਿਚ ਇਸ ਨੂੰ ਪੂਰਬੀ ਰਾਜ ਦਾ ਗਵਰਨਰ ਬਣਾ ਕੇ ਭੇਜਿਆ ਗਿਆ । ਉਥੋਂ ਵਾਪਸ ਆਉਣ ਤੇ ਸ਼ਹਿਨਸ਼ਾਹ ਨੇ ਇਸ ਨਾਲ ਆਪਣੀ ਦੋਸਤੀ ਪੱਕੀ ਕਰਨ ਲਈ ਇਸ ਕੋਲੋਂ ਇਸ ਦੀ ਪਤਨੀ ਨੂੰ ਤਲਾਕ ਦਿਵਾ ਕੇ ਆਪਣੀ ਧੀ ਜੂਲੀਆ ਵਿਆਹ ਦਿੱਤੀ । ਇਸ ਨਾਲ ਕੁਝ ਸਮੇਂ ਪਿੱਛੋਂ ਇਸ ਨੂੰ ਮੁੜ ਪੂਰਬੀ ਰਾਜ ਵਿਚ ਜਾਣਾ ਪਿਆ ਅਤੇ ਉੱਥੇ ਇਸ ਨੇ ਆਪਣੀ ਇਨਸਾਫ਼-ਪਸੰਦੀ ਅਤੇ ਚੰਗੇ ਰਾਜ-ਪ੍ਰਬੰਧ ਨਾਲ ਲੋਕਾਂ ਦਾ ਦਿਲ ਜਿੱਤ ਲਿਆ । ਪਨੋਨੀਆ ਦੀ ਬਗ਼ਾਵਤ ਨੂੰ ਬਿਨਾਂ ਖ਼ੂਨ ਖ਼ਰਾਬੇ ਦੇ ਦਬਾ ਕੇ ਇਹ ਹੋਰ ਵੀ ਹਰਮਨ ਪਿਆਰਾ ਹੋ ਗਿਆ। ਇਕਵੰਜਾ ਸਾਲ ਦੀ ਉਮਰ ਵਿਚ ਐਗ੍ਰਿੱਪਾ ਦੀ ਮੌਤ ਕੈਂਪਨੀਆ ਵਿਚ ਹੋਈ। ਇਹ ਲੇਖਕ ਵੀ ਸੀ । ਇਸ ਨੇ ਭੂਗੋਲ ਬਾਰੇ ਕਾਫ਼ੀ ਕੁਝ ਲਿਖਿਆ ਹੈ । ਇਸ ਨੇ ਆਪਣੀ ਜੀਵਨੀ ਵੀ ਲਿਖੀ ਸੀ, ਜਿਹੜੀ ਹੁਣ ਨਹੀਂ ਮਿਲਦੀ ।

ਹ. ਪੁ.- ਐਨ. ਬ੍ਰਿ. 1 : 405

**ਐਂਗਲਸੀ ਟਾਪੂ** : ਆਇਰਿਸ਼ ਸਾਗਰ ਵਿਚ ਵੇਲਜ਼ ਦੇ ਉੱਤਰ-ਪੱਛਮੀ ਤਟ ਤੋਂ ਅੱਗੇ ਇਕ ਟਾਪੂ ਹੈ। ਇਸ ਦਾ ਖੇਤਰਫਲ ਲਗਭਗ 676 ਵ.ਕਿ.ਮੀ. ਹੈ । ਮੈਨਾਈ ਜਲਡਮਰੂ ਇਸ ਨੂੰ ਮੁੱਖ ਭੂਮੀ ਤੋਂ ਵੱਖ ਕਰਦਾ ਹੈ । ਇਸ ਜਲਡਮਰੂ ਉਪਰੋਂ ਦੋ ਪੁਲ ਲੰਘਦੇ ਹਨ । ਇਕ ਪੁਲ ਟਾਪੂ ਦੇ ਦੱਖਣ-ਪੂਰਬੀ ਤਟ ਨੂੰ ਮੁੱਖ ਭੂਮੀ ਉੱਤੇ ਬੈਂਗਰ ਨਾਲ ਜੋੜਦਾ ਹੈ ਅਤੇ ਦੂਜਾ ਪੁਲ ਰੇਲ ਦੀ ਆਵਾਜਾਈ ਲਈ ਹੈ ।

ਐਂਗਲਸੀ ਟਾਪੂ ਵਰਗਾਕਾਰ ਸ਼ਕਲ ਦਾ ਹੈ । ਇਹ ਉੱਤਰ ਤੋਂ ਦੱਖਣ ਨੂੰ ਲਗਭਗ 30 ਕਿ.ਮੀ. ਲੰਬਾ ਹੈ ।

ਐਂਗਲਸੀ ਟਾਪੂ ਦਾ ਬਹੁਤਾ ਹਿੱਸਾ ਇਕ ਪੱਧਰਾ ਮੈਦਾਨ ਹੈ । ਇਥੇ ਬਹੁਤ ਥਾਵਾਂ ਤੇ ਦਲਦਲ ਵੀ ਹੈ । ਇਸ ਵਿਚ ਸਭ ਤੋਂ ਉੱਚੀ ਥਾਂ ਪੈਰੀਜ਼ ਪਹਾੜ ਹੈ ਜੋ ਕਿ 150 ਮੀ. ਉੱਚਾ ਹੈ ਅਤੇ ਉੱਤਰ ਵਿਚ ਸਥਿਤ ਹੈ ਪਰੰਤੂ ਹੋਲੀ-ਹੈੱਡ ਟਾਪੂ ਬਣਿਆ ਹੀ ਪਹਾੜ ਦਾ ਹੈ ਜੋ ਕਿ ਲਗਭਗ 220 ਮੀ. ਉੱਚਾ ਹੈ । ਇਸ ਟਾਪੂ ਵਿਚ ਕੋਈ ਮਹੱਤਵ-ਪੂਰਨ ਨਦੀ ਨਹੀਂ ਹੈ ਪਰੰਤੂ ਤੱਟ ਦੇ ਨਾਲ ਕੁਝ ਕੁਦਰਤੀ ਬੰਦਰਗਾਹਾਂ ਹਨ ।

ਐਂਗਲਸੀ ਦੇ ਮੁੱਖ ਕਿੱਤਿਆਂ ਵਿਚ ਖੇਤੀਬਾੜੀ ਹੈ ਅਤੇ ਵੇਲਜ਼ ਦਾ ਸਭ ਤੋਂ ਵਧੇਰੇ ਉਪਜਾਊ ਇਲਾਕਾ ਹੈ । ਇਥੋਂ ਦੀਆਂ ਮੁੱਖ ਫ਼ਸਲਾਂ ਜਵੀ, ਜੌਂ, ਸ਼ਲਗਮ ਅਤੇ ਆਲੂ ਹਨ । ਪਸ਼ੂ ਅਤੇ ਭੇਡਾਂ ਪਾਲਣ ਦਾ ਕੰਮ ਵੀ ਬਹੁਤ ਹੁੰਦਾ ਹੈ । ਐਂਗਲਸੀ ਟਾਪੂ ਵਿਚ ਤਾਂਬਾ, ਸਿੱਕਾ, ਚਾਂਦੀ, ਚੂਨੇ ਦਾ ਪੱਥਰ, ਕੋਲਾ, ਸੰਗਮਰਮਰ, ਐਸਬੈਸਟਸ ਅਤੇ ਚੂਨੇ ਵਾਲੀ ਮਿੱਟੀ ਵੀ ਮਿਲਦੀ ਹੈ ਪਰੰਤੂ ਇਥੇ ਬਹੁਤ ਉਦਯੋਗ ਵਿਕਸਤ ਨਹੀਂ ਹੋਏ ਹਨ ।

ਬੋਮਾਰਿਸ ਇਥੋਂ ਦੀ ਇਕੋ ਮਿਉਂਸਪਲ ਬਰੋ ਅਤੇ ਕਾਉਂਟੀ ਸ਼ਹਿਰ ਹੈ ।

ਪੂਰਵ ਇਤਿਹਾਸ ਕਾਲ ਵਿਚ ਐਂਗਲਸੀ ਵਿਚ ਬਹੁਤ ਆਬਾਦੀ ਸੀ । ਰੋਮਨਾਂ ਦੇ ਕਬਜ਼ੇ ਵੇਲੇ ਇਥੇ ਪਾਦਰੀਆਂ ਦਾ ਬਹੁਤ ਬੋਲਬਾਲਾ ਸੀ ਜੋ ਕਿ 61 ਈ. ਵਿਚ ਸਵੀਟੋਨੀਅਸ ਪਾੱਲੀਨਸ ਦੇ ਹਮਲੇ ਸਮੇਂ ਸਮਾਪਤ ਹੋ ਗਿਆ । ਅੰਤ ਵਿਚ ਇਹ ਐਡਵਰਡ ਪਹਿਲੇ ਦੇ ਕਬਜ਼ੇ ਵਿਚ ਆ ਗਿਆ ਜਿਸਨੇ ਬੋਮਾਰਿਸ ਵਿਖੇ ਇਕ ਕਿਲਾ ਬਣਵਾਇਆ ।

ਇਸ ਦੀ ਲਗਭਗ 75% ਵਸੋਂ ਵੈਲਿਸ਼ ਭਾਸ਼ਾ ਬੋਲਣ ਵਾਲੀ ਹੈ।

ਆਬਾਦੀ-68,500(1982)

ਹ. ਪੁ.- ਐਨ. ਅਮੈ. 1 : 842 ; ਚੈਂਬ. ਐਨ. 11:499

**ਐਂਗਲਰ, ਹਾਈਨਰਿਖ਼,ਗੁਸਤਾਵ ਅਡੋਲਫ਼** : ਇਹ ਜਰਮਨ ਬਨਸਪਤੀ-ਵਿਗਿਆਨੀ ਸੀ । ਇਸ ਨੇ ਬ੍ਰੈਸਲਾ ਯੂਨੀਵ-ਰਸਿਟੀ ਵਿਚ ਸਿੱਖਿਆ ਪ੍ਰਾਪਤ ਕੀਤੀ ਅਤੇ ਉਥੋਂ ਹੀ 1866 ਈ. ਵਿਚ ਇਸ ਨੂੰ ਡਾਕਟਰ ਆਫ਼ ਫਿਲਾਸਫ਼ੀ ਦੀ ਡਿਗਰੀ ਮਿਲੀ । ਚਾਰ ਸਾਲ ਅਧਿਐਨ ਕਰਨ ਮਗਰੋਂ ਇਹ ਬੁਟੈਨੀਕਲ ਇੰਸਟੀਚਿ-ਊਟ ਆਫ਼ ਮਿਊਨਿਕ ਦਾ ਮੈਂਬਰ ਨਿਯੁਕਤ ਹੋਇਆ । ਇਸ ਤੋਂ ਮਗਰੋਂ ਛੇ ਸਾਲ ਕੀਲ ਯੂਨੀਵਰਸਿਟੀ ਵਿਚ ਪ੍ਰੋਫ਼ੈਸਰ ਅਤੇ ਪੰਜ ਸਾਲ ਬ੍ਰੈਸਲਾ ਯੂਨੀਵਰਸਿਟੀ ਵਿਚ ਪ੍ਰੋਫ਼ੈਸਰ ਤੇ ਡਾਇਰੈਕਟਰ ਰਿਹਾ। ਫਿਰ 1889 ਤੋਂ 1921 ਈ. ਤੱਕ ਬਰਲਿਨ ਬੁਟੈਨੀਕਲ ਗਾਰਡਨ, ਡਹਿਲਮ ਦਾ ਡਾਇਰੈਕਟਰ ਰਿਹਾ ।

ਖੋਜ ਲਈ ਇਸ ਨੇ ਤਿੰਨ ਵਾਰ ਅਫ਼ਰੀਕਾ ਦਾ ਅਤੇ ਇਕ ਵਾਰ ਹਿੰਦੁਸਤਾਨ ਤੇ ਜਾਵਾ ਦਾ ਸਫ਼ਰ ਕੀਤਾ । ਇਸ ਮੰਤਵ ਲਈ ਇਸ ਨੇ ਰੂਸ, ਜਾਪਾਨ ਅਤੇ ਅਮਰੀਕਾ ਹੁੰਦਿਆਂ ਹੋਇਆਂ ਦੁਨੀਆ ਦਾ ਚੱਕਰ ਵੀ ਲਾਇਆ । ਇਸ ਦੀ ਖ਼ਾਸ ਦੇਣ ਟੈਕਸਾਨੋਮੀ ਅਤੇ ਬਨਸਪਤੀ ਜਿਉਗ੍ਰਾਫ਼ੀ ਨੂੰ ਹੈ ਪਰ ਬਨਸਪਤੀ-ਵਿਗਿਆਨ ਦੀਆਂ ਦੂਜੀਆਂ ਹੋਰ ਸ਼ਾਖ਼ਾਵਾਂ ਵਿਚ ਵੀ ਇਸ ਦਾ ਕੰਮ ਮਹੱਤਵਪੂਰਨ ਹੈ ।

ਇਸ ਨੇ ਆਪ ਅਤੇ ਹੋਰ ਲੋਕਾਂ ਦੇ ਮਿਲਵਰਤਣ ਨਾਲ ਕਈ ਪੁਸਤਕਾਂ ਲਿਖੀਆਂ ਹਨ ਜਿਨ੍ਹਾਂ ਵਿਚ ਡੀ. ਨਾਟੂਰਲਿਖੇਨ ਫ਼ਲਾਕਨ ਫ਼ਾਮਿਲੀਨ ਰਾਜ ਫ਼ਲਾਜ਼ੇਰੀਖ ਅਤੇ ਸਿਲਾਬਸ ਡਰ ਫਲਾਜ਼ੇਨ ਫਾਮਿਲੀਨ ਮਸ਼ਹੂਰ ਹਨ । ਇਸ ਨੇ ਬੋਟਾਨਿਸ਼ੇ ਜਾਰਬੁਖ਼ਰ ਨਾਂ ਦਾ ਇਕ ਰਸਾਲਾ ਵੀ ਚਲਾਇਆ ਜਿਸ ਦਾ ਸੰਪਾਦਨ ਇਹ ਆਪਣੇ ਅੰਤ ਤੱਕ ਲਗਾਤਾਰ ਕਰਦਾ ਰਿਹਾ ।

**ਐਂਗਲੀਕਨ ਚਰਚ** : ਇਸ ਦੀ ਈਸਾਈ ਸੰਪਰਦਾਵਾਂ ਵਿਚ ਖ਼ਾਸ ਥਾਂ ਹੈ । ਇਸ ਦਾ ਇਤਿਹਾਸ ਇਕ ਤਰ੍ਹਾਂ ਨਾਲ ਇੰਗਲੈਂਡ ਵਿਚ ਈਸਾਈ ਧਰਮ ਦੇ ਆਉਣ ਨਾਲ ਹੀ ਸ਼ੁਰੂ ਹੁੰਦਾ ਹੈ ਪਰ 16ਵੀਂ ਸਦੀ ਵਿਚ ਹੀ ਇਹ ਰੋਮਨ ਕੈਥੋਲਿਕ ਗਿਰਜੇ ਤੋਂ ਵੱਖ ਹੋ ਗਿਆ ਅਤੇ ਆਪਣਾ ਨਵਾਂ ਨਾਂ 'ਚਰਚ ਆਫ਼ ਇੰਗਲੈਂਡ' ਰੱਖ ਲਿਆ । ਸਤ੍ਹਾਰਵੀਂ ਸਦੀ ਵਿਚ ਇਸ ਦੀ ਥਾਂ ਤੇ 'ਐਂਗਲੀਕਨ ਚਰਚ' ਨਾਂ ਦੀ ਵਰਤੋਂ ਹੋਣ ਲੱਗੀ । ਅੱਜਕੱਲ੍ਹ ਦੁਨੀਆ ਭਰ ਦੇ ਐਂਗਲੀਕਨ ਈਸਾਈਆਂ ਦਾ ਸੰਗਠਨ 'ਐਂਗਲੀਕਨ ਚਰਚ' ਅਖਵਾਉਂਦਾ ਹੈ ।

ਇਤਿਹਾਸ

ਹੈਨਰੀ ਅੱਠਵੇਂ ਦੇ ਰਾਜ (1509-1547) ਵਿਚ ਲੂਥਰ ਨੇ ਜਰਮਨੀ ਵਿਚ ਪ੍ਰੋਟੈਸਟੈਂਟ ਧਰਮ ਚਲਾਇਆ । ਇਸ ਦੇ ਵਿਰੋਧ ਵਿਚ ਹੈਨਰੀ ਅੱਠਵੇਂ ਨੇ 1521 ਵਿਚ ਇਕ ਕਿਤਾਬ ਲਿਖੀ ਜਿਸ ਵਿਚ ਉਸ ਨੇ ਰੋਮ ਦੇ ਬਿਸ਼ਪ ਦੇ ਰੱਬੀ ਅਧਿਕਾਰਾਂ ਦੀ ਹਮਾਇਤ ਕੀਤੀ । ਇਸ ਗੱਲ ਲਈ ਹੈਨਰੀ ਨੂੰ ਰੋਮ ਵੱਲੋਂ ਧਰਮ-ਰੱਖਿਅਕ ਦੀ ਉਪਾਧੀ ਮਿਲੀ (ਅੱਜ ਤਕ ਇਹ ਇੰਗਲੈਂਡ ਦੇ ਬਾਦਸ਼ਾਹ ਦੀ ਉਪਾਧੀ ਹੈ) ਮਗਰੋਂ ਪੋਪ ਨੇ ਹੈਨਰੀ ਦੇ ਪਹਿਲੇ ਵਿਆਹ ਦੇ ਸਬੰਧ ਤੋੜਨ ਅਤੇ ਦੂਜਾ ਵਿਆਹ ਕਰਨ ਦੀ ਆਗਿਆ ਦੇਣ ਤੋਂ ਇਨਕਾਰ ਕਰ ਦਿੱਤਾ । ਇਸ ਤੇ ਪਾਰਲੀਮੈਂਟ ਨੇ ਹੈਨਰੀ ਦੀ ਸਿਫ਼ਾਰਸ਼ ਤੇ ਐਕਟ ਆਫ਼ ਸੁਪਰਮੇਸੀ (1531) ਨਾਂ ਦਾ ਇਕ ਐਕਟ ਬਣਾਇਆ ਜਿਸ ਅਨੁਸਾਰ ਬਾਦਸ਼ਾਹ ਨੂੰ ਚਰਚ ਆਫ਼ ਇੰਗਲੈਂਡ ਦਾ ਵੱਡਾ ਅਧਿਕਾਰੀ ਬਣਾ ਦਿੱਤਾ ਗਿਆ । ਇਸ ਜ਼ਬਰਦਸਤ ਤਬਦੀਲੀ ਦੇ ਮਗਰੋਂ ਹੈਨਰੀ ਅੱਠਵੇਂ ਨੇ ਜੀਵਨ ਭਰ ਪ੍ਰੋਟੈਸਟੈਂਟ ਵਿਚਾਰਾਂ ਦਾ ਵਿਰੋਧ ਕਰਕੇ ਕੈਥੋਲਿਕ ਧਰਮ ਸਿਧਾਂਤ ਨੂੰ ਜਿਉਂਦਾ ਬਣਾਈ ਰੱਖਣ ਦੀ ਕਾਮਯਾਬ ਕੋਸ਼ਿਸ਼ ਕੀਤੀ । ਇੰਗਲੈਂਡ ਦੇ ਗਿਰਜੇ ਦਾ ਪਰਮ-ਅਧਿਕਾਰੀ ਹੋਣ ਦੇ ਨਾਤੇ ਉਸ ਨੇ ਮੱਠਾਂ ਦੀ ਜਾਇਦਾਦ ਕੁਰਕ ਕਰਕੇ ਉਨ੍ਹਾਂ ਨੂੰ ਖ਼ਤਮ ਕਰ ਦਿੱਤਾ ।

ਐਡਵਰਡ ਛੇਵੇਂ ਦੇ ਰਾਜ (1547-1553) ਵਿਚ ਕ੍ਰੈਨਮਰ ਦੀ ਅਗਵਾਈ ਹੇਠ ਐਂਗਲੀਕਨ ਚਰਚ ਦਾ ਕੈਥੋਲਿਕ ਰੂਪ ਬਹੁਤ ਹੱਦ ਤਕ ਬਦਲ ਗਿਆ ਅਤੇ 'ਬੁੱਕ ਆਫ਼ ਕਾਮਨ ਪ੍ਰੇਅਰਜ਼' ਵਿਚ ਬਹੁਤ ਸਾਰੇ ਪ੍ਰੋਟੈਸਟੈਂਟ ਵਿਚਾਰ ਸ਼ਾਮਲ ਕਰ ਲਏ ਗਏ (ਇਸ ਦਾ ਪਹਿਲਾ ਐਡੀਸ਼ਨ 1549 ਵਿਚ ਅਤੇ ਦੂਜਾ ਸੋਧਿਆ ਐਡੀਸ਼ਨ 1552 ਵਿਚ ਪ੍ਰਕਾਸ਼ਤ ਹੋਇਆ ) ।

ਆਪਣੇ ਭਰਾ ਐਡਵਰਡ ਦੀ ਮੌਤ ਦੇ ਮਗਰੋਂ ਮੈਰੀ ਟਿਊਡਰ ਨੇ ਆਪਣੇ ਰਾਜ ਵਿਚ ਕੁਝ ਚਿਰ ਲਈ (1553-1558) ਰੋਮਨ ਕੈਥੋਲਿਕ ਚਰਚ ਦੇ ਨਾਲ ਚਰਚ ਆਫ਼ ਇੰਗਲੈਂਡ ਦਾ ਸਬੰਧ ਮੁੜ ਕਾਇਮ ਕਰਨ ਦਾ ਯਤਨ ਕੀਤਾ ਪਰ ਉਸ ਦੀ ਭੈਣ ਮਲਕਾ ਇਲਿਜ਼ਾਬੱਥ ( 1558-1603) ਨੇ ਚਰਚ ਆਫ਼ ਇੰਗਲੈਂਡ ਨੂੰ ਪੂਰੀ ਤਰ੍ਹਾਂ ਆਜ਼ਾਦ ਕਰਕੇ ਕੌਮੀ ਚਰਚ ਬਣਾ ਦਿੱਤਾ । ਸਭ ਤੋਂ ਪਹਿਲਾਂ ਉਸ ਨੇ ਐਕਟ ਆਫ਼ ਸੁਪਰਮੇਸੀ (1559) ਬਣਾ ਕੇ ਆਪਣੇ ਪਿਤਾ ਹੈਨਰੀ ਅੱਠਵੇਂ ਵਾਂਗ ਚਰਚ ਆਫ਼ ਇੰਗਲੈਂਡ ਦਾ ਸਭ ਤੋਂ ਉੱਚਾ ਅਧਿਕਾਰ ਆਪਣੇ ਹੱਕ ਵਿਚ ਲੈ ਲਿਆ ਅਤੇ ਇਕ ਹੋਰ ਐਕਟ ਅਰਥਾਤ ਐਕਟ ਆਫ਼ ਯੂਨੀਫ਼ਾਰਮਿਟੀ (1559 ਈ.) ਰਾਹੀਂ ਐਡਵਰਡ ਦੀ ਦੂਜੀ ਬੁੱਕ ਆਫ਼

ਕਾਮਨ ਪ੍ਰੇਅਰ ਲਾਜ਼ਮੀ ਕਰ ਦਿੱਤੀ । ਇਸ ਸਮੇਂ ਵਿਚ ਚਰਚ ਆਫ਼ ਇੰਗਲੈਂਡ ਦੇ ਸਿਧਾਂਤਾਂ ਨੂੰ ਇਕ ਲੜੀ ਵਿਚ ਪਰੋਣ ਦਾ ਕੰਮ ਵੀ ਅੱਗੇ ਵਧਿਆ ਅਤੇ 1562 ਵਿਚ ਪਾਰਲੀਮੈਂਟ ਨੇ ਅਤੇ ਮਲਕਾ ਇਲਿਜ਼ਬੱਥ ਨੇ 39 ਸੂਤਰਾਂ ਨੂੰ ਪਰਵਾਨਗੀ ਦੇ ਦਿੱਤੀ । ਇਨ੍ਹਾਂ ਸੂਤਰਾਂ ਤੇ ਲੂਥਰ ਦਾ ਅਸਰ ਸਾਫ਼ ਦਿਸਦਾ ਹੈ।

ਇਲਿਜ਼ਾਬੱਥ ਦੇ ਸਮੇਂ ਵਿਚ ਪਿਊਰੀਟਨ ਪਾਰਟੀ ਬਣੀ ਪਰ ਇਹ ਖ਼ਾਸ ਤੌਰ ਤੇ ਜੇਮਜ਼ ਪਹਿਲੇ (1603-25) ਅਤੇ ਚਾਰਲਸ ਪਹਿਲੇ (1625-49) ਦੇ ਰਾਜ ਵਿਚ ਆਪਣੇ ਕੰਮਾਂ ਵਿਚ ਸਰਗਰਮ ਹਿੱਸਾ ਲੈਣ ਲੱਗੀ । ਪਿਊਰੀਟਨ ਪਾਰਟੀ ਵਾਲੇ ਐਂਗਲੀਕਨ ਚਰਚ ਨੂੰ ਪ੍ਰੋਟੈਸਟੈਂਟ ਧਰਮ ਦੇ ਵਧੇਰੇ ਨੇੜੇ ਲੈ ਆਉਣਾ ਚਾਹੁੰਦੇ ਸਨ । ਕੁਝ ਸਮੇਂ ਤਕ ਇਸਦਾ ਸਭ ਤੋਂ ਵੱਧ ਜ਼ੋਰ ਰਿਹਾ ਅਤੇ 1643 ਵਿਚ ਪਾਰਲੀਮੈਂਟ ਰਾਹੀਂ ਇਹ ਬਿਸ਼ਪ ਦੀ ਪਦਵੀ ਖ਼ਤਮ ਕਰਵਾਉਣ ਵਿਚ ਸਫ਼ਲ ਹੋ ਗਏ। ਇਹ ਹਾਲਾਤ 1660 ਤੱਕ ਰਹੇ ।

ਐਂਗਲੀਕਨ ਚਰਚ ਦਾ ਇਸ ਤੋਂ ਪਿੱਛੋਂ ਦਾ ਇਤਿਹਾਸ ਖ਼ਾਸ ਤੌਰ ਤੇ ਇਸ ਦੀਆਂ ਵੱਖ ਵੱਖ ਵਿਚਾਰ ਧਾਰਾਵਾਂ ਦਾ ਉਤਾਰ-ਚੜ੍ਹਾ ਹੀ ਹੈ । ਇਥੇ ਐਕਟ ਆਫ਼ ਸਕਸੈਸ਼ਨ ਦਾ ਜ਼ਿਕਰ ਕਰਨਾ ਵੀ ਜ਼ਰੂਰੀ ਹੈ ਜਿਸ ਅਨੁਸਾਰ ਇੰਗਲੈਂਡ ਦੇ ਬਣਨ ਵਾਲੇ ਬਾਦਸ਼ਾਹਾਂ ਦਾ ਐਂਗਲੀਕਨ ਹੋਣਾ ਲਾਜ਼ਮੀ ਬਣਾ ਦਿੱਤਾ ਗਿਆ ।

**ਸਿਧਾਂਤ** - ਰੋਮ ਤੋਂ ਵੱਖ ਹੁੰਦਿਆਂ ਹੋਇਆਂ ਵੀ ਐਂਗਲੀਕਨ ਚਰਚ ਆਪਣੇ ਆਪ ਨੂੰ ਕੈਥੋਲਿਕ ਚਰਚ ਦਾ ਅੰਗ ਮੰਨਦਾ ਹੈ । ਸਿਧਾਂਤਕ ਪੱਖ ਤੋਂ ਉਸ ਦੀ ਥਾਂ ਰੋਮਨ ਕੈਥੋਲਿਕ ਚਰਚ ਅਤੇ ਪ੍ਰੋਟੈਸਟੈਂਟ ਧਰਮ ਦੇ ਵਿਚਕਾਰ ਹੈ । ਐਂਗਲੀਕਨ ਚਰਚ ਦੀ ਇਹੀ ਵਿਸ਼ੇਸ਼ਤਾ ਹੈ ਅਤੇ ਇਸ ਕਰਕੇ ਇਸ ਨੂੰ 'ਬ੍ਰਿਜ ਚਰਚ' ਕਿਹਾ ਗਿਆ ਹੈ ਕਿਉਂਕਿ ਇਹ ਪੁਲ ਵਾਂਗ ਦੋਹਾਂ ਦੇ ਵਿਚਕਾਰ ਕਾਇਮ ਹੈ । ਪ੍ਰੋਟੈਸਟੈਂਟ ਧਰਮ ਵਾਂਗ ਹੀ ਇਹ ਰੋਮ ਦੇ ਬਿਸ਼ਪ ਦਾ ਅਧਿਕਾਰ ਮੰਨਣ ਤੋਂ ਇਨਕਾਰੀ ਹੈ ਪਰ ਰੋਮਨ ਕੈਥੋਲਿਕ ਚਰਚ ਵਾਂਗ ਇਹ ਸਿਖਾਉਂਦਾ ਹੈ ਕਿ ਸਿਰਫ਼ ਬਾਈਬਲ ਹੀ ਈਸਾਈ ਧਰਮ ਦਾ ਆਧਾਰ ਨਹੀਂ । ਬਾਈਬਲ ਤੋਂ ਇਲਾਵਾ, ਇਹ ਕੈਥੋਲਿਕ ਗਿਰਜੇ ਦੀਆਂ ਪਹਿਲੀਆਂ ਚਾਰ ਮਹਾਂ ਸਭਾਵਾਂ ਦੇ ਫ਼ੈਸਲਿਆਂ ਨੂੰ ਵੀ ਮੰਨਦਾ ਹੈ ਅਤੇ ਬਾਈਬਲ ਦੀ ਵਿਆਖਿਆ ਵਿਚ ਗਿਰਜੇ ਦੀ ਕਦੀਮ ਪਰੰਪਰਾ ਨੂੰ ਬਹੁਤ ਮਹੱਤਵ ਦਿੰਦਾ ਹੈ ਫਿਰ ਵੀ ਉਹ ਧਾਰਮਿਕ ਸਿੱਖਿਆ ਦੇ ਸਬੰਧ ਵਿਚ ਸਿਧਾਂਤਕ ਇਕਰੂਪਤਾ ਵਲੋਂ ਇਕ ਤਰ੍ਹਾਂ ਨਾਲ ਬੇਮੁੱਖ ਹੈ । ਨਤੀਜੇ ਦੇ ਤੌਰ ਤੇ ਐਂਗਲੀਕਨ ਚਰਚ ਵਿਚ ਤਕਰੀਬਨ ਸ਼ੁਰੂ ਤੋਂ ਹੀ ਕਈ ਵਿਚਾਰਧਾਰਾਵਾਂ ਅਤੇ ਪਾਰਟੀਆਂ ਰਹੀਆਂ ਹਨ ਭਾਵੇਂ ਬਹੁਤ ਸਾਰੇ ਐਂਗਲੀਕਨ ਕਿਸੇ ਵੀ ਪਾਰਟੀ ਦੇ ਪੈਰੋਕਾਰ ਹੋਣਾ ਸਵੀਕਾਰ ਨਹੀਂ ਕਰਦੇ ਫਿਰ ਵੀ ਪਹਿਲਾਂ ਵਾਂਗ ਅੱਜ ਕੱਲ੍ਹ ਵੀ ਐਂਗਲੀਕਨ ਧਰਮ ਵਿਚ ਮੁੱਖ ਤੌਰ ਤੇ ਤਿੰਨ ਵੱਖ ਵੱਖ ਵਿਚਾਰਧਾਰਾਵਾਂ ਸ਼ਾਮਲ ਹਨ 1. ਅਵੈਂਜਲੀਕਲ 2. ਕੈਥੋਲਿਕ ਅਤੇ 3. ਲਿਬਰਲ । ਸ਼ੁਰੂ ਤੋਂ ਹੀ ਐਂਗਲੀਕਨ ਚਰਚ ਤੇ ਪ੍ਰੋਟੈਸਟੈਂਟ ਧਰਮ ਦਾ ਅਸਰ ਪਿਆ । ਇਹ ਅਸਰ ਆਮ ਤੌਰ ਤੇ ਹੇਠ ਲਿਖੀਆਂ ਗੱਲਾਂ ਤੋਂ ਪਰਗਟ ਹੁੰਦਾ ਹੈ- ਯੱਗ ਦਾ ਖੰਡਨ, ਪਾਦਰੀਵਾਦ ਅਤੇ ਰਸਮਾਂ ਨੂੰ ਘੱਟ ਮਹੱਤਵ ਦੇਣ ਦੀ ਰੁਚੀ ਅਤੇ ਬਿਸ਼ਪਾਂ ਦੇ ਅਧਿਕਾਰ ਘਟਾਉਣ ਦਾ ਜਤਨ । ਇਸ ਵਿਚਾਰਧਾਰਾ ਦੇ ਪੈਰੋਕਾਰ ਪਹਿਲਾਂ ਤਾਂ 'ਚਰਚ' ਦੇ ਨਾਂ ਨਾਲ ਮਸ਼ਹੂਰ ਸਨ ਪਰ ਅੱਜਕੱਲ੍ਹ ਉਹ ਅਵੈਂਜਲੀਕਲ ਅਖਵਾਉਂਦੇ ਹਨ ।

ਜਦੋਂ ਐਂਗਲੀਕਨ ਚਰਚ ਪਹਿਲਾਂ ਪਹਿਲ ਰੋਮਨ ਕੈਥੋਲਿਕ ਗਿਰਜੇ ਤੋਂ ਵੱਖ ਹੋਣ ਲਗਾ ਸੀ, ਉਸ ਵੇਲੇ ਕਿਸੇ ਦੇ ਦਿਮਾਗ਼ ਵਿਚ ਨਵਾਂ ਧਰਮ ਚਲਾਉਣ ਦਾ ਵਿਚਾਰ ਨਹੀਂ ਸੀ । ਮਗਰੋਂ ਵੀ ਐਂਗਲੀਕਨ ਪਾਦਰੀਆਂ ਦੀ ਇਕ ਪਾਰਟੀ ਲਗਾਤਾਰ ਇਹ ਕੋਸ਼ਿਸ਼ ਕਰਦੀ ਰਹੀ ਕਿ ਜਿਥੋਂ ਤਕ ਹੋ ਸਕੇ, ਐਂਗਲੀਕਨ ਧਰਮ, ਸਿਧਾਂਤਾਂ ਅਤੇ ਪੂਜਾ ਕਰਨ ਦੇ ਪੱਖ ਤੋਂ ਕੈਥੋਲਿਕ ਧਰਮ ਤੋਂ ਨਾ ਨਿਖੜੇ । ਇਸ ਪਾਰਟੀ ਦਾ ਨਾਂ ਹਾਈ ਚਰਚ ਰੱਖਿਆ ਗਿਆ ਅਤੇ 17ਵੀਂ ਸਦੀ ਦੇ ਪਹਿਲੇ ਅੱਧ ਵਿਚ ਬਿਸ਼ਪ ਲੱਾਡ (Bishop Laud) ਦੀ ਅਗਵਾਈ ਵਿਚ ਸਭ ਦੀ ਮੋਹਰੀ ਰਹੀ। ਪਿਛਲੀ ਸਦੀ ਵਿਚ ਆੱਕਸਫ਼ੋਰਡ ਲਹਿਰ ਨਾਲ ਇਸ ਵਿਚਾਰਧਾਰਾ ਦਾ ਮਹੱਤਵ ਵੀ ਵਧਣ ਲੱਗਾ । ਇਸਦੇ ਪੈਰੋਕਾਰ ਆਪਣੇ ਆਪ ਨੂੰ ਐਂਗਲੋ-ਕੈਥੋਲਿਕ ਕਹਿੰਦੇ ਹਨ ਅਤੇ ਐਂਗਲੀਕਨ ਚਰਚ ਨੂੰ ਕੈਥੋਲਿਕ ਚਰਚ ਦੀ ਇਕ ਸ਼ਾਖ ਹੀ ਮੰਨਦੇ ਹਨ । ਦੂਜੇ ਪਾਸੇ 1928 ਵਿਚ ਆਧੁਨਿਕ ਐਂਗਲੋ-ਕੈਥੋਲਿਕ ਪਾਰਟੀ ਨਾਂ ਦੀ ਇਕ ਨਵੀਂ ਸੰਸਥਾ ਨੇ, ਜਿਸ ਦੇ ਮੈਂਬਰ ਆਮ ਤੌਰ ਤੇ ਪਾਦਰੀ ਹੀ ਹੁੰਦੇ ਹਨ, ਰੋਮਨ ਕੈਥੋਲਿਕ ਗਿਰਜੇ ਵਿਚ ਸ਼ਾਮਲ ਹੋਣ ਦੀ ਲਹਿਰ ਚਲਾਈ । ਵਿਰੋਧੀਆਂ ਨੇ ਇਸ ਦਾ ਨਾਂ ਪੈਪਲਿਸਟ (Papalists) ਰੱਖਿਆ ।

ਇਹ ਬਿਲਕੁਲ ਸੁਭਾਵਕ ਜਾਪਦਾ ਹੈ ਕਿ ਜਿਸ ਧਰਮ ਵਿਚ ਇਕ ਦੂਜੇ ਦੀਆਂ ਵਿਰੋਧੀ ਕੈਥੋਲਿਕ ਅਤੇ ਅਵੈਂਜਲੀਕਲ ਵਿਚਾਰ ਧਾਰਾਵਾਂ ਦੀ ਗੁੰਜਾਇਸ਼ ਸੀ, ਉਸ ਵਿਚ ਕੁਝ ਲੋਕ ਮੇਲ ਮਿਲਾਪ ਕਰਨ ਲਈ ਝੁਕ ਜਾਂਦੇ ਅਤੇ ਸਿਧਾਂਤਾਂ ਤੇ ਘੱਟ ਜ਼ੋਰ ਦਿੰਦੇ । ਉਨ੍ਹਾਂ ਦੇ ਵਿਚਾਰ ਮੁਤਾਬਕ ਧਰਮ ਦੇ ਸਿਧਾਂਤ ਪਰਮਾਤਮਾ ਦੇ ਪ੍ਰਗਟ ਕੀਤੇ ਹੋਏ ਧਾਰਮਿਕ ਸੱਚ ਦਾ ਅੰਤਮ ਰੂਪ ਨਹੀਂ ਹਨ, ਸਗੋਂ ਸਿਰਫ਼ ਉਸ ਇਕ ਖ਼ਾਸ ਯੁੱਗ ਦੀਆਂ ਧਾਰਮਿਕ ਭਾਵਨਾਵਾਂ ਦਾ ਦਾਰਸ਼ਨਿਕ ਪ੍ਰਗਟਾਵਾ ਹੀ ਹਨ । ਸਤਾਰ੍ਹਵੀਂ ਸਦੀ ਵਿਚ ਇਸ ਪਾਰਟੀ ਦਾ ਨਾਂ 'ਲੈਟੀਚਿਊਡੀਨੇਰੀਅਨ' ਰੱਖਿਆ ਗਿਆ । ਅਠਾਰ੍ਹਵੀਂ ਸਦੀ ਵਿਚ ਇਸਨੂੰ ਲਿਬਰਲ ਅਤੇ ਮਗਰੋਂ 'ਬ੍ਰਾਡ ਚਰਚ' ਕਿਹਾ ਜਾਣ ਲਗਾ । ਅੱਜਕੱਲ੍ਹ ਇਸ ਦੇ ਲਈ 'ਮਾਡਰਨਿਜ਼ਮ' ਨਾਂ ਦੀ ਵਰਤੋਂ ਵੀ ਹੋਣ ਲਗ ਪਈ ਹੈ ।

**ਵਿਸਥਾਰ** - ਐਂਗਲੀਕਨ ਧਰਮ ਦਾ ਖੇਤਰ ਇੰਗਲੈਂਡ ਤਕ ਹੀ ਸੀਮਤ ਨਹੀਂ ਰਿਹਾ । ਰਾਜਨੀਤਿਕ ਅਸਰ ਕਾਰਨ ਇਹ ਸਕਾਟਲੈਂਡ ਅਤੇ ਆਇਰਲੈਂਡ ਵਿਚ ਵੀ ਫੈਲ ਗਿਆ ਪਰ ਦੁਨੀਆ ਭਰ ਵਿਚ ਇਸ ਦੇ ਪਸਰੇ ਹੋਏ ਪਰਚਾਰ ਦਾ ਸਿਹਰਾ ਬਦੇਸ਼ਾਂ ਵਿਚ ਜਾ ਕੇ ਵਸੇ ਅੰਗਰੇਜ਼ਾਂ ਅਤੇ ਮਿਸ਼ਨਰੀਆਂ ਦੇ ਸਿਰ ਹੈ । ਤਿੰਨ ਮਿਸ਼ਨਰੀ ਸੰਸਥਾਵਾਂ ਖ਼ਾਸ ਤੌਰ ਤੇ ਵਰਣਨਯੋਗ ਹਨ– 'ਸੁਸਾਇਟੀ ਫ਼ਾਰ ਪ੍ਰੋਮੋਟਿੰਗ ਕ੍ਰਿਸ਼ਚੀਅਨ ਨਾੱਲਿਜ' (ਜੋ 1698 ਵਿਚ ਕਾਇਮ ਹੋਈ ਅਤੇ ਸੰਖੇਪ ਵਿਚ ਐਸ.ਪੀ.ਸੀ.ਕੇ. ਕਰਕੇ ਮਸ਼ਹੂਰ ਹੋ ਗਈ), 'ਸੁਸਾਇਟੀ ਫ਼ਾਰ ਦੀ ਪ੍ਰਾਪੇਗੇਸ਼ਨ ਆਫ਼ ਦੀ ਗਾਸਪਲੇ' ਜੋ 1701 ਵਿਚ ਕਾਇਮ ਹੋਈ ਅਤੇ 'ਚਰਚ ਮਿਸ਼ਨਰੀ ਸੁਸਾਇਟੀ' ਜੋ 1799 ਵਿਚ ਕਾਇਮ ਹੋਈ । ਅੱਜਕੱਲ੍ਹ ਐਂਗਲੀਕਨ ਚਰਚ ਦੇ ਹੇਠ ਲਿਖੇ ਖੇਤਰ ਬਿਲਕੁਲ ਸੰਗਠਤ ਹਨ– ਦੀ ਚਰਚ ਆਫ਼ ਇੰਗਲੈਂਡ (ਦੋ ਖੇਤਰ-ਕੈਂਟਰਬਰੀ ਅਤੇ ਯਾਰਕ), ਦੀ ਚਰਚ ਆਫ਼ ਆਇਰਲੈਂਡ, ਦੀ ਐਪਿਸਕੋਪਲ ਚਰਚ ਇਨ ਸਕਾਟਲੈਂਡ, ਦੀ ਚਰਚ ਇਨ ਵੇਲਜ਼ (ਇਹ 1914 ਵਿਚ ਕੈਂਟਰਬਰੀ ਨਾਲੋਂ ਵੱਖ ਹੋ ਗਿਆ ਸੀ), ਦੀ ਪ੍ਰੋਟੈਸਟੈਂਟ ਐਪਿਸਕੋਪਲ ਚਰਚ ਇਨ ਦੀ ਯੂਨਾਈਟਿਡ ਸਟੇਟਸ ਆਫ਼ ਅਮਰੀਕਾ, ਦੀ ਚਰਚ ਆਫ਼ ਇੰਡੀਆ, ਪਾਕਿਸਤਾਨ, ਬਰ੍ਹਮਾ ਅਤੇ ਸੀਲੋਨ ਇਸ ਖੇਤਰ ਦੇ 1947 ਦੇ ਮਗਰੋਂ ਲਗਭਗ 25,00,000 ਮੈਂਬਰ ਸਨ । ਸੰਨ 1947 ਵਿਚ ਦੱਖਣੀ ਭਾਰਤ ਦੇ ਲਗਭਗ ਸਾਰੇ ਪ੍ਰੋਟੈਸਟੈਂਟਾਂ ਅਤੇ ਲਗਭਗ 5,00,000 ਐਂਗਲੀਕਨਾਂ ਦੀ ਇਕ ਸਾਂਝੀ ਸੰਸਥਾ ਬਣ ਗਈ ਜੋ ਚਰਚ ਆਫ਼ ਸਾਊਥ ਇੰਡੀਆ ਅਖਵਾਉਂਦੀ ਹੈ। ਇਸ ਵਿਚ ਇਹ

ਚਰਚ ਸ਼ਾਮਲ ਹਨ– ਦੀ ਚਰਚ ਆਫ਼ ਦੀ ਪ੍ਰਾਵਿੰਸ ਆਫ਼ ਸਾਊਥ ਅਫ਼ਰੀਕਾ, ਦੀ ਐਂਗਲੀਕਨ ਚਰਚ ਆਫ਼ ਕੈਨੇਡਾ ਵੈਸਟ ਇੰਡੀਜ਼, ਦੀ ਚਰਚ ਆਫ਼ ਇੰਗਲੈਂਡ ਇਨ ਆਸਟਰੇਲੀਆ ਐਂਡ ਤਸਮਾਨੀਆਂ, ਦੀ ਚਰਚ ਆਫ਼ ਦੀ ਪ੍ਰਾਵਿੰਸ ਆਫ਼ ਨਿਊਜ਼ੀਲੈਂਡ, ਦੀ ਚਰਚ ਆਫ਼ ਦੀ ਪ੍ਰਾਵਿੰਸ ਆਫ਼ ਵੈਸਟ ਅਫ਼ਰੀਕਾ, ਦੀ ਹੋਲੀ ਕੈਥੋਲਿਕ ਚਰਚ ਇਨ ਚਾਈਨਾ, ਜਾਪਾਨ, ਹੋਲੀ ਕੈਥੋਲਿਕ ਚਰਚ, ਦੀ ਚਰਚ ਆਫ਼ ਦੀ ਪ੍ਰਾਵਿੰਸ ਆਫ਼ ਸੈਂਟਰਲ ਅਫ਼ਰੀਕਾ, ਆਰਕ-ਬਿਸ਼ਪ੍ਰਿਕ ਆਫ਼ ਦੀ ਮਿਡਲ ਈਸਟ । ਇਸ ਤੋਂ ਇਲਾਵਾ ਕੁਝ ਖੇਤਰ ਪੂਰੀ ਤਰ੍ਹਾਂ ਸੰਗਠਤ ਨਹੀਂ ਹਨ । ਉਹ ਆਮ ਤੌਰ ਤੇ ਕੈਂਟਰਬਰੀ ਨਾਲ ਸੰਬੰਧਤ ਹੁੰਦੇ ਹਨ। ਅੱਜਕੱਲ੍ਹ ਦੁਨੀਆ ਭਰ ਦੇ ਲਗਭਗ 5 ਕਰੋੜ ਈਸਾਈ ਐਂਗਲੀਕਨ ਧਰਮ ਦੇ ਪੈਰੋਕਾਰ ਹਨ ।

**ਐਗਲੈਸਟਨ, ਐਡਵਰਡ** : ਸੰਯੁਕਤ ਰਾਜ ਅਮਰੀਕਾ ਦੇ ਇਸ ਪਾਦਰੀ, ਨਾਵਲਕਾਰ ਅਤੇ ਇਤਿਹਾਸਕਾਰ ਦਾ ਜਨਮ 10 ਦਸੰਬਰ, 1837 ਨੂੰ ਇੰਡੀਆਨਾ ਰਾਜ ਵਿਚ ਵਵੇ (Vevay) ਵਿਖੇ ਹੋਇਆ। ਬਚਪਨ ਤੋਂ ਹੀ ਕਮਜ਼ੋਰ ਹੋਣ ਕਾਰਨ ਇਹ ਸਕੂਲ ਵਿਚ ਨਿਯਮਤ ਤੌਰ ਤੇ ਬਹੁਤਾ ਨਾ ਪੜ੍ਹ ਸਕਿਆ ਪਰੰਤੂ ਇਸ ਦੇ ਦਿਲ ਵਿਚ ਵੱਧ ਤੋਂ ਵੱਧ ਗਿਆਨ ਪ੍ਰਾਪਤ ਕਰਨ ਦੀ ਇੱਛਾ ਸੀ । ਇਹੋ ਕਾਰਨ ਸੀ ਕਿ ਇਹ ਬਿਨਾ ਸਕੂਲ ਗਏ ਬਹੁਤ ਜਾਣਕਾਰੀ ਪ੍ਰਾਪਤ ਕਰ ਗਿਆ । ਸੰਨ 1858 ਵਿਚ ਇਹ ਇਕ ਸਰਗਰਮ ਬਾਈਬਲ ਏਜੰਟ ਬਣ ਗਿਆ ਅਤੇ ਪਿਛੋਂ ਮਿਨੀਸੋਟਾ ਕਾਨਫ਼ਰੰਸ ਵਿਚ ਇਸ ਨੇ ਇਕ ਪ੍ਰਚਾਰਕ ਵਜੋਂ ਕੰਮ ਕੀਤਾ । ਇਸ ਪਿਛੋਂ ਇਸ ਨੇ 'ਲਿਟਲ ਕਾਰਪੋਰਲ' (1866-67) ਦੇ ਸਹਾਇਕ ਐਡੀਟਰ ਅਤੇ 'ਨੈਸ਼ਨਲ ਸੰਡੇ ਸਕੂਲ ਟੀਚਰ' (1867-1873) ਦੇ ਐਡੀਟਰ ਦੇ ਤੌਰ ਤੇ ਕੰਮ ਕੀਤਾ । ਸੰਨ 1874 ਤੋਂ 1879 ਤਕ ਇਹ ਬਰੁਕਲਿਨ ਵਿਚ ਕ੍ਰਿਸਚੀਅਨ ਐਂਡੈਵਰ ਚਰਚ ਦਾ ਪਾਦਰੀ ਰਿਹਾ । ਸੰਨ 1880 ਵਿਚ ਇਸ ਨੇ ਇਤਿਹਾਸ ਲਿਖਣਾ ਸ਼ੁਰੂ ਕਰ ਦਿੱਤਾ ਅਤੇ ਇਸ ਦੇ ਨਾਲ ਹੀ ਕਈ ਹੋਰ ਪੁਸਤਕਾਂ ਵੀ ਲਿਖੀਆਂ । 'ਬਿਗਨਰਜ਼ ਆਫ਼ ਏ ਨੇਸ਼ਨ' (1896), 'ਟ੍ਰਾਂਜ਼ਿਟ ਆਫ਼ ਸਿਵਿਲਿਜ਼ੇਸ਼ਨ ਫ਼ਰਾਮ ਇੰਗਲੈਂਡ ਟੂ ਅਮੈਰੀਕਾ' (1900) ਅਤੇ 'ਹਿਸਟਰੀ ਆਫ਼ ਲਾਈਫ਼ ਇਨ ਦੀ ਯੂਨਾਈਟਿਡ ਸਟੇਟਸ' ਦੀਆਂ ਦੋ ਜਿਲਦਾਂ ਇਸ ਦੀਆਂ ਦੋ ਪ੍ਰਸਿੱਧ ਲਿਖਤਾਂ ਹਨ । ਇਨ੍ਹਾਂ ਪੁਸਤਕਾਂ ਕਾਰਨ ਹੀ ਪਿਛੋਂ ਇਸ ਨੂੰ ਅਮੈਰੀਕਨ ਹਿਸਟੋਰੀਕਲ ਐਸੋਸੀਏਸ਼ਨ ਦਾ ਪ੍ਰਧਾਨ ਚੁਣ ਲਿਆ ਗਿਆ ।

ਇਸ ਦਾ ਲਿਖਿਆ 'The Hoosier School master' (1871) ਸਭ ਤੋਂ ਵਧੀਆ ਨਾਵਲ ਮੰਨਿਆ ਗਿਆ ਸੀ । ਇਸ ਨੇ ਆਪਣੇ ਲਗਭਗ ਸਾਰੇ ਨਾਵਲਾਂ ਵਿਚ ਨਿਊਯਾਰਕ ਦੇ ਸਮਾਜਿਕ ਜੀਵਨ ਨੂੰ ਚਿਤਰਿਆ ਹੈ ।

4 ਸਤੰਬਰ, 1902 ਨੂੰ ਲੇਕ ਜਾਰਜ ਵਿਖੇ ਇਸ ਦੀ ਮੌਤ ਹੋ ਗਈ।

ਹ.ਪੁ.-ਐਨ.ਬ੍ਰਿ.ਮਾ.3:804 ; ਕੋਲ. ਐਨ. 5 : 585 ; ਚੈਂਬ. ਐਨ 4 : 832.

**ਐਂਗਲੈਂਫ਼ਸਕੀ, ਆਂਦਰੇ** : ਇਸ ਬੈਲੇ ਡਾਂਸਰ ਅਤੇ ਅਧਿਆਪਕ ਦਾ ਜਨਮ 31 ਦਸੰਬਰ, 1917 ਨੂੰ ਮਾਸਕੋ (ਰੂਸ) ਵਿਚ ਹੋਇਆ । ਰੂਸ ਦੀ ਕ੍ਰਾਂਤੀ ਦੌਰਾਨ ਛੋਟੀ ਉਮਰ ਵਿਚ ਹੀ ਇਸ ਨੂੰ ਰੂਸ ਛੱਡ ਕੇ ਜਾਣਾ ਪਿਆ । ਅੱਠਾਂ ਸਾਲਾਂ ਦੀ ਉਮਰ ਤੋਂ ਐਂਗਲੈਂਫ਼-ਸਕੀ ਨੇ ਸ਼ਾਹੀ ਰੂਸੀ ਬੈਲੇ ਦੀ ਰਵਾਇਤੀ ਸ਼ੈਲੀ ਅਤੇ ਤਕਨੀਕ ਬਾਰੇ ਪੈਰਿਸ ਵਿਖੇ ਅਧਿਐਨ ਕਰਨਾ ਸ਼ੁਰੂ ਕੀਤਾ । ਇਥੇ ਇਸ ਨੂੰ ਕਈ ਉੱਘੇ ਕਲਾਕਾਰਾਂ ਦਾ ਸਾਥ ਪ੍ਰਾਪਤ ਹੋਇਆ । ਚੌਦਾਂ ਸਾਲ ਦੀ ਛੋਟੀ ਜਿਹੀ ਉਮਰ ਵਿਚ ਇਹ ਇਕ ਪ੍ਰਸਿੱਧ ਡਾਂਸਰ ਵਜੋਂ ਜਾਣਿਆ ਜਾਣ ਲੱਗਾ।



ਨਚਦਾ ਹੋਇਆ ਆਂਦਰੇ ਐਂਗਲੈਂਫ਼ਸਕੀ

ਇਸ ਨੇ 'Rene Blum Michel Fokine Ballets de Monte Carlo' ਅਤੇ 'American Ballet' ਆਦਿ ਕੰਪਨੀਆਂ ਵਿਚ ਡਾਂਸ ਕੀਤਾ । ਸੰਨ 1951 ਤੋਂ 1958 ਤਕ ਇਸ ਨੇ ਨਿਊਯਾਰਕ ਸਿਟੀ ਬੈਲੇ ਵਿਚ ਕੰਮ ਕੀਤਾ।

ਸੰਨ 1937 ਤੋਂ ਇਸ ਨੂੰ ਸੰਯੁਕਤ ਰਾਜ ਅਮਰੀਕਾ ਦੇ ਸ਼ਹਿਰੀ ਵਜੋਂ ਦਰਜਾ ਪ੍ਰਾਪਤ ਹੋ ਗਿਆ । ਪਿਛੋਂ ਸੰਨ 1958 ਵਿਚ ਇਸ ਨੇ ਨਿਊਯਾਰਕ ਵਿਚ ਮਸਾਪੈਕਵਾ ਵਿਖੇ ਇਕ ਸਕੂਲ ਅਤੇ ਛੋਟਾ ਜਿਹਾ ਡਰਾਮਾ ਗਰੁੱਪ ਸਥਾਪਿਤ ਕੀਤਾ ।

4 ਦਸੰਬਰ, 1977 ਨੂੰ ਐਲਮਾਈਰਾ (ਨਿਊਯਾਰਕ) ਵਿਚ ਇਸ ਦੀ ਮੌਤ ਹੋ ਗਈ ।

ਹ. ਪੁ.-ਐਨ.ਬ੍ਰਿ.ਮਾ. 3 : 805 ; ਕੋਲ. ਐਨ. 6 : 585

**ਐਂਗਲੋ-ਆਇਰਸ਼ ਸਾਹਿਤ** : ਅੰਗਰੇਜ਼ਾਂ ਵਲੋਂ ਆਇਰਲੈਂਡ ਫ਼ਤਹਿ ਕਰਨ ਦਾ ਕੰਮ ਹੈਨਰੀ ਦੂਜੇ ਨੇ 12ਵੀਂ ਸਦੀ (1171) ਵਿਚ ਸ਼ੁਰੂ ਕੀਤਾ ਸੀ ਜਿਹੜਾ ਹੈਨਰੀ ਅੱਠਵੇਂ ਨੇ ਸੋਲ੍ਹਵੀਂ ਸਦੀ (1541) ਵਿਚ ਪੂਰਾ ਕੀਤਾ । ਫਿਰ ਇਸ ਤੋਂ ਪਿੱਛੋਂ 400 ਵਰ੍ਹਿਆਂ ਦੀ ਜਦੋ-ਜਹਿਦ ਮਗਰੋਂ ਵੀਹਵੀਂ ਸਦੀ (1922) ਵਿਚ ਆਇਰਲੈਂਡ ਆਜ਼ਾਦ ਹੋਇਆ । ਇਸ ਲੰਮੇ ਸਮੇਂ ਵਿਚ ਅੰਗਰੇਜ਼ਾਂ ਦੀ ਇਹ ਕੋਸ਼ਿਸ਼ ਰਹੀ ਕਿ ਆਇਰਲੈਂਡ ਨੂੰ ਪੂਰੀ ਤਰ੍ਹਾਂ ਇੰਗਲੈਂਡ ਦੇ ਰੰਗ ਵਿਚ ਰੰਗ ਦਿੱਤਾ ਜਾਵੇ। ਉਸ ਦੀ ਰਾਸ਼ਟਰ ਭਾਸ਼ਾ ਗੈਲਿਕ ਨੂੰ ਦਬਾ ਕੇ ਉਸ ਨੂੰ ਅੰਗਰੇਜ਼ੀ ਬੋਲੀ ਬੋਲਣ ਵਾਲਾ ਇਲਾਕਾ ਬਣਾ ਦਿੱਤਾ ਜਾਵੇ । ਇਸ ਕੰਮ ਵਿਚ ਉਹ ਕਾਫ਼ੀ ਹੱਦ ਤਕ ਸਫ਼ਲ ਵੀ ਹੋਏ ।

ਐਂਗਲੋ-ਆਇਰਿਸ਼ ਤੋਂ ਸਾਡਾ ਭਾਵ ਉਸ ਸਾਹਿਤ ਤੋਂ ਹੈ ਜਿਹੜਾ ਆਇਰਲੈਂਡ ਦੇ ਵਾਸੀਆਂ ਵੱਲੋਂ ਬੋਲੀ ਜਾਣ ਵਾਲੀ ਭਾਸ਼ਾ ਵਿਚ ਰਚਿਆ ਗਿਆ ਅਤੇ ਜਿਸ ਉੱਤੇ ਆਇਰਲੈਂਡ ਦੀ ਨਿੱਜੀ ਸਭਿਅਤਾ, ਸਭਿਆਚਾਰ ਅਤੇ ਸੁਭਾਅ ਦੀ ਵਿਸ਼ੇਸ਼ ਛਾਪ ਹੈ । ਗੈਲਿਕ ਆਪਣੀ ਹੋਂਦ ਲਈ ਸਤਾਰ੍ਹਵੀਂ ਸਦੀ ਤਕ ਘੋਲ ਕਰਦੀ ਰਹੀ ਅਤੇ ਆਜ਼ਾਦ ਹੋ ਜਾਣ ਪਿੱਛੋਂ ਆਇਰਲੈਂਡ ਨੇ ਉਸ ਨੂੰ ਆਪਣੀ ਰਾਸ਼ਟਰ-ਭਾਸ਼ਾ ਮੰਨਿਆ । ਫਿਰ ਵੀ ਲਗਭਗ 400 ਸਾਲਾਂ ਤਕ ਆਇਰਲੈਂਡ ਦੇ ਵਾਸੀਆਂ ਨੇ ਜਿਸ ਬਦੇਸ਼ੀ

ਮਾਧਿਅਮ ਰਾਹੀਂ ਆਪਣੇ ਖ਼ਿਆਲਾਂ ਨੂੰ ਪਰਗਟ ਕੀਤਾ ਹੈ, ਉਹ ਉਨ੍ਹਾਂ ਦਾ ਕੌਮੀ ਵਿਰਸਾ ਹੈ । ਇਸ ਵਿਚੋਂ ਬਹੁਤ ਕੁੱਝ ਇਸ ਪੱਧਰ ਦਾ ਹੈ ਕਿ ਉਹ ਅੰਗਰੇਜ਼ੀ ਸਾਹਿਤ ਦਾ ਅਨਿੱਖੜਵਾਂ ਅੰਗ ਬਣ ਗਿਆ ਹੈ ਅਤੇ ਉਸ ਨੇ ਅੰਗਰੇਜ਼ੀ ਸਾਹਿਤ ਉੱਤੇ ਅਸਰ ਵੀ ਪਾਇਆ ਪਰ ਬਹੁਤ ਘੱਟ ਸਾਹਿਤ ਅਜਿਹਾ ਹੈ ਜਿਸ ਵਿਚ ਆਇਰਲੈਂਡ ਦੇ ਦਿਲ ਦੀ ਆਪਣੀ ਖ਼ਾਸ ਧੜਕਣ ਨਾ ਸੁਣਾਈ ਦਿੰਦੀ ਹੋਵੇ ।

ਇਸ ਸਾਹਿਤ ਦੇ ਲੇਖਕਾਂ ਵਿਚ ਸਾਨੂੰ ਤਿੰਨ ਕਿਸਮ ਦੇ ਲੋਕ ਮਿਲਦੇ ਹਨ । ਇਕ ਉਹ ਹਨ ਜਿਹੜੇ ਇੰਗਲੈਂਡ ਤੋਂ ਜਾ ਕੇ ਆਇਰਲੈਂਡ ਵਿਚ ਵਸ ਗਏ ਪਰ ਉਨ੍ਹਾਂ ਦੇ ਸੰਸਕਾਰ ਅੰਗਰੇਜ਼ੀ ਰਹੇ । ਦੂਜੇ ਉਹ ਜਿਹੜੇ ਆਇਰਲੈਂਡ ਤੋਂ ਆ ਕੇ ਇੰਗਲੈਂਡ ਵਿਚ ਵਸ ਗਏ ਅਤੇ ਜਿਨ੍ਹਾਂ ਨੇ ਆਪਣੇ ਕੌਮੀ ਸੰਸਕਾਰ ਭੁਲਾ ਕੇ ਅੰਗਰੇਜ਼ੀ ਸੰਸਕਾਰ ਆਪਣਾ ਲਏ ਅਤੇ ਤੀਜੇ ਉਹ ਜਿਹੜੇ ਮੁੱਢੋਂ ਭਾਵੇਂ ਅੰਗਰੇਜ਼ ਸਨ ਭਾਵੇਂ ਆਇਰਿਸ਼ ਪਰ ਉਨ੍ਹਾਂ ਨੇ ਆਇਰਲੈਂਡ ਦੀ ਆਤਮਾ ਨਾਲ ਆਪਣੇ ਆਪ ਨੂੰ ਇਕ-ਮਿਕ ਕਰਕੇ ਸਾਹਿਤ ਦੀ ਰਚਨਾ ਕੀਤੀ । ਆਮ ਤੌਰ ਤੇ ਇਸ ਤੀਜੀ ਸ੍ਰੇਣੀ ਦੇ ਲੋਕ ਹੀ ਐਂਗਲੋ-ਆਇਰਿਸ਼ ਸਾਹਿਤ ਨੂੰ ਉਹ ਵਿਸ਼ੇਸ਼ਤਾ ਦਿੰਦੇ ਹਨ ਜਿਸ ਕਰਕੇ ਭਾਸ਼ਾ ਇਕੋ ਹੋਣ ਦੇ ਬਾਵਜੂਦ ਵੀ, ਅੰਗਰੇਜ਼ੀ ਸਾਹਿਤ ਵਿਚ ਉਸ ਨੂੰ ਵੱਖਰੀ ਥਾਂ ਦਿੱਤੀ ਜਾਂਦੀ ਹੈ । ਇਹ ਵਿਸ਼ੇਸ਼ਤਾ ਉਸ ਦੀ ਭਾਵੁਕਤਾ ਚਿੰਨ੍ਹਾਂ, ਕਲਪਣਾ, ਪ੍ਰਕਿਰਤੀ ਵਿਚ ਵਿਸ਼ਵਾਸਾਂ ਅਤੇ ਮਨੁੱਖ ਤੇ ਪ੍ਰਕਿਰਤੀ ਵਿਚ ਅਤੇ ਕਦੀ ਕਦੀ ਇਨ੍ਹਾਂ ਸਾਰਿਆਂ ਤੋਂ ਉਲਟ ਹੋ ਕੇ ਇਕ ਅਜਿਹੀ ਬੌਧਿਕਤਾ ਅਤੇ ਦਲੀਲਬਾਜ਼ੀ ਵਿਚ ਹੈ ਜਿਹੜੀ ਇਨਕਲਾਬੀ ਮਾਲੂਮ ਹੁੰਦੀ ਹੈ । ਇਸੇ ਨੇ ਇਕੋ ਹੀ ਯੁਗ ਵਿਚ ਵਿਲੀਅਮ ਬਟਲਰ, ਯੀਟਸ ਅਤੇ ਜਾਰਜ ਬਰਨਾਰਡ ਸ਼ਾਅ (1856-1950) ਨੂੰ ਜਨਮ ਦਿੱਤਾ ਹੈ ।

ਐਂਗਲੋ-ਆਇਰਿਸ਼ ਸਾਹਿਤ ਦਾ ਮੁੱਢ ਸ਼ਾਇਦ ਲਿਉਨਲ ਪਾਵਰ ਦੇ ਸੰਗੀਤ ਸਬੰਧੀ ਲੇਖ ਤੋਂ ਹੁੰਦਾ ਹੈ ਜਿਹੜਾ 1368 ਵਿਚ ਲਿਖਿਆ ਗਿਆ ਸੀ ਪਰ ਸਾਹਿਤਕ ਮਹੱਤਵ ਦਾ ਪਹਿਲਾ ਲੇਖ ਸ਼ਾਇਦ ਰਿਚਰਡ ਸਟੈਨੀ ਹਰਸਟ (1547-1618)ਦਾ ਮੰਨਿਆ ਜਾਵੇਗਾ ਜਿਹੜਾ ਆਇਰ-ਲੈਂਡ ਦੇ ਇਤਿਹਾਸ ਦੇ ਸਬੰਧ ਵਿਚ ਹਾਲਿਨਸ਼ੈਡ ਦੇ ਕ੍ਰਾਨੀਕਲਜ਼ (1577-78) ਵਿਚ ਸ਼ਾਮਲ ਕੀਤਾ ਗਿਆ ਸੀ ।

ਸਤਾਰ੍ਹਵੀਂ ਸਦੀ ਦੇ ਕਵੀਆਂ ਵਿਚ ਡੈਨਹਮ, ਰਾਸ ਕਾਮਨ (1630-85) ਟੇਟ (1652-1715) ; ਨਾਟਕਕਾਰਾਂ ਵਿਚ ਉਰੇਰੀ (1621-79) ਅਤੇ ਇਤਿਹਾਸਕਾਰਾਂ ਵਿਚ ਵਿਲੀਅਮ ਜਾਨ ਟੈਂਪਲ (1600-1677) ਦੇ ਨਾਂ ਵਰਣਨਯੋਗ ਹਨ ।

ਅਠਾਰ੍ਹਵੀਂ ਸਦੀ ਇੰਗਲੈਂਡ ਵਿਚ ਗਦ ਦੇ ਪੂਰੇ ਵਿਕਾਸ ਲਈ ਮਸ਼ਹੂਰ ਹੈ ਜਦੋਂ ਕਿ ਭਾਸ਼ਨ-ਕਲਾ, ਨਾਟਕ, ਨਾਵਲ, ਫ਼ਲਸਫ਼ੇ, ਨਿਬੰਧ ਸਭ ਵਿਚ ਹੈਰਾਨ ਕਰ ਦੇਣ ਵਾਲੀ ਉੱਨਤੀ ਹੋਈ । ਇਸ ਵਿਚ ਆਇਰਲੈਂਡ ਦਾ ਹਿੱਸਾ ਕਿਸੇ ਵੀ ਹਾਲਤ ਵਿਚ ਘੱਟ ਨਹੀਂ ਮੰਨਿਆ ਜਾਵੇਗਾ ।

ਸੰਸਦ ਵਿਚ ਬੋਲਣ ਵਾਲਿਆਂ ਵਿਚ ਐਡਮੰਡ ਬਰਕ (1729-97) ਦਾ ਨਾਂ ਸਭ ਤੋਂ ਪਹਿਲਾਂ ਆਉਂਦਾ ਹੈ । 'ਇਮਪੀਚਮੈਂਟ ਆਫ਼ ਵਾਰਨ ਹੇਸਟਿੰਗਜ਼' (1788) ਦੀ ਆਸ ਕਿਸੇ ਅੰਗਰੇਜ਼ ਤੋਂ ਨਹੀਂ ਕੀਤੀ ਜਾ ਸਕਦੀ ਸੀ । ਉਸ ਵਿਚ ਅੰਗਰੇਜ਼ਾਂ ਵਾਲਾ ਸਵੈ-ਸੰਜਮ ਨਹੀਂ । ਸੰਸਦ ਦੇ ਹੋਰ ਵਕਤਿਆਂ ਵਿਚ ਫਿਲਪਾਟ ਕੁਰਨ (1750-1817) ਅਤੇ ਹੈਨਰੀ ਗ੍ਰਾਟਨ (1746-1820) ਦੇ ਨਾਂ ਵੀ ਮਾਣ ਨਾਲ ਲਏ ਜਾ ਸਕਦੇ ਹਨ, ਭਾਵੇਂ ਉਨ੍ਹਾਂ ਦੇ ਵਿਸ਼ੇ ਅਕਸਰ ਆਇਰਲੈਂਡ ਨਾਲ ਸਬੰਧਤ ਅਤੇ ਸੀਮਤ ਹੁੰਦੇ ਸਨ ।

ਅਠਾਰ੍ਹਵੀਂ ਸਦੀ ਨਾਵਲਾਂ ਦੇ ਜਨਮ ਦਾ ਸਮਾਂ ਹੈ । ਸੇਂਟਸਬਰੀ ਨੇ ਜਿਨ੍ਹਾਂ ਚਾਰ ਲੇਖਕਾਂ ਨੂੰ ਨਾਵਲ ਦੇ ਰੱਥ ਦੇ ਚਾਰ ਪਹੀਏ ਕਿਹਾ ਹੈ, ਉਨ੍ਹਾਂ ਵਿਚ ਇਕ ਸਟਰਨ (1713-68) ਹੈ । ਇਹ ਆਇਰਲੈਂਡ ਦਾ ਜੰਮਪਲ ਸੀ ਪਰ ਜੀਵਨ ਭਰ ਇੰਗਲੈਂਡ ਵਿਚ ਹੀ ਰਿਹਾ । ਉਸ ਦੇ ਨਾਵਲਾਂ ਨੇ ਇਸ ਤਰ੍ਹਾਂ ਦੇ ਚਰਿਤਰ ਨੂੰ ਜਨਮ ਦਿੱਤਾ ਜਿਹੜਾ ਭਾਵਨਾ ਦੇ ਵੇਗ ਵਿਚ ਪੂਰੀ ਤਰ੍ਹਾਂ ਵਹਿ ਜਾਂਦਾ ਹੈ । ਦੂਜੇ ਨਾਵਲਕਾਰ ਗੋਲਡ ਸਮਿੱਥ (1728-1774) ਨੇ ਨਾਵਲ ਵਿਚ ਆਮ ਘਰੇਲੂ ਜੀਵਨ ਨੂੰ ਪੇਸ਼ ਕੀਤਾ ਹੈ ।

ਜੋਨਾਥਨ ਸਵਿਫ਼ਟ (1667-1745) ਨੇ ਸਰਲ ਸ਼ੈਲੀ ਵਿਚ ਵਿਅੰਗ ਲਿਖਣ ਵਿਚ ਮਸ਼ਹੂਰੀ ਪ੍ਰਾਪਤ ਕੀਤੀ । ਉਸ ਦੀ ਪੁਸਤਕ 'ਗੁਲੀਵਰਜ਼ ਟ੍ਰੈਵਲਜ਼' ਮਨੁੱਖਤਾ ਤੇ ਸਭ ਤੋਂ ਵੱਡਾ ਵਿਅੰਗ ਹੈ । ਉਸ ਨੂੰ ਹਾਸੇ ਦਾ ਵਿਸ਼ਾ ਬਣਾ ਕੇ ਲੇਖਕ ਨੇ ਮਾਨਵਤਾ ਤੇ ਵਿਅੰਗ ਕੀਤਾ ਹੈ । ਜਾਰਜ ਬਰਕਲੇ (1685-1753) ਨੇ ਯੂਰਪੀ ਫ਼ਲਸਫ਼ੇ ਵਿਚ ਵਿਚਾਰ ਦੇ ਸੂਖਮ ਆਧਾਰਾਂ ਦੀ ਨੀਂਹ ਰੱਖੀ ।

ਨਾਟਕਕਾਰਾਂ ਵਿਚ ਵਿਲੀਅਮ ਕਾਂਗਰੀਵ (1670-1729), ਸ਼ੈਰੀਡਨ (1751-1816) ਅਤੇ ਜਾਰਜ ਫ਼ਰਕੁਹਰ (1678-1707) ਦੇ ਨਾਂ ਵਰਣਨਯੋਗ ਹਨ । ਇਸ ਸਦੀ ਵਿਚ ਕੋਈ ਪ੍ਰਸਿੱਧ ਕਵੀ ਨਹੀਂ ਹੋਇਆ।

ਆਇਰਲੈਂਡ ਦੇ ਇਤਿਹਾਸ ਵਿਚ ਉਨ੍ਹੀਵੀਂ ਸਦੀ ਰਾਸ਼ਟਰੀ ਭਾਵਨਾ, ਉਦਾਰਤਾ, ਇਨਕਲਾਬ ਦੀ ਵਿਚਾਰਧਾਰਾ, ਰੋਮਾਂਟਿਕ ਭਾਵਨਾ ਅਤੇ ਪੁਰਾਤਨਤਾ ਨਾਲ ਪਿਆਰ ਲਈ ਮਸ਼ਹੂਰ ਹੈ । ਕਵਿਤਾ ਦੇ ਖੇਤਰ ਵਿਚ ਸ਼ਾਰਲਟ ਬਰੱਕ (1740-93) ਨੇ ਗੈਲਿਕ ਕਵਿਤਾਵਾਂ ਦੇ ਅਨੁਵਾਦ ਅੰਗਰੇਜ਼ੀ ਵਿਚ ਕੀਤੇ ਸਨ । ਜੇ.ਜੇ. ਕਾਲਾਨਨ (1795-1829) ਨੇ ਗੈਲਿਕ ਕਵਿਤਾਵਾਂ ਦੇ ਆਧਾਰ ਤੇ ਅੰਗਰੇਜ਼ੀ ਵਿਚ ਕਵਿਤਾਵਾਂ ਲਿਖੀਆਂ। ਮੌਲਿਕ ਕਵੀਆਂ ਵਿਚ ਜੇਮਜ਼ ਕਲਰੈਂਸ ਮੰਗਨ (1803-49), ਸੈਮੂਅਲ ਫਰਗੂਸਨ (1810-1886), ਆਬਰੇਡੀਵੇਅਰ (1814-1902) ਅਤੇ ਵਿਲੀਅਮ ਅਲਿੰਘਮ (1824-89) ਦੇ ਨਾਂ ਮਸ਼ਹੂਰ ਹਨ । ਸਭ ਤੋਂ ਜ਼ਿਆਦਾ ਉੱਘਾ ਟਾਮਸ ਮੂਰ (1779-1852) ਸੀ । ਉਸ ਨੇ ਆਇਰਿਸ਼ ਲੈਅ ਵਿਚ ਬਹੁਤ ਸਾਰੀਆਂ ਕਵਿਤਾਵਾਂ ਲਿਖੀਆਂ । ਆਪਣੇ ਸਮੇਂ ਵਿਚ ਉਹ ਰੋਮਾਂਟਿਕ ਕਵੀਆਂ ਵਿਚੋਂ ਸਭ ਤੋਂ ਮਸ਼ਹੂਰ ਸੀ ।

ਉਨ੍ਹੀਵੀਂ ਸਦੀ ਵਿਚ ਕਈ ਅਖ਼ਬਾਰ ਅਤੇ ਰਸਾਲੇ ਛਪਣੇ ਸ਼ੁਰੂ ਹੋਏ ਜਿਨ੍ਹਾਂ ਨਾਲ ਆਇਰਲੈਂਡ ਦਾ ਸਭਿਆਚਾਰਕ ਅੰਦੋਲਨ ਜ਼ੋਰ ਫੜ ਗਿਆ । ਇਸ ਵਿਚ 'ਯੰਗ ਆਇਰਲੈਂਡ' ਅਤੇ 'ਦੀ ਨੇਸ਼ਨ' ਮੁੱਖ ਹਨ। ਡਬਲਿਨ ਯੂਨੀਵਰਸਿਟੀ ਮੈਗਜ਼ੀਨ ਵਿਚ ਇਸ ਅੰਦੋਲਨ ਦੀ ਕੁਝ ਸਥਾਈ ਸਾਹਿਤਕ ਸਮੱਗਰੀ ਇਕੱਠੀ ਕੀਤੀ ਗਈ ।

ਇਸ ਸਦੀ ਦੇ ਨਾਵਲਕਾਰਾਂ ਵਿਚ ਹੇਠ ਲਿਖੇ ਨਾਂ ਮਸ਼ਹੂਰ ਹਨ: ਚਾਰਲਸ ਮੈਟਿਊਰਿਨ (1782-1824),ਜਿਸ ਦੇ 'ਮੈਲਮਾਥ ਦੀ ਵਾਂਡਰਰ' ਨੂੰ ਸਾਰੇ ਯੂਰਪ ਵਿਚ ਮਸ਼ਹੂਰੀ ਮਿਲੀ, ਮੇਰੀਆ ਐਜਵਰਥ (1767-1849), ਜਿਸ ਨੇ ਸਮਕਾਲੀ ਆਇਰਿਸ਼ ਜੀਵਨ ਦਾ ਚਿੱਤਰ ਸਫ਼ਲਤਾ ਨਾਲ ਉਲੀਕਿਆ, ਜੇਰਲਡ ਗ੍ਰਿਫ਼ਿਨ (1803-40) ਜਿਸ ਨੇ ਪੇਂਡੂ ਜੀਵਨ ਵੱਲ ਧਿਆਨ ਦਿੱਤਾ । ਨਿੱਕੀ ਕਹਾਣੀ ਦੇ ਲੇਖਕਾਂ ਵਿਚ ਹੈਮਿਲਟਨ ਮੈਕਸਵੈੱਲ (1792-1850) ਦਾ ਨਾਂ ਸਭ ਤੋਂ ਉੱਤੇ ਹੈ । ਚਾਰਲਸ ਲੀਵਰ (1806-72) ਦੀ ਹਾਸ ਅਤੇ ਵਿਅੰਗ ਲਿਖਣ ਵਿਚ ਮਸ਼ਹੂਰੀ

ਹੋਈ । ਆਇਰਿਸ਼ ਵਿਅੰਗ ਆਪਣੇ ਉੱਤੇ ਹੀ ਆ ਕੇ ਖ਼ਤਮ ਹੁੰਦਾ ਹੈ। ਲੀਵਰ ਉਤੇ ਆਪਣੀ ਹੀ ਕੌਮ ਦਾ ਮਜ਼ਾਕ ਉਡਾਉਣ ਦਾ ਦੋਸ਼ ਲਾਇਆ ਗਿਆ ਹੈ । ਇਹੀ ਦੋਸ਼ ਅੱਗੇ ਚੱਲ ਕੇ ਜੇ.ਐਮ.ਸਿੰਜ (1871-1909) ਤੇ ਵੀ ਲੱਗਾ ।

ਇਸ ਸਦੀ ਦੇ ਆਲੋਚਕਾਂ ਵਿਚ ਐਡਵਰਡ ਡਾਊਡਨ (1843-1913) ਦਾ ਨਾਂ ਉੱਘਾ ਹੈ । ਸ਼ੈਕਸਪੀਅਰ ਤੇ ਲਿਖੀ ਉਸ ਦੀ ਪੁਸਤਕ ਬਹੁਤ ਉੱਚ ਪਾਏ ਦੀ ਹੈ । ਨਾਟਕ ਦੇ ਖੇਤਰ ਵਿਚ ਇਸ ਸਦੀ ਦੇ ਅੰਤ ਵਿਚ ਆਸਕਰ ਵਾਈਲਡ (1854-1900) ਮਸ਼ਹੂਰ ਹੋਇਆ । ਉਹ ਆਇਰਲੈਂਡ ਦਾ ਰਹਿਣ ਵਾਲਾ ਸੀ ਪਰ ਉਸ ਨੇ ਆਇਰਿਸ਼ ਪ੍ਰਭਾਵਾਂ ਤੋਂ ਆਜ਼ਾਦ ਰਹਿਣ ਦਾ ਜਤਨ ਕੀਤਾ ਸੀ । ਉਸ ਵਿਚ ਜਿਹੜਾ ਆਇਰਿਸ਼ ਪ੍ਰਭਾਵ ਹੈ ਉਹ ਸਹਿਜ-ਸੁਭਾਅ ਹੀ ਆਇਆ ਜਾਪਦਾ ਹੈ।

ਉਨ੍ਹੀਵੀਂ ਸਦੀ ਦੇ ਅੰਤ ਵਿਚ ਆਇਰਲੈਂਡ ਵਿਚ ਜਿਹੜੀ ਸਾਹਿਤਕ ਪੁਨਰ-ਜਾਗ੍ਰਤੀ ਆਈ, ਉਸ ਦਾ ਕੇਂਦਰ ਡਬਲਿਊ.ਬੀ.ਯੀਟਸ (1865-1939) ਨੂੰ ਮੰਨਿਆ ਜਾਂਦਾ ਹੈ । ਕਵਿਤਾ, ਨਾਟਕ, ਨਿਬੰਧ ਸਾਰੇ ਖੇਤਰਾਂ ਵਿਚ ਉਸ ਦੀ ਮਸ਼ਹੂਰੀ ਇਕੋ ਜਿਹੀ ਸੀ । ਉਸ ਨੇ ਡਬਲਿਨ ਵਿਚ ਐਬੇ ਥੀਏਟਰ ਕਾਇਮ ਕੀਤਾ । ਇਸ ਤੋਂ ਉਤਸਾਹਿਤ ਹੋ ਕੇ ਕਈ ਚੰਗੇ ਨਾਟਕਕਾਰ ਅੱਗੇ ਆਏ । ਇਨ੍ਹਾਂ ਵਿਚ ਲੇਡੀ ਗ੍ਰੈਗਰੀ (1852-1932) ਅਤੇ ਜੇ.ਐਮ.ਸਿੰਜ ਜ਼ਿਆਦਾ ਮਸ਼ਹੂਰ ਹਨ । ਦੋਹਾਂ ਨੇ ਆਇਰਲੈਂਡ ਦੇ ਪੇਂਡੂ ਜੀਵਨ ਨੂੰ ਪੇਸ਼ ਕੀਤਾ, ਲੇਡੀ ਗ੍ਰੈਗਰੀ ਨੇ ਭਾਵੁਕਤਾ ਨਾਲ ਅਤੇ ਸਿੰਜ ਨੇ ਵਿਅੰਗ ਨਾਲ । ਯੀਟਸ ਨੇ ਕਈ ਤਰ੍ਹਾਂ ਦੇ ਨਾਟਕ ਲਿਖੇ । ਜਾਪਾਨ ਦੇ 'ਨੋ' ਨਾਟਕਾਂ ਤੋਂ ਪ੍ਰਭਾਵਤ ਹੋ ਕੇ ਉਸ ਨੇ ਚਿੰਨ੍ਹਮਈ ਨਾਟਕ ਲਿਖਣ ਵਿਚ ਵਿਸ਼ੇਸ਼ ਥਾਂ ਹਾਸਿਲ ਕੀਤੀ । ਕਵਿਤਾ ਦੇ ਖੇਤਰ ਵਿਚ ਆਇਰਿਸ਼ ਪ੍ਰਭਾਵ ਨੂੰ ਨਾ ਛਡਦੇ ਹੋਏ ਵੀ ਆਪਣੇ ਸਮੇਂ ਵਿਚ ਉਹ ਅੰਗਰੇਜ਼ੀ ਦਾ ਪ੍ਰਤੀਨਿਧ ਕਵੀ ਮੰਨਿਆ ਜਾਂਦਾ ਰਿਹਾ । ਉਸ ਦਾ ਮਿੱਤਰ ਜਾਰਜ ਰਸਲ (1867-1935) ਜਿਹੜਾ ਏ.ਈ. ਦੇ ਨਾਂ ਤੇ ਕਵਿਤਾਵਾਂ ਲਿਖਦਾ ਸੀ, ਥਿਉਸਾਫ਼ੀਕਲ ਵਿਚਾਰਾਂ ਤੋਂ ਪ੍ਰਭਾਵਤ ਹੋਇਆ ਸੀ ।

ਜਾਰਜ ਬਰਨਾਰਡ ਸ਼ਾਅ (1856-1950) ਦਾ ਆਇਰਲੈਂਡ ਦੇ ਸਬੰਧ ਵਿਚ ਝੁਕਾਅ ਆਸਕਰ ਵਾਈਲਡ ਵਰਗਾ ਹੀ ਸੀ ਪਰ ਜਿਸ ਤਰ੍ਹਾਂ ਦਾ ਵਿਅੰਗ ਉਸ ਨੇ ਆਪਣੇ ਸਮੇਂ ਦੇ ਸਮਾਜ ਦੇ ਹਰ ਪੱਖ ਤੇ ਕੀਤਾ ਹੈ, ਉਹ ਕੋਈ ਆਇਰਿਸ਼ ਹੀ ਕਰ ਸਕਦਾ ਸੀ ।

ਯੀਟਸ ਦੇ ਸਮਕਾਲੀ ਲੇਖਕਾਂ ਵਿਚ ਜਾਰਜ ਮੂਰ (1852-1933) ਦਾ ਵੀ ਨਾਂ ਲਿਆ ਜਾਏਗਾ । ਉਹ ਕੁਝ ਸਮੇਂ ਤਕ ਆਇਰਲੈਂਡ ਦੇ ਸਭਿਆਚਾਰਕ ਅੰਦੋਲਨ ਨਾਲ ਜੁੜਿਆ ਰਿਹਾ ਪਰ ਮਗਰੋਂ ਉਸ ਤੋਂ ਵੱਖ ਹੋ ਗਿਆ ।

ਅੱਜਕੱਲ੍ਹ ਜਿਸ ਲੇਖਕ ਨੇ ਸਾਰੇ ਸੰਸਾਰ ਦਾ ਧਿਆਨ ਡਬਲਿਨ ਅਤੇ ਆਇਰਲੈਂਡ ਵੱਲ ਆਪਣੀ ਇਕ ਰਚਨਾ ਨਾਲ ਹੀ ਖਿੱਚ ਲਿਆ ਹੈ, ਉਹ ਹੈ ਜੇਮਜ਼ ਜਾਇਸ (1882-1941) । ਉਸ ਦੇ 'ਯੂਲੀਸਿਜ਼' (1912) ਨੇ ਮਨੁੱਖੀ ਮਨ ਦੀਆਂ ਡੂੰਘਾਈਆਂ ਨੂੰ ਇਸ ਤਰ੍ਹਾਂ ਛੋਹਿਆ ਹੈ ਉਹ ਸਾਰੇ ਸੰਸਾਰ ਲਈ ਉਤਸੁਕਤਾ ਦਾ ਵਿਸ਼ਾ ਬਣ ਗਈਆਂ । ਜਾਇਸ ਨੇ ਭਾਸ਼ਾ ਦੇ ਨਵੇਂ ਪ੍ਰਗਟਾਵਾਂ ਦੀਆਂ ਸੰਭਾਵਨਾਵਾਂ ਦਾ ਵੀ ਪਤਾ ਲਾਇਆ।

ਆਜ਼ਾਦੀ ਹਾਸਲ ਕਰਨ ਤੋਂ ਮਗਰੋਂ ਆਇਰਲੈਂਡ ਵਿਚ ਸਾਹਿਤਕ ਸਥਿਰਤਾ ਦੇ ਚਿੰਨ੍ਹ ਦਿਖਾਈ ਦਿੰਦੇ ਹਨ । ਇਸ ਦਾ ਕਾਰਨ ਸ਼ਾਇਦ ਇਹ ਹੈ ਕਿ ਕੋਈ ਨਵੀਂ ਪ੍ਰੇਰਣਾ ਨਹੀਂ ਮਿਲ ਸਕੀ । ਇਹ ਵੀ ਹੋ ਸਕਦਾ ਹੈ ਕਿ ਆਇਰਲੈਂਡ ਦੇ ਬੁੱਧੀਵਾਨ ਉਸ ਗੈਲਿਕ ਭਾਸ਼ਾ ਨੂੰ ਬਹਾਲ ਕਰਨ ਅਤੇ ਉਸਦੇ ਪਰਚਾਰ ਵੱਲ ਲੱਗ ਪਏ ਹਨ ਅਤੇ ਅੰਗਰੇਜ਼ੀ ਦੇ ਨਾਲ ਉਨ੍ਹਾਂ ਦਾ ਜਜ਼ਬਾਤੀ ਸਬੰਧ ਫਿੱਕਾ ਪੈ ਰਿਹਾ ਹੈ ।

**ਐਂਗਲੋ-ਇੰਡੀਅਨ** : ਇਹ ਇਕ ਖ਼ਾਸ ਸ਼ਬਦ ਹੈ ਜੋ ਜਾਤੀ ਅਤੇ ਭਾਸ਼ਾ ਦੇ ਸਬੰਧ ਵਿਚ ਵਰਤਿਆ ਜਾਂਦਾ ਹੈ । ਜਾਤੀ ਦੇ ਸਬੰਧ ਵਿਚ ਇਹ ਉਨ੍ਹਾਂ ਅੰਗਰੇਜ਼ਾਂ ਲਈ ਵਰਤਿਆ ਜਾਂਦਾ ਹੈ ਜੋ ਭਾਰਤ ਵਿਚ ਵਸ ਗਏ ਹਨ ਜਾਂ ਕਾਰੋਬਾਰ, ਪਦਵੀ ਆਦਿ ਕਰਕੇ ਇਥੇ ਹੀ ਰਹਿੰਦੇ ਹਨ । ਅੱਜਕੱਲ੍ਹ ਭਾਰਤ ਵਿਚ ਇਨ੍ਹਾਂ ਨੂੰ ਦੇਸ਼ ਦੇ ਰਾਜਨੀਤਿਕ ਅਧਿਕਾਰ ਵੀ ਨਹੀਂ ਮਿਲੇ ਹੋਏ ਪਰ ਇਨ੍ਹਾਂ ਨਾਲ ਸਬੰਧਤ ਕੁਝ ਹੋਰ ਲੋਕ ਹਨ ਜਿਨ੍ਹਾਂ ਨੂੰ ਦੇਸ਼ ਦੇ ਸ਼ਹਿਰੀਆਂ ਵਾਲੇ ਸਾਰੇ ਹੱਕ ਮਿਲੇ ਹੋਏ ਹਨ । ਇਹ ਲੋਕ ਭਾਰਤ ਦੇ ਅੰਗਰੇਜ਼ ਵਸਨੀਕਾਂ ਅਤੇ ਭਾਰਤੀ ਇਸਤਰੀਆਂ ਦੀ ਸੰਤਾਨ ਹਨ । ਇਨ੍ਹਾਂ ਨੂੰ ਐਂਗਲੋ ਇੰਡੀਅਨ ਕਹਿੰਦੇ ਹਨ । ਇਨ੍ਹਾਂ ਦੀ ਗਿਣਤੀ ਕਾਫ਼ੀ ਹੈ ਅਤੇ ਭਾਰਤੀ ਸੰਵਿਧਾਨ ਨੇ ਲੋਕ ਸਭਾ ਵਿਚ ਇਨ੍ਹਾਂ ਦੇ ਪ੍ਰਤਿਨਿਧਤਾ ਦੇ ਹੱਕ ਰਾਖਵੇਂ ਰੱਖੇ ਹਨ । ਇਸ ਫ਼ਿਰਕੇ ਦੇ ਸਮਝਦਾਰ ਲੋਕੀਂ ਤਾਂ ਆਪਣੇ ਆਪ ਨੂੰ ਪੂਰੀ ਤਰ੍ਹਾਂ ਭਾਰਤੀ ਅਤੇ ਭਾਰਤ ਦੇ ਦੁੱਖ ਸੁੱਖ ਦੇ ਭਾਈਵਾਲ ਮੰਨਦੇ ਹਨ ਪਰ ਆਮ ਤੌਰ ਤੇ ਇਹ ਇਥੋਂ ਦੇ ਲੋਕਾਂ ਨਾਲ ਡੂੰਘਾ ਸਬੰਧ ਕਾਇਮ ਨਹੀ ਕਰਦੇ ਅਤੇ ਇੰਗਲੈਂਡ ਤੋਂ ਸਹਾਇਤਾ ਦੀ ਆਸ ਰੱਖਦੇ ਹਨ ਕਿਉਂਕਿ ਇਨ੍ਹਾਂ ਦਾ ਅੰਗਰੇਜ਼ਾਂ ਨਾਲ ਖ਼ੂਨ ਦਾ ਰਿਸ਼ਤਾ ਹੁੰਦਾ ਹੈ । ਇਨ੍ਹਾਂ ਦੀ ਆਮ ਬੋਲੀ ਅੰਗਰੇਜ਼ੀ ਹੈ ਅਤੇ ਮਜ਼੍ਹਬ ਤੋਂ ਵੀ ਈਸਾਈ ਹਨ । ਇਸ ਲਈ ਇਹ ਆਪਣਾ ਬਦੇਸ਼ੀ ਰੂਪ ਬਣਾਈ ਰੱਖਦੇ ਹਨ । ਇਨ੍ਹਾਂ ਦੀ ਸਮੁੱਚੀ ਸਭਿਅਤਾ ਅੰਗਰੇਜ਼ੀ ਵਿਚਾਰਧਾਰਾ ਅਤੇ ਰਹਿਣ ਸਹਿਣ ਵਿਚੋਂ ਹੀ ਪੈਦਾ ਹੋਈ ਹੈ ਅਤੇ ਉਸ ਦਾ ਇਨ੍ਹਾਂ ਤੇ ਕਾਫ਼ੀ ਅਸਰ ਹੈ ਪਰ ਹੁਣ ਇਹ ਆਪਣੇ ਆਪ ਨੂੰ ਦੇਸ਼ ਦੇ ਬਦਲਦੇ ਹੋਏ ਹਾਲਾਤ ਅਨੁਸਾਰ ਢਾਲ ਰਹੇ ਹਨ ।

ਐਂਗਲੋ-ਇੰਡੀਅਨ ਸ਼ਬਦ ਬਦੇਸ਼ੀ ਅੰਗਰੇਜ਼ਾਂ ਅਤੇ ਭਾਰਤੀ ਔਰਤਾਂ ਵਿਚੋਂ ਪੈਦਾ ਹੋਈ ਸੰਤਾਨ ਅਤੇ ਅਗਾਂਹ ਉਨ੍ਹਾਂ ਦੀ ਔਲਾਦ ਲਈ ਵਰਤੇ ਜਾਣ ਤੋਂ ਇਲਾਵਾ ਭਾਸ਼ਾ ਦੇ ਅਰਥ ਵਿਚ ਵੀ ਵਰਤਿਆ ਜਾਂਦਾ ਹੈ । ਐਂਗਲੋ-ਇੰਡੀਅਨ ਭਾਸ਼ਾ ਦੇ ਕਈ ਰੂਪ ਹਨ । ਕਦੀ ਤਾਂ ਭਾਰਤੀਆਂ ਵੱਲੋਂ ਲਿਖੀ ਸ਼ੁੱਧ ਅੰਗਰੇਜ਼ੀ ਦੇ ਸਬੰਧ ਵਿਚ ਵੀ ਇਹ ਵਰਤਿਆ ਜਾਂਦਾ ਹੈ । ਕਦੀ ਕਦੀ ਉਨ੍ਹਾਂ ਅੰਗਰੇਜ਼ਾਂ ਦੀ ਬੋਲੀ ਦੇ ਸਬੰਧ ਵਿਚ ਵੀ ਵਰਤਿਆ ਜਾਂਦਾ ਹੈ ਜਿਨ੍ਹਾਂ ਨੇ ਭਾਰਤ ਵਿਚ ਰਹਿ ਕੇ ਲਿਖਿਆ ਹੈ। ਭਾਵੇਂ ਭਾਸ਼ਾ ਵਿਗਿਆਨ ਦੇ ਪੱਖ ਤੋਂ ਦੋਹਾਂ ਵਿਚ ਸਥਾਨਕ ਅਸਰਾਂ ਤੋਂ ਇਲਾਵਾ ਕੋਈ ਖਾਸ ਫ਼ਰਕ ਨਹੀਂ । ਐਂਗਲੋ-ਇੰਡੀਅਨ ਭਾਸ਼ਾ ਤੋਂ ਭਾਵ ਉਹ ਦੋਗਲੀ ਜਿਹੀ ਹਿੰਦੀ ਵੀ ਹੈ ਜੋ ਐਂਗਲੋ-ਇੰਡੀਅਨ ਦੂਜੇ ਭਾਰਤੀਆਂ ਨਾਲ ਬੋਲਦੇ ਹਨ । ਇਸ ਸ਼ਬਦ ਦੀ ਵਰਤੋਂ ਕਈ ਵਾਰੀ ਉਸ ਹਿੰਦੀ ਭਾਸ਼ਾ ਲਈ ਵੀ ਹੁੰਦੀ ਹੈ ਜਿਸ ਨੂੰ ਹਿੰਦੁਸਤਾਨੀ ਕਹਿੰਦੇ ਹਨ ਪਰ ਇਸ ਅਰਥ ਵਿਚ ਇਸ ਦੀ ਵਰਤੋਂ ਨਾਜਾਇਜ਼ ਅਤੇ ਫ਼ਜ਼ੂਲ ਹੈ ।

**ਐਂਗਲੋ-ਸੈਕਸਨ** : ਇਸ ਸ਼ਬਦ ਦੀ ਵਰਤੋਂ ਇੰਗਲੈਂਡ ਦੇ ਇਤਿਹਾਸ ਵਿਚ ਨਾਰਮਨ ਹਮਲੇ ਤੋਂ ਪਹਿਲਾਂ ਦੇ ਸਮੇਂ ਲਈ ਹੁੰਦੀ ਹੈ। ਦੂਜੇ ਸ਼ਬਦਾਂ ਵਿਚ ਇਸ ਦਾ ਭਾਵ ਐਲਫ੍ਰੈਡ ਦੇ ਰਾਜ ਦੇ ਸਮੇਂ ਤੋਂ ਹੈ । ਇਹ ਦੱਸਣਾ ਮੁਸ਼ਕਲ ਹੈ ਕਿ ਇਹ ਸ਼ਬਦ ਉਸ ਸਮੇਂ ਤੋਂ ਚੱਲਿਆ ਜਦੋਂ 886 ਈ. ਵਿਚ ਐਲਫ੍ਰੈਡ ਦੀ ਅਗਵਾਈ ਹੇਠ ਕਈ ਰਾਜ ਮਿਲ ਕੇ

ਇਕ ਰਾਜ ਬਣੇ । ਅਸਲ ਵਿਚ ਐਂਗਲੀ ਅਤੇ ਸੈਕਸਨ ਦੋ ਵੱਖ ਵੱਖ ਫ਼ੌਜਾਂ ਸਨ ਜੋ ਨਾਰਮਨ ਹਮਲੇ ਤੋਂ ਪਹਿਲਾਂ ਹੀ ਰਲ ਗਈਆਂ ਸਨ ।

ਐਂਗਲੋ-ਸੈਕਸਨ ਕ੍ਰਾਨੀਕਲ ਚਾਰ ਕਿਸਮਾਂ ਦੇ ਹਨ । ਇਨ੍ਹਾਂ ਦੇ ਹੱਥ ਦੇ ਲਿਖੇ ਕਈ ਨੁਸਖ਼ੇ ਵੀ ਹਨ ਅਤੇ ਇਨ੍ਹਾਂ ਵਿਚ ਫ਼ਰਕ ਵੀ ਹੈ । ਫ਼ਿਰ ਵੀ ਇਨ੍ਹਾਂ ਨੂੰ ਸਭ ਤੋਂ ਪਹਿਲਾਂ ਐਲਫ੍ਰੈਡ ਨੇ ਹੀ ਇਕ ਨਿਸ਼ਚਿਤ ਰੂਪ ਦਿੱਤਾ ।

ਐਂਗਲੋ ਸੈਕਸਨ ਕਾਨੂੰਨ ਅਤੇ ਸਕੈਂਡੇਨੇਵੀਆ ਦੇ ਕਾਨੂੰਨ ਨੂੰ ਪੁਰਾਣੇ ਟਿਊਟਾਨਿਕ ਕਾਨੂੰਨ ਦਾ ਨਮੂਨਾ ਆਖਿਆ ਜਾ ਸਕਦਾ ਹੈ । ਇਨ੍ਹਾਂ ਦੋਹਾਂ ਕਾਨੂੰਨਾਂ ਵਿਚ ਫ਼ਰਕ ਸਿਰਫ਼ ਭਾਸ਼ਾ ਦਾ ਹੈ । ਯੂਰਪ ਦੇ ਕਾਨੂੰਨ ਦੀ ਭਾਸ਼ਾ ਲਾਤੀਨੀ ਅਤੇ ਇੰਗਲੈਂਡ ਦੇ ਕਾਨੂੰਨ ਦੀ ਅੰਗਰੇਜ਼ੀ ਹੈ । ਐਂਗਲੋ-ਸੈਕਸਨ ਕਾਨੂੰਨ ਨੂੰ ਤਿੰਨ ਵੱਡੇ ਵੱਡੇ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ । ਪਹਿਲੇ ਉਹ ਕਾਨੂੰਨ ਜੋ ਜਨਤਾ ਨੇ ਲਾਗੂ ਕੀਤੇ, ਦੂਜੇ ਉਹ ਜੋ ਪਰੰਪਰਾ ਤੇ ਰੀਤੀ-ਰਿਵਾਜ ਰਾਹੀਂ ਆਏ ਅਤੇ ਤੀਜੇ ਉਹ ਜਿਹੜੇ ਲੋਕਾਂ ਨੇ ਆਪ ਬਣਾਏ ।

ਐਂਗਲੋ-ਸੈਕਸਨ ਕਾਨੂੰਨ ਵਿਚ ਲੋਕਾਂ ਦੇ ਹੱਕਾਂ ਲਈ ਵਿਸ਼ੇਸ਼ ਪ੍ਰਬੰਧ ਸੀ । ਜਾਇਦਾਦ, ਵਿਰਾਸਤ, ਇਕਰਾਰਨਾਮਾ ਅਤੇ ਸਥਾਈ ਜੁਰਮਾਨਾ ਆਦਿ ਹਰ ਚੀਜ਼ ਦਾ ਫ਼ੈਸਲਾ ਜਨਤਾ ਹੀ ਕਰਦੀ ਸੀ । ਸ਼ਾਹੀ ਅਫ਼ਸਰ ਜਨਤਾ ਦੇ ਸਥਾਨਕ ਹੱਕਾਂ ਦੀ ਰਖਵਾਲੀ ਕਰਦੇ ਸਨ । ਪੰਚਾਇਤ ਹੀ ਕਾਨੂੰਨ ਬਣਾਉਂਦੀ ਅਤੇ ਇਸ ਨੂੰ ਲਾਗੂ ਕਰਦੀ ਸੀ । ਕਈ ਵਾਰ ਇਸ ਵਿਚ ਅਦਲਾ ਬਦਲੀ ਵੀ ਹੁੰਦੀ ਸੀ ਅਤੇ ਇਸ ਕਾਨੂੰਨ ਨੂੰ ਤੋੜਿਆ ਵੀ ਜਾਂਦਾ ਸੀ ਪਰ ਇਹ ਉਦੋਂ ਹੀ ਹੁੰਦਾ ਸੀ ਜਦੋਂ ਬਾਦਸ਼ਾਹ ਆਪਣੇ ਖ਼ਾਸ ਅਧਿਕਾਰ ਦੀ ਵਰਤੋਂ ਕਰਦਾ ਸੀ । ਇਸ ਕਾਨੂੰਨ ਵਿਚ ਤਬਦੀਲੀ ਜਾਂ ਰਿਆਇਤ ਉਦੋਂ ਹੀ ਸੰਭਵ ਸੀ ਜਦੋਂ ਦੋਵੇਂ ਪੱਖ ਇਸ ਨੂੰ ਪਰਵਾਨ ਕਰ ਲੈਂਦੇ ਸਨ ਜਾਂ ਚਰਚ ਦੀ ਇੱਛਾ ਹੁੰਦੀ ਸੀ ।

ਇਸ ਕਾਨੂੰਨ ਦੀ ਦੂਜੀ ਖ਼ਾਸ ਗੱਲ ਵਿਸ਼ਵ ਸ਼ਾਂਤੀ ਸੀ । ਘਰੇਲੂ। ਜਾਂ ਸਮਾਜਿਕ ਕਾਨੂੰਨ ਤੋੜਨ ਵਾਲੇ ਨੂੰ ਸਜ਼ਾ ਦਿੱਤੀ ਜਾਂਦੀ ਸੀ । ਕਿਸੇ ਵਿਅਕਤੀ ਦੀ ਪਰਖ ਦੀ ਕਸੌਟੀ ਸਿਰਫ਼ ਉਸ ਦੀ ਜ਼ਾਤ ਹੀ ਨਹੀਂ ਸੀ, ਸਗੋਂ ਆਪਸੀ ਮੇਲ-ਜੋਲ ਵੀ ਸੀ ।

**ਐਂਗਲੋ–ਨਾਰਮਨ ਸਾਹਿਤ** : ਰੋਮਨ ਜਿੱਤ ਤੋਂ ਬਹੁਤ ਪਹਿਲਾਂ ਆਰੀਆਂ ਦੇ ਕੁਝ ਮੁੱਢਲੇ ਕਬੀਲੇ ਇੰਗਲੈਂਡ ਦੇ ਦੱਖਣ ਅਤੇ ਦੱਖਣ-ਪੱਛਮੀ ਹਿੱਸਿਆਂ ਵਿਚ ਵੱਸ ਚੁੱਕੇ ਸਨ । ਇਨ੍ਹਾਂ ਕਬੀਲਿਆਂ ਵਿਚੋਂ ਪਹਿਲਾਂ ਤਾਂ ਗਾਲ ਅਤੇ ਬ੍ਰਾਈਥਨ ਆਏ ਅਤੇ ਫਿਰ ਰੋਮਨ ਆਏ। ਇਸ ਤੋਂ ਪਿੱਛੋਂ ਸੈਕਸਨ ਅਤੇ ਡੇਨ ਅਤੇ ਅੰਤ ਵਿਚ ਨਾਰਮਨ ਆਏ ।

ਇਤਿਹਾਸ ਤੋਂ ਸਾਨੂੰ ਲੋਕਾਂ ਦੀ ਥਾਂ-ਬਦਲੀ ਦੀ ਕਹਾਣੀ ਦਾ ਪਤਾ ਲੱਗਦਾ ਹੈ । ਇਨ੍ਹਾਂ ਥਾਂ-ਬਦਲੀਆਂ ਦੇ ਕਈ ਕਾਰਨ ਹਨ । ਅਸੀਂ ਉਨ੍ਹਾਂ ਦੀ ਖੋਜ ਕਰਨ ਦਾ ਜਤਨ ਕਰਦੇ ਹਾਂ ਅਤੇ ਵਿਸ਼ਲੇਸ਼ਣ ਤੋਂ ਪਿੱਛੋਂ ਅਜਿਹੇ ਸਿੱਟੇ ਕੱਢਦੇ ਹਾਂ ਜਿਨ੍ਹਾਂ ਦੀ ਵਿਆਖਿਆ ਨਹੀਂ ਕੀਤੀ ਜਾ ਸਕਦੀ। ਜਿਹੜੇ ਲੋਕ ਸਦੀਆਂ ਤੋਂ ਇਕੋ ਥਾਂ ਤੇ ਸੁੱਖ-ਦੁੱਖ ਝਲਦੇ ਹੋਏ ਰਹਿੰਦੇ ਆਏ ਹਨ, ਉਹ ਅਚਾਨਕ ਅਸਚਰਜ ਖ਼ਾਹਿਸ਼ਾਂ ਦੀ ਪ੍ਰੇਰਨਾ ਤੋਂ ਵੱਡੇ ਵੱਡੇ ਪਹਾੜਾਂ, ਤੇਜ਼-ਰਫ਼ਤਾਰ ਦਰਿਆਵਾਂ ਅਤੇ ਉਜਾੜ ਰੇਗਿਸਤਾਨਾਂ ਨੂੰ ਪਾਰ ਕਰਨ ਲਈ ਤਿਆਰ ਹੋ ਜਾਂਦੇ ਹਨ । ਇਸ ਦੇ ਪਿੱਛੇ ਆਰਥਿਕ ਅਤੇ ਭੂਗੋਲਿਕ ਕਾਰਨ ਹਨ ਪਰ ਇਨ੍ਹਾਂ ਤੋਂ ਵੱਖਰੀ ਕਿਸਮ ਦੀਆਂ ਕੁਝ ਹੋਰ ਵੀ ਗੱਲਾਂ ਹਨ । ਚੰਗੇਜ਼ ਖ਼ਾਂ ਵਾਂਗ ਇਕ ਵੱਡਾ ਲੀਡਰ ਉਠ ਖੜਾ ਹੁੰਦਾ ਹੈ ਅਤੇ ਲੋਕਾਂ ਵਿਚ ਇਕ ਨਵੇਂ ਜੋਸ਼ ਦਾ ਦੌਰ ਆ ਜਾਂਦਾ ਹੈ । ਉਨ੍ਹਾਂ ਵਿਚ ਬੇਚੈਨੀ ਪੈਦਾ ਹੋ ਜਾਂਦੀ ਹੈ ਅਤੇ ਉਹ ਆਪਣੇ ਪੁਰਾਣੇ ਘਰਾਂ ਵਿਚ ਬੈਠੇ ਬੈਠੇ ਕਾਹਲੇ ਤੇ ਤੰਗ ਪੈ ਜਾਂਦੇ ਹਨ ।

ਇਹੋ ਗੱਲ ਜਰਮੈਨਿਕ ਕਬੀਲੇ ਨਾਲ ਵਾਪਰੀ ਸੀ । ਉਹ ਬਹਾਦਰ ਸਨ । ਉਹ ਕੱਦ ਦੇ ਉੱਚੇ ਲੰਮੇ, ਹੱਡਾਂ ਪੈਰਾਂ ਦੇ ਖੁੱਲ੍ਹੇ ਅਤੇ ਨੀਲੀਆਂ ਅੱਖਾਂ ਵਾਲੇ ਨਿੱਡਰ ਅਤੇ ਜ਼ਾਲਮ ਲੋਕ ਸਨ । ਉਹ ਰੋਮਨ ਫ਼ੌਜਾਂ ਦੇ ਵਿਰੁੱਧ ਲੋਹਾ ਲੈਂਦੇ ਰਹੇ ਅਤੇ ਕਈ ਸਦੀਆਂ ਦੀਆਂ ਔਖੀਆਂ ਜੰਗਾਂ ਮਗਰੋਂ ਅੰਤ ਵਿਚ ਰੋਮਨ ਸਾਮਰਾਜ ਨੂੰ ਲਿਤਾੜ ਕੇ ਸਾਰੇ ਪੱਛਮੀ ਯੂਰਪ ਤੇ ਛਾ ਗਏ ।

ਇਹ ਭਿਆਨਕ ਜੇਤੂ ਸਮੁੰਦਰ ਦੀਆਂ ਠਾਠਾਂ ਵਾਂਗ ਆਪਣੇ ਸੁੰਨਸਾਨ ਅਤੇ ਉਜਾੜ ਘਰਾਂ ਤੋਂ ਬਾਹਰ ਵੱਲ ਪੱਛਮ ਦੇ ਹਰੇ-ਭਰੇ ਸੰਸਾਰ ਵਿਚ ਆ ਨਿਕਲੇ ਜਿਸ ਕਿਸੇ ਨੇ ਉਨ੍ਹਾਂ ਨਾਲ ਟੱਕਰ ਲਈ ਉਹ ਤਬਾਹ ਹੋ ਗਿਆ ਅਤੇ ਜਿਨ੍ਹਾਂ ਲੋਕਾਂ ਨੇ ਉਨ੍ਹਾਂ ਦੀ ਸ਼ਕਤੀ ਨੂੰ ਮੰਨ ਲਿਆ, ਉਹ ਜਾਂ ਤਾਂ ਗ਼ੁਲਾਮ ਸਨ ਜਾਂ ਗਵਾਰ । ਇਸ ਤੋਂ ਤੁਰਤ ਪਿੱਛੋਂ ਆਪਣੀਆਂ ਲੰਮੀਆਂ ਕਾਲੀਆਂ ਬੇੜੀਆਂ ਤੇ ਸਵਾਰ ਹੋ ਕੇ ਠਾਠਾਂ ਮਾਰਦੀ ਇੰਗਲਿਸ਼ ਚੈਨਲ ਨੂੰ ਪਾਰ ਕੀਤਾ ਅਤੇ ਬਹਾਦਰ ਕਪਤਾਨਾਂ ਦੀ ਅਗਵਾਈ ਵਿਚ ਉੱਤਰੀ ਸਾਗਰ ਵਿਚ ਵੀ ਅੱਗੇ ਵਧੇ । ਫਿਰ ਕਾਫ਼ੀ ਖ਼ੂਨ-ਖ਼ਰਾਬੇ ਪਿੱਛੋਂ ਇੰਗਲੈਂਡ ਦੀ ਉਸ ਜਨਤਾ ਤੇ ਅਧਿਕਾਰ ਜਮਾਇਆ ਜਿਹੜੀ ਰੋਮਨਾਂ ਦੇ ਆਉਣ ਤੋਂ ਪਿੱਛੋਂ ਕਿਧਰੇ ਕਿਧਰੇ ਬੜੀ ਤਰਸਯੋਗ ਹਾਲਤ ਵਿਚ ਸੀ। ਉਹ ਦੱਖਣ ਦੇ ਉਪਜਾਊ ਇਲਾਕਿਆਂ ਦੇ ਮੁੱਢਲੇ ਵਾਸੀਆਂ ਨੂੰ ਨਸਾ ਕੇ ਆਪ ਉਥੇ ਜਾ ਵਸੇ ।

ਭਿਆਨਕ ਅਤੇ ਜ਼ਾਲਮ ਹੁੰਦੇ ਹੋਏ ਵੀ ਉਹ ਅਮਲੀ ਤੌਰ ਤੇ ਆਪਸ ਵਿਚ ਇਕ ਦੂਜੇ ਤੇ ਵਿਸ਼ਵਾਸ ਕਰਦੇ ਸਨ । ਔਰਤਾਂ ਦੀ ਇੱਜ਼ਤ ਕਰਦੇ ਹਨ । ਅਸਲ ਵਿਚ ਸੈਕਸਨ ਘਰਾਂ ਵਿਚ ਔਰਤਾਂ ਨੂੰ ਬਹੁਤ ਸਾਰੀਆਂ ਸਹੂਲਤਾਂ ਸਨ । ਉਸ ਕਿਸਮ ਦੀ ਸੁਤੰਤਰਤਾ ਮੁੜ ਪ੍ਰਾਪਤ ਕਰਨ ਲਈ ਉਨ੍ਹਾਂ ਨੂੰ ਕਈ ਸਦੀਆਂ ਲਗ ਗਈਆਂ ।

ਸੈਕਸਨ ਜ਼ਿਮੀਂਦਾਰਾਂ ਦਾ ਜੀਵਨ ਦੂਜੇ ਦੇਸ਼ਾਂ ਦੇ ਬੀਰ-ਯੁੱਗ ਦੇ ਜ਼ਿਮੀਂਦਾਰਾਂ ਦੇ ਜੀਵਨ ਨਾਲ ਕਾਫ਼ੀ ਮਿਲਦਾ ਜੁਲਦਾ ਸੀ । ਸ਼ਾਮ ਵੇਲੇ ਜਦੋਂ ਕਬੀਲਿਆਂ ਦੇ ਸਰਦਾਰ ਘਰਾਂ ਵਿਚ ਬਹਿ ਕੇ ਮੋਟੀਆਂ ਮੋਟੀਆਂ ਰੋਟੀਆਂ ਮਾਸ ਨਾਲ ਖਾਂਦੇ ਸਨ, ਉਸ ਵੇਲੇ ਭੱਟ ਆਉਂਦੇ ਅਤੇ ਪ੍ਰਾਚੀਨ ਬਹਾਦਰ, ਜਿਵੇਂ ਵਿਡਸਿਥ ਅਤੇ ਬਿਉਵੁਲਫ ਦੀਆਂ ਵਾਰਾਂ ਗਾ ਕੇ ਸੁਣਾਉਂਦੇ ਸਨ । ਬਿਉਵੁਲਫ ਇਕ ਤਾਕਤਵਰ ਯੋਧਾ ਸੀ ਜਿਹੜਾ ਕਿ ਬੜੀਆਂ ਖ਼ਤਰੇ ਵਾਲੀਆਂ ਮੁਹਿੰਮਾਂ ਤੇ ਜਾਂਦਾ ਸੀ । ਇਹ ਰਾਥਗਰ ਦੀ ਕਿਰਪਾ ਦਾ ਪਾਤਰ ਬਣਿਆ ਕਿਉਂਕਿ ਉਨ੍ਹੀਂ ਦਿਨੀਂ ਉਸ ਦੀ ਰਿਆਸਤ ਤੇ ਗ੍ਰੈਂਡਲ ਨਾਂ ਦੇ ਦੈਂਤ ਨੇ ਹਮਲਾ ਕੀਤਾ ਹੋਇਆ ਸੀ । ਉਸ ਵਾਰ ਦਾ ਸਾਹਿੱਤਕ ਪੱਧਰ ਉੱਚਾ ਨਹੀਂ ਸੀ ਪਰ ਉਸ ਵਿਚ ਜ਼ੋਰ ਅਤੇ ਸਪੱਸ਼ਟਤਾ ਸੀ । ਹੋਮਰ-ਯੁੱਗ ਦੇ ਨਾਲੋਂ ਇਸ ਵਿਚ ਜ਼ਿਆਦਾ ਮੌਲਿਕਤਾ ਸੀ । ਘੋਰ ਹਿੰਸਕ ਕਲਪਨਾ ਹੁੰਦੇ ਹੋਏ ਵੀ ਇਸ ਵਿਚ ਕਿਤੇ ਕਿਤੇ ਬੌਧਿਕ (ਸਟੋਇਕ) ਪੂਰਣਤਾ ਸੀ । ਇਹ ਉਸ ਸੈਕਸਨ ਜਾਤੀ ਦੀ ਅਸਲ ਤਸਵੀਰ ਮੰਨੀ ਜਾ ਸਕਦੀ ਹੈ ਜਿਹੜੀ ਸੁਭਾਅ ਕਰਕੇ ਵਹਿਸ਼ੀਪੁਣੇ ਦਾ ਮੁਜੱਸਮਾ ਹੈ । ਬਿਉਵੁਲਫ ਅਤੇ ਵਿਡਸਿਥ ਦੋਵੇਂ ਉਹ ਮਹਾਨ ਗਾਥਾਵਾਂ ਹਨ ਜਿਨ੍ਹਾਂ ਵਿਚ ਸਮਾਂ ਗੁਜ਼ਰਨ ਨਾਲ ਕੋਈ ਵਾਧੂ ਅੰਸ਼ ਜੁੜਦੇ ਗਏ ਅਤੇ ਅੰਤ ਵਿਚ ਈਸਾ ਕਾਲ ਵਿਚ ਲਿਖਤ ਵਿਚ ਆਏ । ਇਸੇ ਲਈ ਇਸ ਉਤੇ ਈਸਾਈ ਭਾਵਨਾਵਾਂ ਦਾ ਹਲਕਾ ਰੰਗ ਚੜ੍ਹਿਆ ਹੋਇਆ ਹੈ।

ਪਹਿਲਾ ਐਂਗਲੋ ਸੈਕਸਨ ਲੇਖਕ ਕੈਡਮਨ ਹੈ ਜਿਹੜਾ ਕਿ ਸਾਧੂ ਸੀ । ਉਸ ਦੀਆਂ ਕਵਿਤਾਵਾਂ ਬਾਈਬਲ ਤੋਂ ਅਨੁਵਾਦ ਕੀਤੀਆਂ ਹੋਈਆਂ

ਹਨ ਪਰ ਉਨ੍ਹਾਂ ਵਿਚ ਕਾਫ਼ੀ ਖੁਲ੍ਹ ਵਰਤੀ ਗਈ ਹੈ ਕਿਉਂਕਿ ਕੈਡਮਨ ਖ਼ੁਦ ਲਾਤੀਨੀ ਭਾਸ਼ਾ ਤੋਂ ਨਾਵਾਕਿਫ਼ ਸੀ ।

ਇਸ ਵੇਲੇ ਜਿਹੜੀ ਭਾਸ਼ਾ ਦਾ ਵਿਕਾਸ ਹੋ ਚੁੱਕਾ ਸੀ ਅਤੇ ਜਿਸ ਨੂੰ ਅਸੀਂ ਐਂਗਲੋ-ਸੈਕਸਨ ਆਖਦੇ ਹਾਂ, ਉਹ ਜਰਮੈਨਿਕ ਭਾਸ਼ਾ ਸੀ ਜਿਹੜੀ ਅਸਲ ਵਿਚ ਜੂਟਸ ਆਦਿ ਕਬੀਲਿਆਂ ਦੀ ਬੋਲੀ ਤੋਂ ਥੋੜ੍ਹੀ ਜਿਹੀ ਵੱਖਰੀ ਕਿਸਮ ਦੀ ਸੀ । ਕੇਲਟਿਕ ਭਾਸ਼ਾ ਦੇ ਲਾਤੀਨੀ ਨਾਲ ਮੇਲ-ਜੋਲ ਕਰਕੇ ਹੀ ਇਸ ਵਿਚ ਤਬਦੀਲੀ ਆਈ ਅਤੇ ਛੇਤੀ ਹੀ ਇਸ ਦੀਆਂ ਸੰਜੋਗਾਤਮਕ ਵਿਸ਼ੇਸ਼ਤਾਈਆਂ ਵਿਚ ਵਿਸ਼ਲੇਸ਼ਣਾਤਮਕ ਵਿਸ਼ੇਸ਼-ਤਾਈਆਂ ਨੂੰ ਥਾਂ ਮਿਲਣੀ ਸ਼ੁਰੂ ਹੋ ਗਈ । ਇਸ ਵਿਚ ਮੂਲ ਧਾਤੂ ਤਾਂ ਜਿਉਂ ਦੇ ਤਿਉਂ ਰਹਿ ਗਏ ਹਨ ਪਰ ਅਗੇਤਰ ਬਦਲਣੇ ਸ਼ੁਰੂ ਹੋ ਗਏ।

ਐਂਗਲੋ-ਸੈਕਸਨ ਸਾਹਿਤ ਕਵਿਤਾਵਾਂ ਨਾਲ ਭਰਪੂਰ ਸੀ ਜਿਨ੍ਹਾਂ ਵਿਚੋਂ ਜ਼ਿਆਦਾ-ਤਰ ਲਿਖਤੀ ਰੂਪ ਵਿਚ ਨਾ ਹੋਣ ਕਰਕੇ ਨਸ਼ਟ ਹੋ ਗਈਆਂ ਅਤੇ ਕੁਝ ਸਮੇਂ ਦੀ ਚਾਲ ਨਾਲ ਖ਼ਤਮ ਹੋ ਗਈਆਂ ਪਰ ਕੁਝ ਕੁ ਰਹਿੰਦੀਆਂ ਖੂੰਹਦੀਆਂ ਕਵਿਤਾਵਾਂ ਤੋਂ ਉਨ੍ਹਾਂ ਦੀਆਂ ਵਿਸ਼ੇਸ਼ਤਾਵਾਂ ਦਾ ਪਤਾ ਲਗਦਾ ਹੈ । ਇਨ੍ਹਾਂ ਵਿਚ ਕੇਵਲ ਸੁੰਦਰਤਾ ਸੀ, ਛੰਦਾਂ ਸਬੰਧੀ ਪ੍ਰਯੋਗ ਜ਼ੋਰਦਾਰ ਅਤੇ ਸੰਯੋਗਾਤਮਕ ਹੁੰਦੇ ਸਨ, ਇਨ੍ਹਾਂ ਵਿਚ ਜੁੜਵੇਂ ਸ਼ਬਦਾਂ ਦੀ ਵਰਤੋਂ ਹੁੰਦੀ ਸੀ ਪਰ ਨਾਲ ਹੀ ਇਕ ਦੁਰਲਭ ਸਪੱਸ਼ਟਤਾ ਅਤੇ ਸਾਦਗੀ ਮੌਜੂਦ ਸੀ ਭਾਵੇਂ ਉਹ ਸੰਗੀਤ ਅਤੇ ਮਿਠਾਸ ਤੋਂ ਸੱਖਣੀ ਸੀ ।

ਐਂਗਲੋ-ਸੈਕਸਨਾਂ ਦਾ ਆਪਣਾ ਕੁਝ ਗੱਦ-ਸਾਹਿਤ ਵੀ ਸੀ । ਇਹ ਜ਼ਿਆਦਾਤਰ ਵੱਖ ਵੱਖ ਕਥਨਾਂ ਦੇ ਰੂਪ ਵਿਚ ਸੀ ਅਤੇ ਬਾਦਸ਼ਾਹ ਐਲਫ੍ਰੈਡ ਮਹਾਨ ਦੀਆਂ ਕਿਰਤਾਂ ਵੀ ਇਸ ਵਿਚ ਸ਼ਾਮਲ ਸਨ । ਸੰਨ 1066 ਵਿਚ ਇਕ ਘਟਨਾ ਹੋਈ ਜਿਸ ਨੇ ਇੰਗਲੈਂਡ ਦੀ ਕਿਸਮਤ ਨੂੰ ਬਦਲ ਦਿੱਤਾ । ਜੇਤੂ ਵਿਲੀਅਮ, ਜਿਹੜਾ ਨਾਰਮਨਾਂ ਦਾ ਸਰਦਾਰ ਅਤੇ ਜਰਮੈਨਿਕ ਕਬੀਲੇ ਦਾ ਸੀ, ਆਪਣੇ ਭਰਾਵਾਂ ਤੋਂ ਵੱਖ ਹੋ ਗਿਆ ਕਿਉਂਕਿ ਉਸ ਨੇ ਲਾਤੀਨੀ ਸਭਿਆਚਾਰ ਅਪਣਾ ਲਿਆ ਸੀ । ਉਸ ਨੇ ਹਮਲਾ ਕਰਕੇ ਇੰਗਲੈਂਡ ਨੂੰ ਜਿੱਤ ਲਿਆ । ਇਨ੍ਹਾਂ ਨਾਰਮਨਾਂ ਦੀ ਬੋਲੀ ਨਾਰਮਨ ਫ਼੍ਰੈਂਚ ਸੀ ਅਤੇ ਲਗਭਗ ਚੌਦ੍ਹਵੀਂ ਸਦੀ ਦੇ ਅੰਤ ਤਕ ਫ਼ਰਾਂਸੀਸੀ ਅਮੀਰਾਂ ਅਤੇ ਰਾਜ ਦਰਬਾਰਾਂ ਦੀ ਭਾਸ਼ਾ ਬਣੀ ਰਹੀ । ਪੰਦਰ੍ਹਵੀਂ ਸਦੀ ਦੇ ਮਗਰੋਂ ਤਕ ਬਹੁਤ ਸਾਰੇ ਅੰਗਰੇਜ਼ ਜਿਹੜੇ ਨਾਰਮਨ ਅਤੇ ਸੈਕਸਨ ਸਨ, ਫ਼ਰਾਂਸੀਸੀ ਅਤੇ ਅੰਗਰੇਜ਼ੀ ਦੋਹਾਂ ਦੀ ਵਰਤੋਂ ਕਰਦੇ ਰਹੇ ।

ਸੰਨ 1300 ਤੋਂ 1400 ਤਕ ਅੰਗਰੇਜ਼ੀ ਵਿਚ ਕੁੱਝ ਤਬਦੀਲੀਆਂ ਬੜੀ ਤੇਜ਼ੀ ਨਾਲ ਆਈਆਂ । ਅਸੱਭਿਆ ਅਤੇ ਲੋਕ ਬੋਲੀ ਤੋਂ ਬਦਲ ਕੇ ਇਹ ਪਾਰਲੀਮੈਂਟ ਦੀ ਬੋਲੀ ਬਣੀ । ਚੱਸਰ ਦੀ ਭਾਸ਼ਾ ਵੀ ਇਹੋ ਸੀ। ਉਸ ਨੇ ਕੁਝ ਸਾਹਿਤਕ ਰੂਪਾਂ ਨੂੰ ਆਖ਼ਰੀ ਸ਼ਕਲ ਦੇ ਕੇ ਪੱਕਿਆਂ ਪੈਰਾਂ ਤੇ ਖੜਾ ਕੀਤਾ, ਭਾਵੇਂ ਇਹ ਰੂਪ ਕਿਸੇ ਨਾ ਕਿਸੇ ਸ਼ਕਲ ਵਿਚ ਪਹਿਲਾਂ ਵੀ ਮੌਜੂਦ ਸਨ । ਚੱਸਰ ਨੇ ਕੋਈ ਨਵੀਂ ਭਾਸ਼ਾ ਨਹੀਂ ਘੜੀ, ਸਿਰਫ਼ ਲੰਡਨ ਦੀ ਭਾਸ਼ਾ ਤੇ ਆਪਣੀ ਨਿੱਜੀ ਛਾਪ ਲਾ ਦਿੱਤੀ ।

ਚੱਸਰ ਤੋਂ ਪਹਿਲਾਂ ਦੀਆਂ ਕਵਿਤਾਵਾਂ ਦਾ ਸਮਾਂ ਨਿਯਤ ਕਰਨਾ ਔਖਾ ਹੈ । ਉਨ੍ਹਾਂ ਵਿਚੋਂ ਕੁਝ ਤਾਂ ਹੱਥ-ਲਿਖਤਾਂ ਦੇ ਰੂਪ ਵਿਚ ਸਨ ਅਤੇ ਕੁਝ ਜ਼ਬਾਨੀ ਸੀਨਾ-ਬ-ਸੀਨਾ ਚਲੀਆਂ ਆ ਰਹੀਆਂ ਸਨ । ਇਸ ਤੋਂ ਕੋਈ ਇੰਨਾ ਕੁ ਸੋਚ ਸਕਦਾ ਹੈ ਕਿ ਇਹ ਕਵਿਤਾਵਾਂ ਜ਼ਿਆਦਾਤਰ ਤੇਰ੍ਹਵੀਂ ਸਦੀ ਵਿਚ ਅਤੇ ਖ਼ਾਸ ਤੌਰ ਤੇ ਉਸ ਸਦੀ ਦੇ ਦੂਜੇ ਅੱਧ ਵਿਚ ਲਿਖੀਆਂ ਗਈਆਂ ਸਨ ।

ਕੁਝ ਕਵਿਤਾਵਾਂ ਤਾਂ ਐਂਗਲੋ-ਸੈਕਸਨ ਕਲਪਨਾ ਦੇ ਘੋਰ-ਅੰਧਕਾਰ ਤੋਂ ਬਿਲਕੁਲ ਹੀ ਵੱਖ ਹਨ। ਨਾਰਮਨਾਂ ਨੇ ਇੰਗਲੈਂਡ ਨੂੰ ਨਿਰੀਖਣ ਤੇ ਮੁੱਲ-ਅੰਕਣ ਦੀ ਸਮਰੱਥਾ ਦਿੱਤੀ । ਕੈਲਟਿਕ ਕਲਪਨਾ ਅਤੇ ਰਹੱਸ-ਵਾਦ ਨਾਲ ਸੈਕਸਨ ਰਵਾਇਤਾਂ ਅਤੇ ਤੀਬਰਤਾ ਦਾ ਮੇਲ ਅਤੇ ਫੇਰ ਨਾਰਮਨਾਂ ਦੀ ਜੀਵਨ ਦੇ ਕਲਿਆਣਕਾਰੀ ਤੱਤਾਂ ਦੇ ਅਪਨਾਉਣ ਆਦਿ ਕੁਝ ਅਜਿਹੇ ਗੁਣ ਹਨ ਜਿਹੜੇ ਇੰਗਲੈਂਡ ਦੇ ਸਾਹਿਤ ਨੂੰ ਇੰਨਾ ਮਹਾਨ ਬਣਾ ਦਿੰਦੇ ਹਨ । ਇਹ ਸਭ ਕੁਝ ਬਹੁਤ ਬੇਜਾਨ ਸ਼ਕਲ ਵਿਚ ਆਇਆ ਹੈ, ਫਿਰ ਵੀ ਇਸ ਵਿਚ ਅੰਗਰੇਜ਼ਾਂ ਦੇ ਸੁਭਾਅ ਦੇ ਉਹ ਉੱਘੇ ਗੁਣ ਪ੍ਰਗਟ ਹੁੰਦੇ ਹਨ ਜਿਨ੍ਹਾਂ ਦਾ ਅਕਸ ਉਨ੍ਹਾਂ ਦੇ ਸਾਹਿਤ ਵਿਚ ਮਿਲਦਾ ਹੈ ।

ਨਾਰਮਨਾਂ ਤੇ ਸੈਕਸਨਾਂ ਦੇ ਪਰਸਪਰ ਮੇਲ ਮਿਲਾਪ ਦੀ ਮੁੱਢਲੀ ਅਵਸਥਾ ਵਿਚ ਦੋਹਾਂ ਦੇ ਸਾਹਿਤ ਇਕ ਦੂਜੇ ਤੋਂ ਕੁੱਝ ਕੁ ਭਿੰਨ ਸਨ ਜਾਂ ਇਹ ਕਿਹਾ ਜਾ ਸਕਦਾ ਹੈ ਕਿ ਬੜੇ ਭੱਦੇ ਢੰਗ ਨਾਲ ਆਪਸ ਵਿਚ ਮਿਲੇ ਹੋਏ ਸਨ ਪਰ ਮੇਲ ਦੇ ਪੂਰਾ ਹੋਣ ਦੇ ਤੁਰੰਤ ਪਿਛੋਂ ਕਾਫ਼ੀ ਗਿਣਤੀ ਵਿਚ ਲੰਮੀਆਂ ਕਵਿਤਾਵਾਂ ਲਿਖੀਆਂ ਗਈਆਂ । ਬਾਦਸ਼ਾਹ ਆਰਥਰ ਨਾਲ ਸਬੰਧਤ ਪੁਰਾਣੀਆਂ ਕੈਲਟਿਕ ਗਾਥਾਵਾਂ ਫ਼ਰਾਂਸੀਸੀ ਵਿਚ ਮਹਾਨ ਆਰਥਰ ਸਬੰਧੀ ਸੁਤੰਤਰ ਸਾਹਿਤ ਬਣ ਗਈਆਂ । 'ਸਰ ਗੁਆਇਨ' ਅਤੇ 'ਦੀ ਗ੍ਰੀਨ ਨਾਈਟ' ਵਰਗੀਆਂ ਰੋਮਾਂਟਿਕ ਅਤੇ 'ਦੀ ਪਰਲ' ਵਰਗੀਆਂ ਸੁੰਦਰ ਕੋਮਲ ਵਿਸ਼ੇ-ਵਸਤੂ ਵਾਲੀਆਂ ਅਤੇ ਕਰੁਣਾਮਈ ਕਵਿਤਾਵਾਂ ਪੜ੍ਹ ਕੇ ਕੋਈ ਵੀ ਇਹ ਅਨੁਭਵ ਕਰ ਸਕਦਾ ਹੈ ਕਿ ਇਨ੍ਹਾਂ ਕਵਿਤਾਵਾਂ ਅਤੇ ਖ਼ਾਸ ਕਰਕੇ ਆਰਥਰ ਸਬੰਧੀ ਰੋਮਾਂਚਿਕ ਕਹਾਣੀਆਂ ਦੇ ਰਾਹੀਂ ਇਕ ਨਵੇਂ ਢੰਗ ਦੀ ਕੌਮੀ ਭਾਵਨਾ ਪ੍ਰਗਟ ਕੀਤੀ ਜਾ ਰਹੀ ਹੈ। ਬਾਦਸ਼ਾਹ ਆਰਥਰ ਇਕ ਕੌਮੀ ਨਾਇਕ ਦਾ ਰੂਪ ਧਾਰਨ ਕਰ ਲੈਂਦਾ ਹੈ । ਕੇਵਲ ਬਾਦਸ਼ਾਹ ਆਰਥਰ ਦੇ ਧੁੰਦਲੇ ਕੌਮੀ ਨਾਇਕ ਹੋਣ ਤੇ ਹੀ ਅਸੀਂ ਕੋਮਲਤਾ ਅਤੇ ਡੂੰਘਾਈ ਦੀ ਭਾਵਨਾ ਨਾਲ ਓਤ-ਪ੍ਰੋਤ ਨਹੀਂ ਹੁੰਦੇ ਸਗੋਂ ਰਿਚਰਡ ਰੋਲ ਦੇ ਗੀਤਾਂ ਵਿਚ ਸਾਨੂੰ ਇਕ ਨਵੀਂ ਜ਼ਿੰਦਾ-ਦਿਲੀ ਦਿਖਾਈ ਦਿੰਦੀ ਹੈ । ਰਿਚਰਡ ਰੋਲ ਇੰਗਲੈਂਡ ਦੇ ਮੱਧ ਕਾਲ ਦੇ ਰਹੱਸਵਾਦੀਆਂ ਵਿਚੋਂ ਸਭ ਤੋਂ ਵੱਡਾ ਸੀ । ਉਸ ਦੀ ਮੌਤ 1350 ਵਿਚ ਹੋਈ ।

ਬਹੁਤ ਲੇਖਕ ਉੱਤਰ ਦੇ ਜਾਂ ਮਰਸੀਆ ਦੇ ਸਨ ਪਰ ਹੁਣ ਲੰਡਨ ਉੱਨਤੀ ਕਰਨ ਲੱਗਾ । ਲੰਡਨ ਦੀ ਬੋਲੀ ਨੂੰ ਉੱਚੀ ਥਾਂ ਮਿਲ ਗਈ । ਇਥੇ ਲੈਂਗਲੈਂਡ, ਗਾਵਰ ਅਤੇ ਚੱਸਰ ਵਰਗੇ ਕਵੀਆਂ ਦੇ ਨਾਂ ਵਰਣਨਯੋਗ ਹਨ । ਇਹ ਸਾਰੇ ਸਮਕਾਲੀ ਸਨ । ਭਾਵੇਂ ਲੈਂਗਲੈਂਡ ਵਧੇਰੇ ਪਹਿਲਾ ਦਾ ਸੀ ਪਰ ਉਹ ਗਾੱਵਰ ਅਤੇ ਚੱਸਰ ਨੂੰ ਕਾਫ਼ੀ ਮਿਲਦਾ ਰਿਹਾ ਹੋਵੇਗਾ ਕਿਉਂਕਿ ਉਨ੍ਹਾਂ ਦਿਨਾਂ ਵਿਚ ਲੰਡਨ ਬਹੁਤ ਘੱਟ ਫੈਲਿਆ ਹੋਇਆ ਅਤੇ ਸੰਘਣੀ ਵਸੋਂ ਵਾਲਾ ਸ਼ਹਿਰ ਸੀ ।

ਕਵੀ ਦੇ ਰੂਪ ਵਿਚ ਲੈਂਗਲੈਂਡ ਨੇ ਬਹੁਤ ਕੁਝ ਗਵਾਇਆ । ਉਸ ਦੀ ਮੌਲਿਕ ਪ੍ਰਤਿਭਾ ਅਤੇ ਮਹਾਨਤਾ ਲੋਪ ਹੋ ਚੁੱਕੀ ਸੀ ਕਿਉਂਕਿ ਪਤਾ ਲਗਦਾ ਹੈ ਕਿ ਉਸ ਦੀਆਂ ਹੱਥ-ਲਿਖਤਾਂ ਬਹੁਤ ਸਾਰੇ ਹੱਥਾਂ ਵਿਚੋਂ ਲੰਘੀਆਂ । ਇਸ ਨਾਲ ਕਵਿਤਾਵਾਂ ਦੇ ਅਸਲੀ ਰੂਪ-ਮੌਜੂਦ ਨਹੀਂ ਰਹੇ ਅਤੇ ਹੁਣ ਕੋਈ ਬਹੁਤ ਸਿਆਣਾ ਸੰਪਾਦਕ ਹੀ ਉਨ੍ਹਾਂ ਨੂੰ ਆਖ਼ਰੀ ਸ਼ੁੱਧ ਰੂਪ ਦੇਣ ਦੀ ਆਸ ਕਰ ਸਕਦਾ ਹੈ ਕਿਉਂਕਿ ਧਿਆਨ ਨਾਲ ਪੜ੍ਹਨ ਤੇ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਕਵੀ ਆਪਣੀਆਂ ਰਚਨਾਵਾਂ ਵਿਚ ਹਰ ਪੱਖੋਂ ਪੂਰਣ ਸੀ ਅਤੇ ਮੁੜ ਮੁੜ ਕੇ ਆਉਣ ਵਾਲੀਆਂ ਅਤੇ ਕਾਵਿ-ਹੀਣ ਵਾਧੂ ਪੰਗਤੀਆਂ ਉਸ ਦੀ ਰਚਨਾ ਨਹੀਂ ਹਨ ਜੋ ਮਗਰੋਂ ਜੋੜ ਦਿੱਤੀਆਂ ਗਈਆਂ ਹਨ ।

ਦੂਜਾ ਨੁਕਸ ਇਹ ਸੀ ਕਿ ਉਸ ਨੇ ਐਂਗਲੋ-ਸੈਕਸਨ ਛੰਦਾਂ ਨੂੰ ਉਨ੍ਹਾਂ ਦੀ ਸੰਜੋਗਾਤਮਕਤਾ ਅਤੇ ਜ਼ੋਰ ਸਮੇਤ ਆਪਣਾ ਲਿਆ ਸੀ। ਉਸ ਨੇ ਇਹ ਬਹੁਤ ਘੱਟ ਮਹਿਸੂਸ ਕੀਤਾ ਕਿ ਐਂਗਲੋ-ਸੈਕਸਨ ਭਾਸ਼ਾ ਦੀਆਂ ਪ੍ਰਾਚੀਨ ਵਿਸ਼ੇਸ਼ਤਾਈਆ ਲਗਭਗ ਖ਼ਤਮ ਹੋ ਚੁੱਕੀਆਂ ਸਨ ਅਤੇ ਇਸ ਲਈ ਭਾਸ਼ਾ ਦੀ ਰੂਪ-ਰੇਖਾ ਵਿਚ ਇਕ ਦਮ ਅਦਲਾ ਬਦਲੀ ਹੋਣੀ ਜ਼ਰੂਰੀ ਸੀ । ਉਸ ਦਾ ਸਾਹਿਤ ਅੱਜ ਉਤਨਾ ਨਹੀਂ ਪੜ੍ਹਿਆ ਜਾਂਦਾ ਜਿੰਨਾ ਕਿ ਪੜ੍ਹਿਆ ਜਾਣਾ ਚਾਹੀਦਾ ਹੈ । (ਕਿਉਂਕਿ ਰੂੜ੍ਹੀਵਾਦੀ ਪਰਦੇ ਪਿਛੇ ਉਸ ਵਿਚ ਤੀਖਣ ਵਿਅੰਗ ਹੈ) ਇਸ ਦਾ ਕਾਰਨ ਕੇਵਲ ਉਸ ਦੇ ਛੰਦ ਹਨ ਜਿਹੜੇ ਆਮ ਪਾਠਕਾਂ ਦੀ ਪਹੁੰਚ ਤੋਂ ਬਾਹਰ ਜਾਪਦੇ ਹਨ ।

ਗਾੱਵਰ ਦੀ ਕਵਿਤਾ ਵਿਚ ਕੁਝ ਗੰਭੀਰਤਾ ਹੈ । ਇਹ ਲਾਤੀਨੀ, ਫ਼ਰਾਂਸੀਸੀ ਅਤੇ ਅੰਗਰੇਜ਼ੀ ਤਿੰਨਾਂ ਵਿਚ ਮਾਹਿਰ ਸੀ । ਧਿਆਨ ਦੇਣ ਯੋਗ ਖ਼ਾਸ ਗੱਲ ਇਹ ਹੈ ਕਿ ਉਸ ਨੂੰ ਆਪਣੀ ਹੀ ਮਾਤ-ਬੋਲੀ ਅੰਗਰੇਜ਼ੀ ਵਿਚ, ਜਿਹੜੀ ਉਸ ਵੇਲੇ ਇਨ੍ਹਾਂ ਤਿੰਨਾਂ ਵਿਚੋਂ ਸਭ ਤੋਂ ਕਮਜ਼ੋਰ ਸੀ, ਵਿਸ਼ਵਾਸ ਨਹੀਂ ਸੀ । ਭਾਵੇਂ ਉਸ ਦੀ ਅੰਗਰੇਜ਼ੀ ਸ਼ੈਲੀ ਤੇ ਚੱਸਰ ਵਾਂਗ ਸਾਫ਼ ਸੁੰਦਰ ਨਹੀਂ ਹੈ ਤਾਂ ਵੀ ਉਹ ਸਰਲ ਹੈ । ਜੇ ਉਹ ਅਖ਼ਲਾਕ ਵਿਗਿਆਨ ਤੋਂ ਥੋੜ੍ਹਾ ਬਹੁਤ ਜਾਣੂ ਹੁੰਦਾ ਤਾਂ ਚੱਸਰ ਵਰਗੀਆਂ ਚੰਗੀਆਂ ਰਚਨਾਵਾਂ ਦੇ ਸਕਦਾ ਸੀ ।

ਚੱਸਰ ਦੀ ਦੁਨੀਆ ਵੱਖਰੀ ਕਿਸਮ ਦੀ ਸੀ । ਉਹ ਸ਼ਾਇਦ ਲੈਂਗਲੈਂਡ ਤੋਂ ਬਹੁਤ ਛੋਟਾ ਸੀ ਪਰ ਇੰਜ ਲਗਦਾ ਹੈ ਕਿ ਉਹ ਇਕ ਵੱਖਰੀ ਹੀ ਦੁਨੀਆ ਵਿਚ ਰਹਿੰਦਾ ਸੀ । ਲੈਂਗਲੈਂਡ ਮੱਧ-ਕਾਲ ਦਾ ਕਵੀ ਸੀ ਅਤੇ ਚੱਸਰ ਦੀ ਰਚਨਾ ਵਿਚ ਅਜੋਕੇ ਸਾਹਿਤ ਦੀ ਪਹਿਲੀ ਆਵਾਜ਼ ਮੌਜੂਦ ਸੀ । ਸੱਚਮੁੱਚ ਇਹ ਇਕ ਡੂੰਘਾਈ ਸਿਖਲਾਈ ਦਾ ਸਮਾਂ ਸੀ ਜਿਸ ਵਿਚ ਉਸ ਨੇ ਫ਼ਰਾਂਸੀਸੀ ਕਵਿਤਾ ਦੀ ਰਵਾਇਤੀ ਸੁਤੰਤਰਤਾ ਦੀ ਨਕਲ ਕੀਤੀ । ਉਸ ਨੇ 'ਜਾ ਦ ਮਯੂੰ', 'ਗਿਓਮ ਦ ਲਾਰਿਸ ਵਰਗੇ ਫ਼ਰਾਂਸੀਸੀ ਕਵੀਆਂ ਦੀਆਂ ਕਿਰਤਾਂ ਦਾ ਅਨੁਵਾਦ ਕੀਤਾ । ਉਹ ਬੋਕਾਸ਼ੀਉ, ਪੈਟ੍ਰਾਰਕ ਅਤੇ ਦਾਂਤੇ ਵਰਗੇ ਮਹਾਨ ਇਤਾਲਵੀ ਸਾਹਿਤਕਾਰਾਂ ਦੇ ਮਾਰਗ ਤੇ ਚਲਿਆ ਪਰ ਇਨ੍ਹਾਂ ਰਚਨਾਵਾਂ ਵਿਚ ਵੀ ਕੁਝ ਅਜਿਹੀਆਂ ਗੱਲਾਂ ਸਨ ਜਿਹੜੀਆਂ ਕਿ ਕਵੀ ਦੀ ਭਵਿੱਖ ਦੀ ਮਹਾਨਤਾ ਨੂੰ ਪ੍ਰਗਟ ਕਰਦੀਆਂ ਸਨ । ਕੇਵਲ ਇੰਨਾ ਹੀ ਨਹੀਂ ਸੀ ਕਿ ਉਹ ਫ਼ਰਾਂਸੀਸੀ ਕਵਿਤਾ ਦੇ ਨਮੂਨੇ ਤੇ ਅੱਠ ਮਾਤਰਾਂ ਵਾਲੇ ਪਦ ਆਸਾਨੀ ਨਾਲ ਰਚ ਲੈਂਦਾ ਸੀ ਸਗੋਂ ਅੱਗੇ ਆਉਣ ਵਾਲੀਆਂ ਘਟਨਾਵਾਂ ਦੇ ਸੰਕੇਤ ਪਹਿਲਾਂ ਹੀ ਦੇ ਦਿੰਦਾ ਸੀ ਪਰ ਕੈਂਟਰਬਰੀ ਟੇਲਜ਼ ਵਰਗੀ ਕੀਮਤੀ ਸਮੱਗਰੀ ਇਨ੍ਹਾਂ ਵਿਚ ਨਹੀਂ ਮਿਲਦੀ । ਕੈਂਟਰਬਰੀ ਟੇਲਜ਼ ਆਧੁਨਿਕ ਕਾਲ ਦੀ ਸਭ ਤੋਂ ਪਹਿਲੀ ਪਰਮਾਣਿਕ ਚੀਜ਼-ਸੀ । ਕੈਂਟਰਬਰੀ ਦੀ ਯਾਤਰਾ ਲਈ ਯਾਤਰੀਆਂ ਦੇ ਇਕ ਦਲ ਵਿਚ ਇਕੱਠੇ ਹੋਣ ਵਰਗੀ ਇਕ ਆਮ ਘਟਨਾ ਬਹੁਤ ਹੀ ਸਾਧਾਰਣ ਜਿਹੀ ਪ੍ਰਤੀਤ ਹੁੰਦੀ ਹੈ ਕਿਉਂਕਿ ਇਹ ਮੱਧਕਾਲ ਦੇ ਅੰਗਰੇਜ਼ ਯਾਤਰੀਆਂ ਲਈ ਸੁਭਾਵਿਕ ਸੀ ਪਰ ਇਸ ਦੀ ਵਿਸ਼ੇ ਦੇ ਰੂਪ ਵਿਚ ਚੋਣ ਵਧੀਆ ਕਲਾ ਦੀ ਉਦਾਹਰਨ ਹੈ । ਸਿਰਫ਼ ਇਕ ਹੀ ਹੰਭਲੇ ਨਾਲ ਚੱਸਰ ਆਪਣੇ ਸਮਕਾਲੀਆਂ ਤੋਂ ਅੱਗੇ ਨਿਕਲ ਗਿਆ ਹੈ, ਜਿਵੇਂ ਦਾਂਤੇ ਨੇ ਈਸਾਈਆਂ ਦੇ ਸ਼ੁੱਧੀਕਰਣ ਅਤੇ ਸਵਰਗ ਦੀ ਕਲਪਣਾ ਨੂੰ ਆਪਣੀ ਕਵਿਤਾ ਦੇ ਘੇਰੇ ਵਿਚ ਰਖ ਕੇ ਉਸ ਨੂੰ ਹਰ ਪੱਖੋਂ ਮੁਕੰਮਲ ਬਣਾਇਆ ਅਤੇ ਸੁੰਦਰਤਾ ਪੈਦਾ ਕੀਤੀ, ਉਸੇ ਤਰ੍ਹਾਂ ਚੱਸਰ ਨੇ ਮੱਧਕਾਲ ਦੇ ਇੰਗਲੈਂਡ ਦੇ ਜੀਵਨ ਦਾ ਇਕ ਮਹੱਤਵਪੂਰਨ ਅੰਸ਼ ਲੈ ਕੇ ਅਤੇ ਉਸ ਨੂੰ ਸੁਭਾਵਕਤਾ ਅਤੇ ਨਾਟਕੀ ਰੰਗ ਦੇ ਕੇ ਉਸ ਨੂੰ ਨਵੇਂ ਜ਼ਮਾਨੇ ਦੇ ਢੰਗ ਨਾਲ ਆਪਣੀ ਅਨੋਖੀ ਸ਼ੈਲੀ ਵਿਚ ਪ੍ਰਗਟ ਕੀਤਾ ।

ਇਸ ਵਿਚ ਚੱਸਰ ਨੇ ਬੜੇ ਸ਼ਾਨਦਾਰ ਅਤੇ ਖ਼ੂਬਸੂਰਤ ਸੰਸਾਰ ਦੀ ਤਸਵੀਰ ਖਿੱਚੀ ਹੈ । ਇਨ੍ਹਾਂ ਯਾਤਰੀਆਂ ਵਿਚ ਅਜਿਹੇ ਮਰਦ ਤੀਵੀਆਂ ਹਨ ਜਿਹੜੇ ਆਪਣੇ ਆਪ ਵਿਚ ਨਿਰੋਲ ਵੱਖਰੇ ਹਨ ਅਤੇ ਪੱਕੀ ਤਰ੍ਹਾਂ ਸੱਚੇ ਹਨ । ਇਹ ਇਕ ਆਦਰਸ਼ ਮਿਲ-ਗੋਭਾ ਜਿਹਾ ਹੈ ਜਿਸ ਵਿਚ ਇਕ ਨਾਈਟ ਦੀ ਕਹਾਣੀ, ਇਕ ਸੁਸ਼ੀਲ ਪ੍ਰਾਇਉਰੈਸ ਦੀ ਕਹਾਣੀ, ਇਕ ਡਾਕਟਰ ਦੀ ਕਹਾਣੀ, ਬਾਥ ਨਾਂ ਦੇ ਇਕ ਵਿਅਕਤੀ ਦੀ ਕਈ ਵਿਆਹ ਕਰਾਉਣ ਵਾਲੀ ਗਲਾਧੜ ਪਤਨੀ ਦੀ ਕਹਾਣੀ, ਇਕ ਬਹਿਸ ਕਰਨ ਵਾਲੇ ਰਸੋਈਏ ਦੀ ਕਹਾਣੀ, ਬੈਲਫ ਰੀਵ ਦੀ ਕਹਾਣੀ, ਇਕ ਬਦਮਾਸ਼ ਪਾਰਡਨਰ ਦੀ ਕਹਾਣੀ, ਸੰਮਨ ਲਿਆਉਣ ਵਾਲੇ ਦੀ ਕਹਾਣੀ, ਇਕ ਫ੍ਰਾਇਰ ਦੀ ਕਹਾਣੀ ਅਤੇ ਆੱਕਸਫ਼ੋਰਡ ਕਲਰਕ ਦੀ ਕਹਾਣੀ ਆਦਿ ਸ਼ਾਮਲ ਹਨ । ਇਸ ਵਿਚ ਕਿੰਨੀਆਂ ਵੰਨਗੀਆਂ ਹਨ । ਉਸ ਨੇ ਸਾਰੇ ਮੱਧਕਾਲ ਦੇ ਇੰਗਲੈਂਡ ਦੇ ਸਮਾਜ ਦੀ ਅਜਿਹੀ ਸਾਫ਼ ਤਸਵੀਰ ਖਿੱਚੀ ਹੈ ਜਿਹੜੀ ਕਿ ਸਦਾ ਅਮਰ ਰਹੇਗੀ । ਚੱਸਰ ਦੀ ਸਫ਼ਲਤਾ ਦੇ ਕਿਹੜੇ ਕਿਹੜੇ ਕਾਰਨ ਹਨ ? ਉੱਤਰ ਵਿਚ ਕਿਹਾ ਜਾਵੇਗਾ ਕਿ ਇਹ ਉਸ ਦੀ ਮਹਾਨ ਪ੍ਰਤਿਭਾ ਸੀ । ਚੱਸਰ ਨੇ ਆਪਣੇ ਸਮਕਾਲੀਆਂ ਦੇ ਉਲਟ ਜਨਤਾ ਦੀ ਬੋਲੀ ਨੂੰ ਅਪਣਾਇਆ ਪਰ ਉਸ ਦੀ ਨਵੇਂ ਛੰਦ ਦੀ ਚੋਣ ਲੋਕ-ਰੁਚੀ ਦੇ ਉਲਟ ਸੀ । ਉਸ ਨੇ ਸਭ ਤੋਂ ਪਹਿਲਾ ਫ਼ਰਾਂਸੀਸੀ ਕਵੀਆਂ ਦੀ ਨਕਲ ਕੀਤੀ ਅਤੇ ਅੱਠ ਮਾਤਰਾ ਵਾਲਿਆਂ ਦੋ ਪਦਿਆਂ ਨੂੰ ਆਸਾਨੀ ਨਾਲ ਲਿਖਿਆ ਪਰ ਉਸ ਨੂੰ ਪਤਾ ਸੀ ਕਿ ਇਹ ਛੋਟਾ ਛੰਦ ਅੰਗਰੇਜ਼ੀ ਵਿਚ ਨਹੀਂ ਢੁੱਕਦਾ । ਇਸ ਕਿਸਮ ਦਾ ਛੋਟਾ ਤੋਲ ਕੇਵਲ ਫ਼ਰਾਂਸੀਸੀ ਦੇ ਉੱਚ-ਵਿਦਵਾਨਾਂ ਦੇ ਹੀ ਅਨੁਕੂਲ ਹੈ । ਚੱਸਰ ਨੇ ਪੈਂਟਾਮੀਟਰ ਨਾਂ ਦਾ ਛੰਦ ਚਾਲੂ ਕੀਤਾ ਜਿਹੜਾ ਅੰਗਰੇਜ਼ੀ ਕਵਿਤਾ ਨੂੰ ਇਕ ਵਡਮੁੱਲੀ ਦੇਣ ਹੈ ।

ਨਾਰਮਨਾਂ ਅਤੇ ਸੈਕਸਨਾਂ ਦਾ ਪਰਸਪਰ ਮੇਲ ਸਭ ਤੋਂ ਪਹਿਲਾਂ ਚੱਸਰ ਦੀਆਂ ਲਿਖਤਾਂ ਵਿਚ ਹੀ ਮਿਲਦਾ ਹੈ । ਅਸਲ ਵਿਚ ਇਹੋ ਅੰਗਰੇਜ਼ੀ ਦਾ ਆਦਿ ਕਵੀ ਹੈ ਜਿਸ ਨੇ ਉਸ ਜ਼ਮਾਨੇ ਦੀ ਨਵੀਂ ਭਾਸ਼ਾ-ਅੰਗਰੇਜ਼ੀ ਵਿਚ ਆਪਣੇ ਗੀਤ ਰਚੇ ।

**ਐਂਗਵਿਲਾ** : ਇਹ ਕੈਰਿਬੀਅਨ ਸਾਗਰ ਦੇ ਪੂਰਬੀ ਭਾਗ ਵਿਚ ਸਥਿਤ ਲੀਵਾਰਡ ਟਾਪੂ-ਸਮੂਹ ਦਾ ਧੁਰ ਉੱਤਰੀ ਟਾਪੂ ਅਤੇ ਬਰਤਾਨੀਆ ਦਾ ਅਧੀਨ ਖੇਤਰ ਹੈ । ਇਸ ਟਾਪੂ ਦਾ ਕੁੱਲ ਰਕਬਾ 91 ਵ.ਕਿ.ਮੀ. (35 ਵ.ਮੀਲ) ਹੈ ਅਤੇ ਇਸ ਵਿਚ ਸੀਲ ਸਕ੍ਰਬ, ਡਾਗ ਟਾਪੂ ਅਤੇ ਪ੍ਰਿਕਲੀ ਪੀਅਰ ਕੇਅਜ ਟਾਪੂ ਸ਼ਾਮਲ ਹਨ । ਇਥੋਂ ਦੀ ਆਬਾਦੀ 8,960 (1992) ਹੈ । ਟਾਪੂ ਦੇ ਦੱਖਣ ਵਿਚ 8 ਕਿ. ਮੀ. ਦੇ ਫ਼ਾਸਲੇ ਤੇ ਸੇਂਟ ਮਾਰਿਟਨ ਅਤੇ ਦੱਖਣ-ਪੂਰਬ ਵਿਚ 96 ਕਿ. ਮੀ. ਦੇ ਫ਼ਾਸਲੇ ਤੇ ਸੇਂਟ ਕ੍ਰਿਸਟਾਫ਼ਰ ਟਾਪੂ ਹਨ । ਐਂਗਵਿਲਾ ਦਾ ਪ੍ਰਮੁੱਖ ਸ਼ਹਿਰ ਦੀ ਵੈਲੀ (The Valley) ਇਸ ਦੇ ਕੇਂਦਰ ਵਿਚ ਸਥਿਤ ਹੈ ।

ਐਂਗਵਿਲਾ ਟਾਪੂ ਦੀ ਧਰਾਤਲ ਬਾਕੀ ਟਾਪੂਆਂ ਦੇ ਮੁਕਾਬਲੇ ਵਿਚ ਸਮਤਲ, ਮੂੰਗੇ ਤੇ ਚੂਨੇ - ਪੱਥਰ ਵਾਲਾ ਹੈ ਜਿਥੇ ਵਿਰਲੇ ਤੇ ਸੁੱਕੇ ਜੰਗਲ ਦਿਖਾਈ ਦਿੰਦੇ ਹਨ । ਟਾਪੂ ਚਿੱਟੇ ਰੇਤੇ ਦੀਆਂ ਬੀਚਾਂ ਨਾਲ ਭਰਪੂਰ ਹੈ ਅਤੇ ਥਾਂ ਥਾਂ ਤੇ ਦੋਵੇਂ ਵੱਡੀਆਂ ਅਤੇ ਤੰਗ ਖਾੜੀਆਂ ਨੇ ਤੱਟ ਨੂੰ ਕਾਫ਼ੀ ਕਟਿਆ-ਵੱਢਿਆ ਹੋਇਆ ਹੈ । ਸਮੁੱਚੇ ਰੂਪ ਵਿਚ ਐਂਗਵਿਲਾ ਟਾਪੂ ਲੰਬੂਤਰੇ ਆਕਾਰ ਦਾ ਹੈ ਜਿਸ ਦੀ ਲੰਬਾਈ 25 ਕਿ.ਮੀ. ਅਤੇ ਚੌੜਾਈ 5-6 ਕਿ.ਮੀ. ਹੈ । ਇਸਦੀ ਸਮੁੰਦਰੀ ਤਲ ਤੋਂ ਸਭ ਤੋਂ ਵੱਧ

ਉਚਾਈ ਕਰਾਕਸ ਹਿੱਲ ਤੇ 65 ਮੀ. (213 ਫੁੱਟ) ਹੈ । ਐਂਗਵਿਲਾ ਦੀ ਧਰਤੀ ਭਾਵੇਂ ਬਹੁਤ ਉਪਜਾਊ ਨਹੀਂ ਹੈ ਤੇ ਜ਼ਿਆਦਾ ਕਰਕੇ ਇਥੇ ਚਰਾਂਦਾਂ ਹੀ ਦਿਖਾਈ ਦਿੰਦੀਆਂ ਹਨ ਪਰ ਕਿਧਰੇ ਕਿਧਰੇ ਜ਼ਰਖੇਜ਼ ਜ਼ਮੀਨ ਦੇ ਖਿੱਤੇ ਦਿਖਾਈ ਦਿੰਦੇ ਹਨ । ਇਸ ਟਾਪੂ ਵਿਚ ਕੋਈ ਦਰਿਆ ਨਹੀਂ ਹੈ। ਕੁਝ ਕੁ ਲੂਣੇ ਪਾਣੀ ਦੇ ਛੋਟੇ ਛੋਟੇ ਜ਼ਖੀਰੇ ਜ਼ਰੂਰ ਹਨ। ਇਨ੍ਹਾਂ ਤੋਂ ਵਪਾਰਕ ਦ੍ਰਿਸ਼ਟੀ ਤੋਂ ਲੂਣ ਤਿਆਰ ਕੀਤਾ ਜਾਂਦਾ ਹੈ ।

ਇਥੋਂ ਦਾ ਪੌਣ-ਪਾਣੀ ਊਸ਼ਣ ਖੰਡੀ ਹੈ ਅਤੇ ਸਾਲ ਵਿਚ ਜ਼ਿਆਦਾ ਸਮਾਂ ਸੂਰਜ ਸਿੱਧਾ ਚਮਕਦਾ ਹੈ ਅਤੇ ਮੌਸਮ ਖੁਸ਼ਕ ਰਹਿੰਦਾ ਹੈ ਜਿਸ ਦੇ ਫਲਸਰੂਪ ਸਾਲਾਨਾ ਔਸਤਨ ਤਾਪਮਾਨ 26.7° ਸੈਂ. ਹੁੰਦਾ ਹੈ ਅਤੇ ਸਾਲਾਨਾ ਔਸਤਨ ਵਰਖਾ 900 ਮਿ.ਮੀ. ਹੁੰਦੀ ਹੈ । ਸਤੰਬਰ ਤੋਂ ਜਨਵਰੀ ਤੱਕ ਦੇ ਮਹੀਨਿਆਂ ਵਿਚ ਮੌਸਮ ਸਿੱਲ੍ਹਾ ਰਹਿੰਦਾ ਹੈ । ਜੁਲਾਈ ਤੋਂ ਅਕਤੂਬਰ ਤੱਕ ਅਕਸਰ ਝੱਖੜ ਆਉਂਦੇ ਹਨ । ਕਈ ਵਾਰੀ ਇਹ ਝੱਖੜ ਕਾਫ਼ੀ ਤਬਾਹੀ ਦਾ ਕਾਰਨ ਵੀ ਬਣਦੇ ਹਨ ।

ਐਂਗਵਿਲਾ ਟਾਪੂ ਦੀ ਵਸੋਂ ਵਿਚ ਜ਼ਿਆਦਾਤਰ ਕਾਲੇ ਅਤੇ ਮੁਲਾਟੋ (ਭੂਰੇ) ਲੋਕ ਹਨ ਜਿਹੜੇ ਅਫਰੀਕਾ ਦੇ ਗ਼ੁਲਾਮਾਂ ਦੀ ਸੰਤਾਨ ਹਨ । ਇਨ੍ਹਾਂ ਤੋਂ ਬਿਨਾਂ ਥੋੜ੍ਹੇ ਬਹੁਤ ਯੂਰਪੀ ਲੋਕਾਂ ਦੀ ਸੰਤਾਨ ਨਾਲ ਸਬੰਧਤ ਗੋਰੇ ਲੋਕ ਵੀ ਇਥੇ ਵਸ ਰਹੇ ਹਨ । ਇਨ੍ਹਾਂ ਦੀ ਮੁੱਖ ਬੋਲੀ ਅੰਗਰੇਜ਼ੀ ਹੈ ਅਤੇ ਜ਼ਿਆਦਾਤਰ ਲੋਕੀ ਪ੍ਰੋਟੈਸਟੈਂਟ ਧਰਮ ਨਾਲ ਸਬੰਧਤ ਹਨ । ਇਥੋਂ ਦੇ ਵਾਸੀਆਂ ਵਿਚ 50% ਲੋਕ 16 ਵਰ੍ਹਿਆਂ ਦੀ ਉਮਰ ਤੋਂ ਘੱਟ ਹਨ ।

ਐਂਗਵਿਲਾ ਦੀ ਆਰਥਿਕਤਾ ਮਾਹੀਗੀਰੀ ਉਪਰ ਹੀ ਨਿਰਭਰ ਹੈ ਕਿਉਂਕਿ ਇਥੇ ਖੁਸ਼ਕ ਮੌਸਮ ਅਤੇ ਅਣਉਪਜਾਊ ਭੋਂ ਵਾਹੀ ਦੇ ਮਾਫ਼ਕ ਨਹੀਂ ਹੈ । ਇਸ ਕਰਕੇ ਇਸ ਰਾਜ ਦਾ ਮਾਲੀਆ ਵੀ ਮਾਹੀਗੀਰੀ ਤੇ ਨਿਰਭਰ ਹੈ । ਐਂਗਵਿਲਾ ਦੇ ਪਥਰੀਲੇ ਤੱਟ ਝੀਂਗਾ ਅਤੇ ਹੋਰ ਮੱਛੀਆਂ ਨਾਲ ਭਰਪੂਰ ਹਨ । ਝੀਂਗਾ ਮੱਛੀ ਵਿਸ਼ੇਸ਼ ਕਰਕੇ ਨੇੜੇ ਤੇੜੇ ਦੇ ਟਾਪੂਆਂ ਤੇ ਸੰਯੁਕਤ ਰਾਜ ਨੂੰ ਬਰਾਮਦ ਕੀਤੀ ਜਾਂਦੀ ਹੈ । ਇਸ ਤੋਂ ਬਿਨਾਂ ਇਥੋਂ ਦੀਆਂ ਝੀਲਾਂ ਵਿਚੋਂ ਤਿਆਰ ਕੀਤਾ ਜਾਣ ਵਾਲਾ ਲੂਣ ਵੀ ਬਰਾਮਦ ਕੀਤਾ ਜਾਂਦਾ ਹੈ ।

ਇਥੋਂ ਦੀਆਂ ਸਫ਼ੈਦ ਰੇਤਲੀਆਂ ਬੀਚਾਂ ਉਪਰ ਸੈਲਾਨੀ ਉਦਯੋਗ ਤੇਜ਼ੀ ਨਾਲ ਵਿਕਸਤ ਹੋ ਰਿਹਾ ਹੈ ਜਿਸ ਦੇ ਫਲਸਰੂਪ ਇਥੋਂ ਦੇ ਹੋਟਲ ਅਤੇ ਯਾਤਰੀਆਂ ਲਈ ਮੁਹੱਈਆ ਕੀਤੀਆਂ ਜਾਣ ਵਾਲੀਆਂ ਸਹੂਲਤਾਂ ਇਥੋਂ ਦੀ ਆਰਥਿਕਤਾ ਵਿਚ ਵਰਣਨਯੋਗ ਯੋਗਦਾਨ ਪਾ ਰਹੀਆਂ ਹਨ। ਕਿਧਰੇ ਕਿਧਰੇ ਵਾਹੀ ਯੋਗ ਖੇਤਰਾਂ ਵਿਚ ਖੇਤੀ ਵੀ ਕੀਤੀ ਜਾਂਦੀ ਹੈ ਜਿਥੇ ਪਿਜਨ ਪੀਜ਼, ਮੱਕੀ ਅਤੇ ਸ਼ਕਰਕੰਦੀ ਦੀ ਫ਼ਸਲ ਹੁੰਦੀ ਹੈ । ਚਰਾਗਾਹਾਂ ਵਿਚ ਭੇਡਾਂ, ਬੱਕਰੀਆਂ, ਸੂਰ ਤੇ ਹੋਰ ਪਸ਼ੂ ਅਤੇ ਮੁਰਗੀ ਪਾਲਣ ਦਾ ਕੰਮ ਵੀ ਕੀਤਾ ਜਾਂਦਾ । ਪਸ਼ੂਆਂ ਦੀ ਨਸਲਕਸ਼ੀ ਦਾ ਕੰਮ ਸਰਕਾਰੀ ਪੱਧਰ ਤੇ ਕੀਤਾ ਜਾਂਦਾ ਹੈ । ਚੰਗੀ ਨਸਲ ਦੇ ਪਸ਼ੂ ਬਦੇਸ਼ਾਂ ਨੂੰ ਭੇਜੇ ਜਾਂਦੇ ਹਨ । ਇਥੋਂ ਦੀ ਕ੍ਰੰਸੀ ਦੀ ਇਕਾਈ ਈਸਟ ਕੈਰਿਬੀਅਨ ਡਾਲਰ ਹੈ ।

ਆਵਾਜਾਈ ਲਈ ਸੜਕਾਂ ਬਣੀਆਂ ਹੋਈਆਂ ਹਨ । ਵਾਲਬਲੇਕ ਵਿਖੇ ਹਵਾਈ ਅੱਡਾ ਵੀ ਹੈ । ਰੋਡ ਬੇ ਅਤੇ ਬੋਲਟਿੰਗ ਪੁਆਇੰਟ ਇਥੋਂ ਦੀਆਂ ਮੁੱਖ ਬੰਦਰਗਾਹਾਂ ਹਨ ।

ਸੰਨ 1982 ਵਿਚ ਐਂਗਵਿਲਾ ਦਾ ਸੰਵਿਧਾਨ ਲਾਗੂ ਹੋਇਆ ਜਿਸ ਅਨੁਸਾਰ ਇਥੋਂ ਦੇ ਅੰਦਰੂਨੀ ਕਾਰਜਾਂ ਨੂੰ ਨਿਯੰਤ੍ਰਿਤ ਕੀਤਾ ਜਾਂਦਾ ਹੈ । ਇਥੋਂ ਦਾ ਕਾਰਜਕਾਰੀ ਮੁਖੀ ਗਵਰਨਰ ਹੈ ਜਿਸ ਦੀ ਨਿਯੁਕਤੀ ਯੂਨੀਈਟਿਡ ਕਿੰਗਡਮ ਦਾ ਬਾਦਸ਼ਾਹ ਕਰਦਾ ਹੈ । ਕਾਰਜਕਾਰੀ ਕੰਮਾਂ ਨੂੰ ਨੇਪਰੇ ਚਾੜ੍ਹਨ ਲਈ ਗਵਰਨਰ ਦੀ ਸਹਾਇਤਾ ਲਈ ਕਾਰਜਕਾਰੀ ਕੌਂਸਲ ਬਣਾਈ ਗਈ ਹੈ । ਇਸ ਵਿਚ ਇਕ ਚੀਫ਼ ਮਨਿਸਟਰ, ਤਿੰਨ ਹੋਰ ਮਨਿਸਟਰ ਅਤੇ ਦੋ ਅਹੁਦੇਦਾਰ ਮੈਂਬਰ ਹਨ । ਇਥੋਂ ਦੀ ਵਿਧਾਨਕ ਸ਼ਾਖਾ ਨੂੰ ਹਾਊਸ ਆਫ਼ ਅਸੈਂਬਲੀ ਕਿਹਾ ਜਾਂਦਾ ਹੈ ਜਿਸ ਦੇ ਕੁਝ ਮੈਂਬਰ ਵੋਟਾਂ ਰਾਹੀਂ ਚੁਣੇ ਜਾਂਦੇ ਹਨ ।

ਕੈਰਿਬੀਅਨ ਸਾਗਰ ਦੇ ਭਾਵੇਂ ਹੋਰ ਦੀਪਾਂ ਨਾਲੋਂ ਐਂਗਵਿਲਾ ਦੀਪ ਵਿਚ ਲੋਕਾਂ ਲਈ ਰਹਿਣ ਸਹਿਣ ਦੀਆਂ ਸਹੂਲਤਾਂ ਵਧੇਰੇ ਚੰਗੀਆਂ ਤੇ ਆਧੁਨਿਕ ਢੰਗ ਦੀਆਂ (ਟੈਲੀਫੂਨ, ਬਿਜਲੀ, ਸ਼ੁਧ ਪਾਣੀ ਦੀ ਸਪਲਾਈ) ਹਨ ਪਰ ਫਿਰ ਵੀ ਇਥੋਂ ਦੇ ਲੋਕ ਗ਼ਰੀਬੀ ਦੀ ਹਾਲਤ ਵਿਚ ਰਹਿ ਰਹੇ ਹਨ । ਕੰਮ-ਧੰਦਾ ਵੀ ਘੱਟ ਹੀ ਮਿਲਦਾ ਹੈ । ਲੋਕ ਆਮ ਤੌਰ ਤੇ ਸਿਹਤਮੰਦ ਹਨ । ਲੋਕਾਂ ਨੂੰ ਛੋਟੇ ਪੱਧਰ ਦੀਆਂ ਡਾਕਟਰੀ ਸਹੂਲਤਾਂ ਮੁਹੱਈਆ ਹਨ । ਸੰਨ 1981 ਵਿਚ ਇਥੇ ਛੇ ਮੁਢਲੀ ਸ਼ਿਖਿਆ ਦੇਣ ਵਾਲੇ ਸਰਕਾਰੀ ਸਕੂਲਾਂ ਤੇ ਇਕ ਸੈਕੰਡਰੀ ਸਕੂਲ ਵਿਚ 2000 ਵਿਦਿਆਰਥੀ ਦਾਖ਼ਲ ਸਨ ।

ਐਂਗਵਿਲਾ ਟਾਪੂ ਦੀ ਇਤਿਹਾਸਕ ਜਾਣਕਾਰੀ ਬਹੁਤੀ ਨਹੀਂ ਮਿਲਦੀ । ਜਾਪਦਾ ਹੈ ਕਿ ਇਥੇ ਕਦੇ ਵੀ ਕੈਰਿਬ ਇੰਡੀਅਨ ਲੋਕਾਂ ਦਾ ਦਬ-ਦਬਾ ਨਹੀਂ ਰਿਹਾ ਅਤੇ ਗੱਲ ਵੀ ਨਿਸ਼ਚਿਤ ਰੂਪ ਵਿਚ ਨਹੀਂ ਕਹੀ ਜਾ ਸਕਦੀ ਕਿ ਕੋਲੰਬਸ ਨੇ ਇਸ ਟਾਪੂ ਦੀ ਯਾਤਰਾ ਕੀਤੀ ਸੀ ਜਾਂ ਨਹੀਂ । ਸਭ ਤੋਂ ਪਹਿਲਾਂ ਇਥੇ 1650 ਈ. ਵਿਚ ਕ੍ਰਿਸਟਾਫ਼ਰ ਦੇ ਅੰਗਰੇਜ਼ ਆਬਾਦ ਹੋਏ । ਉਦੋਂ ਤੋਂ ਹੀ ਇਹ ਟਾਪੂ ਬਰਤਾਨਵੀ ਰਾਜ ਦੇ ਰਾਜ ਖੇਤਰ ਦਾ ਹਿੱਸਾ ਚੱਲਿਆ ਆ ਰਿਹਾ ਹੈ । ਸੰਨ 1688 ਵਿਚ ਇਥੇ ਆਇਰਲੈਂਡ ਵਾਸੀਆਂ ਨੇ ਹਮਲੇ ਕੀਤੇ ਅਤੇ ਸਮੇਂ ਸਮੇਂ ਇਥੇ ਆ ਕੇ ਆਬਾਦ ਵੀ ਹੋਏ । 18ਵੀਂ ਸਦੀ ਵਿਚ ਇਥੇ ਫ਼ਰਾਂਸੀਸੀਆਂ ਦੇ ਦੋ ਨਾਕਾਮਯਾਬ ਹੱਲੇ ਵੀ ਹੋਏ । ਨੌਆਬਾਦੀਆਂ ਸਥਾਪਤ ਹੋਣ ਉਪਰੰਤ ਇਹ ਟਾਪੂ ਲੀਵਾਰਡ ਟਾਪੂ ਸਮੂਹ ਦੇ ਪ੍ਰਸ਼ਾਸਨ ਹੇਠ ਰਿਹਾ । ਸੰਨ 1825 ਤੋਂ ਮੰਗ ਅਨੁਸਾਰ ਇਹ ਸੇਂਟ ਕ੍ਰਿਸਟਾਫ਼ਰ ਨਾਲ ਜੋੜ ਦਿੱਤਾ ਗਿਆ । ਸੰਨ 1875 ਵਿਚ ਇਥੋਂ ਦੇ ਵਸਨੀਕਾਂ ਨੇ ਵੱਖਰੀ ਹੋਂਦ ਦਾ ਸਵਾਲ ਉਠਾਇਆ ਪਰ ਇਹ ਗੱਲ ਮੰਨੀ ਨਹੀਂ ਗਈ । ਸੰਨ 1882 ਵਿਚ ਨੇਵੀਸ ਤੇ ਐਂਗਵਿਲਾ ਨੂੰ ਇਕ ਕਲੋਨੀ ਦੇ ਤੌਰ ਤੇ ਜੋੜ ਦਿੱਤਾ। ਸੰਨ 1958 ਤੋਂ 1962 ਤੱਕ ਇਹ ਦੋਵੇਂ ਟਾਪੂ ਵੈਸਟ ਇੰਡੀਜ਼ ਫ਼ੈਡਰੇਸ਼ਨ ਦਾ ਹਿੱਸਾ ਰਹੇ । ਸੇਂਟ ਕ੍ਰਿਸਟਾਫ਼ਰ ਦੀ ਹਕੂਮਤ ਦੇ ਵਿਰੁੱਧ ਪੰਜ-ਛੇ ਵਰ੍ਹੇ ਦੀ ਜੱਦੋ ਜਹਿਦ ਉਪਰੰਤ 1967 ਈ. ਵਿਚ ਸੇਂਟ ਕ੍ਰਿਸਟਾਫ਼ਰ-ਨੇਵੀਸ ਐਂਗਵਿਲਾ ਦੀ ਐਸੋਸੀਏਟਿਡ ਸਟੇਟ ਹੋਂਦ ਵਿਚ ਆਈ ਪਰ ਐਂਗਵਿਲਾ ਵਿਚ ਆਜ਼ਾਦ ਸਟੇਟ ਦੀ ਜੱਦੋਜਹਿਦ ਜਾਰੀ ਰਹੀ ਤੇ 1971 ਈ. ਵਿਚ ਇਥੇ ਅੰਦਰੂਨੀ ਸੁਤੰਤਰਤਾ ਬਹਾਲ ਹੋ ਗਈ । 19 ਦਸੰਬਰ, 1980 ਨੂੰ ਐਂਗਵਿਲਾ ਨੂੰ ਸੇਂਟ ਕ੍ਰਿਸਟਾਫ਼ਰ ਅਤੇ ਨੇਵੀਸ ਨਾਲੋਂ ਰਸਮੀ ਤੌਰ ਤੇ ਵੱਖ ਕਰ ਦਿੱਤਾ ਅਤੇ 1982 ਈ. ਵਿਚ ਇਥੇ ਨਵਾਂ ਸੰਵਿਧਾਨ ਲਾਗੂ ਹੋਇਆ ।

ਹ. ਪੁ.-ਐਨ. ਬ੍ਰਿ. ਮਾ. 1:414

**ਐਗਾਸੀ ਝੀਲ** : ਇਹ ਇਕ ਬਹੁਤ ਵੱਡੀ ਪੁਰਾਣੀ ਝੀਲ ਸੀ ਅਤੇ ਇਸ ਨੇ ਸੰਯੁਕਤ ਰਾਜ ਵਿਚ ਉੱਤਰੀ ਡਾਕੋਟਾ ਅਤੇ ਮਿਨਿਸੋਟਾ ਰਾਜ ਦੇ ਰੈੱਡ ਰਿਵਰ ਵੈਲੀ ਡਿਸਟ੍ਰਿਕਟ ਅਤੇ ਕੈਨੇਡਾ ਦੇ ਮੈਨਾਟੋਬਾ ਪ੍ਰਾਂਤ ਦਾ 2,81,600 ਵ.ਕਿ.ਮੀ. (110,000 ਵ.ਮੀਲ) ਰਕਬਾ ਮੱਲਿਆ ਹੁੰਦਾ ਸੀ । ਇਹ ਝੀਲ ਲਗ ਭਗ 325 ਕਿ.ਮੀ. (ਲ.200 ਮੀਲ) ਚੌੜੀ

ਸੀ ਅਤੇ ਉੱਤਰੀ ਡਾਕੋਟਾ ਦੇ ਦੱਖਣੀ ਪੂਰਬੀ ਸਿਰੇ ਦੇ ਬਿਲਕੁਲ ਦੱਖਣ-ਪੂਰਬ ਵਾਲੀ ਥਾਂ ਤੋਂ ਉੱਤਰ ਵੱਲ ਨੂੰ ਕੋਈ ਲਗ ਭਗ 1130 ਕਿ.ਮੀ. (ਲ. 700 ਮੀਲ) ਤਕ ਫੈਲੀ ਹੋਈ ਸੀ । ਉੱਤਰੀ ਡਾਕੋਟਾ ਦਾ ਪੂਰਬੀ ਸਿਰਾ ਅਤੇ ਮਿਨਿਸੋਟਾ ਦੇ ਪੱਛਮੀ ਅਤੇ ਉੱਤਰੀ ਸਿਰੇ ਇਸੇ ਝੀਲ ਵਿਚ ਹੁੰਦੇ ਸਨ ਅਤੇ ਅਜੋਕੀ ਵੁੱਡਜ਼ ਝੀਲ ਅਤੇ ਵਿਨੀਪੈੱਗ, ਮੈਨੀਟੋਬਾ ਅਤੇ ਵਿਨੀਪੀਗੋਸਿਸ ਝੀਲਾਂ ਇਸੇ ਦੀ ਮੁੱਢਲੀ ਅਥਾਹ ਪਾਣੀ ਵਾਲੀ ਝੀਲ ਦੇ ਛੋਟੇ-ਮੋਟੇ ਹਿੱਸੇ ਹਨ । ਜਦੋਂ ਕੀਵਾਟਿਨ ਹਿਮ-ਚਾਦਰ ਦੱਖਣ ਵੱਲ ਨੂੰ ਵਧੀ ਤਾਂ ਇਸ ਨੇ ਇਕ ਦਰਿਆ (ਜਿਸ ਨੂੰ ਹੁਣ ਰੈੱਡ ਰਿਵਰ ਕਿਹਾ ਜਾਂਦਾ ਹੈ) ਉੱਤਰ ਵੱਲ ਨੂੰ ਵਹਿੰਦਾ ਹੋਇਆ ਅਖ਼ੀਰ ਹਡਸਨ ਖਾੜੀ ਵਿਚ ਜਾ ਡਿਗਦਾ ਸੀ, ਦੀ ਵਾਦੀ ਨੂੰ ਵੀ ਮੱਲ ਲਿਆ। ਜਦੋਂ ਇਹ ਹਿਮ-ਚਾਦਰ ਪਿਛਾਂਹ ਨੂੰ ਮੁੜੀ ਤਾਂ ਦਰਿਆ ਦੀ ਵਾਦੀ ਤਾਂ ਬਿਲਕੁਲ ਖੁਲ੍ਹੀ ਹੋ ਗਈ ਪਰ ਇਸ ਦਾ ਉੱਤਰ ਵੱਲ ਦਾ ਜਲ-ਮਾਰਗ ਕੀਵਾਟਿਨ ਅਤੇ ਲਾਰੈਂਸ਼ੀਅਨ ਹਿਮ-ਚਾਦਰਾਂ ਨੇ ਬਿਲਕੁਲ ਬੰਦ ਕਰ ਦਿੱਤਾ ਨਤੀਜੇ ਵਜੋਂ ਅਥਾਹ ਪਾਣੀ ਇਕੱਠਾ ਹੋ ਗਿਆ । ਇਹ ਵਿਸ਼ਾਲ ਝੀਲ ਆਖ਼ਰ ਨੂੰ ਵਾਰਨ ਦਰਿਆ ਦੇ ਰਸਤੇ ਉਪਰ ਦੀ ਵਹਿੰਦੀ ਹੋਈ ਦੱਖਣ ਵੱਲ ਨੂੰ ਚੱਲ ਪਈ । ਹੁਣ ਮਿਨਿਸੋਟਾ ਦਰਿਆ ਉਸੇ ਹੀ ਇਲਾਕੇ ਵਿਚੋਂ ਦੀ ਅਤੇ ਉਸੇ ਹੀ ਵਹਿਣ ਵਿਚ ਹੀ ਵਹਿੰਦਾ ਹੈ ਜਿਥੋਂ ਦੀ ਕਿਸੇ ਸਮੇਂ ਵਾਰਨ ਦਰਿਆ ਵਗਿਆ ਸੀ । ਜਦੋਂ ਬਰਫ ਪਿਘਲ ਕੇ ਖਤਮ ਹੋ ਗਈ ਤਾਂ ਇਸ ਝੀਲ ਦਾ ਆਕਾਰ ਵੀ ਘਟ ਗਿਆ ਅਤੇ ਇਸ ਝੀਲ ਦਾ ਜਲ ਨਿਕਾਸ ਵੀ ਰੈੱਡ ਦਰਿਆ ਦੇ ਰਸਤਿਓਂ ਉੱਤਰ ਵੱਲ ਨੂੰ ਹੋ ਗਿਆ । ਐਗਾਸੀ ਝੀਲ ਦੇ ਤਲ ਉੱਤੇ ਜੰਮ੍ਹੀ ਹੋਈ ਵਧੀਆ ਚੀਕਣੀ ਮਿੱਟੀ ਇਸ ਵੇਲੇ ਸੰਯੁਕਤ ਰਾਜ ਅਤੇ ਕੈਨੇਡਾ ਦੀਆਂ ਕਣਕ ਪੈਦਾ ਕਰਨ ਵਾਲੀਆਂ ਸਭ ਤੋਂ ਵਧੀਆ ਜ਼ਮੀਨਾਂ ਵਿਚੋਂ ਹੈ । ਪੁਰਾਣੀ ਐਗਾਸੀ ਝੀਲ ਦਾ ਨਾਂ 1879 ਵਿਚ ਸਵਿਟਜ਼ਰਲੈਂਡ ਦੇ ਭੂ-ਵਿਗਿਆਨੀ, ਲੂਈ ਐਗਾਸੀ ਦੇ ਨਾਂ ਪਿੱਛੇ ਰੱਖਿਆ ਗਿਆ ਸੀ ।

ਹ. ਪੁ.- ਕੋਲ. ਐਨ, 1 : 200

**ਐਂਗਾਰੀ** : ਪ੍ਰਾਚੀਨ ਰੋਮਨ ਸਾਮਰਾਜ ਅਤੇ ਮੱਧ ਕਾਲ ਦੀਆਂ ਕਾਨੂੰਨ ਸਬੰਧੀ ਪੁਸਤਕਾਂ ਵਿਚ ਐਂਗਾਰੀ ਫ਼ੌਜੀ ਆਵਾਜਾਈ ਲਈ ਘੋੜੇ, ਗੱਡੀਆਂ ਆਦਿ ਆਵਾਜਾਈ ਦੇ ਸਾਧਨਾਂ ਦੇ ਅਰਥਾਂ ਵਿਚ ਹੀ ਵਰਤਿਆ ਗਿਆ ਹੈ ਪਰ ਕੁਝ ਸਮਾਂ ਮਗਰੋਂ ਐਂਗਾਰੀ ਦੇ ਅਧਿਕਾਰਾਂ ਦੀ ਆੜ ਵਿਚ ਲੜਾਈ ਵਿਚ ਜੁਟੇ ਦੇਸ਼ ਜਿਨ੍ਹਾਂ ਕੋਲ ਕਾਫ਼ੀ ਗਿਣਤੀ ਵਿਚ ਜਹਾਜ਼ ਨਹੀਂ ਹੁੰਦੇ ਸਨ, ਆਪਣੀ ਬੰਦਰਗਾਹ ਵਿਚ ਮੌਜੂਦ ਨਿਰਪੱਖ ਦੇਸ਼ਾਂ ਦੇ ਵਪਾਰਕ ਜਹਾਜ਼ਾਂ ਨੂੰ ਫੜ ਲੈਂਦੇ ਸਨ ਅਤੇ ਪੇਸ਼ਗੀ ਭਾੜਾ ਦੇ ਕੇ ਉਨ੍ਹਾਂ ਜਹਾਜ਼ਾਂ ਨੂੰ ਅਤੇ ਉਨ੍ਹਾਂ ਦੇ ਮਲਾਹਾਂ ਨੂੰ ਮਜਬੂਰ ਕਰਦੇ ਸਨ ਕਿ ਉਨ੍ਹਾਂ ਦੀ ਫ਼ੌਜ, ਗੋਲਾ ਬਰੂਦ ਅਤੇ ਹੋਰ ਸਾਮਾਨ ਦੂਜੀ ਥਾਂ ਪਹੁੰਚਾ ਦੇਣ ।

ਫ਼ਰਾਂਸ ਦੇ ਲੂਈ ਚੌਧਵੇਂ ਨੇ ਇਸ ਅਧਿਕਾਰ ਦੀ ਬਹੁਤ ਵਰਤੋਂ ਕੀਤੀ ਪਰ 17ਵੀਂ ਸਦੀ ਵਿਚ ਆਪਣੇ ਜਹਾਜ਼ਾਂ ਅਤੇ ਮਲਾਹਾਂ ਨੂੰ ਇੰਜ ਫੜੇ ਜਾਣ ਤੋਂ ਬਚਾਉਣ ਲਈ ਦੇਸ਼ਾਂ ਨੇ ਸੰਧੀਆਂ ਕਰ ਲਈਆਂ । ਇਸੇ ਕਰਕੇ 18ਵੀਂ ਅਤੇ 19ਵੀਂ ਸਦੀ ਵਿਚ ਇਸ ਅਧਿਕਾਰ ਦੀ ਵਰਤੋਂ ਤਕਰੀਬਨ ਬੰਦ ਹੀ ਹੋ ਗਈ ।

ਵਰਤਮਾਨ ਅੰਤਰ-ਰਾਸ਼ਟਰੀ ਕਾਨੂੰਨ ਵਿਚ ਐਂਗਾਰੀ ਕਿਸੇ ਦੇਸ਼ ਨੂੰ ਜੰਗ ਦੇ ਸਮੇਂ ਵਿਚ ਜਾਂ ਕੌਮੀ ਸੁਰੱਖਿਆ ਲਈ ਇਹ ਅਧਿਕਾਰ ਦਿੰਦਾ ਹੈ ਕਿ ਉਹ ਆਪਣੇ ਦੇਸ਼ ਦੇ ਰਾਜ ਖੇਤਰ ਵਿਚ ਮੌਜੂਦ ਦੂਜੇ ਦੇਸ਼ਾਂ ਦੇ ਜਹਾਜ਼, ਰੇਲ ਦੇ ਸਾਮਾਨ ਅਤੇ ਆਵਾਜਾਈ ਦੇ ਹੋਰ ਸਾਧਨਾਂ ਨੂੰ ਆਪਣੇ ਕੰਮ ਲਈ ਵਰਤ ਲਵੇ ਪਰ ਉਸ ਦੇਸ਼ ਨੂੰ ਆਵਾਜਾਈ ਦੇ ਉਨ੍ਹਾਂ ਸਾਧਨਾਂ ਅਤੇ ਸਾਮਾਨ ਦੇ ਮਾਲਕਾਂ ਦਾ ਨੁਕਸਾਨ ਪੂਰਾ ਕਰਨਾ ਪਵੇਗਾ । ਅੱਜਕੱਲ੍ਹ ਮਲਾਹਾਂ ਜਾਂ ਦੂਜੇ ਚਾਲਕਾਂ ਦੀਆਂ ਸੇਵਾਵਾਂ ਪ੍ਰਾਪਤ ਨਹੀਂ ਕੀਤੀਆਂ ਜਾ ਸਕਦੀਆਂ ਹਨ ।

ਪਹਿਲੀ ਵੱਡੀ ਲੜਾਈ ਵਿਚ ਐਂਗਾਰੀ ਦੀਆਂ ਕਈ ਮਿਸਾਲਾਂ ਮਿਲਦੀਆਂ ਹਨ । ਜ਼ਮੋਰਾ ਮੁਕੱਦਮੇ (1916) ਵਿਚ ਬਰਤਾਨੀਆ ਦੀ ਐਪੀਲੇਟ ਕੋਰਟ ਨੇ ਇਹ ਵਿਚਾਰ ਪਰਗਟ ਕੀਤਾ ਕਿ ਐਂਗਾਰੀ ਅਧਿਕਾਰ ਦੇ ਅਧੀਨ ਯੁੱਧ ਕਰ ਰਿਹਾ ਦੇਸ਼ ਕਿਸੇ ਵੀ ਨਿਰਪੱਖ ਦੇਸ਼ ਦੇ ਜਹਾਜ਼ ਜਾਂ ਹੋਰ ਸਾਧਨਾਂ ਦੀ ਵਰਤੋਂ ਕੌਮੀ ਸੁਰੱਖਿਆ ਅਤੇ ਲੜਾਈ ਨੂੰ ਠੀਕ ਚਲਾਉਣ ਲਈ ਕੇਵਲ ਬਹੁਤ ਜ਼ਰੂਰੀ ਲੋੜ ਪੈਣ ਤੇ ਹੀ ਕਰ ਸਕਦਾ ਹੈ । ਇਸੇ ਤਰ੍ਹਾਂ ਉਪਰੋਕਤ ਅਦਾਲਤ ਨੇ ਕਮਰਸ਼ੀਅਲ ਐਂਡ ਅਸਟੇਟ ਕੰਪਨੀ ਆਫ਼ ਇਜਿਪਟ ਬਨਾਮ ਬੋਰਡ ਆਫ਼ ਟਰੇਡ (1925) ਵਿਚ ਇਹ ਫ਼ੈਸਲਾ ਕੀਤਾ ਕਿ ਐਂਗਾਰੀ ਦਾ ਅਧਿਕਾਰ ਅੰਤਰ-ਰਾਸ਼ਟਰੀ ਕਾਨੂੰਨ ਵਿਚ ਇੰਨੀ ਚੰਗੀ ਤਰ੍ਹਾਂ ਮੰਨਿਆ ਜਾ ਚੁੱਕਾ ਹੈ ਕਿ ਉਹ ਇੰਗਲੈਂਡ ਦੇ ਆਮ ਕਾਨੂੰਨ ਦਾ ਇਕ ਅੰਗ ਬਣ ਗਿਆ ਹੈ ।

ਮਾਰਚ, 1918 ਵਿਚ ਅਮਰੀਕਾ, ਬਰਤਾਨੀਆ ਅਤੇ ਫ਼ਰਾਂਸ ਨੇ ਐਂਗਾਰੀ ਦੇ ਆਧਾਰ ਤੇ ਉਨ੍ਹਾਂ ਡੱਚ ਜਹਾਜ਼ਾਂ ਦੀ ਮੰਗ ਕਰ ਲਈ ਸੀ ਜੋ ਉਸ ਵੇਲੇ ਉਨ੍ਹਾਂ ਦੀਆਂ ਬੰਦਰਗਾਹਾਂ ਵਿਚ ਸਨ ।

**ਐਗੇਟ** : ਇਹ ਬਲੌਰੀ ਪੱਥਰਾਂ ਦੀ ਇਕ ਕਿਸਮ ਹੈ ਜਿਹੜੀ ਕਿ ਰਹੱਸਮਈ ਧਾਰੀਆਂ ਵਾਲੇ ਬੇਤਰਤੀਬੇ ਪੈਟਰਨ ਲਈ ਪ੍ਰਸਿੱਧ ਹੈ (ਚਿੱਤਰ 1) । ਗਹਿਣਿਆਂ ਲਈ ਵਰਤੇ ਜਾਣ ਵਾਲੇ ਬਹੁਤੇ ਐਗੇਟ ਦੋ ਜਾਂ ਦੋ ਤੋਂ ਵਧੇਰੇ ਰੰਗਾਂ ਵਾਲੇ ਜਾਂ ਭੂਰੇ ਲਾਲ ਰੰਗ ਦੀ ਚਮਕ ਵਾਲੇ ਹੁੰਦੇ ਹਨ ਜਿਨ੍ਹਾਂ ਦੀਆਂ ਰੰਗਦਾਰ ਧਾਰੀਆਂ ਵਿਚਕਾਰ ਅਕਸਰ ਚਿੱਟੀਆਂ ਧਾਰੀਆਂ ਹੁੰਦੀਆਂ ਹਨ ਪ੍ਰੰਤੂ ਸਾਧਾਰਣ ਤੌਰ ਤੇ ਇਹ ਭੂਰੇ ਤੇ ਚਿੱਟੇ ਰੰਗਾਂ ਵਾਲੇ ਹੁੰਦੇ ਹਨ । ਐਗੇਟ ਵਧੇਰੇ ਮੁਸਾਮਦਾਰ ਹੋਣ ਕਰਕੇ ਇਸ ਨੂੰ ਪੱਕੇ ਤੌਰ ਤੇ ਲਾਲ, ਹਰੇ, ਨੀਲੇ ਅਤੇ ਹੋਰ ਅਨੇਕਾਂ ਰੰਗਾਂ ਨਾਲ ਰੰਗਿਆ ਜਾ ਸਕਦਾ ਹੈ । ਵੱਖੋ ਵੱਖਰੀਆਂ ਪਰਤਾਂ ਦੀ ਮੁਸਾਮਦਾਰ ਅਵਸਥਾ ਭਿੰਨ ਭਿੰਨ ਹੋਣ ਕਰਕੇ ਰੰਗ ਵੀ ਵੱਖੋ ਵੱਖਰੀ ਮਿਕਦਾਰ ਵਿਚ



**ਚਿੱਤਰ 1 : ਪਾਲਿਸ਼ ਕੀਤੇ ਹੋਏ ਐਗੇਟ ਦਾ ਕਾਟ ਚਿੱਤਰ**

ਚੜ੍ਹਦਾ ਹੈ ਜਿਸ ਕਾਰਨ ਦੋ ਪਰਤਾਂ ਨੂੰ ਆਸਾਨੀ ਨਾਲ ਵੱਖਰਾ ਦੇਖਿਆ ਜਾ ਸਕਦਾ ਹੈ।

ਐਗੇਟ ਸ਼ਬਦ ਦਾ ਇਸਤੇਮਾਲ ਕਈ ਬਲੌਰੀ ਪੱਥਰਾਂ ਦੇ ਨਾਂ ਨਾਲ ਅਗੇਤਰ ਦੇ ਤੌਰ ਤੇ ਵਰਤਿਆ ਜਾਂਦਾ ਹੈ ਜਿਨ੍ਹਾਂ ਵਿਚ ਧਾਰੀਆਂ



ਚਿੱਤਰ 2 : ਮਾਸ ਐਗੇਟ

ਦਿਖਾਈ ਨਹੀਂ ਦਿੰਦੀਆਂ । ਮਾਸ ਐਗੇਟ ਦੁਧੀਆ ਜਾਂ ਬਿਲਕੁਲ ਪਾਰਦਰਸ਼ੀ ਬਲੌਰੀ ਪੱਥਰ ਹੁੰਦਾ ਹੈ ਜਿਸ ਵਿਚ ਗੂੜ੍ਹੇ ਰੁੱਖ-ਰੂਪੀ ਪੈਟਰਨ ਬਣੇ ਹੋਏ ਹੁੰਦੇ ਹਨ (ਚਿੱਤਰ 2) । ਸਤਰੰਗੀ ਪੀਂਘ ਵਾਲਾ ਐਗੇਟ ਸਤਰੰਗੀ ਭਾਹ ਮਾਰਦਾ ਹੈ । ਕਿਲਾਬੰਦੀ ਜਾਂ ਭੂ-ਦ੍ਰਿਸ਼ ਐਗੇਟ ਅਲਪ ਪਾਰਦਰਸ਼ੀ ਹੁੰਦੇ ਹਨ ਜਿਨ੍ਹਾਂ ਵਿਚ ਅਜਿਹੇ ਦ੍ਰਿਸ਼ ਬਣੇ ਹੋਏ ਹੁੰਦੇ ਹਨ ਜਿਹੜੇ ਕੁਦਰਤੀ ਨਜ਼ਾਰਿਆਂ ਨੂੰ ਪੇਸ਼ ਕਰਦੇ ਹਨ । ਧਾਰੀਆਂ ਵਾਲੇ ਐਗੇਟ ਓਨਿਕਸ ਨਾਲੋਂ ਇਸ ਲਈ ਵੱਖਰੇ ਹਨ ਕਿ ਇਸ ਦੀਆਂ ਧਾਰੀਆਂ ਬੇਤਰਤੀਬੀਆਂ ਤੇ ਵਿੰਗੀਆਂ ਟੇਢੀਆਂ ਹੁੰਦੀਆਂ ਹਨ ਜਦੋਂ ਕਿ ਓਨਿਕਸ ਦੀਆਂ ਧਾਰੀਆਂ ਸਮਾਂਤਰ ਤੇ ਸਿੱਧੀਆਂ ਹੁੰਦੀਆਂ ਹਨ । ਐਗੇਟ ਦੇ ਗੁਣ ਵੀ ਬਲੌਰੀ ਪੱਥਰਾਂ ਵਾਲੇ ਹੀ ਹੁੰਦੇ ਹਨ । ਇਸ ਦਾ ਅਪਵਰਤਨ-ਅੰਕ 1.535 ਅਤੇ 1.539 ; ਕਠੋਰਤਾ 6½ ਤੋਂ 7 ਅਤੇ ਵਿਸ਼ਿਸ਼ਟ ਘਣਤਾ ਲਗਭਗ 2.60 ਹੈ ।

ਹ. ਪੁ.-ਮੈਕ. ਐਨ. ਸ. ਟ. 1:128; ਐਨ. ਬ੍ਰਿ. ਮਾ. 1:132

**ਐਚਿੰਗ** : ਵੇਖੋ, ਰਸਾਇਣਿਕ ਉਕਰਾਈ

**ਐਚੀਸਨ ਐਡਵਰਡ ਗੁਡਰਿਚ :** ਕਾਰਬੋਰੰਡਮ ਦੀ ਖੋਜ ਕਰਨ ਅਤੇ ਗ੍ਰੈਫ਼ਾਈਟ ਤਿਆਰ ਕਰਨ ਦੇ ਢੰਗ ਵਿਚ ਮੁਹਾਰਤ ਹਾਸਲ ਕਰਨ ਵਾਲੇ ਇਸ ਖੋਜੀ ਦਾ ਜਨਮ 9 ਮਾਰਚ, 1856 ਨੂੰ ਵਾਸ਼ਿੰਗਟਨ ਵਿਖੇ ਹੋਇਆ । ਇਹ 1880 ਈ. ਵਿਚ ਟਾਮਸ ਏ. ਐਡੀਸਨ ਦੇ ਅਮਲੇ ਦਾ ਮੈਂਬਰ ਬਣ ਗਿਆ ਅਤੇ ਐਡੀਸਨ ਦੀ ਪ੍ਰਯੋਗਸ਼ਾਲਾ ਵਿਚ ਮੈਨਲੋਪਾਰਕ ਵਿਖੇ ਤਾਪਦੀਪਤੀ ਲੈਂਪ ਬਣਾਉਣ ਵਿਚ ਸਹਾਇਤਾ ਕੀਤੀ । ਸੰਨ 1881 ਵਿਚ ਇਸ ਨੇ ਇਟਲੀ, ਬੈਲਜੀਅਮ ਅਤੇ ਫ਼ਰਾਂਸ ਵਿਚ ਐਡੀਸਨ ਲਈ ਬਿਜਲੱਈ ਰੌਸ਼ਨੀ ਦਾ ਪ੍ਰਬੰਧ ਕੀਤਾ।

ਸੰਯੁਕਤ ਰਾਜ ਵਿਚ ਵਾਪਸ ਆ ਕੇ ਇਸ ਨੇ ਬਿਜਲੱਈ ਭੱਠੀ ਵਿਚ ਬਣਾਉਟੀ ਹੀਰੇ ਤਿਆਰ ਕਰਨ ਸਬੰਧੀ ਤਜਰਬੇ ਕਰਨੇ ਸ਼ੁਰੂ ਕਰ ਦਿੱਤੇ । ਇਸ ਨੇ ਲੋਹੇ ਦੇ ਇਕ ਬਾਟੇ ਵਿਚ ਮਿੱਟੀ ਅਤੇ ਕੋਲੇ ਦੇ ਮਿਸ਼ਰਣ ਨੂੰ ਕਾਰਬਨ ਆਰਕ ਦੀ ਰੌਸ਼ਨੀ ਨਾਲ ਗਰਮ ਕਰਨ ਤੇ ਵੇਖਿਆ ਕਿ ਕਾਰਬਨ ਦੀ ਇਲੈੱਕਟ੍ਰੋਡ ਨਾਲ ਸਾਫ਼ ਸੁਥਰੇ ਛੇ ਕੋਣੇ (ਸਿਲੀਕਾੱਨ ਕਾਰਬਾਈਡ) ਰਵੇ ਲਗੇ ਹੋਏ ਹਨ । ਪਹਿਲਾਂ ਇਹ ਗ਼ਲਤੀ ਨਾਲ ਇਨ੍ਹਾਂ ਰਵਿਆਂ ਨੂੰ ਕਾਰਬਨ ਅਤੇ ਮਿੱਟੀ ਵਿਚਲੀ ਐਲੂਮਿਨਾ ਦਾ ਯੋਗਿਕ ਸਮਝ ਬੈਠਾ ਸੀ । ਇਸੇ ਲਈ ਇਸ ਨੇ ਇਨ੍ਹਾਂ ਨੂੰ ਕਾਰਬੋਰੰਡਮ ਦਾ ਨਾਂ ਦੇ ਦਿੱਤਾ । ਕੁਦਰਤੀ ਤੌਰ ਤੇ ਸੰਯੋਜਿਤ ਐਲੂਮਿਨਾ ਦਾ ਖਣਿਜੀ ਨਾਂ ਕੋਰੰਡਮ ਹੈ । ਸੰਨ 1893 ਵਿਚ ਇਸ ਨੇ ਆਪਣੀ ਵਧੇਰੇ ਪ੍ਰਭਾਵਸ਼ਾਲੀ ਘਸਰਕ ਦੀ ਖੋਜ ਲਈ ਪੇਟੈਂਟ ਹਾਸਲ ਕੀਤਾ ।

ਮਗਰੋਂ ਜਦੋਂ ਇਹ ਕਾਰਬੋਰੰਡਮ ਉੱਤੇ ਉੱਚ ਤਾਪਮਾਨ ਦੇ ਪ੍ਰਭਾਵਾਂ ਸਬੰਧੀ ਅਧਿਐਨ ਕਰ ਰਿਹਾ ਸੀ ਤਾਂ ਦੇਖਿਆ ਕਿ ਸਿਲਿਕਾੱਨ 4,150° ਸੈਂ. ਉੱਤੇ ਵਾਸ਼ਪਾਂ ਵਿਚ ਬਦਲ ਜਾਂਦੀ ਹੈ ਅਤੇ ਪਿੱਛੇ ਵਧੀਆ ਕਿਸਮ ਦੀ ਕਾਰਬਨ, ਗ੍ਰੈਫ਼ਾਈਟ ਦੇ ਰੂਪ ਵਿਚ ਰਹਿ ਜਾਂਦੀ ਹੈ । ਇਸ ਨੂੰ 1896 ਵਿਚ ਇਸ ਢੰਗ ਲਈ ਪੇਟੈਂਟ ਦੇ ਦਿੱਤਾ ਗਿਆ । ਕੁੱਲ ਮਿਲਾ ਕੇ ਐਚੀਸਨ ਨੇ 69 ਪੇਟੈਂਟ ਪ੍ਰਾਪਤ ਕੀਤੇ ਸਨ ।

6 ਜੁਲਾਈ, 1931 ਨੂੰ ਨਿਊਯਾਰਕ ਸਿਟੀ ਵਿਖੇ ਇਸ ਦੀ ਮੌਤ ਹੋ ਗਈ ।

**ਐਚੀਸਨ, ਸਰ ਚਾਰਲਸ** : ਇਹ ਰਾਬਰਟ ਈਜਰੋਟਨ ਦੀ ਥਾਂ ਪੰਜਾਬ ਦਾ ਲੈਫ਼ਟੀਨੈਂਟ ਗਵਰਨਰ ਬਣਿਆ ਇਸ ਦੇ ਸਮੇਂ (1885-86) ਵਿਚ ਪੰਜਾਬ ਸਰਕਾਰ ਦੇ ਪ੍ਰਬੰਧ ਹੇਠ ਥਾਂ-ਥਾਂ ਰੇਲਾਂ ਚੱਲ ਪਈਆਂ ਤੇ ਫਿਰ ਉਹ ਸਾਰੀਆਂ ਹੀ ਰੇਲਾਂ ਉੱਤਰ-ਪੱਛਮੀ ਰੇਲਵੇ ਦੇ ਅਧੀਨ ਕਰ ਦਿੱਤੀਆਂ ਗਈਆਂ । ਇਸ ਤੋਂ ਬਿਨਾਂ ਹਿਠਾੜ ਸਤਲੁਜ ਦੇ ਬੰਜਰ ਇਲਾਕਿਆਂ ਦੀਆਂ ਜ਼ਮੀਨਾਂ ਦੀ ਸਿੰਜਾਈ ਵਾਸਤੇ ਨਹਿਰ ਸਰਹਿੰਦ ਖੁਲ੍ਹੀ ਤੇ 1882 ਈ. ਵਿਚ ਯੂਨੀਵਰਸਿਟੀ ਐਕਟ ਪਾਸ ਹੋਣ ਤੇ ਅੰਜੁਮਨਿ-ਪੰਜਾਬ ਦੀ ਥਾਂ ਪੰਜਾਬ ਯੂਨੀਵਰਸਿਟੀ ਕਾਇਮ ਹੋਈ । ਇਸ ਯੂਨੀਵਰਸਿਟੀ ਦਾ ਪਹਿਲਾ ਚਾਂਸਲਰ ਸਰ ਐਚੀਸਨ ਸੀ ਤੇ ਵਾਈਸ ਚਾਂਸਲਰ ਜੇ.ਬੀ. ਲਾਇਲ ਸੀ।

ਅੰਜੁਮਨਿ-ਪੰਜਾਬ ਜੋ ਡਾਕਟਰ ਲਾਈਟਨਰ ਦੇ ਅਧੀਨ ਪੰਜਾਬ ਵਿਚ ਦੇਸੀ ਜ਼ਬਾਨ ਰਾਹੀਂ ਸਿਖਿਆ ਦਾ ਪ੍ਰਚਾਰ ਕਰ ਰਹੀ ਸੀ, ਪੰਜਾਬ ਯੂਨੀਵਰਸਿਟੀ ਦੀ ਸ਼ਕਲ ਵਿਚ ਨਵਾਂ ਰੂਪ ਧਾਰਨ ਕਰਦਿਆਂ ਹੀ ਸਿਖਿਅਕ ਮੈਦਾਨ ਵਿਚ ਹੋਰ ਵੀ ਅਗੇਰੇ ਵਧੀ । ਪੰਜਾਬ ਵਿਚ ਰਾਜਿਆਂ, ਨਵਾਬਾਂ ਤੇ ਰਈਸਾਂ ਦੇ ਲੜਕਿਆਂ ਦੀ ਪੜ੍ਹਾਈ ਲਈ ਪਹਿਲਾਂ ਪੰਜਾਬ ਚੀਫ਼ਸ ਸਕੂਲ ਤੇ ਫਿਰ ਉਸ ਦੀ ਥਾਂ ਪੰਜਾਬ ਚੀਫ਼ਸ ਕਾਲਜ ਕਾਇਮ ਹੋਇਆ । ਇਸ ਤੋਂ ਬਿਨਾਂ 1885 ਈ. ਵਿਚ ਪੰਜਾਬ ਪਬਲਿਕ ਲਾਇਬ੍ਰੇਰੀ ਬਣੀ ਤੇ ਇਸਤਰੀਆਂ ਦੇ ਇਲਾਜ ਵਾਸਤੇ ਜ਼ਨਾਨਾ ਹਸਪਤਾਲ, ਲੇਡੀ ਐਚੀਸਨ ਦੇ ਨਾਂ ਹੇਠ ਕਾਇਮ ਹੋਇਆ ।

ਇਸ ਦੀ ਹਕੂਮਤ ਸਮੇਂ ਪੰਜਾਬ ਵਿਚ ਇਕ ਚੰਗੀ ਗੱਲ ਇਹ ਵੀ ਹੋਈ ਕਿ ਉੱਚੇ ਸਿਵਲ ਅਧਿਕਾਰੀਆਂ ਦੀ ਪੁੱਛ-ਪੜਤਾਲ ਕਰਨ ਤੇ ਉਨ੍ਹਾਂ ਨੂੰ ਉਤਸ਼ਾਹ ਦੇਣ ਵਾਸਤੇ ਪਬਲਿਕ ਸਿਵਲ ਸਰਵਿਸ ਕਮਿਸ਼ਨ ਸਥਾਪਤ ਹੋਇਆ ਜਿਸ ਕਰਕੇ ਬਹੁਤ ਸਾਰੇ ਪੰਜਾਬੀ ਮੁਲਾਜ਼ਮ ਤਰੱਕੀ ਕਰਕੇ ਉੱਚੀਆਂ ਨੌਕਰੀਆਂ ਤੇ ਜਾਣ ਲੱਗ ਪਏ । ਸਰ ਐਚੀਸਨ ਦੇ ਕਾਰਜ-ਕਾਲ ਵਿਚ ਹੀ ਰਾਵਲਪਿੰਡੀ ਵਿਚ ਅਪ੍ਰੈਲ, 1885 ਨੂੰ ਅਮੀਰ ਅਫ਼ਗਾਨਿਸਤਾਨ (ਅਬਦੁੱਰਹਮਾਨ) ਤੇ ਲਾਰਡ ਡਫ਼ਰਨ ਵਾਇਸਰਾਇ ਹਿੰਦ ਦੀ ਮੁਲਾਕਾਤ ਲਈ ਇਕ ਵੱਡਾ ਦਰਬਾਰ ਕੀਤਾ ਗਿਆ ਜਿਸ ਵਿਚ ਅਫ਼ਗ਼ਾਨਾਂ ਤੇ ਅੰਗਰੇਜ਼ਾਂ ਦੀ ਦੋਸਤੀ ਹੋਰ ਵੀ ਪਕੇਰੀ ਹੋ ਗਈ ।

ਇਸ ਤੋਂ ਕੁਝ ਸਮਾਂ ਪਿੱਛੋਂ ਅਫ਼ਗਾਨਿਸਤਾਨ ਅਤੇ ਰੂਸ ਦੀਆਂ ਦਰਮਿਆਨੀ ਹੱਦਾਂ, ਜੋ ਕਿ ਕਈ ਵੇਰ ਝਗੜੇ ਦਾ ਕਾਰਨ ਬਣਦੀਆਂ ਸਨ, ਸਹੀ ਰੂਪ ਵਿਚ ਨਿਸ਼ਚਿਤ ਕਰਨ ਲਈ ਰੂਸੀ-ਅਫ਼ਗਾਨੀ ਹੱਦਬੰਦੀ ਕਮਿਸ਼ਨ ਨਿਯਤ ਹੋਇਆ । ਇਸ ਤੋਂ ਲਗਭਗ ਦੋ ਕੁ ਸਾਲ ਪਿੱਛੋਂ 1887 ਈ. ਵਿਚ ਪੰਜਾਬ ਦੇ ਮਸ਼ਹੂਰ ਸ਼ਹਿਰਾਂ ਵਿਚ ਮਲਕਾ ਵਿਕਟੋਰੀਆ ਦੇ ਰਾਜ ਦੀ 50ਵੀਂ ਵਰ੍ਹੇਗੰਢ ਬੜੀ ਧੂਮ ਧਾਮ ਨਾਲ ਮਨਾਈ ਗਈ ਤੇ ਲਾਹੌਰ ਵਿਚ ਇਸੇ ਜਸ਼ਨ ਦੀ ਯਾਦਗਾਰ ਵਜੋਂ ਵਿਕਟੋਰੀਆ ਜੁਬਲੀ ਹਾਲ ਤੇ ਵਿਕਟੋਰੀਆ ਟੈਕਨੀਕਲ ਇਨਸਟੀਚਿ-ਯੂਟ ਕਾਇਮ ਹੋਏ ।

ਖ਼ਾਲਸਾ ਕਾਲਜ, ਅੰਮ੍ਰਿਤਸਰ ਅਤੇ ਡੀ.ਏ.ਵੀ. ਕਾਲਜ, ਲਾਹੌਰ ਵੀ ਇਸੇ ਸਮੇਂ ਹੋਂਦ ਵਿਚੋਂ ਆਏ । ਸਰ ਚਾਰਲਸ ਐਚੀਸਨ ਤੋਂ ਬਾਅਦ ਉਸ ਦੀ ਥਾਂ ਸਰ ਜੇ.ਬੀ. ਲਾਇਲ, ਜਨਵਰੀ, 1891 ਨੂੰ ਪੰਜਾਬ ਦਾ ਗਵਰਨਰ ਥਾਪਿਆ ਗਿਆ ।

ਹ.ਪੁ.-ਹਿ.ਪ.-ਮੁਹੰਮਦ ਲਤੀਫ; ਪੰਜਾਬ, (ਭਾਈ ਜੋਧ ਸਿੰਘ ਅਭਿਨੰਦਨ ਗ੍ਰੰਥ)-ਡਾ. ਗੰਡਾ ਸਿੰਘ

- ਸ਼ਮਸ਼ੇਰ ਸਿੰਘ ਅਸ਼ੋਕ

**ਐਚੈਬੇ, ਚਿਨੂਆ** : ਇਹ ਨਾਈਜੀਰੀਆ ਦੇ ਈਬੋ ਕਬੀਲੇ ਦਾ ਇਕ ਉੱਘਾ ਨਾਵਲਕਾਰ ਹੈ । ਇਸ ਨੇ ਆਪਣੇ ਨਾਵਲਾਂ ਵਿਚ ਪੀੜ੍ਹੀ ਦਰ ਪੀੜ੍ਹੀ ਚਲਦੇ ਆ ਰਹੇ ਅਫ਼ਰੀਕੀ ਸਮਾਜ ਉਤੇ ਪੱਛਮੀ ਰਸਮਾਂ-ਰਿਵਾਜਾਂ ਅਤੇ ਕਦਰਾਂ ਕੀਮਤਾਂ ਦੇ ਪਏ ਪ੍ਰਭਾਵ ਨੂੰ ਅਤੇ ਉਨ੍ਹਾਂ ਦੁਆਰਾ ਹੋਏ ਸਮਾਜਿਕ ਅਤੇ ਮਨੋ-ਵਿਗਿਆਨਕ ਦਵੰਦ ਨੂੰ ਉਘਾੜਿਆ ਹੈ । ਆਪਣੇ ਨਾਵਲਾਂ ਦੇ ਵਿਸ਼ੇ ਵਿਚ ਇਸ ਨੇ ਅਫ਼ਰੀਕੀ ਪਿੰਡ ਨਾਲ ਗੋਰੇ ਮਨੁੱਖ ਦੇ ਹੋਏ ਪਹਿਲੇ ਮੇਲ ਤੋਂ ਲੈ ਕੇ ਇਕ ਵੱਡੇ ਸ਼ਹਿਰ ਵਿਚ ਬਦਲ ਰਹੀਆਂ ਕਦਰਾਂ ਕੀਮਤਾਂ ਦੇ ਪਿਛੋਕੜ ਵਿਚ ਪੜ੍ਹੇ ਲਿਖੇ ਅਫ਼ਰੀਕੀ ਵੱਲੋਂ ਪੱਕੀਆਂ ਨੈਤਿਕ ਲੀਹਾਂ ਕਾਇਮ ਕਰਨ ਦੀ ਕੋਸ਼ਿਸ਼ ਨੂੰ ਦਰਸਾਇਆ ਹੈ ।

ਇਸ ਦਾ ਜਨਮ ਨਾਈਜੀਰੀਆ ਵਿਚ ਉਗੀਡੀ ਵਿਖੇ 16 ਨਵੰਬਰ, 1930 ਨੂੰ ਹੋਇਆ । ਇਬਾਦਾਨ ਦੀ ਯੂਨੀਵਰਸਿਟੀ ਤੋਂ ਵਿਦਿਆ ਪ੍ਰਾਪਤ ਕਰਨ ਮਗਰੋਂ ਐਚੈਬੇ ਕੁਝ ਦੇਰ ਲਈ ਅਧਿਆਪਕ ਲੱਗਿਆ ਰਿਹਾ । ਫਿਰ ਇਸ ਨੇ ਲਾਗੋਸ ਵਿਖੇ ਨਾਈਜੀਰੀਅਨ ਬ੍ਰੌਡਕਾਸਟਿੰਗ ਕਾਰਪੋਰੇਸ਼ਨ ਵਿਚ ਨੌਕਰੀ ਕਰ ਲਈ ਜਿੱਥੇ ਇਹ 1961 ਤੋਂ 1966 ਤਕ ਬਦੇਸ਼ੀ ਪ੍ਰਸਾਰਨ ਦਾ ਡਾਇਰੈਕਟਰ ਰਿਹਾ । ਸੰਨ 1969 ਵਿਚ ਇਹ ਸੰਯੁਕਤ ਰਾਜ ਅਮਰੀਕਾ ਗਿਆ ਅਤੇ ਵੱਖ ਵੱਖ ਯੂਨੀਵਰ-ਸਿਟੀਆਂ ਵਿਚ ਲੈਕਚਰ ਦਿੰਦਾ ਰਿਹਾ । ਵਾਪਸੀ ਤੇ ਇਹ ਨਾਈਜੀਰੀਆ ਯੂਨੀਵਰਸਿਟੀ ਵਿਚ ਰੀਸਰਚ ਫ਼ੈਲੋ ਨਿਯੁਕਤ ਹੋਇਆ ।

ਨਾਵਲਾਂ ਤੋਂ ਇਲਾਵਾ, ਐਚੈਬੇ ਨੇ ਕਹਾਣੀਆਂ ਦੇ ਵੀ ਕਈ ਸੰਗ੍ਰਹਿ ਪ੍ਰਕਾਸ਼ਿਤ ਕਰਵਾਏ । ਸੰਨ 1975 ਵਿਚ ਇਸ ਨੇ ਆਪਣੀ ਨਿਬੰਧਾਂ ਦੀ ਪੁਸਤਕ ਪ੍ਰਕਾਸ਼ਿਤ ਕੀਤੀ । ਇਸ ਦੇ ਨਾਵਲ ਵੱਖ ਵੱਖ ਭਾਸ਼ਾਵਾਂ ਵਿਚ ਅਨੁਵਾਦ ਕੀਤੇ ਜਾ ਚੁੱਕੇ ਹਨ ।

ਹ. ਪੁ.-ਐਨ. ਬ੍ਰਿ. ਮਾ. 1 : 75

**ਐਂਜਰਜ਼** : ਪੱਛਮੀ ਫ਼ਰਾਂਸ ਦੇ ਮੇਨ-ਏਟ-ਲਵਾਰ ਡਿਪਾਰਟਮੈਂਟ ਦੀ ਰਾਜਧਾਨੀ ਹੈ । ਇਹ ਸ਼ਹਿਰ ਰੇਲ ਰਾਹੀਂ ਪੈਰਿਸ ਤੋਂ 307 ਕਿ.ਮੀ. ਦੱਖਣ-ਪੱਛਮ ਵਿਚ ਮੇਨ ਦਰਿਆ ਦੇ ਦੋਹਾਂ ਉੱਚੇ ਕੰਢਿਆਂ ਨਾਲ ਜੁੜੇ ਹੋਏ ਹਨ । ਪੁਰਾਣਾ ਸ਼ਹਿਰ ਦਰਿਆ ਦੇ ਖੱਬੇ ਕੰਢੇ ਤੇ ਹੈ ਅਤੇ ਇਸ ਦੇ ਚਾਰੇ ਪਾਸੇ ਫ਼ਸੀਲ ਹੈ ਜਿਸ ਵਿਚ ਇਕ ਵੱਡਾ ਕਿਲਾ ਅਤੇ ਗਿਰਜਾ ਹੈ । ਸੱਜੇ ਪਾਸੇ ਵਾਲਾ ਹਿੱਸਾ ਕੁਝ ਨੀਵਾਂ ਹੈ ।

ਐਂਜਰਜ਼ ਫ਼ਰਾਂਸ ਦੇ ਸਭ ਤੋਂ ਸੋਹਣੇ ਸ਼ਹਿਰਾਂ ਵਿਚੋਂ ਗਿਣਿਆ ਜਾਂਦਾ ਹੈ । ਰੋਮਵਾਸੀ ਇਸ ਨੂੰ ਜੂਲੀਓਮੈਗਸ ਕਹਿੰਦੇ ਸਨ । ਫ਼ਰਾਂਸ ਦੀਆਂ ਪੰਜ ਰੋਮਨ ਕੈਥੋਲਿਕ ਯੂਨੀਵਰਸਿਟੀਆਂ ਵਿਚੋਂ ਇਕ ਇਥੇ ਹੈ । ਸ਼ਹਿਰ ਦੀ ਉੱਨਤੀ ਦਾ ਵੱਡਾ ਕਾਰਨ ਇਸ ਦੇ ਨੇੜੇ ਹੀ ਸਲੇਟ ਦੀਆਂ ਖਾਣਾਂ ਹਨ । ਇਥੇ ਸ਼ਰਾਬ, ਤਾਰ ਦੇ ਰੱਸੇ, ਕੱਪੜਾ, ਜ਼ਰਾਇਤੀ ਸੰਦ, ਬਿਜਲੀ ਦਾ ਸਾਮਾਨ ਅਤੇ ਬੂਟ ਬਣਾਉਣ ਦੇ ਕਾਰਖ਼ਾਨੇ ਹਨ । ਵਪਾਰ ਦੀਆਂ ਮਸ਼ਹੂਰ ਚੀਜ਼ਾਂ ਸਲੇਟ ਤੋਂ ਇਲਾਵਾ ਸਣ, ਫਲ, ਫੁੱਲ, ਸ਼ਰਾਬ, ਸਬਜ਼ੀਆਂ, ਘੋੜੇ, ਪਸ਼ੂ, ਅਨਾਜ, ਉੱਨ, ਤਾਰਾਂ, ਤੇਲ, ਚਮੜਾ ਆਦਿ ਹਨ । ਪਹਿਲਾਂ ਇਹ ਐਂਜੂ ਪ੍ਰਾਂਤ ਦੀ ਰਾਜਧਾਨੀ ਸੀ ਅਤੇ ਇਸੇ ਕਾਰਨ ਇਸ ਦੇ ਵਸਨੀਕਾਂ ਨੂੰ ਐਂਜਵਿਕ ਕਹਿੰਦੇ ਸਨ ।

ਆਬਾਦੀ - 2,06,276(1990)

47° 29′ ਉ.ਵਿਥ.; 0° 33′ ਪੱ. ਲੰਬ.

ਹ. ਪੁ.-ਐਨ. ਬ੍ਰਿ. ਮਾ. 1: 372

**ਐਜ਼ਰਾ ਜਾਂ ਐਸਦ੍ਰਾਸ** : ਇਹ ਬਾਈਬਲ ਦੇ ਇਕ ਅਧਿਆਇ ਦਾ ਨਾਂ ਹੈ । ਬਾਈਬਲ ਦੇ ਉਜਾੜੇ ਪਿੱਛੋਂ ਐਜ਼ਰਾ ਅਤੇ ਨਹੇਮਿਆਹ ਨੇ ਯਹੂਦੀਆਂ ਨੂੰ ਬਾਬਿਲ ਤੋਂ ਕੱਢ ਕੇ ਫਿਰ ਫ਼ਲਸਤੀਨ ਵਿਚ ਵਸਾਇਆ । ਉਨ੍ਹਾਂ ਨੇ ਰਾਜਧਾਨੀ ਯੋਰੋਸ਼ਲਮ ਦੀ ਨਵੇਂ ਸਿਰਿਉਂ ਉਸਾਰੀ ਕੀਤੀ ਅਤੇ ਉੱਥੋਂ ਦੇ ਵੱਡੇ ਮੰਦਰ ਦੀ ਮੁਰੰਮਤ ਦੇ ਕੰਮ ਵਿਚ ਹਿੱਸਾ ਲਿਆ । ਬਾਈਬਲ ਦੇ ਦੋ ਗ੍ਰੰਥ ਐਜ਼ਰਾ ਅਤੇ ਨਹੇਮਿਆਹ ਦੇ ਨਾਂ ਨਾਲ ਮਸ਼ਹੂਰ ਹਨ । ਉਨ੍ਹਾਂ ਵਿਚ ਬਾਬਿਲੀ ਉਜਾੜੇ ਦੇ ਅੰਤ ਅਰਥਾਤ 539 ਈ.ਪੂ. ਤੋਂ ਲੈ ਕੇ ਲਗਭਗ 430 ਈ.ਪੂ. ਤਕ ਦਾ ਯਹੂਦੀਆਂ ਦਾ ਇਤਿਹਾਸ ਮਿਲਦਾ ਹੈ ।

**ਐਜ਼ਰਾ ਪਾਊਂਡ** : ਵੇਖੋ, ਪਾਊਂਡ, ਐਜ਼ਰਾ

**ਐਂਜਲਿਕੋ ਫ੍ਰਾ** : ਇਹ ਮੱਧ ਕਾਲ ਅਤੇ ਪੁਨਰ-ਜਾਗ੍ਰਤੀ ਕਾਲ ਦੇ ਵਿਚਕਾਰਲੇ ਸਮੇਂ ਦਾ ਮਸ਼ਹੂਰ ਇਤਾਲਵੀ ਚਿੱਤਰਕਾਰ ਸੀ । ਇਸ ਦਾ ਬਪਤਿਸਮੇ ਮਗਰੋਂ ਦਾ ਨਾਂ ਗਈਡੋ ਅਤੇ ਧਾਰਮਕ ਨਾਂ ਜੋਵਾਨੀ ਸੀ। ਇਸ ਦਾ ਜਨਮ ਟਸਕਨੀ ਦੇ ਵਿਚੀਓ ਨਾਮੀ ਸ਼ਹਿਰ ਵਿਚ 1387 ਵਿਚ ਹੋਇਆ ਅਤੇ ਜਵਾਨੀ ਵਿਚ ਹੀ ਇਹ ਪਾਦਰੀ ਬਣ ਗਿਆ। ਪੋਪ ਦੇ ਸੱਦੇ ਤੇ ਇਹ ਰੋਮ ਗਿਆ । ਉਥੇ ਇਸ ਨੂੰ ਆਰਚ-ਬਿਸ਼ਪ ਦਾ ਪਦ ਦਿੱਤਾ ਗਿਆ ਪਰ ਇਸ ਨੇ ਉਹ ਮਨਜ਼ੂਰ ਨਾ ਕੀਤਾ ।



**ਫ੍ਰਾ ਐਂਜਲਿਕੋ**

ਇਹ ਗਰੀਬਾਂ ਅਤੇ ਦੁਖੀਆਂ ਦਾ ਬੜਾ ਹਮਦਰਦ ਸੀ ਅਤੇ ਉਨ੍ਹਾਂ ਦੇ ਦੁੱਖਾਂ ਨੂੰ ਵੇਖ ਕੇ ਰੋ ਪੈਂਦਾ ਸੀ । ਐਂਜਲਿਕੋ ਦਾ ਇਹ ਸੁਭਾਅ ਉਸ ਦੇ ਚਿੱਤਰਾਂ ਦੇ ਵਿਚ ਵੀ ਵਿਖਾਈ ਦੇਂਦਾ ਹੈ । ਜਦ ਕਦੀ ਉਹ

ਈਸਾ ਦੀ ਸੂਲੀ ਚੜ੍ਹਨ ਦੀ ਤਸਵੀਰ ਬਣਾਉਂਦਾ ਸੀ ਤਾਂ ਉਹ ਰੋ ਪੈਂਦਾ ਸੀ । ਇਹੋ ਜਿਹੀਆਂ ਤਸਵੀਰਾਂ ਦੀ ਗਿਣਤੀ ਬੇਸ਼ੁਮਾਰ ਹੈ । ਉਸ ਨੇ ਰੋਮ, ਫ਼ਲੋਰੈਂਸ ਆਦਿ ਕਈ ਸ਼ਹਿਰਾਂ ਦੇ ਗਿਰਜਿਆਂ ਦੀਆਂ ਕੰਧਾਂ ਤੇ ਤਸਵੀਰਾਂ ਬਣਾਈਆਂ । ਇਨ੍ਹਾਂ ਤੋਂ ਇਲਾਵਾ ਇਸ ਦੀਆਂ ਹੋਰ ਕਈ ਤਸਵੀਰਾਂ ਫ਼ਲੋਰੈਂਸ ਦੀ ਉਫ਼ੀਜ਼ੀ ਗੈਲਰੀ ਅਤੇ ਪੈਰਿਸ ਦੇ ਲੂਵਰ ਆਦਿ ਅਜਾਇਬ ਘਰਾਂ ਵਿਚ ਸੰਭਾਲ ਕੇ ਰੱਖੀਆਂ ਹੋਈਆਂ ਹਨ । ਇਸ ਦੀ ਬਣਾਈ ਹੋਈ ਇਕ ਖ਼ੂਬਸੂਰਤ ਤਸਵੀਰ ਲੰਡਨ ਵਿਚ ਵੀ ਹੈ । ਮਸ਼ਹੂਰ ਇਤਾਲਵੀ ਚਿੱਤਰਕਾਰ ਵਸਾਰੀ ਤੇ ਸਰ ਚਾਰਲਸ ਹੋਮਜ਼ ਨੇ ਇਸ ਦੀ ਰੱਜ ਕੇ ਸ਼ਲਾਘਾ ਕੀਤੀ । ਇਸ ਦੀ 'ਕਾਰੋਨੇਸ਼ਨ ਆਫ਼ ਦੀ ਵਰਜਿਨ' ਨਾਂ ਦੀ ਤਸਵੀਰ ਇਸ ਦਾ ਸ਼ਾਹਕਾਰ ਮੰਨੀ ਜਾਂਦੀ ਹੈ । ਖ਼ਾਕਾ-ਨਵੀਸੀ ਵਿਚ ਇਹ ਬੇਮਿਸਾਲ ਸੀ ਅਤੇ ਕਈ ਕਲਾ ਆਲੋਚਕਾਂ ਦੀ ਰਾਏ ਵਿਚ ਰੰਗਾਂ ਦੀ ਚੋਣ ਦਾ ਏਨਾ ਸਫ਼ਲ ਅਤੇ ਅਮਲੀ ਤੌਰ ਤੇ ਵਾਕਫ਼ ਕਲਾਕਾਰ ਦੂਜਾ ਕੋਈ ਨਹੀਂ ਹੋਇਆ । ਕਿਹਾ ਜਾਂਦਾ ਹੈ ਕਿ ਐਂਜਲਿਕੋ ਨੇ ਇਕ ਵਾਰੀ ਖਿੱਚੇ ਹੋਏ ਖ਼ਾਕੇ ਵਿਚ ਰੰਗ ਭਰ ਕੇ ਦੂਜੀ ਵਾਰ ਬੁਰਸ਼ ਕਦੀ ਨਹੀਂ ਫੇਰਿਆ ਸੀ ਅਤੇ ਨਾ ਹੀ ਉਸ ਨੂੰ ਦੂਜੀ ਵਾਰ ਛੋਹਿਆ ਸੀ । ਇਸ ਦੀ ਮੌਤ 1455 ਵਿਚ ਰੋਮ ਵਿਖੇ ਹੋਈ।

ਹ. ਪੁ.- ਐਨ. ਬ੍ਰਿ. ਮੈ. 1

**ਐੱਜਵਰਥ, ਮਾਰੀਆ** : ਇਹ ਅੰਗਰੇਜ਼ ਨਾਵਲਕਾਰ ਸੀ ਜੋ ਬੱਚਿਆਂ ਸਬੰਧੀ ਕਹਾਣੀਆਂ ਅਤੇ ਆਇਰਲੈਂਡ ਦੇ ਜੀਵਨ ਬਾਰੇ ਲਿਖੇ ਨਾਵਲਾਂ ਲਈ ਪ੍ਰਸਿੱਧ ਸੀ । ਇਸ ਦਾ ਜਨਮ 1 ਜਨਵਰੀ, 1767 ਨੂੰ ਆੱਕਸਫ਼ੋਰਡਸ਼ਿਰ ਵਿਚ ਬਲੈਕਬਰਟਨ ਵਿਖੇ ਹੋਇਆ । ਸੰਨ 1782



ਮਾਰੀਆ ਐੱਜਵਰਥ

ਵਿਚ ਇਹ ਆਪਣੇ ਪਿਤਾ ਨਾਲ ਆਇਰਲੈਂਡ ਵਿਚ ਐੱਜਵਰਥਸਟਾਊਨ ਵਿਖੇ ਚਲੀ ਗਈ, ਇਥੇ ਇਸ ਨੇ ਮਿਲਖ ਦੇ ਪ੍ਰਬੰਧ ਵਿਚ ਆਪਣੇ ਪਿਤਾ ਦੀ ਸਹਾਇਤਾ ਕੀਤੀ । ਇਸ ਤਰ੍ਹਾਂ ਇਸ ਨੇ ਪੇਂਡੂ ਭਾਈਚਾਰੇ ਅਤੇ ਅਰਥਚਾਰੇ ਦਾ ਗੰਭੀਰ ਅਧਿਐਨ ਕੀਤਾ ਤੇ ਇਹੋ ਅਨੁਭਵ ਇਸ ਦੀਆਂ ਲਿਖਤਾਂ ਦਾ ਆਧਾਰ ਬਣਿਆ । ਸੰਨ 1800 ਵਿਚ ਆਇਰਲੈਂਡ ਦੇ ਜੀਵਨ ਬਾਰੇ ਆਪਣਾ ਨਾਵਲ 'ਕੈਸਲ ਰੈਕਰੈਂਟ' ਲਿਖ ਕੇ ਐੱਜਵਰਥ ਨੇ ਲੇਖਿਕਾ ਵਜੋਂ ਆਪਣਾ ਸਥਾਨ ਬਣਾਇਆ। ਇਸ ਤੋਂ ਮਗਰੋਂ ਇਸ ਦੀਆਂ 'ਏ ਟ੍ਰੀਟਾਈਜ਼ ਆਨ ਦੀ ਆਇਰਿਸ਼ ਬੁੱਲਜ਼', (1803), 'ਐਨਵੀ' (1809), 'ਦੀ ਐਬਸੈਂਟੀ' (1812) ਅਤੇ 'ਓਰਮਾਂਡ' (1817) ਨਾਂ ਦੀਆਂ ਪੁਸਤਕਾਂ ਛਪੀਆਂ । ਸੰਨ 1803-1804 ਦੇ ਕਰੀਬ ਇਹ ਬੱਚਿਆਂ ਅਤੇ ਬਾਲਗਾਂ ਲਈ ਸਦਾਚਾਰਕ ਕਹਾਣੀਆਂ ਲਿਖਣ ਲੱਗ ਪਈ । ਇਨ੍ਹਾਂ ਵਿਚੋਂ 'ਮਾਰਲ ਟੇਲਜ਼', 'ਪਾਪੂਲਰ ਟੇਲਜ਼', 'ਟੇਲਜ਼ ਆਫ਼ ਫ਼ੈਸ਼ਨੇਬਲ ਲਾਈਫ਼' ਅਤੇ 'ਦੀ ਪੇਰੈਂਟਸ ਅਸਿਸਟੈਂਟ' ਆਦਿ ਪ੍ਰਸਿੱਧ ਹਨ । 'ਬੇਲਿੰਡਾ' (1801), 'ਲੀਓਨੋਰਾ' (1806), 'ਪੈਟ੍ਰੋਨੇਜ਼' ਅਤੇ 'ਹੈਰਿੰਗਟਨ' ਆਦਿ ਇਸ ਦੇ ਪ੍ਰਸਿੱਧ ਨਾਵਲ ਹਨ । ਆਪਣੀ ਸ਼ੈਲੀ ਅਤੇ ਕਲਪਨਾ-ਸ਼ਕਤੀ ਕਾਰਨ ਇਸ ਨੇ ਸਾਹਿਤਕ ਖੇਤਰਾਂ ਵਿਚ ਆਪਣੀ ਚੰਗੀ ਥਾਂ ਬਣਾਈ। ਆਇਰਲੈਂਡ ਅਤੇ ਇੰਗਲੈਂਡ ਦੇ ਜੀਵਨ ਨੂੰ ਚਿੱਤਰਨ ਵਿਚ ਇਸ ਨੇ ਕਮਾਲ ਕਰ ਵਿਖਾਇਆ । ਐੱਜਵਰਥ ਨੇ ਸਾਰੀ ਉਮਰ ਸ਼ਾਦੀ ਨਹੀਂ ਕਰਵਾਈ ।

21 ਮਈ, 1849 ਨੂੰ ਇਹ ਐੱਜਵਰਥਸਟਾਊਨ ਵਿਚ ਹੀ ਸਵਰਗਵਾਸ ਹੋਈ।

ਹ. ਪੁ.- ਐਨ. ਅਮੈ. 9 : 582 ; ਐਨ. ਬ੍ਰਿ. ਮਾ. 3 : 789

**ਐੱਜਵਰਥ, ਰਿਚਰਡ ਲਾਵੈੱਲ** : ਇਸ ਅੰਗਰੇਜ਼ ਵਿਦਵਾਨ ਦਾ ਜਨਮ ਸਮਰਸੈਟ ਕਾਊਂਟੀ ਦੇ ਸ਼ਹਿਰ ਬਾਥ ਵਿਖੇ 31 ਮਈ, 1744 ਨੂੰ ਹੋਇਆ । ਇਸ ਨੇ ਆਪਣੀ ਧੀ ਮਾਰੀਆ ਦੇ ਨਾਵਲਾਂ ਤੇ ਬਹੁਤ ਪ੍ਰਭਾਵ ਪਾਇਆ । ਆਇਰਲੈਂਡ ਵਿਚ ਇਕ ਜ਼ਿਮੀਂਦਾਰ ਵਜੋਂ ਇਸ ਨੇ ਜ਼ਮੀਨ ਨੂੰ ਕਾਸ਼ਤਯੋਗ ਬਣਾਉਣ ਅਤੇ ਸੜਕਾਂ ਦੀਆਂ ਵਿਕਾਸ ਸਕੀਮਾਂ ਦੁਆਰਾ ਮੁਜ਼ਾਰਿਆਂ ਦੀ ਹਾਲਤ ਵਿਚ ਬਹੁਤ ਸੁਧਾਰ ਲਿਆਂਦਾ।



ਰਿਚਰਡ ਲਾਵੈੱਲ ਐੱਜਵਰਥ

ਸੰਨ 1789 ਵਿਚ ਜਦੋਂ ਫ਼ਰਾਂਸੀਸੀਆਂ ਨੇ ਆਇਰਲੈਂਡ ਤੇ ਹਮਲਾ ਕੀਤਾ ਤਾਂ ਇਸਨੇ ਮੁਕਾਬਲੇ ਲਈ ਛੋਟੇ ਜ਼ਿਮੀਦਾਰਾਂ ਦੀ ਫ਼ੌਜ ਤਿਆਰ ਕੀਤੀ। ਸੰਨ 1802 ਵਿਚ ਇਹ ਪਰਿਵਾਰ ਸਮੇਤ ਪੈਰਿਸ ਗਿਆ ਜਿੱਥੇ ਵਿਗਿਆਨਕ ਅਤੇ ਸਾਹਿਤਕ ਖੇਤਰਾਂ ਵਿਚ ਇਸ ਦਾ ਬਹੁਤ ਸਵਾਗਤ ਕੀਤਾ ਗਿਆ । ਸੰਨ 1807 ਤੋਂ ਇਸਨੇ ਆਪਣੀ ਸਵੈ-ਜੀਵਨੀ ਲਿਖਣੀ ਸ਼ੁਰੂ ਕੀਤੀ । ਇਸਨੇ ਕਈ ਤਕਨੀਕੀ ਔਜ਼ਾਰ ਤੇ ਨਵੀਆਂ ਮਸ਼ੀਨਾਂ ਈਜਾਦ ਕੀਤੀਆਂ।

ਪਿਛੋਂ ਇਸਨੇ ਆਪਣੀ ਧੀ ਨਾਲ ਰਲਕੇ 'ਪ੍ਰੈਕਟੀਕਲ ਅਜੂਕੇਸ਼ਨ' ਦੀ ਪੁਸਤਕ ਲਿਖੀ । ਇਸਨੇ ਚਾਰ ਵਿਆਹ ਕੀਤੇ ਅਤੇ ਇਸ ਦੇ 22 ਬੱਚੇ ਸਨ ।

13 ਜੂਨ, 1817 ਨੂੰ ਆਇਰਲੈਂਡ ਵਿਚ ਐੱਜਵਰਥਸਟਾਊਨ ਵਿਖੇ ਇਸ ਦੀ ਮੌਤ ਹੋ ਗਈ ।

ਹ.ਪੁ.-ਐਨ.ਬ੍ਰਿ.ਮਾ. 3: 789 ; ਐਨ.ਅਮੈ. 9 : 582

**ਐਜੀਟੇਟਰਜ਼** : ਸੰਨ 1647 ਵਿਚ ਲਾਂਗ ਪਾਰਲੀਮੈਂਟ ਨੇ ਫ਼ੌਜ ਦੇ ਇਕ ਹਿੱਸੇ ਨੂੰ ਬਰਖ਼ਾਸਤ ਕਰਨ ਅਤੇ ਇਕ ਹਿੱਸੇ ਨੂੰ ਆਇਰਲੈਂਡ ਭੇਜਣ ਦਾ ਫ਼ੈਸਲਾ ਕੀਤਾ । ਫ਼ੌਜੀਆਂ ਨੇ ਜੋ ਪੂਰੀ ਤਨਖਾਹ ਨਾ ਮਿਲਣ ਕਰਕੇ ਅਸੰਤੁਸ਼ਟ ਸਨ, ਇਹ ਫ਼ੈਸਲਾ ਪਰਵਾਨ ਨਾ ਕੀਤਾ । ਆਪਣੇ ਨਜ਼ਰੀਏ ਅਤੇ ਸ਼ਿਕਾਇਤਾਂ ਨੂੰ ਪੇਸ਼ ਕਰਨ ਲਈ ਇਨ੍ਹਾਂ ਨੇ ਜਿਹੜੇ ਨੁਮਾਇੰਦੇ ਚੁਣੇ ਉਨ੍ਹਾਂ ਨੂੰ 'ਐਜੀਟੇਟਰਜ਼' ਆਖਦੇ ਹਨ । ਆਰਜ਼ੀ ਸਮਝੌਤੇ ਮਗਰੋਂ ਪਾਰਲੀਮੈਂਟ ਨੇ ਫ਼ੌਜ ਨੂੰ ਤੋੜਨ ਦਾ ਹੁਕਮ ਦੇ ਦਿੱਤਾ । ਫ਼ੌਜੀਆਂ ਨੇ ਬਹੁਤ ਵਿਰੋਧ ਕੀਤਾ ਅਤੇ ਇਕ ਦਸਤੇ ਨੇ ਬਗ਼ਾਵਤ ਵੀ ਕਰ ਦਿੱਤੀ ਜਿਸ ਕਰਕੇ ਇਹ ਫ਼ੈਸਲਾ ਵਾਪਸ ਲੈਣਾ ਪਿਆ । ਇਸੇ ਨੀਤੀ ਕਾਰਨ ਕ੍ਰਾਮਵੈੱਲ ਦੀ ਤਾਨਾਸ਼ਾਹੀ ਸੰਭਵ ਹੋਈ । ਚਾਰਲਸ ਪਹਿਲੇ ਦੇ ਕੈਦੀ ਹੋਣ ਤੇ, ਪਾਰਲੀਮੈਂਟ ਤੇ ਕੈਦੀ ਬਾਦਸ਼ਾਹ ਦੀ ਤਿੰਨ-ਪੱਖੀ ਗੱਲਬਾਤ ਚਲਦੀ ਰਹੀ । ਫ਼ੌਜ ਇਕ ਪਾਸੇ ਤਾਂ ਚਾਰਲਸ ਨਾਲ ਵਿਗੜਦੀ ਗਈ ਅਤੇ ਦੂਜੇ ਪਾਸੇ ਪਾਰਲੀਮੈਂਟ ਨਾਲ ਵੀ ਰੋਸ ਵਧਦਾ ਗਿਆ । ਅਖ਼ੀਰ ਚਾਰਲਸ ਨੂੰ ਫਾਂਸੀ ਦੇਣ ਮਗਰੋਂ ਫ਼ੌਜ ਨੇ ਲੰਡਨ ਜਾ ਕੇ ਪਾਰਲੀਮੈਂਟ ਹਾਊਸ ਨੂੰ ਘੇਰਾ ਪਾ ਲਿਆ । ਕੁਝ ਮੈਂਬਰਾਂ ਨੂੰ ਤਾਂ ਉਨ੍ਹਾਂ ਕੱਢ ਦਿਤਾ ਅਤੇ ਕੁਝ ਮੈਂਬਰ ਕੈਦ ਕਰ ਲਏ । ਕ੍ਰਾਮਵੈੱਲ ਦੇ ਸਮੇਂ ਇਹ ਅੰਦੋਲਨ ਢਿੱਲਾ ਪੈ ਗਿਆ ਭਾਵੇਂ ਲੈਵਲਰਜ਼ ਨੇ ਉਨ੍ਹਾਂ ਦੇ ਵਿਚਾਰਾਂ ਦੀ ਪੈਰਵੀ ਕੀਤੀ ।

**ਐਜ਼ੋ ਕੰਪਾਊਂਡ** : ਇਹ ਅਜਿਹੇ ਕਾਰਬਨਿਕ ਕੰਪਾਊਂਡ ਹਨ ਜਿਨ੍ਹਾਂ ਵਿਚ $-N=N-$ ਗਰੁੱਪ ਹੁੰਦਾ ਹੈ, ਜੋ ਐਰਿਲ ਗਰੁੱਪ ਨਾਲ ਜੁੜਿਆ ਹੁੰਦਾ ਹੈ। ਐਜ਼ੋ-ਬੈਂੱਨਜ਼ੀਨ ($C_6H_5-N=N-C_6H_5$) ਸਭ ਤੋਂ ਸਧਾਰਣ ਐਜ਼ੋ ਕੰਪਾਊਂਡ ਹੈ । ਇਹ ਨਾਈਟ੍ਰੋਬੈਂੱਨਜ਼ੀਨ ਨੂੰ ਜਿਸਤ ਅਤੇ ਐੱਲਕਲੀ, ਸੋਡੀਅਮ-ਪਾਰਾ ਮਿਸ਼ਰਿਤ ਧਾਤ ਅਤੇ ਹਲਕੇ ਅਲਕੋਹਲ ਜਾਂ ਐੱਲਕਲੀ ਵਾਲੇ ਸਟੈਨਸ ਕਲੋਰਾਈਡ ਦੇ ਘੋਲ ਨਾਲ ਲਘੂਕ੍ਰਿਤ ਹੋਣ ਤੇ ਬਣਦਾ ਹੈ :-



$$2RNO_2 + 8[H] \rightarrow R.N = N.R + 4H_2O$$

ਐਰੋਮੈਟਿਕ ਪ੍ਰਾਇਮਰੀ ਐਮੀਨ ਅਤੇ ਨਾਈਟ੍ਰੋਸੋ ਕੰਪਾਊਂਡ ਨੂੰ ਤੇਜ਼ ਐਸੀਟਿਕ ਤੇਜ਼ਾਬ ਨਾਲ ਗਰਮ ਕਰਨ ਤੇ ਐਜ਼ੋ ਕੰਪਾਊਂਡ ਬਣਦੇ ਹਨ ਅਤੇ ਪਾਣੀ ਵੱਖਰਾ ਹੋ ਜਾਂਦਾ ਹੈ :-



$$RNO + H_2NR \rightarrow RN = NR + H_2O$$

ਐਜ਼ੋ ਕੰਪਾਊਂਡ ਆਮ ਤੌਰ ਤੇ ਡਾਇਆਜ਼ੋਨੀਅਮ ਲੂਣ ਨੂੰ ਪ੍ਰਾਇਮਰੀ, ਸੈਕੰਡਰੀ ਅਤੇ ਟਰਸ਼ਰੀ ਐਮੀਨ, ਫ਼ੀਨੋਲ ਜਾਂ ਫ਼ੀਨੋਲਿਕ ਐਸਟਰ ਨਾਲ ਜੋੜ ਕੇ ਬਣਾਏ ਜਾਂਦੇ ਹਨ । ਇਸ ਅਮਲ ਵਿਚ ਪਹਿਲੇ ਡਾਇਆਜ਼ੋਨੀਅਮ ਲੂਣ ਪ੍ਰਾਇਮਰੀ ਅਤੇ ਸੈਕੰਡਰੀ ਐਰੋਮੈਟ੍ਰਿਕ ਐਮੀਨ ਨਾਲ ਕਿਰਿਆ ਕਰਕੇ ਡਾਈ-ਐਜ਼ੋਐਮੀਨ ਕੰਪਾਊਂਡ ਬਣਾਉਂਦੇ ਹਨ:-



$$C_6H_5N_2Cl + NH_2C_6H_5 \rightarrow$$



$$C_6H_5N = N - NH\,C_6H_5 + HCl$$

ਡਾਈ-ਐਜ਼ੋਅਮੀਨੋ ਕੰਪਾਊਂਡ ਬਣਾਉਣ ਲਈ ਥੋੜ੍ਹੀ ਮਿਕਦਾਰ ਵਿਚ ਖਣਿਜੀ ਤੇਜ਼ਾਬ ਦੀ ਮੌਜੂਦਗੀ ਵਿਚ ਅਨਿਲੀਨ ਐੱਲਕਲੀ ਉੱਤੇ ਨਾਈਟ੍ਰਸ ਤੇਜ਼ਾਬ ਵੀ ਵਿਸਥਾਪਨ ਕਰਵਾਇਆ ਜਾਂਦਾ ਹੈ । ਡਾਈ ਐਜ਼ੋਅਮੀਨੋ ਕੰਪਾਊਂਡ ਪੀਲੇ ਰੰਗ ਦੇ ਹਲਕੇ ਐੱਲਕਲੀ ਗੁਣ ਵਾਲੇ ਕ੍ਰਿਸਟੇਲਾਈਨ ਕੰਪਾਊਂਡ ਹਨ ਜਿਹੜੇ ਤੇਜ਼ਾਬਾਂ ਨਾਲ ਜੋੜਾਤਮਕ ਕੰਪਾਊਂਡ ਬਣਾਉਂਦੇ ਹਨ । ਇਹ ਤਾਂਬੇ,ਚਾਂਦੀ ਅਤੇ ਪੋਟਾਸ਼ੀਅਮ ਦੇ ਲੂਣ ਵੀ ਬਣਾਉਂਦੇ ਹਨ ਜਿਨ੍ਹਾਂ ਵਿਚ ਨਾਈਟ੍ਰੋਜਨ ਨਾਲ ਸਬੰਧਤ ਹਾਈਡ੍ਰੋਜਨ ਦੀ ਥਾਂ ਇਨ੍ਹਾਂ ਧਾਤਾਂ ਦੇ ਐਟਮ ਲੈ ਲੈਂਦੇ ਹਨ । ਨਾਈਟ੍ਰੋਜਨ ਨਾਲ ਸਬੰਧਤ ਇਹ ਹਾਈਡ੍ਰੋਜਨ ਪਰਮਾਣੂ ਬੱਝਵਾਂ ਨਹੀਂ ਹੁੰਦਾ ਅਤੇ ਇਹ ਇਕ ਨਾਈਟ੍ਰੋਜਨ ਪਰਮਾਣੂ ਤੋਂ ਦੂਜੇ ਨਾਈਟ੍ਰੋਜਨ ਪਰਮਾਣੂ ਤੇ ਜਾ ਸਕਦਾ ਹੈ ।

ਕਾਰਬਨਿਕ ਐੱਲਕਲੀ ਨੂੰ ਹਾਈਡ੍ਰੋਕਲੋਰਾਈਡ ਨਾਲ ਗਰਮ ਕਰਨ ਤੇ ਜਾਂ ਖਣਿਜੀ ਤੇਜ਼ਾਬ ਦੇ ਮੌਜੂਦ ਹੋਣ ਦੀ ਹਾਲਤ ਵਿਚ ਡਾਈ-ਐਜ਼ੋਅਮੀਨੋ ਕੰਪਾਊਂਡ, ਅਮੀਨੋ-ਐਜ਼ੋ ਕੰਪਾਊਂਡ ਵਿਚ ਬਦਲ ਜਾਂਦੇ ਹਨ :-




ਡਾਈ–ਐਜ਼ੋਅਮੀਨੋ ਬੈਂੱਨਜ਼ੀਨ ਐਮੀਨੋ–ਐਜ਼ੋ ਬੈਂੱਨਜ਼ੀਨ

ਇਸ ਤਬਦੀਲੀ ਵਿਚ ਹਾਈਡ੍ਰੋਜਨ ਐਟਮ ਧੁਰਾ ਪੁਜ਼ੀਸ਼ਨ ਤੇ ਚਲਾ ਜਾਂਦਾ ਹੈ ਪਰ ਜੇਕਰ ਇਥੇ ਕੋਈ ਰੈਡੀਕਲ ਮੌਜੂਦ ਹੋਵੇ ਤਾਂ ਇਹ ਔਰਥੋ ਪੁਜ਼ੀਸ਼ਨ ਵਿਚ ਜਾਂਦਾ ਹੈ । ਇਸ ਅਮਲ ਰਾਹੀਂ ਬਹੁਤੇ ਅਮੀਨੋ ਐਜ਼ੋ ਰੰਗ ਬਣਾਏ ਜਾਂਦੇ ਹਨ ।

ਟਰਸ਼ਰੀ ਐਰੋਮੈਟਿਕ ਐਮੀਨ ਡਾਇਆਜ਼ੋਨੀਅਮ ਲੂਣ ਨਾਲ ਮੇਲ ਕਰਦੇ ਹਨ ਅਤੇ ਇਨ੍ਹਾਂ ਦੇ ਮੇਲ ਨਾਲ ਐਮੀਨੋ-ਐਜ਼ੋ-ਕੰਪਾਊਂਡ ਬਣਦੇ ਹਨ ਜਿਨ੍ਹਾਂ ਵਿਚ ਐਜ਼ੋ ਗਰੁੱਪ ਟਰਸ਼ਰੀ ਐਮੀਨੋ ਗਰੁੱਪ ਦੇ ਪੈਰਾ ਥਾਂ ਤੇ ਜੁੜਿਆ ਹੁੰਦਾ ਹੈ ।




ਡਾਈਮੀਥਾਈਲ ਐਨਿਲੀਨ ਪੈਰਾ ਡਾਈਮੀਥਾਈਲ ਐਮੀਨੋ ਐਜ਼ੋਬੈਂੱਨਜ਼ੀਨ

ਡਾਇਆਜ਼ੋਨੀਅਮ ਲੂਣ ਫ਼ੀਨੋਲ ਦੇ ਐੱਲਕਲੀ ਮਿਲੇ ਘੋਲ ਨਾਲ ਮੇਲ ਕਰਨ ਤੇ ਹਾਈਡ੍ਰੋਕਸੀ ਐਜ਼ੋ ਕੰਪਾਊਂਡ ਬਣਾਉਂਦੇ ਹਨ । ਇਸ ਕਿਰਿਆ ਵਿਚ ਆਮ ਤੌਰ ਤੇ ਡਾਈਐਜ਼ੋਆੱਕਸਾਈਡ ਬਣਦਾ ਹੈ ।




ਪੈਰਾ ਹਾਈਡ੍ਰੋਕਸੀ ਐਜ਼ੋ–ਬੈਂੱਨਜ਼ੀਨ

ਫ਼ੀਨੋਲਿਕ ਐਸਟਰ ਦੀ ਡਾਇਆਜ਼ੋਨੀਅਮ ਲੂਣ ਨਾਲ ਜੁੜਨ ਦੀ ਸ਼ਕਤੀ ਐਮੀਨ ਅਤੇ ਫ਼ੀਨੋਲ ਤੋਂ ਘੱਟ ਹੈ । ਇਹ ਜ਼ਰੂਰੀ ਹੈ ਕਿ ਇਹ ਕਿਰਿਆ ਪਾਣੀ ਦੀ ਅਣਹੋਂਦ ਵਿਚ ਕੀਤੀ ਜਾਵੇ । ਇਸ ਲਈ ਆਮ ਤੌਰ ਤੇ ਇਹ ਕਿਰਿਆ ਤੇਜ਼ ਐਸੀਟਿਕ ਐਸਿਡ ਵਿਚ ਕੀਤੀ ਜਾਂਦੀ ਹੈ ।

ਬਿਊਟਾਡਾਈਨ ਵਰਗੇ ਅਸੰਤ੍ਰਿਪਤ ਹਾਈਡ੍ਰੋਕਾਰਬਨ ਅਤੇ ਮੈਸਿਟੀਲੀਨ ਨਾਲ ਨਾਈਟ੍ਰੋਐਨੀਲੀਨ ਦੇ ਡਾਇਆਜ਼ੋਨੀਅਮ ਕੰਪਾਊਂਡ ਜੁੜ ਜਾਂਦੇ ਹਨ । ਮੈਸਿਟੀਲੀਨ, ਪਿਕਰਾਮੀਈਡ ਦੇ ਡਾਇਆਜ਼ੋਨੀਅਮ ਲੂਣ ਨਾਲ ਮਿਲ ਕੇ ਐਜ਼ੋ ਰੰਗ ਬਣਾਉਂਦੀ ਹੈ :-




**ਮੈਸਿਟੀਲੀਨ ਅਤੇ ਪਿਕਰਾਮੀਈਡ ਦੇ ਡਾਇਆਜ਼ੋਨੀਅਮ ਲੂਣ ਦੇ ਮਿਲਣ ਨਾਲ ਬਣਿਆ ਐਜ਼ੋ ਰੰਗ**

ਡਾਇਆਜ਼ੋਨੀਅਮ ਲੂਣ ਦਾ ਨੈਪਥੋਲ ਅਤੇ ਨੈਪਥਾਈਲ ਐਮੀਨ ਨਾਲ ਮੇਲ ਖ਼ਾਸ ਮਹੱਤਤਾ ਵਾਲਾ ਹੈ । ਐੱਲਫ਼ਾ-ਨੈਪਥੋਲ ਹਾਈਡ੍ਰੌਕਸੀ ਗਰੁੱਪ ਦੀ ਪੈਰਾ ਪੁਜ਼ੀਸ਼ਨ ਨਾਲ ਜੁੜਦਾ ਹੈ ਪਰ ਜੇਕਰ ਇਸ ਪੁਜ਼ੀਸ਼ਨ ਤੇ ਕੋਈ ਗਰੁਪ ਮੌਜੂਦ ਹੋਵੇ ਤਾਂ ਇਹ ਮੇਲ ਆਰਥੋ ਪੁਜ਼ੀਸ਼ਨ ਤੇ ਹੁੰਦਾ ਹੈ । ਬੀਟਾ ਨੈਪਥੋਲ ਵਿਚ ਐਜ਼ੋ ਰੈਡੀਕਲ ਐਲਫਾ ਪੁਜ਼ੀਸ਼ਨ ਗ੍ਰਹਿਣ ਕਰਦਾ ਹੈ । ਬੀਟਾ-ਨੈਪਥਾਈਲ ਐਮੀਨ ਵਿਚ ਵੀ ਇਸੇ ਤਰ੍ਹਾਂ ਦਾ ਮੇਲ ਹੁੰਦਾ ਹੈ । ਡਾਈ-ਐਜ਼ੋ-ਅਮੋਨੀਅਮ ਲੂਣ ਐਮੀਨੋ-ਹਾਈਡ੍ਰੌਕਸੀ ਨੈਪਥਲੀਨਜ਼ ਨਾਲ ਐਲੱਕਲੀ ਵਾਲੇ ਘੋਲ ਵਿਚ ਹਾਈਡ੍ਰੌਕਸੀ ਗਰੁੱਪ ਨਾਲ ਜੁੜਦਾ ਹੈ ਪਰ ਤੇਜ਼ਾਬੀ ਘੋਲ ਵਿਚ ਇਹ ਮੇਲ ਐਮੀਨੋ ਗਰੁੱਪ ਨਾਲ ਹੁੰਦਾ ਹੈ । ਇਸ ਤਰ੍ਹਾਂ ਇਕ ਹੀ ਐਮੀਨੋ-ਨੈਪਥੋਲ ਨਾਲ ਘੋਲ ਨੂੰ ਐਲਕਲੀ ਜਾਂ ਤੇਜ਼ਾਬ ਵਰਤ ਕੇ ਵੱਖ ਵੱਖ ਕਿਸਮਾਂ ਦੇ ਰੰਗ ਬਣਾਏ ਜਾ ਸਕਦੇ ਹਨ ।

ਸਿਧਾਂਤ ਅਨੁਸਾਰ ਐਜ਼ੋ ਕੰਪਾਊਂਡਾਂ ਦੇ ਸਿਸ ਅਤੇ ਟ੍ਰਾਂਸ ਦੋ ਆਈਸੋਮੈਰਿਕ ਰੂਪ ਹੋਣੇ ਚਾਹੀਦੇ ਹਨ :-




ਇਸ ਤਰ੍ਹਾਂ ਦੇ ਆਈਸੋਮੈਰਿਕਾਂ ਦੇ ਸਬੰਧ ਵਿਚ ਅਜੇ ਖੋਜ ਨਹੀਂ ਹੋਈ । ਟ੍ਰਾਂਸ-ਐਜ਼ੋ ਬੈਂਨਜ਼ੀਨ ਤੇ ਰੌਸ਼ਨੀ ਪਾਉਣ ਤੇ ਇਹ ਸਿਸ ਰੂਪ ਵਿਚ ਬਦਲ ਜਾਂਦੀ ਹੈ । ਰੌਸ਼ਨੀ ਦੇ ਅਸਰ ਨਾਲ ਸੰਤੁਲਨ ਹੋ ਜਾਂਦਾ ਹੈ ਜਿਸ ਵਿਚ ਲਗਭਗ 27ਫ਼ੀ ਸਦੀ ਸਿਸ ਅਤੇ 73ਫ਼ੀ ਸਦੀ ਟ੍ਰਾਂਸ ਆਈਸੋਮੈਰਿਕ ਹੁੰਦੇ ਹਨ ।

ਐਜ਼ੋ ਰੰਗ ਦੋ ਪ੍ਰਕਾਰ ਦੇ ਹੁੰਦੇ ਹਨ । ਇਕ ਨੂੰ ਐੱਲਕਲੀ ਵਾਲਾ ਰੰਗ ਅਤੇ ਦੂਜੇ ਨੂੰ ਤੇਜ਼ਾਬ ਵਾਲਾ ਰੰਗ ਕਹਿੰਦੇ ਹਨ । ਐੱਲਕਲੀ ਵਾਲੇ ਰੰਗਾਂ ਵਿਚ ਐਨਿਲੀਨ ਯੈਲੋ, ਬਿਸਮਾਰਕ ਬ੍ਰਾਊਨ, ਜੇਨਸ ਰੈੱਡ ਆਦਿ ਪ੍ਰਮੁੱਖ ਹਨ । ਐਨਿਲੀਨ ਯੈਲੋ ਦਾ ਰਸਾਇਣਿਕ ਨਾਂ ਪੈਰਾ-ਐਮੀਨੋ ਐਜ਼ੋਬੈਨਜ਼ੀਨ ਹੈ । ਇਹ ਪੀਲੇ ਰੰਗ ਦੀ ਡਾਈ ਹੈ ਜਿਹੜੀ ਤੇਜ਼ਾਬ ਵਿਚ ਬੈਂਗਣੀ ਰੰਗ ਦੀ ਹੋ ਜਾਂਦੀ ਹੈ । ਬਿਸਮਾਰਕ ਬ੍ਰਾਊਨ ਮੈਟਾ-ਫੈਨੀਲੀਨ-ਡਾਈਐਮੀਨ ਤੇ ਨਾਈਟ੍ਰਸ ਤੇਜ਼ਾਬ ਦੇ ਅਮਲ ਰਾਹੀਂ ਬਣਾਇਆ ਜਾਂਦਾ ਹੈ । ਇਸ ਰੰਗ ਦੀ ਵਰਤੋਂ ਚਮੜਾ ਰੰਗਣ ਦੇ ਕੰਮ ਵਿਚ ਹੁੰਦੀ ਹੈ । ਜੇਨਸ ਰੈੱਡ ਡਾਈ ਰੂੰ ਅਤੇ ਉੱਨ ਨੂੰ ਤੇਜ਼ਾਬ ਵਾਲੇ ਗਰਮ ਘੋਲ ਵਿਚ ਰੰਗਦੀ ਹੈ । ਇਸ ਦੀ ਵਰਤੋਂ ਰੂਈ ਅਤੇ ਉੱਨ ਦੇ ਮਿਲੇ ਜੁਲੇ ਸੂਤ ਅਤੇ ਰੇਸ਼ਮ ਦੇ ਧਾਗੇ ਰੰਗਣ ਲਈ ਹੁੰਦੀ ਹੈ । ਤੇਜ਼ਾਬੀ ਰੰਗਾਂ ਵਿਚ ਮੀਥਾਈਲ ਆਰੇਂਜ, ਐੱਲਫ਼ਾ-ਨੈਪਥੋਲ ਆਰੇਂਜ, ਫ਼ਾਸਟ ਰੈੱਡ ਏ ਅਤੇ ਬੀ, ਨੈਪਥਾਈਲ-ਐਮੀਨ ਬਲੈਕ ਡੀ, ਵਿਕਟੋਰੀਆ ਵਾਇਲਿਟ ਆਦਿ ਮਸ਼ਹੂਰ ਰੰਗ ਹਨ ।

**ਐਟਨਾ** : ਇਹ ਪੂਰਬੀ ਸਿਸਲੀ ਦੇ ਉੱਤਰ-ਪੱਛਮ ਵਿਚ ਕਾਟੇਨੀਆ ਨਾਮੀ ਇਲਾਕੇ ਦਾ ਇਕ ਜਵਾਲਾਮੁਖੀ ਪਹਾੜ ਹੈ । ਸਿਸਲੀ ਦੇ ਲੋਕ ਇਸ ਨੂੰ ਮੋਂਜੀਬੈਲੋ ਅਤੇ ਅਰਬੀ ਵਾਲੇ ਜਬਲੁੱਲਮਆਤ ਕਹਿੰਦੇ ਹਨ । ਇਸ ਦੀ ਉਚਾਈ ਅੱਜਕੱਲ੍ਹ 3304 ਮੀ. ਹੈ ਅਤੇ ਜਦੋਂ ਵੀ ਇਹ ਜ਼ੋਰ ਨਾਲ ਫਟਦਾ ਹੈ ਇਸ ਦੀ ਉਚਾਈ ਵਿਚ ਫ਼ਰਕ ਪੈ ਜਾਂਦਾ ਹੈ ।



**ਐਟਨਾ**

ਸੰਨ 1865 ਵਿਚ ਇਸ ਦੀ ਉਚਾਈ 3324 ਮੀ. ਤੇ 1900 ਵਿਚ 3255 ਮੀ. ਸੀ । ਇਸ ਦੇ ਪੂਰਬ ਵਾਲੇ ਪਾਸੇ ਆਈਓਨੀਅਨ ਸਾਗਰ ਹੈ । ਗਰਮੀਆਂ ਦੇ ਕੁਝ ਆਖ਼ਰੀ ਮਹੀਨਿਆਂ ਤੋਂ ਛੁੱਟ ਇਸ ਦੀ ਚੋਟੀ ਉਤੇ ਸਦਾ ਬਰਫ਼ ਪਈ ਰਹਿੰਦੀ ਹੈ । ਐਟਨਾ ਪਹਾੜ ਦੇ ਤਲ ਦਾ ਵਿਆਸ 40 ਕਿ.ਮੀ. ਹੈ ਅਤੇ ਬਕਾਇਦਾ ਘੇਰਾ 161 ਕਿ. ਮੀ. ਹੈ । ਇਸ ਦੀਆਂ ਢਲਾਣਾਂ ਉਤੇ ਸੈਂਕੜੇ ਛੋਟੀਆਂ ਕੋਨਾਂ ਅਤੇ ਕ੍ਰੇਟਰ ਹਨ ਜਿਨ੍ਹਾਂ ਵਿੱਚੋਂ ਕਦੇ ਕਦੇ ਲਾਵਾ, ਮਿੱਟੀ-ਘੱਟਾ ਅਤੇ ਹੋਰ ਮਾਦੇ ਨਿਕਲਦੇ ਰਹਿੰਦੇ ਹਨ। ਆਮ ਤੌਰ ਤੇ ਨੀਕੋਲੋਸੀ ਦੇ ਰਸਤੇ ਕਾਟੇਨੀਆ ਤੋਂ ਦੱਖਣੀ ਢਲਾਣ ਰਾਹੀਂ ਪੈਦਲ ਜਾਂ ਖੱਚਰਾਂ ਰਾਹੀਂ ਭਖਦੇ ਜਵਾਲਾਮੁਖੀ ਦੀ ਚੋਟੀ ਤੇ ਪੁਜਿਆ

ਜਾ ਸਕਦਾ ਹੈ । ਚੋਟੀ ਉਤੇ ਜਵਾਲਾਮੁਖੀ ਪਹਾੜਾਂ ਸਬੰਧੀ ਇਕ ਪ੍ਰੇਖਣਸ਼ਾਲਾ ਹੈ । ਪਹਾੜ ਦੀਆਂ ਉਪਰਲੀਆਂ ਢਲਾਣਾਂ ਨੰਗੀਆਂ ਹਨ ਪਰ ਕੁੱਝ ਹੇਠਾਂ ਉਤਰ ਕੇ ਜਵਾਲਾਮੁਖੀ ਦੀ ਉਪਜਾਊ ਮਿੱਟੀ ਵਿਚ ਫੁੱਲ, ਸਬਜ਼ੀਆਂ ਅਤੇ ਹੋਰ ਆਮ ਫ਼ਸਲਾਂ ਪੈਦਾ ਕੀਤੀਆਂ ਜਾਂਦੀਆਂ ਹਨ । ਇਹ ਇਲਾਕਾ ਆਬਾਦੀ ਦੇ ਪੱਖੋਂ ਦੁਨੀਆ ਭਰ ਦੇ ਸਭ ਤੋਂ ਵੱਧ ਸੰਘਣੀ ਆਬਾਦੀ ਦੇ ਇਲਾਕਿਆਂ ਵਿਚ ਸ਼ਾਮਲ ਹੈ । ਕਾਟੇਨੀਆ, ਨੀਕੋਲੋਸੀ ਅਤੇ ਆਚੀਰੇਲੇ ਦੇ ਤਿਕੋਨੇ ਹਿੱਸੇ ਦੀ ਆਬਾਦੀ 1,280 ਫ਼ੀ ਵ. ਕਿ. ਮੀ. ਹੈ । ਰੇਲ ਕਾਟੇਨੀਆ ਤੋਂ ਸ਼ੁਰੂ ਹੋ ਕੇ ਸਾਰੇ ਪਹਾੜ ਦੇ ਦੁਆਲੇ ਚੱਕਰ ਲਾਉਂਦੀ ਹੈ ।

ਇਤਿਹਾਸ ਵਿਚ ਲਗਭਗ 80 ਵਾਰ ਐਟਨਾ ਪਹਾੜ ਦੇ ਫਟਣ ਦਾ ਜ਼ਿਕਰ ਹੈ ਪਰ ਇਹ ਅੰਕੜੇ ਅਸਲ ਨਾਲੋਂ ਬਹੁਤ ਘੱਟ ਹਨ ਕਿਉਂ ਜੋ ਇਹ 18ਵੀਂ ਸਦੀ ਵਿਚ 16 ਵਾਰੀ, 19ਵੀਂ ਸਦੀ ਵਿਚ 19 ਵਾਰੀ ਅਤੇ 20ਵੀਂ ਸਦੀ ਵਿਚ 9 ਵਾਰੀ ਫਟਿਆ ਹੈ । ਸੰਨ 1669 ਵਾਂਗ ਕਈ ਵਾਰੀ ਇਸ ਦੇ ਫਟਣ ਸਮੇਂ ਭੁਚਾਲ ਵੀ ਆਏ । ਕਈ ਵਾਰੀ (ਜਿਵੇਂ ਕਿ 1381 ਈ. ਵਿਚ) ਤਾਂ ਇਸ ਨੇ ਦਰਮਿਆਨੀ ਢਲਾਣਾਂ ਦੇ ਇਲਾਕੇ ਨੂੰ ਬਰਬਾਦ ਕਰ ਦਿਤਾ ਅਤੇ ਸਮੁੰਦਰ ਤਕ ਲਾਵੇ ਦੀਆਂ ਨਦੀਆਂ ਵੀ ਵਗਾਈਆਂ । ਸੰਨ 1669 ਵਿਚ ਇਸ ਦੇ ਫਟਣ ਨਾਲ ਕਾਟੇਨੀਆ ਦੇ ਕੁੱਝ ਹਿੱਸੇ ਵਿਚ ਹੜ੍ਹ ਆ ਗਿਆ ਅਤੇ ਅਨੁਮਾਨ ਹੈ ਕਿ ਇਸ ਵਾਰੀ 989,000,000 ਘਣ ਮੀਟਰ ਲਾਵਾ ਫੁੱਟ ਨਿਕਲਿਆ । ਐਟਨਾ ਸੰਨ 1911 ਅਤੇ 1918 ਵਿਚ ਦੋ ਦੋ ਵਾਰ ਫਟਿਆ । ਮਈ, 1923 ਵਿਚ ਲਾਵੇ ਨਾਲ ਸੈਰੋ ਦਾ ਸਾਰਾ ਪਿੰਡ ਅਤੇ ਕਾਟੇਨੀਆ ਦਾ ਕੁੱਝ ਹਿੱਸਾ ਤਬਾਹ ਹੋ ਗਿਆ । ਇਸ ਦੀਆਂ ਨਵੀਆਂ ਚੋਟੀਆਂ ਵੀ ਬਣੀਆਂ ਜਿਨ੍ਹਾਂ ਵਿਚੋਂ ਸਭ ਤੋਂ ਉੱਚੀ ਦਾ ਨਾਂ ਮੋਂਟੇ ਵਿਟੋਰੀਉ ਅਮਾਨੁਲੇ ਤੀਜੀ ਹੈ । ਸੰਨ 1928 ਵਿਚ ਫੁੱਟ ਕੇ ਇਸ ਨੇ 250 ਮੀਟਰ ਸਰਕਮੈਟਨੀਆ ਰੇਲਵੇ ਲਾਈਨ ਤਬਾਹ ਕਰ ਦਿਤੀ, ਮਾਸਕਾਲੀ ਪਿੰਡ ਨੂੰ ਆਪਣੀ ਲਪੇਟ ਵਿਚ ਲੈ ਲਿਆ ਅਤੇ ਕਾਟੇਨੀਆ ਅਤੇ ਮੇਸੀਨਾ ਦੇ ਵਿਚਕਾਰ ਰੇਲ ਤੇ ਸੜਕ ਦੀ ਆਵਾਜਾਈ ਵਿਚ ਵਿਘਨ ਪਾਇਆ।

**ਐਟਮ** : ਇਹ ਉਹ ਵਿਸ਼ੇਸ਼ ਰਚਨਾ ਹੈ ਜੋ ਕਿਸੇ ਵੀ ਰਸਾਇਣਿਕ ਤੱਤ ਦੀ ਬੇਸਿਕ ਇਕਾਈ ਮੰਨੀ ਜਾਂਦੀ ਹੈ । ਇਸ ਰਚਨਾ ਵਿਚ ਧਨ-ਚਾਰਜਿਤ ਨਿਊਕਲੀਅਸ ਹੁੰਦਾ ਹੈ ਅਤੇ ਇਸ ਦੇ ਦੁਆਲੇ ਬਹੁਤ ਸਾਰੇ ਰਿਣ-ਚਾਰਜਿਤ ਇਲੈੱਕਟ੍ਰਾਨ ਹੁੰਦੇ ਹਨ । ਇਲੈੱਕਟ੍ਰਾਨਾਂ ਦਾ ਕੁੱਲ ਰਿਣ ਚਾਰਜ ਨਿਊਕਲੀਅਸ ਉਪਰਲੇ ਧਨ ਚਾਰਜ ਦੇ ਬਰਾਬਰ ਹੁੰਦਾ ਹੈ । ਵਿਸ਼ੇਸ਼ ਕਰਕੇ, ਰਸਾਇਣਿਕ ਤੱਤ ਦੀ ਘੱਟ ਤੋਂ ਘੱਟ ਮਾਤਰਾ ਨੂੰ, ਜਿਹੜੀ ਕਿਸੇ ਰਸਾਇਣਿਕ ਕਿਰਿਆ ਵਿਚ ਭਾਗ ਲੈਂਦੀ ਹੈ, ਐਟਮ (ਪਰਮਾਣੂ) ਕਿਹਾ ਜਾਂਦਾ ਹੈ । ਰਸਾਇਣਿਕ ਤੌਰ ਤੇ ਐਟਮ ਦੀ ਇਸ ਪਰਿਭਾਸ਼ਾ ਦਾ ਮਤਲਬ ਇਹ ਨਹੀਂ ਕਿ ਰਸਾਇਣਿਕ ਕਿਰਿਆਵਾਂ ਤੋਂ ਇਲਾਵਾ ਹੋਰ ਕਿਸੇ ਵੀ ਕਿਰਿਆ ਨਾਲ ਇਸ ਦੀ ਅਗਲੇਰੀ ਉਪ-ਵੰਡ ਨਹੀਂ ਕੀਤੀ ਜਾ ਸਕਦੀ ਸਗੋਂ ਭੌਤਿਕ ਢੰਗ ਨਾਲ ਪਰਮਾਣੂ ਦੀ ਉਪ ਵੰਡ ਆਮ ਗੱਲ ਹੋ ਗਈ ਹੈ । ਪਰਮਾਣੂ ਦੀ ਇਸ ਉਪ-ਵੰਡ ਨਾਲ ਉਸ ਦੀ ਆਪਣੀ ਮੌਲਿਕ ਰਸਾਇਣਿਕ ਹੋਂਦ ਖ਼ਤਮ ਹੋ ਜਾਂਦੀ ਹੈ ਅਤੇ ਪਦਾਰਥ ਬਾਰੇ ਸਾਡਾ ਤਜਰਬਾ ਬਹੁਤ ਕਰਕੇ ਇਸ ਦੀ ਰਸਾਇਣਿਕ ਬਣਤਰ ਤੇ ਗੁਣਾਂ ਤੇ ਆਧਾਰਿਤ ਹੈ ਇਸ ਲਈ ਰਸਾਇਣਿਕ ਪਰਮਾਣੂ ਦੀ ਰਚਨਾ ਦੀ ਬੇਸਿਕ ਇਕਾਈ ਦੀ ਧਾਰਨਾ ਅਜੇ ਵੀ ਲਾਹੇਵੰਦ ਤੇ ਉਪਯੋਗੀ ਹੈ ।

**ਪਰਮਾਣੂ-ਸਿਧਾਂਤ ਦਾ ਆਰੰਭ** -ਸਭ ਤੋਂ ਪਹਿਲਾਂ ਡੈਮੋਕਰਾਈਟਸ ਨੇ ਇਹ ਵਿਚਾਰ ਪੇਸ਼ ਕੀਤਾ ਕਿ ਮਾਦੇ ਦੀ ਰਚਨਾ ਨਿਰੰਤਰ ਦੀ ਥਾਂ ਡਿਸਕ੍ਰੀਟ ਹੁੰਦੀ ਹੈ । ਇਹ ਵਿਚਾਰ ਲਗਭਗ 400 ਈ.ਪੂ. ਤੱਕ ਠੀਕ ਮੰਨਿਆ ਜਾਂਦਾ ਰਿਹਾ । ਡੈਮੋਕਰਾਈਟਸ ਅਨੁਸਾਰ, ਹੋਂਦ ਵਾਲਾ ਪਦਾਰਥ ਸਿਰਫ ਪਰਮਾਣੂ ਅਤੇ ਖਾਲੀ ਪੁਲਾੜ ਹੈ, ਬਾਕੀ ਸਭ ਕੁਝ ਸਿਰਫ਼ ਰਾਇ ਹੈ । ਇਸ ਪੱਖ ਨਾਲ ਰੰਗ, ਗੰਧ ਅਤੇ ਗਠਨ ਵਰਗੇ ਗੁਣ ਮੂਲ ਨਹੀਂ ਸਨ ਸਗੋਂ ਘੱਟ ਮਹੱਤਵ ਵਾਲੇ ਸਨ, ਇਨ੍ਹਾਂ ਨੂੰ ਅੱਡੋ-ਅੱਡ ਪਰਮਾਣੂਆਂ ਨਾਲ ਸੰਮਿਲਿਤ ਨਹੀਂ ਕੀਤਾ ਜਾ ਸਕਦਾ ਸੀ । ਡੈਮੋਕਰਾਈਟਸ ਨੇ ਪਰਮਾਣੂਆਂ ਦੇ ਗੁਣਾਂ ਨੂੰ ਸਥਿਤੀ, ਆਕਾਰ, ਰੂਪ ਅਤੇ ਗਤੀ ਤਕ ਸੀਮਿਤ ਰੱਖਿਆ ਅਤੇ ਇਹ ਵਿਸ਼ਵਾਸ ਰੱਖਿਆ ਕਿ ਪਦਾਰਥਕ ਚੀਜ਼ਾਂ ਦੇ ਬਾਕੀ ਸਾਰੇ ਘੱਟ ਮਹੱਤਤਾ ਵਾਲੇ ਗੁਣ ਆਪਣੇ ਆਪ ਪਤਾ ਲੱਗ ਜਾਂਦੇ ਹਨ । ਉਸ ਦੇ ਪਰਮਾਣੂ ਅਰੁੱਕ ਚਾਲ ਵਾਲੇ, ਗਿਣਤੀ ਵਿਚ ਬਹੁਤ ਜ਼ਿਆਦਾ ਅਤੇ ਅਵਿਨਾਸ਼ੀ ਸਨ ਅਤੇ ਉਸ ਦਾ ਬ੍ਰਹਿਮੰਡ ਬਿਲਕੁਲ ਪਦਾਰਥਵਾਦੀ ਸੀ ।

ਐਪਿਕਰਸ ਨੇ ਵੀ ਇਹੋ ਜਿਹਾ ਹੀ ਪ੍ਰਾਰੰਭਿਕ ਪਰਮਾਣੂ ਸਿਧਾਂਤ ਦੱਸ ਕੇ ਪੱਖ ਪੂਰਿਆ । ਇਸ ਦੇ ਵਿਚਾਰਾਂ ਨੂੰ ਲੂਕਰੀਸਿਅਸ਼ ਨੇ ਆਪਣੀ ਕਵਿਤਾ 'ਡੇ ਰੈਰਮ ਨੈਚੂਰਾ' ਵਿਚ ਬੜੇ ਸੁਆਦਲੇ ਢੰਗ ਨਾਲ ਅਗਲੀਆਂ ਪੀੜ੍ਹੀਆਂ ਤੱਕ ਪਹੁੰਚਾਇਆ ।

ਪ੍ਰਾਚੀਨ ਯੂਨਾਨੀਆਂ ਦੇ ਪਰਮਾਣੂ-ਪ੍ਰਕਿਰਿਆ ਸਿਧਾਂਤ ਦੀ ਪੁੱਛ ਕਈ ਸਦੀਆਂ ਮਗਰੋਂ ਇਨ੍ਹਾਂ ਪ੍ਰਸਿੱਧ ਵਿਗਿਆਨੀਆਂ ਜੀ. ਬਰੂਨੋ (1548-1600), ਫ਼੍ਰਾਂਸਿਸ ਬੈਕਨ (1561-1626), ਡੇਕਾਰਟ (1596-1650) ਅਤੇ ਸਰ ਆਈਜ਼ੈਕ ਨਿਊਟਨ (1642-1727) ਨੇ ਪਾਈ । ਹਾਲੇ ਵੀ ਪੂਰਨ ਜ਼ੋਰ ਵਿਗਿਆਨਿਕ ਨਾਲੋਂ ਦਾਰਸ਼ਨਿਕ ਜ਼ਿਆਦਾ ਸੀ। ਡੈਨੀਅਲ ਬੈਰਨੂਯੀ (1700-1782) ਨੇ ਆਪਣੀ ਪੁਸਤਕ 'ਹਾਈਡ੍ਰੋਡਾ ਇਨੇਮਿਸਕਾ' ਵਿਚ ਪਹਿਲੀ ਵਾਰ ਪਰਮਾਣੂਆਂ ਦੀ ਉੱਗੜ-ਦੁੱਗੜ ਚਾਲ ਦੇ ਚਿੱਤਰ ਤੋਂ ਮਾਤਰਾਤਮਕ ਭੌਤਿਕੀ ਸਿੱਟਿਆਂ ਦਾ ਨਿਚੋੜ ਲਿਖਿਆ । ਉਸ ਨੇ ਸਿੱਧ ਕੀਤਾ ਜੇ ਕੋਈ ਗੈਸ ਤੇਜ਼ ਚਲ ਰਹੇ ਅਜਿਹੇ ਪਰਮਾਣੂਆਂ ਦੀ ਬਣੀ ਹੋਵੇ ਜਿਨ੍ਹਾਂ ਦੇ ਵਿਆਸ ਉਨ੍ਹਾਂ ਦੇ ਫ਼ਾਸਲੇ ਦੇ ਮੁਕਾਬਲੇ ਵਿਚ ਘੱਟ ਹੋਣ ਤਾਂ ਬੰਦ ਕੀਤੀ ਗੈਸ ਦਾ ਦਬਾਉ ਇਸ ਦੇ ਆਇਤਨ ਦੇ ਉਲਟ ਕ੍ਰਮ-ਅਨੁਪਾਤੀ ਹੁੰਦਾ ਹੈ । ਇਹ ਨਤੀਜਾ ਪ੍ਰਯੋਗਿਕ ਸਿੱਟਿਆਂ ਨਾਲ ਮਿਲਦਾ ਜੁਲਦਾ ਸੀ ਅਤੇ ਇਸ ਦੇ ਸਿੱਟੇ ਵਜੋਂ ਗੈਸਾਂ ਦੇ ਗਤਿਜ ਸਿਧਾਂਤ ਦਾ ਜਨਮ ਹੋਇਆ ।

**ਡਾਲਟਨ ਦਾ ਪਰਮਾਣਵੀ ਸਿਧਾਂਤ** - ਉਨ੍ਹੀਵੀਂ ਸਦੀ ਦੇ ਸ਼ੁਰੂ ਤੱਕ ਦੇ ਪਦਾਰਥ ਸੰਗਠਨ ਦੇ ਬਾਰੇ ਪ੍ਰਾਚੀਨ ਦਾਰਸ਼ਨਿਕਾਂ ਦੀਆਂ ਕਲਪਨਾਵਾਂ ਤੋਂ ਇਲਾਵਾ ਹੋਰ ਕੁਝ ਗਿਆਨ ਨਹੀਂ ਸੀ । ਸੰਨ 1808 ਵਿਚ ਪਹਿਲੀ ਵਾਰੀ ਮਾਨਚੈਸਟਰ (ਇੰਗਲੈਂਡ) ਦੇ ਇਕ ਅਧਿਆਪਕ ਜਾੱਨ ਡਾਲਟਨ ਨੇ ਇਕ ਪਰਿਕਲਪਨਾ ਦੁਨੀਆ ਦੇ ਸਾਹਮਣੇ ਰੱਖੀ । ਇਸ ਪਰਿਕਲਪਨਾ ਦੀ ਵਿਆਖਿਆ ਹੇਠ ਲਿਖੇ ਅਨੁਸਾਰ ਕੀਤੀ ਜਾ ਸਕਦੀ ਹੈ :-

(1) ਪਦਾਰਥ, ਪਰਮਾਣੂ ਅਖਵਾਉਣ ਵਾਲੇ ਬਹੁਤ ਹੀ ਛੋਟੇ ਛੋਟੇ ਕਣਾਂ ਦਾ ਬਣਿਆ ਹੋਇਆ ਹੈ । ਇਹ ਕਣ ਅਣਵੰਡੇ ਹੁੰਦੇ ਹਨ ਅਤੇ ਸਭ ਰਸਾਇਣਿਕ ਪਰਿਵਰਤਨਾਂ ਵਿਚ ਉਹੋ ਜਿਹੇ ਹੀ ਬਣੇ ਰਹਿੰਦੇ ਹਨ ।

(2) ਇਹ ਤੱਤ ਦੇ ਪਰਮਾਣੂ ਹਰ ਪੱਖੋਂ ਇਕ ਦੂਸਰੇ ਦੇ ਸਮਾਨ ਹੁੰਦੇ ਹਨ ਅਤੇ ਇਨ੍ਹਾਂ ਦਾ ਭਾਰ ਨਿਸ਼ਚਿਤ ਹੁੰਦਾ ਹੈ ।

(3) ਵੱਖ-ਵੱਖ ਤੱਤਾਂ ਦੇ ਪਰਮਾਣੂਆਂ ਦੇ ਭਾਰ ਅਤੇ ਗੁਣ ਵੱਖ-ਵੱਖ ਹੁੰਦੇ ਹਨ ।

(4) ਪਰਮਾਣੂ ਅਵਿਨਾਸ਼ੀ ਹਨ ਅਤੇ ਰਸਾਇਣਿਕ ਕਿਰਿਆਵਾਂ ਸਿਰਫ ਪਰਮਾਣੂਆਂ ਦੀ ਪੁਨਰ-ਤਰਤੀਬ ਹਨ ।

(5) ਵੱਖ-ਵੱਖ ਤੱਤਾਂ ਦੇ ਪਰਮਾਣੂ ਸਰਲ ਪਰੰਤੂ ਨਿਸ਼ਚਿਤ ਅਨੁਪਾਤ ਵਿਚ ਮਿਲ ਕੇ ਯੋਗਿਕ ਪਰਮਾਣੂ ਬਣਾਉਂਦੇ ਹਨ ।

**ਅਧਿਕਤਮ ਸਰਲਤਾ ਦਾ ਨਿਯਮ** - ਡਾਲਟਨ ਦੇ ਪਰਮਾਣੂ ਸਿਧਾਂਤ ਨੇ ਧਾਰਨਾਵਾਂ ਦਾ ਇਕ ਸਪੱਸ਼ਟ ਅਤੇ ਨਿਸ਼ਚਿਤ ਕਥਨ ਪੇਸ਼ ਕੀਤਾ ਅਤੇ ਖ਼ਾਸ ਕਰਕੇ ਪਰਮਾਣੂਆਂ ਦੇ ਭਾਰ ਤੇ ਵਿਸ਼ੇਸ਼ ਜ਼ੋਰ ਦਿੱਤਾ। ਇਸ ਤੋਂ ਮਗਰੋਂ ਡਾਲਟਨ ਨੇ ਇਸ ਵਿਚ ਇਕ ਹੋਰ ਸਿਧਾਂਤ ਮਿਲਾ ਦਿੱਤਾ ਜਿਸ ਨਾਲ ਡਾਲਟਨ ਦੀ ਪਰਮਾਣੂ ਥਿਊਰੀ ਹੋਰ ਕਾਮਯਾਬ ਹੋਈ। ਇਹ ਅਧਿਕਤਮ ਸਰਲਤਾ ਦਾ ਨਿਯਮ ਸੀ । ਇਸ ਨਿਯਮ ਅਨੁਸਾਰ ਜੇ ਦੋ ਤੱਤ ਇਕ ਹੋਰ ਯੋਗਿਕ ਬਣਾਉਣ ਤਾਂ ਉਹ ਯੋਗਿਕ ਹਰ ਤੱਤ ਦੇ ਇਕ ਪਰਮਾਣੂ ਦਾ ਮੇਲ ਦਰਸਾਉਂਦਾ ਹੈ । ਇਸ ਦੀ ਮਹੱਤਤਾ ਇਹ ਸੀ ਕਿ ਇਸ ਤੋਂ ਪਰਮਾਣੂਆਂ ਦੇ ਸਾਪੇਖੀ ਭਾਰ ਪਤਾ ਲਾਏ ਜਾ ਸਕਦੇ ਸਨ । ਇਸ ਤਰ੍ਹਾਂ ਉਦਾਹਰਣ ਦੇ ਤੌਰ ਤੇ (ਡਾਲਟਨ ਦੇ ਦਿਨਾਂ ਵਿਚ) ਆੱਕਸੀਜਨ ਅਤੇ ਹਾਈਡ੍ਰੋਜਨ ਦਾ ਅਜਿਹਾ ਯੋਗਿਕ 'ਪਾਣੀ' ਹੈ ਜੋ ਕਿ ਭਾਰ ਅਨੁਸਾਰ ਤਕਰੀਬਨ 8 ਹਿੱਸੇ ਆੱਕਸੀਜਨ ਅਤੇ 1 ਹਿੱਸਾ ਹਾਈਡ੍ਰੋਜਨ ਦੀ ਕਿਰਿਆ ਦੁਆਰਾ ਬਣਦਾ ਹੈ । ਡਾਲਟਨ ਨੇ ਇਹ ਅਨੁਪਾਤ 7 ਤੇ 1 ਦੱਸਿਆ ਜੋ ਗ਼ਲਤ ਵਿਸ਼ਲੇਸ਼ਣ ਦਾ ਸਿੱਟਾ ਸੀ । ਅਧਿਕਤਮ ਸਰਲਤਾ ਨਿਯਮ ਅਨੁਸਾਰ ਪਾਣੀ ਦਾ ਫ਼ਾਰਮੂਲਾ HO ਹੋਵੇਗਾ ਜਿਸ ਦਾ ਮਤਲਬ ਹੋਇਆ ਕਿ ਆੱਕਸੀਜਨ ਦੇ ਇਕ ਪਰਮਾਣੂ (O) ਦਾ ਭਾਰ ਹਾਈਡ੍ਰੋਜਨ ਦੇ ਪਰਮਾਣੂ (H) ਨਾਲੋਂ ਅੱਠ ਗੁਣਾਂ ਹੈ । ਇਹ ਤੱਥ ਕਿ ਇਸ ਵਿਸ਼ੇਸ਼ ਉਦਾਹਰਣ ਵਿਚ ਸੰਖਿਆਤਮਕ ਨਤੀਜਾ ਗ਼ਲਤ ਹੈ, (ਕਿਉਂਕਿ ਪਾਣੀ ਦਾ ਠੀਕ ਫ਼ਾਰਮੂਲਾ $H_2O$ ਹੈ) ਡਾਲਟਨ ਦੇ ਸਿਧਾਂਤ ਦੀ ਦੂਰ-ਦਰਸ਼ਤਾ ਦੀ ਮਾਨਤਾ ਵਿਚ ਰੁਕਾਵਟ ਨਹੀਂ ਪਾਉਂਦਾ।

**ਗੁਣਿਤ ਅਨੁਪਾਤ ਦਾ ਨਿਯਮ** - ਇਹ ਨਿਯਮ ਡਾਲਟਨ ਨੇ 1803 ਈ. ਵਿਚ ਦਰਸਾਇਆ ਸੀ । ਇਸ ਅਨੁਸਾਰ ਜੇ ਦੋ ਤੱਤ A ਅਤੇ B ਮਿਲ ਕੇ ਦੋ ਜਾਂ ਦੋ ਤੋਂ ਜ਼ਿਆਦਾ ਯੋਗਿਕ ਬਣਾਉਂਦੇ ਹੋਣ ਤਾਂ 'A' ਦੀ ਕਿਸੇ ਨਿਸ਼ਚਿਤ ਮਾਤਰਾ ਨਾਲ ਮਿਲਨ ਵਾਲੀਆਂ 'B' ਦੀਆਂ ਵੱਖ ਵੱਖ ਮਾਤਰਾਵਾਂ ਵਿਚ ਸਰਲ ਅਨੁਪਾਤ ਰਹਿੰਦਾ ਹੈ ।

**ਗੈਸਾਂ ਅਤੇ ਅਣਵੀਂ ਉਪਕਲਪਣਾ** - ਡਾਲਟਨ ਦੇ ਸਿਧਾਂਤ ਦੀ ਕਾਮਯਾਬੀ ਦੇ ਬਾਵਜੂਦ ਇਸ ਵਿਚੋਂ ਕਈ ਸਵਾਲਾਂ ਦੇ ਉੱਤਰ ਨਹੀਂ ਮਿਲ ਸਕੇ । ਇਹ ਪਰਮਾਣੂਆਂ ਦੇ ਨਿਰਪੇਖੀ ਭਾਰਾਂ ਜਾਂ ਆਕਾਰਾਂ ਬਾਰੇ ਕੁਝ ਵੀ ਨਹੀਂ ਦੱਸ ਸਕਿਆ । ਵੱਖ-ਵੱਖ ਪਰਮਾਣੂਆਂ ਦੇ ਸਾਪੇਖੀ ਭਾਰਾਂ ਦਾ ਪਤਾ ਲਗਾਉਣ ਵਿਚ ਵੀ ਇਹ ਸ਼ੱਕਾਂ ਅਤੇ ਭਰਮਾਂ ਤੋਂ ਵਾਂਝਿਆ ਨਹੀਂ ਉਦਾਹਰਣ ਵਜੋਂ ਕਾਰਬਨ ਦੇ ਆੱਕਸੀਜਨ ਨਾਲ ਯੋਗਿਕ ਮੰਨ ਲਵੋ। ਜੇ ਪਹਿਲਾਂ ਇਹ ਮੰਨੀਏ ਕਿ ਪਹਿਲੇ ਆੱਕਸਾਈਡ ਦਾ ਫ਼ਾਰਮੂਲਾ CO ਹੈ ਤਾਂ ਦੂਸਰੇ ਦਾ ਜ਼ਰੂਰ ਹੀ $C_2O$ ਹੋਵੇਗਾ, ਕਿਉਂਕਿ ਮਿਣਤੀਆਂ ਦੁਆਰਾ ਪਤਾ ਲਗਦਾ ਹੈ ਕਿ ਕਾਰਬਨ ਦੀ ਓਨੀ ਹੀ ਮਾਤਰਾ ਦੇ ਸਾਪੇਖੀ ਇਸ ਵਿਚ ਅੱਧੀ ਆੱਕਸੀਜਨ ਹੋਵੇਗੀ । ਦੂਸਰੇ ਪਾਸੇ ਜੇ ਦੂਸਰਾ ਯੋਗਿਕ CO ਮੰਨ ਲਈਏ ਤਾਂ ਪਹਿਲਾ ਜ਼ਰੂਰ $CO_2$ ਹੋਣਾ ਚਾਹੀਦਾ ਹੈ । ਗੈਸਾਂ ਦੇ ਅਧਿਐਨ ਨੇ ਅਜਿਹੇ ਪ੍ਰਸ਼ਨਾਂ ਨੂੰ ਹੱਲ ਕਰ ਦਿੱਤਾ ਅਤੇ ਪਰਮਾਣਵੀ ਆਕਾਰ ਅਤੇ ਭਾਰ ਬਾਰੇ ਪੱਕਾ ਪਤਾ ਦੱਸਿਆ।

**ਗੇ-ਲੂਸੈਕ ਦਾ ਗੈਸੀ ਆਇਤਨ ਦਾ ਨਿਯਮ** - ਸੰਨ 1808 ਵਿਚ ਰਸਾਇਣ-ਵਿਗਿਆਨ ਜੇ.ਐਲ.ਗੇ-ਲੂਸੈਕ (1778-1850) ਨੇ ਪਤਾ ਲਾਇਆ ਕਿ ਜਦੋਂ ਗੈਸਾਂ ਦੀ ਆਪਸ ਵਿਚ ਰਸਾਇਣਿਕ ਕਿਰਿਆ ਹੁੰਦੀ ਹੈ ਤਾਂ ਉਨ੍ਹਾਂ ਦੇ ਆਇਤਨਾਂ ਵਿਚ (ੳ) ਆਪਸ ਵਿਚ ਅਤੇ (ਅ) ਜਦੋਂ ਆਪਸੀ ਕਿਰਿਆ, ਉਤਪਾਦਵੀ ਗੈਸਾਂ ਹੋਣ ਤਾਂ ਉਨ੍ਹਾਂ ਦੇ ਆਇਤਨਾਂ ਦੇ ਨਾਲ ਸਰਲ ਅਨੁਪਾਤ ਵਿਚ ਹੁੰਦਾ ਹੈ । ਆਇਤਨਾਂ ਦੇ ਸਭ ਮਾਪ, ਤਾਪ ਅਤੇ ਦਬਾਉ ਦੀਆਂ ਇਕਸਾਰ ਹਾਲਤਾਂ ਵਿਚ ਕੀਤੇ ਜਾਂਦੇ ਹਨ ।

**ਐਵੋਗੈਡ੍ਰੋ ਦੀ ਉਪਕਲਪਣਾ** - ਏ. ਐਵੋਗੈਡ੍ਰੋ (1776-1856) ਨੇ ਆਪਣੀ ਉਪਕਲਪਣਾ 1811 ਈ. ਵਿਚ ਦੱਸੀ । ਇਸ ਅਨੁਸਾਰ ਤਾਪ ਅਤੇ ਦਬਾਉ ਦੀਆਂ ਇਕੋ ਜਿਹੀਆਂ ਅਵਸਥਾਵਾਂ ਅਧੀਨ ਗੈਸਾਂ ਦੇ ਸਮਾਨ ਆਇਤਨਾਂ ਵਿਚ ਕਣਾਂ ਦੀ ਸੰਖਿਆ ਸਮਾਨ ਹੁੰਦੀ ਹੈ। ਹੁਣ ਇਹ ਸਵਾਲ ਪੈਦਾ ਹੁੰਦਾ ਹੈ ਕਿ ਕੀ ਇਹ ਕਣ ਡਾਲਟਨ ਦੇ ਹੀ ਪਰਮਾਣੂ ਹਨ । ਐਵੋਗੈਡ੍ਰੋ ਨੇ ਉਸ ਸਮੇਂ ਅਧਿਐਨ ਕੀਤੇ ਗੈਸੀ ਤੱਤਾਂ ਤੋਂ ਇਹ ਸਿੱਟਾ ਕੱਢਿਆ ਕਿ ਵਿਚਾਰ ਅਧੀਨ ਕਣ ਇਕਹਿਰਾ ਪਰਮਾਣੂ ਨਹੀਂ ਹੋ ਸਕਦਾ ਪਰੰਤੂ ਇਹ ਤੱਤ ਦੇ ਦੋ ਐਟਮਾਂ ਦਾ ਇਕੱਠ ਹੋਣਾ ਚਾਹੀਦਾ ਹੈ । ਇਸ ਵਿਚਾਰ ਨੂੰ ਦਰਸਾਉਣ ਲਈ ਆੱਕਸੀਜਨ ਅਤੇ ਹਾਈਡ੍ਰੋਜਨ ਤੋਂ ਭਾਫ਼ ਬਣਨਾ ਮੰਨ ਲੈਂਦੇ ਹਾਂ । ਐਵੋਗੈਡ੍ਰੋ ਦੀ ਉਪਕਲਪਣਾ ਠੀਕ ਹੈ ਤਾਂ ਇਸ ਤੱਥ ਕਿ ਹਾਈਡ੍ਰੋਜਨ ਦੇ ਦੋ ਆਇਤਨ ਆੱਕਸੀਜਨ ਦੇ ਇਕ ਆਇਤਨ ਨਾਲ ਕਿਰਿਆ ਕਰਦੇ ਹਨ, ਦਾ ਮਤਲਬ ਹੈ ਕਿ ਹਾਈਡ੍ਰੋਜਨ ਦੇ ਦੋ ਕਣ ਆੱਕਸੀਜਨ ਦੇ ਇਕ ਕਣ ਨਾਲ ਮਿਲਦੇ ਹਨ । ਜੇ ਹਰ ਸਥਿਤੀ ਵਿਚ ਮੁਢਲਾ ਕਣ ਇਕਹਿਰਾ ਪਰਮਾਣੂ ਹੋਵੇ ਤਾਂ ਕਿਰਿਆ ਨੂੰ ਇਸ ਤਰ੍ਹਾਂ ਲਿਖ ਸਕਦੇ ਹਾਂ :-



$2H + O \rightarrow H_2O$

ਪਰੰਤੂ ਇਸ ਦਾ ਮਤਲਬ ਇਹ ਹੋਇਆ ਕਿ ਆੱਕਸੀਜਨ ਦੀ ਹਰ ਇਕ ਆਇਤਨ ਤੋਂ ਸਿਰਫ਼ ਇਕ ਆਇਤਨ ਭਾਫ਼ ਪੈਦਾ ਹੋਵੇਗੀ ਜੋ ਕਿ ਪ੍ਰੇਖਣ ਦੇ ਉਲਟ ਹੈ । ਸਚਾਈ ਤੇ ਪਹੁੰਚਣਾ ਉਦੋਂ ਹੀ ਸੰਭਵ ਹੋ ਸਕੇਗਾ ਜੇ ਮੰਨ ਲਈਏ ਕਿ ਹਾਈਡ੍ਰੋਜਨ ਗੈਸ ਦਾ ਸਭ ਤੋਂ ਛੋਟਾ ਕਣ ਇਕ ਇਕਹਿਰਾ ਐਟਮ ਹੈ ਪਰੰਤੂ ਆੱਕਸੀਜਨ ਗੈਸ ਦਾ ਛੋਟੇ ਤੋਂ ਛੋਟਾ ਕਣ ਦੋ ਐਟਮਾਂ ($O_2$) ਦਾ ਇਕੱਠ ਹੈ । ਇਸ ਤਰ੍ਹਾਂ ਕਿਰਿਆ ਨੂੰ ਹੇਠ ਲਿਖੇ ਅਨੁਸਾਰ ਲਿਖ ਸਕਦੇ ਹਾਂ :-



$2H+O_2 \rightarrow 2(HO)$

ਸਿਰਫ਼ ਇਸੇ ਪਰਮਾਣ ਤੋਂ ਇਹ ਮੰਨਣ ਦੀ ਲੋੜ ਨਹੀਂ ਕਿ ਹਾਈਡ੍ਰੋਜਨ ਗੈਸ ਦੇ ਛੋਟੇ ਤੋਂ ਛੋਟੇ ਕਣ ਵਿਚ ਇਕ ਐਟਮ ਤੋਂ ਵੱਧ ਐਟਮ ਹੋਣਗੇ ਪਰੰਤੂ ਇਕ ਹੋਰ ਕਿਰਿਆ ਵਿਚ, ਜਿਸ ਦਾ ਐਵੋਗੈਡ੍ਰੋ ਨੂੰ ਪਤਾ ਸੀ ਹਾਈਡ੍ਰੋਜਨ ਦੇ ਤਿੰਨ ਆਇਤਨ, ਨਾਈਟ੍ਰੋਜਨ ਦੇ ਇਕ ਆਇਤਨ ਨਾਲ ਮਿਲ ਕੇ ਅਮੋਨੀਆ ਗੈਸ ਦੇ ਦੋ ਆਇਤਨ ਬਣਾਉਂਦੇ ਹਨ । ਇਹ ਸਬੰਧ ਉਦੋਂ ਤੱਕ ਪ੍ਰਾਪਤ ਨਹੀਂ ਕੀਤਾ ਜਾ ਸਕਦਾ ਜਦੋਂ ਤੱਕ ਹਾਈਡ੍ਰੋਜਨ ਦੇ (ਅਤੇ ਨਾਈਟ੍ਰੋਜਨ ਦੇ ਵੀ) ਕਣ ਵਿਚ ਦੋ ਐਟਮ ਨਾ ਹੋਣ । ਇਹ ਤੱਥ ਆੱਕਸੀਜਨ-ਹਾਈਡ੍ਰੋਜਨ ਦੀ ਕਿਰਿਆ ਦੇ ਪ੍ਰਮਾਣਕ ਕਰਨ ਦੀ ਅਗਵਾਈ ਕਰਦਾ ਹੈ :-



$2H_2 + O_2 \rightarrow 2(H_2O)$

**ਅਣੂ** - ਅਜਿਹੇ ਸਿਟਿਆਂ ਵਿਚੋਂ ਨਾ ਕੇਵਲ ਸਵੈ-ਸਥਿਰ ਰਸਾਇਣਿਕ ਕਿਰਿਆਵਾਂ ਉਤਪੰਨ ਹੋਈਆਂ ਸਗੋਂ ਗੈਸੀ ਪਦਾਰਥ ਦੇ ਸਭ ਤੋਂ ਛੋਟੇ ਕਣ ਜਿਸ ਨੂੰ ਅਣੂ ਆਖਦੇ ਹਾਂ, ਦੀ ਵਿਸ਼ੇਸ਼ ਦੇਣ ਨੂੰ

ਮਾਨਤਾ ਪ੍ਰਾਪਤ ਹੋਈ । ਇਸ ਵਿਚਾਰ ਦਾ ਕਿ ਇਕ ਸ਼ੁੱਧ ਤੱਤ ਦਾ ਅਣੂ, ਉਸ ਤੱਤ ਦੇ ਦੋ ਜਾਂ ਵੱਧ ਪਰਮਾਣੂਆਂ ਦਾ ਬਣਿਆ ਹੋਣਾ ਜ਼ਰੂਰੀ ਹੈ ਦਾ ਵਿਰੋਧ ਡਾਲਟਨ ਅਤੇ ਦੂਸਰਿਆਂ ਨੇ ਕੀਤਾ ਕਿਉਂਕਿ ਇਹ ਬਿਲਕੁਲ ਆਪ-ਹੁਦਰਾ ਅਤੇ ਅਨੁਚਿਤ ਸੀ ।

**ਪਰਮਾਣਵੀ-ਭਾਰ** - ਸੰਨ 1860 ਵਿਚ ਪਰਮਾਣਵੀ ਭਾਰਾਂ ਬਾਰੇ ਇਕ ਅੰਤਰ-ਰਾਸ਼ਟਰੀ ਕਾਨਫਰੰਸ ਨੇ ਸਰਕਾਰੀ ਤੌਰ ਤੇ ਡਾਲਟਨ-ਐਵੋਗੈਡ੍ਰੋ ਸਕੀਮ ਨੂੰ ਅਪਣਾਇਆ ਅਤੇ ਮਗਰਲੇ ਦਹਾਕਿਆਂ ਵਿਚ ਤੱਤਾਂ ਦੇ ਸਾਪੇਖੀ ਪਰਮਾਣਵੀ-ਭਾਰਾਂ ਦੀ ਇਕ ਬਹੁਤ ਸਹੀ ਸੂਚੀ ਤਿਆਰ ਕੀਤੀ ਗਈ । ਇਹ ਹਜ਼ਾਰਾਂ ਅਜਿਹੇ ਯੋਗਿਕਾਂ ਦੇ ਵਿਸ਼ਲੇਸ਼ਣ ਤੇ ਨਿਰਭਰ ਸੀ ਜਿਨ੍ਹਾਂ ਦੀ ਅਣਵੀਂ ਰਚਨਾ ਜਾਣੀ ਹੋਈ ਮੰਨੀ ਗਈ ਸੀ । ਉਸ ਭਰਮ ਦਾ ਖ਼ਤਰਾ ਜੋ ਡਾਲਟਨ ਨੇ ਅਧਿਕਤਮ ਸਰਲਤਾ ਵਾਲੇ ਨਿਯਮ ਨਾਲ ਦਬਾ ਦਿੱਤਾ ਸੀ, ਕਈ ਕਿਸਮਾਂ ਦੇ ਯੋਗਿਕ ਲੈ ਕੇ ਪੂਰੀ ਤਰ੍ਹਾਂ ਦੂਰ ਕਰ ਦਿੱਤਾ ।

**1. ਆੱਕਸੀਜਨ ਦੇ ਸਾਪੇਖੀ ਪਰਮਾਣਵੀ-ਭਾਰ** - ਕਿਉਂਕਿ ਅਮਲੀ ਮੰਤਵਾਂ ਲਈ, ਕੇਵਲ ਵੱਖ-ਵੱਖ ਪਰਮਾਣੂਆਂ ਦੇ ਭਾਰਾਂ ਦੇ ਅਨੁਪਾਤ ਹੀ ਕੱਢੇ ਗਏ ਸਨ, ਇਸ ਲਈ 'ਸਟੈਂਡਰਡ' ਲਈ ਕਿਸੇ ਖ਼ਾਸ ਕਿਸਮ ਦੇ ਐਟਮ ਦੀ ਦੇਣ ਜ਼ਰੂਰੀ ਸੀ । ਸਭ ਤੋਂ ਪਹਿਲਾਂ ਡਾਲਟਨ ਅਤੇ ਉਸ ਦੇ ਸਾਥੀਆਂ ਨੇ ਹਾਈਡ੍ਰੋਜਨ ਨੂੰ ਸਭ ਤੋਂ ਹਲਕਾ ਐਟਮ ਹੋਣ ਕਰਕੇ 'ਸਟੈਂਡਰਡ' ਮੰਨਿਆ । ਇਸ ਦਾ ਇਹ ਨੁਕਸਾਨ ਸੀ ਕਿ ਉਸ ਦੇ ਦੂਸਰੇ ਤੱਤਾਂ ਨਾਲ ਯੋਗਿਕ ਗਿਣਤੀ ਵਿਚ ਸੀਮਤ ਸਨ ਅਤੇ ਰਸਾਇਣਿਕ ਤੌਰ ਤੇ ਸੰਭਾਲਣੇ ਔਖੇ ਸਨ । ਦੂਸਰੇ ਪਾਸੇ ਆੱਕਸੀਜਨ ਬਹੁਤ ਸਾਰੇ ਤੱਤਾਂ ਨਾਲ ਸਥਿਰ ਅਤੇ ਪਸੀਜਣ ਯੋਗ ਯੋਗਿਕ ਬਣਾਉਂਦੀ ਹੈ । ਕਿਉਂਕਿ ਹਾਈਡ੍ਰੋਜਨ ਦੇ ਸਾਪੇਖੀ, ਆੱਕਸੀਜਨ ਦਾ ਪਰਮਾਣਵੀ-ਭਾਰ ਲਗਭਗ 16 ਜਾਣਿਆ ਗਿਆ ਸੀ, ਇਸ ਲਈ 1902 ਈ. ਵਿਚ ਫ਼ੈਸਲਾ ਕੀਤਾ ਗਿਆ ਕਿ ਆੱਕਸੀਜਨ ਦਾ ਪਰਮਾਣਵੀ-ਭਾਰ 15.9994 ਮੰਨਿਆ ਜਾਵੇ ਅਤੇ ਹੋਰ ਸਭ ਕੀਮਤਾਂ ਨੂੰ ਇਸੇ ਅੰਕ ਦਾ ਹਵਾਲਾ ਦੇਣਾ ਚਾਹੀਦਾ ਹੈ ।

**2. ਕਾਰਬਨ ਦਾ ਸਾਪੇਖੀ ਪਰਮਾਣਵੀ-ਭਾਰ** - 20ਵੀਂ ਸਦੀ ਦੇ ਆਰੰਭ ਵਿਚ ਇਹ ਪਤਾ ਲੱਗਾ ਕਿ ਸੂਚੀ ਇਕਹਿਰੇ ਐਟਮਾਂ ਦੇ ਸਾਪੇਖੀ ਭਾਰਾਂ ਬਾਰੇ ਨਹੀਂ ਦੱਸਦੀ ਕਿਉਂਕਿ ਡਾਲਟਨ ਦੇ ਅਸਲ ਸਿਧਾਂਤਾਂ ਵਿਚੋਂ ਇਕ ਗ਼ਲਤ ਸਿਧਾਂਤ ਹੈ । ਕਈ ਤੱਤਾਂ ਲਈ ਇਹ ਕਹਿਣਾ ਝੂਠ ਹੈ ਕਿ ਸਾਰੇ ਪਰਮਾਣੂ, ਭਾਰ ਵਿਚ ਇਕੋ ਜਿਹੇ ਹਨ, ਇਸ ਤਰ੍ਹਾਂ ਰਸਾਇਣਿਕ ਪਰਮਾਣਵੀ-ਭਾਰ ਸਿਰਫ਼ ਕਿਸੇ ਦਿੱਤੇ ਹੋਏ ਤੱਤ ਦੇ ਵੱਖ- ਵੱਖ ਪਰਮਾਣੂਆਂ ਦਾ ਔਸਤ ਭਾਰ ਹੈ ਕਿਉਂਕਿ ਇਹ ਕੁਦਰਤੀ ਤੌਰ ਤੇ ਮਿਲਦੇ ਹਨ । ਇਹ ਬੜੀ ਧਿਆਨਯੋਗ ਗੱਲ ਹੈ, ਅਜਿਹੇ ਮਿਸ਼ਰਨਾਂ ਦੀ ਰਚਨਾ, ਧਰਤੀ ਤੇ ਵੱਖ ਵੱਖ ਸਥਾਨਾਂ ਤੋਂ ਲਏ ਤੱਤ ਲਈ ਤਕਰੀਬਨ ਇਕੋ ਜਿਹੀ ਹੋਣੀ ਚਾਹੀਦੀ ਹੈ । ਰਸਾਇਣਿਕ ਤੱਤ ਦੀ ਧਾਰਨਾ ਵਿਚ ਸਰਲਤਾ ਦੀ ਕਮੀ ਕੁਝ ਹੱਦ ਤੱਕ ਇਸ ਤਰ੍ਹਾਂ ਸੰਤੁਲਿਤ ਕੀਤੀ ਗਈ ਹੈ ਜਿਵੇਂ ਕਿ ਦਿੱਤੇ ਗਏ ਤੱਤ ਦੇ ਵੱਖ-ਵੱਖ ਕਿਸਮ ਦੇ ਐਟਮਾਂ ਦੇ ਭਾਰ, (ਰਸਾਇਣਿਕ ਪਰਮਾਣਵੀ-ਭਾਰ ਵਿਚ ਦਰਸਾਇਆ ਗਿਆ ਹੈ) ਆਮ ਕਰਕੇ ਇਕ ਦੂਜੇ ਦੇ ਨੇੜੇ ਹੁੰਦੇ ਹਨ । ਕੁਦਰਤ ਵਿਚ ਆੱਕਸੀਜਨ ਦੀ ਸਮਸਥਾਨਕੀ ਰਚਨਾ ਆਪਣੇ ਆਪ ਸਥਿਰ ਨਹੀਂ ਹੈ, ਇਸ ਕਰਕੇ 1961 ਈ. ਵਿਚ ਕਾਰਬਨ ਦੇ ਆਈਸੋਟੋਪ ਦੇ ਸਾਪੇਖੀ, ਪਰਮਾਣਵੀ ਭਾਰਾਂ ਦੀਆਂ ਨਵੀਆਂ ਸੰਖਿਆਵਾਂ ਤਿਆਰ ਹੋਈਆਂ ।

**ਪਰਮਾਣੂਆਂ ਦਾ ਆਕਾਰ ਅਤੇ ਪੁੰਜ** - ਜੇ ਅਣੂ ਨੂੰ ਪਰਮਾਣੂਆਂ ਦਾ ਮੇਲ ਮੰਨਿਆ ਜਾਵੇ ਤਾਂ ਅਜਿਹੇ ਅਣੂ ਦਾ ਆਕਾਰ ਜਿਸ ਵਿਚ ਕੁਝ ਕੁ ਪਰਮਾਣੂ ਹੋਣ, ਇਕਹਿਰੇ ਪਰਮਾਣੂ ਦੇ ਆਕਾਰ ਤੋਂ ਬਹੁਤ ਜ਼ਿਆਦਾ ਵੱਡਾ ਨਹੀਂ ਹੋਣਾ ਚਾਹੀਦਾ । ਇਸ ਲਈ ਅਣਵੀਂ ਆਕਾਰਾਂ ਦਾ ਪਤਾ ਲਾਉਣਾ, ਇਕਹਿਰੇ ਐਟਮਾਂ ਦੇ ਆਕਾਰ ਕੱਢਣ ਲਈ ਬੜਾ ਲਾਹੇਵੰਦ ਕਦਮ ਹੈ । ਸਭ ਤੋਂ ਪਹਿਲਾਂ ਮਾਤਰਾਤਮਕ ਅਨੁਮਾਨ ਟਾਮਸ ਯੰਗ (1773-1829) ਨੇ ਇਨ੍ਹਾਂ ਬਾਰੇ ਲਾਏ ਅਤੇ 1816 ਈ. ਦੇ ਐਨਸਾਈਕਲੋਪੀਡੀਆ ਬ੍ਰਿਟੈਨਿਕਾ ਸਪਲੀਮੈਂਟ ਵਿਚ ਛਾਪੇ ਗਏ । ਯੰਗ ਨੇ ਆਪਣੇ ਸਿਟਿਆਂ ਨੂੰ ਤਰਲਾਂ ਦੇ ਸਤ੍ਹਾ-ਤਣਾਉ ਅਤੇ ਤਣਾਉ-ਸਮਰੱਥਾ ਦੇ ਅਧਿਐਨ ਤੇ ਅਧਾਰਿਤ ਕੀਤਾ । ਭਾਵੇਂ ਇਨ੍ਹਾਂ ਦੋਹਾਂ ਪ੍ਰਭਾਵਾਂ ਵਿਚਕਾਰ ਸਬੰਧ ਬਾਰੇ ਉਸ ਦਾ ਸੰਕਲਪ ਵਾਸਤਵਿਕ ਤੌਰ ਤੇ ਠੀਕ ਸੀ ਪਰੰਤੂ ਤਰਲਾਂ ਅਤੇ ਵਾਸ਼ਪਾਂ ਦੀ ਗਹਿਰੀ ਰਚਨਾ ਦੇ ਅਗਿਆਨ ਕਾਰਨ ਉਹ ਝੂਠੇ ਸਿਟਿਆਂ ਤੇ ਪਹੁੰਚਿਆ ਅਤੇ ਅਣਵੀ-ਭਾਰ ਦੀਆਂ ਪਹਿਲੀਆਂ ਅਸਲ ਅਤੇ ਮਹੱਤਵਪੂਰਨ ਕੀਮਤਾਂ ਦਾ ਪਤਾ ਗੈਸਾਂ ਦੇ ਅਧਿਐਨ ਤੋਂ ਲਗਿਆ ।

**1. ਗਤਿਜ ਸਿੱਧਾਂਤ ਅਤੇ ਐਵੋਗੈਡ੍ਰੋ ਸਥਿਰ-ਅੰਕ** - ਸਭ ਤੋਂ ਸਰਲ ਅਤੇ ਸਿੱਧਾ ਸਿੱਟਾ ਜੋ ਗਤਿਜ ਸਿੱਧਾਂਤ ਤੋਂ ਪੈਦਾ ਹੋਇਆ, ਇਹ ਸੀ ਕਿ ਗੈਸਾਂ ਦੇ ਅਣੂਆਂ ਦੀ ਚਾਲ ਬਹੁਤ ਤੇਜ਼ ਹੋਣੀ ਚਾਹੀਦੀ ਹੈ ਅਰਥਾਤ ਇਹ ਚਾਲ ਲਗਭਗ 300 ਮੀ. ਪ੍ਰਤੀ ਸੈਕੰਡ ਹੋਣੀ ਚਾਹੀਦੀ ਹੈ । ਇਸ ਦੇ ਉਲਟ ਸਪੱਸ਼ਟ ਤੱਥ ਇਹ ਸੀ ਕਿ ਜੇ ਕਾਰਬਨ ਡਾਈਆੱਕਸਾਈਡ ਗੈਸ ਨਾਲ ਭਰੀ ਫਲਾਸਕ ਨੂੰ ਹਵਾ ਵਿਚ ਖੋਲ੍ਹਿਆ ਜਾਵੇ ਤਾਂ ਕਈ ਕਈ ਘੰਟੇ ਦੋਵੇਂ ਗੈਸਾਂ ਆਪਸ ਵਿਚ ਬਹੁਤੀ ਮਾਤਰਾ ਵਿਚ ਨਹੀਂ ਮਿਲਦੀਆਂ । ਇਨ੍ਹਾਂ ਨਤੀਜਿਆਂ ਦਾ ਪੁਨਰ ਮੇਲ ਹੋ ਸਕਦਾ ਹੈ ਜੇਕਰ ਅਣੂਆਂ ਦੇ ਵਿਆਸ ਨੂੰ ਅਜਿਹੇ ਆਕਾਰ ਦਾ ਮੰਨ ਲਈਏ ਕਿ ਕੋਈ ਵੀ ਅਣੂ ਦੂਸਰੇ ਅਣੂ ਨਾਲ ਟਕਰਾਉਣ ਤੋਂ ਪਹਿਲਾਂ ਬਹੁਤ ਘੱਟ ਫ਼ਾਸਲਾ ਤੈਅ ਕਰੇ । ਇਸ ਢੰਗ ਨਾਲ ਕਿਸੇ ਖ਼ਾਸ ਦਿਸ਼ਾ ਵਿਚ ਸਾਰੀ ਦੀ ਸਾਰੀ ਗੈਸ ਦੀ ਗਤੀ ਜਾਂ ਪਸਰਵ ਕਾਫ਼ੀ ਰੁਕ ਜਾਵੇਗਾ । ਇਨ੍ਹਾਂ ਪਰਸਾਰੀ ਗੁਣਾਂ ਤੋਂ ਇਹ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਨਾਲ ਲਗਵੀਆਂ ਅਣਵੀ ਟੱਕਰਾਂ ਵਿਚ ਔਸਤ ਫ਼ਾਸਲਾ ਕਿੰਨਾ ਹੈ ਪਰੰਤੂ ਇਹ ਮਾਤਰਾ ਜਿਸ ਨੂੰ ਔਸਤ ਮੁਕਤ ਪੱਥ ਕਿਹਾ ਜਾਂਦਾ ਹੈ ਅਤੇ ਯੂਨਾਨੀ ਸਿਧਾਂਤ ਸ਼ਬਦ '$\lambda$ ' ਨਾਲ ਦਰਸਾਇਆ ਜਾਂਦਾ ਹੈ, ਗਤਿਜ ਸਿਧਾਂਤ ਦੀ ਵਰਤੋਂ ਕਰਕੇ ਹੇਠ ਲਿਖੇ ਸਮੀਕਰਨ ਦੁਆਰਾ ਕੱਢੀ ਜਾ ਸਕਦੀ ਹੈ :

$$\lambda=\frac{1}{\sqrt{2\pi nd^2}}$$

ਇਥੇ 'd' ਅਣਵੀ ਵਿਆਸ ਹੈ ਅਤੇ 'n' ਇਕਾਈ ਆਇਤਨ ਵਿਚ ਅਣੂਆਂ ਦੀ ਗਿਣਤੀ ਹੈ । ਜੇ ਹੁਣ ਕਿਸੇ ਗੈਸ ਜਾਂ ਵਾਸ਼ਪਾਂ ਦਾ V ਆਇਤਨ ਹੋਵੇ ਅਤੇ ਉਸ ਵਿਚ Vn ਅਣੂ ਹੋਣ ਅਤੇ ਇਹ ਤਰਲ ਅਵਸਥਾ ਵਿਚ ਦ੍ਰਵਿਤ ਹੋ ਜਾਣ ਤਾਂ ਦ੍ਰਵਿਤ ਪਦਾਰਥ ਦਾ ਆਇਤਨ V ਕਦੇ ਵੀ $\pi Vnd^3/6$ ਨਾਲੋਂ ਘੱਟ ਨਹੀਂ ਹੋ ਸਕਦਾ ਕਿਉਂਕਿ $\pi d^3/6$ ਇਕ ਗੋਲਾਕਾਰ ਅਣੂ, ਜਿਸ ਦਾ ਵਿਆਸ 'd' ਹੋਵੇ, ਦਾ ਆਇਤਨ ਹੈ । ਸਹੀ ਅੰਦਾਜ਼ੇ ਲਈ ਸਿਰਫ਼ $Vnd^3$ ਮੰਨ ਲਵੋ ਕਿਉਂਕਿ ਬਰਾਬਰ ਦੇ ਗੋਲਿਆਂ ਦੀ ਪੈਕਿੰਗ ਨਾਲ ਸਥਾਨ ਪੂਰੀ ਤਰ੍ਹਾਂ ਨਹੀਂ ਭਰਦੇ । ਜੇ v ਅਤੇ $\lambda$ ਨੂੰ ਆਪਸ ਵਿਚ ਗੁਣਾਂ ਕਰੀਏ ਤਾਂ $v\lambda = Vd/\sqrt{2}\pi$ ਜਾਂ $d = \sqrt{2}\pi\lambda(\frac{v}{V})$ ਪ੍ਰਯੋਗਾਂ ਤੋਂ ਪਤਾ ਲਗਦਾ ਹੈ ਕਿ ਕਈ ਗੈਸਾਂ ਲਈ v=0.005 V ਅਤੇ $\lambda 2 \times 10^{-6}$ ਸੈਂ. ਮੀ. ਹੈ।

ਇਸ ਦਾ ਮਤਲਬ ਹੈ ਕਿ ਅਣੂ ਦਾ ਵਿਆਸ 'd' ਅੰਦਾਜ਼ਨ $5 \times 10^{-8}$ ਸੈਂ. ਮੀ. ਹੋਵੇਗਾ।

ਇਸ ਸਮੱਗਰੀ ਦੀ ਵਰਤੋਂ ਕਰਕੇ ਵਾਯੂ-ਮੰਡਲ ਦਬਾਉ ਤੇ ਗੈਸ ਦੇ ਯੂਨਿਟ ਆਇਤਨ ਵਿਚ ਅਣੂਆਂ ਦੀ ਸੰਖਿਆ ਕੱਢੀ ਜਾ ਸਕਦੀ ਹੈ । ਉਪਰੋਕਤ ਸੰਖਿਆਵਾਂ ਅਨੁਸਾਰ 'n' ਦੀ ਕੀਮਤ ਲਗਭਗ $4.5 \times 1019$ ਅਣੂ ਪ੍ਰਤੀ ਘਣ ਸੈਂ. ਮੀ. ਨਿਕਲਦੀ ਹੈ । ਇਸ ਸੰਖਿਆ ਦਾ ਪਤਾ ਸਭ ਤੋਂ ਪਹਿਲਾਂ 1865 ਈ. ਵਿਚ ਜੇ. ਲਾਸ਼ਮਿਟ ਨੇ ਲਾਇਆ। ਵਿਗਿਆਨੀਆਂ ਲਈ ਪਦਾਰਥ ਦੇ ਇਕ ਗ੍ਰਾਮ ਅਣੂ (ਮੋਲ) ਵਿਚਲੇ ਅਣੂਆਂ ਦੀ ਸੰਖਿਆ ਜ਼ਿਆਦਾ ਮਹੱਤਵਪੂਰਨ ਸੀ । ਇਹ ਪਤਾ ਲਾਇਆ ਗਿਆ ਕਿ ਸਟੈਂਡਰਡ ਤਾਪਮਾਨ ਅਤੇ ਦਬਾਉ ਉੱਤੇ ਗੈਸੀ ਯੋਗਿਕ ਦੇ ਇਕ ਗ੍ਰਾਮ ਅਣੂ ਵਿਚ 22.4 ਲਿਟਰ ਜਾਂ $2.24 \times 10^4$ ਘਣ ਸੈਂ. ਮੀ. ਹੁੰਦੇ ਹਨ । ਇਨ੍ਹਾਂ ਸੰਖਿਆਵਾਂ ਅਨੁਸਾਰ ਇਸ ਆਇਤਨ ਵਿਚ ਸੰਕੇਤਿਕ ਹੈ ਕਿ ਇਕ ਰਸਾਇਣਿਕ ਪਦਾਰਥ ਦੇ ਮੋਲ ਵਿਚ ਹਰ ਹਾਲਤ ਵਿਚ ਇੰਨੇ ਹੀ ਅਣੂ ਹੁੰਦੇ ਹਨ ਅਤੇ ਕਿਸੇ ਵੀ ਤੱਤ ਦੇ ਗ੍ਰਾਮ-ਐਟਮ ਵਿਚ ਇੰਨੇ ਹੀ ਐਟਮ ਹੁੰਦੇ ਹਨ ਜਿਸ ਨੂੰ ਲਾਸ਼ਮਿਟ ਸੰਖਿਆ ਜਾਂ ਐਵੋਗੈਡ੍ਰੋ ਦਾ ਸਥਿਰ-ਅੰਕ ਕਿਹਾ ਜਾਂਦਾ ਹੈ । ਇਸ ਤੋਂ ਮਗਰੋਂ ਪ੍ਰਯੋਗਾਂ ਦੁਆਰਾ ਸਹੀ ਕੀਮਤ ਪਤਾ ਕੀਤੀ ਗਈ ਜੋ $6.0249 \times 10^{23}$ ਅਣੂ ਪ੍ਰਤੀ ਮੋਲ ਹੈ ।

ਪੁੰਜ ਕੱਢਣ ਲਈ ਪਰਮਾਣਵੀ-ਭਾਰ ਨੂੰ ਐਵੋਗੈਡ੍ਰੋ ਸੰਖਿਆ ਨਾਲ ਵੰਡਿਆ ਜਾਂਦਾ ਹੈ । ਇਸ ਤਰ੍ਹਾਂ ਪ੍ਰਕ੍ਰਿਤੀ ਵਿਚ ਮਿਲਦੇ ਪਰਮਾਣੂਆਂ ਦੇ ਪੁੰਜ $1.675 \times 10^{24}$ ਗ੍ਰਾ. (ਹਾਈਡ੍ਰੋਜਨ) ਤੋਂ ਲੈ ਕੇ $3.96 \times 10^{22}$ ਗ੍ਰਾ. (ਯੂਰੇਨੀਅਮ) ਤੱਕ ਦੀ ਰੇਂਜ ਵਿਚ ਪ੍ਰਾਪਤ ਕੀਤੇ ਗਏ ਹਨ ।

**2. ਆਇਲ ਫ਼ਿਲਮ ਵਿਧੀ** - ਸੀ. ਰੌਂਟਜੈੱਨ ਅਤੇ ਲਾਰਡ ਰੇਲੀ ਨੇ 1890 ਈ. ਵਿਚ ਇਸ ਢੰਗ ਦਾ ਵਿਕਾਸ ਕੀਤਾ । ਇਸ ਵਿਚ ਪਾਣੀ ਦੀ ਸਤ੍ਹਾ ਉੱਤੇ ਇਕ ਛੋਟਾ ਜਿਹਾ ਤੇਲ ਦਾ ਤੁਪਕਾ ਜਮਾਇਆ ਜਾਂਦਾ ਹੈ । ਇਹ ਮੰਨਿਆ ਜਾਂਦਾ ਹੈ ਕਿ ਤੇਲ ਉਦੋਂ ਤੱਕ ਫੈਲ ਸਕਦਾ ਹੈ ਜਦੋਂ ਤੱਕ ਸਿਰਫ਼ ਇਕ ਅਣੂ ਜਿੰਨੀ ਮੋਟੀ ਤਹਿ ਨਹੀਂ ਬਣਾਉਂਦਾ । ਤੇਲ ਦੇ ਧੱਬੇ ਦਾ ਸਮਾਂ ਦੇਖਣ ਲਈ ਪਾਣੀ ਦੀ ਸਤ੍ਹਾ ਉੱਤੇ ਪਹਿਲਾਂ ਬਰੀਕ ਖੜੀਆ ਮਿੱਟੀ ਜਾਂ ਲਾਈਕੋਪੋਡੀਅਮ ਪਾਊਡਰ ਛਿੜਕ ਲਿਆ ਜਾਂਦਾ ਹੈ । ਜੇ ਤੇਲ ਦੇ ਤੁਪਕੇ ਦਾ ਆਇਤਨ 'V' ਹੋਵੇ ਅਤੇ ਸਿੱਟੇ ਵਜੋਂ ਧੱਬੇ ਦਾ ਖੇਤਰਫ਼ਲ 'A' ਹੋਵੇ ਤਾਂ ਫ਼ਿਲਮ ਦੀ ਮੋਟਾਈ ਅਤੇ ਇਸ ਉਪਰੰਤ ਅਣਵੀ ਵਿਸਥਾਰ V/A ਹੋਵੇਗਾ ।

**3. ਰਵੇਦਾਰ ਠੋਸਾਂ ਵਿਚ ਪਰਮਾਣੂ** - ਉਨ੍ਹਾਂ ਰਸਾਇਣਿਕ ਤੱਤਾਂ ਦੇ, ਜਿਹੜੇ ਠੋਸ ਰੂਪ ਵਿਚ ਮਿਲਦੇ ਹਨ ਪਰਮਾਣਵੀ ਵਿਆਸ ਦਾ ਅੰਦਾਜ਼ਾ ਚੰਗੀ ਤਰ੍ਹਾਂ ਲਾਇਆ ਜਾ ਸਕਦਾ ਹੈ ਜੇਕਰ ਇਹ ਮੰਨ ਲਈਏ ਕਿ ਐਟਮ ਬਹੁਤ ਚੰਗੇ ਢੰਗ ਨਾਲ ਨੇੜੇ ਪੈਕ ਹੋਏ ਹਨ । ਇਸ ਲਈ ਉਦਾਹਰਣ ਦੇ ਤੌਰ ਤੇ ਤਾਂਬੇ ਦੇ ਇਕ ਇੰਚ ਘਣ ਦਾ ਪੁੰਜ 146.4 ਗ੍ਰਾ. ਹੁੰਦਾ ਹੈ ਅਤੇ ਕਿਉਂਕਿ ਤਾਂਬੇ ਦੇ ਇਕਹਿਰੇ ਪਰਮਾਣੂ ਦਾ ਪੁੰਜ $1.055 \times 10^{-22}$ ਗ੍ਰਾ. ਹੈ ਇਸ ਦਾ ਮਤਲਬ ਹੈ ਕਿ ਅਜਿਹੇ ਘਣ ਵਿਚ ਐਟਮਾਂ ਦੀ ਸੰਖਿਆ $1.39 \times 10^{24}$ ਹੈ । ਜੇ ਤਾਂਬੇ ਦੇ ਪਰਮਾਣੂਆਂ ਨੂੰ ਦ੍ਰਿੜ ਗੋਲੇ ਅਤੇ ਇੰਨਾਂ ਜ਼ਿਆਦਾ ਪੈਕ ਹੋਏ ਮੰਨਿਆ ਜਾਵੇ ਜਿੰਨੇ ਰੇਖਾ ਗਣਿਤ ਦੇ ਨਿਯਮਾਂ ਅਨੁਸਾਰ ਹੋ ਸਕਦੇ ਹਨ ਤਾਂ ਇਹ ਅੰਕ ਇਸ ਸਿੱਟੇ ਤੇ ਪਹੁੰਚਦੇ ਹਨ ਕਿ ਤਾਂਬੇ ਦੇ ਐਟਮ ਦਾ ਵਿਆਸ $2.56 \times 10^{-8}$ ਸੈਂ. ਮੀ. ਹੈ ।

**ਪੁੰਜ ਨਾਲ ਆਕਾਰ ਦਾ ਪਰਿਵਰਤਨ** - ਤਰਲ ਰੂਪ ਵਿਚ ਤੱਤਾਂ ਲਈ ਵੀ ਅਜਿਹੇ ਅਨੁਮਾਨ ਲਾਏ ਗਏ ਹਨ । ਕੁੱਲ ਪ੍ਰਮਾਣਾਂ ਤੋਂ ਇਹ ਪਤਾ ਲਗਦਾ ਹੈ ਕਿ ਸਾਰੇ ਪਰਮਾਣਵੀ ਵਿਆਸ ਲਗਭਗ 1 ਤੋਂ 5 ਐਂਗਸਟ੍ਰਮ ਇਕਾਈਆਂ ਤੱਕ ਹੁੰਦੇ ਹਨ । ਇਸ ਲਈ ਵੱਖ-ਵੱਖ ਪਰਮਾਣੂਆਂ ਦੇ ਆਕਾਰ ਵਿਚ, ਪੁੰਜ ਦੇ ਮੁਕਾਬਲੇ ਤੇ ਬਹੁਤ ਹੀ ਘੱਟ ਪਰਿਵਰਤਨ ਹੁੰਦਾ ਹੈ । ਇਸ ਤੋਂ ਵੱਧ ਚੜ੍ਹ ਕੇ ਜਿਸ ਗੱਲ ਦੀ ਉਮੀਦ ਸੀ, ਉਸ ਦੇ ਉਲਟ ਪੁੰਜ ਨਾਲ ਆਕਾਰ ਵਿਚ ਕੋਈ ਵੀ ਹਮਵਾਰ ਵਾਧਾ ਨਹੀਂ ਹੁੰਦਾ, ਭਾਵੇਂ ਕੁਝ ਜ਼ਰੂਰੀ ਨਿਯਮ ਤਾਂ ਹਨ ਜਿਹੜੇ ਕਿ ਅੰਤਰ ਪਰਮਾਣਵੀ ਰਚਨਾ ਰਾਹੀਂ ਸਮਝੇ ਜਾ ਸਕਦੇ ਹਨ । ਪਰਮਾਣਵੀ ਆਕਾਰ ਪਤਾ ਲਾਉਣ ਦਾ ਇਕ ਆਮ ਢੰਗ ਤੱਤ ਤੇ ਪਿਘਲਾਉ ਦਰਜੇ ਤੇ ਉਸ ਦੇ ਇਕ ਗ੍ਰਾਮ-ਐਟਮ ਦੁਆਰਾ ਘੇਰੇ ਆਇਤਨ ਨੂੰ ਮਾਪਣ ਦਾ ਹੈ । ਇਸ ਆਧਾਰ ਤੇ ਹਾਈਡ੍ਰੋਜਨ ਅਤੇ ਯੂਰੇਨੀਅਮ ਦੇ ਪਰਮਾਣੂਆਂ ਦਾ ਪ੍ਰਭਾਵਸ਼ਾਲੀ ਆਕਾਰ ਲਗਭਗ ਇਕੋ ਜਿਹਾ ਹੀ ਲਗਦਾ ਹੈ ਜਿਹੜਾ ਕਿ ਬੜਾ ਅਨੋਖਾ ਸਿੱਟਾ ਹੈ। ਐੱਲਕਲੀ ਧਾਤਾਂ (ਸੋਡੀਅਮ, ਪੋਟਾਸ਼ੀਅਮ ਆਦਿ) ਦੇ ਐਟਮ ਸਭ ਤੋਂ ਵੱਡੇ ਹਨ ਅਤੇ ਕਾਰਬਨ ਤੇ ਕੁਝ ਕਠਿਨ ਗਲਣੀ ਧਾਤਾਂ (ਨਿਕਲ, ਆਸਮੀਅਮ, ਰੂਬੀਨੀਅਮ ਆਦਿ) ਦੇ ਐਟਮ ਸਭ ਤੋਂ ਛੋਟੇ ਹੁੰਦੇ ਹਨ ।

**ਐਟਮਾਂ ਦੀ ਹੋਂਦ ਦਾ ਸਬੂਤ** - ਇੰਨੇ ਵਿਸਥਾਰ ਵਿਚ ਐਟਮਾਂ ਦੇ ਅਸਲ ਗੁਣਾਂ ਬਾਰੇ ਵਿਚਾਰ ਵਟਾਂਦਰਾ ਕਰਨ ਉਪਰੰਤ ਭਾਵੇਂ ਐਟਮਾਂ ਦੀ ਹੋਂਦ ਬਾਰੇ ਪ੍ਰਸ਼ਨ ਉਠਾਉਣਾ ਅਜੀਬ ਜਿਹਾ ਲਗੇ ਤਾਂ ਵੀ ਡਾਲਟਨ ਦੀ ਪਰਮਾਣਵੀ ਥਿਊਰੀ ਸਦੀ ਬਾਅਦ ਵੀ ਸਿਰਫ਼ ਥਿਊਰੀ ਹੀ ਰਹੀ। ਰਸਾਇਣ-ਵਿਗਿਆਨੀਆਂ ਨੇ ਐਟਮਾਂ ਦੀ ਹੋਂਦ ਮੰਨ ਕੇ ਰਸਾਇਣ ਵਿਗਿਆਨ ਦੇ ਤੱਥ ਚੰਗੀ ਤਰ੍ਹਾਂ ਵਿਸਥਾਰਪੂਰਵਕ ਦੱਸੇ ਅਤੇ ਉਨ੍ਹਾਂ ਨੇ ਪਰਮਾਣੂਆਂ ਦੇ ਪੁੰਜ ਅਤੇ ਆਕਾਰ ਵੀ ਕੱਢੇ । ਇਸ ਦੇ ਬਾਵਜੂਦ ਐਟਮ ਦੀ ਪਰਮਾਣੂਵਾਦੀ ਤਸਵੀਰ ਠੀਕ ਸਿੱਧ ਨਾ ਹੋ ਸਕੀ। ਵੀਹਵੀਂ ਸਦੀ ਦੇ ਮੁੱਢਲੇ ਸਾਲਾਂ ਤੱਕ ਸਾਰੇ ਭਰਮ ਦੂਰ ਹੋ ਗਏ ਸਨ ਅਤੇ ਇਕਹਿਰੇ ਐਟਮਾਂ ਦੀ ਗਿਣਤੀ ਕੀਤੀ ਜਾ ਰਹੀ ਸੀ ਤੇ ਭਾਰ ਮਿਣੇ ਜਾ ਰਹੇ ਸਨ । ਦੋ ਘਟਨਾਵਾਂ ਜਿਨ੍ਹਾਂ ਦੁਆਰਾ ਇਹ ਉੱਨਤੀ ਹੋਈ ਉਹ ਇਲੈੱਕਟ੍ਰਾੱਨ ਅਤੇ ਰੇਡੀਉਐੱਕਟਿਵਤਾ ਦੀ ਖੋਜ ਸਨ ।

**1. ਇਲੈੱਕਟ੍ਰਾੱਨ** - ਇਲੈੱਕਟ੍ਰਾੱਨ ਦੀ ਖੋਜ ਅਤੇ ਇਸ ਵਿਚਲੇ ਚਾਰਜ ਅਤੇ ਪੁੰਜ ਦੀ ਮਿਣਤੀ ਪਰਮਾਣਵੀ ਸਿਧਾਂਤ ਨਾਲ ਬਹੁਤ ਅਨੁਕੂਲਤਾ ਰੱਖਦੀ ਸੀ ਕਿਉਂਕਿ ਇਲੈੱਕਟ੍ਰਾੱਲਿਸਿਜ਼ ਵਿਚ ਪੁੰਜ ਦੀ ਆਵਾਜਾਈ ਅਤੇ ਬਿਜਲੱਈ ਚਾਰਜ ਦੀ ਆਵਾਜਾਈ ਦਾ ਆਪਸ ਵਿਚ ਬਹੁਤ ਗੂੜ੍ਹਾ ਸਬੰਧ ਹੈ । ਇਲੈੱਕਟ੍ਰੋਲਿਟੀ ਵਿਧੀਆਂ ਨਾਲ ਤੱਤ ਦੀ ਇਕ ਗ੍ਰਾਮ-ਐਟਮ ਜਮਾਉਣ ਲਈ ਇੰਨੀ ਬਿਜਲੱਈ ਮਾਤਰਾ ਦੀ ਲੋੜ ਹੈ ਜੋ ਕਿ ਇਕ ਖ਼ਾਸ ਨਿਸ਼ਚਿਤ ਮਾਤਰਾ ਫ਼ੈਰਾਡੇ ਦੇ ਬਰਾਬਰ ਜਾਂ ਇਸ ਦੇ ਸਰਲ ਗੁਣ ਦੇ ਬਰਾਬਰ ਹੁੰਦੀ ਹੈ । ਉਨ੍ਹਾਂ ਲਈ, ਜਿਹੜੇ ਪਦਾਰਥ ਦੇ ਪਰਮਾਣੂ-ਸਿਧਾਂਤ ਨੂੰ ਮੰਨਦੇ ਸਨ, ਇਹ ਸਪੱਸ਼ਟ ਸਬੂਤ ਸੀ ਕਿ ਬਿਜਲੀ ਵੀ ਜ਼ਰੂਰ ਪਰਮਾਣਵੀ ਹੋਵੇਗੀ ਅਤੇ ਇਲੈੱਕਟ੍ਰਾੱਲਿਸਿਜ਼ ਸਮੇਂ ਪਰਮਾਣੂਆਂ ਉੱਤੇ ਬਿਜਲੀ ਦੇ ਇਕ ਜਾਂ ਜ਼ਿਆਦਾ ਬੇਸਿਕ ਯੂਨਿਟ ਹੁੰਦੇ ਹਨ । ਇਲੈੱਕਟ੍ਰਾੱਨ ਦੀ ਪਛਾਣ ਤੋਂ ਮਗਰੋਂ ਇਸ ਦਲੀਲ ਨੂੰ ਉਲਟ ਲਿਆ ਜਾ ਸਕਦਾ ਹੈ ਅਤੇ ਇਸ ਲਈ ਇਸ ਨੂੰ ਪਰਮਾਣੂ ਦੀ ਹੋਂਦ ਬਾਰੇ ਸਚਾਈ ਲਈ ਵਰਤਿਆ ਗਿਆ ਹੈ । ਇਲੈੱਕਟ੍ਰਾੱਨੀ ਚਾਰਜ ਦੀ ਮਿਣੀ ਹੋਈ ਕੀਮਤ ਨੂੰ, ਫ਼ੈਰਾਡੇ ਵਿਚ ਦਰਸਾ ਕੇ, ਐਵੋਗ੍ਰੈਡ੍ਰੋ ਸਥਿਰ-ਅੰਕ ਦੀ, ਇਕ ਨਵੀਂ ਅਤੇ ਪੁਸ਼ਟੀ ਕਰਨ ਵਾਲੀ ਕੀਮਤ ਦਾ ਪਤਾ ਲਗਿਆ।

ਇਲੈੱਕਟ੍ਰਾਨ ਦੇ ਚਾਰਜ ਦੇ ਬਰਾਬਰ ਇਕ ਬਿਜਲਈ ਚਾਰਜ ਨਾ ਕੇਵਲ ਇਲੈੱਕਟ੍ਰੋਲਿਸਿਜ਼ ਵਿਚ ਯੂਨਿਟ ਚਾਰਜ ਪਛਾਣਿਆ ਗਿਆ ਸੀ ਸਗੋਂ ਗੈਸਾਂ ਵਿਚ ਬਿਜਲੀ ਦੇ ਚਾਲਨ ਵਿਚ ਵੀ ਇਸੇ ਤਰ੍ਹਾਂ ਸੀ। ਇਹ ਸਵੀਕਾਰ ਹੋ ਚੁੱਕਾ ਸੀ ਕਿ ਦੋਹਾਂ ਕਿਰਿਆਵਾਂ ਵਿਚ ਦੋਵੇਂ ਪਾਜ਼ਿਟਿਵ ਅਤੇ ਨੇਗੇਟਿਵ ਚਾਰਜ ਵਾਹਕ ਹੁੰਦੇ ਹਨ। ਘੱਟ ਦਬਾਉ ਉੱਤੇ ਗੈਸ ਨਿਕਾਸਾਂ ਵਿਚ ਚੁੰਬਕੀ ਅਤੇ ਬਿਜਲਈ ਵਿਖੇਪਣਾਂ ਦੁਆਰਾ, ਵਾਹਕਾਂ ਲਈ ਚਾਰਜ ਦਾ ਪੁੰਜ ਨਾਲ ਅਨੁਪਾਤ ਮਿਣਨਾ ਸੰਭਵ ਸੀ। ਸੰਨ 1897 ਵਿਚ ਟਾਮਸਨ ਨੇ ਇਸ ਢੰਗ ਨਾਲ ਪਤਾ ਲਾਇਆ ਕਿ ਨੈਗੇਟਿਵ ਵਾਹਕ ਅਲੱਗ ਕੀਤੇ ਇਲੈੱਕਟ੍ਰਾਨ ਸਨ ਪਰੰਤੂ ਡਬਲਯੂ. ਵੀਨ ਨੇ ਪਾਜ਼ਿਟਿਵ ਕਿਰਨਾਂ ਦੇ ਅਧਿਐਨ ਦੁਆਰਾ ਦੱਸਿਆ ਕਿ ਪਾਜ਼ਿਟਿਵ ਵਾਹਕਾਂ ਦੇ ਚਾਰਜ ਅਤੇ ਪੁੰਜ ਦਾ ਅਨੁਪਾਤ ਉੰਨਾ ਹੀ ਹੁੰਦਾ ਹੈ ਜਿੰਨਾ ਇਲੈੱਕ-ਟ੍ਰੋਲਿਸਿਜ਼ ਵਿਚ ਕੱਢਿਆ ਗਿਆ ਸੀ ਪਰੰਤੂ ਇਹ ਗੱਲ ਨਿਕਾਸ ਨਲੀ ਵਿਚਲੀ ਗੈਸ ਦੇ ਸੁਭਾਅ ਉੱਤੇ ਨਿਰਭਰ ਕਰਦੀ ਹੈ। ਇਹ ਬਹੁਤ ਪੱਕਾ ਸਬੂਤ ਹੈ ਕਿ ਕਰੰਟ ਪਾਜ਼ਿਟਿਵ ਭਾਗ ਇਕਹਿਰੇ ਪਰਮਾਣੂਆਂ ਜਾਂ ਅਣੂਆਂ ਦੁਆਰਾ ਲਿਜਾਇਆ ਜਾਂਦਾ ਸੀ ਭਾਵੇਂ ਇਹ ਸਬੂਤ 1907 ਈ. ਤੱਕ ਪੂਰਾ ਨਹੀਂ ਸੀ ਹੋ ਸਕਿਆ ਜਦੋਂ ਤੱਕ ਟਾਮਸਨ ਨੇ ਪਾਜ਼ਿਟਿਵ ਕਿਰਨਾਂ ਦੇ ਵਿਸ਼ਲੇਸ਼ਣ ਲਈ ਹੋਰ ਚੰਗੇ ਢੰਗਾਂ ਦਾ ਪਤਾ ਲਾਇਆ ਸੀ। ਇਸ ਤਰ੍ਹਾਂ ਉਸ ਨੇ ਚਾਰਜ ਪ੍ਰਤੀ-ਪੁੰਜ ਨੂੰ ਬਹੁਤ ਚੰਗੀ ਤਰ੍ਹਾਂ ਮਿਣਿਆ। ਇਹ ਪੁੰਜ ਸਪੈੱਕਟ੍ਰੋਸਕੋਪੀ ਦੇ ਵਿਸ਼ਲੇਸ਼ਣ ਦੀ ਸ਼ੁਰੂਆਤ ਸੀ।

**2. ਰੇਡੀਉ-ਐੱਕਟਿਵਤਾ** - ਸੰਨ 1903 ਵਿਚ ਜੇ. ਐਲਸਟੈਰ ਅਤੇ ਐਚ. ਗਾਈਟੈਲ ਨੇ ਪਤਾ ਲਾਇਆ ਕਿ ਜਦੋਂ ਰੇਡੀਉ-ਐੱਕਟਿਵ ਪਦਾਰਥ ਤੋਂ ਐੱਲਫ਼ਾ ਵਿਕੀਰਣ ਜ਼ਿੰਕ ਸਲਫ਼ਾਈਡ ਦੀ ਸਕਰੀਨ ਨਾਲ ਟਕਰਾਉਂਦੇ ਹਨ ਤਾਂ ਵੱਖਰੇ ਅਤੇ ਸਪੱਸ਼ਟ ਲਿਸ਼ਕਾਰੇ ਉਤਪੰਨ ਹੁੰਦੇ ਹਨ। ਉਸੇ ਸਾਲ ਟੀ. ਰਦਰਫੋਰਡ ਨੇ ਅਤੇ ਟੀ. ਡੈਮ ਕੂਡੇ ਨੇ ਸੁਤੰਤਰ ਤੌਰ ਤੇ ਬਿਜਲਈ ਅਤੇ ਚੁੰਬਕੀ ਖੇਤਰਾਂ ਵਿਚ ਐੱਲਫ਼ਾ ਕਿਰਨਾਂ ਦੇ ਵਿਖੇਪਣ ਦਾ ਪਤਾ ਲਾਇਆ ਅਤੇ ਦਿਖਾਇਆ ਕਿ ਉਨ੍ਹਾਂ ਦੇ ਚਾਰਜ ਦਾ ਪੁੰਜ ਨਾਲ ਅਨੁਪਾਤ ਉੰਨਾ ਹੀ ਸੀ ਜਿੰਨਾਂ ਹਾਈਡ੍ਰੋਜਨ ਡਿਸਚਾਰਜ ਨਲੀ ਵਿਚ ਪਾਜ਼ਿਟਿਵ ਕਿਰਨਾਂ ਦੁਆਰਾ ਹੁੰਦਾ ਹੈ।

**3. ਬ੍ਰਾਊਨੀ ਗਤੀ** - ਜੇ. ਪੈਰੇਂਡ ਨੇ ਐਲਬਰਟ ਆਇ-ਨਸਟਾ ਈਨ ਦੇ 1905 ਈ. ਦੇ ਸਿਧਾਂਤ ਦਾ ਪਰੀਖਣ ਕੀਤਾ ਅਤੇ ਉਨ੍ਹਾਂ ਸੂਖ਼ਮਦਰਸ਼ੀ ਵਸਤੂਆਂ ਦੀ ਉਸ ਲਗਾਤਾਰ ਗਤੀ ਬਾਰੇ ਅਧਿਐਨ ਕੀਤਾ ਜਿਹੜੀ ਕਿ ਉਨ੍ਹਾਂ ਨੂੰ ਤਰਲ ਵਿਚ ਡੁਬਾਉਣ ਤੇ ਹੁੰਦੀ ਸੀ। ਇਸ ਗਤੀ ਦਾ ਪਤਾ ਜਿਸ ਨੂੰ ਬ੍ਰਾਊਨੀ ਗਤੀ ਕਿਹਾ ਜਾਂਦਾ ਹੈ, ਆਰ. ਬ੍ਰਾਊਨ ਨੇ 1827 ਈ. ਵਿਚ ਲਾਇਆ। ਕੁਝ ਸਾਲਾਂ ਵਿਚ ਹੀ ਐੱਕਸ ਕਿਰਨਾਂ ਦੀ ਵਰਤੋਂ ਦੁਆਰਾ ਪਤਾ ਚਲਿਆ ਕਿ ਰਵੇਦਾਰ ਠੋਸਾਂ ਵਿਚ ਐਟਮ ਕ੍ਰਮਬੱਧ ਤਰਤੀਬ ਵਿਚ ਹੁੰਦੇ ਹਨ, ਇਸ ਨਾਲ ਅੰਤਰ-ਪਰਮਾਣਵੀ ਫ਼ਾਸਲਿਆਂ ਦੀ ਮਿਣਤੀ ਆਸਾਨੀ ਨਾਲ ਕੀਤੀ ਜਾ ਸਕਦੀ ਸੀ।

**ਨਿਊਕਲੀ ਪਰਮਾਣੂ** - ਟਾਮਸਨ ਅਨੁਸਾਰ ਇਲੈੱਕਟ੍ਰਾਨ ਸਭ ਕਿਸਮ ਦੇ ਐਟਮਾਂ ਦੇ ਵਿਸ਼ਵਵਿਆਪੀ (ਯੂਨੀਵਰਸਲ) ਅੰਗ ਹਨ। ਅਸਲ ਵਿਚ ਪੀ. ਜ਼ੇਮਾਨ ਅਤੇ ਐਚ. ਏ. ਲਾਰੈਂਟਸ ਨੇ ਵੀ ਪਰਮਾਣੂ ਸਪੈਕਟ੍ਰਮ ਉੱਤੇ ਚੁੰਬਕੀ ਖੇਤਰ ਦੇ ਪ੍ਰਭਾਵ ਦਾ ਅਧਿਐਨ ਕਰਕੇ ਇਹ ਸਿੱਟਾ ਕੱਢਿਆ ਸੀ। ਜੇ ਇਹ ਸੋਚ ਲਈਏ ਕਿ ਸਾਰਾ ਮਾਦਾ ਬਿਜਲਈ ਚਾਰਜਾਂ ਦਾ ਬਣਿਆ ਹੋਇਆ ਹੈ ਤਾਂ ਇਸ ਦੇ ਉਲਟ ਦੋ ਤੱਥ ਖੜੇ ਹੋ ਜਾਂਦੇ ਹਨ। ਪਹਿਲਾ ਇਲੈੱਕਟ੍ਰਾਨ ਦੇ ਉਲਟ ਕੋਈ ਵੀ ਪਾਜ਼ਿਟਿਵ ਕਣ ਅਜੇ ਨਹੀਂ ਲੱਭਿਆ ਗਿਆ ਸੀ। ਪਾਜ਼ਿਟਿਵ ਕਿਰਨਾਂ ਵਿਚੋਂ ਸਭ ਤੋਂ ਹਲਕਾ ਭਾਗ ਲਗਭਗ ਹਾਈਡ੍ਰੋਜਨ ਦੇ ਐਟਮ ਜਿੰਨਾ ਭਾਰਾ ਸੀ। ਦੂਸਰੇ, ਇਲੈੱਕਟ੍ਰਾਨ ਇੰਨਾ ਹਲਕਾ ਸੀ (ਹਾਈਡ੍ਰੋਜਨ ਦੇ ਐਟਮ ਦੇ ਪੁੰਜ ਦਾ 1/1837) ਕਿ ਮਾਦੇ ਦੀ ਪੂਰੀ ਤਰ੍ਹਾਂ ਬਿਜਲਈ ਥਿਊਰੀ ਨਿਯਮਬੱਧ ਕਰਨ ਲਈ ਬਹੁਤ ਜ਼ੋਰਦਾਰ ਧਾਰਨਾਵਾਂ ਦੀ ਲੋੜ ਸੀ। ਟਾਮਸਨ ਨੇ ਵੀ ਇਸ ਗੱਲ ਦੀ ਹਮਾਇਤ ਕੀਤੀ ਕਿ ਐਟਮ ਦਾ ਜ਼ਿਆਦਾ ਆਇਤਨ ਪਾਜ਼ਿਟਿਵ ਚਾਰਜ ਦੇ ਗੋਲੇ ਨੇ ਘੇਰਿਆ ਹੋਇਆ ਹੈ ਅਤੇ ਇਲੈੱਕਟ੍ਰਾਨ ਇਸ ਵਿਚ ਅੰਤਰ ਸਥਾਪਿਤ ਹਨ।

ਐਟਮ ਦੀ ਇਕ ਤਸਵੀਰ 1904 ਈ. ਵਿਚ ਐਚ. ਨਾਗਾਓਕਾ ਨੇ ਵਿਖਾਈ। ਉਸ ਨੇ 'ਸੈਟਰਨੀ ਐਟਮ' ਦੀ ਤਜਵੀਜ਼ ਦਿੱਤੀ ਜਿਸ ਵਿਚ ਵਿਚਕਾਰਲੇ ਪਾਜ਼ਿਟਿਵ ਚਾਰਜ ਦੇ ਦੁਆਲੇ ਆਰਬਿਟਾਂ ਵਿਚ ਇਲੈੱਕਟ੍ਰਾਨ ਘੁੰਮਦੇ ਸਨ ਜਿਵੇਂ ਗ੍ਰਹਿ ਦੁਆਲੇ ਸੈਟਰਲ ਰਿੰਗਾਂ ਦੇ ਕਣ ਘੁੰਮਦੇ ਹਨ। ਇਹ ਮਾਡਲ ਵੀ ਕਾਮਯਾਬ ਨਾ ਹੋ ਸਕਿਆ ਅਤੇ ਐਟਮ ਵਿਚ ਠੋਸ ਨਿਊਕਲੀਅਸ ਦੀ ਹੋਂਦ ਦਾ ਸਿਹਰਾ ਰਦਰਫੋਰਡ ਦੇ ਸਿਰ ਸੀ।

**1. ਐੱਲਫ਼ਾ ਕਣ** - ਨਿਊਕਲੀ ਐਟਮ ਦਾ ਸਬੂਤ ਮਾਦੇ ਦੁਆਰਾ ਐੱਲਫ਼ਾ ਕਣਾਂ ਦੇ ਖਿੰਡਾਉ ਤੋਂ ਮਿਲਿਆ। ਰਦਰਫੋਰਡ ਅਤੇ ਹੋਰਾਂ ਨੇ ਇਹ ਸਪੱਸ਼ਟ ਕੀਤਾ ਕਿ ਐੱਲਫ਼ਾ ਕਣ ਪਾਜ਼ਿਟਿਵ ਚਾਰਜਿਤ ਹਨ। ਸੰਨ 1909 ਵਿਚ ਰਦਰਫੋਰਡ ਅਤੇ ਟੀ. ਰਾਇਡਰਜ ਨੇ ਸਿੱਧ ਕੀਤਾ ਕਿ ਜਦੋਂ ਐੱਲਫ਼ਾ ਕਣ ਵਿਰਾਮ ਵਿਚ ਹੋਣ ਅਤੇ ਬਿਜਲਈ ਤੌਰ ਤੇ ਉਦਾਸੀਨ ਹੋਣ ਤਾਂ ਹੀਲੀਅਮ ਵਰਗੇ ਬਣ ਜਾਂਦੇ ਹਨ। ਐਚ. ਗਾਈਗਰ ਅਤੇ ਈ. ਮਾਰਸਡੈਨ (1909) ਦੀ ਮਹੱਤਵਪੂਰਨ ਖੋਜ ਐੱਲਫ਼ਾ ਕਣਾਂ ਦਾ ਵੱਡੇ ਕੋਣਾਂ (90 ਜਾਂ ਵੱਧ) ਤੇ ਅਨਿਯਮਿਤ ਵਿਖੇਪਣ ਸੀ। ਰਦਰਫੋਰਡ ਨੇ ਮੰਨਿਆ ਕਿ ਐੱਲਫ਼ਾ ਕਣਾਂ ਦਾ ਇੰਨਾ ਜ਼ਿਆਦਾ ਵਿਖੇਪਣ ਸਿਰਫ਼ ਕਣ ਦੇ ਬਿਜਲਈ ਧਕੇਲਨ ਦੇ ਛੋਟੇ ਅਤੇ ਠੋਸ ਕੇਂਦਰ ਨਾਲ ਟਕਰਾਉਣ ਤੇ ਹੀ ਹੋ ਸਕਦਾ ਸੀ।

**2. ਰਦਰਫੋਰਡ ਖਿੰਡਾਉ ਫ਼ਾਰਮੂਲਾ** - ਸੰਨ 1911 ਵਿਚ ਰਦਰਫੋਰਡ ਨੇ ਇਸ ਅਧਾਰ ਤੇ, ਕਿ ਸਥਿਰ-ਬਿਜਲੀ-ਵਿਗਿਆਨ ਦੇ ਉਲਟ-ਕ੍ਰਮ ਵਰਗ ਨਿਯਮ ਅਨੁਸਾਰ ਸਮਕੇਂਦਰਿਤ ਪਾਜ਼ਿਟਿਵ ਚਾਰਜ ਦੁਆਰਾ ਐੱਲਫ਼ਾ ਕਣ ਅਪਕਰਸ਼ਿਤ ਹੋ ਜਾਂਦੇ ਹਨ, ਖਿੰਡਾਉ ਸਿਧਾਂਤ ਕੱਢਿਆ। ਰਦਰਫੋਰਡ ਦਾ ਖਿੰਡਾਉ ਫ਼ਾਰਮੂਲਾ-

$$\rho(\theta) = \frac{z^2 e^4}{m^2 v^4} \cdot \frac{1}{\sin^4(\frac{1}{2}\theta)}$$

ਐੱਟਾਮਿਕ ਥਿਊਰੀ ਦੇ ਵਿਕਾਸ ਲਈ ਬਹੁਤ ਲਾਹੇਵੰਦ ਹੈ। ਇਹ ਫ਼ਾਰਮੂਲਾ ਹੇਠ ਲਿਖੀਆਂ ਮਨੌਤਾਂ ਤੇ ਨਿਰਭਰ ਹੈ :- (ੳ) ਖਿੰਡਾਉ ਦਾ ਕਾਰਨ ਦੋ ਕਣਾਂ ਦੀ ਲਚਕੀਲੀ ਟੱਕਰ ਮੰਨਿਆ ਜਾਂਦਾ ਹੈ। ਇਹ ਕਣ ਐੱਲਫ਼ਾ ਕਣ ਅਤੇ ਨਿਊਕਲੀਅਸ ਹਨ।

(ਅ) ਨਿਊਕਲੀਅਸ ਅਤੇ ਐੱਲਫ਼ਾ ਕਣ ਨੂੰ ਬਿੰਦੂ ਚਾਰਜ ਮੰਨਿਆ ਜਾਂਦਾ ਹੈ ਅਰਥਾਤ ਸਿਰਫ਼ ਕੂਲੱਮੀ ਬਲ ਦੇ ਕੇਂਦਰ ; ਇਸ ਤਰ੍ਹਾਂ ਪਰਸਪਰ-ਕਿਰਿਆ ਕਰ ਰਹੇ ਕਣਾਂ ਦੇ ਵਿਸਤਾਰ ਗਿਣਤੀ ਵਿਚ ਨਹੀਂ ਲਏ ਜਾਂਦੇ।

(ੲ) ਨਿਊਕਲੀਅਸ ਨੂੰ ਇੰਨਾ ਭਾਰਾ ਮੰਨਿਆ ਜਾਂਦਾ ਹੈ ਕਿ ਟੱਕਰ ਸਮੇਂ ਇਸ ਦੀ ਗਤੀ ਵੱਲ ਕੋਈ ਧਿਆਨ ਨਹੀਂ ਦਿੱਤਾ ਜਾਂਦਾ।

ਇਸ ਤਰ੍ਹਾਂ ਇਹ ਸਪੱਸ਼ਟ ਹੈ ਕਿ ਪਰਮਾਣੂ ਵਿਚ ਨਿਊਕ-ਲਿਅਸ ਬਹੁਤ ਘੱਟ ਥਾਂ ਘੇਰਦਾ ਹੈ। ਨਿਊਕਲੀਅਸ ਦਾ ਅਰਧ-ਵਿਆਸ ਲਗਭਗ $1.5 \times 10^{-13}$ ਸੈਂ. ਮੀ. ਅਤੇ $10^{-12}$ ਸੈਂ. ਮੀ. ਦੇ

ਵਿਚਕਾਰ ਹੁੰਦਾ ਹੈ ਅਤੇ ਪਰਮਾਣਵੀ ਵਿਆਸ ਲਗਭਗ $10^{-8}$ ਸੈਂ. ਮੀ. ਹੁੰਦਾ ਹੈ।

ਰਦਰਫੋਰਡ ਦੇ ਨਿਊਕਲੀ ਐਟਮ ਵਿਚ ਇਹ ਸਪੱਸ਼ਟ ਹੋ ਗਿਆ ਕੇ ਕੇਵਲ ਸਥਿਰ-ਬਿਜਲੱਈ ਬਲਾਂ ਦੁਆਰਾ ਸੰਤੁਲਨ ਪ੍ਰਾਪਤ ਨਹੀਂ ਕੀਤਾ ਜਾ ਸਕਦਾ । ਇਹ ਇਕ ਬਹੁਤ ਵੱਡੀ ਕਮੀ ਸੀ ।

**ਬੋਹਰ ਦਾ ਪਰਮਾਣਵੀ ਸਿੱਧਾਂਤ** - ਇਸ ਸਿੱਧਾਂਤ ਦੇ ਬੁਨਿਆਦੀ ਅਸੂਲ ਹੇਠ ਲਿਖੇ ਹਨ :-

1. ਪਰਮਾਣਵੀ ਨਿਊਕਲੀਅਸ ਦੇ ਦੁਆਲੇ ਇਲੈੱਕਟ੍ਰਾੱਨ ਗੋਲ ਆਰਬਿਟਾਂ ਵਿਚ ਘੁੰਮ ਸਕਦੇ ਹਨ ।

2. ਸਿਰਫ਼ ਉਹ ਆਰਬਿਟ ਹੋ ਸਕਦੇ ਹਨ ਜਿਨ੍ਹਾਂ ਦਾ ਕੋਣੀ ਸੰਵੇਗ $h/2\pi$ ਦਾ ਪੂਰਨ-ਅੰਕ-ਗੁਣਜ ਹੋਵੇ ।

3. ਇਹ ਆਰਬਿਟ ਇਸ ਤਰ੍ਹਾਂ ਗਤੀਹੀਨ ਹਨ ਕਿ ਜਿੰਨੀ ਦੇਰ ਕੋਈ ਇਲੈੱਕਟ੍ਰਾੱਨ ਕਿਸੇ ਆਰਬਿਟ ਵਿਚ ਰਹਿੰਦਾ ਹੈ ਤਾਂ ਉਹ ਊਰਜਾ ਦਾ ਵਿਕੀਰਣ ਨਹੀਂ ਕਰਦਾ ।

4. ਬਾਹਰਲੇ ਆਰਬਿਟ ਵਿਚੋਂ ਇਲੈੱਕਟ੍ਰਾੱਨ ਨਿਊਕਲੀਅਸ ਦੇ ਨੇੜੇ ਵਾਲੇ ਅੰਦਰਲੇ ਆਰਬਿਟ ਵਿਚ ਅਚਾਨਕ ਜਾ ਸਕਦਾ ਹੈ । ਇਸ ਅਮਲ ਰਾਹੀਂ ਜਿਹੜੀ ਊਰਜਾ ਪ੍ਰਾਪਤ ਹੁੰਦੀ ਹੈ ਉਹ ਰੋਸ਼ਨੀ ਦੇ ਇਕ ਇਕਹਿਰੇ ਕੁਆਂਟਮ ਦੇ ਤੌਰ ਤੇ ਜਾ ਹੋਰ ਬਿਜਲ-ਚੁੰਬਕੀ ਵਿਕੀਰਣ ਦੇ ਤੌਰ ਤੇ ਉਤਸਰਜਿਤ ਹੋ ਜਾਂਦੀ ਹੈ ।

ਤਰੰਗ-ਸੰਖਿਆ ਦੇ ਰੂਪ ਵਿਚ ਇਕ ਸਪੈੱਕਟ੍ਰਮੀ ਰੇਖਾ ਹੇਠ ਲਿਖੇ ਫ਼ਾਰਮੂਲੇ ਨਾਲ ਪਤਾ ਲਾਈ ਜਾ ਸਕਦੀ ਹੈ ।

$$v = \frac{1}{\lambda} = \frac{\nu}{c} = \frac{2\pi^2 m z e^4}{ch^3}\left\{\frac{1}{n_1^2} - \frac{1}{n_2^2}\right\}$$

ਜਿੱਥੇ m= ਇਲੈੱਕਟ੍ਰਾੱਨ ਦਾ ਪੁੰਜ, $\nu$=ਆਵ੍ਰਿੱਤੀ, $\lambda$=ਤਰੰਗ ਲੰਬਾਈ, $n_1$ ਅਤੇ $n_2$ ਆਰਬਿਟਾਂ ਦਾ ਕੁਆਂਟਮ ਨੰਬਰ, h= ਪਲਾਂਕ ਦਾ ਸਥਿਰ-ਅੰਕ ਅਤੇ c=ਪ੍ਰਕਾਸ਼ ਦਾ ਵੇਗ ਹੈ । ਇਸੇ ਤਰ੍ਹਾਂ n ਵੇਂ

ਆਰਬਿਟ ਵਿਚ ਚਾਲ $v = \frac{2\pi . 2e^2}{nh}$

ਆਰਬਿਟ ਦਾ ਅਰਧ-ਵਿਆਸ $r = n^2h^2/4\pi^2mze^2$

ਆਰਬਿਟ ਦੀ ਅਵ੍ਰਿੱਤੀ $f = 4\pi^2z^2e^4m/n^3h^3$

ਅਤੇ ਆਰਬਿਟ ਦੀ ਊਰਜਾ $W = -w2\pi^2z^2e^4m/n^3h^3$

**ਅਸਥਿਰ ਐਟਮ** - ਤਕਰੀਬਨ ਹਜ਼ਾਰਾਂ ਦੀ ਗਿਣਤੀ ਵਿਚ ਅਜਿਹੀਆਂ ਅਸਥਿਰ ਪਰਮਾਣਵੀ ਕਿਸਮਾਂ ਮਿਲਦੀਆਂ ਹਨ ਜਿਨ੍ਹਾਂ ਦੇ ਆਯੂ ਕਾਲ $10^{-21}$ ਸੈਕੰਡ ਤੋਂ ਲੈ ਕੇ ਕਈ ਲੱਖ ਸਾਲ ਤੱਕ ਹੁੰਦੇ ਹਨ। ਇਸ ਕਿਸਮ ਦੀ ਅਸਥਿਰਤਾ ਨਿਊਕਲੀ ਅਸਥਿਰਤਾ ਹੁੰਦੀ ਹੈ ਅਤੇ ਇਸ ਦਾ ਕਾਰਨ ਦਿੱਤੇ ਹੋਏ ਪੁੰਜ-ਸੰਖਿਆ ਵਾਲੇ ਨਿਊਕਲੀਅਸ ਵਿਚ ਨਿਊਟ੍ਰਾੱਨਾਂ ਦਾ ਪ੍ਰੋਟਾੱਨਾਂ ਪ੍ਰਤਿ ਅਸਾਧਾਰਣ ਅਨੁਪਾਤ ਹੈ ।

**ਮੇਸਾੱਨਿਕ ਐਟਮ** - ਪਾਜ਼ਿਟ੍ਰਾੱਨੀਅਮ ਇਕ ਪੂਰੀ ਤਰ੍ਹਾਂ ਵੱਖਰੀ ਕਿਸਮ ਦਾ ਅਸਥਿਰ ਐਟਮ ਬਣਾਇਆ ਜਾ ਸਕਦਾ ਹੈ । ਜੇਕਰ ਆਰਬਿਟਲ ਇਲੈੱਕਟ੍ਰਾੱਨ ਨੂੰ ਕਿਸੇ ਦੂਸਰੀ ਕਿਸਮ ਦੇ ਨੈਗੇਟਿਵ ਚਾਰਜਿਤ ਕਣਾਂ ਨਾਲ ਬਦਲਾ ਦੇਈਏ, ਖ਼ਾਸ ਕਰਕੇ ਅਜਿਹੇ ਐਟਮ ਮੇਸਾੱਨਾਂ ਦੁਆਰਾ ਬਣਾਏ ਜਾਂਦੇ ਹਨ । ਇਹ ਕਣ ਇਲੈੱਕਟ੍ਰਾੱਨ ਨਾਲੋਂ ਕਈ ਸੌ ਗੁਣਾਂ ਭਾਰੇ ਹੁੰਦੇ ਹਨ ਪਰੰਤੂ ਇਨ੍ਹਾਂ ਤੇ ਬਿਜਲੱਈ ਚਾਰਜ ਇਲੈੱਕਟ੍ਰਾੱਨ ਜਿੰਨਾ ਹੀ ਹੁੰਦਾ ਹੈ । ਨਤੀਜੇ ਵਜੋਂ ਇਹ ਬੋਰ ਆਰਬਿਟ ਬਣਾ ਸਕਦੇ ਹਨ ਜਿਹੜੇ ਕਿ ਇਲੈੱਕਟ੍ਰਾੱਨ ਦੇ ਆਰਬਿਟਾਂ ਨਾਲੋਂ ਅਰਧ-ਵਿਆਸ ਵਿਚ ਕਈ ਸੌ ਗੁਣਾਂ ਛੋਟੇ ਹੁੰਦੇ ਹਨ । ਇਹ ਮੇਸਾੱਨਿਕ ਐਟਮ ਆਮ ਕਰਕੇ ਇਕ ਨਿਊਕਲੀਅਸ ਜਮ੍ਹਾਂ ਇਕ ਮੇਸਾੱਨ ਦੇ ਬਣੇ ਹੁੰਦੇ ਹਨ । ਸਿਰਫ਼ ਇੰਨਾ ਫ਼ਰਕ ਹੁੰਦਾ ਹੈ ਕਿ ਕੇਂਦਰੀ ਚਾਰਜ ਕਿਸੇ ਵੀ ਨਿਊਕਲੀਅਸ ਜਿੰਨਾ ਹੋ ਸਕਦਾ ਹੈ । ਇਹ ਐਟਮ ਬਹੁਤ ਘੱਟ ਸਮੇਂ ਲਈ ਰਹਿੰਦੇ ਹਨ ਕਿਉਂਕਿ ਜਾਂ ਤਾਂ ਮੇਸਾੱਨ ਨਾਸ਼ ਹੋ ਜਾਂਦਾ ਹੈ ਜਾਂ ਨਿਊਕਲੀਅਸ ਇਸ ਨੂੰ ਗ੍ਰਹਿਣ ਕਰ ਲੈਂਦਾ ਹੈ । ਅਸਥਿਰ ਐਟਮ ਨਾਲ ਮਿਲਦੀ ਜੁਲਦੀ ਇਕ ਕਿਸਮ ਪਾਜ਼ਿਟ੍ਰਾੱਨੀਅਮ ਹੈ ਜੋ ਕਿ ਇਕ ਇਲੈੱਕਟ੍ਰਾੱਨ ਅਤੇ ਇਕ ਪ੍ਰੋਟਾੱਨ ਤੋਂ ਬਣੀ ਹੁੰਦੀ ਹੈ । ਪਾਜ਼ਿਟ੍ਰਾੱਨੀਅਮ ਨੂੰ ਅਜਿਹਾ ਐਟਮ ਕਿਹਾ ਜਾ ਸਕਦਾ ਹੈ ਜਿਸ ਦੀ ਪੁੰਜ-ਸੰਖਿਆ ਜ਼ੀਰੋ ਹੋਵੇ । ਇਸ ਦੀ ਹੋਂਦ ਦੋ ਰੂਪਾਂ ਵਿਚ ਹੋ ਸਕਦੀ ਹੈ ਪਰੰਤੂ ਦੋਹਾਂ ਦਾ ਆਯੂ-ਕਾਲ ਬਹੁਤ ਘੱਟ (ਕ੍ਰਮਵਾਰ $10^{-7}$ ਸੈਕੰਡ ਅਤੇ $10^{-10}$ ਸੈਕੰਡ) ਹੁੰਦਾ ਹੈ, ਜਿਹੜੇ ਇਲੈੱਕਟ੍ਰਾੱਨ ਅਤੇ ਪਾਜ਼ਿਟ੍ਰਾੱਨ ਦੇ ਪਰਸਪਰਿਕ ਵਿਨਾਸ਼ ਕਾਰਨ ਖ਼ਤਮ ਹੋ ਜਾਂਦੇ ਹਨ ।

**ਪ੍ਰਤਿ ਪਦਾਰਥ** - ਸੰਨ 1955 ਵਿਚ ਐਂਟੀਪ੍ਰੋਟਾੱਨ ਅਤੇ 1956 ਵਿਚ ਐਂਟੀਨਿਊਟ੍ਰਾੱਨ ਦੀ ਖੋਜ ਤੋਂ ਇਸ ਗੱਲ ਦੀ ਪੁਸ਼ਟੀ ਹੋ ਗਈ ਕਿ ਸਾਧਾਰਣ ਐਟਮਾਂ ਦੇ ਤਿੰਨ ਅੰਸ਼ਾਂ (ਪ੍ਰੋਟਾੱਨ, ਇਲੈੱਕਟ੍ਰਾੱਨ ਅਤੇ ਨਿਊਟ੍ਰਾੱਨ) ਵਿਚ ਅਜਿਹੇ ਪ੍ਰਤਿਕਣ ਹੁੰਦੇ ਹਨ ਜਿਨ੍ਹਾਂ ਦੇ ਬਿਜਲੱਈ ਚਾਰਜ ਅਤੇ ਚੁੰਬਕੀ ਮੋਮੈਂਟ ਆਪਣੇ ਸੰਗਤੀ ਕਣਾਂ ਨਾਲੋਂ ਉਲਟ ਹੁੰਦੇ ਹਨ । ਪ੍ਰਤਿ ਪਦਾਰਥ ਵਿਚਲੇ ਐਟਮ ਦਾ ਨਿਊਕਲੀਅਸ ਨੈਗੇਟਿਵ ਚਾਰਜਿਤ ਹੁੰਦਾ ਹੈ ਅਤੇ ਪਾਜ਼ਿਟ੍ਰਾੱਨਾਂ ਦੇ ਬੱਦਲਾਂ ਦੁਆਰਾ ਘਿਰੇ ਹੋਏ ਐਂਟੀਪ੍ਰੋਟਾੱਨਾਂ ਅਤੇ ਐਂਟੀਨਿਊਟ੍ਰਾੱਨਾਂ ਦਾ ਬਣਿਆ ਹੁੰਦਾ ਹੈ । ਚਾਰਜ ਅਤੇ ਚੁੰਬਕਤਾ ਦੀ ਵਿਪਰੀਤਤਾ ਉੱਤੇ ਸਿੱਧੇ ਨਿਰਭਰ ਗੁਣਾਂ ਤੋਂ ਬਿਨਾਂ ਇਸ ਦੇ ਸਾਰੇ ਗੁਣ ਆਮ ਐਟਮ, ਇਕੋ ਜਿਹੇ Z ਅਤੇ N ਵਾਲੇ ਹੁੰਦੇ ਹਨ । ਇਸ ਦੇ ਊਰਜਾ-ਸਤਰ ਵੀ ਅਸਲ ਵਿਚ ਉਹੀ ਹੋਣਗੇ ਅਤੇ ਇਸ ਤਰ੍ਹਾਂ ਸਾਧਾਰਣ ਐਟਮ ਨਾਲੋਂ ਇਸ ਦੀਆਂ ਸਪੈੱਕਟ੍ਰਮੀ-ਰੇਖਾਵਾਂ ਨੂੰ ਵੱਖਰਾ ਨਹੀਂ ਦਰਸਾਇਆ ਜਾ ਸਕਦਾ ।

**ਵਿਆਪਕ ਤੌਰ ਤੇ ਪਰਮਾਣੂਤਾ** - ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਪਰਮਾਣੂਤਾ, ਪਦਾਰਥਕ ਦੁਨੀਆ ਦੇ ਮੁੱਖ ਲੱਛਣਾਂ ਵਿਚੋਂ ਇਕ ਹੈ। ਹੁਣ ਤੱਕ ਅਸੀਂ ਬਿਜਲੱਈ ਚਾਰਜ ਅਤੇ ਪੁੰਜ ਨੂੰ ਮੂਲ ਅਤੇ ਅਖੰਡਣਯੋਗ ਇਕਾਈਆਂ ਮੰਨਦੇ ਰਹੇ ਹਾਂ ਪਰੰਤੂ ਇਤਿਹਾਸਕ ਤੌਰ ਤੇ ਮਨੁੱਖ ਦਾ ਵਿਕੀਰਤ ਊਰਜਾ ਪ੍ਰਕਾਸ਼ (ਐੱਕਸ-ਕਿਰਨਾਂ ਆਦਿ) ਬਾਰੇ ਵਿਸਥਾਰ ਪੂਰਵਕ ਗਿਆਨ ਇਸਦੇ ਤਰੰਗ ਗੁਣਾਂ ਤੋਂ ਸ਼ੁਰੂ ਹੋਇਆ ਅਤੇ ਬਾਅਦ ਵਿਚ ਪਰਮਾਣਵੀ ਗੁਣਾਂ ਦੀ ਖੋਜ ਮੁੱਢਲੇ ਕਣਾਂ ਬਾਰੇ ਜਾਣਕਾਰੀ ਅਤੇ ਉਨ੍ਹਾਂ ਦੇ ਪਰਮਾਣਵੀ ਸੁਭਾਅ ਦੇ ਸਬੂਤ ਪੇਸ਼ ਕੀਤੇ । ਤਰੰਗ ਮਕੈਨਿਕਸ ਅਤੇ ਇਲੈੱਕਟ੍ਰਾੱਨ ਵਿਵ੍ਰਤਨ ਦੀ ਖੋਜ ਨੇ ਸਪੱਸ਼ਟ ਕਰ ਦਿੱਤਾ ਕਿ ਪਰਮਾਣਵੀ ਪੈਮਾਨੇ ਉੱਤੇ ਕਣ ਅਤੇ ਤਰੰਗ-ਗੁਣ ਵੱਖਰੇ ਨਹੀਂ ਕੀਤੇ ਜਾ ਸਕਦੇ ।

ਹ. ਪੁ.- ਐਨ. ਬ੍ਰਿ. 2 : 703; ਅ. ਫ਼ਿ-ਰਾਜਮ; ਇ. ਕੈ.-ਸੋਨੀ

**ਐਟਮ ਬੰਬ** : ਐਲਬਰਟ ਆਇਨਸਟਾਈਨ ਨੇ 1905 ਈ. ਵਿਚ ਸਾਪੇਖਤਾ ਸਿੱਧਾਂਤ ਰਾਹੀਂ ਸਿੱਧ ਕੀਤਾ ਕਿ ਮਾਦੇ ਅਤੇ ਊਰਜਾ ਦਾ ਆਪਸ ਵਿਚ ਅਨਿੱਖੜਵਾਂ ਸਬੰਧ ਹੈ । ਇਸ ਕਰਕੇ ਮਾਦੇ ਨੂੰ ਊਰਜਾ ਵਿਚ ਅਤੇ ਊਰਜਾ ਨੂੰ ਮਾਦੇ ਵਿਚ ਸੌਖਿਆਂ ਹੀ ਬਦਲਿਆ ਜਾ ਸਕਦਾ ਹੈ । ਇਸ ਗੱਲ ਦੀ ਪੁਸ਼ਟੀ ਲਈ ਉਸ ਨੇ ਮਾਦੇ ਅਤੇ ਊਰਜਾ ਲਈ ਹੇਠ ਲਿਖਿਆ ਸਬੰਧ ਪੇਸ਼ ਕੀਤਾ :-

$$E=mc^2$$

ਇਸ ਸਮੀਕਰਨ ਅਨੁਸਾਰ ਇਕ ਗ੍ਰਾ. ਮਾਦੇ ਤੋਂ $9 \times 10^{20}$

ਅਰਗ ਊਰਜਾ ਪੈਦਾ ਹੋ ਸਕਦੀ ਹੈ । ਊਰਜਾ ਦੀ ਇੰਨੀ ਹੀ ਮਾਤਰਾ ਪ੍ਰਾਪਤ ਕਰਨ ਲਈ ਸਾਨੂੰ 2687 ਮੀ. ਟਨ ਕੋਲੇ ਦੀ ਲੋੜ ਪੈਂਦੀ ਹੈ । ਇਸ ਸਮੀਕਰਨ ਤੋਂ ਊਰਜਾ ਦੇ ਇਕ ਅਜਿਹੇ ਅਮੁੱਕ ਸੋਮੇ ਦਾ ਪਤਾ ਲਗਾ ਜਿਸ ਬਾਰੇ ਮਨੁੱਖ ਨੇ ਕਦੇ ਸੋਚਿਆ ਵੀ ਨਹੀਂ ਸੀ । ਮਾਦੇ ਨੂੰ ਊਰਜਾ ਵਿਚ ਬਦਲਣ ਦੇ ਢੰਗ ਦਾ ਉਦੋਂ ਪਤਾ ਲਗਾ ਜਦੋਂ ਇਕ ਤੱਤ ਨੂੰ ਦੂਜੀ ਕਿਸਮ ਦੇ ਤੱਤ ਵਿਚ ਬਦਲਣ ਦੇ ਉਪਰਾਲੇ ਹੋ ਰਹੇ ਸਨ । ਲਾਰਡ ਰਦਰਫੋਰਡ ਨੇ ਇਸ ਖੋਜ ਲਈ ਐਲਫਾ ਕਣਾਂ ਦਾ ਪ੍ਰਯੋਗ ਕੀਤਾ । ਉਸ ਤੋਂ ਮਗਰੋਂ ਜਾਨੇ-ਕਾਕ-ਕਰਾਫ਼ਟ ਨੇ ਪ੍ਰੋਟਾਨ ਅਤੇ ਫਰਮੀ ਐਨਰੀਕੋ ਨੇ ਨਿਊਟ੍ਰਾਨ ਨੂੰ ਇਸ ਕੰਮ ਲਈ ਵਰਤਿਆ ।

**ਐਟਮ ਬੰਬ ਦਾ ਸਿੱਧਾਂਤ ਅਤੇ ਬਣਾਵਟ** – ਐਟਮ ਬੰਬ ਦੇ ਕੇਂਦਰ ਵਿਚ ਨਿਊਟ੍ਰਾਨ-ਉਤਪਾਦਕ ਯੰਤਰ ਰਖਿਆ ਜਾਂਦਾ ਹੈ ਜਿਸ ਵਿਚੋਂ ਠੀਕ ਸਮੇਂ ਤੇ ਨਿਊਟ੍ਰਾਨਾਂ ਦੀ ਬੁਛਾੜ ਯੂਰੇਨੀਅਮ ਤੇ ਹੁੰਦੀ ਹੈ । ਇਸ ਦੇ ਚਾਰੇ ਪਾਸੇ ਕ੍ਰਾਂਤਿਕ-ਪੁੰਜ ਨਾਲੋਂ ਘੱਟ ਮਾਤਰਾ ਵਾਲੇ ਕਈ ਹਿੱਸਿਆਂ ਵਿਚ ਯੂਰੇਨੀਅਮ (U-235) ਰਖਿਆ ਜਾਂਦਾ ਹੈ । ਯੂਰੇਨੀਅਮ ਦੀ ਮਾਤਰਾ ਇਸ ਲਈ ਘੱਟ ਰੱਖੀ ਜਾਂਦੀ ਹੈ ਤਾਂ ਜੋ ਕੋਈ ਇਕੱਲਾ-ਦੁਕੱਲਾ ਇਲੈੱਕਟ੍ਰਾਨ ਵੀ ਇਨ੍ਹਾਂ ਦਾ ਵਿਖੰਡਨ ਨਾ ਕਰ ਸਕੇ। ਇਨ੍ਹਾਂ ਹਿੱਸਿਆਂ ਨੂੰ ਬੰਬ ਸੁੱਟਣ ਵਾਲੀ ਥਾਂ ਤੇ ਨਿਊਟ੍ਰਾਨ ਛੱਡਣ ਵਾਲੇ ਯੰਤਰ ਉੱਤੇ ਗੋਲੀ ਵਾਂਗ ਚਲਾਇਆ ਜਾਂਦਾ ਹੈ । ਜਦੋਂ ਇਹ ਸਾਰੇ ਹਿੱਸੇ ਇਸ ਯੰਤਰ ਦਾ ਘੇਰਾ ਪਾ ਲੈਂਦੇ ਹਨ ਤਾਂ ਇਨ੍ਹਾਂ ਉੱਤੇ ਨਿਊਟ੍ਰਾਨਾਂ ਦੀ ਧਾਰਾ ਛੱਡੀ ਜਾਂਦੀ ਹੈ ਅਤੇ ਨਾਲ ਹੀ ਇਹ ਧਿਆਨ ਰਖਿਆ ਜਾਂਦਾ ਹੈ ਕਿ ਇਹ ਧਾਰਾ ਯੂਰੇਨੀਅਮ ਦੇ ਟੁਕੜਿਆਂ ਉੱਤੇ ਵੱਧ ਤੋਂ ਵੱਧ ਸਮੇਂ ਲਈ ਅਸਰ ਪਾ ਸਕੇ । ਸਿਰਫ $\frac{1}{1000}$ ਸੈਕੰਡ ਵਿਚ ਹੀ ਐਟਮ ਬੰਬ ਦਾ ਧਮਾਕਾ ਪੈ ਜਾਂਦਾ ਹੈ । ਇਕੱਲੇ ਦੁਕੱਲੇ ਨਿਊਟ੍ਰਾਨ ਤੋਂ ਐਟਮ ਨੂੰ ਬਚਾਉਣ ਲਈ ਬੰਬ ਦੇ ਦੁਆਲੇ ਭਾਰੀ ਧਾਤਾਂ ਦਾ ਬਣਿਆ ਇਕ ਮੋਟਾ ਖੋਲ ਚੜ੍ਹਾਇਆ ਜਾਂਦਾ ਹੈ । ਇਸ ਸਿਧਾਂਤ ਨੂੰ ਮੁੱਖ ਰੱਖ ਕੇ ਪਹਿਲਾ ਐਟਮ ਬੰਬ ਅਮਰੀਕਾ ਵਿਚ ਤਿਆਰ ਕੀਤਾ ਗਿਆ ਸੀ । 16 ਜੁਲਾਈ, 1945 ਨੂੰ ਐਲਾਮੋਗਾਰਦੋ (ਨਿਊ ਮੈਕਸੀਕੋ) ਵਿਚ ਇਤਿਹਾਸ ਦੇ ਪਹਿਲੇ ਐਟਮੀ ਬੰਬ ਦਾ ਵਿਸਫੋਟ ਕੀਤਾ ਗਿਆ ਜਿਸ ਦੇ ਸਿੱਟੇ ਬਹੁਤ ਭਿਆਨਕ ਸਨ । ਇਸ ਬੰਬ ਵਿਸਫੋਟ ਵਿਚੋਂ ਇੰਨੀ ਰੌਸ਼ਨੀ ਨਿਕਲੀ ਕਿ 16-16 ਕਿ. ਮੀ. ਦੂਰ ਦੇ ਪਹਾੜਾਂ ਤੇ ਰੌਸ਼ਨੀ ਹੀ ਰੌਸ਼ਨੀ ਹੋ ਗਈ ਸੀ । ਇਸ ਤੋਂ ਮਗਰੋਂ ਗਰਮੀ ਦਾ ਇਕ ਭਿਆਨਕ ਸੋਮਾ ਫਟਿਆ । ਭਿਆਨਕ ਗਰਜ ਨਾਲ ਰੰਗ-ਬਰੰਗਾ ਵਲ ਖਾਂਦਾ ਇਕ ਬੱਦਲ ਜਿਹਾ 12192 ਮੀ. ਉੱਪਰ ਉੱਠਿਆ ਅਤੇ ਇਸ ਨੇ ਖੁੰਬ ਵਰਗੀ ਸ਼ਕਲ ਧਾਰ ਲਈ । ਬੰਬ ਚੱਲਣ ਤੋਂ ਮਗਰੋਂ ਮੁਨਾਰਾ ਸਾਰੇ ਦਾ ਸਾਰਾ ਗੈਸ ਬਣਕੇ ਉੱਡ ਗਿਆ ਅਤੇ ਮੁਨਾਰੇ ਦੇ ਆਲੇ ਦੁਆਲੇ 732 ਮੀ. ਤੀਕ ਰੇਤਾ ਪਿਘਲ ਕੇ ਸ਼ੀਸ਼ਾ ਬਣ ਗਿਆ । ਇਸ ਟੈੱਸਟ ਨੂੰ ਗੁਪਤ ਰਖਿਆ ਗਿਆ ਸੀ । ਸੰਸਾਰ ਨੂੰ ਇਸ ਬੰਬ ਦਾ ਪਤਾ 6 ਅਗਸਤ, 1945 ਨੂੰ ਲਗਿਆ ਜਦੋਂ ਅਮਰੀਕਾ ਦੇ ਇਕ ਹਵਾਬਾਜ਼ ਨੇ ਆਪਣੇ ਹਵਾਈ ਜ਼ਹਾਜ਼ 'ਚੋਂ ਪੈਰਾਸ਼ੂਟ ਰਾਹੀਂ ਪਹਿਲਾ ਐਟਮ ਬੰਬ ਹੀਰੋਸ਼ੀਮਾ (ਜਾਪਾਨ ਦੇ) ਸ਼ਹਿਰ ਉੱਤੇ ਸੁੱਟਿਆ । ਧਰਤੀ ਉੱਤੇ ਡਿੱਗਣ ਤੋਂ ਪਹਿਲਾਂ ਹੀ ਇਹ ਬੰਬ ਫਟਿਆ ਅਤੇ ਇਸ ਨੇ ਅੱਖ ਦੀ ਝਮਕ ਵਿਚ ਹੀ ਸਾਰੇ ਹੀਰੋਸ਼ੀਮਾ ਨੂੰ ਰਾਖ ਦਾ ਢੇਰ ਬਣਾ ਦਿੱਤਾ । ਇਹ ਅਨੁਮਾਨ ਲਾਇਆ ਗਿਆ ਸੀ ਕਿ ਇਸ ਨਾਲ ਦੋ ਲੱਖ ਆਦਮੀ ਮਰੇ ਸਨ । ਇਸ ਬੰਬ ਨੇ ਆਪਣੀ ਸ਼ਕਤੀ ਇਕ ਰੇਡੀਉ- ਐਕਟਿਵ ਨਿਊਕਲੀਅਸ ਦੇ ਵਿਘਟਨ ਦੁਆਰਾ ਪ੍ਰਾਪਤ ਕੀਤੀ ਜਿਹੜੀ ਕਿ 20321 ਮੀ. ਟਨ ਦੇ ਬਰਾਬਰ ਸੀ ।

ਦੂਸਰਾ ਬੰਬ ਵੀ 9 ਅਗਸਤ, 1945 ਨੂੰ ਜਾਪਾਨ ਦੇ ਹੀ ਸ਼ਹਿਰ ਨਾਗਾਸਾਕੀ ਉੱਤੇ ਸੁਟਿਆ ਗਿਆ । ਇਸ ਨਾਲ 39,000 ਆਦਮੀ ਮਾਰੇ ਗਏ ਅਤੇ 25,000 ਜ਼ਖ਼ਮੀ ਹੋਏ ।

ਅੱਜਕਲ੍ਹ ਪਲੂਟੋਨੀਅਮ (Pu-239) ਅਤੇ ਯੂਰੇਨੀਅਮ (U-233) ਵੀ ਐਟਮ ਬੰਬ ਬਣਾਉਣ ਲਈ ਵਰਤੇ ਜਾਂਦੇ ਹਨ । ਪਲੂਟੋਨੀਅਮ ਇਕ ਬਣਾਵਟੀ ਤੱਤ ਹੈ ਜੋ ਕਿ ਨਿਊਟ੍ਰਾਨਾਂ ਦੀ ਗੋਲਾਬਾਰੀ ਨਾਲ ਬਣਾਇਆ ਜਾਂਦਾ ਹੈ :-

U-238+n → U-239 (23 ਮਿੰਟ ਹਾਫ਼-ਲਾਈਫ) → Np-239 (2.3 ਦਿਨ ਹਾਫ਼-ਲਾਈਫ) → $Pu^{239}$

ਇਸੇ ਤਰ੍ਹਾਂ $U^{235}$ ਵੀ ਥੋਰੀਅਮ (Th-232) ਤੋਂ ਬਣਾਇਆ ਜਾਂਦਾ ਹੈ । ਐਟਮ ਬੰਬ ਤਿਆਰ ਕਰਨ ਲਈ ਧਿਆਨ ਵਿਚ ਰੱਖਣ ਵਾਲੀਆਂ ਖ਼ਾਸ ਗੱਲਾਂ :-

**1. ਯੂਰੇਨੀਅਮ ਵਿਚੋਂ U-235 ਆਈਸੋਟੋਪ ਨੂੰ ਨਖੇੜਨਾ** – ਯੂਰੇਨੀਅਮ ਵਿਚ U-235 ਦੀ ਮਿਕਦਾਰ 0.73% ਦੇ ਲਗਭਗ ਹੁੰਦੀ ਹੈ । ਇਸ ਨੂੰ ਨਖੇੜਨ ਲਈ ਤਿੰਨ ਢੰਗ ਵਰਤੇ ਜਾਂਦੇ ਹਨ ।

(ੳ) ਕਾਲੂਟ੍ਰਾਨ ਵਰਤ ਕੇ– ਇਹ ਯੰਤਰ ਪੁੰਜ ਸਪੈੱਕਟ੍ਰੋਗ੍ਰਾਫ਼ ਦੇ ਸਿਧਾਂਤ ਤੇ ਕੰਮ ਕਰਦਾ ਹੈ । ਯੂਰੇਨੀਅਮ ਨੂੰ ਉਸ ਦੇ ਆਇਨਾਂ ਵਿਚ ਬਦਲ ਕੇ ਵਧੇਰੇ ਸ਼ਕਤੀ ਵਾਲੇ ਬਿਜਲੱਈ ਖੇਤਰਾਂ ਤੇ ਚੁੰਬਕੀ ਖੇਤਰਾਂ ਵਿਚ ਦੀ ਲੰਘਾਇਆ ਜਾਂਦਾ ਹੈ । ਇਨ੍ਹਾਂ ਖੇਤਰਾਂ ਦੇ ਪ੍ਰਭਾਵ ਕਰ ਕੇ ਇਕੋ ਜਿਹੇ ਭਾਰ ਅਤੇ ਚਾਰਜ ਵਾਲੇ ਸਾਰੇ ਪਰਮਾਣੂ ਇਕ ਥਾਂ ਇਕੱਠੇ ਹੋ ਜਾਂਦੇ ਹਨ । ਇਸ ਤਰ੍ਹਾਂ ਵੱਖ-ਵੱਖ ਸਮਸਥਾਨਕ ਵੱਖ-ਵੱਖ ਥਾਵਾਂ ਤੇ ਇਕੱਤਰ ਹੋ ਜਾਂਦੇ ਹਨ ।

(ਅ) ਯੂਰੇਨੀਅਮ ਹੈੱਕਸਾਫ਼ਲੋਰਾਈਡ ਦੇ ਵਾਸ਼ਪਾਂ ਨੂੰ ਹਜ਼ਾਰਾਂ ਮੁਸਾਮਦਾਰ ਤਹਿਆਂ ਵਿਚੋਂ ਦੀ ਲੰਘਾਉਣ ਨਾਲ–ਇਸ ਤਰ੍ਹਾਂ U-235 ਦੇ ਵਾਸ਼ਪ ਪਹਿਲਾਂ ਲੰਘ ਜਾਂਦੇ ਹਨ ਅਤੇ U-238 ਵਾਲੇ ਬਾਅਦ ਵਿਚ ਲੰਘਦੇ ਹਨ ।

(ੲ) ਮਹਾਂ ਆਕਰਸ਼ਣ ਪੈਦਾ ਕਰਨ ਵਾਲੀ ਸੈਂਟਰੀਫਿਊਜ (ਅਪਕੇਂਦਰਣ ਯੰਤਰ) ਵਰਤਣ ਨਾਲ– ਜਿਸ ਤਰ੍ਹਾਂ ਦੁੱਧ ਵਿਚੋਂ ਕਰੀਮ ਕੱਢ ਲਈ ਜਾਂਦੀ ਹੈ, ਉਸੇ ਤਰ੍ਹਾਂ U-235 ਦੇ ਕਣ ਵੱਖ ਕਰ ਲਏ ਜਾਂਦੇ ਹਨ ।

**2. ਘੱਟ ਰਫ਼ਤਾਰ ਨਾਲ ਚਲਣ ਵਾਲੇ ਨਿਊਟ੍ਰਾਨ ਪੈਦਾ ਕਰਨਾ** – ਜੇਕਰ ਨਿਊਟ੍ਰਾਨਾਂ ਦੀ ਰਫ਼ਤਾਰ ਤੇਜ਼ ਹੋਵੇ ਤਾਂ ਉਹ ਯੂਰੇਨੀਅਮ ਵਿਚ ਚੇਨ ਰੀਐਕਸ਼ਨ ਨਹੀਂ ਕਰ ਸਕਦੇ । ਇਸ ਲਈ ਭਾਰੇ ਪਾਣੀ ਜਾਂ ਗ੍ਰੈਫ਼ਾਈਟ ਵਿਚੋਂ ਦੀ ਨਿਊਟ੍ਰਾਨਾਂ ਨੂੰ ਲੰਘਾ ਕੇ ਉਨ੍ਹਾਂ ਦੀ ਚਾਲ ਘਟਾਈ ਜਾਂਦੀ ਹੈ । ਯੂਰੇਨੀਅਮ ਦੀਆਂ ਛੜਾਂ ਨੂੰ ਭਾਰੇ ਪਾਣੀ ਜਾਂ ਗ੍ਰੈਫ਼ਾਈਟ ਵਿਚ ਦੱਬ ਦਿੱਤਾ ਜਾਂਦਾ ਹੈ ਤਾਂ ਜੋ ਤੇਜ਼ ਰਫ਼ਤਾਰ ਵਾਲੇ ਨਿਊਟ੍ਰਾਨ ਯੂਰੇਨੀਅਮ ਤੱਕ ਪਹੁੰਚਣ ਤੋਂ ਪਹਿਲਾਂ ਘੱਟ ਰਫ਼ਤਾਰ ਵਾਲੇ ਨਿਊਟ੍ਰਾਨ ਵਿਚ ਬਦਲ ਜਾਣ ਅਤੇ ਚੇਨ ਰੀਐਕਸ਼ਨ ਕਰਕੇ ਊਰਜਾ ਪੈਦਾ ਕਰਨ ਯੋਗ ਹੋ ਜਾਣ ।

**3. ਯੂਰੇਨੀਅਮ ਦਾ ਯੋਗ ਮਿਕਦਾਰ ਸਪਲਾਈ ਕਰਨਾ** – ਚੇਨ ਰੀਐਕਸ਼ਨ ਵਿਚੋਂ ਨਿਕਲਣ ਵਾਲੇ ਨਿਊਟ੍ਰਾਨਾਂ ਦਾ ਇਕ ਹਿੱਸਾ ਫ਼ਜ਼ੂਲ ਬਾਹਰ ਚਲਾ ਜਾਂਦਾ ਹੈ, ਦੂਜਾ ਹਿੱਸਾ ਨਵੇਂ ਬਣ ਰਹੇ ਤੱਤ ਦੇ ਪਰਮਾਣੂਆਂ ਵਿਚ ਅਟਕ ਜਾਂਦਾ ਹੈ ਅਤੇ ਬਾਕੀ ਬਚਦੇ ਨਿਊਟ੍ਰਾਨ ਹੀ

ਚੇਨ ਰੀਐਕਸ਼ਨ ਵਿਚ ਹਿੱਸਾ ਲੈਂਦੇ ਹਨ । ਜੇ ਯੂਰੇਨੀਅਮ ਦੀ ਮਿਕਦਾਰ ਇੰਨੀ ਥੋੜ੍ਹੀ ਹੋਵੇ ਕਿ ਉਸ ਵਿਚੋਂ ਵਿਅਰਥ ਜਾਣ ਵਾਲੇ ਨਿਊਟ੍ਰਾੱਨਾਂ ਦੀ ਗਿਣਤੀ, ਚੇਨ ਰੀਐਕਸ਼ਨ ਵਿਚ ਭਾਗ ਲੈ ਰਹੇ ਨਿਊਟ੍ਰਾੱਨਾਂ ਦੀ ਗਿਣਤੀ ਤੋਂ ਵੱਧ ਹੋਵੇ ਤਾਂ ਚੇਨ ਰੀਐਕਸ਼ਨ ਜਿਹੜੀ ਕਿ ਬਾਹਰ ਤੋਂ ਪ੍ਰਾਪਤ ਹੋਏ ਨਿਊਟ੍ਰਾੱਨਾਂ ਨਾਲ ਸ਼ੁਰੂ ਕੀਤੀ ਜਾਂਦੀ ਹੈ, ਛੇਤੀ ਹੀ ਖ਼ਤਮ ਹੋ ਜਾਵੇਗੀ । ਇਸ ਨੂੰ ਚਾਲੂ ਰੱਖਣ ਲਈ ਯੂਰੇਨੀਅਮ ਦੀ ਮਿਕਦਾਰ ਹੌਲੀ-ਹੌਲੀ ਵਧਾਈ ਜਾਂਦੀ ਹੈ ਤਾਂ ਜੋ ਚੇਨ ਰੀਐਕਸ਼ਨ ਖ਼ਤਮ ਹੋਣ ਦੀ ਥਾਂ ਜਾਰੀ ਰਹਿ ਸਕੇ । ਇਸ ਮਿਕਦਾਰ ਨੂੰ ਕ੍ਰਾਂਤਿਕ ਪੁੰਜ ਕਿਹਾ ਜਾਂਦਾ ਹੈ । ਇਸ ਤਰ੍ਹਾਂ ਨਿਊਟ੍ਰਾੱਨਾਂ ਦੀ ਗਿਣਤੀ ਨਾ ਵਧਦੀ ਹੈ ਤੇ ਨਾ ਹੀ ਘਟਦੀ ਹੈ । ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਚੇਨ ਰੀਐਕਸ਼ਨ ਨੂੰ ਚਾਲੂ ਰੱਖਣ ਲਈ ਯੂਰੇਨੀਅਮ ਦੀ ਮਿਕਦਾਰ ਕਿਸੇ ਹਾਲਤ ਵਿਚ ਵੀ ਕ੍ਰਾਂਤਿਕ ਪੁੰਜ ਤੋਂ ਘਟਣੀ ਨਹੀਂ ਚਾਹੀਦੀ । ਇਸ ਲਈ ਯੂਰੇਨੀਅਮ (U-235) ਨੂੰ ਇਕੱਠਾ ਕਰਦੇ ਸਮੇਂ ਇਸ ਦੀ ਮਿਕਦਾਰ ਕ੍ਰਾਂਤਿਕ ਪੁੰਜ ਤੋਂ ਵੱਧ ਹੋਣੀ ਚਾਹੀਦੀ ਹੈ, ਭਾਵੇਂ ਇਹ ਵਾਧਾ ਥੋੜ੍ਹਾ ਹੀ ਹੋਵੇ । ਐਟਮੀ ਧਮਾਕੇ ਲਈ ਇਕ ਜਾਂ ਦੋ ਨਿਊਟ੍ਰਾੱਨ ਵੀ ਕਾਫ਼ੀ ਹੁੰਦੇ ਹਨ ।

**4. ਹਾਈਡ੍ਰੋਜਨ ਬੰਬ—** ਐਟਮ ਬੰਬ ਮਗਰੋਂ ਕਈ ਹਜ਼ਾਰ ਗੁਣਾਂ ਤਾਕਤਵਰ ਬੰਬ ਬਣਾਇਆ ਗਿਆ ਜਿਸ ਨੂੰ ਹਾਈਡ੍ਰੋਜਨ ਬੰਬ ਦਾ ਨਾਂ ਦਿੱਤਾ ਗਿਆ । ਐਟਮ ਬੰਬ ਇਕ ਫ਼ਿਸ਼ਨ (ਵਿਖੰਡਨ) ਬੰਬ ਹੈ ਪਰ ਹਾਈਡ੍ਰੋਜਨ ਬੰਬ ਇਕ ਫ਼ਿਊਜ਼ਨ (ਸੰਯੋਜਨ) ਬੰਬ ਹੈ । ਇਹ ਹਾਈਡ੍ਰੋਜਨ ਨੂੰ ਹੀਲੀਅਮ ਵਿਚ ਤਬਦੀਲ ਕਰਨ ਸਮੇਂ ਨਿਕਲਣ ਵਾਲੀ ਊਰਜਾ ਉੱਤੇ ਨਿਰਭਰ ਕਰਦਾ ਹੈ । ਇਸ ਕਿਰਿਆ ਲਈ ਕਈ ਲੱਖ ਡਿਗਰੀ ਸੈਲਸੀਅਸ ਉੱਚੇ ਤਾਪਮਾਨ ਦੀ ਲੋੜ ਹੁੰਦੀ ਹੈ ਜਿਹੜਾ ਕਿ ਇਕ ਐਟਮ ਬੰਬ ਚਲਾ ਕੇ ਪ੍ਰਾਪਤ ਕੀਤਾ ਜਾਂਦਾ ਹੈ । ਇਸ ਲਈ ਸਾਧਾਰਣ ਐਟਮ ਬੰਬ, ਹਾਈਡ੍ਰੋਜਨ ਬੰਬ ਦਾ ਇਕ ਹਿੱਸਾ ਬਣਦਾ ਹੈ। ਦੂਜੇ ਹਿੱਸੇ ਵਿਚ ਹਾਈਡ੍ਰੋਜਨ ਹੁੰਦੀ ਹੈ ਜੋ ਤਤਕਾਲ ਹੀ ਇਸ ਤਾਪਮਾਨ ਤੇ ਹੀਲੀਅਮ ਵਿਚ ਬਦਲ ਜਾਂਦੀ ਹੈ ਅਤੇ ਇਸ ਕਿਰਿਆ ਨਾਲ ਐਟਮ ਬੰਬ ਨਾਲੋਂ ਵੀ ਕਈ ਹਜ਼ਾਰ ਗੁਣਾਂ ਸ਼ਕਤੀ ਵਾਲੇ ਬੰਬ ਤਿਆਰ ਕੀਤੇ ਗਏ ਹਨ (ਵਿਸਤਾਰ ਲਈ ਵੇਖੋ ਹਾਈਡ੍ਰੋਜਨ ਬੰਬ) ।

ਹ. ਪੁ.- ਐਨ. ਬ੍ਰਿ. 3 : 893 ; ਐ. ਫ਼ਿ. - ਰਾਜਮ ; ਵਾ. ਨਾ. ਸ. ਐਨ. 1220 ; ਮੈਕ. ਐਨ. ਸ. ਟ. 1 : 648

**ਐਟਮਾਸਫ਼ੀਅਰ (ਇਕਾਈ)** : ਇਸ ਨੂੰ ਵਾਯੂਮੰਡਲੀ ਦਬਾਉ ਵੀ ਕਹਿੰਦੇ ਹਨ । ਇਹ ਧਰਤੀ ਦੀ ਸਤ੍ਹਾ ਉੱਤੇ ਦਬਾਉ ਦੀ ਇਕ ਇਕਾਈ ਹੈ ਜਿਹੜੀ ਸਮੁੰਦਰੀ ਤਲ ਉੱਪਰ ਔਸਤਨ ਸਮੁੰਦਰੀ ਵਾਯੂ-ਮੰਡਲੀ ਦਬਾਉ ਦੇ ਲਗਭਗ ਬਰਾਬਰ ਹੁੰਦੀ ਹੈ । ਮੌਸਮ-ਵਿਗਿਆਨ ਵਿਚ ਇਹ 760 ਮਿ.ਮੀ. (29.9213 ਇੰਚ) ਲੰਮੇ ਪਾਰੇ ਦੇ ਕਾੱਲਮ ਦੁਆਰਾ ਪਾਏ ਗਏ ਦਬਾਉ ਦੇ ਬਰਾਬਰ ਹੁੰਦੀ ਹੈ (ਜਿਵੇਂ ਕਿ ਬੈਰੋਮੀਟਰ ਵਿਚ) । ਇਕ ਐਟਮਾਸਫ਼ੀਅਰ ਬਲ=1.0333 ਕਿ. ਗ੍ਰਾ. ਪ੍ਰਤੀ ਸੈਂ.$^2$ ਜਾਂ 101,325 ਨਿਊਟਨ ਪ੍ਰਤੀ ਮੀ.$^2$ (14.7 ਪੌਂਡ ਪ੍ਰਤੀ ਇੰਚ$^2$) ਹੁੰਦਾ ਹੈ।

ਵਾਯੂਮੰਡਲੀ ਦਬਾਉ ਮੌਸਮ-ਵਿਗਿਆਨ ਦੀਆਂ ਮੁੱਢਲੀਆਂ ਮਿਣਤੀਆਂ ਵਿਚੋਂ ਇਕ ਹੈ । ਇਸ ਨੂੰ ਕਈ ਪ੍ਰਕਾਰ ਦੇ ਬੈਰੋਮੀਟਰਾਂ ਨਾਲ ਮਿਣਿਆ ਜਾਂਦਾ ਹੈ ਅਤੇ ਕਈ ਇਕਾਈਆਂ ਵਿਚ ਦਰਸਾਇਆ ਜਾਂਦਾ ਹੈ । ਸਭ ਤੋਂ ਵਧੇਰੇ ਵਰਤੀ ਜਾਣ ਵਾਲੀ ਇਕਾਈ ਮਿਲੀਬਾਰ ਹੈ ਜਦੋਂ ਕਿ 1 ਮਿਲੀਬਾਰ =1,000 ਡਾਈਨ ਪ੍ਰਤੀ ਸੈਂ.$^2$ ।

ਹ. ਪੁ.- ਐਨ. ਬ੍ਰਿ. ਮਾ. 1 : 625; ਵਾ. ਨਾ. ਸ. ਐਨ. 137

**ਐਟਮੀ ਸ਼ਕਤੀ** : ਮਨੁੱਖ ਦੀ ਸਭਿਅਤਾ ਦਾ ਮਿਆਰ ਉਪਲੱਬਧ ਸ਼ਕਤੀ ਦੇ ਸੋਮਿਆਂ ਤੇ ਲਗਾਇਆ ਜਾਂਦਾ ਰਿਹਾ ਹੈ । ਐਟਮ ਦੀ ਸ਼ਕਤੀ ਸੰਸਾਰ ਦੀਆਂ ਸਾਰੀਆਂ ਸ਼ਕਤੀਆਂ ਤੋਂ ਵਧੇਰੇ ਤਾਕਤਵਰ ਹੈ । ਇਹ ਸ਼ਕਤੀ ਮਨੁੱਖਤਾ ਦੀ ਹਿਤਕਾਰੀ ਹੋ ਸਕਦੀ ਹੈ ਜੇ ਇਸ ਨੂੰ ਮਨੁੱਖ ਦੀ ਭਲਾਈ ਲਈ ਵਰਤਿਆ ਜਾਵੇ ।

ਐਟਮੀ ਸ਼ਕਤੀ ਐਟਮ ਦੇ ਨਾਭ ਵਿਚੋਂ ਉਤਪੰਨ ਹੁੰਦੀ ਹੈ, ਇਸ ਲਈ ਇਸ ਨੂੰ ਨਾਭਿਕ ਸ਼ਕਤੀ ਕਹਿਣਾ ਵਧੇਰੇ ਯੋਗ ਹੈ । 2 ਦਸੰਬਰ, 1942 ਨੂੰ ਨਿਊਕਲੀਅਰ ਫ਼ਿਸ਼ਨ ਵਿਧੀ ਰਾਹੀਂ ਇਸ ਸ਼ਕਤੀ ਦਾ ਪਹਿਲੀ ਵੇਰ ਪਤਾ ਲਗਾਇਆ ਗਿਆ । 16 ਜੁਲਾਈ, 1945 ਨੂੰ ਐਟਮ ਬੰਬ ਦੇ ਪਰਖ ਵਿਸਫੋਟ ਸਮੇਂ ਇਸ ਵਿਧੀ ਦੀ ਹੀ ਵਰਤੋਂ ਕੀਤੀ ਗਈ ਸੀ । ਲੋਕਾਂ ਦਾ ਧਿਆਨ ਇਸ ਸ਼ਕਤੀ ਵੱਲ ਉਦੋਂ ਖਿੱਚਿਆ ਗਿਆ ਜਦੋਂ ਇਸ ਨੇ ਆਪਣਾ ਭਿਆਨਕ ਰੂਪ 6 ਅਗਸਤ, 1945 ਨੂੰ ਹੀਰੋਸ਼ੀਮਾ (ਜਾਪਾਨ) ਨੂੰ ਨਸ਼ਟ ਕਰ ਕੇ ਦਿਖਾਇਆ । ਉਸ ਤੋਂ ਬਾਅਦ ਇਸ ਸ਼ਕਤੀ ਨੂੰ ਹੋਰ ਵਿਕਸਤ ਰੂਪ ਵਿਚ ਨਾ ਸਿਰਫ਼ ਮਾਰੂ ਹਥਿਆਰਾਂ ਵਿਚ ਹੀ ਸਗੋਂ ਨਿਊਕਲੀਅਸ ਰੀਐਕਟਰ ਰਾਹੀਂ ਮਨੁੱਖ ਦੇ ਲਾਭਾਂ ਲਈ ਵੀ ਵਰਤਿਆ ਜਾਣ ਲਗ ਪਿਆ ਹੈ । ਦੁਨੀਆ ਦੇ ਕਈ ਹਿੱਸਿਆਂ ਵਿਚ ਰੀਐਕਟਰ ਕੰਮ ਕਰ ਰਹੇ ਹਨ ।

ਐਟਮੀ ਸ਼ਕਤੀ ਉਤਪੰਨ ਕਰਨ ਦੀ ਦੂਸਰੀ ਵਿਧੀ ਨਿਊਕਲੀਅਰ ਸੰਯੋਜਨ ਹੈ । ਸੰਨ 1960 ਵਿਚ ਸੰਯੁਕਤ ਰਾਜ ਅਮਰੀਕਾ, ਇੰਗਲੈਂਡ ਅਤੇ ਯੂ. ਐਸ. ਐਸ. ਆਰ. ਨੇ ਪ੍ਰਯੋਗਾਂ ਰਾਹੀਂ ਸਿੱਧ ਕੀਤਾ ਕਿ ਸੰਯੋਜਨ ਬੰਬ, ਫ਼ਿਸ਼ਨ ਬੰਬਾਂ ਨਾਲੋਂ ਵਧੇਰੇ ਸ਼ਕਤੀਸ਼ਾਲੀ ਹਨ । ਫ਼ਿਸ਼ਨ ਵਿਧੀ ਵਿਚ ਨਿਊਕਲੀਅਸ ਦੋ ਘੱਟ ਭਾਰ ਵਾਲੇ ਨਿਊਕਲੀਅਸਾਂ ਵਿਚ ਵੰਡਿਆ ਜਾਂਦਾ ਹੈ । ਦੂਸਰੀ ਵਿਧੀ ਵਿਚ ਦੋ ਹਲਕੇ ਨਿਊਕਲੀਅਸ ਮਿਲ ਕੇ ਇਕ ਭਾਰੀ ਨਿਊਕਲੀਅਸ ਬਣਦਾ ਹੈ । ਇਸ ਕਿਸਮ ਦੀ ਸ਼ਕਤੀ ਹੋਰ ਸ਼ਕਤੀ ਦੇ ਸੋਮਿਆਂ ਤੋਂ ਬਹੁਤ ਜ਼ਿਆਦਾ ਮਾਤਰਾ ਵਿਚ ਹੁੰਦੀ ਹੈ । 454 ਗ੍ਰਾ. ਯੂਰੇਨੀਅਮ ਤੋਂ ਫ਼ਿਸ਼ਨ ਵਿਧੀ ਰਾਹੀਂ 10,000,000 ਕਿਲੋਵਾਟ ਘੰਟਾ ਤਾਪ-ਸ਼ਕਤੀ ਪੈਦਾ ਹੁੰਦੀ ਹੈ । ਇਤਨੀ ਸ਼ਕਤੀ ਪੈਦਾ ਕਰਨ ਲਈ 13608 ਕੁਇੰਟਲ ਕੋਲਾ ਜਲਾਣ ਦੀ ਜ਼ਰੂਰਤ ਪੈਂਦੀ ਹੈ । ਇਹ ਸ਼ਕਤੀ ਐਲਬਰਟ ਆਇਨਸਟਾਈਨ ਦੇ ਪ੍ਰਸਿੱਧ ਫ਼ਾਰਮੂਲੇ $E=mc^2$ ਅਨੁਸਾਰ ਪੈਦਾ ਹੁੰਦੀ ਹੈ । ਯੂਰੇਨੀਅਮ ਤੋਂ ਐਟਾਮਿਕ ਸ਼ਕਤੀ ਪ੍ਰਾਪਤ ਕਰਨ ਲਈ ਲੜੀਵਾਰ ਪ੍ਰਤਿਕਰਮ ਰਾਹੀਂ ਫ਼ਿਸ਼ਨ ਹੁੰਦਾ ਹੈ । ਯੂਰੇਨੀਅਮ-235 ਦਾ ਫ਼ਿਸ਼ਨ ਜਦੋਂ ਇਕ ਨਿਊਟ੍ਰਾੱਨ ਰਾਹੀਂ ਹੁੰਦਾ ਹੈ ਤਾਂ ਹੋਰ ਨਿਊਟ੍ਰਾੱਨ ਉਤਪੰਨ ਹੁੰਦੇ ਹਨ । ਇਹ ਨਿਊਟ੍ਰਾੱਨ ਅਗੋਂ ਫਿਰ ਯੂਰੇਨੀਅਮ ਨੂੰ ਤੋੜਦੇ ਹਨ, ਇਸ ਤਰ੍ਹਾਂ ਲੜੀਵਾਰ ਪ੍ਰਤਿਕਰਮ ਚਲਦਾ ਹੈ ਅਤੇ ਸ਼ਕਤੀ ਉਤਪੰਨ ਹੁੰਦੀ ਹੈ । ਥਰਮਲ ਰੀਐਕਟਰ ਜਿਸ ਵਿਚ ਥਰਮਲ ਨਿਊਟ੍ਰਾੱਨਾਂ ਦੀ ਵਰਤੋਂ ਕੀਤੀ ਜਾਂਦੀ ਹੈ, ਆਮ ਪ੍ਰਚੱਲਤ ਹਨ। ਰੀਐਕਟਰ ਇਕ ਅਜਿਹੀ ਵਿਉਂਤ ਹੈ ਜਿਸ ਵਿਚ ਐਸਾ ਪਦਾਰਥ ਹੁੰਦਾ ਹੈ ਜਿਸ ਦਾ ਫ਼ਿਸ਼ਨ ਜਾਂ ਫ਼ਿਊਜ਼ਨ ਹੋ ਸਕਦਾ ਹੈ । ਫ਼ਿਊਜ਼ਨ ਰੀਐਕਟਰ ਇਕ ਵੱਡੀ ਮਸ਼ੀਨ ਹੈ, ਜਿਸ ਵਿਚ ਵੱਡੇ ਨਿਰਵਾਯੂ ਪੰਪ ਕਾਇਲ ਅਤੇ ਵੱਡੇ-ਵੱਡੇ ਚੁੰਬਕ ਹੁੰਦੇ ਹਨ । ਸੰਨ 1960 ਤੱਕ ਫ਼ਿਸ਼ਨ ਰੀਐਕਟਰਾਂ ਦੀ ਗਿਣਤੀ ਦੁਨੀਆ ਵਿਚ 100 ਤੋਂ ਵੱਧ ਸੀ । ਸਾਰੇ ਰੀਐਕਟਰਾਂ ਵਿਚ ਨਿਊਟ੍ਰਾੱਨ ਗੈਮਾ-ਕਿਰਨ ਫ਼ਿਸ਼ਨ, ਅੱਗ ਅਤੇ ਤਾਪ ਉਤਪੰਨ ਹੁੰਦੇ ਹਨ।

ਐਟਮੀ ਸ਼ਕਤੀ ਨੂੰ ਸਭ ਤੋਂ ਪਹਿਲਾਂ ਮਾਰੂ ਹਥਿਆਰਾਂ ਵਿਚ ਵਰਤਿਆ ਗਿਆ । ਐਟਮ ਬੰਬ ਦਾ ਵਿਸਫੋਟ ਸਾਧਾਰਣ ਬੰਬ ਤੋਂ ਇਸ ਗੱਲ ਵਿਚ ਵੱਖਰਾ ਹੁੰਦਾ ਹੈ ਕਿ ਇਸ ਦੇ ਵਿਸਫ਼ੋਟ ਨਾਲ ਨਾ ਸਿਰਫ਼ ਵਧੇਰੇ ਮਾਤਰਾ ਵਿਚ ਸ਼ਕਤੀ ਉਤਪੰਨ ਹੁੰਦੀ ਹੈ ਸਗੋਂ ਰੇਡੀਓ ਐਕਟਿਵਤਾ

ਦੇ ਕਾਰਨ ਪ੍ਰਾਣੀਆਂ ਉੱਤੇ ਮਾਰੂ ਅਸਰ ਹੁੰਦਾ ਹੈ । ਸਭ ਤੋਂ ਪਹਿਲੇ ਬੰਬ ਦਾ ਵਿਸਫ਼ੋਟ 16 ਜੁਲਾਈ, 1945 ਨੂੰ ਸਵੇਰ ਦੇ ਸਾਢੇ ਪੰਜ ਵਜੇ ਐਲਾਮੋਗਾਰਡੋ ਦੇ ਸਥਾਨ ਤੇ ਹੋਇਆ । ਵਿਸਫ਼ੋਟ ਹੋਣ ਦੇ ਨਾਲ ਇੰਨੀ ਚਮਕ ਪੈਦਾ ਹੋਈ ਕਿ 16 ਕਿ. ਮੀ. ਦੀ ਦੂਰੀ ਤੇ ਪਹਾੜਾਂ ਉੱਤੇ ਰੌਸ਼ਨੀ ਦੇਖੀ ਗਈ । ਅਚਨਚੇਤ ਧਮਾਕਾ ਪੈਦਾ ਹੋਇਆ ਅਤੇ ਉਸ ਦੀ ਗੂੰਜ ਸਾਰੀ ਵਾਦੀ ਵਿਚ ਸੁਣਾਈ ਦਿੱਤੀ, ਅੱਗ ਦਾ ਗੋਲਾ ਇਕ ਦਮ ਉਠਿਆ ਅਤੇ ਇਸ ਦੇ ਨਾਲ ਹੀ ਧੂੰਏਂ ਦਾ ਬੱਦਲ ਉਠਿਆ ਜੋ 12192 ਮੀ. ਤੱਕ ਫੈਲ ਗਿਆ।

ਪਹਿਲਾ ਐਟਮ ਬੰਬ ਜੋ ਲੜਾਈ ਸਮੇਂ ਵਰਤਿਆ ਗਿਆ, ਉਹ 6 ਅਗਸਤ, 1945 ਨੂੰ ਹੀਰੋਸ਼ੀਮਾ ਤੇ ਸੁਟਿਆ ਗਿਆ । ਇਸ ਦਾ ਵਿਸਫ਼ੋਟ 20321 ਮੀਟ੍ਰਿਕ ਟਨ ਟੀ. ਐਨ. ਟੀ. ਦੇ ਵਿਸਫ਼ੋਟ ਦੇ ਸਮਾਨ ਸੀ । ਸ਼ਹਿਰ ਦਾ 10 ਵ. ਕਿ. ਮੀ. ਦਾ ਰਕਬਾ ਨਸ਼ਟ ਹੋ ਗਿਆ । 66,000 ਵਿਅਕਤੀ ਮਾਰੇ ਗਏ ਅਤੇ 69,000 ਵਿਅਕਤੀ ਜ਼ਖ਼ਮੀ ਹੋ ਗਏ । ਦੂਸਰਾ ਐਟਮ ਬੰਬ 9 ਅਗਸਤ, 1945 ਨੂੰ ਨਾਗਾਸਾਕੀ ਉੱਤੇ ਸੁਟਿਆ ਗਿਆ ਜਿਸ ਨਾਲ 39,000 ਵਿਅਕਤੀ ਮਾਰੇ ਗਏ ਅਤੇ 25,000 ਵਿਅਕਤੀ ਜ਼ਖ਼ਮੀ ਹੋਏ । ਐਟਾਮਿਕ ਐਨਰਜੀ ਕਮਿਸ਼ਨ ਦੀ ਸਰਪ੍ਰਸਤੀ ਹੇਠ ਮਾਰੂ ਹਥਿਆਰਾਂ ਦਾ ਵਿਕਾਸ ਹੁੰਦਾ ਗਿਆ ਅਤੇ ਖੋਜ ਜਾਰੀ ਰਹੀ ਅਤੇ ਇਸ ਦੇ ਨਾਲ-ਨਾਲ ਐਟਮੀ ਸ਼ਕਤੀ ਦੇ ਮਨੁੱਖੀ ਹਿੱਤ ਲਈ ਵਰਤੋਂ ਦੇ ਯਤਨ ਵੀ ਹੁੰਦੇ ਰਹੇ ਹਨ । ਪਿਛਲੇ ਕੁਝ ਸਾਲਾਂ ਵਿਚ ਰੂਸ, ਬਰਤਾਨੀਆ, ਫ਼ਰਾਂਸ ਅਤੇ ਚੀਨ ਨੇ ਆਪਣੇ ਮਾਰੂ ਹਥਿਆਰ ਟੈੱਸਟ ਕੀਤੇ ਹਨ । ਸੰਨ 1950 ਤੋਂ ਬਾਅਦ ਲੋਕ ਹਾਈਡ੍ਰੋਜਨ ਬੰਬ ਜਾਂ ਸੁਪਰ ਬੌਂਬ ਦੇ ਨਾਮ ਤੋਂ ਵੀ ਜਾਣੂ ਹੋ ਗਏ ਹਨ ।

ਸ਼ਕਤੀ ਦੀ ਵਰਤੋਂ ਨਾਲ ਹੀ ਮਨੁੱਖੀ ਸਭਿਅਤਾ ਦੀ ਤਰੱਕੀ ਹੋਈ ਹੈ । ਸੰਨ 1850 ਤੱਕ ਕੁੱਲ ਬਾਲਣ ਦੀ ਖ਼ਪਤ 10 Q ਤੋਂ ਘੱਟ ਸੀ ($Q=10^{18}$ ਬੀ. ਟੀ. ਯੂ.) । ਇਹ ਸ਼ਕਤੀ 38,610,000,000 ਮੀ. ਟਨ ਕੋਲੇ ਤੋਂ ਪ੍ਰਾਪਤ ਹੋ ਸਕਦੀ ਹੈ ਪਰ ਹੁਣ ਸ਼ਕਤੀ ਦੀ ਖ਼ਪਤ ਦਿਨ ਬਦਿਨ ਵਧਦੀ ਜਾ ਰਹੀ ਹੈ ਅਤੇ ਅਨੁਮਾਨ ਲਗਾਇਆ ਜਾਂਦਾ ਹੈ ਕਿ 2050 ਈ. ਤੱਕ ਇਹ ਖ਼ਪਤ 100 Q ਤੱਕ ਪੁੱਜ ਜਾਵੇਗੀ । ਸੰਸਾਰ ਦੇ ਸਭ ਕਿਸਮ ਦੇ ਬਾਲਣ ਦੇ ਸੋਮੇ ਸਿਰਫ਼ 27 Q ਤੱਕ ਹੀ ਪੁੱਜਦੇ ਜਾਪਦੇ ਹਨ ਭਾਵੇਂ ਹੋਰ ਸੋਮੇ ਲੱਭ ਵੀ ਲਏ ਜਾਣ ਤਾਂ ਵੀ ਅਗਲੇ 100 ਸਾਲਾਂ ਵਿਚ ਹੋਰ ਸ਼ਕਤੀ ਦਾ ਪ੍ਰਬੰਧ ਕਰਨਾ ਪਵੇਗਾ । ਇਸ ਵਿਚ ਕੋਈ ਸ਼ੱਕ ਨਹੀਂ ਕਿ ਸੂਰਜ ਵਿਚ ਅਥਾਹ ਸ਼ਕਤੀ ਹੈ ਪਰ ਇਸ ਨੂੰ ਵਰਤੋਂ ਵਿਚ ਲਿਆਉਣ ਲਈ ਅਜੇ ਮਨੁੱਖ ਕੋਲ ਲੋੜੀਂਦੀਆਂ ਵਿਉਂਤਾਂ ਨਹੀਂ ਹਨ । ਯੂਰੇਨੀਅਮ ਅਤੇ ਥੋਰੀਅਮ ਦੇ ਫ਼ਿਸ਼ਨ ਰਾਹੀਂ ਪੈਦਾ ਹੋਈ ਐਟਾਮਿਕ ਸ਼ਕਤੀ ਹੀ ਐਸੀ ਸ਼ਕਤੀ ਹੈ ਜਿਸ ਤੋਂ ਭਿੰਨ-ਭਿੰਨ ਤਰ੍ਹਾਂ ਦੇ ਲਾਭ ਉਠਾਏ ਜਾ ਸਕਦੇ ਹਨ । ਸੰਨ 1951 ਵਿਚ ਐਟਾਮਿਕ ਰੀਐਕਟਰ ਦੁਆਰਾ ਪਹਿਲੀ ਵਾਰ ਬਿਜਲੀ ਦੀ ਸ਼ਕਤੀ ਪੈਦਾ ਕੀਤੀ ਗਈ । ਸੰਨ 1954 ਵਿਚ ਰੂਸ ਅਤੇ 1956 ਵਿਚ ਯੂ. ਕੇ. ਵਿਚ ਬਿਜਲੀ ਰੀਐਕਟਰਾਂ ਰਾਹੀਂ ਪੈਦਾ ਕੀਤੀ ਗਈ । ਐਟਮੀ ਸ਼ਕਤੀ ਬਿਜਲੀ ਉਤਪੰਨ ਕਰਨ ਲਈ ਵਿਹਾਰਕ ਤੌਰ ਤੇ ਵਰਤੀ ਜਾਣ ਲਗ ਪਈ ਹੈ । ਇਹ ਸ਼ਕਤੀ ਸਮੁੰਦਰੀ ਜਹਾਜ਼ ਅਤੇ ਡੁਬਕਣੀ ਕਿਸ਼ਤੀਆਂ ਚਲਾਉਣ ਲਈ ਵੀ ਵਰਤੀ ਜਾਂਦੀ ਹੈ । ਇਹ ਸ਼ਕਤੀ ਰੌਕਿਟ ਚਲਾਉਣ ਲਈ ਅਤੇ ਪੁਲਾੜ ਯਾਤਰਾ ਵਾਸਤੇ ਪੁਲਾੜੀ ਕਰਾਫ਼ਟ ਚਲਾਉਣ ਲਈ ਵੀ ਵਰਤੀ ਜਾਂਦੀ ਹੈ । ਸੰਨ 1946 ਵਿਚ ਐਟਾਮਿਕ ਐਨਰਜੀ ਕਮਿਸ਼ਨ ਸਥਾਪਤ ਹੋ ਗਿਆ ਸੀ ਜਿਸ ਦਾ ਕੰਮ ਐਟਮੀ ਸ਼ਕਤੀ ਦਾ ਸਰਬ-ਪੱਖੀ ਵਿਕਾਸ ਕਰਨਾ ਹੈ ।

ਹ. ਪੁ.- ਐਨ. ਬ੍ਰਿ. 2 : 713; ਐਨ. ਅਮੈ. 20 : 511

**ਐਟਰਸਕੀ** : ਇਹ ਇਕ ਜਾਤੀ ਅਤੇ ਭਾਸ਼ਾ ਦਾ ਨਾਂ ਹੈ ਅਤੇ ਅਜੇ ਯਕੀਨ ਨਾਲ ਕੁਝ ਨਹੀਂ ਕਿਹਾ ਜਾ ਸਕਦਾ ਕਿ ਇਹ ਐਟਰਸਕੀ ਕੌਣ ਲੋਕ ਸਨ । ਸ਼ਾਇਦ ਇਨ੍ਹਾਂ ਵਿਚ ਰਾਸੇਨਾ, ਟਿਰਹੇਨੀਆਈ, ਲੀਡੀਆਈ ਆਦਿ ਸਭ ਜਾਤੀਆਂ ਸ਼ਾਮਲ ਹਨ । ਇਟਲੀ ਦੀ ਟਸਕਾਨੀ ਦੇ ਬਹੁਤ ਹਿੱਸੇ ਵਿਚ ਐਟਰਸਕੀ ਵਸੇ ਸਨ, ਇਸ ਕਰਕੇ ਉਹ ਸੂਬਾ ਅਟਰੂਰੀਆ ਅਖਵਾਉਣ ਲੱਗਾ । ਅਟਰੂਰੀਆ ਵਿਚ ਕੁਝ ਸਮੇਂ ਮਗਰੋਂ ਐਟਰਸਕੀਆਂ ਦੀਆਂ 12 ਵੱਡੀਆਂ ਬਸਤੀਆਂ ਕਾਇਮ ਹੋਈਆਂ । ਇਨ੍ਹਾਂ ਬਸਤੀਆਂ ਦੇ ਪ੍ਰਧਾਨ 'ਲੁਕੁਮੋਨੀ' ਅਖਵਾਉਂਦੇ ਸਨ, ਜਿਹੜੇ ਸ਼ਾਂਤੀ ਦੇ ਸਮੇਂ ਧਾਰਮਿਕ ਆਗੂ ਅਤੇ ਲੜਾਈ ਦੇ ਸਮੇਂ ਜਰਨੈਲ ਦਾ ਕੰਮ ਕਰਦੇ ਸਨ । ਦੇਸ਼ ਦੇ ਰਾਜ-ਪ੍ਰਬੰਧ ਲਈ ਇਹ ਵਾਲਤੁਮਨਾ ਦੇਵਤਾ ਦੇ ਮੰਦਰ ਵਿਚ ਆਪਣੇ ਸਾਂਝੇ ਇਕੱਠ ਕਰਦੇ ਸਨ। ਬਸਤੀਆਂ ਦਾ ਰਾਜਨੀਤਿਕ ਪ੍ਰਬੰਧ ਅਮੀਰ ਵਰਗ ਦੇ ਹੱਥ ਵਿਚ ਸੀ ।



**ਐਟਰਸਕੀ ਸਭਿਅਤਾ ਦੇ ਗਹਿਣੇ (ਲ. 500 ਈ. ਪੂ.)**

ਗਿਆਰ੍ਹਵੀਂ ਸਦੀ ਈ. ਪੂ. ਵਿਚ ਐਟਰਸਕੀਆਂ ਦੀ ਤਾਕਤ ਇਟਲੀ ਵਿਚ ਖ਼ੂਬ ਵਧੀ ਅਤੇ ਉਨ੍ਹਾਂ ਨੇ ਰੋਮ ਤੇ ਵੀ ਕਬਜ਼ਾ ਕਰ ਲਿਆ। ਛੇਵੀਂ ਸਦੀ ਈ. ਪੂ. ਵਿਚ ਤਾਂ ਉਨ੍ਹਾਂ ਦੀ ਤਾਕਤ ਸਿਖਰ ਤੇ ਪੁੱਜ ਗਈ, ਜਦੋਂ ਯੂਨਾਨੀਆਂ ਅਤੇ ਫਿਨੀਕੀਆਂ ਦੇ ਨਾਲ-ਨਾਲ ਉਨ੍ਹਾਂ ਦਾ ਦਾਬਾ ਵੀ ਭੂ-ਮਧ ਸਾਗਰੀ ਵਪਾਰ ਵਿਚ ਕਾਇਮ ਹੋ ਗਿਆ । ਪੰਜਵੀਂ ਸਦੀ ਈ. ਪੂ. ਦੀ ਤੀਜੀ ਚੌਥਾਈ ਦੇ ਅੰਤ ਵਿਚ ਸਿਰਾਕਿਊਸ ਦੇ ਯੂਨਾਨੀ ਬਾਦਸ਼ਾਹ ਹਿਏਰੋ ਪਹਿਲੇ ਨੇ ਉਨ੍ਹਾਂ ਦਾ ਸਮੁੰਦਰੀ ਬੇੜਾ ਬਰਬਾਦ ਕਰਕੇ ਉਨ੍ਹਾਂ ਦੀ ਤਾਕਤ ਖ਼ਤਮ ਕਰ ਦਿੱਤੀ ਅਤੇ ਉਦੋਂ ਤੋਂ ਐਟਰਸਕੀਆਂ ਦੀ ਤਾਕਤ ਦਾ ਬਹੁਤ ਤੇਜ਼ੀ ਨਾਲ ਪਤਨ ਸ਼ੁਰੂ ਹੋ ਗਿਆ । ਗਾਲਾਂ ਨੇ 396 ਈ. ਪੂ. ਵਿਚ ਹਮਲਾ ਕਰ ਕੇ ਉੱਤਰੀ ਐਟਰਸਕੀਆਂ ਨੂੰ ਖ਼ਤਮ ਕਰ ਦਿੱਤਾ ਅਤੇ ਦੱਖਣ ਵਾਲਿਆਂ ਨੇ 351 ਈ. ਪੂ. ਵਿਚ ਆਪਣੇ ਆਪ ਨੂੰ ਪੂਰੀ ਤਰ੍ਹਾਂ ਰੋਮਨਾਂ ਦੇ ਅਧੀਨ ਕਰ ਦਿੱਤਾ । ਤੀਜੀ ਸਦੀ ਈ. ਪੂ. ਤੱਕ ਇਨ੍ਹਾਂ ਦੀ ਰਾਜਸੀ ਤਾਕਤ ਦਾ ਨਾਂ ਇਤਿਹਾਸ ਵਿਚੋਂ ਮਿਟ ਚੁੱਕਾ ਸੀ ਪਰ ਇਨ੍ਹਾਂ ਦਾ ਸਮਾਜਕ, ਰਾਜਸੀ ਅਤੇ ਧਾਰਮਿਕ ਪ੍ਰਭਾਵ ਰੋਮਨਾਂ ਉੱਤੇ ਫਿਰ ਵੀ ਕਾਇਮ ਰਿਹਾ ।

ਐਟਰਸਕੀਆਂ ਦੇ ਦੇਵੀ-ਦੇਵਤੇ ਰੋਮਨਾਂ ਦੇ ਦੇਵੀ-ਦੇਵਤਿਆਂ ਵਾਂਗ ਆਮ ਕਰਕੇ ਲਾਤੀਨੀ-ਸਾਬੀ ਦੇਵੀ-ਦੇਵਤਿਆਂ ਵਿਚੋਂ ਹੀ ਸਨ ਜਿਵੇਂ :-

ਐਟਰਸਕੀ = ਰੋਮਨ
ਟੀਨੀਆ (Tinia)=ਜੂਪੀਟਰ (Jupiter)
ਯੂਨੀ (Uni)=ਜੂਨੋ (Juno)



**ਪਾਤਾਲ ਲੋਕ ਦੀ ਰਾਣੀ ਪ੍ਰੋਸਰਪੀਨਾ ਦਾ ਬੁੱਤ**

ਮੇਨਰਵਾ (Menrva)=ਮਿਨਰਵਾ (Menerva)
ਸੇਥਲਾਨ (Sethlans)=ਵਲਕਨ (Vulcan)
ਤਰੁਮ (Trurms)=ਮਰਕਰੀ (Mercury)

ਇਨ੍ਹਾਂ ਦੇਵਤਿਆਂ ਦੇ ਆਪਣੇ-ਆਪਣੇ ਮੰਦਰ ਵੀ ਸਨ ਜਿਨ੍ਹਾਂ ਵਿਚ ਉਨ੍ਹਾਂ ਦੇ ਬੁੱਤ ਰੱਖੇ ਹੋਏ ਸਨ । ਮੂਰਤੀਕਲਾ ਵਿਚ ਐਟਰਸਕੀਆਂ ਨੇ ਬਹੁਤ ਉੱਨਤੀ ਕਰ ਲਈ ਸੀ ਅਤੇ ਉਨ੍ਹਾਂ ਦੇ ਕਈ ਬੁੱਤ ਅੱਜ ਇਟਲੀ ਤੇ ਹੋਰ ਯੂਰਪੀ ਦੇਸ਼ਾਂ ਦੇ ਅਜਾਇਬ ਘਰਾਂ ਵਿਚ ਸਾਂਭੇ ਹੋਏ ਹਨ । ਮਿੱਟੀ ਦੇ ਭਾਂਡੇ ਬਣਾਉਣ ਦੀ ਕਲਾ ਲਈ ਤਾਂ ਉਹ ਮਸ਼ਹੂਰ ਹੈ ਹੀ ਸਨ ਪਰ ਇਸ ਦੇ ਨਾਲ ਹੀ ਧਾਤ ਦੇ ਕੰਮ ਵਿਚ ਵੀ ਐਟਰਸਕੀ



**ਇਕ ਐਟਰਸਕੀ ਜਰਨੈਲ ਦਾ ਰੱਥ**

ਖ਼ਾਸ ਤੌਰ ਤੇ ਮਸ਼ਹੂਰ ਸਨ । ਉਨ੍ਹਾਂ ਦੇ ਧਾਰਮਿਕ ਆਗੂ ਜਾਂ ਪੁਜਾਰੀ ਤਾਂ ਕਲਾ, ਖਾਣ-ਪੀਣ, ਪੁਸ਼ਾਕ ਪਹਿਨਣ ਆਦਿ ਸਬੰਧੀ ਆਪਣੀ ਫ਼ਜ਼ੂਲ ਖ਼ਰਚੀ ਲਈ ਉਸ ਜ਼ਮਾਨੇ ਵਿਚ ਵੀ ਬਦਨਾਮ ਸਨ ।

ਐਟਰਸਕੀ ਭਾਸ਼ਾ ਦੇ ਸਬੰਧ ਵਿਚ ਸਾਡੀ ਜਾਣਕਾਰੀ ਬਹੁਤ ਹੀ ਘੱਟ ਹੈ । ਜਿਹੜੇ ਐਟਰਸਕੀ ਰਿਕਾਰਡ ਆਮ ਕਰਕੇ ਸਮਾਧੀਆਂ ਅਤੇ ਕਬਰਾਂ ਤੋਂ ਮਿਲੇ ਹਨ, ਉਨ੍ਹਾਂ ਤੋਂ ਇਸ ਭਾਸ਼ਾ ਦੇ ਸ਼ਬੰਧ ਯੂਨਾਨੀ, ਕੈਲਟੀ, ਜਰਮਨ, ਸਾਮੀ ਆਦਿ ਭਾਸ਼ਾਵਾਂ ਨਾਲ ਜੋੜਨ ਦੇ ਸਾਰੇ ਜਤਨ ਅਸਫ਼ਲ ਸਾਬਤ ਹੋਏ ਹਨ । ਲੇਖ ਦੀ ਵਰਣਮਾਲਾ ਯਕੀਨੀ ਤੌਰ ਤੇ ਪੁਰਾਤਨ ਯੂਨਾਨੀ ਦੀ ਇਕ ਸ਼ਾਖ਼ ਹੈ ਜਿਹੜੀ ਐਟਰਸਕੀਆਂ ਨੇ ਸੁਤੰਤਰ ਤੌਰ ਤੇ ਵਰਤੀ । ਇਹ ਕੋਈ ਹੈਰਾਨੀ ਵਾਲੀ ਗੱਲ ਨਹੀਂ ਹੋਵੇਗੀ ਜੇ ਕਰ ਇਨ੍ਹਾਂ ਐਟਰਸਕੀਆਂ ਨੇ ਹੀ ਫ਼ਿਨੀਕੀ ਨਾਲ ਨੇੜਤਾ ਹੋਣ ਕਾਰਨ ਉਨ੍ਹਾਂ ਤੋਂ ਇਬਰਾਨੀ ਅਸਲੇ ਵਾਲੀ ਲਿਪੀ ਸਿੱਖੀ ਹੋਵੇ ਅਤੇ ਫਿਰ ਯੂਨਾਨੀਆਂ ਨੂੰ ਵੀ ਸਿਖਾ ਦਿੱਤੀ ਹੋਵੇ । ਇਸ ਸਬੰਧੀ ਕੋਈ ਆਖ਼ਰੀ ਫ਼ੈਸਲਾ ਕਰ ਸਕਣਾ ਅਜੇ ਸੰਭਵ ਨਹੀਂ । ਇਸ ਦੀ ਖ਼ਾਸ ਵਜ੍ਹਾ ਇਹ ਹੈ ਕਿ ਲਗਭਗ ਐਟਰਸਕੀਆਂ ਦਾ ਫ਼ਿਨੀਕਾ ਸਬੰਧ ਕਾਇਮ ਹੋਣ ਸਮੇਂ ਹੀ ਪੁਰਾਤਨ ਯੂਨਾਨੀਆਂ ਦਾ ਸਬੰਧ ਵੀ ਫ਼ਿਨੀਕੀਆਂ ਨਾਲ ਕਾਇਮ ਹੋ ਚੁੱਕਾ ਸੀ ।

**ਐਟਰੋਪੀਨ** : ਇਹ ਇਕ ਵਿਸ਼ੈਲਾ ਰਵੇਦਾਰ ਪਦਾਰਥ ਹੈ ਜੋ ਯੋਗਿਕਾਂ ਦੀ ਇਕ ਸ਼੍ਰੇਣੀ ਨਾਲ ਸਬੰਧਤ ਹੈ । ਚਿਕਿਤਸਾ-ਵਿਗਿਆਨ ਵਿਚ ਇਸ ਨੂੰ ਐੱਲਕੇਲਾਇਡ ਵਜੋਂ ਜਾਣਿਆ ਜਾਂਦਾ ਹੈ । ਐਟਰੋਪੀਨ ਦੇ ਚਿਕਿਤਸਾ ਸਬੰਧੀ ਉਪਯੋਗ ਇਸ ਦੀ ਸੜ੍ਹਈ ਕਿਰਿਆ ਤੇ ਹੀ ਅਧਾਰਿਤ ਹਨ । ਇਸ ਦੀ ਮੁੱਖ ਤੌਰ ਤੇ ਵਰਤੋਂ ਨੇਤਰ-ਚਿਕਿਤਸਾ ਵਿਚ ਕੀਤੀ ਜਾਂਦੀ ਹੈ ਜਿੱਥੇ ਇਹ ਅੱਖਾਂ ਦੀਆਂ ਪੁਤਲੀਆਂ ਨੂੰ ਖੋਲ੍ਹਣ ਲਈ ਵਰਤੀ ਜਾਂਦੀ ਹੈ ਤਾਂ ਜੋ ਰੈਟਿਨਾ ਦਾ ਨਿਰੀਖਣ ਸੌਖੇ ਤਰ੍ਹਾਂ ਕਰ ਲਿਆ ਜਾਵੇ ਜਾਂ ਫਿਰ ਲੈੱਨਜ਼ ਅਤੇ ਅੱਖ ਦੀ ਪੁਤਲੀ ਦੁਆਲੇ ਦੇ ਪਰਦੇ ਵਿਚਕਾਰਲੀ ਲੇਸ ਨੂੰ ਖ਼ਤਮ ਕਰਨ ਜਾਂ ਬਚਾਉਣ ਲਈ ਵੀ ਇਸ ਨੂੰ ਵਰਤੋਂ ਵਿਚ ਲਿਆਂਦਾ ਜਾਂਦਾ ਹੈ । ਇਹ ਪਰਾਗ ਤਾਪ (ਹੇ ਫੀਵਰ) ਅਤੇ ਸਿਰ ਦੀ ਠੰਢ ਤੋਂ ਇਕ ਦਮ ਛੁਟਕਾਰਾ ਦਿਵਾਉਂਦੀ ਹੈ ਕਿਉਂਕਿ ਇਹ ਨਾਸ-ਖੇੜ ਅਤੇ ਕੈਫ਼ਰਿਮਲ ਰਸਾਂ ਨੂੰ ਸੁਕਾ ਦਿੰਦੀ ਹੈ ।

ਐਟਰੋਪੀਨ ਨਾਲ ਆਂਦਰਾਂ ਵਿਚਲੇ ਖਿਚਾਅ ਨੂੰ ਆਰਾਮ ਪਹੁੰਚਦਾ ਹੈ, ਜੋ ਨਾੜੀ ਸਿਸਟਮ ਦੇ ਪੈਰਾਸਿੰਪੈਥੈਟਿਕ ਹਿੱਸੇ ਦੀ ਉਤੇਜਨਾ ਕਾਰਨ ਪੈਦਾ ਹੁੰਦੇ ਹਨ । ਇਸ ਨੂੰ ਛੋਟੇ ਬੱਚਿਆਂ, ਜੋ ਰਾਤ ਨੂੰ ਬਿਸਤਰਾ ਗਿੱਲਾ ਕਰ ਦਿੰਦੇ ਹਨ ਦੇ ਇਲਾਜ ਲਈ ਵੀ ਵਰਤਿਆ ਜਾਂਦਾ ਹੈ ਅਤੇ ਅਕਸਰ ਇਸ ਦੀ ਵਰਤੋਂ ਯੂਰੇਟਰਲ ਅਤੇ ਬਾਇਲਰੀ ਸਪਾਜ਼ਮਜ਼ ਨੂੰ ਖਲਾਸ ਕਰਨ ਲਈ ਵੀ ਕੀਤੀ ਜਾਂਦੀ ਹੈ । ਐਟਰੋਪੀਨ ਨੂੰ ਹੁਣ ਇਕ ਸਾਹ ਕਿਰਿਆ ਉਤੇਜਕ ਦੇ ਤੌਰ ਤੇ ਨਹੀਂ ਵਰਤਿਆ ਜਾਂਦਾ ਕਿਉਂਕਿ ਅੱਜਕੱਲ੍ਹ ਇਸ ਦੀ ਥਾਂ ਅਪੀਨੈਫ਼ਰੀਨ ਨੇ ਲੈ ਲਈ ਹੈ ।

ਐਟਰੋਪੀਨ ਪਹਿਲਾਂ ਕੇਂਦਰੀ ਨਾੜੀ ਸਿਸਟਮ ਨੂੰ ਉਤੇਜਿਤ ਕਰਦੀ ਹੈ ਅਤੇ ਫਿਰ ਇਸ ਨੂੰ ਸੁਸਤ ਕਰ ਦਿੰਦੀ ਹੈ । ਇਸ ਦੀ ਲਛਣਾਤਮਕ ਫਾਰਮੇਕਾਲੋਜੀਕਲ ਕਿਰਿਆ ਪੈਰਾਸਿੰਪੈਥੈਟਿਕ ਨਾੜੀ ਸਿਸਟਮ ਤੇ ਭੈੜਾ ਅਸ਼ਰ ਪਾਉਂਦੀ ਹੈ । ਨਾੜੀ ਆਵੇਗਾਂ ਦੇ ਰਸਾਇਣਿਕ ਸਿਧਾਂਤ ਅਨੁਸਾਰ ਐਸਿਟਾਈਲਕੋਲੀਨ ਨਾੜੀ ਸਿਰਿਆਂ ਤੋਂ ਆਵੇਗਾਂ ਦੇ ਨਾੜੀਆਂ ਥੱਲੇ ਤੱਕ ਜਾਣ ਅਤੇ ਇਕ ਤਰੀਕੇ ਨਾਲ ਇਫੈਕਟਰ ਸੈੱਲ ਨੂੰ ਉਤੇਜਿਤ ਕਰਦੀ ਹੈ । ਐਟਰੋਪੀਨ ਐਸਿਟਾਈਲਕੋਲੀਨ ਦੀ ਬਣਾਵਟ ਵਿਚ ਦਖ਼ਲ ਨਹੀਂ ਦਿੰਦੀ ਪਰੰਤੂ ਇਹ ਰਿਸੈਪਟਰੀ ਸੈੱਲ ਤੇ ਕਿਰਿਆ ਕਰਨ ਤੋਂ ਰੋਕਦੀ ਹੈ । ਬੇਸ਼ਕ ਐਸਿਟਾਈਲਕੋਲੀਨ ਸਿੰਪੈਥੈਟਿਕ ਅਤੇ

ਪੈਰਾਸਿੰਪੈਥੈਟਿਕ ਨਾੜੀਆਂ ਦੇ ਜੋੜਾਂ ਤੇ ਵੀ ਨਿਕਲਦੀ ਹੈ ਫਿਰ ਵੀ ਐਟਰੋਪੀਨ, ਸਿਵਾਇ ਵੱਡੀ ਮਾਤਰਾ ਦੇ ਇਨ੍ਹਾਂ ਥਾਵਾਂ ਤੇ ਨਿਕਲਣ ਵਾਲੇ ਆਵੇਗਾਂ ਤੇ ਕੋਈ ਅਸਰ ਨਹੀਂ ਕਰਦੀ ।

ਐਟਰੋਪੀਨ ਕੁਦਰਤੀ ਤੌਰ ਤੇ ਕਾਫ਼ੀ ਮਿਕਦਾਰ ਵਿਚ ਨਹੀਂ ਮਿਲਦੀ । ਇਸ ਨੂੰ ਪੌਦਿਆਂ ਦੇ ਇਕ ਅੰਸ਼ ਲੈਵੋਹਾਇਉਸਾਇਆਮੀਨ ਤੋਂ ਪ੍ਰਾਪਤ ਕੀਤਾ ਜਾਂਦਾ ਹੈ । ਇਹ ਪੌਦੇ ਸੌਲੇਨੇਸੀ ਕੁਲ ਦੇ ਮੈਂਬਰ ਬੈਲਾਡੋਨਾ, ਹੈਨਬੇਨ, ਧਤੂਰਾ ਅਤੇ ਸਕੋਪੋਲੀਆ ਹੁੰਦੇ ਹਨ । ਇਹ ਪਾਣੀ ਵਿਚ ਬਹੁਤ ਘੁਲਨਸ਼ੀਲ ਹੈ । ਐਟਰੋਪੀਨ ਨੂੰ ਹਾਇਉਸਾਇਆਮੀਨ ਤੇ ਅਲਕਲੀ ਨਾਲ ਸਾਫ਼ ਕਰਕੇ ਤਿਆਰ ਕੀਤਾ ਜਾਂਦਾ ਹੈ । ਇਸ ਦਾ ਸਭ ਤੋਂ ਚੰਗਾ ਸੋਮਾ ਮਿਸਰ ਦਾ ਇਕ ਪੌਦਾ ਹੈਨਬੈਨ (Hyoscymus mutieus) ਹੈ। ਇਹ ਰਵੇਦਾਰ ਲੂਣਾਂ ਦੀ ਇਕ ਲੜੀ ਬਣਾਉਂਦੀ ਹੈ ਜਿਸ ਵਿਚੋਂ ਸਲਫ਼ੇਟ ਹੀ ਮੈਡੀਸਨ ਵਿਚ ਵਰਤਿਆ ਜਾਂਦਾ ਹੈ ।

**ਐਟਲਸ ਪਰਬਤ** : ਇਹ ਉੱਤਰ-ਪੱਛਮੀ ਅਤੇ ਉੱਤਰੀ ਅਫ਼ਰੀਕਾ ਵਿਚ ਕਈ ਪਹਾੜਾਂ ਦਾ ਇਕ ਸਮੂਹ ਹੈ । ਇਸ ਦਾ ਐਟਲਸ ਨਾਂ ਯੂਨਾਨ ਦੇ ਇਕ ਪੌਰਾਣਿਕ ਦੇਵਤੇ ਦੇ ਨਾਂ ਉੱਤੇ ਪਿਆ ਹੈ । ਅਨੁਮਾਨ ਹੈ ਕਿ ਉਸ ਦੇਵਤੇ ਦਾ ਨਿਵਾਸ ਵੀ ਇਸੇ ਪਰਬਤ ਉੱਤੇ ਹੁੰਦਾ ਸੀ । ਇਹ ਪਰਬਤ ਬਰਬਰ ਜਾਤੀ ਦੇ ਲੋਕਾਂ ਦੇ ਰਹਿਣ ਦੀ ਥਾਂ ਹੈ । ਇਸ ਦੇ ਦੂਰ-ਦੁਰਾਡੇ ਹਿੱਸਿਆਂ ਦੇ ਲੋਕਾਂ ਦਾ ਜੀਵਨ ਸਦਾ ਸੁਤੰਤਰ ਰਿਹਾ ਹੈ ।

ਇਹ ਪਰਬਤ ਲੜੀ ਉੱਤਰ-ਪੱਛਮੀ ਅਫ਼ਰੀਕਾ ਦੇ ਸਮੁੰਦਰੀ ਕੰਢੇ ਦੇ ਲਗਭਗ ਸਮਾਨਾਂਤਰ ਚਲੀ ਜਾਂਦੀ ਹੈ ਜਿਸ ਦੀ ਲੰਬਾਈ 2,414 ਕਿ. ਮੀ. ਹੈ । ਇਹ ਪੱਛਮ ਵਿਚ ਰਾਸ ਯੂਬੀ ਤੋਂ ਸ਼ੁਰੂ ਹੋ ਕੇ ਪੂਰਬ ਵਿਚ ਗੇਬਸ ਦੀ ਖਾੜੀ ਤੱਕ ਮੋਰਾਕੋ ਅਲਜੀਰੀਆ ਅਤੇ ਟਿਊਨੀਸ਼ੀਆ ਵਿਚ ਫੈਲੀ ਹੋਈ ਹੈ । ਇਸ ਦੀ ਉੱਤਰੀ ਹੱਦ ਉੱਤੇ ਰੂਮ ਸਾਗਰ ਹੈ ਅਤੇ ਦੱਖਣੀ ਹੱਦ ਉੱਤੇ ਸਹਾਰਾ ਰੇਗਿਸਤਾਨ ਹਨ । ਇਨ੍ਹਾਂ ਦੀਆਂ ਦੋ ਸ਼ਾਖ਼ਾਂ ਹਨ । ਇਕ ਸਮੁੰਦਰੀ ਤਟ ਦੀ ਸ਼ਾਖ਼ ਕਿਊਟਾ ਤੋਂ ਰਾਸ ਬੋਨ ਤੱਕ ਅਤੇ ਦੂਜੀ ਅੰਦਰਲੀ ਸ਼ਾਖ਼ ਜਿਹੜੀ ਰਾਸ ਗੀਰ ਤੋਂ ਆਰੰਭ ਹੋ ਕੇ ਸਮੁੰਦਰੀ ਤਟ ਸ਼ਾਖ਼ਾ ਦੇ ਦੱਖਣ ਵੱਲ ਫੈਲੀ ਹੋਈ ਹੈ।

ਇਨ੍ਹਾਂ ਦੋਹਾਂ ਵਿਚ ਹਾਟਸ ਦਾ ਉੱਚਾ ਪਠਾਰੀ ਦੇਸ਼ ਹੈ । ਐਟਲਸ ਪਰਬਤ ਦੀ ਅੰਦਰਲੀ ਸ਼ਾਖ਼ਾ ਜਿਸ ਨੂੰ ਮਹਾਨ ਐਟਲਸ ਵੀ ਕਹਿੰਦੇ ਹਨ, ਮੋਰਾਕੋ ਵਿਚ ਹੈ । ਇਹ ਸਭ ਤੋਂ ਲੰਬੀ ਅਤੇ ਉੱਚੀ ਸ਼ਾਖ਼ਾ ਹੈ । ਇਸ ਦੀ ਔਸਤ ਉਚਾਈ 3,353 ਮੀ. ਹੈ । ਇਸ ਦੀ ਉੱਤਰੀ ਢਲਾਣ ਉੱਤੇ ਉਪਜਾਊ ਘਾਟੀਆਂ ਹਨ ਜਿਨ੍ਹਾਂ ਵਿਚ ਛੋਟੇ-ਛੋਟੇ ਖੇਤ ਬਣਾ ਕੇ ਬਰਬਰ ਲੋਕ ਖੇਤੀ ਕਰਦੇ ਹਨ । ਇਥੇ ਬਲੂਤ, ਚੀੜ੍ਹ, ਕਾਰਕ ਆਦਿ ਦੇ ਸੰਘਣੇ ਜੰਗਲ ਹਨ ।

ਧਰਤੀ ਦੀ ਉਸ ਹਲਚਲ ਦਾ ਆਰੰਭ, ਜਿਸ ਤੋਂ ਐਟਲਸ ਪਰਬਤ ਬਣਿਆ ਹੈ, ਜੁਰੈਸਿਕ ਜੁੱਗ ਦੇ ਅੰਤ ਵਿਚ ਹੋਇਆ । ਇਹ ਕ੍ਰਿਆਵਾਂ ਅੱਪਰ ਕ੍ਰਿਟੇਸ਼ਸ ਜੁੱਗ ਵਿਚ ਫਿਰ ਅਮਲ ਵਿਚ ਆਈਆਂ ਅਤੇ ਇਹ ਸਿਲਸਿਲਾ ਮਾਇਉਸੀਨ ਜੁੱਗ ਤੱਕ ਚਲਦਾ ਰਿਹਾ ਹੈ । ਇਥੇ ਪੁਰਾਣੇ ਸਮੇਂ ਵਿਚ ਧਰਤੀ ਦੇ ਸੁਕੜਣ ਦੇ ਸਬੂਤ ਮਿਲਦੇ ਹਨ ।

33° 00′ ਉ. ਵਿਥ.; 2° 00′ ਪੱ./ਲੰਬ.

ਹ. ਪ੍ਰ.- ਐਨ. ਬ੍ਰਿ. ਮਾ. 1 : 674



ਐਟਲਸ ਪਰਬਤ

**ਐਟਲਸ ਰੱਕਿਟ** : ਇਹ ਪੁਲਾੜ ਵਿਚ ਵਿਮਾਨ ਨੂੰ ਊਰਜਾ ਦੇਣ ਲਈ ਇਕ ਬੂਸਟਰ ਦਾ ਕੰਮ ਦਿੰਦਾ ਹੈ । ਇਸ ਨੂੰ ਸੰਯੁਕਤ ਰਾਜ ਅਮਰੀਕਾ ਨੇ ਬੁੱਧ ਗ੍ਰਹਿ ਵੱਲ ਭੇਜੇ ਗਏ ਵਿਮਾਨਾਂ ਵਿਚ ਵਰਤਿਆ ਸੀ। ਇਸ ਨੂੰ ਆਰੰਭ ਵਿਚ ਅੰਤਰ ਮਹਾਂਦੀਪੀ ਪ੍ਰਖੇਪ-ਵਿਗਿਆਨ (ICBM) ਲਈ ਡਿਜ਼ਾਈਨ ਕੀਤਾ ਗਿਆ ਸੀ । ਐਟਲਸ ਵਿਚ ਤਿੰਨ ਇੰਜਨ ਲੱਗੇ ਹੋਏ ਹੁੰਦੇ ਹਨ ਜਿਨ੍ਹਾਂ ਵਿਚੋਂ ਦੋ ਬੂਸਟਰ ਹੁੰਦੇ ਹਨ ਅਤੇ ਇਕ ਸਸਟੇਨਰ ਹੁੰਦਾ ਹੈ । ਬੂਸਟਰ ਦਾਗਣ ਤੋਂ ਕੋਈ $2^1/2$ ਮਿੰਟ ਬਾਅਦ ਚਲਦੇ ਹਨ ਜਦੋਂ ਕਿ ਸਸਟੇਨਰ ਉਦੋਂ ਤੱਕ ਕੰਮ ਕਰਦਾ ਰਹਿੰਦਾ ਹੈ ਜਦੋਂ ਤੱਕ ਵਿਮਾਨ ਦੀ ਗਤੀ ਆਰਬਿਟਲ ਗਤੀ ਜਿੰਨੀ ਨਹੀਂ ਹੋ ਜਾਂਦੀ । ਐਟਲਸ ਲਗਭਗ 2,600 ਕਿ. ਗ੍ਰਾ. (5,800 ਪੌਂਡ) ਭਾਰ ਨੂੰ

ਲਗਭਗ 560 ਕਿ. ਮੀ. (350 ਮੀਲ) ਤੱਕ ਉਪਰ ਲੈ ਜਾ ਸਕਦਾ ਹੈ। ਇਸ ਨੂੰ ਐਗੇਨਾ ਨਾਲ ਜੋੜਿਆ ਜਾਂਦਾ ਹੈ ਅਤੇ ਐਟਲਸ-ਐਗੇਨਾ ਦੇ ਸੁਮੇਲ ਨਾਲ ਬਣਿਆ ਰਾਕਿਟ ਗ੍ਰਹਿਆਂ ਅਤੇ ਹੋਰ ਉਪ-ਗ੍ਰਹਿਆਂ ਸਬੰਧੀ ਖੋਜਾਂ ਕਰਨ ਲਈ ਵਰਤਿਆ ਜਾ ਸਕਦਾ ਹੈ।

ਐਟਲਸ-ਸੈਂਟਰ ਜਾਂ ਸੈਂਟਰ ਪਹਿਲੀ ਸਟੇਜ ਵਾਲੇ ਐਟਲਸ ਨੂੰ (ਜਿਸ ਵਿਚ ਮਿੱਟੀ ਦਾ ਤੇਲ ਬਾਲਿਆ ਜਾਂਦਾ ਹੈ) ਦੂਜੀ ਸਟੇਜ ਨਾਲ ਜੋੜਦਾ ਹੈ। ਦੂਜੀ ਸਟੇਜ ਵਿਚ ਦ੍ਰਵਿਤ ਹਾਈਡ੍ਰੋਜਨ ਬਾਲੀ ਜਾਂਦੀ ਹੈ। ਇਹ ਪਹਿਲਾ ਰਾਕਿਟ ਸੀ ਜਿਸ ਵਿਚ ਦ੍ਰਵ ਹਾਈਡ੍ਰੋਜਨ ਨੂੰ ਈਂਧਨ ਦੇ ਤੌਰ ਤੇ ਵਰਤਿਆ ਗਿਆ।

**ਐਟਲੀ, ਕਲੇਮੈਂਟ ਰਿਚਰਡ** : ਇਹ ਇਕ ਬਰਤਾਨਵੀ ਸਿਆਸਤਦਾਨ ਸੀ ਜਿਹੜਾ 3 ਜਨਵਰੀ, 1883 ਨੂੰ ਲੰਡਨ ਵਿਚ ਪੈਦਾ



ਕਲੇਮੈਂਟ ਰਿਚਰਡ ਐਟਲੀ

ਹੋਇਆ। ਸੰਨ 1905 ਵਿਚ ਇਸ ਨੇ ਵਕਾਲਤ ਪਾਸ ਕੀਤੀ ਅਤੇ ਪ੍ਰੈਕਟਿਸ ਕਰਨ ਦੀ ਬਜਾਇ ਸਮਾਜਕ ਕੰਮ ਕਰਨ ਲੱਗ ਪਿਆ। ਦੋ ਸਾਲ ਮਗਰੋਂ ਇਹ ਸਮਾਜਵਾਦੀ ਬਣ ਗਿਆ ਅਤੇ 'ਇੰਡੀਪੈਂਡੈਂਟ ਲੇਬਰ ਪਾਰਟੀ' ਦਾ ਮੈਂਬਰ ਬਣ ਗਿਆ। ਪਹਿਲੀ ਵੱਡੀ ਲੜਾਈ ਵਿਚ ਇਸ ਨੇ ਫ਼ਰਾਂਸ ਅਤੇ ਨਿਕਟ ਪੂਰਬ ਦੇ ਦੇਸ਼ਾਂ ਵਿਚ ਮੇਜਰ ਦੀ ਹੈਸੀਅਤ ਵਿਚ ਲੜਾਈਆਂ ਲੜੀਆਂ। ਸੰਨ 1922 ਵਿਚ ਐਟਲੀ ਪਾਰਲੀਮੈਂਟ ਦਾ ਮੈਂਬਰ ਚੁਣਿਆ ਗਿਆ ਅਤੇ 1931 ਈ. ਵਿਚ ਜਦੋਂ ਲੇਬਰ ਪਾਰਟੀ ਦੀ ਸਰਕਾਰ ਬਣੀ ਤਾਂ ਇਹ ਜੰਗ ਲਈ ਨਿਯੁਕਤ ਹੋਇਆ। ਸੰਨ 1931 ਦੀਆਂ ਚੋਣਾਂ ਮਗਰੋਂ ਇਹ ਲੇਬਰ ਪਾਰਟੀ ਦਾ ਪਹਿਲਾ ਉਪ-ਨੇਤਾ ਚੁਣਿਆ ਗਿਆ। ਸੰਨ 1942 ਤੋਂ 1945 ਤੱਕ ਦੇਸ਼ ਦਾ ਉਪ-ਪ੍ਰਧਾਨ ਮੰਤਰੀ ਰਿਹਾ। ਸੰਨ 1945 ਦੀ ਚੋਣ ਮਗਰੋਂ ਚਰਚਿਲ ਦੇ ਪਿੱਛੋਂ ਇਹ ਪ੍ਰਧਾਨ ਮੰਤਰੀ ਬਣਿਆ। ਸੰਨ 1947 ਵਿਚ ਭਾਰਤ ਨੂੰ ਆਜ਼ਾਦੀ ਇਸ ਦੇ ਸਮੇਂ ਵਿਚ ਹੀ ਮਿਲੀ। ਸੰਨ 1950 ਵਿਚ ਇਹ ਨਵੀਂ ਚੋਣ ਮਗਰੋਂ ਫਿਰ ਪ੍ਰਧਾਨ ਮੰਤਰੀ ਬਣਿਆ। ਉਸ ਚੋਣ ਵਿਚ ਲਿਬਰਲ ਅਤੇ ਕੰਜ਼ਰਵੇਟਿਵ ਪਾਰਟੀ ਨਾਲੋਂ ਲੇਬਰ ਪਾਰਟੀ ਦੇ ਥੋੜ੍ਹੇ ਹੀ ਵੱਧ ਮੈਂਬਰ ਸਨ। ਕੁਝ ਸਮੇਂ ਪਿੱਛੋਂ ਜਦੋਂ ਲੇਬਰ ਪਾਰਟੀ ਦੀ ਵਜ਼ਾਰਤ ਹਟੀ ਤਾਂ ਐਟਲੀ ਵੀ ਸਰਕਾਰ ਨਾਲੋਂ ਵੱਖ ਹੋ ਗਿਆ। ਮਗਰੋਂ ਇਹ ਰਾਜਨੀਤੀ ਤੋਂ ਰੀਟਾਇਰ ਹੋ ਗਿਆ ਅਤੇ ਉਸ ਤੋਂ ਬਾਅਦ ਹਾਊਸ ਆਫ਼ ਲਾਰਡਜ਼ ਦਾ ਮੈਂਬਰ ਰਿਹਾ। ਸੰਨ 1955 ਵਿਚ ਇਸ ਨੂੰ ਅਰਲ ਅਤੇ ਵਾਇਕਾਊਂਟ ਬਣਾਇਆ ਗਿਆ। ਇਸ ਦੀ ਮਸ਼ਹੂਰ ਰਚਨਾ 'ਦੀ ਲੇਬਰ ਪਾਰਟੀ ਇਨ ਪਰਸਪੈਕਟਿਵ 1949' ਹੈ। ਇਸ ਦੀ ਮੌਤ 8 ਅਕਤੂਬਰ, 1967 ਨੂੰ ਵੈਸਟ-ਮਿਨਸਟਰ ਵਿਖੇ ਹੋਈ।

**ਐਂਟਵਰਪ** : ਇਹ ਬੈਲਜੀਅਮ ਦੇ ਇਸੇ ਨਾਂ ਦੇ ਪ੍ਰਾਂਤ ਦੀ ਰਾਜਧਾਨੀ ਹੈ। ਇਹ ਸ਼ਹਿਰ ਖੁੱਲ੍ਹੇ ਸਮੁੰਦਰ ਤੋਂ 50 ਕਿ. ਮੀ. ਅਤੇ ਬ੍ਰੱਸਲਜ਼ ਤੋਂ 42 ਕਿ. ਮੀ. ਦੂਰ ਦਰਿਆ ਸਕੈਲਟ ਦੇ ਸੱਜੇ ਕੰਢੇ ਦੀ ਪੱਧਰੀ ਜ਼ਮੀਨ ਉੱਤੇ ਵੱਸਿਆ ਹੋਇਆ ਹੈ। ਇਥੇ ਜਵਾਰਭਾਟੇ ਦੇ ਉਤਰਾ ਸਮੇਂ ਦਰਿਆ ਵਿਚ ਪਾਣੀ 9 ਤੋਂ 1 ਮੀ. ਤੱਕ ਡੂੰਘਾ ਅਤੇ ਜਵਾਰਭਾਟਾ ਆਉਣ ਸਮੇਂ 36 ਤੋਂ 42 ਮੀ. ਹੋਰ ਵਧੇਰੇ ਡੂੰਘਾ ਹੋ ਜਾਂਦਾ ਹੈ। ਬੈਲਜੀਅਮ ਦਾ ਇਹ ਸ਼ਹਿਰ ਕਿਲਿਆਂ ਨਾਲ ਚੰਗੀ ਤਰ੍ਹਾਂ ਸੁਰੱਖਿਅਤ ਹੈ। ਸੰਨ 1905 ਮਗਰੋਂ ਇਥੇ ਵੱਡੇ ਵੱਡੇ ਜਹਾਜ਼ਾਂ ਦੇ ਠਹਿਰਨ ਲਈ ਗੋਦੀਆਂ ਅਤੇ ਪੱਕੇ ਘਾਟ ਬਣਾਏ ਗਏ ਹਨ ਜਿਨ੍ਹਾਂ ਦੀ ਹੋਂਦ ਕਰਕੇ ਐਂਟਵਰਪ ਦੁਨੀਆਂ ਦੀ ਸਭ ਤੋਂ ਸੁੰਦਰ ਅਤੇ ਵਪਾਰਕ ਪੱਖ ਤੋਂ ਬਹੁਤ ਗਹਿਮਾ ਗਹਿਮੀ ਵਾਲੀ ਬੰਦਰਗਾਹ ਹੈ। ਦਰਾਮਦ ਦੀ ਵੱਡੀ ਚੀਜ਼ ਅਨਾਜ ਹੈ। ਇਥੋਂ ਦੇ ਵੱਡੇ-ਵੱਡੇ ਉਦਯੋਗਾਂ ਵਿਚ ਊਨੀ, ਸੂਤੀ ਤੇ ਰੇਸ਼ਮੀ ਕੱਪੜਾ ਅਤੇ ਸ਼ਰਾਬ ਤਿਆਰ ਕਰਨਾ, ਹੀਰਿਆਂ ਦੀ ਕਟਾਈ, ਚੀਨੀ ਸਾਫ਼ ਕਰਨਾ, ਸਮੁੰਦਰੀ ਜਹਾਜ਼ ਬਣਾਉਣਾ, ਸਿਗਾਰ ਅਤੇ ਤਮਾਕੂ, ਚਾਕਲੇਟ, ਬਿਸਕੁਟ, ਮੱਖਣ, ਸਾਬਣ, ਮੋਮਬੱਤੀਆਂ ਆਦਿ ਤਿਆਰ ਕਰਨਾ ਹਨ। ਅੱਜਕੱਲ੍ਹ ਐਂਟਵਰਪ ਯੂਰਪ ਦੇ ਬਹੁਤ ਹੀ ਸੋਹਣੇ ਅਤੇ ਉੱਨਤ ਸ਼ਹਿਰਾਂ ਵਿਚੋਂ ਹੈ। ਅੱਜ ਵੀ ਇਥੇ ਬਹੁਤ ਸਾਰੀਆਂ ਪੁਰਾਣੀਆਂ ਇਤਿਹਾਸਕ ਇਮਾਰਤਾਂ ਸੁਰੱਖਿਅਤ ਹਨ।



ਬੈਲਜੀਅਮ ਦੇ ਐਂਟਵਰਪ ਸ਼ਹਿਰ ਵਿਚ 1500 ਈ. ਦੇ ਬਣੇ ਸਭਾ ਭਵਨ

ਚੌਧਵੀਂ ਸਦੀ ਦਾ ਬਣਿਆ ਹੋਇਆ 'ਨੋਤਰੇ ਦਾਮ' ਗਿਰਜਾ-ਘਰ ਇਥੋਂ ਦੀ ਸਭ ਤੋਂ ਵਧੀਆ ਵੇਖਣਯੋਗ ਥਾਂ ਹੈ । ਇਹ ਉੱਚੇ ਮੁਨਾਰਿਆਂ ਵਾਲੀ ਸਜਾਵਟੀ ਗੱਥਿਕ ਢੰਗ ਦੀ ਉਸਾਰੀ ਕਲਾ ਦਾ ਸੁੰਦਰ ਨਮੂਨਾ ਹੈ । ਇਸ ਵਿਚ ਇਕ ਮੁਨਾਰਾ ਹੈ ਜਿਸ ਦੀ ਉਚਾਈ 122 ਮੀ. ਤੋਂ ਵੱਧ ਹੈ । ਇਸ ਇਮਾਰਤ ਦਾ ਰਕਬਾ 6,508 ਵ. ਮੀ. ਹੈ ।

ਇਸ ਸ਼ਹਿਰ ਦੀ ਨੀਂਹ ਸ਼ਾਇਦ ਅੱਠਵੀਂ ਸਦੀ ਤੋਂ ਪਹਿਲਾਂ ਰੱਖੀ ਗਈ ਸੀ । ਇਥੋਂ ਦੇ ਵਸਨੀਕ ਉਸ ਵੇਲੇ ਐਂਟਵਰਪੀਅਨ ਜਾਂ ਗੈਨਰਬੀਅਨ ਅਖਵਾਉਂਦੇ ਸਨ ਅਤੇ ਉਸ ਸਮੇਂ ਹੀ ਇਹ ਈਸਾਈ ਬਣੇ । ਵੱਡੀਆਂ ਲੜਾਈਆਂ ਵੇਲੇ ਇਸ ਸੋਹਣੇ ਸ਼ਹਿਰ ਦਾ ਕਾਫ਼ੀ ਨੁਕਸਾਨ ਹੋਇਆ ।

ਆਬਾਦੀ - 9,50,486 (1992)

51° 13' ਉ. ਵਿਥ.; 4° 25' ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 1 : 432

**ਐਟਾ ਜਾਂ ਆਇਟਾ** : ਫ਼ਿਲਪੀਨ ਟਾਪੂ-ਸਮੂਹ ਦੇ ਵੱਡੇ ਟਾਪੂ ਲੂਜ਼ਾਨ ਅਤੇ ਕੁਝ ਦੂਜੇ ਛੋਟੇ ਛੋਟੇ ਟਾਪੂਆਂ ਦੇ ਪਹਾੜੀ ਦਾਮਨਾਂ ਵਿਚ ਰਹਿਣ ਵਾਲੀ ਇਕ ਕਿਸਮ ਦੀ ਹਬਸ਼ੀ ਜਾਤੀ ਹੈ । ਇਸ ਜਾਤੀ ਦੇ ਲੋਕ ਕੱਦ ਦੇ ਮਧਰੇ (ਅਕਸਰ 1.43 ਮੀ.), ਕਾਲੇ ਰੰਗ ਦੇ ਅਤੇ ਉੱਨ ਵਰਗੇ ਘੁੰਗਰਾਲੇ ਵਾਲਾਂ ਵਾਲੇ ਹੁੰਦੇ ਹਨ । ਇਨ੍ਹਾਂ ਦੇ ਪੈਰ ਲੰਮੇ ਹੁੰਦੇ ਹਨ ਜਿਨ੍ਹਾਂ ਦਾ ਅਗਲਾ ਹਿੱਸਾ ਕੁਝ ਮੁੜਿਆ ਹੋਇਆ ਹੁੰਦਾ ਹੈ। ਇਨ੍ਹਾਂ ਦੇ ਪੈਰ ਵੇਖਣ ਵਿਚ ਕੁਝ ਬੇਡੌਲ ਜਾਪਦੇ ਹਨ । ਇਨ੍ਹਾਂ ਲੋਕਾਂ ਵਿਚ ਪਰਿਵਾਰ ਨੂੰ ਸਮਾਜਕ ਇਕਾਈ ਮੰਨਿਆ ਜਾਂਦਾ ਹੈ । ਬਹੁਤੇ ਵਿਆਹ ਕਰਨ ਦੀ ਇਸ ਸਮਾਜ ਵਿਚ ਖੁਲ੍ਹ ਹੈ ਪਰ ਆਮ ਕਰਕੇ ਇਕ ਵਿਆਹ ਦਾ ਹੀ ਰਿਵਾਜ ਹੈ । ਇਹ ਲੋਕ ਮੁਰਦਿਆਂ ਨੂੰ ਦਬਦੇ ਹਨ ਪਰ ਜੇ ਕਿਸੇ ਮਰਨ ਵਾਲੇ ਦਾ ਆਦਰ ਕਰਨਾ ਹੋਵੇ ਤਾਂ ਉਸ ਦੀ ਲੋਥ ਸ਼ਹਿਰੋਂ ਜਾਂ ਪਿੰਡੋਂ ਦੂਰ ਲੱਕੜੀ ਦੇ ਮਨ੍ਹੇ (ਮਚਾਨ) ਜਾਂ ਰੁੱਖ ਉੱਤੇ ਰੱਖ ਦਿੱਤੀ ਜਾਂਦੀ ਹੈ । ਇਹ ਲੋਕ ਤੀਰ ਕਾਮਨ ਦੀ ਵਰਤੋਂ ਕਰਦੇ ਹਨ । ਲੰਮੇ ਭਾਲਿਆਂ ਅਤੇ ਬਰਛਿਆਂ ਨੂੰ ਵੀ ਹਥਿਆਰਾਂ ਵਜੋਂ ਵਰਤਦੇ ਹਨ । ਇਨ੍ਹਾਂ ਹਥਿਆਰਾਂ ਦੀ ਵਰਤੋਂ ਵਿਚ ਇਹ ਲੋਕ ਬੜੇ ਮਾਹਿਰ ਹੁੰਦੇ ਹਨ । ਲਕੜੀਆਂ ਨੂੰ ਆਪਸ ਵਿਚ ਰਗੜ ਕੇ ਅੱਗ ਬਾਲਣ ਦਾ ਪੁਰਾਣਾ ਤਰੀਕਾ ਅਜੇ ਵੀ ਇਨ੍ਹਾਂ ਵਿਚ ਚਲਦਾ ਹੈ । ਧਾਰਮਿਕ ਉਤਸਵਾਂ ਤੇ ਇਹ ਲੋਕ ਅਕਸਰ ਸੱਪਾਂ ਦੀ ਪੂਜਾ ਕਰਦੇ ਹਨ ਅਤੇ ਇਨ੍ਹਾਂ ਨੂੰ ਜ਼ਿਮੀਕੰਦ ਅਤੇ ਸ਼ਹਿਦ ਚੜ੍ਹਾਉਂਦੇ ਹਨ।

ਲੂਜ਼ਾਨ ਟਾਪੂ ਵਿਚ ਮਾਲਾਈ ਲੋਕਾਂ ਦੇ ਵੱਸਣ ਤੋਂ ਪਹਿਲਾਂ ਇਥੇ ਐਟਾ ਜਾਤੀ ਦੇ ਲੋਕਾਂ ਦਾ ਹੀ ਕਬਜ਼ਾ ਰਿਹਾ ਹੈ । ਇਹ 'ਟਾਗੋਲੋਗ' ਆਦਿ ਜਾਤੀਆਂ ਤੋਂ ਤਦ ਤੱਕ ਟੈਕਸ ਵਸੂਲ ਕਰਦੇ ਰਹੇ ਜਦੋਂ ਤੱਕ ਕਿ ਉਨ੍ਹਾਂ ਦੀ ਤਾਕਤ ਵੱਧ ਨਹੀਂ ਗਈ ਅਤੇ ਉਨ੍ਹਾਂ ਨੂੰ ਇਨ੍ਹਾਂ ਪਹਾੜਾਂ ਵੱਲ ਭਜਾ ਨਹੀਂ ਦਿੱਤਾ ।

ਟੈਕਸ਼ ਨਾ ਦੇਣ ਵਾਲੇ ਦਾ ਸਿਰ ਉਡਾ ਦੇਣ ਦਾ ਵੀ ਰਿਵਾਜ ਸੀ । ਬਹੁਤ ਸਮੇਂ ਤੱਕ ਸ਼ਾਇਦ ਹੁਣ ਤੱਕ ਵੀ ਇਹ ਲੋਕ 'ਇਗੋਰੋਟਸ' ਅਤੇ ਦੂਜੇ ਗੁਆਂਢੀਆਂ ਨਾਲ ਹੋਈਆਂ ਲੜਾਈਆਂ ਵਿਚ ਮਾਰੇ ਗਏ ਵੈਰੀਆਂ ਦੀਆਂ ਖੋਪਰੀਆਂ ਨੂੰ ਇਕੱਠਾ ਕਰ ਕੇ ਉਨ੍ਹਾਂ ਦਾ ਹਿਸਾਬ ਕਿਤਾਬ ਰੱਖਣ ਦੇ ਆਦੀ ਹਨ ।

**ਐਂਟਿਗੋਨਸ ਪਹਿਲਾ, ਸਾਈਕਲਾਪਸ** : ਇਹ ਸਿਕੰਦਰ ਦਾ ਇਕ ਜਰਨੈਲ ਸੀ ਜਿਸ ਨੇ ਜੰਗ ਵਿਚ ਇਕ ਅੱਖ ਗਵਾ ਕੇ 'ਸਾਈਕਲਾਪਸ' ਦਾ ਖ਼ਿਤਾਬ ਹਾਸਲ ਕੀਤਾ । ਇਸ ਦਾ ਜਨਮ 382 ਈ. ਪੂ. ਵਿਚ ਹੋਇਆ । ਇਹ ਮਕਦੂਨੀਆ ਦਾ ਰਹਿਣ ਵਾਲਾ ਸੀ । ਸਿਕੰਦਰ ਦੇ ਸਾਮਰਾਜ ਦੀ ਵੰਡ ਵਿਚੋਂ ਇਸ ਨੂੰ ਫਰਿਜੀਆ, ਲਿਸ਼ੀਆ ਅਤੇ ਪੈਂਫਿਲੀਆ ਦੇ ਪ੍ਰਾਂਤ ਮਿਲੇ । ਪਰਡਿਕਸ ਦੀ ਮੌਤ ਤੋਂ ਪਿੱਛੋਂ ਇਸ ਨੂੰ ਸੂਜ਼ੀਆਨਾ ਵੀ ਮਿਲ ਗਿਆ । ਯੂਮੇਨੀਜ਼ ਦੇ ਵਿਰੁੱਧ ਜੰਗ ਵਿਚ ਇਸ ਨੇ ਐਂਟੀਪੇਟਰ, ਐਂਟੀਗੋਨਸ ਅਤੇ ਹੋਰ ਯੂਨਾਨੀ ਜਰਨੈਲਾਂ ਨੂੰ ਹਰਾਇਆ । ਪੱਛਮੀ ਏਸ਼ੀਆ ਤੇ ਕਬਜ਼ਾ ਜਮਾਉਣ ਤੇ ਇਸ ਨੂੰ ਸਿਕੰਦਰ ਦਾ ਲੁੱਟਿਆ ਹੋਇਆ ਈਰਾਨੀ ਸ਼ਾਹੀ ਖ਼ਜ਼ਾਨਾ ਸੂਸਾ ਵਿਚ ਮਿਲਿਆ । ਇਸ ਦੀ ਵਧਦੀ ਹੋਈ ਤਾਕਤ ਨੂੰ ਟਾਲਮੀ, ਸਲਿਊਕਸ ਅਤੇ ਦੂਜੇ ਯੂਨਾਨੀ ਜਰਨੈਲਾਂ ਨੇ ਮਿਲਕੇ ਰੋਕਣਾ ਚਾਹਿਆ। ਐਂਟਿਗੋਨਸ ਉਨ੍ਹਾਂ ਵਿਰੁੱਧ ਸਫ਼ਲ ਹੋਇਆ ਅਤੇ ਇਸ ਨੇ ਸ਼ਹਿਨਸ਼ਾਹ ਦੀ ਪਦਵੀ ਧਾਰਨ ਕੀਤੀ । 301 ਈ. ਪੂ. ਵਿਚ ਇਪਸਸ ਦੀ ਲੜਾਈ ਵਿਚ ਇਹ ਮਾਰਿਆ ਗਿਆ । ਇਹ ਕਲਾ ਅਤੇ ਸਾਹਿਤ ਦਾ ਪ੍ਰੇਮੀ ਸੀ। ਇਸ ਦਾ ਨਾਂ ਮੋਨੋਫਥਾਲਮਸ ਵੀ ਹੈ ।

ਹ. ਪੁ.- ਕੈਂ. ਏ. ਹਿ.; ਐਨ. ਬ੍ਰਿ. ਮਾ. 1 : 452

**ਐਂਟਿਗੋਨਸ ਦੂਜਾ, ਗਾਨਟਸ** : ਇਹ ਐਂਟਿਗੋਨਸ ਸਾਈਕਲਾਪਸ ਦਾ ਪੋਤਰਾ ਅਤੇ ਦਿਮਿਤਰੀਅਸ ਪਹਿਲੇ ਪਾਲੀਔਰਸੈੱਟੀਜ਼ ਦਾ ਪੁੱਤਰ ਅਤੇ ਐਂਟਿਗੋਨਸ ਪਹਿਲੇ ਦਾ ਪੋਤਰਾ ਸੀ ਜਿਸ ਦਾ ਸਾਰਾ ਜੀਵਨ ਲੜਾਈਆਂ ਵਿਚ ਗੁਜ਼ਰਿਆ । ਇਸਦਾ ਜਨਮ 319 ਈ. ਪੂ. ਹੋਇਆ । 283 ਈ. ਪੂ. ਵਿਚ ਆਪਣੇ ਪਿਤਾ ਦੀ ਮੌਤ ਤੋਂ ਇਸ ਨੇ ਮਕਦੂਨੀਆ ਦੇ ਬਾਦਸ਼ਾਹ ਦਾ ਪਦ ਧਾਰਨ ਕੀਤਾ ਪਰ ਇਸ ਨੇ 276 ਈ. ਪੂ. ਵਿਚ ਆਪਣਾ ਜੱਦੀ ਰਾਜ ਪ੍ਰਾਪਤ ਕੀਤਾ। ਦੋ ਵਰ੍ਹਿਆਂ ਪਿੱਛੋਂ ਪਿਰਹਸ ਨੇ ਇਸ ਨੂੰ ਖੋਹ ਲਿਆ ਪਰ ਉਸਦੇ ਪੈਲੋਪੋਨੀਸ ਵੱਲ ਵਧਣ ਪਿੱਛੋਂ ਐਂਟਿਗੋਨਸ ਨੂੰ ਫੇਰ ਆਪਣਾ ਰਾਜ ਮਿਲ ਗਿਆ । ਪਿਰਹਸ ਦੇ ਪੁੱਤਰ ਸਿਕੰਦਰ ਨਾਲ ਇਸ ਦਾ ਝਗੜਾ 263 ਤੋਂ 255 ਈ. ਪੂ. ਤੱਕ ਚਲਦਾ ਰਿਹਾ ਅਤੇ ਇਸ ਨੂੰ ਕੁਝ ਸਮੇਂ ਲਈ ਆਪਣੇ ਰਾਜ ਤੋਂ ਹੱਥ ਧੋਣੇ ਪਏ ਪਰ ਅੰਤ ਵਿਚ ਇਹ ਫਿਰ ਸਫ਼ਲ ਹੋ ਗਿਆ । ਇਸ ਦੇ ਜੀਵਨ ਦੇ ਆਖ਼ਰੀ ਦਿਨ ਸੁੱਖ ਅਤੇ ਸ਼ਾਂਤੀ ਨਾਲ ਗੁਜ਼ਰੇ । ਕਲਾ ਪ੍ਰੇਮੀ ਹੋਣ ਦੇ ਕਾਰਨ ਇਹ ਖ਼ਾਸ ਤੌਰ ਤੇ ਪ੍ਰਸਿੱਧ ਹੋਇਆ।

239 ਈ. ਪੂ. ਇਸਦੀ ਮੌਤ ਹੋ ਗਈ।

ਹ. ਪੁ.- ਕੈਂਬ੍ਰਿਜ ਪ੍ਰਾਚੀਨ ਇਤਿਹਾਸ, ਭਾਗ-6, ਟਾਰਨ : ਐਂਟਿਗੋਨਸ ਗਾਨਟਸ, ਕੈਂਬ੍ਰਿਜ ; ਐਨ. ਬ੍ਰਿ. ਮਾ. 1 : 453

**ਐਟਿਲਾ (ਲਗਭਗ 406-453 ਈ.)** : ਇਹ ਇਤਿਹਾਸ ਵਿਚ ਤਬਾਹੀ ਮਚਾਉਣ ਵਾਲਾ ਮਸ਼ਹੂਰ ਹੁਨ ਬਾਦਸ਼ਾਹ ਸੀ ਜਿਸ ਨੂੰ ਪਿੱਛੋਂ ਦੇ ਇਤਿਹਾਸਕਾਰਾਂ ਨੇ ਰੱਬੀ ਕਹਿਰ ਆਖਿਆ ਹੈ । ਇਸ ਦੇ ਪਿਉ ਦਾ ਨਾਂ ਮੰਜ਼ੁਕ ਸੀ । ਇਸ ਦੇ ਜਨਮ ਤੋਂ ਕੁਝ ਚਿਰ ਪਹਿਲਾਂ ਹੀ ਕੈਸਪੀਅਨ ਸਾਗਰ ਦੇ ਉੱਤਰੀ ਇਲਾਕਿਆਂ ਵਿਚ ਵਸਦੇ ਹੁਨ ਡੈਨਿਊਬ ਦਰਿਆ ਦੀ ਘਾਟੀ ਵਿਚ ਜਾ ਵਸੇ ਸਨ । ਐਟਿਲਾ ਦੇ ਪਿਉ ਦਾ ਖ਼ਾਨਦਾਨ ਵੀ ਇਨ੍ਹਾਂ ਹੁਨਾਂ ਵਿਚੋਂ ਸੀ । ਚਾਚੇ ਰੁਆ ਦੇ ਮਰਨ ਮਗਰੋਂ ਆਪਣੇ ਭਰਾ ਬਲੇਦਾ ਦੇ ਨਾਲ ਐਟਿਲਾ ਡੈਨਿਊਬ ਦੇ ਕੰਢੇ ਵੱਸੇ ਹੁਨਾਂ ਦਾ ਸਾਂਝਾ ਬਾਦਸ਼ਾਹ ਬਣਿਆ । ਰੁਆ ਦੇ ਰਾਜ ਦਾ ਜ਼ਮਾਨਾ ਯੂਰਪ ਵਿਚ ਹੁਨਾਂ ਦੀ ਉੱਨਤੀ ਦਾ ਜ਼ਮਾਨਾ ਸੀ । ਇਸ ਨੇ ਜਰਮਨ ਅਤੇ ਸਲਾਵ ਕੌਮਾਂ ਨੂੰ ਆਪਣੇ ਅਧੀਨ ਕਰ ਲਿਆ । ਇਸ ਦਾ ਦਬਦਬਾ ਐਸਾ ਵਧਿਆ ਕਿ ਪੂਰਬੀ ਰੋਮਨ ਸ਼ਹਿਨਸ਼ਾਹ ਇਸ ਨੂੰ 700 ਪੌਂਡ ਸੋਨਾ ਸਾਲਾਨਾ ਟੈਕਸ ਦੇਣ ਲੱਗ ਪਿਆ । ਐਟਿਲਾ ਨੇ ਆਪਣੇ ਚਾਚੇ ਦੀ ਸ਼ਾਨ ਨੂੰ ਹੋਰ ਵੀ ਵਧਾਇਆ ਅਤੇ ਅੱਠਾਂ ਸਾਲਾਂ ਵਿਚ ਇਹ ਕੈਸਪੀਅਨ

ਅਤੇ ਬਾਲਟਿਕ ਸਾਗਰਾਂ ਦੇ ਵਿਚਕਾਰ ਦਰਿਆ ਰ੍ਹਾਈਨ ਤੱਕ ਸਾਰੇ ਮੁਲਕਾਂ ਦਾ ਮਾਲਕ ਬਣ ਗਿਆ ।

ਸੰਨ 450 ਤੋਂ ਪਿੱਛੋਂ ਐਟਿਲਾ ਪੂਰਬੀ ਸਲਤਨਤ ਨੂੰ ਛੱਡ ਕੇ ਪੱਛਮੀ ਸਲਤਨਤ ਵੱਲ ਵਧਿਆ । ਉਸ ਵੇਲੇ ਪੱਛਮੀ ਸਲਤਨਤ ਦਾ ਸ਼ਹਿਨਸ਼ਾਹ ਵੈਲਨਟਿਨੀਅਨ ਤ੍ਰੀਜਾ ਸੀ। ਸ਼ਹਿਨਸ਼ਾਹ ਦੀ ਭੈਣ ਹੋਨੋਰੀਆ ਨੇ ਆਪਣੇ ਭਰਾ ਦੇ ਖ਼ਿਲਾਫ਼ ਮਦਦ ਲੈਣ ਲਈ ਐਟਿਲਾ ਨੂੰ ਆਪਣੀ ਅੰਗੂਠੀ ਭੇਜੀ । ਇਸ ਨੂੰ ਵਿਆਹ ਦੀ ਪੇਸ਼ਕਸ਼ ਮੰਨ ਕੇ ਐਟਿਲਾ ਨੇ ਸ਼ਹਿਨਸ਼ਾਹ ਤੋਂ ਭੈਣ ਦੇ ਦਾਜ ਵਿਚ ਅੱਧਾ ਰਾਜ ਮੰਗਿਆ ਅਤੇ ਆਪਣੀ ਫ਼ੌਜ ਲੈ ਕੇ ਗਾਲ, ਮੈਟਜ਼ ਨੂੰ ਲੁੱਟਦਾ ਮਾਰਦਾ ਦਰਿਆ ਲਵਾਰ ਦੇ ਕੰਢੇ ਵੱਸੇ ਹੋਏ ਆਰਲੀਨਜ਼ ਤੱਕ ਜਾ ਪੁੱਜਾ ਪਰ ਰੋਮਨ ਫ਼ੌਜਾਂ ਨੇ ਪੱਛਮੀ ਗਾਥਾਂ ਅਤੇ ਸ਼ਹਿਰ ਦੇ ਵਸਨੀਕਾਂ ਦੀ ਮਦਦ ਨਾਲ ਹੂਨਾਂ ਨੂੰ ਸ਼ਹਿਰ ਦਾ ਘੇਰਾ ਛੱਡਣ ਲਈ ਮਜਬੂਰ ਕਰ ਦਿੱਤਾ । ਫਿਰ ਦੋ ਮਹੀਨਿਆਂ ਮਗਰੋਂ ਜੂਨ, 451 ਵਿਚ ਇਤਿਹਾਸਕ ਖ਼ੂਨੀ ਲੜਾਈ ਲੜੀ ਗਈ । ਸੇਨ ਦਰਿਆ ਦੇ ਕੰਢੇ ਟਰਾਏਜ਼ ਦੇ ਨੇੜੇ ਕੈਟਾਲੋਨੀਆ ਦੇ ਮੈਦਾਨਾਂ ਵਿਚ ਮਾਰਿਸ ਦੇ ਸਥਾਨ ਤੇ ਦੋਹਾਂ ਫ਼ੌਜਾਂ ਵਿਚਕਾਰ ਲੜਾਈ ਹੋਈ ਅਤੇ ਐਟਿਲਾ ਨੂੰ ਆਪਣੇ ਜੀਵਨ ਵਿਚ ਪਹਿਲੀ ਵਾਰ ਹਾਰ ਕੇ ਨੱਸਣਾ ਪਿਆ ।



ਐਟਿਲਾ

ਐਟਿਲਾ ਚੁੱਪ ਕਰ ਕੇ ਬਹਿਣ ਵਾਲਾ ਆਦਮੀ ਨਹੀਂ ਸੀ । ਇਸ ਨੇ ਅਗਲੇ ਸਾਲ ਫ਼ੌਜ ਲੈ ਕੇ ਇਟਲੀ ਦੀ ਰਾਜਧਾਨੀ ਰੋਮ ਉੱਤੇ ਧਾਵਾ ਬੋਲ ਦਿੱਤਾ ਅਤੇ ਦੇਖਦਿਆਂ ਦੇਖਦਿਆਂ ਹੀ ਉੱਤਰੀ ਲੰਬਾਰਡੀ ਦਾ ਇਲਾਕਾ ਉਜਾੜ ਦਿੱਤਾ । ਉੱਜੜੇ ਐਡਰੀਆਟਿਕ ਸਾਗਰ ਦੀਆਂ ਦਲਦਲਾਂ ਵਿਚ ਪਹੁੰਚ ਕੇ ਉਥੇ ਮਸ਼ਹੂਰ ਸ਼ਹਿਰ ਵੀਨਸ ਦੀ ਨੀਂਹ ਰੱਖੀ। ਸ਼ਹਿਨਸ਼ਾਹ ਵੈਲਨਟਿਨੀਅਨ ਨੇ ਭੱਜ ਕੇ ਰਾਵੈਨਾ ਵਿਚ ਸ਼ਰਨ ਲਈ ਪਰ ਪੋਪ ਲੀਓ ਪਹਿਲੇ ਨੇ ਦਰਿਆ ਮਿੰਚੀਓ ਦੇ ਕੰਢੇ ਡੇਰਾ ਜਮਾਈ ਬੈਠੇ ਐਟਿਲਾ ਨੂੰ ਰੋਮ ਵਿਚ ਦਾਖ਼ਲ ਨਾ ਹੋਣ ਦੀ ਅਪੀਲ ਕੀਤੀ । ਕੁਝ ਪੋਪ ਦੇ ਬੇਨਤੀ ਕਰਨ ਤੇ ਅਤੇ ਕੁਝ ਹੂਨਾਂ ਵਿਚ ਪਲੇਗ ਪੈ ਜਾਣ ਕਰਕੇ ਐਟਿਲਾ ਨੇ ਇਟਲੀ ਨੂੰ ਛੱਡਣਾ ਮੰਨ ਲਿਆ । ਇਟਲੀ ਤੋਂ ਮੁੜ ਕੇ ਇਸ ਨੇ ਬਰਗੰਡੀ ਦੀ ਰਾਜ ਕੁਮਾਰੀ ਇਲਦੀਕੋ ਨਾਲ ਵਿਆਹ ਕੀਤਾ ਪਰ ਦਿਮਾਗ਼ ਦੀ ਨਾੜ ਫਟ ਜਾਣ ਕਰਕੇ 453 ਈ. ਨੂੰ ਆਪਣੀ ਸੁਹਾਗ ਰਾਤ ਨੂੰ ਹੀ ਪਨੋਨੀਆ ਵਿਚ ਮਰ ਗਿਆ।

ਐਟਿਲਾ ਨੇ ਪੱਛਮੀ ਰੋਮਨ ਸ਼ਹਿਨਸ਼ਾਹੀਅਤ ਦਾ ਲੱਕ ਤੋੜ ਦਿੱਤਾ । ਇਸ ਦੇ ਅਤੇ ਹੂਨਾਂ ਦੇ ਨਾਂ ਤੋਂ ਯੂਰਪ ਦੇ ਲੋਕ ਥਰ ਥਰ ਕੰਬਣ ਲੱਗੇ । ਹੰਗਰੀ ਵਿਚ ਵਸ ਕੇ ਇਸ ਦੇਸ਼ ਨੂੰ ਆਪਣਾ ਨਾਂ ਦੇਣ ਤੋਂ ਛੁੱਟ ਨਾਰਵੇ ਤੇ ਸਵੀਡਨ ਤੱਕ ਇਨ੍ਹਾਂ ਹੂਨਾਂ ਦਾ ਰਾਜ ਫੈਲਾਇਆ । ਚੀਨ ਦੇ ਉੱਤਰ-ਪੂਰਬੀ ਪ੍ਰਾਂਤ ਕਾਂਸੂ ਤੋਂ ਇਨ੍ਹਾਂ ਦਾ ਨਿਕਾਸ ਹੋਇਆ ਸੀ ਅਤੇ ਉਥੇ ਯੂਰਪ ਹੂਨਾਂ ਨੇ ਆਪਣੇ ਜ਼ੋਰ ਨਾਲ ਕਬਜ਼ਾ ਕੀਤਾ । ਇਨ੍ਹਾਂ ਟੋਲਿਆਂ ਦੇ ਟੋਲਿਆਂ ਨੇ ਦੱਖਣ ਵੱਲ ਆ ਕੇ ਭਾਰਤ ਦੀ ਗੁਪਤਾ ਸਲਤਨਤ ਨੂੰ ਵੀ ਖ਼ਤਮ ਕੀਤਾ ।

**ਐਂਟੀ** : ਇਹ ਦੱਖਣੀ ਪੀਰੂ ਦੀ ਇਕ ਲੜਾਕੀ ਜਾਤੀ ਹੈ ਜਿਹੜੀ ਐਂਡੀਜ਼ ਪਰਬਤ ਦੀ ਪੂਰਬੀ ਢਲਾਣ ਤੇ ਉਕਾਇਲੀ ਨਾਂ ਦੀ ਇਕ ਘਾਟੀ ਦੇ ਜੰਗਲਾਂ ਵਿਚ ਵੱਸਦੀ ਹੈ । ਇਹ ਲੋਕ ਪਹਿਲੋਂ ਤਾਂ ਆਦਮਖ਼ੋਰ ਸਨ ਪਰ ਹੁਣ ਇਥੋਂ ਦੇ ਮਰਦ ਧਾਤਾਂ ਦੀ ਕਾਰੀਗਰੀ ਦੇ ਮਾਹਿਰ ਹੋ ਗਏ ਹਨ ਅਤੇ ਇਸਤਰੀਆਂ ਕੱਪੜਾ ਬੁਣਨ ਦੇ ਕੰਮ ਵਿਚ ਲੱਗ ਗਈਆਂ ਹਨ । ਇਹ ਲੋਕ ਬੜੇ ਬਲਵਾਨ ਹਨ। ਇਨ੍ਹਾਂ ਦੇ ਲੰਮੇ ਵਾਲ ਮੋਢਿਆਂ ਪਿੱਛੇ ਲਟਕਦੇ ਰਹਿੰਦੇ ਹਨ । ਚਿੜੀਆਂ ਦੇ ਖੰਭਾਂ ਅਤੇ ਚੁੰਝਾਂ ਦੇ ਹਾਰ ਇਹ ਗਲ ਵਿਚ ਪਾਉਂਦੇ ਹਨ ।

**ਐਂਟੀਓਕਸ** : ਇਹ ਸੀਰੀਆ ਦੇ ਸਲਿਊਕਸ ਖ਼ਾਨਦਾਨ ਦੇ 13 ਬਾਦਸ਼ਾਹਾਂ ਦਾ ਨਾਂ ਹੈ ਜਿਨ੍ਹਾਂ ਨੇ ਪੁਰਾਣੇ ਸੀਰੀਆ ਅਤੇ ਇਸ ਦੇ ਨਾਲ ਲਗਦੇ ਇਲਾਕਿਆਂ ਤੇ ਰਾਜ ਕੀਤਾ । ਐਂਟੀਓਕਸ ਸੋਟਰ ਪਹਿਲਾ ਆਪਣੇ ਪਿਉ ਸਲਿਊਕਸ ਦੇ ਕਤਲ ਤੋਂ ਪਿੱਛੋਂ 281 ਈ. ਪੂ. ਵਿਚ ਤਖ਼ਤ ਤੇ ਬੈਠਿਆ ਅਤੇ ਉਸ ਨੇ ਆਪਣੀ ਖਿੰਡੀ ਹੋਈ ਰਾਜਨੀਤਕ ਸ਼ਕਤੀ ਨੂੰ ਇਕੱਠਾ ਕਰਨ ਦੀ ਕੋਸ਼ਿਸ਼ ਕੀਤੀ। ਮੋਰੀਆ ਖ਼ਾਨਦਾਨ ਦੇ ਮਹਾਰਾਜਾ ਬਿੰਦੂਸਾਰ ਨਾਲ ਉਸ ਦਾ ਰਾਜਨੀਤਕ ਸਬੰਧ ਸੀ ਅਤੇ ਉਸ ਨੇ ਡਾਇਮਾ-ਕਸ ਨੂੰ ਆਪਣਾ ਰਾਜਦੂਤ ਬਣਾ ਕੇ ਪਾਟਲੀ-ਪੁੱਤਰ ਭੇਜਿਆ ਸੀ। ਮਹਾਰਾਜਾ ਬਿੰਦੂਸਾਰ ਲਈ ਉਸ ਨੇ ਮਿੱਠੀ ਸ਼ਰਾਬ ਅਤੇ ਅੰਜੀਰਾਂ ਭੇਜੀਆਂ ਪਰ ਯੂਨਾਨੀ ਫ਼ਿਲਾਸਫ਼ਰ ਭੇਜਣ ਤੋਂ ਆਪਣੀ ਅਸਮਰੱਥਾ ਪਰਗਟ ਕੀਤੀ। ਫ਼ਲਸਤੀਨ ਦੇ ਸਵਾਲ ਤੇ ਇਸ ਨੂੰ ਮਿਸਰ ਦੇ ਟਾਲਮੀ ਸ਼ਹਿਨਸ਼ਾਹਾਂ ਨਾਲ ਲੜਾਈ ਕਰਨੀ ਪਈ। ਇਸ ਦੇ ਪੁੱਤਰ, ਐਂਟੀਓਕਸ ਦੂਜੇ (262-247 ਈ. ਪੂ.) ਨੇ ਮਿਸਰ ਦੀ ਸ਼ਹਿਜ਼ਾਦੀ ਨਾਲ ਵਿਆਹ ਕਰ ਕੇ ਦੋਹਾਂ ਦੇਸ਼ਾਂ ਵਿਚ ਮਿਤਰਤਾ ਦੇ ਸਬੰਧ ਪੈਦਾ ਕੀਤੇ । ਇਨ੍ਹਾਂ ਦੋਹਾਂ ਸ਼ਹਿਨਸ਼ਾਹਾਂ ਦਾ ਜ਼ਿਕਰ ਅਸ਼ੋਕ ਦੇ ਸ਼ਿਲਾਲੇਖਾਂ ਵਿਚ ਵੀ ਆਉਂਦਾ ਹੈ । ਇਸ ਦੇ ਸਮੇਂ ਵਿਚ ਹੀ ਬਾਖ਼ਤਰੀਆਂ ਤੇ ਪਾਰਥੀਆਂ ਨੇ ਆਪਣੇ ਸੁਤੰਤਰ ਹੋਣ ਦਾ ਐਲਾਨ ਕੀਤਾ ।

ਐਂਟੀਓਕਸ ਤੀਜਾ ਮਹਾਨ (223-187 ਈ. ਪੂ.) ਦੇਸ਼ ਦਾ ਸਭ ਤੋਂ ਵੱਧ ਪਰਤਾਪੀ ਸ਼ਹਿਨਸ਼ਾਹ ਸੀ । ਇਸ ਨੇ ਆਪਣੇ ਰਾਜ ਦੀਆਂ ਹੱਦਾਂ ਵਧਾਉਣੀਆਂ ਚਾਹੀਆਂ ਪਰ ਥਰਮਾਪਿਲੀ ਦੀ ਲੜਾਈ ਵਿਚ ਯੂਨਾਨ ਵਿਚ ਹਾਰ ਖਾ ਕੇ ਇਸ ਨੂੰ ਪਿੱਛੇ ਹਟਣਾ ਪਿਆ । ਇਸੇ ਦੇਸ਼ ਦੇ ਐਂਟੀਓਕਸ ਐਪੀਫੇਨਜ਼ ਚੌਥੇ (175-164 ਈ.ਪੂ.) ਨੇ ਮਿਸਰੀਆਂ ਨੂੰ ਹਰਾ ਕੇ ਫ਼ਲਸਤੀਨ ਤੇ ਕਬਜ਼ਾ ਕਰਨਾ ਚਾਹਿਆ ਪਰ ਦੂਜੇ ਪਾਸੇ ਰੋਮਨਾਂ

ਦੀ ਵੱਧ ਰਹੀ ਤਾਕਤ ਦੇ ਕਾਰਨ ਇਸ ਨੂੰ ਮਿਸਰ ਛਡਣਾ ਪਿਆ। ਐਂਟੀਓਕਸ ਪੰਜਵਾਂ (164-162 ਈ. ਪੂ.), ਐਂਟੀਓਕਸ ਛੇਵਾਂ ਡਾਇ-ਓਨੀਸਸ਼ (145-43 ਈ. ਪੂ.), ਐਂਟੀਓਕਸ ਸੱਤਵਾਂ ਸੇਡੀਟੀਜ਼ (138-29 ਈ. ਪੂ.) ਹੋਰ ਪ੍ਰਸਿੱਧ ਬਾਦਸ਼ਾਹ ਹੋਏ। ਇਨ੍ਹਾਂ ਵਿਚੋਂ ਅੰਤਲੇ ਨੇ ਯੂਰੋਸ਼ਲਮ ਤੇ ਕਬਜ਼ਾ ਕੀਤਾ ਅਤੇ ਪਾਰਥੀਆਂ ਦੇ ਵਿਰੁੱਧ ਬਹਾਦਰੀ ਨਾਲ ਲੜਦਾ ਹੋਇਆ ਮਾਰਿਆ ਗਿਆ। ਪਿਛਲੇ ਐਂਟੀਓਕਸ ਕਮਜ਼ੋਰ ਬਾਦਸ਼ਾਹ ਸਨ (ਵੇਖੋ, ਸਲਿਊਕਸ ਬੰਸ)।

ਹ. ਪੁ.- ਐਨ. ਬ੍ਰਿ. ਮਾ. 1 : 459

**ਐਂਟੀਅਲਕੀਡੀਜ਼** : ਇਹ ਟੈਕਸਿਲਾ ਦਾ ਹਿੰਦ-ਯੂਨਾਨੀ ਰਾਜਾ ਸੀ। ਬੇਸਨਗਰ (ਮੱਧ ਪ੍ਰਦੇਸ਼) ਦੇ ਥੰਮ੍ਹ ਲੇਖ ਅਨੁਸਾਰ ਇਸ ਰਾਜੇ ਨੇ ਆਪਣੇ ਦੂਤ ਦੀਸ ਦੇ ਪੁੱਤਰ ਹੈਲੀਓਦੋਰਸ ਨੂੰ ਸੁੰਗ ਬੰਸ ਦੇ ਰਾਜੇ ਭਾਗਭੱਦਰ ਦੇ ਦਰਬਾਰ ਵਿਚ ਭੇਜਿਆ ਸੀ। ਇਹ ਭਾਗਭੱਦਰ ਸੰਗਰਾਜ ਓਦਰਕ ਜਾਂ ਭਾਗਵਤ ਵਿਚੋਂ ਕੋਈ ਵੀ ਹੋ ਸਕਦਾ ਹੈ। ਇਸ ਲਿਖਤ ਵਿਚ ਐਂਟੀਅਲਕੀਡੀਜ਼ ਨੂੰ ਟੈਕਸਿਲਾ ਦਾ ਰਾਜਾ ਤੇ ਉਸ ਦੇ ਯੂਨਾਨੀ ਦੂਤ ਨੂੰ ਵਿਸ਼ਨੂੰਭਗਤ 'ਭਾਗਵਤ' ਕਿਹਾ ਗਿਆ ਹੈ। ਐਂਟੀਅਲਕੀਡੀਰਜ ਦੇ ਸਿੱਕੇ ਵੀ ਹੋਰ ਹਿੰਦ-ਯੂਨਾਨੀ ਰਾਜਿਆਂ ਵਾਂਗ ਯੂਨਾਨੀ ਤੇ ਭਾਰਤੀ ਦੋਹਾਂ ਭਾਸ਼ਾਵਾਂ ਵਿਚ ਖੁਦੇ ਮਿਲਦੇ ਹਨ। ਉਸ ਦੇ ਸਿੱਕੇ ਉਸ ਨੂੰ ਵਿਜਈ ਵੀ ਸਾਬਤ ਕਰਦੇ ਹਨ। ਐਂਟੀਅਲਕੀਡੀਜ਼ ਦਾ ਸਮਾਂ ਯਕੀਨ ਨਾਲ ਤਾਂ ਨਹੀਂ ਦੱਸਿਆ ਜਾ ਸਕਦਾ ਪਰ ਸ਼ਾਇਦ ਉਹ ਪਹਿਲੀ ਸਦੀ ਈ. ਵਿਚ ਹੋਇਆ ਹੈ। ਉਹ ਬਾਖ਼ਤਰੀਆ ਦੇ ਬਾਦਸ਼ਾਹ ਯੂਕਰਾਟਾਈਡੀਜ਼ ਦੇ ਸ਼ਾਹੀ ਖ਼ਾਨਦਾਨ ਵਿਚੋਂ ਅਫ਼ਗਾਨਿਸਤਾਨ ਤੇ ਪੱਛਮੀ ਪੰਜਾਬ ਦਾ ਬਾਦਸ਼ਾਹ ਸੀ।

-ਗੁਰਚਰਨ ਸਿੰਘ

**ਐਂਟੀਸਥਨੀਜ਼** : ਇਹ ਏਥਨਜ਼ ਦਾ ਫਿਲਾਸਫ਼ਰ ਸੀ। ਇਸ ਦਾ ਜਨਮ 444 ਈ. ਪੂ. ਵਿਚ ਹੋਇਆ। ਸ਼ੁਰੂ ਵਿਚ ਇਸ ਨੇ ਗੋਰਗੀਆਸ ਅਤੇ ਸ਼ਾਇਦ ਹਿਪਿਆਸ ਤੇ ਪ੍ਰੋਡੀਕਸ ਤੋਂ ਸਿੱਖਿਆ ਪ੍ਰਾਪਤ ਕੀਤੀ। ਅੰਤ ਵਿਚ ਇਹ ਸੁਕਰਾਤ ਦਾ ਭਗਤ ਹੋ ਗਿਆ। ਕਿਨੋਸਾਰਗਸ ਨਾਂ ਦੀ ਥਾਂ ਤੇ ਇਨ੍ਹਾਂ ਨੇ ਆਪਣਾ ਸਕੂਲ ਖੋਲ੍ਹਿਆ ਜਿਸ ਵਿਚ ਆਮ



ਐਂਟੀਸਥਨੀਜ਼

ਕਰਕੇ ਗਰੀਬ ਲੋਕਾਂ ਨੂੰ ਫਲਸਫ਼ਾ ਪੜ੍ਹਾਇਆ ਜਾਂਦਾ ਸੀ। ਇਸ ਅਨੁਸਾਰ ਸੁੱਖ ਦੀ ਪ੍ਰਾਪਤੀ ਨੇਕ ਸੁਭਾਅ ਤੋਂ ਹੈ ਅਤੇ ਚੰਗੇ ਸੁਭਾਅ ਦਾ ਆਧਾਰ ਗਿਆਨ ਹੈ। ਉਹ ਇਹ ਵੀ ਮੰਨਦਾ ਸੀ ਕਿ ਨੇਕ ਸੁਭਾਅ ਸਿੱਖਿਆ ਰਾਹੀਂ ਬਣ ਸਕਦਾ ਹੈ ਅਤੇ ਇਸ ਸਬੰਧ ਵਿਚ ਸ਼ਬਦਾਂ ਦੇ ਅਰਥਾਂ ਦੀ ਖੋਜ ਜ਼ਰੂਰੀ ਹੈ। ਇਹ ਬਹੁਤੀਆਂ ਕਿਸਮਾਂ ਦੇ ਸੁੱਖਾਂ ਨੂੰ ਧੋਖਾ ਸਮਝਦਾ ਸੀ। ਇਸ ਦਾ ਵਿਚਾਰ ਸੀ ਕਿ ਕੇਵਲ ਮਿਹਨਤ ਕਰ ਕੇ ਪ੍ਰਾਪਤ ਕੀਤਾ ਸੁੱਖ ਹੀ ਸਥਾਈ ਹੁੰਦਾ ਹੈ। ਇਸ ਲਈ ਇਹ ਇਛਾਵਾਂ ਨੂੰ ਸੀਮਤ ਰੱਖਣ ਦੀ ਸਿੱਖਿਆ ਦਿੰਦਾ ਸੀ। ਇਹ ਗਲੇ ਵਿਚ ਇਕ ਚੋਗਾ ਜਿਹਾ ਹੀ ਪਹਿਨਦਾ ਸੀ ਅਤੇ ਆਪਣੇ ਕੋਲ ਇਕ ਡੰਡਾ ਅਤੇ ਥੈਲਾ ਰੱਖਦਾ ਸੀ। ਇਸ ਦੇ ਪੈਰੋਕਾਰ ਵੀ ਇਵੇਂ ਹੀ ਰਹਿਣ ਲੱਗ ਪਏ।

365 ਈ. ਪੂ. ਵਿਚ ਇਸ ਦੀ ਮੌਤ ਹੋ ਗਈ।

**ਐਂਟੀਗਵਾ ਅਤੇ ਬਾਰਬੂਡਾ** : ਪੂਰਬੀ ਕੈਰਿਬੀਅਨ ਸਾਗਰ ਵਿਚ ਪੱਛਮੀ ਦੀਪ ਸਮੂਹ ਦੇ ਲੈੱਸਰ ਐਂਟਿਲੀਜ਼ ਗਰੁੱਪ ਦੇ ਤਿੰਨ ਟਾਪੂਆਂ-ਐਂਟੀਗਵਾ, ਬਾਰਬੂਡਾ ਅਤੇ ਰੀਡਾਂਡਾ ਉੱਤੇ ਫੈਲਿਆ ਕਾਮਨਵੈਲਥ ਦਾ ਇਕ ਆਜ਼ਾਦ ਦੇਸ਼ ਹੈ। ਸੰਨ 1981 ਵਿਚ ਇਸ ਨੂੰ ਬਰਤਾਨੀਆ ਤੋਂ ਆਜ਼ਾਦੀ ਹਾਸਲ ਹੋਈ ਹੈ। ਇਨ੍ਹਾਂ ਦੀਪਾਂ ਦੀ ਰਾਜਧਾਨੀ ਸੇਂਟ ਜਾਨ ਹੈ ਜੋ ਇਥੋਂ ਦੀ ਵੱਡੀ ਬੰਦਰਗਾਹ ਅਤੇ ਇਕੋ ਇਕ ਵੱਡਾ ਸ਼ਹਿਰ ਵੀ ਹੈ। ਸੰਨ 1991 ਵਿਚ ਇਥੋਂ ਦੀ ਆਬਾਦੀ 65,962 ਅਤੇ ਕੁੱਲ ਰਕਬਾ 442 ਵ. ਕਿ. ਮੀ. ਸੀ।

ਇਹ ਟਾਪੂ ਪੋਰਟੋ ਰੀਕੋ ਤੋਂ 8,416 ਕਿ. ਮੀ. ਦੂਰ ਦੱਖਣ ਵਾਲੇ ਪਾਸੇ ਹਨ। ਇਨ੍ਹਾਂ ਤਿੰਨਾਂ ਟਾਪੂਆਂ ਦੇ ਸਮੂਹ ਵਿਚੋਂ ਐਂਟੀਗਵਾ ਸਭ ਤੋਂ ਵੱਡਾ ਹੈ। ਇਸ ਦਾ ਖੇਤਰਫਲ 280 ਵ. ਕਿ. ਮੀ. ਹੈ। ਇਸ ਵੱਡੇ ਟਾਪੂ ਤੋਂ 40 ਕਿ. ਮੀ. ਦੂਰ ਉੱਤਰ ਵਿਚ 161 ਵ. ਕਿ. ਮੀ. ਖੇਤਰਫਲ ਵਾਲਾ ਬਾਰਬੂਡਾ ਟਾਪੂ ਹੈ ਅਤੇ ਦੱਖਣ-ਪੱਛਮ ਵਿਚ 1 ਵ. ਕਿ. ਮੀ. ਵਾਲਾ ਰੀਡਾਂਡਾ ਹੈ।

ਐਂਟੀਗਵਾ ਟਾਪੂ ਦੀ ਤਟ ਰੇਖਾ ਕੱਟੀ ਵੱਢੀ ਹੋਈ ਹੈ। ਤਟ ਦੇ ਨਾਲ ਨਾਲ ਕਈ ਬ੍ਰੇਤੀਆਂ ਹਨ। ਐਂਟੀਗਵਾ ਦਾ ਤਟ ਕੱਟਿਆ ਹੋਇਆ ਹੋਣ ਕਾਰਨ ਇਥੇ ਵਧੀਆ ਬੰਦਰਗਾਹ ਵੀ ਹੈ। ਇਹ ਟਾਪੂ ਦੀ ਧਰਾਤਲ ਊਬੜ ਖਾਬੜ ਅਤੇ ਪੱਛਮੀ ਹਿੱਸੇ ਵਿਚ ਜਵਾਲਾਮੁਖੀ ਚਟਾਨਾਂ ਵੀ ਹਨ। ਬੋਗੀ ਸਿਖ਼ਰ ਟਾਪੂ ਦੀ ਸਭ ਤੋਂ ਉੱਚੀ ਸਿਖ਼ਰ ਹੈ। ਪਰਬਤ, ਦਰਿਆਵਾਂ ਤੋਂ ਵਿਹੂਣਾ ਐਂਟੀਗਵਾ ਆਪਣੇ ਨਾਲ ਦੇ ਹੋਰ ਟਾਪੂਆਂ ਨਾਲੋਂ ਵੱਖਰਾ ਜਾਪਦਾ ਹੈ। ਇਸ ਕਰਕੇ ਇਥੇ ਸੋਕਾ ਪੈਂਦਾ ਰਹਿੰਦਾ ਹੈ।

ਦੂਜਾ ਟਾਪੂ, ਬਾਰਬੂਡਾ ਪੱਧਰਾ ਅਤੇ ਜੰਗਲਾਂ ਨਾਲ ਢੱਕਿਆ ਹੋਇਆ ਟਾਪੂ ਹੈ। ਇਹ ਆਸਪਾਸ ਤੋਂ ਮੂੰਗੇ ਦੀਆਂ ਵਲਗਣਾਂ ਨਾਲ ਘਿਰਿਆ ਹੋਇਆ ਹੈ। ਕਾਡਰਿੰਗਟਨ ਇਸ ਉੱਤੇ ਇਕੋ ਇਕ ਬਸਤੀ ਹੈ ਜਿਹੜੀ ਟਾਪੂ ਦੇ ਪੱਛਮੀ ਹਿੱਸੇ ਵਿਚ ਘੱਟ ਡੂੰਘੇ ਪਾਣੀ ਦੀ ਝੀਲ ਦੇ ਉੱਤੇ ਸਥਿਤ ਹੈ। ਇਸ ਨੂੰ 1628 ਈ. ਵਿਚ ਵਸਾਇਆ ਗਿਆ ਸੀ ਤੇ ਇਹ ਟਾਪੂ ਘਣੇ ਜੰਗਲਾਂ ਨਾਲ ਢਕਿਆ ਹੋਣ ਕਾਰਨ ਸ਼ਿਕਾਰਗਾਹ ਹੀ ਬਣਿਆ ਰਿਹਾ ਹੈ।

ਰੀਡਾਂਡਾ, ਵੱਡੇ ਟਾਪੂ ਐਂਟੀਗਵਾ ਦੇ ਦੱਖਣ-ਪੱਛਮ ਵੱਲ ਦਾ ਵਸੋਂਹੀਣ ਟਾਪੂ ਹੈ। ਇਹ 305 ਮੀ. ਉੱਚੀ ਇਕ ਪਹਾੜੀ ਜਿਹੀ ਹੈ। ਪੂਰੇ ਟਾਪੂ ਦਾ ਖੇਤਰਫਲ 1.3 ਵ. ਕਿ. ਮੀ. ਹੈ।

ਇਹ ਊਸ਼ਣ ਖੰਡੀ ਟਾਪੂ ਹਨ ਜਿਹੜੇ ਹੋਰਨਾਂ ਪੱਛਮੀ ਦੀਪ ਸਮੂਹਾਂ ਦੇ ਮੁਕਾਬਲੇ ਖੁਸ਼ਕ ਹਨ। ਮਈ ਤੋਂ ਨਵੰਬਰ ਤੱਕ ਇਥੇ ਗਰਮੀ ਪੈਂਦੀ ਹੈ ਤੇ ਇਸ ਦੌਰਾਨ ਵਰਖਾ ਵੀ ਹੁੰਦੀ ਹੈ। ਇਥੇ ਵਰਖਾ ਦੀ ਔਸਤ 1000 ਮਿਲੀਮੀਟਰ ਹੈ। ਔਸਤ ਤਾਪਮਾਨ 27° ਸੈਂ. ਹੁੰਦਾ ਹੈ।

ਇਤਿਹਾਸ

ਐਂਟੀਗਵਾ ਉੱਤੇ ਸਭ ਤੋਂ ਪਹਿਲਾ 1493 ਈ. ਵਿਚ ਕ੍ਰਿਸਟੋਫ਼ਰ ਕੋਲੰਬਸ ਪਹੁੰਚਿਆ ਸੀ। ਉਸਨੇ ਸਪੇਨ ਦੇ ਸਾਵਿਲ ਵਿਖੇ ਇਕ ਗਿਰਜੇ

ਦੇ ਨਾਂ ਤੇ ਇਸ ਦਾ ਨਾਂ ਸੈਂਤਾ ਮਾਰੀਆ ਡੀ ਲਾ ਐਂਟੀਗਵਾ ਰੱਖਿਆ ਸੀ। ਫਿਰ 1632 ਈ. ਵਿਚ ਅੰਗਰੇਜ਼ੀ ਆਬਾਦਕਾਰਾਂ ਨੇ ਇਸ ਨੂੰ ਵਸਾਇਆ ਅਤੇ ਇਸ ਤਰ੍ਹਾਂ ਇਹ ਬਰਤਾਨਵੀ ਕਬਜ਼ੇ ਹੇਠ ਆ ਗਏ। ਸੰਨ 1666 ਵਿਚ ਫ਼ਰਾਂਸੀਸੀਆਂ ਨੇ ਹਮਲਾ ਕਰ ਦਿੱਤਾ। ਇਥੇ ਤੰਬਾਕੂ ਅਤੇ ਗੰਨੇ ਦੀ ਪੈਦਾਵਾਰ ਕੀਤੀ ਜਾਣ ਲੱਗੀ। ਹੌਲੀ ਹੌਲੀ ਖੇਤ-ਕਾਮਿਆਂ ਦੀ ਕਮੀ ਮਹਿਸੂਸ ਹੋਣ ਲੱਗੀ ਤੇ ਅਫ਼ਰੀਕੀ ਗ਼ੁਲਾਮਾਂ ਨੂੰ ਇੱਧਰ ਲਿਆਉਣਾ ਸ਼ੁਰੂ ਕੀਤਾ ਗਿਆ।

ਸੰਨ 1871 ਤੋਂ ਲੈ ਕੇ 1956 ਤੱਕ ਐਂਟੀਗਵਾ ਦੇ ਵੱਖਰੀ ਬਸਤੀ ਬਣਨ ਵੇਲੇ ਤੀਕ ਇਹ ਪੌਣ ਵਿਮੁਖੀ (ਲੀਵਰਡ) ਟਾਪੂਆਂ ਦੇ ਸਮੂਹ ਵਿਚ ਸ਼ਾਮਲ ਰਿਹਾ। 3 ਜਨਵਰੀ, 1958 ਤੋਂ 31 ਮਈ, 1962 ਤੱਕ ਪੱਛਮੀ ਦੀਪ ਸਮੂਹਾਂ ਦੇ ਸੰਘ ਵਿਚ ਸ਼ਾਮਲ ਰਿਹਾ। 27 ਫ਼ਰਵਰੀ, 1967 ਨੂੰ ਇਹ ਬਰਤਾਨੀਆ ਦਾ ਇਕ ਅੰਗ ਬਣਿਆ। ਸੰਨ 1981 ਵਿਚ ਇਹ ਇਕ ਵੱਖਰੇ ਆਜ਼ਾਦ ਦੇਸ਼ ਦੇ ਤੌਰ ਤੇ ਸਥਾਪਿਤ ਹੋ ਗਿਆ ਪਰ ਇਹ ਕਾਮਨਵੈਲਥ ਦੇਸ਼ਾਂ ਦੇ ਸੰਘ ਵਿਚ ਅਜੇ ਵੀ ਸ਼ਾਮਲ ਹੈ ਅਤੇ ਇਸ ਤੋਂ ਇਲਾਵਾ ਪੂਰਬੀ ਕੈਰਿਬੀਅਨ ਦੇਸ਼ਾਂ ਦੇ ਸੰਘ ਵਿਚ ਵੀ ਸ਼ਾਮਲ ਹੈ।

**ਆਰਥਿਕਤਾ**

ਗੰਨਾ, ਕਪਾਹ ਅਤੇ ਫ਼ਲ ਇਥੇ ਦੀਆਂ ਮੁੱਖ ਫ਼ਸਲਾਂ ਹਨ। ਸਾਲ 1985 ਵਿਚ ਗੰਨੇ ਦਾ ਉਤਪਾਦਨ 6000 ਟਨ ਅਤੇ ਫ਼ਲਾਂ ਦਾ 9000 ਟਨ ਦੇ ਲਗਭਗ ਰਿਹਾ। ਸੰਨ 1981 ਵਿਚ 40,000 ਪੌਂਡ ਕਪਾਹ ਪੈਦਾ ਕੀਤੀ ਗਈ।

ਇਸ ਤੋਂ ਬਿਨਾਂ ਇਥੇ ਪਸ਼ੂ ਵੀ ਪਾਲੇ ਜਾਂਦੇ ਹਨ। ਸੈਰਸਪਾਟਾ ਵੀ ਇਥੋਂ ਦੀ ਆਰਥਿਕਤਾ ਦਾ ਇਕ ਆਧਾਰ ਹੈ। ਅੱਜਕੱਲ੍ਹ ਇਥੇ ਸੱਨਅਤਾਂ ਵੀ ਉੱਨਤ ਹੋ ਰਹੀਆਂ ਹਨ। ਕੱਪੜਾ, ਰੰਗ ਰੋਗਨ, ਸਟੋਵ, ਰੈਫਰੀਜਰੇਟਰ, ਬਿਜਲੀ ਦਾ ਸਾਮਾਨ ਅਤੇ ਮੋਟਰਾਂ ਦੇ ਪੁਰਜ਼ੇ ਆਦਿ ਬਣਦੇ ਹਨ। ਇਹ ਕੈਰਿਬੀਅਨ ਫ੍ਰੀ ਟ੍ਰੇਡ ਐਸੋਸੀਏਸ਼ਨ ਦਾ ਵੀ ਮੈਂਬਰ ਹੈ। ਇਸ ਦਾ ਬਹੁਤਾ ਲੈਣ ਦੇਣ ਸੰਯੁਕਤ ਰਾਜ ਅਤੇ ਬਰਤਾਨੀਆ ਨਾਲ ਹੈ।

**ਲੋਕ**

ਐਂਟੀਗਵਾ ਅਤੇ ਬਾਰਬੂਡਾ ਦੇ ਬਹੁਤੇ ਲੋਕ ਅਫ਼ਰੀਕੀ ਮੂਲ ਦੇ ਹਨ। ਅੰਗਰੇਜ਼ੀ ਇਥੋਂ ਦੀ ਰਾਸ਼ਟਰੀ ਭਾਸ਼ਾ ਹੈ। ਐਂਟੀਗਵਾ ਦੀ ਆਬਾਦੀ 65,962 (1991) ਹੈ ਜਿਸ ਵਿਚੋਂ ਬਾਰਬੂਡਾ ਉੱਤੇ ਕੇਵਲ 1,400 ਆਦਮੀ ਹੀ ਵਸਦੇ ਹਨ।

ਸਿਹਤ ਅਤੇ ਸਿੱਖਿਆ ਆਦਿ ਦਾ ਵੀ ਇਥੇ ਪ੍ਰਬੰਧ ਹੈ। ਕਈ ਸਕੂਲ ਸਥਾਪਿਤ ਹਨ।

ਇਥੋਂ ਦੇ ਲੋਕਾਂ ਦਾ ਧਰਮ ਈਸਾਈ ਹੈ। ਖ਼ਾਸ ਕਰਕੇ ਐਂਗਲੀਕਨ ਮਤ ਦੇ ਪੈਰੋਕਾਰ ਹਨ।

**ਰਾਜ-ਪ੍ਰਬੰਧ**

ਮਹਾਰਾਣੀ ਇਲਿਜ਼ਬਥ ਇਥੋਂ ਦੀ ਮੁਖੀ ਹੈ। ਐਂਟੀਗਵਾ ਦੇ ਪ੍ਰਧਾਨ ਮੰਤਰੀ ਦੀ ਸਲਾਹ ਨਾਲ ਉਹ ਆਪਣਾ ਗਵਰਨਰ ਜਨਰਲ ਟਾਪੂਆਂ ਦੇ ਪ੍ਰਬੰਧ ਲਈ ਨਿਯੁਕਤ ਕਰਦੀ ਹੈ। ਸਥਾਨਕ ਪ੍ਰਸ਼ਾਸਕ ਦੀ ਵਿਵਸਥਾ ਲਈ ਦੋ ਸਦਨੀ ਕਾਰਜਕਾਰੀ ਸਭਾ ਕਾਇਮ ਹੈ। ਸੈਨੇਟ ਅਤੇ ਪ੍ਰਤੀਨਿਧ ਸਦਨ ਇਸ ਕਾਰਜਕਾਰੀ ਸਭਾ ਦੇ ਅੰਗ ਹਨ। ਇਨ੍ਹਾਂ ਦੋਨਾਂ ਦੇ 17-17 ਮੈਂਬਰ ਹੁੰਦੇ ਹਨ। ਸੈਨੇਟ ਦੇ 17 ਮੈਂਬਰ ਗਵਰਨਰ ਜਨਰਲ ਦੁਆਰਾ ਨਿਯੁਕਤ ਹੁੰਦੇ ਹਨ ਅਤੇ ਪ੍ਰਤਿਨਿਧ ਸਦਨ ਦੇ ਮੈਂਬਰ ਚੋਣਾਂ ਰਾਹੀਂ ਚੁਣੇ ਜਾਂਦੇ ਹਨ। ਇਨ੍ਹਾਂ ਦੇ ਅਹੁਦੇ ਦੀ ਮਿਆਦ 5 ਸਾਲ ਰੱਖੀ ਹੋਈ ਹੈ। ਚੋਣਾਂ 5 ਸਾਲ ਪਿੱਛੋਂ ਹੁੰਦੀਆਂ ਹਨ। ਗਵਰਨਰ ਜਨਰਲ ਹੀ ਪ੍ਰਧਾਨ ਮੰਤਰੀ ਦੀ ਨਿਯੁਕਤੀ ਲਈ ਜ਼ਿੰਮੇਵਾਰ ਹੈ ਤੇ ਉਸ ਦੀ ਸਲਾਹ ਨਾਲ ਹੋਰ ਮੰਤਰੀਆਂ ਦੀ ਕੈਬਨਿਟ ਕਾਇਮ ਹੁੰਦੀ ਹੈ।

**ਕ੍ਰੰਸੀ** — ਪੂਰਬੀ ਕੈਰਿਬੀਆਈ ਡਾਲਰ ਇਥੋਂ ਦੀ ਕ੍ਰੰਸੀ ਹੈ।

ਹ. ਪੁ.– ਐਨ. ਅਮੈ. 2 : 64; ਐਨ. ਬ੍ਰਿ. ਮੈ. 29 : 777; ਸਟੇਟ. ਯੀ. ਬੁ. 1987

**ਐਂਟੀਨਾ (ਏਰੀਅਲ)** : ਐਂਟੀਨਾ ਦਾ ਪ੍ਰਯੋਗ ਟ੍ਰਾਂਸਮੀਟਰ ਤੋਂ ਬਿਜਲਈ-ਚੁੰਬਕੀ ਲਹਿਰਾਂ ਟ੍ਰਾਂਸਮਿਟ ਕਰਨ ਲਈ ਜਾਂ ਰਿਸੀਵਰ ਤੇ ਟ੍ਰਾਂਸਮਿਟ ਕੀਤੀਆਂ ਲਹਿਰਾਂ ਨੂੰ ਰਿਸੀਵ ਕਰਨ ਲਈ ਕੀਤਾ ਜਾਂਦਾ ਹੈ। ਟ੍ਰਾਂਸਮਿਟ ਕਰਨ ਵੇਲੇ ਐਂਟੀਨਾ ਨੂੰ ਇਕ ਟ੍ਰਾਂਸਮਿਸ਼ਨ ਲਾਈਨ ਨਾਲ ਜੋੜ ਦਿੱਤਾ ਜਾਂਦਾ ਹੈ ਅਤੇ ਇਸ ਦੁਆਰਾ ਐਂਟੀਨਾ ਨੂੰ ਟ੍ਰਾਂਸਮਿਟਿੰਗ ਊਰਜਾ ਦਿੱਤੀ ਜਾਂਦੀ ਹੈ। ਰੇਡੀਉ, ਟੈਲੀਵਿਜ਼ਨ ਅਤੇ ਰਡਾਰ ਦੀ ਕਾਰਜ ਸਫ਼ਲਤਾ ਐਂਟੀਨਾ ਤੇ ਨਿਰਭਰ ਹੈ।

ਐਂਟੀਨਾ ਨੂੰ ਅਸੀਂ ਹੇਠ ਲਿਖੇ ਅਨੁਸਾਰ ਵੰਡ ਸਕਦੇ ਹਾਂ :-

1. ਉਨ੍ਹਾਂ ਦੇ ਕੰਮ (ਟ੍ਰਾਂਸਮਿਟਿੰਗ ਜਾਂ ਰਿਸੀਵਿੰਗ) ਅਨੁਸਾਰ।
2. ਉਨ੍ਹਾਂ ਦੀ ਵਰਤੋਂ (ਦਿਸ਼ਾ ਸੂਚਨਾ, ਰਡਾਰ, ਟੈਲੀਵਿਜ਼ਨ) ਅਨੁਸਾਰ।
3. ਉਨ੍ਹਾਂ ਦੇ ਆਕਾਰ (ਪੈਰਾਬੋਲਈ, ਕੁੰਡਲਨੀ) ਅਨੁਸਾਰ।
4. ਵਿਕੀਰਨ-ਪੈਟਰਨ ਅਨੁਸਾਰ।
5. ਆੱਪਰੇਸ਼ਨ ਵੇਲੇ ਸਿਗਨਲ ਦੀ ਆਵ੍ਰਿੱਤੀ (ਉੱਚ ਆਵ੍ਰਿੱਤੀ) (HF), (ਬਹੁ-ਉੱਚ-ਆਵ੍ਰਿੱਤੀ) (VHF) ਅਨੁਸਾਰ।

ਟ੍ਰਾਂਸਮਿਟਿੰਗ ਅਤੇ ਰਿਸੀਵਿੰਗ ਐਂਟੀਨਾ ਦੀ ਕਿਸਮ ਸਿਗਨਲ ਦੀ ਆਵ੍ਰਿੱਤੀ ਤੇ ਨਿਰਭਰ ਹੈ। ਰੇਡੀਉ ਪ੍ਰਸਾਰਨ ਵਿਚ ਤਰੰਗ-ਲੰਬਾਈ ਬਹੁਤ ਜ਼ਿਆਦਾ ਹੁੰਦੀ ਹੈ। ਇਸ ਲਈ ਟ੍ਰਾਂਸਮਿਸ਼ਨ ਵਾਸਤੇ ਇਕ ਬਹੁਤ ਵੱਡੇ ਸਾਰੇ ਐਂਟੀਨਾ ਦੀ ਵਰਤੋਂ ਕੀਤੀ ਜਾਂਦੀ ਹੈ ਜਿਸ ਦੀ ਉਚਾਈ ਲਗਭਗ $\frac{\lambda}{4}$ ਹੁੰਦੀ ਹੈ। ਜੇ ਊਰਜਾ ਕਿਸੇ ਖ਼ਾਸ ਦਿਸ਼ਾ ਵਿਚ ਟ੍ਰਾਂਸਮਿਟ ਕਰਨੀ ਹੋਵੇ ਤਾਂ ਅਜਿਹੇ ਦੋ ਜਾਂ ਦੋ ਤੋਂ ਜ਼ਿਆਦਾ ਐਂਟੀਨਾ ਦਾ ਪ੍ਰਯੋਗ ਵੀ ਕੀਤਾ ਜਾ ਸਕਦਾ ਹੈ। ਰੇਡੀਉ ਰਿਸੀਵਿੰਗ ਐਂਟੀਨਾ ਲੰਬੀਆਂ ਤਾਰਾਂ ਜਾਂ ਰੱਸੀ ਦੇ ਰੂਪ ਵਿਚ ਮਿਲਦੇ ਹਨ। ਇਨ੍ਹਾਂ ਦੀ ਲੰਬਾਈ ਬਹੁਤ ਘੱਟ ਹੁੰਦੀ ਹੈ।



**ਟੈਲੀਵਿਜ਼ਨ ਰਿਸੀਵਿੰਗ ਐਂਟੀਨਾ**

ਟੈਲੀਵਿਜ਼ਨ ਦਾ ਐਂਟੀਨਾ ਬਹੁਤ ਉੱਚਾ ਲਾਇਆ ਜਾਂਦਾ ਹੈ। ਐਂਟੀਨਾ ਜਿੰਨਾ ਉੱਚਾ ਹੋਵੇਗਾ ਉਤਨੀ ਜ਼ਿਆਦਾ ਦੂਰੀ ਤੋਂ ਇਹ ਸਿਗਨਲ ਰਿਸੀਵ ਕਰ ਸਕੇਗਾ। ਇਸ ਲਈ ਇਹ ਐਂਟੀਨਾ ਮਕਾਨ ਦੀ ਛੱਤ ਤੇ ਲਾਇਆ ਜਾਂਦਾ ਹੈ। ਟੈਲੀਵਿਜ਼ਨ ਰਿਸੀਵਿੰਗ ਐਂਟੀਨਾ ਡਬਲ ਅਤੇ ਫੋਲਡਡ ਡਾਈਪੋਲ ਹਨ। ਰਡਾਰ ਦੀ ਵਰਤੋਂ ਵਿਚ ਆਉਣ ਵਾਲਾ ਐਂਟੀਨਾ ਉਸ ਦੇ ਕੰਮ ਤੇ ਨਿਰਭਰ ਹੈ।

**ਐਂਟੀਨਾ ਦਾ ਵਿਕੀਰਨ ਪੈਟਰਨ ਅਤੇ ਗੇਨ** — ਜੇ ਇਕ ਜੁਮੈਟਰਈ ਬਿੰਦੂ ਨੂੰ ਬਿਜਲਈ-ਚੁੰਬਕੀ ਊਰਜਾ ਦਾ ਸ੍ਰੋਤ ਮੰਨ ਲਿਆ ਜਾਵੇ ਅਤੇ ਉਸ ਬਿੰਦੂ ਨੂੰ ਕੇਂਦਰ ਮੰਨ ਕੇ ਇਕ ਗੋਲਾ ਖਿੱਚਿਆ ਜਾਵੇ, ਤਾਂ ਉਸ ਗੋਲੇ ਦੀ ਸਤ੍ਹਾ ਤੇ ਬਿਜਲਈ ਚੁੰਬਕੀ ਖੇਤਰ ਦਾ ਆਯਾਮ

ਸਥਿਰ ਰਹੇਗਾ । ਇਸ ਤਰ੍ਹਾਂ ਦੇ ਰੇਡੀਏਟਰ ਨੂੰ ਸਮਦਿਸ਼ਾਵੀ ਰੇਡੀਏਟਰ ਆਖਦੇ ਹਨ । ਇਸ ਦਾ ਗੇਨ ਸਿਫ਼ਰ ਹੁੰਦਾ ਹੈ । ਕਿਸੇ ਵੀ ਐਂਟੀਨਾ ਦਾ ਗੇਨ ਸਮਦਿਸ਼ਾਵੀ ਰੇਡੀਏਟਰ ਨੂੰ ਨਿਰਦੇਸ਼ ਮੰਨ ਕੇ ਕੱਢਿਆ ਜਾਂਦਾ ਹੈ । ਹਾਫ਼ ਵੇਵ ਟ੍ਰਾਂਸਮਿਟਿੰਗ ਡਾਈਪੋਲ ਦਾ ਗੇਨ (ਸਮਦਿਸ਼ਾਵੀ ਰੇਡੀਏਟਰ ਨੂੰ ਨਿਰਦੇਸ਼ ਮੰਨ ਕੇ) 2.2 ਡੈਸੀਬਲ ਹੈ, ਜਿੱਥੇ ਕੇ ਗੇਨ = 10 L g P2/P1 ਡੈਸੀਬਲਾਂ ਵਿਚ ਜਿੱਥੇ P1 ਨਿਰਦੇਸ਼ ਐਂਟੀਨਾ ਦੀ ਖ਼ਾਸ ਦਿਸ਼ਾ ਵਿਚ ਵਿਕੀਰਨ ਸਮਰੱਥਾ ਹੈ ਅਤੇ P2 ਉਸੇ ਦਿਸ਼ਾ ਵਿਚ ਉਸ ਐਂਟੀਨਾ ਦੀ ਵਿਕੀਰਨ-ਸਮਰੱਥਾ ਹੈ ਜਿਸ ਦਾ ਗੇਨ ਅਸੀਂ ਲੱਭ ਰਹੇ ਹਾਂ ।



ਐਂਟੀਨਾ

ਵੱਖ-ਵੱਖ ਕਿਸਮ ਦੇ ਐਂਟੀਨਾ

**1. ਡਾਈਪੋਲ** – ਇਹ ਦੋ ਸਮਰੇਖੀ ਸੁਚਾਲਕਾਂ ਦਾ ਬਣਿਆ ਹੁੰਦਾ ਹੈ ।

ਵੱਖ-ਵੱਖ ਕਿਸਮ ਦੇ ਰੇਡੀਏਟਿੰਗ ਐਂਟੀਨਾ ਜੋ ਇੰਜ ਹੁੰਦੇ ਹਨ ਕਿ ਜਦੋਂ ਇਕ ਅੱਧ ਪਾਜ਼ਿਟਿਵ ਹੋਵੇ ਤਾਂ ਦੂਜਾ ਨੈਗੇਟਿਵ ਹੋਵੇ । ਹਾਫ਼-ਵੇਵ ਡਾਈਪੋਲ ਨੂੰ ਆਮ ਤੌਰ ਤੇ ਨਿਰਦੇਸ਼ ਐਂਟੀਨਾ ਮੰਨਿਆ ਜਾਂਦਾ ਹੈ । ਡਾਈਪੋਲ ਦੀ ਇਕ ਖ਼ਾਸ ਵਿਸ਼ੇਸ਼ਤਾ ਇਹ ਹੈ ਕਿ ਇਹ ਰੇਖਾ ਧਰੁਵਿਤ ਹੈ । ਇਸ ਲਈ ਇਸ ਨੂੰ ਕਿਸੇ ਰੇਡੀਏਟਰ ਫੀਲਡ ਦੀ ਧਰੁਵਣ ਨੂੰ ਵੇਖਣ ਲਈ ਵਰਤਿਆ ਜਾ ਸਕਦਾ ਹੈ ।

**2. ਲੂਪ ਐਂਟੀਨਾ** – ਇਹ ਤਾਰ ਇਕ ਅਪੂਰਨ ਚੱਕਰ ਹੁੰਦਾ ਹੈ ਅਤੇ ਇਸ ਦੀ ਵਰਤੋਂ ਦਿਸ਼ਾ-ਸੂਚਕ ਦੇ ਤੌਰ ਤੇ ਕੀਤੀ ਜਾਂਦੀ ਹੈ ।

**3. ਕੁੰਡਲਨੀ ਐਂਟੀਨਾ** – ਇਹ ਕੁੰਡਲੀ ਦੀ ਸ਼ਕਲ ਵਰਗਾ ਹੁੰਦਾ ਹੈ ਅਤੇ ਗੋਲ ਧਰੁਵਿਤ ਫੀਲਡ ਰੇਡੀਏਟ ਕਰਦਾ ਹੈ ।

**ਐਂਟੀਪੇਟਰ** : ਇਹ ਸਿਕੰਦਰ ਮਹਾਨ ਦਾ ਇਕ ਸੈਨਾਪਤੀ ਅਤੇ ਉਸ ਵੱਲੋਂ ਨਿਯੁਕਤ ਕੀਤਾ ਗਿਆ ਉਸ ਦਾ ਆਪਣਾ ਕਾਇਮ-ਮੁਕਾਮ ਹਾਕਮ ਸੀ । ਇਸ ਨੇ ਅਰਸਤੂ ਤੋਂ ਸਿੱਖਿਆ ਪ੍ਰਾਪਤ ਕੀਤੀ ਸੀ। ਇਹ ਮਕਦੂਨੀਆ ਦੇ ਬਾਦਸ਼ਾਹ ਫ਼ਿਲਿਪ ਦਾ ਵਿਸ਼ਵਾਸਪਾਤਰ ਸੀ । ਯੂਨਾਨ ਤੋਂ ਪੂਰਬ ਵੱਲ ਚੜ੍ਹਾਈ ਕਰਨ ਵੇਲੇ ਸਿਕੰਦਰ ਇਸ ਨੂੰ ਮਕਦੂਨੀਆ ਅਤੇ ਯੂਨਾਨ ਵਿਚ ਆਪਣਾ ਕਾਇਮ-ਮੁਕਾਮ ਹਾਕਮ ਨਿਯੁਕਤ ਕਰ ਗਿਆ ਸੀ । ਇਸ ਨੇ ਥ੍ਰੇਸ ਅਤੇ ਸਪਾਰਟਾ ਦੀਆਂ ਬਗ਼ਾਵਤਾਂ ਨੂੰ ਦਬਾਇਆ । ਸਿਕੰਦਰ ਦੀ ਮੌਤ ਪਿੱਛੋਂ ਇਸ ਨੇ ਮਕਦੂਨੀਆ ਦੀ ਹਕੂਮਤ ਦਾ ਪੂਰਾ ਭਾਰ ਆਪਣੇ ਉਪਰ ਲੈ ਲਿਆ । ਲਾਮੀਅਨ ਦੀ ਲੜਾਈ ਵਿਚ ਇਸ ਨੇ ਉਨ੍ਹਾਂ ਯੂਨਾਨੀਆਂ ਨੂੰ ਬੁਰੀ ਤਰ੍ਹਾਂ ਹਰਾਇਆ ਜਿਹੜੇ ਆਜ਼ਾਦ ਹੋਣ ਦਾ ਜਤਨ ਕਰ ਰਹੇ ਸਨ । 321 ਈ. ਪੂ. ਵਿਚ ਇਸ ਨੇ ਆਪਣੇ ਬਾਦਸ਼ਾਹ ਹੋਣ ਦਾ ਐਲਾਨ ਕੀਤਾ ਅਤੇ ਦੋ ਵਰ੍ਹਿਆਂ ਪਿੱਛੋਂ 319 ਈ. ਪੂ. ਵਿਚ ਇਸ ਦੀ ਮੌਤ ਹੋ ਗਈ ।

ਹ. ਪੁ.- ਕੋ. ਏ.ਹਿ.

**ਐਂਟੀਬਸ** : ਦੱਖਣੀ ਫ਼ਰਾਂਸ ਵਿਚ ਭੂਮੱਧ ਸਾਗਰ ਦੇ ਕੰਢੇ ਤੇ ਨਾਈਸ ਸ਼ਹਿਰ ਤੋਂ 16.6 ਕਿ. ਮੀ. ਦੂਰ ਇਕ ਸਿਹਤਅਫਜ਼ਾ ਸ਼ਹਿਰ ਹੈ ਜਿਥੇ ਸਰਦੀਆਂ ਵਿਚ ਬਾਹਰੋਂ ਬਹੁਤ ਸਾਰੇ ਲੋਕ ਆਉਂਦੇ ਹਨ । ਇਸ ਨੂੰ ਯੂਨਾਨੀਆਂ ਨੇ ਲਗਭਗ 340 ਈ. ਪੂ. ਵਿਚ ਵਸਾਇਆ ਸੀ। ਪਿੱਛੋਂ ਰੋਮਨਾਂ ਨੇ ਕਬਜ਼ਾ ਕਰ ਲਿਆ ਅਤੇ ਇਸ ਦਾ ਨਾਂ ਐਂਟੀਪੋਲਿਸ ਰੱਖਿਆ । ਇਤਰ ਅਤੇ ਚਾਕਲੇਟ ਬਣਾਉਣ ਲਈ ਮਸ਼ਹੂਰ ਹੋਣ ਤੋਂ ਇਲਾਵਾ ਫੁੱਲ, ਸੰਗਤਰੇ, ਸੁੱਕੇ ਫ਼ਲ, ਜ਼ੈਤੂਨ ਅਤੇ ਮੱਛੀ ਇਥੋਂ ਬਾਹਰ ਭੇਜੇ ਜਾਂਦੇ ਹਨ । ਸਰਦੀਆਂ ਦੀਆਂ ਉੱਤਰ-ਪੱਛਮੀ ਹਵਾਵਾਂ ਤੋਂ ਸੁਰੱਖਿਅਤ ਹੋਣ ਕਰਕੇ ਇਹ ਅਮੀਰ ਲੋਕਾਂ ਦੇ ਸੈਰ-ਸਪਾਟੇ ਦਾ ਕੇਂਦਰ ਹੈ । ਇਥੇ ਕਈ ਹੋਟਲ, ਕਲੱਬਾਂ ਅਤੇ ਦਿਲ-ਪਰਚਾਵੇ ਦੇ ਕੇਂਦਰ ਸੋਹਣੇ ਬਾਗ਼ ਅਤੇ ਰਮਣੀਕ ਥਾਵਾਂ ਹਨ । ਇਨ੍ਹਾਂ ਵਿਚੋਂ ਇਕ ਪੁਰਾਣਾ ਰੋਮਨ ਥੀਏਟਰ ਵੀ ਹੈ ।

ਆਬਾਦੀ – 62,427 (1982)

43° 35′ ਉ. ਵਿਥ.; 7° 07′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 1 : 448

**ਐਂਟੀਮਨੀ** : ਇਕ ਰਸਾਇਣਿਕ ਤੱਤ ਹੈ ਅਤੇ ਆਵਰਤੀ ਸਾਰਨੀ ਵਿਚ ਇਸ ਨੂੰ ਪੰਜਵੇਂ ਵੱਡੇ ਗਰੁੱਪ ਵਿਚ ਰੱਖਿਆ ਗਿਆ ਹੈ । ਇਸ ਦੀ ਥਾਂ ਆਰਸਨਿਕ ਦੇ ਹੇਠਾਂ ਅਤੇ ਬਿਸਮਥ ਦੇ ਉਪਰ ਹੈ । ਇਸ ਵਿਚ ਧਾਤ ਅਤੇ ਅਧਾਤ ਵਾਲੇ ਦੋਵੇਂ ਗੁਣ ਹਨ । ਇਸ ਵਿਚ ਧਾਤਾਂ ਵਰਗੀ ਚਮਕ ਹੁੰਦੀ ਹੈ ਪਰ ਧਾਤਾਂ ਵਾਲੀ ਬਿਜਲੀ ਚਾਲਕਤਾ ਨਹੀਂ ਹੁੰਦੀ । ਇਸ ਦੀ ਚਾਲਕਤਾ ਜਲਦੀ ਨਸ਼ਟ ਹੋ ਜਾਂਦੀ ਹੈ । ਐਂਟੀਮਨੀ ਦੇ ਕੁਝ ਗੁਣ ਇਹ ਹਨ :-

ਰਸਾਇਣਿਕ ਚਿੰਨ੍ਹ = Sb

ਪ੍ਰਮਾਣੂ-ਕ੍ਰਮ-ਅੰਕ = 51

ਪ੍ਰਮਾਣੂ ਭਾਰ = 121.16

Sb+5 ਆਇਨ ਦਾ ਅਰਧ-ਵਿਆਸ = 0.62×10.8 ਸੈਂ.ਮੀ.

ਸਥਾਈ ਸਮਸਥਾਨਕ = 121,123

ਰੰਗ = ਚਿੱਟਾ, ਧਾਤ ਵਰਗੀ ਚਮਕ

ਰਵੇ ਦਾ ਰੂਪ = ਛੇਕੋਣਾ

ਪਿਘਲਾਉ ਦਰਜਾ =630.5° ਸੈਂ.

ਉਬਾਲ ਦਰਜਾ =1380° ਸੈਂ.

ਬਿਜਲੱਈ ਪ੍ਰਤਿਰੋਧਕਤਾ (20° ਸੈਂ. ਤੇ) = 4.7 ਮਾਈਕਰੋਓਹਮ ਸੈਂ. ਮੀ.

ਐਂਟੀਮਨੀ ਅਤੇ ਐਂਟੀਮਨੀ ਸਲਫ਼ਾਈਡ ਪੁਰਾਤਨ ਜ਼ਮਾਨੇ ਤੋਂ ਹੀ ਵਰਤੇ ਜਾ ਰਹੇ ਹਨ । ਇਸ ਤੱਤ ਦੀ ਵਰਤੋਂ ਲੋਕ 4000 ਈ. ਪੂ. ਵਿਚ ਵੀ ਜਾਣਦੇ ਸਨ । ਐਂਟੀਮਨੀ ਸਲਫ਼ਾਈਡ ਦੀ ਵਰਤੋਂ (ਸੁਰਮੇ ਵਜੋਂ) ਅੱਖਾਂ ਦੀ ਸੁੰਦਰਤਾ ਵਧਾਉਣ ਲਈ ਹੁੰਦੀ ਰਹੀ ਹੈ । ਮੱਧ ਕਾਲ ਵਿਚ ਇਸ ਦੇ ਯੋਗਿਕ ਦਵਾਈਆਂ ਦੇ ਤੌਰ ਤੇ ਵਰਤੇ ਜਾਂਦੇ ਸਨ ।

ਐਂਟੀਮਨੀ ਤੱਤ ਅਤੇ ਯੋਗਿਕਾਂ ਦੇ ਰੂਪ ਵਿਚ ਮਿਲਦਾ ਹੈ । ਯੋਗਿਕਾਂ ਵਿਚ ਵੇਲੈਂਟੀਨਾਈਟ ($Sb_2O_3$), ਕਾਰਬੇਟਾਈਟ ($Sb_2O_4$) ਸਟਿਬਨਾਈਟ ($SB_2S_3$) ਅਤੇ ਹੋਰ ਐਂਟੀਮੋਨਾਈਟ ਅਤੇ ਐਂਟੀਮੋਨੇਟ ਮਿਲਦੇ ਹਨ । ਖਣਿਜਾਂ ਵਿਚ ਸਲਫ਼ਾਈਡ ਸਭ ਤੋਂ ਵੱਧ ਮਿਕਦਾਰ ਵਿਚ ਮਿਲਦਾ ਹੈ । ਐਂਟੀਮਨੀ ਦੇ ਬਹੁਤੇ ਭੰਡਾਰ ਚੀਨ, ਮੈਕਸੀਕੋ ਅਤੇ ਬੋਲੀਵੀਆ ਵਿਚ ਹਨ ।

ਐਂਟੀਮਨੀ ਦੇ ਕਈ ਹੋਰ ਰੂਪ ਹਨ ਜਿਵੇਂ ਗਰੇ ਐਂਟੀਮਨੀ,

ਵਿਸਫ਼ੋਟਕ ਐਂਟੀਮਨੀ, ਪੀਲਾ ਐਂਟੀਮਨੀ ਅਤੇ ਕਾਲਾ ਐਂਟੀਮਨੀ ਆਦਿ। ਗਰੇ ਐਂਟੀਮਨੀ ਇਸ ਦਾ ਆਮ ਪੁਰਾਣਾ ਰੂਪ ਹੈ । ਵਿਸਫ਼ੋਟਕ ਐਂਟੀਮਨੀ ਅਤੇ ਕਾਲ਼ੇ ਐਂਟੀਮਨੀ ਵਿਚ ਵਿਸਫ਼ੋਟਕ ਗੁਣ ਹਨ ।

ਐਂਟੀਮਨੀ ਟ੍ਰਾਈ ਅਤੇ ਪੈਂਟਾ ਯੋਗਿਕ ਬਣਾਉਂਦਾ ਹੈ । ਐਂਟੀਮਨੀ ਦੇ ਪ੍ਰਮਾਣੂ ਵਿਚ ਆਰਸਨਿਕ ਤੋਂ ਵਧੇਰੇ ਬਿਜਲੱਈ ਚਾਰਜ ਹੁੰਦਾ ਹੈ । ਆਰਸਨਿਕ ਵਾਂਗ ਹੀ ਇਹ ਹਾਈਡ੍ਰੋਜਨ ਨਾਲ ਮਿਲ ਕੇ ਯੋਗਿਕ ਬਣਾਉਂਦਾ ਹੈ ਜਿਸ ਦਾ ਫ਼ਾਰਮੂਲਾ $SbH_3$ ਹੈ । ਇਹ $AsH_3$ ਨਾਲੋਂ ਘੱਟ ਸਥਾਈ ਹੈ । ਐਂਟੀਮਨੀ ਦਾ ਪ੍ਰਮਾਣੂ ਆਰਸਨਿਕ ਦੇ ਪ੍ਰਮਾਣੂ ਨਾਲੋਂ ਵੱਡਾ ਹੁੰਦਾ ਹੈ । ਇਸ ਕਰਕੇ ਇਸ ਦੇ ਵਿਚ ਕੁਝ ਹੋਰ ਫ਼ਰਕ ਵੀ ਹਨ । ਐਂਟੀਮਨੀ ਦੇ ਹੈਲਾਈਡ ਵਿਚ ਲੂਣ ਦੇ ਗੁਣ ਵਧੇਰੇ ਹਨ । ਇਹ ਘੁਲ ਵੀ ਸੌਖੀ ਤਰ੍ਹਾਂ ਹੀ ਜਾਂਦਾ ਹੈ ।

ਪਾਣੀ ਨਾਲ ਐਂਟੀਮਨੀ ਦਾ ਕਿਸੇ ਵੀ ਹੈਲੋਜੈੱਨ ਰਾਹੀਂ ਆੱਕਸੀਕਰਨ ਹੋ ਸਕਦਾ ਹੈ । ਨਾਈਟ੍ਰਿਕ, ਸਲਫ਼ਿਊਰਿਕ ਅਤੇ ਹਾਈਡ੍ਰੋਕਲੋਰਿਕ ਤੇਜ਼ਾਬ (ਆੱਕਸੀਜਨ ਦੀ ਮੌਜੂਦਗੀ ਵਿਚ) ਐਂਟੀਮਨੀ ਦਾ ਆੱਕਸੀਕਰਨ ਕਰ ਦਿੰਦੇ ਹਨ । ਇਸ ਤਰ੍ਹਾਂ ਐਂਟੀਮਨੀ ਦਾ ਸੌਖੇ ਹੀ ਆੱਕਸੀਕਰਨ ਹੋ ਸਕਦਾ ਹੈ ਅਤੇ ਇਹ ਚੰਗਾ ਆੱਕਸੀਕਾਰਕ ਹੈ। ਹਵਾ ਵਿਚ ਅੱਗ ਲਗਾਉਣ ਨਾਲ ਇਹ ਬਲਨ ਲੱਗ ਪੈਂਦਾ ਹੈ । ਹੈਲੋਜੈੱਨ ਅਤੇ ਗੰਧਕ ਨਾਲ ਗਰਮ ਕੀਤਿਆਂ ਵੀ ਇਸ ਦਾ ਆੱਕਸੀਕਰਨ ਹੋ ਜਾਂਦਾ ਹੈ । ਉੱਚੇ ਤਾਪਮਾਨ ਤੇ ਕਾਰਬਨ ਡਾਈਆੱਕਸਾਈਡ ਵੀ ਇਸ ਦਾ ਆੱਕਸੀਕਰਨ ਕਰਦਾ ਹੈ । ਇੰਜ ਪਾਣੀ ਦੇ ਬੁਖ਼ਾਰਾਤ ਅਤੇ ਕੁਝ ਧਾਤਾਂ ਦੇ ਆੱਕਸਾਈਡ ਵੀ ਉੱਚੇ ਤਾਪਮਾਨ ਤੇ ਐਂਟੀਮਨੀ ਦਾ ਆੱਕਸੀਕਰਨ ਕਰਦੇ ਹਨ । ਸੋਡੀਅਮ, ਲੋਹਾ, ਐਲੂਮਿਨੀਅਮ ਅਤੇ ਮੈਗਨੀਸ਼ੀਅਮ ਆਦਿ ਕੁਝ ਧਾਤਾਂ ਵੀ ਐਂਟੀਮਨੀ ਦੇ ਨਾਲ ਅੰਤਰ ਧਾਤੀ ਕੰਪਾਊਂਡ ਬਣਾਉਂਦੀਆਂ ਹਨ ।

ਐਂਟੀਮਨੀ ਦੇ ਯੋਗਿਕਾਂ ਵਿਚ ਐਂਟੀਮਨੀ ਟ੍ਰਾਈਆੱਕਸਾਈਡ($Sb_2O_3$) ਬਹੁਤ ਮਸ਼ਹੂਰ ਹੈ । ਇਸ ਦੇ ਦੋ ਭਿੰਨ ਰੂਪ ਹੁੰਦੇ ਹਨ। ਇਨ੍ਹਾਂ ਦੇ ਫ਼ਾਰਮੂਲੇ $Sb_2O_3$ ਅਤੇ $Sb_4O_6$ ਹੁੰਦੇ ਹਨ । ਇਹ ਰੂਪ 360° ਸੈਂ. ਤੋਂ ਵੱਧ ਤਾਪ ਉੱਤੇ ਸਥਾਈ ਹੁੰਦੇ ਹਨ । ਐਂਟੀਮਨੀ ਟ੍ਰਾਈਆੱਕਸਾਈਡ ਐਂਟੀਮਨੀ ਜਾਂ ਇਸ ਦੇ ਸਲਫ਼ਾਈਡ ਨੂੰ ਹਵਾ ਵਿਚ ਗਰਮ ਕਰਨ ਨਾਲ ਪ੍ਰਾਪਤ ਹੁੰਦਾ ਹੈ ।

ਐਂਟੀਮਨੀ ਟ੍ਰਾਈਸਲਫ਼ਾਈਡ ($Sb_2S_3$) ਕੁਦਰਤੀ ਤੌਰ ਤੇ ਰਵਿਆਂ ਦੀ ਸ਼ਕਲ ਵਿਚ ਮਿਲਦਾ ਹੈ । ਇਸ ਦਾ ਨਾਂ ਸਟਿਬਨਾਈਟ ਹੈ । ਰਵੇ ਰਹਿਤ ਰੂਪ ਪ੍ਰਯੋਗਸ਼ਾਲਾ ਵਿਚ ਬਣਾਇਆ ਜਾਂਦਾ ਹੈ । ਇਹ ਪਾਣੀ ਵਿਚ ਨਹੀਂ ਘੁਲਦਾ। ਜੇ ਘੋਲ ਵਿਚ ਸਲਫ਼ਾਈਡ ਆਇਨ ਮੌਜੂਦ ਹੋਵੇ ਤਾਂ ਇਹ ਘੁਲ ਜਾਂਦਾ ਹੈ । ਐਂਟੀਮਨੀ ਟ੍ਰਾਈਸਲਫ਼ਾਈਡ, ਸ਼ਕਤੀਸ਼ਾਲੀ ਆੱਕਸੀਕਰਨ ਵਾਲੇ ਏਜੰਟ ਰਾਹੀਂ ਪੈਂਟਾਸਲਫ਼ਾਈਡ ਵਿਚ ਤਬਦੀਲ ਕੀਤਾ ਜਾਂਦਾ ਹੈ ।

ਐਂਟੀਮਨੀ ਦੇ ਬਹੁਤ ਸਾਰੇ ਪੈਂਟਾ ਯੋਗਿਕ ਹਨ ਜਿਵੇਂ ਆੱਕਸਾਈਡ ($Sb_2O_5$),ਫਲੋਰਾਈਡ ($SbF_5$),ਕਲੋਰਾਈਡ ($SbCl_5$) ਆਦਿ । ਐਂਟੀਮਨੀ ਦੇ ਕਾਰਬਨਿਕ ਯੋਗਿਕ ਵੀ ਤਿਆਰ ਕੀਤੇ ਗਏ ਹਨ, ਜਿਨ੍ਹਾਂ ਵਿਚੋਂ ਮੁੱਖ ਇਹ ਹਨ :



$[(C_2H_5)_3Sb]$,$[(C_2H_5)_2SbCl]$, $[C_2H_5SbCl_2]$

ਐਂਟੀਮਨੀ ਦੀ ਖ਼ਾਸ ਵਰਤੋਂ ਦੂਜੀਆਂ ਧਾਤਾਂ ਦੇ ਨਾਲ ਮਿਸ਼ਰਿਤ ਧਾਤਾਂ ਬਣਾਉਣ ਲਈ ਹੁੰਦੀ ਹੈ । ਇਸ ਦੀ ਬਹੁਤੀ ਵਰਤੋਂ ਸਿੱਕੇ ਨਾਲ ਹੁੰਦੀ ਹੈ । ਸਿੱਕੇ ਵਿਚ ਥੋੜ੍ਹਾ ਜਿਹਾ ਐਂਟੀਮਨੀ ਰਲਾ ਦੇਣ ਨਾਲ ਸਿੱਕਾ ਕਰੜਾ ਹੋ ਜਾਂਦਾ ਹੈ ਅਤੇ ਛੇਤੀ ਨਹੀਂ ਟੁੱਟਦਾ ।

ਐਂਟੀਮਨੀ ਟ੍ਰਾਈਸਲਫ਼ਾਈਡ ਦੀ ਵਰਤੋਂ ਰੰਗ, ਮਾਚਿਸ, ਕਾਰਤੂਸ ਬਣਾਉਣ ਅਤੇ ਧੂੰਆਂ ਪੈਦਾ ਕਰਨ ਲਈ ਹੁੰਦੀ ਹੈ । ਐਂਟੀਮਨੀ ਆੱਕਸਾਈਡ ਇਨੈਮਲ ਬਣਾਉਣ ਦੇ ਕੰਮ ਵੀ ਆਉਂਦਾ ਹੈ । ਐਂਟੀਮਨੀ ਦੇ ਕੁਝ ਯੋਗਿਕਾਂ ਦੀ ਵਰਤੋਂ ਰੰਗ ਪੱਕਾ ਕਰਨ ਅਤੇ ਅੱਗ-ਰੋਕੂ ਤੇ ਅੱਗ-ਪਰੂਫ ਕੱਪੜੇ ਬਣਾਉਣ ਲਈ ਕੀਤੀ ਜਾਂਦੀ ਹੈ ।

ਐਂਟੀਮਨੀ ਦੇ ਯੋਗਿਕ ਖਾਣ ਨਾਲ ਮਨੁੱਖ ਅਤੇ ਪਸ਼ੂਆਂ ਦੇ ਸਰੀਰ ਤੇ ਮਾੜਾ ਅਸਰ ਪੈਂਦਾ ਹੈ । ਇਹ ਸਰੀਰ ਵਿਚ ਜਲਨ ਪੈਦਾ ਕਰਦੇ ਹਨ ਅਤੇ ਸਾਹ ਲੈਣ ਤੇ ਦਿਲ ਦੀ ਧੜਕਣ ਤੇ ਬੁਰਾ ਅਸਰ ਪਾਉਂਦੇ ਹਨ । ਐਂਟੀਮਨੀ ਦੇ ਲੂਣ ਥੋੜ੍ਹੀ ਜਿਹੀ ਮਾਤਰਾ ਵਿਚ ਵੀ ਮਨੁੱਖਾਂ ਲਈ ਮਾਰੂ ਹੁੰਦੇ ਹਨ । ਇਸ ਦਾ ਅਸਰ ਆਰਸਨਿਕ ਵਾਂਗ ਹੀ ਜ਼ਹਿਰੀਲਾ ਹੁੰਦਾ ਹੈ ।

ਐਂਟੀਮਨੀ ਦੇ ਕੁਝ ਯੋਗਿਕ ਦਵਾਈ ਦੇ ਤੌਰ ਤੇ ਵੀ ਜਿਵੇਂ ਫ਼ਿਲੇਰੀਆ, ਕਾਲਾਆਜ਼ਾਰ ਅਤੇ ਜ਼ਖ਼ਮ ਆਦਿ ਦੇ ਇਲਾਜ ਲਈ ਵਰਤੇ ਜਾਂਦੇ ਹਨ ਅਤੇ ਪਰਜੀਵਾਂ ਰਾਹੀਂ ਫੈਲਾਏ ਰੋਗਾਂ ਦੇ ਇਲਾਜ ਲਈ ਵੀ ਕੰਮ ਆਉਂਦੇ ਹਨ ।

ਆਮ ਤੌਰ ਤੇ ਐਂਟੀਮਨੀ ਤੱਤ, ਸਟਿਬਨਾਈਟ ($Sb_2S_3$) ਵਿਚੋਂ ਕੱਢਿਆ ਜਾਂਦਾ ਹੈ । ਐਂਟੀਮਨੀ ਸਲਫ਼ਾਈਡ ਦੂਜੇ ਸਲਫ਼ਾਈਡਾਂ ਨਾਲੋਂ ਘੱਟ ਤਾਪਮਾਨ ਤੇ ਪਿਘਲ ਜਾਂਦਾ ਹੈ । ਇੰਝ ਇਸ ਨੂੰ ਦੂਜੇ ਸਲਫ਼ਾਈਡਾਂ ਨਾਲੋਂ ਵੱਖ ਕਰ ਲਿਆ ਜਾਂਦਾ ਹੈ । ਜੇ ਕੱਚੀ ਧਾਤ ਵਿਚ ਸਲਫ਼ਾਈਡ ਦੀ ਮਿਕਦਾਰ ਘੱਟ ਹੋਵੇ ਤਾਂ ਆੱਕਸੀਕਰਨ ਨਾਲ ਇਸ ਨੂੰ ਆੱਕਸਾਈਡ ਵਿਚ ਬਦਲਾ ਲਿਆ ਜਾਂਦਾ ਹੈ । ਇਸ ਆੱਕਸਾਈਡ ਦੇ ਬੁਖ਼ਾਰਾਤ ਬਣ ਸਕਦੇ ਹਨ ਅਤੇ ਇਸ ਨੂੰ ਸਹਿਜੇ ਹੀ ਵੱਖ ਕੀਤਾ ਜਾ ਸਕਦਾ ਹੈ । ਐਂਟੀਮਨੀ ਸਲਫ਼ਾਈਡ ਨੂੰ ਪਹਿਲਾਂ ਆੱਕਸਾਈਡ ਬਣਾ ਲਿਆ ਜਾਂਦਾ ਹੈ ਅਤੇ ਫਿਰ ਕਾਰਬਨ ਰਾਹੀਂ ਇਸ ਦੇ ਵਿਚੋਂ ਆੱਕਸੀਜਨ ਕੱਢ ਦਿੱਤੀ ਜਾਂਦੀ ਹੈ ।

ਲਘੂਕਰਨ ਰਾਹੀਂ ਬਣਾਇਆ ਐਂਟੀਮਨੀ ਸ਼ੁੱਧ ਨਹੀਂ ਹੁੰਦਾ । ਇਉਂ ਲੋਹਾ, ਆਰਸਨਿਕ, ਤਾਂਬਾ, ਸਿੱਕਾ ਅਤੇ ਗੰਧਕ ਆਦਿ ਦੀਆਂ ਮਿਲਾਵਟਾਂ ਵੱਖ ਹੋ ਜਾਂਦੀਆਂ ਹਨ ਅਤੇ ਸ਼ੁੱਧ ਐਂਟੀਮਨੀ ਬਾਕੀ ਰਹਿ ਜਾਂਦਾ ਹੈ । ਐਂਟੀਮਨੀ ਦੀ ਪੈਦਾਵਾਰ ਅਮਰੀਕਾ, ਬੋਲੀਵੀਆ, ਮੈਕਸੀਕੋ ਅਤੇ ਚੀਨ ਵਿਚ ਵਧੇਰੇ ਹੁੰਦੀ ਹੈ ।

ਹ. ਪੂ.- ਐਨ. ਬ੍ਰਿ. 2 : 70 ; ਹਿੰ. ਵਿ. 2 : 225

**ਐਂਟੀਲੀਸ** : ਇਸ ਸ਼ਬਦ ਦਾ ਮੂਲ ਅਰਥ ਤਾਂ ਸਪਸ਼ਟ ਨਹੀਂ ਪਰ ਬਹੁਤ ਸਾਰੇ ਵਿਦਵਾਨਾਂ ਅਤੇ ਲੇਖਕਾਂ ਨੇ ਇਸ ਸ਼ਬਦ ਨੂੰ 'ਪੱਛਮੀ ਟਾਪੂ-ਸਮੂਹ' ਲਈ ਵਰਤਿਆ ਹੈ । ਇਸ ਦਾ ਜ਼ਿਕਰ ਯੂਰਪ ਦੇ ਮਲਾਹਾਂ ਵੱਲੋਂ ਨਵੀਂ ਦੁਨੀਆ ਦੀ ਖੋਜ ਕਰਨ ਦੇ ਸਮੇਂ ਤੋਂ ਹੀ ਚਲਿਆ ਆ ਰਿਹਾ ਹੈ । ਉਸ ਵੇਲੇ ਇਸ ਨਾਂ ਦਾ ਸਬੰਧ ਇਕ ਕਿਸਮ ਦੇ ਕਲਪਿਤ ਇਲਾਕਿਆਂ ਨਾਲ ਸੀ ਅਤੇ ਮੱਧ-ਕਾਲ ਦੇ ਨਕਸ਼ਿਆਂ ਵਿਚ ਇਸ ਦੀ ਵਰਤੋਂ ਜਜ਼ੀਰਾਨੁਮਾ ਅਤੇ ਕਦੀ-ਕਦੀ ਉਨ੍ਹਾਂ ਖੰਡਾਂ ਲਈ ਵੀ ਹੁੰਦੀ ਸੀ ਜਿਨ੍ਹਾਂ ਦੀ ਕਲਪਨਾ ਕੈਨੇਰੀਜ਼ ਟਾਪੂ ਦੇ ਵਿਚਕਾਰ ਕੀਤੀ ਜਾਂਦੀ ਸੀ । ਕੋਲੰਬਸ ਵੱਲੋਂ ਪੱਛਮੀ ਟਾਪੂ-ਸਮੂਹ ਲੱਭ ਲੈਣ ਤੇ ਇਨ੍ਹਾਂ ਟਾਪੂਆਂ ਲਈ ਇਹ ਸ਼ਬਦ ਹੀ ਵਰਤਿਆ ਗਿਆ । ਉਸ ਵੇਲੇ ਉਨ੍ਹਾਂ ਲੋਕਾਂ ਦਾ ਵਿਚਾਰ ਸੀ ਕਿ ਇਸ ਟਾਪੂ-ਸਮੂਹ ਵਿਚ ਕਈ ਟਾਪੂ ਸਨ । ਐਂਟੀਲੀਆ ਐਂਟੀਲੀਸ ਦਾ ਬਹੁ-ਵਚਨ ਹੈ ਜੋ ਇਨ੍ਹਾਂ ਲਈ ਵਰਤਿਆ ਗਿਆ ।

ਐਂਟੀਲੀਜ਼ ਦੋ ਹਿੱਸਿਆਂ ਵਿਚ ਵੰਡੇ ਗਏ ਹਨ – ਪਹਿਲੇ ਵੱਡੇ ਐਂਟੀਲੀਸ ਜਿਨ੍ਹਾਂ ਵਿਚ ਕਿਊਬਾ, ਜਮੇਕਾ, ਹੇਤੀ, ਡੋਮਿਨੀਕਨ ਰੀਪਬਲਕ ਅਤੇ ਪੋਰਟੋ ਰੀਕੋ ਆਉਂਦੇ ਹਨ ਅਤੇ ਦੂਜੇ ਛੋਟੇ ਐਂਟੀਲੀਸ ਜਿਨ੍ਹਾਂ ਵਿਚ ਲੀਵਰਡ, ਵਿੰਡਵਰਡ ਅਤੇ ਹੋਰ ਛੋਟੇ ਟਾਪੂ ਹਨ ਇਹ ਟਾਪੂ ਪੋਰਟੋ ਰਿਕੋ ਅਤੇ ਦੱਖਣੀ ਅਮਰੀਕਾ ਦੇ ਦਰਮਿਆਨ ਕਮਾਨ ਦੀ ਸ਼ਕਲ ਵਿਚ ਫੈਲੇ ਹੋਏ ਹਨ ।

**ਐਟੈਲੈਕਟੇਸਿਸ** : ਨਵਜੰਮੇ ਬੱਚਿਆਂ ਵਿਚ ਫੇਫੜਿਆਂ ਦਾ ਪੂਰੀ ਤਰ੍ਹਾਂ ਫੈਲਾਉ ਨਾ ਹੋਣ ਜਾਂ ਕਿਸੇ ਸਾਹ ਦੇ ਰੋਗ ਕਰਕੇ ਫੇਫੜਿਆਂ ਦੀ ਪੂਰੀ ਜਾਂ ਅਧੂਰੀ ਤਰ੍ਹਾਂ ਹਵਾ ਭਰਨ ਦੀ ਸਮਰੱਥਾ ਖ਼ਤਮ ਹੋ ਜਾਣ ਨੂੰ ਐਟੈਲੈਕਟੇਸਿਸ ਆਖਦੇ ਹਨ । ਐਟੈਲੈਕਟੇਸਿਸ ਮੁੱਖ ਤੌਰ ਤੇ ਤਿੰਨ ਤਰ੍ਹਾਂ ਦੀ ਹੁੰਦੀ ਹੈ : ਜਮਾਂਦਰੂ, ਨਪੀੜਨ ਅਤੇ ਰੁਕਾਵਟੀ ।

ਜਮਾਂਦਰੂ ਐਟੈਲੈਕਟੇਸਿਸ ਮੁਰਦਾ ਜੰਮੇ ਬੱਚਿਆਂ ਵਿਚ ਹੁੰਦੀ ਹੈ, ਜਿਹੜੇ ਸਾਹ ਲੈਂਦੇ ਹੀ ਨਹੀਂ ਜਾਂ ਉਨ੍ਹਾਂ ਬੱਚਿਆਂ ਵਿਚ ਜਿਹੜੇ ਸਾਹ ਦੀ ਕਿਸੇ ਤਕਲੀਫ਼ ਕਰਕੇ ਕੁਝ ਦਿਨ ਹੀ ਜਿਊਂਦੇ ਰਹਿੰਦੇ ਹਨ । ਇਨ੍ਹਾਂ ਦੇ ਫੇਫੜਿਆਂ ਵਿਚ ਕਈ ਥਾਵਾਂ ਤੇ ਐਲਵੀਓਲਾਈ ਜਾਂ ਹਵਾ-ਪੋਟਲੀਆਂ ਵਿਚ ਹਵਾ ਨਹੀਂ ਭਰੀ ਹੁੰਦੀ । ਬੱਚਿਆਂ ਦੇ ਇਸ ਤਰ੍ਹਾਂ ਦੇ ਵਿਗਾੜ ਨੂੰ ਐਬਜ਼ਾਰਪਸ਼ਨ ਐਟੈਲੈਕਟੇਸਿਸ ਆਖਦੇ ਹਨ । ਇਸ ਵਿਚ ਐਲਵੀਓਲਸ ਦੇ ਅੰਦਰ ਸੁੰਗੜਾ-ਤਣਾਉ ਬਦਲ ਜਾਂਦਾ ਹੈ ਅਤੇ ਇਸ ਦੀਆਂ ਭਿੱਤੀਆਂ ਵਿਚੋਂ ਹਵਾ ਲਗਾਤਾਰ ਨਿਕਲਦੀ ਰਹਿੰਦੀ ਹੈ । ਹੌਲੀ ਹੌਲੀ ਐਲਵੀਓਲਾਈ ਬਿਲਕੁਲ ਖ਼ਤਮ ਹੋ ਜਾਂਦੇ ਹਨ । ਕਈ ਨਵਜੰਮੇ ਬੱਚਿਆਂ, ਜਿਨ੍ਹਾਂ ਨੂੰ ਹਾਇਲਾਈਨ ਝਿੱਲੀ ਦੀ ਬੀਮਾਰੀ ਹੁੰਦੀ ਹੈ, ਦੀਆਂ ਐਲਵੀਓਲਾਈ ਨੂੰ ਜਾਣ ਵਾਲੀਆਂ ਨਿਕਾਸ ਵਹਿਣੀਆਂ ਬੰਦ ਹੋ ਜਾਣ ਨਾਲ ਐਟੈਲੈਕਟੇਸਿਸ ਹੋ ਜਾਂਦਾ ਹੈ । ਨਿਕਾਸ ਵਹਿਣੀ ਬੰਦ ਹੋ ਜਾਣ ਨਾਲ ਐਲਵੀਓਲਸ ਵਿਚ ਰੁਕੀ ਹੋਈ ਹਵਾ ਹੌਲੀ ਹੌਲੀ ਲਹੂ-ਧਾਰਾ ਵਿਚ ਸੋਖ ਲਈ ਜਾਂਦੀ ਹੈ ਅਤੇ ਅਖ਼ੀਰ ਵਿਚ ਐਲਵੀਓਲਸ ਪੂਰੀ ਤਰ੍ਹਾਂ ਬੰਦ ਹੋ ਜਾਂਦਾ ਹੈ । ਜਦੋਂ ਫੇਫੜਿਆਂ ਦੇ ਬਹੁਤੇ ਹਿੱਸੇ ਵਿਚ ਅਜਿਹੀ ਰੁਕਾਵਟ ਪੈਦਾ ਹੋ ਜਾਂਦੀ ਹੈ ਤਾਂ ਸਾਹ-ਕਿਰਿਆ ਬਿਲਕੁਲ ਰੁਕ ਜਾਂਦੀ ਹੈ । ਆੱਕਸੀਜਨ ਨਾਲੋਂ ਨਾਈਟ੍ਰੋਜਨ ਦਾ ਸੋਖਣ ਹੌਲੀ ਹੁੰਦਾ ਹੈ ਇਸ ਲਈ ਹਵਾ ਦਾ ਸੋਖਣ ਹੋਣ ਵਿਚ ਕੁਝ ਘੰਟੇ ਲਗਦੇ ਹਨ ਪਰੰਤੂ ਜੇਕਰ ਵਿਅਕਤੀ ਸ਼ੁੱਧ ਆੱਕਸੀਜਨ ਵਿਚ ਹੀ ਸਾਹ ਲੈ ਰਿਹਾ ਹੋਵੇ ਤਾਂ ਇਹ ਸੋਖਣ ਕੁਝ ਮਿੰਟਾਂ ਵਿਚ ਹੀ ਹੋ ਜਾਂਦਾ ਹੈ ।

ਨਪੀੜਨ ਐਟੈਲੈਕਟੇਸਿਸ, ਫੇਫੜਿਆਂ ਉੱਤੇ ਬਾਹਰੋਂ ਦਬਾਉ ਪੈਣ ਨਾਲ ਹੁੰਦਾ ਹੈ ਜਿਸ ਨਾਲ ਹਵਾ ਬਾਹਰ ਨਿਕਲ ਜਾਂਦੀ ਹੈ । ਜੇਕਰ ਦਬਾਉ ਸਾਰੇ ਫੇਫੜੇ ਤੇ ਬਰਾਬਰ ਪਵੇ ਤਾਂ ਐਲਵੀਓਲਸ ਬਿਲਕੁਲ ਹੀ ਖ਼ਤਮ ਹੋ ਜਾਂਦੇ ਹਨ ਪਰੰਤੂ ਜੇਕਰ ਦਬਾਉ ਕਿਸੇ ਖ਼ਾਸ ਹਿੱਸੇ ਤੇ ਪਵੇ ਤਾਂ ਇਹ ਪੂਰੀ ਤਰ੍ਹਾਂ ਖ਼ਤਮ ਨਹੀਂ ਹੁੰਦੇ । ਸਥਾਨਕ ਦਬਾਉ ਕਿਸੇ ਰਸੌਲੀ ਕਰਕੇ, ਦਿਲ ਦੇ ਵੱਧ ਜਾਣ ਕਰਕੇ ਜਾਂ ਛਾਤੀ ਅਤੇ ਪੇਟ ਵਿਚਲੇ ਡਾਇਆਫ੍ਰਾਮ ਦੀ ਉਚਾਣ ਕਰਕੇ ਪੈਦਾ ਹੈ । ਦਬਾਉ ਪੈਣ ਨਾਲ ਐਲਵੀਓਲਾਈ ਨੂੰ ਜਾਣ ਵਾਲੀਆਂ ਨਿਕਾਸ ਵਹਿਣੀਆਂ ਅਤੇ ਉਪ-ਸਾਹ-ਨਲੀਆਂ ਭੀੜੀਆਂ ਜਾਂਦੀਆਂ ਹਨ ਅਤੇ ਐਲਵੀਓਲਾਈ ਵਿਚਲੀ ਹਵਾ ਹੌਲੀ ਹੌਲੀ ਲਹੂ ਵਿਚ ਸੋਖੀ ਜਾਂਦੀ ਹੈ ।

ਰੁਕਾਵਟੀ ਐਟੈਲੈਕਟੇਸਿਸ ਕਿਸੇ ਬਾਹਰੀ ਵਸਤੂ ਜਿਵੇਂ ਕਿ ਸਿੱਕਾ, ਹੱਡੀ, ਖ਼ੁਰਾਕ ਦਾ ਟੁਕੜਾ ਜਾਂ ਟਿਸ਼ੂ ਦੇ ਵਧਾਉ ਦੇ ਕਿਸੇ ਮੁੱਖ ਬ੍ਰੌਂਕੀਅਲ ਮਾਰਗ ਵਿਚ ਫਸ ਜਾਣ ਨਾਲ ਹੋ ਸਕਦਾ ਹੈ । ਪੇਟ ਦੇ ਆੱਪਰੇਸ਼ਨ ਸਮੇਂ ਵੀ ਕਈ ਵਾਰ ਅਜਿਹੀ ਸਮੱਸਿਆ ਖੜੀ ਹੋ ਸਕਦੀ ਹੈ । ਫੇਫੜਿਆਂ ਦੇ ਵਾਯੂ ਮਾਰਗ ਸਧਾਰਨ ਹਾਲਤ ਵਿਚ ਇਕ ਬਲਗਮੀ ਪਦਾਰਥ ਛੱਡਦੇ ਹਨ, ਜਿਹੜਾ ਸਾਹ ਦੁਆਰਾ ਅੰਦਰ ਖਿੱਚੀ ਹਵਾ ਵਿਚ ਆਏ ਧੂੜ ਦੇ ਕਿਣਕਿਆਂ ਅਤੇ ਬੈਕਟੀਰੀਆ ਆਦਿ ਨੂੰ ਆਪਣੀ ਲਪੇਟ ਵਿਚ ਲੈ ਲੈਂਦਾ ਹੈ । ਕਿਸੇ ਵਿਅਕਤੀ ਦਾ ਜਦੋਂ ਆੱਪਰੇਸ਼ਨ ਕੀਤਾ ਜਾਂਦਾ ਹੈ ਤਾਂ ਸੁੰਨ-ਕਾਰਕ ਬ੍ਰੌਂਕੀਅਲ ਰਿਸਾਵਾਂ ਨੂੰ ਉਤੇਜਿਤ ਕਰਕੇ ਵਧਾ ਦਿੰਦਾ ਹੈ । ਇਹ ਰਿਸਾਉ ਜੇਕਰ ਬਹੁਤ ਜ਼ਿਆਦਾ ਵੱਧ ਜਾਣ ਤਾਂ ਇਹ ਖੰਘ ਜਾਂ ਜ਼ੋਰ ਨਾਲ ਸਾਹ ਬਾਹਰ ਕੱਢਣ ਸਮੇਂ ਉਪ-ਸਾਹ-ਨਲੀਆਂ ਵਿਚੋਂ ਬਾਹਰ ਕੱਢੇ ਜਾ ਸਕਦੇ ਹਨ । ਪੇਟ ਦੇ ਆੱਪਰੇਸ਼ਨ ਤੋਂ ਬਾਅਦ ਸਾਹ-ਕਿਰਿਆ ਆਮ ਤੌਰ ਤੇ ਪੇਤਲੀ ਹੋ ਜਾਂਦੀ ਹੈ ਕਿਉਂਕਿ ਸਾਹ-ਕਿਰਿਆ ਨਾਲ ਹੁੰਦੀ ਹਿਲਜੁਲ ਨਾਲ ਦਰਦ ਹੁੰਦੀ ਹੈ ਅਤੇ ਫੇਫੜਿਆਂ ਦੇ ਹੇਠਲੇ ਪਾਸੇ ਵਾਲੀਆਂ ਪੇਸ਼ੀਆਂ ਕਮਜ਼ੋਰ ਹੋ ਜਾਂਦੀਆਂ ਹਨ । ਇਸ ਨਾਲ ਫੇਫੜਿਆਂ ਦੇ ਵਾਯੂ ਮਾਰਗਾਂ ਵਿਚ ਬਲਗਮ ਜਾਂ ਮਿਊਕਸ ਦੀ ਰੁਕਾਵਟ ਪੈਦਾ ਹੋ ਜਾਂਦੀ ਹੈ ਜਿਹੜੀ ਐਟੈਲੈਕਟੇਸਿਸ ਕਰਦੀ ਹੈ । ਅਜਿਹਾ ਐਟੈਲੈਕਟੇਸਿਸ ਆੱਪਰੇਸ਼ਨ ਤੋਂ ਬਾਅਦ ਕੁਝ ਘੰਟਿਆਂ ਵਿਚ ਹੀ ਹੋ ਸਕਦਾ ਹੈ ਜਾਂ ਇਸ ਨੂੰ ਕਈ ਦਿਨ ਵੀ ਲਗ ਸਕਦੇ ਹਨ ।

ਗੰਭੀਰ ਐਟੈਲੈਕਟੇਸਿਸ ਦੇ ਲੱਛਣ ਇਹ ਹਨ– ਸਾਹ-ਕਿਰਿਆ ਸਮੇਂ ਦਰਦ ਮਹਿਸੂਸ ਹੋਣਾ, ਚਮੜੀ ਉੱਤੇ ਨੀਲੀ ਭਾਹ ਮਾਰਨੀ, ਤਕਲੀਫ਼ ਵਾਲੇ ਪਾਸੇ ਸਾਹ-ਕਿਰਿਆ ਦੀ ਹਿਲਜੁਲ ਨਾ ਹੋਣੀ, ਦਿਲ ਦਾ ਤਕਲੀਫ਼ ਵਾਲੇ ਪਾਸੇ ਨੂੰ ਵਿਸਥਾਪਨ ਆਦਿ । ਇਕ ਫੇਫੜਾ ਜੇਕਰ ਕਾਫ਼ੀ ਲੰਬੇ ਸਮੇਂ ਤੱਕ ਬੰਦ ਹਾਲਤ ਵਿਚ ਰਹੇ ਤਾਂ ਸੁਆਸ-ਟਿਸ਼ੂ ਰੇਸ਼ੇਦਾਰ ਸੁਕਾਰ ਟਿਸ਼ੂ ਵਿਚ ਬਦਲ ਜਾਂਦੇ ਹਨ ਅਤੇ ਸਾਹ-ਕਿਰਿਆ ਮੁੜ ਚਾਲੂ ਨਹੀਂ ਕੀਤੀ ਜਾ ਸਕਦੀ ।

ਇਸ ਬੀਮਾਰੀ ਦਾ ਇਲਾਜ ਰੁਕਾਵਟ ਦੂਰ ਕਰਕੇ, ਲਾਗ ਤੇ ਕਾਬੂ ਪਾ ਕੇ, ਇਕੱਠੇ ਹੋਏ ਤਰਲ ਨੂੰ ਬਾਹਰ ਕੱਢ ਕੇ ਅਤੇ ਘਟੇ ਹੋਏ ਦਬਾਉ ਨੂੰ ਪੁਨਰ ਸਥਾਪਿਤ ਕਰਕੇ ਕੀਤਾ ਜਾਂਦਾ ਹੈ ।

ਹ. ਪੁ. – ਐਨ. ਬ੍ਰਿ. ਮਾ. 1 : 615

**ਐਂਟੋਨਾਈਨਸ ਪੀਅਸ** : ਇਹ ਕਾਸਲ ਔਰੇਲੀਅਸ ਫੁਲਵਸ ਦਾ ਪੁੱਤਰ ਅਤੇ ਰੋਮ ਦਾ ਸ਼ਹਿਨਸ਼ਾਹ ਸੀ । ਪਹਿਲੇ ਇਹ ਰੋਮਨ ਸਾਮਰਾਜ ਦੇ ਕਈ ਉੱਚੇ ਅਹੁਦਿਆਂ ਤੇ ਰਿਹਾ, ਫਿਰ 138 ਈ. ਵਿਚ ਸ਼ਹਿਨਸ਼ਾਹ ਹੈਡਰੀਅਨ ਨੇ ਇਸ ਨੂੰ ਆਪਣਾ ਜਾਨਸ਼ੀਨ ਚੁਣਿਆ । ਹੈਡਰੀਅਨ ਦੇ ਉਸੇ ਸਾਲ ਮਰਨ ਪਿੱਛੋਂ ਇਹ ਸ਼ਹਿਨਸ਼ਾਹ ਬਣ ਗਿਆ।



ਐਂਟੋਨਾਈਨਸ ਪੀਅਸ

ਕਈ ਉੱਚੇ ਅਹੁਦਿਆਂ ਉੱਤੇ ਸਫਲ ਤਜਰਬਿਆਂ ਕਾਰਨ ਇਹ ਸਲਤਨਤ ਦੀ ਅਸਲ ਹਾਲਤ ਤੋਂ ਪੂਰੀ ਤਰ੍ਹਾਂ ਜਾਣੂ ਸੀ ਅਤੇ ਸੱਚੇ ਦਿਲੋਂ ਪਰਜਾ ਦੀ ਭਲਾਈ ਦਾ ਇੱਛਕ ਸੀ। ਇਸ ਨੇ ਰਾਜ-ਪ੍ਰਬੰਧ ਦਾ ਵਧੇਰੇ ਕੰਮ ਰੋਮਨ ਸੈਨੇਟ ਦੇ ਸਪੁਰਦ ਕਰ ਦਿੱਤਾ ਅਤੇ ਕਾਨੂੰਨ ਵਿਚ ਬਹੁਤ ਸੁਧਾਰ ਕੀਤੇ। ਇਸ ਨੇ ਬਰਤਾਨੀਆ ਵਿਚ ਫੋਰਥ ਤੋਂ ਲੈ ਕੇ ਕਲਾਈਡ ਤੱਕ ਇਕ ਵੱਡੀ ਕੰਧ ਬਣਵਾਈ ਜਿਸ ਦਾ ਕੁਝ ਹਿੱਸਾ ਅੱਜ ਵੀ ਕਾਇਮ ਹੈ।

**ਐਂਟੋਨੀਅਸ, ਮਾਰਕ,** (ਲ. 83 ਤੋਂ 30 ਈ. ਪੂ.) : ਇਹ ਮਾਰਕ ਐਂਟੋਨੀ ਕਰਕੇ ਪ੍ਰਸਿੱਧ ਹੈ। ਇਹ ਜੂਲੀਅਸ ਸੀਜ਼ਰ ਦਾ ਬਹੁਤ ਨਜ਼ਦੀਕੀ ਸਾਥੀ ਅਤੇ ਉਸਦਾ ਵਿਸ਼ਵਾਸਪਾਤਰ ਸੀ। ਇਹ ਅੱਖ ਬੜਾ ਸਿਆਣਾ ਜਰਨੈਲ ਅਤੇ ਕਮਾਲ ਦਾ ਸੂਰਮਾ ਸੀ। ਜਦੋਂ ਵਿਦਰੋਹੀਆਂ ਨੇ ਸੀਜ਼ਰ ਨੂੰ ਮਾਰ ਦਿੱਤਾ ਤਾਂ ਸਾਰੀ ਤਾਕਤ ਐਂਟੋਨੀ ਅਤੇ ਓਕਟੇਵੀਅਨ ਦੇ ਹੱਥ ਆ ਗਈ। ਇਕ ਸਮਝੌਤੇ ਅਨੁਸਾਰ ਗਾਲ ਦਾ ਇਲਾਕਾ ਐਂਟੋਨੀ ਨੂੰ, ਸਪੇਨ ਲੇਪੀਡਸ ਨੂੰ ਅਤੇ ਅਫਰੀਕਾ, ਸਿਸਲੀ ਅਤੇ ਸਾਰਡੀਨੀਆ ਓਕਟੇਵੀਅਨ ਨੂੰ ਮਿਲਿਆ। ਐਂਟੋਨੀ ਯੂਨਾਨ ਅਤੇ ਏਸ਼ੀਆ ਕੋਚਕ ਵੱਲ ਵਧਿਆ ਅਤੇ ਮਿਸਰ ਦੀ ਸੁੰਦਰ ਯੂਨਾਨੀ ਮਲਕਾ ਕਲੀਓਪੈਟਰਾ ਦੀ ਸੁੰਦਰਤਾ ਤੇ ਮੋਹਿਤ ਹੋ ਗਿਆ। ਜਦੋਂ ਇਹ ਰੋਮ ਨੂੰ ਮੁੜਿਆ ਤਾਂ ਓਕਟੇਵੀਅਨ ਰੋਮ ਦੀ ਸਾਰੀ ਸਲਤਨਤ ਦਾ ਮਾਲਕ ਬਣ ਬੈਠਾ ਸੀ। ਉਨ੍ਹਾਂ ਵਿਚਾਲੇ ਫਿਰ ਬੜਾ ਵਿਰੋਧ ਹੋਇਆ। ਹੁਣ ਸਾਰੀ ਸਲਤਨਤ ਨੂੰ ਨਵੇਂ ਸਿਰਿਓਂ ਵੰਡਿਆ ਗਿਆ। ਐਂਟੋਨੀ ਮੁੜ ਕਲੀਓਪੈਟਰਾ ਦੇ ਪਿਆਰ ਵਿਚ ਜਾ ਫਸਿਆ ਅਤੇ ਐਕਟੀਅਮ ਦੀ ਲੜਾਈ ਵਿਚ ਇਸ ਨੂੰ ਹਾਰ ਹੋਈ ਅਤੇ ਇਸ ਨੇ ਖੁਦਕਸ਼ੀ ਕਰ ਲਈ। ਸਾਹਿਤ ਵਿਚ ਨਾਇਕ ਵਜੋਂ ਇਸ ਨੂੰ ਬੜੀ ਥਾਂ ਮਿਲੀ ਹੈ।

**ਐਂਟੋਨੈਲੋ ਦਾ ਮੈਸੀਨਾ** : ਇਹ ਇਟਲੀ ਦਾ ਉੱਘਾ ਚਿੱਤਰਕਾਰ ਸੀ ਜਿਸ ਦਾ ਪ੍ਰਚੱਲਤ ਨਾਂ ਐਂਟੋਨੈਲੋ ਮੈਸੀਨਾ ਸੀ। ਸੰਨ 1430 ਵਿਚ ਮੈਸੀਨਾ ਵਿਚ ਪੈਦਾ ਹੋਇਆ ਸੀ। ਇਟਲੀ ਵਿਚ ਆਇਲ ਪੇਂਟਿੰਗ ਸਭ ਤੋਂ ਪਹਿਲਾਂ ਇਸ ਨੇ ਪ੍ਰਚੱਲਤ ਕੀਤੀ ਸੀ। ਇਸ ਦੀ ਸ਼ੈਲੀ ਇਟਲੀ ਦੀ ਕੋਮਲਤਾ ਤੇ ਸਾਦਗੀ ਅਤੇ ਬੈਲਜੀਅਮ ਆਦਿ ਦੀ ਕੁਝ ਕੁ ਨੁਕੀਲੀ ਸ਼ੈਲੀ ਦਾ ਮੇਲ ਹੈ। ਇਸ ਦੀ ਸਭ ਤੋਂ ਵਧੀਆ ਕਿਰਤ 'ਸੇਂਟ ਜੈਰੋਮ ਇਨ ਹਿਜ਼ ਸਟੱਡੀ' ਲੰਡਨ ਦੇ ਨੈਸ਼ਨਲ ਹਾਲ ਵਿਚ ਸੰਭਾਲ ਕੇ ਰੱਖੀ ਹੋਈ ਹੈ। ਸੰਨ 1479 ਵਿਚ ਇਸ ਦੀ ਮੌਤ ਹੋ ਗਈ।

**ਐਂਟੋਫਗਾਸਤਾ** : ਇਹ ਉੱਤਰੀ ਚਿੱਲੀ ਦਾ ਇਕ ਵੱਡਾ ਸ਼ਹਿਰ, ਬੰਦਰਗਾਹ ਅਤੇ ਇਸੇ ਨਾਂ ਦੇ ਪ੍ਰਾਂਤ ਦੀ ਰਾਜਧਾਨੀ ਹੈ। ਪਹਿਲਾਂ-ਪਹਿਲ ਇਹ ਬੋਲੀਵੀਆ ਰਾਜ ਵਿਚ 1867 ਅਤੇ 1870 ਈ. ਦੇ ਦਰਮਿਆਨ ਵਸਾਇਆ ਗਿਆ ਸੀ ਪਰ 1879 ਈ. ਵਿਚ ਚਿੱਲੀ ਨੇ ਹਮਲਾ ਕਰ ਕੇ ਇਸ ਤੇ ਕਬਜ਼ਾ ਕਰ ਲਿਆ। ਤਦੋਂ ਤੋਂ ਇਹ ਚਿੱਲੀ ਦਾ ਹਿੱਸਾ ਬਣਿਆ ਰਿਹਾ। ਰੇਲਾਂ ਰਾਹੀਂ ਇਹ ਬੋਲੀਵੀਆ ਅਤੇ ਅਰਜਨਟੀਨਾ ਨਾਲ ਮਿਲਿਆ ਹੋਇਆ ਹੈ। ਇਥੇ ਸ਼ੋਰੇ ਜਾਂ ਨਾਈਟਰੇਟਸ ਨੂੰ ਸਾਫ ਕਰਨ ਦੇ ਕਾਰਖਾਨੇ ਹਨ। ਇਥੇ ਮੱਛੀ ਡੱਬਿਆਂ ਵਿਚ ਬੰਦ ਕਰਨ, ਕੱਪੜੇ ਬੁਣਨ ਅਤੇ ਸਾਬਣ ਤੇ ਰੰਗਸਾਜ਼ੀ ਦੇ ਕਾਰਖਾਨੇ ਹਨ। ਇਸ ਬੰਦਰਗਾਹ ਤੋਂ ਬੋਲੀਵੀਆ ਦਾ ਬਹੁਤ ਸਾਰਾ ਆਯਾਤ ਤੇ ਨਿਰਯਾਤ ਵੀ ਹੁੰਦਾ ਹੈ।

ਆਬਾਦੀ – 2,21,200 (1991)

23° 33' ਦੱ. ਵਿਥ.; 70° 24' ਪੱ. ਲੰਬ.

ਹ. ਪੁ.– ਐਨ. ਬ੍ਰਿ. ਮਾ. 1 : 428

**ਐਡਨਬਰਾ** : ਇਹ ਸਕਾਟਲੈਂਡ ਦਾ ਇਕ ਪ੍ਰਸਿੱਧ ਸ਼ਹਿਰ ਹੈ ਜਿਸਨੂੰ ਜੇਮਜ਼ ਦੂਜੇ (1437-60 ਈ.) ਨੇ ਪਰਥ ਦੀ ਥਾਂ ਸਕਾਟਲੈਂਡ ਦੀ ਰਾਜਧਾਨੀ ਬਣਾਇਆ। ਇਹ ਸ਼ਹਿਰ ਲੰਡਨ ਦੇ 597 ਕਿ. ਮੀ. ਉੱਤਰ ਵੱਲ ਹੈ ਅਤੇ ਗਲਾਸਗੋ ਦੇ 68 ਕਿ. ਮੀ. ਪੂਰਬ ਵਿਚ ਦਰਿਆ ਫ਼ਰਥ ਆਫ਼ ਫੋਰਥ ਦੇ ਕੰਢੇ ਉੱਤੇ ਵਸਿਆ ਹੋਇਆ ਹੈ। ਇਤਿਹਾਸਕ ਤੌਰ ਤੇ ਇਹ ਸ਼ਹਿਰ ਕਾਫ਼ੀ ਪੁਰਾਣਾ ਹੈ। ਐਡਨਬਰਾ ਨਾਂ ਐਡਵਿਨ-ਜ਼ਬਰਗ ਤੋਂ ਨਿਕਲਿਆ ਪ੍ਰਤੀਤ ਕੀਤਾ ਜਾਂਦਾ ਹੈ ਜਿਹੜਾ ਕਿ ਐਡਵਿਨ ਆਫ ਨਾਰਥੰਬਰੀਆ ਦੇ ਨਾਂ ਤੋਂ ਪਿਆ। ਇਸ ਨੇ 620 ਈ. ਵਿਚ ਇਸ ਉੱਤੇ ਕਬਜ਼ਾ ਕੀਤਾ। ਸੰਨ 1450 ਵਿਚ ਸ਼ਹਿਰ ਦੁਆਲੇ ਫਸੀਲ ਬਣੀ। ਸੰਨ 1551 ਵਿਚ ਸਕਾਟਲੈਂਡ ਦੇ ਬਾਦਸ਼ਾਹ ਇਥੇ ਰਹਿਣ ਲਗ ਪਏ। ਭਾਵੇਂ ਹਾਲਾਂ 1436 ਈ. ਤੋਂ ਲੈ ਕੇ ਇਹ ਸਕਾਟਲੈਂਡ ਦੀ ਰਾਜਧਾਨੀ ਸੀ। ਸੰਨ 1583 ਵਿਚ ਇਥੇ ਯੂਨੀਵਰਸਿਟੀ ਦੀ ਬੁਨਿਆਦ ਰੱਖੀ ਗਈ। ਸੰਨ 1707 ਵਿਚ ਇੰਗਲੈਂਡ ਅਤੇ ਸਕਾਟਲੈਂਡ ਦੇ ਇਕੱਠੇ ਹੋ ਜਾਣ ਨਾਲ ਇਸ ਸ਼ਹਿਰ ਦੀ ਅਹਿਮੀਅਤ ਘੱਟ ਗਈ। ਸ਼ਹਿਰ ਦੇ ਪੱਛਮੀ ਸਿਰੇ ਉੱਤੇ ਐਡਨਬਰਾ ਦਾ ਮਸ਼ਹੂਰ ਕਿਲਾ ਹੈ। ਸਭ ਤੋਂ ਪਹਿਲਾਂ ਇਹ ਸ਼ਹਿਰ ਇਸ ਕਿਲੇ ਦੇ ਆਲੇ-ਦੁਆਲੇ ਹੀ ਉਸਰਿਆ। ਪੂਰਬ ਵੱਲ ਸਮੁੰਦਰ ਹੈ। ਸਾਰਾ ਸ਼ਹਿਰ ਪੱਛਮ ਵੱਲ ਪੱਥਰੀਲੇ ਕਿਲੇ ਅਤੇ ਪੂਰਬੀ ਸਮੁੰਦਰੀ ਕੰਢੇ ਵਿਚਕਾਰਲੀਆਂ ਵਾਦੀਆਂ ਵਿਚ ਹੀ ਫੈਲਿਆ ਹੋਇਆ ਹੈ ਜਿਸ ਕਰਕੇ ਸੌੜੀ ਜਿਹੀ ਥਾਂ ਵਿਚ ਹੀ ਆਬਾਦੀ ਚੋਖੀ ਸੰਘਣੀ ਹੋ ਗਈ। ਇਸ ਪੁਰਾਣੇ ਸ਼ਹਿਰ ਵਿਚ ਉੱਚੀਆਂ ਉੱਚੀਆਂ ਹਵੇਲੀਆਂ ਅਤੇ ਸੌੜੀਆਂ ਗਲੀਆਂ ਦੇ ਚੌਗਿਰਦੇ ਵਿਚ ਹੀ ਰਾਜਧਾਨੀ, ਪਾਰਲੀਮੈਂਟ, ਕੌਮੀ ਲਾਇਬਰੇਰੀ, ਕਚਹਿਰੀ, ਵੱਡੇ ਗਿਰਜੇ, ਯੂਨੀਵਰਸਿਟੀ ਅਤੇ ਅਜਾਇਬ-ਘਰ ਆਦਿ ਇਮਾਰਤਾਂ ਹਨ।

ਪੁਰਾਣੇ ਸ਼ਹਿਰ ਦੇ ਉੱਤਰ ਵੱਲ ਨਵੇਂ ਢੰਗ ਦੀਆਂ ਇਮਾਰਤਾਂ, ਸੜਕਾਂ, ਚੌਕ, ਨਵੇਂ ਸਟਾਈਲ ਦੇ ਹੋਟਲ, ਦੁਕਾਨਾਂ ਤੇ ਮਕਾਨ ਹਨ। ਇਸ ਹਿੱਸੇ ਦਾ ਵੱਡਾ ਵਪਾਰ-ਕੇਂਦਰ ਪ੍ਰਿੰਸੈਸ ਸਟਰੀਟ ਹੈ ਜਿਹੜੀ ਦਰਿਆ ਔਮੰਡ ਦੇ ਕੰਢੇ ਕੰਢੇ ਦੂਰ ਤੱਕ ਚਲੀ ਜਾਂਦੀ ਹੈ। ਇਸ ਦਰਿਆ ਉੱਤੇ ਦੋ ਪੁਲ ਹਨ ਜਿਹੜੇ ਪੁਰਾਣੇ ਕਿਲੇ ਨੂੰ ਨਵੇਂ ਸ਼ਹਿਰ ਨਾਲ ਮਿਲਾਉਂਦੇ ਹਨ। ਇਥੇ ਦੇ ਬਾਗ਼, ਪੁਰਾਣੀਆਂ ਇਮਾਰਤਾਂ, ਉੱਚੇ-ਉੱਚੇ ਦਰਖ਼ਤ ਅਤੇ ਕਿਲੇ ਸ਼ਹਿਰ ਨੂੰ ਇਕ ਕਲਾਸੀਕਲ ਰੂਪ ਦੇਂਦੇ ਹਨ ਜੋ ਬਰਤਾਨੀਆ ਦੇ ਹੋਰ ਕਿਸੇ ਸ਼ਹਿਰ ਵਿਚ ਨਜ਼ਰ ਨਹੀਂ ਆਉਂਦਾ।

ਐਡਨਬਰਾ ਦੀ ਮਹੱਤਤਾ ਉੱਨੀ ਸੱਨਅਤਾਂ ਕਰਕੇ ਨਹੀਂ ਜਿੰਨੀ ਕਿ ਬੰਦਰਗਾਹ ਕਾਰਨ ਹੈ। ਸ਼ਹਿਰ ਤੋਂ ਪੂਰਬ ਵੱਲ ਸਿਰਫ 3.2 ਕਿ. ਮੀ. ਦੂਰੀ ਉੱਤੇ ਲੀਥ ਨਾਂ ਦੀ ਬੰਦਰਗਾਹ ਹੈ। ਐਡਨਬਰਾ ਵਿਚ ਵੱਡੇ ਵੱਡੇ ਉਦਯੋਗ ਸ਼ਰਾਬ ਕੱਢਣਾ, ਰੱਸੇ ਬਣਾਉਣਾ, ਕੱਪੜਾ ਤੇ ਸਾਬਣ ਤਿਆਰ ਕਰਨਾ, ਤੇਲ ਸਾਫ਼ ਕਰਨਾ ਅਤੇ ਆਟੇ ਦੀਆਂ ਮਿੱਲਾਂ ਹਨ। ਇਨ੍ਹਾਂ ਵਿਚ ਬਣਿਆ ਵਧੇਰੇ ਮਾਲ ਸਿਰਫ਼ ਸਥਾਨਕ ਜਾਂ ਇਲਾਕੇ ਦੀਆਂ ਲੋੜਾਂ ਹੀ ਪੂਰੀਆਂ ਕਰਦਾ ਹੈ। ਗਲਾਸਗੋ ਵਿਚ ਬਣਨ ਵਾਲਾ ਵਧੇਰੇ ਕੱਪੜਾ ਅਤੇ ਮਸ਼ੀਨਰੀ ਯੂਰਪ ਨੂੰ ਲੀਥ ਦੀ ਬੰਦਰਗਾਹ ਰਾਹੀਂ ਹੀ ਬਾਹਰ ਜਾਂਦੇ ਹਨ। ਛਾਪੇਖਾਨੇ ਦੀ ਮਸ਼ੀਨਰੀ ਅਤੇ ਸਿਆਹੀਆਂ ਬਣਾਉਣ ਵਿਚ ਇਸ ਇਲਾਕੇ ਨੇ ਕਮਾਲ ਹਾਸਲ ਕੀਤਾ ਹੈ।

ਐਡਨਬਰਾ ਇਸ ਇਲਾਕੇ ਵਿਚ ਮੁੱਢ ਤੋਂ ਹੀ ਸਭਿਆਚਾਰਕ, ਹੁਨਰ, ਬੌਧਿਕਤਾ ਅਤੇ ਕਾਨੂੰਨੀ ਪਰੰਪਰਾ ਦਾ ਕੇਂਦਰ ਰਿਹਾ ਹੈ। ਇਥੋਂ ਦੀ ਯੂਨੀਵਰਸਟੀ ਦੀ ਵਿਦਿਆ ਦੇ ਉੱਚੇ ਪੱਧਰ ਕਰਕੇ ਆਪਣੀ ਨਵੇਕਲੀ ਥਾਂ ਹੈ। ਐਡਨਬਰਾ ਦੀ ਰਾਇਲ ਸੋਸਾਇਟੀ ਅਤੇ ਸਕਾਟਿਸ਼

ਜੀਉਗਰਾਫੀਕਲ ਸੋਸਾਇਟੀ ਨੇ ਆਪਣੇ ਆਪਣੇ ਖੇਤਰ ਵਿਚ ਮਹਾਨ ਕੰਮ ਕੀਤਾ ਹੈ ਅਤੇ ਇਨ੍ਹਾਂ ਸੰਸਥਾਵਾਂ ਨੇ ਸਰ ਜਾਨ ਮਰੇ ਵਰਗੇ ਸਮੁੰਦਰ-ਵਿਗਿਆਨੀ, ਆਰਚੀਬਾਲਡ ਗਾਇਕੇ ਵਰਗੇ ਭੂ-ਵਿਗਿਆਨੀ ਅਤੇ ਬਾਰਥਾਲੋਮਿਉ ਵਰਗੇ ਨਕਸ਼ਾਕਾਰ ਅਤੇ ਸਰ ਵਾਲਟਰ ਸਕਾਟ ਵਰਗੇ ਮਹਾਨ ਨਾਵਲਕਾਰ ਪੈਦਾ ਕੀਤੇ । ਐਡਨਬਰਾ ਸਹੀ ਅਰਥਾਂ ਵਿਚ ਸਕਾਟਲੈਂਡ ਦਾ ਸਭ ਤੋਂ ਵੱਡਾ ਬੋਧਿਕ, ਵਿੱਦਿਅਕ ਅਤੇ ਸਭਿਆਚਾਰਕ ਕੇਂਦਰ ਹੈ ।

ਆਬਾਦੀ - 4,20,169 (1981)

55° 57' ਉ. ਵਿਥ.; 3° 13' ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 3 : 790

-ਸਤਿੰਦਰ ਭਾਟੀਆ

**ਐਡਮਜ਼, ਐਬੀਗੇਲ** : ਇਹ ਸੰਯੁਕਤ ਰਾਜ ਅਮਰੀਕਾ ਦੀ ਇਕ ਉੱਘੀ ਪੱਤਰ ਲੇਖਕਾ ਸੀ ਜਿਸ ਦੇ ਪੱਤਰ-ਵਿਹਾਰ ਤੋਂ ਨਵੇਂ ਬਣੇ ਗਣ-ਤੰਤਰ ਵਿਚਲੇ ਜੀਵਨ ਉੱਤੇ ਡੂੰਘੀ ਰੌਸ਼ਨੀ ਪੈਂਦੀ ਹੈ । ਇਹ ਸੰਯੁਕਤ ਰਾਜ ਅਮਰੀਕਾ ਦੇ ਦੂਜੇ ਪ੍ਰਧਾਨ ਜਾਨ ਐਡਮਜ਼ (1797-1801) ਦੀ ਪਤਨੀ ਅਤੇ ਛੇਵੇਂ ਪ੍ਰਧਾਨ ਜਾਨ ਕੁਇਨਸੀ ਐਡਮਜ਼ (1825-29) ਦੀ ਮਾਂ ਸੀ ।

ਇਸ ਦਾ ਜਨਮ 22 ਨਵੰਬਰ, 1744 ਨੂੰ ਮੈਸਾਚੂਸੈੱਟਸ ਰਾਜ ਵਿਚ ਵੇਮਾਊਥ ਵਿਖੇ ਹੋਇਆ । ਭਾਵੇਂ ਇਸ ਨੇ ਬਹੁਤੀ ਵਿੱਦਿਆ ਪ੍ਰਾਪਤ ਨਹੀਂ ਕੀਤੀ ਸੀ ਪਰ ਇਸ ਦਾ ਗਿਆਨ ਬਹੁਤ ਵਿਸ਼ਾਲ ਸੀ ਅਤੇ ਇਸ ਨੂੰ ਇਤਿਹਾਸ ਪੜ੍ਹਨ ਦਾ ਬਹੁਤ ਸ਼ੌਕ ਸੀ । ਸੰਨ 1774 ਤੋਂ ਲੈ ਕੇ ਅਗਲੇ 10 ਸਾਲਾਂ ਤੱਕ ਇਹ ਬੱਚਿਆਂ ਸਮੇਤ ਆਪਣੇ ਪਰਿਵਾਰ ਵਿਚ ਕੁਇਨਸੀ ਵਿਖੇ ਰਹੀ ਜਦੋਂ ਕਿ ਇਸ ਦਾ ਪਤੀ ਰਾਜਨੀਤਕ ਸਰਗਰਮੀਆਂ ਕਾਰਨ ਪਰਿਵਾਰ ਤੋਂ ਦੂਰ ਰਹਿੰਦਾ ਸੀ। ਇਸ ਦੂਰੀ ਕਾਰਨ ਇਸ ਨੇ ਪੱਤਰ-ਵਿਹਾਰ ਦਾ ਅਜਿਹਾ ਸਿਲਸਿਲਾ ਸ਼ੁਰੂ ਕੀਤਾ ਜਿਸ ਨਾਲ ਇਸ ਦੀ ਸਿਆਣਪ ਉੱਘੜ ਕੇ ਸਾਹਮਣੇ ਆਈ। ਇਨ੍ਹਾਂ ਪੱਤਰਾਂ ਵਿਚ ਇਸ ਨੇ ਉਸ ਸਮੇਂ ਦੀਆਂ ਸਾਧਾਰਣ ਘਟਨਾਵਾਂ ਤੇ ਵੀ ਭਰਪੂਰ ਰੌਸ਼ਨੀ ਪਾਈ ਹੈ ਅਤੇ ਅਹਿਮ ਘਟਨਾਵਾਂ ਉੱਤੇ ਟਿੱਪਣੀਆਂ ਕੀਤੀਆਂ ਹਨ । ਇਸ ਨੇ ਅੰਗਰੇਜ਼ੀ ਰਾਜ ਤੋਂ ਆਜ਼ਾਦੀ ਪ੍ਰਾਪਤੀ ਲਈ ਸਿੱਖਿਆ ਦੇ ਖੇਤਰ ਵਿਚ ਔਰਤਾਂ ਲਈ ਬਰਾਬਰੀ ਦੇ ਹੱਕਾਂ ਲਈ ਅਤੇ ਗ਼ੁਲਾਮੀ ਦੇ ਵਿਰੁੱਧ ਡਟ ਕੇ ਲਿਖਿਆ ਹੈ ।



ਐਬੀਗੇਲ ਐਡਮਜ਼

ਸੰਨ 1783 ਤੋਂ ਲੈ ਕੇ ਅਗਲੇ 5 ਸਾਲਾਂ ਲਈ ਆਪਣੇ ਪਤੀ ਦੀ ਬਦੇਸ਼ਾਂ ਵਿਚ ਨਿਯੁਕਤੀ ਸਮੇਂ ਇਹ ਉਸ ਨਾਲ ਪੈਰਿਸ, ਹੇਗ ਅਤੇ ਲੰਡਨ ਗਈ। ਉਥੋਂ ਇਸ ਨੇ ਪਰਿਵਾਰ ਅਤੇ ਮਿੱਤਰਾਂ ਨੂੰ ਲਿਖੇ ਪੱਤਰਾਂ ਵਿਚ ਉਥੋਂ ਦੀ ਰਹਿਣੀ ਬਹਿਣੀ ਅਤੇ ਰਸਮਾਂ-ਰਿਵਾਜਾਂ ਬਾਰੇ ਬੜੇ ਸੁਚੱਜੇ ਢੰਗ ਨਾਲ ਲਿਖਿਆ ।

ਇਸ ਦੇ ਪੱਤਰ 1840, 1876, 1947 ਅਤੇ 1963 ਵਿਚ ਵਾਰ ਵਾਰ ਛਪੇ ਹਨ । ਇਨ੍ਹਾਂ ਦੀ ਭਰਪੂਰ ਸ਼ਲਾਘਾ ਕੀਤੀ ਗਈ ਹੈ ਕਿਉਂਕਿ ਇਨ੍ਹਾਂ ਵਿਚੋਂ ਅਮਰੀਕਾ ਦੇ ਮੁੱਢਲੇ ਇਤਿਹਾਸ ਅਤੇ ਸਭਿਆਚਾਰ ਬਾਰੇ ਬਹੁਤ ਜਾਣਕਾਰੀ ਮਿਲਦੀ ਹੈ ।

28 ਅਕਤੂਬਰ, 1818 ਨੂੰ ਕੁਇਨਸੀ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 1 : 76.

**ਐਡਮਜ਼, ਸੈਮੂਅਲ ਹੱਪਕਿਨਜ਼** : ਇਹ ਸੰਯੁਕਤ ਰਾਜ ਅਮਰੀਕਾ ਦਾ ਇਕ ਉੱਘਾ ਪੱਤਰਕਾਰ ਅਤੇ 50 ਤੋਂ ਵੱਧ ਨਾਵਲਾਂ, ਜੀਵਨੀਆਂ ਅਤੇ ਲੇਖਾਂ ਦੀਆਂ ਪੁਸਤਕਾਂ ਦਾ ਲੇਖਕ ਸੀ । ਇਸ ਦਾ ਜਨਮ 26 ਜਨਵਰੀ, 1871 ਨੂੰ ਨਿਊਯਾਰਕ ਰਾਜ ਵਿਚ ਡਨਕਰਕ ਵਿਖੇ ਹੋਇਆ । ਸੰਨ 1891 ਵਿਚ ਡਿਗਰੀ ਪ੍ਰਾਪਤ ਕਰਨ ਮਗਰੋਂ 1900 ਈ. ਤੱਕ ਇਹ 'ਨਿਊਯੋਰਕ ਸੱਨ' ਵਿਚ ਕੰਮ ਕਰਦਾ ਰਿਹਾ । ਫਿਰ ਇਹ 'ਮੈਕ ਕਲੂਰਸ' ਮੈਗਜ਼ੀਨ ਵਿਚ ਵੱਖ-ਵੱਖ ਪਦਵੀਆਂ ਤੇ ਲੱਗਾ ਰਿਹਾ। ਮਗਰੋਂ ਉੱਚ-ਪਾਏ ਦੇ ਦੋ ਵੱਖ-ਵੱਖ ਮੈਗਜ਼ੀਨਾਂ ਵਿਚ ਇਸ ਦੇ ਲੇਖ ਲੜੀਵਾਰ ਛਪਦੇ ਰਹੇ ਜਿਨ੍ਹਾਂ ਦੁਆਰਾ ਇਸ ਨੇ ਸਮਾਜਿਕ ਕੁਰੀਤੀਆਂ ਦਾ ਖੰਡਨ ਕੀਤਾ । 'ਰੇਵੈਲਰੀ' (1926) ਨਾਵਲ ਅਤੇ 'ਇਨਕ੍ਰੈਡੀਬਲ ਐਰਾ' (1939) ਜੀਵਨੀ ਦੁਆਰਾ ਇਸ ਨੇ ਹਾਰਡਿੰਗ ਪ੍ਰਸ਼ਾਸਨ ਦੇ ਪਾਜ ਉਘਾੜੇ । ਐਡਮਜ਼ ਨੇ ਡੈਨੀਅਲ ਵੈਬਸਟਰ ਅਤੇ ਅਲੈਗਜ਼ੈਂਡਰ ਵਾਲਕਟ ਦੀਆਂ ਜੀਵਨੀਆਂ ਵੀ ਲਿਖੀਆਂ । 'ਇਟ ਹੈਪੰਡ ਵੰਨ ਨਾਈਟ' (1934) ਅਤੇ 'ਦੀ ਹਾਰਵੇ ਗਰਲਜ਼' (1942) ਆਦਿ । ਇਸ ਦੇ ਕਈ ਨਾਵਲਾਂ ਦੀਆਂ ਪਿਕਚਰਾਂ ਵੀ ਬਣੀਆਂ ਹਨ । 'ਗਰਾਂਡ ਫ਼ਾਦਰ ਸਟੋਰੀਜ਼' (1955) ਵਿਚ ਇਸ ਨੇ ਆਪਣੇ ਦਾਦੇ ਦੀਆਂ ਯਾਦਾਂ ਦਾ ਵਰਣਨ ਕੀਤਾ ਹੈ । ਇਹ ਵਾਰਨਰ ਫੇਬੀਅਨ ਨਾਂ ਹੇਠ ਵੀ ਲਿਖਦਾ ਰਿਹਾ ਹੈ ।

ਇਸ ਦੀ ਮੌਤ 15 ਨਵੰਬਰ, 1958 ਨੂੰ ਸਾਊਥ ਕੈਰੋਲਾਈਨਾ ਰਾਜ ਵਿਚ ਬਿਊਫਰਟ ਵਿਖੇ ਹੋਈ ।

ਹ. ਪੁ.- ਐਨ. ਬ੍ਰਿ. ਮਾ. 1 : 79.

**ਐਡਮਜ਼, ਹੈਨਰੀ ਬਰੂਕਸ** : ਇਹ ਸੰਯੁਕਤ ਰਾਜ ਅਮਰੀਕਾ ਦਾ ਇਤਿਹਾਸਕਾਰ, ਨਾਵਲਕਾਰ, ਵਿਦਵਾਨ ਅਤੇ ਸਰਵੋਤਮ ਸਵੈ-ਜੀਵਨੀ ਲੇਖਕ ਸੀ । ਇਸ ਦਾ ਜਨਮ 16 ਫ਼ਰਵਰੀ, 1838 ਨੂੰ ਬੋਸਟਨ ਵਿਚ ਇਕ ਉੱਘੇ ਸਭਿਅਕ, ਕੁਲੀਨ ਅਤੇ ਅਮੀਰ ਘਰਾਣੇ ਵਿਚ ਹੋਇਆ । ਸੰਨ 1858 ਵਿਚ ਹਾਰਵਰਡ ਤੋਂ ਡਿਗਰੀ ਪ੍ਰਾਪਤ ਕਰਕੇ ਐਡਮਜ਼ ਸੈਰ ਸਪਾਟੇ ਲਈ ਯੂਰਪ ਦੇ ਦੌਰੇ ਤੇ ਗਿਆ। ਸੰਨ 1861 ਤੋਂ 1868 ਤੱਕ ਇਹ ਆਪਣੇ ਪਿਤਾ ਚਾਰਲਸ ਫ਼ਰਾਂਸਿਸ ਐਡਮਜ਼ ਦਾ ਨਿੱਜੀ ਸਕੱਤਰ ਰਿਹਾ ਜਿਹੜਾ ਕਿ ਲੰਡਨ ਵਿਚ ਅਮਰੀਕੀ ਰਾਜਦੂਤ ਸੀ । ਸੰਯੁਕਤ ਰਾਜ ਅਮਰੀਕਾ ਪਰਤ ਕੇ ਹੈਨਰੀ ਐਡਮਜ਼ ਰਾਜਨੀਤਕ ਪੱਤਰਕਾਰ ਬਣ ਗਿਆ । ਸੰਨ 1870 ਤੋਂ 1877 ਤੱਕ ਇਹ ਹਾਰਵਰਡ ਕਾਲਜ ਵਿਚ ਮੱਧਕਾਲੀ ਇਤਿਹਾਸ ਦਾ ਪ੍ਰੋਫ਼ੈਸਰ ਰਿਹਾ । ਸੰਨ 1870 ਵਿਚ ਹੀ ਇਹ 'ਨਾਰਥ ਅਮੈਰਿਕਨ ਰਿਵੀਊ' ਦਾ ਸੰਪਾਦਕ ਬਣਿਆ । ਇਸ ਰਸਾਲੇ ਰਾਹੀਂ ਇਹ ਰਾਜਨੀਤਕ ਸੁਧਾਰਾਂ ਲਈ ਯਤਨ ਕਰਦਾ ਰਿਹਾ ਪਰ ਛੇਤੀ ਹੀ ਰਾਜਨੀਤੀ ਅਤੇ ਅਮਰੀਕੀ ਸਮਾਜ ਬਾਰੇ ਇਸ ਦਾ ਭਰਮ ਦੂਰ ਹੋ ਗਿਆ । ਇਧਰੋਂ ਮੂੰਹ ਮੋੜ ਕੇ ਇਹ ਤਿੜਕੇ ਵਿਸ਼ਵਾਸ ਦੇ ਪ੍ਰਗਟਾਅ ਲਈ ਗਲਪ ਲਿਖਣ ਲਗ ਪਿਆ । ਸੰਨ 1880 ਵਿਚ ਇਸ ਨੇ ਗੁਮਨਾਮ ਨਾਂ ਹੇਠਾਂ 'ਡੈਮੋਕਰੇਸੀ', ਨਾਂ ਦਾ ਨਾਵਲ ਪ੍ਰਕਾਸ਼ਿਤ ਕੀਤਾ। ਉਸ ਸਮੇਂ ਦੇ ਦੌਰਾਨ ਇਸ ਨੇ ਉੱਘੀਆਂ ਅਮਰੀਕੀ ਇਤਿਹਾਸਿਕ

ਸ਼ਖਸੀਅਤਾਂ ਦੀਆਂ ਜੀਵਨੀਆਂ 'ਦੀ ਲਾਈਫ਼ ਆਫ਼ ਐਲਬਰਟ ਗੈਲਾਟਿਨ' ਅਤੇ 'ਜਾਨ ਰੈਂਡੋਲਫ਼' (1882) ਲਿਖੀਆਂ । ਸੰਨ 1889-91 ਵਿਚ ਇਸ ਨੇ ਅਮਰੀਕੀ ਗਣਤੰਤਰ ਦੇ ਮੁਢਲੇ ਵਿਕਾਸ ਬਾਰੇ ਨੌਂ ਜਿਲਦਾਂ ਵਿਚ ਬੜੀ ਵਿਵਦਤਾ ਭਰੀ ਪੁਸਤਕ 'ਹਿਸਟਰੀ ਆਫ਼ ਦੀ ਯੂਨਾਈਟਿਡ ਸਟੇਟਸ ਆਫ਼ ਅਮੈਰਿਕਾ' ਲਿਖੀ।

ਸੰਨ 1885 ਵਿਚ ਜਦੋਂ ਇਸ ਦੀ ਪਤਨੀ ਨੇ ਖ਼ੁਦਕਸ਼ੀ ਕਰ ਲਈ ਤਾਂ ਇਸ ਨੂੰ ਬੜਾ ਸਦਮਾ ਲਗਿਆ । ਇਹ ਬਹੁਤ ਬੇਚੈਨ ਹੋ ਗਿਆ ਅਤੇ ਇਸ ਨੇ ਦੁਨੀਆ ਦਾ ਚੱਕਰ ਲਗਾਇਆ ।

ਐਡਮਜ਼ ਆਪਣੇ ਆਪ ਨੂੰ ਪ੍ਰਾਚੀਨ ਖ਼ਿਆਲੀਆ ਦਸਦਾ ਹੁੰਦਾ ਸੀ ਪਰ ਤਾਂ ਵੀ ਵੱਡੇ ਵੱਡੇ ਸਿਆਣੇ ਅਤੇ ਵਿਦਵਾਨ ਕਲਾ, ਵਿਗਿਆਨ, ਰਾਜਨੀਤੀ ਅਤੇ ਸਾਹਿਤ ਬਾਰੇ ਚਰਚਾ ਕਰਨ ਲਈ ਇਸ ਦੇ ਘਰ ਚੱਕਰ ਲਗਾਉਂਦੇ ਰਹਿੰਦੇ ਸਨ । ਸੰਨ 1913 ਵਿਚ ਪ੍ਰਕਾਸ਼ਿਤ ਕੀਤੀ ਗਈ ਪੁਸਤਕ 'ਮੌਂਟ-ਸੇਂਟ ਮਾਈਕਲ ਐਂਡ ਚਾਰਟਰੈਸ' ਇਸ ਦੀ ਸਭ ਤੋਂ ਉੱਤਮ ਕ੍ਰਿਤ ਸਮਝੀ ਜਾਂਦੀ ਹੈ ਪਰ 1918 ਵਿਚ ਪ੍ਰਕਾਸ਼ਿਤ ਹੋਈ ਪੁਸਤਕ 'ਦੀ ਐਜੂਕੇਸ਼ਨ ਆਫ਼ ਹੈਨਰੀ ਐਡਮਜ਼' ਸਵੈ-ਜੀਵਨੀਆਂ ਦੇ ਖੇਤਰ ਵਿਚ ਇਕ ਮੀਲ-ਪੱਥਰ ਹੈ । ਇਸ ਵਿਚ ਇਸ ਨੇ ਮੱਧ-ਕਾਲੀ ਸਮਾਜ ਦੀ ਭਰਪੂਰ ਸ਼ਲਾਘਾ ਕੀਤੀ ਹੈ ਅਤੇ 20ਵੀਂ ਸਦੀ ਦੀ ਅਰਾਜਕਤਾ ਭਰੀ ਤਕਨਾਲੋਜੀਮਈ ਸੋਸਾਇਟੀ ਨੂੰ ਖ਼ੂਬ ਭੰਡਿਆ ਹੈ ।

ਇਸ ਦੀ ਮੌਤ 27 ਮਾਰਚ, 1918 ਨੂੰ ਵਾਸ਼ਿੰਗਟਨ ਵਿਚ ਹੋਈ।

ਹ. ਪੁ.- ਐਨ. ਬ੍ਰਿ. ਮਾ. 1 : 78 ; ਐਨ. ਬ੍ਰਿ. ਮੈ. 1 : 73

**ਐਡਮਜ਼, ਜਾਨ** : ਇਹ ਇਕ ਉੱਘਾ ਵਿਦਵਾਨ ਤੇ ਸਫਲ ਕਾਨੂੰਨਦਾਨ ਅਤੇ ਸੰਯੁਕਤ ਰਾਜ ਅਮਰੀਕਾ ਦਾ ਦੂਜਾ ਪ੍ਰੈਜ਼ੀਡੈਂਟ ਸੀ । ਇਸ ਦਾ ਜਨਮ 30 ਅਕਤੂਬਰ, 1735 ਨੂੰ ਮੈਸਾਚੂਸੈੱਟਸ ਰਾਜ ਵਿਚ ਹੋਇਆ । ਇਹ ਇਕ ਕਿਸਾਨ ਦਾ ਪੁੱਤਰ ਸੀ । ਇਸ ਦਾ ਪਹਿਲਾ ਪੁੱਤਰ ਜਾਨ ਕਵਿੰਸੀ, ਐਡਮਜ਼ ਵੀ ਇਸ ਵਾਂਗ ਸੰਯੁਕਤ ਰਾਜ ਅਮਰੀਕਾ ਦਾ ਪ੍ਰੈਜ਼ੀਡੈਂਟ ਬਣਿਆ ।

ਜਾਨ ਸੰਵਿਧਾਨ ਦਾ ਮਾਹਿਰ ਸੀ। ਇਸ ਨੇ ਆਪਣੇ ਸਮੇਂ ਹੋਣ ਵਾਲੀਆਂ ਘਟਨਾਵਾਂ ਤੇ ਕਾਫ਼ੀ ਅਸਰ ਪਾਇਆ । ਸਭ ਤੋਂ ਪਹਿਲਾਂ ਵਿਗ ਪਾਰਟੀ ਦੇ ਲੀਡਰ ਦੇ ਤੌਰ ਤੇ ਇਸ ਨੇ ਸਟੈਂਪ ਐਕਟ ਦਾ ਵਿਰੋਧ ਬੜੀ ਦ੍ਰਿੜਤਾ ਤੇ ਸਰਗਰਮੀ ਨਾਲ ਕੀਤਾ। ਦਸੰਬਰ, 1765 ਵਿਚ ਗਵਰਨਰ ਅਤੇ ਕੌਂਸਲ ਦੇ ਸਾਹਮਣੇ ਭਾਸ਼ਣ ਦਿੰਦਿਆਂ ਹੋਇਆਂ ਇਸ ਨੇ ਸਟੈਂਪ ਐਕਟ ਨੂੰ ਇਸ ਆਧਾਰ ਤੇ ਗ਼ੈਰ-ਕਾਨੂੰਨੀ ਦਸਿਆ ਕਿ ਬਰਤਾਨਵੀ ਪਾਰਲੀਮੈਂਟ ਵਿਚ ਮੈਸਾਚੂਸੈੱਟਸ ਦਾ ਕੋਈ ਪ੍ਰਤੀ-ਨਿਧ ਨਹੀਂ ਸੀ । ਸੰਨ 1770 ਵਿਚ ਇਸ ਨੇ ਬੋਸਟਨ ਹਤਿਆ-ਕਾਂਡ ਦੇ ਮੁਲਜ਼ਮ ਬਰਤਾਨਵੀ ਫ਼ੌਜੀਆਂ ਦਾ ਪੱਖ ਲੈ ਕੇ ਉਨ੍ਹਾਂ ਨੂੰ ਬਚਾਉਣ ਦੀ ਕਾਮਯਾਬ ਕੋਸ਼ਿਸ਼ ਕੀਤੀ। ਸਚਾਈ ਅਤੇ ਇਨਸਾਫ਼-ਪਸੰਦ ਸੁਭਾਅ ਦੇ ਕਾਰਨ ਇਹ ਮੈਸਾਚੂਸੈੱਟਸ ਤੋਂ ਪਾਰਲੀਮੈਂਟ ਦਾ ਮੈਂਬਰ ਚੁਣਿਆ ਗਿਆ ।



ਜਾਨ ਐਡਮਜ਼

ਜਾਨ ਐਡਮਜ਼ ਫ਼ਿਲਾਡੈਲਫ਼ੀਆ ਦੀ ਪਹਿਲੀ ਕਾਂਟੀਨੈਂਟਲ ਕਾਂਗਰਸ ਦਾ ਚੁਣਿਆ ਹੋਇਆ ਪ੍ਰਤੀਨਿਧ ਸੀ । ਇਹ ਆਜ਼ਾਦੀ ਦਾ ਐਲਾਨ ਕਰਨ ਵਾਲੀ ਕਮੇਟੀ ਦਾ ਵੀ ਮੈਂਬਰ ਸੀ । ਐਡਮਜ਼ 1778 ਤੱਕ ਕਾਂਗਰਸ ਵਿਚ ਰਿਹਾ ਅਤੇ ਇਸ ਸਮੇਂ ਵਿਚ ਇਹ ਬਦੇਸ਼ੀ ਮਾਮਲਿਆਂ ਸਬੰਧੀ ਕਮੇਟੀ ਦਾ ਮੈਂਬਰ ਅਤੇ ਜੰਗੀ ਸਾਮਾਨ ਸਬੰਧੀ ਬੋਰਡ ਦਾ ਪ੍ਰਧਾਨ ਰਿਹਾ । ਕਈ ਵਾਰ ਇਸ ਨੇ ਯੂਰਪ ਦੇ ਕਈ ਦੇਸ਼ਾਂ ਵਿਚ ਆਪਣੇ ਦੇਸ਼ ਦੀ ਪ੍ਰਤਿਨਿਧਤਾ ਕੀਤੀ ।

ਸੰਨ 1785 ਵਿਚ ਐਡਮਜ਼ ਇੰਗਲੈਂਡ ਵਿਚ ਪਹਿਲਾ ਰਾਜਦੂਤ ਬਣਾ ਕੇ ਭੇਜਿਆ ਗਿਆ । ਇਨਕਲਾਬ ਦੇ ਮਗਰੋਂ ਅਮਨ ਦੇ ਸਮੇਂ ਦੇ ਗੰਭੀਰ ਹਾਲਾਤ ਦੀ ਮੰਦਹਾਲੀ ਨੇ ਇਸ ਨੂੰ ਪੁਰਾਣੇ ਖ਼ਿਆਲਾਂ ਵਾਲਾ ਬਣਾ ਦਿੱਤਾ ਪਰ ਫਿਰ ਵੀ ਆਪਣੀ ਰਚਨਾ 'ਏ ਡੀਫੈਂਸ ਆਫ਼ ਦੀ ਕੰਨਸਟਿਟਿਊਸ਼ਨ ਆਫ਼ ਦੀ ਗਵਰਨਮੈਂਟ ਆਫ਼ ਦੀ ਯੂਨਾਈਟਿਡ ਸਟੇਟਸ' ਵਿਚ ਇਹ ਅਮੀਰ ਸ਼ਾਹੀ ਦੇ ਰਖਵਾਲੇ ਦੇ ਰੂਪ ਵਿਚ ਪ੍ਰਗਟ ਹੋਇਆ । ਇਸ ਤਬਦੀਲੀ ਨਾਲ ਇਹ ਹਰਮਨ ਪਿਆਰਾ ਨਾ ਰਿਹਾ । ਐਡਮਜ਼ ਪਹਿਲਾਂ ਸੰਯੁਕਤ ਰਾਜ ਅਮਰੀਕਾ ਦਾ ਵਾਈਸ ਪ੍ਰੈਜ਼ੀਡੈਂਟ ਅਤੇ ਫਿਰ 1796 ਵਿਚ ਪ੍ਰੈਜ਼ੀਡੈਂਟ ਚੁਣਿਆ ਗਿਆ । ਇਸ ਦਾ ਫ਼ੈਡਰਲਿਸਟ ਪਾਰਟੀ ਨਾਲ ਸਬੰਧ ਸੀ । ਐਡਮਜ਼ ਦੇ ਪ੍ਰੈਜ਼ੀਡੈਂਟ ਹੋਣ ਦੇ ਚਾਰ ਸਾਲ ਦੇ ਸਮੇਂ (1797-1801) ਵਿਚ ਕੁਝ ਅਜਿਹੀਆਂ ਔਖੀਆਂ ਅਤੇ ਅਜੀਬ ਘਟਨਾਵਾਂ ਹੋਈਆਂ ਜਿਨ੍ਹਾਂ ਦੇ ਭਾਰ ਨਾਲ ਇਸ ਦਾ ਅੰਤਲਾ ਜੀਵਨ ਵਧੇਰੇ ਦੁਖੀ ਹੋ ਗਿਆ । ਬਦੇਸ਼ੀ ਅਤੇ ਰਾਜ-ਧਰੋਹ ਸਬੰਧੀ ਕਾਨੂੰਨਾਂ ਦੇ ਪਾਸ ਹੋਣ ਨਾਲ ਫ਼ੈਡਰਲਿਸਟ ਪਾਰਟੀ ਨੂੰ ਬੜਾ ਧੱਕਾ ਲੱਗਾ । ਪਾਰਟੀ ਦੇ ਸੰਗਠਨ ਵਿਚ ਵੀ ਆਪਸੀ ਸਾਹਮਣਾ ਕਰਨਾ ਪਿਆ । ਪਾਰਟੀ ਦੇ ਅੰਦਰ ਵੀ ਬੇਇਤਫ਼ਾਕੀ ਅਤੇ ਧੜੇਬੰਦੀ ਪੈਦਾ ਹੋ ਗਈ। ਐਡਮਜ਼ ਅਤੇ ਹੈਮਿਲਟਨ ਇਕ ਦੂਜੇ ਦੇ ਵਿਰੋਧੀ ਹੋ ਗਏ । ਐਡਮਜ਼ ਸਿਆਣਾ, ਸੱਚਾ ਅਤੇ ਨਿਡਰ ਸੀ ਪਰ ਆਪਣੇ ਤਿੱਖੇ ਸੁਭਾਅ ਅਤੇ ਵਿਚਾਰਹੀਨ ਹੋਣ ਕਾਰਨ ਆਪਣੀ ਫ਼ੈਡਰਲਿਸਟ ਪਾਰਟੀ ਨੂੰ ਇਕ ਮੁੱਠ ਰੱਖਣੋਂ ਅਸਮਰੱਥ ਰਿਹਾ । ਇਥੋਂ ਤੱਕ ਕਿ ਇਸ ਦੇ ਮੰਤਰੀ ਮੰਡਲ ਦੇ ਮੈਂਬਰ ਵੀ ਇਸ ਦੀ ਥਾਂ ਹੈਮਿਲਟਨ ਨੂੰ ਆਪਣਾ ਆਗੂ ਮੰਨਣ ਲੱਗੇ ।

ਭਾਵੇਂ 1800 ਵਿਚ ਇਸ ਨੂੰ ਪ੍ਰੈਜ਼ੀਡੈਂਟ ਦੀ ਚੋਣ ਲਈ ਖੜਾ ਹੋਣ ਵਾਸਤੇ ਦੁਬਾਰਾ ਰਾਜ਼ੀ ਕਰ ਲਿਆ ਗਿਆ ਪਰ ਇਸ ਨੂੰ ਆਪਣੇ ਤਕੜੇ ਵਿਰੋਧੀ ਟਾਮਸ ਜੈਫ਼ਰਸਨ ਤੋਂ ਹਾਰ ਹੀ ਖਾਣੀ ਪਈ । ਇਸ ਹਾਰ ਨਾਲ ਇਸ ਨੂੰ ਬਹੁਤ ਦੁੱਖ ਹੋਇਆ । ਇਸ ਤੋਂ ਪਿੱਛੋਂ ਇਹ ਰਾਜਨੀਤੀ ਤੋਂ ਰਿਟਾਇਰ ਹੋ ਗਿਆ । 4 ਜੁਲਾਈ, 1826 ਨੂੰ ਆਜ਼ਾਦੀ ਦੇ ਐਲਾਨ ਦੀ 50ਵੀਂ ਵਰ੍ਹੇ-ਗੰਢ ਦੇ ਮੌਕੇ ਤੇ ਕਵਿੰਸੀ ਵਿਖੇ ਇਸ ਦੀ ਮੌਤ ਹੋ ਗਈ । ਇਸੇ ਦਿਨ ਹੀ ਜੈਫ਼ਰਸਨ ਦੀ ਮੌਤ ਹੋਈ ।

ਹ. ਪੁ.- ਐਨ. ਬ੍ਰਿ. ਮਾ. 1 : 83

**ਐਡਮਜ਼, ਜਾਨ ਕਵਿੰਸੀ** : ਇਹ ਅਮਰੀਕਾ ਦੇ ਦੂਜੇ ਪ੍ਰੈਜ਼ੀਡੈਂਟ ਜਾਨ ਐਡਮਜ਼ ਦਾ ਪੁੱਤਰ ਸੀ । ਇਸ ਦਾ ਜਨਮ 11 ਜੁਲਾਈ, 1767 ਨੂੰ ਮੈਸਾਚੂਸੈੱਟਸ ਦੇ ਕਵਿੰਸੀ ਸ਼ਹਿਰ ਵਿਚ ਹੋਇਆ । ਇਸਨੇ ਆਪਣੇ ਪਿਤਾ ਦੇ ਨਾਲ ਸਾਰੇ ਯੂਰਪ ਦਾ ਦੌਰਾ ਕੀਤਾ । ਇਸਨੇ 1787 ਈ. ਵਿਚ ਹਾਰਵਰਡ ਕਾਲਜ ਤੋਂ ਡਿਗਰੀ ਪ੍ਰਾਪਤ ਕੀਤੀ । ਸੰਨ 1794 ਵਿਚ ਇਸਨੂੰ ਨੀਦਰਲੈਂਡਜ਼ ਵਿਚ ਅਮਰੀਕੀ ਰਾਜਦੂਤ ਬਣਾ ਕੇ ਭੇਜਿਆ ਗਿਆ। ਇਹ ਪਹਿਲਾਂ ਫ਼ੈਡਰਲਿਸਟ ਪਾਰਟੀ ਦਾ ਮੈਂਬਰ ਰਿਹਾ ਪਰ ਮਗਰੋਂ ਰੀਪਬਲਿਕਨ ਪਾਰਟੀ ਵਿਚ ਸ਼ਾਮਲ ਹੋਇਆ । ਸੰਨ 1806 ਤੋਂ 1809 ਤੱਕ ਤਿੰਨ ਸਾਲ ਹਾਰਵਰਡ ਯੂਨੀਵਰਸਿਟੀ ਵਿਚ ਵਿਖਿਆਨ ਕਲਾ ਦਾ ਪ੍ਰੋਫ਼ੈਸਰ ਰਿਹਾ । ਸੰਨ 1817 ਵਿਚ ਮੁਨਰੋ ਦੇ ਜ਼ਮਾਨੇ ਵਿਚ ਰਾਜ ਸਕੱਤਰ ਬਣਿਆ ।

ਮੁਨਰੋ ਦੇ ਸਿਧਾਂਤ ਨੂੰ ਕਾਇਮ ਕਰਨ ਵਾਲਾ ਐਡਮਜ਼ ਹੀ ਸੀ। ਫਲੋਰਿਡਾ ਉੱਤੇ ਅਮਰੀਕਾ ਦਾ ਕਬਜ਼ਾ ਉਸ ਕਰਕੇ ਹੀ ਹੋਇਆ। ਮੁਨਰੋ ਤੋਂ ਬਾਅਦ ਇਸ ਨੂੰ ਪ੍ਰੈਜ਼ੀਡੈਂਟ ਚੁਣ ਲਿਆ ਗਿਆ। ਇਹ 1825 ਤੋਂ 1829 ਤੱਕ ਪ੍ਰੈਜ਼ੀਡੈਂਟ ਰਿਹਾ। ਸੰਨ 1830 ਵਿਚ ਆਪਣੇ ਸ਼ਹਿਰ ਵੱਲੋਂ ਪ੍ਰਤਿਨਿਧ ਸਦਨ ਦਾ ਮੈਂਬਰ ਚੁਣਿਆ ਗਿਆ। ਸੰਨ 1831 ਦੇ ਪਿੱਛੋਂ ਦਾ ਸਮਾਂ ਇਸ ਦਾ ਸੇਵਾ ਦਾ ਸਮਾਂ ਹੈ। ਇਹ ਗ਼ੁਲਾਮਾਂ ਦੇ ਉਸ ਅਧਿਕਾਰ ਲਈ ਲੜਦਾ ਰਿਹਾ ਜਿਸ ਨਾਲ ਉਨ੍ਹਾਂ ਨੂੰ ਸਭਾ ਦੇ ਕਿਸੇ ਮੈਂਬਰ ਰਾਹੀਂ ਅਰਜ਼ੀਆਂ ਦੇਣ ਦਾ ਹੱਕ ਮਿਲਣਾ ਸੀ। ਸੰਨ 1844 ਵਿਚ 21ਵਾਂ ਗੈਗ ਲਾਅ ਇਸ ਦੇ ਉੱਦਮ ਸਦਕਾ ਹੀ ਰੱਦ ਹੋਇਆ ਅਤੇ ਗ਼ੁਲਾਮਾਂ ਨੂੰ ਅਰਜ਼ੀਆਂ ਦੇਣ ਦਾ ਹੱਕ ਮਿਲ ਗਿਆ। 23 ਫ਼ਰਵਰੀ, 1848 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 1 : 85

**ਐਡਮਜ਼, ਜਾਨ ਕਾਊਚ** : ਇਹ ਇਕ ਅੰਗਰੇਜ਼ ਗਣਿਤ ਜੋਤਸ਼ੀ ਸੀ। ਇਸ ਦਾ ਜਨਮ ਇੰਗਲੈਂਡ ਵਿਚ ਕਾਰਨਵਾਲ, ਵਿਖੇ 5 ਜੂਨ, 1819 ਨੂੰ ਹੋਇਆ। ਪੜ੍ਹਾਈ ਖ਼ਤਮ ਕਰਦਿਆਂ ਹੀ ਇਹ ਇਸ ਖੋਜ ਵਿਚ ਲਗ ਗਿਆ ਕਿ ਯੂਰੇਨਸ ਨਾਮੀ ਗ੍ਰਹਿ ਆਪਣੇ ਰਸਤੇ ਤੋਂ ਇੱਧਰ ਉੱਧਰ ਕਿਉਂ ਹੋ ਜਾਂਦਾ ਹੈ। ਉਸਨੇ ਸਾਬਤ ਕੀਤਾ ਕਿ ਇਸਦਾ ਇਉਂ ਵਿਚਲਣਾ ਕਿਸੇ ਅਣਦਿੱਸਦੇ ਦੂਰ ਦੁਰਾਡੇ ਗ੍ਰਹਿ ਦੇ ਕਾਰਨ ਹੋ ਸਕਦਾ ਹੈ ਅਤੇ ਉਸ ਨੇ ਇਸ ਨਵੇਂ ਗ੍ਰਹਿ ਦੀ ਸਥਿਤੀ ਵੀ ਦੱਸੀ ਅਤੇ ਖੋਜਾਂ ਦੇ ਨਤੀਜੇ ਸਤੰਬਰ, 1845 ਵਿਚ ਰਾਜ ਜੋਤਸ਼ੀ ਨੂੰ ਭੇਜ ਦਿੱਤੇ।

ਦੂਜੇ ਪਾਸੇ ਫਰਾਂਸ ਵਿਚ ਲੈਵੇਰੀਅਰ ਨੇ ਵੀ ਨਵੇਂ ਗ੍ਰਹਿ ਦੀ ਸਥਿਤੀ ਦਾ ਹਿਸਾਬ ਲਗਾਇਆ ਅਤੇ ਆਪਣੀ ਖੋਜ ਦੇ ਸਿੱਟੇ ਜਰਮਨ ਗਣਿਤ ਜੋਤਸ਼ੀ ਗੈਲੇ ਦੇ ਪਾਸ ਭੇਜੇ। ਨਤੀਜੇ ਵਜੋਂ ਨਵਾਂ ਗ੍ਰਹਿ ਦੂਜੇ ਹੀ ਦਿਨ ਵੇਖਿਆ ਗਿਆ। ਇਸ ਨਾਲ ਵਿਗਿਆਨਕ ਸੰਸਾਰ ਵਿਚ ਬੜੀ ਸਨਸਨੀ ਫ਼ੈਲੀ। ਏਰੈਗੋ ਨੇ ਨਵੇਂ ਗ੍ਰਹਿ ਦਾ ਨਾਂ ਲੈਵੇਰੀਅਰ ਰੱਖਿਆ। ਪਿੱਛੋਂ ਇੰਗਲੈਂਡ ਦੇ ਰਾਜ ਜੋਤਸ਼ੀ ਦੇ ਯਤਨ ਨਾਲ ਨਵੇਂ ਗ੍ਰਹਿ ਦਾ ਨਾਂ ਨੈਪਟਿਊਨ ਰੱਖਿਆ ਗਿਆ। ਨਵੇਂ ਗ੍ਰਹਿ ਦੀ ਭਾਲ ਦਾ ਸਿਹਰਾ ਐਡਮਜ਼ ਅਤੇ ਲੈਵੇਰੀਅਰ ਦੋਹਾਂ ਦੇ ਸਿਰ ਹੈ।

ਸੰਨ 1851 ਵਿਚ ਐਡਮਜ਼ ਨੂੰ ਰਾਇਲ ਐਸਟ੍ਰੋਨਾਮੀਕਲ ਸੁਸਾਇਟੀ ਦਾ ਚੇਅਰਮੈਨ ਚੁਣਿਆ ਗਿਆ। ਇਹ ਕੈਂਬ੍ਰਿਜ ਗ੍ਰਹਿ-ਖੋਜਸ਼ਾਲਾ ਦਾ ਡਾਇਰੈਕਟਰ ਵੀ ਰਿਹਾ। ਇਸ ਨੇ ਚੰਨ ਦੀ ਚਾਲ ਸਬੰਧੀ ਸਾਰਨੀ ਤਿਆਰ ਕੀਤੀ ਅਤੇ ਧਰਤੀ ਦੀ ਚੁੰਬਕ ਸ਼ਕਤੀ ਸਬੰਧੀ ਵੀ ਕੰਮ ਕੀਤਾ।

ਹ. ਪੁ.- ਐਨ. ਬ੍ਰਿ. ਮਾ. 1 : 84

**ਐੱਡਮਜ਼, ਜੇਨ** : ਇਹ ਸੰਯੁਕਤ ਰਾਜ ਅਮਰੀਕਾ ਦੀ ਇਕ ਉੱਘੀ, ਸਮਾਜ ਸੁਧਾਰਵਾਦੀ ਅਤੇ ਸ਼ਾਂਤੀਵਾਦੀ ਇਸਤਰੀ ਸੀ ਜੋ ਨਿਕੋਲਸ ਮੁਰੇ ਬਟਲਰ ਨਾਲ 1931 ਈ. ਦੇ ਨੋਬਲ ਪੀਸ ਪ੍ਰਾਈਜ਼ ਦੀ ਸਹਿਜੇਤੂ ਸੀ। ਇਸ ਦੀ ਵਧੇਰੇ ਪ੍ਰਸਿੱਧੀ ਸ਼ਿਕਾਗੋ ਵਿਚ ਹੱਲ ਹਾਊਸ ਕਾਇਮ ਕਰਨ ਕਰਕੇ ਹੋਈ ਜਿਸ ਦਾ ਮਨੋਰਥ ਕਈ ਪ੍ਰਕਾਰ ਦੇ ਸੰਸਾਰ ਪ੍ਰਸਿੱਧ ਸਮਾਜਿਕ ਪ੍ਰੋਗਰਾਮ ਚਲਾਉਣਾ ਸੀ। ਇਸ ਦਾ ਜਨਮ 6 ਸਤੰਬਰ, 1860 ਨੂੰ ਇੱਲੀਨਾਇ ਰਾਜ ਵਿਚ ਸੀਡਾਰਵੀਲ ਵਿਖੇ ਹੋਇਆ। ਵਿਦਿਆ ਪ੍ਰਾਪਤ ਕਰਨ ਮਗਰੋਂ 1883 ਤੋਂ 1885 ਅਤੇ 1887-88 ਈ. ਵਿਚ ਮਿਸ ਐਡਮਜ਼ ਨੇ ਯੂਰਪ ਦਾ ਦੌਰਾ ਕੀਤਾ। ਵਾਪਸ ਅਮਰੀਕਾ ਪਹੁੰਚ ਕੇ 1889 ਈ. ਵਿਚ ਇਸ ਨੇ ਲੰਡਨ ਦੇ ਟਾਇਨਬੀ ਹਾਲ ਵਰਗਾ ਹੱਲ ਹਾਊਸ ਕਾਇਮ ਕੀਤਾ। ਕਈ ਉੱਘੀਆਂ ਸਮਾਜ-ਸੁਧਾਰਵਾਦੀ ਇਸਤਰੀਆਂ ਅਤੇ ਵਪਾਰ ਤੇ ਕਲਾ ਦੇ ਆਸਰੇ ਆਪਣਾ ਜੀਵਨ ਨਿਰਬਾਹ ਕਰਨ ਵਾਲੇ ਕਿੰਨੇ ਹੀ ਹੋਰ ਵਿਅਕਤੀ ਇਥੇ ਆ ਕੇ ਰਹਿਣ ਲੱਗ ਪਏ। ਹੱਲ ਹਾਊਸ ਵਿਚ ਇਕ ਨਰਸਰੀ, ਜਮਨੇਜ਼ੀਅਮ, ਲੰਗਰ ਅਤੇ ਨੌਕਰੀ ਕਰਨ ਵਾਲੀਆਂ ਲੜਕੀਆਂ ਲਈ ਬੋਰਡਿੰਗ ਦੀਆਂ ਸਹੂਲਤਾਂ ਸਨ। ਇਸ ਤੋਂ ਇਲਾਵਾ ਇਹ ਹਾਊਸ ਕਾਲਜ ਤੱਕ ਦੀ ਪੜ੍ਹਾਈ, ਕਲਾ, ਸੰਗੀਤ ਤੇ ਕ੍ਰਾਫਟ ਦੀ ਸਿਖਲਾਈ ਅਤੇ ਨਾਟਕ ਸਟੇਜ ਕਰਨ ਦੀਆਂ ਸੁਵਿਧਾਵਾਂ ਵੀ ਮੁਹੱਈਆ ਕਰਦਾ ਸੀ।

ਜੇਨ ਐੱਡਮਜ਼ ਨੇ ਔਰਤਾਂ ਅਤੇ ਕਾਮਿਆਂ ਦੀ ਭਲਾਈ ਲਈ ਅਨੇਕਾਂ ਕੰਮ ਕੀਤੇ। ਇਸ ਨੇ ਗਰੀਬੀ ਅਤੇ ਜੁਰਮ ਦੀਆਂ ਜੜ੍ਹਾਂ ਲੱਭਣ ਲਈ ਉਪਰਾਲੇ ਕੀਤੇ। ਆਵਾਸੀਆਂ ਅਤੇ ਹਬਸ਼ੀਆਂ ਨੂੰ ਇਨਸਾਫ਼ ਦਿਵਾਉਣ ਲਈ ਇਸ ਨੇ ਸਿਰ-ਤੋੜ ਕੋਸ਼ਿਸ਼ਾਂ ਕੀਤੀਆਂ। ਸੰਨ 1910 ਵਿਚ ਇਹ ਨੈਸ਼ਨਲ ਕਾਨਫ਼ਰੰਸ ਆਫ਼ ਸੋਸ਼ਲ ਵਰਕ ਦੀ ਪਹਿਲੀ ਇਸਤਰੀ ਪ੍ਰਧਾਨ ਬਣੀ। ਸੰਨ 1919 ਤੋਂ 1935 ਤੱਕ ਇਹ ਸ਼ਾਂਤੀ ਤੇ ਅਮਨ ਲਈ ਇਸਤਰੀਆਂ ਦੀ ਅੰਤਰ-ਰਾਸ਼ਟਰੀ ਲੀਗ ਦੀ ਪ੍ਰਧਾਨ ਰਹੀ। ਪਹਿਲੇ ਸੰਸਾਰ ਯੁੱਧ ਸਮੇਂ ਇਹ ਸੰਯੁਕਤ ਰਾਜ ਅਮਰੀਕਾ ਦੇ ਜੰਗ ਵਿਚ ਹਿੱਸਾ ਲੈਣ ਦੇ ਵਿਰੁੱਧ ਸੀ। ਹੁਣ ਹੱਲ ਹਾਊਸ ਸੰਸਥਾ ਸ਼ਿਕਾਗੋ ਵਿਚ 10 ਤੋਂ ਵੱਧ ਕੇਂਦਰਾਂ ਵਿਚ ਫੈਲ ਗਈ ਹੈ ਪਰੰਤੂ ਜੇਨ ਐੱਡਮਜ਼ ਦੀ ਯਾਦਗਾਰ ਵਜੋਂ ਹੱਲ ਦੀ ਰਿਹਾਇਸ਼ ਵਾਲਾ ਭਾਗ ਉਵੇਂ ਸੁਰੱਖਿਅਤ ਰੱਖਿਆ ਹੋਇਆ ਹੈ।

21 ਮਈ, 1935 ਨੂੰ ਸ਼ਿਕਾਗੋ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 1 : 82

**ਐੱਡਮਜ਼ ਸਿਖਰ** : ਸ੍ਰੀ ਲੰਕਾ (ਦੱਖਣ-ਪੂਰਬੀ ਏਸ਼ੀਆ) ਦੀ ਇਹ 3,243 ਮੀ. ਉੱਚੀ ਸਿਖਰ ਹੈ ਜਿਹੜੀ ਰਤਨਾਪੁਰਾ ਤੋਂ 18 ਕਿ.ਮੀ. ਉੱਤਰ-ਪੂਰਬ ਵਿਚ ਹੈ। ਚੋਟੀ ਉੱਤੇ ਇਕ ਪੈਰ ਦਾ ਨਿਸ਼ਾਨ ਹੈ ਜਿਸ ਨੂੰ ਹਿੰਦੂ, ਬੋਧੀ ਅਤੇ ਮੁਸਲਮਾਨ ਆਪਣੇ ਆਪਣੇ ਇਸ਼ਟ ਦੇਵਤਿਆਂ, ਸ਼ਿਵ, ਬੁੱਧ, ਆਦਮ ਦੇ ਪਵਿੱਤਰ ਚਰਨ ਦਾ ਨਿਸ਼ਾਨ ਸਮਝ ਕੇ ਪੂਜਦੇ ਹਨ। ਇਹ ਪਵਿੱਤਰ ਥਾਂ ਬੋਧੀਆਂ ਦੇ ਪ੍ਰਬੰਧ ਹੇਠ ਹੈ। ਇਸ ਪਹਾੜ ਦਾ ਨਜ਼ਾਰਾ ਵੀ ਬਹੁਤ ਹੀ ਸੁੰਦਰ ਹੈ। ਇਸ ਨੂੰ ਆਦਮ ਦੀ ਚੋਟੀ ਵੀ ਕਹਿੰਦੇ ਹਨ।

6° 48' ਉ. ਵਿਥ.; 80° 30' ਪੂ. ਲੰਬ.

ਹ. ਪੁ. – ਐਨ. ਬ੍ਰਿ. ਮਾ. 1 : 80

**ਐੱਡਮਜ਼, ਮੌਡ** : ਇਹ ਮੌਡ ਕਿਸਕਾਡੋਂਨ ਦਾ ਸਟੇਜੀ ਨਾਂ ਸੀ। ਇਹ ਸੰਯੁਕਤ ਰਾਜ ਅਮਰੀਕਾ ਦੀ ਬਹੁਤ ਉੱਘੀ ਅਭਿ-ਨੇਤਰੀ ਹੋਈ ਹੈ। ਇਹ ਵਧੇਰੇ ਕਰਕੇ ਸਰ ਜੇਮਜ਼ ਬੈਰੀ ਦੀਆਂ ਨਾਇਕਾਵਾਂ ਦੀ ਭੂਮਿਕਾ ਨਿਭਾਉਣ ਦੇ ਪੱਖੋਂ ਜਾਣੀ ਜਾਂਦੀ ਸੀ। ਇਸ ਦਾ ਜਨਮ 11 ਨਵੰਬਰ, 1872 ਨੂੰ ਊਟਾਹ ਰਾਜ ਵਿਚ ਸਾਲਟ ਲੇਕ ਸਿਟੀ



ਮੌਡ ਐੱਡਮਜ਼

ਵਿਖੇ ਹੋਇਆ ਸੀ। ਇਸ ਦੀ ਮਾਂ ਸਾਲਟ ਲੇਕ ਸਿਟੀ ਦੀ ਸੱਟਾ ਕੰਪਨੀ ਦੀ ਇਕ ਪ੍ਰਸਿੱਧ ਸ਼ਖ਼ਸੀਅਤ ਸੀ। ਪੰਜਾਂ ਸਾਲਾਂ ਦੀ ਉਮਰ ਵਿਚ ਸਾਨ ਫ਼ਰਾਂਸਿਸਕੋ ਥੀਏਟਰ ਵਿਚ ਇਸ ਨੇ 'ਫਰਿਟਸ' ਨਾਂ ਦੇ ਨਾਟਕ ਵਿਚ ਲਿਟਲ ਸ਼ਲਾਈਡਰ ਦੀ ਭੂਮਿਕਾ ਬਹੁਤ ਹੀ ਚੰਗੀ ਤਰ੍ਹਾਂ ਨਿਭਾਈ ਅਤੇ ਇਸ ਦੇ ਨਾਲ ਹੀ ਇਹ ਬੱਚਿਆਂ ਦੇ ਰੋਲ ਕਰਨ ਲਗ ਪਈ। ਸੰਨ 1889 ਵਿਚ 'ਮਿਡਨਾਈਟ ਬੈਲ' ਵਿਚ ਕੰਮ ਕਰਨ ਮਗਰੋਂ ਇਸ ਦੀ ਪ੍ਰਸਿੱਧੀ ਬੜੀ ਤੇਜ਼ੀ ਨਾਲ ਫੈਲ ਗਈ। ਸੰਨ 1897 ਤੋਂ ਪਿੱਛੋਂ ਇਸ ਨੇ ਉੱਘੇ ਨਾਟਕਾਂ ਵਿਚ ਕੰਮ ਕਰਕੇ ਬਹੁਤ ਜ਼ਿਆਦਾ ਸਫਲਤਾ ਪ੍ਰਾਪਤ ਕੀਤੀ।

ਐਡਮਜ਼ ਨੇ ਸ਼ੈਕਸਪੀਅਰ ਦੀਆਂ ਨਾਇਕਾਵਾਂ ਜੂਲੀਅਟ, ਵਾਇਓਲਾ ਅਤੇ ਰੋਜ਼ਾਲਿੰਡ ਆਦਿ ਦੀਆਂ ਭੂਮਿਕਾਵਾਂ ਨਿਭਾਉਣ ਵਿਚ ਵੀ ਕਮਾਲ ਕੀਤੀ ਹੈ। ਇਸੇ ਤਰ੍ਹਾਂ ਇਸ ਨੇ ਸ਼ਿੱਲਰ ਦੀ 'ਡਾਈ ਜੰਗਫਰਊ ਵੋਨ ਉਰ ਲੈਨਸ' ਵਿਚ ਜੋਨ ਆਫ਼ ਆਰਕ ਦੀ ਭੂਮਿਕਾ ਵੀ ਸਫਲਤਾ ਨਾਲ ਨਿਭਾਈ। ਸੰਨ 1918 ਵਿਚ ਇਸ ਨੇ ਸਟੇਜ ਤਿਆਗ ਦਿੱਤੀ ਫਿਰ 1931 ਵਿਚ ਇਸ ਨੇ 'ਪੋਰਸ਼ੀਆ' ਅਤੇ ਅੰਤ ਵਿਚ 1934 'ਟਵੈਲਥ ਨਾਈਟ' ਦੀ ਨਾਇਕਾ ਮੇਰੀਆ ਦੀ ਭੂਮਿਕਾ ਨਿਭਾਈ। ਸੰਨ 1937 ਵਿਚ ਇਹ ਸਟੀਫ਼ਨਜ਼ ਕਾਲਜ, ਕੋਲੰਬੀਆ ਵਿਖੇ ਡ੍ਰਾਮੈਟਿਕ ਆਰਟ ਦੀ ਪ੍ਰੋਫ਼ੈਸਰ ਨਿਯੁਕਤ ਹੋਈ।

17 ਜੁਲਾਈ, 1953 ਨੂੰ ਨਿਊਯਾਰਕ ਰਾਜ ਵਿਚ ਟੈਨਰਜ਼ਵੀਲ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. 1 : 79.

**ਐਡਮਜ਼, ਰੱਬਰਟ** : ਆਇਰਲੈਂਡ ਦਾ ਇਹ ਚਿਕਿਤਸਾ-ਵਿਗਿਆਨੀ ਦਿਲ ਦੀਆਂ ਕਈ ਬੀਮਾਰੀਆਂ ਅਤੇ ਜੋੜਾਂ ਦੇ ਰੋਗ ਜਾਂ ਗਠੀਏ ਬਾਰੇ ਜਾਣਕਾਰੀ ਦੇਣ ਲਈ ਪ੍ਰਸਿੱਧ ਹੈ। ਇਸ ਦਾ ਜਨਮ ਲਗਭਗ 1791 ਈ. ਵਿਚ ਆਇਰਲੈਂਡ ਵਿਚ ਹੋਇਆ ਅਤੇ ਡਬਲਿਨ ਦੇ ਟ੍ਰਿਨਿਟੀ ਕਾਲਜ ਤੋਂ ਇਸ ਨੇ ਵਿੱਦਿਆ ਹਾਸਲ ਕੀਤੀ। ਯੂਰਪ ਤੋਂ ਡਾਕਟਰੀ ਦੀ ਵਿੱਦਿਆ ਲੈ ਕੇ ਇਸ ਨੇ ਡਬਲਿਨ ਵਿਚ ਪ੍ਰੈਕਟਿਸ ਕਰਨੀ ਸ਼ੁਰੂ ਕਰ ਦਿੱਤੀ। ਇਸ ਪਿੱਛੋਂ ਉਹ ਵਾਰੋ-ਵਾਰੀ ਜਰਵਿਸ ਸਟ੍ਰੀਟ ਅਤੇ ਰਿਚਮੰਡ ਹਸਪਤਾਲਾਂ ਵਿਚ ਸਰਜਨ ਰਿਹਾ ਅਤੇ ਆਇਰਲੈਂਡ ਵਿਚ ਰੱਇਲ ਕਾਲਜ ਆਫ਼ ਸਰਜਨਜ਼ ਦਾ ਤਿੰਨ ਵਾਰ ਪ੍ਰਧਾਨ ਚੁਣਿਆ ਗਿਆ। ਸੰਨ 1827 ਵਿਚ ਇਸ ਨੇ ਦਿਲ ਦੀ ਇਕ ਅਜਿਹੀ ਬੀਮਾਰੀ ਬਾਰੇ ਦੱਸਿਆ ਜਿਸ ਵਿਚ ਧੜਕਨ ਬਹੁਤ ਘੱਟ ਜਾਂਦੀ ਹੈ ਅਤੇ ਕਦੇ ਕਦੇ ਚੱਕਰ ਵੀ ਆਉਂਦੇ ਹਨ। ਇਸ ਤੋਂ ਵੀਹ ਸਾਲ ਬਾਅਦ ਇਕ ਹੋਰ ਵਿਗਿਆਨੀ ਵਿਲੀਅਮ ਸਟੋਕਸ ਦਾ ਧਿਆਨ ਇਸ ਬੀਮਾਰੀ ਦੇ ਲੱਛਣਾਂ ਵੱਲ ਖਿੱਚਿਆ ਗਿਆ ਅਤੇ ਇਸ ਬੀਮਾਰੀ ਨੂੰ ਐਡਮਜ਼ ਸਟੋਕਸ ਸਿੰਡ੍ਰੋਮ ਆਖਿਆ ਜਾਣ ਲੱਗਾ। ਸੰਨ 1861 ਵਿਚ ਇਹ ਵਿਗਿਆਨੀ ਆਇਰਲੈਂਡ ਦੀ ਰਾਣੀ ਦਾ ਸਰਜਨ ਅਤੇ ਡਬਲਿਨ ਦੀ ਯੂਨੀਵਰਸਿਟੀ ਵਿਚ ਸਰਜਰੀ ਦਾ ਪ੍ਰੋਫ਼ੈਸਰ ਨਿਯੁਕਤ ਹੋਇਆ।

13 ਜਨਵਰੀ, 1875 ਨੂੰ ਡਬਲਿਨ ਵਿਖੇ ਇਸ ਦਾ ਦਿਹਾਂਤ ਹੋ ਗਿਆ।

**ਐਡਮਜ਼, ਰੋਜਰ** : ਸੰਯੁਕਤ ਰਾਜ ਅਮਰੀਕਾ ਦੇ ਇਸ ਰਸਾਇਣ-ਵਿਗਿਆਨੀ ਦਾ ਜਨਮ 1 ਜਨਵਰੀ, 1889 ਨੂੰ ਮੈਸਾਚੂਸੈੱਟਸ ਵਿਚ ਬੌਸਟਨ ਵਿਖੇ ਹੋਇਆ। ਹਾਰਵਰਡ ਯੂਨੀਵਰਸਿਟੀ ਤੋਂ ਵਿੱਦਿਆ ਪ੍ਰਾਪਤ ਕਰ ਕੇ ਇਸ ਨੇ 1912 ਈ. ਵਿਚ ਪੀ. ਐਚ. ਡੀ. ਦੀ ਡਿਗਰੀ ਹਾਸਲ ਕੀਤੀ। ਇਸ ਉਪਰੰਤ ਇਸ ਨੇ ਜਰਮਨੀ ਤੋਂ ਵਿੱਦਿਆ ਪ੍ਰਾਪਤ ਕੀਤੀ ਅਤੇ ਹਾਰਵਰਡ ਯੂਨੀਵਰਸਿਟੀ ਵਿਚ ਅਧਿਆਪਕ ਲੱਗ ਗਿਆ। ਸੰਨ 1916 ਵਿਚ ਇਹ ਇਲੀਨਾਇ ਯੂਨੀਵਰਸਿਟੀ ਚਲਾ ਗਿਆ ਜਿੱਥੇ 1919 ਈ. ਵਿਚ ਇਹ ਆਰਗੈਨਿਕ ਰਸਾਇਣ-ਵਿਗਿਆਨ ਦਾ ਪ੍ਰੋਫ਼ੈਸਰ ਅਤੇ 1926 ਈ. ਵਿਚ ਰਸਾਇਣ-ਵਿਗਿਆਨ ਵਿਭਾਗ ਦਾ ਮੁਖੀ ਬਣ ਗਿਆ। ਸੰਨ 1957 ਵਿਚ ਇਹ ਰਿਟਾਇਰ ਹੋ ਗਿਆ।

ਇਸ ਦਾ ਮੁੱਖ ਕੰਮ ਰਸਾਇਣਿਕ ਯੋਗਿਕਾਂ ਦੇ ਖੇਤਰ ਵਿਚ ਹੈ। ਐਡਮਜ਼ ਦੀ ਸਭ ਤੋਂ ਮਹੱਤਵਪੂਰਨ ਖੋਜ ਕਈ ਪ੍ਰਕਿਰਤਕ ਪਦਾਰਥਾਂ ਜਿਵੇਂ ਕਿ ਚੌਲਮੂਗਰਾ ਤੇਲ, ਇਕ ਫ਼ੀਨੋਲੀ ਵਰਣਕ ਜਿਹੜਾ ਕੁਝ ਪ੍ਰਾਣੀਆਂ ਲਈ ਜ਼ਹਿਰੀਲਾ ਹੁੰਦਾ ਹੈ, ਭੰਗ ਦੀ ਇਕ ਕਿਸਮ ਅਤੇ ਬਹੁਤ ਸਾਰੇ ਐਲਕੇਲੱਇਡਾਂ ਦੀ ਰਸਾਇਣਿਕ ਬਣਤਰ ਬਾਰੇ ਪਤਾ ਕਰਨਾ ਹੈ। ਇਸ ਤੋਂ ਛੁੱਟ ਇਸ ਨੇ ਤਿੰਨ-ਵਿਮਾਈ ਰਸਾਇਣ-ਵਿਗਿਆਨ, ਰੋਗ ਨਾਸ਼ਕ ਯੋਗਿਕਾਂ ਦਾ ਸੰਸਲੇਸ਼ਣ ਅਤੇ ਪਲੈਟਿਨਮ ਉਤਪ੍ਰੇਰਕਾਂ ਦੇ ਖੇਤਰ ਵਿਚ ਵੀ ਖੋਜ ਕੀਤੀ। ਦੂਜੇ ਸੰਸਾਰ ਯੁੱਧ ਸਮੇਂ ਐਡਮਜ਼ ਸਰਕਾਰ ਦਾ ਵਿਗਿਆਨਕ ਸਲਾਹਕਾਰ ਸੀ। ਇਸ ਨੂੰ ਕਈ ਸਨਮਾਨਾਂ ਨਾਲ ਸੁਸ਼ੋਭਿਤ ਕੀਤਾ ਗਿਆ। ਸੰਨ 1946 ਦਾ ਪ੍ਰੀਸਟਲੇ ਮੈਡਲ ਇਨ੍ਹਾਂ ਵਿਚੋਂ ਇਕ ਸੀ।

**ਐਡਮੰਡ ਰਿਚ, ਸੇਂਟ** : ਇਹ ਇਕ ਅੰਗਰੇਜ਼ ਵਿਦਵਾਨ ਅਤੇ ਲਾਟ ਪਾਦਰੀ ਸੀ। ਇਸ ਦਾ ਜਨਮ ਇੰਗਲੈਂਡ ਵਿਚ ਅਬਿੰਗਡਨ ਵਿਖੇ 20 ਨਵੰਬਰ, 1175 (ਜਾਂ 1180) ਨੂੰ ਹੋਇਆ। ਆੱਕਸਫੋਰਡ ਅਤੇ



ਸੇਂਟ ਐਡਮੰਡ ਰਿਚ

ਪੈਰਿਸ ਦੀਆਂ ਯੂਨੀਵਰਸਿਟੀਆਂ ਵਿਚ ਵਿੱਦਿਆ ਪ੍ਰਾਪਤ ਕਰਨ ਮਗਰੋਂ ਇਹ ਪੈਰਿਸ ਅਤੇ ਆੱਕਸਫੋਰਡ ਵਿਚ ਪੜ੍ਹਾਉਣ ਲੱਗ ਪਿਆ। ਐਡਮੰਡ ਪਹਿਲਾ ਪ੍ਰਾਧਿਆਪਕ ਸੀ ਜਿਸ ਨੇ ਇਥੇ ਅਰਸਤੂ ਦੇ ਦਰਸ਼ਨ ਸਬੰਧੀ ਪਹਿਲੀ ਵਾਰ ਪੜ੍ਹਾਈ ਕਰਵਾਈ। ਸੰਨ 1205 ਤੋਂ ਇਹ ਆੱਕਸਫੋਰਡ ਵਿਖੇ ਧਰਮ-ਵਿਗਿਆਨ ਅਤੇ ਤਰਕ-ਵਿਗਿਆਨ ਦਾ ਅਧਿਆਪਕ ਨਿਯੁਕਤ ਹੋਇਆ। ਸੰਨ 1227 ਦੇ ਲਗਭਗ ਪੋਪ ਗ੍ਰੈਗੋਰੀ ਨੌਵੇਂ ਨੇ ਇਸ ਨੂੰ ਇੰਗਲੈਂਡ ਭਰ ਵਿਚ 'ਛੇਵੇਂ ਜਹਾਦ' ਸਬੰਧੀ ਧਰਮ ਪ੍ਰਚਾਰ ਦਾ

ਕੰਮ ਸੌਂਪਿਆ ਇਸ ਦੀ ਸਫ਼ਲਤਾ ਕਾਰਨ 1234 ਈ. ਵਿਚ ਇਸ ਨੂੰ ਲਾਟ ਪਾਦਰੀ ਬਣਾ ਦਿੱਤਾ ਗਿਆ । ਇਸ ਨਿਯੁਕਤੀ ਮਗਰੋਂ ਇਸ ਨੇ ਸ਼ਾਹੀ ਚਰਚ ਅਤੇ ਪਾਦਰੀਆਂ ਵਿਚ ਬਹੁਤ ਸੁਧਾਰ ਲਿਆਂਦੇ ਪਰ ਇਹ ਬਾਦਸ਼ਾਹ ਹੈਨਰੀ ਤੀਜੇ ਅਤੇ ਪੋਪ ਦਾ ਵਿਸ਼ਵਾਸਪਾਤਰ ਨਾ ਬਣ ਸਕਿਆ। ਸਿੱਟੇ ਵਜੋਂ ਇਸ ਨੇ ਨੈਸ਼ਨਲ ਚਰਚ ਦਾ ਪ੍ਰਚਾਰ ਕਰਨਾ ਸ਼ੁਰੂ ਕੀਤਾ ਪਰ ਸਖ਼ਤ ਵਿਰੋਧਤਾ ਕਾਰਣ ਇਹ ਫ਼ਰਾਂਸ ਚਲਾ ਗਿਆ । ਉਥੇ ਇਹ ਪਾਂਟੀਜਨੀ ਵਿਖੇ ਸਾਧੂ ਬਣ ਕੇ ਰਹਿਣ ਲੱਗ ਪਿਆ । ਆਪਣੇ ਸੰਤਾਂ ਵਰਗੇ ਜੀਵਨ ਅਤੇ ਕਰਾਮਾਤਾਂ ਕਾਰਣ ਇਹ ਬਹੁਤ ਪ੍ਰਸਿੱਧ ਹੋ ਗਿਆ। ਸੰਨ 1248 ਦੇ ਲਗਭਗ ਇਸ ਨੂੰ ਮਾਨਤਾ ਦਿੱਤੀ ਗਈ । ਇਸ ਦਾ ਪੁਰਬ 16 ਨਵੰਬਰ ਨੂੰ ਮਨਾਇਆ ਜਾਂਦਾ ਹੈ ।

ਸੇਂਟ ਐਡਮੰਡ ਦੀਆਂ ਲਿਖੀਆਂ ਬਹੁਤੀਆਂ ਕ੍ਰਿਤਾਂ ਹੱਥ-ਲਿਖਤਾਂ ਦੇ ਰੂਪ ਵਿਚ ਹੀ ਮਿਲਦੀਆਂ ਹਨ । ਛਪੀਆਂ ਪੁਸਤਕਾਂ ਵਿਚੋਂ 'Speculum ecclesiae,' 'An ascetical treatise' ਅਤੇ 'Constitutiones' ਬਹੁਤ ਪ੍ਰਸਿੱਧ ਹਨ ।

16ਨਵੰਬਰ, 1240ਨੂੰ ਫ਼ਰਾਂਸ ਵਿਚ ਸਵਾਜ਼ੀ ਵਿਖੇ ਸੇਂਟ ਐਡਮੰਡ ਦੀ ਮੌਤ ਹੋ ਗਈ ।

ਹ. ਪੁ.- ਐਨ. ਬ੍ਰਿ. 9 : 590 ; ਐਨ. ਬ੍ਰਿ. ਮਾ. 3 : 792

**ਐਡਮ ਡ ਲਾ ਹਾਲੈ :** ਫ਼ਰਾਂਸ ਦੇ ਮੁੱਢਲੇ ਧਰਮ - ਨਿਰਪੇਖ ਥੀਏਟਰ ਦੀ ਕਾਢ ਕੱਢਣ ਵਾਲੇ ਇਸ ਕਵੀ ਅਤੇ ਸੰਗੀਤਕਾਰ ਦਾ ਜਨਮ ਆਰਾਸ ਵਿਖੇ 250 ਈ. ਵਿਚ ਹੋਇਆ । ਇਸ ਨੂੰ ਮੈਡਮ ਲੀ ਬਾਸੂ ਜਾਂ ਐਡਮ ਦੀ ਹੰਚਬੈਕ ਨਾਵਾਂ ਨਾਲ ਵੀ ਜਾਣਿਆ ਜਾਂਦਾ ਹੈ। ਜਦੋਂ ਇਸ ਨੇ ਪੜ੍ਹਾਈ ਲਈ ਪੈਰਿਸ ਜਾਣਾ ਸੀ ਤਾਂ ਆਪਣੇ ਦੋਸਤਾਂ ਨੂੰ ਖ਼ੁਸ਼ ਕਰਨ ਲਈ ਇਸ ਨੇ ਆਪਣੇ ਹੀ ਜੀਵਨ ਉੱਤੇ ਆਧਾਰਤ ਇਕ ਵਿਅੰਗਪੂਰਨ ਰਚਨਾ ਲਿਖੀ ਜਿਸ ਦਾ ਨਾਂ 'ਜੀਨ ਡੀ ਲਾ ਫੂਲੀ' ਸੀ । ਦੂਸਰੀ ਲਿੱਖਤ 'ਲੀ ਕੋਂਜੇ' ਇਸ ਨੇ ਆਪਣੀ ਪਤਨੀ ਨਾਲੋਂ ਵਿਛੜਨ ਅਤੇ ਆਪਣਾ ਜਨਮ ਸਥਾਨ ਆਰਾਸ ਛੱਡਣ ਦੇ ਅਫ਼ਸੋਸ ਬਾਰੇ ਲਿਖੀ ਸੀ । ਕਾਂਟ ਡੀ ਅਰਟਾਇਜ਼ ਦੇ ਦਰਬਾਰੀ ਕਵੀ ਅਤੇ ਸੰਗੀਤਕਾਰ ਦੇ ਨਾਤੇ ਇਸ ਨੇ ਨੇਪਲਜ਼ ਦਾ ਦੌਰਾ ਕੀਤਾ ਅਤੇ ਉਥੇ ਵੱਖ ਵੱਖ ਧੁਨਾਂ ਦੇ ਸੰਗਮ ਨਾਲ ਬਣਾਏ ਰਾਗ ਲਈ ਪ੍ਰਸਿੱਧ ਹੋ ਗਿਆ। ਇਸ ਦਾ ਸੁਪ੍ਰਸਿੱਧ ਹਾਸਰਸ ਗੀਤਨਾਟ 'ਜੀ ਡੀ ਰੋਬਿਨ ਈਟ ਡੀ ਮਾਰੀਆਨ' ਹੈ ਜਿਸ ਵਿਚ ਨਾਈਟ ਵੱਲੋਂ ਇਕ ਸੁੰਦਰ ਆਜੜਣ ਪ੍ਰਤੀ ਪਿਆਰ ਜਜ਼ਬਿਆਂ ਨੂੰ ਇਕ ਨਾਟਕੀ ਰੂਪ ਵਿਚ ਦਰਸਾਇਆ ਗਿਆ ਹੈ । ਜਿਹੜੇ ਦੋਸਤ ਇਸ ਨੂੰ ਭੁੱਲ ਗਏ ਸਨ ਉਨ੍ਹਾਂ ਦਾ ਇਸ ਨੇ 'ਜੀਨ ਡੀ ਪੀਲੀਰੀਨ' ਨਾਮੀ ਪੁਸਤਕ ਵਿਚ ਮਖ਼ੌਲ ਉਡਾਇਆ ਹੈ।



ਐਡਮ ਡ ਲਾ ਹਾਲੈ

1306 ਈ. ਵਿਚ ਨੇਪਲਜ਼ ਵਿਖੇ ਇਸ ਦੀ ਮੌਤ ਹੋ ਗਈ ।

ਹ. ਪੁ.- ਐਨ. ਬ੍ਰਿ. ਮਾ. 1 : 76

**ਐਡਮਰ :** ਇਸ ਅੰਗਰੇਜ਼ ਜੀਵਨੀ ਲੇਖਕ ਅਤੇ ਇਤਿਹਾਸ-ਕਾਰ ਦਾ ਜਨਮ ਕੈਂਟਰਬਰੀ ਵਿਚ ਲਗਭਗ 1060 ਈ. ਵਿਚ ਹੋਇਆ। ਇਸ ਨੇ ਸੇਂਟ ਅਨਸੈੱਲਮ ਦੀ ਜੀਵਨੀ ਲਿਖੀ । ਇਹ ਕੈਂਟਰਬਰੀ ਸੰਨਿਆਸੀ ਸੰਪ੍ਰਦਾਇ ਨਾਲ ਸਬੰਧ ਰੱਖਦਾ ਸੀ । ਇਸ ਨੇ ਆਪਣੇ ਸਮੇਂ ਦੇ ਜਨ-ਜੀਵਨ ਅਤੇ ਘਟਨਾਵਾਂ ਨੂੰ ਬਿਲਕੁਲ ਠੀਕ ਢੰਗ ਨਾਲ ਚਿੱਤਰਿਆ ਹੈ ।

ਐਡਮਰ ਇਕ ਉੱਚ ਘਰਾਣੇ ਵਿਚ ਪੈਦਾ ਹੋਇਆ ਜਿਹੜਾ ਕਿ ਨਾਰਮਨਾਂ ਦੇ ਹਮਲਿਆਂ ਕਾਰਨ ਕੰਗਾਲ ਹੋ ਗਿਆ ਸੀ । ਇਸ ਦੀ ਪਾਲਣਾ ਕੈਂਟਰਬਰੀ ਦੇ ਕ੍ਰਾਈਸਟ ਚਰਚ ਵਿਚ ਹੋਈ, ਜਿਥੇ ਇਹ 1093 ਈ. ਤਕ ਇਕ ਸੰਨਿਆਸੀ ਦੇ ਰੂਪ ਵਿਚ ਰਿਹਾ । ਸੇਂਟ ਅਨਸੈੱਲਮ ਦੇ 1903 ਈ. ਵਿਚ ਲਾਟ ਪਾਦਰੀ ਬਣਨ ਪਿੱਛੋਂ ਐਡਮਰ ਉਸ ਦੇ ਘਰ ਬਾਰ ਦਾ ਮੈਂਬਰ ਬਣ ਗਿਆ ਅਤੇ ਸ਼ਾਇਦ ਉਸ ਦਾ ਸਕੱਤਰ ਅਤੇ ਜ਼ਾਤੀ ਗਿਰਜੇ ਦਾ ਪਾਦਰੀ ਵੀ ਰਿਹਾ । ਸੇਂਟ ਅਨਸੈੱਲਮ ਦੀ ਮੌਤ ਤਕ ਐਡਮਰ ਉਸ ਦੇ ਨਾਲ ਰੋਮ ਅਤੇ ਹੋਰ ਕਈ ਥਾਵਾਂ ਦੀ ਯਾਤਰਾ ਕਰਦਾ ਰਿਹਾ । ਸੰਨ 1109 ਤੋਂ 1114 ਤਕ ਇਸ ਨੇ ਲਗਭਗ ਕੋਈ ਕੰਮ ਨਾ ਕੀਤਾ ਅਤੇ ਪਿੱਛੋਂ 1119 ਵਿਚ ਇਹ ਲਾਟ ਪਾਦਰੀ ਰੈਲਫ਼ ਕੋਲ ਵਾਪਸ ਕੈਂਟਰਬਰੀ ਪਰਤ ਆਇਆ ।

ਆਪਣੀ ਪੁਸਤਕ 'Historia novorum in Anglia' ਵਿਚ ਇਸ ਨੇ ਕੈਂਟਰਬਰੀ ਪਾਦਰੀ ਸੰਪ੍ਰਦਾਇ ਦਾ ਹਾਲ ਲਿਖਿਆ ਹੈ ਅਤੇ ਸੇਂਟ ਅਨਸੈੱਲਮ ਦਾ ਵਿਸ਼ੇਸ਼ ਜ਼ਿਕਰ ਕੀਤਾ ਹੈ । 'Vita Anselmi' ਵਿਚ ਇਸ ਨੇ ਸੇਂਟ ਅਨਸੈੱਲਮ ਦੇ ਪ੍ਰਾਈਵੇਟ ਜੀਵਨ ਬਾਰੇ ਲਿਖਿਆ ਹੈ ।

ਹ. ਪੁ.- ਐਨ. ਬ੍ਰਿ. ਮਾ. 3 : 791 ; ਐਨ. ਅਮੈ. 9 : 598.

**ਐਡਮਿਰਲ** : ਇਹ ਜਲ ਸੈਨਾ ਦੇ ਇਕ ਅਜਿਹੇ ਅਫ਼ਸਰ ਦਾ ਅਹੁਦਾ ਹੈ ਜਿਹੜਾ ਇਕ ਬੇੜੇ ਦੀ ਸਬ-ਡਵੀਜ਼ਨ ਜਾਂ ਸਮੁੰਦਰ ਦੇ ਕੰਢੇ ਉੱਤੇ ਇਕ ਮਹੱਤਵਪੂਰਨ ਸਮੁੰਦਰੀ ਪ੍ਰਬੰਧਕੀ ਕਾਰਜ ਦੇ ਮੁੱਖੀ ਵਜੋਂ ਕਮਾਂਡ ਕਰਦਾ ਹੈ । ਸਮੁੰਦਰੀ ਸੈਨਾ ਲਈ ਇਹ ਅਹੁਦਾ ਪਹਿਲੀ ਵਾਰ ਸਿਸਲੀਆਂ ਅਤੇ ਫਿਰ ਉਨ੍ਹਾਂ ਤੋਂ ਜੈਨੋਆ ਵਾਸੀਆਂ ਨੇ ਵਰਤੋਂ ਵਿਚ ਲਿਆਂਦਾ ਸੀ । ਫਿਰ ਤੇਰ੍ਹਵੀਂ ਸਦੀ ਦੇ ਧਰਮ ਯੁੱਧਾਂ ਦੌਰਾਨ ਫ਼ਰਾਂਸੀਸੀਆਂ ਨੇ ਜੈਨੋਆ ਵਾਸੀਆਂ ਤੋਂ ਇਹ ਅਹੁਦਾ ਵਰਤੋਂ ਵਿਚ ਲੈ ਆਂਦਾ । ਤੇਰ੍ਹਵੀਂ ਸਦੀ ਦੇ ਅੰਤ ਤੱਕ ਇਹ ਅਹੁਦਾ ਇੰਗਲੈਂਡ ਵਿਚ ਸਿੰਗਕ ਪੋਰਟ ਦੇ ਸਮੁੰਦਰੀ ਜਹਾਜ਼ਾਂ ਦੇ ਕਮਾਨ ਅਫ਼ਸਰ ਲਈ ਵਰਤਿਆ ਜਾਣ ਲਗ ਪਿਆ । ਸ਼ੁਰੂ ਸ਼ੁਰੂ ਵਿਚ ਇਸ ਲਈ ਵਰਤੇ ਜਾਣ ਵਾਲੇ ਸ਼ਬਦ 'ਅਨੀਰਿਲ' ਅਤੇ 'ਅਨੀਰੇਲ' ਹੁੰਦੇ ਸਨ । ਪੁਰਤਗਾਲ ਤੇ ਸਪੇਨ ਵਿਚ ਇਹ ਸ਼ਬਦ 'ਐਡਮਿਨਸਟਰੇਟ' ਦਾ ਰੂਪ ਧਾਰ ਗਿਆ ।

ਇੰਗਲੈਂਡ ਵਿਚ ਬੇੜੇ ਅਤੇ ਸਮੁੰਦਰੀ ਮਾਮਲਿਆਂ ਦਾ ਪ੍ਰਬੰਧ ਚਲਾਉਣ ਵਾਲੇ ਸਰਕਾਰੀ ਵਿਭਾਗ ਨੂੰ ਆਮ ਕਰਕੇ ਐਡਮਿਰਲਟੀ ਕਿਹਾ ਜਾਣ ਲੱਗ ਪਿਆ । ਇਸ ਵਿਭਾਗ ਦੀ ਪ੍ਰਧਾਨਗੀ ਆਮ ਕਰਕੇ ਸ਼ਾਹੀ ਖ਼ਾਨਦਾਨ ਦਾ ਇਕ ਵਿਅਕਤੀ ਜਿਸ ਨੂੰ ਲਾਰਡ ਹਾਈ ਐਡਮਿਰਲ

ਕਿਹਾ ਜਾਂਦਾ ਸੀ, ਕਰਿਆ ਕਰਦਾ ਸੀ । ਅਖ਼ੀਰਲਾ ਲਾਰਡ ਹਾਈ ਐਡਮਿਰਲ ਕਲੈਰੈਂਸ ਦਾ ਡਿਊਕ ਵਿਲੀਅਮ ਸੀ । ਸੰਨ 1830 ਵਿਚ ਇਸ ਦੇ ਵਿਲੀਅਮ ਚੌਥੇ ਵਜੋਂ ਰਾਜ-ਗੱਦੀ ਉੱਤੇ ਬੈਠਣ ਤੋਂ ਪਹਿਲਾਂ ਇਸ ਨੇ ਲਾਰਡ ਹਾਈ ਐਡਮਿਰਲ ਦੇ ਅਹੁਦੇ ਤੋਂ ਅਸਤੀਫ਼ਾ ਦੇ ਦਿੱਤਾ ਅਤੇ ਇਸ ਦੇ ਨਾਲ ਹੀ ਇਹ ਅਹੁਦਾ ਖ਼ਤਮ ਕਰ ਦਿਤਾ ਗਿਆ ।

ਸਮੁੰਦਰੀ ਫ਼ੌਜਾਂ ਨੂੰ ਵਧੀਆ ਲੀਡਰਸ਼ਿਪ ਦੇਣ ਲਈ ਅਤੇ ਉਨ੍ਹਾਂ ਤੇ ਸੁਚੱਜਾ ਪ੍ਰਬੰਧਕੀ ਕੰਟਰੋਲ ਕਰਨ ਲਈ ਆਧੁਨਿਕ ਸਮੁੰਦਰੀ ਫ਼ੌਜਾਂ ਦੇ ਸ਼੍ਰੇਣੀਬੱਧ ਕੀਤੇ ਅਫ਼ਸਰਾਂ ਨੂੰ ਕਈ ਗ੍ਰੇਡਾਂ ਵਿਚ ਵੰਡਿਆ ਹੋਇਆ ਹੈ । ਸਾਰੇ ਅਫ਼ਸਰਾਂ ਨੂੰ ਫ਼ਲੈਗ ਅਫ਼ਸਰ ਕਿਹਾ ਜਾਂਦਾ ਹੈ । ਹਰ ਇਕ ਸਮੁੰਦਰੀ ਜਹਾਜ਼ ਜਿਸ ਉੱਤੇ ਅਜਿਹਾ ਅਫ਼ਸਰ ਸਵਾਰ ਹੁੰਦਾ ਅਤੇ ਆਪਣਾ ਅਹੁਦਾ ਦਰਸਾਉਣ ਲਈ ਨੀਲੇ ਰੰਗ ਦੀ ਗ੍ਰਾਊਂਡ ਵਾਲਾ ਇਕ ਵਿਸ਼ੇਸ਼ ਝੰਡਾ ਆਪਣੇ ਜਹਾਜ਼ ਉਤੇ ਲਹਿਰਾਉਂਦਾ ਹੈ । ਫ਼ਲੈਗ ਉੱਤੇ ਲੱਗੇ ਸਟਾਰ ਅਫ਼ਸਰ ਦਾ ਅਸਲੀ ਅਹੁਦਾ ਦਸਦੇ ਹਨ । ਕਾਲਰ ਅਤੇ ਫ਼ਲੈਗ ਅਫ਼ਸਰ ਦੀ ਵਰਦੀ ਦੇ ਮੋਢਿਆਂ ਉਤੇ ਲੱਗੀਆਂ ਨਿਸ਼ਾਨੀਆਂ ਵੀ ਅਫ਼ਸਰ ਦਾ ਅਹੁਦਾ ਹੀ ਦਰਸਾਉਂਦੀਆਂ ਹਨ । ਇਸੇ ਕਾਰਨ ਇਨ੍ਹਾਂ ਫ਼ਲੈਗ ਅਫ਼ਸਰਾਂ ਨੂੰ ਆਮ ਕਰਕੇ ਦੋ ਸਟਾਰਾਂ ਵਾਲਾ, ਤਿੰਨ ਸਟਾਰਾਂ ਵਾਲਾ, ਚਾਰ ਸਟਾਰਾਂ ਵਾਲਾ, ਜਾਂ ਪੰਜ ਸਟਾਰਾਂ ਵਾਲਾ ਐਡਮਿਰਲ ਕਿਹਾ ਜਾਂਦਾ ਹੈ । ਇਨ੍ਹਾਂ ਦੇ ਮੁਕਾਬਲੇ ਸੰਯੁਕਤ ਰਾਜ ਦੀ ਸਮੁੰਦਰੀ ਫ਼ੌਜ ਵਿਚ ਕ੍ਰਮਵਾਰ ਰੀਅਰ ਐਡਮਿਰਲ, ਵਾਈਸ ਐਡਮਿਰਲ, ਐਡਮਿਰਲ ਅਤੇ ਫਲੀਟ ਐਡਮਿਰਲ ਦੇ ਅਹੁਦੇ ਹਨ । ਪਹਿਲੇ ਤਿੰਨ ਅਹੁਦੇ ਰੀਅਰ ਐਡਮਿਰਲ, ਵਾਈਸ ਐਡਮਿਰਲ ਅਤੇ ਐਡਮਿਰਲ ਤਾਂ ਦੁਨੀਆ ਦੇ ਸਾਰੇ ਮੁਲਕਾਂ ਦੀਆਂ ਸਮੁੰਦਰੀ ਫ਼ੌਜਾਂ ਨੇ ਅਮਲੀ ਰੂਪ ਵਿਚ ਅੰਗੀਕਾਰ ਕਰ ਲਏ ਹਨ । ਪੰਜ-ਸਟਾਰਾਂ ਵਾਲਾ ਗ੍ਰੇਡ ਜਿਥੇ ਕਿਤੇ ਵੀ ਦੁਨੀਆ ਵਿਚ ਮੌਜੂਦ ਹੈ, ਵੱਖ-ਵੱਖ ਦੇਸ਼ਾਂ ਵਿਚ ਵੱਖਰਾ ਵੱਖਰਾ ਹੈ । ਜਰਮਨੀ ਵਿਚ ਇਸ ਨੂੰ ਕਰਨਲ ਐਡਮਿਰਲ, ਬਰਤਾਨੀਆ ਵਿਚ ਐਡਮਿਰਲ ਆਫ਼ ਦੀ ਫ਼ਲੀਟ, ਰੂਸ ਵਿਚ ਜਨਰਲ ਐਡਮਿਰਲ ਅਤੇ ਸੰਯੁਕਤ ਰਾਜ ਵਿਚ ਫ਼ਲੀਟ ਐਡਮਿਰਲ ਦਾ ਨਾਂ ਦਿੱਤਾ ਗਿਆ ।

ਖ਼ਾਨਾਜੰਗੀ ਤੱਕ ਸੰਯੁਕਤ ਰਾਜ ਦੀ ਸਮੁੰਦਰੀ ਫ਼ੌਜ ਵਿਚ ਫ਼ਲੈਗ ਅਫ਼ਸਰ ਦਾ ਕੋਈ ਅਹੁਦਾ ਨਹੀਂ ਸੀ ਹੁੰਦਾ । ਭਾਵੇਂ ਫ਼ੈਡਰਲ ਸਰਕਾਰ ਦੇ ਸ਼ੁਰੂ ਹੋਣ ਤੋਂ ਲੈ ਕੇ ਸੁਕੈਡਰਨ ਜਾਂ ਕਿਸੇ ਵਿਸੇਸ਼ ਮਿਸ਼ਨ ਦੇ ਸੀਨੀਅਰ ਕਮਾਨ ਅਫ਼ਸਰ ਲਈ ਕਮਾਡੋਰ ਦਾ ਉਪਚਾਰ-ਪੱਦ ਵਰਤੋਂ ਵਿਚ ਲਿਆਂਦਾ ਗਿਆ ਸੀ । ਕਮਾਡੋਰ ਵਿਚ ਸਟਾਰ ਵਾਲਾ ਚੌੜਾ ਝੰਡਾ ਲਹਿਰਾਉਂਦਾ ਸੀ ਅਤੇ ਇਸ ਕਰਕੇ ਇਹ ਹੀ ਫ਼ਲੈਗ ਅਫ਼ਸਰ ਹੁੰਦਾ ਸੀ । ਸੰਨ 1862 ਵਿਚ ਕਾਂਗਰਸ ਨੇ ਰੀਅਰ ਐਡਮਿਰਲ ਦਾ ਅਹੁਦਾ ਸਥਾਪਤ ਕੀਤਾ ਅਤੇ ਕਮਾਡੋਰ ਦੇ ਅਹੁਦੇ ਨੂੰ ਕਾਨੂੰਨੀ ਰੂਪ ਦੇ ਦਿੱਤਾ। ਸੰਨ 1864 ਵਿਚ ਪ੍ਰੈਜ਼ੀਡੈਂਟ ਅਬਰਾਹੀਮ ਲਿੰਕਨ ਨੂੰ ਰੀਅਰ ਐਡਮਿਰਲਾਂ ਵਿਚੋਂ ਕਿਸੇ ਇਕ ਨੂੰ ਵਾਈਸ ਐਡਮਿਰਲ ਦੇ ਅਹੁਦੇ ਤੇ ਪੱਦ-ਉਨਤੀ ਦੇਣ ਦਾ ਅਖ਼ਤਿਆਰ ਦਿਤਾ ਗਿਆ । ਸੰਨ 1866 ਵਿਚ ਕਾਂਗਰਸ ਨੇ ਇਕ ਕਾਨੂੰਨ ਪਾਸ ਕੀਤਾ ਜਿਸ ਵਿਚ ਇਕ ਐਡਮਿਰਲ, ਇਕ ਵਾਈਸ ਐਡਮਿਰਲ ਅਤੇ ਰੀਅਰ ਐਡਮਿਰਲਾਂ ਦੀ ਸਕ੍ਰਿਆ ਸੂਚੀ ਦਾ ਉਪਬੰਧ ਕੀਤਾ ਗਿਆ । ਖ਼ਾਨਾਜੰਗੀ ਦੌਰਾਨ ਆਪਣਾ ਨਾਂ ਪੈਦਾ ਕਰਨ ਵਾਲੇ ਕੁਝ ਅਫ਼ਸਰਾਂ ਦਾ ਸਨਮਾਨ ਕਰਨ ਲਈ ਵਾਈਸ ਐਡਮਿਰਲ ਅਤੇ ਐਡਮਿਰਲ ਦੇ ਅਹੁਦੇ ਸਥਾਪਤ ਕੀਤੇ ਗਏ । ਸੰਨ 1891 ਵਿਚ ਇਹ ਦੋਵੇਂ ਅਹੁਦੇ ਖ਼ਤਮ ਕਰ ਦਿੱਤੇ ਗਏ । ਸੰਨ 1899 ਵਿਚ ਕਾਂਗਰਸ ਨੇ 'ਐਡਮਿਰਲ ਆਫ਼ ਫ਼ਲੀਟ' ਦਾ ਅਹੁਦਾ ਸਥਾਪਤ ਕੀਤਾ ਅਤੇ ਮਨੀਲਾ ਖਾੜੀ ਵਿਚ ਸਪੇਨੀ-ਅਮਰੀਕੀ ਯੁੱਧ ਵਿਚ ਵਿਖਾਈ ਅਦੁੱਤੀ ਬਹਾਦਰੀ ਦੇ ਸਨਮਾਨ ਵਿਚ ਜਾਰਜ ਡਿਊਏ ਨੂੰ ਐਡਮਿਰਲ ਆਫ਼ ਫ਼ਲੀਟ ਦਾ ਅਹੁਦਾ ਪ੍ਰਦਾਨ ਕੀਤਾ । ਜਾਰਜ ਡਿਊਏ ਦੀ ਮੌਤ ਉਪਰੰਤ ਇਹ ਅਹੁਦਾ ਖ਼ਤਮ ਕਰ ਦਿੱਤਾ ।

ਸੰਨ 1882 ਵਿਚ ਕਾਂਗਰਸ ਨੇ ਰੀਅਰ ਐਡਮਿਰਲ ਦੀ ਗਿਣਤੀ ਘਟਾ ਕੇ 6 ਅਤੇ ਕਮਾਡੋਰ ਦੀ ਗਿਣਤੀ ਘਟਾ ਕੇ 10 ਕਰ ਦਿੱਤੀ ਸੀ ਪਰ ਸਮੁੰਦਰੀ ਫ਼ੌਜ ਦੀ ਗਿਣਤੀ ਦੇ ਵੱਧ ਜਾਣ ਕਾਰਨ 1899 ਈ. ਵਿਚ ਰੀਅਰ ਐਡਮਿਰਲ ਦੀ ਗਿਣਤੀ ਵਧਾ ਕੇ 18 ਕਰ ਦਿੱਤੀ ਅਤੇ ਕਮਾਡੋਰ ਦੀ ਪਦਵੀ ਨੂੰ ਸਕ੍ਰਿਆ ਸੂਚੀ ਵਿਚੋਂ ਖ਼ਤਮ ਕਰ ਦਿੱਤਾ ਗਿਆ । ਸੰਨ 1899 ਦੇ ਕਾਨੂੰਨ ਵਿਚ ਇਹ ਇਕਰਾਰਨਾਮਾ ਕੀਤਾ ਗਿਆ ਕਿ ਤਨਖਾਹ ਦੇ ਪਿੱਛੋਂ ਰੀਅਰ ਐਡਮਿਰਲ ਸੂਚੀ ਦੇ ਹੇਠਲੇ ਅੱਧ ਦੇ ਅਫ਼ਸਰਾਂ ਦੀ ਤਨਖ਼ਾਹ ਬ੍ਰਿਗੇਡ ਜਨਰਲਾਂ ਦੇ ਬਰਾਬਰ ਅਤੇ ਉਸੇ ਸੂਚੀ ਦੇ ਉਪਰਲੇ ਅੱਧ ਦੇ ਅਫ਼ਸਰਾਂ ਦੀ ਤਨਖ਼ਾਹ ਮੇਜਰ ਜਨਰਲਾਂ ਦੀ ਤਨਖ਼ਾਹ ਦੇ ਬਰਾਬਰ ਹੋਵੇਗੀ । ਹੋਰਨਾਂ ਮੰਤਵਾਂ ਲਈ ਸਾਰੇ ਰੀਅਰ ਐਡਮਿਰਲ ਅਹੁਦੇ ਮੇਜਰ ਜਨਰਲਾਂ ਦੇ ਬਰਾਬਰ ਹੋਣਗੇ । ਵਾਈਸ ਐਡਮਿਰਲਾਂ ਦਾ ਅਹੁਦਾ ਲੈਫ਼ਟੀਨੈਂਟ ਜਨਰਲਾਂ ਦੇ ਬਰਾਬਰ ਹੁੰਦਾ ਹੈ । ਸਮੁੰਦਰੀ ਫ਼ੌਜ ਦੇ ਨਿਰੰਤਰ ਵਿਕਾਸ ਨਾਲ ਅਤੇ ਸੰਯੁਕਤ ਰਾਜ ਦੇ ਦੁਨੀਆ ਦੇ ਮਾਮਲਿਆਂ ਵਿਚ ਵਧੇਰੇ ਸ਼ਾਮਲ ਹੋ ਜਾਣ ਕਾਰਨ ਇਸ ਦੇ ਬੇੜੇ ਲਈ ਦੋ ਸਟਾਰਾਂ ਵਾਲੇ ਅਹੁਦੇ ਨਾਲੋਂ ਵੱਧ ਸਟਾਰਾਂ ਵਾਲੇ ਅਫ਼ਸਰਾਂ ਅਤੇ ਸਮੁੰਦਰੀ ਫ਼ੌਜ ਦੇ ਕਮਾਂਡਰਾਂ ਦੀ ਲੋੜ ਵਿਸ਼ੇਸ਼ ਕਰਕੇ ਬਦੇਸ਼ੀ ਸਮੁੰਦਰਾਂ ਵਿਚ ਬਹੁਤ ਭਾਰੂ ਹੋ ਗਈ ਪਰ ਕਾਂਗਰਸ ਉਚੀਆਂ ਤਨਖ਼ਾਹ ਦਰਾਂ ਵਾਲੇ ਉਚੇਰੇ ਸਥਾਈ ਅਹੁਦਿਆਂ ਨੂੰ ਸਥਾਪਤ ਕਰਨ ਲਈ ਰਜ਼ਾਮੰਦ ਨਹੀਂ ਸੀ ਕਿਉਂਕਿ ਇਸ ਨਾਲ ਰੀਟਾਇਰਡ ਸੂਚੀ ਉਪਰ ਵੀ ਕਾਫ਼ੀ ਖ਼ਰਚਾ ਵੱਧ ਜਾਣਾ ਸੀ । ਅਖ਼ੀਰ ਨੂੰ ਇਹ ਸਮਝੌਤਾ ਹੋਇਆ ਕਿ ਜਦੋਂ ਕੁਝ ਅਫ਼ਸਰ ਵਿਸ਼ੇਸ਼ ਪੁਜ਼ੀਸ਼ਨਾਂ ਤੇ ਲਗੇ ਹੋਏ ਹੋਣ ਤਾਂ ਉਨ੍ਹਾਂ ਨੂੰ ਵਾਈਸ ਐਡਮਿਰਲ ਅਤੇ ਐਡਮਿਰਲ ਦੇ ਅਸਥਾਈ ਅਹੁਦੇ ਦਿੱਤੇ ਜਾਣ ਪਰ ਇਨ੍ਹਾਂ ਪੁਜੀਸ਼ਨਾਂ ਤੋਂ ਹਟਣ ਤੋਂ ਬਾਅਦ ਇਹ ਅਫ਼ਸਰ ਫਿਰ ਆਪਣੇ ਸਥਾਈ ਅਹੁਦੇ ਰੀਅਰ ਐਡਮਿਰਲ ਤੇ ਪਰਤਾ ਦਿੱਤੇ ਜਾਣ । ਰਿਟਾਇਰ ਹੋਣ ਤੇ ਇਨ੍ਹਾਂ ਨੂੰ ਉਸੇ ਅਹੁਦੇ ਅਨੁਸਾਰ ਹੀ ਬਣਦੀ ਤਨਖ਼ਾਹ ਦਿੱਤੀ ਜਾਂਦੀ ਸੀ ਪਰ ਸੱਕ੍ਰਿਆ ਸੂਚੀ ਵਿਚ ਜੋ ਵੀ ਉਚੇਰਾ ਅਹੁਦਾ ਇਨ੍ਹਾਂ ਨੇ ਪ੍ਰਾਪਤ ਕੀਤਾ ਹੁੰਦਾ ਸੀ, ਇਹ ਉਹੀ ਅਹੁਦਾ ਰਿਟਾਇਰ ਹੋਣ ਉਪਰੰਤ ਵੀ ਵਰਤ ਸਕਦੇ ਸਨ । ਪਹਿਲੀ ਵਾਰ ਅਧਿਕਾਰਿਤ ਕੀਤੀਆਂ ਅਸਥਾਈ ਚਾਰ-ਸਟਾਰ ਵਾਲੀਆਂ ਪੁਜ਼ੀਸ਼ਨਾਂ (ਐਡਮਿਰਲ) ਐਟਲਾਂਟਿਕ, ਪੈਸੇਫ਼ਿਕ ਅਤੇ ਏਸ਼ੀਆਟਿਕ ਬੇੜਿਆਂ ਦੇ ਕਮਾਂਡਰ ਇਨ-ਚੀਫ਼ ਅਤੇ ਚੀਫ਼ ਆਫ਼ ਦੀ ਨੇਵਲ ਆਪਰੇਸ਼ਨਜ਼ ਦੀਆਂ ਸਨ। ਤਿੰਨ-ਸਟਾਰ (ਵਾਈਸ ਐਡਮਿਰਲ) ਵਾਲੀਆਂ ਪੁਜ਼ੀਸ਼ਨਾਂ ਦੇ ਘੇਰੇ ਵਿਚ ਫ਼ਲੀਟ ਕਮਾਂਡਰਾਂ ਦੇ ਅਧੀਨ ਕੰਮ ਕਰਦੇ ਫ਼ੌਜੀ ਕਮਾਂਡਰਾਂ ਦੀਆਂ ਬੈਰਕਾਂ ਹੁੰਦੀਆਂ ਸਨ । ਇਨ੍ਹਾਂ ਅਸਥਾਈ ਅਹੁਦਿਆਂ ਤੇ ਰਹਿੰਦੇ ਸਮੇਂ ਇਨ੍ਹਾਂ ਅਫ਼ਸਰਾਂ ਨੂੰ ਭੱਤਾ ਦਿੱਤਾ ਜਾਂਦਾ ਸੀ।

ਦੂਜੇ ਵਿਸ਼ਵ ਯੁੱਧ ਦੌਰਾਨ ਕਾਂਗਰਸ ਨੇ ਪ੍ਰੈਜ਼ੀਡੈਂਟ ਨੂੰ ਸਾਰੇ ਫ਼ਲੈਗ ਅਹੁਦਿਆਂ ਉੱਤੇ ਅਸਥਾਈ ਨਿਯੁਕਤੀਆਂ ਕਰਨ ਵਿਚ ਖੁਲ੍ਹ ਦੇ ਦਿੱਤੀ । ਕਮਾਡੋਰ ਦਾ ਅਹੁਦਾ ਫਿਰ ਹੋਂਦ ਵਿਚ ਆ ਗਿਆ ਪਰ ਯੁੱਧ ਮਗਰੋਂ ਸਕ੍ਰਿਆ ਸੂਚੀ ਲਈ ਇਹ ਅਹੁਦਾ ਫਿਰ ਖ਼ਤਮ ਕਰ ਦਿੱਤਾ ਗਿਆ । ਯੁੱਧ ਦੇ ਅਖ਼ੀਰ ਵਿਚ ਕਾਂਗਰਸ ਨੇ ਪੰਜ-ਸਟਾਰ ਅਹੁਦੇ ਵਾਲੇ ਫ਼ਲੀਟ ਐਡਮਿਰਲ ਵਿਲੀਅਮ ਡੀ. ਲੀਹੀ, ਅਰਨੈਸਟ ਜੇ. ਕਿੰਗ ਚੈਸਟਰ ਡਬਲਯੂ ਨਿਮਿਜ਼ ਅਤੇ ਵਿਲੀਅਮ ਐਫ ਹੈਲਸੇ ਨੂੰ ਵਿਸੇਸ਼ ਸਨਮਾਨ

ਅਤੇ ਇਨਾਮ ਦੇਣ ਦਾ ਅਧਿਕਾਰ ਦਿੱਤਾ ਗਿਆ। ਇਹ ਅਫ਼ਸਰ ਕੇਵਲ ਆਪਣੀ ਬੇਨਤੀ ਤੇ ਹੀ ਰਿਟਾਇਰ ਹੋ ਸਕਦੇ ਸਨ।

ਦੂਜੇ ਵਿਸ਼ਵ ਯੁੱਧ ਤੋਂ ਪਿੱਛੋਂ ਕਾਂਗਰਸ ਨੇ ਸਮੁੰਦਰੀ ਫ਼ੌਜ ਦੀ ਨਿਸ਼ਚਿਤ ਗਿਣਤੀ ਦੇ ਅਨੁਪਾਤ ਵਿਚ ਹੀ ਫ਼ਲੈਗ ਅਫ਼ਸਰਾਂ ਦੀ ਗਿਣਤੀ ਮੁਕੱਰਰ ਕੀਤੀ। ਸਕ੍ਰਿਆ ਡਿਊਟੀ ਦੌਰਾਨ ਸਾਰੇ ਲਾਈਨ ਅਫ਼ਸਰਾਂ ਵਿਚੋਂ 0.75 ਪ੍ਰਤੀਸ਼ਤ ਤੋਂ ਵੱਧ ਅਫ਼ਸਰ ਫ਼ਲੈਗ ਅਹੁਦਾ ਨਹੀਂ ਰੱਖ ਸਕਦੇ ਸਨ। ਇਨ੍ਹਾਂ 40 ਅਫ਼ਸਰਾਂ ਵਿਚੋਂ ਹੀ ਵੱਧ ਤੋਂ ਵੱਧ 8 ਪੂਰੇ ਐਡਮਿਰਲ ਹੁੰਦੇ ਸਨ ਅਤੇ ਇਨ੍ਹਾਂ ਵਿਚੋਂ ਇਕ ਚੀਫ਼ ਨੇਵਲ ਆਪਰੇਸ਼ਨਜ਼ ਹੁੰਦਾ ਸੀ।

ਸੰਨ 1964 ਵਿਚ ਫ਼ਲੈਗ ਅਫ਼ਸਰਾਂ ਦੀ ਤਨਖ਼ਾਹ ਵਿਚ ਸੋਧ ਕੀਤੀ ਗਈ ਅਤੇ ਇਨ੍ਹਾਂ ਅਫ਼ਸਰਾਂ ਦਾ ਹੋਰ ਉਤਸ਼ਾਹ ਵਧਾਉਣ ਲਈ ਇਨ੍ਹਾਂ ਦੇ ਅਹੁਦੇ ਅਤੇ ਸੇਵਾ-ਸਮੇਂ ਨੂੰ ਮੁੱਖ ਰੱਖ ਕੇ ਹੋਰ ਵਾਧੂ ਤਨਖ਼ਾਹ ਵੀ ਦਿੱਤੀ ਗਈ। ਇਸ ਤੋਂ ਇਲਾਵਾ ਵਾਈਸ ਐਡਮਿਰਲ, ਐਡਮਿਰਲ ਅਤੇ ਫ਼ਲੀਟ ਐਡਮਿਰਲਾਂ ਨੂੰ ਨਿੱਜੀ ਭੱਤੇ ਦਿੱਤੇ ਗਏ।

ਇਹ ਅਫ਼ਸਰ ਤੀਹ ਸਾਲ ਦੀ ਸੇਵਾ ਤੋਂ ਬਾਅਦ ਰਿਟਾਇਰਮੈਂਟ ਲੈ ਸਕਦੇ ਹਨ, ਪਰ ਇਹ ਮਿਆਦ ਸੰਯੁਕਤ ਰਾਜ ਅਮਰੀਕਾ ਦਾ ਪ੍ਰੈਜ਼ੀਡੈਂਟ ਤੀਹ ਸਾਲ ਤੋਂ ਘਟਾ ਕੇ ਵੀਹ ਸਾਲ ਵੀ ਕਰ ਸਕਦਾ ਹੈ। ਸਮੁੰਦਰੀ ਫ਼ੌਜ ਤੋਂ ਰਿਟਾਇਰ ਹੋਏ ਅਫ਼ਸਰਾਂ ਨੂੰ ਉਨ੍ਹਾਂ ਦੀ ਮੁੱਢਲੀ ਤਨਖ਼ਾਹ ਦਾ 75 ਪ੍ਰਤੀਸ਼ਤ ਤਨਖ਼ਾਹ ਵਜੋਂ ਮਿਲਦਾ ਹੈ।

ਭਾਰਤ ਦੀ ਸਮੁੰਦਰੀ ਫ਼ੌਜ ਵਿਚ ਐਡਮਿਰਲ, ਵਾਈਸ ਐਡਮਿਰਲ ਅਤੇ ਰੀਅਰ ਐਡਮਿਰਲ ਦੇ ਅਹੁਦੇ ਹਨ। ਐਡਮਿਰਲ ਸਮੁੰਦਰੀ ਫ਼ੌਜਾਂ ਦਾ ਮੁਖੀ ਹੁੰਦਾ ਹੈ।

ਹ. ਪੁ. – ਐਨ. ਅਮੈ. 1 : 144

**ਐਂਡਰਸਨ** ਸੰਯੁਕਤ ਰਾਜ ਅਮਰੀਕਾ ਦੇ ਦੱਖਣੀ ਕੈਰੋਲਾਈਨਾ ਰਾਜ ਦੀ ਐਂਡਰਸਨ ਕਾਊਂਟੀ ਦਾ ਸਦਰ-ਮੁਕਾਮ ਹੈ ਜੋ ਬਲਿਊ ਰਿੱਜ ਪਹਾੜੀਆਂ ਦੇ ਪੈਰਾਂ ਵਿਚ ਸਥਿਤ ਹੈ। ਇਸ ਸ਼ਹਿਰ ਦੀ ਸਥਾਪਨਾ 1826 ਈ. ਵਿਚ ਕੀਤੀ ਗਈ। ਵਰਜੀਨੀਆ ਅਤੇ ਪੈਨਸਿਲਵੇਨੀਆ ਤੋਂ ਆਏ ਸਕਾਟਲੈਂਡ-ਆਇਰਲੈਂਡ ਮੂਲ ਦੇ ਲੋਕਾਂ ਨੇ ਇਸ ਸ਼ਹਿਰ ਨੂੰ ਵਸਾਇਆ ਸੀ। ਇਸ ਸ਼ਹਿਰ ਦਾ ਨਾਂ ਇਕ ਸਥਾਨਕ ਕ੍ਰਾਂਤੀਕਾਰੀ ਰਾਬਰਟ ਐਂਡਰਸਨ ਦੇ ਨਾਂ ਤੇ ਰੱਖਿਆ ਗਿਆ।

ਸੈਨੀਕਾ ਦਰਿਆ ਤੋਂ ਇਥੇ 1898 ਈ. ਵਿਚ ਬਿਜਲੀ ਪਹੁੰਚਾਈ ਜਾਣ ਕਰਕੇ ਇਸ ਸ਼ਹਿਰ ਨੂੰ ਬਿਜਲਈ ਸ਼ਹਿਰ ਕਿਹਾ ਜਾਣ ਲੱਗ ਪਿਆ। ਇਹ ਸ਼ਹਿਰ ਬਹੁਤ ਚਿਰ ਤੋਂ ਕੱਪੜੇ ਦਾ ਉਦਯੋਗਿਕ ਕੇਂਦਰ ਚਲਿਆ ਆ ਰਿਹਾ ਹੈ। ਨਵੇਂ ਉਦਯੋਗਾਂ ਵਿਚ ਧਾਤਾਂ ਅਤੇ ਬਿਜਲੀ ਦਾ ਸਾਮਾਨ ਤਿਆਰ ਕਰਨਾ ਸ਼ਾਮਲ ਹੈ।

ਕਿਸੇ ਸਮੇਂ ਇਥੇ ਕਪਾਹ ਦੀ ਫ਼ਸਲ ਬਹੁਤ ਪੈਦਾ ਕੀਤੀ ਜਾਂਦੀ ਸੀ। ਹੁਣ ਇਸ ਦੀ ਥਾਂ ਕਣਕ, ਸੋਇਆਬੀਨ ਅਤੇ ਸਬਜ਼ੀਆਂ ਨੇ ਲੈ ਲਈ ਹੈ। ਕਾਗਜ਼ ਤਿਆਰ ਕਰਨ ਅਤੇ ਪਸ਼ੂ-ਪਾਲਣ ਦੇ ਮੰਤਵ ਨਾਲ ਰੁੱਖਾਂ ਦੀ ਕਾਸ਼ਤ ਵੀ ਬਹੁਤ ਕੀਤੀ ਜਾਂਦੀ ਹੈ।

ਇਥੋਂ ਦਾ ਐਂਡਰਸਨ (ਜੂਨੀਅਰ) ਕਾਲਜ 1911 ਈ. ਵਿਚ ਸਥਾਪਤ ਕੀਤਾ ਗਿਆ। ਸੰਨ 1889 ਵਿਚ ਇਥੇ ਕਲੈਮਸਨ ਯੂਨੀਵਰਸਿਟੀ ਕਾਇਮ ਕੀਤੀ ਗਈ। ਸੰਨ 1945 ਵਿਚ ਇਥੇ ਇਕ ਜੰਗਲਾਤ ਕਾਲਜ ਕਾਇਮ ਕੀਤਾ ਗਿਆ।

ਆਬਾਦੀ – ਸ਼ਹਿਰ – 27,313; ਮੈਥੋ. 1,33,235 (1980)

34° 31' ਉ. ਵਿਥ. 82° 39' ਪੱ. ਲੰਬ.

ਹ. ਪੁ. – ਐਨ. ਅਮੈ. 1 : 661; ਐਨ. ਬ੍ਰਿ. ਮਾ. 1 : 354

**ਐਂਡਰਸਨ, ਹਾਂਸ ਕ੍ਰਿਸਚੀਅਨ** ਸਕੈਂਡੇਨੇਵੀਆ ਦੇ ਇਸ ਉੱਘੇ ਲੇਖਕ ਦਾ ਜਨਮ 2 ਅਪ੍ਰੈਲ, 1805 ਨੂੰ ਡੈਨਮਾਰਕ ਦੀ ਓਡੈਨਸ ਕਾਉਂਟੀ ਵਿਚ ਹੋਇਆ। ਬਚਪਨ ਵਿਚ ਹੀ ਇਸ ਨੇ ਖਿਡੌਣਿਆਂ ਦਾ ਇਕ ਨਾਟਕ ਘਰ ਬਣਾ ਕੇ ਆਪਣੀ ਕਲਪਨਾ-ਸ਼ਕਤੀ ਦਾ ਸਬੂਤ ਦਿੱਤਾ। ਅਜੇ ਇਹ ਛੋਟਾ ਜਿਹਾ ਹੀ ਸੀ ਕਿ ਇਸ ਦੇ ਗ਼ਰੀਬ ਪਿਤਾ ਦੀ ਮੌਤ ਹੋ ਗਈ। ਇਸ ਪਿੱਛੋਂ ਓਪੇਰਾ ਵਿਚ ਗਵੱਈਆ ਬਣਨ ਦੀ ਇੱਛਾ ਨਾਲ ਇਹ ਕੋਪਨਹੇਗਨ ਚਲਾ ਗਿਆ। ਇਸ ਸਮੇਂ ਇਸ ਨੇ ਬੁਰੇ ਦਿਨ ਵੀ ਵੇਖੇ ਪਰ ਕੁੱਝ ਗਵੱਈਏ ਦੋਸਤਾਂ ਦੀ ਮਦਦ ਨਾਲ ਕੰਮ ਚਲਦਾ ਹੀ ਰਿਹਾ। ਗਵੱਈਆ ਬਣਨ ਦੀ ਇੱਛਾ ਛੱਡ ਕੇ ਇਸ ਨੇ ਰਾਇਲ ਥੀਏਟਰ ਵਿਚ ਨਾਚ ਸਿੱਖਣਾ ਸ਼ੁਰੂ ਕਰ ਦਿੱਤਾ।



ਹਾਂਸ ਕ੍ਰਿਸਚੀਅਨ, ਐਂਡਰਸਨ

ਇਸ ਥੀਏਟਰ ਦੇ ਡਾਇਰੈਕਟਰ ਕਾਲਿਨ ਨੇ ਡੈਨਮਾਰਕ ਦੇ ਬਾਦਸ਼ਾਹ ਕੋਲ ਇਸ ਦੀ ਤਾਰੀਫ਼ ਕੀਤੀ ਅਤੇ ਕੁੱਝ ਸਾਲਾਂ ਲਈ ਇਸ ਦੀ ਸਿੱਖਿਆ ਦਾ ਭਾਰ ਵੀ ਬਾਦਸ਼ਾਹ ਨੇ ਸੰਭਾਲ ਲਿਆ। ਸੰਨ 1829 ਵਿਚ ਇਸ ਨੂੰ 'ਏ ਜਰਨੀ ਆਨ ਫੁੱਟ ਫ੍ਰਾਮ ਹੋਲਮੈਨਜ਼ ਕੈਨਾਲ ਟੂ ਦੀ ਈਸਟ ਪੁਆਇੰਟ ਆਫ਼ ਐਮੇਗਰ' ਨਾਂ ਦੀ ਪੁਸਤਕ ਛਾਪਣ ਤੇ ਪਹਿਲੀ ਸਫਲਤਾ ਮਿਲੀ। ਸੰਨ 1833 ਵਿਚ ਡੈਨਮਾਰਕ ਦੇ ਬਾਦਸ਼ਾਹ ਨੇ ਇਸ ਨੂੰ ਸੈਰ-ਸਪਾਟੇ ਲਈ ਕੁੱਝ ਰਕਮ ਦਿੱਤੀ ਜਿਸ ਨਾਲ ਇਸ ਦਾ ਤਜਰਬਾ ਵਧਿਆ। ਸੰਨ 1835 ਵਿਚ ਇਸ ਦੀ ਕਹਾਣੀ 'ਦੀ ਇੰਪਰੋਵਾਈਜ਼ੇਟਰ' ਬਹੁਤ ਸਫ਼ਲ ਹੋਈ। ਇਸ ਸਮੇਂ ਇਸ ਨੇ ਪਰੀਆਂ ਦੀਆਂ ਕਹਾਣੀਆਂ ਲਿਖਣੀਆਂ ਸ਼ੁਰੂ ਕੀਤੀਆਂ ਜਿਨ੍ਹਾਂ ਕਰਕੇ ਇਹ ਸਾਰੀ ਦੁਨੀਆ ਵਿਚ ਮਸ਼ਹੂਰ ਹੋ ਗਿਆ। ਇਸ ਨੇ ਕਈ ਨਾਟਕ ਵੀ ਲਿਖੇ। ਸੰਨ 1872 ਦੀ ਇਕ ਦੁਰਘਟਨਾ ਨੇ ਇਸ ਨੂੰ ਕਿਸੇ ਜੋਗਾ ਨਾ ਛੱਡਿਆ ਅਤੇ 4 ਅਗਸਤ, 1875 ਨੂੰ ਇਸ ਦੀ ਮੌਤ ਹੋ ਗਈ।

ਦੁਨੀਆ ਦੇ ਬਾਲ-ਸਾਹਿਤ ਅਤੇ ਸਕੈਂਡੇਨੇਵੀਆ ਦੇ ਸਾਹਿਤ ਵਿਚ ਐਂਡਰਸਨ ਦੀ ਸਭ ਤੋਂ ਪਹਿਲੀ ਥਾਂ ਹੈ। ਦੁਨੀਆ ਦੀਆਂ ਲਗਭਗ ਸਾਰੀਆਂ ਜ਼ਬਾਨਾਂ ਵਿਚ ਇਸ ਦੀਆਂ ਮਸ਼ਹੂਰ ਕਿਰਤਾਂ ਦਾ ਅਨੁਵਾਦ ਹੋ ਚੁੱਕਾ ਹੈ। ਇਸ ਦੀਆਂ ਕੁਝ-ਕੁ ਹੋਰ ਮਸ਼ਹੂਰ ਰਚਨਾਵਾਂ ਇਹ ਹਨ: 'ਦੀ ਘੋਸਟ ਐਟ ਪਾਲਨਾਟੋਕਸ ਗ੍ਰੇਵ' (1822), 'ਅਗਨੇਟ ਐਂਡ ਦੀ ਮਰਮੈਨ' (1834), 'ਓਨਲੀ ਏ ਫਿਡਲਰ' (1837), 'ਇਨ ਸਵੀਡਨ' (1837), 'ਪਿਕਚਰ ਬੁੱਕ ਵਿਦਾਉਟ ਪਿਕਚਰਜ਼' (1840), 'ਏ ਪੋਇਟਸ ਬਾਜ਼ਾਰ' (1842), 'ਟੂ ਬੀ ਔਰ ਨੌਟ ਟੂ ਬੀ' (1857) ਅਤੇ 'ਇਨ ਸਪੇਨ' (1863)।

**ਐਂਡਰਸਨ, ਹੈਨਰੀ ਜਾਨ** ਅਮਰੀਕਾ ਦੇ ਇਸ ਸਿੱਖਿਆ ਸ਼ਾਸਤਰੀ ਦਾ ਜਨਮ 6 ਫ਼ਰਵਰੀ, 1799 ਨੂੰ ਨਿਊਯਾਰਕ ਵਿਖੇ ਹੋਇਆ। ਇਸ ਨੇ ਕੋਲੰਬੀਆ ਕਾਲਜ ਤੋਂ ਡਿਗਰੀ ਪ੍ਰਾਪਤ ਕੀਤੀ ਅਤੇ ਐਮ.ਡੀ. ਦੀ ਡਿਗਰੀ ਕਾਲਜ ਆਫ਼ ਫ਼ਿਜ਼ੀਸ਼ੀਅਨਜ਼ ਐਂਡ ਸਰਜਨਜ਼ ਤੋਂ ਪ੍ਰਾਪਤ ਕੀਤੀ।

ਸੰਨ 1825 ਵਿਚ ਇਹ ਕੋਲੰਬੀਆ ਵਿਖੇ ਪ੍ਰੋਫ਼ੈਸਰ ਨਿਯੁਕਤ ਹੋ ਗਿਆ। ਸੰਨ 1866 ਵਿਚ ਇਸ ਨੂੰ ਪ੍ਰੋਫ਼ੈਸਰ ਅਮੈਰੀਟਸ ਵਜੋਂ ਸਨਮਾਨਿਤ ਕੀਤਾ ਗਿਆ। ਸੰਨ 1848 ਵਿਚ ਇਸ ਨੇ ਲੈਫ਼ਟੀਨੈਂਟ ਵਿਲੀਅਮ ਐਫ਼ ਲਿੰਚ ਅਧੀਨ ਮ੍ਰਿਤ ਸਾਗਰ ਦੀ ਖੋਜ ਵਿਚ ਭੂ-ਵਿਗਿਆਨੀ ਦੇ ਤੌਰ ਤੇ ਕੰਮ ਕੀਤਾ ।

19 ਅਕਤੂਬਰ, 1875 ਨੂੰ ਲਾਹੌਰ (ਪਾਕਿਸਤਾਨ) ਵਿਖੇ ਇਸ ਦੀ ਮੌਤ ਹੋ ਗਈ ।

ਹ. ਪੁ.- ਐਨ. ਅਮੈ. 1 : 659

**ਐਂਡਰਸਨ, ਕਾਰਲ ਜਾਨ** : ਸਵੀਡਨ ਦੇ ਇਸ ਖੋਜੀ ਦਾ ਜਨਮ 1827 ਈ. ਵਿਚ ਸਵੀਡਨ ਵਿਚ ਵਾਰਮਲੈਂਡ ਵਿਖੇ ਹੋਇਆ। ਸੰਨ 1850 ਵਿਚ ਇਹ ਅਫ਼ਰੀਕੀ ਡਾਮਾਰਾ ਅਤੇ ਓਵੈਬੋ ਦੀ ਮੁਹਿੰਮ ਵਿਚ ਫ਼ਰਾਂਸਿਸ ਗਾਲਟਨ ਨਾਲ ਸ਼ਾਮਲ ਹੋਇਆ ਅਤੇ 1854-55 ਈ. ਵਿਚ ਇਸ ਨੇ ਇਕੱਲਿਆਂ ਖੋਜ ਜਾਰੀ ਰੱਖੀ। ਇਨ੍ਹਾਂ ਸਫ਼ਰਾਂ ਦੇ ਤਜਰਬਿਆਂ ਨੂੰ ਇਸ ਨੇ 'ਏ ਜਰਨੀ ਟੂ ਲੇਕ ਐਂਗਾਮੀ 1854' ਅਤੇ 'ਲੇਕ ਐਂਗਾਮੀ ਆਰ ਡਿਸਕਵਰੀਜ਼ ਇਨ ਸਾਊਥ ਅਫ਼ਰੀਕਾ 1856' ਵਿਚ ਨਿਰੂਪਤ ਕੀਤਾ। ਸੰਨ 1858 ਵਿਚ ਇਸਨੇ ਓਕਾਵੈਂਗੋ ਬੰਦਰਗਾਹ ਦੀ ਖੋਜ ਕੀਤੀ।

ਸੰਨ 1866 ਵਿਚ ਇਹ ਇਕੱਲਿਆਂ ਹੀ ਕੁਨਾ ਦਰਿਆ ਦੀ ਖੋਜ ਤੇ ਨਿਕਲਿਆ ਪਰੰਤੂ ਪੇਟ ਦੀ ਖ਼ਰਾਬੀ ਕਾਰਨ ਇਸ ਨੂੰ ਪਿਛੇ ਮੁੜਨਾ ਪਿਆ ਅਤੇ ਘਰ ਵਾਪਸੀ ਦੌਰਾਨ 1867 ਈ. ਵਿਚ ਇਸ ਦੀ ਮੌਤ ਹੋ ਗਈ ।

ਹ. ਪੁ.- ਐਨ. ਅਮੈ. 1 : 659

**ਐਂਡਰਸਨ, ਕਾਰਲ ਡੇਵਿਡ** : ਇਹ ਅਮਰੀਕਾ ਦਾ ਇਕ ਉੱਘਾ ਭੌਤਿਕ-ਵਿਗਿਆਨੀ ਹੈ । ਇਸ ਦਾ ਜਨਮ 3 ਸਤੰਬਰ, 1905 ਨੂੰ ਨਿਊਯਾਰਕ ਵਿਚ ਹੋਇਆ । ਇਸ ਨੇ ਉੱਚੀ ਵਿੱਦਿਆ ਕੈਲਿਫੋਰਨੀਆ ਇੰਸਟੀਚਿਊਟ ਆਫ਼ ਟੈਕਨਾਲੋਜੀ, ਪੈਸਾਡੀਨਾ ਵਿਚ ਪ੍ਰਾਪਤ ਕੀਤੀ । ਸੰਨ 1930 ਵਿਚ ਇਸ ਨੂੰ ਪੀ. ਐਚ. ਡੀ. ਦੀ ਡਿਗਰੀ ਮਿਲੀ । ਸੰਨ 1933 ਵਿਚ ਇਹ ਕੈਲਿਫੋਰਨੀਆ ਇੰਸਟੀਚਿਊਟ ਵਿਚ ਸਹਾਇਕ ਪ੍ਰੋਫ਼ੈਸਰ ਲੱਗਾ । ਫਿਰ 1939 ਈ. ਵਿਚ ਇਸ ਨੂੰ ਪ੍ਰੋਫ਼ੈਸਰ ਬਣਾ ਦਿੱਤਾ ਗਿਆ ।

ਸੰਨ 1927 ਦੇ ਜਿਨ੍ਹਾਂ ਦਿਨਾਂ ਵਿਚ ਇਸ ਨੇ ਕੱਸਮਿਕ ਕਿਰਨਾਂ (ਪੁਲਾੜੀ ਕਿਰਨਾਂ) ਬਾਰੇ ਆਪਣਾ ਖੋਜ ਦਾ ਕੰਮ ਸ਼ੁਰੂ ਕੀਤਾ, ਉਨ੍ਹਾਂ ਦਿਨਾਂ ਵਿਚ ਇਨ੍ਹਾਂ ਕਿਰਨਾਂ ਸਬੰਧੀ ਇਸ ਮਹੱਤਵਪੂਰਨ ਸਵਾਲ ਦਾ ਹੱਲ ਲੱਭਿਆ ਜਾ ਰਿਹਾ ਸੀ ਕਿ ਕੀ ਇਹ ਕਿਰਨਾਂ ਬਹੁਤ ਜ਼ਿਆਦਾ ਊਰਜਾ ਵਾਲੇ ਕਣਾਂ ਤੋਂ ਬਣੀਆਂ ਹੋਈਆਂ ਹਨ ਜਾਂ ਇਹ ਸ਼ਕਤੀਸ਼ਾਲੀ ਗੈਮਾ ਕਿਰਨਾਂ ਦੀ ਕਿਸਮ ਦੀਆਂ ਹਨ। ਪ੍ਰੋਫ਼ੈਸਰ ਮਿਲਿਕਾਨ ਦੀ ਪ੍ਰੇਰਨਾ ਨਾਲ ਐਂਡਰਸਨ ਨੇ ਚੰਗੀ ਵਿਉਂਤ ਅਨੁਸਾਰ ਆਪਣੇ ਤਜਰਬੇ ਸ਼ੁਰੂ ਕਰ ਦਿੱਤੇ । ਇਨ੍ਹਾਂ ਤਜਰਬਿਆਂ ਵਿਚ ਕਲਾਊਡ ਚੈਂਬਰ ਨੂੰ ਮਿਕਨਾਤੀਸੀ ਖੇਤਰ ਵਿਚ ਰਖਿਆ ਗਿਆ ਸੀ ਅਤੇ ਇਸ ਗੱਲ ਦਾ ਇੰਤਜ਼ਾਮ ਕੀਤਾ ਗਿਆ ਸੀ ਕਿ ਇਕ ਲੰਮੇ ਸਮੇਂ ਤੀਕ ਹਰ 15 ਸੈਕੰਡ ਦੇ ਵਕਫ਼ੇ ਤੇ ਚੈਂਬਰ ਵਿਚ ਪ੍ਰਗਟ ਹੋਣ ਵਾਲੇ ਬਿਜਲੀ ਕਣਾਂ ਦੇ ਰਸਤੇ ਦੀ ਫ਼ੋਟੋ ਆਪਣੇ ਆਪ ਹੀ ਖਿੱਚੀ ਜਾਂਦੀ ਰਹੇ । ਇਨ੍ਹਾਂ ਮਾਰਗ-ਰੇਖਾਵਾਂ ਦਾ ਤਿਰਛਾਪਣ ਨਾਪ ਕੇ ਐਂਡਰਸਨ ਨੇ ਯਕੀਨੀ ਤੌਰ ਤੇ 1932 ਈ. ਵਿਚ ਇਹ ਸਾਬਤ ਕਰ ਦਿੱਤਾ ਕਿ ਕੱਸਮਿਕ ਕਿਰਨਾਂ ਦੀ ਊਰਜਾ ਜਦੋਂ ਪਦਾਰਥ ਵਿਚ ਬਦਲਦੀ ਹੈ ਤਾਂ ਇਕ ਇਲੈੱਕਟ੍ਰਾਨ ਦੇ ਨਾਲ ਨਾਲ ਉਨੀ ਹੀ ਮਿਕਦਾਰ ਵਿਚ ਪਾਜ਼ਿਟਿਵ ਬਿਜਲੀ ਵਾਲਾ ਦੂਜਾ ਕਣ ਵੀ ਪੈਦਾ ਹੁੰਦਾ ਹੈ ਜਿਸ ਨੂੰ ਪਾਜ਼ਿਟ੍ਰਾਨ ਦਾ ਨਾਂ ਦਿੱਤਾ ਗਿਆ। ਪਾਜ਼ਿਟ੍ਰਾਨ ਦਾ ਭਾਰ ਇਲੈੱਕਟ੍ਰਾਨ ਦੇ ਭਾਰ ਦੇ ਬਿਲਕੁਲ ਬਰਾਬਰ ਹੁੰਦਾ ਹੈ । ਸੰਨ 1936 ਵਿਚ ਪਾਜ਼ਿਟ੍ਰਾਨ ਦੀ ਖੋਜ ਦੇ ਬਦਲੇ ਇਸ ਨੂੰ ਨੋਬਲ ਪਰਾਈਜ਼ ਦਿੱਤਾ ਗਿਆ ।

ਇਨ੍ਹਾਂ ਤਜਰਬਿਆਂ ਦੇ ਸਿਲਸਿਲੇ ਵਿਚ ਹੀ ਐਂਡਰਸਨ ਨੇ ਇਸ ਗੱਲ ਦੀ ਵੀ ਸੰਭਾਵਨਾ ਦੱਸੀ ਕਿ ਕੱਸਮਿਕ ਕਿਰਨਾਂ ਵਿਚ ਇਕ ਨਵੀਂ ਕਿਸਮ ਦੇ ਬਿਜਲੀ-ਕਣ ਮੌਜੂਦ ਰਹਿ ਸਕਦੇ ਹਨ ਜਿਨ੍ਹਾਂ ਦਾ ਭਾਰ ਇਲੈੱਕਟ੍ਰਾਨ ਅਤੇ ਪ੍ਰੋਟਾਨ ਦੇ ਭਾਰ ਦੇ ਵਿਚਕਾਰ ਹੋਣਾ ਚਾਹੀਦਾ ਹੈ ਅਤੇ ਜਿਨ੍ਹਾਂ ਦੀ ਬਿਜਲੀ ਦੀ ਮਾਤਰਾ ਇਲੈੱਕਟ੍ਰਾਨ ਦੀ ਬਿਜਲੀ ਦੀ ਮਾਤਰਾ ਦੇ ਬਰਾਬਰ ਹੀ ਨੈਗੇਟਿਵ ਜਾਂ ਪਾਜ਼ਿਟਿਵ ਕਿਸਮਾਂ ਦੀ ਹੋਣੀ ਚਾਹੀਦੀ ਹੈ । ਐਂਡਰਸਨ ਨੇ ਇਨ੍ਹਾਂ ਨੂੰ ਮੇਸੋਟ੍ਰਾਨ ਦਾ ਨਾਂ ਦਿੱਤਾ । ਮਗਰੋਂ ਇਨ੍ਹਾਂ ਕਣਾਂ ਨੂੰ ਮੇਸਾਨ ਕਿਹਾ ਜਾਣ ਲੱਗ ਪਿਆ ।

**ਐਂਡਰਸਨ, ਜ਼ੇਮਜ** : ਸਕਾਟਲੈਂਡ ਦੇ ਇਸ ਅਰਥ-ਵਿਗਿਆਨੀ ਦਾ ਜਨਮ 1789 ਈ. ਵਿਚ ਹਰਮਿਸਟਨ ਵਿਖੇ ਹੋਇਆ।

ਵੀਹ ਸਾਲ ਦੀ ਛੋਟੀ ਜਿਹੀ ਉਮਰ ਵਿਚ ਇਸ ਨੇ ਦੋ ਘੋੜਿਆਂ ਵਾਲਾ ਬਿਨਾਂ ਪਹੀਆਂ ਵਾਲਾ ਹਲ ਤਿਆਰ ਕੀਤਾ, ਜਿਸ ਨੂੰ 'ਸਕਾਚ ਪਲਾਉ' ਕਿਹਾ ਜਾਂਦਾ ਹੈ । ਇਸ ਦੇ ਚਾਰ ਸਾਲ ਪਿੱਛੋਂ ਇਸ ਨੇ ਹਰਮਿਸਟਨ ਛੱਡ ਕੇ ਐਬਰਡੀਨਸ਼ਿਰ ਵਿਚ 1300 ਏਕੜ ਦਾ ਇਕ ਬੰਜਰ ਫਾਰਮ ਠੇਕੇ ਤੇ ਲੈ ਲਿਆ । ਇਥੇ ਇਸ ਨੇ ਆਪਣੇ ਵਿਹਲੇ ਸਮੇਂ ਵਿਚ ਖੇਤੀ ਬਾੜੀ ਅਤੇ ਮੱਛੀ ਪਾਲਣ ਸਬੰਧੀ ਕਾਫ਼ੀ ਕੁਝ ਲਿਖਿਆ । ਸਭ ਤੋਂ ਪਹਿਲਾਂ ਇਸ ਨੇ 'ਐਡਿਨਬਰਗ ਵੀਕਲੀ' ਮੈਗਜ਼ੀਨ ਵਿਚ ਆਪਣੇ ਲੇਖ ਛਪਾਏ । ਇਸ ਦੀਆਂ ਮੁੱਖ ਕਿਰਤਾਂ - 'ਇਨਕੈਰਿਜਮੈਂਟ ਆਫ਼ ਨੈਸ਼ਨਲ ਫਿਸ਼ਰੀਜ਼, ਐਨ ਇਨਕੁਆਰੀ ਇਨਟੂ ਦਾ ਨੇਚਰ ਆਫ਼ ਦੀ ਕੱਾਰਨ ਲਾਅਜ਼, ਏਬਜ਼ ਰਵੇਸ਼ਨ ਆਨ ਸਲੇਵਰੀ ਐਂਡ ਰੀਕਰੀਏਸ਼ਨ ਇਨ ਐਗਰੀਕਲਚਰ, ਨੈਸ਼ਨਲ ਹਿਸਟਰੀ, ਆਰਟ ਐਂਡ ਮਿਸਲੈਨੀਅਸ ਲਿਟਰੇਚਰ (1799-1802) ਹਨ ।

**ਐਂਡਰਜ਼, ਵਿਲੀਅਮ ਐਲੀਸਨ** : ਸੰਯੁਕਤ ਰਾਜ ਅਮਰੀਕਾ ਦੇ ਇਸ ਪੁਲਾੜ ਯਾਤਰੀ ਦਾ ਜਨਮ 17 ਅਕਤੂਬਰ, 1933 ਨੂੰ ਹਾਂਗਕਾਂਗ ਵਿਚ ਹੋਇਆ । ਇਸ ਨੇ 21-27 ਦਸੰਬਰ, 1968 ਨੂੰ ਹੋਈ ਅਪਾਲੋ-8 ਉਡਾਣ ਵਿਚ ਹਿੱਸਾ ਲਿਆ। ਪੁਲਾੜ ਵਿਚ ਇਹ ਪਹਿਲੀ ਉਡਾਣ ਸੀ ਜਿਸ ਵਿਚ ਮਨੁੱਖ ਨੇ ਚੰਨ ਦੁਆਲੇ ਚੱਕਰ ਕੱਟਿਆ । ਇਹ



ਵਿਲੀਅਮ ਐਲੀਸਨ ਐਡਰਜ਼

ਪੁਲਾੜ-ਯਾਤਰੀ ਜਿਨ੍ਹਾਂ ਵਿਚ ਐਂਡਰਜ਼, ਫਰੈਂਕ ਬੋਰਮੈਨ ਅਤੇ ਜੇਮਜ਼ ਲੋਵੈੱਲ ਵੀ ਸ਼ਾਮਲ ਸਨ, ਚੰਨ ਦੀ ਸਤ੍ਹਾ ਤੋਂ ਲਗਭਗ 100 ਕਿ. ਮੀ.

(69 ਮੀਲ) ਦੀ ਦੂਰੀ ਤੇ ਇਕ ਪੱਖ ਵਿਚ ਕੋਈ 20 ਘੰਟੇ ਰਹੇ ਅਤੇ ਉਥੋਂ ਟੈਲੀਵਿਜ਼ਨ ਤਸਵੀਰਾਂ ਧਰਤੀ ਨੂੰ ਭੇਜਦੇ ਰਹੇ ।

**ਐਂਡਰਾਸੀ, ਜੂਲੀਅਸ ਕਾਊਂਟ**: ਹੰਗਰੀ ਦਾ ਇਕ ਸਿਆਸਤਦਾਨ ਸੀ ਜਿਸ ਦਾ ਜਨਮ ਹੰਗਰੀ ਦੇ ਕਾਸਾ ਸ਼ਹਿਰ ਵਿਚ ਮਾਰਚ, 1823 ਨੂੰ ਹੋਇਆ । ਇਹ ਹੰਗਰੀ ਦੇ ਵਿਧਾਨਕ ਅੰਦੋਲਨ ਦੇ ਆਗੂਆਂ ਵਿਚੋਂ ਇਕ ਸੀ । ਦੇਸ਼ ਦੇ ਅਗਲੇ ਯੁੱਧਾਂ ਵਿਚ ਇਸ ਨੂੰ ਬੇਅੰਤ ਮੁਸੀਬਤਾਂ ਸਹਿਣੀਆਂ ਪਈਆਂ । ਸਮਾਂ ਪਾ ਕੇ ਇਹ ਹੰਗਰੀ ਦਾ ਪ੍ਰਧਾਨ ਮੰਤਰੀ ਬਣਿਆ ਅਤੇ ਇਸ ਨੇ ਫ਼ੌਜੀ ਪ੍ਰਬੰਧ ਵਿਚ ਬਹੁਤ ਸੁਧਾਰ ਕੀਤੇ। ਆਸਟ੍ਰੀਆ ਤੇ ਰੂਸ ਨਾਲ ਇਸ ਨੂੰ ਲਗਾਤਾਰ ਟੱਕਰ ਲੈਣੀ ਪਈ । ਰੂਸ ਨੂੰ ਇਹ ਆਪਣੇ ਦੇਸ਼ ਦਾ ਬਹੁਤ ਖ਼ਤਰਨਾਕ ਦੁਸ਼ਮਣ ਸਮਝਦਾ ਸੀ ਜਿਸ ਲਈ ਇਹ ਜੀਵਨ ਭਰ ਰੂਸ ਦੇ ਹੱਥ-ਕੰਡਿਆਂ ਨੂੰ ਅਸਫਲ ਬਣਾਉਣ ਦੇ ਯਤਨ ਕਰਦਾ ਰਿਹਾ। ਦੇਸ਼ ਦੇ ਭਲੇ ਲਈ ਇਸ ਨੇ ਹੌਲੀ-ਹੌਲੀ ਬਰਤਾਨੀਆ ਮਹਾਨ, ਇਟਲੀ ਤੇ ਜਰਮਨੀ ਅਤੇ ਰੂਸ ਨਾਲ ਵੀ ਮਿੱਤਰਤਾ ਗੰਢ ਲਈ । ਭਾਵੇਂ ਇਹ ਤੁਰਕੀ ਦੇ ਉਸਮਾਨ ਸਾਮਰਾਜ ਨੂੰ ਕਾਇਮ ਰੱਖਣ ਦੇ ਹੱਕ ਵਿਚ ਸੀ ਪਰ ਇਸ ਨੂੰ ਸੰਭਵ ਹੁੰਦਾ ਨਾ ਵੇਖ ਕੇ ਇਸ ਨੇ ਰੂਸ ਦੇ ਮੁਕਾਬਲੇ ਵਿਚ ਬਲਕਾਨੀ ਰਾਜ਼ਾਂ ਉਤੇ ਆਸਟਰੀਆ ਅਤੇ ਹੰਗਰੀ ਦਾ ਦਬਾਉ ਕਾਇਮ ਰੱਖਣਾ ਚਾਹਿਆ । ਇਸੇ ਦ੍ਰਿਸ਼ਟੀਕੋਣ ਤੋਂ ਹੀ ਇਹ ਪੂਰਬੀ ਦੇਸ਼ਾਂ ਨਾਲ ਸਬੰਧ ਕਾਇਮ ਰੱਖਣ ਦੇ ਯਤਨ ਕਰਦਾ ਰਿਹਾ । ਐਂਡਰਾਸੀ ਪਹਿਲਾ ਮਗਿਆਰ ਸਿਆਸਤਦਾਨ ਸੀ ਜੋ ਸਾਰੇ ਯੂਰਪ ਵਿਚ ਮਸ਼ਹੂਰ ਹੋਇਆ। ਇਨਕਲਾਬੀ ਅੰਦੋਲਨ ਤੋਂ ਪਹਿਲੋਂ ਦੇ ਹੰਗਰੀ ਰਾਜ ਨੂੰ ਬਣਾਉਣ ਵਾਲਿਆਂ ਵਿਚ ਇਸ ਦੀ ਖ਼ਾਸ ਥਾਂ ਹੈ । ਫ਼ਰਵਰੀ, 1890 ਨੂੰ ਆਸਟ੍ਰੀਆ ਦੇ ਵੋਲੋਸਕੋ ਸ਼ਹਿਰ ਵਿਚ ਇਸ ਦੀ ਮੌਤ ਹੋ ਗਈ ।

ਹ. ਪੁ.-ਐਨ. ਬ੍ਰਿ. ਮਾ. 1 : 388

**ਐਂਡਰਾਕਲੀਜ਼** : ਇਹ ਇਕ ਰੋਮਨ ਗ਼ੁਲਾਮ ਦਾ ਨਾਂ ਹੈ ਜਿਹੜਾ ਸ਼ਹਿਨਸ਼ਾਹ ਟੀਬੇਰੀਅਸ ਦੇ ਸਮੇਂ ਵਿਚ ਹੋਇਆ । ਇਹ ਗ਼ੁਲਾਮੀ ਤੋਂ ਤੰਗ ਹੋ ਕੇ ਭੱਜ ਗਿਆ । ਕੁਝ ਸਮੇਂ ਪਿੱਛੋਂ ਐਂਡਰਾਕਲੀਜ਼ ਫੜਿਆ ਗਿਆ ਅਤੇ ਸਰਕਸ ਵਾਲਿਆਂ ਪਾਸ ਇਕ ਸ਼ੇਰ ਦੇ ਅੱਗੇ ਸੁਟਿਆ ਗਿਾ। ਇਹ ਸ਼ੇਰ ਉਹੀ ਸੀ ਜਿਸ ਦੇ ਪੰਜੇ ਵਿਚੋਂ ਇਸ ਨੇ ਕਿਸੇ ਸਮੇਂ ਕੰਡਾ ਕਢਿਆ ਸੀ । ਕਹਿੰਦੇ ਹਨ ਇਸ ਕਾਰਨ ਸ਼ੇਰ ਨੇ ਐਂਡਰਾਕਲੀਜ਼ ਨੂੰ ਕੁਝ ਨਹੀਂ ਕਿਹਾ । ਇਹ ਵੇਖ ਕੇ ਐਂਡਰਾਕਲੀਜ਼ ਨੂੰ ਛੱਡ ਦਿੱਤਾ ਗਿਆ।

**ਐਡਰਾਨਡੈਕ ਪਰਬਤ** : ਇਹ ਸੰਯੁਕਤ ਰਾਜ ਅਮਰੀਕਾ ਦੇ ਉੱਤਰ-ਪੂਰਬੀ ਨਿਊਯਾਰਕ ਸਟੇਟ ਦੀਆਂ ਕਲਿੰਟਨ, ਐਸੈਕਸ, ਫ੍ਰੈਂਕਲਿਨ ਅਤੇ ਹੈਮਿਲਟਨ ਕਾਊਂਟੀਆਂ ਵਿਚ ਫੈਲਿਆ ਹੋਇਆ ਇਕ ਪਰਬਤ-ਸਮੂਹ ਹੈ । ਇਸ ਦੀ ਉਚਾਈ 366 ਮੀ. ਤੋਂ 1524 ਮੀ. ਹੈ । ਇਸ ਦੀ ਸਭ ਤੋਂ ਉੱਚੀ ਚੋਟੀ ਮਾਊਂਟ ਮਾਰਸੀ (629 ਮੀ.) ਹੈ । ਇਹ ਪਰਬਤ ਸਮੂਹ ਹਡਸਨ ਅਤੇ ਸੇਂਟ ਲਾਰੈਂਸ ਦਰਿਆਵਾਂ ਦੇ ਵਿਚਕਾਰ ਸਥਿਤ ਹਨ ਅਤੇ ਇਨ੍ਹਾਂ ਨੂੰ ਆਪੋ ਵਿਚ ਵੱਖਰਿਆਉਣ ਦਾ ਕੰਮ ਵੀ ਦਿੰਦਾ ਹੈ । ਇਨ੍ਹਾਂ ਪਹਾੜਾਂ ਤੇ ਤਪਦਿਕ ਆਦਿ ਦੇ ਕਈ ਸੈਨੇਟੋਰੀਅਮ ਹਨ । ਇਥੇ ਮੱਛੀਆਂ ਫੜਨ ਅਤੇ ਸ਼ਿਕਾਰ ਖੇਡਣ ਦੇ ਕਈ ਸੁੰਦਰ ਸਥਾਨ ਹਨ । ਇਸ ਇਲਾਕੇ ਦਾ ਐਡਰਾਨਡੈਕ ਪਾਰਕ 9,70,000 ਹੈਕ. ਤੋਂ ਵੀ ਵੱਡਾ ਹੈ । ਇਥੋਂ ਦੇ ਪਰਬਤ, ਜੰਗਲ, ਦਰਿਆ ਅਤੇ ਝੀਲਾਂ ਸਭ ਹੀ ਸ਼ਹਿਰੀ ਵਾਤਾਵਰਣ ਵਿਚ ਥੱਕੇ ਟੁੱਟੇ ਲੋਕਾਂ ਲਈ ਖਿੱਚ ਦੇ ਕੇਂਦਰ ਹਨ । ਇਨ੍ਹਾਂ ਪਹਾੜਾਂ ਵਿਚ ਲੋਹਾ ਅਤੇ ਗ੍ਰੇਫਾਈਟ ਮਿਲਦੇ ਹਨ ।

44° 00′ ਉ. ਵਿਥ.; 74° 00′ ਪੱ. ਲੰਬ.

**ਐਂਡਰੀਊਜ਼, ਚਾਰਲਸ ਫਰੀਅਰ** : ਭਾਰਤ ਵਾਸੀਆਂ ਦੇ ਸ਼ੁਭ-ਚਿੰਤਕ ਤੇ ਮਾਨਵਵਾਦੀ ਵਿਚਾਰਾਂ ਦੇ ਮਾਲਕ ਐਂਡਰੀਊਜ਼ ਦਾ ਜਨਮ 12 ਫ਼ਰਵਰੀ, 1871 ਨੂੰ ਨਿਊਕੈਸਲ-ਆਨ-ਟਾਈਨ, ਉੱਤਰੀ ਇੰਗਲੈਂਡ ਵਿਖੇ ਹੋਇਆ । ਸਕੂਲੀ ਸਿੱਖਿਆ ਪ੍ਰਾਪਤ ਕਰਨ ਤੋਂ ਬਾਅਦ 1890 ਈ. ਵਿਚ ਇਹ ਇਸੇ ਅੰਦਰੂਨੀ ਧਾਰਮਿਕ ਤਜਰਬੇ ਵਿਚੋਂ ਦੀ ਲੰਘਿਆ । ਇਸ ਧਾਰਮਿਕ ਤਜਰਬੇ ਨੇ ਇਸ ਅੰਦਰਲੀਆਂ ਮਾਨਵਵਾਦੀ ਰੁਚੀਆਂ ਨੂੰ ਜਾਗ੍ਰਿਤ ਕਰ ਦਿਤਾ । ਇਸ ਨੇ ਕੈਂਬਰਿਜ ਦੇ ਪੈਂਬਰੋਕ ਕਾਲਜ ਤੋਂ ਸਿੱਖਿਆ ਪ੍ਰਾਪਤ ਕੀਤੀ । ਸੰਨ 1896 ਵਿਚ ਇਹ ਚਰਚ ਆਫ਼ ਇੰਗਲੈਂਡ ਦਾ ਪਾਦਰੀ ਨਿਯੁਕਤ ਹੋ ਗਿਆ । ਹੁਣ ਇਸ ਨੇ ਮਾਨਵਵਾਦੀ ਸਰਗਰਮੀਆਂ ਵਿਚ ਭਾਗ ਲੈਣਾ ਸ਼ੁਰੂ ਕਰ ਦਿੱਤਾ ।

ਸ੍ਰੀ ਬਾਸਿਲ ਵੈਸਟਕਾਟ ਇਸ ਦਾ ਮਿੱਤਰ ਸੀ, ਜੋ ਇੰਗਲੈਂਡ ਤੋਂ ਆ ਕੇ ਦਿੱਲੀ ਰਹਿਣ ਲੱਗ ਪਿਆ ਸੀ । ਸ੍ਰੀ ਬਾਸਿਲ ਦੀ ਦਿੱਲੀ ਵਿਖੇ ਮੌਤ ਹੋ ਜਾਣ ਤੇ ਇਹ ਹਿੰਦੁਸਤਾਨ ਆ ਗਿਆ ਅਤੇ ਕੈਂਬਰਿਜ ਭਾਈਚਾਰੇ ਵਿਚ ਸ਼ਾਮਲ ਹੋ ਕੇ ਸੇਂਟ ਸਟੀਫਨ ਕਾਲਜ, ਦਿੱਲੀ ਵਿਚ ਪੜ੍ਹਾਉਣ ਲੱਗ ਪਿਆ । ਇਥੇ ਰਹਿੰਦਿਆਂ ਇਸ ਦੇ ਵਿਚਾਰਾਂ ਵਿਚ ਭਾਰੀ ਪਰਿਵਰਤਨ ਆਇਆ । ਇਸ ਦਾ ਵਾਸਤਾ ਸ੍ਰੀ ਗੋਖਲੇ, ਸ੍ਰੀ ਲਾਜਪਤ ਰਾਏ, ਸ੍ਰੀ ਟੀ. ਬੀ. ਸਪਰੂ, ਦਾਦਾ ਭਾਈ ਨਾਰੋਜੀ ਆਦਿ ਹਿੰਦੁਸਤਾਨੀ ਨੇਤਾਵਾਂ ਨਾਲ ਪਿਆ । ਇਸ ਨੂੰ ਸ੍ਰੀ ਮੁਨਸ਼ੀ ਰਾਮ ਆਰੀਆ ਸਮਾਜੀ ਅਤੇ ਸ੍ਰੀ ਜ਼ਕਾ ਉੱਲਾ ਦੀ ਨੇੜਤਾ ਵੀ ਪ੍ਰਾਪਤ ਹੋਈ । ਇਹ ਹਿੰਦੁਸਤਾਨੀਆਂ ਦੀਆਂ ਰਾਸ਼ਟਰੀ ਭਾਵਨਾਵਾਂ ਨੂੰ ਪੂਰੀ ਤਰ੍ਹਾਂ ਸਮਝਣ ਲੱਗ ਪਿਆ ।

ਜਦੋਂ 1912 ਈ. ਵਿਚ ਇਹ ਲੰਡਨ ਗਿਆ ਹੋਇਆ ਸੀ, ਇਸ ਦੀ ਮੁਲਾਕਾਤ ਰਾਬਿੰਦਰ ਨਾਥ ਟੈਗੋਰ ਨਾਲ ਹੋਈ । ਇਹ ਵਾਪਸ ਮੁੜਨ ਤੇ ਸ਼ਾਂਤੀ ਨਿਕੇਤਨ ਗਿਆ । ਇਹ ਸ੍ਰੀ ਰਾਬਿੰਦਰ ਨਾਥ ਟੈਗੋਰ ਨੂੰ ਗੁਰੂ ਕਹਿ ਕੇ ਸੰਬੋਧਨ ਕਰਦਾ ਸੀ । ਐਂਡਰੀਊਜ਼ ਨੇ ਪੂਰਬ ਅਤੇ ਪੱਛਮ ਵਿਚਕਾਰ ਇਕ ਸਾਂਝ ਪਾਉਣ ਦਾ ਯਤਨ ਕੀਤਾ । ਇਸ ਨੇ ਟੈਗੋਰ ਦੇ ਵਿਚਾਰਾਂ ਨੂੰ ਹਿੰਦੁਸਤਾਨ ਤੋਂ ਬਾਹਰ ਪਹੁੰਚਾਉਣ ਵਿਚ ਕਾਫ਼ੀ ਹਿੱਸਾ ਪਾਇਆ । ਇਸ ਦੀ ਹਿੰਦੁਸਤਾਨ ਅਤੇ ਹਿੰਦੁਸਤਾਨੀਆਂ ਵਿਚ ਕਾਫ਼ੀ ਜ਼ਿਆਦਾ ਦਿਲਚਸਪੀ ਰਹੀ ।

ਸੰਨ 1913 ਵਿਚ ਪ੍ਰਸਿੱਧ ਦੇਸ਼ ਭਗਤ ਜੀ. ਕੇ. ਗੋਖਲੇ ਨੇ ਇਸ ਨੂੰ ਇਹ ਕਿਹਾ ਕਿ ਇਹ ਦੱਖਣੀ ਅਫ਼ਰੀਕਾ ਵਿਚ ਜਾ ਕੇ ਹਿੰਦੁਸਤਾਨੀਆਂ ਦੁਆਰਾ ਵਿਤਕਰੇ ਭਰੇ ਕਾਨੂੰਨਾਂ ਵਿਰੁੱਧ ਚਲਾਏ ਜਾ ਰਹੇ ਅੰਦੋਲਨ ਵਿਚ ਸ਼ਾਮਲ ਹੋਵੇ ਅਤੇ ਉਨ੍ਹਾਂ ਦੀ ਸਹਾਇਤਾ ਕਰੇ । ਇਸ ਨੇ ਨਾ ਕੇਵਲ ਅਫ਼ਰੀਕਾ ਪਹੁੰਚ ਕੇ ਹਿੰਦੁਸਤਾਨੀਆਂ ਦੀ ਮਦਦ ਹੀ ਕੀਤੀ, ਸਗੋਂ ਹਿੰਦੁਸਤਾਨ ਦੇ ਵਾਇਸਰਾਏ ਨੂੰ ਇਸ ਗੱਲ ਲਈ ਮਜ਼ਬੂਰ ਕੀਤਾ ਕਿ ਉਹ ਖੁਲ੍ਹਮ-ਖੁਲ੍ਹਾ ਗੋਖਲੇ ਦੇ ਵਿਚਾਰਾਂ ਦੀ ਪੁਸ਼ਟੀ ਕਰੇ ।

ਇਹ ਅਫ਼ਰੀਕਾ ਪਹੁੰਚ ਕੇ ਗਾਂਧੀ ਨੂੰ ਮਿਲਿਆ । ਗਾਂਧੀ ਅਤੇ ਐਂਡਰੀਊਜ਼ ਦੋਹਾਂ ਨੇ ਮਿਲਵੇਂ ਰੂਪ ਵਿਚ 'ਰੀਲੀਫ ਐਕਟ' ਵਿਚ ਸੋਧ ਕਰਾਉਣ ਬਾਰੇ ਸ੍ਰੀ ਸਮਟੱਸ ਨਾਲ ਗੱਲਬਾਤ ਕੀਤੀ । ਇਸ ਪ੍ਰਕਾਰ ਇਕੱਠੇ ਰਹਿਣ ਨਾਲ ਦੋਹਾਂ ਵਿਚਕਾਰ ਕਾਫ਼ੀ ਸਾਂਝ ਪੈਦਾ ਹੋ ਗਈ ਪਰ ਕਈ ਵਾਰ ਭਾਰੀ ਮਤਭੇਦ ਵੀ ਹੋ ਜਾਂਦਾ ਪਰ ਫਿਰ ਵੀ ਦੋਹਾਂ ਨੂੰ ਇਕ ਦੂਜੇ ਉਪਰ ਭਾਰੀ ਵਿਸ਼ਵਾਸ ਸੀ । ਐਂਡਰੀਊਜ਼ ਨੇ ਬਾਹਰ ਵੱਸਦੇ ਹਿੰਦੁਸਤਾਨੀਆਂ ਦੇ ਮਸਲਿਆਂ ਨੂੰ ਸੁਲਝਾਉਣ ਦੀ ਕੋਸ਼ਿਸ਼ ਕੀਤੀ ।

ਪਹਿਲੇ ਮਹਾਂ ਯੁੱਧ ਤੋਂ ਬਾਅਦ ਅੰਗਰੇਜ਼ਾਂ ਦੁਆਰਾ ਦਮਨ ਦੀ ਨੀਤੀ ਅਪਣਾਏ ਜਾਣ ਤੇ ਇਸ ਨੇ ਪੂਰਨ ਸੁਤੰਤਰਤਾ ਦੀ ਖੁਲ੍ਹਮ-ਖੁਲ੍ਹੀ ਹਿਮਾਇਤ ਸ਼ੁਰੂ ਕਰ ਦਿੱਤੀ । ਸੰਨ 1920 ਤੋਂ ਬਾਅਦ ਇਸ ਨੇ ਕਾਂਗਰਸੀ

ਨੇਤਾਵਾਂ ਨਾਲ ਮਿਲ ਕੇ ਹਿੰਦੁਸਤਾਨ ਦੀ ਸੁਤੰਤਰਤਾ ਲਈ ਸੰਘਰਸ਼ ਵਿਚ ਭਾਗ ਲੈਣਾ ਸ਼ੁਰੂ ਕਰ ਦਿੱਤਾ । ਇਹ ਹਮੇਸ਼ਾ ਇਸ ਗੱਲ ਤੇ ਜ਼ੋਰ ਦਿੰਦਾ ਕਿ ਇਸ ਸੰਘਰਸ਼ ਨੂੰ ਸ਼ਾਂਤੀ-ਪੂਰਬਕ ਅਤੇ ਸੰਵਿਧਾਨਕ ਢੰਗ ਨਾਲ ਚਲਾਇਆ ਜਾਣਾ ਚਾਹੀਦਾ ਹੈ । ਇਸ ਨੇ ਅੰਗਰੇਜ਼ਾਂ ਅਤੇ ਮਹਾਤਮਾ ਗਾਂਧੀ ਵਿਚਕਾਰ ਕੜੀ ਦਾ ਕੰਮ ਵੀ ਕੀਤਾ । ਇਹ ਮਹਾਤਮਾ ਗਾਂਧੀ ਦੇ ਵਿਚਾਰ ਅੰਗਰੇਜ਼ਾਂ ਤੱਕ ਪਹੁੰਚਾਉਂਦਾ ਅਤੇ ਅੰਗਰੇਜ਼ਾਂ ਦੇ ਵਿਚਾਰਾਂ ਨੂੰ ਮਹਾਤਮਾ ਗਾਂਧੀ ਤੱਕ ਪਹੁੰਚਾਉਣ ਦਾ ਕੰਮ ਕਰਦਾ ਰਿਹਾ । ਇਸ ਨੇ ਵਧੇਰੇ ਮਹੱਤਵਪੂਰਨ ਕੰਮ 1931-32 ਈ. ਵਿਚ ਕੀਤਾ, ਜਦੋਂ ਇਹ ਦੂਜੀ ਗੋਲ-ਮੇਜ਼ ਕਾਨਫਰੰਸ ਸਮੇਂ ਗਾਂਧੀ ਨਾਲ ਰਿਹਾ । ਜਦੋਂ 1932 ਈ. ਦੇ ਆਰੰਭ ਵਿਚ ਗਾਂਧੀ ਦੀ ਗ੍ਰਿਫ਼ਤਾਰੀ ਦੀ ਖ਼ਬਰ ਇਸ ਤੱਕ ਪਹੁੰਚੀ, ਇਹ ਦੱਖਣੀ ਅਫ਼ਰੀਕਾ ਤੋਂ ਚਲ ਕੇ ਬੰਬਈ ਪਹੁੰਚਿਆ । ਇਸ ਨੇ ਲਾਰਡ ਇਰਵਿਨ, ਸਰ ਸੈਮੂਅਲ ਹੋਰ ਅਤੇ ਰਮਜ਼ੇ ਮੈਕਡਾਨਲਡ ਨਾਲ ਗੱਲਬਾਤ ਕਰ ਕੇ ਸਮਝੌਤੇ ਦਾ ਰਾਹ ਕਢਿਆ ਅਤੇ ਇਸ ਪ੍ਰਕਾਰ 'ਪੂਨਾ ਪੈਕਟ' ਸਾਹਮਣੇ ਆਇਆ । ਇਸ ਨੇ ਮਹਾਤਮਾ ਗਾਂਧੀ ਤੋਂ ਇਲਾਵਾ ਪੰ. ਜਵਾਹਰ ਲਾਲ ਨਹਿਰੂ ਅਤੇ ਖ਼ਾਨ ਅਬਦੁਲ ਗੱਫ਼ਾਰ ਖ਼ਾਂ ਨੂੰ ਵੀ ਜੇਲ੍ਹ ਤੋਂ ਰਿਹਾ ਕਰਵਾਇਆ ।

ਇਹ ਗਰੀਬਾਂ ਲਈ ਮਨ ਵਿਚ ਵਿਸ਼ੇਸ਼ ਹਮਦਰਦੀ ਰੱਖਦਾ ਸੀ ਅਤੇ ਉਨ੍ਹਾਂ ਦੀ ਸਹਾਇਤਾ ਵੀ ਕਰਦਾ ਸੀ । ਇਸ ਗੱਲ ਨੂੰ ਮੁੱਖ ਰੱਖ ਕੇ ਗਾਂਧੀ ਜੀ ਇਸ ਨੂੰ 'ਦੀਨ-ਬੰਧੂ' ਕਿਹਾ ਕਰਦੇ ਸਨ । ਸੰਨ 1914 ਵਿਚ ਇਸ ਨੇ ਹਿੰਦੁਸਤਾਨੀ ਮਲਾਹਾਂ ਦੀ ਦੁਰਦਸ਼ਾ ਨੂੰ ਸਾਹਮਣੇ ਲਿਆਂਦਾ। ਇਸੇ ਪ੍ਰਕਾਰ 1919 ਈ. ਵਿਚ ਇਸ ਨੇ ਚਾਹ ਦੇ ਬਾਗ਼ਾਂ ਵਿਚ ਕੰਮ ਕਰਦੇ ਕਾਮਿਆਂ ਨੂੰ ਬੇਰੁਜ਼ਗਾਰ ਹੋਣ ਤੇ ਸਹਾਇਤਾ ਪਹੁੰਚਾਈ। ਇਸ ਤਰ੍ਹਾਂ ਦੇ ਇਸ ਨੇ ਕਈ ਕੰਮ ਕੀਤੇ ।

ਸੰਨ 1925 ਅਤੇ 1927 ਵਿਚ ਇਹ ਟ੍ਰੇਡਜ਼ ਯੂਨੀਅਨ ਕਾਂਗਰਸ ਦਾ ਪ੍ਰਧਾਨ ਚੁਣਿਆ ਗਿਆ । ਇਸ ਨੇ ਛੂਤ-ਛਾਤ ਵਿਰੁੱਧ ਚਲਾਏ ਗਏ ਅੰਦੋਲਨ ਵਿਚ ਵੀ ਭਾਗ ਲਿਆ । ਸੰਨ 1933 ਵਿਚ ਹਰੀਜਨਾਂ ਦਾ ਮੰਗ-ਪੱਤਰ ਤਿਆਰ ਕਰਨ ਵਿਚ ਇਸ ਨੇ ਡਾ. ਅੰਬੇਦਕਰ ਦਾ ਹੱਥ ਵਟਾਇਆ ।

ਸੰਨ 1935 ਤੋਂ ਬਾਅਦ ਇਸ ਨੇ ਫਿਰ ਪਾਦਰੀ ਦੇ ਤੌਰ ਤੇ ਈਸਾਈ ਧਰਮ ਦੇ ਪ੍ਰਚਾਰ ਵੱਲ ਧਿਆਨ ਦਿੱਤਾ । ਇਹ ਵਧੇਰੇ ਕਰਕੇ ਵਿਦਿਆਰਥੀਆਂ ਵਿਚ ਈਸਾਈ ਧਰਮ ਦਾ ਪ੍ਰਚਾਰ ਕਰਦਾ ਸੀ । ਇਸ ਨੇ 1938 ਈ. ਵਿਚ ਤਮਬਾਰਮ ਵਿਖੇ ਹੋਈ ਈਸਾਈ ਸੰਸਾਰ ਕਾਨਫਰੰਸ ਵਿਚ ਭਾਗ ਲਿਆ ।

5 ਅਪ੍ਰੈਲ, 1940 ਨੂੰ ਇਸ ਦੀ ਮੌਤ ਹੋ ਗਈ ।

ਹ. ਪੁ.- ਡਿ. ਨੈ. ਬਾ. 1 : 58

**ਐਂਡਰੀਊਜ਼, ਰਾਏ ਚੈਪਮੈਨ (1884-1960)** : ਇਹ ਅਮਰੀਕਾ ਦਾ ਪ੍ਰਕਿਰਤੀ ਵਿਗਿਆਨੀ ਅਤੇ ਖੋਜੀ ਸੀ । ਇਸ ਦਾ ਜਨਮ ਸੰਯੁਕਤ ਰਾਜ ਦੀ ਵਿਸਕਾਨਸਿਨ ਸਟੇਟ ਦੇ ਬੇਲਾਈਟ ਸ਼ਹਿਰ ਵਿਚ 1884 ਈ. ਵਿਚ ਹੋਇਆ । ਸੰਨ 1906 ਵਿਚ ਬੇਲਾਈਟ ਕਾਲਜ ਤੋਂ ਡਿਗਰੀ ਲੈ ਕੇ ਇਸ ਨੇ ਨਿਊਯਾਰਕ ਦੇ ਅਮੈਰੀਕਨ ਮਿਊਜ਼ੀਅਮ ਆਫ਼ ਨੈਚੂਰਲ ਹਿਸਟਰੀ ਵਿਚ ਨੌਕਰੀ ਸ਼ੁਰੂ ਕੀਤੀ ਅਤੇ 1908 ਈ. ਵਿਚ ਖੋਜ ਲਈ ਸਭ ਤੋਂ ਪਹਿਲਾਂ ਅਲਾਸਕਾ ਗਿਆ । ਸੰਨ 1909-10 ਵਿਚ ਯੂ. ਐਸ. ਐਸ. ਐਲਬੈਟ੍ਰਾਸ ਨਾਂ ਦੇ ਜਹਾਜ਼ ਉੱਤੇ ਪ੍ਰਕਿਰਤਕ ਵਿਗਿਆਨੀ ਦੇ ਤੌਰ ਤੇ ਇਸ ਨੇ ਇੰਡੋਨੇਸ਼ੀਆ ਦੇ ਟਾਪੂਆਂ ਦਾ ਦੌਰਾ ਕੀਤਾ । ਸੰਨ 1911-12 ਵਿਚ ਉੱਤਰੀ ਕੋਰੀਆ ਵਿਚ ਇਕ ਸਾਲ ਖੋਜ ਦਾ ਕੰਮ ਕਰਨ ਪਿੱਛੋਂ 1913 ਈ. ਵਿਚ ਇਸ ਨੇ ਬਾਰਡਨ ਅਲਾਸਕਾ ਮੁਹਿੰਮ ਵਿਚ ਹਿੱਸਾ ਲਿਆ। ਇਸ ਸਾਲ ਇਸ਼ ਨੇ ਕੋਲੰਬੀਆ ਯੂਨੀਵਰਸਿਟੀ ਤੋਂ ਐਮ. ਏ. ਦੀ ਡਿਗਰੀ ਵੀ ਲਈ ।

ਸ਼ੁਰੂ ਸ਼ੁਰੂ ਵਿਚ ਇਸ ਨੇ ਵੇਲ੍ਹ ਅਤੇ ਦੂਜੇ ਪਾਣੀ ਦੇ ਹੋਰ ਥਣਧਾਰੀ ਜੀਵਾਂ ਦਾ ਖ਼ਾਸ ਅਧਿਐਨ ਕੀਤਾ ਪਰ 1914 ਈ. ਤੋਂ ਅਮੈਰੀਕਨ ਮਿਊਜ਼ੀਅਮ ਆਫ਼ ਨੈਚੁਰਲ ਹਿਸਟਰੀ ਦੇ ਏਸ਼ਿਆਈ ਖੋਜ ਵਿਭਾਗ ਦਾ ਮੁਖੀ ਬਣ ਕੇ ਇਹ ਮੱਧ ਏਸ਼ੀਆ, ਚੀਨ, ਬੋਰਨੀਉ ਆਦਿ ਦੇਸ਼ਾਂ ਵਿਚ 15 ਸਾਲਾਂ ਤੱਕ ਖੋਜ ਦਾ ਕੰਮ ਕਰਦਾ ਰਿਹਾ । ਇਸ ਦੀ ਅਗਵਾਈ ਵਿਚ ਤਿੱਬਤ, ਦੱਖਣ-ਪੱਛਮੀ ਚੀਨ, ਬਰਮਾ, ਉੱਤਰੀ ਚੀਨ, ਮੰਗੋਲੀਆ ਅਤੇ ਮੱਧ ਏਸ਼ੀਆ ਵਿਚ ਮਹਾਨ ਖੋਜਾਂ ਹੋਈਆਂ । ਮੰਗੋਲੀਆ ਵਿਚ ਫ਼ੌਸਿਲਜ਼ ਨਾਲ ਭਰੇ ਇਲਾਕੇ ਅਤੇ ਮੱਧ ਏਸ਼ੀਆ ਦੀਆਂ ਮੁਹਿੰਮਾਂ ਵਿਚ ਨਵੀਆਂ ਧਰਤੀ ਦੀਆਂ ਬਣਤਰਾਂ, ਫ਼ੌਸਿਲਜ਼ ਵਾਲੇ ਵਿਸ਼ਾਲ ਖੇਤਰ, ਡਾਈਨੋਸੌਰ ਦੇ ਅੰਡੇ ਅਤੇ ਹੁਣ ਤੱਕ ਜਾਣੇ ਗਏ ਖ਼ੁਸ਼ਕੀ ਦੇ ਥਣਧਾਰੀ ਜੀਵਾਂ ਵਿਚੋਂ ਸਭ ਤੋਂ ਵੱਡੇ ਜੀਵ ਬਾਲੂਚੀਥੀਰੀਅਮ ਦੇ ਪਥਰਾਟ ਵੀ ਮਿਲੇ। ਇਨ੍ਹਾਂ ਪਥਰਾਟਾਂ ਅਤੇ ਆਦਿ ਮਨੁੱਖ ਦੇ ਜੀਵਨ ਦੇ ਬਹੁਤ ਸਾਰੇ ਸਬੂਤ ਮਿਲਣ ਤੋਂ ਇਹ ਸਾਬਤ ਹੋ ਗਿਆ ਹੈ ਕਿ ਸੰਸਾਰ ਦੇ ਉਰਗਵੰਸ਼ੀ ਅਤੇ ਥਣਧਾਰੀ ਜੀਵਾਂ ਦੇ ਫੈਲਾਓ ਦਾ ਕੇਂਦਰ ਮੱਧ ਏਸ਼ੀਆ ਰਿਹਾ ਹੈ।

ਸੰਨ 1935 ਤੋਂ ਲੈ ਕੇ 1942 ਵਿਚ ਅਸਤੀਫ਼ਾ ਦੇਣ ਤੱਕ ਇਹ 'ਅਮੈਰੀਕਨ ਮਿਊਜ਼ੀਅਮ ਆਫ਼ ਨੈਚੁਰਲ ਹਿਸਟਰੀ' ਦਾ ਡਾਇਰੈਕਟਰ ਰਿਹਾ ਅਤੇ 11 ਮਾਰਚ, 1960 ਨੂੰ ਕਾਰਮਲ ਵਿਖੇ ਕੈਲਿਫ਼ੋਰਨੀਆ ਵਿਚ ਇਸ ਦੀ ਮੌਤ ਹੋ ਗਈ । ਇਸ ਨੇ ਕਈ ਵਿਗਿਆਨਕ ਨਿਬੰਧਾਂ ਅਤੇ ਵਿਸਥਾਰ ਪੂਰਵਕ ਟਿੱਪਣੀਆਂ ਤੋਂ ਇਲਾਵਾ ਆਪਣੀਆਂ ਮੁਹਿੰਮਾਂ ਅਤੇ ਖੋਜਾਂ ਸਬੰਧੀ ਕਈ ਪੁਸਤਕਾਂ ਲਿਖੀਆਂ ਹਨ, ਜਿਵੇਂ ਐਕਰਾਸ ਮੰਗੋਲੀਅਨ ਪਲੇਨਜ਼ (1921), ਆਨ ਦੀ ਟ੍ਰੇਲ ਆਫ਼ ਏਨਸ਼ੈਂਟ ਮੈਨ (1926), ਦਿਸ ਅਮੇਜ਼ਿੰਗ ਪਲੈਨੇਟ (1940), ਆਂਡਰ ਏ ਲੱਕੀ ਸਟਾਰ (1943), ਬਿਯੌਂਡ ਅਡਵੈਂਚਰ (1954) ਆਦਿ ।

**ਐਡਰੀਅਨ, ਐਡਗਰ ਡਗਲਸ ਐਡਰੀਸਨ (1889-1977)** : ਇਸ ਨੋਬਲ ਪੁਰਸਕਾਰ ਵਿਜੇਤਾ ਚਿਕਿਤਸਾਂ-ਵਿਗਿਆਨੀ ਦਾ ਜਨਮ 30 ਨਵੰਬਰ, 1889 ਨੂੰ ਲੰਡਨ ਵਿਖੇ ਹੋਇਆ । ਇਸ ਦਾ ਬਹੁਤਾ ਕੰਮ ਇਲੈੱਕਟ੍ਰੋਫਿਜ਼ਿਆਲੋਜੀ ਨਾਲ ਸਬੰਧਿਤ ਸੀ ਤੇ ਇਸ ਨੇ ਸਰ ਚਾਰਲਸ ਸ਼ੈਰਿੰਗਟਨ ਨਾਲ 1932 ਈ. ਵਿਚ ਨਰਵ ਸੈੱਲ ਦੀ ਖੋਜ ਸਬੰਧੀ ਫ਼ਿਜ਼ਿਆਲੋਜੀ ਜਾਂ ਮੈਡੀਸਨ ਵਿਚ ਮਿਲਣ ਵਾਲਾ ਨੋਬਲ ਪੁਰਸਕਾਰ ਪ੍ਰਾਪਤ ਕੀਤਾ । ਐਡਰੀਅਨ ਨੇ ਟ੍ਰਿਨਿਟੀ ਕਾਲਜ, ਕੈਂਬਰਿਜ



ਐਡਗਰ ਡਗਲਸ ਐਡਰੀਸੰਨ ਐਡਰੀਅਨ

ਤੋਂ ਸੰਨ 1915 ਵਿਚ ਮੈਡੀਸਨ ਵਿਚ ਡਿਗਰੀ ਹਾਸਲ ਕੀਤੀ। ਪਹਿਲੇ ਸੰਸਾਰ ਯੁੱਧ ਦੌਰਾਨ ਮੈਡੀਕਲ ਸੇਵਾ ਉਪਰੰਤ, ਇਸ ਨੇ ਆਪਣੇ ਕਿੱਤਾਕਾਰੀ ਜੀਵਨ ਦਾ ਜ਼ਿਆਦਾ ਹਿੱਸਾ ਕੈਂਬਰਿਜ ਵਿਚ ਖੋਜ ਅਤੇ ਪੜ੍ਹਾਉਣ ਵਿਚ ਬਤੀਤ ਕੀਤਾ । ਇਸ ਸਮੇਂ ਦੌਰਾਨ ਹੀ ਇਹ ਮਾਸਟਰ ਆਫ਼ ਟ੍ਰਿਨਿਟੀ ਕਾਲਜ (1951-65) ਅਤੇ ਯੂਨੀਵਰਸਿਟੀ ਦਾ ਚਾਂਸਲਰ (1968-75) ਵੀ ਰਿਹਾ ।

ਐਡਰੀਅਨ ਨੇ ਪਹਿਲਾਂ ਪਹਿਲ ਗਿਆਨ ਇੰਦਰੀਆਂ ਤੋਂ ਪੈਦਾ ਹੋਣ ਵਾਲੇ ਨਾੜੀ ਆਵੇਗਾਂ ਤੇ ਖੋਜ ਕੀਤੀ । ਇਸ ਨੇ ਇਹ ਕੰਮ ਬਿਜਲੱਈ ਪੁਟੈਂਸ਼ਲ ਵਿਚਲੀਆਂ ਵਿਭਿੰਨਤਾਵਾਂ ਨੂੰ ਵਧਾ ਕੇ ਅਤੇ ਛੋਟੀਆਂ ਪੁਟੈਂਸ਼ਲ ਤਬਦੀਲੀਆਂ ਨੂੰ ਰਿਕਾਰਡ ਕਰ ਕੇ ਪੂਰਾ ਕੀਤਾ ਜੋ ਪਹਿਲਾਂ ਖੋਜਣ ਯੋਗ ਨਹੀਂ ਸਨ । ਇਸ ਤੋਂ ਬਾਅਦ ਇਸ ਨੇ ਇਕਹਿਰੇ ਸੰਵੇਦੀ ਸਿਰਿਆਂ ਅਤੇ ਇਕਹਿਰੇ ਪ੍ਰੇਰਕ ਨਾੜੀ ਰੇਸ਼ਿਆਂ ਨੂੰ ਰਿਕਾਰਡ ਕੀਤਾ ਜਿਨ੍ਹਾਂ ਨਾਲ ਸੰਵੇਦਨਾ ਦੇ ਭੌਤਿਕੀ ਆਧਾਰ ਅਤੇ ਮਸਕੂਲਰ ਕੰਟਰੋਲ ਨੂੰ ਚੰਗੀ ਤਰ੍ਹਾਂ ਸਮਝਿਆ ਜਾ ਸਕਿਆ । ਸੰਨ 1934 ਤੋਂ ਬਾਅਦ ਐਡਰੀਅਨ ਨੇ ਦਿਮਾਗ਼ ਦੀ ਬਿਜਲੱਈ ਕ੍ਰਿਆਸ਼ੀਲਤਾ ਦਾ ਅਧਿਐਨ ਕੀਤਾ । ਇਸ ਦਾ ਕੰਮ ਜੋ ਕਿ ਤਬਦੀਲੀਆਂ ਦੀਆਂ ਵਿਭਿੰਨਤਾਵਾਂ ਅਤੇ ਅਸਾਧਾਰਣਤਾਵਾਂ ਨਾਲ ਸਬੰਧਤ ਸੀ ਅਤੇ ਇਸ ਨੂੰ ਬਰਗਰ ਰਿਦਮ ਕਿਹਾ ਜਾਣ ਲੱਗਾ। ਇਸ ਨਾਲ ਮਿਰਗੀ ਦੀ ਖੋਜ ਸਬੰਧੀ ਰਾਹ ਖੁੱਲ੍ਹ ਗਿਆ ।

ਐਡਰੀਅਨ ਰਾਇਲ ਸੁਸਾਇਟੀ ਦਾ 1950-55 ਈ. ਤੱਕ ਅਤੇ 1954 ਈ. ਵਿਚ 'ਦੀ ਬ੍ਰਿਟਿਸ਼ ਅਸੋਸੀਏਸ਼ਨ ਫ਼ਾਰ ਦੀ ਅਡਵਾਂਸਮੈਂਟ ਆਫ਼ ਸਾਇੰਸ' ਦਾ ਪ੍ਰਧਾਨ ਰਿਹਾ । ਇਸ ਨੂੰ 1942 ਈ. ਵਿਚ ਆਰਡਰ ਆਫ਼ ਮੈਰਿਟ ਅਤੇ 1955 ਈ. ਵਿਚ ਫ਼ਸਟ ਬੈਰਨ ਆਫ਼ ਕੈਂਬਰਿਜ ਨਾਲ ਸੁਸ਼ੋਭਿਤ ਕੀਤਾ ਗਿਆ। ਇਸ ਦੇ ਬਹੁਤ ਸਾਰੇ ਕੰਮਾਂ ਵਿਚੋਂ 'ਦੀ ਬੇਸਿਸ ਆਫ਼ ਸੈਂਸੇਸ਼ਨ' (1927),ਦੀ ਮੈਕੇਨਿਜ਼ਮ ਆਫ਼ ਨਰਵਸ ਐਕਸ਼ਨ (1932) ਅਤੇ ਦੀ ਫ਼ਿਜ਼ਿਕਲ ਬੈਕਗਰਾਊਂਡ ਆਫ਼ ਪਰਸੈਪਸ਼ਨ (1947) ਪ੍ਰਸਿੱਧ ਹਨ ।

ਇਸ ਦੀ ਮੌਤ ਇਸ ਦੇ ਜਨਮ ਸਥਾਨ ਲੰਡਨ ਵਿਚ 4 ਅਗਸਤ, 1977 ਨੂੰ ਹੋਈ ।

**ਐਂਡਰੀਆ** : ਇਟਲੀ ਦੇ ਆਪੂਲੀਆ ਖੇਤਰ ਦੇ ਬਾਰੀ ਪ੍ਰਾਂਤ ਦਾ ਇਕ ਸ਼ਹਿਰ ਹੈ । ਇਹ ਬਾਰੀ ਸ਼ਹਿਰ ਦੇ ਪੱਛਮ ਅਤੇ ਉੱਤਰ-ਪੱਛਮ ਵੱਲ 50 ਕਿਲੋਮੀਟਰ ਤੇ ਇਕ ਵਿਸ਼ਾਲ ਉਪਜਾਊ ਇਲਾਕੇ ਵਿਚ ਵਸਿਆ ਹੋਇਆ ਹੈ । ਇਹ ਸ਼ਹਿਰ 1046 ਈ. ਦੇ ਲਗਭਗ ਇਥੋਂ ਦੇ ਪਹਿਲੇ ਨਾਰਮਨ ਕਾਊਂਟ ਪੀਟਰ ਨੇ ਵਸਾਇਆ ਸੀ । ਬਾਦਸ਼ਾਹ ਫ਼੍ਰੈਡਰਿਕ ਦੂਜਾ ਇਥੇ ਆ ਕੇ ਰਹਿੰਦਾ ਸੀ । ਇਥੇ ਬਹੁਤ ਸਾਰੀਆਂ ਪੁਰਾਣੀਆਂ ਇਮਾਰਤਾਂ ਅਜੇ ਵੀ ਕਾਇਮ ਹਨ ਜਿਨ੍ਹਾਂ ਵਿਚ ਤੇਰ੍ਹਵੀਂ ਸਦੀ ਦੇ ਬਣੇ ਕਈ ਗਿਰਜਾ-ਘਰ ਵੀ ਹਨ । ਇਹ ਸ਼ਹਿਰ ਅੰਗੂਰ, ਜੈਤੂਨ, ਕਣਕ ਤੇ ਬਦਾਮਾਂ ਦੇ ਵਪਾਰ ਦਾ ਵੱਡਾ ਕੇਂਦਰ ਹੈ ।

ਆਬਾਦੀ – 83,319 (1981)

41° 13′ ਉ. ਵਿਥ.; 16° 18′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 1 : 363

**ਐਡਰੀਆਟਿਕ ਸਾਗਰ** : ਇਹ ਰੂਮ ਸਾਗਰ ਦਾ ਇਕ ਹਿੱਸਾ ਹੈ ਜੋ ਇਟਲੀ ਨੂੰ ਬਾਲਕਨ ਪ੍ਰਾਈਦੀਪ ਤੋਂ ਵੱਖ ਕਰਦਾ ਹੈ । ਇਸ ਦੀ ਲੰਬਾਈ (ਉੱਤਰ-ਪੱਛਮ ਤੋਂ ਦੱਖਣ-ਪੂਰਬ) 805 ਕਿ. ਮੀ. ਅਤੇ ਔਸਤ ਚੌੜਾਈ 177 ਕਿ. ਮੀ. ਹੈ । ਇਸ ਦਾ ਕੁੱਲ ਰਕਬਾ 131,050 ਵ. ਕਿ. ਮੀ. ਹੈ । ਇਸ ਸਾਗਰ ਦਾ ਇਟਲੀ ਵਾਲਾ ਤਟ ਆਮ ਤੌਰ ਤੇ ਨੀਵਾਂ ਹੈ ਅਤੇ ਉੱਤਰ-ਪੱਛਮ ਵੱਲੋਂ ਪੋ ਦਰਿਆ ਦੇ ਡੈਲਟੇ ਦੀਆਂ ਦਲਦਲਾਂ ਅਤੇ ਨੀਵਾਣਾਂ ਵਿਚ ਮਿਲ ਜਾਂਦਾ ਹੈ । ਪੋ ਦਰਿਆ ਦਾ ਮੈਦਾਨ ਬਣਤਰ ਦੇ ਪੱਖ ਤੋਂ ਐਡਰੀਆਟਿਕ ਦਾ ਹੀ ਫੈਲਿਆ ਹੋਇਆ ਹਿੱਸਾ ਹੈ । ਇਸ ਸਾਗਰ ਦਾ ਪੂਰਬੀ ਕੰਢਾ ਉੱਚਾ ਨੀਵਾਂ ਹੈ ਅਤੇ ਇਸ ਦੇ ਸਮਾਂਤਰ ਛੋਟੀਆਂ ਛੋਟੀਆਂ ਚਟਾਨਾਂ ਅਤੇ ਕੰਢੇ ਦੇ ਨਾਲ ਨਾਲ ਕੁਝ ਦੂਰ ਲੰਬੇ ਤੰਗ ਪਹਾੜੀ ਟਾਪੂ ਹਨ । ਉੱਤਰ-ਪੱਛਮ ਤੋਂ ਦੱਖਣ-ਪੂਰਬ ਵੱਲ ਫੈਲੀਆਂ ਹੋਈਆਂ ਪਰਬਤ-ਲੜੀਆਂ ਦੇ ਡੁੱਬਣ ਨਾਲ ਲੰਬੀਆਂ ਘਾਟੀਆਂ ਚਟਾਨ ਬਣ ਗਈਆਂ ਹਨ ਅਤੇ ਪਾਣੀ ਵਿਚ ਡੁੱਬੀਆਂ ਪਹਾੜੀਆਂ ਦੀਆਂ ਚੋਟੀਆਂ ਟਾਪੂ ਬਣ ਗਈਆਂ ਹਨ । ਇਟਲੀ ਦੇ ਸਮੁੰਦਰੀ ਕੰਢੇ ਤੇ ਸੁਰੱਖਿਅਤ ਬੰਦਰਗਾਹ ਦੀ ਘਾਟ ਹੈ ਜਦ ਕਿ ਡਲਮੇਸ਼ੀਅਨ ਸਮੁੰਦਰੀ ਕੰਢੇ ਤੇ ਸੁਰੱਖਿਅਤ ਚਟਾਨਾਂ ਦੀ ਮੌਜੂਦਗੀ ਦੇ ਕਾਰਨ ਬੰਦਰਗਾਹਾਂ ਬਹੁਤ ਹਨ । ਇਸ ਦੇ ਕੰਢੇ ਤੇ ਸਥਿਤ ਵੀਨਿਸ, ਬਰਿੰਡਸੀ, ਟ੍ਰੀਸਟੇ ਇਟਲੀ ਦੀਆਂ ਅਤੇ ਰਿਜੇਕਾ ਜਾਂ ਫ਼ਿਊਮ ਯੂਗੋਸਲਾਵੀਆ ਦੀਆਂ ਬੰਦਰਗਾਹਾਂ ਹਨ ।

ਹ. ਪੁ.- ਐਨ. ਬ੍ਰਿ. ਮਾ. 1 : 97

**ਐਂਡਰੀਆ ਦੈਲ ਸਾਰਤੋ** : ਇਹ ਇਟਲੀ ਦੇ ਪੁਨਰ-ਜਾਗ੍ਰਤੀ ਕਾਲ ਦਾ ਮਸ਼ਹੂਰ ਚਿੱਤਰਕਾਰ ਸੀ । ਇਸ ਦਾ ਜਨਮ 16 ਜੁਲਾਈ, 1486 ਨੂੰ ਫ਼ਲੋਰੈਂਸ ਵਿਖੇ ਹੋਇਆ ਸੀ । ਐਂਡਰੀਆ ਨੇ ਮੁੱਢਲੇ ਜੀਵਨ ਵਿਚ ਕਈ ਹਾਲਤਾਂ ਵਿਚੋਂ ਲੰਘ ਕੇ ਅੰਤ ਇਕ ਸੁਤੰਤਰ ਚਿੱਤਰਕਾਰ ਵਜੋਂ ਕੰਮ ਸ਼ੁਰੂ ਕੀਤਾ । ਫ਼ਲੋਰੈਂਸ ਵਿਚ ਅਨੰਨਜ਼ਿਆਤਾ ਗਿਰਜੇ ਦੀ ਕੰਧ ਉੱਤੇ ਇਸ ਨੇ ਸੇਂਟ ਫ਼ਿਲਿਪ ਬੈਨਿਜ਼ੀ ਦੇ ਜੀਵਨ ਦੀਆਂ ਘਟਨਾਵਾਂ ਦੇ ਕਈ ਚਿੱਤਰ ਬਣਾਏ ਅਤੇ ਆਪਣੀ 23 ਸਾਲ ਦੀ ਉਮਰ ਵਿਚ ਹੀ ਤਕਨੀਕ ਦੇ ਪੱਖ ਤੋਂ ਇਹ ਇਟਲੀ ਦਾ ਸਭ ਤੋਂ ਸਿਆਣਾ ਚਿੱਤਰਕਾਰ ਮੰਨਿਆ ਜਾਣ ਲੱਗਾ । ਕਈ ਲੋਕ ਤਾਂ ਇਸ ਨੂੰ ਰਫ਼ੇਲ ਤੋਂ ਵੀ ਚੰਗੇਰਾ ਚਿੱਤਰਕਾਰ ਮੰਨਦੇ ਹਨ । ਉਸ ਸਮੇਂ ਮਾਈਕਲਐਂਜਲੋ ਦਾ ਦੀਵਾਰਾਂ-ਉੱਤੇ ਤਸਵੀਰਾਂ ਬਣਾਉਣ ਦਾ ਕੰਮ ਅਜੇ ਮੁਢਲੀ ਅਵਸਥਾ ਵਿਚ ਹੀ ਸੀ । ਐਂਡਰੀਆ ਦੀ ਚਿੱਤਰ-ਸ਼ੈਲੀ ਬੜੀ ਸ਼ੁੱਧ ਅਤੇ ਸਾਦੇ



ਐਂਡਰੀਆ ਦੈਲ ਸਾਰਤੋ

ਢੰਗ ਦੀ ਸੀ । ਇਕ ਵਾਰ ਚਿੱਤਰ ਉਲੀਕ ਲੈਣ ਪਿੱਛੋਂ ਇਸ ਨੇ ਦੂਜੀ ਵੇਰ ਉਸ ਉਪਰ ਕਦੀ ਬੁਰਸ਼ ਤੱਕ ਨਹੀਂ ਫੇਰਿਆ ਸੀ । ਕੰਧਾਂ ਉੱਤੇ ਚਿੱਤਰ ਬਣਾਉਣ ਲਈ ਇਹ ਇੰਨਾ ਮਸ਼ਹੂਰ ਹੋ ਗਿਆ ਕਿ ਇਸ ਨੂੰ ਹਰ ਥਾਂ ਤੋਂ ਬੁਲਾਵੇ ਆਉਣ ਲੱਗੇ ਤੇ ਇਸ ਕੋਲ ਕੰਮ ਬਹੁਤ ਹੋ ਗਿਆ।

ਇਸ ਦੇ ਆਕ੍ਰਿਤੀ ਚਿੱਤਰਾਂ ਦੀ ਮਸ਼ਹੂਰੀ ਸਭ ਤੋਂ ਵੱਧ ਸੀ । ਦੀਵਾਰਾਂ ਉਪਰ ਚਿਤਰੀਆਂ ਇਸ ਦੀਆਂ ਤਸਵੀਰਾਂ ਬੜੇ ਮਾਹਿਰ ਚਿੱਤਰਕਾਰਾਂ ਦੇ ਮੁਕਾਬਲੇ ਦੀਆਂ ਹੁੰਦੀਆਂ ਸਨ । ਐਂਡਰੀਆ ਦੇ ਸਭ ਤੋਂ ਚੰਗੇ ਤੇ ਮਸ਼ਹੂਰ ਚਿੱਤਰ ਇਹ ਹਨ :-

ਨੇਟਿਵਿਟੀ ਆਫ਼ ਦੀ ਵਰਜਿਨ, ਪ੍ਰੋਸੈਸ਼ਨ ਆਫ਼ ਦੀ ਮੇਜਾਈ, ਬੈਪਟਿਸਟਸ ਪ੍ਰੀਚਿੰਗ ਇਨ ਦੀ ਡੈਜ਼ਰਟ, ਫੇਥ, ਚੈਰਿਟੀ, ਬੀਹੈੱਡਿੰਗ ਆਫ਼ ਦੀ ਬੈਪਟਿਸਟ, ਡਾਂਸ ਆਫ਼ ਦੀ ਡੌਟਰ ਆਫ਼ ਹੀਰੋਡੀਅਸ, ਮੈਡੋਨਾ ਦੈਲ ਸਾਕੋ ਅਤੇ ਲਾਸਟ ਸਪਰ । ਇਸ ਦੇ ਮਨੁੱਖੀ ਚਿੱਤਰ ਲੰਡਨ ਦੀ ਨੈਸ਼ਨਲ ਗੈਲਰੀ, ਪੈਰਿਸ ਦੀ ਲੂਵਰ ਅਤੇ ਫ਼ਲੋਰੈਂਸ ਦੀ ਉਫ਼ਿਜ਼ੀ ਗੈਲਰੀ ਆਦਿ-ਥਾਵਾਂ ਦੇ ਅਜਾਇਬ ਘਰਾਂ ਵਿਚ ਰੱਖੇ ਹੋਏ ਹਨ । ਬਾਦਸ਼ਾਹ ਫ਼ਰਾਂਸਿਸ ਪਹਿਲੇ ਦੇ ਬੁਲਾਵੇ ਤੇ ਇਹ ਫ਼ਰਾਂਸ ਚਲਾ ਗਿਆ ਅਤੇ ਉੱਥੇ ਵੀ ਕਈ ਚਿੱਤਰ ਬਣਾਏ ਪਰ ਆਪਣੀ ਪਤਨੀ ਦੇ ਬੁਲਾ ਭੇਜਣ ਤੇ ਇਸ ਕੰਮ ਨੂੰ ਵਿਚੇ ਛੱਡ ਕੇ ਵਾਪਸ ਆਪਣੇ ਦੇਸ਼ ਚਲਾ ਗਿਆ । ਇਸ ਦੀ ਪਤਨੀ ਲੁਕਰੇਜ਼ੀਆ ਬਹੁਤ ਸੋਹਣੀ ਸੀ ਅਤੇ ਐਂਡਰੀਆ ਉਸ ਨੂੰ ਪਹਿਲੀ ਵੇਰ ਵੇਖਣ ਸਾਰ ਹੀ ਉਸ ਤੇ ਮੋਹਿਤ ਹੋ ਗਿਆ ਸੀ । ਉਦੋਂ ਉਹ ਕਿਸੇ ਹੋਰ ਨਾਲ ਵਿਆਹੀ ਹੋਈ ਸੀ ਪਰ ਉਸ ਦਾ ਪਤੀ ਛੇਤੀ ਹੀ ਮਰ ਗਿਆ ਅਤੇ ਉਸ ਤੋਂ ਪਿੱਛੋਂ ਛੇਤੀ ਹੀ ਉਸ ਨੇ ਐਂਡਰੀਆ ਨਾਲ ਵਿਆਹ ਕਰ ਲਿਆ । ਉਸ ਦੇ ਰੂਪ ਦਾ ਐਂਡਰੀਆ ਦੇ ਦਿਲ ਤੇ ਇੰਨਾ ਡੂੰਘਾ ਅਸਰ ਸੀ ਕਿ ਇਸ ਨੇ ਮਰੀਅਮ ਦੇ ਜਿੰਨੇ ਵੀ ਚਿੱਤਰ ਬਣਾਏ ਸਭ ਵਿਚੋਂ ਲੁਕਰੇਜ਼ੀਆ ਦੇ ਰੂਪ ਦੀ ਝਲਕ ਪੈਂਦੀ ਸੀ । ਐਂਡਰੀਆ ਦੇ ਬਣਾਏ ਹੋਏ ਹੋਰ ਮਨੁੱਖੀ ਚਿੱਤਰਾਂ ਵਿਚੋਂ ਵੀ ਲੁਕਰੇਜ਼ੀਆ ਦੀ ਨੁਹਾਰ ਦਿਸਦੀ ਸੀ । ਐਂਡਰੀਆ ਆਪਣੇ ਜਨਮ ਸਥਾਨ ਫ਼ਲੋਰੈਂਸ ਵਿਖੇ ਹੀ 28 ਸਤੰਬਰ, 1530 ਨੂੰ ਪਲੇਗ ਨਾਲ ਮਰ ਗਿਆ ਅਤੇ ਇਸ ਦੀ ਵਿਧਵਾ ਪਤਨੀ ਇਸ ਤੋਂ ਪਿੱਛੋਂ 40 ਸਾਲ ਤੱਕ ਜਿਉਂਦੀ ਰਹੀ ।

**ਐਂਡਰੀਏਵ, ਲੀਉਨਿਡ ਨਿਕੋਲੀਏਵਿਚ** : ਇਹ ਰੂਸ ਦਾ ਮਸ਼ਹੂਰ ਨਾਟਕਕਾਰ ਅਤੇ ਨਾਵਲਕਾਰ ਸੀ ਜਿਸ ਨੂੰ ਰੂਸੀ ਗਲਪ ਸਾਹਿਤ ਵਿਚ ਵਿਸ਼ੇਸ਼ ਥਾਂ ਪ੍ਰਾਪਤ ਹੈ । ਇਸ ਦਾ ਜਨਮ 21 ਅਗਸਤ, 1871 ਨੂੰ ਓਰਯੋਲ ਵਿਖੇ ਹੋਇਆ । ਆਈ. ਡਬਲਯੂ. ਸ਼ਕਲੋਵਿਸਕੀ ਨੇ ਇਸ ਨੂੰ ਗੋਗੋਲ ਦੇ ਮੁਕਾਬਲੇ ਦਾ ਕਲਾਕਾਰ ਕਿਹਾ ਹੈ । ਇਸ ਦੀਆਂ ਖ਼ਾਸ ਖ਼ਾਸ ਰਚਨਾਵਾਂ ਇਹ ਹਨ :-

'ਦੀ ਰੈੱਡ ਲਾਫ਼' (1905), 'ਲਾਈਫ਼ ਆਫ਼ ਮੈਨ' (1907) ਜੋ ਇਕ ਰੂਪਕ ਅਤੇ ਚਿੰਨ੍ਹਵਾਦੀ ਨਾਟਕ ਹੈ, 'ਦੀ ਸੈਵਨ ਹੂ ਵਰ ਹੈਂਗਡ' (1919) ਅਤੇ 'ਹੀ ਹੂ ਗੈੱਟਸ ਸਲੈਪਡ' । ਇਨ੍ਹਾਂ ਵਿਚੋਂ ਅੰਤਿਮ ਰਚਨਾ ਵਿਚ ਇਸ ਨੇ ਆਪਣੇ ਸਮੇਂ ਦੇ ਸਮਾਜਿਕ ਜੀਵਨ ਦੀ ਉਤਨੀ ਹੀ ਕੌੜੀ ਤਸਵੀਰ ਖਿੱਚੀ ਹੈ ਜਿਤਨਾ ਇਸ ਦਾ ਨਾਂ ਮਨ ਭਾਉਣਾ ਹੈ । ਇਹ ਰੂਸੀ ਰਾਜਸੀ ਵਾਤਾਵਰਣ ਦੀ ਦਹਿਸ਼ਤ ਵਾਲੀ ਤਸਵੀਰ ਖਿੱਚਦਾ ਹੈ । ਇਸ ਦੀ ਅੰਤਮ ਰਚਨਾ 'ਐਸ. ਓ. ਐਸ.' ਹੈ । ਇਸ ਵਿਚ ਸਾਮਵਾਦੀਆਂ ਦੀ ਦਹਿਸ਼ਤ ਦੀ ਤਸਵੀਰ ਵੀ ਹੈ ਜੋ 'ਰੈੱਡ ਲਾਫ਼' ਤੇ 'ਦੀ ਸੈਵਨ ਹੂ ਵਰ ਹੈਂਗਡ' ਦੇ ਨਾਲ ਦੀ ਹੈ । ਗੋਰਕੀ ਵਾਂਗ ਇਹ ਵੀ ਬਾਲਸ਼ਵਿਕ ਵਿਚਾਰਾਂ ਦੇ ਹੱਕ ਵਿਚ ਨਹੀਂ ਸੀ । ਇਸ ਲਈ ਇਸ ਨੂੰ ਰੂਸ ਛੱਡ ਕੇ ਫ਼ਿਨਲੈਂਡ ਜਾਣਾ ਪਿਆ । ਉਥੇ ਹੀ 21 ਸਤੰਬਰ, 1919 ਨੂੰ ਕੂਓਕੈਲਾ ਵਿਖੇ ਇਸ ਦੀ ਮੌਤ ਹੋਈ ।

**ਐਡ੍ਰੀਨਲ ਗਲੈਂਡਜ਼** : ਇਹ ਆਪਸ ਵਿਚ ਮਿਲਦੀਆਂ ਜੁਲਦੀਆਂ ਤਿਕੋਨੀ ਸ਼ਕਲ ਦੀਆਂ ਦੋ ਛੋਟੀਆਂ ਗ੍ਰੰਥੀਆਂ ਦਾ ਨਾਂ ਹੈ । ਹਰੇਕ ਗੁਰਦੇ ਉਪਰ ਇਕ ਗ੍ਰੰਥੀ ਟਿਕੀ ਹੁੰਦੀ ਹੈ । ਜਾਤੀ ਅਨੁਸਾਰ ਇਨ੍ਹਾਂ ਦੇ ਆਕਾਰ, ਰੂਪ ਅਤੇ ਨਾੜੀ ਸਪਲਾਈ ਵਿਚ ਵਿਭਿੰਨਤਾ ਹੁੰਦੀ ਹੈ । ਮਨੁੱਖਾਂ ਵਿਚ ਹਰੇਕ ਗ੍ਰੰਥੀ ਦਾ ਭਾਰ ਕਰੀਬ 4.5 ਗ੍ਰਾ. ਹੁੰਦਾ ਹੈ ਅਤੇ ਇਹ 25 ਮਿ. ਮੀ. ਚੌੜੀ, 50 ਮਿ. ਮੀ. ਲੰਬੀ ਅਤੇ 5 ਮਿ. ਮੀ. ਮੋਟੀ ਹੁੰਦੀ ਹੈ । ਆਮ ਤੌਰ ਤੇ ਹਰੇਕ ਗ੍ਰੰਥੀ ਦੋ ਹਿੱਸਿਆਂ ਦੀ ਬਣੀ ਹੁੰਦੀ ਹੈ । ਅੰਦਰਲਾ ਹਿੱਸਾ ਮੈਡੂਲਾ ਹੈ ਜੋ ਐਡ੍ਰੀਨੇਲਿਨ ਅਤੇ ਨਾਰਐਡ੍ਰੀਨੇਲਿਨ ਪੈਦਾ ਕਰਦਾ ਹੈ ਅਤੇ ਬਾਹਰਲਾ ਹਿੱਸਾ ਕਾੱਰਟੈਕਸ ਹੈ ਜੋ ਸਟੀਰਾਇਡ ਹਾਰਮੋਨ ਬਣਾਉਂਦਾ ਹੈ । ਇਹ ਦੋਵੇਂ ਹਿੱਸੇ ਪੂਰਨ ਤੌਰ ਤੇ ਮੂਲ ਰਚਨਾ ਅਤੇ ਕੰਮ ਪੱਖੋਂ ਵੱਖਰੇ ਹੁੰਦੇ ਹਨ । ਪ੍ਰੌਢ ਮਨੁੱਖ ਵਿਚ ਕਾੱਰਟੈਕਸ ਗ੍ਰੰਥੀ ਦਾ 90% ਹਿੱਸਾ ਹੁੰਦਾ ਹੈ । ਕਾੱਰਟੈਕਸ ਤਿੰਨ ਵੱਖਰੇ ਵੱਖਰੇ ਸਮ-ਕੇਂਦਰੀ ਖੇਤਰਾਂ ਦਾ ਬਣਿਆ ਹੁੰਦਾ ਹੈ । ਇਨ੍ਹਾਂ ਤਿੰਨ ਹਿੱਸਿਆਂ ਦੇ ਨਾਂ ਹਨ - ਜ਼ੋਨਾ ਗਲੋਮੈਰੂਲੋਸਾ, ਜ਼ੋਨਾ ਫੈਸੀਕਿਊਲੇਟਾ ਅਤੇ ਜ਼ੋਨਾ ਰੈਟੀਕਿਊਲੇਰਸ । ਇਨ੍ਹਾਂ ਵਿਚਲੇ ਰਿਸਾਉ ਦੀ ਰਚਨਾ ਅਤੇ ਕੰਮ ਦੀ ਦੇਖ ਭਾਲ ਅਤੇ ਬਾਕਾਇਦਗੀ ਪੂਰੀ ਤਰ੍ਹਾਂ ਇਕ ਹਾਰਮੋਨ, ਕੈਡ੍ਰੀਨੋਕਾੱਰਟੀਕੋਟ੍ਰਾਪਿਕ ਹਾਰਮੋਨ (ਪਿਚੂਟਰੀ ਗ੍ਰੰਥੀ) ਦੇ ਰਿਸਾਉ ਤੇ ਨਿਰਭਰ ਕਰਦੀ ਹੈ । ਜ਼ੋਨਾ ਗਲੋਮੈਰੂਲੋਸਾ ਪਿਚੂਟਰੀ ਦੀ ਹੋਂਦ ਜਾਂ ਅਣਹੋਂਦ ਤੋਂ ਬੇਅਸਰ ਹੁੰਦਾ ਹੈ । ਇਹ ਪ੍ਰਮੁੱਖ ਤੌਰ ਤੇ ਐਲਡੋਸਟੀਰੋਨ ਦੇ ਰਿਸਾਉ ਲਈ ਜ਼ਿੰਮੇਵਾਰ ਹੁੰਦਾ ਹੈ । ਇਸ ਸਟੀਰਾਇਡ ਹਾਰਮੋਨ ਨੂੰ ਮਿਨਰੈਲੋ-ਕਾੱਰਟੀਕਾਇਡ ਦੇ ਨਾਂ ਨਾਲ ਜਾਣਿਆ ਜਾਂਦਾ ਹੈ ਜੋ ਸੋਡੀਅਮ ਅਤੇ ਪੋਟਾਸ਼ੀਅਮ ਮੈਟਾਬੋਲਿਜ਼ਮ ਦਾ ਨਿਯਮਿਕ ਹੈ । ਐਲਡੋਸਟੀਰੋਨ ਰਸਾਉ ਰੀਨਲ-ਜਕਸਟੈਗਲੋਮੈਰੂਲਰ ਅਤੇ ਰੇਨਿਨ-ਐਂਜੀਓਟੈਨਿਸਨ ਸਿਸਟਮਾਂ ਰਾਹੀਂ ਕੰਟਰੋਲ ਹੁੰਦਾ ਪ੍ਰਤੀਤ ਹੁੰਦਾ ਹੈ ।

ਜ਼ੋਨਾ ਫੈਸੀਕਿਊਲੇਟਾ ਅਤੇ ਜ਼ੋਨਾ ਰੈਟੀਕਿਊਲੇਰਿਸ ਇਕ ਫ਼ਿਜ਼ਿਆਲੋਜੀਕਲ ਇਕਾਈ ਵਾਂਗ ਕੰਮ ਕਰਦੇ ਹਨ । ਜ਼ੋਨਾ ਜਿਨ੍ਹਾਂ ਦਾ ਮੁੱਖ ਕੰਮ ਕਾਰਟੀਸੋਲ (ਜਿਸ ਦੇ ਨਾਲ ਕੁਝ ਐਡਰੀਨਲ ਐਂਡਰੋਜਨ ਜਾਂ ਪੁਲਿੰਗੀ ਹਾਰਮੋਨਾਂ) ਦਾ ਰਿਸਾਉ ਹੀ ਹੈ । ਕਾਰਟੀਸੋਲ ਦੇ ਦੋ ਮੁੱਖ ਰੋਲ ਹਨ (1) ਗਲੂਕੋਨਿਉਜੈਨਿਸਿਸ, ਇਸ ਦਾ ਮਤਲਬ ਪ੍ਰੋਟੀਨ ਤੋਂ ਗਲੂਕੋਸ ਦੀ ਰਚਨਾ ਕਰਨਾ ਹੈ ਜੋ ਪ੍ਰੋਟੀਨ ਦੀ ਤੋੜ ਭੰਨ ਜਾਂ ਕੈਟਾਬੋਲਿਜ਼ਮ ਰਾਹੀਂ ਹੁੰਦੀ ਹੈ ਅਤੇ (2) ਪ੍ਰਤਿ ਸੋਜ ਕਿਰਿਆ, ਇਹ ਨਿਊਟਰੋਫਿਲ ਅਤੇ ਲਿੰਫੋਸਾਈਸੈੱਲਾਂ ਦੇ ਇਕੱਠ ਨੂੰ ਘਟਾਉਣ ਅਤੇ ਫਾਈਬ੍ਰੋਪਲਾਸ਼ੀਆ ਦੇ ਦੇਰ ਨਾਲ ਪੈਦਾ ਹੋਣ ਕਾਰਨ ਹੁੰਦੀ ਹੈ । ਇਸ ਤਰ੍ਹਾਂ ਕਾੱਰਟੀਸੋਨ ਬੀਮਾਰੀਆਂ ਨੂੰ ਘੱਟ ਕਰ ਸਕਦਾ ਹੈ ਬੇਸ਼ਕ ਇਸ ਦਾ ਬੀਮਾਰੀਆਂ ਪੈਦਾ ਕਰਨ ਵਾਲੇ ਕਰਿੰਦਿਆਂ ਤੇ ਸਿੱਧਾ ਅਸਰ ਨਹੀਂ ਹੁੰਦਾ।

ਐਡ੍ਰੀਨਲ ਗ੍ਰੰਥੀ ਦਾ ਮੈਡੂਲਾ ਥੰਮ ਆਕਾਰ ਸੈੱਲਾਂ ਦਾ ਬਣਿਆ ਹੁੰਦਾ ਹੈ ਜੋ ਐਡ੍ਰੀਨੇਲਿਨ ਅਤੇ ਨਾਰਐਡ੍ਰੀਨੇਲਿਨ ਰਿਸਾਉਂਦੇ ਹਨ । ਇਹ ਹਾਰਮੋਨ ਰਸਾਇਣਾਂ ਦੀ ਇਕ ਸ਼੍ਰੇਣੀ ਕੈਟੀਕੋਲੇਮਾਈਨਜ਼ ਨਾਲ ਸਬੰਧ ਰੱਖਦੇ ਹਨ ਅਤੇ ਇਹ ਪੋਟਾਸ਼ੀਅਮ ਡਾਈਕ੍ਰੋਮੇਟ ਨਾਲ ਆੱਕਸੀਕਰਨ ਕਰਨ ਤੇ ਗੂੜ੍ਹੇ ਰੰਗਾਂ ਦੇ ਹੋ ਜਾਂਦੇ ਹਨ । ਇਸ ਲਈ ਮੈਡੂਲਾ ਅਕਸਰ ਕ੍ਰੋਮੈਫਿਨ ਤੰਤੂ ਵਜੋਂ ਜਾਣਿਆ ਜਾਂਦਾ ਹੈ ।

**ਐਡ੍ਰੀਨਲ ਗਲੈਂਡਜ਼ ਦੀਆਂ ਬੀਮਾਰੀਆਂ** - ਇਨ੍ਹਾਂ ਬੀਮਾਰੀਆਂ ਨੂੰ ਦੋ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ, ਇਕ ਤਾਂ ਕਾੱਰਟੈਕਸ ਦੀਆਂ ਅਤੇ ਦੂਜੀਆਂ ਮੈਡੂਲਾ ਦੀਆਂ ਬੀਮਾਰੀਆਂ । ਮੈਡੂਲਾ ਦੀ ਇਕੋ ਹੀ ਜਾਣੀ ਪਛਾਣੀ ਬੀਮਾਰੀ ਟਿਊਮਰ ਹੈ ਜਿਸ ਨਾਲ ਐਪੀਨੈਫ਼ਰੀਨ ਅਤੇ ਨਾਰਐਪੀਨੈਫ਼ਰੀਨ ਦਾ ਰਿਸਾਉ ਮਿਕਦਾਰ ਵਿਚ ਵੱਧ ਜਾਂਦਾ ਹੈ । ਇਸ ਦੇ ਲੱਛਣਾਂ ਵਿਚ ਲਹੂ ਦਾ ਦਬਾਉ ਜ਼ਿਆਦਾ ਹੋ

ਜਾਣਾ, ਦਿਲ ਦੀ ਧੜਕਨ ਦਾ ਵੱਧ ਜਾਣਾ, ਪਸੀਨਾ ਆਉਣਾ, ਸਿਰਦਰਦ, ਫਿਕਰ ਰਹਿਣਾ, ਚੱਕਰ ਆਉਣੇ ਅਤੇ ਅਕਸਰ ਉਲਟੀਆਂ ਆਉਣੀਆਂ ਆਦਿ ਹਨ ।

ਐਡ੍ਰੀਨਲ ਕਾੱਰਟੀਕਲ ਬੀਮਾਰੀ ਹਾਈਪਰਫੰਕਸ਼ਨ ਜਾਂ ਬਹੁਤ ਜ਼ਿਆਦਾ ਮਿਕਦਾਰ ਵਿਚ ਰਿਸਾਉ ਦੇ ਨਿਕਲਣ ਜਾਂ ਹਾਈਪੋਫੰਕਸ਼ਨ (ਘੱਟ ਮਿਕਦਾਰ ਵਿਚ) ਦੁਆਰਾ ਪ੍ਰਗਟਾਈ ਜਾ ਸਕਦੀ ਹੈ । ਪਹਿਲੀ ਕਿਸਮ ਨੂੰ ਐਡੀਸਨ ਦੀ ਬੀਮਾਰੀ ਵੀ ਕਿਹਾ ਜਾਂਦਾ ਹੈ ।

ਐਡ੍ਰੀਨਲ ਗਲੈਂਡਜ਼ ਦੁਆਰਾ ਪੈਦਾ ਹੋਏ ਟਿਊਮਰ ਨੂੰ ਅੱਪਰੇਸ਼ਨ ਰਾਹੀਂ ਹੀ ਕੱਢਿਆ ਜਾਂਦਾ ਹੈ । ਕਈ ਤਰ੍ਹਾਂ ਦੇ ਹੋਰ ਵਿਗਾੜਾਂ ਵਿਚ ਹਾਰਮੋਨਾਂ ਜਾਂ ਹੋਰ ਦਵਾਈਆਂ ਦੀ ਵਰਤੋਂ ਨਾਲ ਵੀ ਇਸ ਤੋਂ ਪੈਦਾ ਹੋਈਆਂ ਅਲਾਮਤਾਂ ਦਾ ਇਲਾਜ ਕੀਤਾ ਜਾ ਸਕਦਾ ਹੈ ।

**ਐਡ੍ਰੀਨੋਕਾੱਰਟੀਕੋਟ੍ਰਾਂਪਿਕ ਹਾਰਮੋਨ** : ਇਹ ਪਿਚੂਟਰੀ ਗਲੈਂਡ ਦੇ ਅਗਲੇ ਖੰਡ ਤੋਂ ਪੈਦਾ ਹੋਣ ਵਾਲਾ ਇਕ ਹਾਰਮੋਨ ਹੈ ਜਿਸ ਨੂੰ ਕਾੱਰਟੀਕੋਟ੍ਰਾਪਿਨ ਵੀ ਆਖਦੇ ਹਨ । ਇਹ ਐਡ੍ਰੀਨਲ ਗਲੈਂਡ ਦੇ ਬਾਹਰੀ ਹਿੱਸੇ ਜਾਂ ਕਾੱਰਟੈਕਸ ਦੀ ਕਿਰਿਆ ਨੂੰ ਨਿਯਮਬੱਧ ਰੱਖਦਾ ਹੈ। ਥਣਧਾਰੀ ਪ੍ਰਾਣੀਆਂ ਵਿਚ ACTH ਐਡ੍ਰੀਨਲ ਕਾੱਰਟੈਕਸ ਦੇ ਉਨ੍ਹਾਂ ਭਾਗਾਂ ਤੇ ਹੀ ਪ੍ਰਭਾਵ ਪਾਉਂਦਾ ਹੈ ਜਿਹੜੇ ਗਲੂਕੋਕਾੱਰਟੀਕਾਇਡ ਹਾਰਮੋਨ ਕਾੱਰਟੀਸੋਲ ਅਤੇ ਕਾੱਰਟੀਕੋਸਟੀਰੋਨ ਪੈਦਾ ਕਰਦੇ ਹਨ ।

ਇਸ ਹਾਰਮੋਨ ਦਾ ਸੰਸ਼ਲੇਸ਼ਣ ਪਹਿਲੀ ਵਾਰ 1960 ਈ. ਵਿਚ ਕੀਤਾ ਗਿਆ । ਇਹ ਇਕ ਪਾੱਲੀ-ਪੈਪੱਟਾਈਡ ਹੈ ਜਿਸ ਵਿਚ 39 ਐਮਾਈਨੋ ਤੇਜ਼ਾਬਾਂ ਦੀ ਇਕ ਲੜੀ ਹੁੰਦੀ ਹੈ । ਇਹ ਚਿੱਟੇ ਰੰਗ ਦੇ ਪਾਊਡਰ ਦੀ ਸ਼ਕਲ ਵਿਚ ਮਿਲਦਾ ਹੈ ਜਿਹੜਾ ਪਾਣੀ ਵਿਚ ਘੁਲਣਸ਼ੀਲ ਹੁੰਦਾ ਹੈ । ਇਹ 60-70% ਅਲਕੋਹਲ ਜਾਂ ਐਸੀਟੋਨ ਵਿਚ ਵੀ ਘੁਲਣਸ਼ੀਲ ਹੈ । ਇਸ ਦੇ ਘੋਲ ਤੇ ਤਾਪ ਦਾ ਕੋਈ ਪ੍ਰਭਾਵ ਨਹੀਂ ਹੁੰਦਾ। ਇਸ ਦਾ ਅਣਵੀ-ਭਾਰ ਲਗਭਗ 3500 ਹੈ ।

ਹ. ਪੁ.- ਐਨ. ਬ੍ਰਿ. ਮਾ. 1 : 100

**ਐਂਡ੍ਰੋਜਨ** : ਇਹ ਹਾਰਮੋਨਾਂ ਦਾ ਇਕ ਗਰੁੱਪ ਹੈ ਜਿਹੜੇ ਮੁੱਖ ਤੌਰ ਤੇ ਨਰ ਦੇ ਪ੍ਰਜਣਨ ਸਿਸਟਮ ਦੇ ਪਰਿਵਰਧਨ ਅਤੇ ਮਰਦਾਵੇਂ ਸੈਕੰਡਰੀ ਲਿੰਗੀ ਲੱਛਣਾਂ ਨੂੰ ਕਾਇਮ ਰੱਖਣ ਵਿਚ ਮਦਦ ਕਰਦੇ ਹਨ।

ਐਂਡ੍ਰੋਜਨਾਂ ਵਿਚੋਂ ਸਭ ਤੋਂ ਪ੍ਰਬਲ ਅਤੇ ਕਿਰਿਆਸ਼ੀਲ ਹਾਰਮੋਨ ਟੈਸਟੋਸਟੀਰੋਨ ਹੈ ਜਿਹੜਾ ਕਿ ਨਰ ਦੇ ਪਤਾਲੂਆਂ ਵਿਚੋਂ ਪੈਦਾ ਹੁੰਦਾ ਹੈ। ਹੋਰ ਐਂਡ੍ਰੋਜਨ ਜਿਹੜੇ ਟੈਸਟੋਸਟੀਰੋਨ ਦੀਆਂ ਕ੍ਰਿਆਵਾਂ ਵਿਚ ਸਹਾਈ ਹੁੰਦੇ ਹਨ, ਮੁੱਖ ਤੌਰ ਤੇ ਐਡ੍ਰੀਨਲ ਕਾੱਰਟੈਕਸ ਤੋਂ ਪੈਦਾ ਹੁੰਦੇ ਹਨ । ਇਹ ਐਡ੍ਰੀਨਲ ਗਲੈਂਡ ਦਾ ਬਾਹਰ ਵਾਲਾ ਭਾਗ ਹੈ ਅਤੇ ਇਸ ਤੋਂ ਪੈਦਾ ਹੋਣ ਵਾਲੇ ਹਾਰਮੋਨ ਬਹੁਤ ਥੋੜ੍ਹੀ ਮਾਤਰਾ ਵਿਚ ਹੁੰਦੇ ਹਨ । ਮਾਦਾ ਦੇ ਲਹੂ-ਪਲਾਜ਼ਮਾਂ ਵਿਚ ਵੀ ਐਂਡ੍ਰੋਜਨਾਂ ਦੀ ਕੁਝ ਮਾਤਰਾ ਵੇਖੀ ਗਈ ਹੈ। ਮਾਦਾ ਵਿਚ ਇਹ ਅੰਡਕੋਸ਼ਾਂ ਅਤੇ ਐਡ੍ਰੀਨਲ ਗਲੈਂਡ ਤੋਂ ਪੈਦਾ ਹੁੰਦੇ ਹਨ। ਸਾਧਾਰਣ ਹਾਲਤ ਵਿਚ ਅੰਡਕੋਸ਼ ਇਕ ਮਾਦਾ ਹਾਰਮੋਨ ਐਸਟ੍ਰੋਜਨ ਪੈਦਾ ਕਰਦੇ ਹਨ ਪਰੰਤੂ ਪ੍ਰਯੋਗਾ ਦੁਆਰਾ ਇਹ ਸਿੱਧ ਹੋ ਚੁੱਕਾ ਹੈ ਕਿ ਅੰਡਕੋਸ਼ ਐਂਡ੍ਰੋਜਨ ਪੈਦਾ ਕਰਨ ਦੀ ਸਮਰੱਥਾ ਵੀ ਰੱਖਦੇ ਹਨ ।

ਇਹ ਸਮਝਿਆ ਜਾਂਦਾ ਹੈ ਕਿ ਨਰ ਵਿਚ ਲਾਈਡਿਕ ਦੇ ਸੈੱਲ' ਜਿਹੜੇ ਕਿ ਪਤਾਲੂਆਂ ਦੇ ਸ਼ੁਕ੍ਰਾਣੂ ਪੈਦਾ ਕਰਨ ਵਾਲੀਆਂ ਨਿੱਕੀਆਂ ਨਲੀਆਂ ਦੇ ਦੁਆਲੇ ਦੇ ਜੋੜਕ ਟਿਸ਼ੂ ਵਿਚ ਸਥਿਤ ਹੁੰਦੇ ਹਨ, ਐਂਡ੍ਰੋਜਨ ਹੀ ਪੈਦਾ ਕਰਦੇ ਹਨ । ਮੌਸਮੀ ਪ੍ਰਜਣਨ ਕਰਨ ਵਾਲੇ ਨਰ ਪ੍ਰਾਣੀਆਂ ਜਿਵੇਂ ਕਿ ਪਰਵਾਸੀ ਪੰਛੀ ਅਤੇ ਭੇਡਾਂ ਆਦਿ ਵਿਚ 'ਲਾਈਡਿਕ ਦੇ ਸੈੱਲ' ਕੇਵਲ ਪ੍ਰਜਣਨ-ਰੁੱਤ ਵਿਚ ਹੀ ਪਤਾਲੂਆਂ ਵਿਚ ਹੁੰਦੇ ਹਨ । ਪ੍ਰਜਣਨ-ਰੁੱਤ ਖ਼ਤਮ ਹੁੰਦਿਆਂ ਹੀ ਇਹ ਸੈੱਲ ਬਹੁਤ ਜ਼ਿਆਦਾ ਘੱਟ ਜਾਂਦੇ ਹਨ। ਇਨ੍ਹਾਂ ਸੈੱਲਾਂ ਦੁਆਰਾ ਐਂਡ੍ਰੋਜਨਾਂ ਦਾ ਰਿਸਾਉ ਦਿਮਾਗ਼ ਦੇ ਅਧਾਰ ਤੇ ਸਥਿਤ ਪਿਚੂਟਰੀ ਗਲੈਂਡ ਦੁਆਰਾ ਕੰਟਰੋਲ ਕੀਤਾ ਜਾਂਦਾ ਹੈ।

ਐਂਡ੍ਰੋਜਨ ਨਰ ਦੇ ਪ੍ਰਜਣਨ ਸਿਸਟਮ ਦੀ ਉਸਾਰੀ ਲਈ ਲੋੜੀਂਦੇ ਹਨ । ਇਨ੍ਹਾਂ ਹਾਰਮੋਨਾਂ ਦੀ ਅਣਹੋਂਦ ਵਿਚ ਨਰ ਦੇ ਲਿੰਗੀ ਅੰਗ ਅਤੇ ਸੈਕੰਡਰੀ ਲਿੰਗੀ ਲੱਛਣ ਪ੍ਰਫੁਲਤ ਨਹੀਂ ਹੁੰਦੇ । ਇਕ ਸਿਹਤਮੰਦ ਨਰ ਨੂੰ ਐਂਡ੍ਰੋਜਨ ਦੇਣ ਨਾਲ ਪ੍ਰਜਣਨ ਅੰਗਾਂ ਦਾ ਆਕਾਰ ਅਤੇ ਕਿਰਿਆ ਵੱਧ ਜਾਂਦੀ ਹੈ । ਐਂਡ੍ਰੋਜਨਾਂ ਦਾ ਸ਼ੁਕ੍ਰਾਣੂ ਸੈੱਲਾਂ ਦੀ ਗਤੀਸ਼ੀਲਤਾ ਅਤੇ ਸ਼ੁਕ੍ਰਾਣੂ-ਉਤਪਤੀ ਤੇ ਵੀ ਪ੍ਰਭਾਵ ਪੈਂਦਾ ਹੈ ।

ਉਪਰੋਕਤ ਤੋਂ ਛੁੱਟ ਐਂਡ੍ਰੋਜਨ ਨਰ ਪ੍ਰਾਣੀ ਨੂੰ ਹੋਰ ਵੀ ਕਈ ਤਰ੍ਹਾਂ ਪ੍ਰਭਾਵਿਤ ਕਰਦੇ ਹਨ । ਮਨੁੱਖ ਵਿਚ ਮੂੰਹ ਅਤੇ ਛਾਤੀ ਤੇ ਵਾਲਾਂ ਦਾ ਉਗਣਾ, ਖੋਪੜੀ ਦੀ ਚਮੜੀ ਤੋਂ ਵਾਲਾ ਦਾ ਲਹਿ ਜਾਣਾ ਜਾਂ ਗੰਜਾਪਨ ਐਂਡ੍ਰੋਜਨਾਂ ਦੇ ਪ੍ਰਭਾਵ ਦਾ ਹੀ ਸਿੱਟਾ ਹੁੰਦਾ ਹੈ । ਇਸੇ ਤਰ੍ਹਾਂ ਨਰ ਮੁਰਗੇ ਵਿਚ ਕਲਗੀ, ਖੰਭਾਂ ਦਾ ਰੰਗ ਤੇ ਨਮੂਨਾ ਅਤੇ ਬਾਂਗ ਦੇਣਾ ਆਦਿ ਇਨ੍ਹਾਂ ਹਾਰਮੋਨਾਂ ਦੇ ਪ੍ਰਭਾਵ ਕਰਕੇ ਹੀ ਹੁੰਦੇ ਹਨ । ਐਂਡ੍ਰੋਜਨਾਂ ਦੀ ਉਤੇਜਨਾ ਕਰਕੇ ਹੀ ਨਰ ਮਾਦਾ ਨਾਲੋਂ ਜ਼ਿਆਦਾ ਉੱਦਮਸ਼ੀਲ ਅਤੇ ਲਿੰਗੀ ਤੌਰ ਤੇ ਕਿਰਿਆਸ਼ੀਲ ਹੁੰਦਾ ਹੈ । ਅੱਲ੍ਹੜ ਉਮਰ ਵਿਚ ਐਂਡ੍ਰੋਜਨਾਂ ਦੇ ਪ੍ਰਭਾਵ ਹੇਠ ਨਰ ਦੇ ਸੁਰ ਕਾਰਡ ਲੰਮੇ ਅਤੇ ਮੋਟੇ ਹੋ ਜਾਂਦੇ ਹਨ ਜਿਸ ਨਾਲ ਆਵਾਜ਼ ਭਾਰੀ ਹੋ ਜਾਂਦੀ ਹੈ, ਹੱਡੀਆਂ ਦਾ ਵਾਧਾ ਤੇਜ਼ ਹੋ ਜਾਂਦਾ ਹੈ ਅਤੇ ਸਰੀਰ ਦੇ ਪੇਸ਼ੀ-ਰੇਸ਼ਿਆਂ ਦੀ ਗਿਣਤੀ ਅਤੇ ਮੋਟਾਈ ਵੀ ਵੱਧ ਜਾਂਦੀ ਹੈ ।

ਇਸ ਤੋਂ ਇਲਾਵਾ ਐਂਡ੍ਰੋਜਨਾਂ ਨਾਲ ਗੁਰਦੇ ਦੇ ਭਾਰ ਅਤੇ ਆਕਾਰ ਤੇ ਵੀ ਪ੍ਰਭਾਵ ਪੈਂਦਾ ਹੈ, ਹੱਡੀ-ਟਿਸ਼ੂ ਵਿਚ ਪ੍ਰੋਟੀਨ ਵੱਧ ਜਾਂਦੀ ਹੈ, ਲਾਲ ਰਕਤਾਣੂਆਂ ਦਾ ਪੁਨਰ-ਜਣਨ, ਚਮੜੀ ਦਾ ਰੰਗ, ਪਸੀਨਾ ਅਤੇ ਥੰਧਿਆਈ ਗਲੈਂਡਜ਼ ਦੀ ਕਿਰਿਆ ਵਿਚ ਵਾਧਾ ਵੀ ਐਂਡ੍ਰੋਜਨਾਂ ਦੇ ਪ੍ਰਭਾਵ ਹੇਠ ਹੀ ਹੁੰਦੇ ਹਨ ।

ਹ. ਪੁ.- ਮੈਕ. ਐਨ. ਸ. ਟ. 1 : 421; ਐਨ. ਬ੍ਰਿ. ਮਾ. 1 : 364

**ਐਂਡਰੋਨੀਕਸ (ਪਹਿਲਾ)** : ਇਹ ਬਾਰ੍ਹਵੀਂ ਸਦੀ ਦੇ ਮੱਧ ਪੂਰਬੀ ਸਾਮਰਾਜ ਦਾ ਸ਼ਹਿਨਸ਼ਾਹ ਸੀ ਜੋ ਇਜ਼ਾਕ ਦਾ ਪੁੱਤਰ ਤੇ ਅਲੈਕਸੀਅਸ ਪਹਿਲੇ ਦਾ ਪੋਤਰਾ ਸੀ । ਸੰਨ 1141 ਵਿਚ ਤੁਰਕਾਂ (ਸਲਜੂਕਾਂ) ਨੇ ਇਸ ਨੂੰ ਫੜ ਕੇ ਸਾਲ ਭਰ ਕੈਦ ਰੱਖਿਆ ਪਰ ਅਲੈਕਸੀਅਸ ਪਹਿਲੇ ਦੀ ਮੌਤ ਪਿੱਛੋਂ ਇਹ ਕਾਨਸਟੈਂਟੀਨੋਪਲ ਵਿਚ ਸ਼ਹਿਨਸ਼ਾਹ ਬਣਿਆ ਅਤੇ ਆਪਣੇ ਰਾਜ ਦੇ ਥੋੜ੍ਹੇ ਸਮੇਂ ਵਿਚ ਹੀ ਇਸ ਨੇ ਜਾਗੀਰਦਾਰੀ ਦੇ ਵਿਰੁੱਧ ਕਈ ਕਾਨੂੰਨ ਬਣਾ ਕੇ ਪਰਜਾ ਦੇ ਦੁੱਖਾਂ ਨੂੰ ਘਟਾਇਆ ਭਾਵੇਂ ਅਜਿਹਾ ਕਰਨ ਨਾਲ ਜਾਗੀਰਦਾਰ ਇਸ ਨਾਲ ਵਿਗੜ ਗਏ । ਅਮੀਰਾਂ ਨੇ ਇਸ ਦੇ ਵਿਰੁੱਧ ਬਗ਼ਾਵਤ ਕੀਤੀ ਅਤੇ 1185 ਈ. ਵਿਚ ਇਸ ਨੂੰ ਮਾਰ ਦਿੱਤਾ ।

**ਐਂਡਰੋਨੀਕਸ (ਦੂਜਾ)** : ਇਹ ਰੋਮਨ ਸ਼ਹਿਨਸ਼ਾਹ ਪੈਲੀ-ਉਲੋਗਸ ਦਾ ਪੁੱਤਰ ਸੀ ਜੋ 1260 ਈ. ਵਿਚ ਪੈਦਾ ਹੋਇਆ ਅਤੇ ਆਪਣੇ ਪਿਤਾ ਦੇ ਮਰਨ ਪਿੱਛੋਂ ਪੂਰਬੀ ਰੋਮਨ ਸਾਮਰਾਜ ਦਾ ਸ਼ਹਿਨਸ਼ਾਹ ਬਣਿਆ। ਇਸ ਦੇ ਰਾਜ ਸਮੇਂ ਵੀਨਿਸ ਅਤੇ ਜੈਨੋਆ ਨੇ ਉੱਨਤੀ ਕੀਤੀ ਅਤੇ ਤੁਰਕੀ ਨੇ ਇਸ ਤੋਂ ਬੀਥੀਨੀਆ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ। ਤੁਰਕਾਂ ਦੇ ਮੁਕਾਬਲੇ ਲਈ ਐਂਡਰੋਨੀਕਸ ਨੇ ਰੋਗਰ ਦੀ ਫਲਾਰ ਨਾਂ ਦੇ ਸਪੇਨੀ ਜਰਨੈਲ ਨੂੰ ਨਿਯਤ ਕੀਤਾ । ਉਸ ਨੇ ਤੁਰਕਾਂ ਨੂੰ ਹਰਾ

ਤਾਂ ਦਿੱਤਾ ਪਰ ਸ਼ਹਿਨਸ਼ਾਹ ਐਂਡਰੋਨੀਕਸ ਤੋਂ ਆਕੀ ਹੋ ਗਿਆ । ਅਖ਼ੀਰ ਵਿਚ ਜਦੋਂ ਉਸ ਦੀਆਂ ਆਪਣੀਆਂ ਫ਼ੌਜਾਂ ਨੇ ਉਸ ਦੇ ਵਿਰੁੱਧ ਬਗ਼ਾਵਤ ਕੀਤੀ ਤਾਂ ਏਥਨਜ਼ ਅਤੇ ਥੀਬੀਜ਼ ਉਸ ਦੇ ਹੱਥੋਂ ਨਿਕਲ ਗਏ ਅਤੇ ਅੰਤ ਵਿਚ ਐਂਡਰੋਨੀਕਸ ਨੂੰ ਰਾਜ ਗੱਦੀ ਆਪਣੇ ਪੋਤੇ ਦੇ ਹੱਕ ਵਿਚ ਛੱਡਣੀ ਪਈ।

**ਐਡਲਰ, ਐਲਫਰਡ** : ਇਹ ਆਸਟ੍ਰੀਆ ਦਾ ਇਕ ਮਨੋਚਿਕਿਤਸਿਕ ਅਤੇ ਵਿਅਕਤੀਗਤ ਮਨੋਵਿਗਿਆਨ ਦਾ ਮੋਢੀ ਸੀ । ਇਸਦਾ ਜਨਮ 7 ਫ਼ਰਵਰੀ, 1870 ਨੂੰ ਪੈਨਜ਼ਿਕ ਵਿਚ ਹੋਇਆ । ਸੰਨ 1902 ਵਿਚ ਸਿਗਮੰਡ ਫ਼ਰਾਇਡ ਨੇ ਇਸ ਨੂੰ ਆਪਣਾ ਸਹਿਯੋਗੀ ਬਣਾਇਆ ਪਰ 1911 ਈ. ਵਿਚ ਸਿਧਾਂਤਕ ਵਿਚਾਰਾਂ ਦੇ ਫ਼ਰਕ ਕਾਰਨ ਇਸ ਨੇ ਫ਼ਰਾਇਡ ਤੋਂ ਅੱਡ ਹੋ ਕੇ ਵਿਅਕਤੀਗਤ ਮਨੋਵਿਗਿਆਨ ਦੀ ਨਿਵੇਕਲੀ ਸੰਸਥਾ ਕਾਇਮ ਕੀਤੀ । ਸੰਨ 1919 ਵਿਚ ਬੱਚਿਆਂ ਦਾ ਸਭ ਤੋਂ ਪਹਿਲਾ ਕਲਿਨਿਕ ਵੀ ਇਸ ਨੇ ਹੀ ਸ਼ੁਰੂ ਕੀਤਾ ਸੀ । ਇਸ ਦੇ ਵਿਅਕਤੀਗਤ ਮਨੋਵਿਗਿਆਨ ਦੀਆਂ ਮੁੱਖ ਧਾਰਾਵਾਂ ਹਨ :-

1. ਵਿਅਕਤੀ ਦੀ ਪ੍ਰਮੁੱਖ ਪ੍ਰੇਰਨਾ ਉੱਚਤਾ ਜਾਂ ਪੂਰਨਤਾ ਪ੍ਰਾਪਤ ਕਰਨਾ ਹੈ ਤਾਕਿ ਉਹ ਹੀਣਤਾ ਭਾਵ ਦੀ ਪੂਰਤੀ ਕਰ ਸਕੇ ।

2. ਵਿਅਕਤੀ ਨੂੰ ਸਮਾਜ ਤੋਂ ਅਲੱਗ ਕਰਕੇ ਨਹੀਂ ਪਰਖਿਆ ਜਾ ਸਕਦਾ ਕਿਉਂਕਿ ਸਭ ਮਹੱਤਵਪੂਰਨ ਗੁੰਝਲਾਂ ਅਤੇ ਅੰਤਰ ਪ੍ਰੇਰਨਾਵਾਂ ਸਮਾਜਿਕ ਹਨ ।

3. ਇਨਸਾਨ ਦਾ ਸਮਾਜੀਕਰਨ ਉਸਦੀਆਂ ਕੁਦਰਤੀ ਸਮਾਜਿਕ ਦਿਲਚਸਪੀਆਂ ਕਰਕੇ ਹੁੰਦਾ ਹੈ ਪਰ ਉਸ ਦਾ ਸਮਾਜੀਕਰਨ ਉਸ ਦੀਆਂ ਭਾਵਨਾਵਾਂ ਦਾ ਦਮਨ ਕਰਕੇ ਨਹੀਂ ਕੀਤਾ ਜਾ ਸਕਦਾ ।

4. ਵਿਅਕਤੀ ਆਪਣੇ ਆਪ ਵਿਚ ਬੜਾ ਵਚਿੱਤਰ ਹੈ । ਉਸ ਦੇ ਜੀਵਨ ਦੇ ਅਨੋਖੇ ਨਿਸ਼ਾਨੇ ਅਤੇ ਉਨ੍ਹਾਂ ਤੱਕ ਪਹੁੰਚਣ ਦੇ ਨਿਰਾਲੇ ਢੰਗ ਉਸ ਦੀ ਸ਼ਖ਼ਸ਼ੀਅਤ ਬਣਾਂਦੇ ਹਨ ਅਤੇ ਇਹੋ ਹੀ ਉਸ ਦਾ ਜੀਵਨ ਢੰਗ ਹੈ । ਇਹ ਜੀਵਨ ਢੰਗ ਹਰ ਇਨਸਾਨ ਦਾ ਵੱਖਰਾ ਹੁੰਦਾ ਹੈ ਅਤੇ ਉਸਦੇ ਅਚੇਤ ਮਨ ਵਿਚ ਹੁੰਦਾ ਹੈ ।

5. ਵਿਅਕਤੀ ਆਪਣੇ ਆਪ ਵਿਚ ਇਕ ਸਾਖ਼ਤਾ ਇਕਾਈ ਹੈ। ਅੰਤਰ-ਪ੍ਰੇਰਨਾ, ਅਚੇਤ ਅਤੇ ਸੁਚੇਤ ਮਾਨਸਿਕ ਤਣਾਓ ਆਦਿ ਮਨੋ-ਵਿਗਿਆਨਿਕ ਵਰਗ ਇਕ ਖ਼ਾਸ ਘੇਰੇ ਵਿਚ ਵਿਅਕਤੀ ਦੇ ਜੀਵਨ ਢੰਗ ਦਾ ਹੀ ਇਕ ਹਿੱਸਾ ਹਨ ।

6. ਵਿਅਕਤੀ ਦੇ ਆਪਣੇ ਬਾਰੇ ਵਿਚਾਰ ਅਤੇ ਦੁਨੀਆ ਦੇ ਉਸ ਦੇ ਉੱਤੇ ਅਸਰ ਸਭ ਮਨੋਵਿਗਿਆਨਿਕ ਅਮਲ ਹਨ ।

7. ਸਭ ਬਾਹਰਲੀਆਂ ਜੀਵ ਅਤੇ ਸਮਾਜਿਕ ਅਵਸਥਾਵਾਂ ਨੂੰ ਵਿਅਕਤੀ ਆਪਣੇ ਜੀਵਨ ਢੰਗ ਅਨੁਸਾਰ ਵਰਤਦਾ ਹੈ ।

8. ਜਨਮ ਦਰਜਾ ਅਤੇ ਭੈਣ ਭਰਾਵਾਂ ਦੀ ਗਿਣਤੀ ਦਾ ਵਿਅਕਤੀ ਤੇ ਬਚਪਨ ਤੋਂ ਹੀ ਅਸਰ ਪੈਂਦਾ ਹੈ ।

9. ਅੰਤ ਨੂੰ ਵਿਅਕਤੀ ਦਾ ਜੀਵਨ ਢੰਗ ਉਸ ਦੀ ਸਿਰਜਣ-ਸ਼ੀਲਤਾ (ਰਚਨਾਤਮਕਤਾ) ਦਾ ਨਤੀਜਾ ਹੈ ।

10. ਇਕ ਸਾਧਾਰਨ ਵਿਅਕਤੀ ਆਪਣੇ ਹੀਣਤਾ ਭਾਵ ਨੂੰ ਚੰਗੇ ਪਾਸੇ ਵੱਲ ਬਦਲਦਾ ਹੈ ਜਦੋਂ ਕਿ ਅਸਾਧਾਰਨ ਵਿਅਕਤੀ ਵਿਚ ਇਹ ਭਾਵਨਾਵਾਂ ਬਹੁਤੀ ਮਾਤਰਾ ਵਿਚ ਹੋਣ ਕਰਕੇ ਉਹ ਇਸ ਨੂੰ ਗ਼ਲਤ ਢੰਗਾਂ ਨਾਲ ਜਿਵੇਂ ਅਧੀਨਗੀ, ਗੁੱਸਾ, ਡਰਪੋਕ ਅਤੇ ਸਮਾਜ ਤੋਂ ਅਲੱਗ ਰਹਿ ਕੇ ਬਦਲਦਾ ਹੈ ।

ਇਸ ਦਾ ਇਲਾਜ ਅਸਾਧਾਰਨ ਵਿਅਕਤੀ ਨੂੰ ਉਸ ਦੀ ਹਾਲਤ ਤੋਂ ਮਨੋਚਿਕਿਤਸਿਕ ਮੁਲਾਕਾਤਾਂ ਦੁਆਰਾ ਸੁਚੇਤ ਕਰਵਾਉਣਾ ਹੈ । ਵਿਅਕਤੀ ਦਾ ਜੀਵਨ ਢੰਗ ਉਸ ਦੇ ਬੋਲਾਂ, ਇਸ਼ਾਰਿਆਂ ਤੇ ਸਰੀਰਕ ਹਿਲਜੁਲ ਤੋਂ ਲੱਭਿਆ ਜਾ ਸਕਦਾ ਹੈ । ਇਸ ਵਿਚ ਸੁਪਨੇ ਅਤੇ ਉਸ ਦੇ ਮੁਢਲੇ ਤਜਰਬੇ, ਵਿਅਕਤੀ ਦੇ ਆਪਣੇ ਬਾਰੇ ਵਿਚਾਰ ਅਤੇ ਦੁਨੀਆ ਦੇ ਬਾਰੇ ਉਹ ਜੋ ਕੁਝ ਸਮਝਦਾ ਹੈ, ਸਭ ਖ਼ਾਸ ਮਹੱਤਤਾ ਰੱਖਦੇ ਹਨ। ਇਲਾਜ ਦੁਆਰਾ ਵਿਅਕਤੀ ਦੀਆਂ ਸਮਾਜਿਕ ਦਿਲਚਸਪੀਆਂ ਵਧਾ ਕੇ ਉਸ ਦੇ ਹੀਣਤਾ ਭਾਵ ਨੂੰ ਘਟਾਇਆ ਜਾਂਦਾ ਹੈ । ਇਹ ਕੁਝ ਮਨੋਚਿਕਿਤਸਿਕ ਅਤੇ ਅਸਾਧਾਰਨ ਵਿਅਕਤੀ ਵਿਚ ਬਹੁਤ ਗੂੜ੍ਹੇ ਸਬੰਧ ਕਾਇਮ ਕਰਕੇ ਕੀਤਾ ਜਾ ਸਕਦਾ ਹੈ ।

ਸਕਾਟਲੈਂਡ ਦੇ ਅਬਰਡੀਨ ਸ਼ਹਿਰ ਵਿਚ 28 ਮਈ, 1937 ਨੂੰ ਇਸ ਦੀ ਮੌਤ ਹੋ ਗਈ ।

ਹ. ਪੁ.- ਐਨ. ਬ੍ਰਿ. ਮਾ. 1 : 100

**ਐਡਲਰ, ਸਾਈਰਸ** : ਇਹ ਸੰਯੁਕਤ ਰਾਜ ਅਮਰੀਕਾ ਦਾ ਇਕ ਉੱਘਾ ਵਿਦਵਾਨ, ਅਧਿਆਪਕ ਅਤੇ ਰੂੜ੍ਹੀਵਾਦੀ ਯਹੂਦੀ ਲੀਡਰ ਸੀ । ਇਸ ਦਾ ਜਨਮ 13 ਸਤੰਬਰ, 1863 ਨੂੰ ਆਰਕੈਨਜ਼ਾਸ ਰਾਜ ਵਿਚ ਵੈਨ ਬਿਊਰੈਨ ਵਿਖੇ ਹੋਇਆ । ਸੰਨ 1887 ਵਿਚ ਇਸ ਨੇ ਜਾਨ ਹਾਪਕਿਨਜ਼ ਯੂਨੀਵਰਸਿਟੀ ਬਾਲਟੀਮੋਰ ਤੋਂ ਡਾਕਟਰੇਟ ਦੀ ਡਿਗਰੀ ਪ੍ਰਾਪਤ ਕੀਤੀ । ਇਥੇ ਹੀ 1884 ਤੋਂ 1893 ਈ. ਤੱਕ ਇਹ ਸਾਮੀ ਭਾਸ਼ਾਵਾਂ ਦਾ ਇਨਸਟ੍ਰੱਕਟਰ ਅਤੇ ਫਿਰ ਐਸੋਸ਼ੀਏਟ ਪ੍ਰੋਫ਼ੈਸਰ ਲੱਗਾ ਰਿਹਾ । ਮਗਰੋਂ ਇਹ ਵਾਸ਼ਿੰਗਟਨ ਦੀ ਸਮਿਥਸੋਨੀਅਨ ਸੰਸਥਾ ਵਿਚ ਪਹਿਲਾਂ ਲਾਇਬ੍ਰੇਰੀਅਨ ਅਤੇ ਫਿਰ 1905 ਤੋਂ 1908 ਈ. ਤੱਕ ਸਹਾਇਕ ਸਕੱਤ੍ਰ ਵਜੋਂ ਕੰਮ ਕਰਦਾ ਰਿਹਾ । ਇਹ ਸੰਯੁਕਤ ਰਾਜ ਅਮਰੀਕਾ ਦੀਆਂ ਕਈ ਵੱਡੀਆਂ-ਵੱਡੀਆਂ ਯਹੂਦੀ ਧਾਰਮਿਕ ਸੰਸਥਾਵਾਂ ਦਾ ਮੁੱਖੀ ਵੀ ਰਿਹਾ । ਇਹ 'ਜਿਊਇਸ਼ ਐਨਸਾਈਕਲੋਪੀਡੀਆ' ਦਾ ਸੰਪਾਦਕ ਰਿਹਾ ਅਤੇ 1899 ਈ. ਤੋਂ ਇਸ ਨੂੰ 'ਅਮੈਰੀਕਨ ਜਿਊਇਸ਼ ਯੀਅਰ ਬੁੱਕ' ਦਾ ਸੰਪਾਦਕ ਬਣਾ ਦਿੱਤਾ ਗਿਆ ।

ਇਸ ਦੀ ਮੌਤ 7 ਅਪ੍ਰੈਲ, 1940 ਨੂੰ ਹੋਈ ।

ਹ. ਪੁ.- ਐਨ. ਬ੍ਰਿ. ਮਾ. 1 : 149

**ਐਡਲਰ, ਮੋਰਟੀਮਰ** : ਇਹ ਸੰਯੁਕਤ ਰਾਜ ਅਮਰੀਕਾ ਦਾ ਇਕ ਉੱਘਾ ਦਾਰਸ਼ਨਿਕ, ਅਧਿਆਪਕ ਅਤੇ ਸੰਪਾਦਕ ਹੈ । ਇਸ ਦਾ ਜਨਮ ਨਿਊਯਾਰਕ ਸ਼ਹਿਰ ਵਿਚ 8 ਦਸੰਬਰ, 1902 ਨੂੰ ਹੋਇਆ।



ਮੋਰਟੀਮਰ ਐਡਲਰ

ਕੋਲੰਬੀਆ ਯੂਨੀਵਰਸਿਟੀ ਵਿਚ ਪੜ੍ਹਾਉਣ ਮਗਰੋਂ ਇਹ ਸ਼ਿਕਾਗੋ ਯੂਨੀਵਰਸਿਟੀ ਵਿਚ ਕਾਨੂੰਨ ਦੇ ਦਰਸ਼ਨ ਦਾ ਪ੍ਰੋਫ਼ੈਸਰ ਲੱਗ ਗਿਆ । ਇਥੇ ਰਹਿੰਦਿਆਂ ਇਸ ਨੇ ਬਹੁਤ ਕੁਝ ਪੜ੍ਹਿਆ ਅਤੇ ਰਾਬਰਟ ਐਮ. ਹਚਿਨਜ਼ ਵਰਗੇ ਵਿਦਵਾਨਾਂ ਨਾਲ ਖ਼ੂਬ ਵਿਚਾਰ ਵਟਾਂਦਰੇ ਕੀਤੇ । ਹਚਿਨਜ਼ ਨਾਲ ਮਿਲ ਕੇ ਇਸ ਨੇ 54 ਜਿਲਦਾਂ ਵਿਚ 'ਗ੍ਰੇਟ ਬੁਕਸ ਆਫ਼ ਦੀ ਵੈਸਟਰਨ ਵਰਲਡ' (1952) ਦਾ ਸੰਪਾਦਨ ਕੀਤਾ । ਸੰਨ 1952 ਵਿਚ ਐਡਲਰ ਦਾਰਸ਼ਨਿਕ ਖੋਜ ਸੰਸਥਾ ਦਾ ਡਾਇਰੈਕਟਰ ਨਿਯੁਕਤ ਹੋਇਆ। ਇਸ ਸੰਸਥਾ ਨੇ 'ਦੀ ਆਈਡੀਆ ਆਫ਼ ਫ਼੍ਰੀਡਮ' (ਦੋ ਜਿਲਦਾਂ ਵਿਚ) ਤਿਆਰ ਕੀਤਾ । ਐਡਲਰ ਦੀਆਂ ਹੋਰ ਪੁਸਤਕਾਂ ਵਿਚੋਂ 'ਹਾਊ ਟੂ ਰੀਡ ਏ ਬੁੱਕ' (1940), 'ਏ ਡਾਇਲੈਕਟਿਕ ਆਫ਼ ਮੌਰਲਜ਼' (1941) ਅਤੇ 'ਦੀ ਰੈਵੋਲਿਊਸ਼ਨ ਇਨ ਐਜੂਕੇਸ਼ਨ' (1958) ਪ੍ਰਸਿੱਧ ਹਨ । ਹਚਿਨਜ਼ ਨਾਲ ਮਿਲ ਕੇ ਇਸ ਨੇ ਦਸ ਜਿਲਦਾਂ ਵਿਚ 'ਗੇਟਵੇ ਟੂ ਦੀ ਗ੍ਰੇਟ ਬੁਕਸ' (1963) ਅਤੇ ਵਾਰਸ਼ਿਕ ਪੱਤਰਕਾ 'ਦੀ ਗ੍ਰੇਟ ਆਈਡੀਆਜ਼ ਟੁਡੇ' ਦੀ ਸੰਪਾਦਨਾ ਵੀ ਕੀਤੀ । ਸੰਨ 1969 ਵਿਚ ਇਹ ਐਨਸਾਈ-ਕਲੋਪੀਡੀਆ ਬ੍ਰਿਟੈਨਿਕਾ ਦਾ ਡਾਇਰੈਕਟਰ ਪਲੈਨਿੰਗ ਬਣਿਆ। ਸ਼ਿਕਾਗੋ ਯੂਨੀਵਰਸਿਟੀ ਵਿਚ ਦਿੱਤੇ ਗਏ ਇਸ ਦੇ ਲੈਕਚਰ ਪੁਸਤਕਾਂ ਦੇ ਰੂਪ ਵਿਚ ਪ੍ਰਕਾਸ਼ਿਤ ਕੀਤੇ ਗਏ ਹਨ ।

ਹ. ਪੁ.- ਐਨ. ਬ੍ਰਿ. ਮਾ. 1 : 93

**ਐਡਵਰਡ (ਐਲਡਰ-899-924)** : ਇਹ ਇੰਗਲੈਂਡ ਦਾ ਬਾਦਸ਼ਾਹ ਅਤੇ ਬਾਦਸ਼ਾਹ ਐਲਫ੍ਰੈਡ ਦਾ ਪੁੱਤਰ ਸੀ । ਇਸ ਨੇ ਡੇਨ ਫ਼ੌਜਾਂ ਨੂੰ ਹਰਾਇਆ, ਹੰਬਰ ਦੇ ਦੱਖਣ ਵਿਚ ਸਮੁੱਚੇ ਇੰਗਲੈਂਡ ਤੇ ਕਬਜ਼ਾ ਕੀਤਾ ਅਤੇ ਵੇਲਜ਼ ਤੇ ਦੂਰ-ਉੱਤਰ ਵਿਚ ਆਪਣਾ ਸਿੱਕਾ ਕਾਇਮ ਕੀਤਾ। ਇਸ ਨੇ ਕਾਨੂੰਨ ਦਾ ਨਵਾਂ ਤਰੀਕਾ ਲਾਗੂ ਕੀਤਾ ਅਤੇ ਨਵੇਂ ਤੇ ਸੁੰਦਰ ਸਿੱਕੇ ਚਲਾਏ । ਇੰਜ ਇਸ ਨੇ ਦੇਸ਼ ਵਿਚ ਰਾਜਨੀਤਿਕ ਏਕਤਾ ਕਾਇਮ ਕਰਨ ਦੀ ਕੋਸ਼ਿਸ਼ ਕੀਤੀ । 899 ਈ. ਵਿਚ ਇਹ ਰਾਜ ਗੱਦੀ ਤੇ ਬੈਠਾ ਅਤੇ 17 ਜੁਲਾਈ, 924 ਵਿਚ ਇਸ ਦੀ ਮੌਤ ਹੋ ਗਈ ।

**ਐਡਵਰਡ (ਦੀ ਕਨਫ਼ੈੱਸਰ)** : ਇੰਗਲੈਂਡ ਦਾ ਸੰਤ ਬਾਦਸ਼ਾਹ ਸੀ ਜੋ ਕਨਫ਼ੈੱਸਰ ਨਾਂ ਨਾਲ ਮਸ਼ਹੂਰ ਹੋਇਆ । ਇਸ ਦਾ ਜਨਮ 1003 ਈ. ਵਿਚ ਇੰਗਲੈਂਡ ਵਿਚ ਇਸਲਪ ਵਿਖੇ ਹੋਇਆ । ਇਹ ਬਚਪਨ ਵਿਚ ਬਹੁਤਾ ਨਾਰਮੰਡੀ ਵਿਚ ਰਿਹਾ । ਇੰਗਲੈਂਡ ਇਸ ਨੂੰ ਓਪਰਾ ਜਿਹਾ ਦੇਸ਼ ਲੱਗਾ । ਇਸ ਕਰਕੇ ਅਤੇ ਖ਼ੁਦ ਠੰਢੇ ਸੁਭਾਅ ਵਾਲਾ ਹੋਣ ਕਰਕੇ ਇਹ ਬੈਰਨਾਂ ਤੇ ਕਾਬੂ ਨਾ ਰੱਖ ਸਕਿਆ । ਰਾਜਨੀਤਿਕ ਸਮੱਸਿਆਵਾਂ ਨੂੰ ਸੁਲਝਾਉਣ ਦੀ ਸਮਰੱਥਾ ਨਾ ਹੋਣ ਕਰਕੇ ਇਸ ਦਾ ਧਿਆਨ ਵਧੇਰੇ ਕਰਕੇ ਚਰਚ ਅਤੇ ਧਰਮ ਵੱਲ ਹੀ ਰਿਹਾ । ਵੈਸ਼ਟ ਮਿਨਸਟਰ ਦੇ ਗਿਰਜੇ ਦੀ ਸਥਾਪਨਾ ਵਿਚ ਇਸਨੇ ਖ਼ਾਸ ਸਹਿਯੋਗ ਦਿੱਤਾ।

5 ਜਨਵਰੀ, 1066 ਵਿਚ ਲੰਡਨ ਵਿਚ ਇਸ ਦਾ ਦੇਹਾਂਤ ਹੋ ਗਿਆ।

**ਐਡਵਰਡ (ਪਹਿਲਾ)** : ਇਹ ਹੈਨਰੀ ਤੀਜੇ ਦਾ ਪੁੱਤਰ ਸੀ । ਇਸ ਦਾ ਜਨਮ 1239 ਈ. ਵਿਚ ਮਿਡਲਸੈਕਸ ਵੈਸਟ ਮਿਨਸਟਰ ਵਿਚ ਹੋਇਆ । ਜਵਾਨੀ ਤੋਂ ਹੀ ਇਸ ਨੇ ਰਾਜ-ਪ੍ਰਬੰਧ ਅਤੇ ਲੜਾਈ ਦਾ ਤਜਰਬਾ ਪ੍ਰਾਪਤ ਕਰ ਲਿਆ ਸੀ । ਪਿਤਾ ਦੀ ਮੌਤ ਮਗਰੋਂ ਭਾਵੇਂ 1272 ਈ. ਵਿਚ ਇਸ ਦੇ ਬਾਦਸ਼ਾਹ ਬਣਨ ਦਾ ਐਲਾਨ ਕਰ ਦਿੱਤਾ ਗਿਆ ਸੀ ਪਰ ਇਹ ਇਸ ਵੇਲੇ ਸਿਸਲੀ ਵਿਚ ਸੀ । ਇਸ ਕਰਕੇ ਦੋ ਸਾਲ ਮਗਰੋਂ ਹੀ ਗੱਦੀ ਤੇ ਬੈਠ ਸਕਿਆ । ਗੱਦੀ ਤੇ ਬੈਠ ਕੇ ਇਸ ਨੇ ਇਕ ਤਜਰਬੇਕਾਰ ਅਤੇ ਸੁਲਝੇ ਹੋਏ ਸਿਆਸਤਦਾਨ ਵਾਂਗ ਔਕੜਾਂ ਦਾ ਸਾਹਮਣਾ ਕੀਤਾ । ਨਿਰਸੰਦੇਹ ਇਹ ਇੰਗਲੈਂਡ ਦੇ ਮੱਧ-ਕਾਲ ਦੇ ਬਾਦਸ਼ਾਹਾਂ ਵਿਚੋਂ ਸਭ ਤੋਂ ਮਹਾਨ ਸੀ । ਪ੍ਰਬੰਧ ਦੀ ਮੁਹਾਰਤ ਕਰਕੇ ਹੀ ਇਸ ਨੂੰ 'ਮਹਾਨ ਨਿਆਂ ਵਿਧਾਨਦਾਤਾ' ਦੀ ਪਦਵੀ ਮਿਲੀ । ਇਸਦੇ ਕਾਨੂੰਨ ਦਾ ਵੱਡਾ ਮੰਤਵ ਬੈਰਨਾਂ ਦੀ ਸ਼ਕਤੀ ਦੇ ਵਿਰੁੱਧ ਸ਼ਾਹੀ ਤਾਕਤ ਨੂੰ ਮਜ਼ਬੂਤ ਕਰਨਾ ਸੀ । ਇਸ ਨੇ ਪ੍ਰਬੰਧ ਦੀ ਪ੍ਰਣਾਲੀ ਵਿਚ ਵੀ ਸੁਧਾਰ ਕੀਤੇ । ਬੈਰਨਾਂ ਦੀ ਸੰਸਥਾ 'ਮਹਾਨ ਕੌਂਸਲ' ਵਿਚ ਇਸ ਨੇ ਜੋ ਤਬਦੀਲੀਆਂ ਕੀਤੀਆਂ ਉਸ ਵਿਚ ਭਵਿੱਖ ਦੀ ਪਾਰਲੀਮੈਂਟਰੀ ਪ੍ਰਣਾਲੀ ਦੇ ਤੱਤ ਸਪੱਸ਼ਟ ਹਨ । ਇਸ ਦੇ ਸਮੇਂ ਵਿਚ ਫ਼ਰਾਂਸ ਦੇ



ਐਡਵਰਡ ਪਹਿਲਾ

ਬਾਦਸ਼ਾਹ ਫ਼ਿਲਿਪ ਚੌਥੇ ਨੇ ਗਾਸਕਨੀ ਤੇ ਕਬਜ਼ਾ ਕਰ ਲਿਆ ਅਤੇ ਐਡਵਰਡ ਗਾਸਕਨੀ ਨੂੰ ਵਾਪਸ ਲੈਣ ਵਿਚ ਸਫ਼ਲ ਨਾ ਹੋਇਆ । ਐਡਵਰਡ ਬਰਤਾਨੀਆਂ ਵਿਚ ਰਾਜਨੀਤਿਕ ਏਕਤਾ ਕਾਇਮ ਕਰਨ ਵਿਚ ਵੀ ਲੱਗਾ ਰਿਹਾ । ਭਾਵੇਂ ਸਕਾਟਲੈਂਡ ਵਿਚ ਇਸ ਨੂੰ ਵਿਲੀਅਮ ਵਾਲਿਸ ਅਤੇ ਰਾਬਰਟ ਬਰੂਸ ਦੇ ਵਿਰੁੱਧ ਖ਼ਾਸ ਤੌਰ ਤੇ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ ਪਰ ਬਰੂਸ ਦੇ ਵਿਰੁੱਧ ਲੜਨ ਲਈ ਜਾਂਦਿਆਂ ਹੋਇਆਂ ਕਾਰਲਾਈਲ ਨੇੜੇ 7 ਜੁਲਾਈ, 1307 ਨੂੰ ਰਾਹ ਵਿਚ ਹੀ ਇਸ ਦੀ ਮੌਤ ਹੋ ਗਈ ।

ਹ. ਪੁ.-ਐਨ. ਬ੍ਰਿ. ਮਾ. 5 : 374

**ਐਡਵਰਡ (ਦੂਜਾ)** : ਐਡਵਰਡ ਪਹਿਲੇ ਦੀ ਪਹਿਲੀ ਪਤਨੀ ਕਾਸਟੀਲ ਦੀ ਅਲੀਨਰ ਦੀ ਕੁੱਖੋਂ ਪੈਦਾ ਹੋਇਆ ਇਹ ਚੌਥਾ ਪੁੱਤਰ ਸੀ । ਇਸ ਦਾ ਜਨਮ 25 ਅਪ੍ਰੈਲ, 1284 ਦੇ ਦਿਨ ਵੇਲਜ਼ ਦੇ ਕਾਰਨਹਰ ਸ਼ਹਿਰ ਹੋਇਆ । ਇਸ ਨੂੰ ਇੰਗਲੈਂਡ ਦੇ ਸ਼ਾਹੀ ਘਰਾਣੇ ਦੇ ਇਤਿਹਾਸ ਵਿਚ ਪਹਿਲੀ ਵਾਰ 'ਪ੍ਰਿੰਸ ਆਫ਼ ਵੇਲਜ਼' ਦੀ ਪਦਵੀ ਮਿਲੀ। ਇਹ ਚੰਗਾ ਪ੍ਰਬੰਧਕ ਨਹੀਂ ਸੀ । ਇਸ ਦੀ ਰੁਚੀ ਕੇਵਲ ਖੇਡਣ-ਕੁੱਦਣ, ਨਾਟਕ ਅਤੇ ਮਸ਼ੀਨੀ ਹੁਨਰਾਂ ਵਿਚ ਸੀ । ਰਾਜ ਪ੍ਰਬੰਧ ਵੱਲੋਂ ਅਵੇਸਲੇਪਣ ਅਤੇ ਪੱਖ-ਪਾਤ ਦੀ ਨੀਤੀ ਨੇ ਬੈਰਨਾਂ ਨੂੰ ਇਸ ਦੇ ਵਿਰੁੱਧ ਬਗ਼ਾਵਤ ਕਰਨ ਤੇ ਮਜਬੂਰ ਕਰ ਦਿੱਤਾ । ਕਈ ਸਾਲਾਂ ਤੱਕ ਦੇਸ਼ ਬੈਰਨ ਆਗੂਆਂ ਦੇ ਹੱਥ ਵਿਚ ਹੀ ਰਿਹਾ । ਅੰਤ ਵਿਚ ਐਡਵਰਡ ਨੂੰ 1337 ਵਿਚ ਗੱਦੀਓਂ ਲਾਹ ਦਿੱਤਾ ਗਿਆ ਅਤੇ ਕੁਝ ਮਹੀਨਿਆਂ ਮਗਰੋਂ ਬਰਕਲੀ ਵਿਚ ਇਸਨੂੰ ਕਤਲ ਕਰ ਦਿੱਤਾ ਗਿਆ ।

**ਐਡਵਰਡ (ਤੀਜਾ)** : ਇਹ ਐਡਵਰਡ ਦੂਜੇ ਦਾ ਪੁੱਤਰ ਸੀ। ਇਸ ਦਾ ਜਨਮ 13 ਨਵੰਬਰ, 1312 ਨੂੰ ਵਿੰਡਸਰ ਵਿਚ ਹੋਇਆ। 29 ਜਨਵਰੀ, 1327 ਨੂੰ ਗੱਦੀ ਤੇ ਬੈਠਾ । ਇਸ ਨੇ ਸਕਾਟਲੈਂਡ ਨੂੰ ਆਪਣੇ

ਕਬਜ਼ੇ ਵਿਚ ਕਰਨ ਦੀਆਂ ਕੋਸ਼ਿਸ਼ਾਂ ਸ਼ੁਰੂ ਕਰ ਦਿੱਤੀਆਂ । ਸੰਨ 1333 ਵਿਚ ਹੈਲੀਡਨ ਹਿੱਲ ਵਿਚ ਸਕਾਟਲੈਂਡ ਦੀ ਪੂਰੀ ਹਾਰ ਹੋਈ ਪਰ ਇਸ ਵੇਲੇ ਇਸ ਦਾ ਧਿਆਨ ਫ਼ਰਾਂਸ ਵੱਲ ਵੀ ਗਿਆ ਜਿਸ ਨੂੰ ਇਹ ਆਪਣੀ ਮਾਤਾ 'ਫ਼ਰਾਂਸ ਦੀ ਇਜ਼ਾਬੇਲਾ' ਦੇ ਰਾਜ-ਅਧਿਕਾਰ ਦੇ ਅਧਾਰ ਤੇ ਆਪਣੇ ਕਬਜ਼ੇ ਵਿਚ ਕਰਨਾ ਚਾਹੁੰਦਾ ਸੀ । ਲੜਾਈ ਦੇ ਮਗਰੋਂ 1360 ਈ. ਵਿਚ ਕੀਤੀ ਗਈ ਕੈਲੇ ਦੀ ਸੰਧੀ ਅਨੁਸਾਰ ਇਸ ਨੂੰ ਫ਼ਰਾਂਸ ਦੇ ਦੱਖਣੀ - ਪੱਛਮੀ ਇਲਾਕੇ ਮਿਲੇ, ਭਾਵੇਂ ਫ਼ਰਾਂਸੀਸੀਆਂ ਨੇ 1369 ਵਿਚ ਕੈਲੇ ਨੂੰ ਛੱਡ ਕੇ ਦੂਜੇ ਇਲਾਕਿਆਂ ਤੇ ਫੇਰ ਕਬਜ਼ਾ ਕਰ ਲਿਆ। ਘਰੇਲੂ ਮਾਮਲਿਆਂ ਵਿਚ ਵੀ ਇਸ ਨੇ ਪ੍ਰਬੰਧ ਦੀ ਸਿਆਣਪ ਦਾ ਕਾਫ਼ੀ ਸਬੂਤ ਦਿੱਤਾ । ਰਾਜ-ਪ੍ਰਬੰਧ ਤੇ ਇਸ ਨੇ ਪੂਰਨ ਤੌਰ ਤੇ ਆਪਣਾ ਨਿੱਜੀ ਕਬਜ਼ਾ ਜਮਾ ਲਿਆ । ਰਾਜਸੀ ਖ਼ਾਹਿਸ਼ਾਂ ਤੋਂ ਵਿਹਲਾ ਹੋਣ ਕਰਕੇ ਇਸ ਨੇ ਬੈਰਨਾਂ ਅਤੇ ਮੱਧ ਵਰਗ ਦੋਹਾਂ ਨੂੰ ਹੀ ਰਾਜ-ਪ੍ਰਬੰਧਾਂ ਵਿਚ ਯੋਗ ਸਥਾਨ ਦਿੱਤਾ। ਇਸੇ ਕਰਕੇ ਹੀ ਇਸ ਦੇ ਰਾਜ ਦੇ 49 ਸਾਲਾਂ ਵਿਚ ਕੋਈ ਖ਼ਾਸ ਘਰੇਲੂ ਹਿੱਲਜੁਲ ਨਹੀਂ ਹੋਈ । ਇਸ ਸਭ ਕੁਝ ਦੇ ਬਾਵਜੂਦ ਇਸ ਦੀ ਗਿਣਤੀ ਪਹਿਲੇ ਦਰਜੇ ਦੇ ਪ੍ਰਬੰਧਕਾਂ ਜਾਂ ਜਰਨੈਲਾਂ ਵਿਚ ਨਹੀਂ ਕੀਤੀ ਜਾ ਸਕਦੀ ਕਿਉਂਕਿ ਇਸ ਦੀ ਪ੍ਰਬੰਧਕੀ ਨੀਤੀ ਨੇ ਪੱਕੇ ਪ੍ਰਭਾਵ ਨਹੀਂ ਸਨ ਛੱਡੇ । ਫਿਰ ਵੀ ਇਹ ਮੰਨਣਾ ਪਵੇਗਾ ਕਿ ਇਸ ਦੇ ਸਮੇਂ ਵਿਚ ਆਮ ਲੋਕਾਂ ਨੇ ਵੀ ਤਰੱਕੀ ਕੀਤੀ । ਇਸ ਦੇ ਰਾਜ ਦੇ ਆਖ਼ਰੀ ਸਾਲਾਂ ਵਿਚ ਇਹ ਆਪਣੀ ਰਖੇਲ ਐਲਿਸ ਦੇ ਮੰਦੇ ਅਸਰ ਦੇ ਕਾਰਨ ਇੰਨਾ ਵਿਗੜ ਗਿਆ ਕਿ ਇਸ ਦੇ ਵਾਰਸ ਰਿਚਰਡ ਦੂਜੇ ਨੂੰ ਕਈ ਔਕੜਾਂ ਦਾ ਸਾਹਮਣਾ ਕਰਨਾ ਪਿਆ । 21 ਜੂਨ, 1377 ਨੂੰ ਸਰੇ ਵਿਚ ਸ਼ੀਨ ਵਿਖੇ ਇਸ ਦਾ ਦੇਹਾਂਤ ਹੋ ਗਿਆ ।


ਐਡਵਰਡ ਤੀਜਾ

ਹ. ਪੁ.- ਐਨ. ਬ੍ਰਿ. ਮਾ. 5 : 376

**ਐਡਵਰਡ (ਚੌਥਾ)** : ਇਹ ਯਾਰਕ ਦੇ ਡਿਊਕ ਰਿਚਰਡ ਦਾ ਪੁੱਤਰ ਸੀ । ਇਸ ਦਾ ਜਨਮ 28 ਅਪਰੈਲ, 1442 ਨੂੰ ਫ਼ਰਾਂਸ ਦੇ ਰੁਆਨ ਸ਼ਹਿਰ ਵਿਚ ਹੋਇਆ । ਮਾਰਚ, 1641 ਨੂੰ ਇਹ ਗੱਦੀ ਤੇ ਬੈਠਾ ਆਪਣੇ ਤਾਕਤਵਰ ਰਿਸ਼ਤੇ-ਦਾਰ ਵਾਰਵਿਕ ਦੇ ਅਰਲ ਦੀ ਸਹਾਇਤਾ ਨਾਲ ਇਸ ਨੂੰ ਰਾਜ ਮਿਲਿਆ ਪਰ ਐਡਵਰਡ ਦੇ ਲੈਂਕਾਸਟਰ ਖ਼ਾਨਦਾਨ ਦੀ ਅਲਿਜ਼ਬੈੱਥ ਵੁਡਵਿਲ ਨਾਲ ਗੁਪਤ ਰੂਪ ਵਿਚ ਵਿਆਹ ਕਰ ਲੈਣ ਕਰਕੇ ਦੋਹਾਂ ਵਿਚ ਫ਼ਰਕ ਆ ਗਿਆ । ਇਸ ਤੋਂ ਪੈਦਾ ਹੋਈ ਕਸ਼ਮਕਸ਼ ਦੇ ਸਿੱਟੇ ਵਜੋਂ 1470 ਈ. ਵਿਚ ਐਡਵਰਡ ਨੂੰ ਹਾਲੈਂਡ ਵਿਚ ਜਾ ਕੇ ਸ਼ਰਨ ਲੈਣੀ ਪਈ । ਸੰਨ 1471 ਵਿਚ ਵਾਪਸ ਆ ਕੇ ਇਸ ਨੇ ਬਾਰਨੇਟ ਦੀ ਲੜਾਈ ਵਿਚ ਵਾਰਵਿਕ ਨੂੰ ਕਤਲ ਕਰ ਦਿੱਤਾ। ਲੰਡਨ ਦੇ ਟਾਵਰ ਵਿਚ ਹੈਨਰੀ ਛੇਵੇਂ ਦੇ ਕਤਲ ਮਗਰੋਂ ਐਡਵਰਡ ਦਾ ਰਾਹ ਬਿਲਕੁਲ ਸਾਫ਼ ਹੋ ਗਿਆ । ਸੰਨ 1475 ਵਿਚ ਫ਼ਰਾਂਸ ਨਾਲ ਸੰਧੀ ਹੋਈ ਜਿਸ ਵਿਚ ਲੂਈ 11ਵੇਂ ਨੇ ਐਡਵਰਡ ਨੂੰ ਖ਼ਰਾਜ ਦੇਣਾ ਮੰਨ ਲਿਆ । ਇਸ ਦੀ ਸਾਲਾਨਾ ਆਮਦਨ ਵਿਚ ਵਾਧੇ ਅਤੇ ਫ਼ੌਜੀ ਤੇ ਪ੍ਰਬੰਧਕੀ ਯੋਗਤਾ ਨੇ ਰਾਜ-ਪ੍ਰਬੰਧ ਨੂੰ ਹੈਨਰੀ ਛੇਵੇਂ ਦੇ ਰਾਜ-ਪ੍ਰਬੰਧ ਨਾਲੋਂ ਵਧੇਰੇ ਅਸਰਦਾਰ ਬਣਾ ਦਿੱਤਾ ਪਰ ਉਹ ਪ੍ਰਬੰਧ ਨੂੰ ਪੂਰੀ ਤਰ੍ਹਾਂ ਕਾਇਮ ਨਾ ਕਰ ਸਕਿਆ। ਇਸ ਨੇ ਕੰਮ ਧੰਦੇ ਵਧਾ ਲਏ ਅਤੇ ਸੇਂਟ ਜਾਰਜ ਦੇ ਗਿਰਜਾਘਰ ਅਤੇ ਵਿੰਡਸਰ ਦੀ ਉਸਾਰੀ ਕਰਵਾਈ ਅਤੇ ਗਿਆਨ ਤੇ ਸਾਹਿਤ ਦੀ ਤਰੱਕੀ ਵਿਚ ਵੀ ਮਦਦ ਕੀਤੀ। ਇਸ ਦੀ ਦਿਲਕਸ਼ ਸ਼ਖ਼ਸੀਅਤ ਨੇ ਇਸ ਨੂੰ ਹੋਰ ਵੀ ਹਰਮਨ ਪਿਆਰਾ ਬਣਾ ਦਿੱਤਾ । ਅਯਾਸ਼ੀ ਕਾਰਨ ਇਸ ਦੀ ਛੇਤੀ ਹੀ 9 ਅਪਰੈਲ, 1483 ਨੂੰ ਵੈਸਟਮਿਨਸਟਰ ਵਿਖੇ ਮੌਤ ਹੋ ਗਈ।


ਐਡਵਰਡ ਚੌਥਾ

**ਐਡਵਰਡ (ਪੰਜਵਾਂ)** : ਇੰਗਲੈਂਡ ਦੇ ਇਸ ਬਾਦਸ਼ਾਹ ਦਾ ਜਨਮ ਨਵੰਬਰ, 1470 ਵਿਚ ਲੰਡਨ ਵਿਚ ਹੋਇਆ । ਇਹ 1483 ਵਿਚ ਅਪਰੈਲ ਤੋਂ ਜੂਨ ਤੱਕ ਰਾਜ ਗੱਦੀ ਤੇ ਬਿਰਾਜਮਾਨ ਰਿਹਾ । 26 ਜੂਨ ਨੂੰ ਇਸ ਦੇ ਚਾਚੇ ਅਤੇ ਸਰਬਰਾਹ ਨੇ ਇਸ ਤੋਂ ਗੱਦੀ ਖੋਹਕੇ ਰਿਚਰਡ ਤੀਜੇ ਦੇ ਨਾਂ ਨਾਲ ਰਾਜ ਕਰਨਾ ਸ਼ੁਰੂ ਕਰ ਦਿੱਤਾ । ਲੰਡਨ ਦੇ ਟਾਵਰ ਵਿਚ ਐਡਵਰਡ ਤੇ ਉਸ ਦੇ ਭਰਾ ਰਿਚਰਡ ਨੂੰ 1483 ਈ. ਵਿਚ ਕਤਲ ਕਰ ਦਿਤਾ ਗਿਆ ।

**ਐਡਵਰਡ (ਛੇਵਾਂ)** : ਇਹ ਜੇਨ ਸਿਮਰ ਦੇ ਪੇਟੋਂ ਹੈਨਰੀ ਅੱਠਵੇਂ ਦਾ ਪੁੱਤਰ ਸੀ ਜਿਸਦਾ ਜਨਮ 12 ਅਕਤੂਬਰ, 1537 ਨੂੰ ਲੰਡਨ ਵਿਚ ਹੋਇਆ । ਇਹ ਸ਼ੁਰੂ ਤੋਂ ਹੀ ਸੂਝਵਾਨ, ਅਧਿਐਨ ਦੀ ਰੁਚੀ ਰੱਖਣ ਵਾਲਾ, ਖ਼ੁਸ਼ਕ ਸੁਭਾਅ ਦਾ ਸਿਆਣਾ ਅਤੇ ਕਠੋਰ ਸਾਬਤ ਹੋਇਆ । ਇਸ ਦੀ ਖ਼ਰਾਬ ਸਿਹਤ ਨੇ ਵੀ ਸ਼ਾਇਦ ਇਸ ਨੂੰ ਅੰਤਰਮੁਖੀ ਬਣਾ ਦਿੱਤਾ ਸੀ । ਇਸ ਦਾ ਧਾਰਮਿਕ ਝੁਕਾਅ ਸੁਧਾਰਕਾਂ ਦੇ ਪੱਖ ਵਿਚ ਹੀ ਪਰਗਟ ਹੋਇਆ । ਬਹੁਤ ਥੋੜ੍ਹਾ ਸਮਾਂ ਰਾਜ ਕਰਨ ਕਰਕੇ ਇਹ ਇਤਿਹਾਸ ਤੇ ਵਧੇਰੇ ਪੱਕਾ ਅਸਰ ਨਾ ਪਾ ਸਕਿਆ । ਇਸ ਦੀ ਛੋਟੀ ਉਮਰ ਕਰਕੇ ਇਸ ਦੇ ਪਿਤਾ ਦੇ ਵਸੀਅਤਨਾਮੇ ਅਨੁਸਾਰ "ਕੌਂਸਲ ਆਫ਼ ਰੀਜੈਂਸੀ" ਦੀ ਸਥਾਪਨਾ ਕੀਤੀ ਗਈ । ਐਡਵਰਡ ਦਾ ਚਾਚਾ ਐਡਵਰਡ ਸਿਮੂਰ (ਸਮਰਸੈਟ ਦਾ ਡਿਊਕ ਅਤੇ ਡਡਲੇ ਨਾਰਥੰਬਰਲੈਂਡ ਦਾ ਡਿਊਕ) ਇਸ ਦੇ ਮੈਂਬਰ ਸਨ। ਐਡਵਰਡ ਦੇ ਤਖ਼ਤ ਤੇ ਬੈਠਦਿਆਂ ਸਿਮੂਰ ਨੇ ਤਾਕਤ ਹੱਥ ਵਿਚ ਲੈ ਕੇ ਆਪਣੇ ਆਪ ਨੂੰ ਐਡਵਰਡ ਦਾ ਰੱਖਿਅਕ ਨਿਯੁਕਤ ਕਰ ਲਿਆ । ਐਡਵਰਡ


ਐਡਵਰਡ ਛੇਵਾਂ

ਦੇ ਰਾਜ ਦਾ ਸਮਾਂ ਤਾਂ ਅਸਲ ਵਿਚ ਸਮਰਸੈਟ ਅਤੇ ਨਾਰਥੰਬਰਲੈਂਡ ਦੀ ਖਿਚੋਤਾਣ ਦੀ ਕਹਾਣੀ ਹੈ । ਸਿਮੂਰ ਦੇ ਰੱਖਿਅਕ ਬਣਦੇ ਹੀ ਅੰਗਰੇਜ਼ੀ ਚਰਚ ਵਿਚ ਕੁਝ ਕੁਝ ਸੁਧਾਰ ਕੀਤੇ ਗਏ ਪਰ ਆਰਥਿਕ ਗੜਬੜ ਵੀ ਫੈਲੀ ਅੰਤ ਵਿਚ 1549 ਈ. ਵਿਚ ਉਸ ਨੂੰ ਗਾਰਡੀਅਨ ਦੇ ਪਦ ਤੋਂ ਵੱਖ ਕੀਤਾ ਗਿਆ ਤੇ 1552 ਈ. ਵਿਚ ਨਾਰਥੰਬਰਲੈਂਡ ਦੇ ਵਿਰੁੱਧ ਸਾਜ਼ਿਸ਼ ਕਰਨ ਦਾ ਇਲਜ਼ਾਮ ਲਗਾ ਕੇ ਮੌਤ ਦੀ ਸਜ਼ਾ ਦੇ ਦਿੱਤੀ ਗਈ। ਨਾਰਥੰਬਰਲੈਂਡ ਨੇ ਆਪਣੇ ਪੁੱਤਰ ਦਾ ਵਿਆਹ ਲੇਡੀ ਜੇਨ ਗ੍ਰੇ ਨਾਲ ਕਰ ਦਿੱਤਾ । ਇਸ ਨੇ ਹੈਨਰੀ ਦੀ ਵਸੀਅਤ ਅਨੁਸਾਰ ਐਡਵਰਡ, ਮੇਰੀ ਟਿਊਡਰ ਅਤੇ ਅਲਿਜ਼ਬੈੱਥ ਦੇ ਬੇਔਲਾਦ ਮਰ ਜਾਣ ਦੀ ਸੂਰਤ ਵਿਚ ਤਖ਼ਤ ਦਾ ਵਾਰਸ ਹੋਣਾ ਸੀ । ਸੰਨ 1553 ਵਿਚ ਐਡਵਰਡ ਦੀ ਗੰਭੀਰ ਬੀਮਾਰੀ ਵਿਚ, ਨਾਰਥੰਬਰਲੈਂਡ ਨੇ ਜੇਨ ਗ੍ਰੇ ਦੇ ਤਖ਼ਤ ਦੀ ਵਾਰਸ ਹੋਣ ਦਾ ਐਲਾਨ ਕਰਵਾਉਣ ਦੀ ਨਾਕਾਮ ਕੋਸ਼ਿਸ਼ ਕੀਤੀ ਪਰ ਉਸੇ ਸਾਲ 1553 ਵਿਚ ਹੀ ਐਡਵਰਡ ਦੀ ਮੌਤ ਹੋ ਗਈ ਅਤੇ ਮੇਰੀ ਟਿਊਡਰ ਇੰਗਲੈਂਡ ਦੇ ਤਖ਼ਤ ਤੇ ਬੈਠੀ ।

**ਐਡਵਰਡ (ਸੱਤਵਾਂ)** : ਇਹ ਮਹਾਰਾਣੀ ਵਿਕਟੋਰੀਆ ਅਤੇ ਪ੍ਰਿੰਸ ਐਲਬਰਟ ਦਾ ਵੱਡਾ ਪੁੱਤਰ ਸੀ ਜਿਹੜਾ 9 ਨਵੰਬਰ, 1841 ਨੂੰ ਲੰਡਨ ਵਿਚ ਪੈਦਾ ਹੋਇਆ । ਮਾਤਾ-ਪਿਤਾ ਨੇ ਇਸ ਨੂੰ ਪੂਰੀ ਤਰ੍ਹਾਂ ਸਿਆਣਾ ਅਤੇ ਯੋਗ ਬਣਾਉਣ ਦਾ ਜਤਨ ਕੀਤਾ ਪਰ ਇਸ ਦੀ ਸ਼ਖ਼ਸੀਅਤ ਨੂੰ ਪੂਰੀ ਤਰ੍ਹਾਂ ਨਿਖ਼ਰਨ ਦਾ ਮੌਕਾ ਨਾ ਮਿਲ ਸਕਿਆ ਤੇ ਇਹ ਇਕ ਪ੍ਰਸੰਨਚਿਤ, ਮੌਜੀ, ਅਰਾਮ ਪਸੰਦ, ਸਨੇਹੀ ਸੁਭਾਅ ਦਾ ਅਤੇ ਹਰਮਨ ਪਿਆਰਾ ਸ਼ਹਿਜ਼ਾਦਾ ਬਣ ਗਿਆ । ਇਸੇ ਕਾਰਨ ਰੋਮ, ਅਮਰੀਕਾ, ਜਿੱਥੇ ਜਿੱਥੇ ਵੀ ਇਹ ਗਿਆ ਅਤੇ ਇਸ ਨੂੰ ਇਸ ਤਰ੍ਹਾਂ ਜਾਣ ਦੇ ਕਈ ਮੌਕੇ ਵੀ ਮਿਲੇ, ਉੱਥੇ ਉੱਥੇ ਇਸ ਦਾ ਸੁਆਗਤ ਹੋਇਆ । ਡੇਨ ਪ੍ਰਿੰਸੈੱਸ ਅਲੈਗਜ਼ੈਂਡਰਾ ਦੇ ਨਾਲ ਇਸ ਦਾ ਵਿਆਹ ਕੌਮੀ ਜਸ਼ਨਾਂ ਦੇ ਨਾਲ ਹੋਇਆ । ਸੰਨ 1871 ਦੀ ਬੀਮਾਰੀ ਨੇ ਇਸ ਨੂੰ ਹੋਰ ਵੀ ਹਰਮਨ ਪਿਆਰਾ ਬਣਾ ਦਿੱਤਾ । ਇੰਗਲੈਂਡ ਦੇ ਬਾਹਰ ਇਹ 'ਯੂਰਪ ਦਾ ਚਾਚਾ' ਦੇ ਨਾਂ ਨਾਲ ਮਸ਼ਹੂਰ ਸੀ । ਫ਼ਰਾਂਸ ਵੱਲ ਇਸ ਦੀ ਹਮਦਰਦੀ ਅਤੇ ਜਰਮਨ ਦੇ ਬਾਦਸ਼ਾਹ ਵਿਲੀਅਮ ਦੂਜੇ ਵੱਲ ਇਸ ਦੀ ਬੇਰੁਖ਼ੀ ਉਸ ਸਮੇਂ ਦੀ ਅੰਤਰਰਾਸ਼ਟਰੀ ਹਾਲਤ ਨਾਲ ਕਾਫ਼ੀ ਮੇਲ ਖਾ ਗਈ ਪਰ ਇਸਦੀ ਸ਼ਖ਼ਸੀਅਤ ਉਸ ਸਮੇਂ ਦੇ ਇਤਿਹਾਸ ਤੇ ਕੋਈ ਅਸਰ ਨਾ ਛੱਡ ਸਕੀ । ਇਸ ਨੇ ਆਪਣੀਆਂ ਵਿਧਾਨਕ ਅਤੇ ਬੌਧਿਕ ਹੱਦਾਂ ਟੱਪਣ ਦੀ ਕਦੀ ਕੋਸ਼ਿਸ਼ ਨਹੀਂ ਕੀਤੀ । ਪਾਰਲੀਮੈਂਟ ਦੇ ਦੋਹਾਂ ਸਦਨਾਂ ਦੀ ਟੱਕਰ ਵਿਚ ਵੀ ਇਸ ਨੇ ਕਿਸੇ ਪੱਖ ਦਾ ਵਿਖਾਵਾ ਨਾ ਕੀਤਾ । ਆਮ ਲੋਕਾਂ ਨੇ ਇਸ ਨੂੰ ਸਦਾ ਹੀ ਬਹੁਤ ਪਿਆਰ ਅਤੇ ਸਤਿਕਾਰ ਦਿੱਤਾ ਅਤੇ ਉਨ੍ਹਾਂ ਨੇ ਇਸ ਦੀ ਮੌਤ ਵੇਲੇ ਬੇਅੰਤ ਸੋਗ ਮਨਾਇਆ । ਇਸ ਦਾ 6 ਮਈ, 1910 ਨੂੰ ਲੰਡਨ ਵਿਚ ਮੌਤ ਹੋਈ ।



ਐਡਵਰਡ ਸੱਤਵਾਂ

**ਐਡਵਰਡ (ਅੱਠਵਾਂ)** : ਇਹ ਜਾਰਜ਼ ਪੰਜਵੇਂ ਦਾ ਪਲੇਠੀ ਦਾ ਪੁੱਤਰ ਸੀ । ਇਹ 23 ਜੂਨ, 1894 ਨੂੰ ਸਰੇ ਵਿਚ ਰਿਚਮੰਡ ਵਿਖੇ ਪੈਦਾ ਹੋਇਆ । ਇਸਨੂੰ 1910 ਈ. ਵਿਚ ਪ੍ਰਿੰਸ ਆਫ਼ ਵੇਲਜ਼ ਬਣਾਇਆ ਗਿਆ। ਇਸ ਦੀ ਸਿੱਖਿਆ ਅਤੇ ਫ਼ੌਜੀ ਸਿਖਲਾਈ ਚੰਗੇ ਢੰਗ ਨਾਲ ਹੋਈ ਸੀ। ਪਹਿਲੀ ਵੱਡੀ ਲੜਾਈ ਵਿਚ ਇਸ ਨੇ ਕਾਫ਼ੀ ਤਜਰਬਾ ਹਾਸਲ ਕੀਤਾ । ਸਮਾਜਕ ਗੁੰਝਲਾਂ ਵੱਲ ਇਸ ਨੇ ਖ਼ਾਸ ਰੁਚੀ ਪ੍ਰਗਟ ਕੀਤੀ । ਸੰਨ 1919-25 ਦੀਆਂ ਵੱਡੀਆਂ ਯਾਤਰਾਵਾਂ ਵਿਚ ਇਸ ਨੇ ਬਹੁਤ ਪ੍ਰਸਿੱਧੀ ਪ੍ਰਾਪਤ ਕੀਤੀ । ਇਸੇ ਕਰਕੇ ਇਸ ਨੂੰ 'ਮਹਾਨ ਪ੍ਰਤਿਨਿਧ' ਆਖਿਆ ਗਿਆ ਪਰ ਆਪਣੇ ਪਿਤਾ ਦੇ ਰਾਜ ਦੇ ਅੰਤਮ ਦਿਨਾਂ ਵਿਚ ਇਸ ਦਾ ਉਸ ਨਾਲ ਕੁਝ ਵਿਗਾੜ ਹੋ ਗਿਆ ਸੀ । ਜਨਵਰੀ, 1936 ਵਿਚ ਪਿਤਾ ਦੀ ਮੌਤ ਮਗਰੋਂ ਇਹ ਤਖ਼ਤ ਤੇ ਬੈਠਾ । ਸ਼ੁਰੂ ਤੋਂ ਹੀ ਇਹ ਸਪੱਸ਼ਟ ਹੋ ਗਿਆ ਸੀ ਕਿ ਇਹੋ ਜਿਹੇ ਸੁਭਾਅ ਵਾਲਾ ਵਿਅਕਤੀ ਆਪਣੀ ਇੱਛਾ ਨਾਲ ਵਿਧਾਨ ਦੀਆਂ ਹੱਦਾਂ ਵਿਚ ਬੰਦ ਨਹੀਂ ਰਹਿ ਸਕਦਾ । ਮਿਸਿਜ਼ ਸਿੰਪਸਨ ਨਾਲ ਇਸ ਦੇ ਵਿਆਹ ਨੇ ਦੇਸ਼ ਵਿਚ ਇਕ ਔਖੀ ਸਮੱਸਿਆ ਪੈਦਾ ਕਰ ਦਿੱਤੀ । ਪ੍ਰੇਮ ਦੇ ਪੁਜਾਰੀ ਐਡਵਰਡ ਨੇ ਰਾਜ ਕਰਨ ਦੀ ਉਮੰਗ ਨੂੰ ਜਿੱਤਿਆ । ਤਜਵੀਜ਼ ਹੋਏ ਵਿਆਹ ਦੇ ਖ਼ਿਲਾਫ਼ ਮੰਤਰੀ ਮੰਡਲ ਵੱਲੋਂ ਵਿਰੋਧ ਕਰਨ ਤੇ ਇਸ ਨੇ ਤਖ਼ਤ ਛੱਡਣਾ ਹੀ ਠੀਕ ਸਮਝਿਆ। 3 ਜੂਨ, 1937 ਨੂੰ ਇਸ ਨੇ ਮਿਸਿਜ਼ ਸਿੰਪਸਨ ਨਾਲ ਵਿਆਹ ਕਰ ਲਿਆ। 28 ਮਈ, 1972 ਨੂੰ ਇਸ ਦੀ ਮੌਤ ਹੋ ਗਈ ।



ਆਪਣੀ ਪ੍ਰੇਮਿਕਾ ਮਿਸਿਜ਼ ਵੇਲਿਸ ਸਿੰਪਸਨ ਨਾਲ

**ਐਡਵਰਡ ਗਿੱਬਨ** : ਇਹ ਇਕ ਪ੍ਰਸਿੱਧ ਬਰਤਾਨਵੀ ਇਤਿਹਾਸਕਾਰ ਹੋਇਆ ਹੈ । ਗਿੱਬਨ ਪਰਿਵਾਰ 14ਵੀਂ ਸਦੀ ਤੋਂ ਰੌਲਵੈਨਡਨ ਕੈਂਟ ਵਿਚ ਆ ਕੇ ਵੱਸਿਆ । ਇਹ ਪਟਨੀ ਵਿਚ 27

ਅਪ੍ਰੈਲ, 1737 ਨੂੰ ਪੈਦਾ ਹੋਇਆ । ਬਚਪਨ ਵਿਚ ਇਸ ਦੀ ਸਿਹਤ ਖ਼ਰਾਬ ਰਹਿੰਦੀ ਸੀ । ਇਸ ਦੇ ਪੰਜ ਭਰਾ ਤੇ ਛੇਵੀਂ ਭੈਣ ਛੋਟੀ ਉਮਰ ਵਿਚ ਹੀ ਮਰ ਗਏ ਸਨ । ਸੰਨ 1747 ਵਿਚ ਜਦੋਂ ਇਸ ਦੀ ਮਾਂ ਪਰਲੋਕ ਸਿਧਾਰ ਗਈ ਤਾਂ ਇਸ ਦਾ ਪਿਤਾ ਪ੍ਰੇਸ਼ਾਨ ਹੋ ਕੇ ਬੁਰੀਟਨ ਵਿਚ ਚਲਾ ਗਿਆ । ਗਿੱਬਨ ਜਿਹੜਾ ਅਜੇ ਦਸ ਸਾਲ ਦਾ ਬੱਚਾ ਹੀ ਸੀ ਆਪਣੇ ਨਾਨੇ ਦੇ ਘਰ ਆਪਣੀ ਮਾਸੀ ਕੈਥਰੀਨ ਕੋਲ ਹੀ ਰਿਹਾ ਜਿਸ ਨੇ ਇਸ ਨੂੰ ਕਿਤਾਬਾਂ ਪੜ੍ਹਨ ਦੀ ਚੇਟਕ ਲਾ ਦਿੱਤੀ । ਗਿੱਬਨ 3 ਅਪ੍ਰੈਲ, 1752 ਨੂੰ ਮੈਗਡਾਲੇਨ ਕਾਲਜ, ਆਕਸਫ਼ੋਰਡ ਵਿਚ ਦਾਖ਼ਲ ਹੋਇਆ । ਇਸ ਨੇ ਯੂਨੀਵਰਸਲ ਹਿਸਟਰੀ, ਜਿਸ ਦੀਆਂ 1747-1766 ਤੱਕ 12 ਜਿਲਦਾਂ ਛਪੀਆਂ, ਦਾ ਪੂਰੀ ਮਿਹਨਤ ਨਾਲ ਡੂੰਘਾ ਅਧਿਐਨ ਕੀਤਾ । ਗਿੱਬਨ ਨੂੰ 1753 ਵਿਚ ਲੌਜ਼ਾਨ ਭੇਜਿਆ ਗਿਆ ਅਤੇ ਇਸ ਦੀ ਸੰਭਾਲ ਮਿਸਟਰ ਪੈਵੀਲੀਆਰਡ ਨੂੰ ਸੌਂਪੀ ਗਈ । ਇਥੇ ਇਸਨੇ ਫ਼ਰਾਂਸੀਸੀ ਸਿੱਖੀ । ਇਸ ਤਰ੍ਹਾਂ ਫ਼ਰਾਂਸੀਸੀ ਇਸ ਦੀ ਮਾਤਰੀ ਭਾਸ਼ਾ ਬਣ ਗਈ । ਇਸ ਨੇ 1755 ਈ. ਵਿਚ ਸਵਿਟਜ਼ਰਲੈਂਡ ਦਾ ਸਫ਼ਰ ਕੀਤਾ ਅਤੇ ਆਪਣੇ ਸਮੇਂ ਦੇ ਕਈ ਵਿਦਵਾਨਾਂ ਨਾਲ ਚਿੱਠੀ-ਪੱਤਰ ਕੀਤਾ । ਸੰਨ 1757 ਵਿਚ ਇਹ ਵਾਲਟੇਅਰ ਨੂੰ ਵੀ ਮਿਲਿਆ । ਸੰਨ 1758 ਵਿਚ ਇਹ ਇੰਗਲੈਂਡ ਵਾਪਸ ਆ ਗਿਆ । ਸੰਨ 1763 ਈ. ਵਿਚ ਇਹ ਪੈਰਿਸ ਗਿਆ ਅਤੇ ਇਸ ਸਮੇਂ ਦੇ ਪ੍ਰਸਿੱਧ ਵਿਦਵਾਨਾਂ ਨੂੰ ਮਿਲਿਆ । ਸੰਨ 1764-65 ਵਿੱਚ ਇਸਨੇ ਹੋਰ ਪੜ੍ਹਾਈ ਕਰਨ ਲਈ ਇਟਲੀ ਜਾਣ ਦੀ ਤਿਆਰੀ ਕੀਤੀ । ਉਥੋਂ ਮੁੜ ਕੇ ਬੁਰੀਟਨ ਵਿਚ ਆ ਟਿਕਿਆ ਤੇ ਸਾਹਿਤਕ ਕੰਮਾਂ ਵਿਚ ਜੁਟ ਗਿਆ। ਸੰਨ 1772 ਵਿਚ ਜਦੋਂ ਇਸ ਦੇ ਪਿਤਾ ਦੀ ਮੌਤ ਹੋ ਗਈ ਤਾਂ ਇਹ ਲੰਡਨ ਆ ਗਿਆ । ਇਸ ਦੀ ਪ੍ਰਸਿੱਧ ਪੁਸਤਕ 'ਡਿਕਲਾਈਨ ਐਂਡ ਫ਼ਾਲ ਆਫ਼ ਰੋਮਨ ਐਂਪਾਇਰ' 1776 ਈ. ਵਿਚ ਛਪੀ । ਇਸ ਦੀਆਂ ਸਾਰੀਆਂ ਪਿੱਛੋਂ ਛੱਪੀਆਂ ਜਿਲਦਾਂ ਦੀ ਹਿਊਮ, ਰਾਬਰਟਸਨ, ਐਡਮ ਫ਼ਟਹਸੂਨ, ਜੋਜ਼ਫ਼ ਵਾਰਟਨ, ਲਾਰਡ ਕੇਮਡੈਨ, ਹੋਰੇਸ ਵਾਲਪੋਲ ਆਦਿ ਮਹਾਨ ਵਿਅਕਤੀਆਂ ਨੇ ਪ੍ਰਸੰਸਾ ਕੀਤੀ । ਇਸ ਕਿਤਾਬ ਦੇ ਕਈ ਕਾਂਡਾਂ ਉਤੇ ਬੜੀ ਨੁਕਤਾਚੀਨੀ ਹੁੰਦੀ ਰਹੀ । ਭਾਵੇਂ ਇਸ ਦੀ ਵਿਆਖਿਆ ਦੀ ਫ਼ਿਲਾਸਫ਼ੀ ਨੂੰ ਲੋਕਾਂ ਨੇ ਨਾ ਮੰਨਿਆ ਪਰ ਉਸ ਦੇ ਤੱਥਾਂ ਦੀ ਸਚਾਈ ਨੂੰ ਆਮ ਕਰਕੇ ਮੰਨ ਹੀ ਲਿਆ । ਇਸ ਨੇ 1787 ਈ. ਵਿਚ ਆਪਣੇ ਰੋਮਨ ਇਤਿਹਾਸ ਦਾ ਮਹਾਨ ਕੰਮ ਅੱਠਾਂ ਜਿਲਦਾਂ ਵਿਚ ਮੁਕਾ ਦਿੱਤਾ । ਇਸਦੀ 16 ਜਨਵਰੀ, 1794 ਨੂੰ ਲੰਡਨ ਵਿਚ ਮੌਤ ਹੋ ਗਈ ।

ਵੀ.ਪੀ. ਸੂਰੀ

**ਐਡਵਰਡਜ਼, ਸਰ ਓਵੈਨ ਮਾਰਗਨ** : ਵੇਲਜ਼ ਦੇ ਇਸ ਲੇਖਕ ਅਤੇ ਅਧਿਆਪਕ ਦਾ ਜਨਮ 25 ਦਸੰਬਰ, 1858 ਨੂੰ ਹੋਇਆ । ਇਸ ਦੀਆਂ ਲਿਖਤਾਂ ਨੇ ਵੇਲਜ਼ ਦੇ ਸਾਹਿਤ ਅਤੇ ਰਾਸ਼ਟਰ-ਚੇਤਨਤਾ ਉਤੇ ਬਹੁਤ ਪ੍ਰਭਾਵ ਪਾਇਆ ।

ਵੇਲਜ਼ ਅਤੇ ਸਕਾਟਲੈਂਡ ਦੇ ਕਾਲਜਾਂ ਵਿਚ ਸਿੱਖਿਆ ਪ੍ਰਾਪਤੀ ਕਰਨ ਉਪਰੰਤ 1887 ਤੱਕ ਇਹ ਆੱਕਸਫ਼ੋਰਡ ਯੂਨੀਵਰਸਿਟੀ ਵਿਚ ਪੜ੍ਹਦਾ ਰਿਹਾ । ਪਿੱਛੋਂ ਇਹ ਆੱਕਸਫ਼ੋਰਡ ਵਿਖੇ ਹੀ ਆਧੁਨਿਕ ਇਤਿਹਾਸ ਦਾ ਅਧਿਆਪਕ ਲੱਗ ਗਿਆ । ਉਥੇ ਸੇਵਾ ਦੌਰਾਨ (1889-1907) ਇਸ ਨੇ ਵੇਲਜ਼ ਭਾਸ਼ਾ ਵਿਚ ਤਿੰਨ ਰਸਾਲੇ ਸ਼ੁਰੂ ਕੀਤੇ ਅਤੇ ਉਨ੍ਹਾਂ ਦਾ ਸੰਪਾਦਕ ਰਿਹਾ । ਸੰਨ 1915 ਵਿਚ ਇਸ ਨੂੰ ਨਾਈਟ ਦਾ ਪਦ ਦੇ ਕੇ ਸਨਮਾਨਿਤ ਕੀਤਾ ਗਿਆ ।

ਇਸ ਨੇ ਕਈ ਪੁਸਤਕਾਂ ਲਿਖੀਆਂ ਜੋ ਕਿ ਬਹੁਤ ਹਰਮਨ ਪਿਆਰੀਆਂ ਹੋਈਆਂ । ਇਨ੍ਹਾਂ ਪੁਸਤਕਾਂ ਵਿਚ ਇਸਨੇ ਵੇਲਜ਼ ਦਾ ਪ੍ਰਾਕ੍ਰਿਤਕ ਵਰਣਨ ਕੀਤਾ ਅਤੇ ਉਥੋਂ ਦੇ ਜਨ-ਜੀਵਨ ਨੂੰ ਬੜੇ ਸੁਚੱਜੇ ਢੰਗ ਨਾਲ ਚਿਤਰਿਆ । ਇਸ ਦੀਆਂ ਪੁਸਤਕਾਂ 'ਓ' ਰ ਬਾਲ੍ਹਾ ਈ ਜਨੇਵਾ' (1889) ਅਤੇ 'ਵੇਲਜ਼' (1901) ਬਹੁਤ ਪ੍ਰਸਿੱਧ ਹਨ ।

ਸੰਨ 1907 ਤੋਂ 1920 ਤੱਕ ਐਡਵਰਡਜ਼ ਵੇਲਜ਼ ਦਾ ਮੁੱਖ ਸਿੱਖਿਆ ਇਨਸਪੈਕਟਰ ਰਿਹਾ । ਇਸ ਦੌਰਾਨ ਇਸ ਨੇ ਵੇਲਜ਼ ਦੇ ਸਕੂਲਾਂ ਵਿਚ ਵੇਲਜ਼ ਦੀ ਸੰਸਕ੍ਰਿਤੀ ਦੀ ਸਿੱਖਿਆ ਦੇਣ ਲਈ ਸਖ਼ਤ ਮਿਹਨਤ ਕੀਤੀ। 15 ਮਈ, 1920 ਨੂੰ ਇਸ ਦੀ ਮੌਤ ਹੋ ਗਈ ।

ਹ. ਪੁ.- ਐਨ. ਬ੍ਰਿ. ਮਾ. 3 : 798

**ਐਡਵਰਡਜ਼, ਜੋਨੈਥਨ** : ਇਹ ਸੰਯੁਕਤ ਰਾਜ ਅਮਰੀਕਾ ਦਾ ਮਹਾਨ ਧਰਮ-ਵਿਗਿਆਨੀ ਅਤੇ ਅਮਰੀਕੀ ਸੁਧਾਰਵਾਦ ਦਾ ਫ਼ਿਲਾਸਫ਼ਰ ਸੀ । ਧਾਰਮਿਕ ਮਹਾਨ ਜਾਗ੍ਰਤੀ ਨੂੰ ਉਤੇਜਿਤ ਕਰਨ ਤੇ 19ਵੀਂ ਸਦੀ ਵਿਚ ਪ੍ਰੋਟੈਸਟੈਂਟ ਮਿਸ਼ਨਰੀਆਂ ਦੇ ਮੋਢੀ ਵਜੋਂ ਇਸ ਨੇ ਬਹੁਤ ਸ਼ਲਾਘਾਯੋਗ ਕੰਮ ਕੀਤਾ ।


ਜੋਨੈਥਨ ਐਡਵਰਡਜ਼

1720 ਈ. ਵਿਚ ਯੇਲ ਕਾਲਜ ਤੋਂ ਡਿਗਰੀ ਪ੍ਰਾਪਤ ਕਰਨ ਮਗਰੋਂ 2 ਸਾਲ ਲਈ ਇਸ ਨੇ ਡਿਵਿਨਿਟੀ ਦਾ ਅਧਿਐਨ ਕੀਤਾ । ਸੰਨ 1723 ਵਿਚ ਐਮ. ਏ. ਕਰਨ ਮਗਰੋਂ ਇਹ ਯੇਲ ਵਿਖੇ ਟਿਊਟਰ ਲੱਗ ਗਿਆ। ਸੰਨ 1727 ਵਿਚ ਇਹ ਮੈਸਾਚੂਸੈੱਟਸ ਰਾਜ ਵਿਚ ਨਾਰਥੈਂਪਟਨ ਦੇ ਚਰਚ ਵਿਚ ਆਪਣੇ ਨਾਨੇ ਦਾ ਸਹਿਕਰਮੀ ਬਣ ਗਿਆ । ਇਸ ਨੇ ਸ਼ਾਦੀ ਕਰ ਲਈ ਅਤੇ ਇਸ ਦੇ 11 ਬੱਚੇ ਹੋਏ। ਸੰਨ 1729 ਵਿਚ ਆਪਣੇ ਨਾਨੇ ਦੀ ਮੌਤ ਮਗਰੋਂ ਐਡਵਰਡਜ਼ ਚਰਚ ਦਾ ਇਕੱਲਾ ਮਾਲਕ ਰਹਿ ਗਿਆ ਅਤੇ ਇਸ ਨੇ ਨਿਊ ਇੰਗਲੈਂਡ ਰਾਜ ਦੀਆਂ ਸਦਾਚਾਰਕ ਬੁਰਾਈਆਂ ਵਿਰੁੱਧ ਜੰਗ ਸ਼ੁਰੂ ਕਰ ਦਿੱਤੀ । ਇਸ ਦੇ ਧਾਰਮਿਕ ਲੈਕਚਰ 1731 ਵਿਚ ਪ੍ਰਕਾਸ਼ਿਤ ਹੋਏ । ਆਪਣੀ ਸੰਗਤ ਨਾਲ ਸਬੰਧ ਵਿਗੜ ਜਾਣ ਕਾਰਨ 1 ਜੁਲਾਈ, 1750 ਨੂੰ ਇਸ ਨੇ ਆਪਣਾ ਆਖ਼ਰੀ ਉਪਦੇਸ਼ 'ਫੇਅਰ-ਵੈੱਲ-ਸਰਮਨ' ਦਿੱਤਾ । ਸੰਨ 1757 ਵਿਚ ਇਹ ਨਿਊਜਰਸੀ ਦੇ ਕਾਲਜ ਦਾ ਪ੍ਰਧਾਨ ਬਣ ਗਿਆ ਪਰ ਛੇਤੀ ਹੀ 22 ਮਾਰਚ, 1758 ਨੂੰ ਚੇਚਕ ਨਾਲ ਇਸ ਦੀ ਮੌਤ ਹੋ ਗਈ ।

ਹ. ਪੁ.- ਐਨ. ਬ੍ਰਿ. ਮਾ. 3 : 798 ; ਐਨ. ਅਮੈ. 9 : 691

**ਐਡਵਰਡਜ਼, ਰਿਚਰਡ** : ਇੰਗਲੈਂਡ ਦੇ ਇਸ ਨਾਟਕਕਾਰ ਅਤੇ ਸੰਗੀਤਕਾਰ ਦਾ ਜਨਮ 1522 ਈ. ਵਿਚ ਸਮਰਸੈਟਸ਼ਿਰ ਵਿਖੇ ਹੋਇਆ । ਇਸ ਨੇ ਕੁਝ ਪ੍ਰਸਿੱਧ ਲੋਕ-ਗੀਤ ਲਿਖੇ ਅਤੇ ਸੰਗੀਤਬੱਧ ਕੀਤੇ । ਇਸ ਦੇ ਗੀਤਾਂ ਦਾ ਇਹ ਰੂਪ ਦੋ ਦਹਾਕਿਆਂ ਪਿੱਛੋਂ ਇੰਗਲੈਂਡ ਵਿਚ ਬਹੁਤ ਪ੍ਰਸਿੱਧ ਹੋਇਆ ।

ਇਸ ਨੇ ਆੱਕਸਫ਼ੋਰਡ ਤੋਂ ਐਮ. ਏ. ਦੀ ਡਿਗਰੀ ਪ੍ਰਾਪਤ ਕੀਤੀ। ਸੰਨ 1561 ਵਿਚ ਇਸ ਨੂੰ ਸ਼ਾਹੀ ਗਿਰਜੇ ਦਾ ਪਾਦਰੀ ਨਿਯੁਕਤ ਕਰ ਦਿੱਤਾ ਗਿਆ । ਸੰਨ 1564 ਵਿਚ ਇਹ ਲਿੰਕਨ ਇਨ ਵਿਚ ਸ਼ਾਮਲ ਹੋ

ਗਿਆ ਜਿਥੇ ਇਸਨੇ ਕ੍ਰਿਸਮਸ ਦੇ ਮੌਕੇ ਤੇ ਆਪਣਾ ਨਾਟਕ 'ਡੈਮਨ ਐਂਡ ਪਿਥਿਆਸ' ਪੇਸ਼ ਕੀਤਾ। ਇਸ ਨਾਟਕ ਦਾ ਵਿਸ਼ਾ ਦੁਖਾਂਤ ਭਰਿਆ ਸੀ ਪਰੰਤੂ ਦ੍ਰਿਸ਼ਾਂ ਵਿਚ ਭੱਦੀਆਂ ਨਕਲਾਂ ਵਿਖਾਈਆਂ ਗਈਆਂ ਸਨ। ਐਡਵਰਡਜ਼ ਦੁਆਰਾ ਲਿਖਿਆ ਇਕ ਪ੍ਰਸਿੱਧ ਗੀਤ 'ਐਵੇਕ ਧੀ ਵੋਫੁਲ ਵਾਇਟਸ' ਇਸੇ ਨਾਟਕ ਵਿਚੋਂ ਹੈ। ਇਹ ਪਹਿਲਾ ਨਾਟਕ ਸੀ ਜੋ ਕਿ ਗਿਰਜੇ ਦੇ ਬੱਚਿਆਂ ਦੁਆਰਾ ਖੇਡਿਆ ਗਿਆ ਸੀ ਅਤੇ ਜੋ ਸਭ ਤੋਂ ਪਹਿਲਾਂ ਰੋਮਨ ਟਾਈਪ ਵਿਚ ਛਾਪਿਆ ਗਿਆ ਸੀ।

2 ਸਤੰਬਰ, 1566 ਨੂੰ ਇਸ ਦਾ ਗੁੰਮ ਚੁੱਕਿਆ ਨਾਟਕ 'Palamon and Arcyte' ਮਹਾਰਾਣੀ ਐਲਿਜ਼ਾਬੈਥ ਪਹਿਲੀ ਦੇ ਸਾਹਮਣੇ ਕ੍ਰਾਈਸਟ ਚਰਚ, ਆੱਕਸਫ਼ੋਰਡ ਦੇ ਹਾਲ ਵਿਚ ਖੇਡਿਆ ਗਿਆ। ਸ਼ੈਕਸਪੀਅਰ ਨੇ ਐਡਵਰਡਜ਼ ਦੇ ਗੀਤ 'Where griping grief' ਨੂੰ ਆਪਣੇ ਡਰਾਮੇ 'ਰੋਮੀਓ ਐਂਡ ਜੂਲੀਅਟ' ਵਿਚ ਵਰਤਿਆ ਹੈ। ਇਸ ਦੀਆਂ ਕੁਝ ਕਵਿਤਾਵਾਂ ਇਸ ਦੇ ਸੰਗ੍ਰਹਿ 'Paradyse of Daynty Devises' (1576) ਵਿਚ ਛਪੀਆਂ ਸਨ। 31 ਅਕਤੂਬਰ, 1566 ਨੂੰ ਲੰਡਨ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 3 : 799; ਐਨ. ਅਮੈ. 9 : 695

**ਐਡਵਰਡਜ਼, ਲਿਊਇਸ** : ਵੇਲਜ਼ ਦੇ ਇਸ ਵਿਦਵਾਨ ਅਤੇ ਪਾਦਰੀ ਦਾ ਜਨਮ 27 ਅਕਤੂਬਰ, 1809 ਨੂੰ ਕਾਰਡਿਗੈਨਸ਼ਿਰ ਕਾਉਂਟੀ ਵਿਚ ਪੈਨਲਵਿਨ ਵਿਖੇ ਹੋਇਆ। ਇਸ ਦੇ ਸਾਹਿਤਕ ਅਤੇ ਅਧਿਆਤਮਕ ਲੇਖਾਂ ਨੇ ਵੇਲਜ਼ ਦੀ ਸੰਸਕ੍ਰਿਤੀ ਤੇ ਬਹੁਤ ਪ੍ਰਭਾਵ ਪਾਇਆ। ਸੰਨ 1837 ਵਿਚ ਇਹ ਪਾਦਰੀ ਨਿਯੁਕਤ ਹੋਇਆ। ਆਪਣੇ ਸਾਲੇ ਡੇਵਿਡ ਚਾਰਲਸ ਨਾਲ ਮਿਲ ਕੇ ਇਸ ਨੇ ਬਾਲਾ ਕੈਲਵਿਨਿਸਟਿਕ ਮੈਥਾਡਿਸਟ ਕਾਲਜ ਸ਼ੁਰੂ ਕੀਤਾ ਜਿਸ ਵਿਚ ਇਸ ਨੇ ਪਾਦਰੀਆਂ ਦੀ ਸਿਖਲਾਈ ਸ਼ੁਰੂ ਕੀਤੀ। ਸੰਨ 1867 ਵਿਚ ਇਹ ਕਾਲਜ ਉੱਤਰੀ ਵੇਲਜ਼ ਦੇ 'ਅਧਿਆਤਮਕ ਕਾਲਜ' ਵਿਚ ਬਦਲ ਗਿਆ।

ਇਸ ਨੇ ਵੇਲਜ਼ ਦੀ ਭਾਸ਼ਾ ਵਿਚ ਦੋ ਮੈਗਜ਼ੀਨ 'ਦੀ ਐਕਸਪਾਜ਼ੀਟਰ' ਅਤੇ 'ਦੀ ਐਸੇਇਸਟ' ਸ਼ੁਰੂ ਕੀਤੇ।

19 ਜੁਲਾਈ, 1887 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 3 : 798

**ਐਡਵਰਡ ਝੀਲ** : ਮੱਧ ਅਫ਼ਰੀਕਾ ਦੀ ਇਕ ਉੱਘੀ ਝੀਲ ਹੈ। ਪਹਿਲਾਂ ਇਹ ਐਲਬਰਟ ਐਡਵਰਡ ਨੀਅਜ਼ਾ ਦੇ ਨਾਂ ਨਾਲ ਮਸ਼ਹੂਰ ਸੀ। ਇਹ ਐਲਬਰਟਾਈਨ ਦ੍ਰਾੜ ਘਾਟੀ ਵਿਚ ਸਥਿਤ ਹੈ। ਇਸ ਦੀ ਸ਼ਕਲ ਬੈਜ਼ਵੀ ਹੈ। ਇਸ ਦਾ ਕੰਢਾ ਬਹੁਤ ਘੱਟ ਟੁੱਟਾ ਭੱਜਾ ਹੈ। ਉੱਤਰ-ਪੂਰਬ ਵੱਲ ਇਹ ਕੋਈ 30 ਕਿ. ਮੀ. ਲੰਬੀ ਕਜ਼ਿੰਗਾ ਚੈਨਲ ਰਾਹੀਂ ਜਾਰਜ ਝੀਲ ਨਾਲ ਮਿਲੀ ਹੋਈ ਹੈ ਜੋ ਭੂਮੱਧ ਰੇਖਾ ਦੇ ਉੱਤਰ ਤੱਕ ਫੈਲੀ ਹੋਈ ਹੈ। ਐਡਵਰਡ ਝੀਲ 71 ਕਿ. ਮੀ. ਲੰਬੀ ਅਤੇ 41 ਕਿ. ਮੀ. ਚੌੜੀ ਹੈ। ਇਸ ਝੀਲ ਦਾ ਇਕੋ ਇਕ ਨਿਕਾਸ ਸੈਮਲੀਕੀ ਦਰਿਆ ਇਸ ਦੇ ਉੱਤਰ ਪੱਛਮੀ ਕੰਢੇ ਵੱਲ ਹੈ। ਖੁਸ਼ਕ ਮੌਸਮ ਵਿਚ ਝੀਲ ਦੇ ਪਾਣੀ ਉਤੇ ਧੁੰਦ ਜਿਹੀ ਛਾਈ ਰਹਿੰਦੀ ਹੈ ਜਿਸ ਕਰਕੇ ਆਸ ਪਾਸ ਦੀਆਂ ਪਹਾੜੀਆਂ ਬਿਲਕੁਲ ਨਹੀਂ ਦਿਸਦੀਆਂ। ਵਰਖਾ ਦੇ ਮੌਸਮ ਵਿਚ ਜਦੋਂ ਅਸਮਾਨ ਸਾਫ਼ ਰਹਿੰਦਾ ਹੈ ਤਾਂ ਪੱਛਮ ਅਤੇ ਉੱਤਰ-ਪੱਛਮ ਵੱਲ ਫੈਲੇ ਹੋਏ ਪਹਾੜਾਂ ਦੀ ਸੁੰਦਰਤਾ ਵੇਖਣ ਵਾਲੀ ਹੁੰਦੀ ਹੈ। ਝੀਲ ਦਾ ਪਾਣੀ ਸਾਫ਼, ਹਲਕੇ ਹਰੇ ਰੰਗ ਦਾ ਹੈ। ਇਸ ਵਿਚ ਮੱਛੀਆਂ ਅਤੇ ਮੁਰਗਾਬੀਆਂ ਬਹੁਤ ਹੁੰਦੀਆਂ ਹਨ। ਸੰਸਾਰ ਦੇ ਦਰਿਆਈ ਘੋੜੇ ਦੱਖਣੀ ਦਲਦਲੀ ਹਿੱਸੇ ਵਿਚ ਮਿਲਦੇ ਹਨ। ਇਸ ਝੀਲ ਦੇ ਪੂਰੇ ਖੇਤਰ ਦਾ ਪਤਾ 1902-8 ਈ. ਵਿਚ ਐਂਗਲੋ ਜਰਮਨ ਕਮਿਸ਼ਨ ਦੇ ਜਤਨਾਂ ਦੇ ਨਾਲ ਲੱਗਾ। ਇਸ ਖੋਜ ਦਾ ਸਿਹਰਾ ਖ਼ਾਸ ਤੌਰ ਤੇ ਐਚ. ਐਮ. ਸਟੈਨਲੇ ਦੇ ਸਿਰ ਹੈ।

0° 25′ ਦੱ. ਵਿਥ.; 29° 30′ ਪੂ. ਲੰਬ

ਹ. ਪੁ.- ਐਨ. ਬ੍ਰਿ. ਮਾ. 3 : 798

**ਐਡਾਮੋਵ, ਆਰਥਰ** : ਇਹ ਬਹੁਤ ਉੱਘਾ ਲੇਖਕ, ਐਬਸਰਡ ਥੀਏਟਰ ਦਾ ਮੋਢੀ ਅਤੇ ਉੱਘਾ ਨਾਟਕਕਾਰ ਸੀ। ਇਸ ਦਾ ਜਨਮ 23 ਅਗਸਤ, 1908 ਨੂੰ ਰੂਸ ਵਿਚ ਕਿਸਲਵਾਟਸਕ ਵਿਖੇ ਹੋਇਆ। ਸੰਨ 1912 ਵਿਚ ਇਸ ਦਾ ਅਮੀਰ ਆਰਮੀਨੀ ਪਰਿਵਾਰ ਰੂਸ ਛੱਡ ਕੇ ਮੌਜੂਦਾ ਪੱਛਮੀ ਜਰਮਨੀ ਦੇ ਸ਼ਹਿਰ ਫਰੂਡੈਨਸ਼ਟਾਟ ਜਾ ਆਬਾਦ ਹੋਇਆ। ਐਡਾਮੋਵ ਨੇ ਜਨੇਵਾ ਅਤੇ ਮੈਨਜ਼ ਤੋਂ ਵਿਦਿਆ ਪ੍ਰਾਪਤ ਕੀਤੀ, ਪੈਰਿਸ ਤੋਂ ਫ਼ਰਾਂਸੀਸੀ ਭਾਸ਼ਾ ਸਿੱਖੀ ਅਤੇ 1924 ਵਿਚ ਇਥੇ ਹੀ ਆਬਾਦ ਹੋ ਗਿਆ ਤੇ ਪਰਯਥਾਰਥਵਾਦੀਆਂ ਦਾ ਸੰਗੀ ਬਣ ਗਿਆ। ਇਸ ਨੇ 'ਡਿਸਕੋਨਟਿਨਊਟ' ਨਾਂ ਦਾ ਰਸਾਲਾ ਜਾਰੀ ਕੀਤਾ ਅਤੇ ਕਵਿਤਾ ਲਿਖਣੀ ਸ਼ੁਰੂ ਕੀਤੀ। ਸੰਨ 1938 ਵਿਚ ਇਹ ਮਾਨਸਿਕ ਰੋਗ ਦਾ ਸ਼ਿਕਾਰ ਹੋ ਗਿਆ।

ਇਸ ਉਤੇ ਸਵੀਡਨ ਦੇ ਨਾਟਕਕਾਰ ਆੱਗਸਟ ਸਟਿੰਡਬਰਗ ਅਤੇ ਫ੍ਰਾਂਟਸ ਕਾਫ਼ਕਾ ਦਾ ਬਹੁਤ ਪ੍ਰਭਾਵ ਪਿਆ। ਸੰਨ 1947 ਵਿਚ ਇਹ ਨਾਟਕ ਲਿਖਣ ਲੱਗ ਪਿਆ। ਇਸ ਦਾ ਵਿਸ਼ਵਾਸ ਸੀ ਕਿ ਰੱਬ ਮਰ ਚੁੱਕਿਆ ਹੈ ਅਤੇ ਜ਼ਿੰਦਗੀ ਤੋਂ ਜੋ ਕੁਝ ਅਸੀਂ ਚਾਹੁੰਦੇ ਹਾਂ ਉਹ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਇਸ ਵਿਚਾਰ ਨੇ ਇਸ ਨੂੰ ਅੰਤਰਮੁਖੀ ਬਣਾ ਦਿੱਤਾ ਅਤੇ ਨਤੀਜੇ ਵਜੋਂ ਇਹ ਕਮਿਊਨਿਸਟ ਆਦਰਸ਼ਾਂ ਦੀ ਪ੍ਰਾਭੌਤਿਕ ਵਿਆਖਿਆ ਵੱਲ ਪ੍ਰੇਰਿਤ ਹੋ ਗਿਆ। ਇਸ ਨੇ ਦੇਖਿਆ ਕਿ ਜੀਵਨ ਵਿਚ ਥਾਂ ਥਾਂ ਤੇ ਨਾਟਕ ਖੇਡੇ ਜਾ ਰਹੇ ਹਨ ਅਤੇ ਨਾਟਕ ਦੇ ਮਾਧਿਅਮ ਰਾਹੀਂ ਹੀ ਇਸ ਨੇ ਮਨੁੱਖ ਦੀ ਇਕੱਲਤਾ, ਬੇਬਸੀ ਅਤੇ ਸੱਖਣੇਪਨ ਨੂੰ ਦਰਸਾਉਣ ਦਾ ਯਤਨ ਕੀਤਾ ਹੈ।

'La Farodie', 'L' Invasion', 'La grande et la petite manoeuvre' ਅਤੇ 'Le Professeur Taranne' ਨਾਂ ਦੇ ਨਾਟਕਾਂ ਵਿਚ ਇਸ ਨੇ ਮਨੁੱਖੀ ਮਨ ਅਤੇ ਅਜੋਕੇ ਸੰਸਾਰ ਦੀ ਘਬਰਾਹਟ ਨੂੰ ਰੂਪਮਾਨ ਕੀਤਾ ਹੈ ਅਤੇ ਸਮੱਸਿਆਵਾਂ ਦੇ ਹੱਲ ਵੀ ਦਸੇ ਹਨ। 'Le Ping-Pong' (ਜਿਹੜਾ ਕਿ 1955 ਵਿਚ ਪੇਸ਼ ਕੀਤਾ ਗਿਆ) ਐਡਾਮੋਵ ਦਾ ਸਭ ਤੋਂ ਉੱਤਮ ਨਾਟਕ ਸਮਝਿਆ ਜਾਂਦਾ ਹੈ। ਇਸ ਵਿਚ ਇਸ ਨੇ ਬੜੇ ਸੁਚੱਜੇ ਢੰਗ ਨਾਲ ਦਸਿਆ ਹੈ ਕਿ ਕਿਵੇਂ ਮਨੁੱਖ ਝੂਠੇ ਤੇ ਨਿਰਮੂਲ ਉਦੇਸ਼ਾਂ ਵਿਚ ਖਚਤ ਹੋਇਆ ਰਹਿੰਦਾ ਹੈ। ਇਸ ਦੇ ਮਗਰਲੇ ਨਾਟਕ 'Paolo Paoli' (1957), 'Le Printemps 71' (1961) ਅਤੇ 'La Politique des restes' (1963) ਰਾਜਨੀਤਿਕ ਮਸਲਿਆਂ ਬਾਰੇ ਇਸ ਦੇ ਵਿਚਾਰਾਂ ਨੂੰ ਖੁਲ੍ਹੇ ਤੌਰ ਤੇ ਦਰਸਾਉਂਦੇ ਹਨ। ਅੰਤ ਵਿਚ ਇਹ ਮੰਨਦਿਆਂ ਹੋਇਆਂ ਕਿ ਜੀਵਨ ਵਿਅਰਥ ਨਹੀਂ ਕੇਵਲ ਔਖਾ ਹੈ, ਇਸ ਨੇ 16 ਮਾਰਚ, 1970 ਨੂੰ ਪੈਰਿਸ ਵਿਚ ਆਤਮ-ਹੱਤਿਆ ਕਰ ਲਈ।

ਹ. ਪੁ.- ਐਨ. ਬ੍ਰਿ. ਮਾ. 1 : 76

**ਐਂਡਿਜ਼ੈਨ** : ਆਬਲਸਤ – ਉਜ਼ਬੇਕਿਸਤਾਨ ਦੀ ਇਕ ਆਬਲਸਤ ਹੈ। ਇਸ ਦਾ ਖੇਤਰਫਲ ਲਗਭਗ 4,200 ਵ. ਕਿ. ਮੀ. ਅਤੇ ਆਬਾਦੀ 14,81,000 (1983) ਹੈ। ਇਹ ਫ਼ਰਗਨਾ ਘਾਟੀ ਦੇ

ਪੂਰਬੀ ਸਿਰੇ ਉਤੇ ਵਾਕਿਆ ਹੈ । ਆਬਲਸਤ ਦੇ ਬਹੁਤੇ ਹਿੱਸੇ ਵਿਚ ਕਪਾਹ, ਸ਼ਫ਼ੈਦ ਸਿਲਕ, ਝੋਨੇ ਅਤੇ ਫਲਾਂ ਦੀ ਕਾਸ਼ਤ ਹੁੰਦੀ ਹੈ ।

ਦੂਜੇ ਵਿਸ਼ਵ-ਯੁੱਧ ਦੌਰਾਨ ਇਥੇ ਤੇਲ ਦਾ ਇਕ ਖੇਤਰ ਲੱਭਿਆ ਸੀ ਅਤੇ ਉਸ ਪਿੱਛੋਂ ਇਹ ਖੇਤਰ ਉਜ਼ਬੇਕਿਸਤਾਨ ਦਾ ਮੁੱਖ ਪੈਟਰੋਲ ਅਤੇ ਕੁਦਰਤੀ ਗੈਸ ਉਤਪਾਦਕ ਕੇਂਦਰ ਬਣ ਗਿਆ । ਇਥੋਂ ਦੇ ਵਾਸੀਆਂ ਵਿਚ ਉਜ਼ਬੇਕੀ, ਰੂਸੀ ਅਤੇ ਕਿਰਗੀਜ਼ ਲੋਕ ਸ਼ਾਮਲ ਹਨ ।

ਇਸ ਆਬਲਸਤ ਦੇ ਮੁੱਖ ਸ਼ਹਿਰ ਐਂਡਿਜ਼ੈਨ ਅਤੇ ਲੈਨਿਸਕ ਹਨ।

ਹ. ਪੁ.- ਐਨ. ਅਮੈ. 1 : 665 ; ਐਨ. ਬ੍ਰਿ. ਮਾ. 1 : 357

**ਐਂਡਿਜ਼ੈਨ** : ਸ਼ਹਿਰ - ਉਜ਼ਬੇਕਿਸਤਾਨ ਦੀ ਇਸੇ ਨਾਂ ਦੀ ਆਬਲਸਤ ਦਾ ਸਦਰ-ਮੁਕਾਮ ਹੈ । ਇਹ ਸ਼ਹਿਰ ਕਪਾਹ ਪ੍ਰਾਸੈੱਸਿੰਗ ਦਾ ਇਕ ਮੁੱਖ ਕੇਂਦਰ ਹੈ ਅਤੇ ਇਥੇ ਕਪਾਹ ਵੇਲਣ ਅਤੇ ਤੇਲ ਦੀਆਂ ਕਈ ਮਿੱਲਾਂ ਹਨ । ਉਦਯੋਗਾਂ ਵਿਚ ਫਲਾਂ ਨੂੰ ਡੱਬਿਆਂ ਵਿਚ ਬੰਦ ਕਰਨ ਅਤੇ ਟ੍ਰੈਕਟਰ ਦੇ ਪੁਰਜ਼ੇ ਅਤੇ ਪਾਣੀ ਦੇ ਨਿਕਾਸ ਦੀਆਂ ਮਸ਼ੀਨਾਂ ਤਿਆਰ ਕਰਨਾ ਸ਼ਾਮਲ ਹੈ । ਐਂਡਿਜ਼ੈਨ ਇਕ ਰੇਲ-ਕੇਂਦਰ ਹੈ ਅਤੇ ਇਸ ਨੂੰ ਨਾਲ ਦੇ ਖੇਤਰਾਂ ਤੋਂ ਕੁਦਰਤੀ ਗੈਸ ਪ੍ਰਾਪਤ ਹੁੰਦੀ ਹੈ । ਨੌਵੀਂ ਸਦੀ ਤੋਂ ਲੈ ਕੇ 1875 ਈ. ਤੱਕ ਇਹ ਸ਼ਹਿਰ ਕੋਕੰਦ ਦੇ ਖ਼ਾਨਾਂ ਦੀ ਸਲਤਨਤ ਦਾ ਹਿੱਸਾ ਸੀ । ਇਥੇ ਕਈ ਵੱਡੇ ਭੂਚਾਲ ਆਏ ਹਨ।

ਆਬਾਦੀ - 298,300 (1991)

40° 45' ਉ. ਵਿਥ. ; 72° 22' ਪੂ. ਲੰਬ.

ਹ. ਪੁ. ਐਨ. ਅਮੈ. 1;665; ਐਨ. ਬ੍ਰਿ. ਮਾ. 1:375

**ਐਡੀ, ਐਂਡਰੇ** : ਇਹ ਹੰਗਰੀ ਦਾ 20ਵੀਂ ਸਦੀ ਦਾ ਸਭ ਤੋਂ ਮਹਾਨ ਕਵੀ ਹੋਇਆ ਹੈ ਅਤੇ ਕਈ ਇਸ ਨੂੰ ਹੁਣ ਤੱਕ ਸਭ ਤੋਂ ਵੱਡਾ ਕਵੀ ਸਮਝਦੇ ਹਨ । ਇਸ ਦਾ ਜਨਮ ਇਕ ਗ਼ਰੀਬ ਪਰ ਸਾਊ ਘਰਾਣੇ ਵਿਚ 27 ਨਵੰਬਰ, 1877 ਨੂੰ ਐਰਡਮਿੰਡਜ਼ੈਂਟ (Erdmindszent) ਵਿਖੇ ਹੋਇਆ । ਵਿੱਦਿਆ ਖ਼ਤਮ ਕਰਨ ਉਪਰੰਤ 1889 ਵਿਚ ਇਸਨੇ ਕਵਿਤਾ ਦੀ ਇਕ ਮਾਮੂਲੀ ਜਿਹੀ ਪੁਸਤਕ 'Versek' ਪ੍ਰਕਾਸ਼ਿਤ ਕੀਤੀ। ਸੰਨ 1900 ਤੋਂ ਸ਼ੁਰੂ ਕਰਕੇ ਇਸ ਨੇ ਅੰਤ ਤੱਕ ਇਕ ਪੱਤਰਕਾਰ ਵਜੋਂ ਕੰਮ ਕੀਤਾ । ਸੰਨ 1903 ਵਿਚ 'Megegyszer' ਅਤੇ 1906 ਵਿਚ 'Versek' ਨਾਂ ਦੇ ਕਵਿਤਾ ਸੰਗ੍ਰਹਿ ਛਪਣ ਨਾਲ ਇਹ ਹੰਗਰੀ ਦੀ ਸਾਹਿਤਕ ਦੁਨੀਆ ਵਿਚ ਜਾਣਿਆ ਜਾਣ ਲੱਗ ਪਿਆ। ਇਸ ਦੀਆਂ ਕਵਿਤਾਵਾਂ ਰੂਪ, ਭਾਸ਼ਾ ਅਤੇ ਵਿਸ਼ੇ ਦੇ ਪੱਖੋਂ ਕ੍ਰਾਂਤੀਕਾਰੀ ਸਨ ।

ਇਕ ਪੱਤਰਕਾਰ ਵਜੋਂ ਪੈਰਿਸ ਵਿਚ ਰਹਿਣ ਸਮੇਂ ਐਡੀ ਨੂੰ ਹੰਗਰੀ ਦਾ ਨਜ਼ਰੀਆ ਬੜਾ ਸੌੜਾ ਅਤੇ ਪਦਾਰਥਵਾਦੀ ਭਾਸਿਆ ਅਤੇ ਇਸ ਨੇ ਆਪਣੀਆਂ ਕਵਿ-ਤਾਵਾਂ ਦੁਆਰਾ ਆਪਣੇ ਦੇਸ਼ ਬਾਰੇ ਕਟਾਖਮਈ ਤੇ ਅਪ-ਮਾਨਜਨਕ ਗੱਲਾਂ ਦਾ ਤੂਫ਼ਾਨ ਖੜਾ ਕਰ ਦਿੱਤਾ । ਮਗਰੋਂ ਇਸ ਨੂੰ ਆਪਣੇ ਦੇਸ਼ ਦੀਆਂ ਸ਼ਮੱਸਿਆਵਾਂ ਦੀ ਡੂੰਘੀ ਸਮਝ ਆਉਣ ਤੇ ਇਸ ਨੇ ਨਿਰਾਦਰੀ ਭਰੀ ਭਾਸ਼ਾ ਵਰਤਣੀ ਬੰਦ ਕਰ ਦਿੱਤੀ। ਲਗਾਤਾਰ ਸਖ਼ਤ ਮਿਹਨਤ ਕਰਨ ਕਰਕੇ ਇਸ ਦੀ ਸਿਹਤ ਵਿਗੜ ਗਈ । 12 ਸਾਲਾਂ ਵਿਚ ਇਸ ਨੇ ਕਵਿਤਾ ਦੀਆਂ 10 ਜਿਲਦਾਂ ਪ੍ਰਕਾਸ਼ਿਤ ਕਰਵਾ ਦਿੱਤੀਆਂ ਸਨ । ਇਸ ਨੂੰ ਸ਼ਰਾਬ ਪੀਣ ਦੀ ਬਹੁਤ ਆਦਤ ਸੀ ਅਤੇ ਇਸੇ ਨਾਲ ਹੀ 27 ਜਨਵਰੀ, 1919 ਨੂੰ ਬੁਡਾਪੈਸਟ ਵਿਖੇ ਇਸ ਦੀ ਮੌਤ ਹੋ ਗਈ।



ਐਂਡਰੇ ਐਡੀ

ਹ. ਪੁ.- ਐਨ. ਬ੍ਰਿ. ਮਾ. 1 : 105

**ਐਡੀਸਨ, ਜੋਜ਼ੈੱਫ** : ਇਹ ਪ੍ਰਸਿੱਧ ਅੰਗਰੇਜ਼ ਨਿਬੰਧ ਲੇਖਕ, ਕਵੀ, ਨਾਟਕਕਾਰ ਅਤੇ ਨੀਤੀਵਾਨ ਸੀ । ਆਪਣੀ ਥੋੜ੍ਹੀ ਜਿਹੀ ਆਯੂ ਦੇ ਦੌਰਾਨ ਹੀ ਇਸ ਨੇ ਲੇਖਕ ਵਜੋਂ ਅਤੇ ਸਰਕਾਰੀ ਅਧਿਕਾਰੀ ਵਜੋਂ ਬਹੁਤ ਨਾਮਣਾ ਖੱਟਿਆ ਅਤੇ ਜਾਰਜ ਪਹਿਲੇ ਦੇ ਰਾਜਕਾਲ ਸਮੇਂ ਵਿਦੇਸ਼ ਮੰਤਰੀ ਦੇ ਅਹੁਦੇ ਤੱਕ ਪਹੁੰਚ ਗਿਆ ।



ਜੋਜ਼ੈੱਫ਼ ਐਡੀਸਨ

ਜੋਜ਼ੈੱਫ਼ ਐਡੀਸਨ ਦਾ ਜਨਮ ਪਹਿਲੀ ਮਈ, 1672 ਨੂੰ ਵਿਲਟਸ਼ਿਰ ਵਿਚ ਮਿਲਸਟਨ ਵਿਖੇ ਇਕ ਉੱਘੇ ਪਾਦਰੀ ਦੇ ਘਰ ਹੋਇਆ । ਸੰਨ 1693 ਵਿਚ ਮੈਗਡੇਲੈੱਨ ਕਾਲਜ, ਲੰਡਨ ਤੋਂ ਐਮ. ਏ. ਕਰਨ ਮਗਰੋਂ ਅਗਲੇ 10 ਸਾਲਾਂ ਲਈ ਇਹ ਉਥੇ ਹੀ ਟਿਊਟਰ ਲੱਗਾ ਰਿਹਾ। ਇਸ ਦੌਰਾਨ ਇਸ ਨੇ ਅੰਗਰੇਜ਼ੀ ਅਤੇ ਲਾਤੀਨੀ ਵਿਚ ਕਵਿਤਾ ਲਿਖੀ ਅਤੇ ਯੂਰਪ (1699-1704) ਦੀ ਸੈਰ ਕੀਤੀ । ਲੰਡਨ ਪਰਤਣ ਤੇ ਐਡੀਸਨ ਨੇ ਸਰਕਾਰੀ ਨੌਕਰੀ ਸ਼ੁਰੂ ਕੀਤੀ। ਸੰਨ 1705 ਵਿਚ ਇਸ ਨੂੰ ਦੱਖਣੀ ਮਾਮਲਿਆਂ ਲਈ ਉਪ-ਵਿਦੇਸ਼ ਮੰਤਰੀ ਨਿਯੁਕਤ ਕੀਤਾ ਗਿਆ । ਸੰਨ 1708 ਵਿਚ ਇਹ ਪਾਰਲੀਮੈਂਟ ਦਾ ਮੈਂਬਰ ਬਣ ਗਿਆ ਅਤੇ ਅਗਲੇ ਦੋ ਸਾਲਾਂ ਲਈ ਆਇਰਲੈਂਡ ਵਿਚ ਵੱਡੀਆਂ-ਵੱਡੀਆਂ ਪਦਵੀਆਂ ਤੇ ਰਿਹਾ। ਸੰਨ 1717 ਵਿਚ ਇਸ ਨੂੰ ਵਿਦੇਸ਼ ਮੰਤਰੀ ਬਣਾਇਆ ਗਿਆ।

ਸੰਨ 1709 ਵਿਚ ਰਿਚਰਡ ਸਟੀਲ ਨੇ 'ਟੈਟਲਰ' ਰਸਾਲਾ ਸ਼ੁਰੂ ਕੀਤਾ । ਐਡੀਸਨ ਨੇ ਇਸ ਲਈ ਬੇਸ਼ੁਮਾਰ ਲੇਖ ਲਿਖੇ । ਫਿਰ ਸੰਨ 1711 ਵਿਚ ਇਨ੍ਹਾਂ ਦੋਹਾਂ ਨੇ ਮਿਲ ਕੇ 'ਦੀ ਸਪੈਕਟੇਟਰ' ਨਾਂ ਦਾ ਰਸਾਲਾ ਕੱਢਣਾ ਸ਼ੁਰੂ ਕੀਤਾ । ਇਸ ਵਿਚ ਨਵੇਂ ਤੋਂ ਨਵੇਂ ਫ਼ੈਸ਼ਨ ਤੋਂ ਲੈ ਕੇ ਆਚਾਰ ਸਬੰਧੀ ਦੀਰਘ ਮਸਲਿਆਂ ਤੇ ਭਰਪੂਰ ਚਰਚਾ ਕੀਤੀ ਜਾਂਦੀ ਸੀ । ਇਸ ਤੋਂ ਇਲਾਵਾ 'ਪੈਰਾਡਾਈਜ਼ ਲੌਸਟ' ਉਤੇ ਐਡੀਸਨ ਦੇ ਹਫ਼ਤਾਵਾਰੀ ਲੇਖ ਵੀ ਛਪਦੇ ਸਨ । 'ਸ਼ਪੈਕਟੇਟਰ' ਜਨਤਾ ਵਿਚ ਹਰਮਨ ਪਿਆਰਾ ਹੋਇਆ। ਇਸ ਦੀਆਂ 3,000 ਕਾਪੀਆਂ ਰੋਜ਼ਾਨਾ ਛਪਦੀਆਂ ਸਨ ।

ਸੰਨ 1713 ਵਿਚ ਐਡੀਸਨ ਦਾ 'Cato' ਨਾਂ ਦਾ ਦੁਖਾਂਤ ਨਾਟਕ ਸਫਲਤਾ ਪੂਰਬਕ ਖੇਡਿਆ ਗਿਆ । ਇਕ ਸਾਲ ਇਸ ਦੀਆਂ 8 ਐਡੀਸ਼ਨਾਂ ਛਪ ਕੇ ਵਿਕੀਆਂ । ਇਸ ਸਾਲ ਦੇ ਦੌਰਾਨ ਇਹ ਸਟੀਲ ਦੇ 'ਗਾਰਡੀਅਨ' ਨਾਂ ਦੇ ਰਸਾਲੇ ਲਈ ਵੀ ਲਿਖਦਾ ਰਿਹਾ । ਇਸ ਤੋਂ ਇਲਾਵਾ ਐਡੀਸਨ ਨੇ ਕਵਿਤਾ, ਨਾਟਕ ਅਤੇ ਗੱਦ ਵਿਚ ਹੋਰ ਵੀ ਕਿੰਨਾ ਕੁਝ ਲਿਖਿਆ ।

17 ਜੂਨ, 1719 ਨੂੰ ਐਡੀਸਨ ਦੀ ਮੌਤ ਹੋ ਗਈ ਅਤੇ ਇਸ ਨੂੰ ਵੈਸਟਮਿਨਸਟਰ ਐਬੇ ਵਿਖੇ ਦਫ਼ਨਾਇਆ ਗਿਆ ।

ਹ. ਪੁ.- ਐਨ. ਬ੍ਰਿ. ਮਾ. 1 : 84 ; ਐਨ. ਬ੍ਰਿ. ਮੈ. 1 : 83 ; ਆੱਕ. ਕੰਪੈ. ਇੰ. ਲਿਟ.

**ਐਡੀਸਨ, ਟਾਮਸ** : ਇਹ ਅੰਗਰੇਜ਼ ਡਾਕਟਰ ਗੁਰਦੇ ਉਪਰਲੀਆਂ ਗਲੈਂਡਜ਼ ਦੀ ਐਡੀਸਨ ਦੀ ਬੀਮਾਰੀ ਅਤੇ ਪਰਨੀਸ਼ੀਅਨ ਅਨੀਮੀਆ ਸਬੰਧੀ ਖੋਜ ਕਰਕੇ ਜਾਣਿਆ ਜਾਂਦਾ ਹੈ । ਇਸ ਦਾ ਜਨਮ ਅਪ੍ਰੈਲ, 1793 ਨੂੰ ਨਾਰਥੰਬਰਲੈਂਡ ਵਿਚ ਲਾਂਗ ਬੈਨਟਨ ਵਿਖੇ ਹੋਇਆ। ਸੰਨ 1837 ਵਿਚ ਇਹ ਡਾਕਟਰ ਬਣ ਗਿਆ ਅਤੇ ਲੰਡਨ ਦੇ ਗਾਈ'ਜ਼ ਹਸਪਤਾਲ ਵਿਚ ਇਸ ਨੇ ਮੈਡੀਸਨ ਦੇ ਲੈਕਚਰਾਰ ਦਾ ਅਹੁਦਾ ਸੰਭਾਲਿਆ ।

ਐਡੀਸਨ ਨੇ 1849 ਈ. ਵਿਚ ਦੋ ਬੀਮਾਰੀਆਂ ਬਾਰੇ ਮੁਢਲੀ ਜਾਣਕਾਰੀ ਦਿੱਤੀ ਜਿਨ੍ਹਾਂ ਦਾ ਨਾਂ ਇਸ ਦੇ ਨਾਂ ਤੇ ਰੱਖਿਆ ਗਿਆ। ਇਨ੍ਹਾਂ ਦੀ ਪੂਰੀ ਵਿਆਖਿਆ ਇਸ ਦੀ ਰਚਨਾ 'On the constitutional and Local Effects of Disease of the Supra-Renal Capsules (1855)' ਵਿਚ ਮਿਲਦੀ ਹੈ । ਇਹ ਪਹਿਲਾ ਵਿਅਕਤੀ ਸੀ ਜਿਸ ਨੇ ਇਹ ਦੱਸਿਆ ਕਿ ਕਈ ਬੀਮਾਰੀਆਂ ਦੇ ਲੱਛਣਾਂ ਦਾ ਸਬੰਧ ਅੰਦਰ-ਰਿਸਾਵੀ ਗਲੈਂਡਜ਼ ਵਿਚੋਂ ਕਿਸੇ ਇਕ ਵਿਚ ਕੋਈ ਰੋਗ ਉਤਪੰਨ ਹੋਣ ਨਾਲ ਹੁੰਦਾ ਹੈ ।

ਜਾੱਨ ਮਾਰਗੈਨ ਨਾਲ ਰਲ ਕੇ ਇਸ ਨੇ ਇਕ ਪੁਸਤਕ 'An Essay on the operation of Poisonous Agents upon the Living Body (1829)' ਲਿਖੀ । ਇਹ ਇਸ ਵਿਸ਼ੇ ਤੇ ਲਿਖੀ ਗਈ ਪਹਿਲੀ ਅੰਗਰੇਜ਼ੀ ਪੁਸਤਕ ਸੀ । ਰਿਚਰਡ ਬਰਾਈਟ ਨਾਲ ਮਿਲਕੇ ਲਿਖੀ ਇਸ ਦੀ ਪੁਸਤਕ 'Elements of the Practice of Medicine' ਦੀ ਕੇਵਲ ਇਕ ਜਿਲਦ ਹੀ 1839 ਈ. ਵਿਚ ਛਪੀ। ਇਸ ਤੋਂ ਇਲਾਵਾ ਐਡੀਸਨ ਦੀਆਂ ਨਮੂਨੀਆ, ਤਪਦਿਕ ਅਤੇ ਚਮੜੀ ਦੀਆਂ ਬੀਮਾਰੀਆਂ ਸਬੰਧੀ ਕਈ ਮੌਲਿਕ ਅਤੇ ਮਹੱਤਵਪੂਰਨ ਰਚਨਾਵਾਂ 'Guy's Hospital Reports' ਵਿਚ ਛਪਦੀਆਂ ਰਹੀਆਂ ਹਨ ਅਤੇ ਇਨ੍ਹਾਂ ਦੀ ਹੀ 1868 ਈ. ਵਿਚ ਇਸ ਦੀ ਮੌਤ ਪਿੱਛੋਂ 'A collection of the Published Writing of.....T. Addison' ਸਿਰਲੇਖ ਹੇਠ ਦੁਬਾਰਾ ਪ੍ਰਕਾਸ਼ਨਾ ਹੋਈ ।

29 ਜੂਨ, 1860 ਨੂੰ ਸਸੈੱਕਸ ਵਿਚ ਬਾਈਟਨ ਵਿਖੇ ਇਸ ਦਾ ਦਿਹਾਂਤ ਹੋ ਗਿਆ ।

**ਐਡੀਸਨ, ਟਾਮਸ ਅਲਵਾ** : ਇਹ 11 ਫ਼ਰਵਰੀ, 1847 ਨੂੰ ਅਮਰੀਕਾ ਦੇ ਸ਼ਹਿਰ ਮਿਲਾਨ ਵਿਚ ਪੈਦਾ ਹੋਇਆ । ਜਦੋਂ ਇਹ 7 ਸਾਲ ਦਾ ਸੀ ਤਾਂ ਇਸ ਨੂੰ ਇਕ ਪਬਲਿਕ ਸਕੂਲ ਵਿਚ ਪੜ੍ਹਨੇ ਪਾਇਆ ਗਿਆ ਪਰ ਤਿੰਨ ਮਹੀਨੇ ਮਗਰੋਂ ਹੀ ਇਸ ਨੇ ਸਕੂਲ ਜਾਣਾ ਛੱਡ ਦਿੱਤਾ। ਫਿਰ ਇਸ ਨੇ ਸਬਜ਼ੀ ਵੇਚਣ ਦਾ ਕੰਮ ਸ਼ੁਰੂ ਕੀਤਾ । ਇਹ ਹਰ ਰੋਜ਼ ਡੀਟਰਾਇਟ ਤੋਂ ਗੱਡੀ ਤੇ ਸਬਜ਼ੀ ਲਿਆਉਂਦਾ ਤੇ ਪੋਰਟ ਹਿਊਰਾਨ ਵਿਚ ਵੇਚ ਦਿੰਦਾ । ਇਸ ਦੇ ਨਾਲ ਨਾਲ ਇਸ ਨੇ ਅਖ਼ਬਾਰ ਵੇਚਣ ਦਾ ਕੰਮ ਵੀ ਸ਼ੁਰੂ ਕਰ ਦਿੱਤਾ ।

ਪੰਦਰਾਂ ਸਾਲ ਦੀ ਉਮਰ ਵਿਚ ਇਸ ਨੇ ਤਾਰ ਦਾ ਕੰਮ ਸਿੱਖਣਾ ਸ਼ੁਰੂ ਕਰ ਦਿੱਤਾ । ਉਦੋਂ ਇਹ ਕੰਮ ਅਜੇ ਨਵਾਂ ਨਵਾਂ ਹੀ ਸ਼ੁਰੂ ਹੋਇਆ ਸੀ । ਐਡੀਸਨ ਨੇ ਇਹ ਕੰਮ ਚਾਰ ਮਹੀਨਿਆਂ ਵਿਚ ਹੀ ਸਿੱਖ ਲਿਆ ਜਿਸ ਦੇ ਮਗਰੋਂ ਇਹ ਤਾਰ ਬਾਬੂ ਬਣ ਕੇ ਸਟਰੈਟਫੋਰਡ ਸਟੇਸ਼ਨ ਉੱਤੇ ਅਤੇ ਕਈ ਹੋਰ ਥਾਵਾਂ ਤੇ ਕੰਮ ਕਰਦਾ ਰਿਹਾ । ਇਹ ਵਾਧੂ ਸਮੇਂ ਵਿਚ ਪੜ੍ਹਦਾ ਅਤੇ ਤਜਰਬੇ ਕਰਦਾ ਰਹਿੰਦਾ । ਇਸ ਨੇ ਸਟਰੈੱਟਫੋਰਡ ਵਿਚ ਹੀ ਪਹਿਲੀ ਕਾਢ ਕੱਢੀ ਜਿਸ ਰਾਹੀਂ ਸਿਗਨਲ ਹਰ ਘੰਟੇ ਮਗਰੋਂ ਆਪਣੇ ਆਪ ਹੀ ਭੇਜਿਆ ਜਾਂਦਾ ਸੀ । ਐਡੀਸਨ ਨੇ ਆਪਣੀ ਸਭ ਤੋਂ ਪਹਿਲੀ ਕਾਢ 1868 ਈ. ਵਿਚ ਪੇਟੈਂਟ ਕਰਵਾਈ । ਇਹ ਵੋਟਾਂ ਗਿਣਨ ਵਾਲੀ ਬਿਜਲੀ ਦੀ ਮਸ਼ੀਨ ਸੀ । ਫਿਰ ਇਕ ਨਵੀਂ ਕਾਢ ਕੱਢੀ ਜਿਸ ਦਾ ਨਾਂ ਸਟਾਕ ਐਕਸਚੇਂਜ ਟਿੱਕਰ ਸੀ । ਇਸ ਰਾਹੀਂ ਵਪਾਰੀਆਂ ਨੂੰ ਘਰ ਬੈਠੇ ਬਿਠਾਏ ਚੀਜ਼ਾਂ ਦੇ ਭਾਅ ਸੁਣਾਏ ਜਾਂਦੇ ਸਨ । ਐਡੀਸਨ ਨੇ ਇਸ ਨੂੰ ਸੁਧਾਰਨ ਦਾ ਕੰਮ ਆਪਣੇ ਜ਼ਿੰਮੇ ਲਿਆ ਅਤੇ ਇਕ ਨਵੀਂ ਮਸ਼ੀਨ ਯੂਨੀਵਰਸਲ ਟੈਲੀਪਰਿੰਟਰ ਈਜਾਦ ਕੀਤੀ । ਜਦੋਂ ਐਡੀਸਨ ਦਾ ਹੱਥ ਕੁਝ ਸੌਖਾ ਹੋ ਗਿਆ ਤਾਂ ਇਸ ਨੇ ਇਕ ਵਰਕਸ਼ਾਪ ਖੋਲ੍ਹੀ ਜਿਸ ਵਿਚ 18 ਕਾਰੀਗਰ ਕੰਮ ਕਰਦੇ ਸਨ । ਇਸ ਵਿਚ ਐਡੀਸਨ ਦੀ ਵਿਉਂਤ ਅਨੁਸਾਰ ਨਵੀਆਂ ਨਵੀਆਂ ਕਲਾ ਬਣਾਈਆਂ ਜਾਂਦੀਆਂ ਸਨ । ਇਸ ਮਗਰੋਂ ਇਸ ਨੇ ਇਕ ਹੋਰ ਵੱਡੀ ਵਰਕਸ਼ਾਪ ਖੋਲ੍ਹੀ ਜਿਸ ਵਿਚ 150 ਕਾਰੀਗਰ ਕੰਮ ਕਰਦੇ ਸਨ । ਇਨ੍ਹਾਂ ਵਰਕਸ਼ਾਪਾਂ ਵਿਚ ਐਡੀਸਨ ਨੇ 1870 ਤੋਂ 1875 ਈ. ਤੱਕ ਹਜ਼ਾਰਾਂ ਹੀ ਤਜਰਬੇ ਕੀਤੇ ਜਿਨ੍ਹਾਂ ਰਾਹੀਂ ਟੈਲੀਗਰਾਫ਼ੀ ਦੀਆਂ ਕਈ ਨਵੀਆਂ ਕਾਢਾਂ ਕੱਢੀਆਂ ਅਤੇ ਕਈ ਨਵੀਆਂ ਕਲਾ ਬਣਾਈਆਂ । ਇਕ ਕਲਾ ਅਜਿਹੀ ਸੀ ਜਿਸ ਨਾਲ ਇਕ ਹੀ ਤਾਰ ਵਿਚੋਂ ਦੀ ਇਕੋ ਵੇਲੇ ਚਾਰ ਸੰਦੇਸ਼ ਭੇਜੇ ਜਾ ਸਕਦੇ ਸਨ ।

ਹੁਣ ਐਡੀਸਨ ਆਪਣਾ ਕੰਮ ਹੋਰ ਵੱਡੇ ਪੈਮਾਨੇ ਤੇ ਕਰਨਾ ਚਾਹੁੰਦਾ ਸੀ । ਇਸ ਲਈ ਉਹ ਮੈਨਲੋ ਪਾਰਕ ਤੇ ਜਾ ਵਸਿਆ ਅਤੇ ਉਥੇ ਇਸ ਨੇ ਇਕ ਬਹੁਤ ਵੱਡੀ ਪ੍ਰਯੋਗਸ਼ਾਲਾ ਬਣਵਾਈ । ਇਥੇ ਆ ਕੇ ਇਸ ਨੇ ਪਹਿਲੀ ਕਾਢ ਮਾਈਕ੍ਰੋਫੋਨ ਦੀ ਕੱਢੀ ਸੀ । ਇਸ ਤੋਂ ਮਗਰੋਂ ਲਾਊਡ ਸਪੀਕਰ ਦੀ ਕਾਢ ਕੱਢੀ ਗਈ ।

ਇਕ ਦਿਨ ਐਡਾਸਨ ਇਕ ਮਸ਼ੀਨ ਨੂੰ ਠੀਕ ਕਰਨ ਲਈ ਇਕ ਸੂਈ ਨੂੰ ਅਗਾਂਹ ਪਿਛਾਂਹ ਕਰ ਰਿਹਾ ਸੀ ਕਿ ਇਸ ਨੂੰ ਕੋਈ ਗੱਲ ਕਰਨੀ ਪਈ । ਆਵਾਜ਼ ਦੀਆਂ ਲਹਿਰਾਂ ਨਾਲ ਸੂਈ ਨੂੰ ਐਸਾ ਝਟਕਾ ਲਗਿਆ ਕਿ ਉਹ ਇਸ ਦੀ ਉਂਗਲੀ ਵਿਚ ਚੁਭ ਗਈ । ਇਸ ਤੋਂ ਇਹ ਸੋਚਣ ਲੱਗਾ ਕਿ ਹਵਾ ਦੀਆਂ ਲਹਿਰਾਂ ਵਿਚ ਇਤਨੀ ਤਾਕਤ ਹੈ ਕਿ ਉਨ੍ਹਾਂ ਦਾ ਉਤਾਰ ਕਿਸੇ ਯੋਗ ਥਾਂ ਤੇ ਸੂਈ ਰਾਹੀਂ ਉਤਾਰਿਆ ਜਾ ਸਕਦਾ ਹੈ ਅਤੇ ਇਸ ਉਤਾਰ ਤੋਂ ਮੁੜ ਫਿਰ ਉਹੀ ਆਵਾਜ਼ ਪੈਦਾ ਕੀਤੀ ਜਾ ਸਕਦੀ ਹੈ। ਇਸ ਖ਼ਿਆਲ ਨਾਲ ਫ਼ੋਨੋਗਰਾਮ ਦੀ ਕਾਢ ਹੋਈ । ਇਸ ਵਿਚ ਕੁਝ ਵਾਧੇ ਕਰ ਕੇ ਈਮਾਈਲ ਬਰਲਿਨਰ ਨੇ ਗਰਾਮੋਫ਼ੋਨ ਦੀ ਕਾਢ ਕੱਢੀ ।

ਇਨ੍ਹਾਂ ਦਿਨਾਂ ਵਿਚ ਇਕ ਵਾਰ ਐਡੀਸਨ ਐਨਸੋਨੀਆ ਗਿਆ ਤੇ ਇਥੇ ਇਸ ਨੂੰ ਆਰਕ ਲਾਈਟ ਵੇਖਣ ਦਾ ਮੌਕਾ ਮਿਲਿਆ । ਇਸ ਵਿਚ ਇਸ ਨੂੰ ਸ਼ਹਿਰਾਂ ਵਿਚ ਰੌਸ਼ਨੀ ਕਰਨ ਦਾ ਇਕ ਹੋਰ ਢੰਗ ਨਜ਼ਰ ਆਇਆ । ਬਸ ਇਸ ਨੇ ਮਨ ਵਿਚ ਇਹ ਧਾਰ ਲਿਆ ਕਿ ਜਦ ਤੱਕ ਉਹ ਬਿਜਲੀ ਨਾਲ ਰੌਸ਼ਨੀ ਕਰਨ ਦਾ ਵਸੀਲਾ ਲੱਭ ਨਹੀਂ ਲੈਂਦਾ ਉਹ ਸਾਹ ਨਹੀਂ ਲਵੇਗਾ । ਹਰ ਰੋਜ਼ ਐਡੀਸਨ ਅਤੇ ਉਸ ਦੇ ਸਾਥੀ ਸ਼ੀਸ਼ੇ ਦੇ ਲਾਟੂ ਬਣਾਉਂਦੇ ਅਤੇ ਉਨ੍ਹਾਂ ਵਿਚ ਵੱਖ-ਵੱਖ ਕਿਸਮਾਂ ਦੀਆਂ ਤਾਰਾਂ ਲਗਾ ਕੇ ਬਿਜਲੀ ਲੰਘਾਉਂਦੇ । ਇਸ ਤਰ੍ਹਾਂ ਉਨ੍ਹਾਂ ਹਜ਼ਾਰਾਂ ਹੀ ਤਜਰਬੇ ਕੀਤੇ ਅਤੇ ਕੋਈ 40,000 ਡਾਲਰ ਖਰਚਣ ਮਗਰੋਂ 21 ਅਕਤੂਬਰ, 1879 ਨੂੰ ਬਲਬ ਦੀ ਕਾਢ ਕੱਢੀ ।

ਇਸ ਦੇ ਮਗਰੋਂ ਐਡੀਸਨ ਨੇ ਫ਼ੋਟੋਗ੍ਰਾਫ਼ੀ ਵੱਲ ਧਿਆਨ ਦਿੱਤਾ। ਉਨ੍ਹਾਂ ਦਿਨਾਂ ਵਿਚ ਆਮ ਜਨਤਾ ਦੀ ਜ਼ਬਾਨ ਤੇ ਇਹ ਗੱਲ ਸੀ ਕਿ ਕੋਈ ਐਸਾ ਯੰਤਰ ਵੀ ਚਾਹੀਦਾ ਹੈ ਜਿਸ ਨਾਲ ਤਸਵੀਰਾਂ ਚਲਦੀਆਂ ਫਿਰਦੀਆਂ ਵਿਖਾਈਆਂ ਜਾ ਸਕਣ । ਐਡੀਸਨ ਨੇ ਇਕ ਐਸਾ ਕੈਮਰਾ ਬਣਾਇਆ ਜੋ ਇਕ ਸੈਕੰਡ ਵਿਚ ਕਈ ਵੱਖ-ਵੱਖ ਤਸਵੀਰਾਂ ਲਾਹੁੰਦਾ ਸੀ । ਇਹ ਤਸਵੀਰਾਂ ਇਕ ਸੈਲੂਲਾਇਡ ਦੀ ਫ਼ਿਲਮ ਉੱਤੇ ਲਈਆਂ

ਜਾਂਦੀਆਂ ਸਨ । ਜਦ ਇਸ ਫ਼ਿਲਮ ਨੂੰ ਤੇਜ਼ ਰੌਸ਼ਨੀ ਦੇ ਸਾਹਮਣਿਉਂ ਤੇਜ਼ੀ ਨਾਲ ਲੰਘਾਇਆ ਗਿਆ ਤਾਂ ਪਰਦੇ ਉੱਤੇ ਤਸਵੀਰਾਂ ਚਲਦੀਆਂ ਫਿਰਦੀਆਂ ਦਿੱਸਣ ਲੱਗੀਆਂ । ਕਾਰਨ ਇਹ ਸੀ ਕਿ ਇਕ ਤਸਵੀਰ ਦਾ ਅਕਸ ਅਜੇ ਅੱਖ ਤੋਂ ਉਹਲੇ ਨਹੀਂ ਸੀ ਹੁੰਦਾ ਕਿ ਦੂਜਾ ਉੱਤੇ ਪੈਣ ਲੱਗ ਪੈਂਦਾ । ਇਸ ਤਰ੍ਹਾਂ ਤਸਵੀਰਾਂ ਲਗਾਤਾਰ ਆਪਣੀਆਂ ਹਾਲਤਾਂ ਬਦਲਦੀਆਂ ਚਲੀਆਂ ਜਾਂਦੀਆਂ ਸਨ ਅਤੇ ਉਹ ਚਲਦੀਆਂ ਫਿਰਦੀਆਂ ਨਜ਼ਰ ਆਉਂਦੀਆਂ ਸਨ । ਇਸ ਤਰ੍ਹਾਂ ਕਾਈਨੈਟੋਸਕੋਪ ਨੇ ਜਨਮ ਲਿਆ। ਇਸ ਤਰ੍ਹਾਂ ਦੀਆਂ ਫ਼ਿਲਮਾਂ ਬਣਾਉਣ ਲਈ ਦੁਨੀਆ ਦਾ ਪਹਿਲਾ ਸਟੂਡੀਉ ਵੀ ਐਡੀਸਨ ਨੇ ਕਾਇਮ ਕੀਤਾ । ਇਸ ਵਿਚ ਇੱਕ ਘੁੰਮਣ ਵਾਲੀ ਸਟੇਜ ਸੀ ਜਿਸ ਨੂੰ ਘੁੰਮਾ ਕੇ ਰੌਸ਼ਨੀ ਵੱਲ ਕੀਤਾ ਜਾ ਸਕਦਾ ਸੀ । ਇਸ ਵਿਚ ਛੋਟੀਆਂ ਛੋਟੀਆਂ ਦਿਲਚਸਪ ਫ਼ਿਲਮਾਂ ਬਣਾਈਆਂ ਜਾਂਦੀਆਂ ਸਨ । ਇਹ ਫ਼ਿਲਮਾਂ ਇਕ ਡੱਬੇ ਵਿਚ ਦਿਖਾਈਆਂ ਜਾਂਦੀਆਂ ਸਨ ਜਿਸ ਵਿਚ ਵੇਖਣ ਲਈ ਮੋਰੀਆਂ ਹੁੰਦੀਆਂ ਸਨ । ਡੱਬੇ ਵਿਚ ਇਕ ਨਿਸ਼ਚਿਤ ਸਿੱਕਾ ਪਾ ਕੇ ਹੈਂਡਲ ਮਰੋੜਨ ਤੇ ਫ਼ਿਲਮ ਚਲ ਪੈਂਦੀ ਸੀ ਅਤੇ ਉਸ ਵੇਲੇ ਬਾਹਰ ਗਰਾਮੋਫ਼ੋਨ ਦਾ ਰਿਕਾਰਡ ਵੱਜਣ ਲੱਗ ਪੈਂਦਾ ਸੀ । ਇਸ ਤਰ੍ਹਾਂ ਅੱਜਕਲ੍ਹ ਦੇ ਫ਼ਿਲਮ ਉਦਯੋਗ ਦੀ ਨੀਂਹ ਰੱਖੀ ਗਈ।

ਐਡੀਸਨ ਨੇ ਆਪਣੀ ਸਾਰੀ ਉਮਰ ਤਜਰਬੇ ਕਰਨ ਤੇ ਲਗਾ ਦਿੱਤੀ । ਇਸ ਨੇ ਆਪਣੇ ਜਿਉਂਦੇ ਜੀਅ ਕੋਈ 1097 ਕਾਢਾਂ ਨੂੰ ਪੇਟੈਂਟ ਕਰਵਾਇਆ ਜਿਨ੍ਹਾਂ ਨੇ ਆਮ ਜਨਤਾ ਦੇ ਜੀਵਨ ਨੂੰ ਹੋਰ ਸੁਖੀ ਬਣਾਉਣ ਵਿਚ ਬਹੁਤ ਮਹੱਤਵਪੂਰਨ ਕੰਮ ਕੀਤਾ । ਇਸੇ ਕਾਰਨ ਐਡੀਸਨ ਨੂੰ ਕਾਢਾਂ ਦਾ ਪਿਤਾ ਕਿਹਾ ਜਾਂਦਾ ਹੈ ।

84 ਸਾਲ ਦੀ ਉਮਰ ਵਿਚ 18 ਅਕਤੂਬਰ, 1931 ਨੂੰ ਇਸ ਦੀ ਮੌਤ ਹੋ ਗਈ।

-ਸੋਹਨ ਸਿੰਘ

**ਐਡੀਸਨ ਦੀ ਬੀਮਾਰੀ** : ਇਹ ਇਕ ਬੀਮਾਰੀ ਹੈ ਜਿਸ ਬਾਰੇ 1855 ਈ. ਵਿਚ ਟਾਮਸ ਐਡੀਸਨ ਨੇ ਪਹਿਲੀ ਵਾਰ ਦੱਸਿਆ । ਇਸ ਬੀਮਾਰੀ ਦੇ ਮੁੱਖ ਲੱਛਣ ਹਨ; ਅਨੀਮੀਆ, ਕਮਜ਼ੋਰੀ ਅਤੇ ਸੁਸਤੀ, ਦਿਲ ਦੀ ਧੜਕਣ ਦਾ ਹੌਲੀ ਹੋਣਾ, ਮਿਹਦੇ ਦੀ ਖ਼ਰਾਬੀ ਅਤੇ ਚਮੜੀ ਦੇ ਰੰਗ ਵਿਚ ਇਕ ਵਿਸ਼ੇਸ਼ ਤਬਦੀਲੀ ਆਉਣੀ । ਅਜਿਹੇ ਲੱਛਣ ਐਡੀਸਨ ਕਾੱਰਟੀਕਲ ਕਿਰਿਆ ਵਿਚ ਕੋਈ ਕਮੀ ਆਉਣ ਕਰਕੇ ਪੈਦਾ ਹੁੰਦੇ ਹਨ । ਇਹ ਕਮੀ ਗੁਰਦੇ ਲਾਗਲੇ ਗਲੈਂਡ ਦੇ ਰੇਸ਼ੇਦਾਰ ਤਪਦਿਕ ਕਰਕੇ ਜਾਂ ਕਿਸੇ ਅਣਜਾਣੇ ਕਾਰਨ ਵਾਲੀ ਐਡ੍ਰੀਨਲ ਕਾੱਰਟੈਕਸ ਦੀ ਖ਼ੀਣਤਾ ਕਰਕੇ ਹੁੰਦੀ ਹੈ । ਐਡ੍ਰੀਨਲ ਗਲੈਂਡ ਨੂੰ ਆੱਪਰੇਸ਼ਨ ਰਾਹੀਂ ਕੱਢ ਦੇਣ ਨਾਲ ਵੀ ਕਈ ਵਾਰ ਅਜਿਹੇ ਲੱਛਣ ਪੈਦਾ ਹੁੰਦੇ ਹਨ । ਇਹ ਲੱਛਣ ਐਡ੍ਰੀਨਲ ਕਾੱਰਟੈਕਸ ਦੇ ਕੰਮਾਂ ਨਾਲ ਸੰਬਧਤ ਹਨ, ਜਿਨ੍ਹਾਂ ਵਿਚੋਂ ਮੁੱਖ ਤੌਰ ਤੇ ਸਰੀਰ ਦੀ ਖਣਿਜੀ (ਸੋਡੀਅਮ, ਪੋਟਾਸ਼ੀਅਮ ਅਤੇ ਕਲੋਰਾਈਡ) ਢਾਹ-ਉਸਾਰ-ਕਿਰਿਆ, ਸਰੀਰਕ ਪਾਣੀ-ਸੰਤੁਲਨ ਅਤੇ ਕਾਰਬਨਿਕ ਢਾਹ-ਉਸਾਰ-ਕਿਰਿਆ ਜਿਵੇਂ ਕਿ ਕਾਰਬੋਹਾਈਡ੍ਰੇਟ, ਪ੍ਰੋਟੀਨ ਅਤੇ ਚਰਬੀ ਆਦਿ ਨੂੰ ਨਿਯੰਤਰਣ ਵਿਚ ਰੱਖਣਾ ਹੈ ।

ਗੰਭੀਰ ਸਥਿਤੀ ਵਿਚ ਐਡੀਸਨ ਦੀ ਬੀਮਾਰੀ ਦੀ ਤਸ਼ਖ਼ੀਸ ਕਰਨੀ ਕੋਈ ਔਖੀ ਨਹੀਂ ਪਰੰਤੂ ਮੁਢਲੀ ਹਾਲਤ ਵਿਚ ਪ੍ਰਯੋਗਸ਼ਾਲਾ ਵਿਚ ਟੈੱਸਟ ਕਰਕੇ ਹੀ ਇਸ ਦੀ ਜਾਂਚ ਹੋ ਸਕਦੀ ਹੈ ।

ਜ਼ਿਆਦਾ ਪਸੀਨਾ ਆਉਣ ਕਰਕੇ ਸਰੀਰ ਵਿਚੋਂ ਸੋਡੀਅਮ ਅਤੇ ਕਲੋਰਾਈਡ ਨਿਕਲ ਜਾਣ ਨਾਲ ਜਾਂ ਅਜਿਹੀ ਖ਼ੁਰਾਕ ਜਿਸ ਵਿਚ ਪੋਟਾਸ਼ੀਅਮ ਦੀ ਮਾਤਰਾ ਜ਼ਿਆਦਾ ਅਤੇ ਸੋਡੀਅਮ ਦੀ ਘੱਟ ਹੋਵੇ, ਲੈਣ ਨਾਲ ਇਹ ਬੀਮਾਰੀ ਘਾਤਕ ਰੂਪ ਧਾਰ ਸਕਦੀ ਹੈ । ਜ਼ਿਆਦਾ ਸਰੀਰਕ ਕੰਮ, ਕਿਸੇ ਆੱਪਰੇਸ਼ਨ ਤੋਂ ਪੈਦਾ ਹੋਏ ਤਣਾਉ ਜਾਂ ਕੋਈ ਸੁੰਨਕਾਰਕ ਦੇਣ ਨਾਲ ਹੀ ਹਾਲਤ ਚਿੰਤਾਜਨਕ ਹੋ ਸਕਦੀ ਹੈ ।

ਐਡੀਸਨ ਦੀ ਬੀਮਾਰੀ ਦਾ ਅਸਲੀ ਇਲਾਜ 1930 ਈ. ਤੋਂ ਸ਼ੁਰੂ ਹੋਇਆ, ਜਦੋਂ ਐਡ੍ਰੀਨਲ ਕਾੱਰਟੈਕਸ ਦਾ ਸਤ ਕੱਢ ਕੇ ਗੰਭੀਰ ਸਥਿਤੀ ਵਾਲੇ ਇਕ ਰੋਗੀ ਨੂੰ ਦਿੱਤਾ ਗਿਆ ਪਰੰਤੂ ਇਹ ਪਦਾਰਥ ਬਹੁਤ ਘੱਟ ਮਿਲਦਾ ਸੀ, ਬਹੁਤ ਮਹਿੰਗਾ ਸੀ ਅਤੇ ਹਮੇਸ਼ਾ ਤਸੱਲੀਬਖ਼ਸ਼ ਵੀ ਸਾਬਤ ਨਹੀਂ ਸੀ ਹੁੰਦਾ । ਸੰਨ 1932 ਵਿਚ ਰਾਬਰਟ ਲੋਬ ਨੇ ਖੋਜ ਕੀਤੀ ਕਿ ਜੇਕਰ ਸੋਡੀਅਮ ਕਲੋਰਾਈਡ ਦੀ ਇਕ ਵੱਡੀ ਖ਼ੁਰਾਕ ਹਰ ਰੋਜ਼ ਰੋਗੀ ਨੂੰ ਦੇ ਕੇ ਸਰੀਰ ਵਿਚੋਂ ਇਹ ਲੂਣ ਖਾਰਜ ਹੋਣ ਤੋਂ ਬਚਾਇਆ ਜਾ ਸਕੇ ਤਾਂ ਰੋਗੀ ਨੂੰ ਫ਼ਾਇਦਾ ਹੁੰਦਾ ਹੈ । ਸੰਨ 1937 ਵਿਚ ਪਤਾ ਲੱਗ ਗਿਆ ਕਿ ਪੋਟਾਸ਼ੀਅਮ ਦੀ ਬਹੁਤਾਤ ਵੀ ਸਰੀਰ ਤੇ ਭੈੜਾ ਅਸਰ ਕਰਦੀ ਹੈ। ਸੰਨ 1937 ਤੋਂ ਬਾਅਦ ਡੈੱਸਆੱਕਸੀਕਾੱਰਟੀਕੋਸਟੀਰੋਨ ਦੀ ਖੋਜ ਨਾਲ ਖਣਿਜੀ ਢਾਹ-ਉਸਾਰ-ਕਿਰਿਆ ਨੂੰ ਕੰਟਰੋਲ ਕਰਨਾ ਸੰਭਵ ਹੋ ਗਿਆ ਪਰੰਤੂ ਡੈੱਸਆੱਕਸੀਕਾੱਰਟੀਕੋਸਟੀਰੋਨ ਦੀ ਜ਼ਿਆਦਾ ਵਰਤੋਂ ਕਰਨ ਨਾਲ ਲਹੂ ਵਿਚ ਸੋਡੀਅਮ ਦੀ ਮਾਤਰਾ ਵੱਧ ਜਾਂਦੀ ਸੀ ਜਦੋਂ ਕਿ ਪੋਟਾਸ਼ੀਅਮ ਦੀ ਘੱਟ ਜਾਂਦੀ ਸੀ । ਇਸ ਲਈ ਖ਼ੁਰਾਕ ਵਿਚ ਪੋਟਾਸ਼ੀਅਮ ਨੂੰ ਵਧਾਉਣ ਅਤੇ ਸੋਡੀਅਮ ਨੂੰ ਘਟਾਉਣ ਦੀ ਲੋੜ ਸੀ । ਇਸ ਇਲਾਜ ਨਾਲ ਕੁਝ ਰੋਗੀਆਂ ਨੂੰ ਬਹੁਤ ਲਾਭ ਹੋਇਆ ਪਰੰਤੂ ਕਈ ਰੋਗੀਆਂ ਦੀ ਤਾਂ ਮੌਤ ਵੀ ਹੋ ਗਈ । ਇਸ ਨਾਲ ਇਹ ਸਪੱਸ਼ਟ ਹੋ ਗਿਆ ਕਿ ਖਣਿਜੀ ਢਾਹ-ਉਸਾਰ-ਕਿਰਿਆ ਨੂੰ ਕਾਬੂ ਕਰਨ ਤੋਂ ਇਲਾਵਾ ਕਿਸੇ ਹੋਰ ਚੀਜ਼ ਦੀ ਵੀ ਲੋੜ ਹੈ ।

ਸੰਨ 1948 ਵਿਚ ਕਾੱਰਟੀਸੋਨ ਵਪਾਰਕ ਤੌਰ ਤੇ ਤਿਆਰ ਕੀਤਾ ਗਿਆ ਅਤੇ 1949 ਈ. ਵਿਚ ਇਹ ਵੇਖਿਆ ਗਿਆ ਕਿ ਕਾੱਰਟੀਸੋਨ ਅਤੇ ਡੈੱਸਆੱਕਸੀਕਾੱਰਟੀਕੋਸਟੀਰੋਨ ਦੀ ਰੋਜ਼ਾਨਾ ਇਕ ਖ਼ੁਰਾਕ ਐਡੀ-ਸਨ ਦੀ ਬੀਮਾਰੀ ਵਾਲੇ ਰੋਗੀਆਂ ਦੀ ਸਿਹਤ ਲਈ ਕਾਫ਼ੀ ਚੰਗੀ ਹੈ । ਇਕੱਲੇ ਕਾੱਰਟੀਸੋਨ ਨਾਲ ਬਹੁਤਾ ਲਾਭ ਨਹੀਂ ਸੀ ਹੁੰਦਾ ਕਿਉਂਕਿ ਸੋਡੀਅਮ ਅਤੇ ਕਲੋਰਾਈਡ ਸਰੀਰ ਵਿਚੋਂ ਬਹੁਤ ਛੇਤੀ ਨਿਕਲ ਜਾਂਦੇ ਹਨ ਪਰੰਤੂ ਜਦ ਖਣਿਜੀ ਢਾਹ-ਉਸਾਰ-ਕਿਰਿਆ ਨੂੰ ਡੈੱਸਆੱਕਸੀ-ਕਾੱਰਟੀਕੋਸਟੀਰੋਨ ਨਾਲ ਕਾਬੂ ਕੀਤਾ ਜਾਂਦਾ ਹੈ ਅਤੇ ਨਾਲ ਦੀ ਨਾਲ ਰੋਗੀ ਨੂੰ ਕਾੱਰਟੀਸੋਨ ਵੀ ਦਿੱਤਾ ਜਾਂਦਾ ਹੈ ਤਾਂ ਰੋਗੀ ਨੂੰ ਥਕਾਵਟ ਨਹੀਂ ਹੁੰਦੀ ਅਤੇ ਉਹ ਬਿਲਕੁਲ ਇੱਕ ਅਰੋਗ ਵਿਅਕਤੀ ਵਾਂਗ ਮਹਿਸੂਸ ਕਰਦਾ ਹੈ ।

**ਐਂਡੀਜ਼ ਪਰਬਤ** : ਇਹ ਪਹਾੜਾਂ ਦੀ ਉਸ ਵੱਡੀ ਲੜੀ ਦਾ ਨਾਂ ਹੈ ਜੋ ਦੱਖਣੀ ਅਮਰੀਕਾ ਦੇ ਪੱਛਮੀ ਹਿੱਸੇ ਦੀ ਪੂਰੀ ਲੰਬਾਈ ਵਿਚ ਫੈਲੀ ਹੋਈ ਹੈ । ਇਸ ਦੀ ਲੰਬਾਈ 6437 ਕਿ. ਮੀ. ਤੋਂ ਜ਼ਿਆਦਾ ਹੈ । ਐਂਡੀਜ ਸ਼ਬਦ ਦੀ ਉਤਪਤੀ ਬਾਰੇ ਕੋਈ ਪਤਾ ਨਹੀਂ ।

ਐਂਡੀਜ਼ ਦੇ ਟੁੱਟਣ-ਫੁੱਟਣ ਦੇ ਅਮਲ ਦਾ ਆਰੰਭ ਅਪਰ ਕ੍ਰਿਟੇਸ਼ੀਅਸ ਯੁੱਗ ਵਿਚ ਸ਼ੁਰੂ ਹੋਇਆ ਅਤੇ ਇਹ ਅਮਲ ਟਰਸ਼ਰੀ ਯੁੱਗ ਤੱਕ ਜਾਰੀ ਰਿਹਾ । ਐਂਡੀਜ਼ ਦੇ ਕ੍ਰਾਸ ਸੈਕਸ਼ਨ ਤੋਂ ਪਤਾ ਲਗਦਾ ਹੈ ਕਿ ਇਹ ਟੁੱਟ-ਫੁੱਟ ਆਮ ਜੁਰੈਸਿਕ ਕਿਸਮ ਦੀ ਹੈ । ਇਸ ਦੇ ਉਲਟ ਐਲਪਸ ਦੀ ਟੁੱਟ-ਫੁੱਟ ਦਾ ਅਮਲ ਵਧੇਰੇ ਪੇਚੀਦਾ ਹੈ । ਐਂਡੀਜ਼ ਦੇ ਬਣਨ ਦੇ ਸਬੂਤ ਟਰਸ਼ਰੀ ਅਤੇ ਕੁਆਟਰਨਰੀ ਯੁੱਗ ਵਿਚ ਸ਼ਾਂਤ ਮਹਾਂਸਾਗਰ ਦੇ ਕੰਢੇ ਵੱਲ ਸਮੁੰਦਰੀ ਜਮਾਉ ਵਿਚ ਮਿਲਦੇ ਹਨ । ਪਹਿਲੇ ਜ਼ਮਾਨੇ ਵਿਚ ਦੱਖਣੀ ਅਮਰੀਕਾ ਦੇ ਸਾਰੇ ਪੱਛਮੀ ਸਮੁੰਦਰੀ ਕੰਢੇ ਦੇ

ਇਲਾਕੇ ਦੇ ਵੱਖ ਵੱਖ ਹਿੱਸਿਆਂ ਵਿਚ ਭੂਚਾਲ ਬਹੁਤ ਆਉਂਦੇ ਹਨ ਜਿਸ ਤੋਂ ਇਹ ਸਾਬਤ ਹੁੰਦਾ ਹੈ ਕਿ ਇਹ ਤਬਦੀਲੀਆਂ ਅਜੇ ਵੀ ਜਾਰੀ ਹਨ। ਇਸ ਤੋਂ ਇਲਾਵਾ ਐਂਡੀਜ਼ ਦੇ ਉੱਚੇ ਇਲਾਕੇ ਦੇ ਨਾਲ ਲਗਵੇਂ ਸਮੁੰਦਰ ਦੀ ਅਥਾਹ ਡੂੰਘਾਈ ਵੀ ਇਸ ਦੀ ਅਸਥਿਰਤਾ ਦੀ ਸੂਚਕ ਹੈ। ਐਂਡੀਜ਼ ਦੇ ਜਵਾਲਾਮੁਖੀ ਤਿੰਨ ਮਹੱਤਵਪੂਰਨ ਹਿੱਸਿਆਂ ਵਿਚ ਵੰਡੇ ਹੋਏ ਹਨ- (1) ਦੱਖਣੀ ਕੋਲੰਬੀਆ ਅਤੇ ਉੱਤਰੀ ਐਕਵਿਡਾਰ (2) ਦੱਖਣੀ ਪੀਰੂ ਅਤੇ ਉੱਤਰੀ ਚਿੱਲੀ, ਅਤੇ (3) ਮੱਧ ਚਿੱਲੀ ਅਤੇ ਪੈਟਾਗੋਨੀਆ । ਇਨ੍ਹਾਂ ਵਿਚ ਬਹੁਤਾ ਕਰਕੇ ਗਾੜ੍ਹਾ ਤੇਜ਼ਾਬੀ ਲਾਵਾ ਮਿਲਦਾ ਹੈ । ਐਂਡੀਜ਼ ਪਰਬਤਾਂ ਉਤੇ ਸੰਸਾਰ ਦੇ ਹੋਰਨਾਂ ਪਰਬਤੀ ਖੇਤਰਾਂ ਵਾਂਗ ਬੜੀ ਪੇਚੀਦਾ ਜਿਹੀ ਜਲਵਾਯੂ ਮਿਲਦੀ ਹੈ । ਐਂਡੀਜ਼ ਪਰਬਤ ਉੱਤਰ ਤੋਂ ਦੱਖਣ ਨੂੰ ਇਕ ਲੰਬੀ ਪੱਟੀ ਦੀ ਸ਼ਕਲ ਵਿਚ ਫੈਲੇ ਹੋਏ ਹਨ ਜਿਸ ਨਾਲ ਇਨ੍ਹਾਂ ਉਪਰਲੀ ਜਲਵਾਯੂ ਵੱਖ ਵੱਖ ਵਿਥਕਾਰਾਂ ਉੱਤੇ ਵੱਖ-ਵੱਖ ਪਾਈ ਜਾਂਦੀ ਹੈ ਅਤੇ ਇਨ੍ਹਾਂ ਦੀ ਜਲਵਾਯੂ ਉਪਰ ਸਮੁੰਦਰੀ ਰੌਆਂ ਦਾ ਕਾਫ਼ੀ ਅਸਰ ਹੁੰਦਾ ਹੈ । ਭੂ-ਮੱਧ ਰੇਖਾ ਨੇੜੇ ਕੋਲੰਬੀਆ ਅਤੇ ਐਕਵਿਡਾਰ ਵਿਚਲੇ ਪਰਬਤਾਂ ਦੀਆਂ ਸ਼ਾਂਤ ਮਹਾਂਸਾਗਰ ਵੱਲ ਦੀਆਂ ਢਲਾਣਾਂ ਉਤੇ ਵਰਖਾ ਵਧੇਰੇ ਹੁੰਦੀ ਹੈ ਕਿਉਂਕਿ ਇਥੋਂ ਦੀ ਜਲਵਾਯੂ ਉਤੇ ਸ਼ਾਂਤ ਮਹਾਂਸਾਗਰੀ ਭੂ-ਮੱਧ ਰੇਖੀ ਵਿਪਰੀਤ ਰੌ ਦਾ ਪ੍ਰਭਾਵ ਪੈਂਦਾ ਹੈ । ਐਂਡੀਜ਼ ਦੇ ਧੁਰ ਦੱਖਣੀ ਖੇਤਰ ਜਿਹੜੇ 45° ਦੱਖਣੀ ਵਿਥਕਾਰ ਉਤੇ ਸਥਿਤ ਹਨ, ਉਤੇ ਵਰਖਾ ਅਤੇ ਤੇਜ਼ ਤੂਫ਼ਾਨਾਂ ਵਾਲਾ ਮੌਸਮ ਹੁੰਦਾ ਹੈ । ਪੂਰਬੀ ਐਂਡੀਜ਼ ਉਤੇ ਵਰਖਾ ਬਹੁਤ ਜ਼ਿਆਦਾ ਹੁੰਦੀ ਹੈ । ਐਂਡੀਜ਼ ਪਰਬਤਾਂ ਉਤੇ ਜਲਵਾਯੂ ਉਚਾਈ ਉਤੇ ਨਿਰਭਰ ਕਰਦੀ ਹੈ । ਉੱਚੇ ਖੇਤਰਾਂ ਉੱਤੇ ਤਾਪਮਾਨ ਘੱਟ ਰਹਿੰਦਾ ਹੈ । ਸਮੁੰਦਰ ਤਲ ਤੋਂ ਉਪਰ ਉਚਾਈ ਦੇ ਵਧਣ ਨਾਲ ਪਹਾੜਾਂ ਦੀ ਢਲਾਣਾਂ ਉਤੇ ਜਲਵਾਯੂ ਦੀ ਭਿੰਨਤਾ ਕਰਕੇ ਬਨਸਪਤੀ ਦੀਆਂ ਕਿਸਮਾਂ ਵੀ ਬਦਲ ਜਾਂਦੀਆਂ ਹਨ। ਭੂ-ਮੱਧ ਰੇਖਾ ਨੇੜੇ ਕੋਲੰਬੀਆ ਵਿਚ 909 ਮੀ. ਦੀ ਉਚਾਈ ਤੋਂ ਊਸ਼ਣ ਖੰਡੀ ਜਲਵਾਯੂ ਵਾਲੀ ਪੱਟੀ ਹੈ ਤੇ ਇਥੇ ਬਨਸਪਤੀ ਵੀ ਊਸ਼ਣ ਖੰਡੀ ਜਲਵਾਯੂ ਵਾਲੀ ਹੈ । ਇਸ ਪੱਟੀ ਤੋਂ ਉਤਾਂਹ 3,030 ਮੀ. ਦੀ ਉਚਾਈ ਤੱਕ ਸ਼ੀਤ ਜਲਵਾਯੂ ਵਾਲਾ ਖੇਤਰ ਹੈ । ਇਸੇ ਖੰਡ ਵਿਚ ਬਰਫ਼ ਰੇਖਾ ਕਰੀਬ 4,242 ਮੀ. ਦੀ ਉਚਾਈ ਤੋਂ ਸ਼ੁਰੂ ਹੁੰਦੀ ਹੈ ਜਦੋਂ ਕਿ ਖ਼ੁਸ਼ਕ ਖੇਤਰਾਂ ਵਿਚ 6,242 ਮੀ. ਦੀ ਉਚਾਈ ਤੇ ਮਿਲਦੀ ਹੈ।

ਖਾਣਾਂ ਖੋਦਣ ਦਾ ਉਦਯੋਗ ਐਂਡੀਜ਼ ਦੇ ਸਾਰੇ ਅੰਦਰਲੇ ਦੇਸ਼ਾਂ ਵਿਚ ਮਹੱਤਵਪੂਰਨ ਹੈ । ਚਿੱਲੀ ਅਤੇ ਬੋਲੀਵੀਆ ਵਿਚ ਇਹ ਦੂਜੇ ਸਾਰੇ ਉਦਯੋਗਾਂ ਨਾਲੋਂ ਵੱਧ ਮਹੱਤਵਪੂਰਨ ਹੈ । ਵਧੇਰੇ ਖਣਿਜ ਨਵੀਆਂ ਅਗਨੀ ਚਟਾਨਾਂ ਵਿਚ ਮਿਲਦੇ ਹਨ । ਇਨ੍ਹਾਂ ਵਿਚੋਂ ਕੋਲੰਬੀਆ ਵਿਚ ਸੋਨਾ, ਪੀਰੂ ਅਤੇ ਚਿੱਲੀ ਵਿਚ ਚਾਂਦੀ ਅਤੇ ਤਾਂਬਾ ਅਤੇ ਬੋਲੀਵੀਆ ਵਿਚ ਕਲੀ, ਚਾਂਦੀ, ਬਿਸਮਥ ਅਤੇ ਤਾਂਬਾ ਵਧੇਰੇ ਮਹੱਤਵਪੂਰਨ ਹਨ । ਚਿੱਲੀ, ਪੀਰੂ ਅਤੇ ਕੋਲੰਬੀਆ ਵਿਚ ਘਟੀਆ ਕਿਸਮ ਦੇ ਕੋਲੇ ਦਾ ਬਹੁਤ ਵੱਡਾ ਭੰਡਾਰ ਹੈ । ਵੈਨਜ਼ੁਏਲਾ, ਕੋਲੰਬੀਆ ਅਤੇ ਪੀਰੂ ਵਿਚ ਖਣਿਜੀ ਤੇਲ ਦੇ ਮਹੱਤਵਪੂਰਨ ਖੇਤਰ ਹਨ । ਕਾਰੋਬਾਰ ਦੇ ਲਿਹਾਜ਼ ਨਾਲ ਐਂਡੀਜ਼ ਦੇ ਤਿੰਨ ਹਿੱਸੇ ਕੀਤੇ ਜਾਂਦੇ ਹਨ । ਦੱਖਣ ਦਾ ਗ਼ੈਰ-ਆਬਾਦ ਹਿੱਸਾ ਜੋ ਉੱਤਰ ਵਿਚ ਪਿਊਨਾ ਡੀ ਐਟਾਕਾਮਾ ਤੱਕ ਹੈ, ਵਿਚਕਾਰ ਦਾ ਖ਼ੁਸ਼ਕ ਇਲਾਕਾ ਜੋ ਉੱਤਰ ਵਿਚ ਪਿਊਨਾ ਡੀ ਐਟਾਕਾਮਾ ਤੋਂ ਉੱਤਰੀ ਪੀਰੂ ਤੱਕ ਹੈ ਅਤੇ ਜਿਥੇ ਵੱਡਾ ਪੇਸ਼ਾ ਖਾਣਾਂ ਖੋਦਣਾ ਹੈ, ਤੀਜਾ ਉੱਤਰ ਦਾ ਨਮੀ ਵਾਲਾ ਇਲਾਕਾ ਹੈ ਜਿੱਥੋਂ ਦਾ ਮੁੱਖ ਪੇਸ਼ਾ ਖੇਤੀਬਾੜੀ ਹੈ ।

ਐਂਡੀਜ਼ ਦੇ ਸਾਰੇ ਵਸੇ ਹੋਏ ਇਲਾਕਿਆਂ ਵਿਚ ਆਵਾਜਾਈ ਦਾ ਵੱਡਾ ਸਾਧਨ ਖੱਚਰਾਂ ਹਨ । ਇਥੇ ਰੇਲਵੇ ਲਾਈਨਾਂ ਘੱਟ ਹਨ ਅਤੇ ਸਿਰਫ਼ ਦੋ ਹੀ ਰੇਲਵੇ ਲਾਈਨਾਂ ਇਸ ਪਹਾੜ ਨੂੰ ਪਾਰ ਕਰਦੀਆਂ ਹਨ।

ਹ. ਪੁ.- ਐਨ. ਬ੍ਰਿ. ਮਾ. 1: 385



ਐਂਡੀਜ਼ ਪਰਬਤ

**ਐਡੀਨੋਸਿਨ ਟ੍ਰਾਈਫ਼ਾੱਸਫ਼ੇਟ** (ATP) : ਇਹ ਕੋਐੱਨ-ਜ਼ਾਈਮ ਸਾਰੇ ਆੱਰਗੈਨਿਜ਼ਮਾਂ ਦੇ ਮੈਟਾਬਾੱਲਿਜ਼ਮਾਂ ਵਿਚਲੇ ਮਹੱਤਵਪੂਰਨ ਯੋਗਿਕਾਂ ਵਿਚੋਂ ਹੈ । ਇਹ ਵੱਖ-ਵੱਖ ਐੱਨਜ਼ਾਈਮਾਂ ਵਿਚਲੀਆਂ ਪ੍ਰਤਿਕਿਰਿਆਵਾਂ ਦਰਮਿਆਨ ਏਜੰਟ ਦਾ ਕੰਮ ਕਰਦਾ ਹੈ । ਇਹ ਐਡੀਨੋਸਿਨ ਡਾਈਫ਼ਾੱਸਫ਼ੇਟ (ADP) ਹੀ ਹੈ ਜਿਸ ਵਿਚ ਇਕ ਹੋਰ ਫ਼ਾੱਸਫ਼ੇਟ ਗਰੁੱਪ ਵਿਚ ਪਾਇਰੋਫ਼ਾੱਸਫ਼ੇਟ ਬੰਧਨ ਰਾਹੀਂ ਸਿਖ਼ਰਲੇ ਫ਼ਾਸਫ਼ੇਟ ਗਰੁੱਪ ਨਾਲ ਜੁੜਿਆ ਹੁੰਦਾ ਹੈ। ਇਸ ਦੀ ਹਲਕੇ ਤੇਜ਼ਾਬੀ ਹਾਈਡ੍ਰਾ-ਲਿਸਿਸ ਨਾਲ ਫ਼ਾੱਸਫ਼ੋਰਿਕ ਐਸਿਡ ਦੇ ਦੋ ਅਣੂ ਨਿਕਲਦੇ ਹਨ ਜਦ ਕਿ ਖਾਰੇ ਹਾਈਡ੍ਰਾੱਲਿਸਿਸ ਨਾਲ 5' ਐਡੀਨਿਲਿਕ ਐਸਿਡ ਅਤੇ

ਪਾਇਰੋਫ਼ਾਸਫ਼ੇਟ ਬਣਦੇ ਹਨ । ਐਡੀਨਿਲਿਕ ਐਸਿਡ ਅਤੇ ਐਡੀਨੋਸਿਨ ਡਾਈਫ਼ਾਸਫ਼ੇਟ ਅਨੁਕੂਲ ਹਾਈਡ੍ਰੋਲਿਕਟਿਕ ਐਂਨਜ਼ਾਈਮਾਂ ਨਾਲ ਹੀ ਪੈਦਾ ਹੁੰਦੇ ਹਨ । ਐਡੀਨੋਸਿਨ ਟ੍ਰਾਈਫ਼ਾਸਫ਼ੇਟ ਪਾਇਰੋਫ਼ਾਸਫ਼ੇਟ ਸੁਭਾਅ ਕਾਰਨ ਯੋਗ ਸਵੀਕਾਰਾਂ ਨੂੰ ਇਕ ਫ਼ਾਸਫ਼ੇਟ ਗਰੁੱਪ ਦੇ ਦਿੰਦਾ ਹੈ । ਮਿਸਾਲ ਦੇ ਤੌਰ ਤੇ ਗਲੂਕੋਸ ਦੀ ਫ਼ਾਸਫ਼ੋਰੀਲੇਸ਼ਨ ਜੋ ਕਾਰਬੋਹਾਈਡ੍ਰੇਟ ਦੇ ਮੈਟਾਬਾੱਲਿਜ਼ਮ ਵਿਚ ਇਕ ਜ਼ਰੂਰੀ ਪ੍ਰਤਿਕਿਰਿਆ ਹੈ ਐਂਨਜ਼ਾਈਮ ਹੈਕਸੋਕਾਇਨੇਜ਼ ਅੰਤਮ ਫ਼ਾਸਫ਼ੇਟ ਗਰੁੱਪ ਦੀ ਤਬਦੀਲੀ ਨੂੰ ਉਤਪ੍ਰੇਰਿਤ ਕਰਦੀ ਹੈ ।

ਐਡੀਨੋਸਿਨ ਟ੍ਰਾਈਫ਼ਾਸਫ਼ੇਟ+ਗਲੂਕੋਸ ਐਡੀਨੋਸਿਨ ਡਾਈ-ਫ਼ਾਸਫ਼ੇਟ +ਗਲੂਕੋਸ-ਬੀ-ਫ਼ਾਸਫ਼ੇਟ

ਮਾਇਓਕਾਈਨੇਜ਼ ਪ੍ਰਤਿਕਿਰਿਆ ਜਿਸ ਨਾਲ ਐਡੀਨੋਸਿਨ ਡਾਈ ਫ਼ਾਸਫ਼ੇਟ ਐਡੀਨਿਲਿਕਐਸਿਡ ਪੈਦਾ ਹੁੰਦਾ ਹੈ, ਅਜਿਹੀ ਕਿਸਮ ਦੀ ਹੀ ਇਕ ਪ੍ਰਤਿਕਿਰਿਆ ਹੈ -


ਐਡੀਨੋਸਿਨ ਟ੍ਰਾਈਫ਼ਾਸਫ਼ੇਟ+ਐਡੀਨਿਲਿਕ ਐਸਿਡ
=2 ਐਡੀਨੋਸਿਨ ਡਾਈਫ਼ਾਸਫ਼ੇਟ




ਐਡੀਨੋਸਿਨ ਟ੍ਰਾਈਫ਼ਾਸਫ਼ੇਟ ਪੱਠਿਆਂ ਦੇ ਯੰਤ੍ਰਿਕ ਕੰਮ ਲਈ ਊਰਜਾ ਦੇ ਤਤਕਾਲੀ ਸੋਮੇ ਵਜੋਂ ਕੰਮ ਆਉਂਦਾ ਹੈ । ਇਸ ਦੀ ਹੋਂਦ ਵਿਚ ਪੱਠਿਆਂ ਦੀ ਪ੍ਰੋਟੀਨ ਐਕਟੋਮਾਇਓਸਿਨ, ਐਡੀਨੋਸਿਨ ਡਾਈਫ਼ਾਸਫ਼ੇਟ ਅਤੇ ਅਕਾਰਬਨੀ ਫ਼ਾਸਫ਼ੇਟ ਦੇ ਬਣਨ ਨਾਲ ਸਿਮਟ ਜਾਂਦੀ ਹੈ। ਇਹ (ATP)ਐਮਾਈਨੋਐਸਿਡ ਦੀ ਕਿਰਿਆਸ਼ੀਲਤਾ ਵਿਚ ਵੀ ਸਬੰਧਤ ਹੁੰਦੀ ਹੈ ਜੋ ਪ੍ਰੋਟੀਨ ਦੇ ਸੰਸ਼ਲੇਸ਼ਣ ਵਿਚ ਇਕ ਜ਼ਰੂਰੀ ਪੜਾਅ ਹੈ । ਮੈਟਾਬਾੱਲਿਜ਼ਮ ਵਿਚ ਆੱਕਸੀਕਰਨ-ਲਘੂਕਰਨ ਕਿਰਿਆਵਾਂ ਦੇ ਸਿੱਟੇ ਵਜੋਂ ਐਡੀਨੋਸਿਨ ਡਾਈਫ਼ਾਸਫ਼ੇਟ ਅਤੇ ਅਕਾਰਬਨੀ ਫ਼ਾਸਫ਼ੇਟ ਤੋਂ ਐਡੀਨੋਸਿਨਟ੍ਰਾਈਫ਼ਾਸਫ਼ੇਟ ਪੈਦਾ ਹੁੰਦੀ ਹੈ । ਉਦਾਹਰਣ ਦੇ ਤੌਰ ਤੇ ਕਾਰਬਨ ਮੈਟਾਬਾੱਲਿਜ਼ਮ ਵਿਚ ਗਲਿਸਰੈਲਡਿਹਾਈਡ ਫ਼ਾਸਫ਼ੇਟ ਤੋਂ ਫ਼ਾਸਫੇਟ ਗਲਿਸਰਿਕ ਐਸਿਡ ਦੇ ਆੱਕਸੀਕਰਨ ਨਾਲ ਹੋਣ ਵਾਲੀਆਂ ਕਿਰਿਆਵਾਂ ਅਨੁਕ੍ਰਮ ਅਕਾਰਬਨਿਕ ਫ਼ਾਸਫ਼ੇਟ ਦੇ ਇਕ ਮੋਲ ਲੈਣ ਅਤੇ ਐਡੀਨੋਸਿਨ ਟ੍ਰਾਈਫ਼ਾਸਫ਼ੇਟ ਦੇ ਇਕ ਮੋਲ ਦੇ ਉਤਪਾਦਨ ਨਾਲ ਜੁੜਿਆ ਹੋਇਆ ਹੈ । ਸਾਹ-ਕਿਰਿਆ ਵਿਚ ਐਡੀਨੋਸਿਨ ਟ੍ਰਾਈ-ਫ਼ਾਸਫ਼ੇਟ ਉਦੋਂ ਨਿਕਲਦੀ ਹੈ ਜਦ ਇਲੈੱਕਟ੍ਰਾੱਨ ਨੂੰ ਸਬਸਟ੍ਰੇਟ ਤੋਂ ਆੱਕਸੀਜਨ ਵਲ ਸਾਈਟੋਕ੍ਰੋਮ ਸਿਸਟਮ ਰਾਹੀਂ ਲਿਜਾਇਆ ਜਾਂਦਾ ਹੈ ।

ਵੱਡੇ ਆਰਗੈਨਿਜ਼ਮਾਂ ਵਿਚ ਇਹ ਕਿਰਿਆ ਸੈੱਲਾਂ ਦੇ ਮਾਈ-ਟੋਕਾਂਡਰੀਆ ਵਿਚ ਵਾਪਰਦੀ ਹੈ । ਫ਼ੋਟੋਸਿੰਥੈਟਿਕ ਆੱਰਗੈਨਿਜ਼ਮਾਂ ਵਿਚ ਏ. ਟੀ. ਪੀ. ਫ਼ੋਟੋਕੈਮੀਕਲ ਕਿਰਿਆਵਾਂ ਦੀ ਇਕ ਵਿਧੀ ਜਿਸ ਨੂੰ ਫ਼ੋਟੋਸਿੰਥੈਟਿਕ ਫ਼ਾਸਫ਼ੋਰੀਲੇਸ਼ਨ ਕਿਹਾ ਜਾਂਦਾ ਹੈ, ਦੇ ਫ਼ਲਸਰੂਪ ਬਣਦੀ ਹੈ ।

ਆਪਣੇ ਅਧਿਕ-ਊਰਜਾ ਵਾਲੇ ਪਾਇਰੋਫ਼ਾਸਫ਼ੇਟ ਬੰਧਨਾਂ ਦੇ ਸਿੱਟੇ ਵਜੋਂ ਏ.ਟੀ.ਪੀ. ਜੀਵਿਤ ਸਿਸਟਮ ਨੂੰ ਪ੍ਰਾਪਤ ਊਰਜਾ ਸੋਮਿਆਂ ਅਤੇ ਯੰਤ੍ਰਿਕ ਕੰਮ ਜੋ ਵਾਧੇ, ਪੁਨਰ ਉਤਪਾਦਨ ਅਤੇ ਜੀਵਿਤ ਪਦਾਰਥ ਦੀ ਦੇਖ-ਰੇਖ ਨਾਲ ਸਬੰਧ ਰੱਖਦੇ ਹੋਣ, ਦੇ ਦਰਮਿਆਨ ਇਕ ਕੜੀ ਵਜੋਂ ਕੰਮ ਆਉਂਦੀ ਹੈ । ਇਸ ਕਰਕੇ ਇਸ ਨੂੰ ਜਿਊਂਦੇ ਸਿਸਟਮਾਂ ਦੇ 'ਸ਼ਕਤੀ ਸਟੋਰ ਘਰ' ਦੇ ਹਵਾਲੇ ਵਜੋਂ ਜਾਣਿਆ ਜਾਂਦਾ ਹੈ । ਕਿਉਂਕਿ ਏ. ਟੀ. ਪੀ, ਏ. ਡੀ. ਪੀ, ਅਤੇ ਐਡੀਨੀਲਿਕ ਐਸਿਡ ਬਹੁਤ ਸਾਰੀਆਂ ਮੈਟਾਬਾੱਲਿਕ ਵਿਧੀਆਂ ਵਿਚ ਹਿੱਸਾ ਲੈਣ ਤੇ ਆਪਸ ਵਿਚ ਤਬਦੀਲ ਹੋ ਜਾਂਦੇ ਹਨ । ਇਸ ਲਈ ਇਹ ਜੁੜਵੀਆਂ ਕਿਰਿਆਵਾਂ ਜਿਨ੍ਹਾਂ ਵਿਚ ਇਹ ਕੰਮ ਆਉਂਦੇ ਹਨ, ਵਿਚ ਕੋ-ਐਂਨਜ਼ਾਈਮਾਂ ਵਾਂਗ ਕੰਮ ਕਰਦੇ ਹਨ ।

ਐਡੀਨੋਸਿਨ ਟ੍ਰਾਈਫ਼ਾਸਫ਼ੇਟ ਦਾ ਫ਼ਾਰਮੂਲਾ $C_{10}H_{16}N_5O_{13}P_3$ ਹੈ । ਇਸ ਨੂੰ ਜੀਵ-ਰਸਾਇਣ ਖੋਜਾਂ ਲਈ ਵਰਤਿਆ ਜਾਂਦਾ ਹੈ । ਇਹ ਇਕ ਚਿੱਟਾ ਰਵਾਹੀਨ ਪਾਊਡਰ ਹੈ ਜਿਸ ਦੀ ਗੰਧ ਨਹੀਂ ਹੁੰਦੀ ਅਤੇ ਇਸ ਦਾ ਸੁਆਦ ਖੱਟਾ ਹੁੰਦਾ ਹੈ । ਇਹ ਪਾਣੀ ਵਿਚ ਘੁਲ ਜਾਂਦਾ ਹੈ ਪਰ ਅਲਕੋਹਲ, ਈਥਰ ਅਤੇ ਕਾਰਬਨੀ ਘੋਲਾਂ ਵਿਚ ਨਹੀਂ । ਇਹ ਤੇਜ਼ਾਬੀ ਘੋਲਾਂ ਵਿਚ ਸਥਿਰ ਰਹਿੰਦਾ ਹੈ ਪਰ ਖਾਰੇ ਘੋਲਾਂ ਵਿਚ ਅਪਘਟਿਤ ਹੋ ਜਾਂਦਾ ਹੈ । ਵਪਾਰਕ ਤੌਰ ਤੇ ਇਹ ਡਾਈਸੋਡੀਅਮ, ਡਾਈਪੋਟਾਸ਼ੀਅਮ ਅਤੇ ਡਾਈਬੇਰੀਅਮ ਲੂਣਾਂ ਦੀ ਸ਼ਕਲ ਵਿਚ ਉਪਲੱਬਧ ਹੁੰਦਾ ਹੈ ।

**ਐਡੀਨੋਸਿਨ ਡਾਈਫ਼ਾਸਫ਼ੇਟ** : ਇਕ ਕੋ-ਐਂਨਜ਼ਾਈਮ ਅਤੇ ਸੈਲੂਲਰ ਮੈਟਾਬਾੱਲਿਜ਼ਮ ਵਿਚ ਇਕ ਜ਼ਰੂਰੀ ਮੱਧਵਰਤੀ ਹੈ ਜੋ ਐਡੀਨੋਸਿਨ ਡਾਈਫ਼ਾਸਫ਼ੇਟ ਦੀ ਅੰਸ਼ਿਕ ਡੀਫ਼ਾਸਫ਼ੋਰੀਲੇਟਿਡ ਕਿਸਮ ਵਜੋਂ ਮੌਜੂਦ ਹੁੰਦਾ ਹੈ । ਇਹ ਯੋਗਿਕ 5'– ਐਡੀਨਿਲਿਕ ਐਸਿਡ ਹੈ ਜਿਸ ਵਿਚ ਵਾਧੂ ਫ਼ਾਸਫ਼ੇਟ ਗਰੁੱਪ ਸ਼ਾਮਲ ਹੁੰਦਾ ਹੈ ਜੋ ਪਾਇਰੋਫ਼ਾਸਫ਼ੇਟ ਬਾਂਡ ਨਾਲ ਜੁੜਿਆ ਹੋਇਆ ਹੈ। ਐਡੀਨੋਸਿਨ ਡਾਈਫ਼ਾਸਫ਼ੇਟ, ਐਡੀਨੋਸਿਨ ਟ੍ਰਾਈਫ਼ਾਸਫ਼ੇਟ ਤੋਂ ਪੈਦਾ ਹੁੰਦਾ ਹੈ ਅਤੇ ਜੀਵਿਤ ਸਿਸਟਮਾਂ ਦੇ ਊਰਜਾ ਮੈਟਾਬਾੱਲਿਜ਼ਮ ਨਾਲ ਸਬੰਧਤ ਕਿਰਿਆਵਾਂ ਰਾਹੀਂ ਇਸੇ ਯੋਗਿਕ ਵਿਚ ਮੁੜ ਤਬਦੀਲ ਹੋ ਜਾਂਦਾ ਹੈ ।




ਐਡੀਨੋਸਿਨਡਾਈਫ਼ਾਸਫ਼ੇਟ 5'-ਐਡੀਨਿਲਿਕ ਐਸਿਡ ਤੋਂ ਵੀ ਪ੍ਰਾਪਤ ਹੁੰਦਾ ਹੈ । ਅਜਿਹੀ ਕਿਰਿਆ ਵਿਚ ਇਕ ਐਂਨਜ਼ਾਈਮ ਮਾਇਓਕਾਈਨੇਜ਼ ਦੇ ਉਤਪ੍ਰੇਰਕ ਵਜੋਂ ਵਰਤੇ ਜਾਣ ਨਾਲ ਐਡੀਨੋਸਿਨ-ਟ੍ਰਾਈਫ਼ਾਸਫ਼ੇਟ ਤੋਂ ਇਕ ਫ਼ਾਸਫ਼ੇਟ ਗਰੁੱਪ ਦੇ ਨਿਕਲਣ ਨਾਲ ਐਡੀਨੋਸਿਨ ਡਾਈਫ਼ਾਸਫ਼ੇਟ ਬਣ ਜਾਂਦਾ ਹੈ । ਐਡੀਨੋਸਿਨ ਡਾਈਫ਼ਾਸਫ਼ੇਟ ਦਾ

ਫ਼ਾਰਮੂਲਾ $C_{10}H_{15}N_5O_{10}P_2$ ਹੈ । ਇਸ ਨੂੰ ਐਡੀਨੋਸਿਨ ਡਾਈਫ਼ਾ-ਸਫ਼ੋਰਿਕ ਤੇਜ਼ਾਬ ਵੀ ਕਿਹਾ ਜਾਂਦਾ ਹੈ । ਇਹ ਨਿਊਕਲੀਓਟਾਈਡ ਸਾਰੇ ਜੀਵਿਤ ਸੈੱਲਾਂ ਵਿਚ ਮਿਲਦਾ ਹੈ ਅਤੇ ਰਸਾਇਣਿਕ ਕਿਰਿਆਵਾਂ ਵਿਚ ਊਰਜਾ ਸਟੋਰ ਕਰਨ ਵਿਚ ਇਹ ਕਾਫ਼ੀ ਲਾਭਦਾਇਕ ਹੁੰਦਾ ਹੈ । ਇਸ ਦਾ ਉਪਯੋਗ ਜੀਵ-ਰਸਾਇਣ ਨਾਲ ਸਬੰਧਿਤ ਖੋਜ ਦੇ ਕੰਮਾਂ ਵਿਚ ਕੀਤਾ ਜਾਂਦਾ ਹੈ । ਵਪਾਰਕ ਤੌਰ ਤੇ ਇਹ ਸੋਡੀਅਮ ਜਾਂ ਬੇਰੀਅਮ ਸਾਲਟ ਵਜੋਂ ਮਿਲਦਾ ਹੈ ।

ਹ. ਪੁ.- ਮੈਕ. ਐਨ. ਸ. ਟ. 1 : 70; ਕੰ. ਕੈ. ਡਿ. : 17

**ਐਡੀ, ਮੈਰੀ ਬੇਕਰ** : ਇਹ ਸੰਯੁਕਤ ਰਾਜ ਅਮਰੀਕਾ ਦੀ ਕ੍ਰਿਸਚਨ ਸਾਇੰਸ ਨਾਂ ਦੇ ਧਰਮ ਦੀ ਖੋਜੀ ਅਤੇ ਮੋਢੀ ਸੀ । ਇਸ ਦਾ ਜਨਮ 6 ਜੁਲਾਈ, 1821 ਨੂੰ ਨਿਊ ਹੈਂਪਸ਼ਿਰ ਰਾਜ ਵਿਚ ਕੌਨਕਾਰਡ ਦੇ ਲਾਗੇ ਬੋ ਵਿਖੇ ਹੋਇਆ । ਬੀਮਾਰ ਰਹਿਣ ਕਾਰਨ ਇਸ ਨੇ ਸਕੂਲੀ ਵਿੱਦਿਆ ਬੜੀ ਘੱਟ ਪ੍ਰਾਪਤ ਕੀਤੀ ਪਰ ਇਹ ਘਰ ਹੀ ਅਧਿਐਨ ਕਰਦੀ ਰਹੀ ਅਤੇ ਛੋਟੀ ਉਮਰ ਤੋਂ ਹੀ ਵਾਰਤਕ ਤੇ ਕਵਿਤਾ ਲਿਖਣ ਲੱਗ ਪਈ । ਸੰਨ 1843 ਵਿਚ ਇਸ ਨੇ ਸ਼ਾਦੀ ਕਰਵਾ ਲਈ ਪਰ ਇਸ ਦੇ ਪਤੀ ਦੀ ਛੇਤੀ ਹੀ ਮੌਤ ਹੋ ਗਈ ।



**ਮੈਰੀ ਬੇਕਰ ਐਡੀ**

ਰੀੜ੍ਹ ਦੇ ਰੋਗ ਕਾਰਨ ਐਡੀ ਸਦਾ ਬੀਮਾਰ ਰਹਿੰਦੀ ਸੀ । ਪੋਰਟ-ਲੈਂਡ ਦੇ ਪ੍ਰਸਿੱਧ ਦਿਮਾਗੀ ਚਿਕਿਤਸਕ ਫਿਨਿਆਸ ਪਾਰਕਹਰਸਟ ਕਵਿਮਬੀ ਨੇ ਬਿਨਾਂ ਦਵਾ ਦਾਰੂ ਤੋਂ ਇਸ ਦਾ ਇਲਾਜ ਕੀਤਾ । ਕਵਿਮਬੀ ਦੀ ਮੌਤ ਮਗਰੋਂ ਇਹ ਮੁੜ ਬੀਮਾਰ ਹੋ ਗਈ । ਇਸ ਵਾਰੀ ਇਸ ਨੇ ਬਾਈਬਲ ਦਾ ਖ਼ੂਬ ਅਧਿਐਨ ਕੀਤਾ । ਆਪਣੀ ਇਸ ਖੋਜ ਨੂੰ ਇਸ ਨੇ ਕ੍ਰਿਸਚਨ ਸਾਇੰਸ ਦਾ ਨਾਂ ਦਿੱਤਾ । ਚਿਕਿਤਸਾ ਦੀ ਇਸ ਪ੍ਰਣਾਲੀ ਬਾਰੇ ਇਸ ਨੇ ਖ਼ੂਬ ਲਿਖਿਆ ਅਤੇ ਹੋਰਾਂ ਨਾਲ ਵਿਚਾਰ-ਵਟਾਂਦਰੇ ਵੀ ਕੀਤੇ । ਕਈ ਇਨ੍ਹਾਂ ਵਿਚੋਂ ਸਫ਼ਲ ਚਿਕਿਤਸਕ ਬਣ ਗਏ। ਸੰਨ 1875 ਵਿਚ ਇਸ ਨੇ 'ਸਾਇੰਸ ਐਂਡ ਹੈਲਥ' ਨਾਂ ਦੀ ਪੁਸਤਕ ਲਿਖੀ। ਮਗਰੋਂ ਇਸ ਨੂੰ ਸੋਧ ਕੇ 'ਸਾਇੰਸ ਐਂਡ ਹੈਲਥ ਵਿਦ ਕੀ ਟੂ ਦੀ ਸਕ੍ਰਿਪਚਰਜ਼' ਦੇ ਨਾਂ ਹੇਠ ਪ੍ਰਕਾਸ਼ਿਤ ਕੀਤਾ । ਇਸ ਦੇ ਪੈਰੋਕਾਰਾਂ ਦਾ ਵਿਸ਼ਵਾਸ ਸੀ ਕਿ ਐਡੀ ਦੈਵੀ ਸ਼ਕਤੀ ਦੀ ਮਾਲਕ ਸੀ। ਇਸ ਦੀ ਇਹ ਕ੍ਰਿਤ ਅਤੇ ਬਾਈਬਲ ਇਸ ਦੇ ਨਵੇਂ ਧਰਮ ਦਾ ਆਧਾਰ ਬਣੀਆਂ । ਮਗਰੋਂ ਇਸ ਨੇ ਵੱਖ-ਵੱਖ ਸ਼ਹਿਰਾਂ ਵਿਚ ਪਬਲਿਕ ਮੀਟਿੰਗਾਂ ਕੀਤੀਆਂ । ਸੰਨ 1877 ਵਿਚ ਇਸ ਨੇ ਆਪਣੇ ਇਕ ਪੈਰੋਕਾਰ ਅਸਾ ਜੀ. ਐਡੀ ਨਾਲ ਸ਼ਾਦੀ ਕਰਵਾ ਲਈ । ਸੰਨ 1879 ਤੋਂ ਇਸ ਨੇ ਬੋਸਟਨ ਅਤੇ ਆਲੇ-ਦੁਆਲੇ ਵਿਚ ਆਪਣੇ ਧਰਮ ਦੇ ਚਰਚ ਬਣਵਾਉਣੇ ਸ਼ੁਰੂ ਕੀਤੇ । ਐਡੀ ਗਾਹੇ ਬਗਾਹੇ ਹੁਕਮਨਾਮੇ ਜਾਰੀ ਕਰਦੀ ਰਹਿੰਦੀ, ਜਿਹੜੇ 'ਚਰਚ ਮੈਨੂਅਲ' ਕ੍ਰਿਤ ਦੇ ਰੂਪ ਵਿਚ ਇਕੱਤਰ ਕੀਤੇ ਗਏ । ਇਕ ਬੋਰਡ ਆਫ਼ ਡਾਇਰੈਕਟਰਜ਼ ਕਾਇਮ ਕੀਤਾ ਗਿਆ । ਐਡੀ ਨੇ 1883 ਤੋਂ 1908 ਈ. ਤੱਕ ਕਿੰਨੀਆਂ ਹੀ ਉੱਘੀਆਂ ਕ੍ਰਿਤਾਂ ਪ੍ਰਕਾਸ਼ਿਤ ਕੀਤੀਆਂ ।

ਐਡੀ ਦੀ ਮੌਤ 3 ਦਸੰਬਰ, 1910 ਨੂੰ ਮੈਸਾਚੂਸੈੱਟਸ ਰਾਜ ਵਿਚ ਚੈਸਟਨਟ ਹਿੱਲ ਵਿਖੇ ਹੋਈ ।

ਹ. ਪੁ.- ਐਨ. ਬ੍ਰਿ. ਮਾ. 3 : 785; ਕੋਲ. ਐਨ. 6 : 519; ਐਨ. ਅਮੈ. 9 : 577

**ਐਡੀਲੇਡ** : ਦੱਖਣੀ ਆਸਟ੍ਰੇਲੀਆ ਰਾਜ ਦੀ ਰਾਜਧਾਨੀ ਹੈ ਜੋ ਟੋਰੈਂਸ ਦਰਿਆ ਉੱਤੇ ਸਮੁੰਦਰ ਤਲ ਤੋਂ 42.6 ਮੀ. ਦੀ ਉਚਾਈ ਉਤੇ ਐਡੀਲੇਡ ਬੰਦਰਗਾਹ ਤੋਂ 11 ਕਿ. ਮੀ. ਦੱਖਣ-ਪੂਰਬ ਅਤੇ ਮੈਲਬਾਰਨ ਤੋਂ ਉੱਤਰ-ਪੱਛਮ ਵੱਲ 8.4 ਕਿ. ਮੀ. ਦੀ ਵਿੱਥ ਉੱਤੇ ਸਥਿਤ ਹੈ । ਇਹ ਸ਼ਹਿਰ 1836 ਈ. ਵਿਚ ਵਸਾਇਆ ਗਿਆ ਸੀ । ਇਸ ਦੇ ਪੂਰਬ ਤੇ ਦੱਖਣ ਵੱਲ ਮਾਊਂਟ ਲਾਫ਼ਟੀ ਦੀਆਂ ਪਹਾੜੀਆਂ ਸਮੁੰਦਰ ਤੱਕ ਫੈਲੀਆਂ ਹੋਈਆਂ ਹਨ ਪਰ ਉੱਤਰ ਵੱਲ ਸਮੁੰਦਰੀ ਤਟ ਤੱਕ ਹੁੰਦਾ ਹੋਇਆ ਉਪਜਾਊ ਪੱਧਰਾ ਮੈਦਾਨ ਉਸ ਦੇ ਪਿਛਲੇ ਇਲਾਕੇ ਵਿਚ ਦੂਰ ਦੂਰ ਤੱਕ ਪਸਰਿਆ ਹੋਇਆ ਹੈ । ਨੇੜੇ ਦੀ ਉਪਜਾਊ ਭੂਮੀ, ਬਾਗ਼ਾਂ ਅਤੇ ਖਣਿਜਾਂ ਦੀ ਬਹੁਲਤਾ ਅਤੇ ਸੁਹਾਵਣੇ ਪੌਣਪਾਣੀ ਦੇ ਕਾਰਨ ਇਸ ਸ਼ਹਿਰ ਨੇ ਬਹੁਤ ਉੱਨਤੀ ਕੀਤੀ ਹੈ । ਇਹ ਸਥਾਨ ਇਸ ਵੇਲੇ ਸੰਸਾਰ ਦੇ ਬਹੁਤ ਸੁਹਣੇ ਸ਼ਹਿਰਾਂ ਵਿਚ ਹੈ । ਇਥੋਂ ਦੀ ਔਸਤ ਸਾਲਾਨਾ ਬਾਰਸ਼ 53-56 ਸੈਂ. ਮੀ., ਗਰਮੀ ਦੀ ਔਸਤ ਤਾਪਮਾਨ 22.7° ਸੈਂ. ਅਤੇ ਸਰਦੀ ਦੇ ਮੌਸਮ ਦਾ ਤਾਪਮਾਨ 11.7 ਸੈਂ. ਹੈ ।

ਐਡੀਲੇਡ ਸ਼ਹਿਰ ਨੂੰ ਉੱਤਰ ਅਤੇ ਦੱਖਣ ਦੋ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ । ਉੱਤਰੀ ਹਿੱਸੇ ਵਿਚ ਰਿਹਾਇਸ਼ੀ ਮਕਾਨ ਬਹੁਤ ਹਨ ਅਤੇ ਦੱਖਣ ਵਿਚ ਕਾਰਖ਼ਾਨਿਆਂ ਤੱਕ ਆਵਾਜਾਈ ਦੀ ਸਹੂਲਤ ਲਈ ਟੋਰੈਂਸ ਦਰਿਆ ਦੇ ਉਤੇ ਪੁਲ ਬਣਾ ਦਿੱਤਾ ਗਿਆ ਹੈ। ਇਥੋਂ ਦੀਆਂ ਵੇਖਣਯੋਗ ਥਾਵਾਂ ਪਾਰਲੀਮੈਂਟ ਹਾਊਸ, ਪ੍ਰਾਦੇਸ਼ਕ ਰਾਜ ਵਿਭਾਗ, ਅਜਾਇਬ-ਘਰ, ਬੋਟੈਨੀਕਲ ਗਾਰਡਨ ਅਤੇ ਐਡੀਲੇਡ ਯੂਨੀਵਰਸਿਟੀ ਹਨ ।

ਇਥੋਂ ਦੇ ਮੁੱਖ ਉਦਯੋਗ ਮਿੱਟੀ ਦੇ ਭਾਂਡੇ ਬਣਾਉਣਾ, ਲੋਹੇ, ਚਮੜੇ ਅਤੇ ਲੱਕੜੀ ਦਾ ਸਾਮਾਨ ਤਿਆਰ ਕਰਨਾ ਅਤੇ ਧਾਤਾਂ ਦੀਆਂ ਚੀਜ਼ਾਂ ਬਣਾਉਣਾ ਹਨ । ਬਾਹਰ ਭੇਜੀਆਂ ਜਾਣ ਵਾਲੀਆਂ ਮਸ਼ਹੂਰ ਚੀਜ਼ਾਂ ਮੱਖਣ, ਤਾਂਬਾ, ਆਟਾ, ਫਲ ਅਤੇ ਕੱਚਾ ਸ਼ੀਸ਼ਾ ਹਨ । ਚਮੜਾ ਚਾਂਦੀ, ਉੱਨ ਤੇ ਸ਼ਰਾਬ ਦੇ ਵਪਾਰ ਦਾ ਵੀ ਇਹ ਇਕ ਉੱਘਾ ਕੇਂਦਰ ਹੈ ।

ਆਬਾਦੀ - ਸ਼ਹਿਰ - 12656; ਮੈ. ਖੇ- 10,23,617 (1991)
34° 55′ ਦ. ਵਿਥ.; 38° 35′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 1 : 86

**ਐਡੇਸਾ** : ਇਹ ਮਕਦੂਨੀਆ ਦੀ ਪ੍ਰਾਚੀਨ ਰਾਜਧਾਨੀ ਸੀ ਜੋ ਅਜਕਲ੍ਹ ਯੂਨਾਨ ਦੇ ਪੈਲਾ ਡਿਪਾਰਮੈਂਟ ਦਾ ਮੁੱਖ ਸ਼ਹਿਰ ਹੈ ਫ਼ਿਲਿਪ ਦੂਜੇ ਨੇ ਉਥੋਂ ਰਾਜਧਾਨੀ ਹਟਾ ਕੇ ਪੈਲਾ ਕਰ ਦਿੱਤੀ ਪਰ ਫਿਰ ਵੀ ਇਹ ਮਕਦੂਨੀਆ ਦੇ ਬਾਦਸ਼ਾਹਾਂ ਦਾ ਕਬਰਸਤਾਨ ਬਣਿਆ ਰਿਹਾ। ਖ਼ੁਦ ਫ਼ਿਲਿਪ ਦੂਜੇ ਦੀ ਧੀ ਦੇ ਵਿਆਹ ਦੇ ਮੌਕੇ ਤੇ 336 ਈ. ਪੂ. ਦੌਰਾਨ

ਉਸ ਦਾ ਕਤਲ ਇਥੇ ਹੀ ਹੋਇਆ ਅਤੇ ਉਥੇ ਹੀ ਉਸ ਨੂੰ ਦਫਨਾਇਆ ਗਿਆ ।

40° 48' ਉ. ਵਿਥ.; 22° 03' ਪੂ. ਲੰਬ.

**ਐਡੇਸਾ** : ਮੈਸੋਪੋਟਾਮੀਆ ਦੇ ਇਕ ਪ੍ਰਾਚੀਨ ਸ਼ਹਿਰ ਦਾ ਯੂਨਾਨੀ ਨਾਂ ਹੈ । ਹੁਣ ਇਸ ਨੂੰ ਉਰਹਾਈ ਜਾਂ ਉਰਫ਼ਾ ਕਹਿੰਦੇ ਹਨ । ਪਲੀਨੀ ਅਨੁਸਾਰ ਐਡੇਸਾ ਦਾ ਦੂਜਾ ਨਾਂ ਐਂਟੀਓਕ ਵੀ ਸੀ ਜਿੱਥੋਂ ਐਂਟੀਓਕਸ ਚੌਥੇ ਦੇ ਸਿੱਕੇ ਮਿਲੇ ਹਨ । ਇਹ ਸ਼ਹਿਰ ਸੀਰੀਆਈ ਬੋਲੀ ਬੋਲਣ ਵਾਲੇ ਈਸਾਈਆਂ ਦਾ ਮੁੱਢਲਾ ਸਥਾਨ ਹੈ । ਸਲੋਕਸੀ ਰਾਜਬੰਸ ਦੇ ਪਤਨ ਦੇ ਮਗਰੋਂ 132 ਈ. ਪੂ. ਦੇ ਲਗਭਗ ਐਡੇਸਾ ਰੋਮ ਅਤੇ ਪਾਰਥੀ ਸਾਮਰਾਜ ਦੀ ਹੱਦ ਬਣਿਆ । ਇਥੇ ਸਥਾਨਕ ਬਾਦਸ਼ਾਹ ਲਗਭਗ ਕਈ ਸੌ ਵਰ੍ਹਿਆਂ ਤੱਕ ਰਾਜ ਕਰਦੇ ਰਹੇ । ਈਸਾਈ ਲੋਕ-ਕਥਾਵਾਂ ਅਨੁਸਾਰ ਐਡੇਸਾ ਵਿਚ ਉਸ ਧਰਮ ਦਾ ਪ੍ਰਚਾਰ ਸੇਂਟ ਟਾਮਸ ਦੇ ਭੇਜੇ ਅੱਦਾਈ ਨਾਂ ਦੇ ਮਿਸ਼ਨਰੀ ਨੇ ਕੀਤਾ ਸੀ । ਉਸੇ ਨੇ ਉਥੋਂ ਦੇ ਬਾਦਸ਼ਾਹ ਅਬਗਰ ਅਤੇ ਉਥੋਂ ਦੇ ਕਈ ਵਸਨੀਕਾਂ ਨੂੰ ਈਸਾਈ ਬਣਾਇਆ । ਇਸੇ ਸ਼ਹਿਰ ਦੇ ਨੇੜੇ ਰੋਮਨ ਸ਼ਹਿਨਸ਼ਾਹ ਕਾਰਾਕੱਲ ਨੂੰ ਕਤਲ ਕੀਤਾ ਗਿਆ ।

226 ਈ. ਵਿਚ ਪਾਰਥੀ ਸਾਮਰਾਜ ਉੱਤੇ ਸਾਸਾਨੀਆਂ ਦਾ ਕਬਜ਼ਾ ਹੋਇਆ । ਇਸ ਦੇ ਸਿੱਟੇ ਵਜੋਂ ਜਿਹੜੀ ਖਿੱਚੋਤਾਣ ਸਾਸਾਨੀ ਅਤੇ ਰੋਮਨ ਬਾਦਸ਼ਾਹਾਂ ਦੇ ਵਿਚਕਾਰ ਵਧੀ, ਉਸ ਨਾਲ ਐਡੇਸਾ ਦਾ ਬੜਾ ਨੁਕਸਾਨ ਹੋਇਆ । ਇਸੇ ਸ਼ਹਿਰ ਦੇ ਦਰਵਾਜ਼ੇ ਤੇ ਸਾਸਾਨੀ ਬਾਦਸ਼ਾਹ ਸ਼ਾਹਪੁਰ ਪਹਿਲੇ ਨੇ ਰੋਮਨ ਸ਼ਹਿਨਸ਼ਾਹ ਵਾਲੇਰੀਅਨ ਨੂੰ ਹਰਾ ਕੇ ਕੈਦ ਕਰ ਲਿਆ ਸੀ । ਸਮੁੱਚਾ ਮੈਸੋਪੋਟਾਮੀਆ ਵਾਰ ਵਾਰ ਸਾਸਾਨੀਆ ਅਤੇ ਰੋਮਨਾਂ ਦੇ ਕਬਜ਼ੇ ਵਿਚ ਰਿਹਾ । ਈਰਾਨੀ ਵਿਦਵਾਨ ਅਫ਼ਰਮ ਨੇ ਚੌਥੀ ਸਦੀ ਵਿਚ ਐਡੇਸਾ ਵਿਚ ਆਪਣਾ ਸਕੂਲ ਖੋਲ੍ਹਿਆ ਜਿੱਥੇ ਦੂਰੋਂ ਦੂਰੋਂ ਵਿਦਿਆਰਥੀ ਆ ਕੇ ਪੜ੍ਹਨ ਲੱਗ ਪਏ । ਇਹ ਸਕੂਲ 489 ਈ. ਵਿਚ ਜੀਨੋ ਦੇ ਹੁਕਮ ਅਨੁਸਾਰ ਬੰਦ ਹੋ ਗਿਆ ਅਤੇ ਈਰਾਨੀ ਸਦਾਚਾਰਕ ਅਤੇ ਬੌਧਿਕ ਸ਼ਕਤੀ ਐਡੇਸਾ ਵਿਚੋਂ ਖਤਮ ਹੋ ਗਈ । ਸੱਤਵੀਂ ਸਦੀ ਈ. ਵਿਚ ਖੁਸਰੋ ਪਰਵੇਜ਼ ਨੇ ਐਡੇਸਾ ਉੱਤੇ ਕਬਜ਼ਾ ਕਰ ਲਿਆ ਅਤੇ ਉਥੋਂ ਦੀ ਬਹੁਤ ਸਾਰੀ ਜਨਤਾ ਨੂੰ ਪੂਰਬੀ ਈਰਾਨ ਵਿਚ ਵਸਾ ਦਿੱਤਾ । ਹਜ਼ਰਤ ਮੁਹੰਮਦ ਸਾਹਿਬ ਉਨ੍ਹਾਂ ਦਿਨਾਂ ਵਿਚ ਅਰਬ ਵਿਚ ਆਪਣੇ ਧਰਮ ਦਾ ਪ੍ਰਚਾਰ ਕਰ ਰਹੇ ਸਨ ਅਤੇ ਹੈਰਾਕਲੀਅਸ ਅਤੇ ਅਰਬਾਂ ਵਿਚ ਲੜਾਈ ਹੋਣੀ ਕੁਦਰਤੀ ਸੀ । ਸੰਨ 638 ਵਿਚ ਐਡੇਸਾ ਮੁਸਲਮਾਨਾਂ ਦੇ ਕਬਜ਼ੇ ਵਿਚ ਆ ਗਿਆ। ਈਸਾਈਆਂ ਦੀਆਂ ਮਜ਼ਹਬੀ ਲੜਾਈਆਂ ਦੌਰਾਨ ਇਸ ਸ਼ਹਿਰ ਉੱਤੇ ਅਰਬਾਂ ਦਾ ਕਬਜ਼ਾ ਹੋ ਗਿਆ ਅਤੇ ਉਸ ਮਗਰੋਂ ਇਹ ਲਗਾਤਾਰ ਤੁਰਕਾਂ ਅਤੇ ਮੰਗੋਲਾਂ ਦੇ ਮਾਤਹਿਤ ਇਸਲਾਮੀ ਕਬਜ਼ੇ ਵਿਚ ਰਿਹਾ। ਕਦੀ ਕਦੀ ਮਿਸਰ ਨੇ ਵੀ ਇਸ ਉਤੇ ਕਬਜ਼ਾ ਕੀਤਾ । ਐਡੇਸਾ ਦੀ ਧਰਤੀ ਹੇਠਾਂ ਉੱਥੋਂ ਦੇ ਜੀਵਨ ਦੀਆਂ ਕਈ ਯਾਦਗਾਰਾਂ ਦੱਬੀਆਂ ਪਈਆਂ ਹਨ । ਯੂਨਾਨੀ ਸਮਿਆਂ ਤੋਂ ਲੈ ਕੇ ਅੱਜ ਦੇ ਇਸਲਾਮੀ ਕਬਜ਼ੇ ਤੱਕ ਇਸ ਸ਼ਹਿਰ ਨੇ ਕਈ ਰੂਪ ਬਦਲੇ ਹਨ ।

ਹ. ਪੂ.- ਐਨ. ਬ੍ਰਿ. ਮਾ. 10 : 799

**ਐਡੇਮ ਆਫ਼ ਬ੍ਰੇਮੇਨ** : ਇਹ ਇਤਿਹਾਸਕਾਰ ਅਤੇ ਭੂਗੋਲ ਵਿਗਿਆਨੀ ਸੀ । ਇਕ ਵਿਸ਼ਵਾਸ ਅਨੁਸਾਰ ਇਸ ਦਾ ਜਨਮ ਮੇਇੱਸਨ ਵਿਚ 1045 ਈ. ਵਿਚ ਹੋਇਆ । ਸੰਨ 1069 ਵਿਚ ਇਹ ਬ੍ਰੇਮੈਨ ਦੇ ਪਾਦਰੀ ਦੇ ਰੂਪ ਵਿਚ ਅਤੇ ਕੈਥੀਡਰਲ ਸਕੂਲ ਦੇ ਮਾਸਟਰ ਦੇ ਤੌਰ ਤੇ ਸਾਹਮਣੇ ਆਇਆ । ਸੰਨ 1072 ਵਿਚ ਬ੍ਰੇਮੈਨ ਦੇ ਆਰਕ ਐਡਲਬਰਟ ਦੀ ਮੌਤ ਮਗਰੋਂ ਇਸ ਨੇ ਆਪਣੀ ਪੁਸਤਕ 'ਹਿਸਤੋਰੀਆ ਹੇਮਾਬੁਰਗੇਨਸਿਸ ਐਕਲੇਸੀਆ' ਲਿਖਣੀ ਸ਼ੁਰੂ ਕੀਤੀ ਜੋ 1075 ਈ. ਵਿਚ ਮੁਕੰਮਲ ਹੋਈ । ਇਹ ਪੁਸਤਕ ਜਰਮਨ, ਬਾਲਟਿਕ ਅਤੇ ਸਕੈਂਡੇਨੇਵੀਆ ਦੀਆਂ ਬਸਤੀਆਂ ਦੇ ਸਬੰਧ ਵਿਚ ਸਭ ਤੋਂ ਪਰਮਾਣੀਕ ਹੈ ।

**ਐਡੈਂਟੇਟਾ** : ਅੰਗ੍ਰੇਜ਼ੀ ਦੇ ਇਸ ਸ਼ਬਦ ਦਾ ਅਰਥ 'ਦੰਦ ਰਹਿਤ ਜੰਤੂ' ਹੈ । 'ਐਡੈਂਟੇਟਾ' ਨਾਂ ਕਿਊਵੀਅਰ ਨੇ ਉਨ੍ਹਾਂ ਜੇਰਜ, ਥਣਧਾਰੀ ਜੰਤੂਆਂ ਦੇ ਸਮੂਹ ਨੂੰ ਦਿੱਤਾ ਸੀ ਜਿਨ੍ਹਾਂ ਦੇ ਸਾਹਮਣੇ ਦੇ ਦੰਦ ਅਤੇ ਜਬਾੜ੍ਹੇ ਨਹੀਂ ਹੁੰਦੇ । ਇਸ ਸ਼੍ਰੇਣੀ ਦੇ ਜੰਤੂਆਂ ਵਿਚ ਦੱਖਣੀ ਅਮਰੀਕਾ ਦੇ ਕੀੜੀ ਖੋਰ, ਸਲਾਥ ਅਤੇ ਆਰਮਾਡਿੱਲੋਜ਼ ਆਉਂਦੇ ਹਨ। ਇਨ੍ਹਾਂ ਵਿਚੋਂ ਕੀੜੀ ਖੋਰ ਦੇ ਬਿਲਕੁਲ ਦੰਦ ਨਹੀਂ ਹੁੰਦੇ । ਬਾਕੀਆਂ ਦੇ ਸਿਰਫ਼ ਅਗਲੇ ਦੰਦ ਨਹੀਂ ਹੁੰਦੇ ਪਰ ਬਾਕੀ ਦੰਦ ਟੁੱਟੀ-ਭਜੀ ਹਾਲਤ ਵਿਚ ਹੁੰਦੇ ਹਨ, ਸਿਰਫ਼ ਉਨ੍ਹਾਂ ਉੱਤੇ ਇਨੈਮਲ ਨਹੀਂ ਹੁੰਦਾ ਅਤੇ ਉਨ੍ਹਾਂ ਦੀ ਜੜ੍ਹ ਵੀ ਨਹੀਂ ਹੁੰਦੀ । ਕਈ ਬਿਨਾਂ ਦੰਦਾਂ ਵਾਲੇ ਜਾਨਵਰਾਂ ਦੀ ਸੰਤਾਨ ਹਨ ।

18ਵੀਂ ਅਤੇ 19ਵੀਂ ਸਦੀ ਦੇ ਪ੍ਰਾਣੀ-ਵਿਗਿਆਨੀਆਂ ਨੇ ਆਰਡਵਾਰਕ ਅਤੇ ਪੈਂਗੋਲਿਨ ਨੂੰ ਵੀ ਐਡੈਂਟੇਟਾ ਵਰਗ ਵਿਚ ਹੀ ਰੱਖਿਆ ਸੀ ਪਰ ਹੁਣ ਇਹ ਸਿੱਧ ਹੋ ਚੁੱਕਿਆ ਹੈ ਕਿ ਪੈਂਗੋਲਿਨ ਅਤੇ ਆਰਡਵਾਰਕ ਬਿਲਕੁਲ ਵੱਖਰੀ ਕਿਸਮ ਦੇ ਜੀਵ ਹਨ । ਇਸੇ ਲਈ ਪੈਂਗੋਲਿਨ ਨੂੰ ਵੱਖਰੇ ਵਰਗ ਫੋਲਿਡੋਟਾ ਅਤੇ ਆਰਡਵਾਰਕ ਨੂੰ ਵਰਗ ਟਿਊਬੂਲੀਡੈਂਟੇਟਾ ਵਿਚ ਰੱਖਿਆ ਗਿਆ ਹੈ ।

ਐਡੈਂਟੇਟਾ ਵਰਗ ਦੇ ਦੋ ਉਪ-ਵਰਗ ਹਨ :-

1. ਪੇਲੀਨੋਡੋਂਟਾ
2. ਜ਼ੈਨਾਰਥਰਾ

**ਉਪ-ਵਰਗ ਪੇਲੀਨੋਡੋਂਟਾ** – ਇਸ ਵਿਚ ਸਭ ਤੋਂ ਪੁਰਾਣੇ ਅਤੇ ਪਹਿਲੇ ਐਡੈਂਟੇਟਾ ਆਉਂਦੇ ਹਨ । ਪੇਲੀਨੋਡੋਂਟਾ ਪ੍ਰਜਾਤੀ ਦੇ ਦੰਦਾਂ ਦੀ ਗਿਣਤੀ ਆਰਮਾਡਿੱਲੋ ਵਾਂਗ ਘੱਟ ਹੁੰਦੀ ਹੈ । ਦਿਮਾਗ਼ ਛੋਟਾ ਅਤੇ ਸਾਧਾਰਣ ਹੁੰਦਾ ਹੈ । ਲੰਬੀਆਂ ਲੰਬੀਆਂ ਲੱਤਾਂ ਹੁੰਦੀਆਂ ਹਨ ਜਿਹੜੀਆਂ ਬਹੁਤਾ ਪੁਟਾਈ ਦੇ ਕੰਮ ਨਹੀਂ ਆਉਂਦੀਆਂ । ਕੈਰਾਪੇਸ਼ ਨਹੀਂ ਹੁੰਦਾ ।

ਇਸੇ ਉਪ-ਵਰਗ ਦਾ ਮੈਟ੍ਰਾਕੀਰੋਮਾਈਸ ਲਗਭਗ 45 ਸੈਂ. ਮੀ. ਲੰਬਾ ਸੀ । ਲੱਤਾਂ ਛੋਟੀਆਂ ਅਤੇ ਅਗਲੀਆਂ ਲੱਤਾਂ ਦੇ ਨਹੁੰ ਮਜ਼ਬੂਤ ਹੁੰਦੇ ਸਨ । ਦੰਦਾਂ ਦੀ ਗਿਣਤੀ ਘੱਟ ਸੀ । ਸੂਏ ਦੰਦਾਂ ਤੋਂ ਛੁੱਟ ਬਾਕੀ ਦੰਦ ਅਵਸ਼ੇਸ਼ ਅਤੇ ਨਾ ਕੰਮ ਆਉਣ ਵਾਲੇ ਹੁੰਦੇ ਸਨ ।

**ਉਪ-ਵਰਗ ਜ਼ੈਨਾਰਥਰਾ** – ਭਾਵੇਂ ਇਸ ਦੇ ਕੁਝ ਜੀਵ ਉੱਤਰੀ-ਅਮਰੀਕਾ ਵਿਚ ਵੀ ਚਲੇ ਗਏ ਹਨ ਪਰ ਇਹ ਆਮ ਤੌਰ ਤੇ ਦੱਖਣੀ ਅਤੇ ਮੱਧ ਅਮਰੀਕਾ ਦੇ ਜੀਵਾਂ ਦਾ ਸਮੂਹ ਹੈ । ਅਮਰੀਕਾ ਦੇ ਖ਼ਾਸ ਕਿਸਮ ਦੇ ਐਡੈਂਟੇਟਾ ਜਾਂ ਜ਼ੈਨਾਰਥਰਾ ਦੀ ਖ਼ਾਸ ਗੱਲ ਇਹ ਹੈ ਕਿ ਪਿੱਠ ਦੇ ਆਖਰੀ ਹਿੱਸੇ ਅਤੇ ਲੱਕ ਨੂੰ ਛੱਡ ਕੇ ਬਾਕੀ ਸਾਰੇ ਹਿੱਸਿਆਂ ਵਿਚ ਅਸਾਧਾਰਣ ਜੋੜ ਹੁੰਦੇ ਹਨ । ਇਨ੍ਹਾਂ ਦੇ ਦੰਦ ਹੁੰਦੇ ਵੀ ਹਨ ਅਤੇ ਨਹੀਂ ਵੀ ਹੁੰਦੇ, ਜੇ ਹੁੰਦੇ ਹਨ ਤਾਂ ਸਾਰੇ ਦੰਦ ਬਰਾਬਰ ਹੁੰਦੇ ਹਨ ਜਾਂ ਉਨ੍ਹਾਂ ਵਿਚ ਥੋੜ੍ਹਾ ਬਹੁਤ ਹੀ ਫ਼ਰਕ ਹੁੰਦਾ ਹੈ । ਕਿਸੇ ਦੇ ਸਰੀਰ ਦੀ ਖੱਲ ਉੱਤੇ ਮੋਟੇ ਮੋਟੇ ਵਾਲ ਹੁੰਦੇ ਹਨ । ਕਿਸੇ ਦੇ ਸਰੀਰ ਉੱਤੇ ਛੋਟੇ ਛੋਟੇ ਅਤੇ ਵੱਡੇ ਵੱਡੇ ਵਾਲ ਮਿਲਵੇਂ ਰੂਪ ਵਿਚ ਹੁੰਦੇ ਹਨ ।

ਇਹ ਉਪ-ਵਰਗ ਅਗੋਂ ਤਿੰਨ ਕੁਲਾਂ ਵਿਚ ਵੰਡਿਆ ਹੋਇਆ ਹੈ । ਇਨ੍ਹਾਂ ਵਿਚੋਂ ਪਹਿਲੀ ਬ੍ਰੈਡੀਪੋਡਿਡੀ ਹੈ ਜਿਸ ਦੀ ਉਦਾਹਰਣ ਤਿੰਨ-ਉਂਗਲੀਏ ਅਤੇ ਦੋ-ਉਂਗਲੀਏ ਸਲਾਥ ਹਨ । ਦੂਜੀ ਕੁਲ ਮਿਰਮੈਕੋਫ਼ੇਜਿਡੀ ਹੈ ਜਿਸ ਦੀ ਉਦਾਹਰਣ ਵੱਡੇ ਆਕਾਰ ਵਾਲੇ ਕੀੜੀ ਖ਼ੋਰ ਅਤੇ ਤਿੰਨ-ਉਂਗਲੀਏ ਕੀੜੀ ਖ਼ੋਰ ਹਨ । ਤੀਜੀ ਕੁਲ ਡੈਸੀਪੋਡਾਇਡੀ ਹੈ ਜਿਸ ਦੀ ਉਦਾਹਰਣ ਟੈਕਸਾਸ ਦੇ ਆਰਮਾਡਿੱਲੋਜ਼ ਅਤੇ ਜਾਇੰਟ ਆਰਮਾਇੱਲੋਜ਼ ਹਨ ।

**ਸਲਾਥ** – ਸਲਾਥ ਦਾ ਸਿਰ ਚੌੜਾ ਤੇ ਛੋਟਾ, ਕੰਨ ਦੀ ਲਾਉਲ ਛੋਟੀ ਅਤੇ ਵਾਲਾਂ ਨਾਲ ਢਕੀ ਹੋਈ, ਪੈਰ ਲੰਮੇ ਅਤੇ ਪਤਲੇ ਹੁੰਦੇ ਹਨ। ਥਣਧਾਰੀ ਜੀਵਾਂ ਵਿਚੋਂ ਹੋਰ ਕਿਸੇ ਗਰੁੱਪ ਦੇ ਅੰਗ ਦਰਖ਼ਤਾਂ ਉੱਤੇ ਰਹਿਣ ਲਈ ਇੰਨੇ ਸਹਾਇਕ ਨਹੀਂ ਹੁੰਦੇ ਜਿੰਨੇ ਇਸ ਦੇ ਹੁੰਦੇ ਹਨ । ਇਸ ਦੇ ਅਗਲੇ ਪੈਰ ਪਿਛਲੇ ਪੈਰਾਂ ਨਾਲੋਂ ਵੱਡੇ ਹੁੰਦੇ ਹਨ । ਉਂਗਲੀਆਂ ਲੰਮੀਆਂ ਅਤੇ ਕੁੰਡੀ ਵਾਂਗੂੰ ਅੰਦਰ ਵੱਲ ਨੂੰ ਮੁੜੀਆਂ ਹੋਈਆਂ ਹੁੰਦੀਆਂ ਹਨ ਜਿਨ੍ਹਾਂ ਨਾਲ ਦਰਖ਼ਤਾਂ ਉੱਤੇ ਚੜ੍ਹਣ ਅਤੇ ਉਨ੍ਹਾਂ ਦੀਆਂ ਟਾਹਣੀਆਂ ਨੂੰ ਫੜ ਕੇ ਆਮ ਤੌਰ ਤੇ ਉਲਟੇ ਲਟਕਦੇ ਰਹਿਣ ਵਿਚ ਉਸ ਨੂੰ ਬੜਾ ਸੌਖਾ ਹੋ ਜਾਂਦਾ ਹੈ । ਤਿੰਨ ਉਂਗਲੀਆਂ ਵਾਲੇ ਸਲਾਥ ਦੇ ਅਗਲੇ ਅਤੇ ਪਿਛਲੇ ਪੈਰਾਂ ਵਿਚ ਤਿੰਨ ਤਿੰਨ ਉਂਗਲੀਆਂ ਹੁੰਦੀਆਂ ਹਨ ਪਰ ਛੇ ਉਂਗਲੀਆਂ ਵਾਲੇ ਸਲਾਥ ਦੇ ਅਗਲੇ ਪੈਰਾਂ ਵਿਚ ਦੋ ਦੋ ਅਤੇ ਪਿਛਲੇ ਪੈਰਾਂ ਵਿਚ ਤਿੰਨ ਤਿੰਨ ਉਂਗਲੀਆਂ ਹੁੰਦੀਆਂ ਹਨ । ਇਨ੍ਹਾਂ ਦੀ ਛੋਟੀ ਜਿਹੀ ਪੂਛ ਅਜੇ ਮੁਢਲੀ ਹਾਲਤ ਵਿਚ ਹੀ ਹੈ । ਸਰੀਰ ਲੰਬੇ ਅਤੇ ਮੋਟੇ ਵਾਲਾਂ ਨਾਲ ਢੱਕਿਆ ਹੋਇਆ ਹੁੰਦਾ ਹੈ । ਸਿੱਲੇ ਜਲਵਾਯੂ ਦੇ ਕਾਰਨ ਇਨ੍ਹਾਂ ਵਾਲਾਂ ਉੱਤੇ ਇਕ ਤਰ੍ਹਾਂ ਦੀ ਹਰੀ ਜਿਹੀ ਕਾਈ (ਐਲਗੀ) ਵਰਗੀ ਚੀਜ਼ ਪੈਦਾ ਹੋ ਜਾਂਦੀ ਹੈ, ਜਿਸ ਨਾਲ ਇਨ੍ਹਾਂ ਜਾਨਵਰਾਂ ਦੇ ਰੋਮ ਹਰੇ ਹਰੇ ਦਿਖਾਈ ਦਿੰਦੇ ਹਨ । ਇਸੇ ਕਰਕੇ ਜਦੋਂ ਇਹ ਜਾਨਵਰ ਹਰੀਆਂ ਹਰੀਆਂ ਟਾਹਣੀਆਂ ਉੱਤੇ ਲਟਕਦੇ ਰਹਿੰਦੇ ਹਨ ਤਾਂ ਇਉਂ ਜਾਪਦਾ ਹੈ ਕਿ ਇਹ ਇਸ ਦਰਖ਼ਤ ਦੀਆਂ ਟਾਹਣੀਆਂ ਹੀ ਹਨ, ਚੰਗੀ ਤਰ੍ਹਾਂ ਧਿਆਨ ਨਾਲ ਵੇਖਣ ਤੇ ਹੀ ਇਨ੍ਹਾਂ ਦੀ ਵੱਖਰੀ ਹੋਂਦ ਦਾ ਪਤਾ ਲਗਦਾ ਹੈ ।

ਸਲਾਥ ਦਾ ਸਰੀਰ 50 ਸੈਂ. ਮੀ. ਤੋਂ 71 ਸੈਂ. ਮੀ. ਤੱਕ ਲੰਮਾ ਅਤੇ ਪੂਛ ਲਗਭਗ 5 ਸੈਂ. ਮੀ. ਲੰਬੀ ਹੁੰਦੀ ਹੈ । ਇਹ ਆਪਣਾ ਜੀਵਨ ਦਰਖ਼ਤਾਂ ਉੱਤੇ ਹੀ ਕੱਟਦੇ ਹਨ, ਧਰਤੀ ਉੱਤੇ ਨਹੀਂ ਉਤਰਦੇ । ਜਦੋਂ ਕਿਤੇ ਧਰਤੀ ਉੱਤੇ ਉਤਰਦੇ ਵੀ ਹਨ, ਅਗਲੇ ਤੇ ਪਿਛਲੇ ਪੈਰ ਇਕੋ ਜਿੰਨੇ ਲੰਮੇ ਨਾ ਹੋਣ ਕਾਰਨ ਬੜੀ ਮੁਸ਼ਕਲ ਨਾਲ ਤੁਰ ਸਕਦੇ ਹਨ । ਇਹ ਬਾਂਦਰ ਵਾਂਗ ਉਛਲ ਕੇ ਇਕ ਦਰਖ਼ਤ ਤੋਂ ਦੂਜੇ ਤੱਕ ਨਹੀਂ ਜਾਂਦੇ ਸਗੋਂ ਹਵਾ ਨਾਲ ਝੁੱਕੀਆਂ ਟਾਹਣੀਆਂ ਨੂੰ ਫੜ ਫੜ ਕੇ ਅੱਗੇ ਅੱਗੇ ਤੁਰੇ ਜਾਂਦੇ ਹਨ । ਇਹ ਆਪਣਾ ਨਿਰਬਾਹ ਪੱਤੇ, ਕੂਲੀਆਂ ਟਾਹਣੀਆਂ ਅਤੇ ਫਲ ਖਾ ਕੇ ਕਰਦੇ ਹਨ । ਇਨ੍ਹਾਂ ਦੇ ਅਗਲੇ ਪੈਰ ਟਾਹਣੀਆਂ ਨੂੰ ਖਿੱਚ ਕੇ ਮੂੰਹ ਕੋਲ ਹੀ ਲਿਜਾਂਦੇ ਹਨ, ਮੂੰਹ ਵਿਚ ਨਹੀਂ ਪਾਉਂਦੇ। ਸੌਣ ਵੇਲੇ ਸਲਾਥ ਆਪਣੇ ਸਰੀਰ ਨੂੰ ਗੇਂਦ ਵਾਂਗ ਵਲ੍ਹੇਟ ਲੈਂਦੇ ਹਨ। ਇਹ ਰਾਤ ਨੂੰ ਘੁੰਮਣ ਵਾਲੇ, ਸ਼ਾਂਤ ਸੁਭਾਅ, ਹਮਲਾ ਨਾ ਕਰਨ ਵਾਲੇ ਅਤੇ ਇਕਾਂਤਵਾਸੀ ਜੀਵ ਹਨ । ਤਿੰਨ-ਉਂਗਲੀਏ ਸਲਾਥ **(Bradypus tridactylus)** ਦੀ ਚਾਲ ਖ਼ੁਸ਼ਕੀ ਤੇ ਸਾਢੇ ਛੇ ਘੰਟਿਆਂ ਵਿਚ $1\frac{1}{2}$ ਕਿ. ਮੀ. ਅਤੇ ਪਾਣੀ ਵਿਚ $3\frac{1}{2}$ ਘੰਟਿਆਂ ਵਿਚ $1\frac{1}{2}$ ਕਿ. ਮੀ. ਹੁੰਦੀ ਹੈ । ਇਸ ਦਾ ਬੱਚਾ 120-180 ਦਿਨਾਂ ਵਿਚ ਪੈਦਾ ਹੁੰਦਾ ਹੈ ਅਤੇ ਇਕ ਸਮੇਂ ਇਕੋ ਬੱਚਾ ਹੁੰਦਾ ਹੈ । ਇਕ ਮਹੀਨੇ ਤੱਕ ਮਾਂ ਬੱਚੇ ਨੂੰ ਆਪਣੇ ਪੇਟ ਵਿਚੋਂ ਉਗਾਲੀ ਕਰ ਕੇ ਖ਼ੁਰਾਕ ਦਿੰਦੀ ਹੈ। ਆਮ ਤੌਰ ਤੇ ਇਸ ਦੀ ਉਮਰ ਗਿਆਰਾਂ ਸਾਲ ਹੁੰਦੀ ਹੈ ਅਤੇ ਸਰੀਰ ਦਾ ਤਾਪਮਾਨ 32° ਸੈਂ. ਹੁੰਦਾ ਹੈ ।

ਦੋ-ਉਂਗਲੀਆ ਸਲਾਥ **(Choloepus didactylus)** ਦੇ ਪੂਛ ਨਹੀਂ ਹੁੰਦੀ । ਖ਼ੁਸ਼ਕੀ ਉੱਤੇ ਇਹ ਤਿੰਨ-ਉਂਗਲੀਏ ਸਲਾਥ ਤੋਂ ਦੁੱਗਣੀ ਰਫ਼ਤਾਰ ਨਾਲ ਚਲ ਸਕਦਾ ਹੈ । ਇਸ ਦੇ ਸਰੀਰ ਦਾ ਤਾਪਮਾਨ 32.4° ਸੈਂ. ਹੁੰਦਾ ਹੈ ।

**ਕੀੜੀ ਖ਼ੋਰ** – ਇਹ ਮਿਰਮੈਕੋਫ਼ੇਜਿਡੀ ਕੁਲ ਦਾ ਜੀਵ ਹੈ । ਇਸ ਦੀ ਥੁਥਨੀ ਨੁਕੀਲੀ ਹੁੰਦੀ ਹੈ ਜਿਸ ਦੇ ਸਿਰੇ ਤੇ ਛੇਕ ਵਰਗਾ ਦੰਦ-ਰਹਿਤ ਮੂੰਹ ਹੁੰਦਾ ਹੈ । ਅੱਖਾਂ ਛੋਟੀਆਂ ਅਤੇ ਕੰਨਾਂ ਦੀ ਲਾਉਲ ਕਿਸੇ ਦੀ ਛੋਟੀ ਅਤੇ ਕਿਸੇ ਦੀ ਵੱਡੀ ਹੁੰਦੀ ਹੈ । ਅਗਲੇ ਪੈਰ ਦੀਆਂ ਪੰਜ ਉਂਗਲਾਂ ਹੁੰਦੀਆਂ ਹਨ ਅਤੇ ਇਨ੍ਹਾਂ ਵਿਚੋਂ ਤੀਜੀ ਉਂਗਲੀ ਦਾ ਨਹੁੰ ਵੱਡਾ, ਨੋਕਦਾਰ ਅਤੇ ਮੁੜਿਆ ਹੋਇਆ ਹੁੰਦਾ ਹੈ ਜਿਹੜਾ ਪੁਟਾਈ ਦੇ ਕੰਮ ਵਿਚ ਬੜੇ ਵਧੀਆ ਸੰਦ ਦਾ ਕੰਮ ਦਿੰਦਾ ਹੈ । ਪਿਛਲੇ ਪੈਰਾਂ ਵਿਚ 4-5 ਛੋਟੀਆਂ ਵੱਡੀਆਂ ਉਂਗਲਾਂ ਹੁੰਦੀਆਂ ਹਨ ਜਿਨ੍ਹਾਂ ਵਿਚ ਦਰਮਿਆਨੇ ਆਕਾਰ ਦੇ ਨਹੁੰ ਹੁੰਦੇ ਹਨ । ਅਗਲੇ ਪੈਰ ਦੀਆਂ ਉਂਗਲਾਂ ਅੰਦਰ ਨੂੰ ਮੁੜੀਆਂ ਹੋਈਆਂ ਹੁੰਦੀਆਂ ਹਨ ਜਿਸ ਨਾਲ ਚੱਲਣ ਵੇਲੇ ਸਰੀਰ ਦਾ ਭਾਰ ਦੂਜੀ, ਤੀਜੀ ਅਤੇ ਚੌਥੀ ਉਂਗਲ ਦੇ ਉਪਰਲੇ ਬੰਨੇ ਅਤੇ ਪੰਜਵੀਂ ਦੇ ਸਿਰ ਵਾਲੀ ਗੱਦੀ ਉਪਰ ਅਤੇ ਪਿਛਲੇ ਪੈਰਾਂ ਦੇ ਪੂਰੇ ਪੰਜਿਆਂ ਤੇ ਪੈਂਦਾ ਹੈ । ਸਾਰੇ ਕੀੜੀਖੋਰਾਂ ਦੀ ਪੂਛਲ ਬਹੁਤ ਲੰਮੀ ਹੁੰਦੀ ਹੈ । ਕਿਸੇ ਕਿਸੇ ਦੀ ਪੂਛਲ ਵਿਚ ਫੜਣ ਦੀ ਸ਼ਕਤੀ ਵੀ ਹੁੰਦੀ ਹੈ । ਸਰੀਰ ਲੰਬੇ ਲੰਬੇ ਵਾਲਾਂ ਨਾਲ ਢਕਿਆ ਹੁੰਦਾ ਹੈ । ਦੋ-ਉਂਗਲੀਏ ਕੀੜੀਖੋਰ ਅਰਥਾਤ ਸਾਈਕਲੋਪਸ ਦੀ ਥੁਥਨੀ ਛੋਟੀ ਹੁੰਦੀ ਹੈ ਅਤੇ ਅਗਲੇ ਪੈਰ ਦੀਆਂ ਚਾਰ ਉਂਗਲਾਂ ਹੁੰਦੀਆਂ ਹਨ ਜਿਨ੍ਹਾਂ ਵਿਚੋਂ ਸਿਰਫ਼ ਦੂਜੀ ਅਤੇ ਤੀਜੀ ਉਂਗਲੀ ਉੱਤੇ ਨਹੁੰ ਹੁੰਦੇ ਹਨ । ਤੀਜੀ ਦਾ ਨਹੁੰ ਵੱਡਾ ਹੁੰਦਾ ਹੈ । ਪਿਛਲੇ ਪੈਰਾਂ ਵਿਚ ਚਾਰ ਨਹੁੰਦਰਾਂ ਵਾਲੀਆਂ ਵੱਡੀਆਂ ਛੋਟੀਆਂ ਉਂਗਲਾਂ ਹੁੰਦੀਆਂ ਹਨ ਜਿਹੜੀਆਂ ਸਲਾਥ ਦੇ ਪੈਰਾਂ ਵਾਂਗ ਕੁੰਡੀ ਵਰਗੀਆਂ ਜਾਪਦੀਆਂ ਹਨ ।

ਕੀੜੀਖੋਰ ਚੂਹੇ ਦੇ ਆਕਾਰ ਤੋਂ ਲੈ ਕੇ 61 ਸੈਂ. ਮੀ. ਤੱਕ ਉੱਚੇ ਹੁੰਦੇ ਹਨ ਅਤੇ ਦੱਖਣੀ ਮੱਧ ਅਮਰੀਕਾ ਵਿਚ ਨਦੀ ਦੇ ਕੰਢਿਆਂ ਉੱਤੇ ਨਮੀ ਵਾਲੀਆਂ ਥਾਵਾਂ ਤੇ ਮਿਲਦੇ ਹਨ । ਦੋ-ਉਂਗਲੀਆ ਕੀੜੀਖੋਰ ਤਕਰੀਬਨ 38 ਸੈਂ. ਮੀ. ਲੰਬਾ ਹੁੰਦਾ ਹੈ । ਇਨ੍ਹਾਂ ਦੀ ਖ਼ੁਰਾਕ ਸਿਉਂਕ ਹੈ। ਇਹ ਆਰਮਾਡਿੱਲੋ ਵਾਂਗ ਘੁਰਨਾ ਬਣਾ ਕੇ ਨਹੀਂ ਰਹਿੰਦੇ । ਇਹ ਆਪ ਕਿਸੇ ਉੱਤੇ ਹਮਲਾ ਨਹੀਂ ਕਰਦੇ ਅਤੇ ਆਪਣੇ ਉੱਤੇ ਹਮਲਾ ਹੋਵੇ ਤਾਂ ਆਪਣਾ ਬਚਾਉ ਨਹੁੰਆਂ ਨਾਲ ਕਰਦੇ ਹਨ । ਮਦੀਨ ਇਕ ਝੋਲ ਵਿਚ ਇਕੋ ਬੱਚਾ ਦਿੰਦੀ ਹੈ ।

ਇਨ੍ਹਾਂ ਦੀਆਂ ਅੱਗੋਂ ਤਿੰਨ ਮੁੱਖ ਕਿਸਮਾਂ ਹਨ :-

(1) ਵੱਡੇ ਕੀੜੀਖੋਰ ਜਾਂ ਮਿਰਮੇਕੋਫੇਗਾ – ਇਹ ਭੂਸਲੇ ਕਾਲੇ ਰੰਗ ਦਾ, ਬਰਫ਼ ਵਰਗੇ ਚਿੱਟੇ ਸਿਰ ਅਤੇ ਗੁੱਛੇਦਾਰ ਪੂਛ ਵਾਲਾ ਹੁੰਦਾ ਹੈ । ਇਸ ਦੀਆਂ ਅਗਲੀਆਂ ਬਾਹਾਂ ਬੜੀਆਂ ਤਕੜੀਆਂ ਅਤੇ ਮਨੁੱਖਾਂ ਦੀਆਂ ਬਾਹਾਂ ਵਾਂਗ ਮਜ਼ਬੂਤ ਪੱਠਿਆਂ ਵਾਲੀਆਂ ਹੁੰਦੀਆਂ ਹਨ । ਇਹ ਪਿਛਲੇ ਪੈਰਾਂ ਤੇ ਖਲੋ ਕੇ ਇਨ੍ਹਾਂ ਨਿੱਕੇ ਤੇ ਮਜ਼ਬੂਤ ਨਹੁੰਆਂ ਵਾਲੇ ਪੈਰਾਂ ਤੋਂ ਬਾਹਾਂ ਦਾ ਕੰਮ ਲੈਂਦਾ ਹੈ । ਸਿਉਂਕ ਜਾਂ ਕੀੜੀਆਂ ਦੇ ਭੌਣ ਵਿਚ ਨੋਕਦਾਰ ਥੁਥਨੀ ਤੁੰਨ ਕੇ ਫਿਰ

ਆਪਣੀ 51 ਸੈਂ. ਮੀ. ਲੰਬੀ ਜੀਭ ਨਾਲ ਜਿਸ ਉੱਤੇ ਕਿ ਥੁੱਕ ਗੂੰਦ ਵਾਂਗ ਜੰਮਿਆ ਹੁੰਦਾ ਹੈ ਸਭ ਕੁਝ ਅੰਦਰ ਲੰਘਾਈ ਜਾਂਦਾ ਹੈ । ਖਾਣ ਸਮੇਂ ਮਿੱਟੀ ਵੀ ਅੰਦਰ ਚਲੀ ਜਾਂਦੀ ਹੈ ਜੋ ਹਾਜ਼ਮੇ ਦਾ ਕੰਮ ਕਰਦੀ ਹੈ । ਇਹ ਆਪਣੀ ਗੁੱਛੇਦਾਰ ਪੂਛ ਨੂੰ ਆਪਣੇ ਸਰੀਰ ਤੋਂ ਕੀੜੇ ਝਾੜਨ ਲਈ ਵਰਤਦਾ ਹੈ ਅਤੇ ਸੌਣ ਵੇਲੇ ਇਸ ਤੋਂ ਛੱਤਰੀ ਦਾ ਕੰਮ ਲੈਂਦਾ ਹੈ । ਇਸ ਦਾ ਸਿਰ ਅਤੇ ਧੜ 1.2 ਮੀ. ਲੰਬੇ ਹੁੰਦੇ ਹਨ ਅਤੇ ਪੂਛ ਵੀ ਇੰਨੀ ਕੁ ਹੀ ਲੰਬੀ ਹੁੰਦੀ ਹੈ । ਮਦੀਨ ਸਾਲ ਵਿਚ ਇਕੋ ਬੱਚਾ ਦਿੰਦੀ ਹੈ ਜੋ ਮਾਂ ਦੀ ਪਿੱਠ ਉੱਤੇ ਆਮ ਤੌਰ ਤੇ ਸਾਲ ਤੱਕ ਸਵਾਰੀ ਕਰਦਾ ਹੈ ।

(2) ਛੋਟੇ ਕੀੜੀਖੋਰ ਜਾਂ ਟੈਮੰਡੂਆ - ਇਹ ਇਕ ਹੋਰ ਹੀ ਕਿਸਮ ਦਾ ਜੀਵ ਹੈ । ਇਹ 1.2 ਮੀ. ਲੰਬਾ ਹੁੰਦਾ ਹੈ । ਇਸਦੀ ਥੁਥਨੀ ਨੋਕਦਾਰ ਅਤੇ ਕੰਨ ਵੱਡੇ ਹੁੰਦੇ ਹਨ । ਇਹ ਪੂਛ ਤੋਂ ਵੀ ਫੜਨ ਦਾ ਕੰਮ ਲੈਂਦਾ ਹੈ । ਸਰੀਰ ਉਪਰ ਨਿੱਕੀ ਨਿੱਕੀ ਸੰਘਣੀ ਜੱਤ ਹੁੰਦੀ ਹੈ ਜੋ ਪੀਲੇ ਜਾਂ ਕਾਲੇ ਕਈ ਰੰਗਾਂ ਦੀ ਹੁੰਦੀ ਹੈ । ਇਹ ਬਹੁਤ ਸਮਾਂ ਰੁੱਖਾਂ ਉੱਤੇ ਗੁਜ਼ਾਰਦਾ ਹੈ ਅਤੇ ਪਿਛਲੇ ਪੈਰਾਂ ਅਤੇ ਪੂਛ ਨਾਲ ਲਟਕ ਕੇ, ਅਗਲੇ ਪੰਜਿਆਂ ਨਾਲ ਆਲ੍ਹਣੇ ਖੋਰ ਦਿੰਦਾ ਹੈ । ਇਹ ਕਈ ਵਾਰ ਆਪਣੇ ਬੱਚਿਆਂ ਨੂੰ ਪਿੱਠ ਤੇ ਚੁੱਕੀ ਫਿਰਦਾ ਹੈ ਪਰ ਕਈ ਵਾਰ ਉਹ ਮਾਂ ਤੋਂ ਬਿਨਾਂ ਇਕੱਲੇ ਰੁੱਖਾਂ ਨਾਲ ਲਟਕਦੇ ਰਹਿੰਦੇ ਹਨ । ਇਸ ਦੇ ਸਰੀਰ ਦਾ ਤਾਪਮਾਨ 33.7° ਸੈਂ. ਹੁੰਦਾ ਹੈ ।

(3) ਠਿੰਗਣਾ ਕੀੜੀਖੋਰ (ਪਿਗਮੀ) ਐਂਟਈਟਰ ਜਾਂ ਸਾਈਕਲੋਪਸ) - ਇਹ ਛੋਟੇ ਕੱਦ ਦਾ ਜੀਵ ਹੈ ਜੋ ਸਿਰਫ਼ 38 ਸੈਂ.ਮੀ. ਲੰਬਾ ਹੁੰਦਾ ਹੈ । ਇਸ ਕਿਸਮ ਦੇ ਜੀਵ ਬਹੁਤ ਘੱਟ ਮਿਲਦੇ ਹਨ । ਇਹ ਭੂ-ਮੱਧ ਰੇਖਾ ਦੇ ਨੇੜੇ ਅਮਰੀਕਾ ਵਿਚ ਮਿਲਦਾ ਹੈ । ਇਸ ਦੀ ਥੁਥਨੀ ਨਿੱਕੀ ਤੇ ਮੁੜਵੀਂ ਅਤੇ ਕੰਨ ਬਹੁਤ ਛੋਟੇ ਹੁੰਦੇ ਹਨ । ਇਸ ਉੱਤੇ ਨਰਮ, ਲਾਲ ਭਾਹ ਮਾਰਦੀ ਭੂਸਲੀ ਬੁਰਦਾਰ ਜੱਤ ਹੁੰਦੀ ਹੈ । ਇਹ ਬੜੀ ਦਰਦ ਭਰੀ ਸੀਟੀ ਵਜਾਉਂਦਾ ਹੈ ਅਤੇ ਦੇਖਣ ਨੂੰ ਬੜਾ ਮਰੀਅਲ ਜਿਹਾ ਲਗਦਾ ਹੈ ਪਰ ਕਈ ਵਾਰ ਆਪਣੇ ਪੰਜਿਆਂ ਨਾਲ ਬੜੇ ਡੂੰਘੇ ਜ਼ਖ਼ਮ ਕਰ ਸਕਦਾ ਹੈ । ਇਸ ਦੇ ਸਰੀਰ ਦਾ ਤਾਪਮਾਨ 30.7° ਸੈਂ. ਹੁੰਦਾ ਹੈ । ਇਹ ਬੱਚਿਆਂ ਨੂੰ ਉਗਾਲੀ ਕਰ ਕੇ ਖ਼ੁਰਾਕ ਦਿੰਦਾ ਹੈ ।

**ਆਰਮਾਡਿੱਲੋ** – ਇਹ ਡੈਸੀਪੋਡਾਇਡੀ ਕੁਲ ਦਾ ਜੀਵ ਹੈ । ਇਸ ਦਾ ਸਿਰ ਛੋਟਾ, ਚੌੜਾ ਅਤੇ ਬੈਠਵਾਂ ਹੁੰਦਾ ਹੈ । ਹਰ ਅਗਲੇ ਪੈਰ ਵਿਚ ਤਿੰਨ ਤੋਂ ਪੰਜ ਤੱਕ ਉਂਗਲੀਆਂ ਹੁੰਦੀਆਂ ਹਨ ਅਤੇ ਇਨ੍ਹਾਂ ਵਿਚ ਮਜ਼ਬੂਤ ਨਹੁੰਦਰਾਂ ਹੁੰਦੀਆਂ ਹਨ ਜੋ ਥਾਂ ਪੁੱਟਣ ਵਿਚ ਕੰਮ ਦਿੰਦੀਆਂ ਹਨ । ਪਿਛਲੇ ਪੈਰਾਂ ਵਿਚ ਪੰਜ ਛੋਟੀਆਂ ਛੋਟੀਆਂ ਨਹੁੰਦਰਾਂ ਵਾਲੀਆਂ ਉਂਗਲਾਂ ਹੁੰਦੀਆਂ ਹਨ । ਇਸ ਜਾਨਵਰ ਦੀ ਪੂਛ ਆਮ ਤੌਰ ਤੇ ਲੰਬੀ ਹੁੰਦੀ ਹੈ । ਆਰਮਾਡਿੱਲੋ ਦਾ ਸਰੀਰ ਹੱਡੀਆਂ ਅਤੇ ਚਮੜੀ ਦੇ ਬਣੇ ਚਾਣਿਆਂ ਨਾਲ ਢਕਿਆ ਹੁੰਦਾ ਹੈ । ਇਹ ਚਾਣੇ ਸਰੀਰ ਲਈ ਜ਼ਰਾਬਕਤਰ ਦਾ ਕੰਮ ਦਿੰਦੇ ਹਨ । ਆਰਮਾਡਿੱਲੋਜ਼ ਦੀ ਸਕੈਪੂਲਰ ਸ਼ੀਲਡ ਸੰਘਣੇ ਚਾਣਿਆਂ ਦੀ ਬਣੀ ਹੋਈ ਹੁੰਦੀ ਹੈ ਅਤੇ ਸਰੀਰ ਦਾ ਅਗਲਾ ਹਿੱਸਾ ਵੀ ਇਨ੍ਹਾਂ ਚਾਣਿਆਂ ਨਾਲ ਢਕਿਆ ਹੁੰਦਾ ਹੈ । ਇਸ ਦੇ ਪਿੱਛੇ ਚੌੜੇ ਦਾਅ ਧਾਰੀਆਂ ਹੁੰਦੀਆਂ ਹਨ ਜਿਨ੍ਹਾਂ ਵਿਚਕਾਰ ਵਾਲਾਂ ਵਾਲੀ ਚਮੜੀ ਹੁੰਦੀ ਹੈ। ਪਿਛਲੇ ਹਿੱਸੇ ਵਾਲੇ ਕਵਚ ਨੂੰ ਪੈਲਵਿਕ ਸ਼ੀਲਡ ਕਹਿੰਦੇ ਹਨ । ਟੋਲੀਪਿਊਟਿਸ ਪ੍ਰਜਾਤੀ ਦੇ ਆਰਮਾਡਿੱਲੋ ਦੀਆਂ ਇਹ ਧਾਰੀਆਂ ਫੈਲ ਵੀ ਜਾਂਦੀਆਂ ਹਨ ਤੇ ਸਿਮਟ ਵੀ ਸਕਦੀਆਂ ਹਨ ਜਿਨ੍ਹਾਂ ਕਰਕੇ ਇਹ ਜਾਨਵਰ ਆਪਣੇ ਸਰੀਰ ਨੂੰ ਵਲ੍ਹੇਟ ਕੇ ਗੇਂਦ ਵਾਂਗ ਬਣਾ ਲੈਂਦਾ ਹੈ । ਇਸ ਦੀ ਪੂਛ ਵੀ ਹੱਡੀਆਂ ਦੇ ਚਾਣਿਆਂ ਨਾਲ ਢਕੀ ਹੁੰਦੀ ਹੈ ਅਤੇ ਇਸੇ ਤਰ੍ਹਾਂ ਦੇ ਚਾਣੇ ਇਸ ਦੇ ਸਿਰ ਦੀ ਰੱਖਿਆ ਵੀ ਕਰਦੇ ਹਨ । ਆਪਣੀ ਰੱਖਿਆ ਸਮੇਂ ਇਹ ਗੇਂਦ ਵਾਂਗ ਗੁੱਛਾ ਮੁੱਛਾ ਹੋ ਜਾਂਦਾ ਹੈ ।

ਆਰਮਾਡਿੱਲੋ 15 ਸੈਂ. ਮੀ. ਤੋਂ ਲੈ ਕੇ ਇਕ ਮੀ. ਤੱਕ ਲੰਬਾ ਹੁੰਦਾ ਹੈ । ਇਹ ਸਰਬ-ਪੱਖੀ ਜਾਨਵਰ ਹੈ । ਜੜ੍ਹ-ਮੂਲ, ਕੀੜੇ-ਪਤੰਗੇ, ਕਿਰਲੀਆਂ ਅਤੇ ਮੁਰਦਾਰ ਆਦਿ ਇਹ ਸਭ ਕੁਝ ਚਟ ਕਰ ਜਾਂਦਾ ਹੈ। ਇਹ ਵਧੇਰੇ ਕਰਕੇ ਰਾਤ ਨੂੰ ਬਾਹਰ ਨਿਕਲਦਾ ਹੈ ਪਰ ਕਦੀ ਕਦੀ ਦਿਨ ਨੂੰ ਵੀ ਦਿਖਾਈ ਦਿੰਦਾ ਹੈ । ਇਹ ਦੂਜੇ ਜਾਨਵਰਾਂ ਤੇ ਹਮਲਾ ਨਹੀਂ ਕਰਦਾ ਅਤੇ ਨਾ ਕਿਸੇ ਨੂੰ ਮਾਰਦਾ ਹੈ ਇਥੋਂ ਤੱਕ ਕਿ ਜੇ ਕੋਈ ਇਸ ਨੂੰ ਫੜ ਲਵੇ ਤਾਂ ਇਹ ਆਪਣੇ ਆਪ ਨੂੰ ਛੁਡਾਉਣ ਦਾ ਯਤਨ ਨਹੀਂ ਕਰਦਾ। ਆਪਣੀ ਰੱਖਿਆ ਲਈ ਇਹ ਧਰਤੀ ਪੁੱਟ ਕੇ ਛੁਪ ਜਾਂਦਾ ਹੈ। ਪੈਰ ਛੋਟੇ ਹੋਣ ਦੇ ਬਾਵਜੂਦ ਇਹ ਬੜੀ ਤੇਜ਼ੀ ਨਾਲ ਦੌੜਦਾ ਹੈ । ਆਮ ਤੌਰ ਤੇ ਇਹ ਖੁਲ੍ਹੇ ਮੈਦਾਨਾਂ ਅਤੇ ਜੰਗਲਾਂ ਵਿਚ ਰਹਿੰਦਾ ਹੈ ।

**ਐਡੇਮਜ਼, ਫਰੈਂਕ ਡਾਸਨ** : ਕੈਨੇਡਾ ਦੇ ਇਸ ਉੱਘੇ ਭੂ-ਵਿਗਿਆਨੀ ਅਤੇ ਭੂ-ਭੌਤਿਕ-ਵਿਗਿਆਨੀ ਦੀ ਜਨਮ 17 ਸਤੰਬਰ, 1859 ਨੂੰ ਕੈਨੇਡਾ ਦੇ ਮਾਂਟ੍ਰੀਆਲ ਸ਼ਹਿਰ ਵਿਖੇ ਹੋਇਆ । ਇਸ ਨੇ ਧਰਤੀ ਦੀਆਂ ਪ੍ਰੀਕੈਂਬਰੀਅਨ ਕਾਲ (570,800,000 ਸਾਲ ਪਹਿਲਾਂ) ਦੀਆਂ ਰਵੇਦਾਰ ਚਟਾਨਾਂ ਅਤੇ ਚਟਾਨਾਂ ਵਿਚ ਰੂਪਾਂਤਰਣ ਅਤੇ ਉਨ੍ਹਾਂ ਦੇ ਰੂਪਾਂਤਰਿਤ ਰੂਪ ਬਾਰੇ ਖੋਜ ਕੀਤੀ । ਇਸ ਨੇ ਚਟਾਨਾਂ ਅੰਦਰਲੀ ਨਪੀੜਨਤਾ, ਲਚਕੀਲਾਪਨ ਅਤੇ ਅੰਦਰੂਨੀ ਭੂ-ਗਰਭਿਕ ਹਲਚਲਾਂ ਦੌਰਾਨ ਖਣਿਜਾਂ ਵਿਚ ਹੋਈ ਤਬਦੀਲੀ ਅਤੇ ਚਟਾਨਾਂ ਦੇ ਹੋਰ ਰੂਪਾਂਤਰਣਾਂ ਬਾਰੇ ਵੀ ਲਿਖਿਆ । ਇਹ 1880 ਤੋਂ 1889 ਈ. ਤੱਕ ਕੈਨੇਡਾ ਦੇ 'ਜੀਆੱਲੋਜੀਕਲ ਸਰਵੇ' ਦਾ ਮੈਂਬਰ ਰਿਹਾ । ਇਸ ਪਿੱਛੋਂ ਇਹ ਮਾਂਟ੍ਰੀਅਲ ਦੀ ਮੈਕਗਿਲ ਯੂਨੀਵਰਸਿਟੀ ਵਿਚ ਪ੍ਰੋਫ਼ੈਸਰ ਰਿਹਾ । ਇਸ ਨੇ ਆਪਣੀਆਂ ਪੜਚੋਲਾਂ ਨੂੰ 'The Birth and Development of the Geological Sciences' ਨਾਂ ਦੀ ਕਿਤਾਬ ਵਿਚ ਪ੍ਰਕਾਸ਼ਿਤ ਕੀਤਾ। ਮਾਂਟ੍ਰੀਅਲ ਵਿਚ ਹੀ 29 ਦਸੰਬਰ, 1942 ਦੇ ਦਿਨ ਇਸ ਦੀ ਮੌਤ ਹੋ ਗਈ ।

ਹ. ਪੁ.- ਐਨ. ਬ੍ਰਿ. ਮਾ. 1 : 88

**ਐਡੈਮਜ਼, ਵਿਲੀਅਮ** : ਇਹ ਪ੍ਰਸਿੱਧ ਜਹਾਜ਼ਰਾਨ, ਜਾਂਬਾਜ਼ ਵਪਾਰੀ ਅਤੇ ਜਾਪਾਨ ਦੇ ਪਹਿਲੇ ਅੰਗਰੇਜ਼ ਦਾ ਜਨਮ 1564 ਈ. ਵਿਚ ਇੰਗਲੈਂਡ ਦੇ ਗਿਲਿੰਗਮ ਸ਼ਹਿਰ ਵਿਖੇ ਹੋਇਆ । ਇਹ 1593 ਈ. ਵਿਚ 5 ਵਲੰਦੇਜ਼ੀ ਜਹਾਜ਼ਾਂ ਨਾਲ ਯੂਰਪ ਵੱਲੋਂ ਮੈਗੱਲੈਨ ਰਾਹੀਂ ਈਸਟ ਇੰਡੀਜ਼ ਵੱਲ ਰਵਾਨਾ ਹੋਇਆ । ਇਸ ਦੇ ਬੇੜੇ ਦੇ ਜਹਾਜ਼ ਕਿਸੇ ਕਾਰਨ ਇਕ ਦੂਜੇ ਨਾਲੋਂ ਵੱਖ ਹੋ ਗਏ ਅਤੇ ਬੜੀ ਮੁਸ਼ਕਲ ਨਾਲ ਇਸ ਦਾ ਆਪਣਾ ਜਹਾਜ਼ 'ਚੈਰਿਟੀ' 1500 ਈ. ਦੇ ਲਗਭਗ ਦੱਖਣੀ ਜਾਪਾਨ ਦੇ ਨੇੜੇ ਪਹੁੰਚਿਆ । ਇਥੇ ਇਸ ਨੂੰ ਜਾਪਾਨ ਦੇ ਸ਼ਹਿਰ ਓਸਾਕਾ ਵਿਖੇ ਸੱਦਿਆ ਗਿਆ ਤੇ ਸ਼ੋਗਨ ਇਸ ਦੀ ਜਹਾਜ਼ਾਂ ਸਬੰਧੀ ਜਾਣਕਾਰੀ ਅਤੇ ਜਹਾਜ਼ਰਾਨੀ ਦੀਆਂ ਗੱਲਾਂ ਤੋਂ ਇੰਨਾ ਪ੍ਰਭਾਵਿਤ ਹੋਇਆ ਕਿ ਉਸ ਨੇ ਇਸ ਨੂੰ ਜਾਗੀਰ ਬਖ਼ਸ਼ ਦਿੱਤੀ । ਸੰਨ 1613 ਦੌਰਾਨ ਇਸ ਨੇ 'ਈਸਟ ਇੰਡੀਆ ਕੰਪਨੀ' ਦੀ ਇਕ ਇੰਗਲਿਸਤਾਨੀ ਵਪਾਰਕ ਫ਼ੈਕਟਰੀ ਸਥਾਪਤ ਕਰਨ ਵਿਚ ਮਦਦ ਕੀਤੀ । ਇਸ ਪਿੱਛੋਂ ਇਹ ਜਾਪਾਨ ਵਿਚ ਪੱਕੇ ਤੌਰ ਤੇ ਹੀ ਰਹਿਣ ਲੱਗ ਪਿਆ ਤੇ ਇਥੇ ਹੀ ਇਕ ਜਾਪਾਨੀ ਔਰਤ ਨਾਲ

ਵਿਆਹ ਕਰਵਾ ਲਿਆ । ਜਾਪਾਨ ਦੇ ਟੋਕੀਓ ਸ਼ਹਿਰ ਦੀ ਸਟਰੀਟ 'ਅੰਜਾਂਈਨ ਚੋ' ਦਾ ਨਾਂ ਵੀ ਇਸੇ ਦੇ ਸਨਮਾਨ ਵਿਚ ਰੱਖਿਆ ਗਿਆ ਸੀ। ਇਥੇ ਹੀ 16 ਮਈ, 1620 ਦੇ ਦਿਨ ਇਸ ਦੀ ਮੌਤ ਹੋ ਗਈ ।

ਹ. ਪੁ.- ਐਨ. ਬ੍ਰਿ. ਮਾ. 1 : 80

**ਐਂਡੋਰਾ :** ਪੂਰਬੀ ਪਿਰਾਨੀਜ਼ (Eastern Pyrenes) ਦੀ ਇਕ ਆਜ਼ਾਦ ਸਟੇਟ ਹੈ ਜੋ ਦੋ ਤਾਕਤਾਂ-ਫ਼ਰਾਂਸ ਅਤੇ ਸਪੇਨ ਦੇ ਸਾਂਝੇ ਅਧਿਕਾਰ ਵਿਚ ਹੈ । ਇਸ ਉੱਤੇ ਫ਼ਰਾਂਸ ਦੇ ਪਰਧਾਨ ਅਤੇ ਉਰਗੇਲ ਦੇ ਬਿਸ਼ਪ ਦਾ ਇਕੋ ਜਿਹਾ ਅਧਿਕਾਰ ਹੈ । ਇਹ ਫ਼ਰਾਂਸ ਦੇ ਏਰੀਜ਼ ਨਾਂ ਦੇ ਇਲਾਕੇ ਅਤੇ ਸਪੇਨ ਦੇ ਲੇਰਿਡਾ ਸੂਬੇ ਦੇ ਮੱਧ ਵਿਚ ਹੈ । ਇਸ ਦਾ ਰਕਬਾ 489 ਵ. ਕਿ. ਮੀ. ਹੈ । ਇਸ ਵਿਚ ਕੇਵਲ 6 ਪਿੰਡ ਹਨ । ਸਮੁੰਦਰ ਤੋਂ ਇਸ ਦੀ ਉਚਾਈ 1981 ਤੋਂ 3848 ਮੀ. ਤੱਕ ਹੈ । ਇਸ ਦੀ ਸਤ੍ਹਾ ਉੱਚੀ ਨੀਵੀਂ ਹੈ ਅਤੇ ਇਸ ਦਾ ਜਲਵਾਯੂ ਸੁਹਾਵਣਾ ਨਹੀਂ। ਇਥੇ ਭੇਡਾਂ ਦੇ ਇੱਜੜ ਪਾਲਣ ਲਈ ਲਹਿਲਹਾਉਂਦੀਆਂ ਚਰਾਂਦਾਂ ਹਨ। ਪਸ਼ੂ-ਪਾਲਣ ਦਾ ਕੰਮ ਇਥੇ ਕਾਫ਼ੀ ਉੱਨਤੀ ਤੇ ਹੈ । ਇਸ ਦਾ ਕੱਪੜੇ ਅਤੇ ਤਮਾਕੂ ਦਾ ਉਦਯੋਗ ਸੰਸਾਰ ਵਿਚ ਪ੍ਰਸਿੱਧ ਹੈ । ਦਰਖ਼ਤ ਅਤੇ ਵੇਲਾਂ ਵੀ ਇਥੇ ਕਾਫ਼ੀ ਹਨ। ਇਥੋਂ ਦੇ ਪਹਾੜਾਂ ਵਿਚੋਂ ਕੱਚਾ ਲੋਹਾ ਅਤੇ ਸਿੱਕਾ ਕੱਢਿਆ ਜਾਂਦਾ ਹੈ । ਇਸ ਦੇਸ਼ ਦੀ ਵਸੋਂ 6,000 ਹੈ । ਰਾਜਧਾਨੀ ਐਂਡੋਰਾ ਲਾ ਵੀਲ ਹੈ । ਸਥਾਨਕ ਤੌਰ ਤੇ ਸਰਕਾਰ ਨੂੰ ਚਲਾਉਣ ਵਾਲੇ ਇਸ ਦੇਸ਼ ਦੇ ਛੇ ਪਿੰਡਾਂ ਦੀ 24 ਉੱਘੇ ਮੈਂਬਰਾਂ ਦੀ ਇਕ ਕਮੇਟੀ ਹੈ ।

ਐਂਡੋਰਾ ਵਿਚ ਕੋਈ ਟੈਕਸ ਨਹੀਂ ਲਗਦਾ ਪਰ ਲੋਕਾਂ ਨੂੰ ਹਰ ਦੂਸਰੇ ਸਾਲ ਬਿਸ਼ਪ ਨੂੰ 460 ਪੈਸੇਟਾ ਸਪੇਨੀ ਸਿੱਕੇ, 12 ਭੁੰਨੇ ਹੋਏ ਅਤੇ ਮਸਾਲੇਦਾਰ ਸੂਰ ਦੇ ਪੱਟ, 12 ਮੁਰਗੀਆਂ ਅਤੇ 12 ਪਨੀਰ ਦੇ ਟੁਕੜੇ ਅਤੇ ਫ਼ਰਾਂਸ ਦੇ ਪਰਧਾਨ ਨੂੰ 960 ਫ਼ਰਾਂਕ (ਫ਼ਰਾਂਸੀਸੀ ਸਿੱਕਾ) ਨਜ਼ਰਾਨਾ ਦੇਣਾ ਪੈਂਦਾ ਹੈ । ਦੇਸ਼ ਵਿਚ ਫ਼ਰਾਂਸੀਸੀ ਅਤੇ ਸਪੇਨੀ ਦੋਵੇਂ ਸਿੱਕੇ ਚਲਦੇ ਹਨ ਕਿਉਂਕਿ ਉਨ੍ਹਾਂ ਦੀ ਆਪਣੀ ਟਕਸਾਲ ਨਹੀਂ ਹੈ ।

ਐਂਡੋਰਾ ਦੀ ਇਕ ਫ਼ੌਜ ਵੀ ਹੈ ਜਿਸ ਵਿਚ ਐਂਡੋਰਾ ਦੇ ਛੇ ਪਿੰਡਾਂ ਦੇ ਰਹਿਣ ਵਾਲੇ ਉਹ ਆਦਮੀ ਸ਼ਾਮਲ ਹਨ ਜਿਨ੍ਹਾਂ ਪਾਸ ਹਥਿਆਰ ਹਨ । ਇਕ ਹੋਰ ਅਜੀਬ ਗੱਲ ਇਹ ਹੈ ਕਿ ਫ਼ੌਜ ਵਿਚ ਕਿਸੇ ਦਾ ਰੈਂਕ ਸਿਪਾਹੀ ਨਹੀਂ ਹੁੰਦਾ ਬਲਕਿ ਸਾਰੇ ਅਫ਼ਸਰ ਹੀ ਹੁੰਦੇ ਹਨ । ਇਸ ਫ਼ੌਜ ਨੇ ਪਿਛਲੇ 700 ਸਾਲਾਂ ਤੋਂ ਕਿਸੇ ਜੰਗ ਵਿਚ ਹਿੱਸਾ ਨਹੀਂ ਲਿਆ । ਫ਼ੌਜੀ ਸੇਵਾ ਮਾਨ-ਅਰਥ ਹੀ ਹੁੰਦੀ ਹੈ । ਇਸ ਦੇਸ਼ ਦੀ ਬਦੇਸ਼ੀ ਨੀਤੀ ਫ਼ਰਾਂਸ ਦੇ ਹੱਥ ਵਿਚ ਹੈ । ਫ਼ਰਾਂਸ ਨੂੰ ਇਹ ਵੀ ਹੱਕ ਹਾਸਲ ਹੈ ਕਿ ਜਦੋਂ ਲੋੜ ਪਵੇ ਉਹ ਆਪਣੀ ਫ਼ੌਜ ਇਸ ਦੇਸ਼ ਦੇ ਅੰਦਰ ਘੱਲ ਸਕਦਾ ਹੈ । ਲੋਕੀ ਆਮ ਤੌਰ ਤੇ ਚੋਰ-ਬਾਜ਼ਾਰੀ ਵਿਚ ਲੱਗੇ ਹੋਏ ਹਨ । ਤਮਾਕੂ, ਸਿਗਰਟਾਂ ਅਤੇ ਮੋਟਰਕਾਰਾਂ ਦੀ ਸਮੱਗਲਿੰਗ ਜ਼ਿਆਦਾ ਹੁੰਦੀ ਹੈ । ਇਹ ਫ਼ਰਾਂਸੀਸੀ ਸਿੱਕੇ ਨਾਲ ਫ਼ਰਾਂਸ ਵਿਚੋਂ ਕਾਰਾਂ ਆਦਿ ਖਰੀਦ ਕੇ ਸਪੇਨ ਵਿਚ ਮੁਨਾਫ਼ਾ ਲੈ ਕੇ ਵੇਚ ਦਿੰਦੇ ਹਨ ਅਤੇ ਉਧਰੋਂ ਸਪੇਨ ਚੋਂ ਤਮਾਕੂ ਵਾਲੀਆਂ ਚੀਜ਼ਾਂ ਖ਼ਰੀਦ ਕੇ ਫ਼ਰਾਂਸ ਵਿਚ ਵੇਚੀਆਂ ਜਾਂਦੀਆਂ ਹਨ ।



ਐਂਡੋਰਾ ਦੀ ਇਕ ਪਹਾੜੀ ਜਿਸ ਉਤੇ ਖੰਡਰ ਅਤੇ 12 ਵੀਂ ਸਦੀ ਦਾ ਗਿਰਜਾ ਵੀ ਹਨ ।

ਫ਼ਰਾਂਸ ਵੱਲੋਂ ਐਂਡੋਰਾ ਵਿਚ ਦਾਖ਼ਲ ਹੋਣਾ ਬਹੁਤ ਔਖਾ ਹੈ । ਪੋਰਟ ਦ ਅਨਵਾਲੀਰਾ ਨਾਂ ਦਾ ਦੱਰਾ ਹੀ ਇਕੋ ਇਕ ਰਸਤਾ ਹੈ । ਇਹ ਦੱਰਾ 2438 ਮੀ. ਉੱਚਾ ਹੈ ਅਤੇ ਸਾਲ ਵਿਚ 8 ਮਹੀਨਿਆਂ ਲਈ ਬਰਫ ਨਾਲ ਢਕਿਆ ਰਹਿੰਦਾ ਹੈ । ਸਪੇਨ ਵਾਲੇ ਪਾਸਿਉਂ ਸਫ਼ਰ ਸੁਖਾਲਾ ਹੈ ।

ਇਥੋਂ ਦੇ ਕੁਦਰਤੀ ਦ੍ਰਿਸ਼ ਵੇਖਣਯੋਗ ਹਨ ਪਰ ਸਰਦੀ ਵਧੇਰੇ ਹੋਣ ਕਰਕੇ ਬਾਹਰਲੇ ਦੇਸ਼ਾਂ ਦੇ ਲੋਕ ਇਥੇ ਬਹੁਤ ਘੱਟ ਆਉਂਦੇ ਹਨ।

**ਐਤਰੇ ਆਰਣਯਕ** : ਇਹ 'ਐਤਰੇ ਬ੍ਰਾਹਮਣ' ਨਾਂ ਦੇ ਪ੍ਰਸਿੱਧ ਗ੍ਰੰਥ ਦਾ ਆਖ਼ਰੀ ਭਾਗ ਹੈ । 'ਬ੍ਰਾਹਮਣ' ਦੇ ਤਿੰਨ ਭਾਗ ਹੁੰਦੇ ਹਨ ਜਿਨ੍ਹਾਂ ਵਿਚੋਂ ਪਹਿਲਾ ਭਾਗ ਤਾਂ 'ਬ੍ਰਾਹਮਣ' ਹੀ ਹੁੰਦਾ ਹੈ ਜੋ ਮੁੱਖ ਅੰਸ਼ ਦੇ ਰੂਪ ਵਿਚ ਪਰਵਾਨ ਕੀਤਾ ਜਾਂਦਾ ਹੈ । 'ਆਰਣਯਕ' ਇਸ ਗ੍ਰੰਥ ਦਾ ਦੂਜਾ ਭਾਗ ਹੁੰਦਾ ਹੈ ਤੇ 'ਉਪਨਿਸ਼ਦ' ਤੀਜਾ । ਕਦੀ ਕਦੀ ਉਪਨਿਸ਼ਦ ਆਰਣਯਕ ਦਾ ਹੀ ਭਾਗ ਹੁੰਦਾ ਹੈ ਅਤੇ ਕਦੀ ਕਦੀ ਉਸ ਨੂੰ ਆਰਣਯਕ ਤੋਂ ਵੱਖਰਾ ਗ੍ਰੰਥ ਮੰਨਿਆ ਜਾਂਦਾ ਹੈ । ਐਤਰੇ ਆਰਣਯਕ ਵਿਚ ਉਪਨਿਸ਼ਦ ਵੀ ਸ਼ਾਮਲ ਹੈ।

ਇਸ ਦੇ ਪੰਜ ਭਾਗ ਹਨ- ਜਿਨ੍ਹਾਂ ਨੂੰ ਵੱਖਰੇ ਵੱਖਰੇ ਤੌਰ ਤੇ ਵੀ ਆਰਣਯਕ ਕਿਹਾ ਜਾਂਦਾ ਹੈ । ਅਸਲ ਵਿਚ ਇਹ ਪੰਜੇ ਆਰਣਯਕ ਵੱਖਰੇ ਵੱਖਰੇ ਪੂਰੇ ਗ੍ਰੰਥ ਮੰਨੇ ਜਾਂਦੇ ਹਨ । ਅੱਜਕੱਲ੍ਹ ਵੀ ਸ੍ਰਾਵਣੀ ਦੇ ਮੌਕੇ ਤੇ ਰਿਗਵੇਦੀ ਲੋਕ ਇਨ੍ਹਾਂ ਆਰਣਯਕਾਂ ਦੇ ਸ਼ੁਰੂ ਦੇ ਪਦਾਂ ਦਾ ਪਾਠ ਸੁਤੰਤਰ ਰੂਪ ਵਿਚ ਕਰਦੇ ਹਨ ਤੇ ਇਹ ਇਸ ਗੱਲ ਦਾ ਸਬੂਤ ਹੈ ਕਿ ਇਹ ਗ੍ਰੰਥ ਵੱਖੋ-ਵੱਖਰੇ ਹਨ ।

ਗ੍ਰੰਥ ਦੇ ਪਹਿਲੇ ਆਰਣਯਕ ਵਿਚ 'ਮਹਾਵ੍ਰਤ' ਦਾ ਵਰਣਨ ਹੈ ਜੋ ਐਤਰੇ ਬ੍ਰਾਹਮਣ ਦੇ 'ਸਵਾਮਿਅਨ' ਦਾ ਹੀ ਇਕ ਹਿੱਸਾ ਹੈ । ਦੂਜੇ ਆਰਣਯਕ ਦੇ ਆਖ਼ਰੀ ਅਧਿਆਵਾਂ ਵਿਚ (ਚੌਥੇ ਤੋਂ ਲੈ ਕੇ ਛੇਵੇਂ ਅਧਿਆਇ ਤੱਕ) ਐਤਰੇ ਉਪਨਿਸ਼ਦ ਹੈ । ਤੀਜੇ ਆਰਣਯਕ ਨੂੰ 'ਸਹਿੰਤੋਪਨਿਸ਼ਦ' ਵੀ ਕਹਿੰਦੇ ਹਨ ਕਿਉਂਕਿ ਇਸ ਵਿਚ ਸੰਘਤਾ ਪਦ ਅਤੇ ਕ੍ਰਮ ਪਾਠਾਂ ਦਾ ਵਰਣਨ ਅਤੇ ਸੂਰ, ਵਿਅੰਜਨ ਆਦਿ ਦੇ ਸਰੂਪ ਉਤੇ ਵਿਚਾਰ ਹੈ । ਚੌਥੇ ਆਰਣਯਕ ਵਿਚ ਮਹਾਵ੍ਰਤ ਦੇ ਪੰਜਵੇਂ ਦਿਨ ਵਰਤੀਆਂ ਜਾਣ ਵਾਲੀਆਂ ਮਹਾਨਾਮਨੀ ਰਿਚਾਵਾਂ ਦਿੱਤੀਆਂ ਗਈਆਂ ਹਨ ਅਤੇ ਅੰਤਮ ਆਰਣਯਕ ਵਿਚ ਨਿਸ਼ਕੈਵਲਯ ਸ਼ਾਸਤਰ ਦੇ ਵਰਣਨ ਨਾਲ ਪੂਰਾ ਗ੍ਰੰਥ ਸਮਾਪਤ ਹੋ ਜਾਂਦਾ ਹੈ ।

ਇਨ੍ਹਾਂ ਆਰਣਯਕਾਂ ਵਿਚੋਂ ਪਹਿਲੇ ਤਿੰਨਾਂ ਦਾ ਕਰਤਾ ਅਤਰੇ, ਚੌਥੇ ਦਾ ਆਸ਼ਵਲਾਯਨ ਅਤੇ ਪੰਜਵੇਂ ਦਾ ਸ਼ੌਨਕ ਮੰਨਿਆ ਜਾਂਦਾ ਹੈ । ਆਰਣਯਕ ਦੇ ਲਿਖਣ ਦੇ ਸਮੇਂ ਬਾਰੇ ਵਿਦਵਾਨ ਸਹਿਮਤ ਨਹੀਂ ਹਨ। ਡਾਕਟਰ ਕੀਥ ਇਸ ਨੂੰ ਯਾਸਕ ਦੀ ਰਚਨਾ 'ਨਿਰੁਕਤ' ਤੋਂ ਮਗਰੋਂ ਦੀ ਰਚਨਾ ਮੰਨ ਕੇ ਇਸ ਦਾ ਸਮਾਂ ਛੇਵੀਂ ਸਦੀ ਬਿਕਰਮੀ ਪੂਰਣ ਨਿਸ਼ਚਤ ਕਰਦਾ ਹੈ ਪਰ ਅਸਲ ਵਿਚ ਇਹ ਨਿਰੁਕਤ ਤੋਂ ਪੁਰਾਣਾ ਹੈ । ਐਤਰੇ ਬ੍ਰਾਹਮਣ ਦੀ ਰਚਨਾ ਕਰਨ ਵਾਲਾ ਮਹੀਦਾਸ ਐਤਰੇ ਹੀ ਇਸ ਆਰਣਯਕ ਦੇ ਪਹਿਲੇ ਤਿੰਨਾਂ ਅੰਸ਼ਾਂ ਦਾ ਵੀ ਕਰਤਾ ਸੀ । ਇਸ ਕਰਕੇ ਐਤਰੇ ਆਰਣਯਕ ਨੂੰ ਐਤਰੇ ਬ੍ਰਾਹਮਣ ਦਾ ਸਮਕਾਲੀ ਮੰਨਣਾ ਦਲੀਲ ਅਨੁਸਾਰ ਠੀਕ ਹੈ । ਇਸ ਆਰਣਯਕ ਨੂੰ ਨਿਰੁਕਤ ਤੋਂ ਵੀ ਪੁਰਾਣਾ ਮੰਨਣ ਦਾ ਕਾਰਣ ਇਹ ਹੈ ਕਿ ਇਸ ਦੇ ਤੀਜੇ ਭਾਗ ਵਿਚ ਵੈਦਿਕ ਵਿਆਕਰਣ ਪੇਸ਼ ਕੀਤਾ ਗਿਆ ਹੈ । ਉਸ ਦਾ ਵਿਸ਼ਾ ਪ੍ਰਾਤਿਸ਼ਾਖਯ ਅਤੇ ਨਿਰੁਕਤ ਦੋਹਾਂ ਵਿਚ ਪੇਸ਼ ਕੀਤੇ ਗਏ ਇਸ ਦੇ ਵਿਸ਼ੇ ਤੋਂ ਯਕੀਨੀ ਤੌਰ ਤੇ ਪੁਰਾਣਾ ਹੈ ।

**ਐਤਰੇ ਬ੍ਰਾਹਮਣ** : ਇਹ ਰਿਗਵੇਦ ਦੀ ਇਕ ਸ਼ਾਖ਼ਾ ਹੈ ਜਿਸ ਦਾ ਕੇਵਲ 'ਬ੍ਰਾਹਮਣ' ਭਾਗ ਹੀ ਮਿਲਦਾ ਹੈ, ਸੰਘਤਾ ਨਹੀਂ ਮਿਲਦੀ। ਆਪਣੀ ਮਹੱਤਤਾ ਕਾਰਣ 'ਰਿਗਵੇਦੀ ਬ੍ਰਾਹਮਣਾਂ' ਵਿਚ 'ਐਤਰੇ ਬ੍ਰਾਹਮਣ' ਦੀ ਪਹਿਲੀ ਥਾਂ ਹੈ । ਇਸ ਵਿਚ ਚਾਲ੍ਹੀ ਅਧਿਆਇ ਹਨ । ਪੰਜਾਂ ਪੰਜਾਂ ਅਧਿਆਵਾਂ ਨੂੰ ਰਲਾ ਕੇ ਇਕ 'ਪੰਚਿਕਾ' ਬਣਦੀ ਹੈ ਅਤੇ ਹਰ ਅਧਿਆਇ ਦੇ ਭਾਗ ਨੂੰ 'ਕੰਡਿਕਾ' ਕਿਹਾ ਜਾਂਦਾ ਹੈ । ਇਸ ਤਰ੍ਹਾਂ ਪੂਰੇ ਗ੍ਰੰਥ ਵਿਚ 8 ਪੰਚਿਕਾ, 40 ਅਧਿਆਇ ਅਤੇ 285 ਕੰਡਿਕਾਵਾਂ ਹਨ। ਸਾਰੇ ਸੋਮਯੱਗਾਂ ਦਾ ਮੂਲ ਕਾਰਣ ''ਅਗਨੀਸ਼ਟੋਮ'' ਯੱਗ ਹੈ ਇਸ ਲਈ ਇਸ ਵਿਚ ਅਗਨੀਸ਼ਟੋਮ ਯੱਗ ਦਾ ਸਭ ਤੋਂ ਵੱਧ ਵਿਸਥਾਰ ਨਾਲ ਵਰਨਣ ਕੀਤਾ ਗਿਆ ਹੈ । ਇਸ ਤੋਂ ਛੁੱਟ, ਯੱਗਾਂ ਵਿਚ ਵਰਤੇ ਜਾਣ ਵਾਲੇ ਸ਼ਾਸਤਰਾਂ ਦਾ ਅਤੇ ਅਗਨੀਸ਼ਟੋਮ ਨਾਲ ਸਬੰਧਤ-ਉਕਥਯ, ਅਤਿਰਾਤ ਅਤੇ ਸ਼ੋਡਸ਼ੀ ਆਦਿ ਯੱਗਾਂ ਦਾ ਬਹੁਤ ਵਿਸਥਾਰ ਨਾਲ ਜ਼ਿਕਰ ਕੀਤਾ ਗਿਆ ਹੈ । 'ਰਾਜਸ਼ਯਾ' ਦਾ ਵਰਣਨ, ਉਸ ਵਿਚ ਬਿਆਨ ਕੀਤੀ ਹੋਈ 'ਸ਼ੁਨਹਸ਼ੇਪ' ਦੀ ਕਥਾ ਅਤੇ 'ਇੰਦਰ ਮਹਾਭਿਸ਼ੇਕ' ਦਾ ਬਿਆਨ ਇਤਿਹਾਸਕ ਪੱਖ ਤੋਂ ਖ਼ਾਸ ਮਹੱਤਤਾ ਵਾਲਾ ਹੈ । ਅੱਠਵੀਂ ਪੰਚਿਕਾ ਵਿਚ ਪ੍ਰਾਚੀਨ ਭਾਰਤ ਦੇ ਚੱਕਰਵਰਤੀ ਰਾਜਿਆਂ ਦਾ ਖ਼ਾਸ ਵਰਣਨ ਹੈ ਜਿਸ ਵਿਚ ਇਸ ਸਬੰਧੀ ਪੁਰਾਣੀਆਂ ਕਹਾਣੀਆਂ ਸ਼ਾਮਲ ਕੀਤੀਆਂ ਗਈਆਂ ਹਨ । ਇਹ ਕਹਾਣੀਆਂ ਬੋਲੀ ਅਤੇ ਇਤਿਹਾਸ ਦੋਹਾਂ ਪੱਖਾਂ ਤੋਂ ਹੀ ਮਹੱਤਵ ਰੱਖਦੀਆਂ ਹਨ । 'ਐਤਰੇ' ਸ਼ਬਦ ਦੀ ਵਿਆਖਿਆ ਇਕ ਪੁਰਾਣੇ ਟੀਕਾਕਾਰ ਨੇ 'ਇਤਰਾ (ਸ਼ੂਦਰ) ਦਾ ਪੁੱਤਰ' ਕੀਤੀ ਹੈ ਜਿਸ ਕਰਕੇ ਇਸ ਬ੍ਰਾਹਮਣ ਦੇ ਮੋਢੀ ਉਤੇ ਨੀਵੀਂ ਜਾਤੀ ਦਾ ਹੋਣ ਦਾ ਦੋਸ਼ ਲਾਇਆ ਜਾਂਦਾ ਹੈ ਪਰ ਅਸਲੀਅਤ ਇਹ ਨਹੀਂ ਹੈ । 'ਅਵਸਤਾ' ਦਾ ਇਕ ਮਸ਼ਹੂਰ ਸ਼ਬਦ 'ਏਥ੍ਰੇਯ' ਹੈ ਜਿਸ ਦਾ ਅਰਥ ਯੱਗ ਕਰਾਉਣ ਵਾਲਾ ਪਰੋਹਿਤ ਹੈ । ਵਿਦਵਾਨਾਂ ਦੇ ਵਿਚਾਰ ਅਨੁਸਾਰ ਵੈਦਿਕ 'ਐਤਰੇਯ' ਨੂੰ ਇਸ ਐਤਰੇ ਨਾਲ ਸਬੰਧਤ ਮੰਨਣਾ ਭਾਸ਼ਾ ਸ਼ਾਸਤਰ ਦੀ ਸ਼ੈਲੀ ਦੇ ਪੱਖ ਤੋਂ ਬਿਲਕੁਲ ਠੀਕ ਹੈ । ਇਸ ਕਰਕੇ ਐਤਰੇ ਦਾ ਵੀ ਅਰਥ ਯੱਗ ਕਰਾਉਣ ਵਾਲਾ 'ਪਰੋਹਿਤ' ਹੈ । ਇਸ 'ਬ੍ਰਾਹਮਣ' ਵਿਚ ਵਿਚਾਰੇ ਗਏ ਵਿਸ਼ੇ ਦੀ ਆਲੋਚਨਾ ਕਰਨ ਤੇ ਇਸ ਅਰਥ ਦੀ ਸਚਾਈ ਵਿਚ ਕੋਈ ਸ਼ੱਕ ਨਹੀਂ ਰਹਿੰਦਾ । ਇਹ 'ਬ੍ਰਾਹਮਣ' ਹੋਤਰਕਰਮ ਨਾਲ ਸਬੰਧਤ ਵਿਸ਼ਿਆਂ ਬਾਰੇ ਬਹੁਤ ਸੋਹਣੀ ਅਤੇ ਪੂਰੀ ਜਾਣਕਾਰੀ ਦਿੰਦਾ ਹੈ ਅਤੇ ਇਹੋ ਹੀ ਇਸ ਦਾ ਮਹੱਤਵ ਹੈ । ਇਸ 'ਬ੍ਰਾਹਮਣ' ਦੇ ਹੋਰ ਅੰਸ਼ ਵੀ ਮਿਲਦੇ ਹਨ ਜਿਨ੍ਹਾਂ ਨੂੰ ਐਤਰੇ 'ਆਰਣਯਕ' ਅਤੇ ਐਤਰੇ 'ਉਪਨਿਸ਼ਦ' ਕਹਿੰਦੇ ਹਨ ।

**ਐਂਥਨੀ, ਸੇਂਟ** : ਇਹ ਈਸਾਈ ਮਤ ਦਾ ਸਭ ਤੋਂ ਪਹਿਲਾ ਮਠਵਾਸੀ ਹੈ । ਇਸ ਦਾ ਜਨਮ ਮਿਸਰ ਵਿਚ 251 ਈ. ਵਿਚ ਕੋਮਾ ਵਿਖੇ ਹੋਇਆ । ਇਸ ਨੇ 270 ਈ. ਵਿਚ ਘਰ ਬਾਰ ਤਿਆਗ ਕੇ ਇਕਾਂਤ ਵਿਚ ਰਹਿਣਾ ਤੇ ਤਪੱਸਵੀ ਜੀਵਨ ਬਿਤਾਉਣਾ ਸ਼ੁਰੂ ਕੀਤਾ । ਇਸ ਦੇ ਅਜਿਹੇ ਵਿਚਾਰਾਂ ਨਾਲ ਸਹਿਮਤ ਹੁੰਦੇ ਹੋਏ ਬਹੁਤ ਲੋਕ ਇਸ ਦੇ ਚੇਲੇ ਬਣ ਗਏ ਜਿਨ੍ਹਾਂ ਨੂੰ ਜੱਥੇਬੰਦ ਕਰਨ ਦੇ ਖ਼ਿਆਲ ਨਾਲ ਇਸ ਨੇ ਮਠ ਜੀਵਨ ਦੀ ਸੰਸਥਾ ਬਾਰੇ ਬਹੁਤ ਕੁਝ ਲਿਖਿਆ ਹੈ । ਇਸ ਦਾ ਐਰੀਆਵਾਦ (Arianism) ਨਾਲ ਵਿਰੋਧ ਸੀ । ਜਾਪਦਾ ਹੈ ਇਸ ਦੀ ਮੌਤ ਮੱਧ ਮਿਸਰ ਵਿਚ ਲਾਲ ਸਾਗਰ ਦੇ ਨੇੜੇ 17 ਜਨਵਰੀ, 355 ਨੂੰ ਹੋਈ ।

ਹ. ਪੁ.- ਐਨ. ਰਿ. ਐਥਿ; ਐਨ. ਬ੍ਰਿ. ਮਾ. 1 : 411

**ਐਂਥਨੀ, ਸੇਂਟ, ਆਫ਼ ਪਾਡੂਆ** : ਇਹ 1195 ਈ. ਵਿਚ ਲਿਜ਼ਬਨ ਵਿਖੇ ਪੈਦਾ ਹੋਇਆ । ਪਹਿਲੋਂ ਇਹ ਅਗਸਤਨੀ ਸੰਸਥਾ ਦਾ ਮੈਂਬਰ ਸੀ ਪਰ 1220 ਈ. ਵਿਚ ਇਹ ਫ੍ਰਾਂਸਿਸਕੀ ਸੰਸਥਾ ਵਿਚ ਸ਼ਾਮਲ ਹੋ ਗਿਆ। ਸੰਨ 1221 ਵਿਚ ਇਸ ਦਾ ਮੇਲ ਆਸੀਸੀ ਦੇ ਸੇਂਟ ਫ਼ਰਾਂਸਿਸ ਨਾਲ ਹੋਇਆ । ਮਗਰੋਂ ਇਹ ਧਰਮ-ਵਿਦਿਆ ਦਾ ਅਧਿਆਪਕ ਨਿਯਤ ਹੋਇਆ ਅਤੇ ਸਾਰੇ ਇਟਲੀ ਵਿਚ ਉਪਦੇਸ਼ਕ ਦੇ ਤੌਰ ਤੇ ਮਸ਼ਹੂਰ ਹੋ ਗਿਆ । 13 ਜੂਨ, 1231 ਨੂੰ ਇਸ ਦੀ ਮੌਤ ਇਟਲੀ ਵਿਚ ਆਰਸੈਲਾ ਵਿਖੇ ਹੋਈ ਜਦੋਂ ਕਿ ਇਹ ਪਾਡੂਆ ਜਾ ਰਿਹਾ ਸੀ ।

ਇਸ ਦੀ ਮੌਤ ਪਿੱਛੋਂ 1232 ਈ. ਵਿਚ ਇਸਦੇ ਸੰਤ ਹੋਣ ਦਾ ਐਲਾਨ ਕੀਤਾ ਗਿਆ। ਇਹ ਕੈਥੋਲਿਕ ਈਸਾਈ ਮਤ ਦੇ ਸਭ ਤੋਂ ਵੱਧ ਹਰਮਨ ਪਿਆਰੇ ਸੰਤਾਂ ਵਿਚੋਂ ਇਕ ਹੈ। ਇਸ ਦੀ ਯਾਦ ਹਰ ਸਾਲ 13 ਜੂਨ ਨੂੰ ਮਨਾਈ ਜਾਂਦੀ ਹੈ।

**ਐਂਥ੍ਰਾਸਾਈਟ** : ਯੂਨਾਨੀ ਵਿਚ ਐਂਥ੍ਰੈਕਸ, ਕੋਲੇ ਨੂੰ ਆਖਦੇ ਹਨ। ਐਂਥ੍ਰਾਸਾਈਟ ਕੋਲੇ ਦੀ ਸਭ ਤੋਂ ਚੰਗੀ ਕਿਸਮ ਹੈ। ਇਸ ਦਾ ਰੰਗ ਕਾਲਾ ਹੁੰਦਾ ਹੈ ਪਰ ਹੱਥ ਵਿਚ ਫੜਨ ਨਾਲ ਹੱਥ ਕਾਲਾ ਨਹੀਂ ਹੁੰਦਾ। ਇਸ ਦੀ ਚਮਕ ਧਾਤਾਂ ਵਰਗੀ ਨਹੀਂ ਹੁੰਦੀ। ਟੁੱਟਣ ਤੇ ਇਸ ਦੀਆਂ ਨਵੀਆਂ ਤਹਿਆਂ ਵਿਚੋਂ ਇਕ ਕੁੱਬੀ ਅਤੇ ਦੂਜੀ ਉੱਭਰੀ ਵਿਖਾਈ ਦਿੰਦੀ ਹੈ। ਇਸ ਨੂੰ ਕਨਕਾਇਡਲ ਟੁੱਟ ਵੀ ਕਹਿੰਦੇ ਹਨ। ਟੁੱਟੀਆਂ ਹੋਈਆਂ ਥਾਵਾਂ ਤੋਂ ਬਹੁਤ ਕਰਕੇ ਇਹ ਪੱਧਰਾ ਹੀ ਹੁੰਦਾ ਹੈ। ਇਹ 0.5 ਤੋਂ 2.5 ਤੱਕ ਕਰੜਾ ਹੁੰਦਾ ਹੈ ਅਤੇ 1.36 ਤੋਂ 1.84 ਤੱਕ ਇਸ ਦੀ ਵਿਸ਼ਿਸ਼ਟ ਘਣਤਾ ਹੁੰਦੀ ਹੈ।

**ਰਸਾਇਣਿਕ ਗੁਣ** – ਕੋਲੇ ਦੀਆਂ ਦੂਜੀਆਂ ਕਿਸਮਾਂ ਦੇ ਮੁਕਾਬਲੇ ਵਿਚ ਐਂਥ੍ਰਾਸਾਈਟ ਵਿਚ ਕਾਰਬਨ ਦੀ ਮਿਕਦਾਰ ਤੇ ਵਧੇਰੇ ਬੁਖ਼ਾਰਾਤ ਬਣ ਜਾਣ ਵਾਲੀਆਂ ਚੀਜ਼ਾਂ ਦੀ ਮਿਕਦਾਰ ਬਹੁਤ ਹੀ ਘੱਟ ਹੁੰਦੀ ਹੈ। ਪੈਨਸਿਲਵੇਨੀਆ ਐਂਥ੍ਰਾਸਾਈਟ ਵਿਚ 85 ਤੋਂ 93 ਫ਼ੀ ਸਦੀ, ਸਾਊਥਵੇਲਜ਼ ਐਂਥ੍ਰਾਸਾਈਟ ਵਿਚ 88 ਤੋਂ 95 ਫ਼ੀ ਸਦੀ, ਸੈਕਸਨੀ ਐਂਥ੍ਰਾਸਾਈਟ ਵਿਚ 81 ਫ਼ੀ ਸਦੀ ਅਤੇ ਦੱਖਣੀ ਰੂਸ ਦੇ ਐਂਥ੍ਰਾਸਾਈਟ ਵਿਚ 94 ਫ਼ੀ ਸਦੀ ਤੱਕ ਕਾਰਬਨ ਮਿਲਦੀ ਹੈ। ਇਸ ਵਿਚ ਕਾਰਬਨ ਤੋਂ ਇਲਾਵਾ ਹਾਈਡ੍ਰੋਜਨ, ਆੱਕਸੀਜਨ, ਨਾਈਟ੍ਰੋਜਨ ਆਦਿ ਵੀ ਹੁੰਦੀਆਂ ਹਨ। ਐਂਥ੍ਰਾਸਾਈਟ ਦੀ ਔਸਤ ਰਸਾਇਣਿਕ ਬਣਤਰ ਇਉਂ ਹੈ :-

ਕਾਰਬਨ 93.50 ਫ਼ੀ ਸਦੀ
ਹਾਈਡ੍ਰੋਜਨ 2.81 ਫ਼ੀ ਸਦੀ
ਆੱਕਸੀਜਨ 2.72 ਫ਼ੀ ਸਦੀ
ਨਾਈਟ੍ਰੋਜਨ 0.97 ਫ਼ੀ ਸਦੀ

ਐਂਥ੍ਰਾਸਾਈਟ ਮੁਸ਼ਕਲ ਨਾਲ ਬਲਦਾ ਹੈ ਪਰ ਇਕ ਵੇਰਾਂ ਸੁਲਘਣ ਤੇ ਫੇਰ ਖ਼ਤਮ ਹੋਣ ਤੱਕ ਜਲਦਾ ਰਹਿੰਦਾ ਹੈ। ਲਾਟ ਛੋਟੀ ਅਤੇ ਨੀਲੀ ਹੋਣ ਤੇ ਵੀ ਇਸ ਦੀ ਗਰਮਾਇਸ਼ ਬਹੁਤ ਹੁੰਦੀ ਹੈ। ਕਾਰਬਨ ਦੀ ਮਿਕਦਾਰ ਵਧਣ ਦੇ ਨਾਲ ਨਾਲ ਤਾਪ ਵੀ ਵਧਦਾ ਜਾਂਦਾ ਹੈ। ਤਾਪ ਨੂੰ ਕੈਲੋਰੀ ਫ਼ੀ ਗ੍ਰਾ. ਜਾਂ ਬ੍ਰਿਟਿਸ਼ ਥਰਮਲ ਯੂਨਿਟ ਫ਼ੀ ਪੌਂਡ ਲਿਖਿਆ ਜਾਂਦਾ ਹੈ। ਐਂਥ੍ਰਾਸਾਈਟ ਦੀ ਤਾਪ ਸ਼ਕਤੀ 14500 ਤੋਂ 15000 ਬ੍ਰਿਟਿਸ਼ ਥਰਮਲ ਯੂਨਿਟ ਫ਼ੀ ਪੌਂਡ ਹੁੰਦੀ ਹੈ (ਬ੍ਰਿਟਿਸ਼ ਥਰਮਲ ਯੂਨਿਟ ਦਾ ਭਾਵ ਤਾਪ ਦੀ ਉਹ ਮਾਤਰਾ ਹੈ ਜੋ ਇਕ ਪੌਂਡ ਪਾਣੀ ਦਾ ਤਾਪ -17.2° ਸੈਂ. ਵਧਾ ਦੇਵੇ) ਐਂਥ੍ਰਾਸਾਈਟ ਦੀ ਬਾਲਣ ਦੀ ਨਿਸਬਤ 12 ਤੋਂ ਵਧੇਰੇ ਹੁੰਦੀ ਹੈ।

**ਵਰਤੋਂ** – ਉਪਰ ਦੱਸੇ ਗੁਣਾਂ ਕਰਕੇ ਐਂਥ੍ਰਾਸਾਈਟ ਦੀ ਵਰਤੋਂ ਧਾਤਾਂ ਦੀਆਂ ਸਨਅੱਤਾਂ ਵਿਚ ਵਿਸ਼ੇਸ਼ ਰੂਪ ਵਿਚ ਕੀਤੀ ਜਾਂਦੀ ਹੈ। ਐਂਥ੍ਰਾਸਾਈਟ ਸਟੋਵ ਕਮਰਾ ਗਰਮ ਕਰਨ ਲਈ ਵਰਤੇ ਜਾਂਦੇ ਹਨ। ਧੂੰਆਂ ਰਹਿਤ ਹੋਣ ਕਰਕੇ ਬਹੁਤ ਸਾਰੇ ਘਰਾਂ ਵਿਚ ਇਸ ਦੀ ਵਰਤੋਂ ਬਾਲਣ ਦੇ ਰੂਪ ਵਿਚ ਵੀ ਹੁੰਦੀ ਹੈ ਪਰ ਬਿਟਿਊਮੈੱਨ ਮਿਲੇ ਕੋਲੇ ਨਾਲੋਂ ਵਧੇਰੇ ਮਹਿੰਗਾ ਹੋਣ ਕਰਕੇ ਇਸ ਦੀ ਵਰਤੋਂ ਘਰਾਂ ਵਿਚ ਘੱਟ ਹੁੰਦੀ ਹੈ।

**ਪੈਦਾਵਾਰ** – ਬਨਸਪਤੀਆਂ ਦੇ ਰੂਪ ਬਦਲਣ ਦੇ ਅਮਲ ਵਿਚ ਕ੍ਰਮਵਾਰ ਪੀਟ, ਲਿਗਨਾਈਟ, ਬਿਟਿਊਮੈੱਨ ਮਿਲਿਆ ਕੋਲਾ ਅਤੇ ਐਂਥ੍ਰਾਸਾਈਟ ਬਣਦੇ ਹਨ। ਬਿਟਿਊਮੈੱਨ ਮਿਲਿਆ ਕੋਲਾ ਤਾਪ ਅਤੇ ਦਬਾਉ ਦੇ ਅਸਰ ਨਾਲ ਐਂਥ੍ਰਾਸਾਈਟ ਬਣ ਜਾਂਦਾ ਹੈ। ਅਕਸਰ ਬਾਹਰ ਤੋਂ ਅੰਦਰ ਘੁਸ ਆਉਣ ਵਾਲੀਆਂ ਅਗਨੀ ਚਟਾਨਾਂ ਦੇ ਅਸਰ ਨਾਲ ਬਿਟਿਊਮੈੱਨ ਮਿਲਿਆ ਕੋਲਾ ਐਂਥ੍ਰਾਸਾਈਟ ਬਣ ਜਾਂਦਾ ਹੈ। ਕੁਝ ਐਂਥ੍ਰਾਸਾਈਟ ਦੇ ਡਿਪਾਜ਼ਿਟ ਮੂਲ ਬਨਸਪਤੀਆਂ ਵਿਚ ਦਬ ਜਾਣ ਤੋਂ ਪਹਿਲਾਂ ਹੀ ਜੀਵਾਣੂਆਂ ਵੱਲੋਂ ਲਿਆਂਦੀਆਂ ਤਬਦੀਲੀਆਂ ਦੇ ਸਿੱਟੇ ਵਜੋਂ ਹੀ ਬਣੇ ਹਨ।

ਐਂਥ੍ਰਾਸਾਈਟ ਦੀ ਪੈਦਾਵਾਰ ਲਈ ਦੁਨੀਆ ਭਰ ਵਿਚ ਏਸ਼ੀਆ ਸਭ ਨਾਲੋਂ ਅੱਗੇ ਹੈ। ਐਨ. ਬ੍ਰਿ. ਅਨੁਸਾਰ ਏਸ਼ੀਆ ਦਾ ਲਗਭਗ ਤਿੰਨ ਚੌਥਾਈ ਐਂਥ੍ਰਾਸਾਈਟ ਚੀਨ ਦੇ ਇਲਾਕੇ ਸ਼ਾਂਸੀ ਵਿਚ ਹੈ। ਹੁਨਾਨ ਚੀਨ ਵਿਚ ਐਂਥ੍ਰਾਸਾਈਟ ਦੀਆਂ ਤਹਿਆਂ ਆਮ ਤੌਰ ਤੇ 4.5-4.5 ਮੀ. ਮੋਟੀਆਂ ਹਨ। ਇਨ੍ਹਾਂ ਵਿਚੋਂ ਇਕ ਤਹਿ ਤਾਂ 15.2 ਮੀ. ਮੋਟੀ ਹੈ। ਰੂਸ ਦਾ ਇਲਾਕਾ ਡੌਨੈਟਸ, ਐਂਥ੍ਰਾਸਾਈਟ ਲਈ ਮਸ਼ਹੂਰ ਹੈ। ਸੰਯੁਕਤ ਰਾਜ (ਅਮਰੀਕਾ) ਦਾ ਸਾਰਾ ਐਂਥ੍ਰਾਸਾਈਟ ਅਪੈਲੇਸ਼ੀਅਨ ਖੇਤਰ ਵਿਚੋਂ ਮਿਲਦਾ ਹੈ। ਪੈਨਸਿਲਵੇਨੀਆ ਅਤੇ ਅਲਾਸਕਾ ਦੇ ਐਂਥ੍ਰਾਸਾਈਟ ਦੇ ਭੰਡਾਰ ਇਸੇ ਖੇਤਰ ਵਿਚ ਹੀ ਆਉਂਦੇ ਹਨ। ਪੈਨਸਿਲਵੇਨੀਆ ਦੇ ਉੱਤਰੀ-ਪੂਰਬੀ ਹਿੱਸੇ ਵਿਚ (ਐਨ. ਬ੍ਰਿ. ਅਨੁਸਾਰ) ਲਗਭਗ 123 ਵ. ਕਿ. ਮੀ. ਰਕਬੇ ਵਿਚੋਂ ਐਂਥ੍ਰਾਸਾਈਟ ਕੱਢਿਆ ਜਾਂਦਾ ਹੈ।

ਬਰਤਾਨੀਆ ਦੁਨੀਆ ਦੇ ਚਾਰ ਵੱਡੇ ਕੋਲਾ ਪੈਦਾ ਕਰਨ ਵਾਲੇ ਦੇਸ਼ਾਂ ਵਿਚੋਂ ਇਕ ਹੈ। ਉੱਥੋਂ ਦਾ ਸਾਰਾ ਕੋਲਾ ਵਧੀਆ ਕਿਸਮ ਦਾ ਹੈ। ਵੇਲਜ਼ ਦਾ ਐਂਥ੍ਰਾਸਾਈਟ ਆਪਣੇ ਗੁਣਾਂ ਕਰਕੇ ਦੁਨੀਆ ਭਰ ਵਿਚ ਮਸ਼ਹੂਰ ਹੈ ਅਤੇ ਵਿਦੇਸ਼ਾਂ ਵਿਚ ਇਸ ਦੀ ਮੰਗ ਬਹੁਤ ਹੈ। ਇਥੋਂ ਦੇ ਕੋਲੇ ਦੇ ਭੰਡਾਰਾਂ ਦੀਆਂ ਤਹਿਆਂ ਦੀ ਮੋਟਾਈ 36.5 ਮੀ. ਤੱਕ ਹੈ। ਭਾਰਤ ਵਿਚ ਮਿਲਣ ਵਾਲਾ ਬਹੁਤਾ ਕੋਲਾ ਵਧੀਆ ਕਿਸਮ ਦਾ ਨਹੀਂ ਹੈ ਪਰ ਕਸ਼ਮੀਰ ਅਤੇ ਦਾਰਜੀਲਿੰਗ ਦਾ ਕੋਲਾ ਐਂਥ੍ਰਾਸਾਈਟ ਵਰਗਾ ਹੀ ਹੈ।

**ਐਂਥ੍ਰਾਸੀਨ** : ਇਹ ਤਿੰਨ-ਚੱਕਰੀ ਹਾਈਡ੍ਰੋਕਾਰਬਨ ਹੈ। ਇਸ ਦਾ ਦਰਜਾ ਪਿਘਲਾਉ 213° ਸੈਂ. ਅਤੇ ਦਰਜਾ ਉਬਾਲ 351° ਸੈਂ. ਹੈ। ਇਹ ਬਹੁਤਾ ਕਰਕੇ ਲੁੱਕ ਵਿਚੋਂ ਮਿਲਦੀ ਹੈ। ਐਂਥ੍ਰਾਸੀਨ ਰੰਗ ਬਣਾਉਣ ਦੇ ਕੰਮ ਆਉਂਦੀ ਹੈ। ਇਸ ਦੇ ਚੌਦਾਂ ਕਾਰਬਨ ਪਰਮਾਣੂ ਇਕ ਹੀ ਤਲ ਵਿਚ ਰਹਿੰਦੇ ਹਨ। ਇਨ੍ਹਾਂ ਕਾਰਬਨ ਪਰਮਾਣੂਆਂ ਨੂੰ ਹੇਠ ਲਿਖੇ ਢੰਗ ਨਾਲ ਗਿਣਿਆ ਜਾਂਦਾ ਹੈ।

ਇਨ੍ਹਾਂ ਵਿਚੋਂ 9 ਅਤੇ 10 ਅੰਕ ਦੇ ਕਾਰਬਨ ਪਰਮਾਣੂਆਂ ਨੂੰ ਮੇਸੋ ਪੋਜ਼ੀਸ਼ਨ ਕਾਰਬਨ ਪਰਮਾਣੂ ਕਿਹਾ ਜਾਂਦਾ ਹੈ। ਐਂਥ੍ਰਾਸੀਨ ਦੀਆਂ ਤਿੰਨ ਮਾੱਨੋ ਸਬਸਟੀਚੀਊਸ਼ਨ ਪ੍ਰਾੱਡਕਟਸ ਅਤੇ 15 ਡਾਈ ਸਬਸਟੀਚੀਊਸ਼ਨ



ਪ੍ਰੌਡਕਟਸ ਪ੍ਰਾਪਤ ਹੁੰਦੀਆਂ ਹਨ । ਐਂਥ੍ਰਾਸੀਨ ਦੇ ਦੋ ਫ਼ਾਰਮੂਲੇ ਸੰਭਵ ਹਨ । ਇਕ ਵਿਚ ਕੇਵਲ ਇਕ ਆੱਰਥੋਕਵੀਨਾਈਡ ਚੱਕਰ ਹੈ ਅਤੇ ਦੂਜੇ ਵਿਚ ਦੋ ।




ਫ੍ਰਾਇਜ਼ ਨਿਯਮ ਦੇ ਅਨੁਸਾਰ ਪਹਿਲਾ ਫ਼ਾਰਮੂਲਾ ਵਧੇਰੇ ਸਥਾਈ ਹੈ । ਸ਼ੁੱਧ ਐਂਥ੍ਰਾਸੀਨ ਕਣਦਾਰ ਜਾਂ ਘੁਲਣ ਵਾਲੇ ਰੂਪ ਵਿਚ ਨੀਲੇ ਰੰਗ ਦੀ ਅਤੇ ਚਮਕਦਾਰ ਹੁੰਦੀ ਹੈ । ਗਲਣ ਤੇ ਇਹਦੀ ਚਮਕ ਨਸ਼ਟ ਹੋ ਜਾਂਦੀ ਹੈ ਪਰ ਜਿਉਂ ਹੀ ਇਹ ਫਿਰ ਠੋਸ ਹੋ ਜਾਂਦੀ ਹੈ, ਇਸ ਦੀ ਚਮਕ ਮੁੜ ਆ ਜਾਂਦੀ ਹੈ।

**ਐਥਾਨੇਸੀਅਸ, ਮਹਾਨ** : ਇਸ ਦਾ ਜਨਮ ਸਿਕੰਦਰੀਆ ਵਿਚ ਹੋਇਆ ਦੱਸਿਆ ਜਾਂਦਾ ਹੈ । ਇਸ ਦੇ ਜਨਮ ਦੇ ਸਾਲ ਵੱਖ ਵੱਖ ਪੁਸਤਕਾਂ ਵਿਚ ਵੱਖ ਵੱਖ ਦਿੱਤੇ ਹੋਏ ਹਨ । ਉਪਾਸਨਾ ਤੋਂ ਛੁੱਟ, ਇਹ ਆਰੀਅਸ ਦਾ ਵਿਰੋਧ ਅਤੇ ਬਾਦਸ਼ਾਹ ਦੇ ਦਖ਼ਲ ਤੋਂ ਗਿਰਜੇ ਦੀ ਮਜ਼੍ਹਬੀ ਆਜ਼ਾਦੀ ਦੀ ਰੱਖਿਆ ਕਰਨ ਲਈ ਮਸ਼ਹੂਰ ਹੈ । ਇਹ ਸੰਨ 325 ਵਿਚ ਨੀਸੀਆ ਦੀ ਵੱਡੀ ਸਭਾ ਵਿਚ ਸ਼ਾਮਲ ਸੀ ਜਿੱਥੇ ਕਿ ਆਰੀਅਸ ਦੀ ਸਿੱਖਿਆ ਨੂੰ ਨੁਕਸ ਵਾਲਾ ਮੰਨਿਆ ਗਿਆ ਸੀ । ਸੰਨ 326 ਵਿਚ ਇਹ ਸਿਕੰਦਰੀਆ ਦਾ ਪਾਦਰੀ ਬਣਿਆ ਪਰ ਆਰੀਅਸ ਅਤੇ ਉਸ ਦੇ ਸਾਥੀਆਂ ਦੀਆਂ ਸਾਜ਼ਿਸ਼ਾਂ ਕਰਕੇ ਇਸ ਨੂੰ ਪੰਜ ਵਾਰੀ ਸ਼ਹਿਰੋਂ ਕੱਢ ਦਿੱਤਾ ਗਿਆ । ਇਸ ਦੇ ਸਾਊਪੁਣੇ, ਉਦਾਰਤਾ ਤੇ ਅਮਨ-ਪਸੰਦੀ ਦੇ ਕਾਰਣ ਆਰੀਅਸ ਦੇ ਬਹੁਤ ਸਾਰੇ ਪੈਰੋਕਾਰ ਕੈਥੋਲਿਕ ਬਣ ਗਏ ।

**ਐਥਿਲ ਅਲਕੋਹਲ** : ਵੇਖੋ ਈਥਾਈਲ ਅਲਕੋਹਲ ।

**ਐਂਥ੍ਰੈਕਸ** : ਇਹ ਰੋਗ ਆਮ ਤੌਰ ਤੇ ਸ਼ਾਕਾਹਾਰੀ ਜੀਵਾਂ ਨੂੰ ਹੁੰਦਾ ਹੈ ਅਤੇ ਕਈ ਵਾਰੀ ਉਨ੍ਹਾਂ ਮਨੁੱਖਾਂ ਨੂੰ ਵੀ ਹੋ ਜਾਂਦਾ ਹੈ ਜਿਨ੍ਹਾਂ ਦਾ ਇਸ ਰੋਗ ਦੇ ਸ਼ਿਕਾਰ ਜੀਵਾਂ ਨਾਲ ਵਾਹ ਪੈਂਦਾ ਹੈ ਜਾਂ ਜੋ ਚਮੜੇ, ਉੱਨ ਆਦਿ ਦਾ ਕੰਮ ਕਰਦੇ ਹਨ । ਪਾਸਚਰ ਨੇ ਸਭ ਤੋਂ ਪਹਿਲਾਂ ਪਸ਼ੂਆਂ ਨੂੰ ਇਸ ਰੋਗ ਤੋਂ ਬਚਾਉਣ ਦਾ ਢੰਗ ਲਭਿਆ । ਜੀਵਾਣੂ ਖ਼ੁਰਾਕ ਦੇ ਨਾਲ ਸਰੀਰ ਵਿਚ ਦਾਖ਼ਲ ਹੋ ਜਾਂਦੇ ਹਨ ਅਤੇ ਖ਼ੂਨ ਜਾਂ ਟਿਸ਼ੂਆਂ ਵਿਚ ਵਧਦੇ ਰਹਿੰਦੇ ਹਨ । ਪੀਲੀਆ ਵੱਧ ਜਾਂਦਾ ਹੈ ਅਤੇ ਅਕਸਰ 12 ਤੋਂ 48 ਘੰਟਿਆਂ ਵਿਚ ਰੋਗੀ ਦੀ ਮੌਤ ਹੋ ਜਾਂਦੀ ਹੈ ।

ਮਨੁੱਖ ਨੂੰ ਹੋਣ ਵਾਲੇ ਰੋਗ ਦੇ ਹੇਠ ਲਿਖੇ ਰੂਪ ਹਨ :-

**(1) ਚਮੜੀ ਦਾ ਰੋਗ –** ਇਹ ਰੋਗ ਕਸਾਈਆਂ ਤੇ ਖਟੀਕਾਂ ਨੂੰ ਹੁੰਦਾ ਹੈ । ਰੋਗ ਦੇ ਹਮਲੇ ਦੇ ਪਿੱਛੋਂ ਤੰਤੂਆਂ ਦੀ ਗੰਢ ਬੱਝ ਜਾਂਦੀ ਹੈ ਜਿਸ ਕਾਰਨ ਖ਼ੂਨ ਵੱਧ ਜਾਂਦਾ ਹੈ ਅਤੇ ਥਾਂ ਗਲ ਜਾਂਦੀ ਹੈ । ਇਸ ਹਾਲਤ ਵਿਚ ਰੋਗ ਤੋਂ ਮੌਤ ਘੱਟ ਹੀ ਹੁੰਦੀ ਹੈ ।

**(2) ਫੇਫੜਿਆਂ ਦਾ ਰੋਗ –** ਇਸ ਨੂੰ ਉੱਨ ਛਾਂਟਣ ਵਾਲਿਆਂ ਦਾ ਰੋਗ ਵੀ ਕਿਹਾ ਜਾਂਦਾ ਹੈ । ਇਸ ਰੋਗ ਨਾਲ ਫੇਫੜੇ ਥਾਂ ਥਾਂ ਤੋਂ ਗਲਣੇ ਸ਼ੁਰੂ ਹੋ ਜਾਂਦੇ ਹਨ । ਰੋਗ ਦੇ ਇਸ ਰੂਪ ਵਿਚ ਅਕਸਰ ਮੌਤ ਹੋ ਜਾਂਦੀ ਹੈ ।

**(3) ਆਂਦਰਾਂ ਦਾ ਰੋਗ –** ਰੋਗ ਦੇ ਜੀਵਾਣੂ ਖ਼ੁਰਾਕ ਨਾਲ ਆਂਦਰਾਂ ਵਿਚ ਪਹੁੰਚ ਜਾਂਦੇ ਹਨ । ਇਨ੍ਹਾਂ ਜੀਵਾਣੂਆਂ ਦੇ ਖ਼ੂਨ ਵਿਚ ਪਹੁੰਚਣ ਦੇ ਕਾਰਨ ਜਦੋਂ ਸੈਪਟੀਸੀਮੀਆ ਹੋ ਜਾਂਦਾ ਹੈ ਤਾਂ ਮੌਤ ਯਕੀਨੀ ਹੈ । ਰੋਗ ਦੀ ਤਸ਼ਖ਼ੀਸ਼ ਤੰਤੂਆਂ ਵਿਚ ਜਾਂ ਖ਼ੂਨ ਵਿਚ ਜੀਵਾਣੂਆਂ ਦੇ ਦਿੱਸਣ ਤੇ ਹੀ ਕੀਤੀ ਜਾ ਸਕਦੀ ਹੈ । ਇਹ ਜੀਵਾਣੂ ਖ਼ੁਰਦਬੀਨ ਨਾਲ ਵੇਖਿਆਂ ਸਿੱਧੇ ਡੰਡੇ ਵਾਂਗ ਦਿਸਦੇ ਹਨ । ਇਨ੍ਹਾਂ ਦੇ ਸਿਰ ਕੱਟੇ ਹੋਏ ਦਿਖਾਈ ਦਿੰਦੇ ਹਨ । ਜੀਵਾਣੂਆਂ ਦੇ ਪਲ ਜਾਣ ਨਾਲ ਸਪੋਰ ਪੈਦਾ ਹੁੰਦੇ ਹਨ ਪਰ ਪਸ਼ੂ ਦੇ ਸਰੀਰ ਵਿਚ ਇਹ ਪੈਦਾ ਨਹੀਂ ਹੁੰਦੇ । ਇਨ੍ਹਾਂ ਉਪਰ ਇਕ ਪਰਦਾ ਜਿਹਾ ਬਣ ਜਾਂਦਾ ਹੈ । ਇਸ ਜੀਵਾਣੂ ਨੂੰ ਇਸੇ ਤਰ੍ਹਾਂ ਦੇ ਕਈ ਹੋਰ ਜੀਵਾਣੂਆਂ ਨਾਲੋਂ ਨਿਖੇੜਨਾ ਪੈਂਦਾ ਹੈ । ਐਂਥ੍ਰੈਕਸ ਜੀਵਾਣੂ ਸਾਰੇ ਜੰਤੂਆਂ ਵਿਚ ਰੋਗ ਪੈਦਾ ਕਰ ਸਕਦੇ ਹਨ । ਗਿਨੀਪਿਗ ਅਤੇ ਚੂਹੇ ਦੀ ਚਮੜੀ ਨੂੰ ਥੋੜ੍ਹਾ ਜਿਹਾ ਛਿਲ ਦੇਣ ਨਾਲ ਇਨ੍ਹਾਂ ਤੇ ਇਸ ਰੋਗ ਦਾ ਹਮਲਾ ਹੋ ਜਾਂਦਾ ਹੈ । ਰੋਗ ਦੀ ਰੋਕ ਲਈ ਇਨ੍ਹਾਂ ਜੀਵਾਣੂਆਂ ਤੋਂ ਇਕ ਵੈਕਸੀਨ ਤਿਆਰ ਕੀਤੀ ਜਾਂਦੀ ਹੈ । ਇਲਾਜ ਲਈ ਇਨ੍ਹਾਂ ਤੋਂ ਤਿਆਰ ਕੀਤਾ ਹੋਇਆ ਐਂਟੀ-ਐਂਥ੍ਰੈਕਸ ਸੀਰਮ ਅਤੇ ਸਲਫ਼ਾਨੇਮਾਈਡ ਦਵਾਈਆਂ ਲਾਭਦਾਇਕ ਹਨ । ਮੋਏ ਹੋਏ ਜੰਤੂ ਨੂੰ ਜਾਂ ਤਾਂ ਸਾੜ ਦੇਣਾ ਚਾਹੀਦਾ ਹੈ ਜਾਂ ਉਸ ਉੱਪਰ ਚੰਗੀ ਤਰ੍ਹਾਂ ਚੂਨਾ ਛਿੜਕ ਕੇ ਦਬਾ ਦੇਣਾ ਚਾਹੀਦਾ ਹੈ ।

**ਐਂਥੋਸਾਇਨਿਨ** : ਇਹ ਫੁੱਲਾਂ, ਪੱਤਿਆਂ ਅਤੇ ਫ਼ਲਾਂ ਵਿਚ ਮਿਲਣ ਵਾਲਾ ਪਿਗਮੈਂਟ ਹੁੰਦਾ ਹੈ । ਇਹ ਕੁਦਰਤੀ ਚੀਜ਼ਾਂ ਵਿਚ ਆੱਕਸੀਜਨ ਮਿਲਿਆ ਪਾਲੀਸਾਈਕਲਿਕ ਪਿਗਮੈਂਟ ਹੈ । ਜਲ ਵਿਸ਼ਲੇਸ਼ਣ ਕਰਨ ਨਾਲ ਇਸ ਵਿਚੋਂ ਐਗਲੂਕੋਨ ਨਿਕਲਦਾ ਹੈ ਜਿਸ ਕਰਕੇ ਇਸ ਦਾ ਨਾਂ ਐਂਥੋਸਾਇਨਿਨ ਪੈ ਗਿਆ । ਇਹ ਇਕ ਯੂਨਾਨੀ ਸ਼ਬਦ ਹੈ ਜਿਸ ਦਾ ਅਰਥ 'ਨੀਲਾ ਫੁੱਲ' ਹੈ । ਫ਼ਲਾਂ ਅਤੇ ਫੁੱਲਾਂ ਦਾ ਨੀਲਾ, ਲਾਲ ਅਤੇ ਵੈਂਗਣੀ ਰੰਗ ਅਕਸਰ ਇਸੇ ਪਿਗਮੈਂਟ ਕਰਕੇ ਹੀ ਹੁੰਦਾ ਹੈ।

ਐਂਥੋਸਾਇਨਿਨ ਦਾ ਫ਼ਾਰਮੂਲਾ ਬਣਾਉਣ ਵਿਚ ਵਿਲਸਟੈਟਰ ਕੈਰਰ ਰਾਬਿਨਸਨ ਆਦਿ ਨੇ ਖ਼ਾਸ ਕੰਮ ਕੀਤਾ ਹੈ । ਐਂਥੋਸਾਇਨਿਨ ਹਾਈਡ੍ਰੌਕਸੀ, ਬੈਂਜ਼ੋਪੀਰੀਲੀਅਮ ਲੂਣ ਦੇ ਗਲੂਕੋਸਾਈਡ ਹਨ । ਕੈਟਾਇਨ ਦੇ ਆਧਾਰ ਤੇ ਇਸ ਦਾ ਫ਼ਾਰਮੂਲਾ ਮੰਡਲ ਆਕਸੋਨੀਅਮ ਅਤੇ ਕਾਰਬੋਨੀਅਮ ਰੂਪਾਂ ਵਿਚ ਬਦਲਦਾ ਰਹਿੰਦਾ ਹੈ ਅਤੇ ਇਸ ਵਿਚ ਚਾਰ ਹਾਈਬ੍ਰਿਡ ਹੁੰਦੇ ਹਨ (ਵੇਖੋ ਹੇਠਾਂ ਦਿੱਤਾ ਫ਼ਾਰਮੂਲਾ) ।

ਇਸ ਵਿਚ (ੳ) ਅਤੇ (ਅ) ਆੱਕਸੋਨੀਅਮ ਕੈਟਾਇਨ ਦੇ ਅਤੇ (ੲ) ਅਤੇ (ਸ) ਕਾਰਬੋਨੀਅਮ ਕੈਟਾਇਨ ਦੇ ਅਨੁਨਾਦ ਹਾਈਬ੍ਰਿਡ ਹਨ। ਕਾਰਬਨ ਵਿਚ ਪਾਜ਼ਿਟਿਵ ਚਾਰਜ ਗ੍ਰਹਿਣ ਕਰਨ ਦੀ ਸ਼ਕਤੀ ਵਧੇਰੇ ਹੈ। ਇਸ ਲਈ 'ੳ' ਅਤੇ 'ਅ' ਫ਼ਾਰਮੂਲੇ ਵਧੇਰੇ ਸਥਾਈ ਹਨ । 'ੳ' ਅਤੇ 'ਅ' ਫ਼ਾਰਮੂਲਿਆਂ ਵਿਚ 'ੳ' ਜਿਸ ਵਿਚ ਨੈੱਫ਼ਥੇਲੀਨਾਇਡ ਆਕਾਰ ਹੈ । ਕਿਊਨੋਨਾਇਡ ਵਾਲੇ ਆਕਾਰ 'ਅ' ਨਾਲੋਂ ਵਧੇਰੇ ਸਥਾਈ ਹੈ । ਇਸ ਲਈ ਐਂਥੋਸਾਇਨਿਨ ਨੂੰ ਅਕਸਰ ਫ਼ਾਰਮੂਲਾ 'ੳ' ਨਾਲ ਹੀ ਦਰਸਾਇਆ ਜਾਂਦਾ ਹੈ । ਫ਼ਾਰਮੂਲਾ 'ੲ' ਵੀ ਵਿਸ਼ੇਸ਼ ਮਹੱਤਤਾ ਰੱਖਦਾ ਹੈ, ਕਿਉਂਕਿ ਨਾਈਟ੍ਰੇਸ਼ਨ ਦੇ ਰੀਐਕਸ਼ਨ ਵਿਚ ਨਾਈਟ੍ਰੋ ਸਮੂਹ ਫ਼ੀਨਾਈਲ ਸਮੂਹ ਵਿਚ ਸਥਾਨ '3' ਗ੍ਰਹਿਣ ਕਰਦਾ ਹੈ, ਅਰਥਾਤ ਇਹ ਕਾਰਬਨ '2' ਦੇ ਮੈਟਾ ਸਥਾਨ ਤੇ ਲਗਦਾ ਹੈ । ਇਹ ਤਾਂ ਹੀ ਸੰਭਵ ਹੈ, ਜਦੋਂ ਕਾਰਬਨ '2' ਤੇ ਥੋੜ੍ਹਾ ਜਿਹਾ ਹੀ ਪਾਜ਼ਿਟਿਵ ਚਾਰਜ ਹੋਵੇ ।

ਐਂਥੋਸਾਇਨਿਨ ਪ੍ਰਾਪਤ ਕਰਨ ਲਈ ਕੁਦਰਤ ਵਿਚ ਮਿਲਣ ਵਾਲੇ ਇਸ ਦੇ ਗਲੂਕੋਸਾਈਡ ਨੂੰ ਹਾਈਡ੍ਰੋਕਲੋਰਿਕ ਤੇਜ਼ਾਬ ਨਾਲ ਜਲਵਿਸ਼ਲੇਸ਼ਿਤ ਕੀਤਾ ਜਾਂਦਾ ਹੈ ਜਿਸ ਨਾਲ ਐਂਥੋਸਾਇਨਿਨ ਕਲੋਰਾਈਡ ਦੇ ਰੂਪ ਵਿਚ ਪ੍ਰਾਪਤ ਹੋ ਜਾਂਦਾ ਹੈ । ਪੌਦਿਆਂ ਵਿਚ ਐਂਥੋਸਾਇਨਿਨ ਦਾ ਰੰਗ ਪੌਦੇ ਦੇ ਤੰਤੂਆਂ ਦੇ ਸੰਘਣੇ ਹਾਈਡ੍ਰੋਜਨ ਆਇਨਾਂ ਤੇ ਨਿਰਭਰ ਹੈ । ਵੱਖ ਵੱਖ ਪੀ. ਐਚ. (pH) ਤੇ ਇਕ ਹੀ ਐਂਥੋਸਾਇਨਿਨ ਵੱਖ ਵੱਖ ਰੰਗ ਦਿੰਦਾ ਹੈ । ਇੰਜ 'ਕਾਰਨ-ਫਲਾਵਰ' ਦੇ ਨੀਲੇ ਫੁੱਲ ਅਤੇ ਗੁਲਾਬ ਦੇ ਲਾਲ ਫੁੱਲ ਦੋਵੇਂ ਹੀ ਸਾਇਆਨਿਡਿਨ ਕਲੋਰਾਈਡ ਪੈਦਾ ਕਰਦੇ ਹਨ। ਸਾਇਆਨਿਡਿਨ ਕਲੋਰਾਈਡ ਤੇਜ਼ਾਬੀ ਘੋਲ ਵਿਚ ਲਾਲ, ਉਦਾਸੀਨ ਘੋਲ ਵਿਚ ਵੈਂਗਣੀ ਅਤੇ ਖਾਰ ਵਾਲੇ ਘੋਲ ਵਿਚ ਨੀਲਾ ਰੰਗ ਦਿੰਦਾ ਹੈ।




ਐਂਥੋਸਾਇਨਿਨ ਤਿੰਨ ਕਿਸਮਾਂ ਦੇ ਗਲਾਈਕੋਨਾਂ ਵਿਚੋਂ ਪੈਦਾ ਹੁੰਦੇ ਹਨ । ਇਨ੍ਹਾਂ ਦੇ ਨਾਂ ਪੈਲਾਰਗੋਨਿਡਿਨ, ਸਾਇਆਨਿਡਿਨ ਅਤੇ ਡੈਲਫ਼ੀਨਿਡਿਨ ਹਨ ਜਿਨ੍ਹਾਂ ਵਿਚੋਂ 3-5 ਅਤੇ 7 ਸਥਾਨਾਂ ਤੇ ਹਾਈਡ੍ਰਾੱਕਸੀ ਗਰੁੱਪ ਹੁੰਦੇ ਹਨ । ਇਨ੍ਹਾਂ ਦੇ ਦੋ ਫ਼ੀਨਾਈਲ ਨਿਊਕਲੀਅਸ ਵਿਚ ਵੱਖ ਵੱਖ ਸੰਖਿਆਵਾਂ ਦੇ ਹਾਈਡ੍ਰਾੱਕਸੀ ਗਰੁੱਪ ਹੁੰਦੇ ਹਨ । ਇਨ੍ਹਾਂ ਦੇ 3 ਜਾਂ 5 ਸਥਾਨ ਤੇ ਗਲੂਕੋਸਾਈਡ ਦਾ ਗਲੂਕੋਸ ਅਣੂ ਜੁੜਿਆ ਹੁੰਦਾ ਹੈ । ਬਹੁਤੇ ਐਂਥੋਸਾਇਨਿਨ 3-, 5- ਡਾਈਗਲੂਕੋਸਾਈਡ ਹਨ ।




ਐਂਥੋਸਾਇਨਿਨ ਨੂੰ ਖਾਰ ਦੇ ਨਾਲ ਗਲਾਉਣ ਤੇ ਇਕ ਫ਼ੀਨੋਲ ਕਾਰਬਾੱਕਸਿਲਿਕ ਤੇਜ਼ਾਬ ਅਤੇ ਇਕ ਫ਼ੀਨੋਲਿਕ ਅੰਗ ਪ੍ਰਾਪਤ ਹੁੰਦਾ ਹੈ।







ਉਪਰ ਦੱਸੀਆਂ ਤਿੰਨ ਕਿਸਮਾਂ ਦੀ ਗਲਾਈਕੋਨ ਖਾਰ-ਗਲਣ-ਕਿਰਿਆ ਰਾਹੀਂ ਫਲੋਰੋ-ਗਲੂਸੀਨਾੱਲ ਅਤੇ ਕ੍ਰਮਵਾਰ ਇਕ-, ਦੋ-, ਅਤੇ ਤਿੰਨ ਫ਼ੀਨਾਈਲ ਕਾਰਬਾੱਕਸਿਲਿਕ ਤੇਜ਼ਾਬ ਪੈਦਾ ਕਰਦੇ ਹਨ । ਇਸ ਨਾਲ ਇਨ੍ਹਾਂ ਦਾ ਫ਼ਾਰਮੂਲਾ ਸਪੱਸ਼ਟ ਹੋ ਜਾਂਦਾ ਹੈ ।




ਐਂਥੋਸਾਇਨਿਨ

ਐਂਥੋਸਾਇਨਿਨ ਦਾ ਕਈ ਤਰੀਕਿਆਂ ਨਾਲ ਸੰਸ਼ਲੇਸ਼ਣ ਕੀਤਾ ਜਾ ਸਕਦਾ ਹੈ । ਇਨ੍ਹਾਂ ਵਿਚੋਂ ਰਾਬਿਨਸਨ ਦਾ ਤਰੀਕਾ ਮਸ਼ਹੂਰ ਹੈ । ਇਸ ਤਰੀਕੇ ਰਾਹੀਂ ਸੰਸ਼ਲੇਸ਼ਣ ਕਰਨ ਲਈ ਉਚਿਤ ਪ੍ਰਤਿਸਥਾਪਿਤ ਆਰਥੋ ਹਾਈਡ੍ਰੌਕਸੀ ਬੈਂਜ਼ੈਲਡਿਹਾਈਡ ਨੂੰ ਓਮੇਗਾਹਾਈਡ੍ਰੌਕਸੀ ਅਸੀ-ਟੋਫ਼ੀਨੋਨ ਦੀ ਪੈਦਾਵਾਰ ਨਾਲ ਜੋੜਿਆ ਜਾਂਦਾ ਹੈ ।




ਡੇਲਫ਼ੀਨਿਡਿਨ ਕੇਟਾਇਨ




ਫਲੋਰੋ- ਗਲੂਸੀਨੌਲ ਫੀਨੋਲ ਕਾਰਬੌਕ-ਸੀਲਿਕ ਤੇਜ਼ਾਬ ਐਂਥੋਸਾਇਨਿਨ

**ਐਂਦਰੀ ਉਪਿਤ** : ਇਹ ਲਟਵੀਆ ਦਾ ਇਕ ਉੱਘਾ ਲਿਖਾਰੀ ਹੈ ਜਿਸ ਦਾ ਜਨਮ 5 ਦਸੰਬਰ, 1877 ਨੂੰ ਹੋਇਆ । ਇਸ ਨੇ ਆਪਣੇ 50 ਸਾਲਾਂ ਦੇ ਸਾਹਿਤਿਕ ਜੀਵਨ ਵਿਚ 18 ਨਾਵਲ, 12 ਨਿੱਕੀਆਂ ਕਹਾਣੀਆਂ ਦੇ ਸੰਗ੍ਰਹਿ ਤੇ ਨਾਵਲ ਅਤੇ 30 ਇਕਾਂਗੀ ਨਾਟਕ ਲਿਖੇ । ਇਨ੍ਹਾਂ ਨਾਟਕਾਂ ਵਿਚ ਉਪਹਾਸ, ਦੁਖਾਂਤ ਤੇ ਸੁਖਾਂਤ ਡਰਾਮੇ ਵੀ ਸ਼ਾਮਲ ਹਨ । ਇਸ ਨੇ ਇਕ ਪੜਚੋਲਕਾਰ, ਸਾਹਿਤਕਾਰ ਅਤੇ ਪ੍ਰਕਾਸ਼ਕ ਦੇ ਤੌਰ ਤੇ ਵੀ ਸਾਹਿਤ ਉਸਾਰੀ ਵਿਚ ਕਾਫ਼ੀ ਹਿੱਸਾ ਪਾਇਆ ਹੈ । ਇਸ ਨੇ ਲਟਵੀਆ ਤੇ ਸੰਸਾਰ ਦੇ ਸਾਹਿਤ ਦੇ ਇਤਿਹਾਸ ਤੇ ਰੀਵੀਊ, ਲੇਖ ਅਤੇ ਖੋਜ-ਪੱਤਰ ਲਿਖੇ ਹਨ ।

**ਐਨ** : ਇਹ ਇੰਗਲੈਂਡ ਦੇ ਬਾਦਸ਼ਾਹ ਜੇਮਜ਼ ਦੂਜੇ ਦੀ ਦੂਜੀ ਧੀ ਸੀ । ਇਸਦਾ ਜਨਮ 6 ਫ਼ਰਵਰੀ 1655 ਨੂੰ ਲੰਡਨ ਵਿਖੇ ਹੋਇਆ। ਇਸ ਦੀ ਪਾਲਣਾ-ਪੋਸਣਾ ਪ੍ਰੋਟੈਸਟੈਂਟ ਵਾਤਾਵਰਣ ਵਿਚ ਹੋਈ ਸੀ । ਬਚਪਨ ਵਿਚ ਹੀ ਇਸ ਦਾ ਸਹੇਲਪੁਣਾ ਮਾਰਲਬਰੋ ਦੀ ਬਣਨ ਵਾਲੀ ਡੱਚਿਸ ਸਾਰਾ ਜੈਨਿੰਗਜ਼ ਚਰਚਿਲ ਨਾਲ ਪੈ ਗਿਆ ਸੀ । ਇਸ ਸਹੇਲਪੁਣੇ ਦਾ ਅਸਰ ਐਨ ਦੇ ਆਪਣੇ ਜੀਵਨ ਤੇ ਹੀ ਨਹੀਂ, ਸਗੋਂ ਇੰਗਲੈਂਡ ਦੇ ਇਤਿਹਾਸ ਤੇ ਵੀ ਬੜਾ ਡੂੰਘਾ ਪਿਆ । ਸੰਨ 1683 ਵਿਚ ਇਸ ਦਾ ਵਿਆਹ ਡੈਨਮਾਰਕ ਦੇ ਸ਼ਹਿਜ਼ਾਦੇ ਜਾਰਜ ਨਾਲ ਹੋਇਆ । ਭਾਵੇਂ ਰਾਜਨੀਤਕ ਤੌਰ ਤੇ ਲੋਕਾਂ ਨੂੰ ਇਹ ਸ਼ਾਦੀ ਪਸੰਦ ਨਹੀਂ ਸੀ ਪਰ ਫਿਰ ਵੀ ਵਿਆਹੁਤਾ ਜੀਵਨ ਵਿਚ ਇਹ ਸਬੰਧ ਸੁਖੀ ਸਾਬਤ ਹੋਇਆ । ਜੇਮਜ਼ ਦੇ ਪਿੱਛੋਂ ਵਿਲੀਅਮ ਇੰਗਲੈਂਡ ਦਾ ਬਾਦਸ਼ਾਹ ਬਣਿਆ ਅਤੇ ਵਿਲੀਅਮ ਦੀ ਮੌਤ ਮਗਰੋਂ 8 ਮਾਰਚ, 1702 ਨੂੰ ਐਨ ਗ੍ਰੇਟ ਬ੍ਰਿਟੇਨ ਅਤੇ ਆਇਰਲੈਂਡ ਦੀ ਮਲਕਾ ਬਣੀ । ਭਾਵੇਂ ਇਸ ਵਿਚ ਕੋਈ ਖ਼ਾਸ ਗੁਣ ਨਹੀਂ ਸੀ ਪਰ ਇਸ ਦੇ ਰਾਜ ਦਾ ਸਮਾਂ ਬਹੁਤ ਮਹਾਨ ਸਾਬਤ ਹੋਇਆ।

ਨਿੱਕੇ ਹੁੰਦਿਆਂ ਮਾਤਾ ਪਿਤਾ ਦੇ ਪਿਆਰ ਤੋਂ ਵਾਂਝਿਆਂ ਰਹਿਣ, ਆਪਣੇ 17 ਬੱਚਿਆਂ ਦੀ ਮੌਤ ਵੇਖਣ ਅਤੇ ਲਗਾਤਾਰ ਬੀਮਾਰ ਰਹਿਣ ਕਰਕੇ ਇਸ ਨੂੰ ਬਹੁਤ ਦੁੱਖ ਸਹਿਣਾ ਪਿਆ । ਟੱਬਰ ਦੇ ਬੰਧਨਾਂ, ਧਾਰਮਿਕ ਖਿੱਚੋਤਾਣ, ਫ਼ਰਜ਼ਾਂ ਨੂੰ ਪਾਲਣ ਦੀਆਂ ਗੁੰਝਲਾਂ ਅਤੇ ਦੇਸ਼ ਭਗਤੀ ਦੀਆਂ ਭਾਵਨਾਵਾਂ ਨੇ ਇਸ ਨੂੰ ਵਿਰੋਧੀ ਪਾਸਿਆਂ ਵੱਲ ਖਿੱਚਿਆ। ਅਮੀਰਾਂ ਵਜ਼ੀਰਾਂ ਦੇ ਆਪੋ ਵਿਚ ਦੇ ਵਿਰੋਧ ਅਤੇ ਗੁੱਟਬੰਦੀਆਂ, ਇਸ ਨੂੰ ਸਾਰੀ ਉਮਰ ਪਰੇਸ਼ਾਨ ਕਰਦੀਆਂ ਰਹੀਆਂ । ਇਹ ਕੋਈ ਖ਼ਾਸ ਸਿਆਣੀ ਵੀ ਨਹੀਂ ਸੀ ਪਰ ਆਪਣੀਆਂ ਹੱਦਾਂ ਵਿਚ ਰਹਿ ਕੇ ਇਹ ਸਦਾ ਹੀ ਈਮਾਨਦਾਰੀ ਨਾਲ ਆਪਣੇ ਫ਼ਰਜ਼ ਪੂਰੇ ਕਰਨ ਵਿਚ ਲੱਗੀ ਰਹੀ ।

ਸ਼ੁਰੂ ਤੋਂ ਹੀ ਇਸ ਦੀ ਰੁਚੀ ਚਰਚ (ਧਰਮ) ਦੀਆਂ ਗੁੰਝਲਾਂ ਸੁਲਝਾਉਣ ਵੱਲ ਹੀ ਰਹੀ । ਦੇਸ਼ ਦੀਆਂ ਵੱਡੀਆਂ ਵੱਡੀਆਂ ਪਾਰਟੀਆਂ ਨਾਲ ਇਸ ਦਾ ਮੇਲ-ਜੋਲ ਚਰਚ ਸਬੰਧੀ ਭਾਵਨਾਵਾਂ ਦੇ ਅਸਰ ਹੇਠ ਹੀ ਰਿਹਾ । ਨਿੱਜੀ ਤੌਰ ਤੇ ਟੋਰੀ ਪਾਰਟੀ ਨਾਲ ਇਸ ਦੀ ਹਮਦਰਦੀ ਹੁੰਦਿਆਂ ਹੋਇਆਂ ਵੀ ਵਿਗ੍ਹ ਪਾਰਟੀ ਨਾਲ ਵੀ ਇਸ ਦਾ ਸਬੰਧ ਦਿਨੋਂ ਦਿਨ ਮਜ਼ਬੂਤ ਹੁੰਦਾ ਗਿਆ ਕਿਉਂਕਿ ਚਰਚਿਲ, ਜੋ ਇਸ ਦੀ ਕਿਰਪਾ ਦਾ ਪਾਤਰ ਸੀ, ਉਸ ਪਾਰਟੀ ਦਾ ਉੱਘਾ ਮੈਂਬਰ ਸੀ । ਮਾਰਲਬਰੋ ਦੀ ਬਲੇਨਹਾਈਮ ਦੀ ਸ਼ਾਨਦਾਰ ਜਿੱਤ ਦੇ ਕਾਰਣ ਵਿਗ੍ਹ ਪਾਰਟੀ ਦਾ ਅਸਰ ਬਹੁਤ ਵੱਧ ਗਿਆ । ਅਸਲ ਵਿਚ ਮਾਰਲਬਰੋ ਦੀ ਕਿਸਮਤ ਦਾ ਸਿਤਾਰਾ ਡੁੱਬਣਾ ਸ਼ੁਰੂ ਹੋ ਗਿਆ ਸੀ । ਸਾਰਾ ਦੀ ਥਾਂ ਤੇ ਉਸ ਦੀ ਰਿਸ਼ਤੇਦਾਰ ਮਿਸਿਜ਼ ਮੈਸਮ ਐਨ ਦੇ ਨੇੜੇ ਹੋ ਗਈ । ਅਸਲ ਵਿਚ ਇੰਗਲੈਂਡ ਦੇ ਲੋਕ ਵੀ ਮਾਰਲਬਰੋ ਦੀਆਂ ਜੰਗਾਂ ਤੋਂ ਤੰਗ ਆ ਗਏ ਸਨ । ਵਿਗ੍ਹ ਪਾਰਟੀ ਦਾ ਪ੍ਰਬੰਧ ਖਤਮ ਹੋਣ ਤੇ ਹਾਰਲੇ ਦੀ ਅਗਵਾਈ ਵਿਚ, ਜੋ ਗੁਪਤ ਰੂਪ ਵਿਚ ਐਨ ਦਾ ਇਤਬਾਰੀ ਸਲਾਹਕਾਰ ਸੀ, ਟੋਰੀ ਸਰਕਾਰ ਕਾਇਮ ਹੋਈ। ਐਨ ਦੇ ਰਾਜ ਦੇ ਅੰਤ ਵਿਚ ਵਿਰਾਸਤ ਦਾ ਸਵਾਲ ਜ਼ੋਰ ਪਕੜ ਗਿਆ । ਐਨ ਆਪਣੇ ਭਰਾ ਪ੍ਰੀਟੈਂਡਰ ਨੂੰ ਉਤਰ-ਅਧਿਕਾਰੀ ਬਣਾਉਣਾ ਚਾਹੁੰਦੀ ਸੀ ਪਰ ਉਹ ਮੰਤਰੀ ਮੰਡਲ ਦੇ ਤੇ ਜਨਤਾ ਦੇ ਕਰੜੇ ਵਿਰੋਧ ਕਾਰਣ ਕਾਮਯਾਬ ਨਾ ਹੋ ਸਕੀ । ਲੰਡਨ ਵਿਖੇ ਅਗਸਤ, 1714 ਨੂੰ ਇਸ ਦੀ ਮੌਤ ਹੋ ਗਈ । ਸੰਸਾਰ ਦਾ ਸਭ ਤੋਂ ਵੱਡੇ ਜਰਨੈਲਾਂ ਵਿਚ ਮਾਰਲਬਰੋ ਦੇ ਡਿਊਕ ਦੀਆਂ ਸ਼ਾਨਦਾਰ ਜਿੱਤਾਂ, ਰਾਜਨੀਤੀ ਵਿਚ ਪਾਰਟੀ ਸਿਸਟਮ ਦੇ ਵਿਕਾਸ, ਇੰਗਲੈਂਡ ਅਤੇ ਸਕਾਟਲੈਂਡ ਦੇ ਸੰਗਠਨ, ਈਸਟ ਇੰਡੀਆ ਕੰਪਨੀ ਦੀਆਂ ਸਮੱਸਿਆਵਾਂ ਦੇ ਕਾਮਯਾਬ ਹੱਲ ਅਤੇ ਐਡੀਸਨ, ਡਿਫੋ, ਸਵਿਫਟ ਅਤੇ ਪੋਪ ਵਰਗੇ ਮਹਾਨ ਸਾਹਿਤਕਾਰਾਂ ਦਾ ਹੋਣਾ ਕੁਝ ਕਾਰਨ ਸਨ, ਜਿਨ੍ਹਾਂ ਨੇ ਐਨ ਦੇ ਰਾਜ ਨੂੰ ਸ਼ਾਨਦਾਰ ਬਣਾ ਦਿੱਤਾ ।

**ਐੱਨ. ਐੱਸ. ਵਰਦਾਚਾਰੀ** : ਭਾਰਤ ਦੇ ਇਸ ਦੇਸ਼ ਭਗਤ ਦਾ ਜਨਮ 25 ਜਨਵਰੀ, 1897 ਨੂੰ ਸ੍ਰੀ ਅਨੰਦਚਾਰੀ ਦੇ ਘਰ ਤੇਰਾਨੀ (ਆਂਧਰਾ ਪ੍ਰਦੇਸ਼) ਵਿਖੇ ਹੋਇਆ । ਅਪਣੀ ਮੁੱਢਲੀ ਸਿੱਖਿਆ ਉਸ ਸਮੇਂ ਦੀ ਮਦਰਾਸ ਪ੍ਰੈਜ਼ੀਡੈਂਸੀ ਵਿਚ ਪ੍ਰਾਪਤ ਕਰਨ ਤੋਂ ਬਾਅਦ ਇਹ ਮਦਰਾਸ ਆ ਗਿਆ ਜਿਥੇ 1918 ਵਿਚ ਕਾਨੂੰਨ ਦੀ ਡਿਗਰੀ ਪ੍ਰਾਪਤ ਕੀਤੀ ।

ਆਪਣੇ ਮੁੱਢਲੇ ਜੀਵਨ ਵਿਚ ਹੀ ਇਹ ਕਾਂਗਰਸ ਵਿਚ ਸ਼ਾਮਲ ਹੋ ਗਿਆ ਤੇ 1919 ਵਿਚ ਇਸ ਨੇ ਨਾਮਿਲਵਰਤਨ ਅੰਦੋਲਨ ਵਿਚ ਭਾਗ ਲਿਆ । ਇਹ ਕਈ ਸਾਲ ਤੱਕ ਮਦਰਾਸ ਜ਼ਿਲ੍ਹਾ ਕਾਂਗਰਸ ਕਮੇਟੀ ਦਾ ਵੀ ਸਕੱਤਰ ਰਿਹਾ । ਜਦੋਂ 1937 ਵਿਚ ਸ੍ਰੀ ਸੀ. ਰਾਜ ਗੋਪਾਲਾਚਾਰੀਆ ਨੇ ਮਦਰਾਸ ਵਿਚ ਕਾਂਗਰਸ ਦਾ ਪਹਿਲਾ ਮੰਤਰੀ-ਮੰਡਲ ਬਣਾਇਆ ਤਾਂ ਇਸ ਨੂੰ ਸੰਸਦੀ ਸਕੱਤਰ ਨਿਯੁਕਤ ਕੀਤਾ ਗਿਆ । ਸੁਤੰਤਰਤਾ ਪ੍ਰਾਪਤੀ ਤੋਂ ਬਾਅਦ, 1950 ਵਿਚ ਇਹ ਮਦਰਾਸ ਰਾਜ ਦੇ ਵਿਧਾਨ ਮੰਡਲ ਦਾ ਮੈਂਬਰ ਚੁਣਿਆ ਗਿਆ ।

ਇਸ ਦਾ ਜੀਵਨ ਇਕ ਸੱਚੇ ਦੇਸ਼ ਭਗਤ ਦਾ ਜੀਵਨ ਹੈ । ਇਸ ਗੱਲ ਦਾ ਪਤਾ ਇਸ ਦੇ ਜੀਵਨ ਦੀਆਂ ਵੱਖ ਵੱਖ ਘਟਨਾਵਾਂ ਤੋਂ ਲਗਦਾ ਹੈ । ਇਸ ਨੇ ਨਾਗਪੁਰ ਵਿਚ ਹੋਏ ਝੰਡਾ ਸਤਿਆਗ੍ਰਹਿ ਅੰਦੋਲਨ ਅਤੇ

ਲੂਣ ਸਤਿਆਗ੍ਰਹਿ ਅੰਦੋਲਨ ਵਿਚ ਭਾਗ ਲਿਆ । ਵਿਦੇਸ਼ੀ ਕੱਪੜੇ ਦੀਆਂ ਦੁਕਾਨਾਂ ਦੀ ਪਿਕਟਿੰਗ ਵਿਚ ਵੀ ਇਸ ਨੇ ਹਿੱਸਾ ਲਿਆ । ਆਪਣੇ ਭਾਸ਼ਣਾਂ ਰਾਹੀਂ ਵਿਦਿਆਰਥੀਆਂ ਨੂੰ ਇਸ ਗੱਲ ਦੀ ਪ੍ਰੇਰਨਾ ਦਿੰਦਾ ਰਿਹਾ ਕਿ ਉਹ ਰਾਸ਼ਟਰੀ ਸਰਗਰਮੀਆਂ ਵਿਚ ਵੱਧ ਚੜ੍ਹ ਕੇ ਹਿੱਸਾ ਲੈਣ । ਇਹ ਇਸ ਹੱਕ ਵਿਚ ਹੈ ਕਿ ਸਾਡੀ ਸਿਖਿਆ ਪ੍ਰਣਾਲੀ ਵਿਚ ਕਾਫ਼ੀ ਪਰਿਵਰਤਨ ਕੀਤੇ ਜਾਣੇ ਚਾਹੀਦੇ ਹਨ । ਇਸ ਅਨੁਸਾਰ ਸਿਖਿਆ ਦੀ ਮੌਜੂਦਾ ਪ੍ਰਣਾਲੀ ਠੀਕ ਕਿਸਮ ਦੇ ਪੜ੍ਹੇ ਲਿਖੇ ਨੌਜਵਾਨ ਪੈਦਾ ਨਹੀਂ ਕਰ ਰਹੀ ।

ਇਸ ਨੂੰ ਲਿਖਣ-ਪੜ੍ਹਨ ਦਾ ਸ਼ੌਕ ਹੈ । ਇਹ ਰਾਜਨੀਤਿਕ ਵਿਸ਼ਿਆਂ ਤੇ ਲੇਖ ਲਿਖ ਕੇ ਵੱਖ ਵੱਖ ਰਸਾਲਿਆਂ ਵਿਚ ਛਪਵਾਉਂਦਾ ਰਿਹਾ ਹੈ । ਇਸਨੇ ਕਤਾਈ ਅਤੇ ਬੁਣਾਈ ਦੇ ਵਿਸ਼ੇ ਤੇ ਇਕ ਪੁਸਤਕ "ਹੈਂਡ ਸਪਿਨਿੰਗ ਐਂਡ ਵੀਵਿੰਗ" ਲਿਖੀ ਹੈ ।

ਇਹ ਇਕ ਸਰਗਰਮ ਗਾਂਧੀਵਾਦੀ ਰਾਜਨੀਤੀਵੇਤਾ ਹੈ । ਆਪਣੇ ਖੇਤਰ ਦੀ ਰਾਜਨੀਤੀ ਵਿਚ ਇਹ ਅਹਿਮ ਹਿੱਸਾ ਪਾਉਂਦਾ ਰਿਹਾ ਹੈ ।

ਹ. ਪੁ.- ਡਿ. ਨੈ. ਬਾ. 4 : 382

**ਐਨਸਾਈਕਲੋਪੀਡੀਆ** : ਵੇਖੋ, ਵਿਸ਼ਵ ਕੋਸ਼

**ਐਨਸੋਨੀਆ** : ਸੰਯੁਕਤ ਰਾਜ ਅਮਰੀਕਾ ਵਿਚ ਦੱਖਣ-ਪੱਛਮ ਕਨੈਟੀਕਟ ਰਾਜ ਦੀ ਨਿਊ ਹੈਵਨ ਕਾਉਂਟੀ ਦਾ ਇਕ ਸ਼ਹਿਰ ਹੈ ਜਿਹੜਾ ਨਾਗਟੱਕ ਦਰਿਆ ਦੇ ਕੰਢੇ ਉੱਤੇ ਸਥਿਤ ਹੈ । ਇਹ ਸ਼ਹਿਰ ਨਿਊਯਾਰਕ ਨਿਊ ਹੈਵਨ ਹਾਰਡਫੋਰਡ ਰੇਲ ਰੋਡ ਉੱਤੇ ਸਥਿਤ ਬ੍ਰਿਜਪੋਰਟ ਤੋਂ ਲਗਭਗ 25 ਕਿ. ਮੀ. ਦੀ ਦੂਰੀ ਤੇ ਉੱਤਰ-ਪੂਰਬ ਵੱਲ ਵਸਿਆ ਹੋਇਆ ਹੈ ।

ਇਹ ਸ਼ਹਿਰ 1551 ਈ. ਤੋਂ ਡਰਬੀ ਟਾਊਨਸ਼ਿਪ ਦਾ ਹਿੱਸਾ ਚਲਿਆ ਆਉਂਦਾ ਸੀ ਅਤੇ 1893 ਈ. ਵਿਚ ਇਸ ਨੂੰ ਵੱਖਰੇ ਸ਼ਹਿਰ ਦਾ ਦਰਜਾ ਦਿੱਤਾ ਗਿਆ । ਨਿਊਯਾਰਕ ਸ਼ਹਿਰ ਦੇ ਐਨਸੋਨੀਆ ਗ੍ਰੀਨ ਫੈਲਪਸ ਨੇ ਇਸ ਸ਼ਹਿਰ ਨੂੰ 1843 ਈ. ਵਿਚ ਡਰਬੀ ਨਾਲੋਂ ਵੱਖ ਕੀਤਾ ਸੀ । ਉਸ ਦੇ ਨਾਂ ਤੇ ਇਸ ਸ਼ਹਿਰ ਦਾ ਨਾਂ ਐਨਸੋਨੀਆ ਰੱਖਿਆ ਗਿਆ।

ਐਨਸੋਨੀਆ ਨੇ ਇਥੇ ਆਪਣੀਆਂ ਤਾਂਬੇ ਤੇ ਪਿੱਤਲ ਦੀਆਂ ਫ਼ੈਕਟ-ਰੀਆਂ ਸਥਾਪਿਤ ਕੀਤੀਆਂ ਸਨ। ਸੰਨ 1846 ਤੋਂ ਹੀ ਇਥੇ ਭਾਰੀ ਮਸ਼ੀਨਰੀ ਦਾ ਉਦਯੋਗ ਵਿਕਸਿਤ ਹੋਣਾ ਸ਼ੁਰੂ ਹੋ ਗਿਆ ਸੀ । ਐਨਸੋਨੀਆ ਅਤੇ ਇਸ ਦੇ ਗਵਾਂਢੀ ਸ਼ਹਿਰ ਡਰਬੀ ਅਤੇ ਸ਼ੈਨਟਨੀ ਨਾਲ ਮਿਲਕੇ ਰਾਜ ਦਾ ਇਕ ਮਹੱਤਵਪੂਰਨ ਉਦਯੋਗਿਕ ਕੇਂਦਰ ਬਣਾਉਂਦੇ ਹਨ ।

ਆਬਾਦੀ – 19,039 (1980)

41° 20′ ਉ. ਵਿਥ.; 73° 05′ ਪੱ. ਲੰਬ.

ਹ. ਪੁ.- ਐਨ. ਅਮੈ. 2 : 8; ਐਨ. ਬ੍ਰਿ. ਮਾ. 1 : 403

**ਐਨਹਾਈਮ** : ਕੈਲਿਫੋਰਨੀਆ ਰਾਜ (ਸ. ਰ. ਅ.) ਦੀ ਆਰੇਂਜ ਕਾਉਂਟੀ ਦਾ ਇਕ ਸ਼ਹਿਰ ਹੈ ਅਤੇ ਸੈਂਟਾ ਐਨਾ ਦਰਿਆ ਦੇ ਕੰਢੇ ਉਤੇ ਸਥਿਤ ਹੈ । ਇਸ ਸ਼ਹਿਰ ਨੂੰ ਜਰਮਨ ਵਾਸੀਆਂ ਨੇ ਵਸਾਇਆ ਸੀ । ਸੰਨ 1950 ਤੋਂ ਬਾਅਦ ਇਸ ਸ਼ਹਿਰ ਨੇ ਉਦਯੋਗ ਵਿਚ ਬਹੁਤ ਉੱਨਤੀ ਕੀਤੀ ਜਿਸ ਕਾਰਨ ਨਿੰਬੂ ਜਾਤੀ ਦੇ ਫਲਾਂ ਅਤੇ ਅੰਗੂਰਾਂ ਦੇ ਬਾਗਾਂ ਦੀ ਥਾਂ ਕਾਰਖ਼ਾਨਿਆਂ ਨੇ ਲੈ ਲਈ । ਡਿਜ਼ਨੀਲੈਂਡ ਪਾਰਕ, ਕੈਲਿਫ਼ੋਰਨੀਆ ਏਂਜਲਜ਼ ਸਟੇਡੀਅਮ ਅਤੇ ਐਨਹਾਈਮ ਕਨਵੈਨਸ਼ਨ ਸੈਂਟਰ ਇਸ ਸ਼ਹਿਰ ਦੀ ਆਰਥਕ ਸੰਪਤੀ ਹਨ । ਇਹ ਸ਼ਹਿਰ 1915 ਈ. ਵਿਚ ਨਿਗਮਤ ਕੀਤਾ ਗਿਆ ।

ਆਬਾਦੀ – ਸ਼ਹਿਰ – 221,847; ਮੈ. ਖੇ. 266,406 (1991)

33° 51′ ਉ. ਵਿਥ.; 117° 57′ ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 1 : 336 ; ਐਨ. ਅਮੈ 1 : 605

**ਐਨਕਸਾਜ਼ੀ** : ਇਹ ਕੰਮ ਭਾਰੀ ਜ਼ਿੰਮੇਵਾਰੀ ਵਾਲਾ ਹੈ । ਡਾਕਟਰ ਨੇ ਭਾਵੇਂ ਐਨਕ ਦਾ ਨੰਬਰ ਠੀਕ ਹੀ ਦਿੱਤਾ ਹੋਵੇ ਪਰ ਜੇ ਐਨਕਸਾਜ਼ ਸ਼ੀਸ਼ੇ ਦੀ ਜੜਾਈ ਥੋੜ੍ਹੀ ਜਿਹੀ ਵੀ ਗ਼ਲਤ ਕਰ ਬੈਠੇ ਤਾਂ ਰੋਗੀ ਵਾਸਤੇ ਮੁਸੀਬਤ ਬਣ ਜਾਂਦੀ ਹੈ । ਉਸ ਦੀ ਤਕਲੀਫ ਪਹਿਲਾਂ ਵਾਂਗ ਹੀ ਰਹਿੰਦੀ ਹੈ ਜਾਂ ਹੋਰ ਵੱਧ ਜਾਂਦੀ ਹੈ । ਐਨਕਾਂ ਦੀ ਤਿਆਰੀ ਇਕ ਗੁੰਝਲਦਾਰ ਕੰਮ ਹੈ । ਐਨਕਸਾਜ਼ ਨੂੰ ਆਪਣੇ ਗਾਹਕਾਂ ਦੇ ਸ਼ੌਕ ਅਤੇ ਜ਼ਰੂਰਤਾਂ ਨੂੰ ਮੁਖ ਰੱਖ ਕੇ ਯੋਗ ਸ਼ੀਸ਼ੇ ਦੇ ਬਣੇ ਹੋਏ ਲੈੱਨਜ਼ ਜਚਦੇ ਫ਼ਰੇਮ ਵਿਚ ਬੜੀ ਸੁਚੱਜਤਾ ਨਾਲ ਜੜਨੇ ਪੈਂਦੇ ਹਨ ।

**ਲੈੱਨਜ਼ ਦੀ ਤਿਆਰੀ –** ਐਨਕਾਂ ਵਿਚ ਜੜਨ ਲਈ ਲੈੱਨਜ਼ ਕਰਾਊਨ ਸ਼ੀਸ਼ੇ ਤੋਂ ਬਣਾਏ ਜਾਂਦੇ ਹਨ । ਇਹ ਸ਼ੀਸ਼ਾ ਬਹੁਤ ਸਾਫ਼ ਹੁੰਦਾ ਹੈ । ਖ਼ਾਸ ਖ਼ਾਸ ਹਾਲਤਾਂ ਵਿਚ ਫ਼ਲਿੰਟ ਸ਼ੀਸ਼ੇ ਦੀ ਵਰਤੋਂ ਕੀਤੀ ਜਾਂਦੀ ਹੈ । ਫ਼ਲਿੰਟ ਸ਼ੀਸ਼ੇ ਦੀ ਅਪਵਰਤਨ ਸ਼ਕਤੀ ਪਹਿਲੇ ਨਾਲੋਂ ਵਧੀਕ ਹੁੰਦੀ ਹੈ । ਪਹਿਲਾਂ ਪਹਿਲ ਐਨਕਾਂ ਦੇ ਲੈੱਨਜ਼ ਕੁਆਰਟਜ਼ ਸ਼ੀਸ਼ੇ ਤੋਂ ਬਣਾਏ ਜਾਂਦੇ ਸਨ । ਇਨ੍ਹਾਂ ਸ਼ੀਸ਼ਿਆਂ ਵਿਚ ਇਹ ਖ਼ੂਬੀ ਸੀ ਕਿ ਬਹੁਤ ਸਖ਼ਤ ਹੋਣ ਕਾਰਨ ਇਨ੍ਹਾਂ ਉੱਤੇ ਝਰੀਟਾਂ ਜਲਦੀ ਨਹੀਂ ਪੈਂਦੀਆਂ ਸਨ ਪਰ ਬਹੁਤ ਮਹਿੰਗੇ ਹੋਣ ਕਾਰਨ ਇਨ੍ਹਾਂ ਦੀ ਵਰਤੋਂ ਬੰਦ ਹੋ ਗਈ ਹੈ ।

ਚੁਣਿਆ ਹੋਇਆ ਸ਼ੀਸ਼ਾ ਨਰਮ ਕਰਕੇ ਇਕ ਫੱਟੀ ਦੀ ਸ਼ਕਲ ਵਿਚ ਬਦਲਿਆ ਜਾਂਦਾ ਹੈ । ਲੋੜੀਂਦੀ ਮੋਟਾਈ ਦੀ ਫੱਟੀ ਦੇ ਲੋੜ ਅਨੁਸਾਰ ਟੋਟੇ ਕੀਤੇ ਜਾਂਦੇ ਹਨ । ਇਨ੍ਹਾਂ ਟੋਟਿਆਂ ਵਿਚ ਲੈੱਨਜ਼ ਵਾਲੇ ਕੋਈ ਗੁਣ ਨਹੀਂ ਹੁੰਦੇ । ਇਸ ਲਈ ਇਨ੍ਹਾਂ ਨੂੰ ਖ਼ਾਲੀ ਜਾਂ ਬਲੈਂਕ ਗਲਾਸ ਕਿਹਾ ਜਾਂਦਾ ਹੈ ।

ਖ਼ਾਲੀ ਸ਼ੀਸ਼ੇ ਦੇ ਟੋਟਿਆਂ ਨੂੰ ਲੈੱਨਜ਼ਾਂ ਵਿਚ ਬਦਲਣ ਲਈ ਉਚੇਚੀਆਂ ਮਸ਼ੀਨਾਂ ਵਿਚ ਰਗੜਾਈ ਕੀਤੀ ਜਾਂਦੀ ਹੈ । ਕੱਚੇ ਲੋਹੇ ਦੇ ਬਣੇ ਹੋਏ ਸੰਚਿਆਂ ਵਿਚ ਜਿਨ੍ਹਾਂ ਉੱਤੇ ਐਮਰੀ ਜਾਂ ਕਾਰਬੋਰੰਡਮ ਦਾ ਖ਼ੁਰਦਰਾ ਧੂੜਾ ਹੁੰਦਾ ਹੈ, ਸ਼ੀਸ਼ੇ ਰਗੜੇ ਜਾਂਦੇ ਹਨ । ਲੈੱਨਜ਼ ਦੀ ਸ਼ਕਲ ਤਾਂ ਬਣ ਜਾਂਦੀ ਹੈ ਪਰ ਖ਼ੁਰਦਰੀ ਰਗੜਾਈ ਕਾਰਨ ਲੈੱਨਜ਼ ਉੱਤੇ ਬਹੁਤ ਸਾਰੀਆਂ ਝਰੀਟਾਂ ਰਹਿ ਜਾਂਦੀਆਂ ਹਨ । ਝਰੀਟਾਂ ਹਟਾਉਣ ਲਈ ਧੂੜੇ ਦੀ ਥਾਂ ਕੱਪੜੇ ਜਾਂ ਮੋਮ ਨਾਲ ਰਗੜਾਈ ਕੀਤੀ ਜਾਂਦੀ ਹੈ । ਇਸ ਤਰ੍ਹਾਂ ਤਿਆਰ ਹੋਏ ਲੈੱਨਜ਼ ਨਿੱਤ ਵਰਤੇ ਜਾਂਦੇ ਹਨ ਪਰ ਹਰ ਨੰਬਰ ਦੇ ਉੱਭਰੇ, ਕੁੱਬੇ ਅਤੇ ਵੇਲਣਾਕਾਰ ਜਾਂ ਸਿਲਿੰਡਰਾਕਾਰ ਲੈੱਨਜ਼ਾਂ ਦਾ ਸਟਾਕ ਰੱਖਿਆ ਜਾਂਦਾ ਹੈ ।

ਜਦੋਂ ਡਾਕਟਰ ਦਾ ਲਿਖਿਆ ਹੋਇਆ ਐਨਕ ਦਾ ਨੁਸਖਾ ਐਨਕਸਾਜ਼ ਕੋਲ ਪੁਜਦਾ ਹੈ ਤਾਂ ਉਹ ਆਪਣੇ ਸਟਾਕ ਵਿਚੋਂ ਲੋੜੀਂਦੇ ਸ਼ੀਸ਼ੇ ਭਾਲ ਲੈਂਦਾ ਹੈ । ਹਰ ਇਕ ਸ਼ੀਸ਼ੇ ਉੱਤੇ ਦੋ ਨਿਸ਼ਾਨ ਲਾਏ ਜਾਂਦੇ ਹਨ- ਇਕ ਆਪਟੀਕਲ ਕੇਂਦਰ ਦਾ ਅਤੇ ਦੂਜਾ ਜਿਊਮੈਟ੍ਰੀਕਲ ਕੇਂਦਰ ਦਾ । ਲੈੱਨਜ਼ ਦੀ ਕਟਾਈ ਕੀਤੀ ਜਾਂਦੀ ਹੈ ਤੇ ਉਸ ਤੋਂ ਪਿੱਛੋਂ ਲੈੱਨਜ਼ ਦੇ ਕੰਢੇ ਇਕ ਨਰਮ ਸਾਣ ਤੇ ਰਗੜ ਕੇ ਪੱਧਰੇ ਕਰਕੇ ਐਨਕ ਦੇ ਫ਼ਰੇਮ ਵਿਚ ਜੜੇ ਜਾਂਦੇ ਹਨ । ਲੈੱਨਜ਼ ਨੂੰ ਐਨਕ ਵਿਚ ਜੜਣ ਸਮੇਂ ਇਸ ਗੱਲ ਦਾ ਧਿਆਨ ਰਖਿਆ ਜਾਂਦਾ ਹੈ ਕਿ 'ਆਪਟੀਕਲ ਕੇਂਦਰ' ਅੱਖ ਦੀ ਪੁਤਲੀ ਦੇ ਬਿਲਕੁਲ ਸਾਹਮਣੇ ਆਵੇ ਅਤੇ 'ਜਿਊਮੈਟ੍ਰੀਕਲ ਕੇਂਦਰ' ਐਨਕ ਦੇ ਚੌਖਟੇ ਦੇ ਕੇਂਦਰ ਵਿਚ ਰਹੇ ਸਿਲਿੰਡਰੀ ਸ਼ੀਸ਼ੇ ਦਾ ਰੁਖ਼ ਨੁਸਖੇ ਦੇ ਮੁਤਾਬਕ ਰਖਿਆ ਜਾਂਦਾ ਹੈ ।

ਐਨਕ ਨੂੰ ਸੱਟ ਲਗਣ ਤੇ ਲੈੱਨਜ਼ ਦੇ ਬਹੁਤ ਸਾਰੇ ਟੋਟੇ ਹੋ ਜਾਂਦੇ ਹਨ ਜਿਸ ਨਾਲ ਅੱਖਾਂ ਨੂੰ ਵੀ ਨੁਕਸਾਨ ਪਹੁੰਚਣ ਦੀ ਸੰਭਾਵਨਾ ਹੁੰਦੀ ਹੈ । ਇਸ ਖ਼ਤਰੇ ਤੋਂ ਛੁਟਕਾਰਾ ਪਾਉਣ ਲਈ ਪਲਾਸਟਿਕ ਦੇ

ਬਣੇ ਹੋਏ ਲੈੱਨਜ਼ ਤਿਆਰ ਕਰਨ ਦਾ ਵਿਚਾਰ ਹੈ । ਇਹ ਲੈੱਨਜ਼ ਭਾਰ ਵਿਚ ਹੌਲੇ ਹੁੰਦੇ ਹਨ ਅਤੇ ਇਨ੍ਹਾਂ ਦਾ ਟੁੱਟ ਜਾਣ ਦਾ ਵੀ ਕੋਈ ਡਰ ਨਹੀਂ ਹੁੰਦਾ । ਇਨ੍ਹਾਂ ਵਿਚ ਇਕੋ ਹੀ ਨੁਕਸ ਹੁੰਦਾ ਹੈ ਕਿ ਇਨ੍ਹਾਂ ਉੱਤੇ ਝਰੀਟਾਂ ਜਲਦੀ ਪੈ ਜਾਂਦੀਆਂ ਹਨ । ਝਰੀਟਾਂ ਤੋਂ ਬਚਾਉਣ ਲਈ ਕਈ ਤਰ੍ਹਾਂ ਦੇ ਪਾਲਸ਼ ਵਰਤੇ ਜਾ ਰਹੇ ਹਨ ।

**ਐਨਕਾਂ ਦੇ ਫ਼ਰੇਮ –** ਐਨਕ ਦਾ ਫ਼ਰੇਮ ਮਜ਼ਬੂਤ ਅਤੇ ਹੌਲਾ ਹੋਣਾ ਚਾਹੀਦਾ ਹੈ ਤਾਂ ਜੋ ਵਰਤਣ ਵੇਲੇ ਇਹ ਚਮੜੀ ਨੂੰ ਕੋਈ ਨੁਕਸਾਨ ਨਾ ਪਹੁੰਚਾਵੇ ਅਤੇ ਨਾ ਹੀ ਕਿਸੇ ਪਾਸੇ ਇਸ ਦੇ ਫਿਲਕਣ ਦੀ ਸੰਭਾਵਨਾ ਹੋਵੇ । ਐਨਕ ਦੇ ਲੈੱਨਜ਼ ਅੱਖ ਤੋਂ ਲਗਭਗ 15 ਮਿ. ਮੀ. ਦੀ ਦੂਰੀ ਤੇ ਹੋਣ ਅਤੇ ਝਿਮਣੀਆਂ ਤੋਂ ਦੂਰ ਰਹਿਣ ।

ਫ਼ਰੇਮ ਧਾਤ, ਸ਼ੈੱਲ ਜਾਂ ਪਲਾਸਟਿਕ ਦੇ ਬਣਦੇ ਹਨ । ਧਾਤਾਂ ਵਿਚੋਂ ਸੋਨੇ ਦੇ ਫ਼ਰੇਮ ਦੀ ਥਾਂ ਸਟੀਲ ਦਾ ਫ਼ਰੇਮ ਸਖ਼ਤ ਹੋਣ ਕਾਰਨ ਵਧੇਰੇ ਚੰਗਾ ਰਹਿੰਦਾ ਹੈ ਪਰ ਗਰਮ ਦੇਸ਼ਾਂ ਵਿਚ ਸਟੀਲ ਨੂੰ ਪਸੀਨੇ ਨਾਲ ਜੰਗਾਲ ਲਗ ਜਾਂਦਾ ਹੈ, ਇਸ ਲਈ ਸ਼ੈੱਲ ਜਾਂ ਪਲਾਸਟਿਕ ਦੇ ਫ਼ਰੇਮਾਂ ਨੂੰ ਹੀ ਪਹਿਲ ਦੇਣੀ ਚਾਹੀਦੀ ਹੈ ।

**ਦੋਹਰੇ ਸ਼ੀਸ਼ੇ –** ਸਭ ਤੋਂ ਪਹਿਲਾਂ ਦੋਹਰਾ ਸ਼ੀਸ਼ਾ ਬੈਂਜੇਮਿਨ ਫ਼੍ਰੈਂਕਲਿਨ ਨੇ 1784 ਵਿਚ ਵਰਤਿਆ । ਦੋਹਰੇ ਸ਼ੀਸ਼ਿਆਂ ਨਾਲ ਦੂਰ ਵੇਖਣ ਅਤੇ ਪੜ੍ਹਨ-ਲਿਖਣ ਦੇ ਕੰਮ ਲਈ ਇਕੋ ਹੀ ਐਨਕ ਨਾਲ ਕੰਮ ਸਰ ਜਾਂਦਾ ਹੈ ।

ਦੋਹਰੇ ਸ਼ੀਸ਼ੇ ਭਾਰ ਵਿਚ ਹੌਲੇ ਹੋਣੇ ਚਾਹੀਦੇ ਹਨ । ਦੋਹਾਂ ਸ਼ੀਸ਼ਿਆਂ ਵਿਚਲੀ ਲਕੀਰ ਜਿਥੋਂ ਤੱਕ ਹੋ ਸਕੇ ਨਜ਼ਰ ਨਹੀਂ ਆਉਣੀ ਚਾਹੀਦੀ ਪਰ ਦੋਹਾਂ ਸ਼ੀਸ਼ਿਆਂ ਦਾ ਆਪਟੀਕਲ ਕੇਂਦਰ ਕਿਸੇ ਸੂਰਤ ਵਿਚ ਵੀ ਪੁਤਲੀ ਦੇ ਐਨ ਸਾਹਮਣੇ ਨਹੀਂ ਆ ਸਕਦਾ । ਸ਼ੀਸ਼ਿਆਂ ਦੇ ਜੋੜ ਕਾਰਨ ਉੱਤੋਂ ਤੇ ਥੱਲੇ ਵੇਖਣ ਲਗਿਆਂ ਕਈਆਂ ਨੂੰ ਚੱਕਰ ਆ ਜਾਂਦੇ ਹਨ। ਇਸ ਤੋਂ ਛੁੱਟ ਸ਼ੀਸ਼ਿਆਂ ਦੇ ਆਕਾਰ ਦੇ ਮੁਤਾਬਕ ਨਜ਼ਰ ਦਾ ਖੇਤਰ ਵੀ ਘੱਟ ਜਾਂਦਾ ਹੈ । ਇਨ੍ਹਾਂ ਸਾਰੇ ਕਾਰਨਾਂ ਕਰਕੇ ਦੋਹਰੇ ਸ਼ੀਸ਼ੇ ਹਰ ਇਕ ਵਿਅਕਤੀ ਨੂੰ ਪੂਰੀ ਤਰ੍ਹਾਂ ਨਹੀਂ ਸੁਖਾਉਂਦੇ ।

**ਉਚੇਚੇ ਸ਼ੀਸ਼ੇ –** ਅਲਟ੍ਰਾ-ਵਾਇਲਿਟ ਅਤੇ ਇਨਫ਼੍ਰਾ-ਰੈੱਡ ਕਿਰਨਾਂ ਤੋਂ ਬਚਣ ਲਈ ਉਚੇਚੇ ਸ਼ੀਸ਼ਿਆਂ ਦੀ ਲੋੜ ਪੈਂਦੀ ਹੈ । ਹਵਾਈ ਜਹਾਜ਼ਾਂ ਦੇ ਪਾਇਲਟਾਂ, ਮੋਟਰ ਡਰਾਈਵਰਾਂ ਅਤੇ ਐਨਕਾਂ ਵਾਲੇ ਖਿਡਾਰੀਆਂ ਲਈ ਟ੍ਰਿਪਲੈਕਸ ਕਿਸਮ ਦੇ ਨਾ ਟੁੱਟਣ ਵਾਲੇ ਸ਼ੀਸ਼ਿਆਂ ਦਾ ਪ੍ਰਬੰਧ ਹੋ ਸਕਦਾ ਹੈ ।

ਉਹ ਐਨਕਸਾਜ਼ ਠੀਕ ਅਰਥਾਂ ਵਿਚ ਕਾਮਯਾਬ ਹੋ ਸਕਦਾ ਹੈ ਜੋ ਡਾਕਟਰਾਂ ਦੀਆਂ ਹਦਾਇਤਾਂ ਅਨੁਸਾਰ ਨਵੇਂ ਤੋਂ ਨਵੇਂ ਤਕਨੀਕੀ ਨੁਕਤੇ ਕਬੂਲ ਕਰਨ ਲਈ ਹਰ ਸਮੇਂ ਤਿਆਰ ਰਹੇ ।

ਹ. ਪੁ.- ਦੀ ਪਰੈਕਟਿਸ ਆਫ਼ ਰਿਫ਼ਰੈਕਸ਼ਨ-ਸਰ ਐਸ. ਡਿਊਕ ਐਡਰ

– ਡਾ. ਦਲਜੀਤ ਸਿੰਘ

**ਐਨਕਰੂਮਾ, ਕਵਾਮੇ** : ਇਹ ਘਾਨਾ ਦਾ ਤਾਨਾਸ਼ਾਹ ਸੀ ਜੋ 23 ਫ਼ਰਵਰੀ, 1966 ਤੱਕ ਇਸ ਅਹੁਦੇ ਤੇ ਰਿਹਾ। ਇਹ 1909 ਈ. ਦੇ ਲਗਭਗ ਸਮੁੰਦਰੀ ਕੰਢੇ ਤੇ ਇਕ ਪਿੰਡ ਨਕਰੋਫੂਲ ਵਿਚ ਇਕ ਸੁਨਿਆਰ ਦੇ ਘਰ ਪੈਦਾ ਹੋਇਆ । ਘਾਨਾ ਅਫ਼ਰੀਕਾ ਦਾ ਇਕ ਛੋਟਾ ਜਿਹਾ ਪ੍ਰਸਿੱਧ ਦੇਸ਼ ਹੈ । ਇਸ ਦਾ ਪਹਿਲਾ ਨਾਮ ਗੋਲਡਕੋਸਟ ਸੀ । ਪਹਿਲਾਂ ਇਥੇ ਤਿੰਨ ਸੌ ਸਾਲ ਤੱਕ ਬਾਦਸ਼ਾਹੀ ਹਕੂਮਤ ਰਹੀ, ਫਿਰ ਇਥੇ ਅੰਗਰੇਜ਼ ਗਵਰਨਰ ਰਹਿਣ ਲੱਗ ਪਿਆ । ਇਥੋਂ ਹਬਸ਼ੀਆਂ ਨੂੰ ਗ਼ੁਲਾਮ ਬਣਾ ਕੇ ਅਮਰੀਕਾ ਨੂੰ ਭੇਜਿਆ ਜਾਂਦਾ ਸੀ । ਸੰਨ 1957 ਵਿਚ ਅੰਗਰੇਜ਼ਾਂ ਨੇ ਇਸ ਦੇਸ਼ ਨੂੰ ਆਜ਼ਾਦ ਕਰ ਦਿੱਤਾ।

ਐਨਕਰੂਮਾ ਘਾਨਾ ਦੀ ਰਾਜਧਾਨੀ ਅੱਕਰਾ ਵਿਚ ਪੜ੍ਹਿਆ । ਫਿਰ ਇਸ ਨੇ 1935 ਈ. ਵਿਚ ਸੰਯੁਕਤ ਰਾਜ ਅਮਰੀਕਾ ਜਾ ਕੇ ਲਿੰਕਨ ਤੇ ਪੈਨਸਿਲਵੇਨੀਆ ਦੀਆਂ ਯੂਨੀਵਰਸਿਟੀਆਂ ਤੋਂ ਐਮ.ਏ. ਦੀਆਂ ਡਿਗਰੀਆਂ ਲਈਆਂ । ਇਸ ਨੂੰ ਹਬਸ਼ੀਆਂ ਨਾਲ ਨਸਲ ਤੇ ਰੰਗ ਕਰ ਕੇ ਵਿਤਕਰਾ ਤੇ ਨਫ਼ਰਤ ਕੀਤੇ ਜਾਣ ਦਾ ਬੜਾ ਦੁੱਖ ਸੀ । ਇਸ ਉੱਤੇ ਕਾਰਲ ਮਾਰਕਸ ਤੇ ਲੈਨਿਨ ਦੀਆਂ ਲਿਖਤਾਂ ਦਾ ਬਹੁਤ ਅਸਰ ਹੋਇਆ। ਸੰਨ 1947 ਵਿਚ ਇਹ ਆਪਣੇ ਦੇਸ਼ ਵਾਪਸ ਆਇਆ ਤੇ ਇਸ ਨੇ ਆਪਣੇ ਦੇਸ਼ ਨੂੰ ਆਜ਼ਾਦ ਕਰਾਉਣ ਲਈ ਇਕ ਪਾਰਟੀ ਬਣਾਈ । ਲੋਕ ਇਸ ਦੇ ਮਗਰ ਲੱਗ ਪਏ । ਇਕ ਵਾਰ ਅੰਗਰੇਜ਼ਾਂ ਨੇ ਇਸ ਨੂੰ ਗ੍ਰਿਫ਼ਤਾਰ ਕੀਤਾ ਪਰ ਫਿਰ ਛੱਡ ਦਿੱਤਾ । ਘਾਨਾ ਦੇ ਆਜ਼ਾਦ ਹੋਣ ਤੇ ਇਹ ਹੋਰ ਤਾਕਤ ਵਿਚ ਆ ਗਿਆ ਤੇ ਤਾਨਾਸ਼ਾਹ ਬਣ ਗਿਆ । ਇਹ ਪਹਿਲਾਂ ਨਿਰਪੱਖ ਸੀ ਪਰ ਫਿਰ ਇਸ ਦਾ ਝੁਕਾਉ ਰੂਸ ਤੇ ਚੀਨ ਵੱਲ ਹੋ ਗਿਆ। ਇਹ ਪੱਕਾ ਕਮਿਊਨਿਸਟ ਵੀ ਨਹੀਂ ਸੀ । ਇਸ ਨੇ ਕੋਟ ਪਤਲੂਨ ਵਾਲਾ ਯੂਰਪੀ ਲਿਬਾਸ ਛੱਡ ਕੇ ਚੀਨੀ ਢੰਗ ਦਾ ਲਿਬਾਸ ਪਾਉਣਾ ਸ਼ੁਰੂ ਕਰ ਦਿੱਤਾ ਸੀ । ਪਹਿਲਾਂ ਇਹ ਕੈਥੋਲਿਕ ਫ਼ਿਰਕੇ ਦਾ ਈਸਾਈ ਸੀ ਪਰ ਬਾਅਦ ਵਿਚ ਇਸ ਨੇ ਇਸ ਧਰਮ ਨੂੰ ਛੱਡ ਦਿੱਤਾ । ਸੰਨ 1961 ਵਿਚ ਇਸ ਨੇ ਮਾਸਕੋ, ਬੁਡਾਪੈਸਟ, ਪੂਰਬੀ ਬਰਲਿਨ ਤੇ ਚੀਨ ਦੀ ਰਾਜਧਾਨੀ ਪੀਕਿੰਗ ਦਾ ਦੌਰਾ ਕੀਤਾ । ਸੰਨ 1961 ਵਿਚ ਇਸ ਨੇ ਹੜਤਾਲਾਂ ਖਤਮ ਕੀਤੀਆਂ ਤੇ ਆਪਣੇ ਵਿਰੋਧੀਆਂ ਨੂੰ ਜੇਲ੍ਹ ਭੇਜ ਦਿੱਤਾ । ਸੰਨ 1962 ਵਿਚ ਇਸ ਉੱਤੇ ਬੰਬ ਸੁਟਿਆ ਗਿਆ । ਚਾਰ ਆਦਮੀ ਮਰੇ ਪਰ ਇਹ ਫੱਟੜ ਹੋ ਕੇ ਬਚ ਗਿਆ । ਇਸ ਨੇ ਆਪਣੇ ਵਿਰੁੱਧ ਕਾਰਵਾਈਆਂ ਦਾ ਦੋਸ਼ ਅਮਰੀਕਾ ਤੇ ਅੰਗਰੇਜ਼ਾਂ ਉੱਤੇ ਲਾਇਆ । ਜਨਵਰੀ, 1964 ਵਿਚ ਇਸ ਉਤੇ ਫਿਰ ਹਮਲਾ ਹੋਇਆ ਪਰ ਇਹ ਫਿਰ ਬਚ ਗਿਆ ।

ਐਨਕਰੂਮਾ ਕਾਲੇ ਲੋਕਾਂ ਦੇ ਨਜੀਮਾ ਕਬੀਲੇ ਦਾ ਹੈ, ਪਰ ਇਹ ਜੂਜੂ ਨਾਂ ਦੇ ਜਾਦੂ ਨੂੰ ਮੰਨਦਾ ਸੀ ਤੇ ਆਪਣੇ ਆਪ ਨੂੰ ਖਤਰੇ ਤੋਂ ਬਚਾਉਣ ਲਈ ਜੂਜੂ ਜਾਦੂ ਦੀ ਵਰਤੋਂ ਕਰਦਾ ਸੀ । ਸਕੂਲਾਂ, ਕਾਲਜਾਂ, ਕਾਰਖ਼ਾਨਿਆਂ ਤੇ ਸਿੱਕਿਆਂ ਉੱਤੇ ਸਭ ਥਾਂ ਐਨਕਰੂਮਾ ਦਾ ਨਾਂ ਲਿਖਿਆ ਹੋਇਆ ਸੀ। ਸੰਨ 1964 ਵਿਚ 19 ਲੱਖ ਰੁਪਏ ਦੀ ਰਕਮ ਮੁਲਕ ਵਿਚ ਕਈ ਥਾਵਾਂ ਤੇ ਐਨਕਰੂਮਾ ਦੇ ਬੁੱਤ ਖੜ੍ਹੇ ਕਰਨ ਤੇ ਖ਼ਰਚ ਕੀਤੀ ਗਈ । ਇਸ ਨੂੰ ਸਰਕਾਰੀ ਤੌਰ ਤੇ 'ਦੇਸ਼ ਦਾ ਰਾਖਾ' 'ਡਾਕਟਰ ਐਨਕਰੂਮਾ' ਕਿਹਾ ਅਤੇ ਲਿਖਿਆ ਜਾਂਦਾ ਰਿਹਾ । ਦਸ ਲੱਖ ਲੜਕੀਆਂ ਤੇ ਲੜਕਿਆਂ ਨੂੰ ਇਸ ਲਈ ਭਰਤੀ ਕੀਤਾ ਗਿਆ ਸੀ ਕਿ ਉਹ ਵਰਦੀਆਂ ਪਾ ਕੇ ਸ਼ਹਿਰਾਂ ਤੇ ਪਿੰਡਾਂ ਵਿਚ ਮਾਰਚ ਕਰਕੇ ਇਹ ਗਾਉਂਦੇ ਫਿਰਨ, ''ਐਨਕਰੂਮਾ ਸਾਡਾ ਲੀਡਰ ਹੈ । ਐਨਕਰੂਮਾ ਕਦੇ ਗ਼ਲਤੀ ਨਹੀਂ ਕਰਦਾ । ਐਨਕਰੂਮਾ ਸਾਡਾ ਮਸੀਹਾ ਹੈ । ਐਨਕਰੂਮਾ ਕਦੇ ਮਰਦਾ ਨਹੀਂ ।'' ਐਨਕਰੂਮਾ ਨੇ ਭਾਰਤ ਦਾ ਦੌਰਾ ਵੀ ਕੀਤਾ ਸੀ । ਇਸ ਨੂੰ 'ਅਫ਼ਰੀਕਾ ਦਾ ਲੈਨਿਨ' ਕਿਹਾ ਜਾਂਦਾ ਸੀ । ਇਹ 23 ਫ਼ਰਵਰੀ, 1966 ਤੱਕ ਘਾਨਾ ਦਾ ਡਿਕਟੇਟਰ ਰਿਹਾ।

ਹ. ਪੁ.- ਰੀਡਰ ਡਾਈਜੈਸਟ, ਸਤੰਬਰ - 1964

– ਨਾਹਰ ਸਿੰਘ ਗਿਆਨੀ

**ਐਨਜ਼ਾਈਮ** : ਐਨਜ਼ਾਈਮ ਅਜਿਹੇ ਉਤਪ੍ਰੇਰਕ ਪਦਾਰਥ ਹਨ ਜੋ ਪੌਦਿਆਂ ਅਤੇ ਜਾਨਵਰਾਂ ਦੇ ਟਿਸ਼ੂਆਂ ਵਿਚ ਸੈੱਲਾਂ ਤੋਂ ਬਣਦੇ ਹਨ । ਇਹ ਮਿਸ਼ਰਿਤ ਕਾਰਬਨੀ ਪਦਾਰਥਾਂ ਵਿਚ ਵਿਸ਼ੇਸ਼ ਤਬਦੀਲੀ ਲਿਆਉਣ ਵਿਚ ਮਦਦ ਦਿੰਦੇ ਹਨ । ਐਨਜ਼ਾਈਮ ਜਾਨਦਾਰ

ਆਰਗੈਨਿਜ਼ਮ ਨਹੀਂ ਹੁੰਦੇ ਪਰ ਬੇਜਾਨ ਹੋਣ ਦੇ ਬਾਵਜੂਦ ਇਹ ਜਾਨਦਾਰ ਮਾਦੇ ਤੋਂ ਹੀ ਬਣਦੇ ਹਨ। ਇਹ ਕੋਲੌਇਡੀ ਅਤੇ ਨਾਈਟ੍ਰੋਜਨੀ ਪਦਾਰਥ ਹੁੰਦੇ ਹਨ। ਐਨਜ਼ਾਈਮਾਂ ਦੀ ਗਿਣਤੀ ਦਾ ਪਤਾ ਨਹੀਂ ਲਗਦਾ ਕਿਉਂ ਜੋ ਹਰ ਕਿਸਮ ਦੇ ਪੌਦੇ ਅਤੇ ਹਰ ਤਰ੍ਹਾਂ ਦੇ ਜਾਨਵਰ ਵਿਚ ਅਲੱਗ-ਅਲੱਗ ਕਿਸਮਾਂ ਦੇ ਐਨਜ਼ਾਈਮ ਹੁੰਦੇ ਹਨ। ਐਨਜ਼ਾਈਮਾਂ ਦਾ ਮੁੱਖ ਉਤਪ੍ਰੇਰਕ ਅਮਲ ਬਹੁਤਾ ਕਰਕੇ ਕਾਰਬੋਹਾਈਡ੍ਰੇਟਾਂ, ਚਰਬੀ ਅਤੇ ਪ੍ਰੋਟੀਨਾਂ ਉੱਤੇ ਹੀ ਹੁੰਦਾ ਹੈ ਜਿਨ੍ਹਾਂ ਨੂੰ ਉਹ ਭੰਨ ਤੋੜ ਕੇ ਹਜ਼ਮ ਹੋਣ ਲਾਇਕ ਬਣਾ ਦਿੰਦੇ ਹਨ।

ਜਦੋਂ ਸੰਨ 1860-1870 ਦੇ ਵਿਚਕਾਰ ਪਾਸਚਰ ਖ਼ਮੀਰਨ ਕਿਰਿਆ ਤੇ ਖੋਜ ਕਰ ਰਿਹਾ ਸੀ ਤਾਂ ਉਸ ਨੇ ਸਿੱਟਾ ਕੱਢਿਆ ਕਿ ਅਲਕੋਹਲੀ ਖ਼ਮੀਰ ਜਿਉਂਦੇ ਯੀਸਟ ਸੈੱਲਾਂ ਦੇ ਅਮਲ ਕਰਕੇ ਪੈਦਾ ਹੁੰਦਾ ਹੈ। ਪਿੱਛੋਂ ਜਾ ਕੇ ਪਤਾ ਲਗਿਆ ਕਿ ਇਹ ਅਮਲ ਐਨਜ਼ਾਈਮ ਕਰਕੇ ਹੁੰਦਾ ਹੈ। ਸਭ ਤੋਂ ਪਹਿਲਾਂ ਡਾਇਆਸਟੇਸ ਨਾਂ ਦੇ ਐਨਜ਼ਾਈਮ ਦਾ ਪਤਾ ਲਗਿਆ ਸੀ, ਜਿਹੜਾ ਕਿ ਨਸ਼ਾਸਤੇ ਦਾ ਸਤ ਹੈ। ਇਹ ਸਟਾਰਚ ਨੂੰ ਡੈਕਸਟ੍ਰੀਨ ਅਤੇ ਖੰਡ ਵਿਚ ਬਦਲ ਦਿੰਦਾ ਹੈ। ਦੂਜੇ ਐਨਜ਼ਾਈਮ ਪਦਾਰਥਾਂ ਵਿਚ ਪਾਣੀ ਤੇ ਤੱਤ ਮਿਲਾ ਕੇ ਤਬਦੀਲੀ ਲਿਆਉਂਦੇ ਹਨ। ਇਸ ਅਮਲ ਨੂੰ ਜਲ-ਵਿਸ਼ਲੇਸ਼ਣ ਕਹਿੰਦੇ ਹਨ। ਇਨ੍ਹਾਂ ਵਿਚੋਂ ਕੁਝ ਐਨਜ਼ਾਈਮਾਂ ਦਾ ਸਬੰਧ ਹਾਜ਼ਮੇ ਨਾਲ ਹੁੰਦਾ ਹੈ। ਗੈਸਟ੍ਰਿਕ ਗਲੈਂਡਜ਼ ਅਤੇ ਲੁੱਬਾ (ਪੈਂਕ੍ਰੀਅਸ) ਦੇ ਐਨਜ਼ਾਈਮ ਪੈੱਪਸਿਨ ਅਤੇ ਟ੍ਰਿਪਸਿਨ ਪ੍ਰੋਟੀਨਾਂ ਨੂੰ ਪੈਪਟੋਨਾਂ, ਟਾਇਰੋਸੀਨਾਂ ਅਤੇ ਲਿਊਸੀਨਾਂ ਵਿਚ ਬਦਲ ਦਿੰਦੇ ਹਨ, ਪੈਂਕ੍ਰੀਅਸ ਦੇ ਸਟਿਪਸਿਨ ਚਰਬੀ (ਫ਼ੈਟ) ਨੂੰ ਫ਼ੈਟੀ ਐਸਿਡਾਂ ਵਿਚ ਅਤੇ ਗਲਿਸਰੀਨ ਵਿਚ ਬਦਲ ਦਿੰਦੇ ਹਨ ; ਲੁਆਬ ਗਲੈਂਡਜ਼ ਦੇ ਟਾਇਆਲਿਨ ਲੁੱਬਾ ਦੇ ਐਮਾਈਲਾਪਸਿਨ ਅਤੇ ਆਂਦਰ ਗਲੈਂਡਜ਼ ਦੇ ਇਨਵਰਟੇਸ,ਮਾਲਟੇਸ ਅਤੇ ਲੈਕਟੇਸ ਕਾਰਬੋਹਾਈਡ੍ਰੇਟਾਂ ਨੂੰ ਗਲੂਕੋਸਾਂ ਵਿਚ ਬਦਲ ਦਿੰਦੇ ਹਨ।

ਆੱਕਸੀਡੇਸਿਜ਼ ਜੋ ਕਿ ਐਨਜ਼ਾਈਮਾਂ ਦੀ ਇਕ ਸ਼੍ਰੇਣੀ ਹੈ, ਤੰਤੂਆਂ ਵਿਚ ਆਕਸੀਕਰਨ ਕਰਦੇ ਹਨ ਅਤੇ ਇਸ ਤਰ੍ਹਾਂ ਸਾਹ ਲੈਣ ਦੇ ਅਮਲ ਵਿਚ ਹਿੱਸਾ ਲੈਂਦੇ ਹਨ। ਐਨਜ਼ਾਈਮਾਂ ਦੇ ਮੁੱਢਲੇ ਰੂਪ ਨੂੰ ਜ਼ਾਈਮੋਜੈੱਨ ਕਹਿੰਦੇ ਹਨ ਅਤੇ ਇਹ ਨਿਸ਼ਕਿਰਿਆ ਹੁੰਦੇ ਹਨ। ਇਸ ਤਰ੍ਹਾਂ ਪੈੱਪਸਿਨੋਜਨ ਤੋਂ ਪੈਪਸੀਨ, ਟ੍ਰਿਪਸਿਨੋਜਨ ਤੋਂ ਟ੍ਰਿਪਸੀਨ ਆਦਿ ਬਣਦੇ ਹਨ। ਕਈ ਹਾਲਤਾਂ ਵਿਚ ਜ਼ਾਈਮੋਜੈੱਨ ਕਿਰਿਆਸ਼ੀਲ ਹੋ ਜਾਂਦੇ ਹਨ। ਇਸ ਕੁਦਰਤੀ ਉਪਬੰਧ ਕਾਰਨ ਤੰਤੂ ਆਪਣੇ ਹੀ ਐਨਜ਼ਾਈਮਾਂ ਤੋਂ ਹੋਣ ਵਾਲੀ ਹਾਨੀ ਤੋਂ ਬਚ ਜਾਂਦੇ ਹਨ। ਮਿਸਾਲ ਦੇ ਤੌਰ ਤੇ ਕੁਝ ਖ਼ਾਸ ਹਾਲਤਾਂ ਵਿਚ ਥ੍ਰੌਂਬਿਨ ਨਾਂ ਦਾ ਐਨਜ਼ਾਈਮ ਫ਼ਾਈਬ੍ਰਿਨੋਜੈੱਨ ਨੂੰ ਫ਼ਾਈਬ੍ਰਿਨ ਵਿਚ ਬਦਲ ਕੇ ਖ਼ੂਨ ਦੀ ਗੰਢ ਬਣਾ ਦਿੰਦਾ ਹੈ। ਥ੍ਰੌਂਬਿਨ ਦਾ ਮੁੱਢਲਾ ਰੂਪ ਪ੍ਰੋਥ੍ਰੌਂਬਿਨ ਜਾਂ ਥ੍ਰੌਂਬਿਨੋਜਨ ਹੁੰਦਾ ਹੈ। ਸੋ ਐਨਜ਼ਾਈਮ ਨੂੰ ਕਿਰਿਆਸ਼ੀਲ ਰੱਖਣ ਵਾਲੇ ਕੁਝ ਵਿਸ਼ੇਸ਼ ਹਾਲਾਤ ਖ਼ੂਨ ਨੂੰ ਨਾੜੀਆਂ ਵਿਚ ਜੰਮਣ ਨਹੀਂ ਦਿੰਦੇ। ਜ਼ਾਈਮੋਜੈੱਨਾਂ ਨੂੰ ਕਿਰਿਆਸ਼ੀਲ ਹੋਣ ਲਈ ਵਿਸ਼ੇਸ਼ ਹਾਲਤ ਦੀ ਲੋੜ ਹੁੰਦੀ ਹੈ। ਕਿਰਿਆਸ਼ੀਲ ਨਾ ਹੋਣ ਦੀ ਸੂਰਤ ਵਿਚ ਜ਼ਾਈਮੋਜੈੱਨਾਂ ਤੋਂ ਨੁਕਸਾਨ ਪਹੁੰਚਣ ਦੀ ਸੰਭਾਵਨਾ ਹੈ ਪਰ ਇਸ ਹਾਨੀ ਤੋਂ ਬਚਾਉ ਲਈ ਐਂਟੀਐਨਜ਼ਾਈਮ ਪੈਦਾ ਹੋ ਜਾਂਦੇ ਹਨ ਜਿਹੜੇ ਐਨਜ਼ਾਈਮ ਦੇ ਅਮਲ ਨੂੰ ਬੇ-ਅਸਰ ਕਰ ਦਿੰਦੇ ਹਨ। ਇਸ ਤਰ੍ਹਾਂ ਪ੍ਰੋਥ੍ਰੌਂਬਿਨ, ਪੈੱਪਸਿਨ ਅਤੇ ਟ੍ਰਿਪਸਿਨ ਜ਼ਾਈਮੋਜੈੱਨਾਂ ਦੇ ਐਨਜ਼ਾਈਮ ਨਾ ਬਣਨ ਦੀ ਸੂਰਤ ਵਿਚ ਕ੍ਰਮਵਾਰ ਅਟੀਥ੍ਰੌਂਬਿਨ, ਐਂਟੀਪੈੱਪਸਿਨ ਅਤੇ ਅਟੀਟ੍ਰਿਪਸਿਨ ਨਾਂ ਦੇ ਐਂਟੀਐਨਜ਼ਾਈਮ ਪੈਦਾ ਹੋ ਜਾਂਦੇ ਹਨ।

ਖ਼ਿਆਲ ਕੀਤਾ ਜਾਂਦਾ ਹੈ ਕਿ ਰੋਗ ਤੋਂ ਬਚਣ ਲਈ ਦਵਾਈਆਂ ਦੀ ਵਰਤੋਂ ਕਾਰਨ ਜੋ ਐਂਟੀਬਾਡੀਜ਼ (ਪ੍ਰਤਿਜੀਵਾਣੂ) ਅਤੇ ਐਂਟੀ ਟਾਕਸਿਨ ਪੈਦਾ ਹੁੰਦੇ ਹਨ ਉਹ ਵੀ ਐਂਟੀਐਨਜ਼ਾਈਮਾਂ ਨਾਲ ਹੀ ਮਿਲਦੇ ਜੁਲਦੇ ਹਨ। ਐਨਜ਼ਾਈਮਾਂ ਦੇ ਕੁਝ ਅਮਲ ਪਰਤਣਸ਼ੀਲ ਹੁੰਦੇ ਹਨ ਜਿਸ ਕਾਰਨ ਤਬਦੀਲੀ ਕਿਸੇ ਪਾਸੇ ਵੱਲ ਨੂੰ ਵੀ ਹੋ ਸਕਦੀ ਹੈ। ਇਹ ਕੰਪਲੈਕਸ ਆਰਗੈਨਿਕ ਮੈਟੀਰੀਅਲ ਨੂੰ ਸਾਦਾਂ ਪਦਾਰਥਾਂ ਵਿਚ ਅਤੇ ਸਾਦਾ ਪਦਾਰਥਾਂ ਨੂੰ ਕੰਪਲੈਕਸ ਪਦਾਰਥਾਂ ਵਿਚ ਬਦਲ ਦਿੰਦੇ ਹਨ। ਇਸ ਤਰ੍ਹਾਂ ਸਾਂਵਾਂਪਣ ਬਣਿਆ ਰਹਿੰਦਾ ਹੈ, ਅਤੇ ਇਹ ਅਮਲ ਹੱਦੋਂ ਵੱਧਣ ਤੋਂ ਰੁਕਿਆ ਰਹਿੰਦਾ ਹੈ। ਇਸ ਬਾਰੇ ਤਾਂ ਪਤਾ ਨਹੀਂ ਲਗਿਆ ਕਿ ਐਨਜ਼ਾਈਮ ਕਿਵੇਂ ਕੰਮ ਕਰਦੇ ਹਨ ਪਰ ਉਨ੍ਹਾਂ ਦਾ ਅਮਲ ਨਿਰਸੰਦੇਹ ਬਹੁਤ ਪ੍ਰਬਲ ਹੈ। ਹਰ ਇਕ ਐਨਜ਼ਾਈਮ ਅਜਿਹੀਆਂ ਤਬਦੀਲੀਆਂ ਪੈਦਾ ਕਰਦਾ ਹੈ ਜਿਹੜੀਆਂ ਕਿ ਕੋਈ ਰਸਾਇਣ-ਵਿਗਿਆਨੀ ਪ੍ਰਯੋਗਸ਼ਾਲਾ ਵਿਚ ਅਤਿ ਕਠਿਨਾਈ ਨਾਲ ਹੀ ਪੈਦਾ ਕਰ ਸਕਦਾ ਹੈ।

**ਐਨਟੀਗੋ** : ਸੰਯੁਕਤ ਰਾਜ ਅਮਰੀਕਾ ਦੀ ਲੈਨਲੇਡ ਕਾਉਂਟੀ ਵਿਚ ਇਹ ਇਕ ਸ਼ਹਿਰ ਹੈ ਅਤੇ ਸਪ੍ਰਿੰਗ ਦਰਿਆ ਉੱਤੇ ਵਾਸਾ ਦੇ ਉੱਤਰ-ਪੂਰਬ ਵਿਚ 42 ਕਿ. ਮੀ. ਦੀ ਦੂਰੀ ਉੱਤੇ ਲਗਭਗ 460 ਮੀ. ਦੀ ਉਚਾਈ ਤੇ ਸਥਿਤ ਹੈ।

ਇਹ ਸ਼ਹਿਰ ਇਕ ਉਪਜਾਊ ਖੇਤਰ ਦਾ ਹਿੱਸਾ ਹੈ ਜਿਸ ਨੂੰ 'ਅਨਟੀਗੋ ਫਲੈਟਸ' ਕਹਿੰਦੇ ਹਨ। ਇਸ ਖੇਤਰ ਵਿਚ ਆਲੂ ਦੀ ਖੇਤੀ ਬਹੁਤ ਹੁੰਦੀ ਹੈ। ਦੁੱਧ ਅਤੇ ਫਰ ਲਈ ਪਸ਼ੂ ਵੀ ਬਹੁਤ ਪਾਲੇ ਜਾਂਦੇ ਹਨ। ਐਨਟੀਗੋ ਇਕ ਵੱਡਾ ਉਦਯੋਗਿਕ ਕੇਂਦਰ ਵੀ ਹੈ ਅਤੇ ਇਥੇ ਲੱਕੜੀ ਦਾ ਸਾਮਾਨ, ਡੇਅਰੀ ਉਤਪਾਦਨ, ਸ਼ਰਾਬ ਅਤੇ ਸ਼ਰਬਤ ਆਦਿ ਪੀਣ ਦੀਆਂ ਚੀਜ਼ਾਂ, ਮੱਛੀ-ਕੁੰਡੀਆਂ, ਜੁੱਤੇ, ਕੱਪੜਾ ਅਤੇ ਖੇਡਾਂ ਦਾ ਸਾਮਾਨ ਤਿਆਰ ਕੀਤਾ ਜਾਂਦਾ ਹੈ।

ਸ਼ਿਕਾਗੋ ਅਤੇ ਉੱਤਰ-ਪੱਛਮੀ ਰੇਲਵੇ ਇਸ ਵਿਚੋਂ ਲੰਘਦੀ ਹੈ। ਇਥੇ ਇਕ ਲੈਨਲੇਡ ਕਾਉਂਟੀ ਟੀਚਰ-ਕਾਲਜ ਹੈ। ਇਥੋਂ ਦੀ ਪਬਲਿਕ ਲਾਇਬ੍ਰੇਰੀ ਬਹੁਤ ਪ੍ਰਸਿੱਧ ਹੈ, ਜਿਥੇ ਇੰਡੀਅਨ ਸਮਾਰਕ ਸੰਭਾਲੇ ਹੋਏ ਹਨ।

ਆਬਾਦੀ – 8653 (1980)

45° 09' ਉ. ਵਿਥ.; 89° 11' ਪੱ. ਲੰਬ.

ਹ. ਪੁ.- ਐਨ. ਅਮੈ. 2 : 31

**ਐਨੀਬੇਸੈਂਟ** : ਵੇਖੋ, ਏਨੀਬੇਸੈਂਟ

**ਐਂਪੀਅਰ** : ਇਹ ਬਿਜਲਈ ਕਰੰਟ ਦੀ ਭੌਤਿਕੀ ਇਕਾਈਆਂ ਦੇ ਮੀਟਰ-ਕਿਲੋਗ੍ਰਾਮ-ਸੈਕੰਡ-ਐਂਪੀਅਰ (mksa) ਸਿਸਟਮ ਵਿਚ ਇਕ ਇਕਾਈ ਹੈ, ਜਿਸ ਦੀ ਵਰਤੋਂ ਦੋਵੇਂ ਵਿਗਿਆਨੀ ਅਤੇ ਤਕਨਾਲੋਜਿਸਟ ਕਰਦੇ ਹਨ। ਇਸ ਦਾ ਨਾਂ 19ਵੀਂ ਸਦੀ ਦੇ ਫ਼ਰਾਂਸੀਸੀ-ਭੌਤਿਕ-ਵਿਗਿਆਨੀ ਐਂਡਰੇ-ਮੇਰੀ ਐਂਪੀਅਰ ਦੇ ਨਾਂ ਕਰਕੇ ਰਖਿਆ ਗਿਆ ਹੈ ਜਿਹੜਾ ਕਿ ਇਕ ਸੈਕੰਡ ਦੌਰਾਨ ਇਕ ਕੂਲੱਮ ਬਿਜਲੀ ਕਰੰਟ ਪ੍ਰਵਾਹ ਨੂੰ ਦਰਸਾਉਂਦਾ ਹੈ। ਇਹ ਇਕ ਦਿਸ਼ਾਵੀ ਕਰੰਟ ਦੀ ਉਹ ਮਾਤਰਾ ਹੈ ਜਿਹੜੀ ਜਦੋਂ ਖ਼ਲਾ ਵਿਚ ਰਖੇ ਅਨੰਤ ਲੰਬਾਈ ਵਾਲੇ ਦੋ ਸਮਾਂਤਰ ਅਤੇ ਇਕ ਦੂਜੇ ਤੋਂ ਇਕ ਮੀਟਰ ਦੀ ਵਿੱਥ ਤੇ ਰਖੇ ਚਾਲਕਾਂ ਵਿਚੋਂ ਦੀ ਲੰਘਾਈ ਜਾਵੇ ਤਾਂ ਉਨ੍ਹਾਂ ਵਿਚਕਾਰ $2X10^{-7}$ ਨਿਊਟਨ ਪ੍ਰਤਿ ਮੀਟਰ ਜਿੰਨਾ ਬਲ ਲੱਗੇ।

ਐਂਪੀਅਰ ਦੀ ਇਕ ਹੋਰ ਪਰਿਭਾਸ਼ਾ ਇਸ ਤਰ੍ਹਾਂ ਵੀ ਦਿੱਤੀ ਜਾ

ਸਕਦੀ ਹੈ : ਇਹ ਕਰੰਟ ਦੀ ਉਹ ਮਾਤਰਾ ਹੈ ਜਿਹੜੀ ਜਦੋਂ ਇਕ



ਐਂਡਰੇ ਮੇਰੀ ਐਂਪੀਅਰ

ਓਹਮ ਪ੍ਰਤਿਰੋਧ ਵਾਲੀ ਤਾਰ ਵਿਚੋਂ ਲੰਘੇ ਤਾਂ ਇਸ ਦੇ ਸਿਰਿਆਂ ਵਿਚਕਾਰ ਪੁਟੈਂਸ਼ਲ-ਅੰਤਰ ਇਕ ਵੋਲਟ ਪੈਦਾ ਹੋ ਜਾਵੇ ।

**ਐਪੇਨਾਈਨਜ਼** : ਇਹ ਪਹਾੜਾਂ ਦੀ ਇਕ ਲੜੀ ਹੈ, ਜਿਹੜੀ ਜਜ਼ੀਰਾਨੁਮਾ ਇਟਲੀ ਵਿਚ ਇਕ ਕਿਨਾਰੇ ਤੋਂ ਦੂਜੇ ਕਿਨਾਰੇ ਤੱਕ ਰੀੜ੍ਹ ਦੀ ਹੱਡੀ ਵਾਂਗ ਫੈਲੀ ਹੋਈ ਹੈ । ਇਹ 1287 ਕਿ. ਮੀ. ਲੰਬੀ ਅਤੇ 40 ਤੋਂ 128 ਕਿ. ਮੀ. ਤੱਕ ਚੌੜੀ ਹੈ । ਆਮ ਤੌਰ ਤੇ ਇਸ ਦੇ ਤਿੰਨ ਹਿੱਸੇ ਹੋ ਜਾਂਦੇ ਹਨ- ਉੱਤਰੀ ਐਪੇਨਾਈਨਜ਼, ਕੇਂਦਰੀ ਐਪੇਨਾਈਨਜ਼ ਅਤੇ ਦੱਖਣੀ ਐਪੇਨਾਈਨਜ਼ । ਉੱਤਰੀ ਐਪੇਨਾਈਨਜ਼ ਦੇ ਪੱਛਮ ਵਿਚ ਲਿਗੁਰੀਅਨ ਐਪੇਨਾਈਨਜ਼ ਅਤੇ ਪੂਰਬ ਵਿਚ ਟਸਕਨ ਐਪੇਨਾਈਨਜ਼ ਹਨ । ਇਨ੍ਹਾਂ ਦੋਹਾਂ ਵਿਚ ਮੌਸਮੀ ਅਦਲਾ-ਬਦਲੀਆਂ ਕਾਰਨ ਬੜੀ ਟੁੱਟ ਭੱਜ ਹੋਈ ਹੈ । ਸਿੱਟੇ ਵਜੋਂ ਇਥੇ ਥੋੜ੍ਹੀ ਉਚਾਈ ਵਾਲੀਆਂ ਘਾਟੀਆਂ ਬਣ ਗਈਆਂ ਹਨ ਜਿਨ੍ਹਾਂ ਕਰਕੇ ਆਵਾਜਾਈ ਬਹੁਤ ਸੌਖੀ ਹੋ ਗਈ ਹੈ। ਟਸਕਨ ਐਪੇਨਾਈਨਜ਼ ਜ਼ਿਆਦਾ ਕਰਕੇ ਸੈਂਡਸਟੋਨ ਮਿੱਟੀ ਅਤੇ ਚੂਨੇ ਦੀਆਂ ਚਟਾਨਾਂ ਦਾ ਬਣਿਆ ਹੋਇਆ ਹੈ । ਇਥੇ ਔਸਤ ਉਚਾਈ 1,220 ਮੀ. ਹੈ । ਮਾਂਟੀ ਸਿਮੋਨੇ ਨਾਂ ਦੀ ਚੋਟੀ 2,163 ਮੀ. ਉੱਚੀ ਹੈ । ਉੱਤਰੀ ਐਪੇਨਾਈਨਜ਼ ਦੇ ਵੱਡੇ ਦਰਿਆ ਸਕਰਿਵੀਆ, ਟ੍ਰੇਬੀਆ, ਟਾਰੋ ਅਤੇ ਰੀਨੋ ਹਨ । ਪਹਿਲੇ ਤਿੰਨੇ ਦਰਿਆ ਪੋ ਨਾਲ ਜਾ ਮਿਲਦੇ ਹਨ ਅਤੇ ਚੌਥਾ ਰੀਨੋ ਐਡਰੀਆਟਿਕ ਸਾਗਰ ਵਿਚ ਜਾ ਡਿਗਦਾ ਹੈ । ਇਸ ਪਹਾੜੀ ਇਲਾਕੇ ਦੀ ਉਪਜਾਊ ਦੱਖਣੀ ਢਾਲ ਉਪਰ ਜ਼ੈਤੂਨ ਆਦਿ ਦੀ ਪੈਦਾਵਾਰ ਹੁੰਦੀ ਹੈ । ਇਥੇ ਕਰਾਰਾ ਦੀਆਂ ਸੰਗਮਰਮਰ ਦੀਆਂ ਮਸ਼ਹੂਰ ਖਾਣਾਂ ਵੀ ਹਨ । ਨੇੜੇ ਦੇ ਸਮੁੰਦਰ ਦੇ ਕੰਢੇ ਵਾਲੇ ਇਲਾਕੇ ਨੂੰ ਰਿਵਿਏਰਾ ਆਖਦੇ ਹਨ । ਇਥੇ ਸੈਰ-ਸਪਾਟੇ ਲਈ ਕਈ ਮਨਮੋਹਣੇ ਥਾਂ ਹਨ ।

ਕੇਂਦਰੀ ਐਪੇਨਾਈਨਜ਼ ਪਹਾੜੀ ਸਿਲਸਿਲੇ ਟਸਕਨ ਐਪੇਨਾਈਨਜ਼ ਦੇ ਦੱਖਣ ਤੋਂ ਸ਼ੁਰੂ ਹੁੰਦੇ ਹਨ । ਇਹ ਜ਼ਿਆਦਾਤਰ ਚੂਨੇ ਦੀਆਂ ਚਟਾਨਾਂ ਦੇ ਹੀ ਬਣੇ ਹੋਏ ਹਨ । ਇਸ ਇਲਾਕੇ ਦਾ ਵੱਡਾ ਦਰਿਆ ਟਾਈਬਰ ਹੈ । ਪੂਰਬ ਵੱਲ ਵਹਿਣ ਵਾਲੇ ਹੋਰ ਕਈ ਛੋਟੇ ਛੋਟੇ ਦਰਿਆ ਐਡਰੀਆਟਿਕ ਸਾਗਰ ਵਿਚ ਜਾ ਡਿਗਦੇ ਹਨ । ਐਡਰੀਆਟਿਕ ਸਾਗਰ ਦੀ ਢਲਾਣ ਤੇ ਬਹੁਤ ਚੰਗੀ ਖੇਤੀ ਹੁੰਦੀ ਹੈ । ਕੇਂਦਰੀ ਐਪੇਨਾਈਨਜ਼ ਦੀ ਸਭ ਤੋਂ ਉੱਚੀ ਚੋਟੀ ਮਾਂਟੇ ਕਾਰਨੋ ਦੀ ਉਚਾਈ 2,914 ਮੀ. ਹੈ । ਪੱਛਮ ਵੱਲ ਥੋੜ੍ਹਾ ਜਿਹਾ ਅੱਗੇ ਵੱਧ ਕੇ ਹੋਰ ਕਈ ਕਿਸਮਾਂ ਦੀਆਂ ਖਾਣਾਂ ਹਨ, ਪਰ ਖ਼ੁਦ ਐਪੇਨਾਈਨਜ਼ ਵਿਚ ਕੋਈ ਲਾਭਦਾਇਕ ਖਣਿਜ ਨਹੀਂ ਮਿਲਦਾ ।

ਦੱਖਣੀ ਐਪੇਨਾਈਨਜ਼ ਕੁੱਝ ਗੱਲਾਂ ਵਿਚ ਹੋਰ ਹਿੱਸਿਆਂ ਤੋਂ ਵੱਖਰਾ ਹੈ । ਉਦਾਹਰਣ ਵਜੋਂ ਇਸ ਵਿਚ ਸਮਾਨਾਂਤਰ ਪਰਬਤਾਂ ਦਾ ਸਿਲਸਿਲਾ ਨਹੀਂ ਹੈ ਅਤੇ ਬਹੁਤ ਸਾਰੇ ਵੱਖਰੇ-ਵੱਖਰੇ ਪਰਬਤ ਹਨ । ਮੱਧ ਐਪੇਨਾਈਨਜ਼ ਦੇ ਮੁਕਾਬਲੇ ਤੇ ਇਸ ਇਲਾਕੇ ਦੀ ਔਸਤ ਉਚਾਈ ਘੱਟ ਹੈ । ਇਸ ਦੀ ਸਭ ਤੋਂ ਉੱਚੀ ਚੋਟੀ ਸਿਰਾ ਡੋਲਸ਼ੀਡੋਰਮੇ 2490 ਮੀ. ਉੱਚੀ ਹੈ । ਪੱਛਮੀ ਪਾਸੇ ਜੁਆਲਾਮੁਖੀ ਹਨ, ਜਿਹੜੇ ਐਪੇਨਾਈਨਜ਼ ਤੋਂ ਵੱਖ ਹਨ । ਇਨ੍ਹਾਂ ਵਿਚ ਨੇਪਲਜ਼ ਦੇ ਕੋਲ ਵਾਕਿਆ 1,170 ਮੀ. ਉੱਚਾ ਜਵਾਲਾਮੁਖੀ, ਵੈਸੂਵੀਅਸ ਬਹੁਤ ਮਸ਼ਹੂਰ ਹੈ । ਇਹ ਕ੍ਰਿਆਸ਼ੀਲ ਜਵਾਲਾਮੁਖੀ ਹੈ । ਲਾਵੇ ਤੋਂ ਬਣੀ ਹੋਈ ਲਾਗੇ ਦੇ ਖੇਤਾਂ ਦੀ ਮਿੱਟੀ ਬੜੀ ਉਪਜਾਊ ਹੈ । ਸਮੁੰਦਰ ਦੇ ਕੰਢੇ ਦੀ ਢਾਲ ਉੱਤੇ ਜ਼ੈਤੂਨ ਦੀ ਉਪਜ ਕਾਫ਼ੀ ਜ਼ਿਆਦਾ ਹੁੰਦੀ ਹੈ ।

ਐਪੇਨਾਈਨਜ਼ ਦੇ ਆਰ ਪਾਰ ਕਈ ਸੜਕਾਂ ਤੇ ਰੇਲਾਂ ਹਨ । ਕਈ ਥਾਵਾਂ ਤੇ ਸੰਘਣੇ ਜੰਗਲ ਹਨ, ਜਿਨ੍ਹਾਂ ਦੀ ਰੱਖਿਆ ਦਾ ਪ੍ਰਬੰਧ ਸਰਕਾਰ ਕਰਦੀ ਹੈ । ਐਪੇਨਾਈਨਜ਼ ਦੇ ਬਹੁਤ ਉੱਚੇ ਹਿੱਸੇ, ਸਰਦੀਆਂ ਵਿਚ ਬਰਫ਼ ਨਾਲ ਢੱਕੇ ਰਹਿੰਦੇ ਹਨ ।

ਐਪੇਨਾਈਨਜ਼ ਦਾ ਸਬੰਧ ਐਲਪਸ-ਹਿਮਾਲਾ ਪਰਬਤੀ ਸਮੂਹ ਨਾਲ ਹੈ । ਠੀਕ ਸਬੰਧ ਦਾ ਵਿਸਥਾਰ ਸਹਿਤ ਕਿਸੇ ਨੂੰ ਪਤਾ ਨਹੀਂ ਅਤੇ ਭੂ-ਵਿਗਿਆਨੀਆਂ ਵਿਚ ਇਸ ਬਾਰੇ ਮਤ-ਭੇਦ ਹੈ । ਐਪੇਨਾਈਨਜ਼ ਵਿਚ ਟ੍ਰਾਈਐਸਿਕ ਜੁਰੈਸਿਕ, ਕ੍ਰਿਟੇਸ਼ੀਅਸ, ਇਉਸੀਨ ਅਤੇ ਮਾਇਉਸੀਨ ਜੁੱਗਾਂ ਦੇ ਪੱਥਰਾਂ ਦੀਆਂ ਤਹਿਆਂ ਹਨ । ਕਿਧਰੇ-ਕਿਧਰੇ ਇਨ੍ਹਾਂ ਤੋਂ ਵੀ ਪੁਰਾਣੇ ਪੱਥਰ ਹਨ । ਇਉਸੀਨ ਜੁੱਗ ਦੇ ਅੰਤ ਵਿਚ ਧਰਤੀ ਦੀ ਪੇਪੜੀ ਦੂਹਰੀ ਹੋਣ ਲੱਗੀ ਅਤੇ ਐਪੇਨਾਈਨਜ਼ ਹੋਂਦ ਵਿਚ ਆਇਆ । ਸਾਰੇ ਮਾਇਉਸੀਨ ਜੁੱਗ ਵਿਚ ਇਹ ਪਰਬਤ ਵਧਦਾ ਰਿਹਾ । ਪਲਾਈਉਸੀਨ ਜੁੱਗ ਵਿਚ ਐਪੇਨਾਈਨਜ਼ ਇੱਨਾ ਲੰਬਾ ਹੋ ਗਿਆ ਜਿੰਨਾ ਕਿ ਅੱਜ ਹੈ, ਭਾਵੇਂ ਹੁਣ ਵੀ ਕਿੱਧਰੇ-ਕਿੱਧਰੇ ਉਹ ਉੱਚਾ ਹੁੰਦਾ ਜਾ ਰਿਹਾ ਹੈ ਅਤੇ ਜੁਆਲਾਮੁਖੀ ਵੀ ਫਟਦੇ ਹਨ । ਐਪੇਨਾਈਨਜ਼ ਵਿਚ ਪਲਾਈਉਸੀਨ ਜੁੱਗ ਦੇ ਮਗਰੋਂ ਕਿਧਰੇ-ਕਿਧਰੇ ਗਲੇਸ਼ੀਅਰ ਸਨ, ਪਰ ਹੁਣ ਨਹੀਂ ਹਨ ।

**ਐਫ਼ੀਬੀਆ** : ਵੇਖੋ, ਜਲਥਲੀ ਪ੍ਰਾਣੀ

**ਐਬਕ, ਕੁਤਬੁੱਦੀਨ** : ਇਹ ਮੁਹੰਮਦ ਗੌਰੀ ਦਾ ਸਿਪਾ-ਹਸਾਲਾਰ ਸੀ, ਜੋ ਸੰਨ 1206 ਵਿਚ ਗ਼ੌਰੀ ਦੇ ਦਿਹਾਂਤ ਪਿੱਛੋਂ ਦਿੱਲੀ ਦਾ ਪਹਿਲਾ 'ਗ਼ੁਲਾਮ' ਸੁਲਤਾਨ ਬਣਿਆ । ਇਸ ਨੇ 1210 ਈ. ਤੱਕ ਰਾਜ ਕੀਤਾ । ਇਤਿਹਾਸਕਾਰ ਇਸ ਨੂੰ ਭਾਰਤ ਵਿਚ ਮੁਸਲਿਮ ਰਾਜ ਦਾ ਮੋਢੀ ਕਹਿੰਦੇ ਹਨ । ਇਹ ਤੁਰਕਿਸਤਾਨ ਦਾ ਵਸਨੀਕ ਸੀ ਪਰ ਬਚਪਨ ਵਿਚ ਹੀ ਇਸ ਨੂੰ ਗ਼ੁਲਾਮ ਬਣਾ ਕੇ ਨੀਸ਼ਾਪੁਰ ਦੀ ਮੰਡੀ ਵਿਚ ਵੇਚ ਦਿੱਤਾ ਗਿਆ, ਜਿਥੇ ਇਸ ਨੂੰ ਉਥੋਂ ਦੇ ਕਾਜ਼ੀ ਫ਼ਖ਼ਰੁੱਦੀਨ ਅਬਦੁਲ ਅਜ਼ੀਜ਼ ਕੂਫ਼ੀ ਨੇ ਖਰੀਦਿਆ । ਇਸ ਕਾਜ਼ੀ ਨੇ ਇਸ ਦੀ ਵਿੱਦਿਆ ਅਤੇ ਫ਼ੌਜੀ ਸਿਖਲਾਈ ਦਾ ਯੋਗ ਪ੍ਰਬੰਧ ਕੀਤਾ । ਕਾਜ਼ੀ ਦੇ ਮਰ ਜਾਣ ਪਿੱਛੋਂ ਉਸ ਦੇ ਪੁੱਤਰਾਂ ਨੇ ਇਸ ਨੂੰ ਇਕ ਸੌਦਾਗਰ ਪਾਸ ਵੇਚ ਦਿੱਤਾ ਜੋ ਇਸ ਨੂੰ

ਗ਼ਜ਼ਨੀ ਲੈ ਗਿਆ । ਗ਼ਜ਼ਨੀ ਵਿਚ ਮੁਹੰਮਦ ਗ਼ੌਰੀ ਨੇ ਇਸ ਨੂੰ ਖ਼ਰੀਦ ਲਿਆ । ਗ਼ੌਰੀ ਇਸ ਦੀ ਸਿਆਣਪ ਅਤੇ ਡੀਲ-ਡੌਲ ਤੋਂ ਬਹੁਤ ਪ੍ਰਭਾਵਿਤ



ਕੁਤਬੁੱਦੀਨ ਐਬਕ

ਹੋਇਆ ਅਤੇ ਇਸ ਨੇ ਛੇਤੀ ਹੀ ਇਸ ਨੂੰ ਆਪਣਾ ਵਿਸ਼ਵਾਸਪਾਤਰ ਬਣਾ ਲਿਆ । ਇਹ ਪੱਕੀ ਤਰ੍ਹਾਂ ਨਹੀਂ ਕਿਹਾ ਜਾ ਸਕਦਾ ਕਿ ਇਸ ਨੂੰ 'ਐਬਕ' ਕਿਉਂ ਕਿਹਾ ਜਾਂਦਾ ਸੀ । ਕੁਝ ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਇਸ ਸ਼ਬਦ ਦੇ ਅਰਥ ਹਨ 'ਚੰਦਰਮਾ-ਸਵਾਮੀ' ਜਾਂ 'ਚੰਦਰਮਾ-ਰੂਪੀ' । ਹੱਥ ਦੀ ਇਕ ਚੀਚੀ ਦੇ ਟੁੱਟ ਜਾਣ ਕਾਰਨ ਇਸ ਨੂੰ ਸ਼ੱਲ ਵੀ ਕਿਹਾ ਜਾਂਦਾ ਸੀ, ਜਿਸ ਦੇ ਅਰਥ ਹਨ 'ਕਜ ਵਾਲਾ' । ਬਹੁਤ ਦਾਨੀ ਹੋਣ ਦੇ ਕਾਰਨ ਇਸ ਨੂੰ 'ਲਖ ਬਖ਼ਸ਼' ਵੀ ਕਿਹਾ ਜਾਂਦਾ ਸੀ ।

ਸੰਨ 1192 ਤੋਂ ਲੈ ਕੇ 1206 ਤਕ ਗ਼ੌਰੀ ਦੇ ਨਾਇਬ ਦੇ ਤੌਰ ਤੇ ਇਸ ਨੇ ਹਾਂਸੀ, ਕੋਲ (ਅਲੀਗੜ੍ਹ) ਅਨਹਿਲਵਾੜ, ਅਜਮੇਰ ਤੇ ਕਾਲਿੰਜਰ ਆਦਿ ਦੇ ਇਲਾਕੇ ਫ਼ਤਹਿ ਕੀਤੇ । ਇਸ ਦਾ ਸਦਰ ਮੁਕਾਮ ਪਟਿਆਲੇ ਦੇ ਨੇੜੇ ਹੀ ਘੁੜਾਮ ਨਾਂ ਦਾ ਸਥਾਨ ਸੀ । 15 ਮਾਰਚ, 1206 ਈ. ਨੂੰ ਮੁਹੰਮਦ ਗ਼ੌਰੀ ਦੀ ਮੌਤ ਹੋਣ ਤੇ ਇਹ ਦਿੱਲੀ ਦਾ ਸੁਲਤਾਨ ਬਣਿਆ। ਕੁੱਝ ਇਤਿਹਾਸਕਾਰਾਂ ਦਾ ਖ਼ਿਆਲ ਹੈ ਕਿ ਦਿੱਲੀ ਦੀ ਮਸ਼ਹੂਰ ਕੁਤਬ ਦੀ ਲਾਟ ਇਸੇ ਨੇ ਬਣਵਾਉਣੀ ਸ਼ੁਰੂ ਕਰਵਾਈ ਸੀ । ਅਜਮੇਰ ਦੀ 'ਅੜ੍ਹਾਈ-ਦਿਨ-ਕਾ-ਝੌਂਪੜਾ' ਮਸੀਤ ਵੀ ਇਸ ਨੇ ਬਣਵਾਈ । ਇਸ ਦੀ ਮੌਤ ਲਾਹੌਰ ਵਿਚ ਚੌਗਾਨ ਖੇਡਦੇ ਹੋਏ ਘੋੜੇ ਤੋਂ ਡਿੱਗ ਕੇ ਹੋਈ । ਇਸ ਦੇ ਮਰ ਜਾਣ ਪਿਛੋਂ ਇਸ ਦਾ ਪੁੱਤਰ ਆਰਾਮ ਸ਼ਾਹ ਤਖ਼ਤ ਤੇ ਬੈਠਾ ।

**ਐਬਟਾਬਾਦ** : ਪਾਕਿਸਤਾਨ ਦੇ ਉੱਤਰ-ਪੱਛਮੀ ਸਰਹੱਦੀ ਸੂਬੇ ਵਿਚ ਪਿਸ਼ਾਵਰ ਮੰਡਲ ਦੇ ਹਜ਼ਾਰਾ ਜ਼ਿਲ੍ਹੇ ਦਾ ਸਦਰ-ਮੁਕਾਮ ਹੈ ਜੋ 'ਰਾਸ' ਮੈਦਾਨ ਦੇ ਬਿਲਕੁਲ ਦੱਖਣ ਵੱਲ ਤਸ਼ਤਰੀਨੁਮਾ ਪਠਾਰ ਤੇ 1,256 ਮੀ. ਦੀ ਉਚਾਈ ਤੇ ਵਾਕਿਆ ਹੈ । ਇਥੋਂ ਹੀ ਬਾਬੂਸਾਰ ਦੱਰੇ ਰਾਹੀਂ ਗਿੱਲਗਿਤ ਵੱਲ ਜਾਇਆ ਜਾ ਸਕਦਾ ਹੈ । ਇਹ ਸਿੰਧ ਦੇ ਮੈਦਾਨ ਅਤੇ ਕਸ਼ਮੀਰ ਨਾਲ ਸੜਕਾਂ ਰਾਹੀਂ ਅਤੇ ਦੱਖਣ ਵੱਲ ਪਿਸ਼ਾਵਰ ਨਾਲ ਰੇਲ-ਪਟੜੀ ਰਾਹੀਂ ਜੁੜਿਆ ਹੋਇਆ ਹੈ । ਇਹ ਜ਼ਿਲ੍ਹੇ ਦੇ ਜ਼ਰਾਇਤੀ ਉਤਪਾਦਨਾਂ ਦੀ ਮੰਡੀ ਵੀ ਹੈ ।

ਇਸ ਸ਼ਹਿਰ ਦੀ ਸਥਾਪਨਾ 1853 ਈ. ਵਿਚ ਹੋਈ ਸੀ । ਇਸ ਦਾ ਇਹ ਨਾਂ ਹਜ਼ਾਰਾ ਦੇ ਪਹਿਲੇ ਬਰਤਾਨਵੀ ਡਿਪਟੀ ਕਮਿਸ਼ਨਰ ਮੇਜਰ ਜੇਮਜ਼ ਐਬਟ ਦੇ ਨਾਂ ਤੇ ਪਿਆ । ਅੱਜਕਲ੍ਹ ਇਥੇ ਦੋ ਪਾਰਕ, ਇਕ ਆਰੰਭਿਕ ਪੜ੍ਹਾਈ ਸਕੂਲ, ਪਿਸ਼ਾਵਰ ਵਿਸ਼ਵ-ਵਿਦਿਆਲੇ ਨਾਲ ਸਬੰਧਤ 2 ਕਾਲਜ ਅਤੇ ਜੰਗਲਾਤ ਖੋਜ ਕੇਂਦਰ, ਸਿਖਿਆ ਦੀਆਂ ਸਹੂਲਤਾਂ ਮੁਹੱਈਆ ਕਰਦੇ ਹਨ । ਇਥੋਂ 8 ਕਿ. ਮੀ. ਉੱਤਰ-ਪੂਰਬ ਵੱਲ ਕਾਕੂਲ ਦੀ ਥਾਂ ਤੇ ਪਾਕਿਸਤਾਨ ਮਿਲਟਰੀ ਅਕੈਡਮੀ ਹੈ ।

ਆਬਾਦੀ - 96, 000 (1981)

30° 09′ ਉ. ਵਿਥ.; 73° 13′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 1 : 10

**ਐਮਸਟਰਡਮ** : ਇਸ ਦਾ ਪਹਿਲਾ ਨਾਂ ਐਮਸਟੇਲ ਡੈਮ ਸੀ । ਇਹ ਹਾਲੈਂਡ (ਨੀਦਰਲੈਂਡਜ਼) ਦੀ ਰਾਜਧਾਨੀ ਹੈ । ਹਾਲੈਂਡ ਦੇ ਉੱਤਰੀ ਇਲਾਕੇ ਵਿਚ ਜ਼ੁਈਡਰਜ਼ੀ ਨਾਂ ਦੀ ਸਮੁੰਦਰੀ ਖਾੜੀ ਦੀ ਇਕ ਵਧੀ ਹੋਈ ਸ਼ਾਖ਼ ਦੇ ਦੱਖਣੀ ਹਿੱਸੇ ਉੱਤੇ ਵਾਕਿਆ ਹੈ । ਸ਼ਹਿਰ ਦੀ ਸ਼ਕਲ ਕਮਾਨ ਵਰਗੀ ਹੈ । ਇਸ ਵਿਚ ਤਿੰਨ ਨਹਿਰਾਂ ਪ੍ਰਿਨਸੈਨ ਗ੍ਰੈਚ, ਕਾਈਜਰਜ਼ ਗ੍ਰੈਚ ਤੇ ਹੈਰੇਨ ਗ੍ਰੈਚ ਹਨ ਅਤੇ ਚੌਥੀ ਖਾਈ ਹੈ ਜਿਸ ਨੂੰ ਸਿੰਗਲ ਕਹਿੰਦੇ ਹਨ । ਇਹ ਇਕ ਦੂਜੇ ਦੇ ਸਮਾਨਅੰਤਰ ਅਤੇ ਕਈ ਕੋਨਿਆਂ ਵਾਲੇ ਚੰਨ ਦੀ ਸ਼ਕਲ ਵਿਚ ਫੈਲੀਆਂ ਹੋਈਆਂ ਹਨ । ਛੋਟੀਆਂ



ਹਾਲੈਂਡ ਦਾ ਸਭ ਤੋਂ ਵੱਡਾ ਸ਼ਹਿਰ ਐਮਸਟਰਡਮ ਜਿਸਨੂੰ 'ਵੀਨਸ ਆਫ਼ ਦੀ ਨਾਰਥ' ਕਹਿੰਦੇ ਹਨ

ਛੋਟੀਆਂ ਕਈ ਹੋਰ ਸਿੱਧੀਆਂ ਨਹਿਰਾਂ ਸ਼ਹਿਰ ਵਿਚ ਹਰ ਪਾਸੇ ਫੈਲੀਆਂ ਹੋਈਆਂ ਹਨ। ਇਹ ਸ਼ਹਿਰ 90 ਟਾਪੂਆਂ ਵਿਚ ਵੰਡਿਆ ਹੋਇਆ ਹੈ, ਜਿਨ੍ਹਾਂ ਉਪਰ 390 ਪੁਲ ਬਣੇ ਹੋਏ ਹਨ । ਸ਼ਹਿਰ ਵਾਲੀ ਥਾਂ ਤੇ ਪਹਿਲਾਂ ਦਲਦਲ ਹੁੰਦੀ ਸੀ । ਇਸ ਕਰਕੇ ਸਾਰੇ ਮਕਾਨ ਖੰਭਿਆਂ ਉਤੇ ਟਿਕੇ ਹੋਏ ਹਨ । ਇਹ ਖੰਭੇ 4 ਮੀ. ਤੋਂ ਲੈ ਕੇ 21 ਮੀ. ਤੱਕ ਦਲਦਲੀ ਧਰਤੀ ਦੇ ਹੇਠਾਂ ਜ਼ਮੀਨ ਵਿਚ ਕਰੜੀ ਤਹਿ ਤੱਕ ਗੱਡੇ ਹੋਏ ਹਨ । 13ਵੀਂ ਸਦੀ ਦੇ ਸ਼ੁਰੂ ਵਿਚ ਇਹ ਸ਼ਹਿਰ ਮਾਹੀਗੀਰਾਂ ਦੀ ਬਸਤੀ ਸੀ । ਇਸ ਵਿਚ ਇਕ ਛੋਟਾ ਜਿਹਾ ਕਿਲਾ ਸੀ ਜਿਸ ਵਿਚ ਐਮਸਟੇਲ ਦਾ ਹੁਕਮਰਾਨ ਰਹਿੰਦਾ ਹੁੰਦਾ ਸੀ ।

ਸੰਨ 1940 ਵਿਚ ਦੂਜੀ ਵੱਡੀ ਲੜਾਈ ਦੇ ਸਮੇਂ ਇਸ ਸ਼ਹਿਰ ਨੂੰ ਕਾਫ਼ੀ ਨੁਕਸਾਨ ਬਰਦਾਸ਼ਤ ਕਰਨਾ ਪਿਆ । ਸ਼ਹਿਰ ਦਾ ਕੇਂਦਰੀ ਸਥਾਨ ਸਭ ਤੋਂ ਅੰਦਰਲੀ ਚੰਨ ਦੀ ਸ਼ਕਲ ਦੀ ਨਹਿਰ ਅਤੇ ਚੌਰਸ ਬੰਨ੍ਹ ਦੇ ਵਿਚਕਾਰ ਹੈ । ਇਥੇ 14ਵੀਂ ਸਦੀ ਦੇ ਸ਼ੁਰੂ ਵਿਚ ਐਮਸਟਰਡਮ ਸ਼ਹਿਰ ਵਸਿਆ ਸੀ । ਸ਼ਹਿਰ ਦੇ ਜੀਵਨ ਦਾ ਕੇਂਦਰ ਇਹ ਬੰਨ੍ਹ ਵੀ ਹੈ। ਇਥੇ ਇਕ ਬਹੁਤ ਵੱਡਾ ਮਹਿਲ ਹੈ ਜੋ 13,659 ਖੰਭਿਆਂ ਉਪਰ ਖੜ੍ਹਾ ਕੀਤਾ ਗਿਆ ਹੈ ਅਤੇ ਇਸ ਉੱਪਰ 63 ਮੀ. ਉੱਚੇ ਬੁਰਜ ਹਨ ।

ਬੰਦਰਗਾਹ ਅਤੇ ਐਮਸਟੇਲ ਤੋਂ ਵੇਖਿਆਂ ਪੁਲ ਦਾ ਨਜ਼ਾਰਾ ਬੜਾ ਹੀ ਪਿਆਰਾ ਲਗਦਾ ਹੈ । ਗਿਰਜਾ-ਘਰਾਂ ਦੇ ਮੁਨਾਰੇ ਅਤੇ ਛਤਰ ਤੇ ਕਿਸ਼ਤੀਆਂ ਦੇ ਬਾਦਬਾਨੀ ਖੰਭਿਆਂ ਦਾ ਜਮਘਟ ਬਹੁਤ ਹੀ ਸੋਹਣਾ ਨਜ਼ਾਰਾ ਪੇਸ਼ ਕਰਦੇ ਹਨ । ਪੁਰਾਣੇ ਬੰਨ੍ਹ ਨੂੰ ਉੱਚਾ ਅਤੇ ਚੌਰਸ ਕਰ ਦਿੱਤਾ ਗਿਆ ਹੈ ਜਿਸ ਉਪਰ ਲੱਗੇ ਸੋਹਣੇ ਬਗ਼ੀਚਿਆਂ ਅਤੇ ਰੁੱਖਾਂ ਦੀ ਸੁੰਦਰਤਾ ਵੇਖਣਯੋਗ ਹੈ । ਬਹੁਤ ਸਮੇਂ ਤੋਂ ਸਮੁੰਦਰ ਨਾਲ ਸਬੰਧਤ ਰਹਿਣ ਕਰਕੇ ਇਹ ਸ਼ਹਿਰ ਬਹੁਤ ਮਸ਼ਹੂਰ ਹੋ ਗਿਆ ਹੈ ਅਤੇ ਇਸ ਦੇ ਨਾਲ ਨਾਲ ਹੀ ਇਸ ਨੂੰ ਵੱਡੇ-ਵੱਡੇ ਸਮੁੰਦਰੀ ਯਾਤਰੀਆਂ, ਵਪਾਰੀਆਂ, ਅਤੇ ਖੋਜੀਆਂ ਦਾ ਜਨਮ ਸਥਾਨ ਹੋਣ ਦਾ ਸੁਭਾਗ ਵੀ ਮਿਲਿਆ ਹੈ । ਇਥੇ ਵੱਡੇ ਵੱਡੇ ਜਹਾਜ਼ਾਂ ਦੇ ਠਹਿਰਨ, ਮਾਲ ਉਤਾਰਨ ਚੜ੍ਹਾਉਣ ਅਤੇ ਰੱਖਣ ਦਾ ਬਹੁਤ ਵਧੀਆ ਪ੍ਰਬੰਧ ਹੈ । ਦੁਨੀਆ ਦੀਆਂ ਵੱਡੀਆਂ ਜਹਾਜ਼ੀ ਕੰਪਨੀਆਂ ਦੇ ਵੱਡੇ ਦਫ਼ਤਰ ਵੀ ਇਥੇ ਹਨ ।

ਐਮਸਟਰਡਮ ਵਿਚ ਕੱਚਾ ਮਾਲ, ਰਬੜ, ਕਾਫ਼ੀ, ਕੋਕੋ, ਕਪਾਹ, ਤਮਾਕੂ, ਸਖ਼ਤ ਲੱਕੜੀ ਆਦਿ ਵਿਦੇਸ਼ਾਂ ਤੋਂ ਮੰਗਵਾ ਕੇ ਉਦਯੋਗ ਚਲਾਏ ਜਾਂਦੇ ਹਨ । ਦੁਨੀਆ ਵਿਚ ਹੀਰੇ ਕੱਟਣ ਵਾਲੇ ਸ਼ਹਿਰਾਂ ਵਿਚੋਂ ਇਹ ਪਹਿਲੇ ਨੰਬਰ ਤੇ ਹੈ ।

ਐਮਸਟਰਡਮ ਵਿਖੇ ਸਾਲ 1928 ਦੀਆਂ ਓਲੰਪਿਕ ਖੇਡਾਂ ਕਰਵਾਈਆਂ ਗਈਆਂ ।

ਆਬਾਦੀ - 713,407(1991)

52° 22′ ਉ. ਵਿਥ. ; 4° 53′ ਪੂ. ਲੰਬ.

ਹ. ਪੁ.- ਹੈ. ਵ. ਅ. - 1971

**ਐਮਹਰਸਟ, ਵਿਲੀਅਮ ਪਿੱਟ** : ਇਹ ਬੈਰਨ ਜੈਫਰੇ ਐਮਹਰਸਟ ਦਾ ਭਤੀਜਾ ਸੀ, ਜੋ ਖ਼ੁਦ 24 ਸਾਲਾਂ ਦੀ ਉਮਰ ਵਿਚ ਅਰਲ ਬਣਿਆ । ਸੰਨ 1823 ਤੋਂ 1828 ਈ. ਤੱਕ ਹਿੰਦੁਸਤਾਨ ਦਾ ਗਵਰਨਰ ਜਨਰਲ ਵੀ ਰਿਹਾ । ਬਰਮਾ ਦੀ ਪਹਿਲੀ ਲੜਾਈ ਇਸ ਦੇ ਰਾਜ ਦੇ ਸਮੇਂ ਵਿਚ ਹੀ ਹੋਈ ਜਿਸ ਦੇ ਸਿੱਟੇ ਵਜੋਂ ਅਰਾਕਾਨ ਅਤੇ ਤਨਾਸਰਮ ਗ੍ਰੇਟ ਬ੍ਰਿਟੇਨ ਨੂੰ ਮਿਲੇ । ਐਮਹਰਸਟ ਇੰਗਲੈਂਡ ਜਾਂਦਿਆਂ ਸੇਂਟ ਹੈਲੇਨਾ ਵਿਚ ਵੀ ਉਤਰਿਆ ਸੀ । ਜਿਥੇ ਇਸ ਨੇ ਕੈਦੀ ਸ਼ਹਿਨਸ਼ਾਹ ਨੈਪੋਲੀਅਨ ਨਾਲ ਕਈ ਵਾਰ ਮੁਲਾਕਾਤ ਕੀਤੀ ।

**ਐਮਨਾਬਾਦ** : ਪੱਛਮੀ ਪਾਕਿਸਤਾਨ ਦੇ ਸ਼ਹਿਰ ਗੁਜਰਾਂਵਾਲਾ ਤੋਂ 13 ਕਿ. ਮੀ. ਦੂਰ ਦੱਖਣ-ਪੂਰਬ ਵੱਲ ਵਸਿਆ ਹੋਇਆ ਹੈ। ਆਖਦੇ ਹਨ ਕਿ ਮੁੱਢਲੇ ਕਸਬੇ ਨੂੰ ਰਾਜਾ ਸਾਲਵਾਹਨ, ਜੋ ਸਿਆਲਕੋਟ ਦਾ ਰਾਜਾ ਸੀ, ਨੇ ਆਬਾਦ ਕੀਤਾ ਸੀ । ਇਸ ਦਾ ਪੁਰਾਣਾ ਨਾਂ ਸੈਦਪੁਰ ਸੀ । ਇਸ ਥਾਂ ਤੇ ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਸਾਹਿਬ ਭਾਈ ਲਾਲੋ ਨੂੰ ਮਿਲਣ ਜਾਇਆ ਕਰਦੇ ਸਨ । ਇਸੇ ਕਸਬੇ ਵਿਚ ਉਨ੍ਹਾਂ ਨੇ ਬਾਬਰ ਦਾ ਹਮਲਾ ਦੇਖਿਆ ਸੀ । ਗੁਰੂ ਨਾਨਕ ਜੀ ਨੂੰ ਮੁਗ਼ਲਾਂ ਦਾ ਕੈਦੀ ਬਣਨਾ ਪਿਆ ਸੀ । ਅਕਬਰ ਬਾਦਸ਼ਾਹ ਦੇ ਵੇਲੇ ਮੁਹੰਮਦ ਅਮੀਨ ਨੇ ਇਸ ਸ਼ਹਿਰ ਨੂੰ ਮੁੜ ਵਸਾਇਆ ਅਤੇ ਇਸ ਦਾ ਨਾਂ ਅਮੀਨਾ-ਆਬਾਦ ਰਖਿਆ ਜਿਸ ਤੋਂ ਵਿਗੜ ਕੇ ਇਹ ਐਮਨਾਬਾਦ ਬਣ ਗਿਆ । ਸੰਨ 1746 ਵਿਚ ਸਿੱਖਾਂ ਨੇ ਇਥੋਂ ਦੇ ਹਾਕਮ ਜਸਪਤ ਰਾਏ ਨੂੰ ਕਤਲ ਕਰ ਦਿੱਤਾ । ਉਸ ਦਾ ਭਰਾ ਦੀਵਾਨ ਲਖਪਤ ਰਾਏ ਲਾਹੌਰ ਵਿਚ ਮੁਗ਼ਲ ਵਾਇਸਰਾਏ ਦਾ ਦੀਵਾਨ ਸੀ, ਉਸ ਨੇ ਆਪਣੇ ਭਰਾ ਦੀ ਮੌਤ ਦਾ ਬਦਲਾ ਸਿੱਖਾਂ ਤੋਂ ਲਿਆ । ਉਨ੍ਹਾਂ ਨੂੰ ਸਖ਼ਤ ਸਜ਼ਾਵਾਂ ਦਿੱਤੀਆਂ ਅਤੇ ਹਜ਼ਾਰਾਂ ਸਿੱਖ ਕਤਲ ਕੀਤੇ । ਕੁਝ ਦਿਨਾਂ ਮਗਰੋਂ ਇਹ ਸ਼ਹਿਰ ਮਹਾਰਾਜਾ ਰਣਜੀਤ ਸਿੰਘ ਦੇ ਦਾਦੇ ਸਰਦਾਰ ਚੜ੍ਹਤ ਸਿੰਘ ਦੇ ਕਬਜ਼ੇ ਵਿਚ ਆ ਗਿਆ । ਸੰਨ 1867 ਵਿਚ ਇਥੇ ਮਿਊਂਸਪਲ ਕਮੇਟੀ ਕਾਇਮ ਹੋ ਗਈ।



ਗੁਰਦੁਆਰਾ ਚੱਕੀ ਸਾਹਿਬ, ਐਮਨਾਬਾਦ

32° 0′ ਉ. ਵਿਥ.; 74° 15′ ਪੂ. ਲੰਬ.

ਹ. ਪੁ.- ਸਿ. ਸ਼੍ਰਾ. ਵੈ. ਪਾਕਿ.; ਇੰਪ. ਗ. ਇੰਡ.; ਗੁਜਰਾਂਵਾਲਾ ਡਿਸਟ੍ਰਿਕਟ ਗਜ਼ਟੀਅਰ- 1883-84

- ਹਰੀ ਰਾਮ ਗੁਪਤਾ

**ਐਮਰਸਨ, ਸਰ ਹਰਬਰਟ ਵਿਲੀਅਮ** : ਇਹ ਪੰਜਾਬ ਦਾ ਗਵਰਨਰ ਸੀ । ਇਸ ਦਾ ਜਨਮ 1 ਜੂਨ 1881 ਨੂੰ ਹੋਇਆ ਤੇ ਇਸ ਨੇ ਆਕਸਫ਼ੋਰਡ ਦੇ ਮੈਗਡਨਲ ਕਾਲਜ ਵਿਚ ਸਿੱਖਿਆ ਪ੍ਰਾਪਤ ਕੀਤੀ । ਸੰਨ 1905 ਵਿਚ ਆਈ. ਸੀ. ਐਸ. ਵਿਚ ਭਰਤੀ ਹੋਇਆ । ਸੰਨ 1911 ਤੋਂ 1914 ਤੱਕ ਇਹ ਬੁਸ਼ਹਿਰ ਸਟੇਟ ਦਾ ਮੈਨੇਜਰ ਲੱਗਿਆ ਰਿਹਾ । ਸੰਨ 1917 ਵਿਚ ਅਸਿੱਟੈਂਟ ਕਮਿਸ਼ਨਰ ਹੋ ਕੇ ਪੰਜਾਬ ਵਿਚ ਸੈਟਲਮੈਂਟ ਅਫ਼ਸਰ ਬਣਿਆ । ਫਿਰ 1921 ਵਿਚ ਕਮਿਸ਼ਨਰ ਅਤੇ 1916 ਵਿਚ ਵਿੱਤ ਵਿਭਾਗ ਦਾ ਸਕੱਤਰ ਲਗਿਆ ਤੇ 1917-18 ਵਿਚ ਮੁੱਖ ਸਕੱਤਰ ਰਿਹਾ । ਸੰਨ 1930-32 ਵਿਚ ਹਿੰਦ ਸਰਕਾਰ ਦਾ ਗ੍ਰਹਿ-ਸਕੱਤਰ ਤੇ 1933 ਵਿਚ ਗਵਰਨਰ, ਪੰਜਾਬ ਲੱਗਿਆ । ਇਸ ਦੇ ਜ਼ਮਾਨੇ ਗੁਰਦਵਾਰਾ ਦਿੱਲੀ ਦੇ ਸਬੰਧ ਵਿਚ ਸਿੱਖਾਂ ਅਤੇ ਮੁਸਲਮਾਨਾਂ ਵਿਚ ਝਗੜਾ ਛਿੜਿਆ ਤੇ ਮੁਕੱਦਮਾ ਚੱਲ ਕੇ ਹਾਈਕੋਰਟ ਤੋਂ ਸਿੱਖਾਂ ਦੇ ਹੱਕ ਵਿਚ ਫੈਸਲਾ ਹੋਇਆ । ਮੁਲਤਾਨ ਦਾ ਗੌਰਮਿੰਟ ਕਾਲਜ ਇਸ ਦੇ ਨਾਂ ਤੇ ਹੈ । ਇਸ ਨੂੰ ਕੇ. ਸੀ. ਐਸ. ਆਈ., ਸੀ.ਆਈ. ਈ. ਅਤੇ ਸੀ. ਬੀ. ਈ. ਦੇ ਖ਼ਿਤਾਬ ਪ੍ਰਾਪਤ ਸਨ ।

- ਰਾਜਿੰਦਰ ਸਿੰਘ

**ਐਮਰਸਨ, ਰੈਲਫ਼ ਵਾਲਡੋ** : ਇਹ ਅੰਗਰੇਜ਼ੀ ਦਾ ਪ੍ਰਸਿੱਧ ਨਿਬੰਧਕਾਰ, ਵਕਤਾ ਤੇ ਕਵੀ ਸੀ ਜਿਸ ਨੂੰ ਅਮਰੀਕੀ ਪੁਨਰ-ਜਾਗ੍ਰਤੀ ਦਾ ਮੋਢੀ ਮੰਨਿਆ ਜਾਂਦਾ ਹੈ । ਇਸ ਦਾ ਜਨਮ 25 ਮਈ, 1803 ਨੂੰ ਮੈਸਾਚੂਸੈਟਸ ਰਾਜ ਵਿਚ ਬੋਸਟਨ ਵਿਖੇ ਹੋਇਆ । ਇਸਨੇ ਮੈਲਵਿਲ (1819-91), ਵਿੱਟਮੈਨ (1819-92) ਤੇ ਹੱਥਾਰਨ (1804-64) ਜਿਹੇ ਕਈ ਲੇਖਕਾਂ ਅਤੇ ਵਿਚਾਰਵਾਨਾਂ ਨੂੰ ਪ੍ਰਭਾਵਤ ਕੀਤਾ। ਇਹ ਟ੍ਰਾਂਸੈਂਡੈਂਟੇਲਿਸਟ ਲਹਿਰ ਦਾ ਆਗੂ ਸੀ ਜੋ ਇਕ ਸੁਹਿਰਦ ਧਾਰਮਿਕ, ਦਾਰਸ਼ਨਿਕ ਤੇ ਅਖ਼ਲਾਕੀ ਅੰਦੋਲਨ ਸੀ । ਇਹ ਇਸ ਗੱਲ ਦਾ ਹਾਮੀ ਸੀ ਕਿ ਹਰ ਵਿਅਕਤੀ ਆਪਣੇ ਆਪ ਵਿਚ ਅਨੰਤ ਹੈ ਭਾਵ ਇਹ ਕਿ ਰੱਬੀ ਮਿਹਰ ਨਾਲ ਜਾਗ੍ਰਿਤ ਹੋਈ ਮਨੁੱਖੀ ਆਤਮਾ ਵਿਚ ਸਰਬ-ਵਿਆਪਕਤਾ ਦਾ ਗੁਣ ਆ ਜਾਂਦਾ ਹੈ । ਇਸ ਦੀ ਵਿਚਾਰਧਾਰਾ ਉਤੇ ਪਹਿਲਾਂ ਅਫ਼ਲਾਤੂਨ ਨਵਅਫ਼ਲਾਤੂਨੀਆਂ, ਬਰਕਲੇ, ਵਰਡਜ਼ਵਰਥ, ਕੱਲਰਿਜ, ਗੇਟੇ, ਕਾਰਲਾਈਲ, ਜਾਰਜ ਹਰਬਰਟ ਅਤੇ ਸ਼ਵੀਡਨ ਬੋਰਗ ਦਾ ਅਤੇ ਅੰਤ ਵਿਚ ਚੀਨ, ਈਰਾਨ ਅਤੇ ਭਾਰਤ ਦੇ ਲੇਖਕਾਂ ਦਾ ਅਸਰ ਪਿਆ।



ਰੈਲਫ਼ ਵਾਲਡੋ, ਐਮਰਸਨ

ਸੰਨ 1829 ਵਿਚ ਇਹ ਬੋਸਟਨ ਵਿਚ ਪਾਦਰੀ ਨਿਯੁਕਤ ਹੋਇਆ। ਇਥੇ ਇਸ ਨੇ ਜੋ ਧਾਰਮਕ ਵਿਆਖਿਆਨ ਤੇ ਉਪਦੇਸ਼ ਦਿੱਤੇ ਉਨ੍ਹਾਂ ਤੋਂ ਸਹਿਜੇ ਹੀ ਪਤਾ ਲੱਗ ਰਿਹਾ ਸੀ ਕਿ ਭਵਿੱਖ ਵਿਚ ਇਹ ਕਿੰਨਾ ਮਹਾਨ ਨਿਬੰਧਕਾਰ ਤੇ ਵਿਦਵਾਨ ਬਣੇਗਾ । ਸੰਨ 1832 ਵਿਚ ਇਸ ਨੇ ਇਸ ਪਦ ਤੋਂ ਅਸਤੀਫ਼ਾ ਦੇ ਦਿੱਤਾ । ਕੁਝ ਤੇ ਇਸ ਲਈ ਕਿ ਇਹ ਜਨ ਸਾਧਾਰਣ ਤਕ ਆਪਣੇ ਵਿਚਾਰ ਪਹੁੰਚਾਉਣਾ ਚਾਹੁੰਦਾ ਸੀ ਤੇ ਕੁਝ ਇਸ ਲਈ ਕਿ ਉਸ ਗਿਰਜੇ ਵਿਚ ਕੁਝ ਅਜਿਹੀਆਂ ਪੂਜਾ ਵਿਧੀਆਂ ਪ੍ਰਚਲੱਤ ਸਨ ਜਿਨ੍ਹਾਂ ਨੂੰ ਇਹ ਅਗਾਂਹ-ਵਧੂ ਤੇ ਆਜ਼ਾਦ ਖ਼ਿਆਲ ਈਸਾਈਅਤ ਦੇ ਵਿਰੁੱਧ ਸਮਝਦਾ ਸੀ । ਇਸ ਤੋਂ ਮਗਰੋਂ ਇਹ ਵਰਡਜ਼ਵਰਥ, ਕੱਲਰਿਜ ਅਤੇ ਕਾਰਲਾਈਲ ਨੂੰ ਮਿਲਣ ਅਤੇ ਲੰਡਨ ਦੇਖਣ ਲਈ ਯੂਰਪ ਗਿਆ ਅਤੇ ਵਾਪਸ ਆ ਕੇ ਬਹੁਤ ਸਮੇਂ ਤੱਕ ਇਕ ਪਬਲਿਕ ਸਪੀਕਰ ਦੇ ਤੌਰ ਤੇ ਜੀਵਨ ਬਤੀਤ ਕਰਦਾ ਰਿਹਾ । ਸੰਨ 1834 ਈ. ਵਿਚ ਇਹ ਕਨਕਾਰਡ ਵਿਚ ਵਸ ਗਿਆ । ਉਸ ਸਮੇਂ ਤੋਂ ਕਨਕਾਰਡ ਸਾਹਿਤ ਪ੍ਰੇਮੀਆਂ ਲਈ ਤੀਰਥ ਅਸਥਾਨ ਬਣ ਗਿਆ । ਆਪਣੀ ਪਹਿਲੀ ਪੁਸਤਕ 'ਨੇਚਰ' (1836) ਵਿਚ ਇਸ ਨੇ ਥੋਥੀ ਈਸਾਈਅਤ ਤੇ ਅਮਰੀਕੀ ਮਾਦ-ਪ੍ਰਸਤੀ ਤੇ ਕਰੜੀ ਨੁਕਤਾਚੀਨੀ ਕੀਤੀ। ਇਸ ਵਿਚ ਇਸ ਦੇ ਉਨ੍ਹਾਂ ਸਾਰੇ ਵਿਚਾਰਾਂ ਦੇ ਬੀਜ ਮਿਲਦੇ ਹਨ ਜਿਨ੍ਹਾਂ ਦਾ ਵਿਕਾਸ ਅੱਗੇ ਚੱਲ ਕੇ ਇਸ ਦੇ ਨਿਬੰਧਾਂ ਤੇ ਲੈਕਚਰਾਂ ਵਿਚ ਹੋਇਆ। ਪੁਸਤਕ ਦੇ ਅੰਤਿਮ ਕਾਂਡ ਵਿਚ ਇਸ ਨੇ ਮਨੁੱਖ ਜਾਤੀ ਨੂੰ ਉਸ ਸਮੇਂ ਦੇ ਉਜੱਲ ਭਵਿੱਖ ਵੱਲ ਇਸ਼ਾਰਾ ਕੀਤਾ ਹੈ ਜਦੋਂ ਉਸ ਦੇ ਅੰਦਰ ਲੁਕੀ ਹੋਈ ਵਡਿਆਈ ਇਸ ਧਰਤੀ ਨੂੰ ਸਵਰਗ ਬਣਾ ਦੇਵੇਗੀ। ਸੰਨ 1837 ਵਿਚ ਇਸ ਨੇ ਹਾਰਵਰਡ ਯੂਨੀਵਰਸਿਟੀ ਦੀ ਫਾਈ-ਬੀਟਾ-ਕਾਪਾ ਸੋਸਾਇਟੀ ਦੇ ਸਾਹਮਣੇ 'ਅਮਰੀਕਨ ਸਰਕਾਰ' ਸਿਰਲੇਖ ਤੇ ਲੈਕਚਰ ਦਿੱਤਾ, ਜਿਸ ਵਿਚ ਇਸ ਨੇ ਸਾਹਿਤ ਅੰਦਰ ਨਕਲ ਦੀ ਰੁਚੀ ਦਾ ਵਿਰੋਧ ਕੀਤਾ । ਇਸ ਤਰ੍ਹਾਂ ਇੰਗਲੈਂਡ ਦੀ ਸਾਹਿਤਕ ਗ਼ੁਲਾਮੀ ਦੇ ਉਲਟ ਅਮਰੀਕੀ ਸਾਹਿਤ ਦੀ ਸੁਤੰਤਰ ਹੋਂਦ ਦਾ ਐਲਾਨ ਕੀਤਾ । ਇਸ ਨੇ ਦਸਿਆ ਕਿ ਸਾਹਿਤਕਾਰਾਂ ਦੇ ਗਿਆਨ ਦਾ ਆਧਾਰ ਅਸਲ ਵਿਚ ਕੁਦਰਤ ਦਾ ਅਧਿਐਨ ਹੋਣਾ ਚਾਹੀਦਾ ਹੈ । ਸਾਹਿਤਕਾਰਾਂ ਨੂੰ ਜੀਵਨ ਘੋਲ ਵਿਚ ਪੈ ਕੇ ਤੇ ਇਸ ਤਰ੍ਹਾਂ ਤਜਰਬਾ ਹਾਸਲ ਕਰ ਕੇ ਉਸ ਗਿਆਨ ਨੂੰ ਪਰਪੱਕ ਬਣਾ ਲੈਣਾ ਚਾਹੀਦਾ ਹੈ । ਸੰਨ 1838 ਵਿਚ ਦਿੱਤੇ ਗਏ ਡਿਵਿਨਿਟੀ ਸਕੂਲ ਐਡਰੈਸ ਦੇ ਨਵੀਨ ਧਾਰਮਿਕ ਦ੍ਰਿਸ਼ਟੀਕੋਣ ਨੇ ਹਾਰਵਰਡ ਵਿਚ ਇਕ ਅੰਦੋਲਨ ਖੜ੍ਹਾ ਕਰ ਦਿੱਤਾ । ਇਕ ਵਿਆਖਿਆਨ ਵਿਚ ਇਸ ਨੇ ਨਿਡੱਰ ਹੋ ਕੇ ਪੁਰਾਣੀਆਂ ਲੀਹਾਂ ਵਿਚ ਚੱਲ ਰਹੇ ਈਸਾਈ-ਧਰਮ ਤੇ ਈਸਾ ਦੇ ਆਪ ਰੱਬ ਹੋਣ ਦੇ ਖ਼ਿਆਲ ਦੀ ਕਰੜੀ ਆਲੋਚਨਾ ਕੀਤੀ । ਇਸ ਵਿਚ ਇਸ ਨੇ ਆਪਣੇ ਉਸ ਅਧਿਆਤਮਕ ਫ਼ਲਸਫ਼ੇ ਦਾ ਸਾਰ ਵੀ ਪੇਸ਼ ਕੀਤਾ ਜਿਸ ਦੀ ਵਿਆਖਿਆ ਵਿਸਥਾਰ ਨਾਲ 'ਨੇਚਰ' ਵਿਚ ਪਹਿਲੇ ਹੀ ਹੋ ਚੁੱਕੀ ਸੀ ।

ਭਾਵੇਂ ਕੁਝ ਕੱਟੜ-ਪੰਥੀਆਂ ਨੇ ਇਸ ਦਾ ਵਿਰੋਧ ਕੀਤਾ ਫਿਰ ਵੀ ਇਸ ਦੇ ਸੁਣਨ ਵਾਲਿਆਂ ਦੀ ਗਿਣਤੀ ਦਿਨੋ ਦਿਨ ਵੱਧਦੀ ਗਈ। ਜਲਦੀ ਹੀ ਇਹ ਇਕ ਸਫਲ ਵਕਤਾ ਦੇ ਤੌਰ ਤੇ ਮਸ਼ਹੂਰ ਹੋ ਗਿਆ। ਲਗਾਤਾਰ 30 ਸਾਲਾਂ ਤੱਕ ਕਨਕਾਰਡ ਹੀ ਇਸ ਦੀਆਂ ਸਰਗਰਮੀਆਂ ਦਾ ਕੇਂਦਰ ਬਣਿਆ ਰਿਹਾ । ਉਥੇ ਹੀ ਇਸ ਦੀ ਜਾਣ-ਪਛਾਣ ਹੱਥਾਰਨ ਤੇ ਥੋਰੀਉ (1817-62) ਨਾਲ ਹੋਈ । ਕੁਝ ਸਮਾਂ ਇਸ ਨੇ ਉਥੇ ਹੀ ਇਕ ਅਗਾਂਹ-ਵਧੂ ਪਰਚੇ 'ਦੀ ਡਾਇਲ' ਦੀ ਸੰਪਾਦਨਾ ਕੀਤੀ । ਇਸ ਦੀਆਂ ਹੇਠ ਲਿਖੀਆਂ ਪੁਸਤਕਾਂ ਛਪੀਆਂ ਹਨ :-

'ਐਸੇਜ਼, ਫਸਟ ਸੀਰੀਜ਼' (1841); 'ਐਸੇਜ਼, ਸੈਕੰਡ ਸੀਰੀਜ਼' (1844); 'ਪੋਇਮਜ਼' (1846); 'ਨੇਚਰ', 'ਅਡਰੈਸਿਜ਼ ਐਂਡ ਲੈਕਚਰਜ਼' (1849); 'ਰੀਪਰੀਜ਼ੈਂਟੇਟਿਵਮੈੱਨ (1849), 'ਇੰਗਲਿਸ਼ ਟਰੇਟਸ' (1856); 'ਦੀ ਕੰਡਕਟ ਆਫ਼ ਲਾਈਫ਼' (1860). 'ਸੋਸਾਇਟੀ ਐਂਡ ਸਾਲੀਚਿਊਡ' (1970) ਅਤੇ ਅੰਗਰੇਜ਼ੀ ਤੇ ਅਮਰੀਕੀ ਕਵਿਤਾਵਾਂ ਦਾ ਸੰਗ੍ਰਹਿ 'ਪਰਨਾਸਸ' (1874)। 'ਲੈਟਰਜ਼ ਐਂਡ ਸੋਸ਼ਲ ਏਮਜ਼' (1976) ਦੇ ਸੰਪਾਦਨ ਵਿਚ ਇਸ ਨੇ ਜੇਮਜ਼ ਇਲੀਅਟ ਕੈਬਟ ਦੀ ਸਹਾਇਤਾ ਲਈ । ਇਸ ਦੀ ਮੌਤ ਤੋਂ ਪਿਛੋਂ ਲੈਕਚਰਜ਼ ਐਂਡ ਬਾਇਉਗਰਾਫ਼ੀਕਲ ਸਕੈਚਿਜ਼, 'ਮਿਸਲੇਨੀਜ਼' ਅਤੇ 'ਨੈਚਰਲ ਹਿਸਟਰੀ ਆਫ਼ ਦੀ ਇਨਟੇ-ਲੈਕਟ' ਕੈਬਟ ਦੀ ਦੇਖ ਰੇਖ ਵਿਚ ਛਪੀਆਂ ।

ਸੰਨ 1857 ਵਿਚ ਇਸ ਦੀ ਛਪੀ ਕਵਿਤਾ 'ਬ੍ਰਹਮਾ' ਭਾਰਤੀ ਪਾਠਕਾਂ ਲਈ ਖਾਸ ਮਹੱਤਤਾ ਰੱਖਦੀ ਹੈ । ਇਹ ਤੇ ਇਹੋ ਜਿਹੀਆਂ ਹੋਰ ਰਚਨਾਵਾਂ, ਇਸ ਦੇ ਗੀਤ, ਉਪਨਿਸ਼ਦ ਅਤੇ ਪੂਰਬੀ ਦੇਸ਼ਾਂ ਦੀਆਂ ਹੋਰ ਧਰਮ ਪੁਸਤਕਾਂ ਦੇ ਅਧਿਐਨ ਦੀ ਸਾਖੀ ਭਰਦੀਆਂ ਹਨ ਪਰ ਇਸ ਦੀ ਜੀਵਨ ਫ਼ਿਲਾਸਫ਼ੀ ਦੀ ਕੋਈ ਸਿਲਸਿਲੇਵਾਰ ਵਿਚਾਰਧਾਰਾ ਨਹੀਂ ਸੀ। ਸਗੋਂ ਉਨ੍ਹਾਂ ਰਾਹੀਂ ਸਵੈ-ਅਨੁਭਵ ਕੁਝ ਸੱਚਾਈਆਂ ਦਾ ਆਦਰਸ਼ਕ ਸੁਪਨਾ ਹੈ ਜਿਸ ਨੂੰ ਪੂਰਬ ਦੇ ਸਰਵਉੱਚ ਗਿਆਨ ਨੇ ਹੋਰ ਵੀ ਦ੍ਰਿੜ੍ਹ ਕਰ ਦਿੱਤਾ ਹੈ । ਐਮਰਸਨ ਦੇ ਵਿਚਾਰਾਂ ਦਾ ਕੇਂਦਰੀ ਨੁਕਤਾ ਇਸ ਦਾ ਹੀ ਘੜਿਆ ਸ਼ਬਦ 'ਓਵਰਸੋਲ' ਹੈ ਜੋ ਵਿਸ਼ਵ-ਵਿਆਪੀ ਸੱਚ ਹੈ ਤੇ ਕੇਵਲ 'ਇਕ' ਹੈ । ਇਹ ਸਾਰਾ ਸੰਸਾਰ ਉਸੇ 'ਇਕ' ਦਾ ਛੋਟਾ ਜਿਹਾ ਸਰੂਪ ਹੈ । ਇਸ ਨੂੰ ਅੱਗੇ ਚੱਲ ਕੇ ਇਸ ਨੇ 'ਜੜ੍ਹ ਤੇ ਚੇਤਨ ਦੀ ਆਤਮਾ', 'ਮੌਨ ਚੇਤਨਾ' ਅਤੇ ਅਜਿਹਾ 'ਵਿਸ਼ਵ ਸੁਹਜ' ਦੱਸਿਆ ਹੈ ਜਿਸ ਨਾਲ ਜਗਤ ਦਾ ਜ਼ੱਰਾ ਜ਼ੱਰਾ ਇਕੋ ਜਿੰਨਾ ਸਬੰਧਤ ਹੈ । ਉਹ 'ਵਿਸ਼ਵ-ਆਤਮਾ' ਨਾ ਕੇਵਲ ਸਵੈ-ਸੰਪੂਰਨ ਹੈ ਸਗੋਂ ਆਪ ਹੀ ਵਸਤੂ, ਆਪ ਹੀ ਦਰਸ਼ਕ ਤੇ ਆਪ ਹੀ ਦ੍ਰਿਸ਼ਟਮਾਨ ਹੈ । ਇਨ੍ਹਾਂ ਵਿਚਾਰਾਂ ਦਾ ਗੀਤਾ ਅਤੇ ਉਪਨਿਸ਼ਦ ਦੇ ਵਿਚਾਰਾਂ ਨਾਲ ਮੇਲ ਸਪਸ਼ਟ ਹੈ । ਇਸ ਦੀ ਮੌਤ ਕਨਕਾਰਡ ਵਿਚ 27 ਅਪਰੈਲ, 1882 ਨੂੰ ਹੋਈ ।

**ਐਮਾਨੂਅਲ ਦੂਜਾ, ਵਿਕਟਰ** : ਇਹ ਵਰਤਮਾਨ ਇਟਲੀ ਦਾ ਉਸਰੱਈਆ ਅਤੇ ਉਸ ਦੀ ਆਜ਼ਾਦੀ ਦਾ ਰਖਵਾਲਾ ਸੀ। ਇਸ ਦਾ ਜਨਮ 14 ਮਾਰਚ, 1820 ਨੂੰ ਟਿਊਰਿਨ ਵਿਖੇ ਹੋਇਆ । ਇਸ ਦਾ ਨਾਂ ਜਰਮਨੀ ਦੇ ਪ੍ਰਿੰਸ ਬਿਸਮਾਰਕ ਅਤੇ ਭਾਰਤ ਦੇ ਸਰਦਾਰ ਪਟੇਲ ਵਾਂਗ ਅਮਰ ਹੋ ਗਿਆ ਹੈ । ਇਸ ਨੇ ਕਈ ਸਟੇਟਾਂ ਵਿਚ ਵੰਡੇ ਹੋਏ ਦੇਸ਼ ਨੂੰ "ਸੰਯੁਕਤ ਇਟਲੀ" ਦਾ ਰੂਪ ਦਿੱਤਾ, ਤਕੜੇ ਗਵਾਂਢੀ ਦੇਸ਼ਾਂ ਤੋਂ ਨਿਰਭੈ ਬਣਾਇਆ ਅਤੇ ਉਸ ਨੂੰ ਅੰਤਰਰਾਸ਼ਟਰੀ ਮਾਣ ਦਿਵਾਇਆ। ਆਪਣੇ ਪਿਤਾ ਚਾਰਲਸ ਐਲਬਰਟ ਦੇ ਗੱਦੀ ਛੱਡਣ ਤੇ ਇਹ ਸਾਰਡੀਨੀਆ ਦਾ ਬਾਦਸ਼ਾਹ ਬਣਿਆ ਅਤੇ ਆਪਣੀ ਬਹਾਦਰੀ, ਰਾਜਨੀਤੀ ਵਿਚ ਕਮਾਲ ਅਤੇ ਦੂਰ-ਅੰਦੇਸ਼ੀ ਸਦਕਾ ਸਾਰਡੀਨੀਆ ਦੇ ਰਾਜ ਨੂੰ ਸੰਯੁਕਤ ਇਟਲੀ ਦੇ ਮਹਾਨ ਰਾਜ ਵਿਚ ਤਬਦੀਲ ਕਰ ਦਿੱਤਾ।

ਪ੍ਰਸਿੱਧ ਦੇਸ਼ ਭਗਤ ਮੈਜ਼ੀਨੀ ਅਤੇ ਗੇਰੀ ਬਾਲਡੀ ਅਤੇ ਦੂਜੇ ਇਨਕਲਾਬੀਆਂ ਅਤੇ ਪਰਜਾਤੰਤਰਵਾਦੀਆਂ ਨੂੰ ਐਮਾਨੂਅਲ ਨੇ ਇਕੱਠੇ ਕੀਤਾ । 10 ਨਵੰਬਰ, 1859 ਨੂੰ ਜ਼ਿਊਰਿਕ ਦੀ ਸੰਧੀ ਵਿਚ ਲੰਬਾਰਡੀ ਦਾ ਇਲਾਕਾ ਆਸਟ੍ਰੀਆ ਤੋਂ ਅਤੇ ਸਤੰਬਰ 1870 ਵਿਚ ਪ੍ਰਸ਼ਾਅ ਤੇ ਫ਼ਰਾਂਸ ਦੀ ਲੜਾਈ ਵਿਚ ਰੋਮਨ ਇਲਾਕੇ ਫ਼ਰਾਂਸ ਤੋਂ ਲੈ ਲਏ । ਸਿਸਲੀ, ਨੇਪਲਜ਼, ਵੀਨਿਸ, ਟਸਕਨੀ ਅਤੇ ਰੋਮਾਨੀਆ ਦੇ ਵੱਖੋ ਵੱਖ ਰਾਜਾਂ ਨੂੰ ਇਟਲੀ ਵਿਚ ਮਿਲਾ ਕੇ ਇਸ ਨੇ ਸਫ਼ਲਤਾ ਪ੍ਰਾਪਤ ਕੀਤੀ । ਰੋਮਨ ਇਲਾਕੇ ਨੂੰ ਇਟਲੀ ਵਿਚ ਮਿਲਾਉਣ ਦੀ ਵੈਟੀਕਨ ਦੇ ਪੋਪ ਨੇ ਭਾਰੀ ਵਿਰੋਧਤਾ ਕੀਤੀ ਜਿਸ ਕਾਰਨ ਦੋਹਾਂ ਦੇ ਸਬੰਧ ਕਈ ਸਾਲਾਂ ਤੱਕ ਵਿਗੜੇ ਰਹੇ । ਅੰਦਰੂਨੀ ਸੁਧਾਰਾਂ ਵਿਚੋਂ ਇਕ ਵੱਡਾ ਸੁਧਾਰ ਚਰਚ ਦੀਆਂ ਅਦਾਲਤਾਂ ਦੇ ਅਧਿਕਾਰਾਂ ਨੂੰ ਸੀਮਤ ਕਰਨਾ ਸੀ । ਇਸ ਕਰਕੇ ਵੀ ਇਸ ਨੂੰ ਪੋਪ ਦੇ ਗੁੱਸੇ ਦਾ ਸ਼ਿਕਾਰ ਹੋਣਾ ਪਿਆ । ਖ਼ੁਦ ਕੈਥੋਲਿਕ ਹੁੰਦਿਆਂ ਹੋਇਆ ਵੀ ਇਸ ਨੇ ਪੋਪ ਦੀ ਪਰਵਾਹ ਨਹੀਂ ਕੀਤੀ । ਜਨਤਾ ਅਤੇ ਪਾਰਲੀਮੈਂਟ ਨੂੰ ਇਸ ਉਤੇ ਸਦਾ ਹੀ ਵਿਸ਼ਵਾਸ ਰਿਹਾ । ਇਸ ਨੇ ਆਸਟਰੀਆ ਦੇ ਆਰਲਡਿਊਕ ਦੀ ਧੀ ਨਾਲ ਵਿਆਹ ਕਰਵਾਇਆ ਅਤੇ ਫ਼ਰਾਂਸ ਦੇ ਸ਼ਹਿਨਸ਼ਾਹ ਨੈਪੋਲੀਅਨ ਤੀਜੇ ਨਾਲ ਵੀ ਪਰਿਵਾਰਕ ਸਬੰਧ ਕਾਇਮ ਕੀਤੇ । ਦੋਹਾਂ ਦੀ ਪੁਰਾਣੀ ਦੁਸ਼ਮਣੀ ਤੋਂ ਇਸ ਨੇ ਪੂਰਾ ਲਾਭ ਉਠਾਇਆ ਪਰ ਨੈਪੋਲੀਅਨ ਤੀਜੇ ਨੂੰ ਇਸ ਦੀ ਵਧਦੀ ਹੋਈ ਤਾਕਤ ਤੋਂ ਸਦਾ ਡਰ ਰਿਹਾ । ਕ੍ਰੀਮੀਆ ਦੀ ਲੜਾਈ ਵਿਚ ਇਸ ਨੇ ਰੂਸ ਦੇ ਵਿਰੁੱਧ ਫ਼ਰਾਂਸ ਅਤੇ ਇੰਗਲੈਂਡ ਦਾ ਸਾਥ ਦੇ ਕੇ ਆਪਣਾ ਅਤੇ ਇਟਲੀ ਦੋਹਾਂ ਦਾ ਮਾਣ ਵਧਾਇਆ । ਪੈਰਿਸ ਵਿਚ ਨੈਪੋਲੀਅਨ ਤੀਜੇ ਅਤੇ ਲੰਡਨ ਵਿਚ ਮਲਕਾ ਵਿਕਟੋਰੀਆ ਨੇ ਅਤੇ ਦੋਹਾਂ ਦੇਸ਼ਾਂ ਦੀ ਜਨਤਾ ਨੇ ਵੀ ਇਸ ਦਾ ਦਿਲੋਂ ਸੁਆਗਤ ਕੀਤਾ । ਪਰੂਸ਼ੀਆ ਅਤੇ ਫ਼ਰਾਂਸ ਦੀ ਲੜਾਈ ਤੋਂ ਵੀ ਇਸ ਨੇ ਪੂਰਾ ਲਾਭ ਉਠਾਇਆ । ਫ਼ਰਾਂਸ ਨੇ ਪਹਿਲੀ ਹਾਰ ਦੇ ਮਗਰੋਂ ਜਦੋਂ ਇਕ ਲੱਖ ਇਤਾਲਵੀ ਫ਼ੌਜੀਆਂ ਦੀ ਸਹਾਇਤਾ ਦੀ ਮੰਗ ਕੀਤੀ ਤਾਂ ਇਸ ਨੇ ਰੋਮਨ ਇਲਾਕੇ ਨੂੰ ਫ਼ਰਾਂਸੀਸੀ ਫ਼ੌਜਾਂ ਤੋਂ ਖ਼ਾਲੀ ਕਰਵਾਇਆ ਤੇ 2 ਜੁਲਾਈ, 1871 ਨੂੰ ਰੋਮ ਨੂੰ ਸੰਯੁਕਤ ਇਟਲੀ ਵਿਚ ਮਿਲਾ ਕੇ ਉਸ ਨੂੰ ਰਾਜਧਾਨੀ ਬਣਾਇਆ ਅਤੇ ਉਹਦੀ ਨਵੇਂ ਸਿਰਿਉਂ ਉਸਾਰੀ ਕੀਤੀ ।

ਵਿਕਟਰ ਐਮਾਨੂਅਲ ਦੂਜਾ ਤਕੜੇ ਇਰਾਦੇ ਵਾਲਾ, ਸੁਹਿਰਦ, ਸਵੈ-ਅਭਿਮਾਨੀ, ਸਿਆਸਤਦਾਨ ਅਤੇ ਦੂਰ-ਅੰਦੇਸ਼ ਪ੍ਰਬੰਧਕ ਸੀ । ਜਰਨੈਲ ਦੇ ਤੌਰ ਤੇ ਜੀਵਨ ਸ਼ੁਰੂ ਕਰਕੇ ਇਹ ਫ਼ੌਜੀ ਤਾਕਤ ਨਾਲ ਨਹੀਂ ਸਗੋਂ ਆਪਣੀ ਅਕਲ ਨਾਲ ਸੰਯੁਕਤ ਇਟਲੀ ਦਾ ਬਾਦਸ਼ਾਹ ਬਣਿਆ। ਆਪਣੀ ਪੁਜ਼ੀਸ਼ਨ ਨੂੰ ਸੰਵਿਧਾਨਕ ਰੂਪ ਦੇ ਕੇ ਇਸ ਨੇ ਪਾਰਲੀਮੈਂਟ ਦੇ ਸਹਿਯੋਗ ਨਾਲ ਹਕੂਮਤ ਚਲਾਈ । ਰਾਜ-ਪ੍ਰਬੰਧ ਵਿਚ ਇਹ ਕੋਈ ਵਿਸ਼ੇਸ਼ ਸੁਧਾਰ ਨਾ ਕਰ ਸਕਿਆ ਪਰ ਦੇਸ਼ ਦੀ ਆਰਥਕ ਹਾਲਤ ਨੂੰ ਇਸ ਨੇ ਕਾਫ਼ੀ ਉੱਨਤ ਕੀਤਾ ਅਤੇ ਫ਼ੌਜ ਦਾ ਮੁੜ ਸੰਗਠਨ ਕਰਕੇ ਉਸ ਨੂੰ ਤਾਕਤਵਰ ਬਣਾਇਆ । 9 ਜਨਵਰੀ, 1878 ਨੂੰ ਰੋਮ ਵਿਚ ਬੁਖ਼ਾਰ ਨਾਲ ਇਸ ਦੀ ਮੌਤ ਹੋ ਗਈ ।

**ਐਮੇਜ਼ਨ** : ਦੱਖਣੀ ਅਮਰੀਕਾ ਦਾ ਇਕ ਮਸ਼ਹੂਰ ਦਰਿਆ ਹੈ ਜਿਹੜਾ ਬਹੁਤੇ ਪਾਣੀ ਦੇ ਕਾਰਨ ਦੁਨੀਆਂ ਵਿਚ ਪਹਿਲੇ ਦਰਜੇ ਤੇ ਅਤੇ ਲੰਬਾਈ ਦੇ ਪੱਖ ਤੋਂ ਦੂਜੇ ਦਰਜੇ ਤੇ ਹੈ । ਇਹ ਦਰਿਆ ਸ਼ੁਰੂ ਤੋਂ ਲੈ ਕੇ ਅੰਤ ਤੱਕ ਭੂ-ਮੱਧ ਰੇਖਾ ਦੇ ਖੇਤਰ ਵਿਚ ਵਹਿੰਦਾ ਹੈ । ਪੈਰੂਵੀਅਨ ਐਡੀਜ਼ ਪਰਬਤ ਦੇ ਪੂਰਬੀ ਹਿੱਸੇ ਵਿਚ ਲਗਭਗ 4,300 ਮੀ. ਦੀ ਉਚਾਈ ਤੇ ਲਾਗੋ ਲਾਰੀਕੋਚਾ ਨਾਂ ਦੀ ਝੀਲ ਤੋਂ ਨਿਕਲ ਕੇ ਪੀਰੂ ਤੇ ਬ੍ਰਾਜ਼ੀਲ ਵਿਚ ਲਗਭਗ 6,276 ਕਿ.ਮੀ. ਪੂਰਬ-ਉੱਤਰ-ਪੂਰਬ ਵੱਲ ਵਹਿੰਦਿਆਂ ਇਹ ਭੂ-ਮੱਧ ਰੇਖਾ ਉੱਤੇ ਅੰਧ ਮਹਾਂ-ਸਾਗਰ ਵਿਚ ਜਾ ਡਿਗਦਾ ਹੈ । ਇਸ ਨੂੰ ਨਿਕਾਸ ਸਥਾਨ ਤੋਂ ਲੈ ਕੇ ਇਕੁਈਟੋਸ ਤੀਕ ਮੈਰਾਨੋਨ ਅਤੇ ਉਸ ਤੋਂ ਅੱਗੇ ਐਮੇਜ਼ਨ ਕਹਿੰਦੇ ਹਨ ।

ਇਸ ਵਿਚ ਮੁਹਾਣੇ ਤੋਂ 145 ਕਿ. ਮੀ. ਤੱਕ ਵੱਡੇ ਸਮੁੰਦਰੀ ਜਹਾਜ਼, 3,700 ਕਿ. ਮੀ. ਤੱਕ ਛੋਟੇ ਸਮੁੰਦਰੀ ਜਹਾਜ਼ ਤੇ 4,420 ਕਿ. ਮੀ. ਤਕ ਛੋਟੇ ਜਹਾਜ਼ ਚੱਲ ਸਕਦੇ ਹਨ । ਵਹਿਣ ਦੀ ਔਸਤ ਰਫ਼ਤਾਰ

5 ਕਿ.ਮੀ. ਫ਼ੀ ਘੰਟਾ ਹੈ, ਜਿਹੜੀ ਤੰਗ ਥਾਵਾਂ ਤੇ 8 ਕਿ.ਮੀ. ਤੱਕ ਵੀ ਹੋ ਜਾਂਦੀ ਹੈ । ਨਵੰਬਰ ਤੋਂ ਜੂਨ ਤੱਕ ਇਸ ਵਿਚ ਪਾਣੀ ਦਾ ਜ਼ੋਰ ਰਹਿੰਦਾ ਹੈ । ਬਹੁਤ ਦੂਰ ਤੀਕ ਇਹ ਦੋ ਵੱਡੇ ਹਿੱਸਿਆਂ ਵਿਚ ਵਹਿੰਦਾ ਹੈ ਪਰ ਮੁਹਾਣੇ ਤੋਂ 640 ਕਿ. ਮੀ. ਅੰਦਰ ਵੱਲ ਸਥਿਤ ਓਬੀਡੋਜ਼ ਤੋਂ ਅੱਗੇ ਲੰਘ ਕੇ ਇਹ ਇਕ ਹੋ ਜਾਂਦਾ ਹੈ । ਉਥੇ ਇਸ ਦੀ ਚੌੜਾਈ ਲਗਭਗ 1.6 ਕਿ. ਮੀ. ਅਤੇ ਗਹਿਰਾਈ ਲ. 6 ਮੀਟਰ ਹੋ ਜਾਂਦੀ ਹੈ । ਇਸੇ ਹਾਲਤ ਵਿਚ ਇਹ ਸਮੁੰਦਰ ਦੇ ਮੁਹਾਣੇ ਤੱਕ 320 ਕਿ.ਮੀ. ਤੱਕ ਵਹਿੰਦਾ ਹੈ, ਹੜ੍ਹ ਦੇ ਸਮੇਂ ਘਾਟੀ ਦਾ ਹੇਠਲਾ ਮੈਦਾਨ ਇਗਾਪੋ ਹੀ ਨਹੀਂ, ਸਗੋਂ ਉਪਰਲੇ ਮੈਦਾਨ ਵਾਰਗੈਮ ਦਾ ਵੀ ਲੱਖਾਂ ਵਰਗ ਕਿ. ਮੀ. ਇਲਾਕਾ ਝੀਲ ਬਣ ਜਾਂਦਾ ਹੈ ।

ਐਮੇਜ਼ਨ ਵਿਚ 69,68,320 ਵ.ਕਿ.ਮੀ. ਦੇ ਇਲਾਕੇ ਵਿਚੋਂ ਲਗਭਗ 200 ਦਰਿਆਵਾਂ ਦਾ ਪਾਣੀ ਆਉਂਦਾ ਹੈ । ਵਧੇਰੇ ਸਹਾਇਕ ਦਰਿਆ ਦੱਖਣ ਤੋਂ ਆਉਂਦੇ ਹਨ ਜਿਨ੍ਹਾਂ ਵਿਚੋਂ ਹੁਆਲਗਾ, ਉਕਾਇਲੀ, ਜਾਵਾਰੀ, ਜੁਟਾਈ, ਜੁਰੂਆ, ਕਾਸੀਕੋਆਰੀ, ਮੈਡੀਅਰ, ਤਾਪਾਜੋਜ਼, ਜਿੰਗੂ ਆਦਿ ਮਸ਼ਹੂਰ ਹਨ । ਸੈਂਟੀਆਗੋ, ਮੈਰਾਨੋਨ, ਯਾਪੁਰਾ, ਰੀਉ ਨੀਗਰੋ, ਪੂਤੂਮਾਇਉ, ਟਾਂਬੇਟੇਜ਼ ਆਦਿ ਉੱਤਰੀ ਸਹਾਇਕ ਦਰਿਆ ਹਨ । ਭੂਗੋਲ-ਵਿਗਿਆਨੀਆਂ ਦਾ ਕਥਨ ਹੈ ਕਿ ਐਮੇਜ਼ਨ ਦਾ ਹੇਠਲਾ ਹਿੱਸਾ ਸਮੁੰਦਰੀ ਖਾੜੀ ਸੀ ਜਿਸ ਦੀਆਂ ਲਹਿਰਾਂ ਦੇ ਟਕਰਾਉਣ ਨਾਲ ਓਬੀਡੋਜ਼ ਦੇ ਕੋਲ ਦਾ ਪਹਾੜੀ ਇਲਾਕਾ ਕਟ ਕੇ ਵਹਿ ਗਿਆ । ਦਰਿਆ ਦੇ ਮੁਹਾਣੇ ਤੇ ਬਹੁਤ ਉੱਚੀ ਕਾਂਗ ਉਠਦੀ ਹੈ । ਇਸੇ ਲਈ ਦਰਿਆ ਦੇ ਪਾਣੀ ਨਾਲ ਬਹੁਤ ਸਾਰੀ ਮਿੱਟੀ ਵਹਿ ਕੇ ਆਉਣ ਦੇ ਬਾਵਜੂਦ ਵੀ ਇਸ ਦਰਿਆ ਦਾ ਡੈਲਟਾ ਨਹੀਂ ਬਣ ਸਕਿਆ ।

ਦਰਿਆ ਦੇ ਕੰਢੇ ਤੇ ਕਾਇਮ ਪਾਰਾ ਮਨਾਊਜ਼, ਇਕੂਈਟੋਸ ਅਤੇ ਸੰਤਾਰੇਮ ਆਦਿ ਬੰਦਰਗਾਹਾਂ ਰਾਹੀਂ ਰਬੜ, ਕਾਹਵਾ, ਚਮੜਾ, ਤਮਾਕੂ, ਲੱਕੜੀ, ਕਪਾਹ, ਸੁਪਾਰੀ, ਨਾਰੀਅਲ, ਮਾਸ, ਮੱਛੀ ਅਤੇ ਗਰਮ ਖੰਡ ਦੀਆਂ ਹੋਰ ਚੀਜ਼ਾਂ ਬਾਹਰ ਭੇਜੀਆਂ ਜਾਂਦੀਆਂ ਹਨ । ਐਮੇਜ਼ਨ ਤਾਸ ਵਿਚ ਕਈ ਤਰ੍ਹਾਂ ਦੇ ਦਰਖ਼ਤ, ਪੌਦੇ, ਝਾੜੀਆਂ, ਵੇਲਾਂ ਅਤੇ ਜੀਵ-ਜੰਤੂ, ਕੀੜੇ-ਮਕੌੜੇ, ਮੱਛੀਆਂ ਆਦਿ ਮਿਲਦੀਆਂ ਹਨ ਜਿਨ੍ਹਾਂ ਦੀ ਆਪਸ ਵਿਚ ਟੱਕਰ ਚਲਦੀ ਰਹਿੰਦੀ ਹੈ । ਇਸ ਕਰਕੇ ਇਥੇ ਤਰ੍ਹਾਂ ਤਰ੍ਹਾਂ ਦੇ ਉਦਯੋਗਿਕ, ਵੋ-ਢੁਆਈ ਸਬੰਧੀ, ਮਾਨਵ-ਵਿਗਿਆਨ ਨਾਲ ਸਬੰਧਤ, ਭੂਗੋਲਿਕ, ਖਣਿਜੀ-ਖੋਜ ਅਤੇ ਸਰਵੇ ਦੇ ਕੰਮ ਚੱਲ ਰਹੇ ਹਨ । ਸੰਨ 1927 ਤੋਂ 1928 ਵਿਚ ਅਮਰੀਕਨ ਭੂਗੋਲਿਕ ਸੋਸਾਇਟੀ ਨੇ ਵੀ ਸਪੇਨੀ ਅਮਰੀਕਾ ਲਾਤੀਨੀ ਅਮਰੀਕਾ ਦਾ ਨਕਸ਼ਾ (ਪੈਮਾਨਾ 1 : 1,000,000) ਬਣਾਉਣ ਵਾਸਤੇ ਸਮੱਗਰੀ ਇਕੱਠੀ ਕਰਨ ਲਈ ਮਾਹਿਰਾਂ ਦੀਆਂ ਦੋ ਪਾਰਟੀਆਂ ਇਥੇ ਭੇਜੀਆਂ ਸਨ ।

ਯੂਰਪੀਅਨਾਂ ਦੇ ਵਿਚੋਂ ਸਪੇਨ ਦੇ ਵਸਨੀਕ ਵਿਸੈਂਟ ਯਾਨੇਜ਼ ਪਿੰਜੋਨ ਨੇ ਸਭ ਤੋਂ ਪਹਿਲਾਂ 1500 ਈ. ਵਿਚ ਐਮੇਜ਼ਨ ਦਰਿਆ ਦਾ ਪਤਾ ਲਗਾਇਆ ਅਤੇ ਮੁਹਾਣੇ ਤੋਂ 80 ਕਿ. ਮੀ. ਅੰਦਰ ਤੱਕ ਸਫ਼ਰ ਕੀਤਾ । ਫ੍ਰਾਂਸਿਸਕੋ ਡੀ ਆਰਲੈਨ੍ਹਾਂ ਨੇ ਇਸ ਦਾ ਨਾਂ ਐਮੇਜ਼ੋਨਾਜ਼ ਰੱਖਿਆ ਅਤੇ 1541 ਵਿਚ ਐਂਡੀਜ਼ ਪਰਬਤ ਤੋਂ ਲੈ ਕੇ ਸਮੁੰਦਰ ਤੱਕ ਇਸ ਦਾ ਸਫ਼ਰ ਕੀਤਾ ।

ਹ. ਪੁ.- ਹੈ. ਵ. ਐ. -1971

**ਐਰਾਕੀਪਾ : ਸ਼ਹਿਰ** – ਇਹ ਪੀਰੂ ਦੇਸ਼ ਦਾ ਤੀਜਾ ਸ਼ਹਿਰ ਅਤੇ ਇਸੇ ਨਾਂ ਦੇ ਰਾਜ ਦੀ ਰਾਜਧਾਨੀ ਹੈ । ਇਹ ਸਮੁੰਦਰ ਤੋਂ 2,451 ਮੀ. ਦੀ ਉਚਾਈ ਤੇ ਵਾਕਿਆ ਹੈ ਅਤੇ ਮੋਲੈਂਡੋ ਬੰਦਰਗਾਹ ਤੋਂ 161 ਕਿ. ਮੀ. ਦੂਰ ਹੈ । ਇਹ ਦਰਿਆ ਰਿਓ ਚਿੱਲੀ ਦੇ ਦੋਹਾਂ ਕਿਨਾਰਿਆਂ ਤੇ ਵਸਿਆ ਹੋਇਆ ਹੈ ਅਤੇ ਇਸ ਦੇ ਕੋਲ ਹੀ ਐਮ ਮਿਸਟ ਨਾਮੀ ਜਵਾਲਾਮੁਖੀ ਪਹਾੜ ਹੈ ਜਿਸ ਦੀ ਉਚਾਈ 5,842 ਮੀ. ਹੈ । ਸੰਨ 1818 ਦੇ ਭੁਚਾਲ ਨਾਲ ਇਸ ਸ਼ਹਿਰ ਦਾ ਬਹੁਤ ਹੀ ਨੁਕਸਾਨ ਹੋਇਆ । ਇਹ ਆਪਣੀ ਕੁਦਰਤੀ ਸੁੰਦਰਤਾ ਲਈ ਮਸ਼ਹੂਰ ਹੈ ਅਤੇ ਗੋਰੀ ਸਪੇਨੀ ਕੌਮ ਦੀਆਂ ਇਥੇ ਬਸਤੀਆਂ ਹਨ । ਇਥੋਂ ਦਾ ਪੌਣ-ਪਾਣੀ ਖ਼ੁਸ਼ਕ ਹੈ । ਗਰਮੀ ਵਿਚ 12.7 ਤੋਂ 15.2 ਸੈਂ. ਮੀ. ਵਰਖਾ ਹੁੰਦੀ ਹੈ । ਧਾਰਮਕ ਅਤੇ ਕਾਰੋਬਾਰੀ ਪੱਖ ਤੋਂ ਇਹ ਸ਼ਹਿਰ ਦੱਖਣੀ ਪੀਰੂ ਦਾ ਕੇਂਦਰ ਹੈ । ਇਥੋਂ ਦੀ ਨੈਸ਼ਨਲ ਯੂਨੀਵਰਸਿਟੀ ਸੇਨ ਆਗਸਟਿਨ ਹੈ । ਇਥੋਂ ਉੱਨ ਸਾਫ ਕਰਕੇ ਬਾਹਰ ਭੇਜੀ ਜਾਂਦੀ ਹੈ । ਇਥੇ ਊਨੀ ਸੂਤੀ ਕਪੜੇ ਦੀਆਂ ਮਿੱਲਾਂ ਅਤੇ ਵਾਕਲੇਕ ਤੇ ਬਿਸਕੁਟਾਂ ਦੇ ਕਾਰਖ਼ਾਨੇ ਹਨ । ਆਟੇ ਦੀਆਂ ਚੱਕੀਆਂ ਅਤੇ ਮਸ਼ੀਨਾਂ ਬਣਾਉਣ ਦੇ ਕਾਰਖਾਨੇ ਵੀ ਇਥੇ ਹਨ ਪੈਨ-ਅਮਰੀਕੀ ਕੰਪਨੀ ਦੀ ਹਵਾਈ ਸਰਵਿਸ ਰਾਹੀਂ ਇਹ ਲੀਮਾ, ਪਿਊਨੋ, ਮੋਲੈਂਡੋ ਅਤੇ ਆਰੀਆ ਨਾਲ ਜੁੜਿਆ ਹੋਇਆ ਹੈ । ਇਹ ਆਪਣੇ ਠੰਢੇ ਅਤੇ ਗਰਮ ਚਸ਼ਮਿਆਂ ਲਈ ਮਸ਼ਹੂਰ ਹੈ ।

ਆਬਾਦੀ - 4,47, 431 (1981)

16° 24′ ਦੱ. ਵਿਥ.; 71° 33′ ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 1 : 499

**ਐਰਾਪਤ ਹਾਥੀ** : ਸੰਸਕ੍ਰਿਤ ਸ਼ਬਦ ਐਰਾਵਤ ਦਾ ਬਦਲਿਆ ਹੋਇਆ ਰੂਪ ਹੈ । ਸੰਸਕ੍ਰਿਤ ਸੰਗਿਆ ਇਰਾਵਾਨ ਦਾ ਭਾਵ ਹੈ - ਸਮੁੰਦਰ । ਸੋ ਅਰਾਵਤ ਦਾ ਅਰਥ ਬਣਦਾ ਹੈ- ਸਮੁੰਦਰ ਤੋਂ ਨਿਕਲਿਆ ਹੋਇਆ ਹਾਥੀ ।

ਇਕ ਪੌਰਾਣਿਕ ਕਥਾ ਅਨੁਸਾਰ ਜਦੋਂ ਦੇਵਤਿਆਂ ਅਤੇ ਦੈਂਤਾਂ ਨੇ ਰਲ ਕੇ ਖੀਰ ਸਾਗਰ ਨੂੰ ਰਿੜਕਿਆ ਤਾਂ ਉਸ ਵਿਚੋਂ ਚੌਦਾਂ ਰਤਨ ਨਿਕਲੇ । ਇਨ੍ਹਾਂ ਚੌਦਾਂ ਰਤਨਾਂ ਵਿਚ ਚਿੱਟੇ ਰੰਗ ਅਤੇ ਚਾਰ ਦੰਦਾਂ ਵਾਲਾ ਅਰਾਵਤ ਹਾਥੀ ਵੀ ਸ਼ਾਮਲ ਸੀ । ਇਹ ਹਾਥੀ ਇੰਦਰ ਨੂੰ ਸਵਾਰੀ ਲਈ ਦਿੱਤਾ ਗਿਆ ।

ਇਸ ਹਾਥੀ ਨੂੰ ਆਕਾਰ ਵਜੋਂ ਕੈਲਾਸ਼ ਪਰਬਤ ਨਾਲ ਤੁਲਨਾ ਦਿੱਤੀ ਗਈ ਹੈ । ਪੌਰਾਣਿਕ ਕਥਾ ਅਨੁਸਾਰ ਐਰਾਪਤ ਨੂੰ ਹਾਥੀਆਂ ਦੀ ਨਸਲ ਦਾ ਆਦਿ ਰੂਪ ਮੰਨ ਕੇ ਇਸ ਨੂੰ ਹਾਥੀਆਂ ਵਿਚੋਂ ਸਭ ਤੋਂ ਉੱਤਮ ਮੰਨਿਆ ਗਿਆ ਹੈ । ਇਸ ਗੱਲ ਦੀ ਪ੍ਰੋੜ੍ਹਤਾ ਸਾਨੂੰ ਗੀਤਾ ਤੋਂ ਹੁੰਦੀ ਹੈ। ਭਗਵਾਨ ਕ੍ਰਿਸ਼ਨ ਗੀਤਾ ਦੇ ਅਧਿਆਇ 10.27 ਵਿਚ ਆਪਣੇ ਸਰੂਪ ਦਾ ਵਰਣਨ ਕਰਦੇ ਹੋਏ ਆਖਦੇ ਹਨ :

"ਏਰਾਵਤੋ ਗਜੇਂਦਰਾਣਾਮ"

ਭਾਵ ਹਾਥੀਆਂ ਵਿਚੋਂ ਮੈਂ 'ਐਰਾਵਤ' ਹਾਂ ।

ਸੰਸਕ੍ਰਿਤ ਸਾਹਿਤ ਵਿਚ ਇਸ ਦੇ ਹੇਠ ਲਿਖੇ ਕਈ ਹੋਰ ਨਾਂ ਵੀ ਮਿਲਦੇ ਹਨ :

(1) ਮਲਨਾਗ
(2) ਇੰਦਰ ਕੁੰਜਰ
(3) ਹਸਤੀ ਮਲ
(4) ਨਾਗ ਮਲ
(5) ਸਦਾਦਾਨ
(6) ਰਾਜ ਅਗਰਣੀ

**ਐਰੀਜ਼ੋਨਾ** : ਇਹ ਸੰਯੁਕਤ ਰਾਜ ਅਮਰੀਕਾ ਦਾ ਇਕ ਮਸ਼ਹੂਰ ਰਾਜ ਹੈ । ਇਸ ਦਾ ਖੇਤਰਫਲ 2,95,259 ਵ. ਕਿ. ਮੀ. ਅਤੇ

ਆਬਾਦੀ 38,32,000 (1992) ਹੈ । ਫ਼ੀਨਿਕਸ ਇਸਦੀ ਰਾਜਧਾਨੀ ਹੈ। ਇਸ ਦੇ ਉੱਤਰ ਵਿਚ ਊਟਾਹ, ਦੱਖਣ ਵਿਚ ਮੈਕਸੀਕੋ, ਪੂਰਬ ਵਿਚ ਨਿਊ ਮੈਕਸੀਕੋ ਅਤੇ ਪੱਛਮ ਵਿਚ ਦਰਿਆ ਕਾਲੋਰਾਡੋ ਹੈ ।

**ਭੂ–ਆਕ੍ਰਿਤੀ ਵਿਗਿਆਨ**

**ਧਰਾਤਲ –** ਇਸ ਅਨੁਸਾਰ ਇਸਦੇ ਦੋ ਹਿੱਸੇ ਹਨ -

1. ਕਾਲੋਰਾਡੋ ਦੀ ਪਠਾਰ ।
2. ਦੱਖਣ ਦਾ ਪਰਬਤ ਅਤੇ ਵਾਦੀ ਦਾ ਹਿੱਸਾ ।

ਵਿਲਸਨ ਪਰਬਤ ਅਤੇ ਦਰਿਆ ਸਾਨ ਫ਼੍ਰਾਂਸਿਸਕੋ ਨੂੰ ਜੇ ਇਕ ਲਕੀਰ ਨਾਲ ਮਿਲਾਈਏ ਤਾਂ ਉਸਦੇ ਉੱਤਰ ਵਿਚ ਕਾਲੋਰਾਡੋ ਪਠਾਰ ਅਤੇ ਦੱਖਣ ਵਿਚ ਪਹਾੜ ਅਤੇ ਵਾਦੀ ਵਾਲਾ ਹਿੱਸਾ ਹੋਵੇਗਾ । ਕਾਲੋਰਾਡੋ ਪਠਾਰ ਚਟਾਨਾਂ ਦੀਆਂ ਲੇਟਵੀਆਂ ਤਹਿਆਂ ਵਾਲਾ ਇਲਾਕਾ ਹੈ । ਇਸ ਵਿਚ ਵੱਡੀਆਂ-ਵੱਡੀਆਂ ਖੱਡਾਂ ਹਨ ਜਿਨ੍ਹਾਂ ਵਿਚੋਂ ਸਭ ਤੋਂ ਵੱਡੀ ਖੱਡ ਕਾਲੋਰਾਡੋ ਦਰਿਆ ਦੀ ਹੈ । ਇਸ ਦੀ ਡੂੰਘਾਈ ਕਿਤੇ ਕਿਤੇ 1.6 ਕਿ. ਮੀ. ਤੋਂ ਵੀ ਵਧੇਰੇ ਹੈ । ਸਾਨ ਫ਼੍ਰਾਂਸਿਸਕੋ ਦੀ ਪਠਾਰ ਦਾ ਇਕ ਹਿੱਸਾ ਲਾਵੇ ਅਤੇ ਠੰਢੇ ਹੋ ਚੁੱਕੇ ਜਵਾਲਾਮੁਖੀਆਂ ਤੋਂ ਬਣਿਆ ਹੈ । ਸਾਨ ਫ਼੍ਰਾਂਸਿਸਕੋ ਪਰਬਤ ਦੀ ਹਮਫਰੇ ਚੋਟੀ ਦੀ ਉਚਾਈ 3,860 ਮੀ. ਹੈ । ਹੋਲਬ੍ਰਕ ਦੇ ਦੱਖਣ-ਪੂਰਬ ਦੇ ਇਲਾਕੇ ਵਿਚ ਕਈ ਜਵਾਲਾਮੁਖੀਆਂ ਦੇ ਨਿਸ਼ਾਨ ਮਿਲਦੇ ਹਨ । ਦੂਜੇ ਇਲਾਕਿਆਂ ਵਿਚ ਕਾਰਬੋਨੀਫੈਰਸ, ਟ੍ਰਾਈਐਸਿਕ, ਜੂਰੈਸਿਕ ਅਤੇ ਕ੍ਰੀਟੇਸ਼ੀਅਸ ਯੁੱਗ ਦੀਆਂ ਚਟਾਨਾਂ ਉੱਭਰੀਆਂ ਹੋਈਆਂ ਹਨ । ਚਟਾਨ ਦੀ ਵਿਸ਼ਾਲ ਤਿੱਖੀ ਢਲਾਣ ਇਥੇ ਬਹੁਤ ਹੀ ਸੋਹਣੀ ਲਗਦੀ ਹੈ । ਦੂਜੇ ਕੁਦਰਤੀ ਹਿੱਸੇ ਦੇ ਦੱਖਣ-ਪੱਛਮ ਵਿਚ ਪਹਾੜ ਬਹੁਤ ਹੀ ਘੱਟ ਹਨ ਅਤੇ ਜ਼ਮੀਨ ਵੀ ਕੁਝ ਨੀਵੀਂ ਹੈ ਜਿਸ ਨੂੰ ਸੋਨੋਰਾਂ ਦਾ ਮਾਰੂਥਲ ਜਾਂ ਵਾਦੀ ਗਿੱਲਾ ਵੀ ਕਹਿੰਦੇ ਹਨ ।

**ਜਲਵਾਯੂ –** ਦਰਿਆ ਕਾਲੋਰਾਡੋ ਦੇ ਦੱਖਣ-ਪੂਰਬ ਵਿਚ ਉੱਚੇ ਪਠਾਰ ਤੇ 79 ਸੈਂ. ਮੀ. ਤੋਂ ਵੱਧ ਵਰਖਾ ਹੁੰਦੀ ਹੈ । ਪੱਛਮ ਵਿਚ ਰਾਜ ਦੇ ਬਹੁਤ ਹਿੱਸੇ ਵਿਚ 20 ਸੈਂ. ਮੀ. ਤੋਂ ਘੱਟ ਅਤੇ ਦੂਰ ਦੱਖਣ-ਪੱਛਮ ਵਿਚ 7 ਸੈਂ. ਮੀ. ਤੋਂ ਵੀ ਘੱਟ ਵਰਖਾ ਹੁੰਦੀ ਹੈ । ਉੱਚੇ ਪਠਾਰ ਦੇ ਪਹਾੜਾਂ ਉੱਤੇ ਸਾਲ ਵਿਚ 30 ਦਿਨਾਂ ਤੋਂ ਵੀ ਵੱਧ ਬਰਫ਼ ਪੈਂਦੀ ਰਹਿੰਦੀ ਹੈ । ਦੂਜੇ ਇਲਾਕਿਆਂ ਵਿਚ ਬਰਫ਼ ਬਿਲਕੁਲ ਨਹੀਂ ਪੈਂਦੀ । ਦੱਖਣ ਵਿਚ ਵਰਖਾ ਕਿਸੇ ਹਿਸਾਬ ਨਾਲ ਨਹੀਂ ਹੁੰਦੀ ਪਰ ਕੁਝ ਹਿੱਸਿਆਂ ਵਿਚ ਗਰਮੀਆਂ ਵਿਚ ਵਧੇਰੇ ਮੀਂਹ ਪੈਂਦਾ ਹੈ । ਦੱਖਣ-ਪੱਛਮ ਦੇ ਬਹੁਤ ਹਿੱਸੇ ਵਿਚ 26.6° ਸੈਂ. ਤੋਂ ਵੀ ਵਧੇਰੇ ਤਾਪਮਾਨ ਰਹਿੰਦਾ ਹੈ । ਉੱਚੇ ਇਲਾਕੇ ਵਿਚ ਗਰਮੀਆਂ ਵਿਚ ਔਸਤ ਤਾਪਮਾਨ 18.3° ਸੈਂ. ਹੁੰਦਾ ਹੈ । ਸਿਆਲ ਵਿਚ ਦੱਖਣ-ਪੱਛਮ ਵਿਚ ਤਾਪਮਾਨ 10° ਸੈਂ. ਤੋਂ ਵੀ ਵਧੇਰੇ ਪਰ ਉੱਚੇ ਪਹਾੜੀ ਇਲਾਕੇ ਵਿਚ 1.1° ਸੈਂ. ਤੋਂ ਘੱਟ ਰਹਿੰਦਾ ਹੈ ।



ਗਲੀਚਾ ਬੁਣਦੀ ਹੋਈ ਐਰੀਜ਼ੋਨਾ ਦੀ ਨਵਾਜੋ ਔਰਤ

**ਬਨਸਪਤੀ –** ਖ਼ੁਸ਼ਕ ਦੱਖਣ-ਪੱਛਮੀ ਹਿੱਸੇ ਵਿਚ ਕੰਡਿਆ-ਲੀਆਂ ਝਾੜੀਆਂ ਅਤੇ ਰੇਗਿਸਤਾਨੀ ਘਾਹ ਮਿਲਦਾ ਹੈ । ਇਸ ਇਲਾਕੇ ਵਿਚ ਥੋਹਰ ਅਤੇ ਝੜਬੇਰ, ਪਠਾਰ ਵਿਚ ਪਾਈਨੋਨ ਅਤੇ ਜੂਨੀਪਰ ਅਤੇ ਪੱਛਮੀ ਹਿੱਸੇ ਵਿਚ ਚੀਲ ਦੇ ਰੁੱਖ ਮਿਲਦੇ ਹਨ ਜਿਨ੍ਹਾਂ ਤੋਂ ਕਈ ਕਿਸਮਾਂ ਦੀ ਵਪਾਰਕ ਅਤੇ ਇਮਾਰਤੀ ਲੱਕੜੀ ਮਿਲਦੀ ਹੈ ।

ਆਰਥਿਕਤਾ

**ਖੇਤੀਬਾੜੀ –** ਰਾਜ ਦੇ ਥੋੜ੍ਹੇ ਹਿੱਸੇ ਵਿਚ ਖੇਤੀਬਾੜੀ ਹੁੰਦੀ ਹੈ। ਚਰਾਗਾਹਾਂ ਬਹੁਤ ਸਾਰੇ ਇਲਾਕੇ ਵਿਚ ਹਨ । ਪਹਾੜਾਂ ਉੱਤੇ ਅਤੇ 914 ਤੋਂ 1,830 ਮੀ. ਦੀ ਉਚਾਈ ਤੇ ਵਧੀਆ ਚਰਾਗਾਹਾਂ ਹਨ । ਉੱਚੇ ਇਲਾਕਿਆਂ ਵਿਚ ਗਰਮੀਆਂ ਦੀ ਰੁੱਤ ਵਾਲੀਆਂ ਚਰਾਗਾਹਾਂ ਹਨ । ਇਥੇ ਗਊਆਂ ਅਤੇ ਬਲਦਾਂ ਨਾਲੋਂ ਭੇਡਾਂ ਘੱਟ ਪਾਲੀਆਂ ਜਾਂਦੀਆਂ ਹਨ । ਵਿਚਕਾਰਲੇ ਹਿੱਸੇ ਵਿਚ ਭੇਡਾਂ ਦੀ ਗਿਣਤੀ ਵਧੇਰੇ ਹੈ ।

ਖੇਤੀ ਵਾਲੀ ਜ਼ਮੀਨ ਦਾ 95% ਭਾਗ ਸਿੰਜਿਆ ਜਾਂਦਾ ਹੈ ਅਤੇ ਸਿੰਜਾਈ ਖੂਹਾਂ ਜਾਂ ਨਹਿਰਾਂ ਰਾਹੀਂ ਕੀਤੀ ਜਾਂਦੀ ਹੈ । ਨਹਿਰਾਂ ਨੂੰ ਪਾਣੀ ਦੇਣ ਵਾਸਤੇ ਕਾਲੋਰਾਡੋ ਤੇ ਵੱਡੇ ਵੱਡੇ ਬੰਨ੍ਹ ਮਾਰੇ ਗਏ ਹਨ । ਅਜਿਹੇ ਖੁਲ੍ਹੇ ਇਲਾਕੇ ਦਰਿਆ ਸਾਲਟ ਅਤੇ ਗਿੱਲਾ ਦੀਆਂ ਵਾਦੀਆਂ ਵਿਚ ਹਨ। ਅਜਿਹੀ ਜ਼ਮੀਨ ਉੱਤੇ ਐਲਫਾ ਘਾਹ ਪੈਦਾ ਕਰਕੇ ਡੇਅਰੀਆਂ ਚਲਾਈਆਂ ਜਾਂਦੀਆਂ ਹਨ । ਕਪਾਹ, ਜਵਾਰ, ਮੱਕੀ ਅਤੇ ਕਣਕ ਆਦਿ ਅਨਾਜ ਪੈਦਾ ਕੀਤੇ ਜਾਂਦੇ ਹਨ । ਸੰਤਰੇ ਅਤੇ ਅੰਗੂਰਾਂ ਦੇ ਬਾਗ਼ ਵੀ ਹਨ ।

**ਖਣਿਜ ਪਦਾਰਥ –** ਖਾਣਾਂ ਵਿਚੋਂ ਤਾਂਬਾ, ਸਿੱਕਾ, ਜਿਸਤ, ਚਾਂਦੀ ਅਤੇ ਸੋਨਾ ਕੱਢੇ ਜਾਂਦੇ ਹਨ । ਇਹ ਖਣਿਜ ਬਿਸਬੀ, ਮਿਆਮੀ, ਜੈਰੋਮ, ਮੋਰਸੀ ਮੈਟਕਾਫ ਵਿਚੋਂ ਕੱਢੇ ਜਾਂਦੇ ਹਨ। ਮੈਮਥ ਵਿਚ ਮਾਲੀਬਡੇਨਮ ਮਿਲਦਾ ਹੈ । ਇਥੇ ਏਅਰੋਸਪੇਸ ਅਤੇ ਇਲੈਕਟ੍ਰਾਨਿਕ ਵਸਤਾਂ ਦਾ ਨਿਰਮਾਣ ਹੁੰਦਾ ਹੈ । ਨੈਵਾਦਾ ਦੀ ਹੱਦ ਤੇ ਦਰਿਆ ਉੱਤੇ ਕਾਲੋਰਾਡੋ (ਬੋਲਡਰ) ਬੰਨ੍ਹ (ਜਿਸ ਨੂੰ ਹੂਵਰ ਬੰਨ੍ਹ ਵੀ ਕਿਹਾ ਜਾਂਦਾ ਹੈ) ਬਣਾ ਕੇ ਤਾਂਬੇ ਨੂੰ ਗਾਲਣਾ ਅਤੇ ਸਾਫ਼ ਕਰਨਾ ਇਥੋਂ ਦੇ ਮਸ਼ਹੂਰ ਉਦਯੋਗ ਹਨ। ਇਮਾਰਤੀ ਲੱਕੜੀ ਦਾ ਕਾਰੋਬਾਰ ਵੀ ਹੁੰਦਾ ਹੈ । ਇਥੇ ਵੜੇਵਿਆਂ ਤੋਂ ਕਈ ਕਿਸਮ ਦੀਆਂ ਚੀਜ਼ਾਂ ਤਿਆਰ ਕੀਤੀਆਂ ਜਾਂਦੀਆਂ ਹਨ । ਮਾਸ ਡੱਬਿਆਂ ਵਿਚ ਬੰਦ ਕਰਕੇ ਬਾਹਰ ਭੇਜਿਆ ਜਾਂਦਾ ਹੈ । ਨਵਾਜੋ ਅਤੇ ਮੋਕੀ ਇੰਡੀਅਨ ਲੋਕ ਊਨੀ ਕੰਬਲ ਬਣਾਉਂਦੇ ਹਨ ।

**ਸੱਨਅਤਾਂ –** ਇਥੇ ਸੈਰ ਸਪਾਟਾ ਵੀ ਕਾਫ਼ੀ ਉੱਨਤ ਹੋ ਚੁੱਕਾ ਹੈ।

ਲੋਕ

**ਆਬਾਦੀ –** ਸੰਨ 1970 ਤੋਂ 1980 ਦੇ ਦਹਾਕੇ ਵਿਚ ਇਸ ਰਾਜ ਦੀ ਵਸੋਂ ਵਿਚ ਲਗਾਤਾਰ ਵਾਧਾ ਹੁੰਦਾ ਆਇਆ ਹੈ । 53 ਫ਼ੀ ਸਦੀ ਦੇ ਲਗਭਗ ਵਸੋਂ ਵਿਚ ਵਾਧਾ ਹੋਇਆ ਹੈ । ਸੰਨ 1940 ਤੋਂ 1980 ਵਿਚ 44 ਫ਼ੀਸਦੀ ਵਾਧਾ ਹੋਇਆ ਹੈ । ਇੰਨੀ ਆਬਾਦੀ ਦੇ ਬਾਵਜੂਦ

ਵੀ ਇਹ ਦੇਸ਼ ਦੇ ਘਟ ਸੰਘਣੀ ਵਸੋਂ ਵਾਲੇ 10 ਰਾਜਾਂ ਵਿਚੋਂ ਇਕ ਹੈ। 16 ਫ਼ੀ ਸਦੀ ਲੋਕ ਸਪੇਨੀ ਭਾਸ਼ਾ ਬੋਲਦੇ ਹਨ। ਇਹ ਮੈਕਸੀਕੀ ਹਨ ਤੇ 6 ਫ਼ੀ ਸਦੀ ਵਸੋਂ ਇੰਡੀਅਨ ਲੋਕਾਂ ਦੀ ਹੈ।

ਹ. ਪੁ.- ਹੈ. ਵ. ਅ. 1971;

ਐਨ. ਬ੍ਰਿ. ਮਾ. 1:557

**ਐਲਸੇਸ–ਲੋਰੇਨ** : ਇਹ ਜਰਮਨੀ ਦਾ ਇਕ ਇਲਾਕਾ ਹੈ। ਜਿਸ ਨੂੰ ਜਰਮਨ ਬੋਲੀ ਵਿਚ ਐਲਜ਼ਾਸ ਲੋਟਰਿਗੈੱਨ ਕਹਿੰਦੇ ਹਨ। ਇਸ ਨੂੰ 1871 ਈ. ਵਿਚ ਫ਼ਰਾਂਸ ਨੇ ਜਰਮਨੀ ਦੇ ਹਵਾਲੇ ਕਰ ਦਿੱਤਾ ਸੀ। ਸੰਨ 1919 ਵਿਚ ਇਹ ਫ਼ਰਾਂਸ ਨੂੰ ਦੇ ਦਿੱਤਾ ਗਿਆ। ਪਰ 1940 ਵਿਚ ਜਰਮਨੀ ਨੇ ਵਾਪਸ ਲੈ ਲਿਆ। ਸੰਨ 1945 ਵਿਚ ਇਹ ਫਿਰ ਫ਼ਰਾਂਸ ਦੇ ਕਬਜ਼ੇ ਵਿਚ ਆ ਗਿਆ। ਕੁਦਰਤੀ ਤੌਰ ਤੇ ਵੀ ਐਲਸੇਸ ਦੀਆਂ ਆਪਣੀਆਂ ਹੱਦਾਂ ਹਨ। ਪੱਛਮ ਵਿਚ ਫ਼ਰਾਂਸ ਦੀ ਹੱਦ, ਪੂਰਬ ਵਿਚ ਬੈਡਨ ਅਤੇ ਦੱਖਣ ਵਿਚ ਇਹ ਸਵਿਟਜ਼ਰਲੈਂਡ ਦੀ ਹੱਦ ਨਾਲ ਘਿਰਿਆ ਹੋਇਆ ਹੈ। ਅਲਸੇਸ ਵਿਚ ਪੋਟਾਸ਼ ਅਤੇ ਮਿੱਟੀ ਦਾ ਤੇਲ ਮਿਲਦਾ ਹੈ। ਫਿਰ ਵੀ ਇਹ ਇਲਾਕਾ ਖੇਤੀਬਾੜੀ, ਕੱਪੜੇ, ਮਸ਼ੀਨਾਂ ਆਦਿ ਲਈ ਮਸ਼ਹੂਰ ਹੈ।

ਲੋਰੇਨ ਦਾ ਵਧੇਰੇ ਮਹੱਤਵ ਇਥੋਂ ਦੇ ਲੋਹੇ ਅਤੇ ਕੋਲੇ ਕਰਕੇ ਹੈ। ਕੱਚਾ ਲੋਹਾ ਇਥੋਂ ਬੈਲਜੀਅਮ ਤੇ ਜਰਮਨੀ ਨੂੰ ਭੇਜਿਆ ਜਾਂਦਾ ਹੈ। ਉਦਯੋਗਿਕ ਅਤੇ ਜੰਗੀ ਦੋਹਾਂ ਪੱਖਾਂ ਤੋਂ ਹੀ ਯੂਰਪ ਵਿਚ ਇਸਦੀ ਬਹੁਤ ਮਹੱਤਤਾ ਹੈ। ਇਸ ਤੋਂ ਇਲਾਵਾ ਇਹ ਵੱਡੀਆਂ ਵੱਡੀਆਂ ਵਪਾਰਕ ਅਤੇ ਆਵਾਜਾਈ ਦੀਆਂ ਦੂਜੀਆਂ ਵੱਡੀਆਂ ਸ਼ਾਹਰਾਹਾਂ ਤੇ ਵਾਕਿਆ ਹੋਣ ਕਾਰਨ ਫ਼ਰਾਂਸ ਅਤੇ ਜਰਮਨੀ ਦੋਹਾਂ ਲਈ ਹੀ ਸੋਨੇ ਦੀ ਚਿੜੀ ਹੈ। ਇਹ ਆਪਣੇ ਦੋ ਹਜ਼ਾਰ ਸਾਲਾਂ ਦੇ ਇਤਿਹਾਸ ਅਨੁਸਾਰ ਸਦਾ ਹੀ ਯੂਰਪ ਦੀ ਰਾਜਨੀਤੀ ਵਿਚ ਝਗੜੇ ਦੀ ਜੜ੍ਹ ਰਿਹਾ ਹੈ ਅਤੇ 1870 ਵਿਚ ਤਾਂ ਇਹ ਦੁਨੀਆ ਦੀ ਰਾਜਨੀਤੀ ਦਾ ਚਰਚਾ ਬਣਿਆ ਰਿਹਾ ਹੈ।

ਇਸ ਦੀ ਪੂਰਬੀ ਹੱਦ ਤੇ ਉੱਤਰ ਤੋਂ ਪੂਰਬ ਵੱਲ 185 ਕਿ. ਮੀ. ਤੱਕ ਦਰਿਆ ਰ੍ਹਾਈਨ ਵਗਦਾ ਹੈ। ਸਟ੍ਰੈਸਬਰਗ ਤੋਂ ਹੇਠਾਂ ਈਲ 200 ਕਿ. ਮੀ. ਲੰਬਾ ਦਰਿਆ ਇਸ ਵਿਚ ਆ ਮਿਲਦਾ ਹੈ। ਸਾਰੇ ਇਲਾਕੇ ਦਾ ਲਗਭਗ 50% ਹਿੱਸਾ ਵਾਹੀ ਦੇ ਯੋਗ ਹੈ। ਇਸ ਇਲਾਕੇ ਦੇ ਮਸ਼ਹੂਰ ਸ਼ਹਿਰ ਸਟ੍ਰੈਸਬਰਗ ਅਤੇ ਕੋਲਮਾਰ ਹਨ।

ਹ. ਪੁ.- ਹੈ. ਵ. ਐ. - 1971.; ਐਨ. ਬ੍ਰਿ. ਮਾ, 1 : 296

**ਐਲਗਨ, ਲਾਰਡ (ਪਹਿਲਾ)** : ਐਲਗਨ ਪਹਿਲਾ 1862 ਵਿਚ ਲਾਰਡ ਕੈਨਿੰਗ ਮਗਰੋਂ ਹਿੰਦੁਸਤਾਨ ਦਾ ਵਾਇਸਰਾਏ ਬਣ ਕੇ ਆਇਆ। ਇਸ ਦਾ ਜਨਮ 1811 ਈ. ਵਿਚ ਐਲਗਨ ਦੇ ਸੱਤਵੇਂ ਅਰਲ ਟਾਮਸ ਬ੍ਰੂਸ ਦੇ ਘਰ ਹੋਇਆ। ਇਸ ਨੇ ਕ੍ਰਾਈਸਟ ਚਰਚ, ਆਕਸਫੋਰਡ ਵਿਚ ਪੜ੍ਹਾਈ ਕੀਤੀ। ਇਹ ਕਾਲਜ ਵਿਚ ਡਲਹੌਜ਼ੀ ਅਤੇ ਕੈਨਿੰਗ ਦਾ ਮਿੱਤਰ ਅਤੇ ਸਮਕਾਲੀ ਸੀ। ਸੰਨ 1841 ਵਿਚ ਆਪਣੇ ਪਿਤਾ ਦੀ ਮੌਤ ਮਗਰੋਂ ਇਹ ਐਲਗਨ ਦਾ ਅੱਠਵਾਂ ਅਰਲ ਬਣਿਆ। ਸੰਨ 1842 ਤੋਂ 1846 ਤੱਕ ਇਹ ਜਮੇਕਾ ਦਾ ਗਵਰਨਰ ਅਤੇ 1846 ਤੋਂ 1854 ਤੱਕ ਕੈਨੇਡਾ ਦਾ ਗਵਰਨਰ-ਜਨਰਲ ਰਿਹਾ। ਇਸ ਕਰਕੇ ਇਸ ਨੂੰ ਬਸਤੀਆਂ ਦੇ ਪ੍ਰਬੰਧ ਦਾ ਵਿਸ਼ੇਸ਼ ਗਿਆਨ ਸੀ। ਇਨ੍ਹਾਂ ਦੋਹਾਂ ਅਹੁਦਿਆਂ ਤੇ ਇਹ ਮਹਾਨ ਸਿਆਸਤਦਾਨ ਸਰ ਚਾਰਲਸ ਮੈਟਕਾਫ਼ ਦਾ ਜਾਂਨਸ਼ੀਨ ਸੀ। ਸੰਨ 1854 ਵਿਚ ਇੰਗਲੈਂਡ ਵਾਪਸ ਆਉਣ ਤੇ 1855 ਈ. ਵਿਚ ਲਾਰਡ ਪਾਮਰਸਟਨ ਨੇ ਇਸ ਨੂੰ ਮੰਤਰੀ-ਮੰਡਲ ਵਿਚ ਸ਼ਾਮਲ ਹੋਣ ਦੀ ਪੇਸ਼ਕਸ਼ ਕੀਤੀ ਜੋ ਇਸ ਨੇ ਪ੍ਰਵਾਨ ਨਾ ਕੀਤੀ। ਚੀਨ ਨਾਲ ਜੰਗ ਛਿੜਨ ਤੇ 1857 ਈ. ਵਿਚ ਲਾਰਡ ਕੈਨਿੰਗ ਦੇ ਕਹਿਣ ਉੱਤੇ ਐਲਗਨ ਨੂੰ ਖ਼ਾਸ ਸਫ਼ੀਰ ਬਣਾ ਕੇ ਚੀਨ ਭੇਜਿਆ ਗਿਆ ਪਰ ਤਿੰਨ ਜੂਨ ਨੂੰ ਸਿੰਗਾਪੁਰ ਵਿਚ ਇਸ ਨੂੰ ਹਿੰਦੁਸਤਾਨ ਵਿਚ ਗ਼ਦਰ ਹੋ ਜਾਣ ਸਬੰਧੀ ਲਾਰਡ ਕੈਨਿੰਗ ਦੀ ਚਿੱਠੀ ਮਿਲੀ ਅਤੇ ਇਸ ਨੇ ਆਪਣੀ ਜ਼ਿੰਮੇਵਾਰੀ ਤੇ ਦੂਰ ਪੂਰਬ ਨੂੰ ਭੇਜੀਆਂ ਫ਼ੌਜਾਂ ਨੂੰ ਹਿੰਦੁਸਤਾਨ ਮੋੜ ਦਿੱਤਾ। ਸੰਨ 1862 ਦੀ ਚੀਨ ਦੀ ਜੰਗ ਮਗਰੋਂ ਸਮਝੌਤੇ ਦੀ ਗੱਲਬਾਤ ਵੀ ਇਸ ਨੇ ਹੀ ਕੀਤੀ।

ਪਰ ਸਮੇਂ ਨੇ ਐਲਗਨ ਨੂੰ ਹਿੰਦ ਵਿਚ ਆਪਣੀਆਂ ਯੋਗਤਾਵਾਂ ਦਿਖਾਉਣ ਦੀ ਆਗਿਆ ਨਾ ਦਿੱਤੀ ਕਿਉਂਕਿ ਲਗਭਗ ਇਕ ਸਾਲ ਮਗਰੋਂ 20 ਨਵੰਬਰ, 1863 ਨੂੰ ਧਰਮਸ਼ਾਲਾ (ਭਾਰਤ) ਦੇ ਪਹਾੜੀ ਸਥਾਨ ਤੇ ਇਸ ਦੀ ਮੌਤ ਹੋ ਗਈ।

ਹ. ਪੁ.- ਹਿ. ਬ੍ਰਿ. ਇੰਡ-ਪੀ. ਈ. ਰਾਬਰਟਸ

**ਐਲਗਨ, ਲਾਰਡ (ਦੂਜਾ)** : ਇਸ ਦਾ ਪੂਰਾ ਨਾਂ ਵਿਕਟਰ ਅਲੈੱਗਜ਼ਾਂਡਰ ਬਰੂਸ ਸੀ ਅਤੇ ਇਹ ਐਲਗਨ ਦਾ 9ਵਾਂ ਅਰਲ ਸੀ। ਇਸ ਦਾ ਜਨਮ 16 ਮਈ, 1849 ਨੂੰ ਅੱਠਵੇਂ ਅਰਲ ਜੇਮਜ਼ ਬਰੂਸ ਦੇ ਘਰ ਹੋਇਆ। ਇਹ ਸਿਆਸੀ ਤੌਰ ਤੇ ਲਿਬਰਲ ਸੀ। ਸੰਨ 1886 ਵਿਚ ਇਹ ਨਿਰਮਾਣ ਕਮਿਸ਼ਨਰ ਨਿਯੁਕਤ ਹੋਇਆ। ਸੰਨ 1894 ਤੋਂ 1899 ਤੱਕ ਇਹ ਹਿੰਦੁਸਤਾਨ ਦਾ ਵਾਇਸਰਾਏ ਰਿਹਾ। ਹਿੰਦੁਸਤਾਨ ਵਿਚ ਇਸ ਸ਼ਾਸਨ 1897-98 ਦੀਆਂ ਸਰਹੱਦੀ ਬਗ਼ਾਵਤਾਂ ਕਾਰਨ ਪ੍ਰਸਿੱਧ ਹੈ। ਅਫ਼ਰੀਦੀਆਂ ਨੇ ਬਗ਼ਾਵਤ ਕਰ ਕੇ ਸਰਕਾਰ ਦੀ ਸੁਸਤੀ ਕਾਰਨ ਖ਼ੈਬਰ ਉੱਤੇ ਕਬਜ਼ਾ ਕਰ ਲਿਆ ਜਿਸ ਕਾਰਨ ਤੀਰਾ ਮੁਹਿੰਮ ਦੀ ਲੋੜ ਪਈ।

ਇੰਗਲੈਂਡ ਵਾਪਸ ਆਉਣ ਤੇ ਇਸ ਨੂੰ ਦੱਖਣੀ ਅਫ਼ਰੀਕੀ ਜੰਗ ਸਬੰਧੀ ਪੜਤਾਲੀਆ ਸ਼ਾਹੀ ਕਮਿਸ਼ਨ ਦਾ ਚੇਅਰਮੈਨ ਨਾਮਜ਼ਦ ਕੀਤਾ ਗਿਆ। ਜਦੋਂ ਦਸੰਬਰ, 1905 ਵਿਚ ਸਰ ਹੈਨਰੀ ਕੈਂਮਬੈਲ ਬੈਨਰਮੈਨ ਦੀ ਵਜ਼ਾਰਤ ਬਣੀ ਤਾਂ ਇਹ ਨੌਆਬਾਦੀਆਂ ਦਾ ਮੰਤਰੀ ਬਣਿਆ। ਸੰਨ 1908 ਵਿਚ ਇਹ ਰਿਟਾਇਰ ਹੋ ਗਿਆ ਅਤੇ 1917 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. 4

**ਐਲ ਡੋਰੇਡੋ** : ਇਸ ਸ਼ਹਿਰ ਦੀ ਕਲਪਨਾ ਅਮਰੀਕਾ ਦੇ ਸਪੇਨਿਸ਼ ਜੇਤੂਆਂ ਨੇ ਕੀਤੀ ਸੀ। ਉਹ ਸੋਨੇ ਦੇ ਬੜੇ ਲਾਲਚੀ ਸਨ। ਉਨ੍ਹਾਂ ਤੋਂ ਜਾਨ ਛੁਡਾਉਣ ਲਈ ਮੱਧ ਅਮਰੀਕਾ ਦੇ ਬੋਗੋਟਾ ਪਠਾਰ ਦੇ ਆਦਿਵਾਸੀ ਲੋਕ ਉਨ੍ਹਾਂ ਨੂੰ ਇਸ ਕਾਲਪਨਿਕ ਸ਼ਹਿਰ ਦਾ ਹਾਲ ਖ਼ੂਬ ਵਧਾ ਚੜ੍ਹਾ ਕੇ ਦਸਦੇ ਸਨ ਅਤੇ ਹਮੇਸ਼ਾ ਇਹ ਕਹਿੰਦੇ ਸਨ ਕਿ ਇਹ ਸੋਨੇ ਦਾ ਘਰ ਹੈ। ਸਪੇਨ ਦੇ ਲੋਕ ਮੈਕਸੀਕੋ ਅਤੇ ਪੀਰੂ ਦੀ ਜਾਇਦਾਦ ਤੋਂ ਹੋਰ ਵੀ ਵਧੇਰੇ ਲਾਭ ਦੀ ਆਸ ਕਰਦੇ ਸਨ। ਸੰਨ 1511-42 ਵਿਚ ਉਰੇਲਾਨਾ ਨਾਂ ਦੇ ਇਕ ਵਿਅਕਤੀ ਨੇ ਔਖੇ ਸਫ਼ਰ ਮਗਰੋਂ, ਜਦੋਂ ਇਸ ਸ਼ਹਿਰ ਨੂੰ ਲੱਭ ਲਿਆ ਤਾਂ ਇਹ ਦੱਸਿਆ ਜਾਣ ਲੱਗਾ ਕਿ ਉਹ ਦਰਿਆ ਉਰੀਨਿਕ ਦੇ ਨਿਕਾਸ ਦੇ ਕੋਲ ਹੀ ਹੈ। ਇਸ ਦੀ ਖੋਜ ਵਿਚ ਜਾਣ ਵਾਲੇ, ਕਿੰਨੇ ਹੀ ਬਹਾਦਰ ਵਿਅਕਤੀ ਆਪਣੀਆਂ ਜਾਨਾਂ ਗਵਾ ਬੈਠੇ ਅਤੇ ਫ਼ੌਜ ਦੀਆਂ ਕਈ ਟੁਕੜੀਆਂ ਹੰਭ ਹਾਰ ਕੇ ਵਾਪਸ ਮੁੜੀਆਂ। ਇਨ੍ਹਾਂ ਵਿਚ ਸਰ ਵਾਲਟਰ ਰੈਲੇ ਨੇ 1595 ਤੇ 1617 ਵਿਚ ਦੋ ਵਾਰ ਇਸ ਸ਼ਹਿਰ ਨੂੰ ਲੱਭਣ ਦੀ ਕੋਸ਼ਿਸ਼ ਕੀਤੀ। ਮਗਰੋਂ ਮਨੌਆ ਸ਼ਹਿਰ ਨੂੰ ਹੀ ਅਲਡੋਰੇਡੋ ਮੰਨ ਕੇ ਕਈ ਕਿਸਮਾਂ ਦੀਆਂ ਕਲਪਨਾਵਾਂ ਕੀਤੀਆਂ ਗਈਆਂ। ਇਹ ਕਹਾਣੀ ਵੀ ਚਲ ਪਈ ਕਿ ਉਥੋਂ ਦਾ ਬਾਦਸ਼ਾਹ ਸਾਲਾਨਾ

ਧਾਰਮਿਕ ਉਤਸਵਾਂ ਤੇ ਆਪਣੇ ਸਰੀਰ ਤੇ ਸੋਨੇ ਦੀ ਧੂੜ ਮਲਦਾ ਹੈ ਅਤੇ ਹਰ ਸਾਲ ਪਵਿੱਤਰ ਸ਼ਰੋਵਰ ਵਿਚ ਇਸ਼ਨਾਨ ਕਰਕੇ ਸਰੀਰ ਪੂੰਝਦਾ ਹੈ । ਅੱਜਕੱਲ੍ਹ ਸੰਯੁਕਤ ਰਾਜ ਅਮਰੀਕਾ ਵਿਚ ਇਸ ਨਾਂ ਦੇ ਤਿੰਨ ਸ਼ਹਿਰ ਦੱਖਣੀ ਆਰਕੈਨਜ਼ਾਸ, ਇਲੀਨਾਇ ਅਤੇ ਪੂਰਬੀ ਕੈਨਜ਼ਾਸ ਵਿਚ ਹਨ।

**ਐਲਨਬਰਾ** : ਇਹ ਫ਼ਸਟ ਬੈਰਨ, ਐਲਨਬਰਾ ਦਾ ਸਭ ਤੋਂ ਵੱਡਾ ਪੁੱਤਰ ਸੀ ਜਿਸਦਾ ਜਨਮ 8 ਸਤੰਬਰ, 1790 ਨੂੰ ਹੋਇਆ । ਇਸ ਨੇ ਈਟਨ ਤੇ ਕੈਂਬਰਿਜ ਵਿਖੇ ਸਿੱਖਿਆ ਪ੍ਰਾਪਤ ਕੀਤੀ । ਸੰਨ 1818 ਤੱਕ ਇਹ ਹਾਊਸ ਆਫ਼ ਕਾਮਨਜ਼ ਦਾ ਮੈਂਬਰ ਰਿਹਾ ਤੇ 1818 ਵਿਚ ਆਪਣੇ ਪਿਤਾ ਦੀ ਮੌਤ ਪਿੱਛੋਂ ਹਾਊਸ ਆਫ਼ ਲਾਰਡਜ਼ ਦਾ ਮੈਂਬਰ ਬਣਿਆ। ਇਸ ਨੇ ਦੋ ਵਿਆਹ ਕਰਵਾਏ । ਇਸ ਦਾ ਇਕੋ ਇਕ ਬੱਚਾ ਛੋਟੀ ਉਮਰ ਵਿਚ ਹੀ ਮਰ ਗਿਆ ਸੀ ।

ਇਹ 1828 ਵਿਚ ਲਾਰਡ ਪ੍ਰਿਵੀਸੀਲ ਸੀ ਅਤੇ 1828 ਤੋਂ 1830 ਤੱਕ ਬੋਰਡ ਆਫ਼ ਕੰਟ੍ਰੋਲ ਦਾ ਮੈਂਬਰ ਰਿਹਾ । ਸੰਨ 1841 ਵਿਚ ਮੁੜ ਬੋਰਡ ਆਫ਼ ਕੰਟ੍ਰੋਲ ਵਿਚ ਆਇਆ ਹੀ ਸੀ ਕਿ ਈਸਟ ਇੰਡੀਆ ਕੰਪਨੀ ਦੇ ਬੋਰਡ ਆਫ਼ ਡਾਇਰੈਕਟਰਜ਼ ਨੇ ਇਸ ਨੂੰ ਲਾਰਡ ਆਕਲੈਂਡ ਦਾ ਜਾਨਸ਼ੀਨ ਮੁਕੱਰਰ ਕਰ ਦਿੱਤਾ ਅਤੇ 28 ਫ਼ਰਵਰੀ, 1842 ਨੂੰ ਇਹ ਹਿੰਦੁਸਤਾਨ ਵਿਚ ਗਵਰਨਰ ਜਨਰਲ ਬਣ ਕੇ ਆਇਆ । ਉਸ ਸਮੇਂ ਕੰਪਨੀ ਦੀ ਅਫ਼ਗਾਨਿਸਤਾਨ ਨਾਲ ਜੰਗ ਹੋ ਰਹੀ ਸੀ । 15 ਮਾਰਚ ਨੂੰ ਇਸ ਨੇ ਜੰਗਬੰਦੀ ਅਤੇ ਫ਼ੌਜਾਂ ਦੀ ਵਾਪਸੀ ਦਾ ਹੁਕਮ ਦੇ ਦਿੱਤਾ ਜਿਸ ਦੀ ਇੰਗਲੈਂਡ ਤੇ ਹਿੰਦੁਸਤਾਨ ਦੋਹਾਂ ਦੇਸ਼ਾਂ ਵਿਚ ਨਿਖੇਧੀ ਕੀਤੀ ਗਈ ਪਰੰਤੂ ਨਾਟ ਅਤੇ ਪੋਲਾਕ ਦੋਵੇਂ ਜਰਨੈਲ ਅਫ਼ਗਾਨਿਸਤਾਨ ਵਿਚ ਹੀ ਡਟੇ ਰਹੇ । ਪੋਲਾਕ ਨੇ 15 ਸਤੰਬਰ ਨੂੰ ਕਾਬਲ ਫ਼ਤਹਿ ਕਰ ਲਿਆ ਅਤੇ 17 ਸਤੰਬਰ ਨੂੰ ਗ਼ਜ਼ਨੀ ਵਿਚ ਜਰਨੈਲ ਨਾਟ ਨੂੰ ਜਾ ਮਿਲਿਆ । ਨਾਟ ਨੇ ਐਲਨਬਰਾ ਦੀ ਹਦਾਇਤ ਅਨੁਸਾਰ ਗ਼ਜ਼ਨੀ ਤੋਂ ਸੋਮਨਾਥ ਦੇ ਮੰਦਰ ਦੇ ਅਖੌਤੀ ਦਰਵਾਜ਼ੇ ਜਿਹੜੇ ਕਿ ਮਹਿਮੂਦ ਇਥੋਂ ਗਿਆਰ੍ਹਵੀਂ ਸਦੀ ਵਿਚ ਲੈ ਗਿਆ ਸੀ, ਲੈ ਆਂਦੇ, ਪਰ ਮਗਰੋਂ ਇਹ ਗੱਲ ਝੂਠੀ ਨਿਕਲੀ ਅਤੇ ਐਲਨਬਰਾ ਦੀ ਨੁਕਤਾਚੀਨੀ ਹੋਈ । ਗਵਰਨਰ ਜਨਰਲ ਨੇ ਫ਼ੀਰੋਜ਼ਪੁਰ ਪਹੁੰਚ ਕੇ ਵਾਪਸ ਆਈ ਫ਼ੌਜ ਦਾ ਸੁਆਗਤ ਕੀਤਾ ।

ਅਫ਼ਗਾਨਿਸਤਾਨ ਦੀ ਲੜਾਈ ਮਗਰੋਂ ਸਿੰਧ ਨੂੰ ਅੰਗਰੇਜ਼ੀ ਰਾਜ ਵਿਚ ਸ਼ਾਮਲ ਕਰਨ ਲਈ ਐਲਨਬਰਾ ਨੇ ਹੈਦਰਾਬਾਦ ਤੋਂ ਰੈਜ਼ੀਡੈਂਟ ਮੇਜਰ ਆਊਟਰਮ ਨੂੰ ਵਾਪਸ ਬੁਲਾ ਲਿਆ ਅਤੇ ਸਰ ਚਾਰਲਸ ਨੈਪੀਅਰ ਨੂੰ ਪੂਰੇ ਸਿਆਸੀ ਅਤੇ ਫ਼ੌਜੀ ਅਧਿਕਾਰ ਦੇ ਕੇ ਉਥੇ ਭੇਜ ਦਿੱਤਾ । ਅਫ਼ਗਾਨਿਸਤਾਨ ਦੀ ਲੜਾਈ ਸਮੇਂ ਅਫ਼ਗਾਨਾਂ ਦੀ ਸਹਾਇਤਾ ਕਰਨ ਦੇ ਅਮੀਰਾਂ ਉੱਤੇ ਲਾਏ ਗਏ ਗ਼ਲਤ ਦੋਸ਼ ਨੂੰ ਸਿੱਧ ਹੋਇਆ ਮੰਨ ਕੇ ਉਨ੍ਹਾਂ ਨੂੰ ਤੰਗ ਕਰਨਾ ਅਤੇ ਉਨ੍ਹਾਂ ਦੇ ਅੰਦਰੂਨੀ ਮਾਮਲਿਆਂ ਵਿਚ ਦਖ਼ਲ ਦੇਣਾ ਸ਼ੁਰੂ ਕਰ ਦਿੱਤਾ ਗਿਆ । ਉਸ ਨੇ ਜੰਗ ਦਾ ਐਲਾਨ ਕੀਤੇ ਬਿਨਾਂ ਹੀ ਜਨਵਰੀ, 1843 ਵਿਚ ਇਮਾਮਗੜ੍ਹ ਦੇ ਕਿਲ੍ਹੇ ਤੇ ਕਬਜ਼ਾ ਕਰ ਲਿਆ। ਇਸ ਨਾਲ ਬਲੋਚ ਭੜਕ ਉੱਠੇ । 17 ਫ਼ਰਵਰੀ ਨੂੰ ਨੈਪੀਅਰ ਨੇ ਮਿਆਨਾ ਦੀ ਲੜਾਈ ਵਿਚ 2,800 ਸਿਪਾਹੀਆਂ ਅਤੇ 12 ਤੋਪਾਂ ਨਾਲ 22,000 ਦੀ ਬਲੋਚੀ ਫ਼ੌਜ ਨੂੰ ਹਾਰ ਦਿੱਤੀ । ਇਸ ਤੋਂ ਮਗਰੋਂ ਸ਼ੇਰੇ ਮੀਰਪੁਰ ਸ਼ੇਰ ਮੁਹੰਮਦ ਨੂੰ 24 ਮਾਰਚ ਨੂੰ ਦਾਬੋ ਦੀ ਲੜਾਈ ਵਿਚ ਹਰਾ ਕੇ ਸਿੰਧ ਤੇ ਕਬਜ਼ਾ ਕਰ ਲਿਆ ਅਤੇ ਅਗਸਤ, 1843 ਵਿਚ ਸਿੰਧ ਨੂੰ ਅੰਗਰੇਜ਼ੀ ਸਾਮਰਾਜ ਵਿਚ ਸ਼ਾਮਲ ਕਰ ਲਿਆ ਗਿਆ ।

ਪੰਜਾਬ ਅਤੇ ਗਵਾਲੀਅਰ ਵਿਚ ਵੀ ਗੜਬੜ ਸੀ । ਐਲਨਬਰਾ ਨੇ ਸਰ ਹਿਊ ਗਫ ਨੂੰ ਗਵਾਲੀਅਰ ਭੇਜਿਆ ਜਿਸ ਨੇ ਉਥੋਂ ਦੇ ਰੌਲੇ ਨੂੰ ਸ਼ਾਂਤ ਕਰ ਦਿੱਤਾ, ਪੰਜਾਬ ਦੀ ਗੜਬੜ ਮੁਲਤਵੀ ਹੋ ਗਈ । ਕੰਪਨੀ ਦੇ ਡਾਇਰੈਕਟਰ ਐਲਨਬਰਾ ਦੀ ਪਾਲਿਸੀ ਨਾਲ ਸਹਿਮਤ ਨਹੀਂ ਸਨ, ਇਸ ਲਈ ਜੂਨ, 1844 ਵਿਚ ਇਸ ਨੂੰ ਵਾਪਸ ਬੁਲਾ ਲਿਆ ਗਿਆ ।

ਇੰਗਲੈਂਡ ਵਾਪਸ ਜਾਣ ਤੇ ਇਸ ਨੂੰ ਅਰਲ ਦਾ ਖ਼ਿਤਾਬ ਦਿੱਤਾ ਗਿਆ । ਸੰਨ 1858 ਵਿਚ ਚੌਥੀ ਵਾਰ ਕੰਪਨੀ ਦੇ ਬੋਰਡ ਆਫ਼ ਕੰਟਰੋਲ ਦਾ ਪਰਧਾਨ ਬਣਿਆ । ਸੰਨ 1857 ਦੀ ਆਜ਼ਾਦੀ ਦੀ ਪਹਿਲੀ ਲੜਾਈ ਮਗਰੋਂ ਹਿੰਦੁਸਤਾਨ ਦੇ ਅੰਗਰੇਜ਼ੀ ਕ੍ਰਾਊਨ ਅਧੀਨ ਜਾਣ ਤੇ ਇਸ ਨੇ ਹਿੰਦ ਸਰਕਾਰ ਲਈ ਨਵੀਂ ਸਕੀਮ ਤਿਆਰ ਕੀਤੀ ਜਿਸ ਸਬੰਧੀ ਬਿਸ ਨੇ 1852 ਵਿਚ ਵੀ ਸੁਝਾਅ ਦਿੱਤੇ ਸਨ । ਇਸ ਦੀ ਮੌਤ ਕੈਲਟਨਹੈਮ ਦੇ ਨੇੜੇ ਸਦਮ ਹਾਊਸ ਵਿਚ 22 ਦਸੰਬਰ, 1871 ਦੇ ਦਿਨ ਹੋਈ ।

ਹ. ਪੁ.– ਐਨ. ਬ੍ਰਿ. ; ਅ. ਹਿ. ਇੰਡ-ਆਰ. ਸੀ. ਮਾਜੂਮਦਾਰ

**ਐਲਪਸ ਪਰਬਤ** : ਇਹ ਯੂਰਪ ਦੀ ਇਕ ਮਹਾਨ ਪਰਬਤ ਲੜੀ ਹੈ ਜੋ ਪੱਛਮ ਵਿਚ ਜੈਨੋਆ ਦੀ ਖਾੜੀ ਤੋਂ ਲੈ ਕੇ ਪੂਰਬ ਵਿਚ ਵੀਆਨਾ ਤੱਕ ਫੈਲੀ ਹੋਈ ਹੈ । ਇਹ ਲੜੀ ਉੱਤਰ ਵਿਚ ਦੱਖਣੀ ਜਰਮਨੀ ਦੇ ਮੈਦਾਨ ਅਤੇ ਦੱਖਣ ਵਿਚ ਉੱਤਰੀ ਇਟਲੀ ਦੇ ਮੈਦਾਨ ਨਾਲ ਘਿਰੀ ਹੋਈ ਹੈ । ਇਹ ਪਰਬਤ-ਲੜੀ ਵਿਚ ਲਗਾਤਾਰ ਉੱਚੇ ਪਹਾੜਾਂ ਦੀ ਲੜੀ ਹੀ ਨਹੀਂ, ਸਗੋਂ ਇਸ ਅੰਦਰ ਕਿਤੇ-ਕਿਤੇ ਡੂੰਘੀਆਂ ਘਾਟੀਆਂ ਵੀ ਹਨ । ਪਰਬਤ ਉੱਤਰ ਵੱਲ ਉੱਚਾ ਹੈ । ਬਹੁਤੀਆਂ ਘਾਟੀਆਂ ਦਾ ਰੁਖ ਪੂਰਬ-ਪੱਛਮ ਜਾਂ ਦੱਖਣ-ਪੱਛਮ ਤੋਂ ਉੱਤਰ-ਪੂਰਬ ਵੱਲ ਹੈ । ਕੁਝ ਡੂੰਘੀਆਂ ਘਾਟੀਆਂ ਪਰਬਤ-ਲੜੀਆਂ ਨੂੰ ਕੱਟ ਕੇ ਦੱਰੇ ਬਣਾਉਂਦੀਆਂ ਹਨ ਜਿਨ੍ਹਾਂ ਰਾਹੀਂ ਇਸ ਪਹਾੜ ਦੇ ਦੋਹੀਂ ਪਾਸੀਂ ਰਹਿਣ ਵਾਲੇ ਮਨੁੱਖਾਂ, ਪਸ਼ੂਆਂ, ਜੀਵਾਂ ਅਤੇ ਹੋਰ ਵਸਤਾਂ ਦੀ ਆਵਾਜਾਈ ਸੰਭਵ ਹੋ ਸਕਦੀ ਹੈ । ਐਲਪਸ ਸ਼ਬਦ ਕਿਥੋਂ ਬਣਿਆ, ਇਸ ਦਾ ਪਤਾ ਨਹੀਂ। ਇਸ ਦੀ ਸਭ ਤੋਂ ਉੱਚੀ ਚੋਟੀ ਪੱਛਮੀ ਐਲਪਸ ਵਿਚ ਮਾਊਂਟ ਬਲੈਂਕ ਹੈ ਜੋ 5,300 ਮੀ. ਉੱਚੀ ਹੈ ।

**ਐਲਪਸ ਦੀਆਂ ਹੱਦਾਂ** – ਉੱਤਰ ਵਿਚ ਇਹ ਪਰਬਤ ਬੇਸਨ ਤੋਂ ਝੀਲ ਕਾਂਸਟੈਂਸ ਤੱਕ ਦਰਿਆ ਰਾਈਨ ਨਾਲ ਅਤੇ ਸੇਲਜ਼ਬਰਗ ਅਤੇ ਵੀਐਨਾ ਤੱਕ ਬਾਵੇਰੀਆ ਦੇ ਮੈਦਾਨ ਅਤੇ ਨੀਵੀਆਂ ਪਹਾੜੀਆਂ ਨਾਲ ਘਿਰਿਆ ਹੋਇਆ ਹੈ । ਦੱਖਣ ਵਿਚ ਇਸ ਦੀ ਹੱਦ ਟਿਊਰਿਨ ਤੋਂ ਟ੍ਰਾਈਸਟੇ ਤੱਕ ਪੀਡਮਾਂਟ, ਲੋਂਬਾਰਡੀ ਅਤੇ ਵਨੀਸ਼ੀਆ ਦੇ ਵਿਸ਼ਾਲ ਮੈਦਾਨ ਬਣਾਉਂਦੇ ਹਨ । ਇਸ ਦਾ ਪੱਛਮੀ ਸਿਰਾ ਟਿਊਰਿਨ ਤੋਂ ਸ਼ੁਰੂ ਹੋ ਕੇ ਦੱਖਣ ਵਿਚ ਕਾਲਡੀ ਟੈਂਡਾ ਤੱਕ ਅਤੇ ਫਿਰ ਪੂਰਬ ਵੱਲ ਮੁੜ ਕੇ ਸੈਲ ਦੀ ਆਲਟੇਰ ਤੱਕ ਚਲਾ ਗਿਆ ਹੈ ।

**ਕੁਦਰਤੀ ਵੰਡ** – ਐਲਪਸ ਦੇ ਤਿੰਨ ਵੱਡੇ ਹਿੱਸੇ ਹਨ - (1) ਪੱਛਮੀ ਐਲਪਸ, ਕਾਲਡੀ ਟੈਂਡਾ ਤੋਂ ਦਰਾ ਸਿੰਪਲਨ ਤੱਕ, ਮੱਧ ਐਲਪਸ ਦੱਰਾ ਸਿੰਪਲਨ ਤੋਂ ਦਰਾ ਰਸ਼ੇਨ ਸ਼ਿਡੇਕ ਤੱਕ ਅਤੇ ਪੂਰਬੀ ਐਲਪਸ ਦਰਾ ਰਸ਼ੇਨ ਸ਼ਿਡੇਕ ਤੋਂ ਦੱਰਾ ਰਡਸ਼ਟਾਡਰ ਟੇਵਰਨ ਤੱਕ । ਪੱਛਮੀ ਐਲਪਸ ਵਿਚ ਮੇਰੀਟਾਈਮ ਅਲਪਸ, ਕੋਟੀਅਨ ਅਲਪਸ, ਡਾਫ਼ਨੇ ਅਤੇ ਗ੍ਰਾਈਅਨ, ਅਲਪਸ ਪਰਬਤ-ਲੜੀਆਂ ਹਨ । (2) ਮੱਧ ਐਲਪਸ ਵਿਚ ਬਰਨੀਸ ਐਲਪਸ, ਲੈਪਨਟਾਈਨ ਐਲਪਸ, ਗਲਾਰਸ ਅਲਪਸ, ਪਰਨੀਨਾ ਅਲਪਸ ਆਦਿ ਲੜੀਆਂ ਹਨ । (3) ਪੂਰਬੀ ਐਲਪਸ ਵਿਚ ਬਾਵੇਰੀਅਨ ਅਲਪਸ, ਟਿਰੋਲ ਐਲਪਸ ਅਤੇ ਉੱਤਰ-ਪੂਰਬੀ ਐਲਪਸ ਆਦਿ ਵੱਡੀਆਂ-ਵੱਡੀਆਂ ਲੜੀਆਂ ਹਨ ।

**ਭੂ-ਵਿਗਿਆਨ** – ਭੂ-ਵਿਗਿਆਨ ਪੱਖੋਂ ਐਲਪਸ ਪਰਬਤ ਉਸ ਵਿਸ਼ਾਲ ਟੁੱਟੇ-ਭੱਜੇ ਇਲਾਕੇ ਦਾ ਇਕ ਛੋਟਾ ਜਿਹਾ ਹਿੱਸਾ ਹੈ ਜੋ

ਕਈ ਵਿੰਗੇ-ਟੇਢੇ ਸਿਲਸਿਲਿਆਂ ਵਿਚ ਮਰਾਕੋ ਦੇ ਰਿਫ ਨਾਮੀ ਪਹਾੜ ਤੋਂ ਸ਼ੁਰੂ ਹੋ ਕੇ ਹਿਮਾਲਿਆ ਤੋ ਪਰੇ ਤੱਕ ਫੈਲਿਆ ਹੋਇਆ ਹੈ । ਐਲਪਸ ਇਕ ਜੀਉਸਿਨਕਲਾਈਨ ਵਿਚ ਵਾਕਿਆ ਹੈ । ਇਹ ਜੀਉਸਿਨਕਲਾਈਨ ਅੰਤਲੇ ਕਾਰਬਨ ਯੁਗ ਤੋਂ ਸ਼ੁਰੂ ਹੋ ਕੇ ਪੂਰੇ ਮੈਸੋਜ਼ੋਇਕ ਯੁੱਗ ਵਿਚ ਟਰਸ਼ਰੀ ਦੇ ਮਾਇਉਸੀਨ ਯੁੱਗ ਤੱਕ ਯੂਰੇਸ਼ੀਆ ਅਤੇ ਅਫ਼ਰੀਕਾ ਦੇ ਦਰਮਿਆਨ ਮੌਜੂਦ ਸੀ । ਇਹ ਜੀਉਸਿਨਕਲਾਈਨ ਉੱਤਰ ਵਿਚ ਯੂਰੇਸ਼ੀਅਨ ਅਤੇ ਦੱਖਣ ਵਿਚ ਅਫ਼ਰੀਕੀ ਧਰਤੀ ਦੇ ਟੁਕੜੇ ਨਾਲ ਘਿਰੀ ਹੋਈ ਸੀ । ਜ਼ਯੂਬ ਅਤੇ ਹੋਰ ਵਿਗਿਆਨੀਆਂ ਨੇ ਇਸ ਵਿਚਲੇ ਛੁਪੇ ਸਾਗਰ ਨੂੰ ਟੈਥਿਸ ਸਾਗਰ ਦਾ ਨਾਂ ਦਿੱਤਾ ਹੈ । ਕਾਰਬਨ ਯੁੱਗ ਤੋਂ ਸ਼ੁਰੂ ਹੋ ਕੇ, ਇਸ ਵਿਚ ਗਾਦ ਆਦਿ ਦੀਆਂ ਮੋਟੀਆਂ ਤਹਿਆਂ ਜੰਮਦੀਆਂ ਰਹੀਆਂ ਅਤੇ ਨਾਲ ਹੀ ਨਾਲ ਹੇਠਲਾ ਹਿੱਸਾ ਹੋਰ ਹੇਠਾ ਧਸਦਾ ਗਿਆ। ਇਸ ਤਰ੍ਹਾਂ ਗਾਦ ਦਾ ਜਮਾਉ ਲਗਾਤਾਰ ਸਮੁੰਦਰ ਤਲ ਦੇ ਹੇਠਾਂ ਲਗਭਗ ਇਕ ਹੀ ਡੂੰਘਾਈ ਤੱਕ ਹੁੰਦਾ ਰਿਹਾ । ਇਸ ਤੋਂ ਪਿੱਛੋਂ ਵਿਰੋਧੀ ਪਾਸਿਆਂ ਵੱਲੋਂ ਦਬਾਅ ਪੈਣ ਕਰਕੇ ਜੀਉਸਿਨਕਲਾਈਨ ਦੇ ਦੋਵੇਂ ਕਿਨਾਰੇ ਨੇੜੇ ਨੇੜੇ ਆ ਗਏ ਜਿਸ ਦਾ ਨਤੀਜਾ ਇਹ ਹੋਇਆ ਕਿ ਇਕੱਠੀ ਹੋਈ ਗਾਦ ਦੇ ਜਮਾਉ ਵਿਚ ਤ੍ਰੇੜ ਪੈ ਗਈ । ਅਨੁਮਾਨ ਇਹ ਹੈ ਕਿ ਅਫ਼ਰੀਕਾ ਦਾ ਪਿਛਲਾ ਇਲਾਕਾ ਉੱਤਰ ਵਿਚ ਯੂਰਪ ਦੇ ਅਗਲੇ ਇਲਾਕੇ ਵੱਲ ਰੁਖ ਕਰ ਗਿਆ । ਆਰਗੈਂਡ ਅਤੇ ਉਸ ਦੇ ਕੰਮ ਕਰਨ ਵਾਲੇ ਖੋਜੀ ਇਸ ਵਿਚਾਰ ਨਾਲ ਸਹਿਮਤ ਹਨ । ਇਸ ਤੋਂ ਉਲਟ ਕੋਬਰ ਦੀ ਰਾਏ ਅਨੁਸਾਰ, ਐਲਪਸ ਦੀ ਟੁੱਟ-ਭੱਜ ਦੋ ਅਗਲੇ ਪਾਸਿਆਂ ਦੇ ਇਕ ਦੂਸਰੇ ਵੱਲ ਵੱਧਣ ਨਾਲ ਹੋਈ ।

ਐਲਪਸ ਦਾ ਬਹੁਤਾ ਹਿੱਸਾ ਅਵਸਾਦੀ ਚਟਾਨਾਂ ਦਾ ਬਣਿਆ ਹੋਇਆ ਹੈ । ਇਹ ਚਟਾਨਾਂ ਟ੍ਰਾਈਐਸਿਕ ਯੁੱਗ ਤੋਂ ਲੈ ਕੇ ਮਾਇਉਸੀਨ ਯੁੱਗ ਤੱਕ ਦੀਆਂ ਹਨ ਪਰ ਇਨ੍ਹਾਂ ਤੋਂ ਵੀ ਪੁਰਾਣੀਆਂ ਚਟਾਨਾਂ ਜਿਵੇਂ ਪਰਮੀਅਨ ਕਾਰਬਨ, ਡੈਵੋਨੀਅਨ ਅਤੇ ਸਿਲੂਰੀਅਨ ਆਦਿ ਯੁੱਗਾਂ ਦੀਆਂ ਅਤੇ ਕੈਂਬਰੀਅਨ ਯੁੱਗ ਦੀਆਂ ਚਟਾਨਾਂ ਖ਼ਾਸ ਕਰਕੇ ਪੂਰਬੀ ਅਲੈਪਸ ਵਿਚ ਮਿਲਦੀਆਂ ਹਨ । ਕ੍ਰਿਸਟੇਲਾਈਨ-ਨਾਈਸ ਅਤੇ ਸ਼ਿਸਟ ਤੇ ਅਗਨੀ ਚਟਾਨਾਂ ਵੀ ਮਿਲਦੀਆਂ ਹਨ । ਮੋਲਾਸ ਨਾਗਲਫਲੂ ਅਤੇ ਫ਼ਲਿਸ਼ ਆਦਿ ਕੁਝ ਚਟਾਨਾਂ ਦੀ ਮਹੱਤਤਾ ਕੇਵਲ ਸਥਾਨਕ ਹੈ । ਇਹ ਸਭ ਟਰਸ਼ਰੀ ਯੁੱਗ ਦੀਆਂ ਹਨ ।



**ਐਲਪਸ ਪਰਬਤ ਦੀ ਉੱਚੀ ਬਰਫ਼ ਨਾਲ ਢੱਕੀ ਸਿਖਰ**

**ਗਲੇਸ਼ੀਅਰ –** ਅਨੁਮਾਨ ਹੈ ਕਿ ਐਲਪਸ ਵਿਚ ਗਲੇਸ਼ੀਅਰਾਂ ਅਤੇ ਨੇਵੇ (ਕਣਦਾਰ ਬਰਫ਼) ਦੇ ਖੇਤਰਾਂ ਦੀ ਗਿਣਤੀ ਕੁੱਲ ਮਿਲਾ ਕੇ 1200 ਹੈ । ਸਭ ਤੋਂ ਵੱਡਾ ਗਲੇਸ਼ੀਅਰ ਆਲੇਸ਼ ਹੈ ਜਿਸ ਦੀ ਲੰਬਾਈ 25 ਕਿ. ਮੀ. ਅਤੇ ਨੇਵੇ ਸਮੇਤ ਇਲਾਕੇ ਦਾ ਖੇਤਰਫ਼ਲ 128 ਵ. ਕਿ. ਮੀ. ਹੈ । ਗਲੇਸ਼ੀਅਰ ਦੀ ਸਮੁੰਦਰੀ ਸਤ੍ਹਾ ਤੋਂ ਘੱਟ ਤੋਂ ਘੱਟ ਉਚਾਈ ਵੱਖ ਵੱਖ ਹੈ । ਗ੍ਰਿੰਡੈਲਵਾਲਡ ਉੱਤੇ ਇਹ ਸਮੁੰਦਰੀ ਸਤ੍ਹਾ ਤੋਂ ਸਿਰਫ਼ 975 ਮੀ. ਦੀ ਉਚਾਈ ਉੱਤੇ ਹੈ । ਬਰਫ਼-ਰੇਖਾ 2,438 ਤੋਂ ਲੈ ਕੇ 2,895 ਮੀ. ਦੇ ਵਿਚਕਾਰ ਹੈ । ਵੱਡੇ ਪਰਬਤ ਉੱਤੇ ਗਲੇਸ਼ੀਅਰਾਂ ਅਤੇ ਨੇਵਿਆਂ ਦੀ ਗਿਣਤੀ ਇਸ ਦੀਆਂ ਅੰਦਰਲੀਆਂ ਪਰਬਤ-ਲੜੀਆਂ ਦੇ ਮੁਕਾਬਲੇ ਤੇ ਵਧੀਕ ਹੈ । ਫਿਰ ਵੀ ਐਲਪਸ ਦੇ ਤਿੰਨ ਸਭ ਤੋਂ ਵੱਡੇ ਗਲੇਸ਼ੀਅਰ ਆਲੇਸ਼, ਉਟਰਾਰ ਅਤੇ ਵੀਸ਼ਰ ਬਰਨੀਜ਼ ਓਬਰਲੈਂਡ ਵਿਚ ਹਨ । ਵੱਡੀ ਪਰਬਤ-ਲੜੀ ਦੇ ਸਭ ਤੋਂ ਵੱਡੇ ਗਲੇਸ਼ੀਅਰ ਮਰਡੀ ਗਲੇਸ ਅਤੇ ਗੋਰਨਰ

ਹਨ ਜਿਨ੍ਹਾਂ ਵਿਚੋਂ ਹਰੇਕ 15 ਕਿ. ਮੀ. ਲੰਬਾ ਹੈ । ਉਟਰਾਰ ਤੇ ਵੀਸ਼ਰ ਦੋਵੇਂ 16 ਕਿ. ਮੀ. ਲੰਬੇ ਹਨ ।

**ਝੀਲਾਂ –** ਐਲਪਸ ਦੀਆਂ ਝੀਲਾਂ ਕਈ ਕਿਸਮਾਂ ਦੀਆਂ ਹਨ। ਝੀਲ ਜ਼ਿਊਰਕ ਗਲੇਸ਼ੀਅਰ ਰਾਹੀਂ ਰੁੜ੍ਹ ਕੇ ਇਕੱਠੇ ਹੋਏ ਪੱਥਰਾਂ ਤੋਂ ਬਣੀ ਹੈ । ਮੈਟਮਾਰਕ ਵੀ ਬਗਲੀ ਮੋਰੇਨ ਤੋਂ ਝੀਲ ਬਣੀ ਹੈ । ਝੀਲ ਮਾਰਜਿਲਿਨ ਇਕ ਗਲੇਸ਼ੀਅਰ ਨਾਲ ਦਰਿਆ ਦੇ ਵਹਿਣ ਤੇ ਬੰਨ੍ਹ ਲੱਗ ਜਾਣ ਤੋਂ ਬਣੀ ਹੈ । ਧਰਤੀ ਉੱਤੇ ਜੰਮੀਆਂ ਤਹਿਆਂ ਦੀਆਂ ਹਰਕਤਾਂ ਨਾਲ ਬਣੀਆਂ ਝੀਲਾਂ ਵਿਚ ਜ਼ੂਸ ਅਤੇ ਫ਼ਾਲੇਨ ਝੀਲਾਂ ਖ਼ਾਸ ਤੌਰ ਤੇ ਵਰਣਨਯੋਗ ਹਨ । ਚੂਨੇ ਦੀਆਂ ਚਟਾਨਾਂ ਵਾਲੇ ਇਲਾਕੇ ਵਿਚ ਪੱਥਰ ਦੇ ਘੁਲ ਜਾਣ ਨਾਲ ਬਣੀਆਂ ਝੀਲਾਂ ਵਿਚ ਡੋਬਨ ਮੁਟਨ ਅਤੇ ਸੀਵਲੀ ਝੀਲਾਂ ਮਹੱਤਵਪੂਰਨ ਹਨ ।

**ਐਲਫਰੈੱਡ** : ਇੰਗਲੈਂਡ ਦੇ ਪੁਰਾਣੇ ਬਾਦਸ਼ਾਹਾਂ ਵਿਚ ਆਪਣੀ ਬਹਾਦਰੀ ਤੇ ਦਬਦਬੇ ਦੇ ਕਾਰਨ ਇਸਨੂੰ ਐਲਫਰੈੱਡ ਮਹਾਨ ਕਿਹਾ ਜਾਂਦਾ ਹੈ । ਉਸ ਸਮੇਂ ਦੇ ਇੰਗਲੈਂਡ ਦੇ ਬਾਦਸ਼ਾਹਾਂ ਦੀ ਡੈਨਮਾਰਕ ਵਾਲਿਆਂ ਨਾਲ ਲੜਾਈ ਹੋਈ । ਉਨ੍ਹਾਂ ਦੀਆਂ ਫ਼ੌਜਾਂ ਬਹੁਤ ਗਿਣਤੀ ਵਿਚ ਸਮੁੰਦਰ ਪਾਰ ਕਰਕੇ ਟਾਪੂ ਵਿਚ ਉਤਰ ਆਉਂਦੀਆਂ ਸਨ ਅਤੇ ਲੁੱਟ ਮਾਰ ਕਰਕੇ ਵਾਪਸ ਆਪਣੇ ਦੇਸ਼ ਪਰਤ ਜਾਂਦੀਆਂ ਸਨ । ਇਸ ਤਰ੍ਹਾਂ ਇੰਗਲੈਂਡ ਤਬਾਹ ਹੋ ਗਿਆ । ਇਨ੍ਹਾਂ ਹਮਲਿਆਂ ਦਾ ਬਦਲੇਾ ਲੈਣ ਲਈ ਐਲਫਰੈੱਡ ਨੇ ਲਗਾਤਾਰ ਘੋਲ ਕੀਤਾ ਅਤੇ ਕਈ ਵੇਰ ਤਾਂ ਉਸ ਦੀ ਹਾਲਤ ਆਮ ਭਗੌੜੇ ਵਰਗੀ ਹੋ ਗਈ । ਦੇਸ਼ ਦੀਆਂ ਰੋਮਾਚਕ, ਇਤਿਹਾਸਕ ਲੋਕ-ਕਹਾਣੀਆਂ ਵਿਚ ਐਲਫਰੈੱਡ ਦੀ ਕਹਾਣੀ ਬੜੀ ਪਿਆਰੀ ਹੋ ਗਈ ਹੈ ਅਤੇ ਉਸਦੇ ਹਰਮਨ ਪਿਆਰਾ ਹੋਣ ਦਾ ਨਤੀਜਾ ਇਹ ਹੋਇਆ ਕਿ ਉਸਦੇ ਸਬੰਧ ਵਿਚ ਸੱਚੀਆਂ ਝੂਠੀਆਂ ਹਰ ਕਿਸਮ ਦੀਆਂ ਗੱਲਾਂ ਪ੍ਰਚਲਤ ਹੋ ਗਈਆਂ ਹਨ । ਇੱਥੋਂ ਤੱਕ ਆਖਿਆ ਜਾਂਦਾ ਹੈ ਕਿ ਐਲਫਰੈੱਡ ਨੂੰ ਇਕ ਵਾਰ ਡੈਨਮਾਰਕ ਵਾਲਿਆਂ ਤੋਂ ਹਾਰ ਖਾ ਕੇ ਆਜੜੀ ਦੇ ਘਰ ਵਿਚ ਆਸਰਾ ਲੈਣਾ ਪਿਆ ਸੀ ਜਿੱਥੇ ਆਜੜੀ ਦੀ ਪਤਨੀ ਨੇ ਉਸਨੂੰ ਨਾ ਜਾਣਨ ਕਰਕੇ ਸਖ਼ਤ ਗੱਲਾਂ ਆਖੀਆਂ । ਰਾਣਾ ਪਰਤਾਪ ਵਰਗਾ ਬਹਾਦਰੀ ਵਾਲਾ ਜੀਵਨ ਬਤੀਤ ਕਰਨ ਵਾਲੇ ਐਲਫਰੈੱਡ ਦਾ ਚਰਿੱਤਰ ਸਚਮੁੱਚ ਇਤਿਹਾਸ ਦੀ ਪਿਆਰੀ ਕਥਾ ਬਣ ਗਿਆ ਹੈ ।

ਐਲਫਰੈੱਡ ਦਾ ਜਨਮ ਵਾਂਟੇਜ ਵਿਚ ਹੋਇਆ । ਇਹ ਬਾਦਸ਼ਾਹ ਈਥਲ ਵੁਲਫ਼ ਦਾ ਪੰਜਵਾਂ ਪੁੱਤਰ ਸੀ । ਪਿਤਾ ਦੀ ਮੌਤ ਮਗਰੋਂ ਇਸਦੇ ਦੋ ਵੱਡੇ ਭਰਾ, ਈਥਲਬਾਲਡ ਅਤੇ ਈਥਲਬਰਟ ਨੇ ਵਾਰੀ ਵਾਰੀ ਰਾਜ ਕੀਤਾ । ਫਿਰ ਤੀਜਾ ਭਰਾ ਇੰਗਲੈਂਡ ਦੀ ਗੱਦੀ ਉੱਤੇ ਬੈਠਾ ਅਤੇ ਤਦ ਤੋਂ ਐਲਫਰੈੱਡ ਰਾਜਨੀਤੀ ਤੇ ਪਿੜ ਵਿਚ ਆਇਆ । ਸੰਨ 868 ਵਿਚ ਦੋਹਾਂ ਭਰਾਵਾਂ ਨੇ ਪਹਿਲੀ ਵਾਰ ਮਰਸੀਆ ਵਿਚ ਡੈਨਮਾਰਕ ਵਾਲਿਆਂ ਦਾ ਸਾਹਮਣਾ ਕੀਤਾ ਪਰ ਉਨ੍ਹਾਂ ਨੂੰ ਉਹ ਜਿੱਤ ਨਾ ਸਕੇ । ਦੋ ਸਾਲ ਮਗਰੋਂ ਡੈਨਮਾਰਕ ਵਾਲਿਆਂ ਦੇ ਵਿਰੁੱਧ ਫੇਰ ਤਕੜੀ ਟੱਕਰ ਹੋਈ ਅਤੇ 871 ਈ ਵਿਚ ਐਲਫਰੈੱਡ ਨੇ ਉਨ੍ਹਾਂ ਨਾਲ ਨੌਂ ਲੜਾਈਆਂ ਲੜੀਆਂ। ਹਾਰਾਂ ਅਤੇ ਜਿੱਤਾਂ ਹੁੰਦੀਆਂ ਰਹੀਆਂ ਅਤੇ ਇਨ੍ਹਾਂ ਵਿਚ ਜਦੋਂ ਵੱਡੇ ਭਰਾ ਈਥਲਰੈਡ ਦੀ ਮੌਤ ਹੋ ਗਈ ਤਾਂ ਐਲਫਰੈੱਡ ਗੱਦੀ ਉੱਤੇ ਬੈਠਾ । ਅਜੇ ਉਹ ਭਰਾ ਦੀ ਲਾਸ਼ ਨੂੰ ਦਫ਼ਨਾਉਣ ਵਿਚ ਹੀ ਲੱਗਾ ਹੋਇਆ ਸੀ ਕਿ ਉਸਨੂੰ ਮੁੜ ਲੜਨਾ ਪਿਆ ਪਰ ਜੋ ਸੰਧੀ ਹੋਈ ਉਸ ਦੇ ਅਨੁਸਾਰ ਐਲਫਰੈੱਡ ਨੂੰ ਸੁਖ ਦਾ ਸਾਹ ਲੈਣ ਲਈ ਲਗਭਗ ਪੰਜ ਸਾਲ ਮਿਲ ਗਏ । ਡੈਨਮਾਰਕ ਵਾਲੇ ਇੰਗਲੈਂਡ ਦੇ ਹੋਰ ਹਿੱਸਿਆਂ ਵਿਚ ਰੁੱਝੇ ਹੋਏ ਸਨ । ਉਹ 876 ਈ. ਵਿਚ ਫਿਰ ਇਸ ਵੱਲ ਪਰਤੇ । ਸੰਨ 877 ਵਿਚ ਉਨ੍ਹਾਂ ਨੇ ਐਗਜ਼ੀਟਰ ਇਸ ਤੋਂ ਖੋਹ ਲਿਆ । ਛੇਤੀ ਹੀ ਐਲਫਰੈੱਡ ਦੀਆਂ ਮਾਰਾਂ ਦੀਆਂ ਅਤੇ ਆਪਣਾ ਜਹਾਜ਼ੀ ਬੇੜਾ ਤੂਫ਼ਾਨ ਨਾਲ ਤਬਾਹ ਹੋ ਜਾਣ ਦੇ ਕਾਰਨ ਉਨ੍ਹਾਂ ਨੂੰ ਹਾਰ ਕੇ ਮਰਸੀਆ ਵਿਚ ਪਰਤਣਾ ਪਿਆ। ਅਗਲੇ ਸਾਲ ਉਹ ਫਿਰ ਵਾਪਸ ਆਏ ਅਤੇ ਐਲਫਰੈੱਡ ਨੂੰ ਗਿਣਤੀ ਦੇ ਬੰਦਿਆਂ ਸਮੇਤ ਜੰਗਲ ਦੇ ਦਲਦਲ ਲੰਘ ਕੇ ਅਥਲਨੀ ਦੀ ਦਲਦਲ ਵਿਚ ਪਨਾਹ ਲੈਣੀ ਪਈ । ਇਸੇ ਪਨਾਹ ਦੀ ਕਹਾਣੀ ਆਜੜੀ ਦੀ ਕਹਾਵਤ ਨਾਲ ਸਬੰਧ ਰੱਖਦੀ ਹੈ । ਐਲਫਰੈੱਡ ਇਸ ਪਿੰਡ ਵਿਚ ਲੁਕਿਆ ਜ਼ਰੂਰ ਸੀ ਪਰ ਅਸਲ ਵਿਚ ਇਹ ਉਥੇ ਆਪਣੀ ਜਿੱਤ ਦੀ ਤਿਆਰੀ ਕਰ ਰਿਹਾ ਸੀ । ਮਈ, 878 ਵਿਚ ਇਹ ਆਪਣੀ ਪਨਾਹਗਾਹ ਤੋਂ ਬਾਹਰ ਨਿਕਲਿਆ ਅਤੇ ਰਾਹ ਵਿਚੋਂ ਆ ਆ ਕੇ ਮਿਲਦੀਆਂ ਫ਼ੌਜਾਂ ਸਮੇਤ ਡੈਨਮਾਰਕ ਵਾਲਿਆਂ ਨਾਲ ਟੱਕਰ ਲੈਣ ਲਈ ਚੱਲ ਪਿਆ । ਵਿਲਟ ਸ਼ਿਰ ਦੇ ਸ਼ਹਿਰ ਐਡਿੰਗਟਨ ਦੇ ਲਾਗੇ ਦੋਹਾਂ ਦੀ ਟੱਕਰ ਹੋਈ ਅਤੇ ਐਲਫਰੈੱਡ ਦੀ ਪੂਰੀ ਜਿੱਤ ਹੋਈ । ਡੈਨਮਾਰਕ ਵਾਲਿਆਂ ਦੇ ਬਾਦਸ਼ਾਹ ਗੁਥਰਮ ਨੇ ਹਾਰ ਮੰਨੀ ਅਤੇ ਈਸਾਈ ਬਣ ਗਿਆ । ਅਗਲੇ ਸਾਲ ਵੈਸੈਕਸ ਅਤੇ ਮਰਸੀਆ ਤੋਂ ਵੈਡਮੋਰ ਦੀ ਸੰਧੀ ਅਨੁਸਾਰ ਡੈਨਮਾਰਕ ਦੀਆਂ ਫ਼ੌਜਾਂ ਬਾਹਰ ਨਿਕਲ ਗਈਆਂ । ਫਿਰ ਵੀ ਲੰਡਨ ਸਮੇਤ ਇੰਗਲੈਂਡ ਦੇ ਉੱਤਰ-ਪੂਰਬੀ ਹਿੱਸੇ ਉੱਤੇ ਅਜੇ ਵੀ ਉਨ੍ਹਾਂ ਦਾ ਹੀ ਕਬਜ਼ਾ ਰਿਹਾ । ਕੁੱਝ ਸਾਲ ਸ਼ਾਂਤੀ ਰਹੀ ਪਰ 885 ਈ. ਵਿਚ ਜੋ ਟੱਕਰ ਹੋਈ ਉਸ ਨਾਲ ਲੰਡਨ ਵੀ ਐਲਫਰੈੱਡ ਦੇ ਕਬਜ਼ੇ ਵਿਚ ਆ ਗਿਆ । ਉਸਦੇ ਮਗਰੋਂ ਜੋ ਡੈਨਮਾਰਕ ਦੀਆਂ ਫ਼ੌਜਾਂ ਆਈਆਂ ਉਨ੍ਹਾਂ ਨਾਲ ਉਨ੍ਹਾਂ ਦੇ ਬਾਲ-ਬੱਚੇ ਵੀ ਸਨ ਜਿਸ ਤੋਂ ਸਾਫ਼ ਜ਼ਾਹਿਰ ਹੋ ਗਿਆ ਕਿ ਇਸ ਵਾਰੀ ਉਹ ਜਮ ਕੇ ਲੜਨ ਤੇ ਇੰਗਲੈਂਡ ਨੂੰ ਜਿੱਤਣ ਲਈ ਆਏ ਸਨ। ਉਨ੍ਹਾਂ ਦੀਆਂ ਦੇਸੀ ਅਤੇ ਬਦੇਸ਼ੀ ਫ਼ੌਜਾਂ ਨੇ ਰਲ ਕੇ ਇੰਗਲੈਂਡ ਨੂੰ ਜਿੱਤਣ ਦੀ ਕੋਸ਼ਿਸ਼ ਕੀਤੀ । ਪਹਿਲਾਂ ਫ਼ਾਰਨਾਮ ਵਿਚ ਉਨ੍ਹਾਂ ਨੂੰ ਹਾਰ ਹੋਈ । ਇਸ ਬੜੇ ਘਮਸਾਨ ਤੋਂ ਮਗਰੋਂ ਐਗਜ਼ੀਟਰ ਵਿਚ ਲੜਾਈ ਉੱਤੇ ਲੜਾਈ ਹੋਈ ਪਰ ਐਲਫਰੈੱਡ ਨੇ ਨਾ ਆਪ ਸੁਖ ਦਾ ਸਾਹ ਲਿਆ ਅਤੇ ਨਾ ਡੈਨਮਾਰਕ ਵਾਲਿਆਂ ਨੂੰ ਹੀ ਲੈਣ ਦਿੱਤਾ । ਅੰਤ ਵਿਚ ਮਜਬੂਰ ਹੋ ਕੇ ਉਨ੍ਹਾਂ ਨੇ ਲੜਾਈ ਤੋਂ ਹੱਥ ਖਿੱਚ ਲਿਆ । ਕੁੱਝ ਇੰਗਲੈਂਡ ਵਿਚ ਵੱਸ ਗਏ ਅਤੇ ਕੁਝ ਵਾਪਸ ਡੈਨਮਾਰਕ ਚਲੇ ਗਏ ।

ਐਲਫਰੈੱਡ ਨੇ ਡੈਨਮਾਰਕ ਵਾਲਿਆਂ ਦਾ ਜ਼ੋਰ ਖ਼ਤਮ ਕਰ ਦੇਣ ਮਗਰੋਂ ਦੇਸ਼ ਦੇ ਅਮਨ ਭਰਪੂਰ ਰਾਜ-ਪ੍ਰਬੰਧ ਵੱਲ ਧਿਆਨ ਦਿੱਤਾ। ਰਾਜ ਦੇ ਚੰਗੇ ਪ੍ਰਬੰਧ ਲਈ ਇਸਨੇ ਕਈ ਸ਼ਿਰ, ਹੰਡਾਰਡ ਅਤੇ ਬਰੋ ਬਣਾਏ ਅਤੇ ਉਥੇ ਨਿਆਂ ਭਰਪੂਰ ਪ੍ਰਬੰਧ ਲਾਗੂ ਕੀਤਾ । ਇਸਨੇ ਮੈਦਾਨੀ ਅਤੇ ਸਮੁੰਦਰੀ ਫ਼ੌਜਾਂ ਵੀ ਵਧਾਈਆਂ ਅਤੇ ਕਿਲੇ ਮਜ਼ਬੂਤ ਕਰਕੇ ਉਨ੍ਹਾਂ ਵਿਚ ਫ਼ੌਜਾਂ ਰੱਖੀਆਂ । ਐਲਫਰੈੱਡ ਦਾ ਨਾਂ ਦੇਸ਼ ਸੇਵਾ ਦੇ ਸਬੰਧ ਵਿਚ ਜਿਸ ਆਦਰ ਨਾਲ ਲਿਆ ਜਾਂਦਾ ਹੈ ਉਸੇ ਆਦਰ ਨਾਲ ਇਸਦੀ ਵਿਦਵਤਾ ਦਾ ਜ਼ਿਕਰ ਵੀ ਇਤਿਹਾਸ ਵਿਚ ਮਿਲਦਾ ਹੈ । ਇਸ ਨੇ ਕਈ ਪੁਸਤਕਾਂ ਦਾ ਲਾਤੀਨੀ ਤੋਂ ਅੰਗਰੇਜ਼ੀ ਵਿਚ ਆਪ ਅਨੁਵਾਦ ਕੀਤਾ । ਮਸ਼ਹੂਰ ਅੰਗਰੇਜ਼ ਲੇਖਕ ਬੀਡ ਅਤੇ ਉਸਦੀ ਮਸ਼ਹੂਰ ਪੁਸਤਕ 'ਅਕਲੀਜ਼ੀਆਸਟੀਕਲ ਹਿਸਟਰੀ ਆਫ਼ ਦੀ ਇੰਗਲਿਸ਼ ਪੀਪਲ' ਵੀ ਐਲਫਰੈੱਡ ਦੀ ਹੀ ਅਨੁਵਾਦਤ ਮੰਨੀ ਜਾਂਦੀ ਹੈ, ਭਾਵੇਂ ਕੁੱਝ ਸਮੇਂ ਤੋਂ ਕੁੱਝ ਲੋਕਾਂ ਨੂੰ ਇਸ ਵਿਚ ਸ਼ੱਕ ਹੋਣ ਲੱਗ ਪਿਆ ਹੈ ।

ਹ. ਪੂ.- ਐਨ. ਅਮੇ. 1 : 380

**ਐਲਫ਼ਾ-ਐਲਫ਼ਾ** : ਵੇਖੋ, ਅਲਫ਼ਾ-ਅਲਫ਼ਾ (ਲੂਸਣ)

**ਐਲਫ਼ਾਂਸੋ (ਪਹਿਲਾ, ਕੈਥੋਲਿਕ)** : ਇਹ ਸਪੇਨ ਦਾ ਬਾਦਸ਼ਾਹ ਅਤੇ ਐਲਫ਼ਾਂਸੋ ਰਿਕਾਰਡੋ ਦੇ ਬੰਸ ਦੇ ਕੈਂਟਬੀਆ ਦੇ ਡਿਊਕ ਪੀਟਰ ਦਾ ਪੁੱਤਰ ਸੀ ਜਿਸਦਾ ਜਨਮ 693 ਈ. ਵਿਚ ਹੋਇਆ । ਇਸ ਨੇ 18 ਸਾਲ ਤੱਕ ਰਾਜ ਕੀਤਾ । ਇਸ ਦੇ ਸਮੇਂ ਵਿਚ ਈਸਾਈਆਂ ਨੇ ਪਹਿਲਾਂ ਨਾਲੋਂ ਵਧੇਰੇ ਤੇਜ਼ੀ ਨਾਲ ਸਪੇਨ ਦੀ ਦੁਬਾਰਾ ਜਿੱਤ ਸ਼ੁਰੂ ਕੀਤਰ। ਐਲਫ਼ਾਂਸੋ ਨੇ ਆਪਣੇ ਆਸਟੂਰੀਆਂਸ ਦੇ ਰਾਜ ਵਿਚ ਪੂਰਬ ਵਿਚ ਲੇਬਨਾਂ ਅਤੇ ਬਰਡੂਲੀਅ ਅਤੇ ਪੱਛਮ ਵਿਚ ਗਲੀਸ਼ੀਆ ਜਿੱਤ ਕੇ ਮਿਲਾ ਲਿਆ। ਸੰਭਵ ਹੈ ਕਿ ਇਸ ਨੇ ਹੀ ਦੱਖਣ-ਪੱਛਮ ਵਿਚ ਲੇਆਨ ਸ਼ਹਿਰ ਨੂੰ ਵੀ ਜਿੱਤ ਲਿਆ ਹੋਵੇ । ਇਸ ਨੂੰ ਮਗਰੋਂ ਦੇ ਇਤਿਹਾਸਕਾਰਾਂ ਨੇ ਕੈਥੋਲਿਕ ਲਿਖਿਆ ਹੈ । ਸੰਨ 757 ਵਿਚ ਇਸ ਦੀ ਮੌਤ ਹੋ ਗਈ ।

**ਐਲਫ਼ਾਂਸੋ (ਸੱਤਵਾਂ)** : ਇਹ ਐਰਾਗਾਨ ਦਾ ਬਾਦਸ਼ਾਹ ਸੀ ਜਿਸ ਨੂੰ ਕਈ ਵਾਰ ਲੈਆਨ ਅਤੇ ਕੈਸਟੀਲ ਦੇ ਸ਼ਾਹੀ ਖ਼ਾਨਦਾਨ ਦਾ ਸੱਤਵਾਂ ਬਾਦਸ਼ਾਹ ਮੰਨਿਆ ਜਾਂਦਾ ਹੈ । ਇਹ 1104 ਈ. ਵਿਚ ਪੈਦਾ ਹੋਇਆ । ਇਹ ਇਕ ਜੋਸ਼ੀਲਾ ਜਰਨੈਲ ਸੀ । ਮੂਰਾਂ ਅਤੇ ਈਸਾਈਆਂ ਨਾਲ ਇਸ ਨੇ ਆਪਣੇ ਜੀਵਨ ਵਿਚ 29 ਲੜਾਈਆਂ ਲੜੀਆਂ । ਦੋ ਮੁੱਖ ਈਸਾਈ ਰਾਜਾਂ ਨੂੰ ਅਲਮੁਰਾਬਿਤਾ ਦੇ ਵਿਰੁੱਧ ਇੱਕਠਾ ਕਰਨ ਅਤੇ ਉਨ੍ਹਾਂ ਨੂੰ ਯੋਗ ਸੈਨਾਪਤੀ ਦੇਣ ਲਈ ਐਲਫ਼ਾਂਸੋ ਛੇਵੇਂ ਨੇ ਬਰਗੰਡੀ ਦੇ ਰੇਮਾਂਡ ਦੀ ਵਿਧਵਾ ਉਰਾਕਾ ਦੇ ਨਾਲ ਇਸਦਾ ਵਿਆਹ ਕੀਤਾ । ਉਰਾਕਾ ਕੈਸਟੀਲ ਦੀ ਮਲਕਾ ਸੀ ਪਰ ਉਸ ਦੇ ਪਤੀਬ੍ਰਤਾ ਨਾ ਹੋਣ ਕਰਕੇ ਅਲਫ਼ਾਂਸੋ ਪਹਿਲੇ ਲਈ ਇਹ ਵਿਆਹ ਸੁਖਦਾਈ ਸਾਬਤ ਨਾ ਹੋਇਆ। ਪਤੀ ਪਤਨੀ ਆਪੋ ਵਿਚ ਖ਼ੂਬ ਲੜਦੇ ਸਨ । ਇਹ ਲੜਾਈ ਘਰ ਤੱਕ ਹੀ ਸੀਮਤ ਨਾ ਰਹੀ ਸਗੋਂ ਦੋਹਾਂ ਦੀਆਂ ਫ਼ੌਜਾਂ ਵਿਚਕਾਰ ਲੜਾਈ ਹੋਈ ਪਰ ਇਸ ਵਿਚ ਐਲਫ਼ਾਂਸੋ ਦੀ ਜਿੱਤ ਹੋਈ ।

ਰਿਸ਼ਤੇ ਵੱਲੋਂ ਉਰਾਕਾ ਐਲਫ਼ਾਂਸੋ ਪਹਿਲੇ ਦੀ ਚਚੇਰੀ ਭੈਣ ਲਗਦੀ ਸੀ । ਇਸ ਲਈ ਪੋਪ ਨੇ ਇਹ ਵਿਆਹ ਰੱਦ ਕਰ ਦਿੱਤਾ । ਇਸ ਨਾਲ ਬਾਦਸ਼ਾਹ ਦੀ ਚਰਚ ਨਾਲ ਲੜਾਈ ਛਿੜ ਪਈ । ਆਰਚ ਬਿਸ਼ਪ ਬਰਨਾਰਡ ਨੂੰ ਉਸਨੇ ਰਾਜ ਵਿਚੋਂ ਕੱਢ ਦਿੱਤਾ । ਉਸਦੀ ਪਤਨੀ ਦੇ ਰਾਜ ਦੇ ਲੋਕਾਂ ਨੇ ਉਸ ਨੂੰ ਬਾਦਸ਼ਾਹ ਨਾ ਮੰਨਿਆ । ਇਸ ਲਈ ਫ਼ੌਜ ਨਾਲ ਵੀ ਉਹ ਲੜਿਆ ਪਰ ਉਸਨੂੰ ਆਪਣੀ ਪਤਨੀ ਉਰਾਕਾ ਦੇ ਪਹਿਲੇ ਪੁੱਤਰ ਨੂੰ ਪਤਨੀ ਦਾ ਰਾਜ ਦੇਣਾ ਪਿਆ ।

ਐਲਫ਼ਾਂਸੋ ਜੀਵਨ ਭਰ ਲੜਦਾ ਰਿਹਾ । ਲੜਾਈ ਵਿਚ ਹੀ ਉਹ ਖ਼ੁਸ਼ੀ ਸਮਝਦਾ ਸੀ । ਸੰਨ 1118 ਵਿਚ ਮੂਰਾਂ ਦੀ ਫ਼ੌਜ ਨੂੰ ਸਾਰਾਗੋਸਾ ਵਿਚ ਫਿਰ 1125-26 ਵਿਚ ਵਾਲੈਸ਼ੀਆ ਅਤੇ ਗਰਨਾਤਾ ਵਿਚ ਹਰਾਇਆ ਪਰ ਮੌਤ ਤੋਂ ਪਹਿਲਾਂ ਬ੍ਰਾਗਾ ਵਿਚ ਮੂਰਾਂ ਤੋਂ ਇਕ ਵਾਰੀ ਇਸਨੂੰ ਹਾਰਨਾ ਪਿਆ ।

**ਐਲਫ਼ਾਂਸੋ (ਬਾਰ੍ਹਵਾਂ)** : ਇਹ ਸਾਰੇ ਸਪੇਨ ਦਾ ਪਹਿਲਾ ਬਾਦਸ਼ਾਹ ਸੀ ਜੋ ਮਲਕਾ ਇਸਾਬੇਲਾ ਦਾ ਇਕੋ ਇਕ ਪੁੱਤਰ ਸੀ । ਇਹ 28 ਨਵੰਬਰ, 1852 ਵਿਚ ਪੈਦਾ ਹੋਇਆ । ਬਗਾਵਤ ਦੇ ਕਾਰਨ ਮਲਕਾ ਦੇਸ਼ ਛੱਡਣ ਲਈ ਮਜ਼ਬੂਰ ਹੋਈ ਤਾਂ ਇਹ ਵੀ ਆਪਣੀ ਮਾਂ ਦੇ ਨਾਲ ਹੀ 1868 ਵਿਚ ਸਪੇਨ ਛੱਡ ਗਿਆ । ਦੋ ਸਾਲ ਪਿੱਛੋਂ ਮਲਕਾ ਇਸਾਬੇਲਾ ਨੇ ਇਸ ਦੇ ਹੱਕ ਵਿਚ ਗੱਦੀ ਛੱਡ ਦਿੱਤੀ । ਸੰਨ 1874 ਵਿਚ ਮਾਰਟਿਨੇਜ਼ ਦੇ ਕੰਪੋਜ਼ ਨੇ ਇਸਦੇ ਬਾਦਸ਼ਾਹ ਹੋਣ ਦਾ ਐਲਾਨ ਕੀਤਾ । ਸੰਨ 1875 ਵਿਚ ਇਹ ਸਪੇਨ ਦੀ ਰਾਜਧਾਨੀ ਮੈਡਰਿਡ ਵਿਚ ਦਾਖ਼ਲ ਹੋਇਆ ਤੇ ਮਾਰਟਿਨੇਜ਼ ਦੇ ਕੰਪੋਜ਼ ਅਤੇ ਕਾਨੋਵਾਸ ਡੇਲ ਕਾਸਟਿਲੋ ਦੀ ਸਹਾਇਤਾ ਨਾਲ ਬਗ਼ਾਵਤ ਨੂੰ ਦਬਾਇਆ ਗਿਆ । 24 ਨਵੰਬਰ, 1885 ਈ. ਨੂੰ ਇਸ ਦੀ ਮੌਤ ਹੋਈ ।

**ਐਲਫ਼ਾਂਸੋ (ਤੇਰ੍ਹਵਾਂ)** : ਇਹ ਸਪੇਨ ਦਾ ਆਖ਼ਰੀ ਬਾਦਸ਼ਾਹ ਸੀ । ਇਸ ਦਾ ਜਨਮ ਮੈਡਰਿਡ ਵਿਚ 17 ਮਈ, 1886 ਨੂੰ ਹੋਇਆ । ਇਹ ਆਪਣੇ ਪਿਤਾ ਦੀ ਮੌਤ ਮਗਰੋਂ ਪੈਦਾ ਹੋਇਆ ਸੀ । ਇਸ ਦੀ ਮਾਂ ਇਸ ਵੇਲੇ ਰੀਜੈਂਟ ਸੀ । 17 ਮਈ, 1902 ਨੂੰ ਇਹ ਰਾਜ-ਗੱਦੀ ਤੇ ਬੈਠਾ ।

ਸੰਨ 1909 ਵਿਚ ਫ਼ਰਾਂਸਿਸਕੋ ਫ਼ੈਰਰ ਨੂੰ ਬਗ਼ਾਵਤ ਦੀ ਸਾਜ਼ਸ਼ ਕਰਨ ਦੇ ਦੋਸ਼ ਵਿਚ ਫ਼ਾਂਸੀ ਦਿੱਤੀ ਗਈ । ਕੈਥੋਲਿਕ ਧਰਮ ਦੀ ਵਿਰੋਧੀ ਸਰਕਾਰ ਕਾਇਮ ਕਰਨ ਦਾ ਵੀ ਇਸ ਉੱਤੇ ਦੋਸ਼ ਸੀ । ਇਸ ਨਾਲ ਇਹ ਜਨਤਾ ਦੀ ਨਜ਼ਰ ਵਿਚ ਕਾਫ਼ੀ ਗਿਰ ਗਿਆ । ਸੰਨ 1913 ਵਿਚ ਬਹੁਤ ਸਾਰੇ ਰਾਜਸੀ ਕੈਦੀਆਂ ਨੂੰ ਮਾਫ਼ੀ ਦੇਣ ਨਾਲ ਇਹ ਫਿਰ ਹਰਮਨ-ਪਿਆਰਾ ਹੋ ਗਿਆ । ਸੰਨ 1914-18 ਦੀ ਜੰਗ ਵਿਚ ਇਸ ਨੇ ਸਪੇਨ ਨੂੰ ਨਿਰਪੱਖ ਰੱਖਿਆ । ਇਸ ਨਾਲ ਇਸ ਦੀ ਇੱਜ਼ਤ ਹੋਰ ਵੀ ਵਧ ਗਈ । ਵੱਡੀ ਲੜਾਈ ਦੇ ਮਗਰੋਂ ਸਪੇਨ ਦੀ ਆਰਥਿਕ ਤੇ ਰਾਜਨੀਤਕ ਹਾਲਤ ਬਹੁਤ ਖ਼ਰਾਬ ਹੋ ਗਈ, ਇਸ ਕਰਕੇ ਪ੍ਰੀਮੋ ਦੇ ਰਿਵੇਰਾ ਉਥੇ ਡਿਕਟੇਟਰ ਬਣ ਗਿਆ । ਇਸ ਮਾਮਲੇ ਵਿਚ ਬਾਦਸ਼ਾਹ ਦੇ ਵੀ ਸਹਿਮਤ ਹੋਣ ਦੀ ਅਫ਼ਵਾਹ ਫੈਲ ਜਾਣ ਨਾਲ ਇਹ ਜਨਤਾ ਵਿਚ ਬਹੁਤ ਬਦਨਾਮ ਹੋ ਗਿਆ । ਲਾਚਾਰ ਹੋ ਕੇ 14 ਅਪ੍ਰੈਲ, 1931 ਨੂੰ ਇਹ ਬਾਦਸ਼ਾਹੀ ਹੱਕ ਛੱਡਣ ਅਤੇ ਦੇਸ਼ ਤੋਂ ਚਲੇ ਜਾਣ ਲਈ ਮਜਬੂਰ ਹੋ ਗਿਆ । ਸਪੇਨ ਵਿਚ ਲੋਕ-ਰਾਜ ਕਾਇਮ ਹੋਇਆ । ਸੰਨ 1936-39 ਦੀ ਭਿਆਨਕ ਘਰੇਲੂ ਜੰਗ ਮਗਰੋਂ ਜਰਨੈਲ ਫ਼ਰਾਂਕੋ ਨੇ ਐਲਾਨ ਕਰ ਦਿੱਤਾ ਕਿ ਸਪੇਨ ਨੂੰ ਐਲਫ਼ਾਂਸੋ ਦੀ ਲੋੜ ਨਹੀਂ ਅਤੇ ਦੇਸ਼ ਲਈ ਇਹ ਬੇਲੋੜਾ ਹੈ । ਇਸ ਦੀ ਮੌਤ ਫ਼ਰਵਰੀ, 1941 ਈ. ਵਿਚ ਹੋਈ ।

**ਐਲਬਰਟ** : ਆਸਟ੍ਰੀਆ ਦੇ ਇਸ ਆਰਕਡਿਊਕ ਦਾ ਜਨਮ 3 ਅਗਸਤ, 1817 ਨੂੰ ਵੀਐਨਾ ਵਿਖੇ ਆਰਕਡਿਊਕ ਚਾਰਲਸ ਦੇ ਘਰ ਹੋਇਆ । ਇਹ ਉਨ੍ਹਾਂ ਯੁਵਰਾਜਾਂ ਵਿਚੋਂ ਸੀ ਜਿਨ੍ਹਾਂ ਨੇ ਬਹੁਤ ਦੇਰ ਇਕ ਮਹਾਂਦੀਪੀ ਫ਼ੌਜ ਦੀ ਅਗਵਾਈ ਕੀਤੀ ।

ਸੰਨ 1837 ਵਿਚ ਇਹ ਪਿਆਦਾ ਫ਼ੌਜ ਵਿਚ ਕਰਨਲ ਦੇ ਪਦ ਤੇ ਨਿਯੁਕਤ ਹੋ ਗਿਆ । ਸੰਨ 1839 ਵਿਚ ਇਸਨੂੰ ਰਸਾਲਾ ਫ਼ੌਜ ਵਿਚ ਭੇਜ ਦਿੱਤਾ ਗਿਆ । ਛੇ ਸਾਲਾਂ ਪਿੱਛੋਂ ਇਸਨੂੰ ਆਸਟ੍ਰੀਆ ਦਾ ਫ਼ੌਜੀ ਗਵਰਨਰ ਨਿਯੁਕਤ ਕਰ ਦਿੱਤਾ ਗਿਆ । ਫਿਰ ਇਸਨੇ ਪ੍ਰਾਂਸਟ੍ਰੀਗੋ ਦੀ ਮੁਹਿੰਮ ਵਿਚ ਹਿੱਸਾ ਲਿਆ । ਇਸ ਦੇ ਤੁਰੰਤ ਪਿੱਛੋਂ ਇਸਨੂੰ ਨੋਵਾਰਾ ਵਿਖੇ ਕੋਰ ਦਾ ਡਵੀਜ਼ਨਲ ਕਮਾਂਡਰ ਬਣਾ ਦਿੱਤਾ ਗਿਆ ।

ਸੰਨ 1850 ਵਿਚ ਇਸ ਨੂੰ ਜਨਰਲ ਦਾ ਪਦ ਦੇ ਦਿੱਤਾ ਗਿਆ। ਸੰਨ 1851 ਤੋਂ 1860 ਤੱਕ ਇਹ ਹੰਗਰੀ ਦਾ ਫ਼ੌਜੀ ਗਵਰਨਰ ਰਿਹਾ । ਸੰਨ 1863 ਵਿਚ ਇਹ ਫੀਲਡ ਮਾਰਸ਼ਲ ਦੇ ਪਦ ਤੇ ਨਿਯੁਕਤ ਹੋ ਗਿਆ। ਸੰਨ 1866 ਦੇ ਸ਼ੁਰੂ ਵਿਚ ਇਸਨੇ ਇਟਲੀ ਦੀ ਫ਼ੌਜ ਦੀ ਕਮਾਂਡ ਕੀਤੀ।

10 ਜੁਲਾਈ, 1866 ਨੂੰ ਐਲਬਰਟ ਨੇ ਬੋਹੀਮੀਆ ਦੀ ਰਾਖੀ ਕਰਦੀਆਂ ਫ਼ੌਜਾਂ ਦੀ ਕਮਾਂਡ ਸੰਭਾਲੀ ।

ਜੰਗ ਦੀ ਸਮਾਪਤੀ ਤੇ ਐਲਬਰਟ ਨੇ ਆਸਟ੍ਰੀਆ ਦੀ ਫ਼ੌਜ ਦਾ ਮੁੜ ਸੰਗਠਨ ਕੀਤਾ ਅਤੇ ਫ਼ੌਜ ਵਿਚ ਇਕ ਬਹੁਤ ਵੱਡੀ ਤਬਦੀਲੀ ਲਿਆਂਦੀ । ਸਮੇਂ ਦੇ ਨਾਲ ਹੁਣ ਯੁਵਰਾਜ ਫ਼ੌਜੀ ਕਮਾਂਡਰਾਂ ਦੀ ਥਾਂ ਬਹਾਦਰ ਦੇਸ਼-ਭਗਤ ਫ਼ੌਜੀ ਅਫ਼ਸਰਾਂ ਨੂੰ ਫ਼ੌਜੀ ਕਮਾਂਡਰ ਬਣਾਇਆ

ਜਾਣ ਲਗ ਪਿਆ । ਇਸ ਗੱਲ ਵਿਚ ਆਸਟ੍ਰੀਆ ਪ੍ਰਸ਼ਾਅ ਤੋਂ ਪਿੱਛੇ ਰਹਿ ਗਿਆ ਸੀ ਜਿਸ ਦੇ ਸਿੱਟੇ ਵਜੋਂ 'ਸੈਵਨ ਵੀਕਸ ਵਾਰ' ਵਿਚ ਆਸਟ੍ਰੀਆ ਥੋੜ੍ਹੇ ਹੀ ਚਿਰ ਵਿਚ ਹਾਰ ਗਿਆ ਸੀ । 18 ਫ਼ਰਵਰੀ, 1895 ਨੂੰ ਇਸ ਦੀ ਮੌਤ ਹੋ ਗਈ ।

ਹ. ਪੁ.- ਐਨ. ਬ੍ਰਿ. 1 : 519

**ਐਲਬਰਟ (ਪਹਿਲਾ)** : ਜਰਮਨੀ ਦੇ ਇਸ ਰਾਜੇ ਦਾ ਜਨਮ 1255 ਈ. ਵਿਚ ਰੂਡਾੱਲਫ ਪਹਿਲੇ ਦੇ ਘਰ ਹੋਇਆ । ਇਸ ਦੇ ਪਿਤਾ ਦੀ ਮੌਤ (1291 ਈ.) ਦੇ ਸਮੇਂ ਜਰਮਨੀ ਦੇ ਲੋਕਾਂ ਨੇ ਜਰਮਨ ਦੇ ਤਖ਼ਤ ਨੂੰ ਹੈਪਸਬਰਗ ਘਰਾਣੇ ਦਾ ਜੱਦੀ ਹੱਕ ਬਣਨ ਤੋਂ ਰੋਕਣ ਲਈ ਨਾਸੋ ਦੇ ਆਡਾੱਲਫ ਨੂੰ ਜਰਮਨੀ ਦਾ ਰਾਜਾ ਚੁਣ ਲਿਆ । ਇਸ ਨਾਲ ਐਲਬਰਟ ਦੀਆਂ ਆਸਾਂ ਉੱਤੇ ਪਾਣੀ ਫਿਰ ਗਿਆ ਪਰੰਤੂ ਇਸਨੇ ਹੌਂਸਲਾ ਨਾ ਛੱਡਿਆ ਅਤੇ ਚੋਣਕਾਰਾਂ ਨਾਲ ਗੱਠਜੋੜ ਕਰਕੇ ਉਨ੍ਹਾਂ ਨੂੰ ਆਪਣੇ ਹੱਕ ਵਿਚ ਕਰ ਲਿਆ ਅਤੇ ਆਡਾੱਲਫ ਨੂੰ ਗੱਦੀ ਤੋਂ ਲਾਹੁਣ ਦੇ ਇਰਾਦੇ ਨਾਲ 2 ਜੁਲਾਈ, 1298 ਵਿਚ ਉਸ ਨੂੰ ਗੋਲਹੀਮ ਦੇ ਸਥਾਨ ਤੇ ਹਰਾ ਦਿੱਤਾ । ਅੰਤ 24 ਅਗਸਤ ਨੂੰ ਆਕੈਨ ਦੇ ਸਥਾਨ ਤੇ ਇਸ ਦੀ ਤਾਜਪੋਸ਼ੀ ਕੀਤੀ ਗਈ ।

ਪਿਛੋਂ ਇਸ ਨੇ ਫ਼ਿਲਿਪ ਚੌਥੇ ਨਾਲ ਗੱਠਜੋੜ ਕਰ ਲਿਆ ਅਤੇ ਹਾਲੈਂਡ, ਜ਼ੀਲੈਂਡ ਅਤੇ ਫ੍ਰਿਜ਼ਿਆ ਉੱਤੇ ਦਾਅਵਾ ਕਰਨਾ ਸ਼ੁਰੂ ਕਰ ਦਿੱਤਾ। ਰ੍ਹਾਈਨ ਦੇ ਚੋਣਕਾਰਾਂ ਨੇ ਇਸ ਦਾਅਵੇ ਦਾ ਵਿਰੋਧ ਕੀਤਾ ਅਤੇ ਉਨ੍ਹਾਂ ਨੇ ਗੱਦੀ ਤੋਂ ਉਤਾਰਨ ਦੀਆਂ ਕੋਸ਼ਿਸ਼ਾਂ ਸ਼ੁਰੂ ਕਰ ਦਿੱਤੀਆਂ । ਸੰਨ 1300 ਅਤੇ 1302 ਵਿਚਕਾਰ ਲਗਾਤਾਰ ਹਮਲਿਆਂ ਪਿੱਛੋਂ ਰ੍ਹਾਈਨਲੈਂਡ ਨਿਵਾਸੀਆਂ ਦੀ ਸਹਾਇਤਾ ਨਾਲ ਰ੍ਹਾਈਨ ਦੇ ਚੋਣਕਾਰਾਂ ਨੂੰ ਬੁਰੀ ਤਰ੍ਹਾਂ ਕੁਚਲ ਦਿੱਤਾ ਅਤੇ 30 ਅਪ੍ਰੈਲ, 1303 ਨੂੰ ਪੋਪ ਬੋਨੀਫੇਸ ਅੱਠਵੇਂ ਪਾਸੋਂ ਆਪਣੇ ਹੱਕ ਵਿਚ ਫ਼ੈਸਲਾ ਕਰਵਾ ਲਿਆ । ਇਸ ਪਿੱਛੋਂ ਇਸ ਨੇ ਆਪਣੇ ਪੁੱਤਰ ਰੂਡਾੱਲਫ਼ ਨੂੰ ਬੋਹੀਮੀਆ ਦੇ ਤਖ਼ਤ ਉੱਤੇ ਬਿਠਾਉਣ ਦੀ ਅਸਫ਼ਲ ਕੋਸ਼ਿਸ਼ ਕੀਤੀ ।

1 ਮਈ, 1308 ਨੂੰ ਇਸ ਦੇ ਭਤੀਜੇ ਨੇ ਇਸ ਨੂੰ ਕਤਲ ਕਰ ਦਿੱਤਾ ।

ਹ. ਪੁ.- ਐਨ. ਬ੍ਰਿ. 1 : 518

**ਐਲਬਰਟ (ਦੂਜਾ)** : ਜਰਮਨੀ ਦੇ ਇਸ ਰਾਜੇ ਦਾ ਜਨਮ ਅਗਸਤ, 1397 ਵਿਚ ਆਸਟ੍ਰੀਆ ਦੇ ਡਿਊਕ, ਐਲਬਰਟ ਚੌਥੇ ਦੇ ਘਰ ਹੋਇਆ । ਇਸ ਦੇ ਪਿਤਾ ਦੀ ਮੌਤ ਪਿੱਛੋਂ ਜਰਮਨੀ ਵਿਚ ਰੀਜੈਂਸੀ ਕਾਇਮ ਹੋ ਗਈ । ਹੌਲੀ ਹੌਲੀ ਐਲਬਰਟ ਨੇ ਆਪਣੇ ਦੇਸ਼ ਦੀ ਆਰਥਕ ਅਤੇ ਸਮਾਜਕ ਹਾਲਤ ਵਿਚ ਆਪਣੀ ਸਮਰੱਥਾ ਨੂੰ ਪਰਗਟ ਕਰਨਾ ਸ਼ੁਰੂ ਕਰ ਦਿੱਤਾ ।

ਸੰਨ 1438 ਵਿਚ ਜਰਮਨੀ ਦੇ ਰਾਜੇ ਸਿਜਿਸਮੰਡ ਦੀ ਮੌਤ ਪਿੱਛੋਂ ਇਸ ਨੂੰ 1 ਜਨਵਰੀ ਨੂੰ ਹੰਗਰੀ ਦਾ, 18 ਮਾਰਚ ਨੂੰ ਜਰਮਨੀ ਦਾ ਅਤੇ 29 ਜੂਨ ਨੂੰ ਬੋਹੀਮੀਆ ਦਾ ਰਾਜਾ ਚੁਣ ਲਿਆ ਗਿਆ ।

27 ਅਕਤੂਬਰ, 1439 ਨੂੰ ਤੁਰਕਾਂ ਵਿਰੁੱਧ ਹਮਲੇ ਤੋਂ ਵਾਪਸ ਆਉਂਦੇ ਹੋਏ ਇਸ ਦੀ ਮੌਤ ਹੋ ਗਈ । ਇਸ ਦੀ ਮੌਤ ਪਿੱਛੋਂ ਪੈਦਾ ਹੋਇਆ ਇਸ ਦਾ ਪੁੱਤਰ ਹੰਗਰੀ ਦਾ ਲਾਸਜਲੋ ਪੰਜਵਾਂ ਬਣਿਆ ।

ਹ. ਪੁ.- ਐਨ. ਬ੍ਰਿ. 1 : 518

**ਐਲਬਰਟ** : ਇਹ ਬੈਲਜੀਅਮ ਦਾ ਬਾਦਸ਼ਾਹ ਸੀ ਜੋ 1875 ਈ. ਵਿਚ ਪੈਦਾ ਹੋਇਆ । ਇਹ ਸੰਸਾਰ ਭਰ ਵਿਚ ਘੁੰਮ ਕੇ 1909 ਈ. ਵਿਚ ਬੈਲਜੀਅਮ ਦੇ ਤਖ਼ਤ ਉੱਤੇ ਬੈਠਾ । ਇਸ ਨੇ ਬਾਹਰਲੇ ਮੁਲਕਾਂ ਵਿਚ ਜਾ ਕੇ ਸਿੱਖਿਆ ਪ੍ਰਾਪਤ ਕੀਤੀ ਤੇ ਆਪਣੇ ਰਾਜ ਵਿਚ ਸਾਹਿਤ ਤੇ ਕਲਾ ਦੀ ਸਰਪ੍ਰਸਤੀ ਕੀਤੀ । ਕਈ ਸਾਹਿਤਕਾਰ ਤੇ ਕਲਾਕਾਰ ਇਸ ਦੇ ਮਿੱਤਰ ਸਨ । ਸੰਨ 1914 ਦੀ ਵੱਡੀ ਲੜਾਈ ਵਿਚ ਇਸ ਨੇ ਵਰ੍ਹਿਆਂ-ਬੱਧੀ ਜਰਮਨੀ ਨਾਲ ਲੜਾਈ ਜਾਰੀ ਰੱਖੀ । ਪਿੱਛੋਂ ਜੰਗ ਨਾਲ ਤਬਾਹ ਹੋਏ ਬੈਲਜੀਅਮ ਦੀ ਮੁੜ-ਉਸਾਰੀ ਵਿਚ ਤਨੋ ਮਨੋ ਇਕ ਹੋ ਕੇ ਜੁਟ ਗਿਆ । ਨਮੂਰ ਵਿਚ ਇਕ ਪਹਾੜੀ ਦੀ ਚਟਾਨ ਤੋਂ ਡਿਗਣ ਨਾਲ 1934 ਈ. ਵਿਚ ਇਸ ਦੀ ਅਚਾਨਕ ਮੌਤ ਹੋ ਗਈ ।

**ਐਲਬਰਟ (ਅਲਬਰਟ) ਝੀਲ** : ਇਹ ਅਫ਼ਰੀਕਾ ਦੇ ਯੂਗਾਂਡਾ ਦੇਸ਼ ਵਿਚ ਇਕ ਬਹੁਤ ਵੱਡੀ ਝੀਲ ਹੈ । ਯੂਰਪ ਵਾਲਿਆਂ ਨੂੰ ਇਸ ਦਾ ਪਤਾ 1864 ਈ. ਵਿਚ ਲੱਗਾ ਸੀ । ਇਸ ਝੀਲ ਦਾ ਰਕਬਾ 4,200 ਵ. ਕਿ. ਮੀ. ਹੈ । ਇਸ ਦੀ ਵੱਧ ਤੋਂ ਵੱਧ ਲੰਬਾਈ 161 ਕਿ. ਮੀ., ਚੌੜਾਈ 35 ਕਿ. ਮੀ. ਤੇ ਡੂੰਘਾਈ 16 ਮੀ. ਹੈ । ਇਸ ਦੀ ਸਤ੍ਹਾ ਦੀ ਸਮੁੰਦਰੀ ਤਲ ਤੋ ਔਸਤ ਉਚਾਈ 621 ਮੀ. ਹੈ ਜੋ ਰੁੱਤ ਅਨੁਸਾਰ ਵਧਦੀ ਘਟਦੀ ਰਹਿੰਦੀ ਹੈ । ਫ਼ਲਸਤੀਨ ਦੇ ਦਰਿਆ ਜਾਰਡਨ ਦੀ ਘਾਟੀ ਤੋਂ ਲੈ ਕੇ ਲਾਲ ਸਾਗਰ ਦੇ ਨਾਲ ਨਾਲ ਐਬੇਸੀਨੀਆ ਵਿਚ ਦੀ ਹੁੰਦੀ ਹੋਈ ਕੀਨੀਆ ਕਾਲੋਨੀ ਤੱਕ ਪਸਰੀ ਇਕ ਵਿਸ਼ਾਲ ਅਤੇ ਵੱਡੀ ਰਿਫ਼ਟ ਵੈਲੀ ਹੈ । ਇਸੇ ਵਾਦੀ ਦੇ ਪੱਛਮੀ ਹਿੱਸੇ ਦੇ ਉੱਤਰੀ ਸਿਰੇ ਉੱਤੇ ਐਲਬਰਟ ਝੀਲ ਹੈ । ਇਸ ਦੇ ਆਸਪਾਸ ਗਰਮ ਪਾਣੀ ਦੇ ਕਈ ਚਸ਼ਮੇ ਹਨ । ਕਿਬੀਰੋ ਦੇ ਨੇੜੇ ਨਮਕੀਨ ਪਾਣੀ ਦਾ ਵੀ ਇਕ ਚਸ਼ਮਾ ਹੈ । ਇਸ ਚਸ਼ਮੇ ਦੇ ਪਾਣੀ ਵਿਚੋਂ ਲੂਣ ਕੱਢਣਾ ਇਥੋਂ ਦੇ ਲੋਕਾਂ ਦਾ ਮੁੱਖ ਧੰਦਾ ਹੈ।

ਐਲਬਰਟ ਝੀਲ ਦੇ ਪੂਰਬੀ ਅਤੇ ਪੱਛਮੀ ਕੰਢਿਆਂ ਉੱਤੇ ਵਾਦੀ ਉਪਰਲੀ ਪਹਾੜੀ ਸਿੱਧੀ ਖੜ੍ਹੀ ਹੈ ਜਿਸ ਦੀ ਤਲਹੱਟੀ ਥਾਂ ਥਾਂ ਤੇ ਝੀਲ ਦੇ ਪੱਧਰ ਨੂੰ ਛੂੰਹਦੀ ਹੈ । ਝੀਲ ਦੇ ਤੰਗ ਕੰਢੇ ਤੇ ਕਈ ਥਾਵਾਂ ਤੇ ਸੰਘਣੇ ਜੰਗਲ ਹਨ ਅਤੇ ਚੌਹੀਂ ਪਾਸੀਂ ਕਿਧਰੇ ਤੰਗ ਤੇ ਕ੍ਰਿਧਰੇ ਚੌੜੀਆਂ ਪੌੜੀਆਂ ਸਹਿਜੇ ਸਹਿਜੇ ਉੱਪਰ ਤੱਕ ਚੜ੍ਹਦੀਆਂ ਗਈਆਂ ਹਨ । ਪੂਰਬੀ ਕੰਢੇ ਦੀਆਂ ਪਹਾੜੀਆਂ ਲਗਭਗ 305 ਤੋਂ 610 ਮੀ. ਤੱਕ ਉੱਚੀਆਂ ਹਨ ਤੇ ਪੱਛਮੀ ਕੰਢੇ ਦੀਆਂ ਪਹਾੜੀਆਂ ਵਿਚ ਕਈ ਨੁਕੀਲੀਆਂ ਚੋਟੀਆਂ ਹਨ, ਜਿਨ੍ਹਾਂ ਵਿਚ ਕਈ 2,438 ਮੀ. ਤੱਕ ਉੱਚੀਆਂ ਹਨ । ਇਨ੍ਹਾਂ ਦੋਹਾਂ ਕੰਢਿਆਂ ਵਿਚ ਥਾਂ ਥਾਂ ਤੇ ਡੂੰਘੀਆਂ ਖਾਈਆਂ ਨਜ਼ਰ ਆਉਂਦੀਆਂ ਹਨ। ਇਨ੍ਹਾਂ ਖਾਈਆਂ ਅਤੇ ਪਠਾਰਾਂ ਦੇ ਨਾਲ ਨਾਲ ਵਹਿੰਣ ਵਾਲੇ ਦਰਿਆਵਾਂ ਵਿਚ ਕਈ ਸੁੰਦਰ ਝਰਨੇ ਹਨ ਜੋ ਇਸ ਝੀਲ ਦੀ ਸੁੰਦਰਤਾ ਵਿਚ ਵਾਧਾ ਕਰਦੇ ਹਨ । ਝੀਲ ਦੇ ਦੱਖਣ ਵਿਚ ਦਰਿਆ ਸੈਮਲਿਕੀ ਦੀ ਵਿਸ਼ਾਲ ਘਾਟੀ ਹੈ ਤੇ ਐਡਵਰਡ ਝੀਲ ਦਾ ਪਾਣੀ ਇਸ ਦਰਿਆ ਰਾਹੀਂ ਐਲਬਰਟ ਝੀਲ ਵਿਚ ਡਿਗਦਾ ਹੈ । ਪਾਣੀ ਦੇ ਨਾਲ ਨਾਲ ਦਰਿਆ ਸੈਮਲਿਕੀ ਰਾਹੀਂ ਚੋਖੀ ਭੱਲ ਵੀ ਐਲਬਰਟ ਵਿਚ ਆ ਪੈਂਦੀ ਹੈ । ਝੀਲ ਦੇ ਉੱਤਰ ਵਿਚ, ਪੂਰਬੀ ਕੰਢੇ ਉੱਤੇ ਦਰਿਆ ਵਿਕਟੋਰੀਆ ਨੀਲ ਇਸ ਵਿਚ ਆ ਮਿਲਦਾ ਹੈ ਜੋ ਝੀਲ ਦੇ ਨਾਲ ਨਾਲ ਦੱਖਣ ਵਲ ਵਹਿੰਦਾ ਹੈ । ਉੱਤਰ ਵਿਚ ਐਲਬਰਟ ਝੀਲ ਤੰਗ ਹੁੰਦੀ ਜਾਂਦੀ ਹੈ ਪਰ ਅੱਗੇ ਜਾ ਕੇ ਇਕ ਛੋਟੀ ਪਹਾੜੀ ਦੇ ਵਿਚੋਂ ਦੀ ਲੰਘ ਕੇ ਬਹਿਰ-ਅਲ-ਜਬੈਲ ਨਾਂ ਦਾ ਦਰਿਆ ਬਣ ਕੇ ਵਗਦੀ ਹੈ ।

ਐਲਬਰਟ ਝੀਲ ਸਹਿਜੇ ਸਹਿਜੇ ਛੋਟੀ ਹੁੰਦੀ ਜਾ ਰਹੀ ਹੈ। ਇਹ ਅਨੁਮਾਨ ਲਾਇਆ ਜਾਂਦਾ ਹੈ ਕਿ ਇਸ ਦੀ ਪੁਰਾਣੀ ਪੱਧਰ ਤੋਂ ਅੱਜ ਦੀ ਪੱਧਰ 305 ਮੀ. ਨੀਵੀਂ ਹੈ । ਵਿਗਿਆਨੀਆਂ ਦਾ ਇਹ ਵਿਚਾਰ ਹੈ ਕਿ ਇਹ ਤਬਦੀਲੀ ਭੁਚਾਲਾਂ ਅਤੇ ਖੋਰਾਂ ਆਦਿ ਕਰਕੇ ਆਈ ਹੈ ।

ਇਸ ਵਿਚ ਪੈਣ ਵਾਲੇ ਦਰਿਆਵਾਂ ਦੀ ਲਿਆਂਦੀ ਮਿੱਟੀ ਨਾਲ ਇਹ ਕਿਸੇ ਹੱਦ ਤੱਕ ਭਰਦੀ ਜਾ ਰਹੀ ਹੈ ।

1° 9′ ਤੋਂ 2° 17′ ਦੱ. ਵਿਥ.; 30° 30′ ਤੋਂ 31° 35′ ਪੂ. ਲੰਬ.

**ਐਲਬਰਟਾ (ਅਲਬਰਟਾ)** : ਇਹ ਕੈਨੇਡਾ ਦਾ ਇਕ ਪ੍ਰਾਂਤ ਹੈ ਜਿਸਦਾ ਰਕਬਾ 6,61,188 ਕਿ. ਮੀ. ਅਤੇ ਆਬਾਦੀ 25,65,200 ਹੈ । ਇਸ ਦੇ ਦੱਖਣ ਵਿਚ ਸੰਯੁਕਤ ਰਾਜ ਅਮਰੀਕਾ, ਪੂਰਬ ਵਿਚ ਸਸਕੈਚਵਾਨ, ਉੱਤਰ ਵਿਚ ਉੱਤਰ-ਪੱਛਮੀ ਪ੍ਰਦੇਸ਼ ਤੇ ਪੱਛਮ ਵਿਚ ਰਾਕੀ ਪਰਬਤ ਹੈ । ਇਸ ਨੂੰ ਇਨ੍ਹਾਂ ਤਿੰਨ ਕੁਦਰਤੀ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ- ਦੱਖਣ-ਪੱਛਮ ਵਿਚ ਰਾਕੀ ਪਰਬਤ ਦਾ ਪਹਾੜੀ ਇਲਾਕਾ, ਉੱਤਰ-ਪੂਰਬ ਵਿਚ ਝੀਲ ਐਥਾਬੈਸਕਾ ਦੇ ਨੇੜੇ ਲਾਰੈਂਸ਼ੀਅਨ ਸ਼ੀਲਡ ਨਾਂ ਦਾ ਛੋਟਾ ਪਠਾਰੀ ਇਲਾਕਾ ਅਤੇ ਵਿਚਕਾਰਲਾ ਵੱਡਾ ਮੈਦਾਨੀ ਇਲਾਕਾ । ਇਸ ਥਾਂ ਰਾਕੀ ਪਰਬਤ 2,438 ਮੀ. ਤੋਂ 2,743 ਮੀ. ਤੱਕ ਉੱਚਾ ਹੈ ।

ਐਲਬਰਟਾ ਦੀ ਧਰਤੀ ਦੇ ਬਹੁਤੇ ਹਿੱਸੇ ਉੱਤੇ ਚੀੜ੍ਹ ਦੇ ਦਰਖ਼ਤਾਂ ਦੇ ਜੰਗਲ ਹਨ । ਬਹੁਤੀ ਵੱਸੋਂ ਦੱਖਣ ਦੇ ਪ੍ਰੈਅਰੀਜ਼ ਦੇ ਇਲਾਕੇ ਵਿਚ ਹੈ । ਸਸਕੈਚਵਾਨ, ਐਥਾਬੈਸਕਾ, ਮਿਲਕ ਤੇ ਪੀਸ ਵੱਡੇ ਦਰਿਆ ਹਨ। ਸਰਦੀਆਂ ਦਾ ਔਸਤ ਤਾਪਮਾਨ 9.4° ਸੈਂ. ਅਤੇ ਗਰਮੀਆਂ ਦਾ 26.6° ਸੈਂ. ਹੁੰਦਾ ਹੈ । ਸਾਲ ਭਰ ਵਿਚ ਲਗਭਗ 50 ਸੈਂ. ਮੀ. ਬਾਰਸ਼ ਹੁੰਦੀ ਹੈ।

ਕੁਦਰਤੀ ਗੈਸ ਅਤੇ ਪੈਟਰੋਲ ਇਥੋਂ ਦੇ ਮੁੱਖ ਖਣਿਜ ਹਨ ।



ਐਲਬਰਟਾ ਯੂਨੀਵਰਸਿਟੀ ਦਾ ਐਡਮਨਟਨ ਕੈਂਪਸ



ਐਲਬਰਟਾ ਦੀ ਬੈਨਫ ਨੈਸ਼ਨਲ ਪਾਰਕ ਪਹਾੜ ਵਿਚਲੀ ਝੀਲ



ਬੈਨਸ ਨੇੜੇ ਰਾਕੀ ਪਰਬਤਾਂ ਵਿਚਕਾਰ ਕੱਪ ਦੀ ਸ਼ਕਲ ਵਿਚ ਲੁਇਜ਼ੇ ਝੀਲ ਜਿਹੜੀ ਐਲਬਰਟਾ ਦੀ ਪ੍ਰਸਿੱਧ ਸੈਰਗਾਹ ਵੀ ਹੈ ।

ਭੋਜਨ ਦੀਆਂ ਚੀਜ਼ਾਂ, ਪੈਟਰੋਲ ਸਾਫ਼ ਕਰਨ, ਧਾਤਾਂ ਅਤੇ ਲੱਕੜ ਦੀਆਂ ਚੀਜ਼ਾਂ ਦਾ ਨਿਰਮਾਣ ਇਸ ਰਾਜ ਵਿਚ ਹੁੰਦਾ ਹੈ । ਇਥੇ ਲਗਭਗ 1,049,500 ਘਣ-ਸ਼ਕਤੀ ਦੀ ਜਲ-ਬਿਜਲੀ ਹਰ ਸਮੇਂ ਲਈ ਜਾ ਸਕਦੀ ਹੈ । ਝੀਲਾਂ ਤੇ ਦਰਿਆਵਾਂ ਵਿਚੋਂ ਮੱਛੀਆਂ ਫੜਨ ਦਾ ਕੰਮ ਵੀ ਹੁੰਦਾ ਹੈ । ਖੇਤੀ ਇਸ ਇਲਾਕੇ ਦਾ ਪ੍ਰਧਾਨ ਕਿੱਤਾ ਹੈ । ਖ਼ੁਸ਼ਕ ਇਲਾਕਿਆਂ ਵਿਚ ਸਿੰਜਾਈ ਦੀਆਂ ਸਹੂਲਤਾਂ ਹਨ । ਜੌਂ, ਕਣਕ, ਜਵੀ, ਮਟਰ ਤੇ ਚੁਕੰਦਰ ਮੁੱਖ ਫ਼ਸਲਾਂ ਹਨ । ਪਸ਼ੂ ਵੀ ਪਾਲੇ ਜਾਂਦੇ ਹਨ ।

ਆਵਾਜਾਈ ਦੇ ਸਾਧਨ ਕਾਫ਼ੀ ਹਨ । ਸੰਨ 1986 ਵਿਚ ਇਥੇ 1,51,319 ਕਿ. ਮੀ. ਲੰਬੀਆਂ ਸੜਕਾਂ ਸਨ । ਕੈਨੇਡੀਅਨ-ਪੈਸਿਫ਼ਿਕ-ਰੇਲਵੇ ਇਥੋਂ ਦੀ ਸਭ ਤੋਂ ਪਹਿਲੀ ਰੇਲਵੇ ਲਾਈਨ ਹੈ ਜੋ ਦੇਸ਼ ਦੇ ਇਕ ਸਿਰੇ ਤੋਂ ਦੂਜੇ ਸਿਰੇ ਤੱਕ ਜਾਂਦੀ ਹੈ । ਕੈਲਗਰੀ ਇਸ ਦਾ ਮੁੱਖ ਜੰਕਸ਼ਨ ਹੈ । ਗਰੈਂਡ ਟਰੰਕ ਪੈਸਿਫ਼ਿਕ (ਹੁਣ ਕੈਨੇਡੀਅਨ ਨੈਸ਼ਨਲ) 1903 ਵਿਚ ਬਣਨੀ ਸ਼ੁਰੂ ਹੋਈ ਅਤੇ 1915 ਵਿਚ ਮੁਕੰਮਲ ਹੋਈ । ਇਹ ਦੱਖਣੀ ਸਸਕੈਚਵਾਨ ਦੇ ਉਪਜਾਊ ਮੈਦਾਨਾਂ ਵਿਚੋਂ ਦੀ ਜਾਂਦੀ ਹੈ । ਤੀਜੀ, ਇਕ ਛੋਟੀ ਰੇਲਵੇ ਲਾਈਨ ਕਰੋਜ਼-ਨੈਸਟ ਤੋਂ ਹੁੰਦੀ ਹੋਈ ਰਾਕੀ ਇਲਾਕੇ ਨੂੰ ਜਾਂਦੀ ਹੈ । ਇਥੇ ਸਮੁੰਦਰੀ ਤੇ ਹਵਾਈ ਰਸਤਿਆਂ ਅਤੇ ਸੜਕਾਂ ਦਾ ਫੈਲਾਉ ਵੀ ਬਹੁਤ ਹੋਇਆ ਹੈ ।

ਸੰਨ 1991 ਦੇ ਅੰਕੜਿਆਂ ਅਨੁਸਾਰ ਇਥੋਂ ਦੇ ਉੱਘੇ ਸ਼ਹਿਰਾਂ-ਐਡਮਾਂਟਨ (ਮੈਟਰੋਪਾਲੀਟਨ ਖੇਤਰ) ਦੀ ਵਸੋਂ 6,16,741 ਕਾਲਗਰੀ (ਮੈਟਰੋਪਾਲੀਟਨ ਖੇਤਰ) ਦੀ ਵਸੋਂ 7,10,677 ; ਲੈਥਬਰਿਜ ਦੀ ਵਸੋਂ 60,974 ਅਤੇ ਮੈਡੀਸਿਨ ਹੈਟ ਦੀ ਵਸੋਂ 43,265 ਹੈ ।

ਹ. ਪੁ. ਸਟੇ. ਯੀ. ਬੁ. -1987; 1993-94

**ਐਲਬਾ** : ਇਹ ਟਾਪੂ ਇਟਲੀ ਦੇ ਪ੍ਰਾਂਤ ਲੈਗਹਾਰਨ ਦੇ ਪੱਛਮੀ ਕੰਢੇ ਤੋਂ 72 ਕਿ. ਮੀ. ਦੂਰ ਦੱਖਣ ਵੱਲ ਹੈ । ਇਹ ਇਟਲੀ ਦੇ ਭੂਖੰਡ ਦੀ ਸਭ ਤੋਂ ਨੇੜੇ ਦੀ ਥਾਂ ਪਾਇਉਮਬੈਨੋ ਤੋਂ 11 ਕਿ. ਮੀ. ਦੱਖਣ ਪੱਛਮ ਵਿਚ ਹੈ । ਇਹ 30 ਕਿ. ਮੀ. ਲੰਬਾ ਅਤੇ 10 ਕਿ. ਮੀ. ਚੌੜਾ ਹੈ। ਇਸ ਦਾ ਰਕਬਾ 223 ਵ. ਕਿ. ਮੀ. ਅਤੇ ਵਸੋਂ 27,300 (1981) ਹੈ। ਇਹ ਪਹਾੜੀ ਟਾਪੂ ਹੈ । ਇਸ ਦੀ ਸਭ ਤੋਂ ਉੱਚੀ ਚੋਟੀ ਮਾਂਟੇ ਕੈਪੈਨੇ ਹੈ ਜੋ ਸਮੁੰਦਰ ਦੀ ਸਤ੍ਹਾ ਤੋਂ 1,018 ਮੀ. ਉੱਚੀ ਹੈ । ਇਹ ਇਕ ਪਾਣੀ ਵਿਚ ਡੁੱਬੇ ਹੋਏ ਪਹਾੜ ਦਾ ਅੰਸ਼ ਹੈ ਜੋ ਕਾਰਸੀਕਾ ਅਤੇ ਸਾਰਡੀਨੀਆ ਵੱਲ ਫੈਲਿਆ ਹੋਇਆ ਹੈ । ਇਸ ਦਾ ਕੰਢਾ ਕਟਿਆ-ਫਟਿਆ, ਖੁਰ੍ਹਵਾ ਅਤੇ ਪੱਥਰੀਲਾ ਹੈ ਪਰ ਵੱਡੀਆਂ ਖਾੜੀਆਂ ਦੇ ਕੋਲ ਪੱਧਰਾ ਇਲਾਕਾ ਵੀ ਹੈ । ਇਥੋਂ ਦੀਆਂ ਚਟਾਨਾਂ ਬਹੁਤ ਪੁਰਾਣੀਆਂ ਹਨ। ਸਿਲਿਉਰੀਅਨ ਅਤੇ ਡੈਵੋਨੀਅਨ ਯੁੱਗਾਂ ਦੀਆਂ ਚੱਟਾਨਾਂ ਪੂਰਬੀ ਭਾਗ ਵਿਚ ਮਿਲਦੀਆਂ ਹਨ । ਰੇਤਲਾ ਪੱਥਰ, ਚੂਨੇ ਦੇ ਪੱਥਰ ਅਤੇ ਸ਼ਿਸਟ ਚਟਾਨਾਂ ਬਹੁਤ ਹਨ। ਸੰਨ 1950 ਤੋਂ ਪਹਿਲਾਂ ਇਟਲੀ ਦਾ 90 ਫ਼ੀਸਦੀ ਕੱਚਾ ਲੋਹਾ ਇਥੋਂ ਦੀਆਂ ਖਾਣਾਂ ਵਿਚੋਂ ਨਿਕਲਦਾ ਸੀ । ਲੋਹਾ ਗਾਲਣ ਦਾ ਉਦਯੋਗ ਪੁਰਾਤਨ ਸਮੇਂ ਤੋਂ ਹੀ ਚਲਦਾ ਆ ਰਿਹਾ ਹੈ । ਰੋਮਨ ਲੋਕ ਇਥੋਂ ਦੀਆਂ ਗ੍ਰੇਨਾਈਟ ਚਟਾਨਾਂ ਨੂੰ ਮਕਾਨਾਂ ਦੀ ਉਸਾਰੀ ਲਈ ਤੁੜਵਾਉਂਦੇ ਸਨ । ਅੱਜਕੱਲ੍ਹ ਇਹ ਕੰਮ ਬਹੁਤ ਹੀ ਘਟ ਗਿਆ ਹੈ ।

ਇਸ ਟਾਪੂ ਦਾ ਕੁਝ ਭਾਗ ਉਪਜਾਊ ਹੈ । ਪਰਬਤਾਂ ਦੀਆਂ ਨੀਵੀਆਂ ਢਲਾਣਾਂ ਅਤੇ ਤਲਹੱਟੀਆਂ ਵਿਚ ਅੰਗੂਰ, ਜੈਤੂਨ ਅਤੇ ਸ਼ਹਿਤੂਤ ਦੀ ਉਪਜ ਕਾਫ਼ੀ ਹੁੰਦੀ ਹੈ । ਟੂਨਾ ਅਤੇ ਸਾਰਡੀਨ ਮੱਛੀਆਂ ਫੜਨਾ ਇਥੋਂ ਦਾ ਮਸ਼ਹੂਰ ਪੇਸ਼ਾ ਹੈ । ਇਸ ਦੀ ਰਾਜਧਾਨੀ ਪੋਰਟੋਫੇਰੀਉ ਇਥੋਂ ਦੀ ਵੱਡੀ ਬੰਦਰਗਾਹ ਅਤੇ ਉਦਯੋਗਕ ਤੇ ਵਪਾਰਕ ਕੇਂਦਰ ਹੈ ।

ਇਹ ਟਾਪੂ ਪਹਿਲਾਂ ਲਿਗੂਰੀਅਨ ਤੇ ਫਿਰ ਇਟਰਸਕਨ ਲੋਕਾਂ ਕੋਲ ਰਿਹਾ ਅਤੇ ਇਸ ਤੋਂ ਬਾਅਦ ਇਸ ਉੱਤੇ ਸਿਰਾਕਿਊਜ਼ ਦੇ ਯੂਨਾਨੀਆਂ ਨੇ ਕਬਜ਼ਾ ਕਰ ਲਿਆ । ਰੋਮਨਾਂ ਦੇ ਕਬਜ਼ੇ ਪਿੱਛੋਂ ਉਹ ਇਥੋਂ ਦਾ ਲੋਹਾ ਤੇ ਪੱਥਰ ਵਰਤਦੇ ਰਹੇ । ਲੰਬਾਰਡਾਂ ਤੋਂ ਪਿੱਛੋਂ ਪਿਸਾਨਾਂ ਨੇ ਵਾਰੀ ਵਾਰੀ ਰਾਜ ਕੀਤਾ । ਸੰਨ 1399 ਵਿਚ ਅਪਿਆਨੋ ਖ਼ਾਨਦਾਨ ਦਾ ਰਾਜ ਹੋਇਆ । ਪੰਦ੍ਰਵੀਂ ਸਦੀ ਤੋਂ 18ਵੀਂ ਸਦੀ ਤੱਕ ਐਲਬਾ ਉੱਤੇ ਬਰਬਰੀ ਸਮੁੰਦਰੀ ਡਾਕੂਆਂ, ਤੁਰਕਾਂ, ਫਰਾਂਸੀਸੀਆਂ, ਸਪੇਨੀਆਂ, ਜਰਮਨਾਂ, ਟਸਕਨਾਂ, ਨੈਪੋਲੀਅਨ ਤੇ ਅੰਗਰੇਜ਼ਾਂ ਨੇ ਹਮਲੇ ਕੀਤੇ । ਇਸ ਟਾਪੂ ਦੀ ਸਭ ਤੋਂ ਰੋਮਾਂਟਿਕ ਕਹਾਣੀ ਨੈਪੋਲੀਅਨ ਬੋਨਾਪਾਰਟ ਦੀ ਆਪਣੀ ਜਲਾਵਤਨੀ ਦਾ ਸਮਾਂ (5 ਮਈ, 1814 ਤੋਂ 26 ਫ਼ਰਵਰੀ, 1815 ਤੱਕ) ਹੈ। ਸੰਨ 1860 ਵਿਚ ਇਹ ਇਟਲੀ ਦਾ ਹਿੱਸਾ ਬਣ ਗਿਆ। ਸੰਨ 1913 ਵਿਚ ਜਰਮਨ ਫ਼ੌਜਾਂ ਨੇ ਕਬਜ਼ਾ ਕਰ ਲਿਆ। ਆਖ਼ਰ 19 ਸਤੰਬਰ, 1944 ਵਿਚ ਇਤਹਾਦੀ ਫ਼ੌਜਾਂ ਨੇ ਇਸ ਉੱਤੇ ਕਬਜ਼ਾ ਕਰ ਲਿਆ ।

42° 45′ ਉ. ਵਿਥ. ; 10° 15′ ਪੂ. ਲੰਬ.

ਹ. ਪੁ.- ਹੈ. ਵ. ਐ. -1971 ; ਐਨ. ਬ੍ਰਿ. ਮਾ. 4 : 418



ਟਾਪੂ ਦੇ ਪੋਰਟੋਫੇਰੀਉ ਸ਼ਹਿਰ ਵਿਚਲੀ ਰਿਹਾਇਸ਼ ਜਿਸ ਵਿਚ ਨੈਪੋਲੀਅਨ 1814-15 ਦੌਰਾਨ ਰਿਹਾ ਸੀ

**ਐਲਬਾਮਾ (ਅਲਾਬਾਮਾ)** : ਇਹ ਸੰਯੁਕਤ ਰਾਜ ਅਮਰੀਕਾ ਦਾ ਦੱਖਣੀ ਰਾਜ ਹੈ । ਇਸਨੂੰ 'ਕਪਾਹ ਵਾਲੀ ਸਟੇਟ' ਵੀ ਕਹਿੰਦੇ ਹਨ । ਇਸ ਦੇ ਉੱਤਰ ਵਿਚ ਟੈਨੇਸੀ, ਪੂਰਬ ਵਿਚ ਜਾਰਜੀਆ, ਦੱਖਣ ਵਿਚ ਫ਼ਲੋਰਿਡ ਤੇ ਮੈਕਸੀਕੋ ਦੀ ਖਾੜੀ ਅਤੇ ਪੱਛਮ ਵਿਚ ਮਿਸਿਸਿਪੀ ਰਾਜ ਹੈ । ਇਸ ਦਾ ਖੇਤਰਫਲ 1,33,667 ਵ. ਕਿ. ਮੀ. ਹੈ ਜਿਸ ਵਿਚੋਂ 1,356 ਵ. ਕਿ. ਮੀ. ਵਿਚ ਪਾਣੀ ਹੈ । ਇਸ ਦੀ ਵਸੋਂ 40,40.587(1990) ਹੈ ।

ਇਸ ਦੇ ਉੱਤਰੀ ਹਿੱਸੇ ਵਿਚ ਕੰਬਰਲੈਂਡ ਪਠਾਰ 122 ਤੋਂ 755 ਮੀ. ਦੀ ਉੱਚਾਈ ਤੱਕ ਫੈਲਿਆ ਹੋਇਆ ਹੈ ਜਿਸ ਵਿਚੋਂ ਦੀ ਟੈਨੇਸੀ ਦੇ ਸਹਾਇਕ ਦਰਿਆ ਵਗਦੇ ਹਨ । ਉੱਤਰ-ਪੂਰਬ ਵਿਚ ਉੱਚੇ ਢਾਲਵੇਂ ਪਹਾੜ ਤੇ ਪੱਛਮ ਵਿਚ ਦਰਿਆਵਾਂ ਦੇ ਕੰਢੇ ਦੀ ਜ਼ਮੀਨ ਨੀਵੀਂ ਹੈ । ਦੱਖਣੀ ਹਿੱਸੇ ਵਿਚ ਲਿਟਿਲ ਪਹਾੜ ਪੂਰਬ ਤੋਂ ਪੱਛਮ ਵੱਲ ਨੂੰ 128 ਕਿ. ਮੀ. ਤੱਕ ਫੈਲਿਆ ਹੋਇਆ ਹੈ । ਰਾਜ ਦਾ ਬਾਕੀ ਹਿੱਸਾ ਸਮੁੰਦਰੀ ਕੰਢੇ ਦਾ ਮੈਦਾਨ ਹੈ । ਇਸ ਦੇ ਦਰਿਆ ਪੱਛਮ ਵਿਚ ਟਾਂਬਿਗਬੀ, ਮੱਧ ਵਿਚ



ਟੈਨੇਸੀ ਦਰਿਆ ਉਪਰ ਬਣਿਆ ਗੁੰਟਸਵਿਲ ਡੈਮ ਜਿਸ ਨਾਲ ਹੜ੍ਹਾਂ ਤੇ ਕਾਬੂ ਪਾਇਆ ਗਿਆ ਅਤੇ ਇਸਨੂੰ ਜਹਾਜ਼ਰਾਨੀ ਅਤੇ ਸਿੰਚਾਈ ਯੋਗ ਬਣਾਇਆ ਗਿਆ ।

ਐਲਬਾਮਾ ਅਤੇ ਪੂਰਬ ਵਿਚ ਚੇਤਾਹੂਚੀ ਹਨ । ਇਥੋਂ ਦੀ ਜਲਵਾਯੂ ਨਾ ਬਹੁਤ ਠੰਢੀ ਅਤੇ ਨਾ ਬਹੁਤੀ ਗਰਮ ਹੈ । ਔਸਤ ਤਾਪਮਾਨ 7.7° ਸੈਂ. ਅਤੇ ਗਰਮੀਆਂ ਵਿਚ 26.1° ਸੈਂ. ਰਹਿੰਦਾ ਹੈ । ਵਰਖਾ ਸਭ ਥਾਵਾਂ ਤੇ ਇਕੋ ਜਿਹੀ ਅਤੇ ਸਾਲ ਵਿਚ ਲਗਭਗ 135 ਸੈਂ. ਮੀ. ਹੁੰਦੀ ਹੈ । ਇਥੇ ਚਾਰ ਕਿਸਮਾਂ ਦੀ ਜ਼ਮੀਨ ਹੈ । ਸਮੁੰਦਰ ਦੇ ਕੰਢੇ ਵਾਲੀ ਜ਼ਮੀਨ ਰੇਤਲੀ ਅਤੇ ਘੱਟ ਉਪਜਾਊ ਹੈ । ਇਸਦੇ ਉੱਤਰ ਵਿਚ ਬਲੈਕ ਪ੍ਰੈਅਰੀਜ਼ ਦੀ ਜ਼ਮੀਨ ਕਾਲੀ ਮਿੱਟੀ ਵਾਲੀ ਹੈ ਜਿਸ ਵਿਚ ਸਿਰਫ਼ ਕਪਾਹ ਦੀ ਕਾਸ਼ਤ ਕੀਤੀ ਜਾਂਦੀ ਹੈ। ਬਲੈਕ ਪ੍ਰੈਅਰੀਜ਼ ਅਤੇ ਟੈਨੇਸੀ ਬੇਸਿਨ ਦੇ ਵਿਚਕਾਰ ਵੱਖ-ਵੱਖ ਉਪਜਾਊ ਸ਼ਕਤੀ ਵਾਲੀ ਜ਼ਮੀਨ ਹੈ । ਇਸ ਦੇ ਉੱਤਰ ਵਿਚ ਲਾਲ ਅਤੇ ਗਹਿਰੀ ਚੀਕਣੀ ਮਿੱਟੀ ਵਾਲੀ ਜ਼ਮੀਨ ਹੈ । ਦੱਖਣ ਵਿਚ ਰੇਤਲੀ ਮਿੱਟੀ ਹੈ ਜਿਸ ਨੂੰ ਬਹੁਤ ਖਾਦ ਪਾ ਕੇ ਵਾਹੀ ਦੇ ਯੋਗ ਬਣਾ ਲਿਆ ਗਿਆ ਹੈ ।

ਐਲਬਾਮਾ ਵਿਚ ਬਹੁਤੇ ਲੋਕ ਖੇਤੀਬਾੜੀ ਕਰਦੇ ਹਨ । ਇਥੋਂ ਦੀ ਵੱਡੀ ਪੈਦਾਵਾਰ ਕਪਾਹ, ਜਵਾਰ, ਕਣਕ, ਆਲੂ, ਮਟਰ, ਕਮਾਦ ਤੇ ਜਈ ਹਨ ਅਤੇ ਖਣਿਜਾਂ ਵਿਚ ਲੋਹਾ, ਕੋਲਾ, ਸੋਨਾ, ਚਾਂਦੀ, ਤਾਂਬਾ, ਟਿਨ ਅਤੇ ਬਾੱਕਸਾਈਟ ਮਿਲਦੇ ਹਨ । ਇਥੇ ਲੋਹੇ ਤੇ ਇਸਪਾਤ ਅਤੇ ਸੂਤੀ ਕੱਪੜੇ ਦੇ ਉਦਯੋਗ ਕਾਫ਼ੀ ਉੱਨਤ ਹਨ । ਇਥੇ ਜਹਾਜ਼ ਬਣਦੇ ਹਨ ਅਤੇ ਲੱਕੜੀ ਦਾ ਸਾਮਾਨ ਵੀ ਤਿਆਰ ਹੁੰਦਾ ਹੈ । ਆਵਾਜਾਈ ਦੇ ਸਾਧਨ ਕਾਫ਼ੀ ਹਨ । ਦਰਿਆ ਐਲਬਾਮਾ ਵਿਚ 504 ਕਿ. ਮੀ. ਤੱਕ ਜਹਾਜ਼ ਚਲਾਏ ਜਾ ਸਕਦੇ ਹਨ । ਰੇਲ ਦੀਆਂ ਪਟੜੀਆਂ ਕੁੱਲ 8387(1992) ਕਿ. ਮੀ. ਲੰਬੀਆਂ ਹਨ । ਸੜਕਾਂ ਦੀ ਪੂਰੀ ਲੰਬਾਈ 19,384(1992) ਕਿ. ਮੀ. ਹੈ । ਸਟੇਟ ਵਿਚ 100 ਤੋਂ ਵੱਧ ਪ੍ਰਾਈਵੇਟ ਤੇ ਸਰਕਾਰੀ ਹਵਾਈ ਅੱਡੇ ਹਨ । ਇਸ ਸਟੇਟ ਵਿਚ ਲਗਭਗ 10,20,705 (1990) ਨੀਗਰੋ ਵਸਦੇ ਹਨ । ਇਹ ਗਿਣਤੀ ਸਟੇਟ ਦੀ ਚੌਥਾਈ ਆਬਾਦੀ ਤੋਂ ਜ਼ਿਆਦਾ ਹੈ । ਸੰਨ 1990 ਵਿਚ ਇਥੋਂ ਦੇ ਵੱਡੇ ਵੱਡੇ ਸ਼ਹਿਰਾਂ ਮਿਸਾਲ ਵੱਜੋਂ ਬਰਮਿੰਘਮ ਸ਼ਹਿਰ ਦੀ ਵੱਸੋਂ 2,65,968 ਮਿੰਟਗੁਮਰੀ ਦੇ ਮੈਟਰੋਪਾਲੀਟਨ ਖੇਤਰ ਦੀ ਵੱਸੋਂ 2,92,517 ਅਤੇ ਮੋਬਿਲੇ ਦੇ ਮੈਟਰੋਪਾਲੀਟਨ ਖੇਤਰ ਦੀ ਵਸੋਂ 4,76,923 ਸੀ ।

ਹ. ਪੁ. ਐਨ. ਬ੍ਰਿ. ਮਾ. 1 : 196

**ਐਲਗੋਸ** : ਇਹ ਬ੍ਰਾਜ਼ੀਲ ਦੇ 21 ਰਾਜਾਂ ਵਿਚੋਂ ਦੂਜਾ ਸਭ ਤੋਂ ਛੋਟਾ ਰਾਜ ਹੈ । ਇਸ ਦੇ ਉੱਤਰ ਅਤੇ ਪੱਛਮ ਵਿਚ ਪਰਨਮਬੂਕੋ ਰਾਜ, ਦੱਖਣ-ਪੱਛਮ ਵਿਚ ਬਾਹੀਆ, ਦੱਖਣ ਵਿਚ ਸਰਜ਼ੀਪ ਰਾਜ ਅਤੇ ਪੂਰਬ ਵਿਚ ਅੰਧ ਮਹਾਂਸਾਗਰ ਹੈ । ਇਸ ਦਾ ਖੇਤਰਫਲ 21,731 ਵ. ਕਿ. ਮੀ. ਹੈ । ਇਸ ਦੀ ਤਟਰੇਖਾ 221 ਕਿ. ਮੀ. ਲੰਬੀ ਹੈ । ਇਹ ਤਿਕੋਨੇ ਆਕਾਰ ਦਾ ਰਾਜ ਹੈ । ਸੰਨ 1991 ਵਿਚ ਇਥੇ ਆਬਾਦੀ 25,12,515 ਸੀ । ਇਸ ਰਾਜ ਦਾ ਨਾਂ ਇਥੋਂ ਦੀਆਂ ਅਣਗਿਣਤ ਝੀਲਾਂ ਜਿਨ੍ਹਾਂ ਨੂੰ ਲੈਗੋਸ ਆਖਦੇ ਹਨ ਤੋਂ ਪਿਆ ਹੈ । ਇਸ ਦੀ ਰਾਜਧਾਨੀ ਇਥੋਂ ਦਾ ਵਿਸ਼ਾਲ ਨਗਰ ਮੈਸੇਓ ਹੈ ।

ਐਲਗੋਸ ਪਹਿਲਾਂ ਪਹਿਲ ਬ੍ਰਾਜ਼ੀਲ ਦੀ ਇਕ ਬਸਤੀ ਸੀ । ਸਤਾਰ੍ਹਵੀਂ ਸਦੀ ਵਿਚ ਇਹ ਡੱਚਾਂ ਦੇ ਸ਼ਾਸਨ ਅਧੀਨ ਆ ਗਈ । ਫਿਰ ਇਸ ਤੋਂ ਕੁਝ ਦੇਰ ਬਾਅਦ ਪੁਰਤਗੇਜ਼ੀਆਂ ਨੇ ਇਥੇ ਵੱਡੀ ਖੰਡ ਦੀ ਮੰਡੀ ਬਣਾ ਲਈ ਅਤੇ ਅਠ੍ਹਾਰਵੀਂ ਸਦੀ ਦੇ ਅੱਧ ਤੱਕ ਇਹ ਬਸਤੀ ਕਾਫ਼ੀ ਅਮੀਰ ਹੋ ਗਈ । ਸੰਨ 1817 ਤੱਕ ਐਲਾਗੋਸ ਪਰਨਮਬੂਕੋ ਰਾਜ ਦਾ ਇਕ ਭਾਗ ਹੀ ਸੀ । ਸੰਨ 1822 ਵਿਚ ਬ੍ਰਾਜ਼ੀਲ ਦੀ ਆਜ਼ਾਦੀ ਦੇ ਐਲਾਨ ਦੇ ਨਾਲ ਹੀ ਇਹ ਇਸ ਸਾਮਰਾਜ ਦਾ ਪ੍ਰਾਂਤ ਬਣ ਗਿਆ ਅਤੇ 1889 ਵਿਚ ਇਹ ਬ੍ਰਾਜ਼ੀਲ ਗਣਤੰਤਰ ਦਾ ਰਾਜ ਬਣਾ ਦਿੱਤਾ ਗਿਆ ।

ਐਲਾਗੋਸ ਦਾ ਜਲਵਾਯੂ ਗਰਮ ਅਤੇ ਸਿੱਲ੍ਹਾ ਹੈ ਕਿਉਂਕਿ ਤਟ ਦੇ ਨਾਲ ਲਗਾਤਾਰ ਸਮੁੰਦਰੀ ਪੌਣਾਂ ਦਾ ਅਸਰ ਹੈ ਪਰ ਅੰਦਰਲੇ ਹਿੱਸੇ ਦਾ ਪੌਣਪਾਣੀ ਗਰਮ ਤੇ ਖੁਸ਼ਕ ਹੈ । ਧਰਾਤਲ ਦੀ ਢਲਾਣ ਤਟੀ ਮੈਦਾਨ ਵਲ ਹੈ । ਮੁੱਖ ਦਰਿਆ ਸਾਉ ਫ੍ਰਾਂਸਿਸਕੋ,ਮੁੰਡਾਊ, ਪਰਾਇਬਾ ਅਤੇ ਕਾਰੂਰਾਈਪ ਹਨ । ਰਾਜ ਦੀਆਂ ਬਹੁਤ ਸਾਰੀਆਂ ਝੀਲਾਂ ਵਿਚੋਂ ਉੱਤਰ ਦੀ ਝੀਲ ਲਾਗੋਆ ਮੂਨਡਾਊ ਅਤੇ ਦੱਖਣ ਦੀ ਝੀਲ ਲਾਗੋਆ ਮੈਨਗੁਆਬਾ ਬਹੁਤ ਵੱਡੀ ਹੈ । ਰੀਓ ਸਾਉ ਫ੍ਰਾਂਸਿਸਕੋ ਦਰਿਆ ਵਿਚ ਪਾਉਲੂ ਅਫੋਸੋ ਦੇ ਸੁੰਦਰ ਤੇ ਮਨੋਹਰ ਝਰਨੇ ਦਰਸ਼ਕਾਂ ਲਈ ਖਿੱਚ ਦਾ ਕੇਂਦਰ ਹਨ ।

ਐਲਗੋਸ ਦੇ ਲੋਕ ਯੂਰਪੀ, ਅਫ਼ਰੀਕੀ ਅਤੇ ਭਾਰਤੀ ਮੂਲ ਦੇ ਰਲਵੇਂ ਮਿਲਵੇਂ ਲੋਕ ਹਨ । ਗੋਰੇ ਤੇ ਕਾਲੇ ਲੋਕ ਤਟੀ ਖੇਤਰ ਵਿਚ

ਜ਼ਿਆਦਾ ਹਨ ਜਦੋਂ ਕਿ ਯੂਰਪੀ ਤੇ ਇੰਡੀਅਨ ਰਲੇ ਮਿਲੇ ਲੋਕ ਰਾਜ ਦੇ ਅੰਦਰਲੇ ਹਿੱਸੇ ਵਿਚ ਹਾਵੀ ਹਨ ।

ਰਾਜ ਦਾ ਪ੍ਰਸ਼ਾਸਨ ਗਵਰਨਰ ਅਧੀਨ ਇਕ ਰਾਜਕੀ ਵਿਧਾਨ ਸਭਾ ਦੇ ਹੱਥ ਵਿਚ ਹੈ । ਰਾਜ ਵਿਚ 94 ਮਿਊਂਸਪਲਟੀਆਂ ਹਨ । ਇਕ ਅਦਾਲਤ ਹੈ ਜਿਸ ਦੇ 11 ਜੱਜ ਹਨ ਅਤੇ ਜ਼ਿਲ੍ਹਿਆਂ ਲਈ ਇਕ ਇਕ ਜ਼ਿਲ੍ਹਾ ਜੱਜ ਹੈ ।

ਸਿੱਖਿਆ ਦਾ ਪ੍ਰਬੰਧ ਬਹੁਤ ਚੰਗਾ ਹੈ । ਸਕੂਲਾਂ ਤੋਂ ਬਿਨਾਂ ਯੂਨੀਵਰਸਿਟੀ ਆਫ਼ ਐਲਾਗੋਸ, ਇਕ ਮੈਡੀਕਲ ਸਾਇੰਸ ਦਾ ਸਟੇਟ ਸਕੂਲ, ਇਕ ਸੋਸ਼ਲ ਸਰਵਿਸ ਦਾ ਪ੍ਰਾਈਵੇਟ ਸਕੂਲ ਅਤੇ ਅੱਠ ਪ੍ਰਾਈਵੇਟ ਸੰਸਥਾਵਾਂ ਤਕਨੀਕੀ ਸਿੱਖਿਆ ਦੀਆਂ ਹਨ । ਇਥੋਂ ਦੀਆਂ ਭੂਮੀ ਬਹੁਤ ਉਪਜਾਊ ਹੈ । ਇਸ ਲਈ ਇਥੇ ਖੇਤੀਬਾੜੀ ਲੋਕਾਂ ਦਾ ਮੁੱਖ ਧੰਦਾ ਹੈ। ਇਥੋਂ ਦੀ ਮੁੱਖ ਫਸਲਾਂ ਕਪਾਹ, ਗੰਨਾ, ਚੌਲ, ਅਨਾਨਾਸ, ਮੱਕੀ, ਤੰਬਾਕੂ ਆਦਿ ਹਨ । ਰਾਜ ਵਿਚ ਵੱਡੇ ਵੱਡੇ ਉਦਯੋਗ ਸਥਾਪਿਤ ਹਨ । ਸਾਉ ਫ੍ਰਾਂਸਿਸਕੋ ਦਰਿਆ ਉਪਰ ਜਲ-ਬਿਜਲੀ ਪ੍ਰਾਜੈਕਟ ਬਣਾਇਆ ਗਿਆ ਹੈ ਜਿਹੜਾ ਰਾਜ ਨੂੰ ਬਿਜਲੀ ਅਤੇ ਖੇਤੀਬਾੜੀ ਲਈ ਸਿੰਜਾਈ ਦਾ ਮੁੱਖ ਸਾਧਨ ਹੈ । ਕਈ ਥਾਵਾਂ ਤੇ ਤੇਲ ਦੇ ਖੂਹ ਹਨ । ਰੇਡੀਓ ਸਟੇਸ਼ਨ ਹੈ ਅਤੇ ਕਈ ਸਮਾਚਾਰ ਪੱਤਰ ਨਿਕਲਦੇ ਹਨ ।

ਰਾਜਧਾਨੀ ਮੈਸੇਓ ਤੋਂ ਇਕ ਰੇਲ ਮਾਰਗ ਅਤੇ ਇਕ ਸ਼ਾਹਰਾਹ ਉੱਤਰ ਵੱਲ ਰਸੀਫ ਪਰਨਾਮਬੂਕੋ ਨੂੰ ਜਾਂਦਾ ਹੈ । ਦੱਖਣ ਵੱਲ ਨੂੰ ਕੋਈ ਸੜਕਾ ਜਾਂ ਰੇਲਮਾਰਗ ਨਹੀਂ ਜਾਂਦਾ । ਇਸ ਲਈ ਮੈਸੇਓ ਬ੍ਰਾਜ਼ੀਲ ਦੇ ਦੂਜੇ ਸ਼ਹਿਰਾਂ ਅਤੇ ਸੰਯੁਕਤ ਰਾਜ ਨਾਲ ਹਵਾਈ ਅਤੇ ਸਮੁੰਦਰੀ ਸੇਵਾਵਾਂ ਰਾਹੀਂ ਜੁੜਿਆ ਹੋਇਆ ਹੈ ।

ਹ. ਪੁ.- ਐਨ. ਬ੍ਰਿ. ਮਾ. 1 : 182 ; ਐਨ. ਅਮੈ. 1 : 307 ; ਐਨ. ਬ੍ਰਿ. ਮਾ. 1 : 408

**ਐੱਲਬਿਊਮੀਨਿਊਰੀਆ** : ਇਹ ਇਕ ਰੋਗ ਹੈ ਜਿਸ ਵਿਚ ਪਿਸ਼ਾਬ ਵਿਚ ਐੱਲਬਿਊਮਿਨ ਆਉਂਦਾ ਹੈ । ਪਿਸ਼ਾਬ ਨੂੰ ਗਰਮ ਕਰਕੇ ਉਸ ਵਿਚ ਨਾਈਟ੍ਰਿਕ ਜਾਂ ਸਲਫੋਸੈਲੀਸਿਲਿਕ ਤੇਜ਼ਾਬ ਰਲਾਉਣ ਨਾਲ ਐੱਲਬਿਊਮਿਨ ਦੀ ਪੜਤਾਲ ਕੀਤੀ ਜਾਂਦੀ ਹੈ । ਬੇਂਸ ਜੋਨਜ਼ ਨਾਂ ਦੇ ਪ੍ਰੋਟੀਨਾਂ ਦੀ ਮੌਜੂਦਗੀ ਵਿਚ 60° ਸੈਂ. ਤੱਕ ਗਰਮ ਕਰਨ ਤੇ ਗੰਧਲਾਪਣ ਆਉਣ ਲੱਗ ਪੈਂਦਾ ਹੈ । 100° ਸੈਂ. ਤੱਕ ਗਰਮ ਕਰਨ ਤੇ ਗੰਧਲਾਪਣ ਦੂਰ ਹੋ ਜਾਂਦਾ ਹੈ । ਇਸ ਗੰਧਲੇਪਣ ਨੂੰ ਮਿਣਿਆ ਜਾ ਸਕਦਾ ਹੈ ਅਤੇ ਕੈਲੋਰੀਮਾਪਕ ਤਰੀਕੇ ਨਾਲ ਇਸ ਦੀ ਮਿਕਦਾਰ ਦਾ ਵੀ ਪਤਾ ਲਗਾਇਆ ਜਾ ਸਕਦਾ ਹੈ । ਐੱਲਬਿਊਮਿਨ ਹੇਠ ਲਿਖੇ ਰੋਗਾਂ ਕਰਕੇ ਪਿਸ਼ਾਬ ਵਿਚ ਹੁੰਦਾ ਹੈ :-

1. ਗੁਰਦੇ ਦੀ ਪੀੜ - ਇਸ ਵਿਚ ਗੁਰਦੇ ਵਿਚ ਸੋਜ ਪੈਦਾ ਹੋ ਜਾਂਦੀ ਹੈ ।

2. ਗੋਣਿਕਾ ਦੀ ਪੀੜ - ਇਸ ਵਿਚ ਸੋਜ ਗੁਰਦੇ ਦੀ ਗੋਣਿਕਾ ਤੱਕ ਹੀ ਸੀਮਿਤ ਰਹਿੰਦੀ ਹੈ ।

3. ਮਸਾਨੇ ਦਾ ਦਰਦ - ਇਸ ਵਿਚ ਮਸਾਨੇ ਵਿਚ ਸੋਜ ਹੋ ਜਾਂਦੀ ਹੈ ।

4. ਪਿਸ਼ਾਬ ਦੀ ਨਲੀ ਦਾ ਦਰਦ - ਇਸ ਵਿਚ ਪਿਸ਼ਾਬ ਵਾਲੀ ਨਲੀ ਸੁੱਜ ਜਾਂਦੀ ਹੈ ।

5. ਗੁਰਦੇ ਦਾ ਅਮਿਲਾਇਡ ਰੋਗ ।

6. ਦਿਲ ਦਾ ਰੋਗ, ਬੁਖ਼ਾਰ, ਗਰਭ ਅਵਸਥਾ ਵਿਚ ਜ਼ਹਿਰਬਾਦ, ਸ਼ੱਕਰ ਅਤੇ ਹਾਈ ਬਲੱਡ ਪ੍ਰੈਸ਼ਰ ।

ਗੁਰਦੇ ਦੀ ਪੀੜ ਅਤੇ ਅਮਿਲਾਇਡ ਰੋਗਾਂ ਵਿਚ ਅਕਸਰ ਐੱਲਬਿਊਮਿਨ ਦੀ ਮਿਕਦਾਰ ਵਧੇਰੇ ਹੁੰਦੀ ਹੈ, ਜਿਸ ਨਾਲ ਖ਼ੂਨ ਵਿਚ ਪ੍ਰੋਟੀਨ ਘੱਟ ਜਾਂਦੀ ਹੈ । ਇਸ ਕਾਰਨ ਸਰੀਰ ਤੇ ਸੋਜ਼ ਹੋ ਜਾਂਦੀ ਹੈ, ਖ਼ੂਨ ਦਾ ਰਸਆਕਰਖਣ-ਦਬਾਉ ਵੀ ਘੱਟ ਜਾਂਦਾ ਹੈ । ਐੱਲਬਿਊਮੀਨਿਊਰੀਆ ਆਪਣੇ ਆਪ ਕੋਈ ਰੋਗ ਨਹੀਂ ਹੈ । ਉੱਪਰ ਦੱਸੇ ਰੋਗਾਂ ਦਾ ਇਹ ਕੇਵਲ ਇਕ ਲੱਛਣ ਹੈ ।

**ਐਲਬੇ** : ਮੱਧ ਯੂਰਪ ਦਾ ਇਕ ਮਸ਼ਹੂਰ ਦਰਿਆ ਹੈ । ਇਹ ਬੋਹੀਮੀਆ ਵਿਚ ਰੀਜ਼ੇਗੇਬਿਰਗ ਪਰਬਤ ਦੇ ਦੱਖਣੀ ਹਿੱਸੇ ਦੇ ਨੇੜੇ 1,530 ਮੀ. ਦੀ ਉਚਾਈ ਤੋਂ ਨਿਕਲਦਾ ਹੈ । ਇਹ 1,000 ਕਿ. ਮੀ. ਲੰਬਾ ਹੈ ਅਤੇ ਅਨੁਮਾਨ ਲਗਾਇਆ ਗਿਆ ਹੈ ਕਿ ਇਸ ਦੇ ਜਲ-ਨਿਕਾਸ ਦਾ ਰਕਬਾ 143,360 ਵ. ਕਿ. ਮੀ. ਹੈ । ਇਹ ਜਰਮਨੀ ਅਤੇ ਚੈਕ ਗਣਰਾਜ ਦਾ ਪਾਣੀ ਲੈ ਕੇ ਉੱਤਰੀ ਸਾਗਰ ਵਿਚ ਹੈਮਬਰਗ ਦੇ ਕੋਲ ਜਾ ਕੇ ਡਿੱਗਦਾ ਹੈ । ਇਸ ਦੇ ਸਹਾਇਕ ਦਰਿਆਵਾਂ ਵਿਚੋਂ ਵਾਈਸਵਾਸਰ, ਵਲਟਵਾ ਅਤੇ ਐਗਰ ਮਸ਼ਹੂਰ ਹਨ । ਉਪਰਲੇ ਹਿੱਸੇ ਵਿਚੋਂ ਪਾਰਦੁਬਿਟਸ ਤੱਕ ਇਹ 235 ਮੀ. ਦੀ ਸਤ੍ਹਾ ਤੱਕ ਉਤਰ ਜਾਂਦਾ ਹੈ । ਬੋਹੀਮੀਆ ਦੇ ਮੈਦਾਨ ਵਿਚ ਇਸ ਦੀ ਘਾਟੀ ਕਾਫ਼ੀ ਚੌੜੀ ਹੋ ਜਾਂਦੀ ਹੈ ਅਤੇ ਡੈਜ਼ਡਨ ਦੇ ਸਮੁੰਦਰ ਤੱਕ 708 ਕਿ. ਮੀ. ਵਿਚ 95 ਮੀ. ਹੇਠਾਂ ਉਤਰ ਜਾਂਦਾ ਹਕ । ਇਹ ਮਿਟਲੈਂਡ ਨਹਿਰੀ ਪ੍ਰਣਾਲੀ ਰਾਹੀਂ ਦਰਿਆ ਵੇਜ਼ਰ ਅਤੇ ਰ੍ਹਾਈਨ ਦੇ ਖੇਤਰ ਨਾਲ ਮਿਲਿਆ ਹੋਇਆ ਹੈ । ਦੂਜੀਆਂ ਨਹਿਰਾਂ ਰਾਹੀਂ ਇਹ ਦਰਿਆ ਬਰਲਿਨ ਅਤੇ ਓਡਰ ਨਾਲ ਵੀ ਮਿਲਿਆ ਹੋਇਆ ਹੈ। ਹੈਮਬਰਗ ਵਿਚ ਕੁਝ ਕਿ. ਮੀ. ਤੋਂ ਬਾਅਦ ਇਹ 6 ਤੋਂ ਲੈ ਕੇ 13 ਕਿ. ਮੀ. ਤੱਕ ਚੌੜਾ ਹੋ ਜਾਂਦਾ ਹੈ। ਇਸ ਦਾ ਔਸਤ ਵਹਿਣ ਫ਼ੀ ਸਕਿੰਟ 680 ਘਣ ਮੀਟਰ ਹੈ । ਸਰਦੀ ਵਿਚ ਦਰਿਆ ਦੇ ਜੰਮ ਜਾਣ ਕਾਰਨ ਆਵਾਜਾਈ ਰੁਕ ਜਾਂਦੀ ਹੈ । ਹਰ ਸਾਲ ਲਗਭਗ 30 ਦਿਨਾਂ ਤੱਕ ਬਰਫ਼ ਦੇ ਕਾਰਨ ਜਹਾਜ਼ਰਾਨੀ ਨਹੀਂ ਹੋ ਸਕਦੀ । ਇਸ ਵਿਚ 840 ਕਿ. ਮੀ. ਤੱਕ ਜਹਾਜ਼ਰਾਨੀ ਹੋ ਸਕਦੀ ਹੈ । ਮਾਰਚ ਵਿਚ ਬਰਫ਼ ਪਿਘਲਣ ਨਾਲ ਹੜ੍ਹ ਆ ਜਾਂਦੇ ਹਨ । ਪੁਰਾਣੇ ਜ਼ਮਾਨੇ ਤੋਂ ਹੀ ਡੈਨਿਯੂਬ ਦੇ ਇਲਾਕੇ ਵਿਚ ਜਾਣ ਲਈ ਇਹ ਦਰਿਆ ਰਾਹ ਦਾ ਕੰਮ ਦਿੰਦਾ ਰਿਹਾ ਹੈ । ਬਹੁਤੀ ਆਵਾਜਾਈ ਹੈਮਬਰਗ ਅਤੇ ਮੈਗਡੇਬਰਗ ਦੇ ਵਿਚਾਲੇ ਹੀ ਹੁੰਦੀ ਹੈ । ਹਫਾਲ ਅਤੇ ਸਮਈ ਨਹਿਰਾਂ ਤੋਂ ਹੈਮਬਰਗ ਅਤੇ ਬਰਲਿਨ ਦੇ ਵਿਚਕਾਰ ਆਵਾਜਾਈ ਹੁੰਦੀ ਹੈ । ਇਸ ਦੇ ਮੁਹਾਣੇ ਤੋਂ 136 ਕਿ. ਮੀ. ਉਪਰ ਵੱਲ ਜਰਮਨੀ ਦੀ ਵੱਡੀ ਬੰਦਰਗਾਹ ਹੈਮਬਰਗ ਹੈ ਜਿਸ ਤੱਕ ਵੱਡੇ ਸਮੁੰਦਰੀ ਜਹਾਜ਼ ਆ ਸਕਦੇ ਹਨ । ਦਰਿਆ ਨੂੰ ਮਸ਼ੀਨਾਂ ਨਾਲ 12 ਮੀ. ਡੂੰਘਾ ਰੱਖਿਆ ਜਾਂਦਾ ਹੈ । ਇਸ ਦੇ ਮੁਹਾਣੇ ਵਿਚ ਇਕ ਸ਼ਾਖ਼ ਤੇ ਕਾਕਸਹੇਵਨ ਦੀ ਬੰਦਰਗਾਹ ਹੈ ।

ਭਾਵੇਂ ਐਲਬੇ ਦਰਿਆ ਆਵਾਜਾਈ ਦੇ ਸਾਧਨ ਦੇ ਤੌਰ ਤੇ ਰ੍ਹਾਈਨ ਦਾ ਮੁਕਾਬਲਾ ਨਹੀਂ ਕਰ ਸਕਦਾ ਫਿਰ ਵੀ ਮੱਧ ਯੂਰਪ ਵਿਚ 1939 ਤੋਂ ਪਹਿਲਾਂ ਇਹ ਦਰਿਆ ਆਵਾਜਾਈ ਲਈ ਬਹੁਤ ਮਸ਼ਹੂਰ ਰਿਹਾ ਹੈ ਪਰ ਦੂਜੀ ਵੱਡੀ ਲੜਾਈ ਪਿੱਛੋਂ ਜਰਮਨੀ ਦੇ ਵੰਡਾਰੇ ਨਾਲ, ਪੂਰਬੀ ਜਰਮਨੀ ਦੀ ਇਕ ਤਾਂ ਹੱਦ ਹੀ ਇਸ ਤੋਂ 32 ਕਿ. ਮੀ. ਪਰੇ ਸੀ ਤੇ ਦੂਜੇ 128 ਕਿ. ਮੀ. ਤੋਂ ਪਿੱਛੋਂ ਇਹ ਪੂਰਬੀ ਜਰਮਨੀ ਵਿਚ ਚਲਾ ਗਿਆ ਸੀ । ਇਉਂ ਇਸ ਦਰਿਆ ਦੀ ਆਵਾਜਾਈ ਦੇ ਸਾਧਨ ਦੇ ਤੌਰ ਤੇ ਮਹੱਤਤਾ ਪੱਛਮੀ ਜਰਮਨੀ ਲਈ ਘੱਟ ਰਹੀ ਹੈ ।

**ਐਲਬੈਟਰਾਸ** : ਪ੍ਰੋਸੀਲੈਰੀਫਾੱਰਮੀਜ਼ ਵਰਗ ਦੀ ਡਾਇਉਮੀਡੀਡੀ ਕੁਲ ਦੀਆਂ ਦਰਜਨ ਕੁ ਜਾਤੀਆਂ ਦੇ ਪੰਛੀਆਂ ਨੂੰ ਐਲਬੈਟਰਾਸ ਕਿਹਾ ਜਾਂਦਾ ਹੈ । ਇਨ੍ਹਾਂ ਵਿਚੋਂ ਵਧੇਰੇ ਮਿਲਣ ਵਾਲਾ ਅਤੇ ਸਭ ਤੋਂ ਵੱਡਾ ਐਲਬੈਟਰਾਸ ਡਾਇਉਮੀਡੀਆ ਅਕਸਿਉਲੈਂਸ ਹੈ ।

ਇਸ ਜਾਤੀ ਦੇ ਪੰਛੀਆਂ ਦੀਆਂ ਵਿਸ਼ੇਸ਼ਤਾਈਆਂ ਇਹ ਹਨ :- ਨਾਲੀ ਵਰਗੀਆਂ ਨਾਸਾਂ, ਝਿੱਲੀਦਾਰ ਪੈਰ, ਉੱਪਰ ਸਿੰਗਾਂ ਵਰਗਾ ਕਰੜਾ ਖ਼ੋਲ ਅਤੇ ਅਕਸਰ ਮੁਸ਼ਕ ਨਾਫ਼ੇ ਵਰਗੀ ਗੰਧ ।



ਐਲਬੈਟਰਾਸ

ਐਲਬੈਟਰਾਸ ਉੱਤਰੀ ਅੰਧ ਮਹਾਂਸਾਗਰ ਤੋਂ ਬਿਨਾਂ ਸੰਸਾਰ ਦੇ ਸਾਰੇ ਸਾਗਰਾਂ ਵਿਚ ਆਮ ਹੁੰਦਾ ਹੈ ।

ਇਹ ਸਾਗਰ ਦਾ ਸਭ ਤੋਂ ਵੱਡਾ ਅਤੇ ਅਦਭੁਤ ਪੰਛੀ ਹੈ । ਇਸ ਦੀ ਵਚਿੱਤਰਤਾ ਇਸ ਦੀ ਹੈਰਾਨ ਕਰਨ ਵਾਲੀ ਉਡਣ-ਸ਼ਕਤੀ ਕਾਰਨ ਹੈ । ਐਲਬੈਟਰਾਸ ਦੇ ਖੰਭ ਘੱਟ ਚੌੜੇ (ਲਗਭਗ 23 ਸੈਂ. ਮੀ.) ਹੁੰਦੇ ਹਨ ਪਰ ਇਨ੍ਹਾਂ ਦਾ ਪਸਾਰ ਬਹੁਤਾ ਹੈ । ਕਈਆਂ ਦੇ ਖੰਭਾਂ ਦਾ ਪਸਾਰ ਪੌਣੇ ਚਾਰ ਕੁ ਮੀ. ਤੱਕ ਹੁੰਦਾ ਹੈ । ਐਲਬੈਟਰਾਸ ਦੇ ਖੰਭ ਬਹੁਤ ਤਕੜੇ ਹੁੰਦੇ ਹਨ । ਇਸ ਨੂੰ ਖੰਭਾਂ ਤੋਂ ਕੰਮ ਲੈਣ ਦਾ ਅਜਿਹਾ ਢੰਗ ਆਉਂਦਾ ਹੈ ਕਿ ਇਹ ਆਪਣੀ ਤਾਕਤ ਸੁਰੱਖਿਅਤ ਰੱਖ ਕੇ ਕਈ ਕਈ ਮਹੀਨੇ ਸਮੁੰਦਰਾਂ ਵਿਚ ਉਡਦਾ ਰਹਿੰਦਾ ਹੈ ਅਤੇ ਧਰਤੀ ਦਾ ਮੂੰਹ ਤੱਕ ਨਹੀਂ ਵੇਖਦਾ । ਐਲਬੈਟਰਾਸ ਦੀ ਉਡਾਰੀ ਕਈ ਵਾਰੀ 160 ਕਿ. ਮੀ. ਪ੍ਰਤਿ ਘੰਟਾ ਤੋਂ ਵੀ ਵੱਧ ਹੁੰਦੀ ਹੈ । ਐਲਬੈਟਰਾਸ ਧਰਤੀ ਤੇ ਉਦੋਂ ਹੀ ਆਉਂਦਾ ਹੈ ਜਦੋਂ ਅੰਡੇ ਦੇਣੇ ਅਤੇ ਸੇਣੇ ਹੋਣ । ਕਹਿੰਦੇ ਹਨ ਕਿ ਐਲਬੈਟਰਾਸ ਨੇ 12 ਦਿਨਾਂ ਵਿਚ 5070 ਕਿ. ਮੀ. ਦੀ ਉਡਾਰੀ ਲਾਈ ।

ਐਲਬੈਟਰਾਸ ਦਾ ਅੰਡੇ ਸੇਣ ਅਤੇ ਬੱਚਿਆਂ ਦੀ ਦੇਖ-ਭਾਲ ਦਾ ਸਮਾਂ 80 ਦਿਨ ਤੱਕ ਹੁੰਦਾ ਹੈ ਜੋ ਪੰਛੀਆਂ ਲਈ ਆਮ ਤੌਰ ਤੇ ਲੰਬਾ ਸਮਾਂ ਹੈ । ਮਦੀਨ ਕੇਵਲ ਇਕ ਘਸਮੈਲਾ ਚਿੱਟਾ ਅੰਡਾ ਦਿੰਦੀ ਹੈ ਜੋ 10 ਕੁ ਸੈਂ. ਮੀ. ਲੰਬਾ ਹੁੰਦਾ ਹੈ । ਇਹ ਅੰਡੇ ਟਾਪੂਆਂ ਉੱਤੇ ਦੇਂਦਾ ਹੈ। ਨਰ ਅਤੇ ਮਦੀਨ ਦੋਨੋਂ ਵਾਰੀ ਵਾਰੀ ਅੰਡੇ ਸੇਂਦੇ ਹਨ ।

ਨਰ ਅਤੇ ਮਾਦਾ ਐਲਬੈਟਰਾਸ ਦੋਵੇਂ ਚਿੱਟੇ ਰੰਗ ਦੇ ਹੁੰਦੇ ਹਨ। ਇਸ ਦੀ ਪਿੱਠ ਤੇ ਕੁਝ ਕਾਲੀਆਂ ਧਾਰੀਆਂ ਹੁੰਦੀਆਂ ਹਨ । ਇਸ ਪੰਛੀ ਦਾ ਸਰੀਰ ਪਤਲਾ, ਲਗਭਗ 1.5 ਮੀ. ਲੰਮਾ ਹੁੰਦਾ ਹੈ । ਇਸ ਦਾ ਭਾਰ 11-12 ਕਿ. ਗ੍ਰਾ. ਹੁੰਦਾ ਹੈ । ਇਸ ਦੇ ਬੱਚੇ 4,5 ਮਹੀਨਿਆਂ ਵਿਚ ਪੂਰੇ ਕੱਦ ਦੇ ਹੋ ਜਾਂਦੇ ਹਨ ; ਇਸ ਤੋਂ 3 ਮਹੀਨੇ ਮਗਰੋਂ ਉਡੱਣ ਲੱਗਦੇ ਹਨ।

ਪੁਰਾਣੀਆਂ ਕਹਾਣੀਆਂ ਅਨੁਸਾਰ ਸਮੁੰਦਰਾਂ ਵਿਚ ਸਫ਼ਰ ਕਰਦੇ ਜਹਾਜ਼ੀਆਂ ਨੂੰ ਜੇ ਕਦੀ ਇਹ ਪੰਛੀ ਜਹਾਜ਼ ਦੇ ਨੇੜੇ ਤੇੜੇ ਦਿੱਸ ਜਾਂਦਾ ਤਾਂ ਇਸ ਨੂੰ ਬੜਾ ਚੰਗਾ ਸ਼ਗਨ ਸਮਝਿਆ ਜਾਂਦਾ ਸੀ । ਉੱਘੇ ਅੰਗਰੇਜ਼ ਕਵੀ ਕੌਲਰਿਜ ਨੇ ਇਕ ਅਜਿਹੀ ਘਟਨਾ ਦੁਆਲੇ ਇਕ ਮਹਾਨ ਕਵਿਤਾ 'ਰਾਈਮ ਆਫ਼ ਦੀ ਏਨਸ਼ੈਂਟ ਮੈਰੀਨਰ' ਲਿਖੀ ਹੈ ।

- ਤਾਰਾਂ ਸਿੰਘ ਸੇਠੀ

**ਐਲਿਸ (ਹੈਨਰੀ) ਹੈਵਲਾਕ** : ਇਹ ਬਰਤਾਨੀਆ ਦਾ ਮਸ਼ਹੂਰ ਮਨੋਵਿਗਿਆਨੀ ਸੀ ਜਿਸ ਨੇ ਸਮਾਜ ਅਤੇ ਲਿੰਗ ਸਬੰਧੀ ਮਨੋਵਿਗਿਆਨ ਤੇ ਪਰਮਾਣਿਕ ਪੁਸਤਕਾਂ ਲਿਖੀਆਂ ਹਨ । ਇਸ ਦਾ ਜਨਮ 2 ਫ਼ਰਵਰੀ, 1859 ਨੂੰ ਕ੍ਰਾਇਡਨ ਵਿਚ ਹੋਇਆ । ਇਸ ਦਾ ਪਿਤਾ ਇਕ ਜਹਾਜ਼ ਦਾ ਕਪਤਾਨ ਸੀ ਸੋ ਇਸ ਦਾ ਬਚਪਨ ਵਧੇਰੇ ਕਰਕੇ ਸ਼ਾਂਤ ਮਹਾਂਸਾਗਰ ਵਿਚ ਬੀਤਿਆ । ਇਹ ਸ਼ੁਰੂ ਤੋਂ ਹੀ ਵਿਚਾਰਸ਼ੀਲ ਰੁਚੀ ਵਾਲਾ ਸੀ । ਨਿਊ ਸਾਊਥ ਵੇਲਜ਼ ਵਿਚ ਚਾਰ ਸਾਲ ਤੱਕ ਪੜ੍ਹਾਈ ਕਰਨ ਮਗਰੋਂ ਲੰਡਨ ਵਿਚ ਸੇਂਟ ਟਾਮਸ ਹਸਪਤਾਲ ਤੋਂ ਇਸ ਨੇ ਡਾਕਟਰੀ ਦੀ ਡਿਗਰੀ ਪ੍ਰਾਪਤ ਕੀਤੀ । ਖੋਜ ਅਤੇ ਲਿਖਣ ਵਲ ਵਧੇਰੇ ਰੁਚੀ ਹੋਣ ਕਾਰਨ ਇਹ ਥੋੜ੍ਹੇ ਸਮੇਂ ਮਗਰੋਂ ਹੀ ਡਾਕਟਰੀ ਦਾ ਪੇਸ਼ਾ ਛੱਡ ਕੇ ਅਧਿਐਨ, ਖੋਜ ਅਤੇ ਲਿਖਣ ਦੇ ਕੰਮ ਵਿਚ ਲੱਗ ਗਿਆ । ਇਹ ਡਾਕਟਰੀ ਅਤੇ ਸਰੀਰ-ਵਿਗਿਆਨ ਦਾ ਮਾਹਿਰ ਸੀ ਤੇ ਇਸਦੀ ਰੁਚੀ ਕੁਦਰਤੀ ਤੌਰ ਤੇ ਹੀ ਮਨੁੱਖੀ ਜੀਵਨ ਅਤੇ ਉਸ ਦੇ ਸੁਭਾਅ ਦੇ ਸੂਖਮ ਅਧਿਐਨ ਵੱਲ ਸੀ ।

ਇਸ ਦੀ ਸਭ ਤੋਂ ਪਹਿਲੀ ਅਤੇ ਇਸ ਪਾਸੇ ਕ੍ਰਿਤ 'ਅਹਿਮ ਮੈਨ, ਐਂਡ ਵੂਮੈਨ' ਹੈ ਜਿਸ ਵਿਚ ਇਸ ਨੇ ਇਸਤਰੀ ਅਤੇ ਪੁਰਸ਼ ਦੇ ਭੇਦਾਂ ਨੂੰ ਵਿਗਿਆਨਕ ਪੱਖ ਤੋਂ ਵਿਚਾਰਿਆ । ਇਹ ਪੁਸਤਕ ਪਹਿਲਾਂ 1894 ਈ. ਵਿਚ ਫਿਰ 1926 ਈ. ਵਿਚ ਛਪੀ ਅਤੇ ਉਦੋਂ ਤੱਕ ਇਸ ਨੇ ਆਪਣੀ ਮਸ਼ਹੂਰ ਪੁਸਤਕ 'ਸਟੱਡੀਜ਼ ਇਨ ਦੀ ਸਾਈਕਾਲੋਜੀ ਆਫ਼ ਸੈਕਸ' ਦੀ ਸਕੀਮ ਪੂਰੀ ਕਰ ਲਈ ਸੀ ਜੋ ਪਹਿਲੀ ਵਾਰ 1898 ਈ. ਵਿਚ ਛਪੀ ਪਰ ਪਿੱਛੋਂ 30 ਸਾਲਾਂ ਵਿਚ ਇਸ ਦੀਆਂ ਜਿਲਦਾਂ ਪੂਰੀਆਂ ਹੋਈਆਂ। ਇਸ ਵਿਸ਼ੇ ਤੇ ਇਸ ਦੀ ਪਹਿਲੀ ਪੁਸਤਕ ਦੇ ਛਪਣ ਤੇ ਹੀ ਇਸ ਦੀਆਂ ਇਨਕਲਾਬੀ ਖੋਜਾਂ ਅਤੇ ਵਿਚਾਰਾਂ ਦੇ ਵਿਰੁੱਧ ਸਮਾਜ ਵਿਚ ਸ਼ੋਰ ਮਚ ਗਿਆ । ਅਖ਼ੀਰ ਵਿਚ ਬਰਤਾਨੀਆ ਅਤੇ ਬਾਹਰ ਦੇ ਵਿਦਵਾਨਾਂ ਨੇ ਐਲਿਸ ਦੀ ਤਾਈਦ ਕੀਤੀ ਅਤੇ ਇਸ ਦੀਆਂ ਮਹਾਨ ਖੋਜਾਂ ਸਾਹਮਣੇ ਆਈਆਂ । ਲਿਖਣ ਦੇ ਪੰਜਾਹ ਸਾਲਾਂ ਦੇ ਲੰਬੇ ਸਮੇਂ ਵਿਚ ਇਸ ਨੇ ਸਰੀਰ-ਸ਼ਾਸਤਰ, ਲਿੰਗ-ਵਿਗਿਆਨ, ਸਮਾਜ-ਸ਼ਾਸਤਰ, ਅਤੇ ਫ਼ਲਸਫੇ ਸਬੰਧੀ ਸਮੱਸਿਆਵਾਂ ਉੱਤੇ ਸਥਾਈ ਮਹੱਤਤਾ ਵਾਲੀ ਸਮੱਗਰੀ ਪੇਸ਼ ਕੀਤੀ । ਕਿਹਾ ਜਾਂਦਾ ਹੈ ਕਿ ਇਸ ਵਿਚ 'ਡਾਰਵਿਨ' ਦਾ ਸਬਰ ਅਤੇ 'ਹਕਸਲੇ' ਵਾਲਾ ਕਮਾਲ ਸੀ । ਇਸਦੀ ਇਸ ਦੇਣ ਦਾ ਮੁੱਲ ਕਾਫ਼ੀ ਦੇਰ ਮਗਰੋਂ ਪਿਆ ।

**ਐਲਿਗਜ਼ੈਂਡਰ** : ਵੇਖੋ, ਸਿਕੰਦਰ ਮਹਾਨ.

**ਐਲਿਜ਼ਬੈਥ ਦੂਜੀ** : ਅੱਜਕੱਲ੍ਹ ਬਰਤਾਨੀਆ ਦੀ ਮਲਕਾ ਅਤੇ ਕਾਮਨਵੈੱਲਥ ਆਫ਼ ਨੇਸ਼ਨਜ਼ ਦੀ ਪ੍ਰਧਾਨ ਹੈ । ਇਸ ਦਾ ਜਨਮ 21 ਅਪ੍ਰੈਲ, 1926 ਨੂੰ ਲੰਡਨ ਵਿਚ ਡਿਊਕ ਆਫ਼ ਆਰਕ, ਅਰਥਾਤ ਬਾਦਸ਼ਾਹ ਜਾਰਜ ਛੇਵੇਂ ਦੇ ਘਰ ਹੋਇਆ ।

ਇਸ ਦੀ ਸਿੱਖਿਆ ਆਪਣੀ ਮਾਤਾ ਦੀ ਨਿਗਰਾਨੀ ਵਿਚ ਹੋਈ।

ਇਸ ਨੇ ਇਤਿਹਾਸ, ਸੰਗੀਤ ਅਤੇ ਭਾਸ਼ਾਵਾਂ ਦਾ ਕਾਫ਼ੀ ਅਧਿਐਨ ਕੀਤਾ ਹੈ ।

ਦੂਜੀ ਵੱਡੀ ਲੜਾਈ ਲੱਗਣ ਤੇ ਇਸ ਨੂੰ ਮਾਤਾ ਪਿਤਾ ਤੋਂ ਵਿਛੜਨਾ ਪਿਆ । ਲੜਾਈ ਦੇ ਸ਼ੁਰੂ ਦੇ ਮਹੀਨਿਆਂ ਦੇ ਦੌਰਾਨ ਇਹ ਆਪਣੀ ਭੈਣ ਸ਼ਹਿਜ਼ਾਦੀ ਮਾਰਗ੍ਰੇਟ ਰੋਜ਼ ਨਾਲ ਪਹਿਲਾਂ ਬਾਲਮੋਰਲ ਅਤੇ ਮਗਰੋਂ ਰਾਇਲ ਲਾਜ, ਵਿੰਡਸਰ ਵਿਚ ਰਹੀ । ਇਸ ਨੇ 13 ਅਕਤੂਬਰ, 1940 ਨੂੰ ਵਿੰਡਸਰ ਕੈਸਲ ਤੋਂ ਪਹਿਲੀ ਵਾਰ ਲੜਾਈ ਕਾਰਨ ਘਰਾਂ ਤੋਂ ਕੱਢੇ ਗਏ ਬੱਚਿਆਂ ਦੇ ਨਾਂ ਸੁਨੇਹਾ ਬਰਾਡਕਾਸਟ ਕੀਤਾ ਅਤੇ ਇਹ ਜਨਤਾ ਦੇ ਸਾਹਮਣੇ ਪਹਿਲੀ ਵਾਰ 1944 ਈ. ਵਿਚ ਬੱਚਿਆਂ ਦੇ ਹਸਪਤਾਲ ਦੇ ਗਵਰਨਰਾਂ ਦੀ ਮੀਟਿੰਗ ਵਿਚ ਆਈ । ਮਾਰਚ, 1945 ਵਿਚ ਮਾਪਿਆਂ ਅਤੇ ਸਰਕਾਰ ਦੇ ਵਿਰੋਧ ਦੇ ਬਾਵਜੂਦ ਇਸ ਨੇ ਡਰਾਈਵਰੀ ਸਿੱਖੀ।

ਸਾਲ 1947 ਦੇ ਸ਼ੁਰੂ ਵਿਚ ਇਹ ਬਾਦਸ਼ਾਹ ਤੇ ਮਲਕਾ ਨਾਲ ਦੱਖਣੀ ਅਫ਼ਰੀਕਾ ਗਈ ਅਤੇ ਉਥੇ ਆਪਣੀ 21ਵੀਂ ਵਰ੍ਹੇ-ਗੰਢ ਤੇ ਇਸ ਨੇ ਜੀਵਨ-ਭਰ ਜਨਤਾ ਦੀ ਸੇਵਾ ਕਰਨ ਦਾ ਪ੍ਰਣ ਕੀਤਾ । ਦੱਖਣੀ ਅਫ਼ਰੀਕਾ ਤੋਂ ਵਾਪਸੀ ਤੇ ਲੈਫ਼ਟੀਨੈਂਟ ਫ਼ਿਲਪ ਮਾਊਂਟਬੈਟਨ ਨਾਲ ਇਸ ਦੀ ਮੰਗਣੀ ਸਬੰਧੀ ਐਲਾਨ ਕੀਤਾ ਗਿਆ ਅਤੇ 20 ਨਵੰਬਰ, 1947 ਨੂੰ ਵੈਸਟ ਮਿਨਸਟਰ ਐਬੇ ਵਿਚ ਇਸ ਦੀ ਸ਼ਾਦੀ ਹੋਈ । ਇਸਦਾ ਪਹਿਲਾ ਬੱਚਾ, ਸ਼ਹਿਜ਼ਾਦਾ ਚਾਰਲਸ, 14 ਨਵੰਬਰ, 1948 ਨੂੰ ਜਨਮਿਆ।

ਬਾਦਸ਼ਾਹ ਜਾਰਜ ਛੇਵੇਂ ਦੀ ਸਿਹਤ 1951 ਈ. ਵਿਚ ਕਾਫ਼ੀ ਖ਼ਰਾਬ ਹੋ ਗਈ ਅਤੇ ਸ਼ਹਿਜ਼ਾਦੀ ਨੇ ਡੈਨਮਾਰਕ ਦੇ ਬਾਦਸ਼ਾਹ ਦੇ ਆਉਣ ਸਮੇਂ ਪਿਤਾ ਦੀ ਪ੍ਰਤੀਨਿਧਤਾ ਕੀਤੀ । ਇਸ ਨੇ ਆਪਣੇ ਪਤੀ ਡਿਊਕ ਆਫ਼ ਐਡਨਬਰਾ ਨਾਲ ਕੈਨੇਡਾ, ਅਮਰੀਕਾ, ਆਸਟ੍ਰੇਲੀਆ ਤੇ ਨਿਊਜ਼ੀਲੈਂਡ ਦਾ ਦੌਰਾ ਕੀਤਾ । 6 ਫ਼ਰਵਰੀ, 1952 ਨੂੰ ਇਹ ਅਫ਼ਰੀਕਾ ਦੇ ਦੌਰੇ ਤੇ ਸੀ ਤੇ ਉਥੇ ਹੀ ਇਸ ਨੇ ਆਪਣੇ ਪਿਤਾ ਦੀ ਅਚਾਨਕ ਮੌਤ ਦੀ ਖ਼ਬਰ ਸੁਣੀ ਅਤੇ ਤੁਰੰਤ ਇੰਗਲੈਂਡ ਵਾਪਸ ਪੁਜੀ। ਆਪਣੇ 8 ਫ਼ਰਵਰੀ ਦੇ ਭਾਸ਼ਣ ਵਿਚ ਇਸ ਨੇ ਬਹੁਤ ਛੋਟੀ ਉਮਰ ਵਿਚ ਬਹੁਤ ਵੱਡੀ ਜ਼ਿੰਮੇਵਾਰੀ ਦਾ ਭਾਰ ਚੁੱਕਣ ਵੱਲ ਇਸ਼ਾਰਾ ਕੀਤਾ। ਪਿਤਾ ਦੀ ਮੌਤ ਮਗਰੋਂ ਪਹਿਲੇ ਤਿੰਨ ਮਹੀਨੇ ਸੋਗ ਕਾਰਨ ਇਹ ਕੁਝ ਇਕੱਲੀ- ਇਕੱਲੀ ਰਹੀ ਪਰ ਮਗਰੋਂ ਇਸ ਨੇ ਆਪਣੇ ਆਮ ਸ਼ਾਹੀ ਫ਼ਰਜ਼ ਪਾਲਣੇ ਸ਼ੁਰੂ ਕਰ ਦਿੱਤੇ । 2 ਜੂਨ, 1953 ਨੂੰ ਇਸਦੀ ਤਾਜਪੋਸ਼ੀ ਦੀ ਰਸਮ ਵੈਸਟ ਮਿਨਸਟਰ ਐਬੇ ਵਿਚ ਹੋਈ । ਇਸ ਦੇ ਪਤੀ ਨੇ ਸਭ ਤੋਂ ਪਹਿਲਾਂ ਇਸ ਦੇ ਸਾਹਮਣੇ ਸਿਰ ਝੁਕਾਇਆ ।

ਐਲਿਜ਼ਬੱਥ ਨਿਊਜ਼ੀਲੈਂਡ, ਆਸਟ੍ਰੇਲੀਆ, ਲੰਕਾ, ਯੂਗਾਂਡਾ, ਨਾਰਵੇ, ਸਵੀਡਨ, ਪੁਰਤਗਾਲ, ਡੈਨਮਾਰਕ, ਫ਼ਰਾਂਸ, ਅਮਰੀਕਾ, ਭਾਰਤ ਆਦਿ ਕਈ ਦੇਸ਼ਾਂ ਦਾ ਦੌਰਾ ਕਰ ਚੁੱਕੀ ਹੈ ।

***ਐਲੀਜਾ*** : ਇਹ ਤਿਸ਼ਬੇਹ ਗਿਲਿਐਦ ਨਿਵਾਸੀ ਅਤੇ ਯਹੂਦੀਆਂ ਦੇ ਪੈਗ਼ੰਬਰਾਂ ਵਿਚੋਂ ਇਕ ਸੀ। ਐਲੀਜਾ ਇਸਰਾਈਲ ਦੇ ਬਾਦਸ਼ਾਹ ਅਹਾਬ (876-853 ਈ. ਪੂ.) ਦਾ ਸਮਕਾਲੀ ਸੀ । ਐਲੀਜਾ ਦੀ ਗਿਣਤੀ ਸੈਮੂਅਲ ਅਤੇ ਦਾਊਦ ਮਗਰੋਂ ਯਹੂਦੀਆਂ ਦੇ ਮਹਾਨ ਪੈਗ਼ੰਬਰਾਂ ਵਿਚ ਕੀਤੀ ਜਾਂਦੀ ਹੈ । ਯਹੂਦੀਆਂ ਵਿਚ ਦੋ ਵੱਡੇ ਫ਼ਿਰਕੇ ਸਨ- ਯਹੂਦੀ ਅਤੇ ਬਨੀ ਇਸਰਾਈਲ । ਦੋਹਾਂ ਵਿਚ ਮੁੱਢ ਤੋਂ ਹੀ ਵਿਰੋਧ ਚਲਿਆ ਆ ਰਿਹਾ ਸੀ । ਇਨ੍ਹਾਂ ਦੋਹਾਂ ਫ਼ਿਰਕਿਆਂ ਦੇ ਕਈ ਛੋਟੇ ਛੋਟੇ ਬਾਦਸ਼ਾਹ ਆਏ ਦਿਨ ਇਕ ਦੂਜੇ ਨਾਲ ਲੜਦੇ ਰਹਿੰਦੇ ਸਨ । ਸਭ ਤੋਂ ਪਹਿਲਾਂ ਦਾਊਦ ਅਤੇ ਉਸ ਤੋਂ ਪਿੱਛੋਂ ਦਾਊਦ ਦੇ ਪੁੱਤਰ ਸੁਲੇਮਾਨ ਨੇ ਫ਼ਲਸਤੀਨ ਵਿਚ ਯਹੂਦੀਆਂ ਦਾ ਰਾਜ ਕਾਇਮ ਕੀਤਾ ਪਰ ਸੁਲੇਮਾਨ ਦੀ ਮੌਤ ਤੋਂ ਪਹਿਲਾਂ ਹੀ ਯਹੂਦੀਆਂ ਅਤੇ ਇਸਰਾਈਲੀਆਂ ਦੀਆਂ ਆਪਸੀ ਲੜਾਈਆਂ ਸ਼ੁਰੂ ਹੋ ਗਈਆਂ । ਨੌਵੀਂ ਸਦੀ ਈ. ਪੂ. ਦੌਰਾਨ ਇਸਰਾਈਲ ਦਾ ਰਾਜ-ਪ੍ਰਬੰਧ ਅਹਾਬ ਦੇ ਹੱਥਾਂ ਵਿਚ ਆਇਆ । ਅਹਾਬ ਦੀ ਪਤਨੀ ਨੇ ਬਾਲ ਦੇਵਤਾ ਦੀ ਪੂਜਾ ਪ੍ਰਚੱਲਤ ਕੀਤੀ । ਬਾਲ ਪੂਜਾ ਵਿਰੁੱਧ ਪੈਗ਼ੰਬਰ ਐਲੀਜਾ ਨੇ ਬਗ਼ਾਵਤ ਦੀ ਆਵਾਜ਼ ਉਠਾਈ। ਐਲੀਜਾ ਨੇ ਯਹੂਦੀ ਜਨਤਾ ਨੂੰ ਸੰਬੋਧਨ ਕਰ ਕੇ ਕਿਹਾ ਕਿ ਯਹਿਵੇ ਤੋਂ ਇਲਾਵਾ ਹੋਰ ਕਿਸੇ ਦੇਵੀ ਦੇਵਤੇ ਦੀ ਪੂਜਾ ਕਰਨਾ ਗੁਨਾਹ ਹੈ । ਇਸ ਬਗ਼ਾਵਤ ਦੇ ਸਿੱਟੇ ਵਜੋਂ ਅਹਾਬ, ਉਹਦੀ ਬਦੇਸ਼ੀ ਮਲਕਾ ਅਤੇ ਉਸਦੇ ਸਾਰੇ ਬੱਚਿਆਂ ਨੂੰ ਮਾਰ ਦਿੱਤਾ ਗਿਆ । ਬਾਲ ਪੂਜਾ ਦੇ ਸਾਰੇ ਮੰਦਰ ਢਾਹ ਦਿੱਤੇ ਗਏ ।

ਸਮੇਂ ਸਮੇਂ ਤੇ ਐਲੀਜਾ ਨੇ ਅਹਾਬ ਦੀ ਅਤੇ ਬਦੇਸ਼ੀ ਦੇਵੀ-ਦੇਵਤਿਆਂ ਦੀ ਪੂਜਾ ਕਰਨ ਵਾਲੇ ਯਹੂਦੀਆਂ ਨੂੰ ਜੋ ਫ਼ਿਟਕਾਰਾਂ ਪਾਈਆਂ ਅਤੇ ਉਨ੍ਹਾਂ ਨੂੰ ਜੋ ਸਰਾਪ ਦਿੱਤੇ, ਉਹ ਬਾਈਬਲ ਦੀ ਓਲਡ ਟੈਸਟਾਮੈਂਟ ਵਿਚ ਦਰਜ ਹਨ । ਐਲੀਜਾ ਸਿਰਫ਼ ਯਹਿਵੇ ਦੀ ਪੂਜਾ ਦਾ ਹਾਮੀ ਸੀ ਅਤੇ ਰਾਜਨੀਤਕ ਖੁਲ੍ਹਦਿੱਲੀ ਦੇ ਨਾਂ ਤੇ ਵੀ ਕਿਸੇ ਕਿਸਮ ਦੇ ਬਦੇਸ਼ੀ ਦੇਵੀ-ਦੇਵਤਿਆਂ ਦੀ ਪੂਜਾ ਕਰਨਾ ਯਹੂਦੀਆਂ ਲਈ ਸਭ ਤੋਂ ਵੱਡਾ ਗੁਨਾਹ ਮੰਨਦਾ ਸੀ ।

**ਐਲੀਫ਼ੈਂਟਾ ਗੁਫਾਵਾਂ** : ਇਹ ਗੁਫਾਵਾਂ ਇਸੇ ਨਾਂ ਦੇ ਇਕ ਛੋਟੇ ਜਿਹੇ ਟਾਪੂ ਵਿਚ ਹਨ ਜਿਹੜਾ ਬੰਬਈ ਤੋਂ ਦਸ ਕੁ ਕਿ. ਮੀ. ਦੂਰ ਹੈ । ਇਹ ਇਕ ਪਠਾਰ ਵਿਚ ਹਨ ਅਤੇ ਬਹੁਤ ਸਾਰੀਆਂ ਪੌੜੀਆਂ ਚੜ੍ਹ ਕੇ ਇਨ੍ਹਾਂ ਤੱਕ ਪੁੱਜੀਦਾ ਹੈ । ਇਨ੍ਹਾਂ ਵਿਚ ਬੜੇ ਸੁੰਦਰ ਮੰਦਰ ਹਨ ਜਿਨ੍ਹਾਂ



**8ਵੀਂ-9ਵੀਂ ਸਦੀ ਦੀ ਸ਼ਿਵਜੀ ਦੀ ਗੁਫ਼ਾ**

ਵਿਚ ਪੱਥਰ ਦੀਆਂ ਬਹੁਤ ਸਾਰੀਆਂ ਸੋਹਣੀਆਂ-ਸੋਹਣੀਆਂ ਮੂਰਤੀਆਂ ਬਣੀਆਂ ਹੋਈਆਂ ਹਨ । ਇਹ ਗੁਫ਼ਾਵਾ ਗਿਣਤੀ ਵਿਚ ਛੇ ਸਨ ਜਿਨ੍ਹਾਂ ਵਿਚੋਂ ਚਾਰ ਅਜੇ ਵੀ ਕਾਇਮ ਹਨ । ਪੰਜਵੀਂ ਬੰਦ ਹੋ ਚੁੱਕੀ ਹੈ ਅਤੇ ਛੇਵੀਂ ਸ਼ਾਇਦ ਪੁਜਾਰੀਆਂ ਦੀ ਰਿਹਾਇਸ਼ ਵਾਸਤੇ ਬਣਾਈ ਗਈ ਸੀ ।



8ਵੀਂ-9ਵੀਂ ਸਦੀ – ਸ਼ਿਵ ਜੀ ਦੇ ਤਿੰਨ ਰੂਪ

ਇਨ੍ਹਾਂ ਸਾਰੀਆਂ ਵਿਚੋਂ ਵੱਡੀ ਗੁਫ਼ਾ ਬਹੁਤ ਮਹੱਤਤਾ ਵਾਲੀ ਹੈ। ਇਸ ਦੀ ਡਿਉਢੀ ਲਗਭਗ 18 ਮੀ. ਚੌੜੀ ਅਤੇ 5.5 ਮੀ. ਉੱਚੀ ਹੈ । ਇਹ ਪੱਥਰ ਦੇ ਥੰਮ੍ਹਾਂ ਦੇ ਸਹਾਰੇ ਖੜ੍ਹੀ ਹੈ । ਪਾਸਿਆਂ ਦੀਆਂ ਕੰਧਾਂ ਵਿਚ ਪੱਥਰ ਖੁਰਚ ਕੇ ਕਈ ਖ਼ਾਨੇ ਬਣਾਏ ਗਏ ਹਨ । ਹਰੇਕ ਖ਼ਾਨੇ ਵਿਚ ਕਿਸੇ ਨਾ ਕਿਸੇ ਦੇਵਤੇ ਦੀ ਮੂਰਤੀ ਉਕਰੀ ਹੋਈ ਹੈ ਪਰ ਇਨ੍ਹਾਂ ਵਿਚੋਂ ਬਹੁਤ ਸਾਰੀਆਂ ਦੀਆਂ ਸ਼ਕਲਾਂ ਵਿਗੜ ਚੁੱਕੀਆਂ ਹਨ ।

ਇਸ ਤੋਂ ਅੱਗੇ 30 ਵ. ਮੀ. ਦਾ ਵੱਡਾ ਹਾਲ ਕਮਰਾ ਹੈ । ਇਸ ਦੀ ਛੱਤ ਪੱਥਰ ਦੇ ਥੰਮ੍ਹਾਂ ਦੇ ਸਹਾਰੇ ਖੜ੍ਹੀ ਹੈ । ਛੇ-ਛੇ ਥੰਮ੍ਹਾਂ ਦੀਆਂ ਛੇ ਕਤਾਰਾਂ ਹਨ । ਅਸਲੀ ਮੰਦਰ ਇਸੇ ਕਮਰੇ ਵਿਚ ਹੈ । ਇਥੇ ਸ਼ਿਵ ਜੀ ਦੀਆਂ ਘੱਟੋ ਘੱਟ ਦਸ ਮੂਰਤੀਆਂ ਹਨ । ਇਨ੍ਹਾਂ ਸਾਰੀਆਂ ਵਿਚੋਂ ਸਿਰ-ਕੱਢਵੀਂ ਇਕ ਬਹੁਤ ਵੱਡੀ ਤ੍ਰੈ ਮੂਰਤੀ ਹੈ ਜਿਸ ਵਿਚ ਸ਼ਿਵਜੀ ਦੇ ਤਿੰਨ ਰੂਪ-ਬ੍ਰਹਮਾ, ਵਿਸ਼ਨੂੰ ਅਤੇ ਮਹੇਸ਼ ਪ੍ਰਗਟ ਹਨ । ਇਹ ਹਾਲ ਕਮਰੇ ਦੇ ਪਿਛਲੇ ਹਿੱਸੇ ਵਿਚ ਹੈ । ਇਸ ਦਾ ਮੂੰਹ ਦਰਵਾਜ਼ੇ ਵੱਲ ਹੈ। ਇਸ ਦੇ ਸਿਰੇ ਡੇਢ ਮੀ. ਲੰਬੇ ਹਨ ਅਤੇ ਪੱਥਰ ਵਿਚੋਂ ਬੜੀ ਸਫ਼ਾਈ ਨਾਲ ਘੜੇ ਹੋਏ ਹਨ । ਸਿਰਾਂ ਦੇ ਪਹਿਰਾਵੇ ਬੜੇ ਅਜੀਬ ਢੰਗ ਨਾਲ ਸਜਾਏ ਹੋਏ ਹਨ । ਇਕ ਮੂਰਤੀ ਦੇ ਹੱਥ ਵਿਚ ਨਾਗ ਹੈ ਅਤੇ ਚੋਟੀ ਉੱਤੇ ਹੋਰ ਚਿੰਨ੍ਹਾਂ ਦੇ ਵਿਚਕਾਰ ਇਕ ਇਨਸਾਨੀ ਖੋਪਰੀ ਅਤੇ ਇਕ ਛੋਟਾ ਜਿਹਾ ਮਾਸੂਮ ਬਾਲ ਹੈ । ਤ੍ਰੈਮੂਰਤੀ ਦਾ ਹਰ ਪਾਸਾ ਥੰਮ੍ਹਲੇ ਵਰਗਾ ਹੈ ਜਿਸ ਦੇ ਅੱਗੇ ਇਕ ਇਨਸਾਨੀ ਸਰੀਰ ਇਕ ਬੌਣੇ ਉੱਤੇ ਝੁਕਿਆ ਹੋਇਆ ਹੈ ।

ਮੂਰਖ ਅਤੇ ਸ਼ਰਾਰਤੀ ਸੈਲਾਨੀਆਂ ਨੇ ਤ੍ਰੈਮੂਰਤੀ ਨੂੰ ਕਾਫ਼ੀ ਵਿਗਾੜ ਦਿੱਤਾ ਹੈ । ਇਸ ਲਈ ਇਸ ਉੱਤੇ ਅੱਜਕੱਲ੍ਹ ਪਹਿਰਾ ਬਿਠਾ ਦਿੱਤਾ ਗਿਆ ਹੈ । ਖ਼ਰਾਬ ਹੋ ਜਾਣ ਪਿੱਛੋਂ ਵੀ ਤ੍ਰੈਮੂਰਤੀ ਦੀ ਚੋਖੀ ਸੁੰਦਰਤਾ ਅਤੇ ਸ਼ਾਨ ਬਾਕੀ ਹੈ । ਇਸ ਦੇ ਚੌਹੀਂ ਪਾਸੀਂ ਛੋਟੇ ਦੇਵਤਿਆਂ ਦੇ ਬੁੱਤ ਬਣੇ ਹੋਏ ਹਨ ਜਿਹੜੇ ਪਹਿਰੇਦਾਰਾਂ ਦੀ ਹੈਸੀਅਤ ਵਿਚ ਖੜ੍ਹੇ ਹਨ । ਮੰਦਰ ਦੇ ਵਿਚਕਾਰ ਇਕ ਦੇਵੀ ਹੈ ਜਿਸਦੀ ਛੱਤ ਨੂੰ ਅੱਠ ਵੱਡੇ-ਵੱਡੇ ਬੁੱਤਾਂ ਨੇ ਸਹਾਰਾ ਦਿੱਤਾ ਹੋਇਆ ਹੈ । ਇਸ ਦੇ ਵਿਚਕਾਰ ਪੱਥਰ ਦਾ ਇਕ ਬਹੁਤ ਵੱਡਾ ਸ਼ਿਵ-ਲਿੰਗ ਹੈ । ਇਹ ਬਹੁਤ ਕਰੜੇ ਪੱਥਰ ਵਿਚੋਂ ਕੱਟ ਕੇ ਬਣਾਇਆ ਹੋਇਆ ਹੈ । ਪੂਜਾ ਦੀ ਅਸਲੀ ਅਤੇ ਕੇਂਦਰੀ ਚੀਜ਼ ਇਹ ਸ਼ਿਵ-ਲਿੰਗ ਹੀ ਹੈ । ਬਾਕੀ ਸਭ ਕੁਝ ਗੌਣ ਹੈ ।

ਤ੍ਰੈਮੂਰਤੀ ਦੇ ਪੂਰਬ ਵੱਲ ਇਕ ਕੋਠੜੀ ਮੂਰਤੀਆਂ ਨਾਲ ਭਰੀ ਪਈ ਹੈ । ਇਨ੍ਹਾਂ ਵਿਚੋਂ ਸਭ ਤੋਂ ਵੱਡੀ 5 ਮੀ. ਉੱਚੀ ਹੈ । ਇਹ ਅੱਧੀ ਨਰ ਅਤੇ ਅੱਧੀ ਨਾਰੀ ਹੈ । ਇਹ ਸ਼ਿਵ ਦੇ ਅਰਧਨਾਰੀ ਸ਼ਿਵ-ਰੂਪ ਨੂੰ ਦਰਸਾਉਂਦੀ ਹੈ । ਨੇੜੇ ਹੀ ਬ੍ਰਹਮ ਦੀ ਦੋ ਮੁਖੀ ਮੂਰਤੀ ਹੈ ਜਿਹੜੀ ਕੰਵਲ-ਫੁੱਲ ਉੱਤੇ ਖੜ੍ਹੀ ਹੈ । ਇਨ੍ਹਾਂ ਦੀ ਅਜਿਹੀ ਮੂਰਤੀ ਹੋਰ ਕਿਤੇ ਘੱਟ ਹੀ ਦੇਖਣ ਵਿਚ ਆਉਂਦੀ ਹੈ । ਖੱਬੇ ਹੱਥ ਗਰੁੜ ਉੱਤੇ ਸਵਾਰ ਵਿਸ਼ਨੂੰ ਅਤੇ ਇੰਦਰ ਦੀਆਂ ਮੂਰਤੀਆਂ ਹਨ । ਇਹ ਸਾਰੇ ਸ਼ਿਵ ਦੀ ਸੇਵਾ ਵਿਚ ਖੜ੍ਹੇ ਦਿਖਾਏ ਗਏ ਹਨ । ਪੱਛਮ ਵੱਲ ਅਜਿਹੀ ਇਕ ਹੋਰ ਕੋਠੜੀ ਵਿਚ ਸ਼ਿਵ ਅਤੇ ਪਾਰਬਤੀ ਦੀਆਂ ਹੋਰ ਮੂਰਤੀਆਂ ਹਨ ।

ਪੱਛਮੀ ਡਿਉਢੀ ਵਿਚ ਸ਼ਿਵ ਜੀ ਅਤੇ ਪਾਰਬਤੀ ਦੇ ਵਿਆਹ ਦਾ ਦ੍ਰਿਸ਼ ਦੱਸਿਆ ਗਿਆ ਹੈ । ਇਸ ਵਿਚ ਬ੍ਰਹਮਾ, ਵਿਸ਼ਨੂੰ ਅਤੇ ਹੋਰ ਦੇਵੀ ਦੇਵਤੇ ਵਿਆਹੇ ਜੋੜੇ ਨੂੰ ਅਸ਼ੀਰਵਾਦ ਦੇ ਰਹੇ ਹਨ । ਇਸ ਤੋਂ ਅਗਲੇ ਦ੍ਰਿਸ਼ ਵਿਚ ਸ਼ਿਵ ਅਤੇ ਪਾਰਬਤੀ ਕੈਲਾਸ਼ ਤੇ ਬਿਰਾਜਮਾਨ ਹਨ । ਇਸ ਦੇ ਹੇਠਾਂ ਦਸਾਂ ਸਿਰਾਂ ਵਾਲਾ ਰਾਵਣ ਹੈ । ਇਨ੍ਹਾਂ ਦੇ ਬਿਲਕੁਲ ਸਾਹਮਣੇ ਇਸ ਮੰਦਰ ਦੀ ਇਕ ਖ਼ਾਸ ਮੂਰਤੀ ਹੈ ਜਿਸ ਦੇ ਅੱਠ ਹੱਥ ਹਨ, ਗਲ ਵਿਚ ਖੋਪਰੀਆਂ ਦੀ ਮਾਲਾ ਹੈ ਅਤੇ ਚਿਹਰਾ ਰੋਹ ਭਰਿਆ ਹੈ । ਇਹ ਮੂਰਤੀ ਸ਼ਿਵ ਦੇ ਅਵਤਾਰ ਵੀਰ-ਭੱਦਰ ਦੀ ਸਮਝੀ ਜਾਂਦੀ ਹੈ ਪਰ ਕੁਝ ਲੋਕ ਇਸ ਨੂੰ ਭੈਰੋਂ ਦਾ ਰੂਪ ਖ਼ਿਆਲ ਕਰਦੇ ਹਨ । ਇਸ ਤੋਂ ਅੱਗੇ ਸ਼ਿਵਜੀ ਮਹਾਂਯੋਗੀ ਦੇ ਰੂਪ ਵਿਚ ਤਾਂਡਵ ਨਾਚ ਨੱਚਦੇ ਹੋਏ ਦਿਖਾਏ ਹਨ ।

ਇਸ ਵੱਡੀ ਗੁਫ਼ਾ ਦੇ ਨਾਲ ਲਗਵੇਂ ਇਕ ਨਾਲੇ ਵਿਚ ਦੋ ਹੋਰ ਗੁਫ਼ਾਵਾਂ ਹਨ । ਇਨ੍ਹਾਂ ਵਿਚਲੀਆਂ ਮੂਰਤੀਆਂ ਵਧੇਰੇ ਟੁਟ-ਭੱਜ ਹੋ ਜਾਣ ਕਾਰਨ ਪਛਾਣੀਆਂ ਨਹੀਂ ਜਾ ਸਕਦੀਆਂ । ਨੇੜੇ ਹੀ ਇਕ ਹੋਰ ਪਹਾੜੀ ਵਿਚ ਚੌਥੀ ਗੁਫ਼ਾ ਹੈ । ਕਿਹਾ ਜਾਂਦਾ ਹੈ ਕਿ ਇਸ ਵਿਚ ਚੰਡੀ (ਦੁਰਗਾ) ਦੀਆਂ ਰਾਕਸ਼ਾਂ ਦੇ ਰਾਜੇ ਵੇਤਾਲ ਨਾਲ ਲੜਾਈਆਂ ਦੇ ਦ੍ਰਿਸ਼ ਸਨ ਪਰ ਹੁਣ ਸਭ ਕੁਝ ਨਸ਼ਟ ਹੋ ਚੁੱਕਾ ਹੈ । ਇਹ ਪੁਰਾਤਨ ਸਮਿਆਂ ਦੀ ਇਕ ਅਜੀਬ ਯਾਦਗਾਰ ਹੈ ਅਤੇ ਪਤਾ ਨਹੀਂ ਕਿੰਨੀ ਮਿਹਨਤ ਪਿੱਛੋਂ ਬਣੀ ਹੋਵੇਗੀ । ਖ਼ਿਆਲ ਕੀਤਾ ਜਾਂਦਾ ਹੈ ਕਿ ਇਹ ਗੁਫ਼ਾਵਾਂ ਦਸਵੀਂ ਸਦੀ ਈ.ਦੇ ਲਗਭਗ ਬਣਾਈਆਂ ਗਈਆਂ ਸਨ ਪਰ ਕਿਸੇ ਹਾਲਤ ਵਿਚ ਵੀ ਇਹ ਅੱਠਵੀਂ ਸਦੀ ਤੋਂ ਪਹਿਲਾਂ ਦੀਆਂ ਨਹੀਂ ਹਨ ।

ਸੋਲ੍ਹਵੀਂ ਸਦੀ ਵਿਚ ਪੁਰਤਗੇਜ਼ਾਂ ਨੇ ਇਨ੍ਹਾਂ ਮੂਰਤੀਆਂ ਨੂੰ ਕਾਫ਼ੀ ਨੁਕਸਾਨ ਪਹੁੰਚਾਇਆ । ਕਿਹਾ ਜਾਂਦਾ ਹੈ ਕਿ ਪੱਥਰ ਦੀ ਇਕ ਬਹੁਤ ਲੰਬੀ ਪੱਟੀ ਜਿਸ ਉੱਤੇ ਇਨ੍ਹਾਂ ਗੁਫ਼ਾਵਾਂ ਦੇ ਬਣਨ ਦਾ ਸਮਾਂ ਆਦਿ ਬਹੁਤ ਕੁਝ ਉਕਰਿਆ ਹੋਇਆ ਸੀ, ਉਸ ਸਮੇਂ ਨਸ਼ਟ ਹੋ ਗਈ ।

ਵੱਡੀ ਗੁਫ਼ਾ ਵਿਚ ਅਜੇ ਵੀ ਸ਼ਿਵਰਾਤਰੀ ਦੇ ਸਮੇਂ ਬਹੁਤ ਭਾਰੀ ਮੇਲਾ ਲਗਦਾ ਹੈ । ਉਂਝ ਵੀ ਕਾਫ਼ੀ ਲੋਕ ਇਨ੍ਹਾਂ ਗੁਫ਼ਾਵਾਂ ਨੂੰ ਦੇਖਣ

ਲਈ ਸਾਰਾ ਸਾਲ ਆਉਂਦੇ ਰਹਿੰਦੇ ਹਨ । ਬੰਬਈ ਤੋਂ ਇਸ ਟਾਪੂ ਤੱਕ ਸਟੀਮਰ ਸਰਵਿਸ ਬਾਕਾਇਦਾ ਚਲਦੀ ਹੈ ।

-ਵੀਰ ਸਿੰਘ

**ਐਲੂਮਿਨੀਅਮ** : ਇਹ ਚਿੱਟੇ ਰੰਗ ਦੀ ਇਕ ਧਾਤ ਹੈ । ਲਾਤੀਨੀ ਭਾਸ਼ਾ ਦੇ ਸ਼ਬਦ ਐਲਿਊਮਨ ਅਤੇ ਅੰਗਰੇਜ਼ੀ ਦੇ ਸ਼ਬਦ ਐਲਮ ਦਾ ਅਰਥ ਫਟਕੜੀ ਹੈ । ਫਟਕੜੀ ਵਿਚੋਂ ਵੱਖ ਕੀਤੀ ਇਸ ਧਾਤ ਦਾ ਨਾਂ ਐਲੂਮਿਨੀਅਮ ਪੈ ਗਿਆ । ਫਟਕੜੀ ਬਾਰੇ ਤਾਂ ਮਨੁੱਖ ਦੀ ਜਾਣਕਾਰੀ ਬਹੁਤ ਪੁਰਾਣੀ ਹੈ । ਫਟਕੜੀ ਅਸਲ ਵਿਚ ਪੋਟਾਸ਼ੀਅਮ ਸਲਫ਼ੇਟ ਅਤੇ ਐਲੂਮਿਨੀਅਮ ਸਲਫ਼ੇਟ ਦਾ ਦੂਹਰਾ ਯੋਗਿਕ $K_2SO_4$ $Al_2(SO_4)_3.24H_2O$ ਹੈ । ਸੰਨ 1754 ਵਿਚ ਮਾਰਗ੍ਰਾਫ਼ ਨੇ ਇਹ ਦੱਸਿਆ ਕਿ ਜਿਸ ਮਿੱਟੀ ਨੂੰ ਐਲਿਊਮਿਨਾ ਕਹਿੰਦੇ ਹਨ ਉਹ ਚੂਨੇ ਨਾਲੋਂ ਵੱਖਰੀ ਹੈ । ਸਰ ਹੰਫਰੀ ਡੇਵੀ ਨੇ 1807 ਈ. ਵਿਚ ਹੀ ਐਲਿਊਮਿਨਾ ਮਿੱਟੀ ਨਾਲੋਂ ਧਾਤ ਨੂੰ ਵੱਖ ਕਰਨ ਦੀ ਕੋਸ਼ਿਸ਼ ਕੀਤੀ ਪਰ ਕਾਮਯਾਬੀ ਨਾ ਹੋਈ। ਸੰਨ 1825 ਵਿਚ ਓਰਸਟਡ ਨੇ ਐਲੂਮਿਨੀਅਮ ਕਲੋਰਾਈਡ ਨੂੰ ਪੋਟਾਸ਼ੀਅਮ ਦੇ ਪਤਲੇ ਪਾਰਾ-ਮਿਸ਼ਰਨ ਨਾਲ ਗਰਮ ਕੀਤਾ ਅਤੇ ਫਿਰ ਕਸ਼ੀਦ ਕਰਕੇ ਪਾਰੇ ਨੂੰ ਉਡਾ ਦਿੱਤਾ । ਇੰਜ ਕਰਨ ਨਾਲ ਜਿਹੜਾ ਚੂਰਨ ਜਿਹਾ ਬਚ ਗਿਆ ਉਸ ਦੇ ਵਿਚ ਧਾਤ ਵਾਲੀ ਚਮਕ ਸੀ । ਇਸੇ ਧਾਤ ਨੂੰ ਐਲੂਮਿਨੀਅਮ ਕਿਹਾ ਗਿਆ । ਸੰਨ 1845 ਵਿਚ ਫ਼ੈਡਰਿਕ ਵੋਲ੍ਹਰ ਨੇ ਇਸ ਧਾਤ ਨੂੰ ਤਿਆਰ ਕਰਨ ਲਈ ਪੋਟਾਸ਼ੀਅਮ ਦੀ ਵਰਤੋਂ ਕੀਤੀ। ਉਸ ਨੂੰ ਇਸ ਧਾਤ ਦੇ ਛੋਟੇ ਛੋਟੇ ਕਣ ਮਿਲੇ ਜਿਨ੍ਹਾਂ ਦੀ ਪੜਤਾਲ ਕਰਕੇ ਉਸ ਨੇ ਦੱਸਿਆ ਕਿ ਇਹ ਨਵੀਂ ਧਾਤ ਬਹੁਤ ਹੌਲੀ ਹੈ ਜਿਸ ਦੀ ਘਣਤਾ 20° ਸੈਂ. ਉੱਤੇ 2.70 ਹੈ ਅਤੇ ਇਸ ਦੀਆਂ ਤਾਰਾਂ ਖਿੱਚੀਆਂ ਜਾ ਸਕਦੀਆਂ ਹਨ । ਇਸ ਤੋਂ ਮਗਰੋਂ ਸੋਡੀਅਮ ਅਤੇ ਐਲੂਮਿਨੀਅਮ ਕਲੋਰਾਈਡ ਦੀ ਵਰਤੋਂ ਕਰਕੇ 1854 ਈ. ਵਿਚ ਡੇਵਿਲ ਨੇ ਇਹ ਧਾਤ ਕਾਫ਼ੀ ਮਿਕਦਾਰ ਵਿਚ ਤਿਆਰ ਕੀਤੀ । ਉਸ ਵੇਲੇ ਨਵੀਂ ਧਾਤ ਹੋਣ ਕਰਕੇ ਇਸ ਦੀ ਗਿਣਤੀ ਕੀਮਤੀ ਧਾਤਾਂ ਵਿਚ ਹੁੰਦੀ ਸੀ ਅਤੇ ਇਸ ਦੀ ਵਰਤੋਂ ਗਹਿਣਿਆਂ ਲਈ ਕੀਤੀ ਜਾਂਦੀ ਸੀ । ਸੰਨ 1886 ਵਿਚ ਸੰਯੁਕਤ ਰਾਜ ਅਮਰੀਕਾ ਦੇ ਚਾਰਲਸ ਮਾਰਟਿਨ ਹਾਲ ਨੇ ਪਿਘਲੇ ਹੋਏ ਕ੍ਰਾਇਲਾਈਟ ਇਲੈਕਟ੍ਰਾਲਿਸਿਜ਼ ਵਿਚ ਐਲਿਊਮਿਨਾ ਘੋਲਿਆ ਅਤੇ ਉਸ ਵਿਚੋਂ ਬਿਜਲਈ-ਅਪਘਟਨ ਦੇ ਅਮਲ ਨਾਲ ਐਲੂਮਿਨੀਅਮ ਧਾਤ ਕੱਢੀ । ਫ਼ਰਾਂਸ ਵਿਚ ਵੀ ਲਗਭਗ ਇਸੇ ਸਾਲ ਹੀ ਹੈਰੋਲਟ ਨੇ ਇਕੱਲਿਆਂ ਹੀ ਇਸੇ ਤਰ੍ਹਾਂ ਇਹ ਧਾਤ ਤਿਆਰ ਕੀਤੀ । ਇਹੋ ਹੀ ਹਾਲ-ਹੈਰੋ ਨਾਂ ਦਾ ਤਰੀਕਾ ਅੱਜਕੱਲ੍ਹ ਇਸ ਧਾਤ ਦੀ ਤਿਆਰੀ ਲਈ ਵਰਤਿਆ ਜਾਂਦਾ ਹੈ। ਹੌਲੀ ਅਤੇ ਸਸਤੀ ਹੋਣ ਕਰਕੇ ਐਲੂਮਿਨੀਅਮ ਅਤੇ ਉਸ ਤੋਂ ਬਣੀਆਂ ਰਲਵੀਆਂ ਧਾਤਾਂ ਦੀ ਵਰਤੋਂ ਲਗਾਤਾਰ ਵਧਦੀ ਜਾ ਰਹੀ ਹੈ ।

ਐਲੂਮਿਨੀਅਮ ਤਿਆਰ ਕਰਨ ਲਈ ਦੋ ਖਣਿਜਾਂ ਦੀ ਵਰਤੋਂ ਖ਼ਾਸ ਤੌਰ ਤੇ ਕੀਤੀ ਜਾਂਦੀ ਹੈ ; ਇਕ ਤਾਂ ਬਾਕਸਾਈਟ ($Al_2O_32H_2O$) ਦੀ ਅਤੇ ਦੂਜੇ ਕ੍ਰਾਇਓਲਾਈਟ ($Na_3AlF$) ਦੀ । ਬਾਕਸਾਈਟ ਦੇ ਬੇਅੰਤ ਜ਼ਖ਼ੀਰੇ ਭਾਰਤ ਵਿਚ ਰਾਂਚੀ, ਪਲਾਮੂ, ਜਬਲਪੁਰ, ਬਾਲਾਘਾਟ, ਸੇਲਮ, ਬੈਲਗਾਮ, ਕੋਲ੍ਹਾਪੁਰ, ਥਾਨਾ ਆਦਿ ਜ਼ਿਲ੍ਹਿਆਂ ਵਿਚ ਮਿਲੇ ਹਨ। ਅਨੁਮਾਨ ਹੈ ਕਿ ਦੇਸ਼ ਵਿਚ ਇਸ ਖਣਿਜ ਦੀ ਮਿਕਦਾਰ ਲਗਭਗ 2.8 ਕਰੋੜ ਟਨ ਹੈ । ਸੰਨ 1957 ਵਿਚ 96,071 ਟਨ (ਮੁਲ 90,900 ਰੁਪਏ) ਬਾਕਸਾਈਟ ਦਾ ਵਪਾਰ ਇਸ ਦੇਸ਼ ਵਿਚ ਕੀਤਾ ਗਿਆ ਸੀ । ਸੰਨ 1954 ਵਿਚ ਸਾਰੇ ਸੰਸਾਰ ਵਿਚ 30,50,000 ਟਨ ਐਲੂਮਿਨੀਅਮ ਧਾਤ ਤਿਆਰ ਹੋਈ । ਇਸ ਵੇਲੇ ਭਾਰਤ ਵਿਚ ਬਾਕਸਾਈਟ ਤੋਂ ਐਲਿਊਮਿਨਾ ਬਣਾਉਣ ਦੇ ਦੋ ਕਾਰਖਾਨੇ ਹਨ-ਇਕ ਆਸਨਸੋਲ ਵਿਚ ਅਤੇ ਦੂਜਾ ਟਾਟਾਨਗਰ ਵਿਚ । ਆਸਨਸੋਲ ਵਾਲੇ ਕਰਖ਼ਾਨੇ ਵਿਚ ਐਲੂਮਿਨੀਅਮ ਤਿਆਰ ਕਰਨ ਦਾ ਵੀ ਪ੍ਰਬੰਧ ਹੈ । ਇਸ ਤੋਂ ਇਲਾਵਾ ਮੂਰੀ ਵਿਚ ਬਣੇ ਐਲਿਊਮਿਨਾ ਤੋਂ ਐਲੂਮਿਨੀਅਮ ਬਣਾਉਣ ਦਾ ਪ੍ਰਬੰਧ ਕੇਰਲ ਵਿਚ ਅਲਵੇ ਵਿਖੇ ਹੈ। ਦੋਹਾਂ ਥਾਵਾਂ ਤੇ ਅੱਜਕੱਲ੍ਹ ਹਰ ਸਾਲ 5000 ਟਨ ਧਾਤ ਤਿਆਰ ਹੁੰਦੀ ਹੈ ।

ਬਿਜਲੀ ਗੁਜ਼ਾਰ ਕੇ ਧਾਤ ਨੂੰ ਵਪਾਰਕ ਪੱਖ ਤੋਂ ਤਿਆਰ ਕਰਨ ਦਾ ਸਭ ਤੋਂ ਪਹਿਲਾ ਕਾਰਖ਼ਾਨਾ ਪਿਟਸਬਰਗ ਕੰਪਨੀ ਨੇ 1888 ਈ. ਵਿਚ ਨਿਊ ਕੈਨਸਿੰਗਟਨ, ਅਮਰੀਕਾ ਵਿਚ ਖੋਲ੍ਹਿਆ । ਨਿਆਗਰਾ ਆਬਸ਼ਾਰ ਦੇ ਨੇੜੇ ਇਹੋ ਹੀ ਕੰਪਨੀ ਹੁਣ 'ਐਲੂਮਿਨੀਅਮ ਕੰਪਨੀ ਆਫ਼ ਅਮਰੀਕਾ' ਦੇ ਨਾਂ ਨਾਲ ਬਹੁਤ ਵੱਡਾ ਕੰਮ ਚਲਾ ਰਹੀ ਹੈ ।

ਐਲੂਮਿਨੀਅਮ ਤਿਆਰ ਕਰਨ ਲਈ ਪਹਿਲੀ ਜ਼ਰੂਰੀ ਕੋਸ਼ਿਸ਼ ਇਹ ਹੁੰਦੀ ਹੈ ਕਿ ਬਾਕਸਾਈਟ ਵਿਚੋਂ ਸ਼ੁੱਧ ਐਲਿਊਮਿਨਾ ਕੱਢਿਆ ਜਾਵੇ। ਬਾਕਸਾਈਟ ਨੂੰ ਸੋਧਣ ਦਾ ਇਕ ਤਰੀਕਾ ਬਾਇਰ ਦੇ ਨਾਂ ਨਾਲ ਪ੍ਰਚੱਲਤ ਹੈ । ਇਸ ਦੇ ਵਿਚ ਬਾਕਸਾਈਟ ਨੂੰ ਗਰਮ ਕਾਸਟਿਕ ਸੋਡੇ ਦੇ ਘੋਲ ਵਿਚ ਪਾਕੇ ਸੋਡੀਅਮ ਐਲਿਊਮਿਨੇਟ ਬਣਾ ਲੈਂਦੇ ਹਨ ਅਤੇ ਫਿਰ ਇਸ ਦੇ ਵਿਚੋਂ ਐਲਿਊਮਿਨਾ ਕੱਢ ਲਿਆ ਜਾਂਦਾ ਹੈ । ਛਾਣਨ ਲਈ ਬਣਾਏ ਘੋਲ ਵਿਚ ਐਲੂਮਿਨੀਅਮ ਟ੍ਰਾਈ-ਹਾਈਡ੍ਰੇਟ ਦੇ ਕੁਝ ਰਵੇ ਪਾ ਦਿੱਤੇ ਜਾਂਦੇ ਹਨ । ਫਿਰ ਇਸ ਨੂੰ ਗਰਮ ਕੀਤਾ ਜਾਂਦਾ ਹੈ ਜਿਸ ਨਾਲ ਬਹੁਤ ਸਾਰਾ ਐਲਿਊਮਿਨਾ ਰਵਿਆਂ ਦੇ ਰੂਪ ਵਿਚ ਵੱਖਰਾ ਹੋ ਜਾਂਦਾ ਹੈ ।

ਐਲਿਊਮਿਨਾ ਤੋਂ ਐਲੂਮਿਨੀਅਮ ਧਾਤ ਹਾਲ-ਹੈਰੋ ਤਰੀਕੇ ਨਾਲ ਤਿਆਰ ਕੀਤੀ ਜਾਂਦੀ ਹੈ । ਬਿਜਲੱਈ-ਅਪਘਟਨ ਲਈ ਜਿਸ ਸੈੱਲ ਦੀ ਵਰਤੋਂ ਕੀਤੀ ਜਾਂਦੀ ਹੈ ਉਹ ਫ਼ੌਲਾਦ ਦਾ ਬਣਿਆ ਹੋਇਆ ਵੱਡਾ ਬਕਸਾ ਹੁੰਦਾ ਹੈ ਜਿਸ ਦੇ ਅੰਦਰ ਕਾਰਬਨ ਦਾ ਅਸਤਰ ਲੱਗਾ ਹੋਇਆ ਹੁੰਦਾ ਹੈ । ਕਾਰਬਨ ਦਾ ਇਹ ਅਸਤਰ ਕੋਕ, ਪਿਚ ਅਤੇ ਤਾਰਕੋਲ ਦੇ ਮਿਸ਼ਰਨ ਨੂੰ ਗਰਮ ਕਰਕੇ ਤਿਆਰ ਕੀਤਾ ਜਾਂਦਾ ਹੈ । ਇਸੇ ਤਰ੍ਹਾਂ ਕਾਰਬਨ ਦੇ ਇਲੈੱਕਟ੍ਰੋਡ ਵੀ ਤਿਆਰ ਕੀਤੇ ਜਾਂਦੇ ਹਨ । ਇਹ ਬਹੁਤ ਕਰਕੇ 30-50 ਸੈਂ. ਮੀ. ਤੱਕ ਲੰਮੇ ਆਇਤਾਕਾਰ ਹੁੰਦੇ ਹਨ। ਇਹ ਇਲੈੱਕਟ੍ਰੋਡ ਇਕ ਬਸ-ਬਾਰ ਨਾਲ ਜੁੜੇ ਹੁੰਦੇ ਹਨ ਜਿਸ ਨੂੰ ਮਰਜ਼ੀ ਮੁਤਾਬਕ ਉੱਚਾ-ਨੀਵਾਂ ਕੀਤਾ ਜਾ ਸਕਦਾ ਹੈ । ਬਿਜਲਈ ਸੈੱਲ ਦੇ ਅੰਦਰ ਕ੍ਰਾਇਓਲਾਈਟ ਪਾ ਲੈਂਦੇ ਹਨ ਅਤੇ ਬਿਜਲੀ ਦੇ ਕਰੰਟ ਉੱਤੇ ਇੰਜ ਕੰਟਰੋਲ ਕਰਦੇ ਰਹਿੰਦੇ ਹਨ ਕਿ ਉਸ ਦੇ ਵਹਿਣ ਦੀ ਗਰਮੀ ਨਾਲ ਕ੍ਰਾਇਓਲਾਈਟ ਲਗਾਤਾਰ ਪਿਘਲਿਆ ਰਹੇ । ਬਿਜਲੱਈ-ਅਪਘਟਨ ਹੋਣ ਤੇ ਜਿਹੜੀ ਐਲੂਮਿਨੀਅਮ ਬਣਦੀ ਹੈ, ਉਹ ਕ੍ਰਾਇਓਲਾਈਟ ਨਾਲੋਂ ਭਾਰੀ ਹੁੰਦੀ ਹੈ ਅਤੇ ਸੈੱਲ ਦੇ ਹੇਠਾਂ ਬਹਿ ਜਾਂਦੀ ਹੈ । ਇਹ ਧਾਤ ਹੀ ਕੈਥੋਡ ਦਾ ਕੰਮ ਕਰਦੀ ਹੈ। ਗਲੀ ਹੋਈ ਧਾਤ ਥੋੜ੍ਹੀ ਥੋੜ੍ਹੀ ਦੇਰ ਮਗਰੋਂ ਇਸ ਵਿਚੋਂ ਬਾਹਰ ਕੱਢ ਲਈ ਜਾਂਦੀ ਹੈ । ਸੈੱਲ ਵਿਚ ਲੋੜ ਅਨੁਸਾਰ ਐਲਿਊਮਿਨਾ ਰਲਾਉਂਦੇ ਹਨ । ਕ੍ਰਾਇਓਲਾਈਟ ਨੂੰ ਘੱਟ ਦਰਜੇ ਤੇ ਪਿਘਲਾਉਣ ਦੇ ਯੋਗ ਬਣਾਉਣ ਲਈ ਇਸ ਵਿਚ ਆਮ ਕਰਕੇ ਥੋੜ੍ਹਾ ਜਿਹਾ ਐਲੂਮਿਨੀਅਮ ਫ਼ਲੋਰਾਈਡ ਵੀ ਰਲਾ ਦੇਂਦੇ ਹਨ। ਇਹ ਗੱਲ ਧਿਆਨ ਦੇਣ ਯੋਗ ਹੈ ਕਿ ਇਸ ਧਾਤ ਦੇ ਕਾਰਖਾਨੇ ਦੀ ਸਫ਼ਲਤਾ ਸਸਤੀ ਬਿਜਲੀ ਮਿਲਣ ਤੇ ਨਿਰਭਰ ਹੁੰਦੀ ਹੈ । ਵਪਾਰਕ ਢੰਗਾਂ ਵਿਚ 50,000 ਤੋਂ ਲੈ ਕੇ 100,000 ਐਂਪੀਅਰ

ਤੱਕ ਦੇ ਕਰੰਟ ਦੀ ਵਰਤੋਂ ਕੀਤੀ ਜਾ ਸਕਦੀ ਹੈ ਪਰ ਆਮ ਤੌਰ ਤੇ 50 ਹਜ਼ਾਰ ਤੋਂ 70 ਹਜ਼ਾਰ ਐਂਪੀਅਰ ਤੱਕ ਦਾ ਕਰੰਟ ਵਰਤਿਆ ਜਾਂਦਾ ਹੈ।

**ਐਲੂਮਿਨੀਅਮ ਦੇ ਗੁਣ –** ਵਪਾਰ ਦੇ ਕੰਮ ਆਉਣ ਵਾਲੀ ਧਾਤ ਵਿਚ 99ਤੋਂ 99.3%ਐਲੂਮਿਨੀਅਮ ਹੁੰਦਾ ਹੈ। ਸ਼ੁੱਧ ਐਲੂਮਿਨੀਅਮ ਧਾਤ ਦਾ ਰੰਗ ਚਿੱਟਾ ਹੁੰਦਾ ਹੈ ਪਰ ਬਜ਼ਾਰ ਵਿਚ ਵਿਕਣ ਵਾਲੀ ਐਲੂਮਿਨੀਅਮ ਵਿਚ ਕੁਝ ਲੋਹਾ ਅਤੇ ਸਿਲੀਕਾਨ ਰਲਿਆ ਹੋਇਆ ਹੁੰਦਾ ਹੈ। ਇਸ ਕਰਕੇ ਇਹ ਥੋੜ੍ਹੀ ਜਿਹੀ ਨੀਲੀ ਭਾਹ ਮਾਰਦੀ ਹੈ। ਧਾਤ ਦੇ ਕੁਝ ਭੌਤਿਕ ਗੁਣ ਹੇਠ ਦਰਜ ਸਾਰਣੀ ਵਿਚ ਦਿੱਤੇ ਗਏ ਹਨ:-

| | |
|---|---|
| ਪਰਮਾਣੂ ਭਾਰ | =26.98 |
| ਵਿਸ਼ਿਸ਼ਟ ਤਾਪ | =0.2241 ਕੈਲੋਰੀ ਪ੍ਰਤਿ ਗ੍ਰਾ. |
| ਤਾਪ ਚਾਲਕਤਾ | =0. 504 (ਕੈਲੋਰੀ ਪ੍ਰਤਿ ਸੈਂ. ਮੀ. ਪ੍ਰਤਿ ਡਿਗਰੀ ਸੈਂ. ਪ੍ਰਤਿ ਸੈਕੰਡ) |
| ਪਿਘਲਾਉ ਦਰਜਾ | =660.2° ਸੈਂ. (99.997) ਸ਼ੁੱਧਤਾ |
| ਉਬਾਲ ਦਰਜਾ | =2,477=± 50° ਸੈਂ. |
| ਗਲਨ ਦਾ ਗੁਪਤ ਤਾਪ | =96.4 ਕੈਲੋਰੀ ਪ੍ਰਤੀ ਗ੍ਰਾ. |
| ਵਿਸ਼ਿਸ਼ਟ ਘਣਤਾ | =2.703 |
| ਪਿਘਲਾਉ ਦਰਜੇ ਤੇ ਤਰਲ ਘਣਤਾ | =2.382 |
| ਬਿਜਲੱਈ ਪ੍ਰਤਿਰੋਧਕਤਾ | =2.6548 ਮਾਈਕ੍ਰੋ ਉਹਮ (20° ਸੈਂ. ਤੇ) ਪ੍ਰਤਿ ਘਣ ਸੈਂ. ਮੀ. |
| ਚੁੰਬਕੀ ਗ੍ਰਹਿਣ ਸਮਰੱਥਾ | $=9.61x10^{-6}$ (18° ਸੈਂ. ਤੇ) |
| ਰੌਸ਼ਨੀ ਲਈ ਪਰਾਵਰਤਕਤਾ | =85% |

ਐਲੂਮਿਨੀਅਮ ਉੱਤੇ ਆਮ ਤਾਪਮਾਨ ਤੇ ਆੱਕਸੀਜਨ ਦਾ ਕੋਈ ਅਸਰ ਨਹੀਂ ਹੁੰਦਾ ਪਰ ਜੇ ਧਾਤ ਦੇ ਪਾਊਡਰ ਨੂੰ 400° ਸੈਂ. ਤੱਕ ਗਰਮ ਕਰਕੇ ਆੱਕਸੀਜਨ ਨਾਲ ਮਿਲਾਇਆ ਜਾਵੇ ਤਾਂ ਕਾਫੀ ਆੱਕਸੀਕਰਨ ਹੁੰਦਾ ਹੈ। ਬਹੁਤ ਹੀ ਸ਼ੁੱਧ ਧਾਤ ਤੇ ਪਾਣੀ ਦਾ ਵੀ ਕੋਈ ਅਸਰ ਨਹੀਂ ਹੁੰਦਾ ਪਰ ਜੇ ਤਾਂਬਾ, ਪਿੱਤਲ ਅਤੇ ਦੂਜੀਆਂ ਧਾਤਾਂ ਮਿਲੀਆਂ ਹੋਣ ਤਾਂ ਪਾਣੀ ਦਾ ਕਾਫ਼ੀ ਅਸਰ ਹੁੰਦਾ ਹੈ। ਕਾਰਬਨ ਦੇ ਆੱਕਸਾਈਡ ਉੱਚੇ ਤਾਪਮਾਨ ਤੇ ਧਾਤ ਨੂੰ ਕਾਰਬਾਈਡ ($Al_4C_3$) ਵਿਚ ਤਬਦੀਲ ਕਰ ਦਿੰਦੇ ਹਨ। ਪਾਰੇ ਅਤੇ ਨਮੀ ਦੀ ਮੌਜੂਦਗੀ ਵਿਚ ਧਾਤ ਹਾਈਡ੍ਰੋਕਸਾਈਡ ਬਣ ਜਾਂਦੀ ਹੈ। ਜੇ ਐਲੂਮਿਨੀਅਮ ਦੇ ਪਾਊਡਰ ਅਤੇ ਸੋਡੀਅਮ ਪਰਆੱਕਸਾਈਡ ਦੇ ਮਿਸ਼ਰਨ ਤੇ ਪਾਣੀ ਦੇ ਕੁਝ ਹੀ ਕਤਰੇ ਪਾਏ ਜਾਣ ਤਾਂ ਜ਼ੋਰ ਦਾ ਧਮਾਕਾ ਹੋਵੇਗਾ। ਐਲੂਮਿਨੀਅਮ ਦੇ ਪਾਊਡਰ ਅਤੇ ਪੋਟਾਸ਼ੀਅਮ ਪਰਮੈਂਗਨੇਟ ਦੇ ਮਿਸ਼ਰਨ ਦੇ ਬਲਣ ਵੇਲੇ ਬਹੁਤ ਚਾਨਣ ਹੁੰਦਾ ਹੈ। ਧਾਤ ਦਾ ਪਾਊਡਰ ਗਰਮ ਕਰਨ ਤੇ ਹੈਲੋਜੈਨ ਅਤੇ ਨਾਈਟ੍ਰੋਜਨ ਦੇ ਨਾਲ ਵੀ ਬਲਣ ਲੱਗ ਪੈਂਦਾ ਹੈ ਅਤੇ ਐਲੂਮਿਨੀਅਮ ਹੈਲਾਈਡ ਅਤੇ ਨਾਈਟ੍ਰਾਈਡ ਬਣਦੇ ਹਨ। ਖ਼ੁਸ਼ਕ ਈਥਰ ਵਿਚ ਬਣੇ ਬ੍ਰੋਮੀਨ ਅਤੇ ਸਿਲੀਨੀਅਮ ਅਤੇ ਟੈਲਿਊਰੀਅਮ ਗਰਮ ਕਰਨ ਤੇ ਹੀ ਇਸ ਧਾਤ ਦੇ ਨਾਲ ਰਲਦੇ ਹਨ। ਲੂਣ ਦਾ ਤੇਜ਼ਾਬ ਗਰਮ ਹੋਣ ਤੇ ਧਾਤ ਨਾਲ ਅਮਲ ਕਰਕੇ ਕਲੋਰਾਈਡ ਬਣਾਉਂਦਾ ਹੈ। ਇਹ ਅਮਲ ਧਾਤ ਦੀ ਸ਼ੁੱਧਤਾ ਅਤੇ ਤੇਜ਼ਾਬ ਦੇ ਖ਼ਾਲਸ ਹੋਣ ਤੇ ਨਿਰਭਰ ਹੈ। ਗੰਧਕ ਦੇ ਪਤਲੇ ਤੇਜ਼ਾਬ ਦਾ ਧਾਤ ਉੱਪਰ ਹੌਲੀ ਹੌਲੀ ਹੀ ਅਸਰ ਹੁੰਦਾ ਹੈ। ਇਸ ਨੂੰ ਵਧੇਰੇ ਗਰਮ ਕਰਨ ਨਾਲ ਇਹ ਅਸਰ ਪਹਿਲਾਂ ਤਾਂ ਵਧਦਾ ਹੈ ਪਰ ਫਿਰ ਘਟਣ ਲੱਗ ਪੈਂਦਾ ਹੈ। 98 ਫ਼ੀ ਸਦੀ ਗੰਧਕ ਦੇ ਤੇਜ਼ਾਬ ਦਾ ਧਾਤ ਤੇ ਬਹੁਤ ਹੀ ਘੱਟ ਅਸਰ ਹੁੰਦਾ ਹੈ। ਨਾਈਟ੍ਰਿਕ ਤੇਜ਼ਾਬ ਦਾ ਅਸਰ ਇਸ ਧਾਤ ਤੇ ਇੰਨਾ ਘੱਟ ਹੁੰਦਾ ਹੈ ਕਿ ਤੇਜ਼ ਨਾਈਟ੍ਰਿਕ ਤੇਜ਼ਾਬ ਐਲੂਮਿਨੀਅਮ ਦੇ ਬਣੇ ਹੋਏ ਬਰਤਨਾਂ ਵਿਚ ਬੰਦ ਕਰਕੇ ਦੂਰ ਭੇਜਿਆ ਜਾ ਸਕਦਾ ਹੈ। ਅਮੋਨੀਆ ਦਾ ਘੋਲ ਘੱਟ ਤਾਪਮਾਨ ਤੇ ਤਾਂ ਅਸਰ ਨਹੀਂ ਕਰਦਾ ਪਰ ਗਰਮ ਕਰਨ ਤੇ ਅਸਰ ਤੇਜ਼ੀ ਨਾਲ ਹੋਣ ਲੱਗ ਪੈਂਦਾ ਹੈ। ਕਾਸਟਿਕ ਸੋਡਾ, ਕਾਸਟਿਕ ਪੋਟਾਸ਼ ਅਤੇ ਬੈਰਾਇਟਾ ਦਾ ਐਲੂਮਿਨੀਅ ਧਾਤ ਉੱਤੇ ਅਸਰ ਤੇਜ਼ੀ ਨਾਲ ਹੁੰਦਾ ਹੈ ਪਰ ਕੈਲਸ਼ੀਅਮ ਹਾਈਡ੍ਰੋਕਸਾਈਡ ਦਾ ਬਹੁਤਾ ਅਸਰ ਨਹੀਂ ਹੁੰਦਾ।

ਐਲੂਮਿਨੀਅਮ ਦੀ ਆੱਕਸੀਜਨ ਲਈ ਖਿੱਚ ਹੈ। ਇਸ ਗੁਣ ਦੇ ਕਾਰਨ ਕਈ ਆੱਕਸਾਈਡਾਂ ਦਾ ਲਘੂਕਰਨ ਕਰਨ ਲਈ ਇਸ ਧਾਤ ਦੀ ਵਰਤੋਂ ਕੀਤੀ ਜਾਂਦੀ ਹੈ। ਗੋਲਡਸਮਿੱਟ ਦੇ ਥਰਮਾਈਟ ਵਿਚ ਐਲੂਮਿਨੀਅਮ ਦੇ ਪਾਊਡਰ ਦੀ ਵਰਤੋਂ ਕਰਕੇ ਲੋਹਾ, ਮੈਂਗਨੀਜ਼, ਕ੍ਰੋਮੀਅਮ, ਮੱਲਿਬਡਿਨਮ, ਟੰਗਸਟਨ ਆਦਿ ਧਾਤਾਂ ਆਪਣੇ ਆੱਕਸਾ-ਈਡਾਂ ਨਾਲੋਂ ਵੱਖ ਕੀਤੀਆਂ ਜਾਂਦੀਆਂ ਹਨ।

**ਐਲੂਮਿਨੀਅਮ ਨੂੰ ਖੁਰਨ ਤੋਂ ਬਚਾਉਣਾ –** ਬੈਂਗਫ ਅਤੇ ਸਟਨ ਨੇ 1926 ਈ. ਵਿਚ ਇਕ ਢੰਗ ਕੱਢਿਆ ਜਿਸ ਰਾਹੀਂ ਐਲੂਮਿਨੀਅਮ ਉੱਤੇ ਉਸਦੇ ਆੱਕਸਾਈਡਾਂ ਦੀ ਇਕ ਤਹਿ ਇੰਨੀ ਪੱਕੀ ਬਣ ਜਾਂਦੀ ਹੈ ਕਿ ਉਸ ਦੇ ਅੰਦਰਲੀ ਧਾਤ ਖੁਰਨ ਤੋਂ ਬਚੀ ਰਹਿੰਦੀ ਹੈ। ਇਹ ਕੰਮ ਬਿਜਲੀ ਦੇ ਕਰੰਟ ਨਾਲ ਕੀਤਾ ਜਾਂਦਾ ਹੈ। ਐਲੂਮਿਨੀਅਮ ਦੇ ਭਾਂਡੇ ਨੂੰ ਐਨੋਡ ਬਣਾ ਕੇ ਕ੍ਰੋਮਿਕ ਤੇਜ਼ਾਬ ਦੇ 3% ਘੋਲ ਵਿਚ (ਜਿਸ ਵਿਚ ਜਿਥੋਂ ਤੱਕ ਹੋ ਸਕੇ ਗੰਧਕ ਦਾ ਤੇਜ਼ਾਬ ਉੱਕਾ ਨਾ ਹੋਵੇ) ਰੱਖਦੇ ਹਨ। ਵੋਲਟੇਜ ਹੌਲੀ ਹੌਲੀ 15 ਮਿੰਟਾਂ ਦੇ ਅੰਦਰ ਅੰਦਰ 40 ਵੋਲਟ ਤੱਕ ਵਧਾ ਦਿੱਤੀ ਜਾਂਦੀ ਹੈ। 35 ਮਿੰਟਾਂ ਤੱਕ ਇਸੇ ਵੋਲਟੇਜ ਨੂੰ ਕਾਇਮ ਰੱਖਦੇ ਹਨ। ਫਿਰ ਪੰਜਾਂ ਮਿੰਟਾਂ ਵਿਚ ਵੋਲਟੇਜ 50 ਕਰ ਦਿੱਤੀ ਜਾਂਦੀ ਹੈ ਅਤੇ ਪੰਜ ਮਿੰਟ ਤੱਕ ਇਸ ਨੂੰ ਕਾਇਮ ਰੱਖਦੇ ਹਨ। ਇਉਂ ਕਰਨ ਨਾਲ ਭਾਂਡੇ ਉੱਪਰ ਰੰਗ ਜਾਂ ਵਾਰਨਿਸ਼ ਵੀ ਚੜ੍ਹਾਇਆ ਜਾ ਸਕਦਾ ਹੈ ਅਤੇ ਲੋੜ ਅਨੁਸਾਰ ਕੋਈ ਰੰਗ ਵੀ ਕੀਤੇ ਜਾ ਸਕਦੇ ਹਨ। ਇਸ ਤਰੀਕੇ ਨੂੰ ਐਨੋਡਾਈਜ਼ਿੰਗ ਕਹਿੰਦੇ ਹਨ ਅਤੇ ਇਉਂ [illegible]ਏ ਗਏ ਸੋਹਣੇ ਰੰਗਾਂ ਨਾਲ ਸਜਾਏ ਹੋਏ ਐਲੂਮਿਨੀਅਮ ਦੇ ਭਾਂਡੇ ਬਜ਼ਾਰ ਵਿਚ ਵਿਕਣ ਲਈ ਬਹੁਤ ਆਉਂਦੇ ਹਨ।

**ਐਲੂਮਿਨੀਅਮ ਮਿਸ਼ਰਨ ਧਾਤਾਂ –** ਐਲੂਮਿਨੀਅਮ ਨਾਲ ਰਲ ਕੇ ਲਗਭਗ ਸਾਰੀਆਂ ਧਾਤਾਂ ਮਿਸ਼ਰਿਤ ਧਾਤਾਂ ਬਣਾਉਂਦੀਆਂ ਹਨ। ਇਨ੍ਹਾਂ ਧਾਤਾਂ ਵਿਚੋਂ ਵੱਡੀਆਂ ਵੱਡੀਆਂ ਧਾਤਾਂ ਤਾਂਬਾ, ਲੋਹਾ, ਜਿਸਤ, ਮੈਂਗਨੀਜ਼, ਮੈਗਨੀਸ਼ੀਅਮ, ਨਿਕਲ, ਕ੍ਰੋਮੀਅਮ, ਸਿੱਕਾ, ਬਿਸਮਥ ਅਤੇ ਵੈਨੇਡੀਅਮ ਹਨ। ਇਹ ਮਿਸ਼ਰਿਤ ਧਾਤਾਂ ਕੁਟਾਈ ਅਤੇ ਢਲਾਈ ਦੇ ਕੰਮ ਆਉਂਦੀਆਂ ਹਨ। ਕੁੱਟਵੀਆਂ ਮਿਸ਼ਰਿਤ ਧਾਤਾਂ ਤੋਂ ਪਲੇਟਾਂ ਆਦਿ ਤਿਆਰ ਕੀਤੀਆਂ ਜਾਂਦੀਆਂ ਹਨ। ਇਨ੍ਹਾਂ ਦੀਆਂ ਵੀ ਦੋ ਕਿਸਮਾਂ ਹਨ- ਇਕ ਤਾਂ ਉਹ ਜਿਨ੍ਹਾਂ ਨੂੰ ਬਿਨਾਂ ਗਰਮ ਕੀਤਿਆਂ ਹੀ ਕੁੱਟ ਕੇ ਲੋੜੀਂਦੀ ਸ਼ਕਲ ਦਿੱਤੀ ਜਾ ਸਕਦੀ ਹੈ ਅਤੇ ਦੂਜੀਆਂ ਉਹ ਜਿਨ੍ਹਾਂ ਨੂੰ ਕਝ ਸ਼ਕਲ ਦੇਣ ਲਈ ਗਰਮ ਕਰਨਾ ਪੈਂਦਾ ਹੈ। ਕੱਟਵੀਆਂ ਅਤੇ ਢਲਵੀਆਂ ਦੋ ਕਿਸਮਾਂ ਦੀਆਂ ਮਿਸ਼ਰਿਤ ਧਾਤਾਂ ਦੇ ਦੋ ਨਮੂਨੇ ਇਥੇ ਦਿੱਤੇ ਜਾਂਦੇ ਹਨ - ਢਾਲਵਾਂ ਤਾਂਬਾ 8%, ਲੋਹਾ

1%, ਸਿਲਿਕਾਨ 1.2%, ਐਲੂਮਿਨੀਅਮ 89.8%, ਤੇ ਕੁੱਟਵਾਂ ਤਾਂਬਾ 0.9%,ਸਿਲਿਕਾਨ 12.5%,ਮੈਗਨੀਸ਼ੀਅਮ 1.0%,ਨਿਕਲ 0.9%ਅਤੇ ਐਲੂਮਿਨੀਅਮ 84.7% ।

**ਐਲੂਮਿਨੀਅਮ ਦੇ ਕੰਪਾਊਂਡ –** ਐਲੂਮਿਨੀਅਮ ਆੱਕਸਾਈਡ ($Al_2O_3$) ਕੁਦਰਤੀ ਤੌਰ ਤੇ ਵੀ ਮਿਲਦਾ ਹੈ ਅਤੇ ਫਟਕੜੀ ਤੇ ਅਮੋਨੀਆ ਖਾਰ ਦੇ ਅਮਲ ਨਾਲ ਵੀ ਤਿਆਰ ਕੀਤਾ ਜਾ ਸਕਦਾ ਹੈ । ਇਸ ਵਿਚ ਪਾਣੀ ਮਿਲਿਆ ਰਹਿੰਦਾ ਹੈ । ਜਲ-ਰਹਿਤ ਐਲੂਮਿਨੀਅਮ ਕਲੋਰਾਈਡ ($AlCl_3$) ਦੀ ਵਰਤੋਂ ਕਾਰਬਨਿਕ ਰਸਾਇਣ ਦੇ ਫ੍ਰੀਡਲ-ਕ੍ਰਾਫਟ ਕਿਰਿਆ ਵਿਚ ਕਈ ਸੰਸ਼ਲੇਸ਼ਣਾਂ ਵਿਚ ਕੀਤੀ ਜਾਂਦੀ ਹੈ । ਐਲੂਮਿਨੀਅਮ ਸਲਫ਼ੇਟ ਜਾਂ ਅਮੋਨੀਆ ਦੇ ਨਾਲ 800° ਸੈਂ. ਤੱਕ ਗਰਮ ਕਰਕੇ ਐਲੂਮਿਨੀਅਮ ਨਾਈਟ੍ਰਾਈਡ (AlN) ਤਿਆਰ ਕੀਤਾ ਜਾ ਸਕਦਾ ਹੈ । ਸੈਰਪੈਕ ਤਰੀਕੇ ਵਿਚ ਐਲਿਊਮਿਨਾ ਅਤੇ ਕਾਰਬਨ ਨੂੰ ਨਾਈਟ੍ਰੋਜਨ ਦੇ ਵਹਿਣ ਵਿਚ ਗਰਮ ਕਰਕੇ ਇਹ ਨਾਈਟ੍ਰਾਈਡ਼ ਤਿਆਰ ਕਰਦੇ ਸਨ। ਇਸ ਤਰ੍ਹਾਂ ਹਵਾ ਦੀ ਨਾਈਟ੍ਰੋਜਨ ਨੂੰ ਸਥਿਰ ਕਰਨਾ ਸੰਭਵ ਸੀ । ਬਾੱਕਸਾਈਟ ਅਤੇ ਕਾਰਬਨ ਨੂੰ ਬਿਜਲੀ ਦੀਆਂ ਭੱਠੀਆਂ ਵਿਚ ਗਾਲ ਕੇ ਐਲੂਮਿਨੀਅਮ ਕਾਰਬਾਈਡ ($Al_4C_3$) ਤਿਆਰ ਕਰਦੇ ਹਨ ਜੋ ਖੁਰਨ ਤੋਂ ਬਚਾਉਣ ਲਈ ਬਹੁਤ ਕੰਮ ਆਉਂਦਾ ਹੈ ਅਤੇ ਬਹੁਤੀ ਗਰਮੀ ਬਰਦਾਸ਼ਤ ਕਰ ਸਕਦਾ ਹੈ ।-

**ਐਲੂਮਿਨੀਅਮ ਦੇ ਭੰਡਾਰ –** ਕਲਾਰਕ ਅਤੇ ਵਾਸ਼ਿੰਗਟਨ ਦੇ ਅਨੁਮਾਨ ਅਨੁਸਾਰ ਧਰਤੀ ਵਿਚ ਐਲੂਮਿਨੀਅਮ ਇਸ ਦੇ ਭਾਰ ਦਾ ਲਗਭਗ 8.15 % ਮਿਲਦਾ ਹੈ । ਇਸ ਤਰ੍ਹਾਂ ਐਲੂਮਿਨੀਅਮ ਕਾਫ਼ੀ ਮਿਕਦਾਰ ਵਿਚ ਮਿਲ ਜਾਂਦਾ ਹੈ ਅਤੇ ਉਸ ਦਾ ਭੰਡਾਰ ਮੁੱਕਣ ਵਾਲਾ ਨਹੀਂ ।

ਐਲੂਮਿਨੀਅਮ ਦਾ ਉਦਯੋਗ ਭਾਰਤ ਵਿਚ 6 ਮਾਰਚ,1943 ਨੂੰ ਸ਼ੁਰੂ ਹੋਇਆ ਜਦੋਂ ਪਹਿਲੀ ਵਾਰ ਵਪਾਰਕ ਪੱਧਰ ਤੇ ਇਸ ਧਾਤ ਦੀ ਤਿਆਰੀ ਇੰਡੀਅਨ ਐਲੂਮਿਨੀਅਮ ਕੰਪਨੀ ਦੀਆਂ ਅਲੂਪੁਰਮ ਵਰਕਸ ਦੀਆਂ ਭੱਠੀਆਂ ਵਿਚ ਹੋਈ ।

ਐਲੂਮਿਨੀਅਮ ਉਦਯੋਗ ਦੀਆਂ ਮੁਢਲੀਆਂ ਲੋੜਾਂ ਇਹ ਹਨ:-

**ਬਾੱਕਸਾਈਟ –** ਅੱਜਕਲ੍ਹ ਐਲੂਮਿਨੀਅਮ ਦੀ ਤਿਆਰੀ ਵਾਸਤੇ ਕੱਚੀ ਧਾਤ ਵਜੋਂ ਸਭ ਤੋਂ ਬਹੁਤੀ ਬਾੱਕਸਾਈਟ ਵਰਤੀ ਜਾਂਦੀ ਹੈ। ਵਪਾਰਕ ਪੱਧਰ ਤੇ ਐਲੂਮਿਨੀਅਮ ਤਿਆਰ ਕਰਨ ਲਈ ਬਾੱਕਸਾਈਟ ਨੂੰ ਇਸ ਵਾਸਤੇ ਵਰਤਦੇ ਹਨ ਕਿਉਂਕਿ ਇਸ ਵਿਚ ਐਲੂਮਿਨੀਅਮ ਦੇ ਹਾਈਡ੍ਰੇਟਿਡ ਆੱਕਸਾਈਡ ਹੁੰਦੇ ਹਨ ਜਿਸ ਤੋਂ ਘੱਟ ਖ਼ਰਚ ਨਾਲ ਅਤੇ ਸਹਿਜੇ ਹੀ ਐਲਿਊਮਿਨਾ ਮਿਲ ਸਕਦਾ ਹੈ । ਬਾੱਕਸਾਈਟ ਵਿਚ ਤਿੰਨ ਹਾਈਡ੍ਰੇਟਿਡ ਆੱਕਸਾਈਡ ਪਛਾਣੇ ਗਏ ਹਨ :-

(1) ਬ੍ਰੋਮਾਈਟ-ਐੱਲਫਾ ਮਾੱਨੋ-ਹਾਈਡ੍ਰੇਟ ਜਿਸ ਵਿਚ ਐਲਿਊਮਿਨਾ 85.01% ਹੈ ।

(2) ਡਾਇਸਪੋਰ-ਬੀਟਾ ਮਾੱਨੋ-ਹਾਈਡ੍ਰੇਟ ਜਿਸ ਵਿਚ ਐਲਿਊਮਿਨਾਂ 85.01% ਹੈ।

(3) ਗਿਬਸਾਈਟ-ਐੱਲਫਾ ਟ੍ਰਾਈਹਾਈਡ੍ਰੇਟ ਜਿਸ ਵਿਚ ਐਲਿਊਮਿਨਾ 65.41% ਹੈ ।

ਬਾੱਕਸਾਈਟ ਇਕ ਕਿਸਮ ਦਾ ਪੱਥਰ ਹੈ ਜੋ ਸੁਪਰਫਿਸ਼ੀਅਲ ਡੀਕੰਪੋਜੀਸ਼ਨ ਨਾਲ ਪੈਦਾ ਹੁੰਦਾ ਹੈ । ਇਸ ਕਰਕੇ ਇਸ ਵਿਚ ਐਲੂਮਿਨੀਅਮ ਦੇ ਇਲਾਵਾ ਲੋਹੇ ਅਤੇ ਟਾਇਟੇਨੀਅਮ ਦੇ ਆੱਕਸਾਈਡ ਵੀ ਹੁੰਦੇ ਹਨ ਜੋ ਜਲਯੁਕਤ ਮਿਸ਼ਰਨ ਦੇ ਬਚੇ ਸਮੂਹ ਬਣ ਜਾਂਦੇ ਹਨ। ਇਸ ਵਿਚ ਸਿਲੀਕਾ ਦੀ ਵੀ ਕੁਝ ਮਿਕਦਾਰ ਹੁੰਦੀ ਹੈ ।

ਭਾਰਤ ਦੇ ਸਾਰੇ ਬਾੱਕਸਾਈਟ ਭੰਡਾਰ ਲੈਟਰਾਈਟ ਕਿਸਮ ਦੇ ਹਨ ਅਤੇ ਉਨ੍ਹਾਂ ਵਿਚੋਂ ਬਹੁਤੇ ਬੇਸਾਲਟ ਲਾਵਾ ਦੇ ਰੁੱਤਾਂ ਦੇ ਅਸਰ ਨਾਲ ਖੁਰਨ ਰਾਹੀਂ ਪੈਦਾ ਹੋਏ ਹਨ । ਮੁਢਲਾ ਬਾੱਕਸਾਈਟ ਆਮ ਤੌਰ ਤੇ ਉੱਚੇ ਮੈਦਾਨਾਂ ਤੇ ਮਿਲਦਾ ਹੈ ।

ਨਵੇਂ ਅਨੁਮਾਨਾਂ ਅਨੁਸਾਰ ਸਾਰੀ ਦੁਨੀਆ ਵਿਚ ਦੋ ਅਰਬ ਟਨ ਬਾਕਸਾਈਟ ਦਾ ਭੰਡਾਰ ਹੈ ਪਰ ਇਸ ਅਨੁਮਾਨ ਨੂੰ ਜੇ ਅਸਲੀਅਤ ਨਾਲੋਂ ਘੱਟ ਕਿਹਾ ਜਾਵੇ ਤਾਂ ਵੀ ਅਤਿਕਥਨੀ ਨਹੀਂ ਹੋਵੇਗੀ ਕਿਉਂਕਿ ਇਹ ਭੰਡਾਰ ਇੰਨਾ ਜ਼ਿਆਦਾ ਹੈ ਕਿ ਭਵਿੱਖ ਦੀ ਹਰ ਲੋੜ ਨੂੰ ਪੂਰਾ ਕਰਨ ਲਈ ਕਾਫ਼ੀ ਹੈ।

ਭਾਰਤੀ ਭੂ-ਵਿਗਿਆਨ ਸਰਵੇਖਣ ਮਗਰੋਂ ਜਿਹੜੇ ਅੰਕੜੇ ਇਕੱਠੇ ਕੀਤੇ ਗਏ ਹਨ ਉਨ੍ਹਾਂ ਅਨੁਸਾਰ ਭਾਰਤ ਵਿਚ ਬਾੱਕਸਾਈਟ ਦਾ ਭੰਡਾਰ 20-25 ਕਰੋੜ ਟਨ ਦਾ ਹੈ । ਇਸ ਵਿਚ ਸਭ ਕਿਸਮ ਦਾ ਬਾੱਕਸਾਈਟ ਸ਼ਾਮਲ ਹੈ । ਇਹ ਅਨੁਮਾਨ ਵੀ ਹੁਣ ਸ਼ੱਕੀ ਜਾਪਣ ਲਗ ਪਿਆ ਹੈ ਕਿਉਂਕਿ ਭੰਡਾਰ ਇਸ ਅਨੁਮਾਨ ਨਾਲੋਂ ਕਿਤੇ ਵੱਧ ਜਾਪਦੇ ਹਨ । ਕੁਝ ਨਵੇਂ ਅੰਕੜੇ ਇਹ ਦੱਸਦੇ ਹਨ ਕਿ ਭਾਰਤ ਵਿਚ ਵਧੀਆ ਕਿਸਮ ਦੇ ਬਾੱਕਸਾਈਟ ਦੀ ਮਿਕਦਾਰ ਲਗਭਗ 2.8ਕਰੋੜ ਟਨ ਹੈ । ਇਲੈਕਟ੍ਰੋਕੈਮੀਕਲ ਸੁਸਾਇਟੀ ਦੀ ਭਾਰਤੀ ਸ਼ਾਖ ਨੇ ਅਕਤੂਬਰ, 1995 ਦੇ ਪਰਚੇ ਵਿਚ ਭਾਰਤ ਵਿਚ ਚੰਗੇ ਬਾੱਕਸਾਈਟ ਦੀ ਮਿਕਦਾਰ 3.55 ਕਰੋੜ ਟਨ ਦੇ ਲਗਭਗ ਦੱਸੀ ਹੈ । ਸੰਨ 1957 ਦੇ ਫ਼ਰਾਂਸੀਸੀ ਪ੍ਰਤੀਨਿਧ ਮੰਡਲ ਨੇ ਜਿਸ ਵਿਚ ਫ਼ਰਾਂਸ ਦੀ ਇਕ ਮਸ਼ਹੂਰ ਕੰਪਨੀ ਦੇ ਸ੍ਰੀ ਜੇ. ਸੇਬੌਟ ਵੀ ਸਨ, ਇਹ ਦੱਸਿਆ ਕਿ ਇਥੇ ਬਾੱਕਸਾਈਟ ਦੀ ਮਿਕਦਾਰ ਹੇਠ ਲਿਖੇ ਅਨੁਸਾਰ ਹੈ:-

**ਭਾਰਤ ਵਿਚ ਬਾੱਕਸਾਈਟ ਦੀ ਵੰਡ –** ਬਾੱਕਸਾਈਟ ਬਿਹਾਰ, ਉੜੀਸਾ, ਬੰਬਈ, ਮਦਰਾਸ, ਜੰਮੂ ਤੇ ਕਸ਼ਮੀਰ ਅਤੇ ਮੱਧਪ੍ਰਦੇਸ਼ ਆਦਿ

| ਕ੍ਰਮ ਅੰਕ | ਖੇਤਰ | ਭੰਡਾਰ | ਵਿਸ਼ੇਸ਼ ਕਥਨ |
|---|---|---|---|
| 1. | ਕਟਨੀ ਖੇਤਰ (ਮੱਧ-ਪ੍ਰਦੇਸ਼) | 10 ਲੱਖ ਟਨ | ਮਹੱਤਵਪੂਰਨ ਨਹੀਂ |
| 2. | ਸੌਰਾਸ਼ਟਰ (ਬੰਬਈ) | 10 ਲੱਖ ਟਨ | ਮਹੱਤਵਪੂਰਨ ਨਹੀਂ |
| 3. | ਸ਼ਿਵਾ ਰੋਏ ਪਹਾੜੀਆਂ (ਜ਼ਿਲਾ ਸੇਲਮ ਮਦਰਾਸ) ਕੋਲ੍ਹਾਪੁਰ ਖੇਤਰ (ਬੰਬਈ) | 30-40 ਲੱਖ ਟਨ | ਐਲੂਮਿਨੀਅਮ ਦੇ ਇਕ ਛੋਟੇ ਕਾਰਖ਼ਾਨੇ ਵਾਸਤੇ ਲਗਭਗ ਦਸ ਸਾਲਾਂ ਲਈ ਕਾਫ਼ੀ ਹੈ । |
| 4. | ਬਿਲਾਸਪੁਰ ਖੇਤਰ (ਅਮਰਕੰਟਕ) ਮੱਧ ਪ੍ਰਦੇਸ਼ | 500 ਲੱਖ ਟਨ | ਵਧੀਆ |
| 5. | ਅਤੇ ਮੈਨਪਟ ਭੰਡਾਰ (ਅਮਰਕੰਟਕ ਤੋਂ 150 ਕਿ. ਮੀ. ਦੂਰੀ ਤੇ) ਮੱਧ ਪ੍ਰਦੇਸ਼ | ਕਈ ਕਰੋੜ ਟਨ ਮਿਲਦਾ ਹੈ। ਕਾਫ਼ੀ ਲੰਮੇ ਚੌੜੇ ਇਲਾਕੇ ਵਿਚ ਬਹੁਤ ਚੰਗਾ ਬਾਕਸਾਈਟ ਮੌਜੂਦ ਹੈ । | ਵੱਡੇ ਕਾਰਖ਼ਾਨੇ ਲਈ ਬਹੁਤ ਲਾਹੇਵੰਦ ਹੈ । |

ਪ੍ਰਾਂਤਾਂ ਵਿਚ ਕਾਫ਼ੀ ਮੌਜੂਦ ਹੈ । ਬੱਕਸਾਈਟ ਦੇ ਭੰਡਾਰਾਂ ਦਾ ਵਿਸ਼ੇਸ਼ ਵਰਣਨ ਇਉਂ ਹੈ:-

**ਬਿਹਾਰ**- ਬੱਕਸਾਈਟ ਭੰਡਾਰ ਰਾਂਚੀ ਅਤੇ ਪਲਾਮੂ ਜ਼ਿਲ੍ਹਿਆਂ ਵਿਚ ਮੌਜੂਦ ਹੈ ।

ਐਲੂਮਿਨੀਅਮ ਕਾਰਪੋਰੇਸ਼ਨ ਆਫ਼ ਇੰਡੀਆ ਅਤੇ ਇੰਡੀਅਨ ਐਲੂਮਿਨੀਅਮ ਕੰਪਨੀ ਹਰ ਸਾਲ ਇਸ ਇਲਾਕੇ ਵਿਚੋਂ 30,000 ਟਨ ਬੱਕਸਾਈਟ ਕੱਢਦੀ ਹੈ । ਹੀਰਾਕੁੰਡ ਵਿਚ ਰੀਡਕਸ਼ਨ ਪਲਾਂਟ ਲੱਗ ਜਾਣ ਨਾਲ ਬੱਕਸਾਈਟ ਦੀ ਖੁਦਾਈ ਵਿਚ ਬਹੁਤ ਵਾਧਾ ਹੋ ਗਿਆ ਹੈ।

**ਉੜੀਸਾ** - ਕਾਲਾਹਾਂਡੀ ਅਤੇ ਸੰਬਲਪੁਰ ਜ਼ਿਲ੍ਹਿਆਂ ਵਿਚ ਬੱਕਸਾਈਟ ਮਿਲਦਾ ਹੈ । ਐਲੂਮਿਨੀਅਮ ਲਈ ਵਰਤੇ ਜਾ ਸਕਣ ਵਾਲੇ ਬੱਕਸਾਈਟ ਦੀ ਮਿਕਦਾਰ ਸਿਰਫ਼ 4 ਲੱਖ ਟਨ ਤੱਕ ਹੈ । ਆਵਾਜਾਈ ਦੇ ਸਾਧਨ ਵੀ ਇਥੇ ਨਹੀਂ ਹਨ ।

**ਮਹਾਰਾਸ਼ਟਰ ਅਤੇ ਗੁਜਰਾਤ** - ਕੋਲ੍ਹਾਪੁਰ ਅਤੇ ਬੇਲਗਾਂਵ ਜ਼ਿਲ੍ਹਿਆਂ ਵਿਚ ਬੱਕਸਾਈਟ ਦੇ ਵੱਡੇ ਭੰਡਾਰ ਮਿਲੇ ਹਨ । ਇਨ੍ਹਾਂ ਦੋਹਾਂ ਵਿਚੋਂ ਕੋਲ੍ਹਾਪੁਰ ਦੇ ਭੰਡਾਰ ਬਹੁਤ ਜ਼ਿਆਦਾ ਹਨ ਅਤੇ ਸਿਲੀਕਾ ਘੱਟ ਹੋਣ ਕਰਕੇ ਵਧੇਰੇ ਲਾਭਦਾਇਕ ਹਨ । ਫ਼ਰਾਂਸੀਸੀ ਮਿਸ਼ਨ (1957) ਅਨੁਸਾਰ ਕੋਲ੍ਹਾਪੁਰ ਦੇ ਇਲਾਕੇ ਦੇ ਭੰਡਾਰ ਵਿਚ 5 ਕਰੋੜ ਟਨ ਬੱਕਸਾਈਟ ਹੈ । ਇਹ ਭੰਡਾਰ ਭਾਵੇਂ ਐਲੂਮਿਨੀਅਮ ਉਦਯੋਗ ਲਈ ਠੀਕ ਅਤੇ ਕਾਫ਼ੀ ਹਨ ਫਿਰ ਵੀ ਇਨ੍ਹਾਂ ਖਾਣਾਂ ਦੇ ਨੇੜੇ ਦੀਆਂ ਦੂਜੀਆਂ ਥਾਵਾਂ ਦੇ ਟਾਕਰੇ ਤੇ ਇਨ੍ਹਾਂ ਖਾਣਾਂ ਦੀ ਪੁਟਾਈ ਲਾਭਦਾਇਕ ਨਹੀਂ ਹੈ।

**ਮਦਰਾਸ** - ਮਦਰਾਸ ਵਿਚ ਸੇਲਮ ਜ਼ਿਲ੍ਹੇ ਦੀਆਂ ਸ਼ਿਵਾਰੋਏ ਪਹਾੜੀਆਂ ਵਿਚ ਬੱਕਸਾਈਟ ਦੇ ਵੱਡੇ ਭੰਡਾਰ ਹਨ । ਐਲੂਮਿਨੀਅਮ ਲਈ ਵਰਤੇ ਜਾਣ ਵਾਲੇ ਬੱਕਸਾਈਟ ਦੀ ਮਿਕਦਾਰ 30-40 ਲੱਖ ਟਨ ਹੈ । ਭੰਡਾਰ ਪੂਰਨ ਤੌਰ ਤੇ ਗਿਬਸਾਈਟ ਦੇ ਹਨ ਜਿਸ ਵਿਚੋਂ ਟਾਇਟੇਨੀਅਮ ਆੱਕਸਾਈਡ ਅਤੇ ਕ੍ਰਿਆਸ਼ੀਲ ਸਿਲੀਕਾ ਥੋੜ੍ਹੀ ਮਿਕਦਾਰ ਵਿਚ ਹਨ । ਇਹ ਬੱਕਸਾਈਟ ਐਲੂਮਿਨੀਅਮ ਉਦਯੋਗ ਲਈ ਬਹੁਤ ਲਾਭਦਾਇਕ ਹੈ ਪਰ ਇਲਾਕੇ ਵਿਚ ਕੋਲੇ ਅਤੇ ਹੋਰ ਕਿਸਮ ਦੇ ਬਾਲਣ ਦੀ ਘਾਟ ਹੈ। ਇਸ ਕਰਕੇ ਛੇਤੀ ਹੀ ਇਸ ਦੇ ਵਧੇਰੇ ਲਾਭਦਾਇਕ ਹੋਣ ਦੀ ਸੰਭਾਵਨਾ ਨਹੀਂ ਹੈ । ਸ਼ਿਵਾਰੋਏ ਬੱਕਸਾਈਟ ਪ੍ਰੋਡਕਟ ਕੰਪਨੀ ਇਥੇ ਖੁਦਾਈ ਦਾ ਕੰਮ ਕਰਦੀ ਹੈ ।

**ਜੰਮੂ ਅਤੇ ਕਸ਼ਮੀਰ**- ਇਸ ਪ੍ਰਾਂਤ ਦੇ ਪੁਣਛ ਅਤੇ ਰਿਆਸੀ ਜ਼ਿਲ੍ਹਿਆ ਵਿਚ ਲਗਭਗ 20 ਲੱਖ ਟਨ ਬੱਕਸਾਈਟ ਮਿਲਣ ਦਾ ਅਨੁਮਾਨ ਹੈ । ਇਥੋਂ ਦਾ ਬੱਕਸਾਈਟ ਪੂਰੀ ਤਰ੍ਹਾਂ ਡਾਇਸਪੋਰ ਐਲੂਮਿਨੀਅਮ ਹਾਈਡ੍ਰੋਕਸਾਈਡ ਦੇ ਰੂਪ ਵਿਚ ਹੈ । ਇਸ ਖੇਤਰ ਵਿਚ ਆਵਾਜਾਈ ਦੇ ਸਾਧਨ, ਬਾਲਣ ਅਤੇ ਬਿਜਲੀ ਆਦਿ ਨਹੀਂ ਹਨ ।

**ਮੱਧ-ਪ੍ਰਦੇਸ਼**- ਇਸ ਵਿਚ ਕੋਈ ਸ਼ੱਕ ਨਹੀਂ ਕਿ ਭਾਰਤ ਵਿਚ ਐਲੂਮਿਨੀਅਮ ਉਦਯੋਗ ਲਈ ਸਭ ਤੋਂ ਵੱਧ ਵਰਤੋਂ ਵਿਚ ਆਉਣ ਵਾਲਾ ਅਤੇ ਬਹੁਤ ਹੀ ਵੱਡਾ ਭੰਡਾਰ ਮੱਧ-ਪ੍ਰਦੇਸ਼ ਵਿਚ ਹੈ । ਮੁੱਖ ਭੰਡਾਰ ਹੇਠ ਲਿਖੇ ਇਲਾਕਿਆਂ ਵਿਚ ਹਨ :-

(1) ਜਬਲਪੁਰ ਜ਼ਿਲ੍ਹੇ ਦੇ ਕਟਨੀ ਦੇ ਇਲਾਕੇ
(2) ਬਾਲਘਾਟ ਜ਼ਿਲ੍ਹੇ ਵਿਚ
(3) ਉੱਤਰ-ਪੂਰਬੀ ਮੱਧ-ਪ੍ਰਦੇਸ਼ ਦੇ ਇਲਾਕੇ ਜਿਨ੍ਹਾਂ ਵਿਚ ਬਿਲਾਸਪੁਰ, ਸਰਗੁੰਜਾ, ਸ਼ਹਿਡੋਲ ਅਤੇ ਰਾਏਗੜ੍ਹ ਜ਼ਿਲ੍ਹੇ ਸ਼ਾਮਲ ਹਨ ।

ਕਟਨੀ ਦੇ ਇਲਾਕੇ ਵਿਚ ਬੱਕਸਾਈਟ ਦੇ ਭੰਡਾਰਾਂ ਦਾ ਅਨੁਮਾਨ ਲਗਭਗ 46 ਲੱਖ ਟਨ ਹੈ । ਕੁਝ ਛੋਟੇ ਭੰਡਾਰ ਸਿਹੋਰਾ ਵਿਚ ਵੀ ਹਨ। ਇਸ ਵੇਲੇ ਇਹ ਬੱਕਸਾਈਟ ਸਫ਼ਾਈ ਕਾਰਕ ਦੇ ਤੌਰ ਤੇ ਅਤੇ ਰਸਾਇਣਿਕ ਉਦਯੋਗ ਲਈ ਵਰਤਿਆ ਜਾਂਦਾ ਹੈ ।

ਬਾਲਾਘਾਟ ਦੇ ਇਲਾਕੇ ਵਿਚ ਅਜੇ ਪੜਤਾਲ ਦਾ ਕੋਈ ਖ਼ਾਸ ਕੰਮ ਨਹੀਂ ਹੋਇਆ ਪਰ ਇਥੇ ਵੱਡੇ ਜ਼ਖੀਰੇ ਮਿਲਣ ਦੀ ਪੂਰੀ ਆਸ ਹੈ।

ਮੱਧ-ਪ੍ਰਦੇਸ਼ ਦੇ ਉੱਤਰ ਪੂਰਬੀ ਇਲਾਕੇ ਦੇ ਭੰਡਾਰ ਬਹੁਤ ਮਹੱਤਵਪੂਰਨ ਅਤੇ ਵਿਸ਼ਾਲ ਹਨ । ਇਸ ਖੇਤਰ ਵਿਚ ਖੋਜ ਪੜਤਾਲ ਦਾ ਕਾਫ਼ੀ ਕੰਮ ਹੋ ਚੁੱਕਾ ਹੈ ਅਤੇ ਇਥੇ ਕਈ ਕਰੋੜ ਟਨ ਬੱਕਸਾਈਟ ਮਿਲਣ ਦਾ ਅਨੁਮਾਨ ਹੈ । ਫ਼ਰਾਂਸੀਸੀ ਕੈਮਰੂਨ ਸਾਈਨਿੰਗ ਸਰਵਿਸ ਦੀ ਰਿਪੋਟ ਅਨੁਸਾਰ ਜੇ ਅਮਰਕੰਟਕ ਦੇ ਪੱਛਮ ਅਤੇ ਦੱਖਣ-ਪੱਛਮ ਵਿਚ ਉੱਚੇ ਸਥੱਲਾਂ ਦਾ ਦੋ-ਤਿਹਾਈ ਭਾਗ ਹੀ ਸ਼ਾਮਲ ਕਰ ਲਿਆ ਜਾਵੇ ਤਾਂ ਗੁਆਂਢ ਵਿਚ ਵਾਕਿਆ ਐਲੂਮਿਨੀਅਮ ਦੇ ਵੱਡੇ ਤੋਂ ਵੱਡੇ ਕਾਰਖ਼ਾਨੇ ਦੀਆਂ ਲੋੜਾਂ ਪੂਰੀਆਂ ਹੋ ਸਕਦੀਆਂ ਹਨ । ਇਸ ਇਲਾਕੇ ਵਿਚ ਮਿਲ ਸਕਣ ਵਾਲੀ ਲਾਭਦਾਇਕ ਕੱਚੀ ਧਾਤ ਲਗਭਗ 20 ਤੋਂ 30 ਕਰੋੜ ਟਨ ਤੱਕ ਹੋਵੇਗੀ । ਮੈਨਪਟ ਦੇ ਭੰਡਾਰ ਅਮਰਕੰਟਕ ਦੇ ਇਲਾਕੇ ਦੇ ਭੰਡਾਰਾਂ ਦੇ ਮੁਕਾਬਲੇ ਵਿਚ ਵਧੇਰੇ ਲਾਭਦਾਇਕ ਹਨ । ਇਸ ਖ਼ੇਤਰ ਦੇ ਇਨ੍ਹਾਂ ਵੱਡੇ ਭੰਡਾਰਾਂ ਦੀ ਵਰਤੋਂ ਭਾਰਤੀ ਐਲੂਮਿਨੀਅਮ ਉਦਯੋਗ ਲਈ ਕੌਮੀ ਪੱਧਰ ਤੇ ਕੀਤੀ ਜਾ ਸਕਦੀ ਹੈ। ਇਨ੍ਹਾਂ ਸਾਰੀਆਂ ਗੱਲਾਂ ਨੂੰ ਧਿਆਨ ਵਿਚ ਰਖਦਿਆਂ ਹੋਇਆਂ ਇਥੇ 20,000 ਟਨ ਸਾਲਾਨਾ ਪੈਦਾਵਾਰ ਵਾਲਾ ਇਕ ਅਰੰਭਿਕ ਕਾਰਖ਼ਾਨਾ ਖੋਲ੍ਹਿਆ ਜਾ ਰਿਹਾ ਹੈ ।

**ਐਲੂਮਿਨੀਅਮ ਦੇ ਉਦਯੋਗ ਵਿਚ ਵਰਤੀਆਂ ਜਾਣ ਵਾਲੀਆਂ ਦੂਜੀਆਂ ਚੀਜ਼ਾਂ** -

(1) ਬੇਅਰ ਢੰਗ ਨਾਲ ਬੱਕਸਾਈਟ ਤੋਂ ਐਲਿਊਮਿਨਾ ਪ੍ਰਾਪਤ ਕਰਨ ਲਈ ਚੂਨੇ, ਸੋਡਾ ਐਸ਼ ਅਤੇ ਕਾਸਟਿਕ ਸੋਡੇ ਦੀ ਲੋੜ ਪੈਂਦੀ ਹੈ । ਇਨ੍ਹਾਂ ਚੀਜ਼ਾਂ ਲਈ ਭਾਰਤੀ ਉਦਯੋਗ ਨੂੰ ਕੁਝ ਹੱਦ ਤੱਕ ਅੰਦਰੂਨੀ ਅਤੇ ਕੁੱਝ ਹੱਦ ਤੱਕ ਬਾਹਰਲੇ ਸਾਧਨਾਂ ਤੇ ਨਿਰਭਰ ਰਹਿਣਾ ਪੈਂਦਾ ਹੈ ।

(2) ਐਲਿਊਮਿਨਾ ਦੇ ਬਿਜਲੱਈ ਵਿਸ਼ਲੇਸ਼ਣ ਲਈ ਗਰਮ ਕਰਨ ਵਾਲੀਆਂ ਚੀਜ਼ਾਂ :-

(ੳ) ਕ੍ਰਾਇਊਲਾਈਟ ($AlF_3 3NaF$)-ਇਹ ਐਲਿਊਮਿਨਾ ਦਾ ਘੋਲ ਹੈ ਜੋ ਗ੍ਰੀਨਲੈਂਡ ਤੋਂ ਮੰਗਵਾਇਆ ਜਾਂਦਾ ਹੈ ।

(ਅ) ਫ਼ੈੱਲਸਪਾਰ ਜਾਂ ਐਲੂਮਿਨੀਅਮ ਫ਼ਲੋਰਾਈਡਜ਼ ਦੀ ਲੋੜ ਇਕ ਸਮਾਨ ਤਾਪਮਾਨ ਰੱਖਣ ਲਈ ਕੀਤੀ ਜਾਂਦੀ ਹੈ । ਇਹ ਬਾਹਰੋਂ ਮੰਗਵਾਏ ਜਾਂਦੇ ਹਨ ।

(3) ਇਲੈੱਕਟ੍ਰੋਡਾਂ ਅਤੇ ਟੈਂਕੀ ਦੇ ਅਸਤਰ ਲਈ ਕਾਰਬਨੀ ਪਦਾਰਥ, ਪੈਟ੍ਰੋਲੀਅਮ ਕੋਕ, ਡਿਗਬੋਈ (ਆਸਾਮ) ਤੋਂ ਲਿਆ ਜਾਂਦਾ ਹੈ ਜਿਸ ਨਾਲ ਕੁਝ ਹੱਦ ਤੱਕ ਲੋੜ ਪੂਰੀ ਹੁੰਦੀ ਹੈ । ਬਾਕੀ ਮੰਗ ਪੂਰੀ ਕਰਨ ਲਈ ਪੈਟ੍ਰੋਲੀਅਮ ਕੋਕ ਦੂਜੇ ਦੇਸ਼ਾਂ ਤੋਂ ਮੰਗਵਾਉਣਾ ਪੈਂਦਾ ਹੈ। ਨਰਮ ਲੁੱਕ, ਕੋਕ ਓਵਨ, ਅਲਕਤਾਰਾ ਅਤੇ ਕਾਰਖ਼ਾਨੇ ਦੀ ਰਾਖ, ਬੰਗਾਲ ਦੇ ਕੋਲਾ ਖੇਤਰ ਤੋਂ ਪ੍ਰਾਪਤ ਕੀਤੇ ਜਾਂਦੇ ਹਨ।

**ਬਿਜਲੀ**–ਐਲੂਮਿਨੀਅਮ ਦੇ ਉਦਯੋਗ ਲਈ ਇਕ ਵੱਡਾ ਸੁਵਾਲ ਬਿਜਲੀ ਦੇ ਵੱਡੇ ਸੋਮੇ ਦਾ ਹੈ । ਬਿਜਲੀ ਸਸਤੀ ਅਤੇ ਬਹੁਤੀ ਮਿਲਣੀ ਚਾਹੀਦੀ ਹੈ ।

ਇਸ ਵੇਲੇ ਭਾਰਤ ਵਿਚ ਦੋ ਇਹੋ ਜਿਹੇ ਕਾਰਖਾਨੇ ਹਨ ਜਿਥੇ ਬਾੱਕਸਾਈਟ ਤੋਂ ਐਲਿਊਮਿਨਾ ਤਿਆਰ ਕੀਤਾ ਜਾਂਦਾ ਹੈ । ਇਨ੍ਹਾਂ ਵਿਚ ਇਕ ਆਸਨਸੋਲ ਵਿਚ ਅਤੇ ਦੂਜਾ ਟਾਟਾਨਗਰ ਤੋਂ ਲਗਭਗ 80 ਕਿ. ਮੀ. ਦੂਰ ਮੂਰੀ ਨਾਂ ਦੇ ਸਥਾਨ ਤੇ ਹੈ । ਆਸਨਸੋਲ ਦੇ ਕਾਰਖ਼ਾਨੇ ਵਿਚ ਐਲਿਊਮਿਨਾ ਤੋਂ ਐਲੂਮਿਨੀਅਮ ਬਣਾਉਣ ਦਾ ਪ੍ਰਬੰਧ ਹੈ । ਮੂਰੀ ਵਿਚ ਪੀਹ ਕੇ ਤਿਆਰ ਹੋਏ ਐਲਿਊਮਿਨਾ ਨੂੰ ਸਾਫ਼ ਕਰਕੇ ਐਲੂਮਿਨੀਅਮ ਤਿਆਰ ਕੀਤਾ ਜਾਂਦਾ ਹੈ । ਅਜਿਹਾ ਹੀ ਪ੍ਰਬੰਧ ਕੇਰਲ ਵਿਚ ਅਲਵੇ ਨਾਂ ਦੇ ਸਥਾਨ ਤੇ ਵੀ ਹੈ । ਦੋਹਾਂ ਕਾਰਖ਼ਾਨਿਆਂ ਵਿਚ ਲਗਭਗ ਹਰ ਸਾਲ 5 ਹਜ਼ਾਰ ਟਨ ਐਲੂਮਿਨੀਅਮ ਧਾਤ ਪੈਦਾ ਕੀਤੀ ਜਾਂਦੀ ਹੈ । ਇਹ ਮਿਕਦਾਰ ਦੇਸ਼ ਦੀਆਂ ਲੋੜਾਂ ਨਾਲੋਂ ਕਿਤੇ ਘੱਟ ਹੈ ।

**ਐਲੂਰ** : ਇਹ ਆਂਧਰਾ ਪ੍ਰਦੇਸ਼ ਰਾਜ (ਭਾਰਤ) ਦੇ ਪੱਛਮੀ ਗੋਦਾਵਰੀ ਜ਼ਿਲ੍ਹੇ ਦਾ ਇਤਿਹਾਸਕ ਮਹਾਨਤਾ ਵਾਲਾ ਇਕ ਵੱਡਾ ਸ਼ਹਿਰ ਅਤੇ ਸਦਰ-ਮੁਕਾਮ ਹੈ । ਸੰਨ 1470 ਵਿਚ ਮੁਸਲਮਾਨਾਂ ਨੇ ਇਸ ਉੱਤੇ ਆਪਣਾ ਕਬਜ਼ਾ ਕੀਤਾ ਪਰ 1515 ਈ. ਵਿਚ ਵਿਜੈਨਗਰ ਦੇ ਰਾਜੇ ਕ੍ਰਿਸ਼ਨ ਦੇਵ ਨੇ ਇਸ ਉੱਤੇ ਮੁੜ ਕਬਜ਼ਾ ਕਰ ਲਿਆ । ਅੰਗਰੇਜ਼ਾਂ ਨੇ ਕੁਝ ਸਮੇਂ ਲਈ ਇਥੇ ਛਾਉਣੀ ਵੀ ਬਣਾਈ ਸੀ ।

ਐਲੂਰ ਮੈਦਾਨੀ ਇਲਾਕੇ ਵਿਚ ਵਾਕਿਆ ਹੈ ਅਤੇ ਆਪਣੇ ਇਲਾਕੇ ਦਾ ਇਕੋ ਇਕ ਸ਼ਹਿਰ ਹੈ । ਜ਼ਿਲ੍ਹੇ ਦੇ ਸਾਰੇ ਵੱਡੇ ਦਫ਼ਤਰ ਇਥੇ ਹੀ ਹਨ । ਸ਼ਹਿਰ ਵਿਚ ਚੌਲ ਦੀਆਂ ਬਹੁਤ ਮਿੱਲਾਂ ਹਨ । ਇਥੇ ਚਮੜੇ ਦਾ ਕਾਰੋਬਾਰ ਵੀ ਚੰਗਾ ਹੈ । ਇਥੋਂ ਦੀਆਂ ਦਰੀਆਂ ਅਤੇ ਕਾਲੀਨ ਬਹੁਤ ਮਸ਼ਹੂਰ ਹਨ ।

ਆਬਾਦੀ – 2,12,866 (1991)

16° 40′ ਉ. ਵਿਥ.; 81° 05′ ਪੂ. ਲੰਬ.

**ਐਵਰੈਸਟ ਚੋਟੀ**: ਇਹ ਸੰਸਾਰ ਦੀਆਂ ਹੁਣ ਤੱਕ ਮਾਲੂਮ ਪਹਾੜੀ ਚੋਟੀਆਂ ਵਿਚੋਂ ਸਭ ਤੋਂ ਉੱਚੀ ਚੋਟੀ ਹੈ ਜਿਹੜੀ ਨੇਪਾਲ ਦੇਸ਼ ਵਿਚ ਤਿੱਬਤ ਦੀ ਸਰਹੱਦ ਲਾਗੇ ਸਥਿਤ ਹੈ । ਇਸ ਦੀ ਮੌਜੂਦਾ ਉਚਾਈ 8,848 ਮੀ. (29,028 ਫੁੱਟ) ਹੈ । ਐਵਰੈਸਟ ਦੀ ਦੱਖਣੀ ਚੋਟੀ 8,748 ਮੀ. (28,700 ਫੁੱਟ) ਉੱਚੀ ਹੈ । ਇਹ ਚੋਟੀ ਸਦਾ ਹੀ ਬਰਫ਼ ਨਾਲ ਢਕੀ ਰਹਿੰਦੀ ਹੈ । ਇਸ ਦਾ ਨਾਂ ਸਰ ਜਾਰਜ ਐਵਰੈਸਟ ਦੇ ਨਾਂ ਤੇ ਰੱਖਿਆ ਗਿਆ ਜਿਹੜਾ 27 ਸਾਲ ਤੱਕ ਹਿੰਦੁਸਤਾਨ ਦਾ ਸਰਵੇਅਰ ਜਨਰਲ ਰਹਿ ਚੁੱਕਿਆ ਸੀ । ਇਸ ਨੇ ਹਿਮਾਲਾ ਦਾ ਤ੍ਰਿਕੋਣ-ਮਿਤੀ ਢੰਗ ਨਾਲ ਸਰਵੇ ਦਾ ਕੰਮ 1841 ਈ. ਵਿਚ ਪੂਰਾ ਕੀਤਾ ਅਤੇ ਸਭ ਤੋਂ ਪਹਿਲਾਂ ਇਸ ਸਿਖਰ ਦੀ ਸਥਿਤੀ ਅਤੇ ਉਚਾਈ ਨਿਸ਼ਚਿਤ ਕੀਤੀ।



ਸੰਸਾਰ ਦੀ ਸਭ ਤੋਂ ਉੱਚੀ ਚੋਟੀ-ਮਾਊਂਟ ਐਵਰੈਸਟ

ਐਵਰੈਸਟ ਉੱਤੇ ਚੜ੍ਹਨ ਦਾ ਇਤਿਹਾਸ 1921 ਈ. ਤੋਂ ਸ਼ੁਰੂ ਹੁੰਦਾ ਹੈ । ਸਭ ਤੋਂ ਪਹਿਲਾ ਜਤਨ 1922 ਈ. ਵਿਚ ਕੀਤਾ ਗਿਆ ਪਰ ਇਹ ਅਸਫਲ ਰਿਹਾ । ਇਸ ਤੋਂ ਮਗਰੋਂ 1924, 1933, 1934, 1935, 1936, 1937, 1938, 1951 ਅਤੇ 1952 ਵਿਚ ਹੋਰ ਜਤਨ ਕੀਤੇ ਗਏ ਪਰ ਇਹ ਸਾਰੇ ਅਸਫਲ ਹੀ ਰਹੇ । ਅਖੀਰ 1953 ਈ, ਵਿਚ ਮਨੁੱਖ ਇਸ ਸਭ ਤੋਂ ਉੱਚੀ ਚੋਟੀ ਉੱਤੇ ਚੜ੍ਹਨ ਵਿਚ ਕਾਮਯਾਬ ਹੋ ਹੀ ਗਿਆ। 29 ਮਈ 1953 ਨੂੰ ਸਵੇਰੇ ਸਾਢੇ ਗਿਆਰਾਂ ਵਜੇ ਈ.ਪੀ. ਹਿਲੇਰੀ ਨੂੰ ਨਾਲ ਲੈ ਕੇ ਸ਼ੇਰਪਾ ਤੇਨ ਜ਼ਿੰਗ ਨਾਰਕੇ ਐਵਰੈਸਟ ਦੀ ਚੋਟੀ ਤੇ ਪਹੁੰਚ ਗਿਆ । ਉਥੇ ਉਨ੍ਹਾਂ ਨੇ 15 ਮਿੰਟ ਫੋਟੋਆਂ ਆਦਿ ਖਿੱਚਣ ਵਿਚ ਲਗਾਏ। ਉਨ੍ਹਾਂ ਦੀ ਇਹ ਸਫਲਤਾ ਮਨੁੱਖ ਦੀ ਸਾਲਾਂ ਦੀ ਅਣਥੱਕ ਮਿਹਨਤ ਦਾ ਨਤੀਜਾ ਸੀ । ਇਹ ਇਕ ਬ੍ਰਿਟਿਸ਼ ਮੁਹਿੰਮ ਸੀ ਜਿਸ ਵਿਚ ਕਰਨਲ ਜਾਨ ਹੰਟ ਦੀ ਦੇਖਰੇਖ ਵਿਚ 8 ਬੰਦਿਆਂ ਨੇ ਹਿੱਸਾ ਲਿਆ । ਇਸ ਮਹਾਨ ਸਫਲਤਾ ਉੱਤੇ ਤੇਨ ਜ਼ਿੰਗ ਨਾਰਕੇ ਨੂੰ ਇੰਗਲੈਂਡ ਦੀ ਮਲਕਾ ਨੇ 2 ਜੁਲਾਈ ਨੂੰ 'ਜਾਰਜ ਮੈਡਲ', ਨੇਪਾਲ ਸਰਕਾਰ ਨੇ 'ਨੇਪਾਲ ਤਾਰਾ' ਦਾ ਸਨਮਾਨ ਅਤੇ ਭਾਰਤ ਦੇ ਰਾਸ਼ਟਰਪਤੀ ਡਾ. ਰਜਿੰਦਰ ਪਰਸਾਦ ਨੇ 'ਗੋਲਡ ਮੈਡਲ' ਅਤੇ 8 ਅਪ੍ਰੈਲ , 1959 ਨੂੰ 'ਪਦਮਭੂਸ਼ਨ' ਦੇ ਖ਼ਿਤਾਬ ਦਿੱਤੇ । ਤੇਨ ਜ਼ਿੰਗ ਨਾਰਕੇ ਭਾਰਤੀ ਨਾਗਰਿਕ ਹੈ ।

27° 59′ ਉ. ਵਿਥ.; 86° 55′ ਪੂ. ਲੰਬ.

ਹ. ਪੁ.– ਐਨ. ਬ੍ਰਿ. ਮਾ. 4 : 619

**ਐਵਰੈਸਟ, ਸਰ ਜਾਰਜ** : ਇਹ ਇਕ ਅੰਗਰੇਜ਼ ਸਰ-ਵੇਖਕ ਅਤੇ ਭੂਗੋਲ ਵਿਗਿਆਨੀ ਸੀ । ਇਸ ਦਾ ਜਨਮ ਗਵੈਰਨਵੇਲ ਵਿਖੇ ਹੋਇਆ । ਇਸ ਨੇ ਮਾਰਲੋ ਅਤੇ ਵੂਲਵਿਚ ਦੇ ਫ਼ੌਜੀ ਸਕੂਲ ਵਿਚ ਸਿੱਖਿਆ ਪ੍ਰਾਪਤ ਕੀਤੀ ਅਤੇ 16 ਸਾਲਾਂ ਦੀ ਉਮਰ ਵਿਚ ਇਕ ਨੌਜਵਾਨ ਫ਼ੌਜੀ ਦੇ ਰੂਪ ਵਿਚ ਹਿੰਦੁਸਤਾਨ ਆਇਆ । ਇਸ ਨੇ 1813 ਤੋਂ 1816 ਈ. ਤੀਕ ਜਾਵਾ ਟਾਪੂ ਦੇ ਸਰਵੇਖਣ ਵਿਚ ਹਿੱਸਾ ਲਿਆ ਅਤੇ ਇਸ ਤੋਂ ਪਿੱਛੋਂ 27 ਸਾਲ ਤੱਕ ਹਿੰਦੁਸਤਾਨ ਦੇ ਸਰਵੇਖਣ ਵਿਭਾਗ ਵਿਚ ਕੰਮ ਕੀਤਾ ।

ਐਵਰੈਸਟ ਦੀ ਜ਼ਮੀਨ ਦੀ ਪੈਮਾਇਸ਼ ਸਬੰਧੀ ਇਸ ਵੱਲੋਂ ਕੀਤੀ ਸੇਵਾ ਬੜੀ ਹੀ ਚੰਗੀ ਗਿਣੀ ਜਾਂਦੀ ਹੈ । ਹਿਮਾਲਾ ਪਰਬਤ ਦੀ ਸਭ ਤੋਂ ਉੱਚੀ ਚੋਟੀ ਦਾ ਨਾਂ ਇਸ ਦੇ ਨਾਂ ਉੱਤੇ ਹੀ ਰੱਖਿਆ ਗਿਆ ਸੀ ।

ਇਸ ਦੀ ਮੌਤ 1 ਦਸੰਬਰ, 1866 ਨੂੰ ਲੰਡਨ ਵਿਚ ਹੋਈ ।

**ਔਰੰਗਜ਼ੇਬ (ਆਲਮਗੀਰ)** : ਇਸ ਦਾ ਪੂਰਾ ਨਾਂ ਅਬੂ-ਜ਼ਫ਼ਰ ਮੁਹੀਉੱਦੀਨ ਮੁਹੰਮਦ ਔਰੰਗਜ਼ੇਬ ਸੀ । ਇਹ ਮੁਗ਼ਲ ਸ਼ਹਿਨਸ਼ਾਹ ਸ਼ਾਹਜਹਾਨ ਦਾ ਤੀਜਾ ਪੁੱਤਰ ਸੀ । ਇਸ ਦਾ ਜਨਮ ਅਰਜਮੰਦ ਬਾਨੋ ਦੇ ਉਦਰ ਤੋਂ 3 ਨਵੰਬਰ, 1618 ਨੂੰ ਉਜੈਨ ਦੇ ਨੇੜੇ ਦੋਹਦ ਵਿਖੇ ਹੋਇਆ ।

ਸੰਨ 1635 ਵਿਚ ਇਸ ਦੇ ਪਿਤਾ ਸ਼ਹਿਨਸ਼ਾਹ ਸ਼ਾਹਜਹਾਨ ਨੇ ਇਸ ਨੂੰ ਦਸ ਹਜ਼ਾਰੀ ਮਨਸਬਦਾਰ ਬਣਾ ਦਿੱਤਾ। ਸੰਨ 1636 ਤੋਂ 1644 ਤੱਕ ਇਹ ਦੱਖਨ ਦਾ ਸੂਬੇਦਾਰ ਰਿਹਾ । ਇਸ ਸੂਬੇ ਦਾ ਰਾਜ-ਪ੍ਰਬੰਧ

ਇਸਨੇ ਬਹੁਤ ਸਫਲਤਾ ਨਾਲ ਚਲਾਇਆ । ਸੰਨ 1645 ਵਿਚ ਇਸਨੂੰ ਗੁਜਰਾਤ ਦਾ ਸੂਬੇਦਾਰ ਬਣਾ ਦਿੱਤਾ ਗਿਆ। ਇਸ ਦੁਆਰਾ ਕੀਤੇ ਗਏ ਚੰਗੇ ਪ੍ਰਬੰਧ ਕਾਰਨ ਇਸ ਨੂੰ ਬਲਖ ਅਤੇ ਬਦਖਸ਼ਾਂ ਉੱਤੇ ਚੜ੍ਹਾਈ ਕਰਨ ਲਈ ਭੇਜਿਆ ਗਿਆ । ਇਥੇ ਇਸਨੇ ਬਹੁਤ ਬਹਾਦਰੀ ਦਾ ਸਬੂਤ ਦਿੱਤਾ। ਅਗਸਤ, 1652 ਵਿਚ ਔਰੰਗਜ਼ੇਬ ਨੂੰ ਦੋਬਾਰਾ ਦੱਖਣ ਦਾ ਸੂਬੇਦਾਰ ਬਣਾ ਦਿੱਤਾ ਗਿਆ। ਦੱਖਣ ਦੀ ਸੂਬੇਦਾਰੀ ਦੇ ਇਹ 6 ਸਾਲ ਔਰੰਗਜ਼ੇਬ ਲਈ ਬਹੁਤ ਮਹੱਤਵਪੂਰਨ ਸਿੱਧ ਹੋਏ ।



**ਆਲਮਗੀਰ ਔਰੰਗਜ਼ੇਬ**

ਸੰਨ 1658 ਵਿਚ ਔਰੰਗਜ਼ੇਬ ਆਪਣੇ ਪਿਤਾ ਸ਼ਾਹਜਹਾਨ ਨੂੰ ਆਗਰੇ ਦੇ ਕਿਲੇ ਵਿਚ ਕੈਦ ਕਰ ਕੇ 21 ਜੁਲਾਈ ਨੂੰ ਦਿੱਲੀ ਦੇ ਤਖ਼ਤ ਉੱਤੇ ਬੈਠਾ । ਵੱਡੇ ਭਾਈ ਦਾਰਾ ਸ਼ਿਕੋਹ ਨੂੰ ਇਸ ਨੇ ਕਾਜ਼ੀਆਂ ਤੋਂ ਫਤਵਾ ਲੈ ਕੇ ਕਿ ਇਹ ਇਸਲਾਮ ਦੇ ਨਿਯਮਾਂ ਤੋਂ ਵਿਰੁੱਧ ਚਲਦਾ ਹੈ, ਸਤੰਬਰ 1659 ਵਿਚ ਦਿੱਲੀ ਵਿਚ ਕਤਲ ਕਰਵਾ ਦਿੱਤਾ ।

ਇਸ ਦਾ ਛੋਟਾ ਭਾਈ ਮੁਰਾਦ ਜੋ ਤਖ਼ਤ ਦਾ ਅਭਿਲਾਸ਼ੀ ਸੀ, ਨੂੰ ਇਸਨੇ ਪਹਿਲਾਂ ਹੀ ਇਹ ਸਮਝਾਇਆ ਕਿ ਮੈਂ ਬਾਦਸ਼ਾਹਤ ਨਹੀਂ ਚਾਹੁੰਦਾ, ਕੇਵਲ ਕਾਫ਼ਰ ਦਾਰਾ ਨੂੰ ਬਾਦਸ਼ਾਹ ਦੇਖਣਾ ਪਸੰਦ ਨਹੀਂ ਕਰਦਾ, ਇਸ ਲਈ ਤੇਰੀ ਸਹਾਇਤਾ ਨਾਲ ਦਾਰਾ ਨੂੰ ਮਾਰ ਕੇ ਤਾਜ ਤੇਰੇ ਸਿਰ ਦੇ ਕੇ ਮੈਂ ਮੱਕੇ ਨੂੰ ਚਲਾ ਜਾਵਾਂਗਾ । ਮੁਰਾਦ, ਦੰਭੀ ਦੇ ਪੇਚ ਵਿਚ ਫਸ ਗਿਆ ਅਤੇ ਔਰੰਗਜ਼ੇਬ ਨਾਲ ਮਿਲ ਕੇ ਆਗਰੇ ਪਾਸ ਫ਼ਤਹਿਬਾਦ ਦੇ ਮੁਕਾਮ ਤੇ ਦਾਰਾ ਨੂੰ ਹਾਰ ਦੇਣ ਦਾ ਕਾਰਨ ਬਣਿਆ ।

ਔਰੰਗਜ਼ੇਬ ਨੇ ਜੰਗ ਜਿੱਤ ਕੇ ਭਾਰੀ ਜ਼ਿਆਫਤ ਕੀਤੀ ਅਤੇ ਮੁਰਾਦ ਨੂੰ ਸ਼ਰਾਬ ਵਿਚ ਮਸਤ ਕਰਕੇ ਗਵਾਲੀਅਰ ਦੇ ਕਿਲੇ ਵਿਚ ਕੈਦ ਕਰ ਦਿੱਤਾ । ਤਿੰਨ ਸਾਲ ਪਿੱਛੋਂ ਇਕ ਸੱਯਦ ਦੇ ਖ਼ੂਨ ਦਾ ਅਪਰਾਧ ਉਸ ਦੇ ਮੱਥੇ ਮੜ੍ਹ ਕੇ ਉਸ ਨੂੰ ਕਤਲ ਕਰਵਾ ਦਿੱਤਾ ।

ਇਸ ਤਰ੍ਹਾਂ ਪਰਿਵਾਰ ਨੂੰ ਕੈਦ ਅਥਵਾ ਕਤਲ ਕਰਕੇ ਔਰੰਗਜ਼ੇਬ ਨੇ ਆਲਮਗੀਰ ਦਾ ਖ਼ਿਤਾਬ ਧਾਰਨ ਕੀਤਾ । ਇਹ ਸੁੰਨੀ ਮਤ ਦਾ ਪੱਕਾ ਮੁਸਲਮਾਨ ਬਾਦਸ਼ਾਹ, ਵਿਦਵਾਨ, ਮਿਹਨਤੀ ਅਤੇ ਰਾਜ-ਪ੍ਰਬੰਧ ਕਰਨ ਵਿਚ ਚੰਗਾ ਚਤੁਰ ਸੀ । ਇਹ ਬਹੁਤ ਸਾਦੇ ਕੱਪੜੇ ਪਹਿਨਦਾ ਅਤੇ ਸਾਦੀ ਖ਼ੁਰਾਕ ਖਾਂਦਾ ਸੀ । ਸ਼ਰਾਬ ਨਹੀਂ ਵਰਤਦਾ ਸੀ। ਇਸ ਨੇ ਆਪਣੇ ਨਿਜੀ ਖ਼ਰਚ ਬਹੁਤ ਘਟਾਏ ਹੋਏ ਸਨ । ਵਿਹਲੇ ਸਮੇਂ ਵਿਚ ਆਪਣੇ ਹੱਥੀ ਟੋਪੀਆਂ ਬਣਾਉਣ ਅਤੇ ਕੁਰਾਨ ਦੀਆਂ ਖ਼ੁਸ਼ਖ਼ਤ ਨਕਲਾਂ ਕਰਨ ਦਾ ਕੰਮ ਕਰਦਾ ਸੀ ਪਰ ਇਸਲਾਮ ਅਤੇ ਹਿੰਦੂ ਆਦਿ ਧਰਮਾਂ ਨੂੰ ਸਮ-ਭਾਵ ਨਾਲ ਨਹੀਂ ਦੇਖਦਾ ਸੀ ਸਗੋਂ ਇਤਨਾ ਮਤਾਂਧ ਹੋ ਗਿਆ ਕਿ ਵੱਡੇ ਵੱਡੇ ਅਨਰਥ ਕਰਨ ਤੋਂ ਇਸ ਦਾ ਮਨ ਸੰਕੋਚ ਨਹੀਂ ਕਰਦਾ ਸੀ । ਆਪਣੇ ਦੀਨੀ ਭਾਈਆਂ ਤੋਂ ਮੁਹਈਉੱਦੀਨ ਦੀ ਪਦਵੀ ਪ੍ਰਾਪਤ ਕਰਕੇ ਜਾਮੇ ਵਿਚ ਨਹੀਂ ਸਮਾਉਂਦਾ ਸੀ ।

ਔਰੰਗਜ਼ੇਬ ਨੇ ਲਗਭਗ 50 ਸਾਲ ਰਾਜ ਕੀਤਾ । ਪਹਿਲੇ 25 ਸਾਲ ਇਹ ਉੱਤਰੀ ਭਾਰਤ ਵਿਚ ਰਿਹਾ ।

ਇਸ ਸਮੇਂ ਇਸ ਨੇ ਮੁਗ਼ਲ ਸਾਮਰਾਜ ਦੀ ਨੀਤੀ ਵਿਚ ਮੌਲਿਕ ਤਬਦੀਲੀਆਂ ਕੀਤੀਆਂ ਅਤੇ ਦੱਖਣ ਤੇ ਉੱਤਰ-ਪੱਛਮ ਦੀਆਂ ਕਠਨ ਸਮੱਸਿਆਵਾਂ ਨੂੰ ਸੁਲਝਾਉਣ ਲਈ ਬਹੁਤ ਜਤਨ ਕੀਤੇ । ਇਸ ਦੇ ਨਾਲ ਨਾਲ ਹੀ ਆਪਣੇ ਰਾਜ ਨੂੰ ਦੱਖਣ ਵੱਲ ਵਧਾਉਣ ਵਿਚ ਵੀ ਇਸ ਨੇ ਕੋਈ ਕਸਰ ਬਾਕੀ ਨਾ ਛੱਡੀ । ਇਸ ਨੇ ਢਹਿੰਦੀਆਂ ਕਲਾਂ ਵੱਲ ਜਾ ਰਹੀ ਮੁਸਲਮਾਨ ਕੌਮ ਨੂੰ ਮੁੜ ਪੈਰਾਂ ਤੇ ਖੜ੍ਹਿਆਂ ਕਰਨ ਲਈ ਅਤੇ ਆਪਣੇ ਧਾਰਮਿਕ ਵਿਚਾਰਾਂ ਨੂੰ ਅਮਲੀ ਜਾਮਾ ਪਹਿਨਾਉਣ ਲਈ ਹਿੰਦੂਆਂ ਵਿਰੁੱਧ ਬੇਹੱਦ ਅਤਿਆਚਾਰ ਅਤੇ ਅਨਿਆਂ ਕੀਤੇ । ਇਸ ਨੇ ਹਿੰਦੂ ਧਰਮ ਸਥਾਨਾਂ ਨੂੰ ਢਾਹ ਢੇਰੀ ਕਰ ਦਿੱਤਾ ਅਤੇ ਹਿੰਦੂਆਂ ਦੇ ਮੇਲੇ, ਮੰਦਰਾਂ ਦੇ ਉਤਸਵ ਤੇ ਕਾਂਸ਼ੀ ਦੇ ਵੈਦਿਕ ਸਕੂਲ ਜਬਰਨ ਬੰਦ ਕਰ ਦਿੱਤੇ । ਕਈ ਮੰਦਰਾਂ ਦੀ ਥਾਂ ਮਸੀਤਾਂ ਬਣਵਾ ਦਿੱਤੀਆਂ । ਅਕਬਰ ਦਾ ਹਟਾਇਆ ਜਜ਼ੀਆ ਫਿਰ ਲਗਾ ਦਿੱਤਾ । ਇਸ ਤਰ੍ਹਾਂ ਭੇਦ-ਭਾਵ ਦੀ ਨੀਤੀ ਨਾਲ ਅਤੇ ਕਈ ਲਾਲਚ ਦੇ ਕੇ ਇਸ ਨੇ ਹਿੰਦੂਆਂ ਨੂੰ ਮੁਸਲਮਾਨ ਬਣਾਉਣ ਦੀ ਪੂਰੀ ਕੋਸ਼ਿਸ਼ ਕੀਤੀ ।

ਜਜ਼ੀਆ ਆਦਿ ਟੈਕਸ ਅਤੇ ਹਿੰਦੂਆਂ ਉਪਰ ਬਹੁਤ ਜ਼ੁਲਮ ਹੁੰਦਾ ਦੇਖ ਕੇ ਸਾਰੇ ਰਾਜਪੂਤ ਜੋ ਅਕਬਰ ਦੇ ਮਿੱਤਰ ਸਨ, ਇਸ ਦੇ ਵੈਰੀ ਹੋ ਗਏ। ਇਸ ਦੇ ਸਬੰਧ ਵਿਚ ਉਦੇਪੁਰ ਦੇ ਰਾਜਾ ਰਾਜ ਸਿੰਘ ਨੇ ਔਰੰਗਜ਼ੇਬ ਨੂੰ 1680 ਈ. ਵਿਚ ਜੋ ਚਿੱਠੀ ਲਿੱਖੀ ਸੀ, ਉਹ ਵੇਖਣਯੋਗ ਹੈ। ਰਾਜਾ ਲਿਖਦਾ ਹੈ :

"ਆਪ ਦੇ ਵੱਡਿਆਂ ਨੇ ਹਿੰਦੂ, ਮੁਸਲਮਾਨ, ਯਹੂਦੀ, ਈਸਾਈ, ਬਲਕਿ ਜੋ ਰੱਬ ਨੂੰ ਭੀ ਨਹੀਂ ਮੰਨਦੇ ਸਨ, ਉਨ੍ਹਾਂ ਨੂੰ ਵੀ ਇਕੋ ਜਿਹਾ ਪਾਲਿਆ । ਆਪ ਦੀ ਅਮਲਦਾਰੀ ਵਿਚ ਕਈ ਘਰੋਂ ਬਾਹਰ ਹੋਏ ਫ਼ਿਰਦੇ ਹਨ, ਕਈ ਦੇਸ਼ ਛੱਡ ਗਏ ਹਨ । ਸਾਰੇ ਪਰਲੋ ਆ ਰਹੀ ਹੈ । ਲੋਕ ਭੁੱਖ ਨਾਲ ਮਰ ਰਹੇ ਹਨ । ਆਪਦੀ ਪਰਜਾ ਪੈਰਾਂ ਹੇਠਾਂ ਕੁਚਲੀ ਜਾ ਰਹੀ ਹੈ । ਸਿਪਾਹੀ ਰੋ ਰਹੇ ਹਨ, ਸੌਦਾਗਰ ਪਿੱਟ ਰਹੇ ਹਨ । ਜੋ ਬਾਦਸ਼ਾਹ ਐਸੀ ਦੁਖੀ ਪਰਜਾ ਤੋਂ ਟੈਕਸ ਮੰਗੇ, ਉਸਦਾ ਰਾਜ ਕਿਸ ਤਰ੍ਹਾਂ ਕਾਇਮ ਰਹਿ ਸਕਦਾ ਹੈ? ਜੇ ਆਪ ਨੂੰ ਆਪਣੀ ਧਰਮ-ਪੁਸਤਕ ਤੇ ਨਿਸ਼ਚਾ ਹੈ ਤਾਂ ਉਸ ਵਿਚ ਦੇਖੋਗੇ ਕਿ ਖ਼ੁਦਾ ਸਭ ਦਾ ਸਾਂਝਾ ਹੈ, ਕੇਵਲ ਮੁਸਲਮਾਨਾਂ ਦਾ ਹੀ ਨਹੀਂ । ਮਸੀਤਾਂ ਵਿਚ ਜਿਸ ਦੀ ਅਰਾਧਨਾ ਹੁੰਦੀ ਹੈ, ਉਸ ਦੇ ਘੰਟੇ ਠਾਕੁਰਦੁਆਰੇ ਅੰਦਰ ਵੱਜਦੇ ਹਨ । ਜਦ ਅਸੀਂ ਕਿਸੇ ਮੁਸੱਵ੍ਰ ਦੀ ਬਣਾਈ ਮੂਰਤੀ ਵਿਗਾੜਦੇ ਹਾਂ ਤਦ ਬਿਨਾਂ ਸੰਸੇ ਚਿੱਤਰਕਾਰ ਨੂੰ ਨਾਰਾਜ਼ ਕਰਦੇ ਹਾਂ । ਇਸੇ ਤਰ੍ਹਾਂ ਜੋ ਰੱਬ ਦੀ ਰਚਨਾ ਭੰਗ ਕਰਦਾ ਹੈ, ਉਹ ਉਸ ਦੇ ਕ੍ਰੋਧ ਦਾ ਅਧਿਕਾਰੀ ਹੁੰਦਾ ਹੈ ਜੋ ਮਸੂਲ ਆਪ ਗ਼ਰੀਬ ਹਿੰਦੂਆਂ ਤੋਂ ਮੰਗਦੇ ਹੋ ਇਹ ਨਾਵਾਜਿਬ ਹੈ । ਉਨ੍ਹਾਂ ਪਾਸ ਦੇਣ ਨੂੰ ਕਿਥੇ ਹੈ ? ਪਰ ਜੇ ਆਪ ਨੇ ਜਜ਼ੀਆ ਲਾਉਣਾ ਹੀ ਹੈ ਤਾਂ ਮਹਾਰਾਜਾ ਰਾਮ ਸਿੰਘ ਅਤੇ ਮੈਥੋਂ ਮੰਗੋ । ਨਿੱਕੀਆਂ ਮੱਖੀਆਂ ਮਾਰਨ ਤੋਂ ਆਪ ਦੀ ਬਜ਼ੁਰਗੀ

ਨੂੰ ਦਾਗ਼ ਲਗਦਾ ਹੈ । ਮੈਂ ਹੈਰਾਨ ਹਾਂ ਕਿ ਆਪਦੇ ਮੰਤਰੀ ਆਪ ਨੂੰ ਕਿਉਂ ਨਹੀਂ ਦੱਸਦੇ ਕਿ ਅਜਿਹੀਆਂ ਗੱਲਾਂ ਆਪ ਦੀ ਸ਼ਾਨ ਦੇ ਵਿਰੁੱਧ ਹਨ ।''

ਇਹ ਬਾਦਸ਼ਾਹ ਰਾਗ ਵਿਦਿਆ ਦਾ ਵੱਡਾ ਵੈਰੀ ਸੀ ਕਿਉਂਕਿ ਇਹ ਗਾਉਣਾ-ਵਜਾਉਣਾ ਮੁਹੰਮਦੀ ਸ਼ਰ੍ਹਾ ਦੇ ਵਿਰੁੱਧ ਜਾਣਦਾ ਸੀ । ਇਸੇ ਲਈ ਇਸਨੇ ਸਭ ਸ਼ਾਹੀ ਗਵਈਏ ਮੌਕੂਫ਼ ਕਰ ਦਿੱਤੇ ਸਨ । ਇਕ ਵੇਰ ਦਿੱਲੀ ਦੇ ਸਾਰੇ ਰਾਗੀ ਵੱਡਾ ਕੁਲਾਹਲ ਕਰਦੇ ਹੋਏ ਸ਼ਾਹੀ ਮਹਿਲ ਕੋਲੋਂ ਦੀ ਇਕ ਜਨਾਜ਼ੇ ਪਿੱਛੇ ਜਾ ਰਹੇ ਸਨ । ਪੁੱਛਣ ਤੇ ਬਾਦਸ਼ਾਹ ਨੂੰ ਉੱਤਰ ਮਿਲਿਆ ਕਿ ਆਪ ਦੀ ਅਮਲਦਾਰੀ ਵਿਚ ਰਾਗ ਮਰ ਗਿਆ ਹੈ, ਉਸ ਨੂੰ ਦਫ਼ਨ ਕਰਨ ਜਾ ਰਹੇ ਹਾਂ । ਔਰੰਗਜ਼ੇਬ ਨੇ ਆਖਿਆ ਕਿ ਇਸ ਸ਼ੈਤਾਨ ਨੂੰ ਡੂੰਘਾ ਦੱਬਣਾ ਤਾਂ ਕਿ ਫੇਰ ਬਾਹਰ ਨਾ ਨਿਕਲੇ ।

ਔਰੰਗਜ਼ੇਬ ਦੇ ਅਤਿਆਚਾਰਾਂ ਨੇ ਹੀ ਸ਼ਿਵਾ ਜੀ ਨੂੰ ਇਸ ਦਾ ਵੈਰੀ ਬਣਾਇਆ ਜਿਸ ਤੋਂ ਮਰਹੱਟੇ ਮੁਗ਼ਲ ਰਾਜ ਦੀ ਜੜ੍ਹ ਪੁੱਟਣ ਤੇ ਲੱਗੇ । ਸ਼ਿਵਾ ਜੀ ਦੀ ਮੌਤ ਪਿੱਛੋਂ ਆਪਣੇ ਇਰਾਦੇ ਪੂਰੇ ਕਰਨ ਦਾ ਸੋਹਣਾ ਮੌਕਾ ਸਮਝ ਕੇ ਔਰੰਗਜ਼ੇਬ ਦੱਖਣ ਵੱਲ ਗਿਆ । ਲੰਬੇ ਸਮੇਂ ਦੀ ਲੜਾਈ ਮਗਰੋਂ ਇਸ ਨੇ ਗੋਲਕੁੰਡਾ ਤੇ ਬੀਜਾਪੁਰ ਦੀਆਂ ਕਮਜ਼ੋਰ ਰਿਆਸਤਾਂ ਜਿੱਤ ਕੇ ਮੁਗ਼ਲ ਸਾਮਰਾਜ ਵਿਚ ਸ਼ਾਮਲ ਕਰ ਲਈਆਂ ਅਤੇ 1689 ਵਿਚ ਸ਼ਿਵਾਜੀ ਦੇ ਨਾਲਾਇਕ ਤੇ ਅੱਯਾਸ਼ ਪੁੱਤਰ ਸੰਭਾਜੀ ਨੂੰ ਕਤਲ ਕਰਕੇ ਬਹੁਤ ਸਾਰੇ ਮਰਹੱਟਾ ਰਾਜ ਉੱਤੇ ਇਸ ਨੇ ਕਬਜ਼ਾ ਕਰ ਲਿਆ ਪਰ ਮਰਹੱਟਿਆਂ ਨੇ ਇਸ ਨੂੰ ਚੈਨ ਨਾਲ ਨਾ ਬੈਠਣ ਦਿੱਤਾ ਅਤੇ ਉਹ ਮੁਗ਼ਲ ਸਾਮਰਾਜ ਦੀਆਂ ਜੜ੍ਹਾਂ ਖੋਖਲੀਆਂ ਕਰਨ ਵਿਚ ਸਫਲ ਹੋ ਗਏ । ਇਸ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੂੰ ਕਤਲ ਕਰਕੇ ਸਾਰੇ ਸਿੱਖਾਂ ਦੇ ਮਨ ਵਿਚ ਦੁਸ਼ਮਨੀ ਦਾ ਬੀਜ ਬੀਜ ਦਿੱਤਾ ਜਿਸ ਦਾ ਫਲ ਇਸ ਦੀ ਔਲਾਦ ਨੂੰ ਭੋਗਣਾ ਪਿਆ । ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਸ ਨੂੰ 'ਜ਼ਫ਼ਰਨਾਮਾ' ਭੇਜਿਆ ਸੀ ਜਿਸ ਵਿਚ ਇਸ ਦੀਆਂ ਕਰਨੀਆਂ ਦਾ ਪਰਦਾ ਫਾਸ਼ ਕੀਤਾ ਸੀ ।

ਔਰੰਗਜ਼ੇਬ ਮਰਨ ਸਮੇਂ ਆਪਣੀ ਕਰਨੀ ਉਪਰ ਖ਼ੁਦ ਪਛਤਾਉਂਦਾ ਸੀ । ਉਹ ਆਪਣੇ ਪੁੱਤਰ ਨੂੰ ਲਿਖਦਾ ਹੈ- ''ਅਵਗੁਣਾਂ ਤੋਂ ਛੁੱਟ ਮੈਂ ਇਸ ਸੰਸਾਰ ਵਿਚ ਆਪਣੇ ਨਾਲ ਕੁਝ ਨਹੀਂ ਲਿਆਇਆ ਅਤੇ ਪਾਪ ਹੀ ਇਕੱਠੇ ਕਰਕੇ ਲੈ ਚਲਿਆ ਹਾਂ । ਮੈਂ ਭਾਰੀ ਭੁੱਲਾਂ ਕੀਤੀਆਂ ਹਨ ਅਤੇ ਪਤਾ ਨਹੀਂ ਕਿ ਕੀ ਸਜ਼ਾ ਮਿਲੇਗੀ । ਮੈਨੂੰ ਨਜਾਤ ਲਈ ਭਾਰੀ ਚਿੰਤਾ ਹੈ।''

ਆਲਮਗੀਰ 51 ਸਾਲ ਬਾਦਸ਼ਾਹੀ ਕਰਕੇ 91 ਸਾਲ 17 ਦਿਨ ਦੀ ਉਮਰ ਭੋਗ ਕੇ ਅਹਿਮਦਨਗਰ ਵਿਖੇ 2 ਮਾਰਚ, 1707 (ਸੰਮਤ 1763) ਨੂੰ ਇਸ ਦੁਨੀਆ ਤੋਂ ਕੂਚ ਕਰ ਗਿਆ । ਇਸ ਨੂੰ ਦੌਲਤਾਬਾਦ ਦੇ ਕੋਲ ਰੋਜ਼ੇ ਵਿਚ ਦਫ਼ਨ ਕੀਤਾ ਗਿਆ । ਇਸਦੇ ਪੰਜ ਪੁੱਤਰ ਅਤੇ ਪੰਜ ਪੁੱਤਰੀਆਂ ਸਨ । ਇਸ ਦੇ ਅੱਖਾਂ ਮੀਟਦਿਆਂ ਹੀ ਮੁਗ਼ਲ ਸਾਮਰਾਜ ਖੇਰੂੰ ਖੇਰੂੰ ਹੋ ਗਿਆ ।



ਬਾਦਸ਼ਾਹ ਔਰੰਗਜ਼ੇਬ ਦੁਆਰਾ ਆਪਣੀ ਮਲਿਕਾ ਦੀ ਯਾਦ ਵਿਚ ਔਰੰਗਾਬਾਦ ਵਿਖੇ ਬਣਵਾਇਆ ਮਕਬਰਾ

ਹ.ਪੁ.-ਮ.ਕੋ.; ਏ ਬ੍ਰੀਫ਼ ਹਿਸਟਰੀ ਆਫ਼ ਔਰੰਗੇਜ਼ੇਬ (1930)-ਜਾਦੂ ਨਾਥ ਸਰਕਾਰ; ਅਨੈਕਡੋਟਸ ਆਫ਼ ਔਰੰਗਜ਼ੇਬ (1912)- ਜਾਦੂ ਨਾਥ ਸਰਕਾਰ; ਐਨ. ਇਸ.

**ਔਰੰਗ ਨਗਰ** : ਹਰਿਆਣਾ ਰਾਜ ਵਿਚ ਇਹ ਭਿਵਾਨੀ ਜ਼ਿਲ੍ਹੇ ਦਾ ਭਿਵਾਨੀ-ਰੋਹਤਕ ਸੜਕ ਉੱਪਰ ਵਾਕਿਆ ਇਕ ਕਸਬਾ ਸੀ। ਇਹ ਇਕ ਵੱਡੇ ਥੇਹ ਤੋਂ ਹੇਠਾਂ ਵੱਲ ਨੂੰ ਵਸਿਆ ਹੋਇਆ ਸੋ ਜੋ ਅਗਰੋਹੇ ਦੇ ਥੇਹ ਵਾਂਗ ਕਈ ਮੀਲ ਲੰਬਾ ਥੇਹ ਬਣ ਗਿਆ ਹੈ । ਇਹ ਨਾਲ ਲਗਦੀ ਧਰਤੀ ਤੋਂ ਇਕ-ਇਕ ਦੋ-ਦੋ ਮੰਜ਼ਿਲਾਂ ਉੱਚਾ ਵੀ ਹੈ। ਕਈ ਥਾਈਂ ਇਸ ਥੇਹ ਉੱਤੇ ਖੇਤੀ ਵੀ ਹੋਣੀ ਸ਼ੁਰੂ ਹੋ ਗਈ ਹੈ । ਬਾਮਲਾ ਆਦਿ ਵਰਗੇ ਆਲੇ-ਦੁਆਲੇ ਦੇ ਪਿੰਡਾਂ ਦੇ ਮਕਾਨਾਂ ਦੀ ਉਸਾਰੀ ਵਿਚ ਖ਼ਾਸ ਲੰਬਾਈ ਚੌੜਾਈ ਦੀਆਂ ਪੱਕੀਆਂ ਇੱਟਾਂ ਵਰਤੀਆਂ ਗਈਆਂ ਹਨ। ਇਨ੍ਹਾਂ ਥੇਹਾਂ ਵਿਚੋਂ ਪੁਰਾਣੇ ਸਮੇਂ ਦੀਆਂ ਮੂਰਤੀਆਂ, ਪੁਰਾਣੇ ਸਿੱਕਿਆਂ ਦੇ ਮਿੱਟੀ ਦੇ ਸਾਂਚੇ ਅਤੇ ਛੋਟੀਆਂ ਵਡੀਆਂ ਮੋਹਰਾਂ ਸਮੇਂ ਸਮੇਂ ਨਿਕਲਦੀਆਂ ਰਹੀਆਂ ਹਨ । ਸਿੱਕੇ ਤਾਂਬੇ ਦੇ ਹਨ ਅਤੇ ਕੁਸ਼ਾਨ ਬੰਸੀ ਰਾਜਿਆਂ ਦੇ ਸਮੇਂ ਦੇ ਹਨ । ਇਥੋਂ ਅਜੇ ਤੱਕ ਕੁਸ਼ਾਨਾਂ ਤੋਂ ਪਿਛਲੇਰੇ ਸਮੇਂ ਦੇ ਸਿੱਕੇ ਨਹੀਂ ਮਿਲੇ । ਇਸ ਤੋਂ ਇਹ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਇਹ ਸ਼ਹਿਰ ਕੁਸ਼ਾਨਾਂ ਦੇ ਸਮੇਂ ਤੋਂ ਬਾਅਦ ਛੇਤੀ ਹੀ ਤਬਾਹ ਹੋਇਆ । ਪੱਕੇ ਤੌਰ ਤੇ ਨਹੀਂ ਦਸਿਆ ਜਾ ਸਕਦਾ ਕਿ ਉਸ ਸਮੇਂ ਇਸ ਸ਼ਹਿਰ ਦਾ ਕੀ ਨਾਂ ਸੀ । ਹਰਿਆਣੇ ਵਿਚ ਕਈ ਹੋਰ ਵੀ ਥੇਹ ਹਨ ਜਿਥੋਂ ਪੁਰਾਣੇ ਸਮਿਆਂ ਦੇ ਸਿੱਕੇ ਤੇ ਬੁੱਤ ਨਿਕਲੇ ਹਨ ।

28° 48' ਉ. ਵਿਥ.; 76° 8' ਪੂ. ਲੰਬ.

**ਔਰੰਗਾਬਾਦ** : ਜ਼ਿਲ੍ਹਾ – ਮਹਾਰਾਸ਼ਟਰ ਰਾਜ ਦਾ ਇਹ ਇਕ ਜ਼ਿਲ੍ਹਾ ਹੈ ਜੋ ਪ੍ਰਬੰਧ ਲਈ 9 ਤਅਲੁਕਿਆਂ ਤੇ 3 ਮਹਾਲਾਂ ਵਿਚ ਵੰਡਿਆ ਹੋਇਆ ਹੈ । ਇਸ ਦਾ ਰਕਬਾ 16,306 ਵ. ਕਿ. ਮੀ. ਅਤੇ ਵਸੋਂ 22,13,789 (1991) ਹੈ ।

ਇਸੇ ਜ਼ਿਲ੍ਹੇ ਵਿਚ ਭਾਰਤ ਦੀਆਂ ਸੰਸਾਰ-ਪ੍ਰਸਿੱਧ ਅਲੋਰਾ ਅਤੇ ਅਜੰਤਾ ਦੀਆਂ ਗੁਫ਼ਾਵਾਂ ਹਨ । ਦੌਲਤਾਬਾਦ ਦਾ ਕਿਲਾ, ਜੋ ਕਿ ਆਪਣੀ ਬਣਤਰ ਵਿਚ ਬਹੁਤ ਹੀ ਸੋਹਣਾ ਹੈ, ਇਸੇ ਜ਼ਿਲ੍ਹੇ ਵਿਚ ਹੈ ।

ਖੁਲਦਾਬਾਦ ਵਿਚ ਔਰੰਗਜ਼ੇਬ ਤੇ ਹੈਦਰਾਬਾਦ ਦੇ ਰਾਜ-ਘਰਾਣੇ ਦੇ ਮੋਢੀ ਆਸਫ਼ ਜਾਹ ਦੇ ਮਕਬਰੇ ਹਨ ।

ਇਸ ਜ਼ਿਲ੍ਹੇ ਦੀ ਜ਼ਮੀਨ ਆਮ ਤੌਰ ਤੇ ਪਠਾਰੀ ਹੈ ਜਿਸਦੀ ਉਚਾਈ 457 ਮੀ. ਦੇ ਲਗਭਗ ਹੈ । ਉੱਤਰ ਵਿਚ ਅਜੰਤਾ ਦੀਆਂ ਪਹਾੜੀਆਂ ਅਤੇ ਉੱਤਰ-ਪੱਛਮ ਵਿਚ ਸਤਮਾਲਾ ਪਹਾੜੀਆਂ ਹਨ ਜੋ 600 ਤੋਂ 900 ਮੀ. ਤੱਕ ਉੱਚੀਆਂ ਹਨ । ਕਪਾਹ, ਤੇਲ ਦੇ ਬੀਜ, ਕਣਕ, ਜਵਾਰ ਤੇ ਦਾਲਾਂ ਇਥੋਂ ਦੀਆਂ ਮਸ਼ਹੂਰ ਫ਼ਸਲਾਂ ਹਨ ।

ਇਸ ਜ਼ਿਲ੍ਹੇ ਵਿਚ ਸਿਰਫ਼ ਇਕ ਹੀ ਛੋਟੀ ਪਟੜੀ ਦੀ ਰੇਲ ਲਾਈਨ ਹੈ ਜੋ ਮਨਮਾੜ ਨੂੰ ਹੈਦਰਾਬਾਦ ਨਾਲ ਮਿਲਾਉਂਦੀ ਹੈ ।

**ਔਰੰਗਾਬਾਦ** : ਸ਼ਹਿਰ – ਇਹ ਮਹਾਰਾਸ਼ਟਰ ਦੇ ਮਰਾਠਵਾੜਾ ਇਲਾਕੇ ਦਾ ਉੱਘਾ ਸ਼ਹਿਰ ਹੈ । ਇਹ ਰਾਜਾਂ ਦੇ ਪੁਨਰਗਠਨ ਤੋਂ ਪਹਿਲਾਂ ਹੈਦਰਾਬਾਦ ਰਾਜ ਵਿਚ ਸੀ । ਇਹ ਗੋਦਾਵਰੀ ਦੇ ਸਹਾਇਕ ਦਰਿਆ ਕੋਮ ਦੇ ਕੋਲ ਸਥਿਤ ਹੈ । ਇਹ ਰੇਲ ਰਾਹੀਂ ਪੂਨੇ ਤੋਂ 222 ਕਿ. ਮੀ., ਹੈਦਰਾਬਾਦ ਤੋਂ 434 ਕਿ. ਮੀ. ਅਤੇ ਬੰਬਈ ਤੋਂ 321 ਕਿ. ਮੀ. ਦੂਰ ਹੈ । ਇਹ ਇਸੇ ਹੀ ਨਾਂ ਦੇ ਜ਼ਿਲ੍ਹੇ ਦਾ ਸਦਰ-ਮੁਕਾਮ ਵੀ ਹੈ ।

ਇਹ ਮਸ਼ਹੂਰ ਇਤਿਹਾਸਕ ਸ਼ਹਿਰ 1610 ਈ. ਵਿਚ ਮਲਕ ਅੰਬਰ ਨੇ, ਜੋ ਕਿ ਇਕ ਹਬਸ਼ੀ ਗ਼ੁਲਾਮ ਸੀ, ਫ਼ਤਹਿਨਗਰ ਦੇ ਨਾਂ ਨਾਲ ਵਸਾਇਆ ਸੀ । ਸ਼ਾਹਜਹਾਨ ਦੇ ਰਾਜ ਵਿਚ ਦੱਖਣ ਦੀ ਸੂਬੇਦਾਰੀ ਕਰਦਿਆਂ ਹੋਇਆਂ ਔਰੰਗਜ਼ੇਬ ਨੇ ਇਸਨੂੰ ਆਪਣੀ ਰਾਜਧਾਨੀ ਬਣਾਇਆ ਅਤੇ ਇਸ ਦਾ ਨਾਂ ਔਰੰਗਾਬਾਦ ਰੱਖਿਆ । ਮੁਗ਼ਲਾਂ ਦੇ ਰਾਜ ਵਿਚ ਇਹ ਫ਼ੌਜ ਦਾ ਵੱਡਾ ਕੇਂਦਰ ਸੀ । ਰਿਆਸਤ ਹੈਦਰਾਬਾਦ ਦੀ ਰਾਜਧਾਨੀ ਬਹੁਤ ਦੇਰ ਇਥੇ ਹੀ ਰਹੀ । ਰਾਜਧਾਨੀ ਜਦੋਂ ਹੈਦਰਾਬਾਦ ਬਣੀ ਤਾਂ ਇਹ ਸ਼ਹਿਰ ਘਟਣ ਲੱਗ ਪਿਆ । ਹੁਣ ਦੋਬਾਰਾ ਵਸਾਇਆ ਗਿਆ ਹੈ । ਇਥੇ ਕਈ ਇਤਿਹਾਸਕ ਇਮਾਰਤਾਂ ਵੇਖਣ ਵਾਲੀਆਂ ਹਨ। ਇਨ੍ਹਾਂ ਵਿਚੋਂ ਔਰੰਗਜ਼ੇਬ ਦੀ ਪਤਨੀ ਦਾ ਮਕਬਰਾ ਮਸ਼ਹੂਰ ਹੈ ਜਿਸਦੀ ਤੁਲਨਾ ਤਾਜ ਮਹਿਲ ਨਾਲ ਕੀਤੀ ਜਾ ਸਕਦੀ ਹੈ । ਧੁਲੀਆ ਤੋਂ ਸ਼ੋਲਾਪੁਰ ਜਾਣ ਵਾਲੀ ਮੁੱਖ ਸੜਕ ਇਥੋਂ ਦੀ ਹੋ ਕੇ ਜਾਂਦੀ ਹੈ ।

ਇਥੇ ਕਈ ਕਾਲਜ ਹਨ ਅਤੇ ਮਰਾਠਵਾੜਾ ਯੂਨੀਵਰਸਿਟੀ ਵੀ ਇਥੇ ਹੀ ਹੈ । ਇਹ ਸ਼ਹਿਰ ਨਾਲ ਲਗਵੇਂ ਇਲਾਕਿਆਂ ਦਾ ਵਪਾਰਕ ਕੇਂਦਰ ਹੈ । ਔਰੰਗਾਬਾਦ ਰੇਸ਼ਮੀ ਕਪੜੇ ਦਾ ਵੀ ਕੇਂਦਰ ਹੈ । ਇਥੋਂ ਦੀ 'ਔਰੰਗਾਬਾਦੀ ਸਿਲਕ' ਬਹੁਤ ਪ੍ਰਸਿੱਧ ਹੈ ।

ਆਬਾਦੀ - 5,92,709 (1991)

19° 53' ਉ. ਵਿਥ.; 75° 20' ਪੂ. ਲੰਬ.

ਹ.ਪੁ.- ਐਨ. ਬ੍ਰਿ. ਮਾ. 1 : 703

**ਔਰਲੇਆਂ** : ਇਹ ਫ਼ਰਾਂਸ ਦਾ ਇਕ ਵੱਡਾ ਸ਼ਹਿਰ ਹੈ ਜੋ ਪੈਰਿਸ ਤੋਂ 123 ਕਿ. ਮੀ. ਦੱਖਣ-ਪੱਛਮ ਵਿਚ ਲਵਾਰ ਦਰਿਆ ਤੇ ਵਸਿਆ ਹੋਇਆ ਹੈ । ਇਸ ਦੇ 1.5 ਕਿ. ਮੀ. ਉੱਤਰ ਵਿਚ ਫ਼ਰਾਂਸ ਦੀਆਂ ਮੁੱਖ ਰੇਲਵੇ ਲਾਈਨਾਂ ਦਾ ਇਕ ਕੇਂਦਰ ਲਅਬਰੇ ਹੈ । ਇਥੋਂ ਦੇ ਮਸ਼ਹੂਰ ਉਦਯੋਗ-ਤਮਾਕੂ ਤਿਆਰ ਕਰਨਾ, ਕੰਬਲ ਬੁਣਨਾ, ਖੇਤੀਬਾੜੀ ਦੇ ਸੰਦ, ਹੋਰ ਮਸ਼ੀਨਾਂ ਤੇ ਲੋਹੇ ਦੇ ਬਰਤਨ ਬਣਾਉਣਾ ਅਤੇ ਡੱਬਿਆਂ ਵਿਚ ਫਲ ਬੰਦ ਕਰਨਾ ਹਨ । ਇਥੇ ਸ਼ਰਾਬ, ਉੱਨ, ਅਨਾਜ ਅਤੇ ਪਸ਼ੂਆਂ-ਪੰਛੀਆਂ ਦਾ ਵਪਾਰ ਹੁੰਦਾ ਹੈ ।

ਇਹ ਸ਼ਹਿਰ ਕਾਫ਼ੀ ਪੁਰਾਣਾ ਹੈ । ਕੈਲਟਿਕ ਕਬੀਲਿਆਂ ਨੇ ਇਸ ਨੂੰ ਜੀਨਾਬੂਮ ਦੇ ਨਾਂ ਨਾਲ ਵਸਾਇਆ ਸੀ । ਰੋਮਨਾਂ ਨੇ ਨਾਂ ਬਦਲ ਕੇ ਔਰਲੀਏਨਮ ਰੱਖ ਦਿੱਤਾ ਜਿਸ ਤੋਂ ਵਿਗੜ ਕੇ ਮੌਜੂਦਾ ਨਾਂ ਬਣਿਆ। ਸੌ-ਸਾਲਾ ਜੰਗ ਵਿਚ ਇਸ ਸ਼ਹਿਰ ਉੱਤੇ ਅੰਗਰੇਜ਼ਾਂ ਦਾ ਕਬਜ਼ਾ ਹੋ ਗਿਆ ਪਰ ਛੇਤੀ ਹੀ ਜੋਨ ਆਫ਼ ਆਰਕ ਨੇ 1429 ਈ. ਵਿਚ ਇਸ ਨੂੰ ਆਜ਼ਾਦ ਕਰਵਾਇਆ । ਦੂਜੀ ਵੱਡੀ ਲੜਾਈ ਵਿਚ ਬੰਬਾਰੀ ਨਾਲ ਇਸ ਦਾ ਬੜਾ ਨੁਕਸਾਨ ਹੋਇਆ ਜਿਸ ਵਿਚ ਜੋਨ ਆਫ਼ ਆਰਕ ਦੇ ਘਰ ਤੋਂ ਇਲਾਵਾ ਸੇਂਟ ਪਾਲ ਤੇ ਸੇਂਟ ਕਰਾਇਕਸ ਦੇ ਗਿਰਜੇ, ਅਜਾਇਬ ਘਰ ਤੇ ਹੋਰ ਬਹੁਤ ਸਾਰੇ ਮਕਾਨ ਤਬਾਹ ਹੋ ਗਏ ।

ਆਬਾਦੀ - 1,07,905 (1990)

47° 55' ਉ. ਵਿਥ.; 1° 54' ਪੂ. ਲੰਬ.

ਹ. ਪੁ.- ਐਨ. ਪਲੇ. -1971; ਸਟੇ. ਯੀ. ਬੁ. - 1987

**ਔਲ** : ਗਰਭਵਤੀ ਦੀ ਧਰਨ ਵਿਚ ਪਏ ਬੱਚੇ ਲਈ ਔਲ ਪੰਛੀ ਦੇ ਆਲ੍ਹਣੇ ਵਾਂਗ ਹੈ । ਇਹ ਮਸ਼ਕ ਵਾਂਗੂੰ ਪਾਣੀ ਨਾਲ ਭਰੀ ਰਹਿੰਦੀ ਹੈ ਜਿਸ ਦੇ ਆਲੇ-ਦੁਆਲੇ ਇਕ ਮੋਟੀ ਝਿੱਲੀ ਵਲੀ ਹੁੰਦੀ ਹੈ। ਇਸ ਝਿੱਲੀ ਦੀਆਂ ਦੋ ਤਹਿਆਂ ਹੁੰਦੀਆਂ ਹਨ । ਅੰਦਰਲੀ ਪਤਲੀ ਨਰਮ ਤਹਿ ਨੂੰ ਐਮਨੀਆਨ ਅਤੇ ਬਾਹਰਲੀ ਮੋਟੀ ਤਹਿ ਨੂੰ ਕੋਰੀਆਨ ਕਹਿੰਦੇ ਹਨ । ਕੋਰੀਆਨ ਝਿੱਲੀ ਦਾ ਵਿਚਕਾਰਲਾ ਕੁਝ ਹਿੱਸਾ, ਇਕ ਮੋਟੀ, ਲਹੂ ਭਿੱਜੀ, ਸਪੰਜ ਵਰਗੀ ਪਾਥੀ ਵਿਚ ਵਟਿਆ ਹੋਇਆ ਹੁੰਦਾ ਹੈ । ਇਹ ਔਲ ਦਾ ਮੁੱਖ ਭਾਗ ਹੈ । ਔਲ ਪਾਥੀ ਵਾਂਗ ਗੋਲ ਜਾਂ ਅੰਡਾਕਾਰ ਹੁੰਦੀ ਹੈ । ਇਸ ਦਾ ਪਸਾਰ 15-20 ਸੈਂ. ਮੀ. ਤੇ ਵਿਚਕਾਰੋਂ ਮੋਟਾਈ 2-2.5 ਸੈਂ. ਮੀ. ਤੱਕ ਹੁੰਦੀ ਹੈ । ਇਹ ਵਿਚਕਾਰੋਂ ਮੋਟੀ, ਪੋਲੀ ਤੇ ਨਰਮ ਤੇ ਪਾਸਿਆਂ ਤੋਂ ਪਤਲੀ ਤੇ ਸਖ਼ਤ ਹੁੰਦੀ ਹੈ । ਇਸ ਦਾ ਭਾਰ ਅੱਧੇ ਕਿ. ਗ੍ਰਾ. ਦੇ ਕਰੀਬ ਹੁੰਦਾ ਹੈ । ਇਸ ਦਾ ਬੱਚੇ ਵੱਲ ਦਾ ਪਾਸਾ ਪਤਲੀ ਐਮਨੀਆਨ ਝਿੱਲੀ ਨਾਲ ਢੱਕਿਆ ਹੁੰਦਾ ਹੈ । ਇਸ ਝਿੱਲੀ ਹੇਠ ਕਿੰਨੀਆਂ ਹੀ ਮੋਟੀਆਂ, ਲਾਲ ਤੇ ਨੀਲੀਆਂ ਲਹੂ ਵਹਿਣੀਆਂ ਤੇ ਨਸਾਂ, ਔਲ-ਪਾਥੀ ਦੇ ਵਿਚਕਾਰੋਂ ਪਾਸਿਆਂ ਵੱਲ ਜਾਂਦੀਆਂ ਹਨ । ਇਕ ਨੀਲੀ ਲਹੂ ਵਹਿਣੀ ਇਸ ਦੇ ਦੁਆਲੇ ਵਲੀ ਹੁੰਦੀ ਹੈ ।

ਗਰਭ ਵੇਲੇ ਔਲ-ਪਾਥੀ ਅਕਸਰ ਮਾਂ ਦੀ ਧਰਨ ਦੇ ਉਪਰਲੇ ਪਾਸੇ ਵਿਚ ਜੜੀ ਰਹਿੰਦੀ ਹੈ । ਇਸ ਦਾ ਕੁੱਝ ਹਿੱਸਾ ਧਰਨ ਦੇ ਅਗਲੇ ਤੇ ਪਿਛਲੇ ਪਾਸੇ ਉੱਤੇ ਵਿਛਿਆ ਹੁੰਦਾ ਹੈ । ਧਰਨ ਦੇ ਬਾਕੀ ਪਾਸੇ ਔਲ ਦੀ ਝਿੱਲੀ ਨਾਲ ਢਕੇ ਹੁੰਦੇ ਹਨ । ਝਿੱਲੀ ਦੇ ਖ਼ੋਲ ਵਿਚ ਪਾਣੀ ਹੁੰਦਾ ਹੈ ਜਿਸ ਵਿਚ ਬੱਚਾ ਤਰਦਾ ਰਹਿੰਦਾ ਹੈ । ਪਾਣੀ ਬੱਚੇ ਨੂੰ ਬਾਹਰਲੀ ਸੱਟ ਫੇਟ ਤੋਂ ਬਚਾਉਂਦਾ, ਦਰਜਾ ਹਰਾਰਤ ਬਰਾਬਰ ਰੱਖਦਾ ਹੈ ਅਤੇ ਸ਼ਾਇਦ ਇਸ ਨੂੰ ਖ਼ੁਰਾਕ ਦਾ ਕੰਮ ਵੀ ਦਿੰਦਾ ਹੈ । ਜਣੇਪੇ ਵੇਲੇ ਇਹ ਧਰਨ ਦਾ ਮੂੰਹ ਖੋਲ੍ਹਣ ਵਿਚ ਸਹਾਈ ਹੁੰਦਾ ਹੈ । ਬੱਚੇ ਦੇ ਜਨਮ ਤੋਂ ਪਹਿਲਾਂ ਔਲ ਦੀ ਝਿੱਲੀ ਦਾ ਹੇਠਲਾ ਸਿਰਾ ਫੱਟ ਜਾਂਦਾ ਹੈ ਤੇ ਔਲ ਦਾ ਕੁਝ ਪਾਣੀ ਬਾਹਰ ਵਗ ਆਉਂਦਾ ਹੈ । ਇਸ ਨੂੰ 'ਪਾਣੀ-ਪੈਣਾ' ਆਖਦੇ ਹਨ । ਔਲ ਦਾ ਬਾਕੀ ਬਚਿਆ ਪਾਣੀ ਬੱਚੇ ਦੇ ਜਨਮ ਮਗਰੋਂ ਬਾਹਰ ਨਿਕਲਦਾ ਹੈ ਤੇ ਇਸ ਤੋਂ ਕੁਝ ਮਿੰਟਾਂ ਪਿਛੋਂ ਔਲ-ਪਾਥੀ ਝਿੱਲੀ ਸਮੇਤ ਬਾਹਰ ਨਿਕਲ ਆਉਂਦੀ ਹੈ । ਇਸ ਨੂੰ 'ਔਲ-ਪੈਣਾ' ਕਹਿੰਦੇ ਹਨ ।

ਬੱਚੇ ਦੀ ਧੁੰਨੀ ਨਾਲ ਜੁੜਿਆ ਨਾੜੂਆ ਬੱਚੇ ਨੂੰ ਔਲ-ਪਾਥੀ ਨਾਲ ਜੋੜਦਾ ਹੈ । ਨਾੜੂਏ ਦੀ ਲੰਬਾਈ 12.5-15 ਸੈਂ. ਮੀ. ਤੱਕ ਹੋ ਸਕਦੀ ਹੈ । ਇਸ ਵਿਚ ਇਕ ਸ਼ਿਰਾ ਤੇ ਦੋ ਧਮਣੀਆਂ ਹੁੰਦੀਆਂ ਹਨ। ਇਨ੍ਹਾਂ ਰਾਹੀਂ ਬੱਚੇ ਨੂੰ ਵਧਣ ਫੁਲਣ ਤੇ ਜਿਉਂਦੇ ਰਹਿਣ ਲਈ ਖ਼ੁਰਾਕ ਮਿਲਦੀ ਹੈ । ਔਲ ਦੇ ਅੰਦਰ ਜਾ ਕੇ, ਇਹ ਲਹੂ-ਨਸਾਂ ਅਣਗਿਣਤ ਨਜ਼ਰ ਆਉਣ ਵਾਲੀਆਂ ਸ਼ਾਖਾਂ ਵਿਚ ਵੰਡੀਆਂ ਜਾਂਦੀਆਂ ਹਨ ਤੇ ਧਾਗੇ ਵਰਗੀਆਂ ਪਤਲੀਆਂ ਇਹ ਸ਼ਾਖਾਂ ਧਰਨ ਦੀ ਕੰਧ ਵਿਚ ਖੁੱਭੀਆਂ ਹੁੰਦੀਆਂ ਹਨ । ਇਨ੍ਹਾਂ ਦੁਆਲੇ ਧਰਨ ਦਾ ਲਹੂ ਵੱਡੇ ਚੌੜੇ ਲਹੂ-ਕੋਟਰਾਂ ਵਿਚ ਹੌਲੀ ਹੌਲੀ ਤੁਰਦਾ ਹੈ ਜਿਸ ਵਿਚੋਂ ਔਲ ਦੀਆਂ ਲਹੂ-ਵਹਿਣੀਆਂ ਬੱਚੇ ਦੀ ਲੋੜ ਅਨੁਸਾਰ ਖ਼ੁਰਾਕ ਤੇ ਸਾਫ਼ ਹਵਾ ਆਪਣੇ ਅੰਦਰ ਖਿੱਚ ਲੈਂਦੀਆਂ ਹਨ ਅਤੇ ਆਪਣਾ ਮਲ-ਮੂਤਰ ਤੇ ਗੰਦੀ ਗੈਸ ਧਰਨ ਦੇ ਲਹੂ ਨੂੰ ਮੋੜ ਦਿੰਦੀਆਂ ਹਨ ।

ਗਰਭ ਦੇ ਆਖ਼ਰੀ ਮਹੀਨੇ ਔਲ ਤੇ ਧਰਨ ਦੀਆਂ ਲਹੂ-ਵਹਿਣੀਆਂ ਦੇ ਮੂੰਹ ਤੰਗ ਹੋਣ ਲੱਗ ਪੈਂਦੇ ਹਨ ਤੇ ਕਿਧਰੇ ਕਿਧਰੇ ਇਨ੍ਹਾਂ ਵਿਚ ਕੈਲਸ਼ੀਅਮ ਦੇ ਡਾਟ ਵੀ ਜੰਮ ਜਾਂਦੇ ਹਨ । ਇਸ ਲਈ ਬੱਚੇ ਦੇ ਜਨਮ ਮਗਰੋਂ ਜਦ ਔਲ ਧਰਨ ਤੋਂ ਵੱਖ ਹੁੰਦੀ ਹੈ ਤਾਂ ਮਾਂ ਦੀ ਧਰਨ ਅੰਦਰੋਂ ਬੇਹੱਦ ਲਹੂ ਵਗ ਤੁਰਦਾ ਹੈ । ਧਰਨ ਦੀਆਂ ਲਹੂ-ਵਹਿਣੀਆਂ ਆਪਣੇ ਮੂੰਹ ਭੀਚ ਕੇ ਲਹੂ ਨੂੰ ਵਹਿਣ ਤੋਂ ਰੋਕ ਲੈਂਦੀਆਂ ਹਨ ।

ਹ. ਪੁ.- ਏ ਮੈਨੂਅਲ ਆਫ਼ ਆਬਸਟੇਟ੍ਰਿਕਸ- ਐਡਨ ਐਂਡ ਹਾਲੈਂਡ

- ਜਸਵੰਤ ਗਿੱਲ

**ਔਲੀਆ** : ਇਹ ਅਰਬੀ ਸ਼ਬਦ 'ਵਲੀ' ਦਾ ਬਹੁਵਚਨ ਹੈ ਜਿਸ ਦੇ ਅਰਥ ਹਨ 'ਅੱਲਾ ਦਾ ਪਿਆਰਾ' । ਵਲੀ ਅਜਿਹੇ ਮਨੁੱਖ ਨੂੰ ਆਖਦੇ ਹਨ ਜੋ ਰੱਬ ਦੇ ਨੇੜੇ ਅਥਵਾ ਉਸ ਦਾ ਦੋਸਤ, ਮਿੱਤਰ ਜਾਂ ਪਿਆਰਾ ਹੁੰਦਾ ਹੈ । ਇਸਲਾਮੀ ਵਿਚਾਰਧਾਰਾ ਅਨੁਸਾਰ ਵਲੀ ਵਿਚ ਹੇਠ ਲਿਖੇ ਤਿੰਨ ਗੁਣਾਂ ਦਾ ਹੋਣਾ ਜ਼ਰੂਰੀ ਹੈ : (1) ਐਬਾਂ ਤੋਂ ਪਾਕ ਹੋਣਾ, (2) ਰੱਬ ਤਕ ਪਹੁੰਚ ਹੋਣਾ, ਅਰਥਾਤ ਵਿਗੜੀ ਸੰਵਾਰ ਸਕਣ ਦੀ ਸਮਰੱਥਾ ਹੋਣਾ ਅਤੇ (3) ਕਰਾਮਾਤਾਂ ਦਿਖਾ ਸਕਣਾ । ਇਸਲਾਮੀ ਵਿਚਾਰਧਾਰਾ ਵਿਚ ਇਨ੍ਹਾਂ ਰੱਬ ਦੇ ਪਿਆਰਿਆਂ ਦੇ ਅਗੇ ਕਈ ਦਰਜੇ ਹਨ । ਸਭ ਤੋਂ ਹੇਠਾਂ 'ਵਲੀ' ਹਨ ਜਿਨ੍ਹਾਂ ਦੀ ਗਿਣਤੀ ਇਸ ਦੁਨੀਆ ਵਿਚ 4000 ਹੈ । ਇਹ ਸੰਸਾਰ ਵਿਚ ਗੁਪਤ ਰਹਿੰਦੇ ਹਨ ਤੇ ਇਨ੍ਹਾਂ ਦੇ ਉਪਰ 'ਅਖਯਾਰ' ਹਨ ਜਿਨ੍ਹਾਂ ਦੀ ਗਿਣਤੀ 300 ਹੈ । ਇਨ੍ਹਾਂ ਦੇ ਉਪਰ 'ਅਬਦਾਲ' ਹਨ ਜੋ ਗਿਣਤੀ ਵਿਚ 40 ਹਨ । ਇਨ੍ਹਾਂ ਦੇ ਉਪਰ 7 'ਅਬਰਾਰ' ਹਨ, ਫਿਰ 4 'ਔਤਾਦ', ਫ਼ਿਰ 3 'ਨੁਕਬਾ' ਤੇ ਸਭ ਤੋਂ ਉੱਤੇ 'ਕੁੱਤਬ' ਜਾਂ 'ਗੌਂਸ' ਹੈ ਜੋ ਇਕ ਸਮੇਂ ਸੰਸਾਰ ਵਿਚ ਇਕੱਲਾ ਹੀ ਹੁੰਦਾ ਹੈ । ਗ਼ੌਂਸ ਦੀ ਵਡਿਆਈ ਇਸ ਵਿਚ ਹੈ ਕਿ ਉਹ ਦੂਜਿਆਂ ਦੇ ਗੁਨਾਹਾਂ ਨੂੰ ਆਪਣੇ ਸਿਰ ਲੈਣ ਦੀ ਸਮਰਥਾ ਰੱਖਦਾ ਹੈ ।

ਮੁਸਲਮਾਨੀ ਵਿਚਾਰਧਾਰਾ ਅਨੁਸਾਰ ਹਜ਼ਰਤ ਅਲੀ ਨੂੰ ਵਲੀਆਂ ਦਾ ਸਰਦਾਰ ਮੰਨਿਆ ਜਾਂਦਾ ਹੈ ।

ਹ. ਪੁ.- ਐਨ. ਇਸ. 4

- ਪਿਆਰਾ ਸਿੰਘ






ਇਸਰਾਈਲ ਵਿਚ ਇਕ ਸੜਕ ਦਾ ਨਜ਼ਾਰਾ (ਦਮਿਸ਼ਕ ਤੋਂ ਨੈਜਾਰੈਂਥ)

'ਈੜੀ' ਪੰਜਾਬੀ ਵਰਣਮਾਲਾ ਦਾ ਤੀਜਾ ਸੁਰ ਅੱਖਰ ਹੈ । ਬਿਨਾਂ ਲਗ ਦੇ ਇਸਦੀ ਵਰਤੋਂ ਨਹੀਂ ਕੀਤੀ ਜਾਂਦੀ ਅਤੇ ਇਸ ਨੂੰ ਕੇਵਲ ਤਿੰਨ ਲਗਾਂ ਲਗਦੀਆਂ ਹਨ ਸਿਹਾਰੀ, ਬਿਹਾਰੀ ਅਤੇ ਲਾਂ । ਸ਼ਬਦ ਦੇ ਅੰਤ ਜਾਂ ਮੱਧ ਵਿਚ 'ਇ' ਜਦੋਂ ਹੋਰ ਅੱਖਰ ਨਾਲ ਮਿਲਦੀ ਹੈ ਤਾਂ ਸਿਹਾਰੀ ਬਿਹਾਰੀ ਬਣ ਕੇ ਆਉਂਦੀ ਹੈ । 'ੲ' ਦਾ ਉਚਾਰਨ ਸਥਾਨ ਤਾਲੂ ਹੈ।

ਗੁਰਮੁਖੀ 'ੲ' ਦਾ ਚਿੰਨ੍ਹ ਨਾਗਰੀ 'इ' ਤੋਂ ਨਹੀਂ ਸਗੋਂ 'ए' ਦੇ ਮੁੱਢਲੇ ਚਿੰਨ੍ਹਾਂ ਤੋਂ ਵਿਗਸਿਆ ਹੈ । 'ੲ' ਦਾ ਮੁੱਢਲਾ ਢਾਂਚਾ ਤਾਂ ਤਿੰਨ ਤਿਕੋਣ ਰੂਪ ਵਿਚ ਰਖੀਆਂ ਬਿੰਦੀਆਂ ਤੋਂ ਉਪਜਿਆ ਹੈ । ਸਾਡੀ ਈੜੀ ਦੇ ਵਿਕਾਸ ਦੇ ਪੜਾਵਾਂ ਵਿਚੋਂ ਬ੍ਰਾਹਮੀ ਦਾ ਤੀਜੀ ਸਦੀ ਈ. ਪੂ. ਦਾ ਗਿਰਨਾਰ (ਕਾਠੀਆਵਾੜ) ਦਾ ਸ਼ਿਲਾਲੇਖ ਹੈ ਜਿਥੇ 'ੲ' ਦੇ ਇਹ ਸਰੂਪ ਆਏ ਹਨ ◁△▷ । ਪਹਿਲੀ ਸਦੀ ਈਸਵੀ ਦੇ ਮਥਰਾ ਅਤੇ ਸਾਰਨਾਥ ਦੇ ਸ਼ਿਲਾ-ਲੇਖਾਂ ਵਿਚ 'ੲ' ਦੇ ਸਰੂਪ ਕ੍ਰਮਵਾਰ ▽◁▷ ਹਨ। ਦੂਜੀ ਈਸਵੀ ਦੇ ਨਾਸਕ ਅਤੇ ਗਿਰਨਾਰ ਦੇ ਸ਼ਿਲਾ-ਲੇਖਾਂ ਵਿਚ 'ੲ' ਦਾ ਤਿਕੋਣਾ ਆਧਾਰ ਕਾਇਮ ਹੈ ਤੇ ਕ੍ਰਮਵਾਰ ਇਸ ਦੀਆਂ ਸੂਰਤਾਂ ◁△ ਹਨ । ਦੱਖਣੀ ਸ਼ਿਲਾਲੇਖਾਂ ਵਿਚ 'ੲ' ਦਾ ਸਰੂਪ ਸਾਡੀ 'ੲ' ਨਾਲੋਂ ਕੁੱਝ ਵੱਖਰਾ ਹੁੰਦਾ ਗਿਆ ਹੈ ਜਿਵੇਂ ਜਗਯਪੇਟ, ਅਮਰਾਵਤੀ ਦੇ ਤੀਜੀ ਸਦੀ ਈਸਵੀ ਦੇ ਸ਼ਿਲਾਲੇਖਾਂ ਵਿਚ ਹੈ ਅਤੇ ਚੌਥੀ ਸਦੀ ਈਸਵੀ ਵਿਚ ਮਯਿਡਵੋਲ ਤੇ ਕੌਂਡ ਮੁਦੀ ਦੇ ਸ਼ਿਲਾਲੇਖਾਂ ਵਿਚ 'ੲ' ਦਾ ਰੂਪ ਕ੍ਰਮਵਾਰ ੭ 7 ਹੈ । ਪੰਜਵੀਂ ਸਦੀ ਦੇ ਦੱਖਣੀ ਕਤਬੇ ਹੀਰ-ਹੜਗੱਲੀ (ਪੱਲਵ ਬੰਸੀ) ਦੀ 'ੲ' ਦਾ ਆਕਾਰ ◡◁ ਵਰਗਾ ਹੈ । ਗੁਪਤ-ਲਿਪੀ ਦੇ ਪੜਾਅ ਉਤੇ ਆਕੇ 'ੲ' ◁ ਤਿਕੋਣ ਦਾ ਰੂਪ ਹੀ ਦਰਸਾਉਂਦੀ ਹੈ । ਮੰਦਸੋਰ ਦੇ 532 ਈ. ਦੇ ਸ਼ਿਲਾਲੇਖ ਵਿਚ ਇਸ ਤਿਕੋਣ ਦਾ ਆਧਾਰ ਉਪਰ ਵੱਲ ਹੈ ਤੇ ਸਿਰ ਹੇਠ ਵੱਲ ਹੋ ਜਾਂਦਾ ਹੈ ▽ । ਹੋਰਯੂਜੀ ਵਰਣਮਾਲਾ (500-550.) ਵਿਚ ਈੜੀ ਦਾ ▽ ਵਾਲਾ ਰੂਪ ਮਿਲਦਾ ਹੈ ਪਰ ਬਾਵਰ ਦੀ ਬਣਾਈ ਵਰਣਮਾਲਾ ਵਿਚ ਈੜੀ ਦਾ ਆਧਾਰ ਤਿਰਛਾ ਹੈ ਜੋ ਪਾਸੇ ਪਰਨੇ ਸਿਰ ਉੱਤੇ ਉਲਟਾ ਖੜ੍ਹਾ ਹੈ ◁ । ਹਰਸ਼ ਦੇ ਸਮੇਂ (606-647 ਈ.) ਦੇ ਲੇਖਾਂ ਵਿਚ ਈੜੀ ਦਾ ਰੂਪ ♡ ਹੈ । ਅੱਠ ਸੌ ਈ. ਦੇ ਮੇਰੂਵਰਮਾ ਚੰਬਾ ਦੇ ਸ਼ਿਲਾ-ਲੇਖ ਵਿਚ ਵੀ 'ੲ' ਦਾ ਇਹੋ ਜਿਹਾ ਹੀ ਤਿਕੋਣ ਰੂਪ ਹੈ ▽ । ਬਖਸ਼ਾਲੀ (800 ਈ.) ਦੇ ਲੇਖ ਵਿਚ 'ੲ' ਗੁਰਮੁਖੀ 'ੲ' ਜਿਹੀ ਹੋ ਜਾਂਦੀ ਹੈ ਤੇ ਇਸ ਦਾ ਰੂਪ ੧੨ ਬਣ ਜਾਂਦਾ ਹੈ । ਸਰਾਹਾਂ (10 ਵੀਂ ਸਦੀ) ਵਾਲੀ ਈੜੀ ਦਾ ਰੂਪ ▽ ਹੈ । ਸ਼ੁੰਗਲ 11 ਵੀਂ ਸਦੀ ਵਿਚ ਇਸ

| | | | |
|---|---|---|---|
| | ਅੱਜ ਦੀ ਗੁਰਮੁਖੀ | | ੲ |
| ਗੁਪਤ ਲਿਪੀ | ਅਲਾਹਾਬਾਦ | (375 ਈ.) | △ |
| | ਬਾਵਰ | (400-500ਈ.) | ◁ |
| ਕੁਟਿਲ ਲਿਪੀ | ਮੰਦਸੋਰ | (532 ਈ.) | ▽ |
| | ਹੋਰਯੂਜੀ | (500-550 ਈ.) | ▽ |
| | ਹਰਸ਼ ਸਮੇਂ ਦੀ ਲਿਖਤ | (606-647ਈ.) | ♡ |
| | ਮੇਰੂ ਵਰਮਾ ਚੰਬਾ | (800 ਈ.) | ▽ |
| | ਬਖਸ਼ਾਲੀ | (800 ਈ.) | ੧੨ |
| ਸ਼ਾਰਦਾ ਲਿਪੀ | ਸਰਾਹਾਂ | (10ਵੀਂ ਸਦੀ) | ▽ |
| | ਸ਼ੁੰਗਲ | (11 ਵੀਂ ਸਦੀ) | ▽ |
| | ਕਲੈਤ (11ਵੀਂ ਸਦੀ), ਬੈਜਨਾਥ (1204 ਈ.) | | ▽ |
| | ਕੁੱਲੂ | (1559 ਈ.) | ▽ |
| | ਸ਼ਕੁੰਤਲਾ | ਖਰੜਾ (16ਵੀਂ ਸਦੀ) | ੲ |
| | ਸ਼ਾਰਦਾ | (ਮੌਜੂਦਾ) | ੲ |
| | ਟਾਕਰੀ | | ੲ |
| | ਲੰਡੇ | | ੬ |
| | ਡੋਗਰੀ | | ੲ |
| ਗੁਰਮੁਖੀ ਲਿਪੀ | ਪੋਥੀਆਂ ਬਾਬਾ ਮੋਹਨ ਜੀ | (1559-1570 ਈ.) | ੲ |
| | ਬੀੜ ਧਰਮਸਾਲਾ ਹਕੀਮ ਬੂਟਾ ਸਿੰਘ (16 ਵੀਂ ਸਦੀ) | | ੲ |
| | ਸਾਖੀ ਵਲਾਇਤ ਵਾਲੀ | (17 ਵੀਂ ਸਦੀ) | ੲ |
| | ਦਸ਼ਮੇਸ਼ ਦਾ ਗ਼ਿਕਮਤਾ | (ਲਗਭਗ 18ਵੀਂ ਸਦੀ) | ੲ |
| | ਪਾਦਰੀਆਂ ਵਾਲਾ ਟਾਈਪ | (1850 ਈ.) | ੲ |

ਦੇ ਇਹ ਦੋ ਰੂਪ ਹਨ । ਕੁਲੈਤ (11 ਵੀਂ ਸਦੀ) ਤੇ ਬੈਜਨਾਥ ਵਾਲੇ ਸ਼ਾਰਦਾ ਦੇ ਪੜਾਵਾਂ ਉਤੇ 'ੲ' ਦੇ ਆਕਾਰ ਦੀ ਹੈ । ਕੁਲੂ (1559 ਈ. ਦੇ) ਕਤਬੇ ਵਿਚ ਈੜੀ ਦੇ ਰੂਪ ਦੀ ਹੈ । ਸ਼ਕੁੰਤਲਾ ਹਥ-ਲਿਖਤ (16 ਵੀਂ ਸਦੀ) ਵਿਚ ਈੜੀ ਦਾ ਸਰੂਪ ਹੋਰ ਨਿਖਰ ਆਉਂਦਾ ਹੈ । ਮੌਜੂਦਾ ਸ਼ਾਰਦਾ ਵਿੱਚ ੲ ਰੂਪ ਦੀ ਹੈ ।

ਟਾਕਰੀ, ਲੰਡਿਆਂ ਅਤੇ ਡੋਗਰੀ ਦੀਆਂ ਈੜੀਆਂ ਕ੍ਰਮਵਾਰ ਦੇ ਆਕਾਰ ਦੀਆਂ ਹਨ ।

ਬਾਬਾ ਮੋਹਨ ਦੀਆਂ ਪੋਥੀਆਂ ਦੀ ਈੜੀ 'ੲ' ਰੂਪ ਦੀ, ਹਕੀਮ ਬੂਟਾ ਸਿੰਘ ਦੀ ਬੀੜ ਵਿਚ ਅਤੇ ਵਲਾਇਤ ਵਾਲੀ ਜਨਮ ਸਾਖੀ ਦੀ ਈੜੀ ਇਸ ਤਰ੍ਹਾਂ ਹੈ । ਦਸ਼ਮੇਸ਼ ਦੇ ਸਿਕਸ਼ਤੇ ਦੀ ਈੜੀ ਦਾ ਰੂਪ ਹੈ ਤੇ ਪਾਦਰੀਆਂ ਦੇ ਟਾਈਪ ਦੀ ਈੜੀ ਇਸ ਤਰ੍ਹਾਂ ਦੀ ਹੈ ।

'ੲ' ਜਦੋਂ ਸ਼ਬਦ ਦੇ ਅੰਤ ਵਿਚ ਪਿਛੇਤਰ ਦੇ ਤੌਰ ਤੇ ਆਉਂਦੀ ਹੈ ਤਾਂ ਬਿਹਾਰੀ ਵਿਚ ਬਦਲ ਜਾਂਦੀ ਹੈ ਅਤੇ ਹੇਠ ਲਿਖੇ ਅਰਥਾਂ ਵਿੱਚ ਵਰਤੀ ਜਾਂਦੀ ਹੈ :-

1. ਸਬੰਧ ਦਰਸਾਉਣ ਲਈ ਜਿਵੇਂ ਕਸ਼ਮੀਰ ਤੋਂ ਕਸ਼ਮੀਰੀ ।
2. ਇਸਤਰੀ ਲਿੰਗ ਦੀ ਬੋਧਕ ਹੁੰਦੀ ਹੈ ਜਿਵੇਂ ਘੁਮਾਰ ਤੋਂ ਘੁਮਾਰੀ ।
3. ਲਘੁਤਾਵਾਚੀ ਜਿਵੇਂ ਜੰਦਾ ਤੋਂ ਜੰਦੀ, ਠੂਠਾ ਤੋਂ ਠੂਠੀ ।
4. ਕਰਤਾਵਾਚਕ ਚਿੰਨ੍ਹ ਹੈ ਜਿਵੇਂ ਕਸਰਤੀ= ਕਸਰਤ ਕਰਨ ਵਾਲਾ, ਸਵਾਲੀ= ਸਵਾਲ ਕਰਨ ਵਾਲਾ ।
5. ਵਾਧੂ ਵੀ ਹੁੰਦੀ ਹੈ ਜਿਵੇਂ ਹਿਆਤੀ = ਹਿਆਤ, ਹਜ਼ਰਤੀ = ਹਜ਼ਰਤ ।
6. ਭਾਵਵਾਚਕ ਸੰਗਿਆ ਬਣਾਉਣ ਲਈ ਜਿਵੇਂ ਦਲਾਲੀ, ਭਿਆਲੀ ਆਦਿ ਵਿਚ ।
7. ਹਥਿਆਰਵਾਚੀ ਸੰਗਿਆ ਬਣਾਉਣ ਲਈ ਜਿਵੇਂ ਰੇਤੀ, ਫਾਂਸੀ ਆਦਿ ਵਿਚ ।
8. ਯੋਗਤਾ ਦੇ ਅਰਥਾਂ ਵਿਚ ਜਿਵੇਂ ਦਰਸ਼ਨੀ = ਦਰਸ਼ਨ = ਯੋਗ।
9. ਕਰਮ ਕਾਰਦੰਤਕ ਦਾ ਚਿੰਨ੍ਹ ਹੈ, ਜਿਵੇਂ ਰਿਫ਼ਿਊਜੀ, ਰੈਫ਼ਰੀ, ਟਰਸਟੀ ਆਦਿ ।
10. ਗੁਣਵਾਚੀ ਵਿਸ਼ੇਸ਼ਣ ਹੈ, ਜਿਵੇਂ ਟੋਡੀ, ਜਾਲ੍ਹੀ ਪਰ ਇਹ ਕੇਵਲ ਅੰਗਰੇਜ਼ੀ ਤੋਂ ਪੰਜਾਬੀ ਵਿਚ ਆਏ ਸ਼ਬਦਾਂ ਦੇ ਸਬੰਧ ਵਿਚ ਹੀ ਹੁੰਦਾ ਹੈ ।
11. ਭੂਸ਼ਣਵਾਚੀ ਸੰਗਿਆ ਲਈ ਜਿਵੇਂ ਪਹੁੰਚੀ, ਅੰਗੂਠੀ ।
12. ਸ਼ਬਦ ਦੇ ਅੰਤ ਵਿਚ ਆ ਕੇ ਉਜਰਤ ਜਾਂ ਮਜ਼ਦੂਰੀ ਦਾ ਅਰਥ ਦੇਂਦੀ ਹੈ, ਜਿਵੇਂ ਰੰਗਾਈ ਧੁਲਾਈ ਆਦਿ ਵਿਚ ।
13. ਅਰਬੀ ਸ਼ਬਦਾਂ ਦੇ ਅੰਤ ਵਿਚ ਮੇਰੇ ਦਾ ਅਰਥ ਦੇਂਦੀ ਹੈ ਜਿਵੇਂ ਇਲਾਹੀ = ਮੇਰਾ ਰੱਬ, ਮਖ਼ਦੂਮੀ= ਮੇਰਾ ਮਖ਼ਦੂਮ।
14. ਸਮੁਦਾਇਵਾਚੀ ਸੰਗਿਆ ਲਈ ਬਤੀਸੀ, ਪਚੀਸੀ ਆਦਿ ਵਿਚ।

ਹ. ਪੁ.- ਪ੍ਰਾ. ਲਿ. ਮਾ. ; ਬਿਊਲਰ ਪਲੇਟ ਨੰ. 9; ਜੀਵਨ ਸੰਦੇਸ਼ੇ ਪਟਿਆਲਾ, ਮਈ 1951; ਮ. ਕੋ. ; ਪੰਜਾਬੀ ਦੁਨੀਆ, ਨਵੰਬਰ- ਦਸੰਬਰ 1961

- ਜੋਗਿੰਦਰ ਸਿੰਘ

**ਇੱਸਸ ਦੀ ਲੜਾਈ** : ਇਹ ਲੜਾਈ ਈਰਾਨ ਦੇ ਬਾਦਸ਼ਾਹ ਦਾਰਾ ਅਤੇ ਸਿਕੰਦਰ ਮਹਾਨ, ਜਿਹੜਾ ਮਕਦੂਨੀਆ ਦਾ ਬਾਦਸ਼ਾਹ ਸੀ, ਵਿਚਕਾਰ ਹੋਈ । ਸੀਰੀਆ ਵਿਚ ਫ਼ਰਾਤ ਦਰਿਆ ਤੋਂ ਥੋੜ੍ਹੀ ਦੂਰੀ ਤੇ ਮਿਰੀਆਂਦਰਸ ਦੇ ਕੋਲ ਸਿਕੰਦਰੀਆ ਸੀ । ਉਥੇ ਹੀ ਉੱਤਰ ਵੱਲ ਇੱਸਸ ਦੇ ਮੈਦਾਨ ਵਿਚ ਦਾਰਾ ਦੀਆਂ ਫ਼ੌਜਾਂ ਖੜ੍ਹੀਆਂ ਸਨ ਅਤੇ ਦੱਖਣ ਵੱਲ ਆਪਣੇ ਰਸਾਲਿਆਂ ਅਤੇ ਪੈਦਲ ਫ਼ੌਜ ਸਮੇਤ ਮਕਦੂਨੀਆ ਦਾ ਬਾਦਸ਼ਾਹ ਸਿਕੰਦਰ ਡਟਿਆ ਹੋਇਆ ਸੀ । ਦਾਰਾ ਦੀਆਂ ਫ਼ੌਜਾਂ ਦਰਿਆ ਦੇਲੀ ਜਿਸ ਨੂੰ ਪਿਨਾਰਸ ਵੀ ਕਹਿੰਦੇ ਹਨ, ਦੇ ਦੋਵੇਂ ਪਾਸੇ ਚੱਲ ਕੇ ਯੂਨਾਨੀ ਫ਼ੌਜ ਤੇ ਹਮਲਾ ਕਰਨ ਲਈ ਅੱਗੇ ਵਧੀਆਂ। ਇਧਰ ਸਿਕੰਦਰ ਨੇ ਦਾਰਾ ਦੇ ਹਰਾਵਲ ਦਸਤੇ 'ਤੇ ਹਮਲਾ ਕੀਤਾ । ਹਰਾਵਲ ਦਸਤਾ ਟੁੱਟ ਗਿਆ । ਈਰਾਨੀ ਫ਼ੌਜ ਭਾਰੀ ਗਿਣਤੀ ਵਿਚ ਮਾਰੀ ਗਈ । ਦਿਉਦੋਰਸ ਅਤੇ ਪਲੂਟਾਰਕ ਨੇ ਇਹ ਗਿਣਤੀ 110,000 ਦੱਸੀ ਹੈ । ਮਕਦੂਨੀਆ ਦੇ ਮਰਨ ਵਾਲੇ ਫ਼ੌਜੀਆਂ ਦੀ ਗਿਣਤੀ 450 ਹੀ ਦੱਸੀ ਜਾਂਦੀ ਹੈ, ਜੋ ਮੰਨਣੀ ਔਖੀ ਹੈ । ਇੱਸਸ ਦੀ ਲੜਾਈ ਅਕਤੂਬਰ, 333 ਈ. ਪੂ. ਦੌਰਾਨ ਹੋਈ ਸੀ ।

ਈਰਾਨ ਦੇ ਵਿਰੁੱਧ ਸਿਕੰਦਰ ਦਾ ਇਹ ਪਹਿਲਾ ਹਮਲਾ ਸੀ, ਅੰਤਮ ਹਮਲਾ 331 ਈ. ਪੂ. ਵਿਚ ਹੋਇਆ । ਦਾਰਾ ਦੇ ਵੱਡੇ ਵਡੇਰਿਆਂ ਨੇ ਕਦੀ ਯੂਨਾਨ ਤੇ ਚੜ੍ਹਾਈ ਕਰ ਕੇ ਏਥਨਜ਼ ਨੂੰ ਸਾੜ ਦਿੱਤਾ ਸੀ ਅਤੇ ਈਰਾਨ ਨੂੰ ਜਿੱਤਣ ਵਾਲਾ ਸਿਕੰਦਰ ਇਹ ਗੱਲ ਨਹੀਂ ਸੀ ਭੁੱਲਿਆ ਕਿ ਉਸ ਨੇ ਈਰਾਨ ਅਤੇ ਉਸਦੇ ਬਾਦਸ਼ਾਹ ਦੇ ਪ੍ਰਤਿਨਿਧ ਦਾਰਾ ਤੀਜੇ ਤੋਂ ਬਦਲਾ ਲੈਣਾ ਹੈ । ਈਰਾਨ ਦੀ ਰਾਜਧਾਨੀ ਪਰਸੀਪੋਲਸ ਨੂੰ ਸਾੜ ਕੇ ਉਸ ਨੇ ਏਥਨਜ਼ ਦਾ ਬਦਲਾ ਲਿਆ ਪਰ ਇਹ ਅਰਬਲਾ ਦੀ ਲੜਾਈ ਦੇ ਪਿੱਛੋਂ ਹੋਇਆ ਜਿਹੜੀ ਸਿਕੰਦਰ ਦੇ ਬਾਖ਼ਤਰ ਉੱਤੇ ਕੀਤੇ ਹਮਲੇ ਤੋਂ ਪਹਿਲਾਂ ਈਰਾਨ ਦੇ ਵਿਰੁੱਧ ਅੰਤਮ ਕਾਰਵਾਈ ਸੀ । ਇੱਸਸ ਦੀ ਲੜਾਈ ਨਾਲ ਈਰਾਨ ਦੇ ਜ਼ਵਾਲ ਦਾ ਮੁੱਢ ਬੱਝਾ ਜਿਸ ਦੇ ਸਿੱਟੇ ਵਜੋਂ ਸੀਰੀਆ ਤੋਂ ਹਿੰਦੂਕੁਸ਼ ਅਤੇ ਦਰਿਆ ਆਮੂ ਤੱਕ ਏਸ਼ੀਆ ਦੀ ਧਰਤੀ ਉੱਤੇ ਸਿਕੰਦਰ ਦਾ ਕਬਜ਼ਾ ਹੋ ਗਿਆ । ਇੱਸਸ ਦੀ ਲੜਾਈ ਨੇ ਇਹ ਸਾਬਤ ਕਰ ਦਿੱਤਾ ਕਿ ਦੁਸ਼ਮਣ ਦੀ ਫ਼ੌਜ ਦੀ ਗਿਣਤੀ ਭਾਵੇਂ ਕਿੰਨੀ ਹੋਵੇ, ਜਿੱਤ ਸਿਰਫ਼ ਗਿਣਤੀ ਨਾਲ ਨਹੀਂ ਹੁੰਦੀ ਸਗੋਂ ਲੜਾਈ ਵਿਚ ਚੰਗੀ ਅਗਵਾਈ ਨਾਲ ਹੁੰਦੀ ਹੈ । ਦਾਰਾ ਕੋਲ ਭਾਰੀ ਗਿਣਤੀ ਵਿਚ ਫ਼ੌਜ ਮੌਜੂਦ ਸੀ ਪਰ ਸਿਕੰਦਰ ਨੇ ਲੜਾਈ ਦੌਰਾਨ ਆਪਣੀ ਫ਼ੌਜ ਦੀ ਅਗਵਾਈ ਵਧੇਰੇ ਚੰਗੀ ਤਰ੍ਹਾਂ ਕੀਤੀ ।

**ਇਸ਼ਕ** : ਮਨੁੱਖੀ ਪੱਧਰ ਤੇ ਮਰਦ ਅਤੇ ਇਸਤਰੀ ਵਿਚਕਾਰ ਆਪਸੀ ਤਾਂਘ ਦਾ ਨਾਂ ਇਸ਼ਕ ਹੈ । ਇਸ਼ਕ ਦਾ ਹੁਸਨ ਦੇ ਨਾਲ ਸਦੀਵੀ ਸਬੰਧ ਹੈ । ਭਾਰਤੀ ਪਰੰਪਰਾ ਅਨੁਸਾਰ ਇਸ਼ਕ ਦਾ ਦੇਵਤਾ ਕਾਮਦੇਵ ਹੈ ਅਤੇ 'ਰਤੀ' ਹੁਸਨ ਦੀ ਦੇਵੀ ਹੈ । ਇਨ੍ਹਾਂ ਦੋਹਾਂ ਦਾ ਰਿਸ਼ਤਾ ਪਤੀ-ਪਤਨੀ ਵਾਲਾ ਹੈ । ਭਾਰਤੀ ਵਿਚਾਰਧਾਰਾ ਅਨੁਸਾਰ ਇਸ਼ਕ ਅਤੇ ਹੁਸਨ ਇਕ ਦੂਜੇ ਦੇ ਪੂਰਕ ਹਨ । ਯੂਨਾਨੀ ਫ਼ਲਸਫੇ ਅਨੁਸਾਰ ਇਸ਼ਕ ਦਾ ਦੇਵਤਾ ਕਿਊਪਿਡ ਹੈ ਅਤੇ ਹੁਸਨ ਦੀ ਦੇਵੀ ਵੀਨਸ ਹੈ । ਕਿਊਪਿਡ ਅਤੇ ਵੀਨਸ ਵਿਚ ਪੁੱਤਰ ਅਤੇ ਮਾਂ ਵਾਲਾ ਰਿਸ਼ਤਾ ਹੈ ਅਰਥਾਤ ਇਸ਼ਕ ਨੂੰ ਹੁਸਨ ਤੋਂ ਪੈਦਾ ਹੋਣ ਵਾਲੀ ਤਾਂਘ ਸਮਝਿਆ ਜਾਂਦਾ ਹੈ । ਭਾਰਤੀ ਵਿਚਾਰਧਾਰਾ ਅਨੁਸਾਰ ਇਸ਼ਕ ਅਤੇ ਹੁਸਨ ਦੇ ਕਾਰਜ-ਕਾਰਨ ਵਿਹਾਰ ਨੂੰ 'ਕਾਮ' ਆਖਿਆ ਗਿਆ ਹੈ । ਵਾਤਸਿਆਇਨ ਨੇ ਆਪਣੇ ਕਾਮਸੂਤਰ ਵਿਚ 'ਕਾਮ' ਦੀ ਬੜੀ ਸੋਹਣੀ ਵਿਆਖਿਆ ਕੀਤੀ ਹੈ । ਯੂਨਾਨੀ ਦਰਸ਼ਨ ਵਿਚ ਸੁਕਰਾਤ ਤੋਂ ਪਹਿਲਾਂ ਦੇ ਫ਼ਿਲਾਸਫ਼ਰ ਗਣਿਤ-ਵਿਗਿਆਨ ਅਤੇ ਪਦਾਰਥ-ਵਿਗਿਆਨ ਤੋਂ ਵਧੇਰੇ ਪ੍ਰਭਾਵਤ ਹਨ ਅਤੇ ਉਨ੍ਹਾਂ ਵੱਲੋਂ ਕੀਤੀ

ਗਈ ਹੁਸਨ ਦੀ ਵਿਆਖਿਆ ਵਧੇਰੇ ਕਰਕੇ ਮਾਤਰਾਤਮਕ ਹੈ । ਸੁਕਰਾਤ ਦੇ ਮਗਰੋਂ ਦੇ ਫ਼ਲਸਫ਼ੇ ਵਿਚ ਅਫ਼ਲਾਤੂਨ ਦਾ ਨਾਂ ਇਸ ਪ੍ਰਸੰਗ ਵਿਚ ਪ੍ਰਸਿੱਧ ਹੈ । ਉਹ ਅਸਲ ਵਿਚ ਸਦਾਚਾਰ ਸ਼ਾਸਤਰ ਤੋਂ ਪ੍ਰਭਾਵਤ ਸੀ ਇਸ ਲਈ ਉਸ ਨੇ ਹੁਸਨ ਅਤੇ ਨੇਕੀ ਨੂੰ ਇਕੱਠਾ ਕੀਤਾ । ਉਸ ਦੇ ਵਿਚਾਰ ਅਨੁਸਾਰ ਹੁਸਨ ਦੀ ਨਿਰੋਲ ਹੈਸੀਅਤ ਸਮਾਜ ਲਈ ਹਾਨੀਕਾਰਕ ਹੁੰਦੀ ਹੈ । ਹੁਸਨ ਵਿਚ ਅਖ਼ਲਾਕ ਦੀ ਖ਼ੂਬੀ ਹੋਣੀ ਚਾਹੀਦੀ ਹੈ । ਕਾਂਟ ਅਤੇ ਸ਼ੌਪਨਹਾਵਰ ਦੇ ਵਿਚਾਰ ਅਨੁਸਾਰ ਹੁਸਨ ਇਕ ਅਜਿਹਾ ਗੁਣ ਹੈ ਜਿਸ ਕਾਰਨ ਕੋਈ ਵਸਤੂ ਖੇੜਾ ਬਖ਼ਸ਼ਦੀ ਹੈ ਉਸ ਵਿਚ ਵਰਤੋਂ ਵਾਲਾ ਗੁਣ ਭਾਵੇਂ ਹੋਵੇ ਭਾਵੇਂ ਨਾ ਹੋਵੇ । ਅਜਿਹਾ ਖੇੜਾ ਹੀ ਇਸ਼ਕ ਅਖਵਾਉਂਦਾ ਹੈ । ਹੀਗਲ ਅਨੁਸਾਰ ਵਸਤੂ ਉੱਤੇ ਹੁਸਨ, ਆਕਾਰ ਦੀ ਜਿੱਤ ਹੈ ਅਤੇ ਅਜਿਹੀ ਵਸਤੂ ਦੀ ਪ੍ਰਾਪਤੀ ਦੀ ਤਾਂਘ ਦਾ ਨਾਂ ਇਸ਼ਕ ਹੈ ।

ਮਰਦ ਅਤੇ ਇਸਤਰੀ ਦੀ ਇਸ ਤਾਂਘ ਦਾ ਵਿਕਾਸ ਜੀਵ-ਵਿਗਿਆਨਕ ਅਤੇ ਮਨੋਵਿਗਿਆਨਕ ਦੋ ਅਵਸਥਾਵਾਂ ਵਿਚੋਂ ਹੋਇਆ ਹੈ । ਜੀਵ-ਵਿਗਿਆਨਕ ਅਵਸਥਾ ਵਿਚ ਇਸ ਤਾਂਘ ਦਾ ਉਦੇਸ਼ ਸਿਰਫ਼ ਔਲਾਦ ਪੈਦਾ ਕਰਨਾ ਹੁੰਦਾ ਹੈ । ਬਹੁਤ ਹੇਠਲੀ ਪੱਧਰ ਦੇ ਜੀਵਾਂ ਵਿਚ ਨਰ ਅਤੇ ਮਦੀਨ ਦੋਵੇਂ ਲਿੰਗ ਇਕੋ ਹੀ ਸ਼ਰੀਰ ਵਿਚ ਇਕੱਠੇ ਹੁੰਦੇ ਹਨ ਅਤੇ ਦੁਲਿੰਗੀ ਤਾਂਘ ਬਾਹਰ-ਮੁਖੀ ਜ਼ਾਹਰ ਰੂਪ ਵਿਚ ਨਹੀਂ ਹੁੰਦੀ । ਇਸ ਕਿਸਮ ਦੇ ਜੀਵਾਂ ਦੀ ਉਦਾਹਰਣ ਗੰਡ-ਗੰਡੋਆ ਹੈ । ਅਗਲੇਰੀ ਅਵਸਥਾ ਦੇ ਜੀਵਾਂ ਵਿਚ ਜਦੋਂ ਨਰ ਅਤੇ ਮਦੀਨ ਵੱਖੋ ਵੱਖਰੇ ਸ਼ਰੀਰਾਂ ਵਿਚ ਵੰਡੇ ਜਾਂਦੇ ਹਨ ਤਾਂ ਮਦੀਨ ਪ੍ਰਧਾਨ ਹੁੰਦੀ ਹੈ । ਨਰ ਜੀਵ ਮਦੀਨਾਂ ਤੋਂ ਬਹੁਤ ਦੂਰ ਰਹਿੰਦੇ ਹਨ । ਨਸਲ ਦੀ ਉਤਪਤੀ ਲਈ ਉਹ ਬਹੁਤ ਡਰਦੇ ਡਰਦੇ ਉਨ੍ਹਾਂ ਕੋਲ ਆਉਂਦੇ ਹਨ, ਮਦੀਨ ਭੋਗ ਤੋਂ ਝੱਟ ਮਗਰੋਂ ਨਰ ਜੀਵ ਨੂੰ ਖਾ ਜਾਂਦੀ ਹੈ। ਇਸ ਦੀ ਮਿਸਾਲ ਮੱਕੜੀ ਹੈ । ਪਸ਼ੂਆਂ ਵਿਚ ਇਹ ਤਾਂਘ ਵਧੇਰੇ ਵਿਕਸਤ ਹੈ । ਮਦੀਨ ਜਦੋਂ ਬਹਾਰ ਤੇ ਆਉਂਦੀ ਹੈ ਉਦੋਂ ਹੀ ਉਹ ਨਰ ਦੀ ਤਾਂਘ ਕਰਦੀ ਹੈ ਅਤੇ ਨਰ ਵੀ ਮਦੀਨ ਦੀ ਇਸ ਤਾਂਘ ਨੂੰ ਭਾਂਪ ਲੈਂਦੇ ਹਨ ।

ਮਨੁੱਖ ਜੀਵ-ਵਿਗਿਆਨਕ ਅਤੇ ਮਨੋਵਿਗਿਆਨਕ ਦੋਹਾਂ ਪੱਖਾਂ ਤੋਂ ਹੇਠਲੀ ਸ਼ਰੇਣੀ ਦੇ ਜੀਵਾਂ ਅਤੇ ਪਸ਼ੂਆਂ ਤੋਂ ਵੱਖਰਾ ਹੈ । ਮਨੁੱਖ ਬੋਲਦਾ-ਚਾਲਦਾ ਸਮਾਜਕ ਪ੍ਰਾਣੀ ਹੈ ਉਸ ਵਿਚ ਕਬਜ਼ੇ ਦੀ ਭਾਵਨਾ ਹੁੰਦੀ ਹੈ । ਉਹ ਆਪਣੀਆਂ ਕੁਦਰਤੀ ਬਿਰਤੀਆਂ ਨੂੰ ਮਨ-ਚਾਹੇ ਢੰਗ ਨਾਲ ਪਰਗਟ ਨਹੀਂ ਕਰ ਸਕਦਾ ਕਿਉਂ ਜੋ ਉਸ ਉੱਤੇ ਸਮਾਜਕ ਪਾਬੰਦੀਆਂ ਹੁੰਦੀਆਂ ਹਨ । ਪ੍ਰਸਿੱਧ ਮਨੋਵਿਗਿਆਨੀ ਡਾਕਟਰ ਸਿਗਮੰਡ ਫ਼ਰਾਇਡ ਅਨੁਸਾਰ ਮਨੁੱਖ ਦੀ ਸਭ ਤੋਂ ਪ੍ਰਬਲ ਬਿਰਤੀ ਕਾਮ-ਬਿਰਤੀ ਹੈ । ਇਸ ਬਿਰਤੀ ਦੇ ਪਿਛੇ ਕੰਮ ਕਰਨ ਵਾਲੇ ਕੁਝ ਹਾਰਮੋਨ ਹੁੰਦੇ ਹਨ ਜਿਹੜੇ ਸ਼ਰੀਰ ਵਿਚੋਂ ਰਿਸਦੇ ਰਹਿੰਦੇ ਹਨ । ਇਹੀ ਹਾਰਮੋਨ ਸਾਰੇ ਸ਼ਰੀਰ ਵਿਚ ਹਰਕਤ ਪੈਦਾ ਕਰਦੇ ਹਨ ਜਿਸ ਨੂੰ ਮਨੋਵਿਗਿਆਨੀਆਂ ਨੇ ਲਿਬਿਡੋ ਆਖਿਆ ਹੈ । ਜਦੋਂ ਸਮਾਜਕ ਬੰਧਨਾਂ ਦੇ ਕਾਰਨ ਇਸ ਕੁਦਰਤੀ ਇੱਛਾ ਦੀ ਪੂਰਤੀ ਕੁਦਰਤੀ ਢੰਗ ਨਾਲ ਨਹੀਂ ਹੁੰਦੀ ਤਾਂ ਇਹ ਅੰਦਰ-ਮੁਖੀ ਹੋ ਜਾਂਦੀ ਹੈ । ਦਬੀ-ਘੁਟੀ ਅਤੇ ਰੁਕੀ ਅੰਦਰ-ਮੁਖੀ ਇਸ ਬਿਰਤੀ ਦੀ ਲੋੜੀਂਦੀ ਵਸਤੂ ਲਈ ਕਸ਼ਿਸ਼ ਹੋਰ ਵੱਧ ਜਾਂਦੀ ਹੈ ਅਤੇ ਉਸ ਨੂੰ ਪ੍ਰਾਪਤ ਕਰਨ ਦੇ ਜਤਨ ਸ਼ੁਰੂ ਕੀਤੇ ਜਾਂਦੇ ਹਨ । ਸਮਾਜਕ ਮਜਬੂਰੀਆਂ ਜਾਂ ਪਾਬੰਦੀਆਂ ਜੇ ਵਧੇਰੀਆਂ ਬਲਵਾਨ ਹੋਣ ਤਾਂ ਕਸ਼ਿਸ਼ ਅਤੇ ਜਤਨ ਹੋਰ ਵਧੇਰੇ ਤਕੜੇ ਹੋ ਜਾਂਦੇ ਹਨ । ਇਸ ਤਰ੍ਹਾਂ ਆਪਸੀ ਖਿੱਚ ਵਧਦੀ ਜਾਂਦੀ ਹੈ ਅਰਥਾਤ ਇਸ਼ਕ ਸੂਖ਼ਮ ਹੁੰਦਾ ਜਾਂਦਾ ਹੈ । ਸੂਖ਼ਮ ਇਸ਼ਕ ਮਜਨੂੰ ਦੇ ਇਸ਼ਕ ਵਾਂਗ ਜਨੂੰਨ ਵਿਚ ਵੀ ਬਦਲ ਸਕਦਾ ਹੈ । ਇਹ ਆਪਣਾ ਰਸਤਾ ਬਦਲ ਕੇ ਕਵਿਤਾ ਵਿਚ ਵੀ ਪਰਗਟ ਹੋ ਸਕਦਾ ਹੈ । ਸੂਖ਼ਮ ਇਸ਼ਕ ਨੂੰ ਜਨੂੰਨ ਵਿਚ ਬਦਲਣ ਤੋਂ ਬਚਾਉਣ ਲਈ ਮਨੋਵਿਗਿਆਨੀਆਂ ਨੇ ਕੁਝ ਵਸੀਲੇ ਦੱਸੇ ਹਨ । ਇਹ ਵਸੀਲੇ ਇਸ਼ਕ ਨੂੰ ਰੋਕਣ ਦੇ ਜਤਨ ਹਨ ਜਿਨ੍ਹਾਂ ਅਨੁਸਾਰ ਇਸ਼ਕ ਦੇ ਬੀਮਾਰ ਦਾ ਧਿਆਨ ਕਿਸੇ ਕੋਮਲ-ਕਲਾ ਵਿਚ ਲਾਉਣਾ ਚਾਹੀਦਾ ਹੈ । ਇਸ ਤੋਂ ਛੁੱਟ ਇਕ ਹੋਰ ਵਸੀਲਾ ਰੌ ਬਦਲਣ ਦਾ ਹੈ ਜਿਸ ਅਨੁਸਾਰ ਇਸ਼ਕ ਦਾ ਬੀਮਾਰ ਆਪਣੀ ਮਨਚਾਹੀ ਚੀਜ਼ ਦੀ ਥਾਂ ਕਿਸੇ ਹੋਰ ਚੀਜ਼ ਦੀ ਕਲਪਨਾ ਕਰ ਲੈਂਦਾ ਹੈ ਜਿਵੇਂ ਆਸ਼ਕ ਆਪਣੇ ਮਾਸ਼ੂਕ ਦੀ ਥਾਂ ਤੇ ਰੱਬ ਨਾਲ ਪਿਆਰ ਕਰਨ ਲੱਗ ਜਾਂਦਾ ਹੈ । ਦੁਨਿਆਵੀ ਇਸ਼ਕ (ਇਸ਼ਕ-ਮਜ਼ਾਜੀ) ਤੋਂ ਇਸ਼ਕ-ਹਕੀਕੀ ਵਿਚ ਬਦਲ ਜਾਂਦਾ ਹੈ । ਰੌ ਬਦਲਣ ਦੇ ਸਾਧਨ ਰਾਹੀਂ ਜਦ ਸੂਖ਼ਮ ਇਸ਼ਕ ਵਾਲਾ ਆਸ਼ਕ ਆਪਣੇ ਮਾਸ਼ੂਕ ਦੀ ਥਾਂ ਤੇ ਰੱਬ ਨਾਲ ਪਿਆਰ ਕਰਨ ਲੱਗ ਜਾਂਦਾ ਹੈ ਤਾਂ ਉਹ ਸਮਝਦਾ ਹੈ ਕਿ ਸਾਰੇ ਦੁਨਿਆਵੀ ਹੁਸਨ ਦਾ ਸੋਮਾ ਰੱਬ ਹੈ । ਉਸੇ ਸਦੀਵੀ ਹੁਸਨ ਦਾ ਅਕਸ ਇਹ ਸੰਸਾਰਕ ਹੁਸਨ ਹੈ । ਇਹੀ ਛਾਇਆਵਾਦ ਇਸ਼ਕ-ਮਜ਼ਾਜੀ ਦੀ ਅਵਸਥਾ ਹੈ । ਇਸ ਤੋਂ ਅਗਲੇਰੀ ਅਵਸਥਾ ਇਸ਼ਕ-ਹਕੀਕੀ ਦੀ ਹੈ ਜਦੋਂ ਅਦਵੈਤ-ਵਾਦੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ । ਇਹ (ਰਬ੍ਹ ਤਰ ਤਤ੍ਹ) ਅਥਵਾ 'ਅਨਲਹਕ' ਵਾਲੀ ਅਵਸਥਾ ਇਸ਼ਕ ਦੀ ਸਦੀਵੀ ਅਤੇ ਸਭ ਤੋਂ ਉੱਚੀ ਅਵਸਥਾ ਹੈ । ਬਹੁਤ ਸਾਰੀ ਭਗਤੀ-ਰਸ ਦੀ ਕਵਿਤਾ ਇਸ ਅਵਸਥਾ ਦਾ ਸਾਹਿਤਕ ਪ੍ਰਗਟਾਅ ਹੈ । ਦੁਨਿਆਵੀ ਪੱਧਰ ਦਾ ਇਸ਼ਕ ਪੰਜਾਬੀ ਵਿਚ ਕਿੱਸਾ-ਕਾਵਿ ਵਿਚ ਪ੍ਰਗਟ ਹੋਇਆ ਹੈ । ਕਿੱਸਾ-ਕਾਵਿ ਦੇ ਵਧੇਰੇ ਪ੍ਰਸਿੱਧ ਆਸ਼ਕ-ਮਾਸ਼ੂਕ ਮੱਧ-ਪੂਰਬ ਦੇ ਹੋਏ ਹਨ ਜਿਵੇਂ ਕਿ ਲੈਲਾ-ਮਜਨੂੰ, ਯੂਸਫ-ਜ਼ੁਲੈਖ਼ਾਂ, ਸ਼ੀਰੀਂ-ਫ਼ਰਹਾਦ ਆਦਿ । ਪੰਜਾਬ ਦੀ ਧਰਤੀ ਦੇ ਪ੍ਰਸਿੱਧ 'ਆਸ਼ਕ-ਮਾਸ਼ੂਕ' ਹੀਰ-ਰਾਂਝਾ ਹਨ ।

ਦੁਨਿਆਵੀ ਇਸ਼ਕ ਵਿਚ ਵੀ ਇਕ ਅਜਿਹੀ ਅਵਸਥਾ ਆ ਜਾਂਦੀ ਹੈ ਜਦੋਂ ਆਸ਼ਕ ਆਪਣੇ ਮਾਸ਼ੂਕ ਦਾ ਧਿਆਨ ਕਰਦਾ ਕਰਦਾ ਮਾਸ਼ੂਕ ਦੇ ਰੰਗ ਵਿਚ ਹੀ ਰੰਗਿਆ ਜਾਂਦਾ ਹੈ । 'ਰਾਂਝਾ ਰਾਂਝਾ ਕਰਦੀ ਨੀ ਮੈਂ ਆਪੇ ਰਾਂਝਾ ਹੋਈ' ਵਾਲੀ ਅਵਸਥਾ ਦੁਨਿਆਵੀ ਇਸ਼ਕ ਦੀ ਉਹ ਅਵਸਥਾ ਹੈ ਜਦੋਂ ਕਿ ਨਿਰੋਲ ਲਿੰਗ-ਤਾਂਘ ਇਕ ਸੂਖ਼ਮ ਭਾਵ ਵਿਚ ਬਦਲ ਕੇ ਤੇ ਸਾਡੇ ਮਾਨਸਿਕ ਜਗਤ ਦੀਆਂ ਸਾਰੀਆਂ ਬਿਰਤੀਆਂ ਨੂੰ ਇਕਾਗਰ ਕਰਕੇ, ਉਨ੍ਹਾਂ ਨੂੰ ਇੱਛਾ-ਰਹਿਤ ਤੇ ਇਕ ਵਿਸਮਾਦ ਭਰਿਆ ਖੇੜਾ ਬਖ਼ਸ਼ਦੀ ਹੈ । ਦੁਨਿਆਵੀ ਇਸ਼ਕ ਵੱਖੋ ਵੱਖਰੀਆਂ ਸਭਿਅਤਾਵਾਂ ਦੇ ਲੋਕਾਂ ਵਿਚੋਂ ਕੁਝ ਵੱਖੋ ਵੱਖਰੇ ਢੰਗ ਨਾਲ ਪ੍ਰਗਟ ਹੁੰਦਾ ਹੈ । ਕਿਸੇ ਸਮਾਜ ਦੇ ਅਖ਼ਲਾਕੀ ਮਿਆਰ ਇਸ ਪ੍ਰਗਟਾਅ ਨੂੰ ਕਾਬੂ ਵਿਚ ਰੱਖਦੇ ਹਨ । ਕਈ ਵਾਰ ਜਿਹੜਾ ਪ੍ਰਗਟਾਅ ਇਕ ਸਮਾਜ ਵਿਚ ਅਖ਼ਲਾਕੀ ਮਿਆਰ ਦੇ ਮੁਤਾਬਕ ਸਮਝਿਆ ਜਾਂਦਾ ਹੈ, ਉਹ ਦੂਜੇ ਵਿਚ ਨਹੀਂ । ਪਿਆਰ ਦੇ ਪ੍ਰਗਟਾਵੇ ਦਾ ਇਕ ਢੰਗ ਆਪਣੇ ਮਾਸ਼ੂਕ ਨੂੰ ਚੁੰਮਣਾ ਹੈ । ਚੁੰਮਣ ਦੇ ਪਿੱਛੇ ਬੁਨਿਆਦੀ ਪ੍ਰਵਿਰਤੀ ਇਹੋ ਹੁੰਦੀ ਹੈ ਕਿ ਆਸ਼ਕ ਆਪਣੇ ਮਾਸ਼ੂਕ ਨਾਲ ਇਕ-ਮਿਕ ਹੋ ਜਾਣਾ ਚਾਹੁੰਦਾ ਹੈ । ਇਕ-ਮਿਕ ਹੋ ਜਾਣ ਦੀ ਕ੍ਰਿਆ ਸਾਨੂੰ ਜੀਵ-ਵਿਗਿਆਨਕ ਪੱਧਰ ਦੀ ਉਸ ਅਵਸਥਾ ਦੀ ਯਾਦ ਕਰਾਉਂਦੀ ਹੈ ਜਦੋਂ ਮਦੀਨ ਅਤੇ ਨਰ ਦੋਵੇਂ ਇਕੋ ਹੀ ਸਰੀਰ ਵਿਚ ਹੋਇਆ ਕਰਦੇ ਸਨ ਅਤੇ ਅਧਿਆਤਮਕ ਪੱਧਰ ਤੇ ਉਸ ਅਵਸਥਾ

ਵੱਲ ਧਿਆਨ ਖਿੱਚਦੀ ਹੈ ਜਦੋਂ ਆਦਿ-ਸ਼ਕਤੀ ਦੋ ਲਿੰਗਾਂ ਵਿਚ ਵੰਡੀ ਗਈ ਅਤੇ ਇਹ ਦੋ ਲਿੰਗ ਮੁੜ ਇਕ ਹੋਣ ਦਾ ਜਤਨ ਕਰ ਰਹੇ ਹਨ।

- ਹਰੀ ਚੰਦ ਪ੍ਰਾਸ਼ਰ

**ਇਸ਼ਟੀ** : ਇਹ ਇਕ ਖਾਸ ਵੈਦਿਕ ਯੱਗ ਹੈ । ਵੈਦਿਕ ਆਰੀਆਂ ਦੇ ਜੀਵਨ ਵਿਚ ਯੱਗ ਦੀ ਉੱਚੀ ਥਾਂ ਹੈ । 'ਇਸ਼ਟੀ' 'ਯਜ' ਧਾਤੂ ਨਾਲ 'ਕਿਤਨ' ਪ੍ਰੱਤਿਐ ਲੱਗਣ ਨਾਲ ਬਣਦਾ ਹੈ । ਇਸ ਦੇ ਨਤੀਜੇ ਵਜੋਂ ਇਸ ਦਾ ਅਰਥ 'ਯੱਗ' ਹੈ । ਐਤਰੇਯ ਬ੍ਰਾਹਮਣ ਵਿਚ ਇਸ਼ਟੀ ਨੂੰ ਪੰਜ ਭਾਗਾਂ ਵਿਚ ਵੰਡਿਆ ਗਿਆ ਹੈ ਅਗਨੀ-ਹੋਤਰ ਦਰਸ਼ਨਪੂਣਮਾਸ, ਚਾਤੁਰਮਾਸਿਆ, ਪਸ਼ੂ ਅਤੇ ਸੋਮ ਪਰ ਸਿਮਰਤੀ ਅਤੇ ਕਲਪ-ਸੂਤਰਾਂ ਵਿਚ ਸਮਾਰਤ ਅਤੇ ਸ਼ਰੌਤ ਕਰਮਾਂ ਦੀ ਇਕੱਠੀ ਗਿਣਤੀ 21 ਮੰਨੀ ਗਈ ਹੈ ਜਿਸ ਵਿਚ ਪਾਕਯੱਗ, ਹਵਿਰਯੱਗ ਅਤੇ ਸੋਮ ਯੱਗ ਸੱਤ ਤਰ੍ਹਾਂ ਦੇ ਮੰਨੇ ਜਾਂਦੇ ਹਨ ; ਹਰੇਕ ਮੱਸਿਆ ਅਤੇ ਪੂਰਨਮਾਸ਼ੀ ਦੇ ਮਗਰੋਂ ਆਉਣ ਵਾਲੀ ਏਕਮ ਦੇ ਯੱਗ ਨੂੰ ਆਮ ਤੌਰ ਤੇ 'ਇਸ਼ਟੀ' ਆਖਦੇ ਹਨ ਜਿਨ੍ਹਾਂ ਵਿਚ ਮੱਸਿਆ ਵਾਲੇ ਯੱਗ ਨੂੰ 'ਦਰਸ਼' ਅਤੇ ਪੂਰਨਮਾਸ਼ੀ ਵਾਲੇ ਨੂੰ 'ਪੌਰਨਮਾਸ' ਕਹਿੰਦੇ ਹਨ ।

**ਇਸਤੰਬੋਲ** : ਇਹ ਤੁਰਕੀ ਦਾ ਸਭ ਤੋਂ ਵੱਡਾ ਸ਼ਹਿਰ ਅਤੇ ਬੰਦਰਗਾਹ ਹੈ ਜੋ ਅੱਧਾ ਯੂਰਪ ਦੀ ਧਰਤੀ ਉੱਤੇ ਅਤੇ ਅੱਧਾ ਏਸ਼ੀਆ ਵਿਚ ਹੈ । ਇਹ ਬਾਸਫ਼ੋਰਸ ਖਾੜੀ ਦੇ ਦੱਖਣੀ ਕੰਢੇ ਦੀਆਂ ਸੱਤਾਂ ਪਹਾੜੀਆਂ ਉੱਤੇ ਫੈਲਿਆ ਹੋਇਆ ਹੈ ਤੇ ਮਾਰਮਾਰਾ ਸਾਗਰ ਇਸ ਦੇ ਦੱਖਣ ਵਿਚ ਹੈ ।

ਇਤਿਹਾਸਕ ਖੋਜ ਅਨੁਸਾਰ ਇਸ ਥਾਂ ਤੇ ਈਸਾ ਤੋਂ ਦਸ ਸਦੀਆਂ ਪਹਿਲਾਂ ਲੀਗਸ ਨਾਂ ਦਾ ਇਕ ਪਿੰਡ ਵੱਸਦਾ ਸੀ । ਇਸ ਤੋਂ ਤਿੰਨ ਕੁ ਸੌ ਸਾਲ ਪਿੱਛੋਂ ਇਥੇ ਮੇਗਾਰੀਅਨ ਲੋਕ ਆ ਵਸੇ । ਉਨ੍ਹਾਂ ਦੇ ਆਗੂ ਬੀਜ਼ਸ਼ ਦੇ ਨਾਂ ਤੇ ਇਸ ਦਾ ਨਾਂ ਬਿਜ਼ੰਤੀਅਮ ਪੈ ਗਿਆ ਅਤੇ ਵਧਦਾ ਵਧਦਾ ਇਹ ਇਕ ਕਸਬਾ ਬਣ ਗਿਆ । ਸੰਨ 326 ਵਿਚ ਰੋਮਨ ਸ਼ਹਿਨਸ਼ਾਹ ਕਾਨਸਟੈਂਟਾਈਨ ਨੇ ਇਸ ਕਸਬੇ ਨੂੰ ਹੋਰ ਵਧਾ ਕੇ ਕੁਸਤੁਨਤੁਨੀਆ ਨਾਂ ਦੇ ਇਕ ਨਵੇਂ ਸ਼ਹਿਰ ਦੀ ਨੀਂਹ ਰੱਖੀ ਅਤੇ 330 ਈ. ਵਿਚ ਇਸ ਨੂੰ ਆਪਣੀ ਰਾਜਧਾਨੀ ਬਣਾ ਲਿਆ ।

ਇਹ ਸ਼ਹਿਰ ਦੇ ਧਨ ਅਤੇ ਇਸ ਦੀ ਫ਼ੌਜੀ ਮਹੱਤਤਾ ਕਾਰਨ ਇਥੇ ਕਈ ਹਮਲੇ ਹੋਏ ਅਤੇ ਕਈ ਜੰਗ ਲੜੇ ਗਏ । ਸੰਨ 1453 ਤੋਂ ਇਹ ਤੁਰਕਾਂ ਦੀ ਰਾਜਧਾਨੀ ਬਣਿਆ ਅਤੇ ਇਸਲਾਮ ਮੱਤ ਇਥੇ ਆਇਆ । ਇਹ ਸ਼ਹਿਰ ਉਦੋਂ ਤੋਂ ਬਹੁਤ ਫਲਿਆ-ਫੁਲਿਆ ਅਤੇ ਇਸ ਨੇ ਬੇਹੱਦ ਉੱਨਤੀ ਕੀਤੀ । ਫਿਰ ਛੇਤੀ ਹੀ ਇਹ ਇਸਲਾਮੀ ਆਰਟ, ਸੱਭਿਅਤਾ, ਵਿਦਿਆ ਅਤੇ ਵਿਹਾਰ ਦਾ ਬਹੁਤ ਵੱਡਾ ਕੇਂਦਰ ਬਣ ਗਿਆ। ਤੁਰਕਾਂ ਨੇ ਇਸ ਵਿਚ ਬਹੁਤ ਵਧੀਆ ਨਮੂਨੇ ਦੀਆਂ ਮਸੀਤਾਂ, ਮਹਿਲ, ਮਕਬਰੇ, ਗੁਸਲਖ਼ਾਨੇ, ਸਕੂਲ ਅਤੇ ਫ਼ੁਹਾਰੇ ਬਣਾਏ ਅਤੇ ਇਸ ਦੀ ਸੁੰਦਰਤਾ ਵਿਚ ਬਹੁਤ ਵਾਧਾ ਕੀਤਾ ।

ਸੰਨ 1923 ਤੱਕ ਇਹ ਤੁਰਕੀ ਦੀ ਰਾਜਧਾਨੀ ਰਿਹਾ ਪਰ ਇਸ ਤੋਂ ਪਿੱਛੋਂ ਰਾਜਧਾਨੀ ਅੰਕਰਾ ਵਿਚ ਬਦਲ ਦਿੱਤੀ ਗਈ । ਇਨ੍ਹਾਂ ਦਿਨਾਂ ਵਿਚ ਹੀ ਕੁਸਤੁਨਤੁਨੀਆ ਦਾ ਤੁਰਕੀ ਨਾਂ ਇਸਤੰਬੋਲ ਰੱਖਿਆ ਗਿਆ।

ਇਸਤੰਬੋਲ ਵਿਚ ਜਿਧਰ ਵੀ ਦੇਖੋ, ਮਸੀਤਾਂ ਦੇ ਮੁਨਾਰੇ ਜ਼ਰੂਰ ਦਿਸਣਗੇ। ਸਭ ਤੋਂ ਵਧੀਆ ਅਤੇ ਸੁੰਦਰ ਮਸੀਤ ਸੁਲਤਾਨ ਅਹਿਮਦ ਦੀ ਨੀਲੀ ਮਸੀਤ ਹੈ । ਹੋਰ ਵੀ ਕਈ ਥਾਵਾਂ ਵੇਖਣਯੋਗ ਹਨ।

ਇਸਤੰਬੋਲ ਦਾ ਕੁਝ ਹਿੱਸਾ ਨਵੇਂ ਢੰਗ ਦਾ ਬਣਿਆ ਹੋਇਆ ਹੈ । ਇਸ ਵਿਚ ਪਾਰਕ, ਬਗੀਚੇ, ਵਧੀਆ ਬੰਗਲੇ ਅਤੇ ਸੋਹਣੇ ਹੋਟਲ ਹਨ । ਇਥੇ ਖ਼ੂਬ ਰੌਣਕ ਰਹਿੰਦੀ ਹੈ । ਇਸ ਦੀ ਬੰਦਰਗਾਹ ਤੇ ਹਰ ਦੇਸ਼ ਦੇ ਜਹਾਜ਼ ਆਉਂਦੇ ਹਨ ਅਤੇ ਇਹ ਸਹੀ ਅਰਥਾਂ ਵਿਚ ਤੁਰਕੀ ਦੀ ਦਹਿਲੀਜ਼ ਹੈ ।

ਆਬਾਦੀ - ਸ਼ਹਿਰ - 62,93,397; ਮੈ. ਖੇ. 64,07,215 (1990)

41° 0' ਉ. ਵਿਥ.; 28° 58' ਪੂ. ਲੰਬ.

- ਵੀਰ ਸਿੰਘ

**ਇਸਫ਼ਹਾਨ** : ਈਰਾਨ ਦਾ ਇਕ ਪ੍ਰਸਿੱਧ ਸ਼ਹਿਰ ਹੈ ਜੋ ਪੁਰਾਣੇ ਸਮੇਂ ਵਿਚ ਇਥੋਂ ਦੀ ਰਾਜਧਾਨੀ ਰਿਹਾ ਹੈ । ਇਹ ਜ਼ਿੰਦਰੋਦ ਦੇ ਉੱਤਰੀ ਕੰਢੇ ਤੇ ਸਮੁੰਦਰ ਦੇ ਤਲ ਤੋਂ 1,584 ਮੀ. ਦੀ ਉੱਚਾਈ ਉੱਤੇ ਸਥਿਤ ਹੈ । ਇਹ ਸੜਕਾਂ ਰਾਹੀਂ ਤਹਿਰਾਨ, ਕਿਰਮਾਨ ਅਤੇ ਸ਼ੀਰਾਜ਼ ਨਾਲ ਮਿਲਿਆ ਹੋਇਆ ਹੈ । ਅਨੁਕੂਲ ਜਲਵਾਯੂ, ਜ਼ਮੀਨ ਅਤੇ ਪਾਣੀ ਦੀ ਬਹੁਲਤਾ ਦੇ ਕਾਰਨ ਪੁਰਾਣੇ ਜ਼ਮਾਨੇ ਤੋਂ ਹੀ ਇਹ ਸਥਾਨ ਅਹਿਮ ਹੈ। ਇਹ ਸ਼ਹਿਰ 50 ਵ. ਕਿ. ਮੀ. ਵਿਚ ਫੈਲਿਆ ਹੋਇਆ ਹੈ ਪਰ ਇਸ ਦੇ ਬਹੁਤੇ ਹਿੱਸੇ ਢਹੀ ਹੋਈ ਹਾਲਤ ਵਿਚ ਹਨ । ਇਥੋਂ ਦਾ 5 ਕਿ. ਮੀ. ਲੰਬਾ ਬਾਜ਼ਾਰ ਖ਼ਾਸ ਤੌਰ ਤੇ ਵਰਣਨਯੋਗ ਹੈ । 'ਮਸਜਿਦ ਲੁਤਫੁੱਲਾ', 'ਦਿਹਲ ਸਿਤੂਨ', 'ਹਸ਼ਤ ਬਹਿਸ਼ਤ', 'ਚਹਾਰਬਾਗ' ਤੇ 'ਮਦਰਿਸਾ-ਏ-ਸ਼ਾਹ ਹੁਸੈਨ' ਇਥੋਂ ਦੀਆਂ ਇਤਿਹਾਸਕ ਯਾਦਗਾਰਾਂ ਹਨ ਜੋ ਈਰਾਨੀ ਸਭਿਅਤਾ ਅਤੇ ਉਸਾਰੀ-ਕਲਾ ਦੇ ਵਧੀਆ ਨਮੂਨੇ ਹਨ । ਪਿਛਲੇ ਸਮਿਆਂ ਵਿਚ ਇਥੇ ਬੜੇ ਕੀਮਤੀ ਤੇ ਸੋਹਣੇ ਊਨੀ ਕਾਲੀਨ ਅਤੇ ਸੋਨੇ, ਚਾਂਦੀ ਦੀਆਂ ਤਾਰਾਂ ਵਾਲੇ ਕਾਲੀਨ ਵੀ ਬਣਦੇ ਸਨ । ਅੱਜਕੱਲ੍ਹ ਇਥੇ ਕੱਪੜਾ, ਛੀਟਾਂ, ਚਾਂਦੀ ਅਤੇ ਪਿੱਤਲ ਦੀਆਂ ਚੀਜ਼ਾਂ ਬਣਦੀਆਂ ਹਨ ।

ਮੱਧ ਕਾਲ ਵਿਚ ਇਸਫ਼ਹਾਨ ਨੂੰ ਇਸਫ਼ਹਾਨ ਨਿਸਫ਼ ਜਹਾਨ (ਇਸਫ਼ਹਾਨ ਅੱਧੀ ਦੁਨੀਆ ਹੈ) ਆਖਦੇ ਸਨ ਅਤੇ ਇਥੋਂ ਦਾ ਸੁਰਮਾ ਪ੍ਰਸਿੱਧ ਸੀ ।

ਆਬਾਦੀ - 9,86,753 (1980)

32° 39' ਉ. ਵਿਥ. ; 51° 40' ਪੂ. ਲੰਬ.

**ਇਸਫੰਦਯਾਰ** : ਵੇਖੋ, ਅਸਫੰਦਯਾਰ

**ਇਸਬਗੋਲ** : ਇਸ ਪੌਦੇ ਨੂੰ ਲਾਤੀਨੀ ਵਿਚ ਪਲੈਂਟੇਗੋ ਇਸਪੀਗੁਲਾ ਕਿਹਾ ਜਾਂਦਾ ਹੈ । ਇਸ ਦੇ ਪੱਤਿਆਂ ਦੀ ਸ਼ਕਲ ਘੋੜੇ ਦੇ ਕੰਨਾਂ ਵਰਗੀ ਹੋਣ ਕਾਰਨ ਇਸ ਨੂੰ ਅਸਬਗੋਸ਼ ਵੀ ਕਿਹਾ ਜਾਂਦਾ ਹੈ ।

ਇਸਬਗੋਲ ਦਾ ਪੌਦਾ 50-100 ਸੈਂ. ਮੀ. ਤੱਕ ਉੱਚਾ ਹੁੰਦਾ ਹੈ। ਉਸ ਦੇ ਪੱਤੇ ਪਤਲੇ, ਘੱਟ ਚੌੜੇ ਅਤੇ ਧਾਨ ਦੇ ਪੱਤਿਆਂ ਵਰਗੇ ਹੁੰਦੇ ਹਨ । ਟਾਹਣੀਆਂ ਪਤਲੀਆਂ ਹੁੰਦੀਆਂ ਹਨ ਜਿਨ੍ਹਾਂ ਦੇ ਸਿਰਿਆਂ ਉੱਤੇ ਕਣਕ ਦੀਆਂ ਬੱਲੀਆਂ ਵਰਗੇ ਸਿੱਟੇ ਲਗਦੇ ਹਨ । ਇਨ੍ਹਾਂ ਵਿਚ ਬੀਜ ਹੁੰਦੇ ਹਨ । ਇਸ ਪੌਦੇ ਦੀ ਇਕ ਹੋਰ ਕਿਸਮ ਵੀ ਹੁੰਦੀ ਹੈ । ਪਹਿਲੀ ਕਿਸਮ ਦੇ ਪੌਦਿਆਂ ਦੇ ਬੀਜਾਂ ਉੱਤੇ ਸਫ਼ੈਦ ਝਿੱਲੀ ਹੁੰਦੀ ਹੈ ਜਿਸ ਕਰਕੇ ਉਸ ਨੂੰ ਸਫ਼ੈਦ ਇਸਬਗੋਲ ਕਹਿੰਦੇ ਹਨ । ਦੂਜੀ ਕਿਸਮ ਦੇ ਪੌਦਿਆਂ ਦੇ ਬੀਜ ਭੂਰੇ ਹੁੰਦੇ ਹਨ । ਸਫ਼ੈਦ ਬੀਜ ਦਵਾਈ ਦੇ ਪੱਖੋਂ ਬਹੁਤ ਲਾਭਦਾਇਕ ਹੁੰਦੇ ਹਨ । ਇਕ ਹੋਰ ਕਿਸਮ ਦੇ ਬੀਜ ਕਾਲੇ ਹੁੰਦੇ ਹਨ

ਪਰ ਉਨ੍ਹਾਂ ਨੂੰ ਦਵਾਈ ਦੇ ਤੌਰ ਤੇ ਬਹੁਤ ਘਟੀਆ ਸਮਝਿਆ ਜਾਂਦਾ ਹੈ ।

ਇਹ ਪੌਦਾ ਮਿਸਰ ਅਤੇ ਈਰਾਨ ਵਿਚ ਪੈਦਾ ਹੁੰਦਾ ਹੈ । ਹੁਣ ਇਸ ਨੂੰ ਪੰਜਾਬ, ਮਾਲਵੇ ਅਤੇ ਸਿੰਧ ਵਿਚ ਵੀ ਬੀਜਿਆ ਜਾਂਦਾ ਹੈ । ਬਦੇਸ਼ੀ ਹੋਣ ਕਰਕੇ ਇਸ ਦਾ ਜ਼ਿਕਰ ਆਯੁਰਵੈਦਿਕ ਪੁਸਤਕਾਂ ਵਿਚ ਨਹੀਂ ਮਿਲਦਾ । ਅਜੋਕੀਆਂ ਪੁਸਤਕਾਂ ਵਿਚ ਇਨ੍ਹਾਂ ਬੀਜਾਂ ਨੂੰ ਮਿੱਠੇ, ਪੁਸ਼ਟੀ-ਕਾਰਕ, ਲੁਆਬਦਾਰ, ਆਂਦਰਾਂ ਨੂੰ ਨਰਮ ਕਰਨ ਵਾਲੇ ਅਤੇ ਪਿੱਤ ਅਤੇ ਮਰੋੜਾਂ ਵਿਚ ਲਾਭਦਾਇਕ ਕਿਹਾ ਗਿਆ ਹੈ ।

ਹਕੀਮਾਂ ਨੇ ਇਸ ਦੀ ਬੜੀ ਸਿਫ਼ਤ ਕੀਤੀ ਹੈ ਅਤੇ ਇਸ ਨੂੰ ਕਈ ਕਿਸਮ ਦੇ ਮਰੋੜਾਂ ਅਤੇ ਕਬਜ਼ ਆਦਿ ਵਿਚ ਗੁਣਕਾਰੀ ਆਖਿਆ ਹੈ । ਇਸਬਗੋਲ ਦੀ ਭੁੱਕੀ ਬਾਜ਼ਾਰ ਵਿਚ ਵੱਖਰੀ ਮਿਲਦੀ ਹੈ । ਸੌਣ ਤੋਂ ਪਹਿਲਾਂ ਇਕ ਜਾਂ ਅੱਧਾ ਤੋਲਾ ਭੁੱਕੀ ਪਾਣੀ ਨਾਲ ਫੱਕ ਲੈਣ ਤੇ ਸਵੇਰੇ ਪੇਟ ਸਾਫ਼ ਹੋ ਜਾਂਦਾ ਹੈ । ਇਹ ਦਸਤਾਵਰ ਨਹੀਂ ਹੁੰਦਾ ਸਗੋਂ ਆਂਦਰਾਂ ਨੂੰ ਚਿਕਨਾ ਅਤੇ ਨਰਮ ਬਣਾ ਕੇ ਉਨ੍ਹਾਂ ਵਿਚ ਜੰਮੀ ਹੋਈ ਮੈਲ ਨੂੰ ਬਾਹਰ ਕੱਢਦਾ ਹੈ । ਇਸ ਤਰ੍ਹਾਂ ਕਬਜ਼ ਨੂੰ ਦੂਰ ਕਰਕੇ ਇਹ ਬਵਾਸੀਰ ਵਿਚ ਫ਼ਾਇਦਾ ਪਹੁੰਚਾਉਂਦਾ ਹੈ । ਰਸਾਇਣਿਕ ਵਿਸ਼ਲੇਸ਼ਣ ਤੋਂ ਬੀਜਾਂ ਵਿਚੋਂ ਕੋਈ ਅਜਿਹਾ ਰਸਾਇਣਿਕ ਪਦਾਰਥ ਨਹੀਂ ਮਿਲਿਆ ਜਿਹੜਾ ਖ਼ਾਸ ਤੌਰ ਤੇ ਗੁਣਕਾਰੀ ਹੋਵੇ । ਅਨੁਮਾਨ ਇਹ ਹੈ ਕਿ ਇਸ ਤੋਂ ਪੈਦਾ ਹੋਣ ਵਾਲਾ ਲੁਆਬ ਅਤੇ ਅੰਦਰ ਨਾ ਰਹਿਣ ਵਾਲੀ ਭੁੱਕੀ ਪੇਟ ਵਿਚ ਇਕੱਠੇ ਹੋ ਕੇ ਮੈਲ ਨੂੰ ਆਪਣੇ ਨਾਲ ਬਾਹਰ ਕੱਢ ਲਿਆਉਂਦੇ ਹਨ ।

**ਇਸਮਤ ਅਨੋਨੋ** : ਇਹ ਤੁਰਕੀ ਗਣਤੰਤਰ ਦਾ ਦੂਜਾ ਪ੍ਰਧਾਨ ਸੀ ਜੋ ਸਮਰਨਾ ਵਿਚ ਪੈਦਾ ਹੋਇਆ । ਇਸ ਨੇ ਪਹਿਲਾਂ ਧਾਰਮਕ ਵਿਦਿਆ ਪ੍ਰਾਪਤ ਕੀਤੀ ਤੇ ਫਿਰ ਸਕੂਲੀ ਵਿਦਿਆ ਹਾਸਲ ਕੀਤੀ । ਇਸਤੰਬੋਲ ਦੇ ਮਿਲਟਰੀ ਕਾਲਜ ਵਿਚ ਫ਼ੌਜੀ ਟਰੇਨਿੰਗ ਲੈ ਕੇ 27 ਸਾਲ ਦੀ ਉਮਰ ਵਿਚ ਤੁਰਕੀ ਦੀ ਫ਼ੌਜ ਦਾ ਕਪਤਾਨ ਬਣਿਆ । ਸੰਨ 1908 ਦੇ ਤੁਰਕੀ ਇਨਕਲਾਬ ਵਿਚ ਇਸ਼ ਨੇ ਹਿੱਸਾ ਲਿਆ । ਪਹਿਲੀ ਵੱਡੀ ਲੜਾਈ (1914-1918) ਵਿਚ ਕਈ ਛੋਟੀਆਂ ਮੋਟੀਆਂ ਲੜਾਈਆਂ ਲੜ ਕੇ ਇਸ ਨੇ ਕਾਫ਼ੀ ਨਾਂ ਖਟਿਆ । ਲੜਾਈ ਖ਼ਤਮ ਹੋਣ ਤੇ ਸਮਰਨਾ ਉਪਰ ਯੂਨਾਨੀਆਂ ਅਤੇ ਕੁਸਤੁਨਤੁਨੀਆ ਉੱਪਰ ਅੰਗਰੇਜ਼ਾਂ ਨੇ ਕਬਜ਼ਾ ਕਰ ਲਿਆ । ਇਹ ਦੇਖ ਕੇ ਇਹ ਅਨਾਤੋਲੀਆ ਪਹੁੰਚ ਗਿਆ ਅਤੇ ਮੁਸਤਫ਼ਾ ਪਾਸ਼ਾ ਨਾਲ ਮਿਲ ਕੇ ਕਿਸਾਨਾਂ ਦੀ ਇਕ ਫ਼ੌਜ ਤਿਆਰ ਕੀਤੀ ਜਿਸ ਦੀ ਮਦਦ ਨਾਲ ਅਨੋਨੋ ਦੀ ਮਸ਼ਹੂਰ ਲੜਾਈ ਵਿਚ ਦੁਸ਼ਮਣਾਂ ਨੂੰ ਹਰਾ ਕੇ, ਦੇਸ਼ ਨੂੰ ਆਜ਼ਾਦ ਕਰਵਾ ਲਿਆ । ਉਦੇ ਤੋਂ ਇਸ ਨੂੰ ਇਸਮਤ ਅਨੋਨੋ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ ।

ਮੁਸਤਫ਼ਾ ਕਮਾਲ ਮਗਰੋਂ ਇਹ ਤੁਰਕੀ ਦਾ ਪ੍ਰਧਾਨ ਬਣਿਆ । ਇਸ ਤੋਂ ਪਹਿਲਾਂ ਇਹ ਪ੍ਰਧਾਨ-ਮੰਤਰੀ ਸੀ । ਦੂਜੀ ਜੰਗ ਵਿਚ ਇਸ ਨੇ ਆਪਣੇ ਦੇਸ਼ ਨੂੰ ਆਪਣੀ ਸਿਆਣਪ ਨਾਲ ਲੜਾਈ ਦੀਆਂ ਚੰਗਿਆੜੀਆਂ ਤੋਂ ਬਚਾਈ ਰੱਖਿਆ । 21 ਫ਼ਰਵਰੀ, 1964 ਨੂੰ 80 ਵਰ੍ਹਿਆਂ ਦੀ ਉਮਰ ਵਿਚ ਇਸ ਨੂੰ ਇਕ ਆਦਮੀ ਨੇ ਪਿਸਤੌਲ ਨਾਲ ਚਾਰ ਗੋਲੀਆਂ ਮਾਰੀਆਂ ਪਰ ਇਸ ਨੂੰ ਇਕ ਗੋਲੀ ਵੀ ਨਾ ਲੱਗੀ । ਸੰਨ ੧੯੬੫ ਵਿਚ ਇਹ ਪ੍ਰਧਾਨ ਮੰਤਰੀ ਦੇ ਅਹੁਦੇ ਤੋਂ ਹਟ ਗਿਆ ।

– ਕਾਲਾ ਸਿੰਘ ਬੇਦੀ

**ਇਸਮਤ ਚੁਗਤਾਈ** : ਵੇਖੋ ਚੁਗਤਾਈ, ਇਸਮਤ

**ਇਸਮਾਈਲ** : ਇਹ ਦੇਸ਼ ਭਗਤ ਅੰਮ੍ਰਿਤਸਰ (ਪੰਜਾਬ) ਦਾ ਵਸਨੀਕ ਸੀ । ਇਸ ਦਾ ਜਨਮ 1887 ਈ. ਵਿਚ ਹੋਇਆ । ਇਸ ਦੇ ਪਿਤਾ ਦਾ ਨਾਂ ਮੀਰਾਂ ਬਖ਼ਸ਼ ਸੀ ਜੋ ਸੁਨਿਆਰੇ ਦਾ ਕੰਮ ਕਰਦਾ ਸੀ। ਇਹੋ ਦੇਸ਼ ਭਗਤੀ ਦੇ ਜਜ਼ਬੇ ਅਧੀਨ ਰਾਸ਼ਟਰਵਾਦੀ ਸਰਗਰਮੀਆਂ ਵਿਚ ਭਾਗ ਲੈਂਦਾ ਸੀ । ਇਸ ਨੂੰ 13 ਅਪ੍ਰੈਲ, 1919 ਨੂੰ ਜਲ੍ਹਿਆਂ ਵਾਲੇ ਬਾਗ਼ ਦੇ ਸਾਕੇ ਵਿਚ ਗੋਲੀ ਦਾ ਨਿਸ਼ਾਨਾ ਬਣਾ ਦਿੱਤਾ ਗਿਆ ।

ਹ. ਪੁ.- ਹੂ. ਇੰਡੀ. ਮਾਰ. 1 : 141

**ਇਸਮਾਈਲ** : ਇਹ ਇਕ ਦੇਸ਼ ਭਗਤ ਸੀ ਜਿਸ ਦਾ ਜਨਮ 1905 ਈ. ਵਿਚ ਗੁਜਰਾਂਵਾਲਾ (ਪਾਕਿਸਤਾਨ) ਵਿਖੇ ਹੋਇਆ । ਇਸ ਦੇ ਪਿਤਾ ਦਾ ਨਾਂ ਨਿਜ਼ਾਮੁੱਦੀਨ ਸੀ । ਇਹ ਦੇਸ਼ ਭਗਤੀ ਦੇ ਜਜ਼ਬੇ ਅਧੀਨ ਅੰਗਰੇਜ਼ਾਂ ਨੂੰ ਭਾਰਤ ਵਿਚੋਂ ਕੱਢਣ ਨਾਲ ਸੰਬੰਧਤ ਰਾਸ਼ਟਰੀ ਸਰਗਰਮੀਆਂ ਵਿਚ ਭਾਗ ਲੈਂਦਾ ਰਿਹਾ । 13 ਅਪ੍ਰੈਲ, 1919 ਨੂੰ ਜਦੋਂ ਜਨਰਲ ਡਾਇਰ ਨੇ ਜਲ੍ਹਿਆਂ ਵਾਲੇ ਬਾਗ਼ ਵਿਚ ਇਕੱਠੇ ਹੋਏ ਨਿਹੱਥੇ ਲੋਕਾਂ ਉੱਪਰ ਗੋਲੀ ਚਲਾਈ ਤਾਂ ਇਹ ਉਥੇ ਮੌਜੂਦ ਸੀ । ਇਸ ਨੂੰ ਵੀ ਗੋਲੀ ਲੱਗੀ ਅਤੇ ਉਥੇ ਹੀ ਇਸ ਦੀ ਮੌਤ ਹੋ ਗਈ ।

ਹ. ਪੁ.- ਹੂ. ਇੰਡੀ. ਮਾਰ. 1 : 141

**ਇਸਮਾਈਲ, ਸਰ ਮਿਰਜ਼ਾ, ਅਮੀਨੁੱਲਮੁਲਕ** : ਭਾਰਤ ਦੇ ਇਸ ਪ੍ਰਸਿੱਧ ਸਿੱਖਿਆ-ਸ਼ਾਸਤਰੀ ਦਾ ਜਨਮ 23 ਅਕਤੂਬਰ, 1883 ਨੂੰ ਹੋਇਆ । ਇਸ ਨੇ ਮੈਸੂਰ ਅਤੇ ਸੈਂਟਰਲ ਕਾਲਜ, ਬੰਗਲੌਰ ਵਿਚ ਪੜ੍ਹਾਈ ਕੀਤੀ । ਇਹ 1908 ਈ. ਵਿਚ ਮਹਾਰਾਜਾ ਮੈਸੂਰ ਦਾ ਸਹਾਇਕ ਸਕੱਤਰ ਅਤੇ ਕੁਝ ਸਮਾਂ ਮਗਰੋਂ ਦੀਵਾਨ ਨਿਯੁਕਤ ਹੋਇਆ। ਇਹ ਬੰਬਈ ਯੂਨੀਵਰਸਿਟੀ ਦਾ ਵਾਈਸ ਚਾਂਸਲਰ ਵੀ ਰਿਹਾ ਅਤੇ ਲੰਡਨ ਵਿਚ ਹੋਈ ਪਹਿਲੀ ਤੇ ਦੂਜੀ ਰਾਊਂਡ ਟੇਬਲ ਕਾਨਫਰੰਸ ਵਿਚ ਸ਼ਾਮਲ ਹੋਇਆ । ਸਰ ਮਿਰਜ਼ਾ ਭਾਰਤ ਦੇ ਪ੍ਰਸਿੱਧ ਚਿੰਤਕਾਂ ਵਿਚੋਂ ਇਕ ਸੀ । ਨਾਗਪੁਰ, ਅਲੀਗੜ੍ਹ, ਆਗਰਾ, ਬਨਾਰਸ, ਪਟਨਾ, ਢਾਕਾ ਆਦਿ ਯੂਨੀਵਰਸਿਟੀਆਂ ਵਿਚ ਇਸ ਵੱਲੋਂ ਦਿੱਤੇ ਕਨਵੋਕੇਸ਼ਨ-ਐਡਰੈਸਾਂ ਤੋਂ ਇਸ ਦੀ ਸਿੱਖਿਆ ਸਬੰਧੀ ਯੋਗਤਾ ਦਾ ਪਤਾ ਲੱਗਦਾ ਹੈ । ਮੈਸੂਰ ਪਰਤਣ ਤੋਂ ਪਹਿਲਾਂ ਇਹ ਜੈਪੁਰ ਦੇ ਰਾਜੇ ਦਾ ਦੀਵਾਨ ਰਿਹਾ । ਸੰਨ 1956 ਵਿਚ ਇਸ ਦੀ ਮੌਤ ਹੋ ਗਈ ।

**ਇਸਮਾਈਲ, ਮੁਹੰਮਦ** : ਭਾਰਤ ਦੇ ਬਿਹਾਰ ਰਾਜ ਦਾ ਇਕ ਦੇਸ਼ ਭਗਤ ਸੀ । ਇਸ ਦੇ ਪਿਤਾ ਦਾ ਨਾਂ ਮੁਹੰਮਦ ਇਮਾਮ ਬਖ਼ਸ਼ ਸੀ । ਇਸ ਨੇ 1942 ਈ. ਦੇ 'ਭਾਰਤ ਛੱਡੋ' ਅੰਦਲੋਨ ਵਿਚ ਭਾਗ ਲਿਆ। ਸੰਨ 1942 ਵਿਚ ਪੁਲਿਸ ਦੁਆਰਾ ਫਾਇਰਿੰਗ ਕੀਤੇ ਜਾਣ ਤੇ ਮਨੇਰ ਤਲਾਬ ਦੇ ਸਥਾਨ ਤੇ ਗੋਲੀ ਲੱਗਣ ਕਾਰਨ ਇਸ ਦੀ ਮੌਤ ਹੋ ਗਈ ।

ਹ. ਪੁ.- ਹੂ. ਇੰਡੀ. ਮਾਰ. 1 : 141

**ਇਸਮਾਈਲ, ਰਹਿਮਤਉੱਲਾ** : ਇਹ ਇਕ ਭਾਰਤੀ ਦੇਸ਼ ਭਗਤ ਸੀ ਜਿਸ ਦਾ ਜਨਮ 1911 ਈ. ਵਿਚ ਹੋਇਆ । ਬਰਤਾਨਵੀ ਸਮੇਂ ਦੀ ਹਿੰਦ ਜਲ-ਸੈਨਾ ਵੱਲੋਂ ਬਗ਼ਾਵਤ ਕੀਤੇ ਜਾਣ ਦੀ ਹਿਮਾਇਤ ਵਿਚ ਕੀਤੇ ਗਏ ਮੁਜ਼ਾਹਰਿਆਂ ਵਿਚ ਇਸ ਨੇ ਭਾਗ ਲਿਆ । ਪੁਲਿਸ ਦੁਆਰਾ ਬੰਬਈ ਵਿਖੇ ਕੀਤੀ ਗਈ ਫਾਇਰਿੰਗ ਦੌਰਾਨ ਇਸ ਨੂੰ 22 ਫ਼ਰਵਰੀ, 1946 ਨੂੰ ਗੋਲੀ ਲੱਗੀ । ਗੋਲੀ ਲੱਗਣ ਕਾਰਨ ਇਸ ਦੀ ਉਸੇ ਦਿਨ ਮੌਤ ਹੋ ਗਈ ।

ਹ. ਪੁ.- ਹੂ. ਇੰਡੀ. ਮਾਰ. 1 : 141

**ਇਸਮਾਈਲੀਆ** : ਇਹ ਖਾਨਕਾ-ਏ-ਸਵੇਜ਼ ਉੱਤੇ ਸਥਿਤ ਤਿਮਸਾ ਝੀਲ ਦੇ ਉੱਤਰ-ਪੱਛਮੀ ਕੰਢੇ ਮਿਸਰ ਦਾ ਇਕ ਸ਼ਹਿਰ ਹੈ ਜੋ ਪੋਰਟ ਸਈਦ ਤੋਂ 76 ਕਿ. ਮੀ. ਅਤੇ ਕਾਹਿਰਾ ਤੋਂ 149 ਕਿ. ਮੀ.

ਦੂਰ ਹੈ । ਇਸ ਸ਼ਹਿਰ ਨੂੰ 1863 ਈ. ਵਿਚ ਸੁਏਜ਼ ਨਹਿਰ ਦੀ ਖੁਦਾਈ ਸਮੇਂ ਸੁਏਜ਼ ਕੈਨਾਲ ਕੰਪਨੀ ਨੇ ਵਸਾਇਆ ਅਤੇ ਖਦੀਵ ਇਸਮਾਈਲ (1830-95) ਦੇ ਨਾਂ ਤੇ ਇਸ ਦਾ ਨਾਂ ਇਸਮਾਈਲੀਆ ਰੱਖਿਆ । ਇਸ ਦੀਆਂ ਗਲੀਆਂ ਅਤੇ ਮਕਾਨਾਂ ਦੀ ਸਫ਼ਾਈ ਅਤੇ ਤਰਤੀਬ ਬਿਲਕੁਲ ਨਵੇਂ ਨਮੂਨੇ ਦੀ ਹੈ । ਇਹ ਤਿੰਨ ਪਾਸਿਆਂ ਤੋਂ ਬਾਗ਼ਾਂ ਅਤੇ ਇਕ ਪਾਸੇ ਤੋਂ ਝੀਲ ਨਾਲ ਘਿਰਿਆ ਹੋਇਆ ਹੈ । ਸੁਏਜ਼ ਨਹਿਰ ਦੇ ਕੰਢੇ ਤੇ 'ਖਦੀਵ ਮੁਹੰਮਦ ਅਲੀ' ਦਾ ਘਾਟ ਹੈ ਜਿਥੇ ਨਹਿਰ ਦੀ ਖੁਦਾਈ ਵੇਲੇ ਫ਼ਰਡੀਨੈਂਡ ਡੀ ਲੈਸੈਪਸ ਦੀ ਰਿਹਾਇਸ਼ ਸੀ । ਘਾਟ ਦੇ ਖ਼ਾਤਮੇ ਤੇ ਵਾਟਰ ਵਰਕਸ ਹੈ ਜਿਥੋਂ ਪੋਰਟ ਸਈਦ ਨੂੰ ਮਿੱਠਾ ਜਲ ਆਉਂਦਾ ਹੈ । ਇਸ ਸ਼ਹਿਰ ਵਿਚ ਬਹੁਤ ਸਾਰੇ ਸਰਕਾਰੀ ਦਫ਼ਤਰ, ਗੁਦਾਮ ਅਤੇ ਇਮਾਰਤਾਂ ਹਨ ।

12 ਜੁਲਾਈ, 1956 ਨੂੰ ਨਹਿਰ ਸੁਏਜ਼ ਉੱਤੇ ਮਿਸਰ ਦਾ ਕਬਜ਼ਾ ਹੋ ਜਾਣ ਪਿੱਛੋਂ ਸੁਏਜ਼ ਕੈਨਾਲ ਅਥਾਰਿਟੀ ਦੇ ਦਫ਼ਤਰ ਇਥੇ ਹੀ ਹਨ ।

ਆਬਾਦੀ – 4,47,000 (1983)

30° 40' ਉ. ਵਿਥ.; 32° 10' ਪੂ. ਲੰਬ.

ਹ. ਪੁ.– ਹੈ. ਵ. ਐ. 1971

**ਇਸਰਾਈਲ** : ਪੱਛਮੀ ਏਸ਼ੀਆ ਵਿਚ ਇਕ ਆਜ਼ਾਦ ਦੇਸ਼ ਹੈ ਜਿਹੜਾ 14 ਮਈ, 1948 ਨੂੰ ਫ਼ਲਸਤੀਨ ਵਿਚ ਅੰਗਰੇਜ਼ੀ ਰਾਜ ਦੇ ਖ਼ਾਤਮੇ ਤੇ ਹੋਂਦ ਵਿਚ ਆਇਆ । ਇਹ ਦੇਸ਼ ਰੂਮ ਸਾਗਰ ਦੇ ਪੂਰਬੀ ਕੰਢੇ ਤੇ ਵਾਕਿਆ ਹੈ । ਇਸ ਦੇ ਉੱਤਰ ਤੇ ਉੱਤਰ-ਪੂਰਬ ਵਿਚ ਲੈਬਨਾਨ ਤੇ ਸੀਰੀਆ, ਪੂਰਬ ਵਿਚ ਜਾਰਡਨ, ਦੱਖਣ ਵਿਚ ਅਕਬਾ ਦੀ ਖਾੜੀ ਤੇ ਦੱਖਣ-ਪੱਛਮ ਵਿਚ ਮਿਸਰ ਹੈ । ਇਸ ਦਾ ਖੇਤਰਫਲ 27,946 ਵ. ਕਿ. ਮੀ. ਅਤੇ ਆਬਾਦੀ 51,68,000 (1992) ਹੈ । ਯੋਰੋਸ਼ਲਮ ਇਥੋਂ ਦੀ ਰਾਜਧਾਨੀ ਹੈ

ਭੂ-ਆਕ੍ਰਿਤੀ ਵਿਗਿਆਨ

**ਧਰਾਤਲ** – ਇਸਰਾਈਲ ਦੇ ਤਿੰਨ ਕੁਦਰਤੀ ਹਿੱਸੇ ਹਨ ਜਿਹੜੇ ਇਕ ਦੂਜੇ ਦੇ ਸਮਾਨਾਂਤਰ ਦੱਖਣ ਤੋਂ ਉੱਤਰ ਵੱਲ ਪਸਰੇ ਹੋਏ ਹਨ :-

(1) ਰੂਮ ਸਾਗਰ ਦੇ ਤਟ ਤੋਂ 'ਸ਼ੈਰੋ' ਜਾਂ ਫ਼ਲਸਤੀਨ ਦਾ ਮੈਦਾਨ ਜਿਹੜਾ ਬਹੁਤ ਹੀ ਉਪਜਾਊ ਹੈ ਤੇ ਸਬਜ਼ੀਆਂ, ਸੰਤਰੇ, ਅੰਗੂਰਾਂ ਤੇ ਕੇਲੇ ਦੀ ਉਪਜ ਲਈ ਮਸ਼ਹੂਰ ਹੈ ।

(2) ਗੈਲਿਲੀ, ਸਮਾਰੀਆ ਤੇ ਜੂਡੀਆ ਦਾ ਪਹਾੜੀ ਇਲਾਕਾ ਜਿਹੜਾ ਤਟ ਦੇ ਮੈਦਾਨ ਦੇ ਪੂਰਬ ਵਿਚ 40 ਕਿ. ਮੀ. ਤੋਂ 64 ਕਿ. ਮੀ. ਤੱਕ ਚੌੜਾ ਹੈ । ਇਸਰਾਈਲ ਦਾ ਸਭ ਤੋਂ ਉੱਚਾ ਪਹਾੜ ਹਾਰ ਮੈਰਨ ਹੈ ਜਿਸ ਦੀ ਉਚਾਈ 1208 ਮੀ. ਹੈ । ਜੁਜ਼ਰੀਲ ਦੀ ਘਾਟੀ ਗੈਲਿਲੀ ਦੇ ਪਠਾਰ ਨੂੰ ਸਮਾਰੀਆ ਤੇ ਜੂਡੀਆ ਤੋਂ ਵੱਖ ਕਰਦੀ ਹੈ ਅਤੇ ਤਟ ਦੇ ਮੈਦਾਨ ਨੂੰ ਜਾਰਡਨ ਦੀ ਘਾਟੀ ਨਾਲ ਮਿਲਾਉਂਦੀ ਹੈ । ਗੈਲਿਲੀ ਦੀ ਪਠਾਰ ਤੇ ਜੁਜ਼ਰੀਲ ਦੀ ਘਾਟੀ ਵਿਚ ਖੇਤੀ ਕਾਫ਼ੀ ਹੁੰਦੀ ਹੈ । ਇਥੇ ਕਣਕ, ਜੌਂ, ਜ਼ੈਤੂਨ ਤੇ ਤਮਾਕੂ ਬੀਜੇ ਜਾਂਦੇ ਹਨ । ਸਮਾਰੀਆ ਦਾ ਇਲਾਕਾ ਜ਼ੈਤੂਨ, ਅੰਗੂਰ ਤੇ ਅੰਜੀਰ ਲਈ ਮਸ਼ਹੂਰ ਹੈ ।

3. ਜਾਰਡਨ ਰਿਫਟ ਘਾਟੀ ਜਿਹੜੀ ਸਿਰਫ 16 ਜਾਂ 24 ਕਿ. ਮੀ. ਚੌੜੀ ਹੈ ਬਹੁਤ ਹੀ ਖੁਸ਼ਕ ਹੈ । ਇਸ ਦੇ ਦੱਖਣ ਵਿਚ ਮ੍ਰਿਤ ਸਾਗਰ ਹੈ ਜਿਹੜਾ ਸਮੁੰਦਰ ਤਲ ਤੋਂ 392 ਮੀ. ਨੀਵਾਂ ਹੈ । ਇਹ ਧਰਤੀ ਦਾ ਸਭ ਤੋਂ ਨੀਵਾਂ ਹਿੱਸਾ ਹੈ । ਜਾਰਡਨ ਦਰਿਆ ਦੇ ਮੈਦਾਨ ਵਿਚ ਕੋਲਾ ਬਹੁਤ ਹੁੰਦਾ ਹੈ।

**ਬਨਸਪਤੀ** – ਪੁਰਾਤਨ ਕਿਸਮ ਦੀ ਬਨਸਪਤੀ ਹੁਣ ਇਥੇ ਨਹੀਂ ਰਹੀ ਕਿਉਂਕਿ ਹੁਣ ਖੇਤੀ ਅਧੀਨ ਇਲਾਕੇ ਵਿਚ ਲਗਾਤਾਰ ਵਾਧਾ ਹੁੰਦਾ ਜਾ ਰਿਹਾ ਹੈ । ਕਿਸੇ ਸਮੇਂ ਇਸਰਾਈਲ ਦੇ ਕੁਝ ਇਲਾਕਿਆਂ ਵਿਚ ਬਲੂਤ ਦੇ ਦਰਖ਼ਤਾਂ ਦੇ ਵਣ ਮੌਜੂਦ ਸਨ ਪਰ ਹੁਣ ਕਿਤੇ ਕਿਤੇ ਹੀ ਕੋਈ ਵਿਰਲਾ ਦਰਖ਼ਤ ਵਿਖਾਈ ਦਿੰਦਾ ਹੈ । ਪਹਾੜੀਆਂ ਤੇ ਛੋਟੀਆਂ ਛੋਟੀਆਂ ਝਾੜੀਆਂ ਉੱਗੀਆਂ ਹੋਈਆਂ ਹਨ । ਤਟ ਦੇ ਰੇਗਿਸਤਾਨੀ ਇਲਾਕੇ ਵਿਚ ਕੇਵਲ ਅਜਿਹੀਆਂ ਝਾੜੀਆਂ ਮਿਲਦੀਆਂ ਹਨ ਜਿਹੜੀਆਂ ਆਮ ਤੌਰ ਤੇ ਰੇਗਿਸਤਾਨੀ ਇਲਾਕਿਆਂ ਵਿਚ ਹੁੰਦੀਆਂ ਹਨ । ਬੀਰਸੇਲਾ ਦੇ ਉੱਤਰੀ ਇਲਾਕੇ ਵਿਚ ਭੇਡਾਂ ਆਦਿ ਚਰਾਈਆਂ ਜਾਂਦੀਆਂ ਹਨ । ਖੇਤੀ ਅਧੀਨ ਆਏ ਇਲਾਕਿਆਂ ਵਿਚ ਖੱਟਾ ਪ੍ਰਜਾਤੀ ਦੇ ਬਹੁਤ ਸਾਰੇ ਪੌਦੇ ਮਿਲਦੇ ਹਨ ।

**ਜਲਵਾਯੂ** – ਨੈਗੇਵ ਦਾ ਇਲਾਕਾ ਖੁਸ਼ਕ ਹੈ । ਬੀਰਸੇ ਦੇ ਉੱਤਰੀ ਭਾਗ ਵਿਚ ਜਲਵਾਯੂ ਰੂਮ ਸਾਗਰੀ ਕਿਸਮ ਦਾ ਹੈ । ਜਾਰਡਨ ਦੀ ਘਾਟੀ ਤੱਟੀ ਇਲਾਕੇ ਦੇ ਮੁਕਾਬਲੇ ਵਧੇਰੇ ਗਰਮ ਖੁਸ਼ਕ ਹੈ । ਗਰਮੀਆਂ ਵਿਚ ਮੌਸਮ ਗਰਮ ਤੇ ਖੁਸ਼ਕ ਹੁੰਦਾ ਹੈ ਅਤੇ ਦੁਪਹਿਰ ਨੂੰ ਤਾਪਮਾਨ 29.4° ਤੋਂ 35° ਸੈਂ. ਤੱਕ ਪੁੱਜ ਜਾਂਦਾ ਹੈ ਪਰ ਇਸ ਮੌਸਮ ਵਿਚ ਵੀ ਤਟੀ ਇਲਾਕਿਆਂ ਦੇ ਮੁਕਾਬਲੇ ਵਿਚ ਮੌਸਮ ਠੰਢਾ ਹੁੰਦਾ ਹੈ ਕਿਉਂਕਿ ਸਮੁੰਦਰ ਤੋਂ ਆਉਣ ਵਾਲੀਆਂ ਹਵਾਵਾਂ ਠੰਢਕ ਲਿਆਉਂਦੀਆਂ ਹਨ । ਸਰਦੀਆਂ ਦੇ ਮੌਸਮ ਵਿਚ ਕਾਫ਼ੀ ਠੰਢ ਹੁੰਦੀ ਹੈ । ਪਹਾੜੀਆਂ ਤੇ ਬਹੁਤ ਜ਼ਿਆਦਾ ਠੰਢ ਦੇ ਮੌਸਮ ਵਿਚ ਬਰਫ਼ ਵੀ ਪੈਂਦੀ ਹੈ । ਰੇਗਿਸਤਾਨੀ ਇਲਾਕਾ ਹੋਣ ਕਰਕੇ ਇਥੇ ਹਨੇਰੀਆਂ ਆਉਂਦੀਆਂ ਹਨ।

ਇਤਿਹਾਸ

ਇਸਰਾਈਲ ਯਹੂਦੀ ਕੌਮ ਦਾ ਦੂਜਾ ਨਾਂ ਹੈ । ਇਸਰਾਈਲ ਨਾਂ ਦਾ ਨਵਾਂ ਦੇਸ਼ 14 ਮਈ, 1948 ਨੂੰ ਹੋਂਦ 'ਚ ਆਇਆ ਜੋ ਪੁਰਾਤਨ ਫ਼ਲਸਤੀਨ ਦਾ ਹੀ ਮੁੱਖ ਭਾਗ ਹੈ ।

ਯਹੂਦੀਆਂ ਦੀ ਧਰਮ ਪੁਸਤਕ "ਓਲਡ ਟੈਸਟਾਮੈਂਟ" ਅਨੁਸਾਰ ਯਹੂਦੀ ਕੌਮ ਦਾ ਮੋਢੀ ਪੈਗ਼ੰਬਰ ਹਜ਼ਰਤ ਇਬਰਾਹੀਮ ਸੀ । ਇਬਰਾਹੀਮ ਦਾ ਸਮਾਂ ਈਸਾ ਤੋਂ ਕੋਈ ਦੋ ਹਜ਼ਾਰ ਵਰ੍ਹੇ ਪਹਿਲਾਂ ਦਾ ਹੈ । ਇਬਰਾਹੀਮ ਦੇ ਇਕ ਪੁੱਤਰ ਦਾ ਨਾਂ ਇਸਹਾਕ ਤੇ ਪੋਤਰੇ ਦਾ ਨਾਂ ਯਾਕੂਬ ਸੀ । ਯਾਕੂਬ ਦਾ ਹੀ ਦੂਜਾ ਨਾਂ ਇਸਰਾਈਲ ਸੀ । ਯਾਕੂਬ ਨੇ ਯਹੂਦੀਆਂ ਦੀਆਂ 12 ਕੌਮਾਂ ਨੂੰ ਮਿਲਾ ਕੇ ਇਕ ਕੀਤਾ । ਇਨ੍ਹਾਂ ਸਾਰੀਆਂ ਕੌਮਾਂ ਦਾ ਇਕ ਸਾਂਝਾ ਮੁਲਕ ਇਸਰਾਈਲ ਦੇ ਨਾਂ ਤੇ ਇਸਰਾਈਲ ਅਖਵਾਉਣ ਲੱਗਾ । ਇਬਰਾਨੀ ਵਿਚ ਇਸਰਾਈਲ ਦਾ ਅਰਥ ਹੈ "ਅਜਿਹਾ ਦੇਸ਼ ਜਿਹੜਾ ਰੱਬ ਨੂੰ ਪਿਆਰਾ ਹੋਵੇ ।"

ਯਾਕੂਬ ਦੇ ਇਕ ਪੁੱਤਰ ਦਾ ਨਾਂ ਯਹੂਦਾ ਜਾਂ ਜੂਡਾ ਸੀ । ਯਹੂਦਾ ਦੇ ਨਾਂ ਤੇ ਹੀ ਉਸ ਦੀ ਸੰਤਾਨ ਨੂੰ ਯਹੂਦੀ ਕਿਹਾ ਜਾਣ ਲੱਗਾ ਤੇ ਉਨ੍ਹਾਂ ਦੇ ਧਰਮ ਨੂੰ ਯਹੂਦੀ ਧਰਮ (ਜੂਡਇਜ਼ਮ) ਕਿਹਾ ਜਾਣ ਲੱਗਾ । ਮੁੱਢਲੀਆਂ ਸਦੀਆਂ ਵਿਚ ਯਾਕੂਬ ਦੇ ਦੂਜੇ ਪੁੱਤਰਾਂ ਦੀ ਔਲਾਦ ਇਸਰਾਈਲ ਜਾਂ "ਯੂਨੀ ਇਸਰਾਈਲ ਦੇ ਨਾਂ ਨਾਲ ਮਸ਼ਹੂਰ ਹੋਈ । ਫ਼ਲਸਤੀਨ ਤੇ ਅਰਬ ਦੇ ਉੱਤਰ ਵਿਚ ਯਾਕੂਬ ਦੀ ਇਸ ਸੰਤਾਨ ਦੀਆਂ 'ਇਸਰਾਈਲ ਤੇ ਜੂਡਾ' ਨਾਂ ਦੀਆਂ ਇਕ ਦੂਜੇ ਨਾਲ ਮਿਲਦੀਆਂ ਹੋਈਆਂ ਪਰ ਅੱਡੋ-ਅੱਡ ਦੋ ਛੋਟੀਆਂ ਛੋਟੀਆਂ ਸਲਤਨਤਾਂ ਸਨ । ਦੋਹਾਂ ਵਿਚ ਸਦੀਆਂ ਤੱਕ ਬੜੀ ਦੁਸ਼ਮਣੀ ਰਹੀ । ਅੰਤ ਵਿਚ ਇਹ ਦੋਵੇਂ ਮਿਲ ਕੇ ਇਕ ਹੋ ਗਈਆਂ । ਇਨ੍ਹਾਂ ਦੇ ਮਿਲ ਜਾਣ ਤੇ ਦੇਸ਼ ਦਾ ਨਾਂ ਇਸਰਾਈਲ ਤੇ ਕੌਮ ਦਾ ਨਾਂ ਯਹੂਦੀ ਪਿਆ ।

ਯਹੂਦੀਆਂ ਦੇ ਮੁੱਢਲੇ ਇਤਿਹਾਸ ਦਾ ਪਤਾ ਵਧੇਰੇ ਕਰਕੇ ਉਨ੍ਹਾਂ ਦੀਆਂ ਧਾਰਮਿਕ ਪੁਸਤਕਾਂ ਤੋਂ ਲੱਗਦਾ ਹੈ । ਯਹੂਦੀਆਂ ਅਨੁਸਾਰ ਓਲਡ ਟੈਸਟਾਮੈਂਟ ਵਿਚ ਤਿੰਨ ਪੁਸਤਕਾਂ ਸ਼ਾਮਲ ਹਨ । ਸਭ ਤੋਂ ਪਹਿਲਾਂ ਤੌਰੇਤ



ਯੋਰੋਸ਼ਲਮ ਵਿਖੇ ਇਸਰਾਈਲ ਦਾ ਸੰਸਦ ਭਵਨ

ਹੈ ਜਿਸ ਨੂੰ ਇਬਰਾਨੀ ਵਿਚ 'ਥੋਰਾ' ਕਹਿੰਦੇ ਹਨ । ਤੌਰੇਤ ਸ਼ਬਦ ਦੇ ਅਰਥ 'ਧਰਮ' ਸ਼ਬਦ ਅਰਥਾਂ ਵਾਲੇ ਅਰਥਾਤ ਧਾਰਨ ਕਰਨ ਵਾਲਾ ਜਾਂ ਬਣਨ ਵਾਲਾ ਹਨ । ਦੂਜੀ ਪੁਸਤਕ ਯਹੂਦੀ ਪੈਗ਼ੰਬਰਾਂ ਦਾ ਜੀਵਨ ਚਰਿਤਰ ਹੈ ਤੇ ਤੀਜਾ ਪਵਿੱਤਰ ਲੇਖ ਹੈ । ਇਨ੍ਹਾਂ ਤਿੰਨਾਂ ਪੁਸਤਕਾਂ ਦੇ ਸੰਗ੍ਰਹਿ ਨੂੰ 'ਓਲਡ ਟੈਸਟਾਮੈਂਟ' ਕਹਿੰਦੇ ਹਨ ਜਿਸ ਵਿਚ 39 ਪੁਸਤਕਾਂ ਸ਼ਾਮਲ ਹਨ । ਇਸ ਦੀ ਰਚਨਾ ਦਾ ਸਮਾਂ 444 ਤੋਂ ਲੈ ਕੇ 100 ਈ. ਪੂ. ਦੇ ਵਿਚਕਾਰ ਹੈ । 'ਓਲਡ ਟੈਸਟਾਮੈਂਟ' ਵਿਚ ਸ੍ਰਿਸ਼ਟੀ ਦੀ ਰਚਨਾ, ਮਨੁੱਖ ਦਾ ਜਨਮ, ਯਹੂਦੀ ਕੌਮ ਦਾ ਇਤਿਹਾਸ, ਸਦਾਚਾਰ ਦੇ ਉੱਚੇ ਨਿਯਮ, ਧਾਰਮਿਕ ਕਰਮਕਾਂਡ, ਪੌਰਾਣਿਕ ਕਹਾਣੀਆਂ ਤੇ ਯੋਹਵਾ ਦੀ ਉਸਤਤ ਵਿਚ ਰਚਨਾਵਾਂ ਹਨ ।

ਯਹੂਦੀਆਂ ਦੇ ਪਹਿਲੇ ਪੈਗ਼ੰਬਰ ਇਬਰਾਹੀਮ ਨੂੰ ਆਪਣੀ ਆਜ਼ਾਦ-ਖ਼ਿਆਲੀ ਦੇ ਕਾਰਨ ਦੂਰ ਦੂਰ ਧੱਕੇ ਖਾਣੇ ਪਏ । ਆਪਣੇ ਜਨਮ-ਸਥਾਨ ਤੋਂ ਸੈਂਕੜੇ ਕਿ. ਮੀ. ਦੂਰ ਦੇਸ਼-ਨਿਕਾਲੇ ਵਿਚ ਹੀ ਉਸ ਦੀ ਉਮਰ ਬੀਤੀ ਤੇ ਉਥੇ ਹੀ ਉਸ ਦੀ ਮੌਤ ਹੋਈ । ਇਬਰਾਹੀਮ ਤੋਂ ਮਗਰੋਂ ਯਹੂਦੀ ਇਤਿਹਾਸ ਵਿਚ ਸਭ ਤੋਂ ਵੱਡਾ ਨਾਂ ਮੂਸਾ ਦਾ ਹੈ । ਮੂਸਾ ਹੀ ਯਹੂਦੀ ਜਾਤੀ ਨੂੰ ਸੰਗਠਤ ਕਰਨ ਵਾਲਾ ਇਕ ਚਿੰਤਕ ਮੰਨਿਆ ਜਾਂਦਾ ਹੈ । ਮੂਸਾ ਦੇ ਉਪਦੇਸ਼ਾਂ ਵਿਚ ਦੋ ਗੱਲਾਂ ਅਹਿਮ ਹਨ, ਪਹਿਲੀ ਇਹ ਹੈ ਕਿ ਹੋਰ ਦੇਵੀ ਦੇਵਤਿਆਂ ਦੀ ਪੂਜਾ ਛੱਡ ਕੇ ਇਕ ਰੱਬ ਦੀ ਉਪਾਸਨਾ ਕੀਤੀ ਜਾਵੇ ਤੇ ਦੂਜੀ ਸਦਾਚਾਰ ਦੇ ਦੱਸੇ ਨਿਯਮਾਂ ਦੀ ਪਾਲਨਾ ਕੀਤੀ ਜਾਵੇ । ਮੂਸਾ ਨੇ ਹੀ ਯਹੂਦੀਆਂ ਨੂੰ ਫ਼ਲਸਤੀਨ ਵਿਚ ਵਸਾਇਆ। ਇਹ ਸਮਾਂ ਈਸਾ ਤੋਂ ਕੋਈ ਡੇਢ ਹਜ਼ਾਰ ਵਰ੍ਹੇ ਪਹਿਲਾਂ ਦਾ ਸੀ । ਮੂਸਾ ਦੇ ਸਮੇਂ ਤੋਂ ਹੀ ਯਹੂਦੀਆਂ ਦੇ ਫ਼ਿਰਕੇ ਪੱਕੇ ਤੌਰ ਤੇ ਫ਼ਲਸਤੀਨ ਵਿਚ ਆ ਕੇ ਵੱਸ ਗਏ ਤੇ ਇਸ ਨੂੰ ਆਪਣਾ ਦੇਸ਼ ਸਮਝਣ ਲੱਗੇ । ਮਗਰੋਂ ਆਪਣੇ ਦੇਸ਼ ਦਾ ਨਾਂ ਉਨ੍ਹਾਂ ਇਸਰਾਈਲ ਰੱਖਿਆ ।

ਇਬਰਾਹੀਮ ਯਹੂਦੀਆਂ ਨੂੰ ਉੱਤਰੀ ਅਰਬ 'ਉਰ' ਤੋਂ ਫ਼ਲਸਤੀਨ ਵੱਲ ਲੈ ਗਿਆ ਸੀ। ਇਹ ਉਨ੍ਹਾਂ ਦੀ ਪਹਿਲੀ ਹਿਜਰਤ ਸੀ। ਦੂਜੀ ਵਾਰ ਜਦੋਂ ਉਨ੍ਹਾਂ ਨੂੰ ਮਿਸਰ ਛੱਡ ਕੇ ਫ਼ਲਸਤੀਨ ਦੌੜਣਾ ਪਿਆ ਤਾਂ ਉਨ੍ਹਾਂ ਦਾ ਨੇਤਾ ਹਜ਼ਰਤ ਮੂਸਾ ਸੀ । ਇਹ ਗੱਲ ਲਗਭਗ 15ਵੀਂ ਸਦੀ ਈ. ਪੂ. ਦੀ ਹੈ । ਯਹੂਦੀਆਂ ਦੀ ਇਹ ਦੂਜੀ ਹਿਜਰਤ ਸੀ ਜਿਹੜੀ ਕਿ 'ਮਹਾਨ ਹਿਜਰਤ' ਦੇ ਨਾਂ ਨਾਲ ਮਸ਼ਹੂਰ ਹੈ ।

ਇਬਰਾਹੀਮ ਤੇ ਮੂਸਾ ਤੋਂ ਪਿੱਛੋਂ ਇਸਰਾਈਲ ਵਿਚ ਜਿਹੜੇ ਦੋ ਨਾਂ ਸਭ ਤੋਂ ਵਧੇਰੇ ਆਦਰਯੋਗ ਸਨ ਉਹ ਦਾਊਦ ਤੇ ਉਸ ਦੇ ਪੁੱਤਰ ਸੁਲੇਮਾਨ ਦੇ ਹਨ । ਸੁਲੇਮਾਨ ਨੇ ਇਕ ਵੱਡਾ ਸਮੁੰਦਰੀ ਬੇੜਾ ਤਿਆਰ ਕਰਵਾਇਆ ਤੇ ਦੂਰ ਦੁਰਾਡੇ ਦੇ ਦੇਸ਼ਾਂ ਨਾਲ ਵਪਾਰ ਸ਼ੁਰੂ ਕੀਤਾ । ਇਥੋਂ ਅਰਬ, ਏਸ਼ੀਆ ਕੋਚਕ, ਅਫ਼ਰੀਕਾ, ਯੂਰਪ ਦੇ ਕੁਝ ਦੇਸ਼ਾਂ ਅਤੇ ਹਿੰਦੁਸਤਾਨ ਨਾਲ ਵਪਾਰ ਹੁੰਦਾ ਸੀ । ਸੋਨਾ, ਚਾਂਦੀ, ਹਾਥੀ ਦੰਦ ਤੇ ਮੋਰ ਭਾਰਤ ਤੋਂ ਹੀ ਇਸਰਾਈਲ ਜਾਂਦੇ ਸਨ । ਸੁਲੇਮਾਨ ਆਜ਼ਾਦ-ਖ਼ਿਆਲ ਬੰਦਾ ਸੀ ਤੇ ਉਸ ਦੇ ਸਮੇਂ ਹੀ ਯਹੂਦੀਆਂ ਦੀ ਕੌਮੀ ਬੋਲੀ ਇਬਰਾਨੀ ਬਣੀ । ਪੰਜਾਹ ਸਾਲ ਦੇ ਸਫ਼ਲ ਰਾਜ ਮਗਰੋਂ 937 ਈ. ਪੂ. ਵਿਚ ਸੁਲੇਮਾਨ ਦੀ ਮੌਤ ਹੋਈ ।

ਸੁਲੇਮਾਨ ਦੀ ਮੌਤ ਨਾਲ ਯਹੂਦੀਆਂ ਦੀ ਏਕਤਾ ਨੂੰ ਬੜਾ ਧੱਕਾ ਲੱਗਾ । ਸੁਲੇਮਾਨ ਦੇ ਅੱਖਾਂ ਮੀਟਦਿਆਂ ਹੀ ਇਸਰਾਈਲ ਤੇ ਜੂਡਾ (ਯਹੂਦਾ) ਦੋਵੇਂ ਫਿਰ ਅੱਡੋ-ਅੱਡ ਤੇ ਸੁਤੰਤਰ ਰਾਜ ਬਣ ਗਏ । ਸੁਲੇਮਾਨ ਦੀ ਮੌਤ ਤੋਂ 50 ਸਾਲ ਪਿੱਛੋਂ ਤੱਕ ਇਸਰਾਈਲ ਤੇ ਜੂਡਾ ਦੇ ਆਪਸੀ ਝਗੜੇ ਚੱਲਦੇ ਰਹੇ । ਇਸ ਮਗਰੋਂ ਲਗਭਗ 884 ਈ. ਪੂ. ਵਿਚ ਉਮਰੀ ਨਾਂ ਦਾ ਇਕ ਬਾਦਸ਼ਾਹ ਇਸਰਾਈਲ ਦੀ ਗੱਦੀ ਤੇ ਬੈਠਾ । ਉਸ ਨੇ ਨਵੇਂ ਸਿਰਿਉਂ ਦੋਹਾਂ ਵਿਚ ਪ੍ਰੇਮ-ਪਿਆਰ ਦਾ ਰਿਸ਼ਤਾ ਕਾਇਮ ਕੀਤਾ ਪਰ ਉਮਰੀ ਦੀ ਮੌਤ ਤੋਂ ਪਿੱਛੋਂ ਦੋਹਾਂ ਵਿਚ ਫਿਰ ਉਹੀ ਲੜਾਈ ਝਗੜੇ ਸ਼ੁਰੂ ਹੋ ਗਏ ।

ਯਹੂਦੀਆਂ ਦੀ ਇਹ ਹਾਲਤ ਵੇਖ ਕੇ ਅਸੂਰੀਆ ਦੇ ਬਾਦਸ਼ਾਹ ਸਾਰਗੋਨ ਦੂਜੇ ਨੇ 722 ਈ. ਪੂ. ਵਿਚ ਇਸਰਾਈਲ ਦੀ ਰਾਜਧਾਨੀ

ਸਮਾਰੀਆ ਤੇ ਚੜ੍ਹਾਈ ਕਰ ਦਿੱਤੀ । ਉਸਨੇ 27,200 ਉੱਘੇ ਸਰਦਾਰਾਂ ਨੂੰ ਕੈਦ ਕਰਕੇ ਤੇ ਉਨ੍ਹਾਂ ਨੂੰ ਗ਼ੁਲਾਮ ਬਣਾ ਕੇ ਅਸੂਰੀਆ ਭੇਜ ਦਿੱਤਾ ਮਗਰੋਂ ਇਸਰਾਈਲ ਕਲਦਾਨੀ ਰਾਜ ਦੇ ਮਾਤਹਿਤ ਵੀ ਰਿਹਾ ।

538 ਈ. ਪੂ. ਵਿਚ ਈਰਾਨ ਦੇ ਪ੍ਰਸਿੱਧ ਹਖ਼ਮਨੀ ਬਾਦਸ਼ਾਹ ਸਾਈਰਸ ਨੇ ਜਦੋਂ ਬਾਬਲ ਦੇ ਕਲਦਾਨੀ ਰਾਜ ਨੂੰ ਜਿੱਤ ਲਿਆ ਤਾਂ ਇਸਰਾਈਲ ਤੇ ਯਹੂਦੀ ਰਾਜ ਵੀ ਈਰਾਨੀ ਰਾਜ 'ਚ ਰਲ ਗਏ । ਈਰਾਨੀਆਂ ਦੇ ਰਾਜ ਦਾ ਸਮਾਂ ਯਹੂਦੀਆਂ ਦੇ ਇਤਿਹਾਸ ਵਿਚ ਸ਼ਾਇਦ ਸਭ ਤੋਂ ਵੱਧ ਵਿਕਾਸ ਤੇ ਉੱਨਤੀ ਦਾ ਸਮਾਂ ਸੀ । ਬਾਬਲ ਵਿਚ ਜਿਹੜੇ ਹਜ਼ਾਰਾਂ ਯਹੂਦੀ ਦੇਸ਼-ਨਿਕਾਲੇ ਕਾਰਨ ਗ਼ੁਲਾਮੀ ਦੇ ਦਿਨ ਕੱਟਦੇ ਸਨ ਉਨ੍ਹਾਂ ਨੂੰ ਈਰਾਨੀ ਬਾਦਸ਼ਾਹ ਸਾਈਰਸ ਨੇ ਆਜ਼ਾਦੀ ਦੇ ਕੇ ਵਾਪਸ ਚਲੇ ਜਾਣ ਦੀ ਆਗਿਆ ਦੇ ਦਿੱਤੀ ਅਤੇ ਯੋਰੋਸ਼ਲਮ ਦੇ ਮੰਦਰ ਦੇ ਇਕ ਪੁਰਾਣੇ ਪੁਜਾਰੀ ਦੇ ਪੋਤਰੇ ਯਸੂਆ ਨੂੰ ਅਤੇ ਯਹੂਦੀ ਬਾਦਸ਼ਾਹ ਦਾਊਦ ਦੇ ਜਲਾਵਤਨ ਖ਼ਾਨਦਾਨ ਦੇ ਇਕ ਬੰਦੇ ਜੇਰੁਬਾਬਲ ਸਮੇਤ ਯੋਰੋਸ਼ਲਮ ਤੋਂ ਲੁਟ ਕੇ ਬਾਬਲ ਲਿਆਂਦੇ ਹੋਏ ਸਾਰੇ ਧਨ ਮਾਲ ਵਾਪਸ ਕਰ ਕੇ ਯੋਰੋਸ਼ਲਮ ਭੇਜ ਦਿੱਤਾ ਤੇ ਆਪਣੇ ਖ਼ਰਚ ਤੇ ਯੋਰੋਸ਼ਲਮ ਦੇ ਮੰਦਰ ਨੂੰ ਫਿਰ ਬਣਾਉਣ ਦਾ ਹੁਕਮ ਦਿੱਤਾ । ਇਸਰਾਈਲ ਦੇ ਹਜ਼ਾਰਾਂ ਹੀ ਯਹੂਦੀ ਘਰਾਂ ਵਿਚ ਖ਼ੁਸ਼ੀਆਂ ਮਨਾਈਆਂ ਗਈਆਂ ਤੇ ਸਦੀਆਂ ਪਿੱਛੋਂ ਇਸਰਾ-ਈਲੀਆਂ ਨੇ ਸੁੱਖ ਦਾ ਸਾਹ ਲਿਆ ।

ਇਹੋ ਹੀ ਉਹ ਸਮਾਂ ਸੀ ਜਦੋਂ ਯਹੂਦੀਆਂ ਦਾ ਧਰਮ ਪੱਕੇ ਤੌਰ ਤੇ ਹੋ ਗਿਆ । ਇਸ ਤੋਂ ਪਹਿਲਾਂ ਉਨ੍ਹਾਂ ਦੀਆਂ ਪੁਸਤਕਾਂ ਇਕ ਪੀੜ੍ਹੀ ਤੋਂ ਦੂਜੀ ਪੀੜ੍ਹੀ ਤੱਕ ਜ਼ਬਾਨੀ ਚਲਦੀਆਂ ਆਉਂਦੀਆਂ ਸਨ । ਹੁਣ ਕੁਝ ਯਾਦਾਸ਼ਤ ਦੇ ਅਤੇ ਕੁਝ ਵਰਣਨ ਦੇ ਆਧਾਰ ਤੇ ਧਰਮ ਪੁਸਤਕਾਂ ਦੇ ਸੰਗ੍ਰਹਿ ਦਾ ਕੰਮ ਸ਼ੁਰੂ ਹੋਇਆ । ਇਨ੍ਹਾਂ ਵਿਚ 'ਤੌਰੇਤ' ਦਾ ਸੰਕਲਨ 444 ਈ. ਪੂ. ਵਿਚ ਸਮਾਪਤ ਹੋਇਆ ।

331 ਈ. ਪੂ. ਵਿਚ ਸਿਕੰਦਰ ਨੇ ਈਰਾਨ ਨੂੰ ਜਿੱਤ ਕੇ ਉਥੇ ਦਾ ਹਖ਼ਮਨੀ ਰਾਜ ਖ਼ਤਮ ਕਰ ਦਿੱਤਾ । 318 ਈ. ਪੂ. ਵਿਚ ਸਿਕੰਦਰ ਦੇ ਜਰਨੈਲ ਟਾਲਮੀ ਪਹਿਲੇ ਨੇ ਇਸਰਾਈਲ ਦੇ ਯਹੂਦੀਆਂ ਉੱਤੇ ਹਮਲਾ ਕਰ ਕੇ ਆਪਣਾ ਕਬਜ਼ਾ ਕਰ ਲਿਆ । ਮਗਰੋਂ 199 ਈ. ਪੂ. ਵਿਚ ਸਲਿਊਕਸ ਖ਼ਾਨਦਾਨ ਵਾਲੇ ਯੂਨਾਨੀਆਂ ਦਾ ਇਸਰਾਈਲ ਤੇ ਕਬਜ਼ਾ ਹੋ ਗਿਆ । ਸਲਿਊਕਸ ਖ਼ਾਨਦਾਨ ਦਾ ਐਂਟੀਓਕਸ ਚੌਥਾ ਯਹੂਦੀਆਂ ਦੇ ਦੇਸ਼ ਦਾ ਬਾਦਸ਼ਾਹ ਬਣਿਆ । ਯੂਰੋਸ਼ਲਮ ਦੇ ਫ਼ਸਾਦ ਤੋਂ ਗੁੱਸਾ ਖਾਕੇ ਐਂਟੀਓਕਸ ਨੇ ਉਨ੍ਹਾਂ ਦੇ ਯਹੂਦੀ ਮੰਦਰ ਨੂੰ ਲੁੱਟ ਲਿਆ ਤੇ ਹਜ਼ਾਰਾਂ ਯਹੂਦੀਆਂ ਨੂੰ ਕਤਲ ਕਰਵਾ ਦਿੱਤਾ ਤੇ ਸ਼ਹਿਰ ਦੀ ਚਾਰ ਦੀਵਾਰੀ ਨੂੰ ਢਾਹ ਕੇ ਸ਼ਹਿਰ ਨੂੰ ਯੂਨਾਨੀ ਫ਼ੌਜ ਦੇ ਸਪੁਰਦ ਕਰ ਦਿੱਤਾ ।

ਐਂਟੀਓਕਸ ਨੇ ਇਸਰਾਈਲ ਤੇ ਯਹੂਦਾ ਵਿਚ ਯਹੂਦੀ ਧਰਮ ਨੂੰ ਮੰਨਣਾ ਕਾਨੂੰਨੀ ਤੌਰ ਤੇ ਜੁਰਮ ਕਰਾਰ ਦੇ ਦਿੱਤਾ । ਯਹੂਦੀ ਮੰਦਰਾਂ ਵਿਚ ਯੂਨਾਨੀ ਬੁੱਤ ਰੱਖ ਦਿੱਤੇ ਗਏ ਤੇ ਤੌਰੇਤ ਦੀਆਂ ਜਿਹੜੀਆਂ ਕਾਪੀਆਂ ਮਿਲੀਆਂ ਉਨ੍ਹਾਂ ਨੂੰ ਸਾੜ ਦਿੱਤਾ ਗਿਆ । ਇਹ ਹਾਲਤ 142 ਈ. ਪੂ. ਤੱਕ ਰਹੀ । 141 ਈ. ਪੂ. ਵਿਚ ਇਕ ਯਹੂਦੀ ਜਰਨੈਲ ਸਾਈਮਨ ਨੇ ਯੂਨਾਨੀਆਂ ਨੂੰ ਹਰਾ ਕੇ ਦੇਸ਼ ਤੋਂ ਬਾਹਰ ਕੱਢ ਦਿੱਤਾ ਤੇ ਯਹੂਦਾ ਤੇ ਇਸਰਾਈਲ ਦੀ ਰਾਜਨੀਤਿਕ ਆਜ਼ਾਦੀ ਦਾ ਐਲਾਨ ਕਰ ਦਿੱਤਾ । ਯਹੂਦੀਆਂ ਦੀ ਇਹ ਆਜ਼ਾਦੀ 141 ਈ. ਪੂ. ਤੋਂ 63 ਈ. ਪੂ. ਤੱਕ ਲਗਾਤਾਰ ਕਾਇਮ ਰਹੀ ।

ਇਹ ਉਹ ਸਮਾਂ ਸੀ ਜਦੋਂ ਭਾਰਤ ਵਿਚੋਂ ਗਏ ਬੋਧੀ ਭਿਖ਼ਸ਼ੂ ਸੰਤ ਮਹਾਤਮਾ ਪ੍ਰਚਾਰ ਕਰਦੇ ਕਰਦੇ ਪੱਛਮੀ-ਏਸ਼ੀਆ ਦੇ ਦੇਸ਼ਾਂ ਵਿਚ ਫੈਲ ਗਏ । ਇਨ੍ਹਾਂ ਭਾਰਤੀ ਪਰਚਾਰਕਾਂ ਨੇ ਯਹੂਦੀ ਧਰਮ ਤੇ ਵੀ ਅਸਰ ਪਾਇਆ । ਇਸੇ ਪ੍ਰਚਾਰ ਦੇ ਸਿੱਟੇ ਵਜੋਂ ਯਹੂਦੀਆਂ ਵਿਚ ਏਸੈਨੀ ਨਾਂ ਦਾ ਇਕ ਨਵਾਂ ਫ਼ਿਰਕਾ ਚੱਲ ਪਿਆ । ਉਸ ਵੇਲੇ ਹੀ ਹਿੰਦੂ ਫ਼ਿਲਾਸਫ਼ੀ ਦੇ ਅਸਰ ਤੋਂ ਇਸਰਾਈਲ ਵਿਚ ਇਕ ਹੋਰ ਵਿਚਾਰਧਾਰਾ ਨੇ ਜਨਮ ਲਿਆ ਜਿਸ ਨੂੰ ਕੈਬਾਲਾ ਕਹਿੰਦੇ ਹਨ ।

ਯਹੂਦੀਆਂ ਦੀ ਰਾਜਨੀਤਿਕ ਆਜ਼ਾਦੀ ਦਾ ਅੰਤ ਉਸ ਵੇਲੇ ਹੋਇਆ, ਜਦੋਂ 63 ਈ. ਪੂ. ਵਿਚ ਰੋਮਨ ਜਰਨੈਲ ਪੌਂਪੇ ਨੇ ਤਿੰਨ ਮਹੀਨਿਆਂ ਪਿੱਛੋਂ ਯੋਰੋਸ਼ਲਮ ਦੇ ਨਾਲ ਨਾਲ ਸਾਰੇ ਦੇਸ਼ ਤੇ ਕਬਜ਼ਾ ਕਰ ਲਿਆ। ਇਤਿਹਾਸ ਅਨੁਸਾਰ ਹਜ਼ਾਰਾਂ ਯਹੂਦੀ ਲੜਾਈ ਵਿਚ ਮਾਰੇ ਗਏ ਤੇ ਗਿਆਰਾਂ ਹਜ਼ਾਰ ਕਤਲ ਕਰ ਦਿੱਤੇ ਗਏ ।

ਇਸ ਤੋਂ ਪਿੱਛੋਂ ਰੋਮ ਦੇ ਸ਼ਹਿਨਸ਼ਾਹ ਹਾਡਰੀਐਨ ਨੇ ਬਾਰ ਕੋਕਬਾ ਅਧੀਨ ਯਹੂਦੀਆਂ ਦੀ ਬਗ਼ਾਵਤ ਤੋਂ (132-135 ਈ.) ਨਰਾਜ਼ ਹੋ ਕੇ ਇਕ ਇਕ ਯਹੂਦੀ ਨੂੰ ਕਤਲ ਕਰਵਾ ਦਿੱਤਾ । ਉਥੇ ਦੀ ਇੱਟ ਨਾਲ ਇੱਟ ਵਜਾ ਦਿੱਤੀ ਤੇ ਸ਼ਹਿਰ ਦੀ ਸਾਰੀ ਜ਼ਮੀਨ ਉੱਤੇ ਹੱਲ ਫ਼ਿਰਵਾ ਦਿੱਤਾ । ਇਸ ਤੋਂ ਪਿੱਛੋਂ ਆਪਣੇ ਨਾਂ ਏਲਿਆਸ ਹਾਡਰੀਐਨ ਤੇ ਐਲੀਆ ਕੈਪਟੋਲੀਨਾ ਨਾਂ ਦਾ ਇਕ ਨਵਾਂ ਸ਼ਹਿਰ ਉਸ ਥਾਂ ਤੇ ਵਸਾਇਆ ਤੇ ਹੁਕਮ ਦਿੱਤਾ ਕਿ ਕੋਈ ਯਹੂਦੀ ਇਸ ਨਵੇਂ ਸ਼ਹਿਰ 'ਚ ਪੈਰ ਨ ਪਾਵੇ । ਸ਼ਹਿਰ ਦੇ ਵੱਡੇ ਦਰਵਾਜ਼ੇ ਤੇ ਰੋਮ ਦੇ ਚਿੰਨ੍ਹ ਸੂਰ ਦਾ ਬੁੱਤ ਲੱਗਵਾ ਦਿੱਤਾ। ਘਟਨਾ ਤੋਂ ਲਗਭਗ ਦੋ ਸੌ ਸਾਲ ਪਿੱਛੋਂ ਰੋਮ ਦੇ ਪਹਿਲੇ ਈਸਾਈ ਬਾਦਸ਼ਾਹ ਕੁਸਤੁੰਨਤੈਨ ਨੇ ਇਸ ਸ਼ਹਿਰ ਨੂੰ ਫਿਰ ਆਪਣਾ ਪੁਰਾਣਾ ਨਾਂ ਯੋਰੋਸ਼ਲਮ ਦਿੱਤਾ । ਛੇਵੀਂ ਈ. ਤੱਕ ਇਸਰਾਈਲ ਉੱਤੇ ਰੋਮ ਤੇ ਉਸ ਤੋਂ ਪਿੱਛੋਂ ਪੂਰਬ ਰੋਮਨ ਸਾਮਰਾਜ ਦੀ ਬਾਜ਼ਨਤੀਨੀ ਹਕੂਮਤ ਦਾ ਰਾਜ ਰਿਹਾ । ਖ਼ਲੀਫ਼ਾ ਅਬੂਬਕਰ ਤੇ ਖ਼ਲੀਫ਼ਾ ਉਮਰ ਦੇ ਸਮੇਂ ਅਰਬ ਤੇ ਰੋਮਨ ਫ਼ੌਜਾਂ ਵਿਚ ਲੜਾਈ ਹੋਈ । ਸੰਨ 637 ਵਿਚ ਖ਼ਲੀਫ਼ਾ ਉਮਰ ਦੀ ਫ਼ੌਜ ਨੇ ਰੋਮ ਦੀ ਫ਼ੌਜ ਨੂੰ ਪੂਰੀ ਤਰ੍ਹਾਂ ਹਰਾ ਦਿੱਤਾ ਤੇ ਫ਼ਲਸਤੀਨ ਜਿਸ ਵਿਚ ਇਸਰਾਈਲ ਤੇ ਯਹੂਦੀ ਵੀ ਸ਼ਾਮਲ ਸਨ, ਉੱਤੇ ਕਬਜ਼ਾ ਕਰ ਲਿਆ। ਖ਼ਲੀਫ਼ਾ ਉਮਰ ਜਦੋਂ ਯਹੂਦੀ ਪੈਗ਼ੰਬਰ ਦਾਊਦ ਦੇ ਪ੍ਰਾਰਥਨਾ ਵਾਲੇ ਸਥਾਨ ਅਰਥਾਤ ਯਹੂਦੀਆਂ ਦੇ ਪੁਰਾਣੇ ਮੰਦਰ ਵਿਚ ਗਿਆ ਤਾਂ ਉਹ ਥਾਂ ਕੂੜੇ ਅਤੇ ਗੰਦਗੀ ਆਦਿ ਨਾਲ ਭਰੀ ਪਈ ਸੀ । ਉਮਰ ਤੇ ਉਸ ਦੇ ਸਾਥੀਆਂ ਨੇ ਆਪ ਉਸਨੂੰ ਆਪਣੇ ਹੱਥਾਂ ਨਾਲ ਸਾਫ਼ ਕਰਕੇ ਯਹੂਦੀਆਂ ਦੇ ਹਵਾਲੇ ਕੀਤਾ ।

ਇਸਰਾਈਲ ਤੇ ਉਸ ਦੀ ਰਾਜਧਾਨੀ ਯੂਰੋਸ਼ਲਮ ਉੱਤੇ ਅਰਬਾਂ ਦੀ ਹਕੂਮਤ 1099 ਈ. ਤੱਕ ਰਹੀ । ਸੰਨ 1099 ਵਿਚ ਯੂਰੋਸ਼ਲਮ ਉੱਤੇ ਈਸਾਈਆਂ ਨੇ ਕਬਜ਼ਾ ਕਰ ਲਿਆ ਤੇ ਬੋਲੋਨ ਦੇ ਗਾਡਫਰੇ ਨੂੰ ਯੂਰੋਸ਼ਲਮ ਦਾ ਬਾਦਸ਼ਾਹ ਬਣਾ ਦਿੱਤਾ । ਈਸਾਈਆਂ ਦੇ ਇਸ ਧਰਮ ਯੁੱਧ ਵਿਚ ਬਹੁਤ ਸਾਰੇ ਸਿਪਾਹੀ ਮਾਰੇ ਗਏ ਪਰ 92 ਵਰ੍ਹਿਆਂ ਦੀ ਹਕੂਮਤ ਮਗਰੋਂ ਇਹ ਰਾਜ ਖ਼ਤਮ ਹੋਇਆ।

ਇਸ ਤੋਂ ਪਿੱਛੋਂ 1147 ਤੋਂ 1204 ਈ. ਤੱਕ ਈਸਾਈਆਂ ਨੇ ਧਰਮ ਯੁੱਧਾਂ ਨਾਲ ਇਸਰਾਈਲ ਤੇ ਕਬਜ਼ਾ ਕਰਨਾ ਚਾਹਿਆ ਪਰ ਸਫ਼ਲ ਨਾ ਹੋ ਸਕੇ । ਸੰਨ 1212 ਵਿਚ ਈਸਾਈ ਪਾਦਰੀਆਂ ਨੇ ਕਈ ਹਜ਼ਾਰ ਨੌਜਵਾਨ ਲੜਕਿਆਂ ਤੇ ਲੜਕੀਆਂ ਦੀ ਇਕ ਫ਼ੌਜ ਤਿਆਰ ਕੀਤੀ ਤੇ ਪੰਜਵੇਂ ਧਰਮ-ਯੁੱਧ ਦਾ ਐਲਾਨ ਕੀਤਾ । ਇਨ੍ਹਾਂ ਵਿਚੋਂ ਬਹੁਤੇ ਤਾਂ ਭੂ-ਮੱਧ-ਸਾਗਰ ਵਿਚ ਹੀ ਡੁੱਬ ਕੇ ਮਰ ਗਏ । ਇਸ ਦੇ ਪਿੱਛੋਂ ਇਸ ਧਰਤੀ ਉੱਤੇ ਕਬਜ਼ਾ ਕਰਨ ਲਈ ਈਸਾਈਆਂ ਨੇ ਚਾਰ ਅਸਫ਼ਲ ਜਤਨ ਕੀਤੇ ।

ਤੇਰ੍ਹਵੀਂ ਅਤੇ ਚੌਦ੍ਹਵੀਂ ਸਦੀ ਵਿਚ ਹਲਾਕੂ ਤੇ ਇਸ ਪਿੱਛੋਂ ਤੈਮੂਰ ਨੇ ਯੂਰੋਸ਼ਲਮ ਤੇ ਕਬਜ਼ਾ ਕਰਕੇ ਇਸ ਨੂੰ ਢਹਿ ਢੇਰੀ ਕਰ ਦਿੱਤਾ। ਇਸ ਪਿੱਛੋਂ 19 ਵੀਂ ਸਦੀ ਤੱਕ ਇਸਰਾਈਲ ਤੇ ਕਦੀ ਮਿਸਰੀ ਤੇ ਕਦੀ ਤੁਰਕੀ ਰਾਜ ਰਿਹਾ। ਸੰਨ 1914 ਵਿਚ ਜਦੋਂ ਪਹਿਲੀ ਵੱਡੀ ਲੜਾਈ ਹੋਈ ਤਾਂ ਉਸ ਵੇਲੇ ਇਸਰਾਈਲ ਤੁਰਕੀ ਦੇ ਕਬਜ਼ੇ ਵਿਚ ਸੀ। ਸੰਨ 1917 ਵਿਚ ਬਰਤਾਨਵੀ ਫ਼ੌਜ ਨੇ ਇਸ ਉੱਤੇ ਕਬਜ਼ਾ ਕਰ ਲਿਆ। 12 ਨਵੰਬਰ, 1917 ਨੂੰ ਬਰਤਾਨਵੀ ਬਦੇਸ਼-ਮੰਤਰੀ ਲਾਰਡ ਬਾਲਫੋਰ ਨੇ ਐਲਾਨ ਕੀਤਾ ਕਿ ਬਰਤਾਨਵੀ ਸਰਕਾਰ ਨੂੰ ਇਸਰਾਈਲ ਨੂੰ ਯਹੂਦੀਆਂ ਦਾ ਧਰਮ ਦੇਸ਼ ਬਣਾਉਣਾ ਚਾਹੀਦਾ ਹੈ ਜਿਥੇ ਸਾਰੇ ਸੰਸਾਰ ਦੇ ਯਹੂਦੀ ਆ ਕੇ ਵਸ ਸਕਣ। ਮਿੱਤਰ ਦੇਸ਼ਾਂ ਨੇ ਇਸ ਐਲਾਨ ਦੀ ਹਿਮਾਇਤ ਕੀਤੀ। ਇਸ ਐਲਾਨ ਮਗਰੋਂ ਇਸਰਾਈਲ ਵਿਚ ਯਹੂਦੀਆਂ ਦੀ ਗਿਣਤੀ ਲਗਾਤਾਰ ਵੱਧਦੀ ਰਹੀ। ਪਹਿਲੀ ਵੱਡੀ ਲੜਾਈ ਦੇ ਲਗਭਗ 31 ਵਰ੍ਹਿਆਂ ਮਗਰੋਂ ਮਿੱਤਰ ਦੇਸ਼ਾਂ ਨੇ 1948 ਈ. ਵਿਚ ਇਸਰਾਈਲ ਨਾਂ ਦਾ ਯਹੂਦੀ ਦੇਸ਼ ਜ਼ਾਬਤੇ ਅਨੁਸਾਰ ਕਾਇਮ ਕਰ ਦਿੱਤਾ।

5 ਜੁਲਾਈ, 1950 ਵਿਚ ਇਸਰਾਈਲ ਦੀ ਪਾਰਲੀਮੈਂਟ ਨੇ ਇਕ ਨਵਾਂ ਕਾਨੂੰਨ ਬਣਾਇਆ ਜਿਸ ਅਨੁਸਾਰ ਸੰਸਾਰ ਦੇ ਕਿਸੇ ਵੀ ਕੋਨੇ ਵਿਚ ਯਹੂਦੀਆਂ ਨੂੰ ਇਥੇ ਆ ਕੇ ਵੱਸਣ ਦੀ ਆਜ਼ਾਦੀ ਮਿਲੀ। ਇਸ ਕਾਨੂੰਨ ਬਣਨ ਦੇ ਸੱਤ ਸਾਲ ਵਿਚ ਹੀ 7 ਲੱਖ ਯਹੂਦੀ ਬਾਹਰਲੇ ਦੇਸ਼ਾਂ ਵਿਚੋਂ ਇਥੇ ਆ ਕੇ ਵੱਸ ਗਏ।

**ਅਰਬ–ਇਸਰਾਈਲ ਝਗੜਾ** – ਇਸਰਾਈਲ 1948 ਈ. ਵਿਚ ਸੁਤੰਤਰ ਹੋ ਗਿਆ ਸੀ। ਅਰਬ ਦੇਸ਼ ਇਸ ਗੱਲ ਨੂੰ ਪਸੰਦ ਨਹੀਂ ਸੀ ਕਰਦਾ ਅਤੇ ਉਸ ਨੇ ਇਸਰਾਈਲ ਤੇ ਹਮਲਾ ਕਰ ਦਿੱਤਾ ਪਰ ਹਾਰ ਖਾਧੀ। ਅਰਬ ਦੇਸ਼ਾਂ ਵਿਚੋਂ ਮੁੱਖ ਮਿਸਰ, ਜਾਰਡਨ, ਈਰਾਨ, ਸਊਦੀ ਅਰਬ ਅਤੇ ਸੀਰੀਆ ਸਨ। ਆਪੋ ਵਿਚ ਲਗਾਤਾਰ ਤਣਾਉ ਦੀ ਸਥਿਤੀ ਕਾਰਨ 1956 ਈ. ਵਿਚ ਇਸਰਾਈਲੀ ਫ਼ੌਜਾਂ ਨੇ ਮਿਸਰ ਤੇ ਹੱਲਾ ਬੋਲ ਦਿੱਤਾ। ਨਤੀਜੇ ਵਜੋਂ ਦੋਹਾਂ ਦੇਸ਼ਾਂ ਦਾ ਨੁਕਸਾਨ ਹੋਇਆ ਪਰ ਸੰਯੁਕਤ ਰਾਸ਼ਟਰ ਨੇ ਜੰਗ-ਬੰਦੀ ਕਰਾ ਦਿੱਤੀ। ਨਾਲ ਹੀ ਸੰਯੁਕਤ ਰਾਸ਼ਟਰ ਨੇ ਇਥੇ ਆਪਣੀ ਸੰਕਟ-ਕਾਲੀਨ ਫ਼ੌਜ ਭੇਜ ਦਿੱਤੀ। ਇਹ ਉਥੇ 1967 ਈ. ਤੱਕ ਰਹੀ। ਮਿਸਰ ਦੀ ਬੇਨਤੀ ਤੇ ਇਹ ਫ਼ੌਜ ਵਾਪਸ ਬੁਲਾਈ ਗਈ ਸੀ।

ਮਿਸਰ ਨੇ ਮੌਕਾ ਤਾੜ ਕੇ ਗਾਜ਼ਾ ਦੇ ਇਲਾਕੇ ਅਤੇ ਹੋਰ ਥਾਵਾਂ ਤੇ ਕਬਜ਼ਾ ਕਰ ਲਿਆ। ਇਸ ਨਾਲ ਲੜਾਈ ਦੁਬਾਰਾ ਛਿੜ ਪਈ। ਇਸ ਵਾਰ ਵੀ ਜੰਗ-ਬੰਦੀ ਸੰਯੁਕਤ ਰਾਸ਼ਟਰ ਨੇ ਕਰਵਾਈ। ਇਸ ਲੜਾਈ ਵਿਚ ਅਰਬ ਦੇਸ਼ਾਂ ਨੇ ਬਹੁਤ ਭਾਰੀ ਹਾਰ ਖਾਧੀ। ਹੁਣ ਇਸਰਾਈਲ ਦੇ ਹੱਥ ਵਿਚ ਅਕਾਬਾ ਖ਼ਾੜੀ, ਸੁਏਜ਼ ਨਹਿਰ ਦਾ ਪੂਰਬੀ ਕੰਢਾ ਅਤੇ ਜਾਰਡਨ ਦਰਿਆ ਦਾ ਪੱਛਮੀ ਕਿਨਾਰਾ ਆ ਗਏ ਸਨ। ਇਸ ਨੇ ਯੂਰੋਸ਼ਲਮ ਨੂੰ ਵੀ ਪੂਰੀ ਤਰ੍ਹਾਂ ਇਸਰਾਈਲ ਨਾਲ ਮਿਲਾ ਲਿਆ। ਇਸ ਜੰਗ ਤੋਂ ਬਾਅਦ ਸੁਰੱਖਿਆ ਕੌਂਸਲ ਲਗਾਤਾਰ ਇਹ ਕੋਸ਼ਿਸ਼ ਕਰਦੀ ਰਹੀ ਹੈ ਕਿ ਕਿਸੇ ਤਰ੍ਹਾਂ ਦਾ ਸਮਝੌਤਾ ਹੋ ਜਾਵੇ। ਇਸ ਸਬੰਧ ਵਿਚ ਬਹੁਤ ਸਾਰੇ ਮਤੇ ਵੀ ਪਾਸ ਕੀਤੇ ਪਰ ਇਨ੍ਹਾਂ ਦਾ ਕੋਈ ਨਤੀਜਾ ਨਾ ਨਿਕਲਿਆ। ਹੁਣ ਤੱਕ ਅਰਬ ਦੇਸ਼ਾਂ ਅਤੇ ਇਸਰਾਈਲ ਵਿਚਕਾਰ ਝਗੜਾ ਚੱਲ ਰਿਹਾ ਹੈ। ਸੁਲ੍ਹਾ ਕਰਾਉਣ ਵਿਚ ਨਾ ਤਾਂ ਸੰਯੁਕਤ ਰਾਜ ਅਮਰੀਕਾ ਦੀ ਬਣਾਈ ਯੋਜਨਾ ਤੇ ਅਮਲ ਹੋਇਆ ਹੈ ਅਤੇ ਨਾ ਹੀ ਅਫ਼ਰੀਕੀ ਏਕਤਾ ਸੰਗਠਨ ਸਫਲ ਹੋ ਸਕਿਆ ਹੈ। ਹਾਲੀ ਸਰਹੱਦਾਂ ਤੇ ਛੋਟੀ ਮੋਟੀ ਝੜਪ ਹੁੰਦੀ ਰਹਿੰਦੀ ਹੈ। 26 ਸਤੰਬਰ, 1971 ਨੂੰ ਸੁਰੱਖਿਆ ਕੌਂਸਲ ਨੇ ਇਕ ਮਤਾ ਪਾਸ ਕੀਤਾ ਜਿਸ ਰਾਹੀਂ ਇਸਰਾਈਲ ਨੂੰ ਇਹ ਕਿਹਾ ਗਿਆ ਕਿ ਉਹ ਅਰਬਾਂ ਦੇ ਇਲਾਕੇ ਨੂੰ ਖਾਲੀ ਕਰ ਦੇਵੇ ਪਰ ਹਾਲੀ ਤੱਕ ਇਹ ਇਲਾਕੇ ਇਸਰਾਈਲ ਨੇ ਖਾਲੀ ਨਹੀਂ ਕੀਤੇ। ਅਸਲ ਵਿਚ ਫ਼ਲਸਤੀਨ ਤੋਂ ਉਖੜੇ ਵਿਅਕਤੀ ਅਰਬ ਦੇਸ਼ਾਂ ਤੇ ਅਸਰ-ਅੰਦਾਜ਼ ਹੁੰਦੇ ਰਹਿੰਦੇ ਹਨ, ਇਸ ਕਰਕੇ ਸੁਲ੍ਹਾ ਹੋਣ ਬਾਰੇ ਯਕੀਨੀ ਤੌਰ ਤੇ ਕੁਝ ਨਹੀਂ ਕਿਹਾ ਜਾ ਸਕਦਾ।

ਆਰਥਿਕਤਾ

**ਖੇਤੀਬਾੜੀ ਅਤੇ ਸਬੰਧਤ ਉਦਯੋਗ** – ਇਸਰਾਈਲ ਦੇ ਦੱਖਣੀ ਹਿੱਸੇ ਵਿਚ ਨੈਗੇਵ ਨਾਂ ਦਾ ਮਾਰੂਥਲ ਹੈ ਜਿਸ ਦੇ ਉੱਤਰ ਵਿਚ ਸਿੰਜਾਈ ਰਾਹੀਂ ਖੇਤੀਬਾੜੀ ਦਾ ਪ੍ਰਬੰਧ ਕੀਤਾ ਜਾਂਦਾ ਰਿਹਾ ਹੈ। ਇਥੇ ਸਰਗਮ, ਸਬਜ਼ੀਆਂ ਤੇ ਸੂਰਜਮੁਖੀ ਫੁੱਲ ਤੇ ਫਲ ਹੁੰਦੇ ਹਨ।

ਕੁਦਰਤੀ ਵਸੀਲਿਆਂ ਦੇ ਨਾ ਹੋਣ ਕਾਰਨ ਇਸਰਾਈਲ ਦਾ ਮਾਲੀ ਢਾਂਚਾ ਖ਼ਾਸ ਤੌਰ ਤੇ ਖੇਤੀ ਤੇ ਨਿਰਭਰ ਹੈ। ਸਿੰਜਾਈ ਰਾਹੀਂ ਖੁਸ਼ਕ ਮੈਦਾਨਾਂ ਨੂੰ ਖੇਤੀ ਯੋਗ ਬਣਾਇਆ ਗਿਆ ਹੈ। ਇਸ ਦੇਸ਼ ਦਾ 4/5 ਹਿੱਸਾ ਵਾਹੀਯੋਗ ਹੈ।

ਇਥੋਂ ਪੈਦਾ ਹੋਣ ਵਾਲੇ ਮੁੱਖ ਫਲਾਂ ਵਿਚ ਅੰਗੂਰ, ਜ਼ੈਤੂਨ, ਅੰਜੀਰ, ਖਜੂਰ, ਸੇਬ, ਨਾਸ਼-ਪਾਤੀ, ਆੜੂ, ਖੁਰਮਾਨੀ, ਕੇਲਾ, ਅਮਰੂਦ, ਅੰਬ, ਸੰਗਤਰੇ ਆਦਿ ਦਾ ਨਾਂ ਲਿਆ ਜਾ ਸਕਦਾ ਹੈ।

ਖੇਤੀਬਾੜੀ ਦੀ ਪੈਦਾਵਾਰ ਵਿਚ ਆਬਾਦੀ ਦੇ ਹਿਸਾਬ ਨਾਲ ਵਾਧਾ ਨਹੀਂ ਹੋ ਸਕਿਆ। ਨਤੀਜੇ ਵਜੋਂ ਅਨਾਜ, ਖੰਡ, ਮਾਸ ਆਦਿ ਇਸਰਾਈਲ ਨੂੰ ਬਾਹਰੋਂ ਮੰਗਵਾਉਣੇ ਪੈਂਦੇ ਹਨ।

ਖੇਤੀਬਾੜੀ ਦੇ ਖੇਤਰ ਵਿਚ ਇਸਰਾਈਲ ਨੇ ਬਹੁਤ ਉੱਨਤੀ ਕੀਤੀ ਹੈ। ਇਸ ਸਦੀ ਦੇ ਪਹਿਲੇ ਕਈ ਦਹਾਕਿਆਂ ਤੱਕ ਫ਼ਲਸਤੀਨ ਦੇ



**ਯੂਰੋਸ਼ਲਮ ਵਿਖੇ ਸੁਲੇਮਾਨ ਦੀ ਕੰਧ, ਜਿਥੇ ਯਹੂਦੀ ਸੋਗ ਮਨਾਉਂਦੇ ਹਨ ਅਤੇ ਪੂਜਾ ਕਰਦੇ ਹਨ ਅਤੇ ਜਿਹੜੀ 1967 ਤੋਂ ਪਹਿਲਾਂ ਜਾਰਡਨ ਦਾ ਹਿੱਸਾ ਰਹੀ, ਨੂੰ ਵੇਖਦੇ ਹੋਏ ਇਸਰਾਈਲ ਦੇ ਪ੍ਰਧਾਨ ਮੰਤਰੀ ਡੇਵਿਡ ਬੇਨ ਗੁਰੀਅਨ**

ਕਿਸਾਨ ਆਪਣਾ ਪੇਟ ਪਾਲਣ ਜੋਗੇ ਵੀ ਨਹੀਂ ਸਨ । ਇਸਰਾਈਲ ਬਣਨ ਤੋਂ ਬਾਅਦ, ਇਸਰਾਈਲ ਦੀ ਧਰਤੀ ਇਥੋਂ ਦੇ ਲੋਕਾਂ ਦੀ ਮਿਹਨਤ ਕਾਰਨ ਗੁਲਜ਼ਾਰ ਬਣ ਗਈ । ਅੱਜਕੱਲ੍ਹ ਦੇਸ਼ ਦੀ ਆਮਦਨ ਦਾ 3/4 ਭਾਗ ਖੇਤੀਬਾੜੀ ਤੋਂ ਪ੍ਰਾਪਤ ਹੁੰਦਾ ਹੈ । ਇਸ ਉੱਨਤੀ ਦਾ ਰਾਜ਼ ਇਨ੍ਹਾਂ ਦੀ ਖੇਤੀ-ਵਿਵਸਥਾ ਹੈ । ਖੇਤੀ ਇਥੇ ਦੋ ਤਰ੍ਹਾਂ ਨਾਲ ਹੁੰਦੀ ਹੈ ; ਇਕ ਤਾਂ ਸਮੂਹਕ ਖੇਤੀ ਜਿਸ ਨੂੰ ਕਿ 'ਕੂਤਜ' ਆਖਦੇ ਹਨ ਅਤੇ ਦੂਜੀ ਸਹਿਕਾਰੀ ਖੇਤੀ ਜਿਸ ਨੂੰ 'ਮੋਸਾਣ' ਕਿਹਾ ਜਾਂਦਾ ਹੈ । ਪਹਿਲੀ ਕਿਸਮ ਦੀ ਖੇਤੀ ਦੀ ਸੂਰਤ ਵਿਚ ਭੋਂ ਸਾਰੇ ਪਿੰਡ ਦੀ ਹੁੰਦੀ ਹੈ ਅਤੇ ਦੂਜੀ ਕਿਸਮ ਦੀ ਖੇਤੀ ਦੀ ਸੂਰਤ ਵਿਚ ਭੋਂ ਤਾਂ ਸਾਰੇ ਕਿਸਾਨ ਆਪਣੀ ਆਪਣੀ ਵਾਹੁੰਦੇ ਹਨ ਪਰ ਆਪਣੀ ਪੈਦਾਵਾਰ ਉਹ ਆਪਣੀ ਸਹਿਕਾਰੀ ਸਭਾ ਰਾਹੀਂ ਵੇਚਦੇ ਹਨ । ਸਹਿਕਾਰੀ ਸਭਾ ਹੀ ਕਿਸਾਨਾਂ ਨੂੰ ਨਵੀਂ ਕਿਸਮਾਂ ਦੇ ਸੰਦ ਆਦਿ ਕਰਾਏ ਤੇ ਦਿੰਦੀ ਹੈ ।

ਇਸਰਾਈਲ ਦੀ ਸਾਰੀ ਭੋਂ ਸਰਕਾਰ ਦੀ ਹੈ, ਚਾਹੇ ਉਹ ਸਮੂਹਕ ਖੇਤੀ ਅਧੀਨ ਹੈ ਜਾਂ ਸਹਿਕਾਰੀ ਖੇਤੀ ਅਧੀਨ । ਇਹ ਲੋਕਾਂ ਨੂੰ 49 ਵਰ੍ਹੇ ਲਈ ਪਟੇ ਤੇ ਦਿੱਤੀ ਜਾਂਦੀ ਹੈ । ਸਮਾਂ ਲੰਘਣ ਤੋਂ ਪਟੇ ਨੂੰ ਨਵਿਆਇਆ ਜਾਂਦਾ ਹੈ ।

ਖੇਤੀਬਾੜੀ ਦੇ ਵਿਕਾਸ ਲਈ ਸਿੰਜਾਈ ਦੇ ਸਾਧਨਾਂ ਵਿਚ ਬਹੁਤ ਜ਼ਿਆਦਾ ਵਾਧਾ ਹੋਇਆ ਹੈ । ਇਸਰਾਈਲ ਨੇ ਅਨਾਜ ਦੀ ਉਪਜ ਦੇ ਸਬੰਧ ਵਿਚ ਬਹੁਤ ਜ਼ਿਆਦਾ ਪ੍ਰਗਤੀ ਕੀਤੀ ਹੈ ।

ਸੰਨ 1991 ਵਿਚ ਕਪਾਹ ਦੀ ਪੈਦਾਵਾਰ 21,000 ਟਨ ਸੀ । ਹੁਣ ਤਮਾਕੂ ਦੀ ਖੇਤੀ ਵੱਲ ਧਿਆਨ ਦਿੱਤਾ ਜਾ ਰਿਹਾ ਹੈ । ਆਸ ਹੈ ਕਿ ਬਹੁਤ ਛੇਤੀ ਇਸਰਾਈਲ ਇਸ ਖੇਤਰ ਵਿਚ ਵੀ ਬਹੁਤ ਅੱਗੇ ਨਿਕਲ ਜਾਵੇਗਾ ।

ਸਬਜ਼ੀਆਂ ਅਤੇ ਫਲ ਉਗਾਉਣ ਦੇ ਖੇਤਰ ਵਿਚ ਵੀ ਬਹੁਤ ਜ਼ਿਆਦਾ ਉੱਨਤੀ ਹੋ ਰਹੀ ਹੈ ।

ਸੰਨ 1991 ਵਿਚ ਕਾਸ਼ਤ ਅਧੀਨ ਕੁੱਲ ਰਕਬਾ, 43,20,000 ਡੂਨਮ ਸੀ ਜਿਸ ਵਿਚੋਂ 18,15,000 ਡੂਨਮ ਦੀ ਸਿੰਜਾਈ ਹੁੰਦੀ ਸੀ ।

ਇਥੇ ਖੇਤੀਬਾੜੀ ਨਾਲ ਸਬੰਧਤ ਉਦਯੋਗ ਵੀ ਚਲਾਏ ਜਾਂਦੇ ਹਨ । ਇਸ ਸਬੰਧ ਵਿਚ ਵਿਸ਼ੇਸ਼ ਤੌਰ ਤੇ ਪਸ਼ੂ-ਪਾਲਣ ਅਤੇ ਮੁਰਗ਼ੀ-ਪਾਲਨ ਦਾ ਜ਼ਿਕਰ ਕੀਤਾ ਜਾ ਸਕਦਾ ਹੈ । ਸੰਨ 1991 ਵਿਚ ਇਸਰਾਈਲ ਵਿਚ ਰੱਖੀਆਂ ਗਈਆਂ ਮੁਰਗੀਆਂ ਦੀ ਗਿਣਤੀ 2,69,00,000 ਸੀ । ਇਥੋਂ ਅੰਡੇ ਯੂਰਪ ਦੇ ਕਈ ਦੇਸ਼ਾਂ ਵਿਚ ਨਿਰਯਾਤ ਵੀ ਕੀਤੇ ਜਾਂਦੇ ਹਨ । ਪਸ਼ੂ ਪਾਲਣ ਦੇ ਖੇਤਰ ਵਿਚ ਵੀ ਕਾਫ਼ੀ ਉੱਨਤੀ ਹੋਈ ਹੈ ।

**ਸਿੰਜਾਈ –** ਇਸਰਾਈਲ ਵਿਚ ਵਰਖਾ ਬਹੁਤ ਘੱਟ ਹੁੰਦੀ ਹੈ। ਪਾਣੀ ਦੀ ਬਹੁਤ ਜ਼ਿਆਦਾ ਕਮੀ ਹੈ । ਕੋਸ਼ਿਸ਼ ਇਹ ਕੀਤੀ ਜਾਂਦੀ ਹੈ ਕਿ ਪਾਣੀ ਦੀ ਇਕ ਬੂੰਦ ਵੀ ਜ਼ਾਇਆ ਨਾ ਹੋਣ ਦਿੱਤੀ ਜਾਵੇ । ਇਥੇ ਖੇਤੀਬਾੜੀ ਦੀ ਪੈਦਾਵਾਰ ਵਿਚ ਵਾਧਾ ਕਰਨ ਲਈ ਸਿੰਜਾਈ ਦੇ ਉਚਿਤ ਪ੍ਰਬੰਧ ਕੀਤੇ ਗਏ ਹਨ । ਸਿੰਜਾਈ ਨੂੰ ਇਥੇ ਇਸ ਲਈ ਬਹੁਤ ਮਹੱਤਵਪੂਰਨ ਖ਼ਿਆਲ ਕੀਤਾ ਜਾਂਦਾ ਹੈ ਕਿਉਂਕਿ ਕੁਝ ਇਲਾਕੇ ਅਜਿਹੇ ਹਨ ਜਿਥੇ ਉੱਕਾ ਹੀ ਵਰਖਾ ਨਹੀਂ ਹੁੰਦੀ । ਉਨ੍ਹਾਂ ਇਲਾਕਿਆਂ ਦੀ ਭੋਂ ਪਾਣੀ ਪ੍ਰਾਪਤ ਹੋਣ ਤੇ ਬਹੁਤ ਚੰਗੀ ਪੈਦਾਵਾਰ ਦੇ ਸਕਦੀ ਹੈ । ਸਿੰਜਾਈ ਦੇ ਮੁੱਖ ਸਾਧਨ ਇਸਰਾਈਲ ਵਿਚ ਇਸ ਪ੍ਰਕਾਰ ਹਨ :-

(1) ਨਹਿਰਾਂ (2) ਝੀਲਾਂ, ਨਦੀਆਂ ਤੇ ਝਰਨੇ (3) ਵਰਖਾ (4) ਖੂਹ।

ਇਥੇ ਪਾਣੀ ਹਰ ਥਾਂ ਪਹੁੰਚਾਉਣ ਲਈ ਜਲ-ਪਾਈਪਾਂ ਦਾ ਪ੍ਰਬੰਧ ਵੀ ਹੈ । ਯੋਰੋਸ਼ਲਮ ਨੂੰ ਪਾਣੀ ਯਾਰਕੋਨ ਨਦੀ ਤੋਂ ਜਲ ਪਾਈਪਾਂ ਰਾਹੀਂ ਹੀ ਪਹੁੰਚਦਾ ਹੈ । ਇਸੇ ਨਦੀ ਤੋਂ ਦੱਖਣੀ ਇਲਾਕੇ ਵਿਚ ਵੀ ਪਾਣੀ ਲਿਜਾਇਆ ਜਾਂਦਾ ਹੈ । ਵਰਖਾਂ ਦੇ ਪਾਣੀ ਨੂੰ ਇਕੱਠਾ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਤਾਂ ਜੋ ਇਹ ਸਿੰਜਾਈ ਦੇ ਕੰਮ ਆ ਸਕੇ । ਨੇਗੇਵ ਯੋਜਨਾ ਜਲ ਦੀ ਵੰਡ ਇਕ ਮਹੱਤਵਪੂਰਨ ਯੋਜਨਾ ਹੈ ।

ਪਾਣੀ ਦੀ ਕਮੀ ਨੂੰ ਦੂਰ ਕਰਨ ਲਈ ਭੂ-ਮੱਧ ਸਾਗਰ ਦੇ ਖਾਰੇ ਪਾਣੀ ਤੇ ਤਜਰਬੇ ਕੀਤੇ ਜਾ ਰਹੇ ਹਨ ਤਾਂ ਜੋ ਇਸ ਵਿਚਲੇ ਨਮਕ ਨੂੰ ਕਿਸੇ ਤਰ੍ਹਾਂ ਖ਼ਤਮ ਕੀਤਾ ਜਾਵੇ ਅਤੇ ਪਾਣੀ ਦੀ ਵਰਤੋਂ ਸਿੰਜਾਈ ਦੇ ਮੰਤਵ ਲਈ ਕੀਤੀ ਜਾ ਸਕੇ । ਇਸਰਾਈਲੀ ਸਰਕਾਰ ਨੇ ਸਿੰਜਾਈ ਰਾਹੀਂ ਨੇਗੇਵ ਦੇ ਰੇਗਿਸਤਾਨ ਨੂੰ ਵੀ ਨਖ਼ਲਿਸਤਾਨ ਵਿਚ ਬਦਲ ਦਿੱਤਾ ਹੈ ।

ਪਾਣੀ ਦੀ ਕਮੀ ਨੂੰ ਵੇਖਦੇ ਹੋਏ ਸ਼ਹਿਰਾਂ ਅਤੇ ਪਿੰਡਾਂ ਦੇ ਗੰਦੇ ਪਾਣੀ ਨੂੰ ਵੀ ਵਰਤੋਂ ਵਿਚ ਲਿਆਉਣ ਦਾ ਜਤਨ ਕੀਤਾ ਜਾਂਦਾ ਹੈ ।

**ਉਦਯੋਗ –** ਤੈੱਲਅਵੀਵ ਇਸਰਾਈਲ ਦਾ ਵੱਡਾ ਉਦਯੋਗਕ ਕੇਂਦਰ ਹੈ ਜਿਥੇ ਕਪੜੇ, ਲੱਕੜੀ, ਦਵਾਈਆਂ, ਪੀਣ ਵਾਲੀਆਂ ਚੀਜ਼ਾਂ ਤੇ ਪਲਾਸਟਿਕ ਦੇ ਉਦਯੋਗਾਂ ਦਾ ਵਿਕਾਸ ਹੋਇਆ ਹੈ । ਹਾਈਫ਼ਾ ਦੇ ਇਲਾਕੇ ਵਿਚ ਸੀਮਿੰਟ, ਮਿੱਟੀ ਦਾ ਤੇਲ, ਮਸ਼ੀਨਾਂ, ਰਸਾਇਣ, ਸ਼ੀਸ਼ੇ ਅਤੇ ਬਿਜਲੀ ਦਾ ਸਾਮਾਨ ਬਣਾਉਣ ਦੇ ਕਾਰਖ਼ਾਨੇ ਹਨ । ਯੋਰੋਸ਼ਲਮ ਦਸਤਕਾਰੀ ਅਤੇ ਛਪਾਈ ਲਈ ਮਸ਼ਹੂਰ ਹੈ । ਨਤਾਨੀਆ ਜ਼ਿਲ੍ਹੇ ਵਿਚ ਹੀਰੇ ਤਰਾਸ਼ਣ ਦਾ ਕੰਮ ਹੁੰਦਾ ਹੈ । ਉਦਯੋਗ ਤੋਂ ਆਮਦਨ ਦਾ 25% ਭਾਗ ਪ੍ਰਾਪਤ ਹੁੰਦਾ ਹੈ । ਕੱਪੜੇ ਦੇ ਉਦਯੋਗ ਵਿਚ ਲਗਭਗ ਪੰਜਾਹ ਹਜ਼ਾਰ ਵਿਅਕਤੀ ਇਸ ਸਮੇਂ ਕੰਮ ਕਰ ਰਹੇ ਹਨ । ਹੀਰਿਆਂ ਦੀ ਕਟਾਈ ਦਾ ਕੰਮ ਵੀ ਇਸਰਾਈਲ ਵਿਚ ਬਹੁਤ ਸੁਹਣਾ ਹੁੰਦਾ ਹੈ । ਇਸ ਸਬੰਧ ਵਿਚ ਇਸ ਦਾ ਸਥਾਨ ਬੈਲਜੀਅਮ ਤੋਂ ਬਾਅਦ ਆਉਂਦਾ ਹੈ । ਇਸਰਾਈਲ ਉੱਨਤ ਦੇਸ਼ਾਂ ਵਾਂਗ ਉਦਯੋਗ-ਪ੍ਰਧਾਨ ਹੈ ।

ਹਾਈਫ਼ਾ ਤੇ ਤੈੱਲਅਵੀਵ, ਰੂਮ ਸਾਗਰ ਦੀਆਂ ਬੰਦਰਗਾਹਾਂ ਹਨ । ਐਲਾਥ, ਅਕਬਾ ਦੀ ਖਾੜੀ ਦੀ ਬੰਦਰਗਾਹ ਹੈ । ਬਾਹਰ ਭੇਜੀਆਂ ਜਾਣ ਵਾਲੀਆਂ ਵੱਡੀਆਂ ਚੀਜ਼ਾਂ ਸੁੱਕੇ ਤੇ ਤਾਜ਼ੇ ਫਲ, ਹੀਰੇ, ਮੋਟਰਾਂ, ਕੱਪੜਾ, ਟਾਇਰ, ਟਿਊਬਾਂ ਤੇ ਪੋਟਾਸ਼ ਹਨ । ਜਿਥੋਂ ਤੱਕ ਹੀਰਿਆਂ ਦਾ ਸਬੰਧ ਹੈ, 1968 ਈ. ਵਿਚ 1950 ਲੱਖ ਇਸਰਾਈਲੀ ਪੌਂਡ ਦੇ ਹੀਰਿਆਂ ਦਾ ਨਿਰਯਾਤ ਕੀਤਾ ਗਿਆ ਸੀ । ਸੰਨ 1970 ਵਿਚ 6,00,000 ਮੀਟਰਿਕ ਟਨ ਪੋਟਾਸ਼ ਨਿਰਯਾਤ ਕੀਤਾ ਗਿਆ । ਬਾਹਰੋਂ ਆਉਣ ਵਾਲੀਆਂ ਚੀਜ਼ਾਂ, ਮਸ਼ੀਨਾਂ, ਲੱਕੜੀ, ਰਸਾਇਣਕ ਚੀਜ਼ਾਂ ਆਦਿ ਹਨ ।

**ਖਣਿਜ ਪਦਾਰਥ –** ਮ੍ਰਿਤ ਸਾਗਰ ਵਿਚ ਕਈ ਕਿਸਮਾਂ ਦੇ ਖਣਿਜ ਪਦਾਰਥ ਮਿਲਦੇ ਹਨ । ਇਨ੍ਹਾਂ ਵਿਚੋਂ ਪੋਟਾਸ਼, ਮੈਗਨੀਸ਼ੀਅਮ, ਬ੍ਰੋਮਾਈਡ ਆਦਿ ਦੇ ਨਾਂ ਲਏ ਜਾ ਸਕਦੇ ਹਨ । ਇਨ੍ਹਾਂ ਤੋਂ ਇਲਾਵਾ ਇਨ੍ਹਾਂ ਵਿਚ ਅਰਬਾਂ ਟਨ ਨਮਕ ਵੀ ਮੌਜੂਦ ਹੈ । ਸੰਨ 1990 ਵਿਚ 21,24,000 ਟਨ ਪੋਟਾਸ਼ ਇਥੋਂ ਕਢੀ ਗਈ ਸੀ । ਨੇਗੇਵ ਵਿਚ ਤਾਂਬੇ ਅਤੇ ਫ਼ਾਸਫ਼ੇਟ ਦੇ ਭਾਰੀ ਭੰਡਾਰ ਮੌਜੂਦ ਹਨ । ਉੱਤਰੀ ਨੇਗੇਵ ਵਿਚ ਬਹੁਤ ਸਾਰੀਆਂ ਥਾਵਾਂ ਤੇ ਤੇਲ ਅਤੇ ਪ੍ਰਾਕ੍ਰਿਤਕ ਗੈਸ ਦੇ ਭਾਰੀ ਭੰਡਾਰ ਮੌਜੂਦ ਹਨ । ਮ੍ਰਿਤ ਸਾਗਰ ਦੇ ਨੇੜੇ ਰੋਸ਼ ਜੋਹਰ ਵਿਚ ਪ੍ਰਾਕ੍ਰਿਤਕ ਗੈਸ ਕਾਫ਼ੀ ਮਾਤਰਾ ਵਿਚ ਮਿਲਦੀ ਹੈ । ਤੇਲ ਅਤੇ ਪ੍ਰਾਕ੍ਰਿਤਕ ਗੈਸ ਮਿਲਕੇ ਇਸਰਾਈਲ ਦੀ ਜ਼ਰੂਰਤ ਨੂੰ ਕਾਫ਼ੀ ਹੱਦ ਤੱਕ ਪੂਰਾ ਕਰਦੇ ਹਨ । ਅਕਬਾ ਖਾੜੀ ਤੇ ਸਥਿਤ ਐਲਾਥ ਤੋਂ ਲੈ ਕੇ ਰੂਮ ਸਾਗਰ ਦੇ ਤਟ ਤੱਕ



ਇਸਰਾਈਲ ਸ਼ਹਿਰ ਦੀ ਰਾਜਧਾਨੀ ਤੈੱਲ ਅਵੀਵ ਜਿਸਨੂੰ ਇਸਰਾਈਲ ਦੇ ਆਜ਼ਾਦ ਹੋਣ ਪਿੱਛੋਂ ਜਾਫ਼ਾ ਸ਼ਹਿਰ ਨਾਲ ਮਿਲਾ ਦਿੱਤਾ ਗਿਆ ।



ਇਸਰਾਈਲ ਵਿਚ ਜਾਰਡਨ ਦਰਿਆ ਦੇ ਕੰਢੇ ਫਲਾਂ ਦੇ ਬਾਗ਼



ਇਸਰਾਈਲ ਦੀ ਸਭ ਤੋਂ ਪੁਰਾਣੀ 'ਹੀਬਰੀਊ ਯੂਨੀਵਰਸਿਟੀ' ਯੂਰੋਸ਼ਲਮ ਜਿਸਦਾ ਨਵਾਂ ਕੈਂਪਸ 1958 ਈ. ਵਿਚ ਬਣਿਆ ਸੀ

ਤੇਲ ਲਿਜਾਣ ਦੀ ਇਕ ਪਾਈਪ-ਲਾਈਨ ਵਿਛਾ ਦਿੱਤੀ ਗਈ ਹੈ । ਉਦਯੋਗਾਂ ਅਤੇ ਖੇਤੀਬਾੜੀ ਦੇ ਸਬੰਧ ਵਿਚ ਲੋੜੀਂਦੀ ਬਿਜਲੀ ਇਸਰਾਈਲ ਵਿਚ ਲਗਾਏ ਗਏ ਥਰਮਲ ਸਟੇਸ਼ਨਾਂ ਤੋਂ ਪ੍ਰਾਪਤ ਹੁੰਦੀ ਹੈ।

**ਸੜਕਾਂ** – ਸੰਨ 1991 ਵਿਚ ਦੇਸ਼ ਵਿਚ 13,351 ਕਿ. ਮੀ. ਲੰਬੀਆਂ ਪੱਕੀਆਂ ਸੜਕਾਂ ਸਨ । ਸੰਨ 1991 ਵਿਚ ਸਾਰੇ ਦੇਸ਼ ਵਿਚ ਰਜਿਸਟਰਡ ਬੱਸਾਂ ਦੀ ਗਿਣਤੀ 8,920 ਅਤੇ ਰਜਿਸਟਰਡ ਪ੍ਰਾਈਵੇਟ ਕਾਰਾਂ ਦੀ ਗਿਣਤੀ 8,48,554 ਸੀ ।

**ਸਿੱਖਿਆ** – ਸਾਰੇ ਦੇਸ਼ ਵਿਚ 5 ਸਾਲ ਤੋਂ 14 ਸਾਲ ਦੀ ਉਮਰ ਦੇ ਬਚਿਆਂ ਲਈ ਵਿਦਿਆ ਦਾ ਮੁਫ਼ਤ ਪ੍ਰਬੰਧ ਕੀਤਾ ਗਿਆ ਹੈ । ਵੱਖ-ਵੱਖ ਧਰਮਾਂ ਅਤੇ ਪ੍ਰਾਈਵੇਟ ਸੁਸਾਇਟੀਆਂ ਦੁਆਰਾ ਵੀ ਦੇਸ਼ ਵਿਚ ਪ੍ਰਾਈਵੇਟ ਸਕੂਲ ਚਲਾਏ ਜਾਂਦੇ ਹਨ । ਦੇਸ਼ ਦੀਆਂ ਪ੍ਰਮੁਖ ਯੂਨੀਵਰਸਟੀਆਂ ਯੋਰੋਸ਼ਲਮ ਅਤੇ ਤੈੱਲਅਵੀਵ ਵਿਖੇ ਹਨ ।

ਲੋਕ

**ਵਸੋਂ** – ਇਸਰਾਈਲ ਦੀ ਸਥਾਪਤੀ 1948 ਈ. ਵਿਚ ਹੋਈ। ਉਸ ਸਮੇਂ ਵਸੋਂ ਬਹੁਤ ਥੋੜ੍ਹੀ ਸੀ । ਏਸ਼ੀਆ, ਯੂਰਪ, ਅਫਰੀਕਾ, ਅਮਰੀਕਾ ਆਦਿ ਵਿਚ ਵੱਸੇ ਹੋਏ ਯਹੂਦੀਆਂ ਦੇ ਆਉਣ ਨਾਲ ਇਥੋਂ ਦੀ ਆਬਾਦੀ ਵੱਧਣੀ ਸ਼ੁਰੂ ਹੋ ਗਈ ਅਤੇ 1960 ਈ. ਦੇ ਦਹਾਕੇ ਦੇ ਮੁੱਢਲੇ ਸਾਲਾਂ ਵਿਚ 20,00,000 ਤੱਕ ਪਹੁੰਚ ਗਈ । ਸੰਨ 1978 ਵਿਚ ਇਥੋਂ ਦੀ ਆਬਾਦੀ 3,80,000 ਹੋ ਗਈ ਸੀ ਤੇ 1992 ਵਿਚ 51,68,200 ਹੋ ਗਈ ।

**ਧਰਮ** – ਇਸਰਾਈਲੀਆਂ ਦਾ ਧਰਮ ਬਹੁਤ ਪ੍ਰਾਚੀਨ ਮੰਨਿਆ ਜਾਂਦਾ ਹੈ । ਕਿਹਾ ਜਾਂਦਾ ਹੈ ਕਿ ਇਹ 2000 ਈ. ਪੂ. ਵਿਚ ਆਇਆ ਸੀ । ਇਹ 'ਓਲਡ ਟੈਸਟਾਮੈਂਟ' ਨੂੰ ਮੰਨਦੇ ਹਨ । ਇਸ ਧਰਮ ਨੂੰ ਚਲਾਉਣ ਵਾਲੇ ਪੈਗ਼ੰਬਰ ਦਾ ਨਾਂ ਹਜ਼ਰਤ ਇਬਰਾਹੀਮ ਸੀ । ਧਰਮ ਦੀ ਹੋਰ ਪ੍ਰਸਿੱਧ ਪੁਸਤਕ ਦਾ ਨਾਂ 'ਦਾਊਦ ਦੇ ਗੀਤ' ਹੈ । ਇਨ੍ਹਾਂ ਦੇ ਵਿਸ਼ਵਾਸ ਅਨੁਸਾਰ ਪ੍ਰਮਾਤਮਾ ਨੇ ਯਹੂਦੀਆਂ ਨੂੰ ਹੀ ਆਪਣੇ ਧਰਮ ਦੀ ਪਾਲਣਾ ਲਈ ਚੁਣਿਆ ਹੈ । ਯਹੂਦੀਆਂ ਦੇ ਧਰਮ ਅਸਥਾਨ ਨੂੰ 'ਸਿਨਗਾੱਗ' ਕਿਹਾ ਜਾਂਦਾ ਹੈ । ਕਈ ਇਨ੍ਹਾਂ ਨੂੰ 'ਮੰਦਰ' ਵੀ ਕਹਿ ਦਿੰਦੇ ਹਨ । ਯੋਰੋਸ਼ਲਮ ਵਿਚ ਇਨ੍ਹਾਂ ਦਾ ਸਭ ਤੋਂ ਵੱਡਾ ਪਵਿੱਤਰ ਸਥਾਨ ਹੈ।

ਅੱਜਕੱਲ੍ਹ ਯਹੂਦੀ ਕਈ ਸ਼ਾਖਾਂ ਵਿਚ ਵੰਡੇ ਹੋਏ ਹਨ । ਇਕ ਸ਼ਾਖ ਪ੍ਰਾਚੀਨ ਸਿਧਾਤਾਂ ਦੇ ਹਾਮੀ ਯੂਨਾਨੀਆਂ ਦੀ ਹੈ ਅਤੇ ਇਕ ਹੋਰ ਸੁਧਾਰਵਾਦੀ ਸ਼ਾਖਾ ਵੀ ਹੈ । ਇਹ ਸੁਧਾਰਵਾਦੀ ਅੰਦੋਲਨ 19ਵੀਂ ਸਦੀ ਵਿਚ ਆਰੰਭ ਹੋਇਆ । ਇਸ ਦਾ ਮੰਤਵ ਯਹੂਦੀ ਧਰਮ ਦੀਆਂ ਰਹੁ ਰੀਤੀਆਂ ਨੂੰ ਆਧੁਨਿਕ ਹਾਲਾਤ ਦੇ ਅਨੁਕੂਲ ਬਣਾਉਣਾ ਸੀ । ਸੁਧਾਰਵਾਦੀਆਂ ਦੇ ਵਿਰੋਧ ਵਿਚ ਇਕ ਗਰੁੱਪ ਮੱਧ-ਮਾਰਗੀਆਂ ਦਾ ਵੀ ਹੈ ।

ਯਹੂਦੀਆਂ ਦੇ ਵਿਸ਼ਵਾਸ ਅਨੁਸਾਰ ਕੇਵਲ ਯਹੂਦੀ ਮਾਤਾ ਦੇ ਜਨਮ ਲੈਣ ਵਾਲਾ ਬੱਚਾ ਹੀ ਯਹੂਦੀ ਹੋ ਸ਼ਕਦਾ ਹੈ । ਇਨ੍ਹਾਂ ਨੂੰ ਹੋਰ ਧਰਮਾਂ ਦੇ ਪਰਿਵਾਰਾਂ ਵਿਚ ਵਿਆਹ ਕਰਾਉਣ ਦੀ ਵੀ ਮਨਾਹੀ ਹੈ । ਇਸ ਲਈ ਇਸ ਧਰਮ ਦੇ ਪੈਰੋਕਾਰਾਂ ਦੀ ਗਿਣਤੀ ਵਿਚ ਕੋਈ ਵਿਸ਼ੇਸ਼ ਵਾਧਾ ਨਹੀਂ ਹੁੰਦਾ ।

ਯਹੂਦੀ ਲੋਕਾਂ ਦਾ ਧਰਮ ਉਨ੍ਹਾਂ ਨੂੰ ਦਾਨ ਦੇਣਾ ਅਤੇ ਪਰਉਪਕਾਰ ਕਰਨਾ ਸਿਖਾਉਂਦਾ ਹੈ ।

ਰਾਜ ਪ੍ਰਬੰਧ

ਰਾਜ ਪ੍ਰਬੰਧ ਦੇ ਸਬੰਧ ਵਿਚ ਇਸਰਾਈਲ ਦਾ ਮੁਕਾਬਲਾ ਭਾਰਤ ਨਾਲ ਕੀਤਾ ਜਾ ਸਕਦਾ ਹੈ । ਜਿਸ ਤਰ੍ਹਾਂ ਭਾਰਤ ਵਿਚ ਸੰਸਦੀ ਕਿਸਮ ਦੀ ਸਰਕਾਰ ਸਥਾਪਿਤ ਹੈ, ਉਸੇ ਤਰ੍ਹਾਂ ਇਸਰਾਈਲ ਵਿਚ ਵੀ ਸੰਸਦੀ ਕਿਸਮ ਦਾ ਰਾਜ-ਪ੍ਰਬੰਧ ਸਥਾਪਿਤ ਕੀਤਾ ਗਿਆ ਹੈ । ਭਾਰਤ ਦੇ ਰਾਸ਼ਟਰਪਤੀ ਵਾਂਗ, ਇਸਰਾਈਲ ਦਾ ਰਾਸ਼ਟਰਪਤੀ ਵੀ ਨਾਂ ਮਾਤਰ ਹੁੰਦਾ ਹੈ । ਅਸਲ ਅਧਿਕਾਰ ਮੰਤਰੀ ਮੰਡਲ ਕੋਲ ਹੁੰਦੇ ਹਨ । ਮੰਤਰੀ ਮੰਡਲ ਵਿਚ ਪ੍ਰਧਾਨ ਮੰਤਰੀ ਦੀ ਵਿਸ਼ੇਸ਼ ਅਹਿਮੀਅਤ ਹੈ । ਉਹੀ ਮੰਤਰੀ ਮੰਡਲ ਦਲ ਅਤੇ ਦੇਸ਼ ਦਾ ਨੇਤਾ ਹੁੰਦਾ ਹੈ । ਕਾਫ਼ੀ ਚਿਰ ਤੱਕ ਪ੍ਰਧਾਨ ਮੰਤਰੀ ਦੇ ਅਹੁਦੇ ਤੇ ਸ੍ਰੀਮਤੀ ਗੋਲਡਾ ਮਾਇਰ ਕੰਮ ਕਰਦੇ ਰਹੇ ਪਰ ਫਿਰ ਉਨ੍ਹਾਂ ਆਪਣੇ ਅਹੁਦੇ ਤੋਂ ਅਸਤੀਫ਼ਾ ਦੇ ਦਿੱਤਾ । ਇਸ ਉਪਰੰਤ ਐਮ. ਬੇਗਿਨ ਇਥੋਂ ਦੇ ਮਸ਼ਹੂਰ ਪ੍ਰਧਾਨ ਮੰਤਰੀ ਰਹੇ ਹਨ ।

ਸੰਵਿਧਾਨ ਦੁਆਰਾ ਪ੍ਰਭੂ-ਸੱਤਾ ਸੰਸਦ ਨੂੰ ਪ੍ਰਦਾਨ ਕੀਤੀ ਗਈ ਹੈ । ਇਥੇ ਇੱਕ-ਸਦਨੀ ਪ੍ਰਣਾਲੀ ਨੂੰ ਅਪਣਾਇਆ ਗਿਆ ਹੈ ।

ਇਥੇ ਪਾਰਟੀਆਂ ਦੀ ਗਿਣਤੀ ਕਾਫ਼ੀ ਜ਼ਿਆਦਾ ਹੈ । ਇਸ ਲਈ ਮਿਲੀਆਂ-ਜੁਲੀਆਂ ਸਰਕਾਰਾਂ ਬਣਦੀਆਂ ਹਨ ।

ਸੰਸਦ ਦਾ ਕੰਮ ਕਾਰ ਇਬਰਾਨੀ ਵਿਚ ਹੁੰਦਾ ਹੈ । ਇਥੇ ਕੋਈ ਬਾਕਾਇਦਾ ਲਿਖਤੀ ਸੰਵਿਧਾਨ ਨਹੀਂ । ਲੋੜ ਹੋਣ ਤੇ ਮੌਕੇ ਅਨੁਸਾਰ ਕਾਨੂੰਨ ਪਾਸ ਕਰ ਲਏ ਜਾਂਦੇ ਹਨ ।

**ਝੰਡਾ**– ਚਿੱਟੇ ਰੰਗ ਦੇ ਝੰਡੇ ਦੇ ਕੇਂਦਰ ਵਿਚ ਡੇਵਿਡ ਦੀ ਨੀਲੀ ਸ਼ੀਲਡ ਦਾ ਚਿੰਨ੍ਹ ਹੈ ਅਤੇ ਇਸ ਚਿੰਨ੍ਹ ਦੇ ਉਪਰ ਅਤੇ ਹੇਠਲੇ ਪਾਸੇ ਚਿੱਟੇ ਹਾਸ਼ੀਏ ਛੱਡ ਕੇ, ਇਸੇ ਰੰਗ ਦੀ ਇਕ ਇਕ ਲੇਟਵੀਂ ਪੱਟੀ ਹੈ ।

ਹ. ਪੁ.- ਐਨ. ਬ੍ਰਿ. 9 :1059; ਸਟੇ.ਈ.ਬੁ. 1993-94 :805

**ਇਸਰਾਕੀ** : ਵੇਖੋ, ਅਸ਼ਰਾਕੀ

**ਇਸਰਾਫ਼ੀਲ** : ਇਹ ਇਸਲਾਮੀ ਵਿਸ਼ਵਾਸ ਅਨੁਸਾਰ ਚਾਰ ਵੱਡੇ ਫ਼ਰਿਸ਼ਤਿਆਂ ਜਬਰਾਈਲ, ਮੈਕਾਈਲ, ਇਜ਼ਰਾਈਲ, ਇਸਰਾਫ਼ੀਲ ਵਿਚੋਂ ਇਕ ਹੈ ।

ਇਸਰਾਫ਼ੀਲ ਨੂੰ ਇਕ ਨਰਸਿੰਗਾ (ਅਰਬੀ ਸੂਰ) ਦਿੱਤਾ ਗਿਆ ਹੈ ਜਿਸ ਦੀ ਸ਼ਕਲ ਬੀਨ ਨਾਲ ਮਿਲਦੀ ਜੁਲਦੀ ਹੈ । ਇਸਰਾਫ਼ੀਲ ਦਾ ਕੰਮ ਇਹ ਹੈ ਕਿ ਜਦੋਂ ਰੱਬ ਦਾ ਹੁਕਮ ਹੋਵੇਗਾ ਇਹ ਨਰਸਿੰਗਾ ਵਜਾਏਗਾ ਜਿਸ ਦੀ ਆਵਾਜ਼ ਨਾਲ ਸਾਰੀ ਕਾਇਨਾਤ ਦਾ ਜ਼ੱਰਾ-ਜ਼ੱਰਾ ਫ਼ਨਾਹ ਹੋ ਜਾਵੇਗਾ । ਇਸ ਦਿਨ ਨੂੰ ਕਿਆਮਤ ਦਾ ਦਿਨ ਆਖਦੇ ਹਨ । ਕੁਝ ਸਮੇਂ ਮਗਰੋਂ ਜੇ ਫਿਰ ਰੱਬ ਨੂੰ ਮਨਜ਼ੂਰ ਹੋਇਆ ਤਾਂ ਦੁਬਾਰਾ ਸੂਰ ਵਜਾਉਣ ਦਾ ਹੁਕਮ ਹੋਵੇਗਾ । ਇਸ ਹੁਕਮ ਦੀ ਤਾਮੀਲ ਵਿਚ ਇਸਰਾਫ਼ੀਲ ਫਿਰ ਇਸਨੂੰ ਵਜਾਵੇਗਾ ਇਸ ਦੀ ਅਵਾਜ਼ ਨਾਲ ਦੁਬਾਰਾ ਸੰਸਾਰ ਰਚਿਆ ਜਾਵੇਗਾ ਪਰ ਹੁਣ ਦੇ ਸੰਸਾਰ ਤੋਂ ਇਸ ਸੰਸਾਰ ਦੀ ਸ਼ਕਲ ਭਿੰਨ ਹੋਵੇਗੀ ।

ਹਸ਼ਰ ਦੇ ਦਿਨ ਤੋਂ ਮਗਰੋਂ ਇਸਰਾਫ਼ੀਲ ਤੋਂ ਸੂਰ ਲੈ ਲਿਆ ਜਾਵੇਗਾ ਅਤੇ ਫਿਰ ਇਨ੍ਹਾਂ ਚਾਰੇ ਫ਼ਰਿਸ਼ਤਿਆਂ ਨੂੰ ਬਹਿਸ਼ਤ ਵਿਚ ਹੋਰ ਕੰਮਾਂ ਲਈ ਨਿਯੁਕਤ ਕੀਤਾ ਜਾਵੇਗਾ ਅਤੇ ਇਨ੍ਹਾਂ ਨੂੰ ਸੰਸਾਰ ਦੇ ਮੌਜੂਦ ਕੰਮਾਂ ਤੋਂ ਫ਼ਾਰਗ ਕੀਤਾ ਜਾਵੇਗਾ । ਇਹ ਚਾਰੇ ਅਤੇ ਮੁਖੀ ਫ਼ਰਿਸ਼ਤੇ ਸਿਦਰਾਤੁਲਮੁਨਤਹੀ ਤੇ ਰਹਿੰਦੇ ਹਨ । ਇਹ ਸਥਾਨ ਸਤਵੇਂ ਅਸਮਾਨ ਅਤੇ ਅਰਸ਼ੇਆਜ਼ਮ ਦੇ ਵਿਚਕਾਰ ਹੈ ।

– ਮੁਫ਼ਤੀ ਮਕਬੂਲੁਰਹਿਮਾਨ

**ਇਸ਼ਲਾਮ** : ਇਸ ਧਰਮ ਦੀ ਬੁਨਿਆਦ ਹਜ਼ਰਤ ਮੁਹੰਮਦ ਸਾਹਿਬ ਨੇ ਸੱਤਵੀਂ ਸਦੀ ਈਸਵੀ ਦੇ ਮੁੱਢਲੇ ਸਾਲਾਂ ਵਿਚ ਰੱਖੀ । ਇਸਲਾਮ ਸੰਸਾਰ ਦੇ ਪ੍ਰਮੁੱਖ ਧਰਮਾਂ ਵਿਚੋਂ ਹੈ । ਇਸਲਾਮ ਦੇ ਅਰਥ

'ਕਬੂਲ ਕਰਨਾ' ਹਨ । ਇਸਲਾਮ ਤੋਂ ਮੁਸਲਿਮ ਕਰਤਾ ਕਾਰਦੰਤ ਹੈ ਜਿਸਦਾ ਬਹੁ-ਵਚਨ 'ਮੁਸਲਮੂਨ' ਜਾਂ 'ਮੁਸਲਮੀਨ' ਹੈ । ਸ਼ਬਦ ਮੁਸਲਮਾਨ ਇਨ੍ਹਾਂ ਸ਼ਬਦਾਂ ਦਾ ਰੂਪਾਂਤਰ ਹੈ ।

ਸ਼ਬਦ 'ਇਸਲਾਮ' ਮੱਕੇ ਵਿਚ ਉਤਰੀਆਂ ਸੂਰਤਾਂ ਵਿਚ ਦੋ ਵਾਰ ਆਇਆ ਹੈ । ਮਦੀਨੇ ਵਿਚ ਉਤਰੀਆਂ ਸੂਰਤਾਂ ਵਿਚ ਇਹ ਸ਼ਬਦ ਕਈ ਵਾਰ ਆਇਆ ਹੈ । ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਇਹ ਸ਼ਬਦ 622 ਈ. ਤੋਂ ਬਾਅਦ ਵਧੇਰੇ ਵਰਤੋਂ ਵਿਚ ਆਉਣ ਲੱਗਾ । ਕਈ ਥਾਂ ਤੇ ਇਸਲਾਮ ਦਾ ਭਾਵ ਮੁਸਲਮਾਨੀ ਦੀਨ ਨੂੰ ਕਬੂਲ ਕਰਨਾ ਹੈ ਅਤੇ ਕਈ ਥਾਵਾਂ ਤੇ ਇਸ ਦਾ ਅਰਥ ਭਾਣਾ ਮੰਨਣਾ ਹੈ । ਦੂਜੀ ਸੂਰਤ ਦੀ ਆਇਤ 106 ਅਤੇ 125 ਵਿਚ ਇਹ ਇਨ੍ਹਾਂ ਅਰਥਾਂ ਵਿਚ ਵਰਤਿਆ ਗਿਆ ਹੈ ।

ਇਸਲਾਮ ਦਾ ਆਧਾਰ ਕੁਰਾਨ ਜਾਂ ਪੈਗੰਬਰ ਦਾ ਇਲਹਾਮ ਹੈ ਜਿਸ ਨੂੰ ਹਜ਼ਰਤ ਮੁਹੰਮਦ ਸਾਹਿਬ ਨੇ ਸੰਪਾਦਿਤ ਕਰਕੇ ਕੁਰਾਨ ਦੇ ਮਾਧਿਅਮ ਰਾਹੀਂ ਪ੍ਰਕਾਸ਼ਿਤ ਕੀਤਾ । ਇਲਹਾਮ ਤੋਂ ਇਲਾਵਾ ਖ਼ੁਦ ਉਨ੍ਹਾਂ ਦੁਆਰਾ ਦਿੱਤੇ ਹੋਏ ਉਪਦੇਸ਼ ਵੀ ਕਲਮਬੰਦ ਨਹੀਂ ਕਰਨੇ ਚਾਹੀਦੇ । ਇਹੀ ਕਾਰਨ ਹੈ ਕਿ 'ਹਦੀਸ' ਤੱਕ, ਜੋ ਪੈਗੰਬਰ ਦੇ ਆਪਣੇ ਬਚਨ ਸਨ ਅਤੇ ਜੋ ਇਸਲਾਮੀ ਪੱਧਤੀ ਦਾ ਇਕ ਭਾਗ ਹਨ ਅਤੇ ਜਿਨ੍ਹਾਂ ਨੂੰ ਮੰਨਣ ਬਾਰੇ ਕਾਫ਼ੀ ਮਤਭੇਦ ਹੈ, ਪੈਗੰਬਰ ਦੀ ਮੌਤ ਤੋਂ ਲਗਭਗ ਇਕ ਸੌ ਸਾਲ ਬਾਅਦ ਤਕ ਕਲਮਬੰਦ ਨਾ ਕੀਤੇ ਗਏ ।

ਸ਼ਹਿਰਸਤਾਨੀ ਦੀ 'ਅਲਮਿਲਲ ਵਨਿਹਲ, ਲੰਡਨ (1846) ਪੰਨਾ 27' ਅਨੁਸਾਰ ਹਜ਼ਰਤ ਮੁਹੰਮਦ ਨੇ ਦਸਿਆ ਕਿ ਇਸਲਾਮ-ਰੱਬ ਤੇ ਉਸਦੇ ਰਸੂਲ ਨੂੰ ਕਬੂਲ ਕਰਨਾ, ਪੰਜ ਵੇਲੇ ਨਮਾਜ਼ ਪੜ੍ਹਨਾ, ਜ਼ਕਾਤ ਦੇਣਾ, ਰੋਜ਼ੇ ਰੱਖਣਾ ਤੇ ਹੱਜ ਕਰਨਾ- ਇਨ੍ਹਾਂ ਪੰਜਾਂ ਚੀਜ਼ਾਂ ਦਾ ਨਾਂ ਹੈ । ਐਨਸਾਈਕਲੋਪੀਡੀਆ ਇਸਲਾਮ ਵਿਚ ਇਸਲਾਮ ਦਾ ਅਰਥ ਕੁਰਾਨ ਦੀ ਤਾਲੀਮ ਉੱਤੇ ਅਮਲ ਕਰਨਾ ਹੈ । ਤੀਜੀ ਸੂਰਤ ਵਿਚ ਕਿਹਾ ਗਿਆ ਹੈ ਕਿ ਖ਼ੁਦਾ ਦਾ ਸੱਚਾ ਧਰਮ ਇਸਲਾਮ ਹੈ । ਇਕ ਆਇਤ ਵਿਚ ਆਉਂਦਾ ਹੈ :-

اکملت لکم دینکم واتممت علیکم نعمتی و رضیت
لکم الاسلام دینا

ਪੰਜਾਬੀ ਅਨੁਵਾਦ - ਅੱਜ ਮੈਂ ਤੁਹਾਡਾ ਦੀਨ ਤੁਹਾਡੇ ਲਈ ਮੁਕੰਮਲ ਕਰ ਦਿੱਤਾ ਹੈ । ਤੁਹਾਡੇ ਲਈ ਮੈਂ ਇਸਲਾਮ ਧਰਮ ਚੁਣਿਆ ਹੈ ਅਤੇ ਆਪਣੀਆਂ ਸਾਰੀਆਂ ਨਿਆਮਤਾਂ ਤੁਹਾਨੂੰ ਬਖ਼ਸ਼ ਦਿੱਤੀਆਂ ਹਨ।

ਇਸ ਧਰਮ ਨੂੰ ਮੰਨਣ ਵਾਲੇ ਕਰੋੜਾਂ ਲੋਕ ਏਸ਼ੀਆ, ਅਫ਼ਰੀਕਾ ਅਤੇ ਯੂਰਪ ਦੇ ਬਹੁਤ ਸਾਰੇ ਦੇਸ਼ਾਂ ਵਿਚ ਵਸਦੇ ਹਨ । ਇਸ ਧਰਮ ਦੀ ਪ੍ਰਮੁੱਖ ਵਿਸ਼ੇਸ਼ਤਾ ਇਕ-ਈਸ਼ਵਰਵਾਦ ਹੈ । ਇਹ ਲੋਕ ਆਪਣੇ ਰਸੂਲ ਅਰਥਾਤ ਹਜ਼ਰਤ ਮੁਹੰਮਦ ਸਾਹਿਬ ਦੀ ਪੂਜਾ ਨਹੀਂ ਕਰਦੇ ਸਗੋਂ ਉਸ ਨੂੰ ਅੱਲ੍ਹਾ ਦਾ ਰਸੂਲ ਮੰਨਦੇ ਹਨ । ਇਸ ਇਕ-ਈਸ਼ਵਰਵਾਦ ਦੇ ਸਿਧਾਂਤ ਅਧੀਨ ਦੋ ਪਰੰਪਰਾਵਾਂ ਵਿਕਸਿਤ ਹੋਈਆਂ :

(1) ਭੌਤਿਕਵਾਦੀ ਅਤੇ (2) ਰਹੱਸਵਾਦੀ ।

ਪਹਿਲੀ ਪਰੰਪਰਾ ਅਨੁਸਾਰ ਸੰਭਵ ਹੱਦ ਤੱਕ ਕੁਰਾਨ ਦੇ ਸ਼ਬਦੀ ਅਰਥਾਂ ਨੂੰ ਪ੍ਰਵਾਨ ਕਰਦੇ ਹੋਏ ਈਸ਼ਵਰ ਦੇ ਸਿੰਘਾਸਨ, ਚੌਕੀ, ਚਿਹਰੇ ਆਦਿ ਦੀ ਸ਼ਬਦਾਵਲੀ ਵਿਚ ਕੁਰਾਨ ਨੂੰ ਵਿਅਕਤ ਅਤੇ ਸਵੀਕਾਰ ਕੀਤਾ ਜਾਂਦਾ ਹੈ । ਰਹੱਸਵਾਦੀ ਇਸ ਦੇ ਉਲਟ ਕੁਰਾਨ ਦੀ ਸ਼ਬਦਾਵਲੀ ਦਾ ਧੁਨੀ-ਆਤਮਕ ਅਤੇ ਅਲੌਕਿਕ ਅਰਥ ਕੱਢਦੇ ਹਨ । ਉਨ੍ਹਾਂ ਲਈ ਅੱਲ੍ਹਾ ਇਕ ਜ਼ਰੂਰੀ ਸ਼ਕਤੀ واجب الوجود ਹੈ ਅਤੇ ਉਹ ਆਪਣੇ ਸਾਰੇ ਸਿਧਾਂਤਾਂ ਨੂੰ ਕੁਰਾਨ ਦੀਆਂ ਨਿਮਨ ਉਕਤੀਆਂ ਤੇ ਆਧਾਰਤ ਕਰਦੇ ਹਨ :

(1) "ਉਹ (ਅਲ੍ਹਾ) ਪ੍ਰਥਮ ਵੀ ਹੈ ਅਤੇ ਅੰਤਿਮ ਵੀ, ਉਹ ਪ੍ਰਤੱਖ ਵੀ ਹੈ ਅਤੇ ਵਾਸਤਵਿਕ ਵੀ ਅਤੇ ਉਹ ਪੂਰਣ ਗਿਆਨਵਾਨ ਵੀ ਹੈ।"

(2) "ਸਾਡਾ ਆਦਿ ਅਤੇ ਅੰਤ ਦੋਵੇਂ ਅਲ੍ਹਾ ਵਿਚ ਹੀ ਹਨ ।"

(3) "ਸਭ ਚੰਗੇ ਨਾਂ ਉਸੇ ਲਈ ਹਨ ।"

ਅਰਥ ਦੇ ਕਿਸੇ ਵੀ ਧਾਰਮਿਕ ਜਾਂ ਆਰਥਿਕ ਅੰਦੋਲਨ ਵਿਚ ਇਸਲਾਮ ਦਾ ਆਧਾਰ ਖੋਜਣਾ ਸੰਭਵ ਨਹੀਂ । ਫਿਰ ਵੀ ਸਿਧਾਂਤ ਅਤੇ ਸੰਸਾਰ ਦੇ ਇਤਿਹਾਸ ਵਾਂਗ ਆਪਣੇ ਆਪ ਨੂੰ ਢਾਲਣ ਵਿਚ ਇਸਲਾਮ ਨੂੰ ਕੋਈ ਔਖ ਪੇਸ਼ ਨਹੀਂ ਆਈ । ਕੁਰਾਨ ਦਾ ਸਿਧਾਂਤ ਹੈ ਕਿ "ਈਸ਼ਵਰ ਪਹਿਲਾਂ ਨਿਰਮਾਣ ਕਰਦਾ ਹੈ ਅਤੇ ਫਿਰ ਨਿਦੇਸ਼ ਦਿੰਦਾ ਹੈ ।" ਹਰ ਜੀਵ ਨੂੰ ਉਸ ਦੀ ਆਪਣੀ ਚੇਤਨਾ ਜਾਂ ਅਨੁਭਵ ਰਾਹੀਂ ਗਿਆਨ-ਪ੍ਰਾਪਤੀ ਦੀ ਸ਼ਕਤੀ ਦੇ ਰੂਪ ਵਿਚ ਨਿਦੇਸ਼ ਮਿਲਦਾ ਹੈ । ਇਸਲਾਮ ਤੋਂ ਪਹਿਲਾਂ ਦੇ ਅਰਬ ਲੋਕ ਪੂਰਣ ਜਾਂ ਅੰਸ਼ਿਕ ਰੂਪ ਵਿਚ ਇਕ ਅਜਿਹੀ ਹਸਤੀ ਨੂੰ ਮੰਨਦੇ ਸਨ ਜੋ ਸ੍ਰਿਸ਼ਟੀ ਦੀ ਰਚਨਾ ਕਰਦੀ ਸੀ, ਉਨ੍ਹਾਂ ਦੀ ਜਾਨ ਮਾਲ ਦੀ ਰਾਖੀ ਕਰਦੀ ਸੀ, ਮੀਂਹ ਵਰਸਾਉਂਦੀ ਸੀ ਅਤੇ ਔਕੜਾਂ ਸਮੇਂ ਉਨ੍ਹਾਂ ਦੀ ਸਹਾਈ ਹੁੰਦੀ ਸੀ । ਇਹ ਲੋਕ ਰੱਬ ਦੀ ਹਸਤੀ ਵਿਚ ਹੋਰ ਰੱਬ ਸ਼ਰੀਕ ਕਰ ਦਿੰਦੇ ਸਨ । "ਅਲਾਹ ਵਾਹਿਦ ਹੂ ਲਾਸ਼ਰੀਕ" ਤੇ ਇਸਲਾਮ ਦਾ ਵਿਸ਼ਵਾਸ ਪ੍ਰਾਚੀਨ ਅਰਬ ਦੇ ਅਨੇਕਤਾ ਵਿਚ ਏਕਤਾ ਦੇ ਮਸਲੇ ਤੋਂ ਨਹੀਂ ਲਿਆ ਗਿਆ ਅਤੇ ਨਾ ਹੀ ਇਸਲਾਮ ਮਿਸਰ, ਮੈਸੋਪੋਟੇਮੀਆ, ਈਰਾਨ, ਅਨਾਤੋਲੀਆ, ਯੂਨਾਨ ਅਤੇ ਸ਼ਾਮ ਦੇ ਦਵੈਤਵਾਦੀ ਧਰਮਾਂ ਤੋਂ ਨਿਕਲਿਆ ਹੈ, ਨਾ ਹੀ ਇਸ ਨੂੰ ਤੌਰੇਤ ਅਤੇ ਅੰਜੀਲ ਦੇ ਧਰਮਾਂ ਦੀ ਉਪ-ਸ਼ਾਖਾ ਕਿਹਾ ਜਾ ਸਕਦਾ ਹੈ ਕਿਉਂਕਿ ਇਸ ਵਿਚ ਨਿਰੋਲ ਅਰਬੀ ਤੱਤ ਸ਼ਾਮਲ ਹਨ । ਇਸਲਾਮ ਸਹੀ ਅਰਥਾਂ ਵਿਚ ਇਕ ਰੱਬ ਤੇ ਯਕੀਨ ਰੱਖਦਾ ਹੈ । ਇਸ ਦੇ ਵਿਸ਼ਵਾਸ ਬਿਲਕੁਲ ਸਪੱਸ਼ਟ ਤੇ ਸਰਲ ਹਨ । ਖ਼ੁਦਾ ਬਹੁਤ ਹੀ ਵੱਡਾ ਹੈ । "ਅਲ੍ਹਾ ਹੂ ਅਕਬਰ" ਭਾਵ ਅਲ੍ਹਾ ਇਨਸਾਨ ਦੇ ਦਿਮਾਗ਼ ਵਿਚ ਆ ਸਕਣ ਵਾਲੀ ਹਰ ਚੀਜ਼ ਤੋਂ ਵੱਡਾ ਹੈ । ਖ਼ੁਦਾ ਰਹਿਮਾਨ ਵੀ ਹੈ ਤੇ ਰਹੀਮ ਵੀ । ਉਹ ਰਬੁਲ-ਆਲਮੀਨ ਹੈ । ਉਸ ਦੇ ਹੁਕਮ ਵਿਚ ਲਾ ਇਲਾ ਇਲੱਲਾ ਕਹਿਣਾ ਜਾਇਜ਼ ਹੈ ।

ਇਕ-ਈਸ਼ਵਰਵਾਦ ਦੇ ਸਿਧਾਂਤ ਦਾ ਭਾਵ ਇਹ ਵੀ ਹੈ ਕਿ ਲਿਤਾੜੇ ਹੋਏ ਮਨੁੱਖੀ ਸਮਾਜ ਦੀ ਨਿਜਾਤ ਦੀ ਕੋਸ਼ਿਸ਼ ਕੀਤੀ ਜਾਵੇ । ਕੁਰਾਨ ਅਨੁਸਾਰ ਫ਼ਕੀਰ, ਮਸਕੀਨ, ਮੁਸਾਫ਼ਰ, ਅਪਾਹਜ ਅਤੇ ਅਜਿਹੇ ਵਿਅਕਤੀ ਜੋ ਲੋੜ ਹੁੰਦੇ ਹੋਏ ਵੀ ਸਵੈਮਾਨ ਕਰਕੇ ਸਹਾਇਤਾ ਦੀ ਮੰਗ ਨਹੀਂ ਕਰਦੇ, ਲਿਤਾੜੇ ਹੋਏ ਵਿਅਕਤੀ ਹਨ ।

**ਇਸਲਾਮ ਵਿਚ ਆਕਬਤ ਬਾਰੇ ਵਿਸ਼ਵਾਸ :-**

ਇਸਲਾਮ ਸਜ਼ਾ ਅਤੇ ਜਜ਼ਾ ਵਿਚ ਵਿਸ਼ਵਾਸ ਰੱਖਦਾ ਹੈ । ਇਸ ਧਰਮ ਅਨੁਸਾਰ ਇਕ ਦਿਨ ਕਿਆਮਤ ਆਉਂਦੀ ਹੈ । ਇਸ ਨੂੰ ਮੁਸਲਮਾਨ ਯੌਮੇ-ਦੀਨ ਆਖਦੇ ਹਨ । ਉਸ ਦਿਨ ਸੂਰਜ ਦੋ ਨੇਜ਼ੇ ਬੁਲੰਦ ਹੋਵੇਗਾ, ਤਾਰੇ ਡਿੱਗ ਪੈਣਗੇ, ਪਹਾੜ ਹਿੱਲ ਜਾਣਗੇ ਅਤੇ ਰੂਹਾਂ ਜਿਸਮਾਂ ਵਿਚ ਮੁੜ ਪ੍ਰਵੇਸ਼ ਕਰਨਗੀਆਂ । ਇਸ ਦਿਨ ਅਲ੍ਹਾ ਦੇ ਦਰਬਾਰ ਵਿਚ ਸਜ਼ਾ ਤੇ ਜਜ਼ਾ ਦਾ ਫ਼ੈਸਲਾ ਹੋਵੇਗਾ । ਕਾਫ਼ਰਾਂ ਨੂੰ ਦੋਜ਼ਖ਼ ਮਿਲੇਗਾ ਅਤੇ ਮੋਮਨਾਂ ਨੂੰ ਬਹਿਸ਼ਤ।

**ਮੁਹੰਮਦ ਸਾਹਿਬ ਬਾਰੇ ਵਿਸ਼ਵਾਸ** – ਮੁਸਲਮਾਨ ਮੁਹੰਮਦ ਸਾਹਿਬ ਨੂੰ ਆਖ਼ਰੀ ਨਬੀ ਮੰਨਦੇ ਹਨ । ਉਨ੍ਹਾਂ ਅਨੁਸਾਰ ਉਨ੍ਹਾਂ ਨੂੰ ਰੱਬ

ਨੇ ਪੈਗ਼ੰਬਰ ਚੁਣਿਆ ਅਤੇ ਇਨਸਾਨ ਦੀ ਅਗਵਾਈ ਲਈ ਘੱਲਿਆ । ਉਹ ਰੱਬ ਦੇ ਰਸੂਲ ਸਨ ।

**ਕੁਰਾਨ ਸਬੰਧੀ ਵਿਸ਼ਵਾਸ –** ਸੂਰਤ ਉਲ ਬਕਰ ਵਿਚ ਕੁਰਾਨ ਬਾਰੇ ਲਿਖਿਆ ਹੈ ਕਿ ਕੁਰਾਨ ਨਿਰਸੰਦੇਹ ਦੀਨਦਾਰਾਂ ਨੂੰ ਰਾਹ ਵਿਖਾਉਣ ਵਾਲਾ ਮਹਾਨ ਗ੍ਰੰਥ ਹੈ । ਕੁਰਾਨ ਦਾ ਨਿਰਣਾ ਅਟਲ ਹੈ । ਇਹ ਰੱਬੀ ਬਾਣੀ ਹੈ ।

ਜਦੋਂ ਮੁਹੰਮਦ ਸਾਹਿਬ 40 ਸਾਲਾਂ ਦੀ ਉਮਰ ਦੇ ਹੋਏ ਤਾਂ ਇਕ ਰਾਤ ਸੁੱਤੇ ਹੋਏ ਉਨ੍ਹਾਂ ਇਕ ਆਵਾਜ਼ ਨੂੰ ਕਹਿੰਦੇ ਸੁਣਿਆ : 'ਪੜ੍ਹ'

اقرآباسم ربدلزی خلق - خلق الانسان من طلق -
اقراوربك الزکرم الزی علم بالقلم (سورة العلق)

ਮੁਹੰਮਦ ਸਾਹਿਬ ਨੇ ਉੱਤਰ ਦਿੱਤਾ "ਮੈਂ ਅਨਪੜ੍ਹ ਹਾਂ ਤੇ ਨਹੀਂ ਪੜ੍ਹ ਸਕਦਾ ।" ਫਿਰ ਆਵਾਜ਼ ਆਈ "ਪੜ੍ਹ" । ਦੁਬਾਰਾ ਬੜੇ ਰੋਅਬ ਨਾਲ ਆਖਿਆ ਗਿਆ "ਪੜ੍ਹ" । ਹਜ਼ਰਤ ਮੁਹੰਮਦ ਸਾਹਿਬ ਨੇ ਆਖਿਆ "ਮੈਂ ਕੀ ਪੜ੍ਹਾਂ" ਆਵਾਜ਼ ਨੇ ਕਿਹਾ "ਆਪਣੇ ਰੱਬ ਦਾ ਨਾਂ ਲੈ ਜੋ ਪੈਦਾ ਕਰਦਾ ਹੈ, ਪੜ੍ਹ ਜਿਸ ਨੇ ਬੰਦੇ ਨੂੰ ਖ਼ੂਨ ਦੀ ਬੂੰਦ ਤੋਂ ਪੈਦਾ ਕੀਤਾ, ਪੜ੍ਹ ਮੇਰਾ ਰੱਬ ਬੜਾ ਮਿਹਰਬਾਨ ਹੈ, ਜਿਹੜਾ ਕਲਮੇ ਰਾਹੀਂ ਪੜ੍ਹਾਉਂਦਾ ਹੈ, ਉਹ ਇਨਸਾਨ ਨੂੰ ਉਹ ਕੁਝ ਪੜ੍ਹਾਉਂਦਾ ਹੈ ਜੋ ਇਨਸਾਨ ਨਹੀਂ ਜਾਣਦਾ (XLVI-1-5)

ਹਿਮ ਪਹਾੜ ਉੱਤੇ ਹੀ ਮੁਹੰਮਦ ਸਾਹਿਬ ਨੂੰ 'ਪੜ੍ਹ' ਆਖਿਆ ਗਿਆ, ਭਾਵੇਂ ਉਹ ਅਨਪੜ੍ਹ ਹੀ ਸਨ, ਇਸੇ ਲਈ ਹੀ ਮੁਸਲਮਾਨਾਂ ਦੇ ਧਰਮ ਗ੍ਰੰਥ ਨੂੰ ਅਲਕੁਰਾਨ ਕਿਹਾ ਜਾਂਦਾ ਹੈ । ਉਸ ਸਮੇਂ ਤੋਂ ਲੈ ਕੇ ਮੁਹੰਮਦ ਸਾਹਿਬ ਦੀ ਵਫ਼ਾਤ ਤੱਕ ਵੱਖ-ਵੱਖ ਸਮਿਆਂ ਤੇ ਕੁਰਾਨ ਸ਼ਰੀਫ਼ ਉਤਰਦਾ ਰਿਹਾ ।

**ਮੋਮਨ ਦੀ ਪਰਿਭਾਸ਼ਾ –** ਮੋਮਨ ਉਹ ਹੈ ਜੋ ਅੱਲ੍ਹਾ ਤੇ ਈਮਾਨ ਲਿਆਵੇ, ਕੁਰਾਨ ਨੂੰ ਰੱਬੀ ਗ੍ਰੰਥ ਮੰਨੇ ਅਤੇ ਕਿਆਮਤ ਤੇ ਯਕੀਨ ਰੱਖਦਾ ਹੋਵੇ । ਮੁਸਲਮਾਨ ਭਾਈਬੰਦੀ ਵਿਚ ਭਾਰੀ ਵਿਸ਼ਵਾਸ ਰੱਖਦੇ ਹਨ ।

**ਮੁਸਲਮਾਨਾਂ ਦੇ ਫ਼ਿਰਕੇ –** ਮੁਹੰਮਦ ਸਾਹਿਬ ਨੇ ਇਕ ਵਾਰ ਇਉਂ ਫ਼ੁਰਮਾਇਆ ਸੀ – تفرق امتی علی ثلاث و سبعين فرقة ਅਰਥਾਤ ਮੇਰੀ ਉਮਤ ਨੂੰ 73 ਫ਼ਿਰਕਿਆਂ ਵਿਚ ਵੰਡ ਦਿੱਤਾ ਜਾਵੇ । ਇਸੇ ਕਰਕੇ ਮੁਸਲਮਾਨਾਂ ਵਿਚ 73 ਫ਼ਿਰਕੇ ਹੋਂਦ ਵਿਚ ਆਏ । ਇਨ੍ਹਾਂ ਵਿਚੋਂ ਸਭ ਤੋਂ ਵੱਡਾ ਫ਼ਿਰਕਾ 'ਸੁੰਨੀ' ਅਖਵਾਉਂਦਾ ਹੈ । ਦੂਜਾ ਵੱਡਾ ਫ਼ਿਰਕਾ 'ਸ਼ੀਆ' ਹੈ । ਇਨ੍ਹਾਂ 73 ਫ਼ਿਰਕਿਆਂ ਵਿਚੋਂ ਇਕ ਫ਼ਿਰਕਾ ਸੁੰਨੀ ਹੈ ਅਤੇ ਬਾਕੀ ਸ਼ੀਆ ਦੇ ਹਨ । ਇਨ੍ਹਾਂ 72 ਫ਼ਿਰਕਿਆਂ ਦੇ 6 ਗਰੋਹ ਹਨ ਅਤੇ ਹਰ ਗਰੋਹ ਵਿਚ 12,12 ਫ਼ਿਰਕੇ ਹਨ । ਛੇ ਮੁੱਖ ਗਰੋਹ ਇਹ ਹਨ : ਹਾਫ਼ਜ਼ੀਆ, ਖ਼ਾਰਜੀਆ, ਜਬਰੀਆ, ਕਦਰੀਆ, ਜੀਹੀਮੀਆ ਅਤੇ ਮਰਜੀਆ । ਇਨ੍ਹਾਂ ਗਰੋਹਾਂ ਵਿਚ ਸ਼ਾਮਲ ਫ਼ਿਰਕਿਆਂ ਦਾ ਵਿਵਰਣ ਇਸ ਪ੍ਰਕਾਰ ਹੈ :

**ਹਾਫ਼ਜ਼ੀਆ ਗਰੋਹ**

1. ਅਲਵੀਆ – ਇਹ ਫ਼ਿਰਕਾ ਹਜ਼ਰਤ ਅਲੀ ਨੂੰ ਰਸੂਲ ਮੰਨਦਾ ਹੈ ।
2. ਅਬਦੀਆ – ਹਜ਼ਰਤ ਅਲੀ ਨੂੰ ਨਬੀ ਦਾ ਸ਼ਰੀਕ ਸਮਝਦਾ ਹੈ ।
3. ਸ਼ੀਆ – ਹਜ਼ਰਤ ਦੇ ਚਾਰ ਮਿੱਤਰਾਂ ਵਿਚੋਂ ਹਜ਼ਰਤ ਅਲੀ ਨੂੰ ਉੱਤਮ ਮੰਨਦਾ ਹੈ ।
4. ਇਸਹਾਕੀਆ – ਇਹ ਫ਼ਿਰਕਾ ਖ਼ਤਮੇ/ਨੁਵੱਤ ਦਾ ਕਾਇਲ ਨਹੀਂ। ਇਨ੍ਹਾਂ ਦੇ ਵਿਸ਼ਵਾਸ ਅਨੁਸਾਰ ਨਬੀਆਂ ਦਾ ਸਿਲਸਿਲਾ ਜਾਰੀ ਰਹੇਗਾ ।
5. ਜ਼ੈਦੀਆ – ਇਨ੍ਹਾਂ ਦੇ ਕਥਨ ਅਨੁਸਾਰ ਨਮਾਜ਼ ਵਿਚ ਇਮਾਮਤ ਕੇਵਲ ਅਲੀ ਦੀ ਔਲਾਦ ਦਾ ਹੱਕ ਹੈ ।
6. ਅਬਾਸੀਆ – ਇਸ ਫ਼ਿਰਕੇ ਦੇ ਪੈਰੋਕਾਰ ਮੁਹੰਮਦ ਸਾਹਿਬ ਦੇ ਚਾਚੇ ਨੂੰ ਉੱਮਤ ਦਾ ਇਮਾਮ ਮੰਨਦੇ ਹਨ ।
7. ਇਮਾਮੀਆ – ਇਮਾਮਤ ਦੇ ਸਿਲਸਿਲੇ ਨੂੰ ਜਾਰੀ ਮੰਨਦੇ ਹੋਏ ਇਹ ਹਾਸ਼ਮੀਆ ਤੋਂ ਛੁੱਟ ਕਿਸੇ ਹੋਰ ਪਿੱਛੇ ਨਮਾਜ਼ ਪੜ੍ਹਨਾ ਜਾਇਜ਼ ਨਹੀਂ ਸਮਝਦੇ ।
8. ਕਾਵਸੀਆ – ਇਹ ਕਿਸੇ ਇਕ ਬੰਦੇ ਨੂੰ ਕਿਸੇ ਦੂਜੇ ਨਾਲੋਂ ਚੰਗਾ ਨਹੀਂ ਸਮਝਦੇ । ਅਜਿਹਾ ਸਮਝਣ ਵਾਲੇ ਨੂੰ ਇਹ ਕਾਫ਼ਰ ਆਖਦੇ ਹਨ ।
9. ਤਨਾਸੀਖ਼ੀਆ – ਇਹ ਆਵਾਗਵਨ ਦੇ ਅਸੂਲ ਨੂੰ ਮੰਨਦੇ ਹਨ ।
10. ਲਾਅਨੀਆ – ਇਸ ਫ਼ਿਰਕੇ ਦੇ ਲੋਕ ਹਜ਼ਰਤ ਤਲਹਾ, ਜ਼ੁਬੈਰ ਅਤੇ ਆਇਸ਼ਾ ਨੂੰ ਲਾਅਨਤਾਂ ਭੇਜਦੇ ਹਨ ।
11. ਰਾਜੀਆ – ਹਜ਼ਰਤ ਅਲੀ ਦੇ ਮੁੜ ਮੁੜ ਜਨਮ ਲੈ ਕੇ ਇਸ ਸੰਸਾਰ ਵਿਚ ਆਉਣ ਨੂੰ ਮੰਨਦੇ ਹਨ ।
12. ਮੁਰਤਜ਼ੀਆ – ਇਨ੍ਹਾਂ ਦੇ ਵਿਚਾਰ ਅਨੁਸਾਰ ਲੜਾਈ ਵਿਚ ਮੁਸਲਮਾਨ ਬਾਦਸ਼ਾਹ ਨਾਲ ਜੰਗ ਕਰਨਾ ਵੀ ਜਾਇਜ਼ ਹੈ ।

**ਖ਼ਾਰਜੀਆ ਗਰੋਹ**

1. ਅਜ਼ਰਕੀਆ – ਇਨ੍ਹਾਂ ਦੇ ਵਿਸ਼ਵਾਸ ਅਨੁਸਾਰ 'ਵਹੀ' ਦਾ ਸਿਲਸਿਲਾ ਖ਼ਤਮ ਹੋ ਚੁੱਕਾ ਹੈ ।
2. ਰਿਆਜ਼ੀਆ – ਇਨ੍ਹਾਂ ਦੇ ਕਥਨ ਅਨੁਸਾਰ ਸਾਫ਼ ਰਹਿਣਾ, ਕੌਲ ਅਤੇ ਜ਼ਬਾਨ ਦੇ ਅਮਲ ਦਾ ਦਰੁਸਤ ਹੋਣਾ ਹੀ ਈਮਾਨ ਹੈ ।
3. ਸਾਲਵੀਆ – ਸਾਡੇ ਕੰਮ ਰੱਬ ਦੇ ਸੁਪਨੇ ਵਿਚ ਹੁੰਦੇ ਹਨ, ਉਸਦੀ ਇੱਛਾ ਤੇ ਕੁਦਰਤ ਨਾਲ ਨਹੀਂ ।
4. ਜਾਜ਼ਮੀਆ – ਇਨ੍ਹਾਂ ਦਾ ਵਿਸ਼ਵਾਸ ਹੈ ਕਿ ਈਮਾਨ ਦਾ ਫ਼ਰਜ਼ ਕਿਸੇ ਨੇ ਨਹੀਂ ਪਛਾਣਿਆ ।
5. ਖਲਫ਼ੀਆ – ਲੜਾਈ ਸਮੇਂ ਦੁਸ਼ਮਣ ਦੇ ਮੁਕਾਬਲੇ ਤੋਂ ਭੱਜਣ ਨੂੰ ਕੁਫ਼ਰ ਸਮਝਦੇ ਹਨ ।
6. ਕੋਰੀਆ – ਇਨ੍ਹਾਂ ਅਨੁਸਾਰ ਸਰੀਰ ਚੰਗੀ ਮਾਲਸ਼ ਕਰਨ ਨਾਲ ਹੀ ਸਾਫ਼ ਹੋ ਸਕਦਾ ਹੈ ।
7. ਕੰਨਜੀਆ – ਇਹ ਜ਼ਕਾਤ ਦੇਣਾ ਫ਼ਰਜ਼ ਨਹੀਂ ਸਮਝਦੇ ।
8. ਮੁਤਾਜ਼ਿਲਾ – ਇਹ ਰੱਬ ਦੀ ਮਰਜ਼ੀ ਨੂੰ ਤਕਦੀਰ ਨਹੀਂ ਮੰਨਦੇ । ਇਹ ਈਮਾਨ ਨੂੰ ਚੰਗਾ ਆਚਰਣ ਮੰਨਦੇ ਹਨ । ਇਹ ਕੁਰਾਨ ਨੂੰ ਪੈਦਾਇਸ਼ੀ ਮੰਨਦੇ ਹਨ ਅਤੇ ਇਨ੍ਹਾਂ ਅਨੁਸਾਰ ਖ਼ੈਰਾਤ ਦਾ ਕੋਈ ਲਾਭ ਨਹੀਂ ।
9. ਮੈਮੂਨੀਆ – ਇਹ ਲੋਕ ਗ਼ੈਬ ਤੇ ਈਮਾਨ ਲਿਆਉਣ ਨੂੰ ਕੁਫ਼ਰ ਮੰਨਦੇ ਹਨ ।
10. ਮਹਕਮੀਆਂ – ਇਨ੍ਹਾਂ ਅਨੁਸਾਰ ਰੱਬ ਦਾ ਦੁਨੀਆ ਤੇ ਕੋਈ ਹੁਕਮ ਨਹੀਂ ।

11. ਸਰਾਜੀਆ - ਇਨ੍ਹਾਂ ਲੋਕਾਂ ਅਨੁਸਾਰ ਪ੍ਰਾਚੀਨ ਲੋਕਾਂ ਦੇ ਹਾਲਾਤ ਨੂੰ ਪ੍ਰਮਾਣੀਕ ਮੰਨਣਾ ਕੋਈ ਦਲੀਲ ਨਹੀਂ ਅਤੇ ਇਨ੍ਹਾਂ ਤੋਂ ਮੁਨਕਰ ਹੋਣਾ ਜਾਇਜ਼ ਹੈ ।

12. ਅਖਨੀਆ - ਇਨ੍ਹਾਂ ਦਾ ਕਹਿਣਾ ਹੈ ਕਿ ਅਮਲ ਦੀ ਜਜ਼ਾ ਤੇ ਉਸਦਾ ਇਵਜ਼ਾਨਾ ਬੰਦੇ ਨੂੰ ਨਹੀਂ ਮਿਲਦਾ ।

**ਜਬਰੀਆ ਗਰੋਹ**

1. ਸੁਜਤਰੀਆ - ਇਨ੍ਹਾਂ ਦੇ ਵਿਸ਼ਵਾਸ ਅਨੁਸਾਰ ਨੇਕੀ ਬਦੀ ਰੱਬ ਵੱਲੋਂ ਹੀ ਹੁੰਦੀ ਹੈ । ਬੰਦੇ ਦਾ ਇਸ ਤੇ ਕੋਈ ਕੰਟਰੋਲ ਨਹੀਂ ਹੁੰਦਾ ।

2. ਅਫ਼ਆਲੀਆ - ਇਨ੍ਹਾਂ ਦੇ ਕਥਨ ਅਨੁਸਾਰ ਅਮਲ ਬੰਦੇ ਲਈ ਹੀ ਹੁੰਦਾ ਹੈ ਪਰੰਤੂ ਬੰਦੇ ਨੂੰ ਇਸ ਤੇ ਕੋਈ ਅਖ਼ਤਿਆਰ ਹਾਸਲ ਨਹੀਂ ਹੈ ।

3. ਮਾਈਆ - ਇਹ ਸਮਝਦੇ ਹਨ ਕਿ ਬੰਦੇ ਨੂੰ ਅਲ੍ਹਾ ਵੱਲੋਂ ਤਾਕਤ ਮਿਲੇ ਬਿਨਾਂ ਹੀ ਅਮਲ ਕਰਨ ਦੀ ਸਮਰਥਾ ਹਾਸਲ ਹੁੰਦੀ ਹੈ ।

4. ਤਾਰਕੀਆ - ਇਹ ਆਖਦੇ ਹਨ ਕਿ ਈਮਾਨ ਤੋਂ ਛੁੱਟ ਕੋਈ ਹੋਰ ਚੀਜ਼ ਫ਼ਰਜ਼ ਨਹੀਂ ।

5. ਬਾਸੀਆ - ਇਸ ਫ਼ਿਰਕੇ ਦੇ ਲੋਕ ਆਖਦੇ ਹਨ ਕਿ ਹਰੇਕ ਬੰਦਾ ਆਪਣਾ ਆਪਣਾ ਨਸੀਬ ਖਾਂਦਾ ਹੈ ।

6. ਮੁਤਮਨੀਆ - ਇਹ ਉਸ ਨੇਕੀ ਨੂੰ ਮੰਨਦੇ ਹਨ ਜਿਸ ਨਾਲ ਮਨ ਨੂੰ ਸ਼ਾਂਤੀ ਮਿਲੇ ।

7. ਕਸਲਾਨੀਆ - ਇਨ੍ਹਾਂ ਦਾ ਕਥਨ ਹੈ ਕਿ ਪੁੰਨ ਪਾਪ ਅਮਲ ਨਾਲ ਵੱਧਦੇ ਨਹੀਂ ।

8. ਹਬੀਬੀਆ - ਇਹ ਸਮਝਦੇ ਹਨ ਕਿ ਦੋਸਤ ਆਪਣੇ ਦੋਸਤ ਨੂੰ ਦੁੱਖ ਨਹੀਂ ਦਿੰਦਾ ।

9. ਖ਼ੋਫ਼ੀਆ - ਇਨ੍ਹਾਂ ਅਨੁਸਾਰ ਦੋਸਤ ਆਪਣੇ ਦੋਸਤ ਨੂੰ ਡਰਾਉਂਦਾ ਨਹੀਂ ।

10. ਫ਼ਿਕਰੀਆ - ਇਨ੍ਹਾਂ ਦਾ ਕਹਿਣਾ ਹੈ ਕਿ ਰੱਬ ਦੀ ਮਾਰਫ਼ਤ ਬਾਰੇ ਚਿੰਤਨ ਕਰਨਾ ਰੱਬ ਦੀ ਬੰਦਗੀ ਨਾਲੋਂ ਬਿਹਤਰ ਹੈ ।

11. ਹਸਬੀਆ - ਇਹ ਕਿਸਮਤ ਨੂੰ ਕੁਝ ਨਹੀਂ ਮੰਨਦੇ ।

12. ਹੁਜ਼ਤੀਆ - ਇਹ ਆਖਦੇ ਹਨ ਕਿ ਜਦੋਂ ਸੰਸਾਰ ਦੇ ਸਾਰੇ ਕੰਮ ਰੱਬੀ ਹੁਕਮ ਅਨੁਸਾਰ ਹੁੰਦੇ ਹਨ ਤਾਂ ਬੰਦੇ ਨੂੰ ਉਨ੍ਹਾਂ ਕੰਮਾਂ ਲਈ ਕਸੂਰਵਾਰ ਨਹੀਂ ਠਹਿਰਾ-ਇਆ ਜਾ ਸਕਦਾ ।

**ਕਦਰੀਆ ਗਰੋਹ**

1. ਅਹਿਦੀਆ - ਇਹ ਲੋਕ ਫ਼ਰਜ਼ ਨੂੰ ਮੰਨਦੇ ਹਨ ਪਰੰਤੂ ਸੁੱਨਤ ਨੂੰ ਨਹੀਂ ਮੰਨਦੇ ।

2. ਸਨੋਈਆ - ਇਨ੍ਹਾਂ ਦੇ ਵਿਸ਼ਵਾਸ ਅਨੁਸਾਰ ਨੇਕੀ ਯਜ਼ਦਾ ਕਰਦਾ ਹੈ ਅਤੇ ਬਦੀ ਅਹਿਰਮਨ ।

3. ਕਿਸਾਨੀਆ - ਇਹ ਅਮਲਾਂ ਨੂੰ ਪੈਦਾਇਸ਼ੀ ਮੰਨਦੇ ਹਨ ।

4. ਸ਼ੈਤਾਨੀਆ - ਇਨ੍ਹਾਂ ਦੇ ਕਥਨ ਅਨੁਸਾਰ ਸ਼ੈਤਾਨ ਦਾ ਕੋਈ ਵਜੂਦ ਨਹੀਂ ।

5. ਸਿਰਕੀਆ - ਇਨ੍ਹਾਂ ਦੇ ਕਥਨ ਅਨੁਸਾਰ ਈਮਾਨ ਪੈਦਾਇਸ਼ੀ ਨਹੀਂ । ਕਦੇ ਹੁੰਦਾ ਹੈ ਕਦੇ ਨਹੀਂ ਹੁੰਦਾ ।

6. ਮਹਿਮੀਆ - ਇਹ ਆਖਦੇ ਹਨ ਕਿ ਸਾਡੇ ਅਮਲਾਂ ਦਾ ਬਦਲਾ ਨਹੀਂ ਮਿਲਦਾ ।

7. ਰਸੀਦੀਆ - ਇਨ੍ਹਾਂ ਦੇ ਕਥਨ ਅਨੁਸਾਰ ਇਹ ਦੁਨੀਆ ਫ਼ਾਨੀ ਨਹੀਂ ।

8. ਨਾਕਸੀਆ - ਇਨ੍ਹਾਂ ਅਨੁਸਾਰ ਇਮਾਮ ਵਿਰੁੱਧ ਬਗ਼ਾਵਤ ਕਰਨਾ ਜਾਇਜ਼ ਹੈ ।

9. ਮਿਬਰੀਆ - ਇਨ੍ਹਾਂ ਦੇ ਵਿਸ਼ਵਾਸ ਅਨੁਸਾਰ ਗੁਨਾਹਗਾਰ ਦੀ ਤੋਬਾ ਕਬੂਲ ਨਹੀਂ ਹੁੰਦੀ ।

10. ਕਾਸ੍ਤੀਆ - ਇਨ੍ਹਾਂ ਅਨੁਸਾਰ ਵਿਦਿਆ, ਧਨ, ਅਕਲ ਤੇ ਬੰਦਗੀ ਫ਼ਰਜ਼ ਹਨ ।

11. ਨਿਜ਼ਾਮੀਆ - ਇਨ੍ਹਾਂ ਦੇ ਕਥਨ ਅਨੁਸਾਰ ਅਲ੍ਹਾ ਨੂੰ 'ਕੁਝ ਚੀਜ਼' ਆਖਣਾ ਜਾਇਜ਼ ਹੈ ।

12. ਮਤੌਲਫ਼ੀਆ - ਇਹ ਲੋਕ ਆਖਦੇ ਹਨ ਕਿ ਉਹ ਨਹੀਂ ਜਾਣਦੇ ਕਿ ਤਕਦੀਰ ਵਿਚ ਬੁਰਾਈ ਹੈ ਜਾਂ ਨਹੀਂ ।

**ਜੀਹੀਮੀਆ ਗਰੋਹ**

1. ਮੋਤਲੀਆ - ਇਨ੍ਹਾਂ ਦਾ ਵਿਸ਼ਵਾਸ ਹੈ ਕਿ ਰੱਬ ਦਾ ਨਾਂ ਅਤੇ ਇਸ ਦੀਆਂ ਸਿਫ਼ਤਾਂ ਪੈਦਾਇਸ਼ੀ ਹਨ ।

2. ਮੁਤਰਾਬਸੀਆ - ਇਨ੍ਹਾਂ ਦੇ ਕਥਨ ਅਨੁਸਾਰ ਇਲਮ, ਕੁਦਰਤ ਤੇ ਰੱਬ ਦੀ ਮਰਜ਼ੀ ਪੈਦਾਇਸ਼ੀ ਹਨ ਅਤੇ ਸੁਭਾਅ ਗ਼ੈਰ-ਪੈਦਾਇਸ਼ੀ ਹੈ ।

3. ਮੁਤਰਾਕੀਆ - ਇਹ ਰੱਬ ਨੂੰ ਮਕਾਨੀ ਮੰਨਦੇ ਹਨ ।

4. ਵਾਹਣੀਆ - ਇਨ੍ਹਾਂ ਅਨੁਸਾਰ ਦੋਜ਼ਖ਼ ਵਿਚ ਜਾਣ ਵਾਲਾ ਮੁੜ ਕੇ ਨਹੀਂ ਆਵੇਗਾ ਅਤੇ ਮੋਮਨ ਦੋਜ਼ਖ਼ ਵਿਚ ਨਹੀਂ ਜਾਵੇਗਾ ।

5. ਹਰਕੀਆ - ਇਹ ਲੋਕ ਆਖਦੇ ਹਨ ਕਿ ਦੋਜ਼ਖ਼ ਵਿਚ ਸੜਨ ਵਾਲਿਆਂ ਦਾ ਖ਼ੁਰਾ ਖੋਜ ਬਾਕੀ ਨਹੀਂ ਰਹਿੰਦਾ ।

6. ਮਖਲੂਕੀਆ - ਇਹ ਕੁਰਾਨ, ਤੌਰੇਤ, ਅੰਜੀਲ, ਜ਼ਬੂਰ ਨੂੰ ਪੈਦਾ-ਇਸ਼ੀ ਮੰਨਦੇ ਹਨ ।

7. ਇਬਰੀਆ - ਇਹ ਹਜ਼ਰਤ ਮੁਹੰਮਦ ਨੂੰ ਇਕ ਵਿਦਵਾਨ ਵਿਅਕਤੀ ਤਾਂ ਮੰਨਦੇ ਹਨ ਪਰੰਤੂ ਰੱਬ ਦਾ ਪੈਗ਼ੰਬਰ ਨਹੀਂ ।

8. ਫ਼ਾਨੀਆ - ਇਨ੍ਹਾਂ ਦੇ ਵਿਚਾਰ ਅਨੁਸਾਰ ਜੰਨਤ ਅਤੇ ਦੋਜ਼ਖ਼ ਦੋਵੇਂ ਫ਼ਨਾ ਹੋ ਜਾਣਗੇ ।

9. ਜਨਾਦਕੀਆ - ਇਹ ਆਖਦੇ ਹਨ ਕਿ ਹਜ਼ਰਤ ਮੁਹੰਮਦ ਸਾਹਿਬ ਦਾ ਸਰੀਰ ਸਚਖੰਡ ਵਿਚ ਨਹੀਂ ਗਿਆ ਸਗੋਂ ਉਨ੍ਹਾਂ ਦੀ ਰੂਹ ਹੀ ਗਈ ਹੈ । ਇਹ ਰੱਬ ਨੂੰ ਦੁਨੀਆ ਵਿਚ ਵੇਖਦੇ ਹਨ । ਇਹ ਦੁਨੀਆ ਨੂੰ ਆਦਿ ਕਾਲ ਤੋਂ ਨਹੀਂ ਮੰਨਦੇ ਅਤੇ ਕਿਆ-ਮਤ ਵਿਚ ਵੀ ਵਿਸ਼ਵਾਸ ਨਹੀਂ ਰੱਖਦੇ ।

10. ਕਬਰੀਆ - ਇਹ ਕਬਰ ਦੇ ਅਜ਼ਾਬ ਨੂੰ ਨਹੀਂ ਮੰਨਦੇ ।

11. ਵਾਕਫ਼ੀਆ - ਇਹ ਕੁਰਾਨ ਦੇ ਪੈਦਾਇਸ਼ੀ ਹੋਣ ਵਿਚ ਤੌਖ਼ਲਾ ਮੰਨਦੇ ਹਨ ।

**ਮਰਜੀਆ ਗਰੋਹ**

1. ਤਾਰਕੀਆ - ਇਹ ਆਖਦੇ ਹਨ ਕਿ ਈਮਾਨ ਤੋਂ ਛੁੱਟ ਕੋਈ ਹੋਰ ਚੀਜ਼ ਫ਼ਰਜ਼ ਨਹੀਂ ਹੈ ।
2. ਸ਼ਾਈਆ - ਇਨ੍ਹਾਂ ਦੇ ਵਿਸ਼ਵਾਸ ਅਨੁਸਾਰ ਲਾ ਇਲਾ ਇਲੱਲਾ ਕਹਿਣ ਵਾਲੇ ਨੂੰ ਕੋਈ ਅਜ਼ਾਬ ਨਹੀਂ ਮਿਲਦਾ ।
3. ਰਾਜੀਆ - ਇਨ੍ਹਾਂ ਅਨੁਸਾਰ ਬੰਦਗੀ ਕਰਨ ਵਾਲਾ ਰੱਬ ਨੂੰ ਪਿਆਰਾ ਹੋ ਜਾਂਦਾ ਹੈ ਅਤੇ ਫਿਰ ਗੁਨਾਹ ਕਰਨ ਤੇ ਗੁਨਾਹਗਾਰ ਨਹੀਂ ਬਣਦਾ ।
4. ਮੁਸ਼ਾਰਕੀਆ - ਇਹ ਲੋਕ ਆਪਣੇ ਈਮਾਨ ਤੇ ਸ਼ੱਕ ਰੱਖਦੇ ਹਨ ਅਤੇ ਰੂਹ ਨੂੰ ਹੀ ਈਮਾਨ ਆਖਦੇ ਹਨ ।
5. ਐਨੀਆ - ਇਹ ਈਮਾਨ ਨੂੰ ਇਲਮ ਮੰਨਦੇ ਹਨ ਅਤੇ ਇਹ ਉਸ ਨੂੰ ਕਾਫ਼ਰ ਆਖਦੇ ਹਨ ਜੋ ਰੱਬ ਦੇ ਹੁਕਮ ਅਨੁਸਾਰ ਵਰਜਤ ਅਤੇ ਕਰਨ ਵਾਲੇ ਕੰਮਾਂ ਨੂੰ ਨਹੀਂ ਮੰਨਦਾ ।
6. ਅਮਲੀਆ - ਇਹ ਲੋਕ ਅਮਲ ਨੂੰ ਹੀ ਈਮਾਨ ਮੰਨਦੇ ਹਨ ।
7. ਮਨਕੂਸੀਆ - ਇਨ੍ਹਾਂ ਅਨੁਸਾਰ ਈਮਾਨ ਵੱਧਦਾ ਘੱਟਦਾ ਰਹਿੰਦਾ ਹੈ ।
8. ਮੁਸਤਸਨੀਆ - ਇਹ ਆਖਦੇ ਹਨ ਕਿ ਜੇ ਰੱਬ ਚਾਹੇ ਤਾਂ ਹੀ ਅਸੀਂ ਮੋਮਨ ਹਾਂ ।
9. ਅਸ਼ਰੀਆ - ਇਹ ਈਮਾਨ ਨੂੰ ਝੂਠਾ ਮੰਨਦੇ ਹਨ ਜੋ ਦਲੀਲ ਅੱਗੇ ਨਹੀਂ ਠਹਿਰ ਸਕਦਾ ।
10. ਬਰਈਆ - ਇਹ ਹਾਕਮ ਦੇ ਹੁਕਮ ਨੂੰ ਮੰਨਣਾ ਜ਼ਰੂਰੀ ਸਮਝਦੇ ਹਨ। ਹਾਕਮ ਭਾਵੇਂ ਗੁਨਾਹਗਾਰ ਵੀ ਹੋਵੇ ।
11. ਮਸ਼ੱਬੀਆ - ਇਨ੍ਹਾਂ ਦੇ ਵਿਸ਼ਵਾਸ ਅਨੁਸਾਰ ਰੱਬ ਨੇ ਆਦਮੀ ਨੂੰ ਆਪਣੇ ਵਰਗਾ ਪੈਦਾ ਕੀਤਾ ਹੈ ।
12. ਹਸਬੀਆ - ਇਹ ਵਾਜਬ (ਉਹ ਕੰਮ ਜੋ ਹਜ਼ਰਤ ਮੁਹੰਮਦ ਸਾਹਿਬ ਦੀ ਪੈਰਵੀ ਵਿਚ ਕੀਤਾ ਜਾਵੇ) ਅਤੇ ਮੁਸਤਜਬ (ਰੱਬ ਦੀ ਭਗਤੀ ਦੇ ਕੀਤੇ ਅਜਿਹੇ ਕੰਮ ਜਿਨ੍ਹਾਂ ਨੂੰ ਹਜ਼ਰਤ ਮੁਹੰਮਦ ਸਾਹਿਬ ਨੇ ਸੁਆਬ ਆਖਿਆ ਅਤੇ ਆਪ ਵੀ ਕੀਤੇ) ਇਕੋ ਹੀ ਚੀਜ਼ ਹਨ । ਅਬੁਲਕਾਸਿਮ ਰਾਜ਼ੀ ਨੇ ਕਰਾਮੀਆ, ਦਰਿਹੀਆ, ਆਹਲੀਆ, ਬਾਤਨੀਆ, ਇਬਾਹੀਆ, ਬ੍ਰਾਹਮੀਆ, ਅਸ਼ਅਰੀਆ ਮੁਸਲਮਾਨਾਂ ਦੇ ਸੱਤ ਫ਼ਿਰਕੇ ਹੋਰ ਦੱਸੇ ਹਨ ।

ਹ. ਪੁ. - ਐਨ ਇਸ. ; ਕੋਲ. ਐਨ. ; ਐਨ. ਰਿ. ਐਥਿ. , ਅਖ਼ਬਾਰ ਅਲਜਮੀਅਤ, ਕਰਾਚੀ ; ਗਿਆਸੁਲੁਗਾਤ ।

ਮੁਫ਼ਤੀ ਮਕਬੂਲੁਰਹਿਮਾਨ